ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਕਲਗੀਧਰ ਪਾਤਿਸ਼ਾਹ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸ਼੍ਰੋਮਣੀ ਸਟੀਕ




ਅੰਗ ੧ ਤੋਂ ੨੮੦ ਤੱਕ

ਟੀਕਾਕਾਰ :-

ਗਿ: ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ

ਪ੍ਰਕਾਸ਼ਕ ਅਤੇ ਛਾਪਕ :-

**ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ**

ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ

ਪਿੰਡ ਮਹਿਰੋਂ—ਜਿਲ੍ਹਾ ਮੋਗਾ (ਪੰਜਾਬ)

ਪ੍ਰਕਾਸ਼ਕ :-
ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ
ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ
ਪਿੰਡ ਮਹਿਰੋਂ (ਜਿਲ੍ਹਾ ਮੋਗਾ) ਪੰਜਾਬ ।





ਪਹਿਲੀ ਵਾਰ ੧੧੦੦ - ਵਿਸਾਖੀ ੧੯੯੯ ਈ: ਖਾਲਸਾ ਜੀ ਦੇ
੩੦੦ ਸਾਲਾ ਸਾਜਨਾ ਦਿਵਸ ਨੂੰ ਸਮਰਪਿਤ

ਭੇਟਾ - ੫੦੦ ਰੁ:

ਪ੍ਰਿੰਟਿਰਜ਼ :-
ਬੰਦੀ ਛੋੜ ਕਲਗੀਧਰ ਪ੍ਰਿੰਟਿੰਗ ਪ੍ਰੈੱਸ
ਪਿੰਡ ਮਹਿਰੋਂ
ਜਿਲ੍ਹਾ ਮੋਗਾ (ਪੰਜਾਬ)

ੴ

ਦਫਤਰ

ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ

ਨੰ : 35748

ਮਿਤੀ : 5-7-77

# ਹੁਕਮਨਾਮਾ

ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ, ਜਿਨ੍ਹਾਂ ਵਿੱਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਭੀ ਹਨ, ਜੋ ਸਿੱਖ ਧਰਮ ਦੇ ਥੰਮ ਰੂਪ ਹਨ, ਜਿਨ੍ਹਾਂ ਦਾ ਸਮੁੱਚੇ ਤੌਰ ਤੇ ਸਾਰੇ ਸਿੱਖ ਜਗਤ ਨਾਲ ਸੰਬੰਧ ਹੈ । ਸਮੂਹ ਸਿੱਖ ਪੰਥ ਦੀ ਨੁਮਾਇੰਦਾ ਜਮਾਤ ਸ਼੍ਰੋ: ਗੁ: ਪ੍ਰਬੰਧਕ ਕਮੇਟੀ, ਸਿੱਖ ਜਗਤ ਦੇ ਇਤਿਹਾਸਕਾਰ ਅਤੇ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੇ ਸਮੁੱਚੇ ਫੈਸਲੇ ਤੋਂ ਬਿਨ੍ਹਾਂ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ 'ਦਸਮ ਗ੍ਰੰਥ ਨਿਰਣੈ' ਪੁਸਤਕ ਲਿਖ ਕੇ ਵਿਅਕਤੀਗਤ ਕਿੰਤੂ ਕਰ ਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ ।"ਇਸ ਲਈ ਮੈਂ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਦੀ ਹੈਸੀਅਤ ਵਿਚ ਦੇਸ਼ ਅਤੇ ਪ੍ਰਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਗਿਆਨੀ ਭਾਗ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸਚਿਤ ਵਜੋਂ ਮੁਆਫੀ ਨਹੀਂ ਮੰਗਦਾ, ਸਿੱਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿੱਚ ਵੀ ਬੋਲਣ ਦੀ ਆਗਿਆ ਨਾ ਦੇਣ । ਸਿੱਖ ਸੰਗਤਾਂ ਇਸ ਤੇ ਸਖਤੀ ਨਾਲ ਅਮਲ ਕਰਨ ।,,

(ਸਹੀ) ਸਾਧੂ ਸਿੰਘ ਜੱਥੇਦਾਰ
ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ।

---

ਨੋਟ :- ਹੁਕਮਨਾਮੇ ਵਿਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਦਾ ਖਾਸ ਜਿਕਰ ਆਯਾ ਹੈ । 'ਚੌਪਈ' ਤ੍ਰਿਯਾ ਚਰਿੱਤ੍ਰਾਂ ਦੇ ਸਭ ਤੋਂ ਅਖੀਰਲੇ ਚਰਿੱਤ੍ਰ ਦੀ ਬਾਣੀ ਹੈ । (ਤ੍ਰਿਯਾ ਚਰਿੱਤ੍ਰਾਂ ਤੇ ਹੀ ਕੁਝਕੁ ਅਖੌਤੀ ਵਿਦਵਾਨ ਉਟੰਕਣ ਕਰਦੇ ਹਨ )

ਇਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਜਿਹੜੇ ਅਖੌਤੀ ਵਿਦਵਾਨ ਆਦਿ ਅਤੇ ਦਸਮ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸਮੂਹ ਬਾਣੀ ਤੇ ਕਿੰਤੂ ਕਰਦੇ ਹਨ ਉਹ ਵਿਅਕਤੀ ਸ੍ਰੀ ਅਕਾਲ ਤਖਤ ਸਾਹਿਬ ਜੀ ਵੱਲੋਂ ਪਹਿਲਾਂ ਹੀ ਤਨਖਾਹੀਏ ਅਤੇ ਛੇਕੇ ਹੋਏ ਹਨ ।

ਜੋ ਅਬ ਗ੍ਰੰਥ ਦਸਮ ਗੁਰ ਕੇਰਾ ।। ਕਹਿਲਾਵਤ ਮਧ ਪੰਥ ਅਛੇਰਾ ।।
ਆਦਿ ਗ੍ਰੰਥ ਸਾਹਿਬ ਸਮ ਗ੍ਰੰਥ ।। ਇਹ ਭੀ ਬਨਹੈ ਮਾਨੈ ਪੰਥ ।।
ਜਿਸਕੋ ਪੜੇ ਚੜੇ ਰਸ ਬੀਰ ।। ਸਿਖਨ ਤਾਂਹੀ ਅਧਿਕ ਅਭੀਰ ।।
ਜਿਹ ਬਲ ਕਰ ਸਤ੍ਰਗਨ ਮਾਰੇਂ ।। ਆਪਨਾਂ ਰਾਜ ਤੇਜ ਬਿਸਤਾਰੇਂ ।।

(ਪੰਥ ਪ੍ਰਕਾਸ)

# ਦੋ ਸ਼ਬਦ

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਮਾਨ ਸੰਤ ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਜੀ ਮਹਿਰੋਂ ਵਾਲੇ, ਜੋ ਸੇਵਾ ਅਤੇ ਸਿਮਰਨ ਦੇ ਧਾਰਨੀ ਹਨ, ਜਿਨ੍ਹਾਂ ਦਾ ਸਿੱਖ ਕੌਮ ਦੀਆਂ ਮਹਾਨ ਸਖਸ਼ੀਅਤਾਂ ਨਾਲ ਸੰਬੰਧ ਰਿਹਾ ਹੈ। ਸੰਤ ਜੀ ਨੇ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਪਾਸੋਂ, ਸੰਤ ਬਾਬਾ ਗੁਦਿਆਲ ਸਿੰਘ ਜੀ "ਜੱਥੇਦਾਰ" (ਇਹ ਮਾਹਾਪੁਰਸ਼ ਰਿਆਸਤ ਨਾਭਾ ਦੇ ਵਜੀਰ ਸਨ) ਬੇਪਾਰਾਏ ਵਾਲਿਆਂ ਪਾਸੋਂ, ਸੰਤ ਬਾਬਾ ਗੁਰਬਖਸ਼ ਸਿੰਘ ਜੀ ਹਰਪਾਲ ਪੁਰ ਵਾਲਿਆਂ ਪਾਸੋਂ ਅਤੇ ਸੰਤ ਬਾਬਾ ਹਰਨਾਮ ਸਿੰਘ ਜੀ 'ਪਾਤਸ਼ਾਹ' ਮਨਾਵਾਂ+ਭਿੰਡਰਾਂ ਵਾਲਿਆਂ ਪਾਸੋਂ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ।

ਖੁਸ਼ੀ ਦੀ ਗੱਲ ਹੈ ਕਿ ਇਹ ਮਹਾਨ ਸਖਸ਼ੀਅਤ 'ਸਾਹਿਬੇ ਕਮਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ' ਵਲੋਂ ਉਚਾਰਣ ਕੀਤੀ ਹੋਈ ਬਾਣੀ ਜੋ 'ਸ੍ਰੀ ਦਸਮ ਗ੍ਰੰਥ ਸਾਹਿਬ' ਖਾਲਸਾ ਪੰਥ ਪਾਸ ਮੌਜੂਦ ਹੈ, ਸੱਚੇ ਪਾਤਸ਼ਾਹ ਜੀ ਦਾ ਸੰਦੇਸ਼ਾ ਸਿੱਖ ਕੌਮ ਨੂੰ ਪਹੁੰਚਾਉਣ ਲਈ ਜੋ ਮਹਾਨ ਉਪਰਾਲਾ ਕਰਕੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਛਪਾਈ ਕਰਵਾ ਕੇ ਦੁਨੀਆਂ ਦੇ ਹਰ ਸਿੱਖ ਪਾਸ ਦਸਮ ਪਾਤਸ਼ਾਹ ਜੀ ਦੇ ਮੁੱਖ 'ਚੋਂ ਨਿਕਲੇ ਬਚਨਾਂ ਨੂੰ ਪਹੁੰਚਾਉਣ ਦਾ ਇਕ ਵਿਸ਼ੇਸ਼ ਉੱਦਮ ਕਰ ਰਹੇ ਹਨ।

ਜਿਸ ਨਾਲ ਸਿੱਖ ਕੌਮ 'ਸ੍ਰੀ ਦਸਮ ਗ੍ਰੰਥ ਸਾਹਿਬ' ਦੀ ਬਾਣੀ ਨੂੰ ਪੜ੍ਹ ਕੇ ਗੁਰਸਿੱਖੀ ਦਾ ਗੂੜ੍ਹਾ ਗਿਆਨ ਪ੍ਰਾਪਤ ਕਰ ਸਕਦੀ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਜੀ ਤੱਕ ਦੀ ਅਰਦਾਸ ਦਰਜ ਹੈ ਅਤੇ ਇਸ ਮਹਾਨ ਗ੍ਰੰਥ ਵਿਚੋਂ ਹੀ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਵੇਲੇ ਤਿੰਨ ਬਾਣੀਆਂ ਪੜ੍ਹੀਆਂ ਹਨ :- 'ਜਾਪ ਸਾਹਿਬ', 'ਤ੍ਵਪ੍ਰਸਾਦਿ ਸਵੱਯੇ', 'ਚੌਪਈ ਸਾਹਿਬ'।

ਮੇਰੀ ਵਾਹਿਗੁਰੂ ਗੁਰੂ ਅਕਾਲ ਪੁਰਖ ਪਾਸ ਅਰਦਾਸ ਹੈ ਕਿ ਪ੍ਰਮਾਤਮਾ ਸ੍ਰੀ ਮਾਨ ਸੰਤ ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਜੀ ਨੂੰ ਦੇਹ ਅਰੋਗਤਾ ਅਤੇ ਚੜ੍ਹਦੀ ਕਲਾ ਵਾਲਾ ਜੀਵਨ ਬਖਸ਼ਿਸ਼ ਕਰਨ ਤਾਂ ਜੋ ਉਹ ਸਿੱਖ ਪੰਥ ਦੀ ਚੜ੍ਹਦੀ ਕਲਾ ਵਿਚ ਸੇਵਾ ਕਰਦੇ ਰਹਿਣ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਿੰਘ ਸਾਹਿਬ ਗਿਆਨੀ ਪੂਰਨ ਸਿੰਘ,
ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ ॥

# 'ਪ੍ਰਸੰਸਾ ਪੱਤਰ'

ਸ਼੍ਰੀਮਾਨ ਬਾਬਾ ਤੇਜਾ ਸਿੰਘ ਜੀ 'ਨਿਹੰਗ ਸਿੰਘ ਜੀ' ਮਹਿਰੋਂ (ਮੋਗਾ) ਵਾਲਿਆਂ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ, ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਏ ਵਾਲਿਆਂ, ਸੰਤ ਗੁਰਬਖਸ਼ ਸਿੰਘ ਜੀ ਹਰਪਾਲਪੁਰ (ਪਟਿਆਲਾ) ਵਾਲਿਆਂ, ਅਤੇ ਸੰਤ ਹਰਨਾਮ ਸਿੰਘ ਜੀ "ਪਾਤਸ਼ਾਹ" ਮਨਾਵਾਂ-ਭਿੰਡਰਾਂ ਵਾਲਿਆਂ ਤੋਂ ਗੁਰਮਤਿ ਦੀ ਪੜ੍ਹਾਈ ਕਰਕੇ, ਜੋ ਦਸਮ ਗ੍ਰੰਥ ਦਾ ਸ਼੍ਰੋਮਣੀ ਟੀਕਾ ਲਿਖਣ ਦਾ ਉਤਮ ਉਦਮ ਕੀਤਾ ਹੈ। ਇਸ ਦੀ ਜਿਤਨੀ ਵੀ ਪ੍ਰਸੰਸਾ ਕੀਤੀ ਜਾਵੇ ਉਤਨੀ ਹੀ ਥੋੜੀ ਹੈ। ਬਾਬਾ ਜੀ ਨੇ ਟਕਸਾਲੀ ਮਰਯਾਦਾ ਅਨੁਸਾਰ ਪਾਠਾਂ ਅਤੇ ਮੰਗਲਾ ਚਰਣਾਂ ਦੀ ਸੁਧਾਈ ਅਤੇ ਸਟੀਕ ਦੀ ਸੈਟਿੰਗ ਕਰਕੇ ਸੋਨੇ ਤੇ ਸੁਹਾਗੇ ਵਾਲੀ ਗੱਲ ਕੀਤੀ ਹੈ। ਜੋ ਹੋਰ ਸਟੀਕਾਂ ਨਾਲੋਂ ਵਧੇਰੇ ਵਿਸ਼ੇਸ਼ਤਾ ਵਾਲੀ ਗੱਲ ਹੈ।

ਜਿਥੇ ਆਦਿ ਬਾਣੀ ਨੂੰ ਪੜ੍ਹਨ ਤੇ ਵਿਚਾਰਨ ਨਾਲ ਆਦਮੀ ਨੂੰ ਪ੍ਰਮਾਰਥ ਦੀ ਸੂਝ ਪ੍ਰਾਪਤ ਹੁੰਦੀ ਹੈ ਉੱਥੇ ਦਸਮ ਦੀ ਬਾਣੀ ਨੂੰ ਪੜ੍ਹ ਕਿ ਹੋਰ ਵਾਕਫੀਅਤ ਦੇ ਨਾਲ ਨਾਲ ਆਦਮੀ ਨੂੰ ਸੂਰਬੀਰਤਾ ਦੀ ਵੀ ਪ੍ਰਾਪਤੀ ਹੁੰਦੀ ਹੈ।

ਅਥਵਾ :- ਆਦਿ ਬਾਣੀ ਨੂੰ ਪੜ੍ਹਨ ਨਾਲ ਤਾਂ ਰੱਬ ਦੀ ਪ੍ਰਾਪਤੀ ਦੀ ਹੋਸ਼ (ਸੂਝ) ਹੁੰਦੀ ਹੈ ਅਤੇ ਦਸਮ ਦੀ ਬਾਣੀ ਪੜ੍ਹਨ ਨਾਲ ਆਦਮੀ ਨੂੰ ਜੋਸ਼ ਦੀ ਵੀ ਪਾਪਤੀ ਹੁੰਦੀ ਹੈ।

ਜਿਸ ਆਦਮੀ ਦੇ ਅੰਦਰ ਪ੍ਰਮਾਰਥ ਦੀ ਹੋਸ਼ ਤੇ ਧਰਮ ਯੁੱਧ ਦਾ ਜੋਸ਼ ਪੈਦਾ ਨਹੀਂ ਹੋਇਆ, ਉਸ ਦੀ ਜਿੰਦਗੀ "ਕਣ ਬਿਨਾ ਜੈਸੇ ਥੋਥਰ ਤੁਖਾ' ਵਰਗੀ ਹੁੰਦੀ ਹੈ।

ਜੋਸ਼ ਨਾਲ ਧਰਮ ਯੁੱਧ ਵਿੱਚ ਜੂਝ ਕੇ ਘੜੀ ਜਾਂ ਅੱਧੀ ਘੜੀ ਵਿੱਚ ਹੀ ਉੱਚ ਪਦਵੀ ਸੂਰਮਾ ਪ੍ਰਾਪਤੀ ਕਰਦਾ ਹੈ। ਉਹ ਪਦਵੀ ਸੈਂਕੜੇ ਸਾਲ ਤਪ ਕਰਕੇ ਵੀ ਆਦਮੀ ਨੂੰ ਪ੍ਰਾਪਤ ਨਹੀਂ ਹੋ ਸਕਦੀ।

ਗਿਆਨੀ ਈਸ਼ਰ ਸਿੰਘ ਜੀ ਰੋਪੜ ਵਾਲਿਆਂ ਨੇ ਜਿਨ੍ਹਾਂ ਦੀ ਉਮਰ ਇਸ ਵੇਲੇ ੧੦੦ ਸਾਲ ਤੋਂ ਉੱਪਰ ਹੈ ਨੇ, ਬਾਬਾ ਤੇਜਾ ਸਿੰਘ ਜੀ ਹੋਰਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਂਦਿਆਂ ਜੋ ਦਸਮ ਗ੍ਰੰਥ ਦਾ ਸ਼੍ਰੋਮਣੀ ਟੀਕਾ ਲਿਖਿਆ ਹੋਇਆ ਹੈ, ਉਸ ਨੂੰ ਲਿਖ ਕੇ ਜੋ ਛਾਪੇ ਵਿੱਚ ਛਪਣ ਵਾਸਤੇ ਭੇਜਿਆ ਹੈ ਇਹਨਾਂ ਨੇ ਬਹੁਤ ਹੀ ਪੁੰਨ ਵਾਲਾ ਪਵਿੱਤਰ ਕੰਮ ਕੀਤਾ ਹੈ।

ਲਿਖਣ ਦੇ ਨਾਲ-ਨਾਲ ਘਰ ਵਿੱਚ ਕਾਰੋਬਾਰ ਚੰਗਾ ਹੋਣ ਕਰਕੇ ਆਪਣੇ ਦਾਨੀ ਸੁਭਾਅ ਅਨੁਸਾਰ ਇਸ ਟੀਕੇ ਦੇ ਛਾਪਣ ਵਾਸਤੇ ਮਾਇਕ ਸਹਾਇਤਾ ਵੀ ਕਰਦੇ ਹੀ ਰਹਿੰਦੇ ਹਨ।

ਗਿਆਨੀ ਵੀਰ ਸਿੰਘ ਜੀ ਮੱਦੋ-ਕੇ
ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

ੴ ਸਤਿਗੁਰ ਪ੍ਰਸਾਦਿ ॥

# ਸ਼੍ਰੋਮਣੀ ਸਟੀਕ

## ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ

ਅਰੰਭਕ ਜਿਲਦ :- ਜਿਸ ਵਿੱਚ ਮੈਂ ਕੁਝ ਨਹੀਂ ਲਿਖ ਰਿਹਾ ਮਤ ਕੋਈ ਕਹੇ ਮੈਂ ਲੇਖਕ ਹਾਂ । ਨਾ ਮੈਂ ਲਿਖਣ ਜਾਣਦਾ ਹਾ ਨਾਂ ਕੁਝ ਲਿਖ ਸਕਦਾ ਹਾਂ ਲੇਖਕਾਂ ਦੇ ਸਿਰਮੌਰ ਸ਼੍ਰੋਮਣੀ ਬਲੀ, ਪਰਉਪਕਾਰੀ ਸ਼ਹਿਨਸ਼ਾਹ ਸਰਬੰਸਕ ਸ਼ਹੀਦ ਹੋ ਜਾਣ ਵਾਲੇ ਤ੍ਰੈਕਾਲ ਦਰਸ਼ੀ ਅਕਾਲੀ ਸ਼ਾਹਜ਼ਾਦੇ ਕਵਿਤਾ ਦੇ ਭੰਡਾਰੀ ਪਾਸੋਂ ਉਹਨਾਂ ਦੇ ਚਰਨਾਂ ਦੀ ਧੂੜੀ ਤੇ ਦਰਸ਼ਨਾਂ ਦੀ ਭੁੱਖ ਮਿਟਾਉਣ ਲਈ ਜਿੱਥੇ ਮੈਨੂੰ ਲਾਇਆ ਹੈ ਉੱਥੇ ਲੱਗ ਕੇ ਧੰਨਵਾਦ ਸਹਿਤ ਚਹੁੰਦਾ ਹਾਂ ਦਾਤਾ ਲਾਈ ਰੱਖ । ਲਿਖਾਈ ਜਾਹ ਦੱਸੀ ਜਾਹ ਜੋ ਲਿਖਣਾ ਹੈ ਜੋ ਦੱਸੇਂਗਾ ਸੋਈ ਲਿਖਾਗਾ : ਨਹੀ-ਨਹੀ ਮੈਂ ਲਿਖ ਵੀਂ ਨਹੀਂ ਸਕਾਂਗਾ ਜੋ ਚਹੁੰਦਾ ਹੈ ਸੋਈ-ਸੋਈ ਕਰਾਉਂਦਾ ਜਾਹ ।

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
ਅੰਮ੍ਰਿਤ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥
ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਹਿਆ ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥
ਨਦਰਿ ਤੁਧ ਅਰਦਾਸਿ ਮੇਰੀ ਜਿੰਨਿ ਆਪ ਉਪਾਇਆ ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਅੰਗ-੫੬੬ ॥ ਮ: ੧ ॥

ਤੇਰੇ ਦਰ ਦਾ ਭਿਖਾਰੀ :- ਈਸ਼ਰ ਸਿੰਘ

# ਤਤਕਰਾ



## ਸਹਾਇਕ ਪ੍ਰਕਰਣ ਸੂਚੀ

ੴ ਸਤਿਗੁਰ ਪ੍ਰਸਾਦਿ ॥

# ਤਖਤ ਸੱਚ ਖੰਡ ਸ੍ਰੀ ਹਜੂਰ ਸਾਹਿਬ (ਨਾਂਦੇੜ ਮਹਾਰਾਸਟਰ) ਤੋਂ ਮਿਤੀ 5-9-1998 ਨੂੰ ਹੋਏ ਗੁਰਮਤੇ ਦਾ ਇਨ ਬਿਨ ਉਤਾਰਾ

Ref No. P290/98-99 ਗੁਰਮਤਾ Date 5.9.1998

ਗੁਰਦੁਆਰਾ ਤਖਤ ਸੱਚਖੰਡ ਸ੍ਰੀ ਹਜੂਰ ਸਾਹਿਬ, ਨਾਂਦੇੜ ਅਤੇ ਗੁਰਦੁਆਰਾ ਤਖਤ ਸ਼੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਦੇ ਪੂਜਨੀਕ ਸਿੰਘ ਸਾਹਿਬਾਨ ਜੀ ਅਤੇ ਦੋਨੋ ਤਖਤ ਸਾਹਿਬਾਨ ਦੇ ਮਾਨਯੋਗ ਪ੍ਰਧਾਨ ਸਾਹਿਬ ਜੀ ਵਲੋਂ ਦਸਮ ਪਿਤਾ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਵਤਾਰ ਧਾਰਨ ਗੁਰਪੁਰਬ ਮਿਤੀ 25-12-98 ਜੋ ਕਿ 23 ਪੋਹ ਸੁਦੀ ਸਤਮੀ ਦਿਨ ਸ਼ੁੱਕਰਵਾਰ ਨੂੰ ਪੁਰਾਤਨ ਚਲੀ ਆ ਰਹੀ ਪਰੰਪਰਾ ਅਨੁਸਾਰ ਮਨਾਇਆ ਜਾ ਰਿਹਾ ਹੈ, ਨਾਲ ਹੀ ਸੰਗਤਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਸੰਗਤਾਂ ਵੀ ਗੁਰੂ ਮਹਾਰਾਜ ਦਸਮ ਪਿਤਾ ਜੀ ਦੇ ਅਵਤਾਰ ਪੁਰਬ ਮਿਤੀ 25-12-98 ਨੂੰ ਹੀ ਮਨਾਉਣ। ਕਿਉਂ ਕੇ ਤਖਤ ਸੱਚਖੰਡ ਸ਼੍ਰੀ ਹਜੂਰ ਸਾਹਿਬ ਅਬਿਚਲਨਗਰ ਸਾਹਿਬ ਵਿਖੇ ਅੱਜ ਤੱਕ (26) ਛੱਬੀਸ ਜਥੇਦਾਰ ਹੋਏ ਹਨ ਜਿਸ ਵਿੱਚੋਂ (24) ਚੋਬੀਸ ਜੱਥੇਦਾਰ ਸਾਹਿਬਾਨ ਪੰਜਾਬ ਤੋਂ ਆਏ ਸਨ। ਸਿਰਫ (2) ਦੋ ਜੱਥੇਦਾਰ ਹਜੂਰ ਸਾਹਿਬ (ਲੋਕਲ) ਦੇ ਹੋਏ ਹਨ। ਇਹਨਾਂ 24 ਜੱਥੇਦਾਰ ਸਾਹਿਬਾਨ ਨੇ ਜੋ ਪੁਰਾਤਨ ਮਰਿਯਾਦਾ ਚਲਾਈ ਹੈ। ਅੱਜ ਉਹੀ ਪੁਰਾਤਨ ਮਰਿਯਾਦਾ ਚੱਲ ਰਹੀ ਹੈ, ਤੇ ਉਸ ਪੁਰਾਤਨ ਮਰਿਯਾਦਾ ਅਨੁਸਾਰ ਦਸਮ ਪਿਤਾ ਜੀ ਦਾਂ ਪ੍ਰਕਾਸ਼ ਉਤਸਵ ਗੁਰਪੁਰਬ ਮਿਤੀ 25-12-98 ਨੂੰ ਮਨਾਇਆ ਜਾ ਰਿਹਾ ਹੈ। ਜੇ ਅਸੀਂ ਇਹ ਮਿਤੀ ਤੋਂ ਅਲਾਵਾ ਕੋਈ ਹੋਰ ਮਿਤੀ ਨੂੰ ਮਨਾਉਣ ਤਾ ਇਹ ਗੁਰਮਤਿ ਮਰਯਿਆਦਾ ਭੰਗ ਕਰਨ ਦੇ ਸਮਾਨ ਹੈ।

ਉਪਰੋਕਤ ਸਾਰੀਆਂ ਗੱਲਾਂ ਨੂੰ ਸਨਮੁੱਖ ਰੱਖਦਿਆਂ ਇਹ ਤਯ ਹੋਇਆ ਕਿ ਪ੍ਰਕਾਸ਼ ਉਤਸਵ ਗੁਰਪੁਰਬ ਕੇਵਲ 25-12-98 ਨੂੰ ਹੀ ਮਨਾਇਆ ਜਾਵੇ। ਨਾਲ ਹੀ ਇਹ ਵੀ ਤਯ ਹੋਇਆ ਕਿ ਸਾਰੇ ਇਤਿਹਾਸਕ ਗੁਰਦੁਆਰੇ (ਗੁਰੂਧਾਮਾਂ) ਅਤੇ ਤਖਤਾਂ ਤੇ ਸ਼੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਵੇ ਤਾਂ ਕਿ ਸਾਡਾ 300 ਸਾਲਾ ਖਾਲਸਾ ਪੰਥ ਸਾਜਨਾ ਦਿਵਸ ਪਾਵਨ ਹੋ ਸਕੇ ਕਿਉ ਕਿ ਅੰਮ੍ਰਿਤ ਪ੍ਰਚਾਰ ਵਿੱਚ ਤਿੰਨ ਬਾਣੀਆਂ (ਸ਼੍ਰੀ ਜਪੁ ਸਾਹਿਬ ਜੀ, ਸ਼੍ਰੀ ਅੰਮ੍ਰਿਤ ਸਵੈਯੇ ਸਾਹਿਬ ਜੀ ਅਤੇ ਚੋਪਾਈ ਸਾਹਿਬ ਜੀ) ਦਾ ਪਾਠ ਸ਼੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿੱਚੋਂ ਹੀ ਹਨ ਤੇ ਗੁਰਮਤਿ ਅਨੁਸਾਰ ਪੁਰਾਤਨ ਸਮੇਂ ਤੋਂ (ਪੁਰਾਤਨ ਮਰਿਯਆਦਾ ਅਨੁਸਾਰ) ਪਹਿਲਾਂ ਸਾਰੇ ਤਖਤਾਂ ਤੇ ਸ਼੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਪਰ ਕੁਝ ਸਮਾਂ ਬਾਅਦ ਯਾਨੀ (1932) ਤੋਂ ਇਹ ਪ੍ਰਕਾਸ਼ ਬੰਦ ਕਰ ਦਿੱਤਾ। ਪਰੰਤੂ ਤਖਤ ਸੱਚਖੰਡ ਸਾਹਿਬ ਸ਼੍ਰੀ ਹਜੂਰ ਅਬਿਚਲਨਗਰ ਸਾਹਿਬ, ਨਾਂਦੇੜ ਅਤੇ ਤਖ਼ਤ ਸ਼੍ਰੀ ਹਰਿਮੰਦਰ ਸਾਹਿਬ, ਪਟਨਾਂ ਸਾਹਿਬ ਅੱਜ ਵੀ ਉਸੀ ਸਨਮਾਨ ਤੇ ਪੁਰਾਤਨ ਮਰਿਯਾਦਾ ਅਨੁਸਾਰ ਸ਼੍ਰੀ ਗੁਰੂਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਸ ਲਈ ਸਮੂਹ ਭਾਰਤਵਾਸੀ ਸਿੱਖ ਸੰਗਤ ਨੂੰ ਅਪੀਲ ਕੀਤੀ ਜਾਂਦੀ ਹੈ ਕੇ ਦਸਮ ਗੁਰੂ ਸਾਹਿਬ ਜੀ ਦਾ ਜਿਥੇ ਜਿਥੇ ਅਸਥਾਨ ਹੈ ਉਥੇ ਸ਼੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਵੇ। ਤਾਂ ਕਿ ਸਾਡਾ 300 ਸਾਲਾ ਖਾਲਸਾ ਪੰਥ ਸਾਜਣਾ ਦਿਵਸ ਮਨਾਇਆ ਸਫਲ ਹੋਵੇ ਅਸੀਂ ਸ਼੍ਰੀ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕੀਏ।

1. ਸਿੰਘ ਸਾਹਿਬ ਭਾਈ ਹਜੂਰਾ ਸਿੰਘ ਜੀ, ਜੱਥੇਦਾਰ ਸਾਹਿਬ
2. ਸਿੰਘ ਸਾਹਿਬ ਭਾਈ ਰਤਨ ਸਿੰਘ ਜੀ, ਮੀਤ ਜਥੇਦਾਰ ਸਾਹਿਬ
3. ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ, ਹੈਡ ਗ੍ਰੰਥੀ ਸਾਹਿਬ
4. ਸਿੰਘ ਸਾਹਿਬ ਭਾਈ ਕੁਲਵੰਤ ਸਿੰਘ ਜੀ, ਮੀਤ ਗ੍ਰੰਥੀ ਸਾਹਿਬ
5. ਸਿੰਘ ਸਾਹਿਬ ਭਾਈ ਅਮਰ ਸਿੰਘ ਜੀ, ਧੂਪੀਆ ਸਾਹਿਬ


੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥


ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ
ਦੀ ਮੁਖਾਰਬਿੰਦ ਰਚਨਾ

# ਦਸ਼ਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਸ਼ੋਮਣੀ ਸਟੀਕ

ਪ੍ਰਕਾਸ਼ਕ :- ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ, ਮਹਿਰੋਂ ਵਾਲੇ

[੧]ੴ ਸਤਿਗੁਰ ਪ੍ਰਸਾਦਿ ॥
[੨]ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ॥ [੩]ਜਾਪੁ ॥

[੪]ਸ੍ਰੀ ਮੁਖਵਾਕ ਪਾਤਿਸਾਹੀ ੧੦ ॥[✲]

[੫]ਛਪੈ ਛੰਦ ॥ [੬]ਤ੍ਵ ਪ੍ਰਸਾਦਿ ॥ [੭]ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥ [੮]ਰੂਪ ਰੰਗ, ਅਰੁ ਰੇਖ ਭੇਖ; ਕੋਊ ਕਹਿ ਨ ਸਕਤਿ ਕਿਹ ॥ [੯]ਅਚਲ[ੳ] ਮੂਰਤਿ ਅਨਭਉ ਪ੍ਰਕਾਸ, ਅਮਿਤੋਜਿ[ਅ] ਕਹਿੱਜੈ ॥ [੧੦]ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ ॥ [੧੧]ਤ੍ਰਿਭਵਣ ਮਹੀਪ, ਸੁਰ ਨਰ ਅਸੁਰ; ਨੇਤ ਨੇਤ ਬਨ ਤ੍ਰਿਣ ਕਹਤ ॥ [੧੨]ਤਵ ਸਰਬ ਨਾਮ ਕਥੈ ਕਵਨ; ਕਰਮ ਨਾਮ ਬਰਨਤ ਸੁਮਤਿ[ੲ] ॥੧॥ [੧੩]ਭੁਜੰਗ ਪ੍ਰਯਾਤ ਛੰਦ ॥ [੧੪]ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥ [੧੫]ਨਮਸਤੰ ਅਰੂਪੇ ॥ ਨਮਸਤੰ ਅਨੂਪੇ ॥੨॥ [੧੬]ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥ [੧੭]ਨਮਸਤੰ ਅਕਾਏ ॥ ਨਮਸਤੰ ਅਜਾਏ ॥੩॥ [੧੮]ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥ [੧੯]ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥ [੨੦]ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥ [੨੧]ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥੫॥ [੨੨]ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥ [੨੩]ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥੬॥ [੨੪]ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥ [੨੫]ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥ [੨੬]ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥ [੨੭]ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥੮॥ [੨੮]ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥ [੨੯]ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥ [੩੦]ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥ [੩੧]ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥ [੩੨]ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥ [੩੩]ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥੧੧॥ [੩੪]ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥

ੳ ਅਚੱਲ ਬੋਲੋ ਅ ਅਮਿੱਤੋਜ-ਬੋਲੋ ੲ ਸੁਮੱਤਿ ਬੋਲੋ । ✲ ਪਾਤਿਸਾਹੀ ੧੦ ਦਾ ਉਚਾਰਨ ਪਾਤਿਸਾਹੀ ਦਸਵੀਂ ਕਰਨਾ ਹੈ, 'ਪਾਤਿਸਾਹੀ ਦਸ' ਨਹੀਂ ਕਰਨਾ।

(ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦਾ ਸਾਰ ਅੰਸ)

ਸਭ ਤੋਂ ਪਹਿਲਾਂ ਸਾਨੂੰ ਇਹ ਜਾਣਕਾਰੀ ਹੋਣੀ ਅਵੱਸ ਹੈ ਕਿ ਗੁਰਦੇਵ ਨੂੰ ਇਸ ਗ੍ਰੰਥ ਦੇ ਰਚਣ ਹਿਤ ਕਿਹੜੀ ਭੁੱਖ ਸੀ ?

ਜਿਸ ਲਈ ਅਣਗਿਣਤ ਤੇ ਅਣਮਿਣਤ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਇਹ ਨਿਰਮੋਲ ਤੇ ਅਜੀਬ ਅਤੇ ਅਸੀਮ ਬਾਣੀ ਉਚਾਰਨੀ ਪਈ ॥

ਇਸ ਪ੍ਰਸ਼ਨ ਦਾ ਉੱਤਰ ਆਪ ਨਾਲੋ-ਨਾਲ ਅਰੰਭ ਤੋਂ ਅੰਤ ਤੱਕ ਸੰਕੇਤ ਦਿੰਦੇ ਜਾ ਰਹੇ ਹਨ ਤਾਂ ਜੋ ਸ਼ੰਕਾਵਾਦੀ ਸਿਰ ਹੀ ਨਾ ਚੁੱਕ ਸਕੇ ।

੧ ਮੋ ਗ੍ਰਿਹ ਮਹ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬਹੀ ਇਨਹੀ ਕੋ ॥
(ਕੇਸੋ ਦਾਸ ਬ੍ਰਾਹਮਣ ਪ੍ਰਤੀ ੩)

੨ ਅਨੇਕ ਜੱਗਯ ਕਰਮਣੰ ॥ ਨ ਏਕ ਨਾਮ ਕੇ ਸਮੰ ॥
(ਗਿਆਨ ਪ੍ਰਬੋਧ ੯)

੩ ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ ॥
ਚਰਿੱਤ੍ਰ (੪੦੫) ੩੮੫

੪ ਹਮ ਇਹ ਕਾਜ ਜਗਤ ਮੋਂ ਆਏ ॥ ਧਰਮ ਹੇਤ ਗੁਰ ਦੇਵ ਪਠਾਏ ॥
(ਬਚਿਤ੍ਰ ਨਾਟਕ ੫-੪੨)

੫ ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥
(੬-੩੩)

੬ ਨਮਸਕਾਰ ਤਿਸ ਹੀ ਕੋ ਹਮਾਰੀ, ਸਕਲ ਪ੍ਰਜਾ ਜਿਨਿ ਆਪ ਸਵਾਰੀ ॥
(ਚਰਿਤ੍ਰ ੪੦੫-੩੩੬)

੭ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥
(ਬਚਿਤ੍ਰ ਨਾਟਕ ੬-੩੦)

੮ ਆਦਿ ਪੁਰਖ ਜਿਨ ਏਕ ਪਛਾਨਾ ॥ ਦੁਤੀਆ ਭਾਵ ਨ ਮਨ ਮਹਿ ਆਨਾ ॥
(ਚੌਬੀਸਵਤਾਰ ੨੧)

੯ ਜੋ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈ ॥
ਮੋਕੋ ਦਾਸ ਤਵਨ ਕਾ ਜਾਨੋ ॥ ਯਾ ਮੈ ਭੇਦ ਨ ਰੰਚ ਪਛਾਨੋ ॥
ਬਚਿਤ੍ਰ ਨਾਟਕ (੧੩-੩੨)

੧੦ ਜਾ ਤੇ ਛੂਟਿ ਗਯੋ ਭ੍ਰਮ ਉਰ ਕਾ ॥ ਤਿਹ ਆਗੇ ਹਿੰਦੂ ਕਿਆ ਤੁਰਕਾ ॥
(ਚੋਬੀਸਵਤਾਰ ੧੯)

੧੧ ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥
(ਚਰਿਤ੍ਰ ੧੫੭-੩੧)

੧੨ ਜੋ ਕੋਊ ਪਰ ਨਾਰੀ ਸੋ ਪਾਗੈ ॥ ਪਨਹੀ ਇਹਾਂ ਨਰਕ ਤਿਹ ਆਗੈ ॥
(੧੮੫-੧੧)

੧੩ ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ ਪਰ ਹੋਇ ॥
ਰਚੋਂ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ ॥
(ਉਕਤ ੨)

੧੪ ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ (ਕ੍ਰਿਸਨਾਵਤਾਰ)

☛

੧ (ਆਦਿ ਬਾਣੀ ਦਾ ਪ੍ਰਧਾਨ ਮੰਗਲਾਚਰਨ ਹੈ) ੧ = ਅਦ੍ਵੈਤ ਸਰੂਪ, ੴ = ਸਭ ਦਾ ਪ੍ਰਕਾਸ਼ਕ "ਓਅੰਕਾਰਿ ਸਭ ਸ੍ਰਿਸਟਿ ਉਪਾਈ ॥" (ਅੰਗ ੧੦੬੧), ਸਤਿਗੁਰ ਪ੍ਰਸਾਦਿ= ਸਤਿਗੁਰਾਂ ਦੀ ਕਿਰਪਾ ਸਦਕਾ ਪ੍ਰਾਪਤ ਹੁੰਦਾ ਹੈ ।

੨ (ਦਸਮ ਬਾਣੀ ਦਾ ਪ੍ਰਧਾਨ ਮੰਗਲਾਚਰਨ ਹੈ ।) ਉਹ ਸਮਰੱਥ ਹੈ, ਉਸ ਸਰਬ ਸ਼ਕਤੀਮਾਨ ਸ੍ਰੀ = ਸ਼੍ਰੋਮਣੀ, ਵਾਹਿਗੁਰੂ= ਅਸਚਰਜ ਸਰੂਪ ਅਕਾਲ ਪੁਰਖ, ਜੀ ਕੀ = ਜੀ ਦੀ ਹਮੇਸ਼ਾਂ ਹੀ, ਫਤਹ = ਜਿੱਤ ਹੈ । ਅਥਵਾ ਜੀ ਕੀ = ਜੋ ਵੀ ਉਸ ਵਾਹਿਗੁਰੂ ਦਾ ਜਾਪ ਕਰਦਾ ਹੈ ਅਤੇ ਉਸ 'ਤੇ ਭਰੋਸਾ ਰੱਖਦਾ ਹੈ ਉਸ ਦੀ ਹਰ ਪੱਖ ਤੋਂ ਸਦਾ ਹੀ ਜਿੱਤ ਹੁੰਦੀ ਹੈ।

੩ ਬਾਣੀ ਦਾ ਨਾਮ ਅਥਵਾ ਇੱਕ ਰਸ ਨਿਰੰਤਰ ਪੜ੍ਹੀ ਜਾਣ ਵਾਲੀ ਬਾਣੀ । ਨਾਮ ਦਾ ਜਾਪ ਪੁਵਿੱਤਰ ਨਿਰੋਲ ਨਾਮ ਦਾ ਪਾਠ । ਜਿਸ ਪ੍ਰਕਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ੍ਰੀ ਜਪੁ ਜੀ ਸਾਹਿਬ ਆਦਿ ਅਤੇ ਪ੍ਰਧਾਨ ਬਾਣੀ ਹੈ। ਉਸੇ ਪ੍ਰਕਾਰ ਹੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਾਪੁ ਸਾਹਿਬ ਪ੍ਰਥਮ ਅਤੇ ਪ੍ਰਧਾਨ ਬਾਣੀ ਹੈ । (ਆਦਿ-ਦਸਮ) ਦੋਹਾਂ ਸਰੂਪਾਂ ਦੀਆਂ ਦੋਹਾਂ ਪ੍ਰਥਮ ਬਾਣੀਆਂ ਦੇ ਨਾਮ ਵੀ ਜਪੁ ਅਤੇ ਜਾਪੁ ਆਪਸ ਵਿੱਚ ਸੁਮੇਲ ਰੱਖਦੇ ਹਨ । ਜਾਪੁ ਸਾਹਿਬ ਅੰਮ੍ਰਿਤ ਅਤੇ ਨਿੱਤਨੇਮ ਦੀਆਂ ਬਾਣੀਆ ਵਿੱਚੋਂ ਦੂਜੇ ਨੰਬਰ 'ਤੇ ਪੜ੍ਹੀ ਜਾਣ ਵਾਲੀ ਬਾਣੀ ਹੈ । ਸ੍ਰੀ ਜਪੁ ਜੀ ਸਾਹਿਬ ਵਾਂਗ ਹੀ ਜਾਪੁ ਸਾਹਿਬ ਜੀ ਦੇ ਨਿਤਨੇਮ, ਪਾਠ ਕਰਨ ਦਾ ਸਤਿਗੁਰੂ ਸਾਹਿਬ ਜੀ ਦਾ ਖਾਸ ਹੁਕਮ ਹੈ :-

ਬਿਨੁ ਜਪੁ ਜਾਪੁ ਜਪੈ ਬਿਨਾ ਜੋ ਜੇਵੈ ਪ੍ਰਸਾਦ ॥
ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦ ॥
ਪ੍ਰਾਤਹਿ ਉਠ ਇਸ਼ਨਾਨਹਿ ਕਰੈ ॥
ਪੁਨ ਮੁਖ ਤੇ ਜਪੁ ਜਾਪੁ ਉਚਰੈ ॥

(ਰਹਿਤਨਾਮਾ ਭਾਈ ਦੇਸਾ ਸਿੰਘ)

੪ ਸ੍ਰੀ ਦਸਮੇਸ ਜੀ ਦੇ ਪਾਵਨ ਮੁੱਖ ਤੋਂ ਉਚਾਰੀ ਹੋਈ ਬਾਣੀ।

੫ ਛੰਦ ਦਾ ਨਾਮ ਹੈ "ਛਪੈ"। ਛੇ ਤੁਕਾਂ ਵਾਲਾ ਛੰਦ।

੬ ਹੇ ਅਕਾਲ ਪੁਰਖ ਤੇਰੀ ਕ੍ਰਿਪਾ ਸਦਕਾ ।

੭ (ਹੇ ਅਕਾਲ ਪੁਰਖ ਸਿਰਜਣਹਾਰ ਵਾਹਿਗੁਰੂ ! ਤੂੰ ਐਸਾ ਅਸਚਰਜ ਸਰੂਪ ਹੈਂ) ਜਿਸ ਦਾ ਨਾ ਕੋਈ ਚੱਕਰ ਹੈ, ਨਾ ਚਿੰਨ੍ਹ ਹੈ, ਨਾ ਕਿਸੇ ਜਾਤਿ ਦੀ ਕੋਈ ਕਿਸਮ ਹੈ, ਨਾ ਕਿਸੇ ਜਾਤਿ ਦੀ ਬਣਾਉਟ ਹੈ ਜਿਸ ਦੀ।

੮ ਅਤੇ ਨਾ ਹੀ ਜਿਸ ਦੀ ਕੋਈ ਬਣਾਉਟੀ ਸ਼ਕਲ ਹੈ । ਨਾ ਕੋਈ ਰੰਗ ਹੈ, ਨਾ ਕੋਈ ਹੱਥਾਂ-ਪੈਰਾਂ ਦੀ ਰੇਖ ਲੀਕ ਦੀ ਨਿਸ਼ਾਨੀ ਹੈ, ਨਾ ਕੋਈ ਦੇਖਣ ਵਾਲਾ ਭੇਖ ਹੈ ਜਿਸ ਨੂੰ ਕੋਈ ਕਹੇ ਉਹ ਕਹਿ ਨਹੀਂ ਸਕਦਾ ।

੯ (ਜੇ ਹੈ ਤਾਂ ਕੀ ਹੈ ?) ਉਸ ਦੀ ਉਹ ਮੂਰਤ ਹੈ ਜੋ ਚਲਾਇਵਾਨ ਨਹੀਂ ਹੁੰਦੀ, ਕਿਸੇ ਡਰ ਭੈ ਤੋਂ ਰਹਿਤ ਸੁਤੇ ਹੀ ਪ੍ਰਕਾਸ਼ ਰੂਪ ਹੈ ਜੋ ਗਿਣਤੀ-ਮਿਣਤੀ ਦੇ ਬਲ ਤੋਂ ਬਾਹਰ ਕਹੀਦਾ ਹੈ-ਤੇਜਵਾਨ ਹੈ ।

੧੦ ਕਰੋੜਾਂ ਇੰਦਰਾਂ ਦੇ ਬਾਦਸ਼ਾਹ ਦਾ ਵੀ ਸਵਾਮੀ ਉਹਨਾਂ ਦੇ ਵੀ ਸ਼ਾਹਾਂ ਦਾ ਸ਼ਾਹ ਗਿਣਿਆ ਜਾਣ ਵਾਲਾ ਹੈ ।

੧੧ ਅਕਾਸ਼ ਲੋਕ, ਮ੍ਰਿਤ ਲੋਕ ਤੇ ਪਤਾਲ ਲੋਕਾਂ ਦਾ ਸਹਿਨਸ਼ਾਹ ਜਿਸ ਨੂੰ ਦੇਵਤੇ ਅਤੇ ਨਰ (ਮਨੁੱਖ) ਅਤੇ ਦੈਂਤ ਸਾਰੇ ਹੀ ਬੇਅੰਤ, ਬੇਅੰਤ ਕਹਿੰਦੇ ਹਨ।

੧੨ ਤਾਂ ਹੁਣ ਉਸਦੇ ਸਾਰੇ ਨਾਮ ਕੌਣ ਗਿਣ ਕੇ ਦੱਸੇ ? ਇਸ ਲਈ ਤੇਰੀ ਬਖਸ਼ੀ ਬੁੱਧੀ ਅਨੁਸਾਰ ਕਰਮਨਾਮਾ ਦਾ ਵਰਨਣ ਕਰਦਾ ਹਾਂ ॥੧॥

ਅੱਗੇ ਗੁਰੂ ਜੀ ਆਪਣੇ ਇਸ਼ਟ ਦੇਵ ਜੀ ਨੂੰ ਅਨੇਕਾਂ ਰੂਪਾਂ ਵਿਚ ਨਮਸਕਾਰ ਕਰਕੇ ਅਰੰਭ ਕਰਦੇ ਹਨ ।

੧੩ ਜਿਹੜਾ *ਛੰਦ ਸੱਪ ਵਾਂਗ ਇਧਰ-ਉਧਰ, ਟੇਡਾ-ਵਿੰਗਾ, ਵਲ-ਵਿੰਗ ਪਾ ਕੇ ਚੱਲੇ ।

੧੪ ਹੇ ਕਾਲ ਤੋਂ ਰਹਿਤ ਕ੍ਰਿਪਾਲ ਸਰੂਪ ਵਾਹਿਗੁਰੂ ਤੈਨੂੰ ਮੇਰੀ ਨਮਸਕਾਰ ਹੈ ।

੧੫ ਹੇ ਰੂਪ ਤੋਂ ਰਹਿਤ ਉਪਮਾ ਦੇ ਬੇਅੰਤ ਮਾਲਿਕ ਮੇਰੀ ਤੈਨੂੰ ਨਮਸਕਾਰ ਹੈ ॥੨॥

੧੬ ਹੇ ਕਿਸੇ ਭੇਖ ਤੋਂ ਬਿਹੀਨ, ਲੇਖਾਂ ਤੋਂ ਰਹਿਤ ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ ।

੧੭ ਹੇ ਕਾਇਆ ਰੂਪੀ ਤਨ ਤੋਂ ਬਿਨਾਂ ਕਿਸੇ ਮਾਤਾ ਦੇ ਉਦਰੋਂ ਜਨਮ ਨਾ ਲੈਣ ਵਾਲੇ ਅਸਚਰਜ ਸਰੂਪ ਪ੍ਰਭੂ ! ਮੇਰੀ ਤੈਨੂੰ ਨਮਸਕਾਰ ਹੈ ॥੩॥

੧੮ ਨਿਰਾਦਰੀ ਤੋਂ ਰਹਿਤ ਹੇ ਕਿਸੇ ਦੇ ਨਾ ਭਜਾਏ ਜਾਣ ਵਾਲੇ ਕਿਸੇ ਦੇ ਵੀ ਅੱਗੇ ਨਾ ਝੁਕਣ ਵਾਲੇ ਅਥਵਾ ਕੱਟਣ ਜਾਂ ਨਾਸ ਹੋਣ ਤੋਂ ਰਹਿਤ, ਟੁੱਟਣ-ਭੰਨਣ ਤੋਂ ਰਹਿਤ ਵਾਹਿਗੁਰੂ ਤੈਨੂੰ ਮੇਰੀ ਨਮਸਕਾਰ ਹੈ ।

੧੯ ਹੇ ਨਾ ਇਕ ਨਾਮ ਤੇ ਇਕ ਮੁਕੱਰਰ ਥਾਂ 'ਤੇ ਵੱਸਣ ਵਾਲੇ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ ॥੪॥

੨੦ ਹੇ ਕਿਸੇ ਕਰਮ ਧਰਮ ਦੇ ਅਧੀਨ ਨਾ ਹੋਣ ਵਾਲੇ ਸੁਤੰਤਰ ਹਸਤੀ ਮੇਰੀ ਤੈਨੂੰ ਨਮਸਕਾਰ ਹੈ ॥

੨੧ ਹੇ ਇੱਕ ਨਾਮ 'ਤੇ ਨਾ ਪਾਬੰਦ ਹੋਣ ਵਾਲੇ, ਕਿਸੇ ਇੱਕ ਘਰ ਵਿਚ ਨਾ ਵਸਣ ਵਾਲੇ ਮੇਰੀ ਤੈਨੂੰ ਨਮਸਕਾਰ ਹੈ ॥੫॥

੨੨ ਹੇ ਨਾ ਕਿਸੇ ਤੋਂ ਜਿੱਤੇ ਜਾਣ ਵਾਲੇ ਅਤੇ ਨਾ ਕਿਸੇ ਤੋਂ ਭੈ-ਭੀਤ ਹੋਣ ਵਾਲੇ ਮੇਰੀ ਤੈਨੂੰ ਨਮਸਕਾਰ ਹੈ ॥

੨੩ ਹੇ ਕਿਸੇ ਦੀਆਂ ਬਾਹਵਾਂ ਵਿਚ ਨਾ ਆਉਣ ਵਾਲੇ, ਬਾਹਵਾਂ ਅਥਵਾ ਵਾਹਨ = ਅਸਵਾਰੀ ਤੋਂ ਵੀ ਰਹਿਤ ਅਚੱਲ ਸਰੂਪ ਅਤੇ ਕਿਸੇ ਤੋਂ ਢਾਹੇ ਨਾ ਜਾਣ ਵਾਲੇ ਕਿਸੇ ਦੇ "ਢਹੇ" ਅੜਿੱਕੇ ਨਾ ਆਉਣ ਵਾਲੇ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ ॥੬॥

੨੪ ਹੇ ਕਿਸੇ ਆਦਿ ਅੰਤ ਗਿਣਤੀ ਤੋਂ ਬਿਨਾਂ ਪਰੇ ਤੋਂ ਪਰੇ ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ

੨੫ ਨਾ ਛੇਦੇ ਜਾਣ ਵਾਲੇ, ਨਾ ਗਹੇ (ਪਕੜੇ) ਜਾਣ ਵਾਲੇ ਗੰਭੀਰ ਰੂਪ ਮੇਰੀ ਤੈਨੂੰ ਨਮਸਕਾਰ ਹੈ ॥੭॥

੨੬ ਹੇ ਕੱਟਣ ਤੋਂ ਰਹਿਤ, ਭੰਨਣ ਤੋਂ ਰਹਿਤ ਅਥਵਾ ਅਗਨੀ ਔਰ ਪਾਣੀ ਦੇ ਪ੍ਰੇਰਕ ਵਾਹਿਗੁਰੂ ! ਤੈਨੂੰ ਮੇਰੀ ਨਮਸਕਾਰ ਹੈ ॥

੨੭ ਹੇ ਬੇਅੰਤ ਦਾਤਿਆਂ ਦੇ ਦਾਤੇ ਜਿਸ ਦਾ ਕੋਈ ਪਾਰਾਵਾਰ ਨਹੀਂ ਮੇਰੀ ਤੈਨੂੰ ਨਮਸਕਾਰ ਹੈ ॥੮॥

੨੮ ਹੇ ਇਕੋ ਇਕ ਲਾਸਾਨੀ ਸਰੂਪ "ਏਕੈ ਏਕੈ ਤੂ ਰਾਇਆ ॥" (ਅੰਗ ੮੯੪) ਤੇ ਸਭ ਦੇ ਵਿੱਚ ਬਿਰਾਜਨ ਵਾਲੇ "ਅਨੰਤ ਰੂਪ ਤੇਰੇ ਨਾਰਾਇਣ ॥" (ਅੰਗ ੧੧੬੩) "ਏਕ ਰੂਪ ਸਗਲੋ ਪਾਸਾਰਾ ॥" (ਅੰਗ ੮੦੩) ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਅੰਗ ੫੧੯ ॥ ਆਦਿ ਮਹਾਵਾਕਾਂ ਦੇ ਅਨੁਸਾਰ ਬੇਅੰਤ ਵਾਹਿਗੁਰੂ ਤੈਨੂੰ ਮੇਰੀ ਨਮਸਕਾਰ ਹੈ ॥

੨੯ ਹੇ ਅਤੱਤਵ ਸਰੂਪ, ਸੁਤਹ ਪ੍ਰਕਾਸ਼ ਖਾਸ ਮਾਲਕ ਅਜੂਪੇ =ਸੰਸਾਰੀ ਵਿਸ਼ੇ-ਵਿਕਾਰ, ਛਲ-ਫਰੇਬ ਵਿੱਚ ਨਾ ਫਸਣ ਵਾਲੇ ਪ੍ਰਭੂ ਜੀ ਤੈਨੂੰ ਮੇਰੀ ਨਮਸਕਾਰ ਹੈ ॥੯॥

੩੦ ਹੇ ਕ੍ਰਮਜਾਲ ਤੇ ਕਿਸੇ ਭਰਮ ਭੁਲੇਖੇ ਤੋਂ ਰਹਿਤ ਵਾਹਿਗੁਰੂ ! ਤੈਨੂੰ ਮੇਰੀ ਨਮਸਕਾਰ ਹੈ ॥

੩੧ ਹੇ ਕਿਸੇ ਦੇਸ਼ ਦੀ ਹੱਦ ਸੀਮਾ ਤੋਂ ਰਹਿਤ ਅਤੇ ਭੇਦ-ਭਾਵ ਤੋਂ ਬਿਨਾਂ ਪ੍ਰਮ ਸਤਾ ਤੈਨੂੰ ਮੇਰੀ ਨਮਸਕਾਰ ਹੈ ॥੧੦॥

੩੨ ਹੇ ਕਿਸੇ ਇੱਕ ਨਾਮ ਦੀ ਹੱਦ ਤੋਂ ਪਰੇ, ਹੇ ਕਿਸੇ ਕਾਮ (ਕਾਮਨਾ) ਤੋਂ ਰਹਿਤ ਪ੍ਰਭੂ ਤੈਨੂੰ ਮੇਰੀ ਨਮਸਕਾਰ ਹੈ ॥

੩੩ ਹੇ ਕਿਸੇ ਮਾਯਕ ਧਾਤ ਤੋਂ ਰਹਿਤ ਕਿਸੇ ਦੇ ਘਾਤ (ਧੋਖੇ) ਵਿੱਚ ਨਾ ਆਉਣ ਵਾਲੇ ਪ੍ਰਭੂ ਤੈਨੂੰ ਮੇਰੀ ਨਮਸਕਾਰ ਹੈ ॥੧੧॥

੩੪ ਹੇ ਅਹਿੱਲ ਸ਼ਕਤੀ ਕਿਸੇ ਵਿਸ਼ੇ ਵਿਕਾਰਾਂ ਤੋਂ ਨਾ ਹਿੱਲਣ ਵਾਲੇ, ਨਾ ਹੋਣ ਵਾਲੇ ਪ੍ਰਭੂ ਤੈਨੂੰ ਮੇਰੀ ਨਮਸਕਾਰ ਹੈ ॥

---

* (ਨਿਹੰਗ ਸਿੰਘ ਅਜੇਹੇ ਛੰਦਾਂ ਨਾਲ ਮਿਲਾਕੇ ਗੱਤਕੇ ਦੇ ਪੈਂਤੜੇ ਵੀ ਕੱਢਦੇ ਹਨ।)

---

੧੫ ਜਿਸ ਨੋ ਸਾਜਨ ਰਾਖ ਸੀ ਦੁਸਮਨ ਕਵਨ ਬਿਚਾਰ ॥
ਛ੍ਵੈ ਨ ਸਕੈ ਤਿੱਹ ਛਾਂਹਿ ਕੋ ਨਿਹਫਲ ਜਾਹਿ ਗਵਾਰ ॥ (ਬਚਿਤ੍ਰ ੧੩, ੨੪)

੧੬ ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ॥
(- ਮਹਾ ਮੋਹਨੀਵਤਾਰ (੪)

[੧]ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥੧੨॥ [੨]ਨਮਸਤੰ ਨ੍ਰਿਤਾਪੇ ॥ ਨਮਸਤੰ
ਅਥਾਪੇ ॥ [੩]ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥੧੩॥ [੪]ਨਮਸਤੰ ਅਗਾਹੇ ॥
ਨਮਸਤੰ ਅਬਾਹੇ ॥ [੫]ਨਮਸਤੰ ਤ੍ਰਿਬਰਗੇ ॥ ਨਮਸਤੰ ਅਸਰਗੇ ॥੧੪॥ [੬]ਨਮਸਤੰ
ਪ੍ਰਭੋਗੇ ॥ ਨਮਸਤੰ ਸੁ ਜੋਗੇ[ੳ] ॥ [੭]ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥੧੫॥
[੮]ਨਮਸਤੰ ਅਗੰਮੇ ॥ ਨਮਸੱਤਸਤ ਰੰਮੇ ॥ [੯]ਨਮਸਤੰ ਜਲਾਸਰੇ ॥ ਨਮਸਤੰ
ਨਿਰਾਸਰੇ ॥੧੬॥ [੧੦]ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥ [੧੧]ਨਮਸਤੰ ਅਮਜਬੇ ॥
ਨਮਸੱਤਸਤ ਅਜਬੇ ॥੧੭॥ [੧੨]ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥ [੧੩]ਨਮਸਤੰ
ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥੧੮॥ [੧੪]ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥
[੧੫]ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥੧੯॥ [੧੬]ਨਮੋ ਸਰਬ ਖਾਪੇ ॥ ਨਮੋ ਸਰਬ
ਥਾਪੇ ॥ [੧੭]ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥੨੦॥ [੧੮]ਨਮਸੱਤਸਤ ਦੇਵੈ ॥
ਨਮਸਤੰ ਅਭੇਵੈ ॥ [੧੯]ਨਮਸਤੰ ਅਜਨਮੇ ॥ [ਅ]ਨਮਸਤੰ ਸੁ ਬਨ ਮੇ ॥੨੧॥ [੨੦]ਨਮੋ
ਸਰਬ ਗਉਨੇ ॥ ਨਮੋ ਸਰਬ ਭਉਨੇ ॥ [੨੧]ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥
[੨੨]ਨਮੋ ਕਾਲ ਕਾਲੇ ॥ ਨਮਸੱਤਸਤ ਦਿਆਲੇ ॥ [੨੩]ਨਮਸਤੰ ਅਬਰਨੇ ॥ ਨਮਸਤੰ
ਅਮਰਨੇ ॥੨੩॥ [੨੪]ਨਮਸਤੰ ਜਰਾਰੰ ॥ ਨਮਸਤੰ ਕ੍ਰਿਤਾਰੰ ॥ [੨੫]ਨਮੋ ਸਰਬ ਧੰਧੇ ॥
ਨਮੋਸਤ ਅਬੰਧੇ ॥੨੪॥ [੨੬]ਨਮਸਤੰ ਨ੍ਰਿਸਾਕੇ ॥ ਨਮਸਤੰ ਨ੍ਰਿਬਾਕੇ ॥ [੨੭]ਨਮਸਤੰ
ਰਹੀਮੇ ॥ ਨਮਸਤੰ ਕਰੀਮੇ ॥੨੫॥ [੨੮]ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥
[੨੯]ਨਮਸੱਤਸਤ ਰਾਗੇ ॥ ਨਮਸਤੰ ਸੁਹਾਗੇ ॥੨੬॥ [੩੦]ਨਮੋ ਸਰਬ ਸੋਖੰ ॥ ਨਮੋ ਸਰਬ
ਪੋਖੰ ॥ [੩੧]ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥੨੭॥ [੩੨]ਨਮੋ ਜੋਗ ਜੋਗੇ ॥ ਨਮੋ
ਭੋਗ ਭੋਗੇ ॥ [੩੩]ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥੨੮॥ [੩੪]ਚਾਚਰੀ ਛੰਦ ॥
ਤ੍ਵ ਪ੍ਰਸਾਦਿ ॥ [੩੫]ਅਰੂਪ ਹੈਂ ॥ ਅਨੂਪ ਹੈਂ ॥ [੩੬]ਅਜੂ ਹੈਂ ॥ ਅਭੂ ਹੈਂ ॥੨੯॥ [੩੭]ਅਲੇਖ
ਹੈਂ ॥ ਅਭੇਖ ਹੈਂ ॥ [੩੮]ਅਨਾਮ ਹੈਂ ॥ ਅਕਾਮ ਹੈਂ ॥੩੦॥ [੩੯]ਅਧੇ ਹੈਂ ॥ ਅਭੇ ਹੈਂ ॥
[੪੦]ਅਜੀਤ ਹੈਂ ॥ ਅਭੀਤ ਹੈਂ ॥੩੧॥ [੪੧]ਤ੍ਰਿਮਾਨ ਹੈਂ ॥ ਨਿਧਾਨ ਹੈਂ ॥ [੪੨]ਤ੍ਰਿਬਰਗ
ਹੈਂ ॥ ਅਸਰਗ ਹੈਂ ॥੩੨॥ [੪੩]ਅਨੀਲ ਹੈਂ ॥ ਅਨਾਦ ਹੈਂ ॥ [੪੪]ਅਜੇ ਹੈਂ ॥ ਅਜਾਦ
ਹੈਂ ॥੩੩॥ [੪੫]ਅਜਨਮ ਹੈਂ ॥ ਅਬਰਨ ਹੈਂ ॥ [੪੬]ਅਭੂਤ ਹੈਂ ॥ ਅਭਰਨ ਹੈਂ ॥੩੪॥

---

ੳ. ਕਉਨ ਕਹੈ ਤੁਮਤੇ ਕਛੁ ਨਾਹੀ ਤੁਮ ਸਰਬ ਅਥਾਹਿਓ ॥ ਅੰਗ ੧੩੦੩ ॥ ਮ: ੫ ॥ ਇਥੇ ਕਿਸੇ ਵੀ ਕੁਦ੍ਰਤ ਦੇ ਕਿਰਸਮੇ ਤੇ ਸੰਕਾ ਕਰਨ ਦੀ ਕੋਈ ਗੁੰਜਾਇਸ਼ ਨਹੀਂ ॥ ਉਹ ਕੋਈ ਵੀ ਅਸਚਰਜ (ਬਚਿਤ੍ਰ) ਕੰਮ ਨਹੀਂ ਜੋ ਕੁਦ੍ਰਤ ਵਿਚ ਨਹੀਂ ਹੋ ਸਕਦਾ ॥ ਹੈਰਾਨ ਹੋ ਕੇ ਇਨਕਾਰੀ ਕਰਨਾ ਕੁਦ੍ਰਤ ਨੂੰ ਚੈਲੰਜ ਕਰਨਾ ਹੈ ਕੁਦ੍ਰਤ ਤੋਂ ਇਨਕਾਰੀ ਕਰਨਾ ਹੈ । ਕੁਦ੍ਰੰਤ ਤੇ ਕੁਦ੍ਰਤ ਦੇ ਸ੍ਵਾਮੀ ਕਾਦਰ ਤੋਂ ਬੇਮੁਖ ਹੋਣਾ ਹੈ "ਸੋਈ ਕੁਚੀਲੁ ਕੁਦਰਤਿ ਨਹੀ ਮਾਨੈ ॥" ਪੰ : ੧੧੫੧ ॥ ਮ: ੫ ॥ ਅ. (ਦੂਜਾ ਪਾਠ=ਸੁਬਨ ਮੇ)

---

☛
੧੭ ਭੂਲ ਹੋਇ ਜਹ ਤਹਿ ਸੁ ਕਬਿ ਪੜੀਅਹੁ ਸਭੈ ਸੁਧਾਰ (ਕ੍ਰਿਸਨਾਵ ੯੮੪)

੧੮ ਭੂਲ ਪਰੀ ਲਹੁ ਲੇਹੁ ਸੁਧਾਰਾ ॥ (ਰਾਮਾਵ ੮੬੦)

ਏਥੇ ਪਾਠਕ ਜਨ ਜੋਤਿਸ ਲਾ ਕੇ ਦੱਸਣ ਕਿ ਕਿਹੜੇ ਪ੍ਰਕਰਣ ਨੂੰ ਬਾਹਰਲੀ ਰਚਨਾ ਕਹਿਣਾ ਹੈ ? ਕਰੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ਼ਟ ਦੇਵ ਦਾ ਦਰਸ਼ਨ

੧ ਤਵ ਪ੍ਰਸਾਦਿ ੨) ਤ੍ਵ ਪ੍ਰਸਾਦਿ ੩) ਤ੍ਵ ਪ੍ਰਸਾਦਿ ਕੱਥਤਾ ੪) ਤੇਰਾ ਜੋਰ ੫) ਤੇਰੇ ਜੋਰ ਸੋਂ ਕਹੌਂ ੬) ਤੇਰੇ ਜੋਰ ਸੰਗ ਕਹਿਤਾ ਹੌਂ ੭) ਤੇਰੇ ਜੋਰ ਕਹਿਤਾ ਹੋ ੮) ਤੇਰੇ ਜੋਰ ਗੁੰਗਾ ਕਹਿਤਾ ੯) ਤੇਰੇ ਜੋਰ ਮੈ ਗੁੰਗਾ ਕਹਿਤਾ ਹੌਂ ੧੦) ਤੇਰਾ ਸਦਕਾ ਤੇਰੀ ਸਰਣ ੧੧)

ਸਗਲ ਦੁਆਰ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ (ਰਾਮਾਵ ੮੬੪)

ੳ) ਕਾਹੇ ਕਉ ਡਿੰਭ ਕਰੈ ਮਨ ਮੂਰਖ ਡਿੰਭ ਕਰੈ ਅਪਨੀ ਪਤਿ ਖ੍ਵੈ ਹੈ ॥ ਕਾਹੇ ਕਉ ਲੋਗ ਠਗੇ ਠਗ ਲੋਗਨਿ ਲੋਗ ਗਯੋ ਪਰਲੋਕ ਗਵੈਹੈ ॥ ਦੀਨ ਦਯਾਲ ਕੀ ਠੌਰ ਜਹਾ ਤਿਹ ਠੌਰ ਬਿਖੈ ਤੁਹਿ ਠੋਰ ਨ ਐਹੈ ॥ ਚੇਤ ਰੇ ਚੇਤ ਅਚੇਤ ਮਹਾ ਜੜ ਭੇਖ ਕੇ ਕੀਨੇ ਅਲੇਖ ਨ ਪੈਹੈ ॥੧੮॥

ਅ) ਜਾਲ ਬਧੇ ਸਬਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ ॥੨੩-੧॥

ੲ) ਅੰਤਿ ਮਰੈ ਪਛਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ ॥੨੩-੪॥

ਸ) ਬਾਜ ਬਨੇ ਗਜਰਾਜ ਬਡੇ ਖਰ ਕੋ ਚੜਬੋ ਚਿਤ ਬੀਚ ਬਿਚਾਰਿਯੋ ॥੨੫-੩॥ ਸ੍ਰੀ ਭਗਵੰਤ ਭਜਯੋ ਨ ਅਰੇ ਜੜ ਲਾਜ ਹੀ ਲਾਜ ਤੇ ਕਾਜ ਬਿਗਾਰਿਯੋ ॥੨੫-੪॥

ਹ) ਜੁ ਜੁਗਿਆਨ ਕੇ ਜਾਇ ਉਠਿ ਆਸ੍ਰਮ ਗੋਰਖ ਕੋ ਤਿਹ ਜਾਪ ਜਪਾਵੈ ॥
ਜਾਇ ਸੰਨਿਆਸਨ ਕੇ ਤਿਹ ਕੋ ਕਹ ਦੱਤ ਹੀ ਸਤਿ ਹੈ ਮੰਤ੍ਰ ਦ੍ਰਿੜਾਵੈ ॥
ਜੋ ਕੋਊ ਜਾਇ ਤੁਰਕਨ ਮੈਂ ਮਹਿਦੀਨ ਕੇ ਦੀਨ ਤਿਸੈ ਗਹਿ ਲਿਆਵੈ ॥
ਆਪਹਿ ਬੀਚ ਗਨੈ ਕਰਤਾ ਕਰਤਾਰ ਕੋ ਭੇਦ ਨ ਕੋਊ ਬਤਾਵੈ ॥੨੭॥

ਕ) ਆਂਖਨ ਭੀਤਰ ਤੇਲ ਕੋ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥
ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥
ਜੋ ਧੰਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ ॥

ਖ) ਕਹਾ ਬੁਧ ਪ੍ਰਭ ਤੁਛ ਹਮਾਰੀ ॥ ਬਰਨਿ ਸਕੈ ਮਹਿਮਾ ਜੁ ਤਿਹਾਰੀ ॥
ਹਮ ਨ ਸਕਤ ਕਰਿ ਸਿਫਤ ਤੁਮਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥ ☛

੧ ਹੇ ਲੋਕ ਤੇ ਸੋਕ ਤੋਂ ਰਹਿਤ ਮਹਾਨ ਸ਼ਕਤੀ ਮੇਰੀ ਤੈਨੂੰ ਨਮਸਕਾਰ ਹੈ ॥੧੨॥

੨ ਹੇ ਆਧਿ ਬਿਆਧਿ ਉਪਾਧਿ ਦੇ ਤਿੰਨੇ ਤਾਪਾਂ ਤੋਂ ਰਹਿਤ ਕਿਸੇ ਦੇ ਨਾ ਬਣਾਏ ਹੋਏ "ਥਾਪਿਆ ਨ ਜਾਇ ਕੀਤਾ ਨ ਹੋਇ ॥" ਨਿਰੰਜਨ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ।

੩ ਹੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤਿੰਨਾਂ ਹੀ ਦੇਵਾਂ ਦੇ ਪੂਜਨੀਕ ਪੂਰਨ ਖਜ਼ਾਨਿਆਂ ਦੇ ਖਜ਼ਾਨੇ ਮੇਰੀ ਤੈਨੂੰ ਨਮਸਕਾਰ ਹੈ ॥੧੩॥

੪ ਹੇ ਗੰਭੀਰ ਅਤੇ ਇਸਥਿਤ ਸਰੂਪ ਅਥਾਹ ਸ਼ਕਤੀ ਮੇਰੀ ਤੈਨੂੰ ਨਮਸਕਾਰ ਹੈ ।

੫ ਹੇ ਤਿੰਨਾਂ ਗੁਣਾਂ ਦੇ ਸਿਰਜਕ ਅਸਚਰਜ ਰੂਪ ਕਿਸੇ ਤੋਂ ਨਾ ਸਿਰਜੇ ਜਾਣ ਵਾਲੇ "ਆਪੇ ਆਪ ਨਿਰੰਜਨ ਸੋਇ" ਤੈਨੂੰ ਮੇਰੀ ਨਮਸਕਾਰ ਹੈ ॥੧੪॥

੬ ਹੇ ਭੋਗਾਂ ਤੋਂ ਰਹਿਤ—ਸਭਨਾਂ ਵਿੱਚ ਜੁੜੇ ਹੋਏ ਵ ਸਭ ਕੁਝ ਕਰਨ ਦੇ ਜੋਗ-ਮੇਰੀ ਤੈਨੂੰ ਨਮਸਕਾਰ ਹੈ ।

੭ ਹੇ ਕਿਸੇ ਵੀ ਰੰਗ ਰੂਪ ਤੋਂ ਰਹਿਤ ਤੇ ਨਾ ਭੰਗ ਹੋਣ ਵਾਲੇ ਪਰਮ ਪਿਤਾ ਮੇਰੀ ਤੈਨੂੰ ਨਮਸਕਾਰ ਹੈ ॥੧੫॥

੮ ਹੇ ਪਰਮ ਬੁੱਧੀ ਦੀ ਪਹੁੰਚ ਤੋਂ ਪਰੇ ਹੇ ਸਤ ਸਰੂਪ ਸ੍ਰਿਸ਼ਟੀ ਵਿਚ ਰਮਣ ਵਾਲੇ ਸੁੰਦਰ ਸਰੂਪ ਮੇਰੀ ਤੈਨੂੰ ਨਮਸਕਾਰ ਹੈ।

੯ ਹੇ ਮਹਾਨ ਸਾਗਰ, ਕਿਸੇ ਦੇ ਆਸਰੇ ਤੋਂ ਬਿਨਾਂ ਅਚੱਲ ਸਰੂਪ ਮੇਰੀ ਤੈਨੂੰ ਨਮਸਕਾਰ ਹੈ ॥੧੬॥

੧੦ ਹੇ ਕਿਸੇ ਵੀ ਜਾਤ, ਬਿਰਾਦਰੀ, ਕੁਲ੍ਹਾਂ ਦੀ ਬੰਦਸ਼ ਤੋਂ ਰਹਿਤ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ ।

੧੧ ਹੇ ਕਿਸੇ ਮਜ਼੍ਹਬ ਦੀ ਬੰਦਸ਼ ਤੋਂ ਬਿਨਾਂ ਅਸਚਰਜ ਸਰੂਪ ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ ॥੧੭॥

੧੨ ਹੇ ਕਿਸੇ ਦੇਸ਼, ਕਾਲ ਤੋਂ ਰਹਿਤ ਅਤੇ ਕਿਸੇ ਭੇਸ ਤੋਂ ਬਿਨਾਂ ਪ੍ਰਭੂ ! ਮੇਰੀ ਤੈਨੂੰ ਨਮਸਕਾਰ ਹੈ ।

੧੩ ਕਿਸੇ ਥਾਉਂ, ਟਿਕਾਣੇ ਤੋਂ ਰਹਿਤ ਅਤੇ ਇਸਤਰੀ ਤੋਂ ਬਿਨਾਂ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ (ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ (ਅੰਗ ੪੭੩੧) ॥੧੮॥

੧੪ ਹੇ ਸਭ ਦੇ ਹੀ ਕਾਲ ਕਰਨ ਵਾਲੇ ਸਰਬ ਕਾਲ ਵਿਆਪੀ ਸਭ 'ਤੇ ਦਇਆ ਕਰਨ ਵਾਲੇ ਮੇਰੀ ਤੈਨੂੰ ਨਮਸਕਾਰ ਹੈ।

੧੫ ਸਾਰੇ ਹੀ ਰੂਪਾਂ ਦੇ ਪਤੀ, ਸਭ ਦੇ ਹੀ ਪਾਤਸ਼ਾਹ ਮੇਰੀ ਤੈਨੂੰ ਨਮਸਕਾਰ ਹੈ ॥੧੯॥

੧੬ ਸਭ ਨੂੰ ਖਪਾਉਣ ਵਾਲੇ ਤੇ ਸਭ ਨੂੰ ਬਣਾਉਣ ਵਾਲੇ ਮੇਰੀ ਤੈਨੂੰ ਨਮਸਕਾਰ ਹੈ ।

੧੭ ਮੇਰੀ ਨਮਸਕਾਰ ਹੈ, ਜੋ ਸਾਰੇ ਸਮਿਆਂ ਵਿਚ ਸਭ ਦੀ ਪਾਲਣਾ ਕਰਦਾ ਹੈ ॥੨੦॥

੧੮ ਮੇਰੀ ਨਮਸਕਾਰ ਹੈ ਜੋ ਸਭ ਨੂੰ ਸਭ ਕੁਝ ਦੇਂਦਾ ਵ ਕਰਮ ਫਲ ਦਾਤਾ ਹੈ ਤੇ ਫੇਰ ਦਿਸਦਾ ਵੀ ਨਹੀਂ, ਜੋ ਭੇਤ ਤੋਂ ਰਹਿਤ ਹੈ ।

੧੯ ਨਮਸਕਾਰ ਹੈ ਜੋ ਜਨਮ ਨਹੀਂ ਲੈਂਦਾ ਤੇ ਸੁ-ਬਨ-ਮੇ=ਭਲੀ ਪ੍ਰਕਾਰ ਸੰਸਾਰ ਰੂਪੀ ਬਨ ਵਿਚ ਵਿਚਰ ਰਿਹਾ ਹੈ । ਵ ਜੋ ਅੰਤਹਕਰਣ ਰੂਪ ਬਗੀਚੇ ਵਿਚ ਭਗਤੀ ਰੂਪ ਸੁਗੰਧੀ ਦੇਣ ਵਾਲਾ ਹੈ । ॥੨੧॥

੨੦ ਨਮਸਕਾਰ ਹੈ ਉਸ ਨੂੰ ਜੋ ਸਾਰੇ ਗਵਨ ਕਰਦਾ ਹੈ ਤੇ ਸਾਰੇ ਭਵਨਾਂ ਵਿਚ ਬਿਰਾਜਦਾ ਹੈ ।

੨੧ ਨਮਸਕਾਰ ਹੈ ਜੋ ਸਭ ਨੂੰ ਖੁਸ਼ੀਆਂ ਦਿੰਦਾ ਹੈ ਤੇ ਫੇਰ ਖੁਸ਼ੀਆਂ ਭੰਗ ਵੀ ਕਰ ਦਿੰਦਾ ਹੈ ॥੨੨॥

੨੨ ਨਮਸਕਾਰ ਹੈ ਜੋ ਕਾਲ ਦਾ ਵੀ ਕਾਲ ਹੈ ਤੇ ਦਿਆਲ ਸਰੂਪ ਹੈ ਸਭ 'ਤੇ ਦਿਆਲਤਾ ਕਰਦਾ ਹੈ ।

੨੩ ਨਮਸਕਾਰ ਹੈ ਜੋ ਬਰਨਿਆ ਨਹੀਂ ਜਾਂਦਾ ਤੇ ਅਬਿਨਾਸੀ ਸਰੂਪ ਹੈ ॥੨੩॥

੨੪ ਨਮਸਕਾਰ ਹੈ ਜਿਸ ਤੇ ਕਦੇ ਬੁਢਾਪਾ ਨਹੀਂ ਆਉਂਦਾ ਤੇ ਸਭ ਦਾ ਕਰਨਹਾਰ ਹੈ ।

੨੫ ਨਮਸਕਾਰ ਹੈ ਜਿਹੜਾ ਸਾਰੇ ਧੰਦਿਆਂ ਦਾ ਸੰਚਾਲਕ ਹੈ ਤੇ ਫੇਰ ਕਿਸੇ ਵੀ ਬੰਧਨਾਂ ਤੋਂ ਅਜ਼ਾਦ ਹੈ ॥੨੪॥

੨੬ ਨਮਸਕਾਰ ਹੈ, ਜਿਸ ਦੀ ਕਿਸੇ ਨਾਲ ਨਾ ਸਾਕਾਦਾਰੀ ਰਿਸ਼ਤੇਦਾਰੀ ਹੀ ਹੈ, ਨਾ ਕਿਸੇ ਨਾਲ ਗੱਲਬਾਤ ਕਰਦਾ ਹੈ (ਸਲਾਹ) ਕਰਦਾ ਹੈ।

੨੭ ਜੋ ਸਭ 'ਤੇ ਰਹਿਮ ਤੇ ਕਰਮ (ਮੇਹਰ) ਕਰਨ ਵਾਲੇ ਪ੍ਰਭੂ ਤੈਨੂੰ ਨਮਸਕਾਰ ਹੈ ॥੨੫॥

੨੮ ਤੈਨੂੰ ਅਨੰਤ ਰੂਪ ਨੂੰ ਨਮਸਕਾਰ ਹੈ-ਜੋ ਸਭ ਤੋਂ ਵੱਡਾ ਹੈ।

੨੯ ਤੈਨੂੰ ਨਮਸਕਾਰ ਹੈ ਜੋ ਸਭ ਦਾ ਪਿਆਰਾ ਤੇ ਪ੍ਰੇਮ ਕਰਨ ਵਾਲਾ ਹੈ ਤੇ ਸਭ ਦਾ ਸੁਹਾਗ (ਮਾਲਿਕ) ਹੈ ॥੨੬॥

੩੦ ਤੈਨੂੰ ਨਮਸਕਾਰ ਹੈ ਜੋ ਸਭ ਨੂੰ ਖਤਮ ਕਰਦਾ ਹੈਂ ਅਤੇ ਸਭ ਦਾ ਹੀ ਭਰਣ-ਪੋਸ਼ਣ ਕਰਦਾ ਹੈ ।

੩੧ ਸਭ ਨੂੰ ਬਣਾ ਕੇ ਸਭ ਨੂੰ ਮਾਰਨ ਵਾਲਾ ਹੈਂ ਮੇਰੀ ਤੈਨੂੰ ਨਮਸਕਾਰ ਹੈ ॥੨੭॥

੩੨ ਨਮਸਕਾਰ ਹੈ ਮੇਰੀ ਤੈਨੂੰ ਜੋਗੀਆਂ ਦੇ ਵੀ ਜੋਗੀ ਨੂੰ ਅਤੇ ਭੋਗੀਆਂ ਦੇ ਵੀ ਭੋਗੀ ਨੂੰ (ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥ ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥ ਅੰਗ : ੭੧ ॥

੩੩ ਜੋ ਸਭ 'ਤੇ ਦਇਆ ਕਰਨ ਵਾਲਾ ਤੇ ਸਭ ਨੂੰ ਪਾਲਣ ਵਾਲਾ ਹੈ, ਹੇ ਪਰੀਪੂਰਨ ਵਾਹਿਗੁਰੂ ਮੇਰੀ ਤੈਨੂੰ ਬੇਅੰਤ ਵਾਰੀ ਨਮਸਕਾਰ ਹੈ ॥੨੮॥

੩੪ ਤਲਵਾਰ ਵਾਂਗ ਤਿਰਛੀ ਚਾਲ ਵਾਲਾ ਛੰਦ ਹੁਣ ਮੈਂ ਅੱਗੇ "ਚਾਚਰੀ ਛੰਦ" ਵਰਨਣ ਕਰਦਾ ਹਾਂ । ਹੇ ਵਾਹਿਗੁਰੂ ਤੇਰੀ ਕਿਰਪਾ ਸਦਕਾ ॥

੩੫ ਰੂਪ ਤੋਂ ਰਹਿਤ ਹੈਂ ਪਰ ਉਪਮਾ ਤੋਂ ਪਰੇ ਹੈਂ ਹੇ ਵਾਹਿਗੁਰੂ ! ਤੂੰ।

੩੬ ਤੂੰ ਜਨਮ ਨਹੀਂ ਲੈਂਦਾ ਨ ਹੀ ਭੌਤਕ ਤਨ ਧਾਰਦਾ ਹੈਂ ॥੨੯॥

੩੭ ਲੇਖਾਂ ਤੋਂ ਰਹਿਤ ਹੈਂ ਤੇ ਤੇਰਾ ਕੋਈ ਵੀ ਭੇਖ ਨਹੀਂ।

੩੮ ਇਕ ਕੋਈ ਮੁਕੱਰਰ ਨਾਮ ਨਹੀਂ ਤੇ ਕਾਮਨਾ ਵੀ ਕੋਈ ਨਹੀਂ ॥੩੦॥

੩੯ ਨਾ ਹੀ ਕਿਸੇ ਉੱਤੇ ਅਧਾਰਤ ਹੈਂ ਨਾ ਹੀ ਕਿਸੇ ਨਾਲ ਕੋਈ ਭਰਮ ਭੇਤ ਹੈ ।

੪੦ ਨਾ ਕਿਸੇ ਤੋਂ ਜਿੱਤਿਆ ਜਾਣ ਵਾਲਾ ਹੈਂ, ਨਾ ਡਰਨ ਵਾਲਾ ਹੈਂ ॥੩੧॥

੪੧ ਤੈਨੂੰ ਤਿੰਨੇ ਸ਼ਕਤੀਆਂ (੧ ਬ੍ਰਹਮਾ, ੨ ਵਿਸ਼ਨੂੰ ੩ ਸ਼ਿਵਜੀ) ਕੁਦਰਤ ਦੇ ਰੂਪ ਵਿਚ (੧ ਲੱਛਮੀ, ੨ ਪਾਰਬਤੀ, ੩ ਸਾਵਿਤ੍ਰੀ) ਤੈਨੂੰ ਮੰਨਦੀਆਂ ਹਨ ਤੇ ਤੂੰ ਹੀ ਸਾਰੇ ਵਿਸ਼ਵਾਂ ਦਾ ਆਦਿ ਕਾਲ (ਖਜ਼ਾਨਾ) ਹੈਂ ।

੪੨ ਤੂੰ ਹੀ ਦੇਵ, ਦੈਤ ਤੇ ਨਰ ਹੈਂ ਜਿਸ ਨੂੰ ਸੰਕਲਪ ਕੋਈ ਨਹੀਂ ॥੩੨॥

੪੩ ਗਿਣਤੀ ਤੋਂ ਰਹਿਤ ਹੈਂ, ਸਮੇਂ ਦਾ ਆਦਿ ਹੈਂ ॥

੪੪ ਤੂੰ ਕਿਸੇ ਤੋਂ ਵੀ ਜਿੱਤਿਆ ਨਹੀਂ ਜਾਂਦਾ ਤੇ ਕਿਸੇ ਦੇ ਅਧੀਨ ਨਹੀਂ ਹੁੰਦਾ ॥੩੩॥

੪੫ ਜਨਮਦਾ ਨਹੀਂ, ਕਿਸੇ ਜਾਤਿ ਦਾ ਪਾਬੰਦ ਨਹੀਂ ।

੪੬ ਤੱਤਾਂ ਤੋਂ ਰਹਿਤ, ਸਭ ਦੀ ਸੁੰਦਰਤਾ ਤੇਰੇ ਵਿਚ ਹੈ । ਕਿਸੇ ਤੋਂ ਖਾਣ ਲਈ ਨਹੀਂ ਮੰਗਦਾ, ਸਭ ਦੀ ਪੂਰਤੀ ਕਰਦਾ ਹੈਂ ॥੩੪॥

---

ਆਦਿ ਅਤੇ ਦਸਮ ਬਾਣੀ ਦਾ ਸੁਮੇਲ :-

ਗ) ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸਰਵਨ ॥ ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ ਪਾਵਹੇ ॥ ਬੇਅੰਤਿ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥੪॥ ਅੰਗ ੪੫੮॥ ਮ: ੫ ॥ ਏਸੇ ਦਾ ਤਰਜਮਾ ਸ੍ਰੀ ਦਸਮੇਸ਼ ਜੀ ਕਰਦੇ ਹਨ।

ਸਵੈਯਾ ॥ ਕਾਗਦ ਦੀਪ ਸਭੈ ਕਰਿਕੈ ਅਰ ਸਾਤ ਸਮੁੰਦ੍ਰਿਨ ਕੀ ਮਸ ਕੈ ਹੌ ॥ ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌ ॥ ਸਾਰਸੁਤੀ ਬਕਤਾ ਕਰਿਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੌ ॥ ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਉ ਤੁਮਕੋ ਪ੍ਰਭ ਨੇਕ ਰਝੈ ਹੌਂ ॥੧੦੧॥ ਪਾ: ੧੦॥

ਘ) ਜਦੋਂ ਅਸੀਂ ਰਾਗ ਵੇਖਦੇ ਹਾਂ ਤਾਂ ਆਦਿ ਗ੍ਰੰਥ ਤੇ ਦਸਮ ਵਿਚ ਕੋਈ ਬਹੁਤਾ ਅੰਤਰਾ ਨਹੀਂ : ਜੋ ਰਾਗਾਂ ਦਾ ਪ੍ਰੀਚੈ ਇਉਂ ਹੈ :-

| | | |
|---|---|---|
| (੧) ਰਾਗ ਸਾਰੰਗ- ੬ | (੨) ਸੂਹੀ- ੩ | (੩) ਸੋਰਠ- ੧੨ |
| (੪) ਕਲਿਆਨ- ੧ | (੫) ਕਾਫੀ- ੫ | (੬) ਕਿਦਾਰਾ- ੧ |
| (੭) ਗਉੜੀ- ੨ | (੮) ਤਿਲੰਗ- ੧ | (੯) ਦੇਵਗੰਧਾਰੀ- ੨ |
| (੧੦) ਧਨਾਸਰੀ- ੧ | (੧੧) ਪਰਸ- ੩ | (੧੨) ਬਸੰਤ- ੧ |
| (੧੩) ਭੈਰੋਂ- ੧ | (੧੪ ਮਾਰੂ- ੩ | (੧੫) ਭੁਜੰਗ ਪ੍ਰਯਾਤ- ੬੩ |

[੧]ਅਗੰਜ ਹੈਂ॥ ਅਭੰਜ ਹੈਂ ॥ [੨]ਅਝੂਝ ਹੈਂ॥ ਅਝੰਝ ਹੈਂ॥੩੫॥ [੩]ਅਮੀਕ ਹੈਂ॥
ਰਫੀਕ ਹੈਂ ॥ [੪]ਅਧੰਧ ਹੈਂ ॥ ਅਬੰਧ ਹੈਂ ॥੩੬॥ [੫]ਨ੍ਰਿਬੂਝ ਹੈਂ ॥ ਅਸੂਝ ਹੈਂ ॥
[੬]ਅਕਾਲ ਹੈਂ ॥ ਅਜਾਲ ਹੈਂ॥੩੭॥ [੭]ਅਲਾਹ ਹੈਂ॥ ਅਜਾਹ ਹੈਂ ॥ [੮]ਅਨੰਤ ਹੈਂ॥
ਮਹੰਤ ਹੈਂ॥੩੮॥ [੯]ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥ [੧੦]ਨ੍ਰਿਲੰਭ ਹੈਂ॥ ਅਸੰਭ ਹੈਂ ॥੩੯॥
[੧੧]ਅਗੰਮ ਹੈਂ ॥ ਅਜੰਮ ਹੈਂ॥ [੧੨]ਅਭੂਤ ਹੈਂ॥ ਅਛੂਤ ਹੈਂ ॥੪੦॥ [੧੩]ਅਲੋਕ ਹੈਂ॥
ਅਸੋਕ ਹੈਂ॥ [੧੪]ਅਕਰਮ ਹੈਂ ॥ ਅਭਰਮ ਹੈਂ॥੪੧॥ [੧੫]ਅਜੀਤ ਹੈਂ॥ ਅਭੀਤ ਹੈਂ॥
[੧੬]ਅਬਾਹ ਹੈਂ॥ ਅਗਾਹ ਹੈਂ ॥੪੨॥ [੧੭]ਅਮਾਨ ਹੈਂ॥ ਨਿਧਾਨ ਹੈਂ ॥ [੧੮]ਅਨੇਕ
ਹੈਂ॥ ਫਿਰ ਏਕ ਹੈਂ॥੪੩॥ ਭੁਜੰਗ ਪ੍ਰਯਾਤ ਛੰਦ ॥ [੧੯]ਨਮੋ ਸਰਬ ਮਾਨੇ ॥ ਸਮਸਤੀ
ਨਿਧਾਨੇ॥ [੨੦]ਨਮੋ ਦੇਵ ਦੇਵੇ॥ ਅਭੇਖੀ ਅਭੇਵੇ॥੪੪॥ [੨੧]ਨਮੋ ਕਾਲ ਕਾਲੇ ॥
[੨੨]ਨਮੋ ਸਰਬ ਪਾਲੇ॥ ਨਮੋ ਸਰਬ ਗਉਣੇ॥ ਨਮੋ ਸਰਬ ਭਉਣੇ॥੪੫॥ [੨੩]ਅਨੰਗੀ
ਅਨਾਥੇ॥ ਨ੍ਰਿਸੰਗੀ ਪ੍ਰਮਾਥੇ ॥ [੨੪]ਨਮੋ ਭਾਨ ਭਾਨੇ॥ ਨਮੋ ਮਾਨ ਮਾਨੇ ॥੪੬॥
[੨੫]ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥ [੨੬]ਨਮੋ ਗੀਤ ਗੀਤੇ॥ ਨਮੋ ਤਾਨ
ਤਾਨੇ॥੪੭॥ [੨੭]ਨਮੋ ਨ੍ਰਿਤ ਨ੍ਰਿਤੇ॥ ਨਮੋ ਨਾਦ ਨਾਦੇ ॥ [੨੮]ਨਮੋ ਪਾਨ ਪਾਨੇ॥
ਨਮੋ ਬਾਦ ਬਾਦੇ[ੳ] ॥੪੮॥ [੨੯]ਅਨੰਗੀ ਅਨਾਮੇ॥ ਸਮਸਤੀ ਸਰੂਪੇ ॥ [੩੦]ਪ੍ਰਭੰਗੀ
ਪ੍ਰਮਾਥੇ॥ ਸਮਸਤੀ ਬਿਭੂਤੇ॥੪੯॥ [੩੧]ਕਲੰਕੰ ਬਿਨਾ ਨੇਕਲੰਕੀ ਸਰੂਪੇ ॥ [੩੨]ਨਮੋ
ਰਾਜ ਰਾਜੇਸ੍ਵਰੰ ਪਰਮ ਰੂਪੇ॥੫੦॥ [੩੩]ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ॥ [੩੪]ਨਮੋ ਰਾਜ
ਰਾਜੇਸ੍ਵਰੰ ਪਰਮ ਬ੍ਰਿਧੇ ॥੫੧॥ [੩੫]ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥ [੩੬]ਨਮੋ
ਪਰਮ ਗਿਆਤਾ॥ ਨਮੋ ਲੋਕ ਮਾਤਾ॥੫੨॥ [੩੭]ਅਭੇਖੀ ਅਭਰਮੀ ਅਭੋਗੀ ਅਭੁਗਤੇ॥
[੩੮]ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ॥੫੩॥ [੩੯]ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ॥
[੪੦]ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ॥੫੪॥ [੪੧]ਨਮੋ ਰੋਗ ਹਰਤਾ ਨਮੋ ਰਾਗ ਰੂਪੇ॥
[੪੨]ਨਮੋ ਸਾਹ ਸਾਹੰ ਨਮੋ ਭੂਪ ਭੂਪੇ ॥੫੫॥ [੪੩]ਨਮੋ ਦਾਨ ਦਾਨੇ ਨਮੋ ਮਾਨ
ਮਾਨੇ॥ [੪੪]ਨਮੋ ਰੋਗ ਰੋਗੇ ਨਮਸਤੰ ਇਸਨਾਨੰ✲ ॥੫੬॥ [੪੫]ਨਮੋ ਮੰਤ੍ਰ ਮੰਤ੍ਰੰ॥ ਨਮੋ
ਜੰਤ੍ਰ ਜੰਤ੍ਰੰ ॥ [੪੬]ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ[ਅ] ॥੫੭॥ [੪੭]ਸਦਾ ਸਚਦਾਨੰਦ
ਸਰਬੰ ਪ੍ਰਣਾਸੀ॥ [੪੮]ਅਨੂਪੇ ਅਰੂਪੇ ਸਮਸਤੁਲਿ ਨਿਵਾਸੀ॥੫੮॥ [੪੯]ਸਦਾ ਸਿਧਦਾ
ਬੁਧਦਾ ਬ੍ਰਿਧ ਕਰਤਾ॥ [੫੦]ਅਧੋ ਉਰਧ ਅਰਧੰ ਅਘੰ ਓਘ ਹਰਤਾ॥੫੯॥

---

✲ ਕਈਆਂ ਨੇ ਪਾਠ "ਇਸਨਾਨੇ" ਤੁਕ ਮੇਲਣ ਵਾਸਤੇ ਲਿਖ ਦਿੱਤਾ । ਪਰ ਜੋ ਗੁਰੂ ਸਾਹਿਬ ਜੀ ਲਿਖਿਆ ਉਹੋ ਹੀ ਠੀਕ ਹੈ । ਜੇ ਵੇਖੀਏ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਕਈ ਤੁਕਾਂ ਮੇਲ ਨਹੀਂ ਖਾਂਦੀਆਂ ਪਰ ਕਿਸੇ ਨੂੰ ਆਪਣੇ ਵੱਲੋਂ ਕੁਝ ਨਹੀਂ ਲਿਖਣਾ ਚਾਹੀਦਾ ।

ੳ. ਇਹ ਉਸ ਬੇਅੰਤ ਦੀ ਸਦਾ (ਸ਼ਕਤੀ) ਵੱਲ ਇਸ਼ਾਰਾ ਹੈ ਜੋ ਹੱਥਾਂ, ਪੈਰਾਂ ਤੇ ਮੁੱਖ ਜੀਭ, ਆਵਾਜ਼ ਨੂੰ ਹਰਕਤ ਦਿੰਦੀ ਹੈ ।

ਅ. ਮੰਤ੍ਰ-ਆਮ ਲੋਕ ਵਿਸਜਿਰ ਜਾਨਵਰ ਜਿਵੇਂ ਕਿ ਸੱਪ ਠੂੰਹੇ ਦੇ ਮਾਂਦਰੀ ਕਰਦੇ ਹਨ-ਜੈਸਾ ਕਿ

*ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥ ਅੰਗ : ੧੪੮ ॥ ਮ: ੨ ॥ ਜੋ ਅਨੇਕ ਪ੍ਰਕਾਰੀ ਵਰਤੇ ਜਾਂਦੇ ਰਹੇ ਹਨ—ਮੰਤ੍ਰ, ਜੰਤ੍ਰ, ਤੰਤ੍ਰ ਵਿੱਦਿਆ ਹੈ। ਜਿਸ ਦੇ ਸ਼ਾਸਤ੍ਰ ਰਚੇ ਗਏ ਹੋਇ ਨੇ । ਪਰ ਅੱਜ ਕਲ ਅਕੀਦੇ ਦੀ ਕਮੀ ਤੇ ਨਕਲ ਦਾ ਰਿਵਾਜ ਬੇ ਵਿਸਵਾਸ਼ੀ ਪੈਦਾ ਕਰ ਰਿਹਾ ਹੈ। ਜਿਸ ਅਧੀਨ ਅੱਜਕਲ੍ਹ ਪ੍ਰਮ ਪਿਤਾ ਪ੍ਰਮ ਸ਼ਕਤੀ ਤੇ ਵੀ ਸ਼ੱਕ ਕੀਤਾ ਜਾ ਰਿਹਾ ਹੈ । ਜਦ ਕਿ ਆਦਿ ਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੂਰਨ ਵਿਸਵਾਸ਼ ਨਾਲ ਪ੍ਰਭੂ ਸ਼ਕਤੀ ਢੰਡੋਰਾ ਕੇ ਰਹੀ ਹੈ- ਜਿਸ ਤੇ ਸ਼ੰਕਾ ਕਰਨ ਦੀ ਕੋਈ ਗੁੰਜਾਇਸ਼ ਹੀ ਨਹੀਂ—ਪੂਰਨ ਸਾਹਦੀ ਭਰਦੀ ਹੈ ।*

*ਮਹਲ ਮਹਿ ਬੈਠੇ ਅਗਮ ਅਪਾਰ ॥ ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥ ਅੰਗ ੧੨੫੬ ॥ ਮ: ੧ ॥*

ਚਾਤ੍ਰਕ ਬ੍ਰਿਤੀ ਵਾਲੇ ਅਣਜਾਣ ਭੜਾਕੂਆਂ ਨੇ ਰੱਬ ਨੂੰ ਬਹਿਸ ਦਾ ਵਿਸ਼ਾ ਬਣਾਇਆ ਹੋਇਆ ਹੈ । ਇਕ ਕਹਿੰਦਾ ਹੈ ਕਿ ਰੱਬ ਹੈ, ਦੂਜਾ ਕਹਿੰਦਾ ਕੋਈ ਨਹੀ, ਇਹ ਭਰਮ ਹੀ ਹੈ । ਗੁਰਬਾਣੀ ਤੋਂ ਦੋਵੇ ਦੂਰ ਚਲੇ ਗਏ ਹਨ । ਜਦੋਂ ਗੁਰੂ ਨਾਨਕ ਦੀਆਂ ਆਲਮਗੀਰ ਸੂਝਾਂ ਦੇ ਮਾਲਿਕ ਦਸੇ ਜੋਤਾਂ-ਮੁਨਾਦੀ ਤੇ ਢੰਡੋਰਾ ਦੇ ਰਹੇ ਹਨ । ਅਤੇ ਰੱਬ ਦੀ ਹੋਂਦ ਦੇ ਉੱਤੇ ਹੀ ੨੮੫੮ ਸਫੇ ਸ੍ਰੀ ਗੁਰੂ ਆਦਿ ਗ੍ਰੰਥ ਦਸਮ ਗ੍ਰੰਥ ਢੋਲ ਵਜਾਕੇ ਰੱਬ ਦੀ ਹੋਂਦ ਸਹੀ ਕਰ ਰਹੇ ਹਨ । ਬੇਦ ਕਤੇਬਾਂ, ਸਾਸਤ੍ਰ ਇਸੇ ਲਈ ਵਜੂਦ ਵਿਚ ਆਏ । ਸਾਨੂੰ ਹੋਰ ਹੁਣ ਕਿਸ ਭ੍ਰਮ ਭੁਲੇਖੇ ਦਾ ਹਲੇਰਾ ਸਤਾ ਰਿਹਾ ਹੈ-ਸਵਾਇ ਸਾਡੀ ਆਪਣੀ ਮੂਰਖਤਾ ਤੇ ਚਤੁਰਾਈ ਤੋਂ ਬਿਨਾਂ—*ਧਰਣਿ ਗਗਨਿ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥੩॥*

*ਰਵਿ ਸਸਿ ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰ ਪ੍ਰੀਤਮੁ ਬਾਲਾ ॥੪॥ ਅੰਗ ੨੨੩ ॥ ਮ: ੧ ॥*

---

(੧੬) ਮੋਹਣੀ- ੧੮ (੧੭) ਰਸਾਵਲ- ੩ (੧੮) ਰਾਮਕਲੀ- ੨
(੧੯) ਰੁਆਮਲ- ੬ (੨੦) ਰੁਆਲ ੩੫ (੨੧) ਭਗਉਤੀ ਸਤੋਤ੍ਰ : ਦੇ ੯ ਛੰਦ ਹੈਨ
(੨੨) ਭੁਜੰਗ ਪ੍ਰਯਾਤ ਦੇ ੯ ॥ ਉਹੈ ਕਿਹੜਾ ਕਵੀ ਹੈ ਜੋ ਇਤਨੇ ਰਾਗਾਂ ਵਿਚ ਬਾਣੀ ਦੀ ਰਚਨਾ ਕਰ ਗਿਆ ਅਤੇ ਰਾਗਾਂ ਦੇ ਨਾਂ ਵੀ ਆਦਿ ਬਾਣੀ ਦੇ ਨਾਲ ਮਿਲਦੇ ਹਨ ।
ਜਦੋਂ ਤੁਸੀਂ ਕਿਸਮ ਵਾਰ ਛੰਦਾ ਦਾ ਪ੍ਰੀਚੇ ਪੜੋਗੇ ਹੈਰਾਨ ਹੋਕੇ ਬੈਠ ਜਾਉਗੇ ਲਉ ਕਰੋ ਦਰਸ਼ਨ ਦਸਮ ਗ੍ਰੰਥ ਦੇ ਬਾਣੀ ਬਿਉਰੇ ਦੇ ਮੁਤਾਬਿਕ ॥

੧ ਹੇ ਵਾਹਿਗੁਰੂ ਤੈਨੂੰ ਕੋਈ ਦੁੱਖ ਨਹੀਂ ਦੇ ਸਕਦਾ-ਕੱਟ ਨਹੀਂ ਸਕਦਾ ਨਾ ਕੋਈ ਭੰਨ ਤੋੜ ਸਕਦਾ ਹੈ ।

੨ ਤੇਰੇ ਨਾਲ ਕੋਈ ਜੂਝ ਨਹੀਂ ਸਕਦਾ ਤੇ ਸਭ ਝੰਜਟਾਂ ਤੋਂ ਰਹਿਤ ਹੈਂ ॥੩੫॥

੩ ਤੂੰ ਅਥਾਹ ਵੈਰ ਭਾਵ ਤੋਂ ਬਿਨਾਂ ਸਭ ਦਾ ਹੀ ਮਿੱਤਰ ਪਿਆਰਾ ਹੈਂ ।

੪ ਧੰਦਿਆਂ ਦੇ ਬੰਧਨ ਤੋਂ ਰਹਿਤ ਹੈਂ ॥੩੬॥

੫ ਨਾ ਤੂੰ ਬੁੱਝਿਆ ਜਾ ਸਕਦਾ ਹੈਂ ਨਾ ਸੁੱਝਿਆ (ਵੇਖਆ) ਜਾ ਸਕਦਾ ਹੈਂ ।

੬ ਕਾਲ ਤੋਂ ਰਹਿਤ, ਕਾਲ ਦੇ ਜਾਲ ਤੋਂ ਵੀ ਬਾਹਰ ਹੈਂ ॥੩੭॥

੭ ਮਾਲਿਕ ਸਭ ਦੇ ਪਰਦੇ ਢੱਕਣ ਵਾਲਾ ਅਲਾਹ ਪਾਵਨ ਪੁਰਸ਼ ਕਦੇ ਵੀ ਨਾ ਜਾਣ ਵਾਲਾ (ਨਿਰੰਕਾਰ)

੮ ਹੇ ਪ੍ਰਭੂ ਤੂੰ ਬਹੁਤ ਵਿਸ਼ਾਲ ਹੈਂ, ਸਭ ਤੋਂ ਵੱਡਾ, ਸਭ ਦੇ ਪੂਜਣ ਯੋਗ ਹੈਂ ॥੩੮॥

੯ ਕਿਸੇ ਵੀ ਲੀਕ (ਹੱਦ) ਤੋਂ ਬਾਹਰ ਹੈਂ । ਵ "ਲੀਕ" ਤੈਨੂੰ "ਦਾਗ" ਨਹੀਂ ਲਾ ਸਕਦਾ ਕੋਈ ਵੀ ਤੇਰੇ ਬਰਾਬਰ ਦਾ ਸ਼ਰੀਕ ਨਹੀਂ ਹੈ "ਤਿਸਕਾ ਸਰੀਕੁ ਕੋ ਨਹੀਂ ਜਿਸ ਨੋ ਲਵੈ ਲਾਇ ਸੁਣਾਇਆ ॥" (ਅੰਗ ੫੯੨॥)

੧੦ ਤੂੰ ਆਸਰੇ ਤੋਂ ਰਹਿਤ ਹੈਂ, ਵਿਅਕਤੀ ਦੇ ਸੰਭਵ ਵਿਚ ਨਹੀਂ ਆਉਂਦਾ ॥੩੯॥

੧੧ ਇਨਸਾਨ ਦੀ ਗੰਮਤਾ ਤੋਂ ਬਾਹਰ ਹੈਂ (ਪਹੁੰਚ) ਤੋਂ ਪਰੇ ਹੈਂ। ਜਨਮ (ਚੌਰਾਸੀ ਤੋਂ ਬਾਹਰ ਹੈਂ) ਜੰਮਦਾ ਨਹੀਂ ।

੧੨ ਭੌਤਿਕ ਤਨ ਧਾਰੀ ਨਹੀਂ, ਤੈਨੂੰ ਕਿਸੇ ਤੋਂ ਪ੍ਰਹੇਜ ਨਹੀਂ। ਵ ਛੂਹਣ ਤੋਂ ਰਹਿਤ ਹੈਂ ॥੪੦॥

੧੩ ਤੂੰ ਅਸਚਰਜ ਰੂਪ ਹੈਂ, ਤੈਨੂੰ ਕੋਈ ਸ਼ੋਕ (ਚਿੰਤਾ) ਨਹੀਂ।

੧੪ ਕ੍ਰਮ ਗਤੀ ਤੋਂ ਬਾਹਰ ਤੇ ਕਿਸੇ ਵੀ ਭਰਮ ਤੋਂ ਬਿਨਾਂ ਹੈ ॥੪੧॥

੧੫ ਹੇ ਵਾਹਿਗੁਰੂ ! ਤੂੰ ਜਿੱਤਿਆ ਨਹੀਂ ਜਾ ਸਕਦਾ । ਤੈਨੂੰ ਕਿਸੇ ਤੋਂ ਭੈ ਨਹੀਂ ਹੈ ।

੧੬ ਤੇਰੇ ਉੱਪਰ ਕੋਈ ਸ਼ਸਤਰ ਵਾਹਿਆ ਨਹੀਂ ਜਾ ਸਕਦਾ ਅਤੇ ਨਾ ਹੀ ਤੈਨੂੰ ਪਕੜਿਆ ਜਾ ਸਕਦਾ ਹੈ ॥੪੨॥

੧੭ ਤੂੰ ਸਾਰੇ ਸੰਸਾਰ ਦਾ ਇਮਾਨ ਹੈਂ ਤੇ ਸਾਰੇ ਜਗਤ ਦਾ ਖਜ਼ਾਨਾ ਹੈਂ । ਸਭ ਕੋਈ ਸਭ ਵਸਤੂ ਤੈਥੋਂ ਪ੍ਰਾਪਤ ਕਰਦੇ ਹਨ ।

੧੮ ਅਨੇਕਾਂ ਰੂਪਾਂ ਦੇ ਵਿਚ ਹੁੰਦਾ ਹੋਇਆ ਫੇਰ ਵੀ ਤੂੰ ਇਕ ਦਾ ਇਕ ਹੀ ਹੈਂ ॥੪੩॥

੧੯ ਭੁਜੰਗ ਪ੍ਰਯਾਤ ਛੰਦ ॥ ਹੇ ਵਾਹਿਗੁਰੂ ! ਤੈਨੂੰ ਮੇਰੀ ਨਮਸਕਾਰ ਹੈ, ਜਿਸ ਨੂੰ ਸਭ ਹੀ ਮੰਨਦੇ ਹਨ, ਜੋ ਸਾਰੇ ਪਦਾਰਥਾਂ ਦਾ ਖਜ਼ਾਨਾ ਹੈ ।

੨੦ ਅਤੇ ਮੇਰੀ ਨਮਸਕਾਰ ਹੈ ਜੋ ਸਾਰੇ ਦੇਵਾਂ ਦਾ ਦੇਵ ਹੈ, ਜਿਸ ਦਾ ਨਾ ਕੋਈ ਭੇਖ ਹੈ, ਨਾ ਹੀ ਭੇਤ ਲੱਭਦਾ ਹੈ ॥੪੪॥

੨੧ ਹੇ ਕਾਲਾਂ ਦੇ ਕਾਲ ! ਤੈਨੂੰ ਮੇਰੀ ਨਮਸਕਾਰ ਹੈ ਜੋ ਸਭ ਦੀ ਪਾਲਣਾ ਕਰ ਰਿਹਾ ਹੈਂ ॥

੨੨ ਹੇ ਪ੍ਰਭੂ ਤੈਨੂੰ ਨਮਸਕਾਰ ਹੈ ਜੋ ਸਾਰੇ ਗਵਨ ਕਰ ਰਿਹਾ ਹੈਂ ਤੇ ਸਾਰੇ ਭਵਨਾਂ ਵਿਚ ਮੌਜੂਦ ਹੈਂ ॥੪੫॥

੨੩ ਜਿਸ ਦਾ ਕੋਈ ਅੰਗ ਨਹੀਂ, ਜਿਸ ਦਾ ਕੋਈ ਮਾਲਿਕ ਨਹੀਂ, ਜਿਸ ਦਾ ਕੋਈ ਸੰਗੀ-ਸਾਥੀ ਨਹੀਂ, ਨਾ ਕੋਈ ਹੋਰ ਸਿਰ ਮੱਥੇ 'ਤੇ ਹੈ ।

੨੪ ਤੈਨੂੰ ਨਮਸਕਾਰ ਹੈ ਜੋ ਸੂਰਜ ਦਾ ਵੀ ਸੂਰਜ ਹੈਂ ਅਤੇ ਜੋ ਵੱਡੇ ਤੋਂ ਵੱਡੇ ਮਾਣ ਵਾਲਿਆਂ ਦਾ ਵੀ ਮਾਣ ਹੈਂ ॥੪੬॥

੨੫ ਤੈਨੂੰ ਨਮਸਕਾਰ ਹੈ ਜੋ ਚੰਦਰਮਾ ਦਾ ਵੀ ਚੰਦਰਮਾ ਹੈਂ ਅਤੇ ਸੂਰਜਾਂ ਦਾ ਵੀ ਸੂਰਜ ਹੈਂ ।

੨੬ ਅਤੇ ਗੀਤਾਂ ਭਾਵ (ਕਵਿਤਾਵਾਂ) ਦਾ ਵੀ ਗੀਤ ਰੂਪ ਹੈ ਅਤੇ ਸੁਰਾਂ ਦਾ ਵੀ ਸੁਰ ਹੈਂ ਭਾਵ ਰਸ ਭਿੰਨੀ ਸੁਰ ਵਾਲੇ ਪ੍ਰਭੂ ਤੈਨੂੰ ਨਮਸਕਾਰ ਹੈ ॥੪੭॥

੨੭ ਨਾਚੇ ਨਾਚਿਆਂ ਵਿਚ ਨਾਚ ਰੂਪ ਨੂੰ ਮੇਰੀ ਨਮਸਕਾਰ ਹੈ, ਉਹਨਾਂ ਦੇ ਮੁੱਖੋਂ ਜੋ ਅਵਾਜ਼ ਨਿਕਲਦੀ ਹੈ ਉਸ ਨੂੰ ਮੇਰੀ ਨਮਸਕਾਰ ਹੈ ।

੨੮ ਜੋ ਹੱਥ ਤਾੜੀ ਮਾਰਦੇ ਤੇ ਹਿੱਲਦੇ ਹਨ ਉਸ ਹਰਕਤ ਨੂੰ ਮੇਰੀ ਨਮਸਕਾਰ ਹੈ, ਜੋ ਵਾਜੇ ਵਜਵਾ ਰਹੇ ਹਨ ॥੪੮॥

੨੯ ਹੇ ਅੰਗਾਂ ਤੋਂ ਰਹਿਤ, ਅਨਾਮ ਰੂਪ ਅਤੇ ਸਾਰੇ ਸਰੂਪਾਂ ਵਿਚ ਵਿਚਰਨ ਵਾਲੇ

੩੦ ਦੁਸ਼ਟ ਬੁੱਧੀ ਦੇ ਖੈ ਕਰਤਾ ਸਮਸਤ ਬਿਭੂਤੀਆਂ ਦੇ ਮਾਲਿਕ ॥੪੯॥

੩੧ ਹੇ ਕਲੰਕ (ਬਦਨਾਮੀ) ਤੋਂ ਰਹਿਤ ਨਿਹ ਕਲੰਕੀ ਸ਼ੁੱਧ ਸਰੂਪ

੩੨ ਹੇ ਰਾਜਿਆਂ ਦੇ ਰਾਜਿਆਂ ਦੇ ਵੀ ਈਸ਼ਵਰ ਮਹਾਨ ਰੂਪ ਤੈਨੂੰ ਨਮਸਕਾਰ ਹੈ ॥੫੦॥

੩੩ ਹੇ ਜੋਗੀਆਂ ਦੇ ਪਰਮ ਜੋਗੀ ਤੇ ਸਿੱਧਾਂ ਦੇ ਪਰਮ ਸਿੱਧ ਰੂਪ ਮੇਰੀ ਤੈਨੂੰ ਨਮਸਕਾਰ ਹੈ ।

੩੪ ਐ ਰਾਜਿਆਂ ਦੇ ਮਹਾਨ ਰਾਜੇ ਸਭ ਤੋਂ ਵੱਡੇ ਬਿਰਧ ਰੂਪ ਮੇਰੀ ਤੈਨੂੰ ਨਮਸਕਾਰ ਹੈ ॥੫੧॥

੩੫ ਹੇ ਸ਼ਸਤਰਾਂ ਦੇ ਧਾਰਨੀ ਸ਼ਸਤਰ ਦੀ ਪਾਣ ਰੂਪ ਤੇ ਅਸ਼ਤਰਾਂ ਦੇ ਮਾਣ ਰੂਪ ਇਹਨਾਂ ਦੇ

੩੬ ਪਰਮ ਗਿਆਨ ਗਿਆਤਾ ਮੇਰੀ ਤੈਨੂੰ ਨਮਸਕਾਰ ਹੈ ਕੁਦਰਤ ਰੂਪ ਹੋ ਕੇ ਲੋਕਾਂ ਦੀ ਮਾਤਾ ਕਹਾਉਣ ਵਾਲੇ "ਗੁਰਦੇਵ ਮਾਤਾ" ਤੈਨੂੰ ਨਮਸਕਾਰ ਹੈ—ਹਰਿ ਜੀ ਮਾਤਾ ਹਰਿ ਜੀ ਪਿਤਾ......॥ (ਅੰਗ ੧੧੦੧) ॥੫੨॥

੩੭ ਹੇ ਕਿਸੇ ਵੀ ਭੇਖ ਭਰਮ ਤੋਂ ਰਹਿਤ ਤੇ ਭੋਗਾਂ ਤੋਂ ਪਰੇ ਨਾ ਭੋਗਣ ਵਾਲੇ !

੩੮ ਮੇਰੀ ਨਮਸਕਾਰ ਹੈ ਤੈਨੂੰ ਜੋਗੀਆਂ ਦੇ ਸਿਰਮੌਰ ਤੇ ਪਰਮ ਜੁਗਤੀਆਂ ਦੇ ਮਾਲਿਕ ਵਾਹਿਗੁਰੂ ! ॥੫੩॥

੩੯ ਮੇਰੀ ਨਮਸਕਾਰ ਹੈ ਹਰ ਦਿਨ ਪਰਮ ਰੂਪ ਨੂੰ ਜੋ ਪਾਵਨ ਕੰਮ ਕਰਾਉਂਦਾ ਹੈ ਅਤੇ ਭੈੜੇ ਕਰਮ ਕਰਾਉਂਦਾ ਹੈ ।

੪੦ ਅਤੇ ਮੇਰੀ ਨਮਸਕਾਰ ਹੈ ਜੋ ਪ੍ਰੇਤਾਂ ਤੋਂ ਬੁਰੇ ਅਤੇ ਸੁਪੁਰਸ਼ਾਂ, ਦੇਵਾਂ ਤੋਂ ਸੁਧਰੇ ਹੋਏ ਧਰਮ ਦੇ ਕੰਮ ਕਰਾਉਂਦਾ ਹੈ ॥੫੪॥

੪੧ ਨਮਸਕਾਰ ਹੈ ਰੋਗਾਂ ਨੂੰ ਦੂਰ ਕਰਨ ਵਾਲੇ ਨੂੰ ਜੋ ਰੋਗ ਹਟਾ ਕੇ ਪ੍ਰੇਮ ਕਰਨ ਵਾਲਾ ਹੈ ।

੪੨ ਨਮਸਕਾਰ ਹੈ ਸ਼ਾਹਾਂ ਦੇ ਸ਼ਾਹ ਨੂੰ ਜੋ ਰਾਜੇ ਮਹਾਰਾਜਿਆਂ ਦਾ ਵੀ ਬਾਦਸ਼ਾਹ ਹੈ ॥੫੫॥

੪੩ ਨਮਸਕਾਰ ਹੈ ਜੋ ਦਾਨੀਆਂ ਨੂੰ ਵੀ ਦਾਨ ਦਿੰਦਾ ਹੈ । ਨਮਸਕਾਰ ਹੈ ਜੋ ਬੜੇ ਮਾਨੀਆਂ ਨੂੰ ਵੀ ਮਾਨ ਦਿੰਦਾ ਹੈ।

੪੪ ਨਮਸਕਾਰ ਹੈ ਜੋ ਦੁੱਖ ਦੇਣ ਵਾਲਿਆਂ ਨੂੰ ਵੀ ਦੁੱਖ ਦਿੰਦਾ ਹੈ ਅਤੇ ਸ਼ੁੱਧ ਸਰੂਪ ਹੈ ॥੫੬॥

੪੫ ਨਮਸਕਾਰ ਹੈ ਜੋ ਮੰਤਰਾਂ ਦਾ ਵੀ ਸ਼੍ਰੋਮਣੀ ਮੰਤਰ ਹੈ । ਨਮਸਕਾਰ ਹੈ ਜੋ ਜੰਤਰਾਂ ਦਾ ਵੀ ਸ਼੍ਰੋਮਣੀ ਜੰਤਰ ਹੈ।

੪੬ ਮੇਰੀ ਨਮਸਕਾਰ ਹੈ ਜੋ ਪੂਜਣ ਜੋਗਾਂ ਦਾ ਵੀ ਪੂਜ ਹੈ। ਮੇਰੀ ਨਮਸਕਾਰ ਹੈ ਜੋ ਤੰਤਰਕ-ਕਾਰਾਂ ਦਾ ਵੀ ਸ਼੍ਰੋਮਣੀ ਤੰਤਰਕ ਹੈ ॥੫੭॥

੪੭ ਵਾਹਿਗੁਰੂ ਸੱਚ ਦਾ ਨੰਦ (ਸੱਚ 'ਤੇ ਰੀਝਣ ਵਾਲੇ) ਨੂੰ ਜੋ ਸਭ ਦਾ ਅੰਤ ਕਰਨ ਵਾਲਾ ਹੈ ।

੪੮ ਜੋ ਉਪਮਾ ਤੋਂ ਰਹਿਤ ਹੈ ਅਤੇ ਸਭ ਦੇ ਅੰਦਰ ਨਿਵਾਸ ਰੱਖਦਾ ਹੈ ॥੫੮॥

੪੯ ਜੋ ਹਮੇਸ਼ਾਂ ਹੀ ਸਿੱਧੀਆਂ ਪ੍ਰਾਪਤ ਕਰਨ ਵਾਲੀ ਬੁੱਧ ਦਾ ਕਰਤਾ ਹੈ ।

੫੦ ਜੋ ਪਾਪਾਂ ਵਾਲੀ ਬੁੱਧੀ ਨੂੰ ਹਿਰਦੇ ਰੂਪੀ ਉਰਧ ਪੇਟ ਵਿਚੋਂ ਨਾਸ਼ ਕਰਨ ਵਾਲਾ ਹੈ ॥੫੯॥

---

☛

| | | | | | |
|---|---|---|---|---|---|
| (੧) ਉਗਾਥਾ- ੯ | (੨) ਉਗਾਧ- ੧੩ | (੩) ਉਛਾਲ- ੯ | (੧੬) ਅਨਹਦ- ੪ | (੧੭) ਅਨਕਾ- ੨ | (੧੮) ਅਨਾਦ- ੮ |
| (੪) ਉਟੰਕਣ- ੧੦ | (੫) ਉਤਭੁਜ- ੪ | (੬) ਅਸਤੁਰ- ੨ | (੧੯) ਅਨਭਵ- ੧ | (੨੦) ਅਪੂਰਬ- ੧੬ | (੨੧) ਅਭੀਰ- ੪ |
| (੭) ਅਸਤਾ- ੫ | (੮) ਅਕਰਾ- ੮ | (੯) ਅਕਵਾ- ੯ | (੨੨) ਅਰੂਪਾ- ੪ | (੨੩) ਅਲਕਾ- ੬ | (੨੪) ਅਵਤਾਰ- ੧ |
| (੧੦) ਅਕੜਾ- ੮ | (੧੧) ਅਚਕੜਾ- ੧੨ | (੧੨) ਅਜਵਾ- ੧੩ | (੨੫) ਅੜਿਲ- ੯੫੫ | (੨੬) ਅੜਹਾ- ੬ | (੨੭) ਏਕ ਅਛੱਰੀ - ੮ |
| (੧੩) ਅਜੰਨ- ੩ | (੧੪) ਅਡਾਨ- ੧ | (੧੫) ਅਣਕਾ- ੧੪ | (੨੮) ਏਲਾ- ੪ | (੨੯) ਸੱਦ ਕੇ | (੩੦) ਸਮਾਨਕਾ- ੧੨ |

☛

[੧]ਪਰਮ ਪਰਮ[ੳ] ਪਰਮੇਸੁਰੰ ਪ੍ਰੋਛ ਪਾਲੰ॥ [੨]ਸਦਾ ਸਰਬ ਦਾ ਸਿਧ ਦਾਤਾ ਦਇਆਲੰ ॥੬੦॥ [੩]ਅਛੇਦੀ ਅਭੇਦੀ ਅਨਾਮੰ ਅਕਾਮੰ ॥ [੪]ਸਮਸਤੋ ਪਰਾਜੀ ਸਮਸਤਸਤੁ ਧਾਮੰ ॥੬੧॥ [੫]ਤੇਰਾ ਜੋਰੁ ॥ [੬]ਚਾਚਰੀ ਛੰਦ ॥ [੭]ਜਲੇ ਹੈਂ॥ ਥਲੇ ਹੈਂ॥ [੮]ਅਭੀਤ ਹੈਂ ॥ ਅਭੇ ਹੈਂ ॥੬੨॥ [੯]ਪ੍ਰਭੂ ਹੈਂ॥ ਅਜੂ ਹੈਂ ॥ [੧੦]ਅਦੇਸ ਹੈਂ ॥ ਅਭੇਸ ਹੈਂ ॥੬੩॥ ਭੁਜੰਗ ਪ੍ਰਯਾਤ ਛੰਦ ॥ [੧੧]ਅਗਾਧੇ ਅਬਾਧੇ ॥ ਅਨੰਦੀ ਸਰੂਪੇ॥ [੧੨]ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥ [੧੩]ਨਮਸਤੂੰ ਨ੍ਰਿਨਾਥੇ ॥ ਨਮਸਤੂੰ ਪ੍ਰਮਾਥੇ ॥ [੧੪]ਨਮਸਤੂੰ ਅਗੰਜੇ॥ ਨਮਸਤੂੰ ਅਭੰਜੇ ॥੬੫॥ [੧੫]ਨਮਸਤੂੰ ਅਕਾਲੇ॥ ਨਮਸਤੂੰ ਅਪਾਲੇ ॥ [੧੬]ਨਮੋ ਸਰਬ ਦੇਸੇ॥ ਨਮੋ ਸਰਬ ਭੇਸੇ ॥੬੬॥ [੧੭]ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥ [੧੮]ਨਮੋ ਸਾਹ ਸਾਹੇ॥ ਨਮੋ ਮਾਹ ਮਾਹੇ ॥੬੭॥ [੧੯]ਨਮੋ ਗੀਤ ਗੀਤੇ॥ ਨਮੋ ਪ੍ਰੀਤ ਪ੍ਰੀਤੇ॥ [੨੦]ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥੬੮॥ [੨੧]ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ॥ [੨੨]ਨਮੋ ਸਰਬ ਜੀਤੰ॥ ਨਮੋ ਸਰਬ ਭੀਤੰ ॥੬੯॥ [੨੩]ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥ [੨੪]ਨਮੋ ਸਰਬ ਮੰਤ੍ਰੰ॥ ਨਮੋ ਸਰਬ ਜੰਤ੍ਰੰ ॥੭੦॥ [੨੫]ਨਮੋ ਸਰਬ ਦ੍ਰਿਸੰ॥ ਨਮੋ ਸਰਬ ਕ੍ਰਿਸੰ ॥ [੨੬]ਨਮੋ ਸਰਬ ਰੰਗੇ॥ ਤ੍ਰਿਭੰਗੀ ਅਨੰਗੇ ॥੭੧॥ [੨੭]ਨਮੋ ਜੀਵ ਜੀਵੰ ॥ ਨਮੋ ਬੀਜ ਬੀਜੇ॥ [੨੮]ਅਖਿੱਜੇ ਅਭਿੱਜੇ॥ ਸਮਸਤੰ ਪ੍ਰਸਿੱਜੇ ॥੭੨॥ [੨੯]ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ॥ [੩੦]ਸਦਾ ਸਰਬਦਾ ਰਿਧਿ ਸਿਧੰ ਨਿਵਾਸੀ ॥੭੩॥ ਚਰਪਟ ਛੰਦ ॥ ਤ੍ਵ ਪ੍ਰਸਾਦਿ ॥ [੩੧]ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥ [੩੨]ਅੱਖਲ ਜੋਗੇ॥ ਅਚੱਲ ਭੋਗੇ ॥੭੪॥ [੩੩]ਅਚੱਲ ਰਾਜੇ॥ ਅਟੱਲ ਸਾਜੇ॥ [੩੪]ਅੱਖਲ ਧਰਮੰ॥ ਅਲੱਖ ਕਰਮੰ ॥੭੫॥ [੩੫]ਸਰਬੰ ਦਾਤਾ॥ ਸਰਬੰ ਗਿਆਤਾ॥ [੩੬]ਸਰਬੰ ਭਾਨੇ॥ ਸਰਬੰ ਮਾਨੇ ॥੭੬॥ [੩੭]ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥ [੩੮]ਸਰਬੰ ਭੁਗਤਾ॥ ਸਰਬੰ ਜੁਗਤਾ॥ ੭੭॥ [੩੯]ਸਰਬੰ ਦੇਵੰ॥ ਸਰਬੰ ਭੇਵੰ ॥ [੪੦]ਸਰਬੰ ਕਾਲੇ॥ ਸਰਬੰ ਪਾਲੇ ॥੭੮॥ ਰੂਆਲ ਛੰਦ ॥ ਤ੍ਵ ਪ੍ਰਸਾਦਿ ॥ [੪੧]ਆਦਿ ਰੂਪ ਅਨਾਦਿ ਮੂਰਤਿ, ਅਜੋਨ ਪੁਰਖ ਅਪਾਰ॥ [੪੨]ਸਰਬ ਮਾਨ ਤ੍ਰਿਮਾਨ ਦੇਵ; ਅਭੇਵ ਆਦਿ ਉਦਾਰ॥ [੪੩]ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ॥ [੪੪]ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ ॥੭੯॥ [੪੫]ਨਾਮ ਠਾਮ, ਨ ਜਾਤ ਜਾਕਰ; ਰੂਪ ਰੰਗ ਨ ਰੇਖ॥ [੪੬]ਆਦਿ ਪੁਰਖ, ਉਦਾਰ ਮੂਰਤਿ; ਅਜੋਨ ਆਦਿ ਅਸੇਖ ॥ [੪੭]ਦੇਸ

---

ੳ. ਸਭ ਤੋਂ ਪਹਿਲੇ ਆਪਣੇ ਬਜ਼ੁਰਗ ਤੇ ਰਾਜੇ ਨੂੰ ਪਰਮ ਮੰਨਿਆ ਜਾਂਦਾ ਹੈ । ਫੇਰ ਵਿਦਵਾਨ ਕਰਨੀ-ਕਮਾਈ ਵਾਲੇ ਮਹਾਂ ਪੁਰਸ਼ ਨੂੰ ਪਰਮ ਕਹਿਆ ਜਾਂਦਾ ਹੈ। ਉਸ ਤੋਂ ਦੇਵਤੇ ਤੇ ਦੇਵਾਂ ਤੋਂ ਉਤੇ ਇੰਦ੍ਰ ਨੂੰ ਪਰਮ ਪਦਵੀ ਹਾਸਲ ਹੈ । ਪਰ ਐਥੇ ਗੁਰਦੇਵ ਦਾ ਉਸ ਹਸਤੀ ਵੱਲ ਇਸ਼ਾਰਾ ਹੈ ਜੋ ਸਾਰੇ ਪਰਮਾਂ ਨੂੰ ਵੀ ਉਹਨਾਂ ਦੇ ਅਘ-ਓਘ ਦੂਰ ਕਰਕੇ ਪ੍ਰਿਤ ਪਾਲਨਾ ਕਰਦਾ ਹੈ-ਦੂਖ ਪਾਪ ਟਾਲਦਾ ਹੈ ।

ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੇਂਦਰੀ ਭਾਵ-ਊੜੇ ਤੋਂ-ੜਾੜੇ ਤੱਕ ਇੱਕੋ ਇੱਕ ਬ੍ਰਹਮ ਕੰਡ ਹੀ ਹੈ- ਹੋਰ ਬਾਕੀ ਇਸਦੇ ਆਲੇ ਦਿਵਾਲੇ ਪ੍ਰਮਾਣ ਤੇ ਉਧਾਰਨਾ ਹਨ, ਭਾਈ ਰਣਧੀਰ ਸਿੰਘ ਜੀ ਸਬਦਾਰਥ ਦੇ ਪੰਨਾ ੧ ਤੇ ਇਸ ਪਹੇਲੀ ਨੂੰ ਸਮਝਣ ਲਈ (ਚੌਬੀਸ ਅਵਤਾਰ) ਕਥਾ ਦੀ ਉਥਾਨਕਾ ਇਸੇ ਲਈ ਦੇ ਕੇ ਦਸਦੇ ਹਨ ਕਿ ਗੁਰੂ ਜੀ ਇਸ ਸ਼ੰਕੇ ਨੂੰ ਦੂਰ ਕਰਨ ਲਈ ਇਹ ਲੇਖ ਲਿਖਦੇ ਹਨ :-

ਪ੍ਰਿਥਮ ਕਾਲ ਸਭ ਜਗ ਕੋ ਤਾਤਾ ॥ ਤਾ ਤੇ ਭਯੋ ਤੇਜ ਬਿਖਜਾਤਾ ॥ ਸੋਈ ਭਵਾਨੀ ਨਾਮ ਕਹਾਈ ॥ ਜਿਨਿ ਸਗਰੀ ਯਹ ਸ੍ਰਿਸਟਿ ਉਪਾਈ ॥੨੯॥
ਪ੍ਰਥਮੇ 'ਓਅੰਕਾਰ' ਤਿਨ ਕਹਾ ॥ ਸੋ ਧੁਨਿ ਪੂਰ ਜਗਤ ਮੋ ਰਹਾ ॥ ਤਾ ਤੇ ਜਗਤ ਭਯੋ ਬਿਸਥਾਰਾ ॥ ਪੁਰਖ, ਪ੍ਰਕ੍ਰਿਤ, ਜਦ ਦੂਹੂ ਬਿਚਾਰਾ ॥੩੦॥
ਪੁਰਖ-ਪ੍ਰਮ ਪਿਤਾ, ਪ੍ਰਕ੍ਰਿਤੀ-ਕੁਦ੍ਰ ਮਾਤਾ ਦੋਹਾਂ ਨੇ ਵਿਚਾਰ ਕਰਕੇ ਜਗਤ ਦੀ ਰਚਨਾ ਕੀਤੀ, ਜੋ ਇਹ ਸਮੂਹਕ ਪਸਾਰਾ ਇਸੇ ਪ੍ਰਕ੍ਰਿਤੀ ਦਾ ਹੈ, ਇਹੋ ਸਾਰੇ ਰੂਪਾਂ ਵਿਚ ਵਿਦਮਾਨ ਹੈ, ਇਸ ਨੁਕਤੇ ਨੂੰ ਲੈਕੇ ਇਸ ਮਹਾਨ ਰਚਨਾ ਨੂੰ ਪੜ੍ਹਨ ਨਾਲ ਸਾਡੇ ਸਾਰੇ ਦੁੰਦਵਾਰ ਆਪ ਤੋਂ ਆਪ ਅਲੋਪ ਹੋ ਜਾਣਗੇ ।

---

(੩੧) ਸਲੋਕ- ੪੨ (੩੨) ਸਵੈਯਾ - ੨੩੦੪ (੩੩) ਸਾਰਸੁਤੀ- ੮
(੩੪) ਸਿਰਖੰਡੀ- ੭ (੩੫) ਸੁਖਦਾ- ੮ (੩੬) ਸੁਖ ਦਾ ਬ੍ਰਿਧ - ੪
(੩੭) ਸੁਪ੍ਰਿਆ- ੪ (੩੮) ਸੋਮਰਾਜੀ- ੪ (੩੯) ਸੋਰਠਾ ੧੨੦
(੪੦) ਸੰਗੀਤ ਛੰਦ- ੭੫(੪੧) ਸੰਜਤਾ ਸਜੁਤਾ-੬ (੪੨) ਸੁੰਦਰੀ- ੧੮
(੪੩) ਸ੍ਰੀ ਬਰਣ ਬਧ-੭ (੪੪) ਸ੍ਰੀ ਭਗਵਤੀ-੫੫ (੪੫) ਹਰਿਗੀਤਾ- ੨
(੪੬) ਹਰਿ ਬੋਲਮਨਾ-੭੦ (੪੭) ਹੀਰ- ੨ (੪੮) ਹੋਹਾ- ੧੪
(੪੯) ਹੰਸਾ- ੪ (੫੦) ਕਬਿੱਤ- ੧੬੩ (੫੧) ਕਲਸ- ੧੨
(੫੨) ਕਿਲਕਾ- ੨ (੫੩) ਕੁਸਮ ਬਚਿਤ੍ਰ-੩੮(੫੪) ਕੁਮਾਰ ਲਲਿਤ-੮
(੫੫) ਕੁਲਕ- ੨੩ (੫੬) ਕੰਠ ਅਭੂਖਣ- ੮(੫੭) ਕੁੰਡਰੀਆ (ਕੰਡਲੀਆਂ- ੪ (੫੮) ਕ੍ਰਿਪਾਣ ਕ੍ਰਿਤ- ੩੪ (੫੯) ਗਾਹਾ- ੪
(੬੦) ਗੀਤਾ ਮਾਲਤੀ-੨ (੬੧) ਘੱਤਾ- ੨ (੬੨) ਚਉਪਈ-੫੫੬੨
(੬੩) ਚੌਬੋਲਾ- ੨ (੬੪) ਚਤੁਰਪਦੀ- ੪ (੬੫) ਚਰਪਟ- ੩੫
(੬੬) ਚਾਚਰੀ- ੫੭ (੬੭) ਰੀਮਰ- ੨ (੬੮) ਚੰਚਲਾ- ੨
(੬੯) ਛਪਾ- ੯੦ (੭੦) ਛੰਦ- ੨੯ (੭੧) ਛੰਦ ਵੱਡਾ- ੧
(੭੨) ਝੂਲਨਾ- ੭ (੭੩) ਝੂਲਾ- ੪ (੭੪) ਡੱਖਣਾ- ੧
(੭੫) ਤਰ ਨਰਾਜ- ੮ (੭੬) ਤਾਰਕ- ੨੯ (੭੭) ਤਾਰਕਾ- ੮

੧ ਪਰਮਾਂ ਤੋਂ ਪਰਮ ਜੋ ਪ੍ਰਮੇਸ਼ਵਰ ਹੈ, ਜੋ ਸਭ ਦਾ ਪ੍ਰਤਿਪਾਲਕ ਹੈ ।

੨ ਸਦਾ ਹੀ ਸਭ ਨੂੰ ਹੀ ਸਿਧਿ ਦਾ ਦਾਤਾ ਦਇਆਲੂ ਹੈ "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥" ॥੬੦॥

੩ ਨਾ ਉਹ ਛੇਦਿਆ ਜਾਂਦਾ ਹੈ ਨਾ ਉਸ ਦਾ ਕਿਸੇ ਨੂੰ ਭੇਤ ਹੀ ਲੱਭਦਾ ਹੈ, ਨਾ ਨਾਮਾਂ ਦਾ ਪਤਾ ਲਗਦਾ ਹੈ, ਨਾ ਹੀ ਉਹ ਕੋਈ ਕੰਮ-ਕਾਰ ਕਰਦਾ ਦਿਸਦਾ ਹੈ ।

੪ ਹਰ ਥਾਂ ਹੀ ਮੌਜੂਦ ਹੈ, ਸਾਰੇ ਹੀ ਵਸ ਰਿਹਾ ਹੈ ॥੬੧॥

੫ ਹੇ ਅਕਾਲ ਪੁਰਖ ਮੈਂ ਕੁਝ ਨਹੀਂ ਤੇਰੇ ਜ਼ੋਰ ਦਾ ਸਦਕਾ

੬ ਚਾਚਰੀ ਛੰਦ ਲਿਖ ਜਾਂ ਉਚਾਰ ਰਿਹਾ ਹਾਂ ਕਿਉਂਕਿ

੭ ਹੇ ਵਾਹਿਗੁਰੂ ! ਜਲ ਤੇ ਥਲ ਵਿਚ ਵੀ ਤੂੰ ਹੀ ਹੈਂ, ਥਲ ਖ਼ੁਸ਼ਕ ਧਰਤੀ ਪਹਾੜਾਂ ਵਿਚ ਵੀ ਤੂੰ ਹੀ ਹੈਂ।

੮ ਬਿਨਾਂ ਕਿਸੇ ਭੈ ਤੋਂ "ਨਿਰਭਉ" ਵਿਆਪ ਰਿਹਾ ਹੈਂ ਪ੍ਰਗਟ ਰੂਪ ਵਿਚ ॥੬੨॥

੯ ਸਭ ਦਾ ਸੁਆਮੀ ਮਾਲਿਕ ਹੈਂ ਅਤੇ ਅਜ਼ਨਮਾ ਹੈਂ ।

੧੦ ਕਿਸੇ ਦੇਸ ਭੇਸ ਤੋਂ ਰਹਿਤ ਹੈਂ ॥੬੩॥

੧੧ ਭੁਜੰਗ ਪ੍ਰਯਾਤ ਛੰਦ ॥ ਹੇ ਨਾ ਪਕੜੇ ਜਾਣ ਵਾਲੇ, ਹੇ ਨਾ ਬੰਧੇ ਜਾਣ ਵਾਲੇ, ਹੇ ਆਨੰਦ ਸਵਰੂਪ !

੧੨ ਹੇ ਸਭ ਦੇ ਮਾਣਯੋਗ ਸਾਰੇ ਪਦਾਰਥਾਂ ਦੇ ਖਜ਼ਾਨੇ ਮੇਰੀ ਤੈਨੂੰ ਨਮਸਕਾਰ ਹੈ ॥੬੪॥

੧੩ ਹੇ ਕਿਸੇ ਮਾਲਿਕ ਦੀ ਅਧੀਨਤਾ ਤੋਂ ਰਹਿਤ ਸਰਬ ਕਲਾ ਸਮਰੱਥ ਵਾਹਿਗੁਰੂ! ਮੇਰੀ ਤੈਨੂੰ ਨਮਸਕਾਰ ਹੈ ।

੧੪ ਹੇ ਨਾ ਕਿਸੇ ਦੇ ਘੜਣ ਵਾਲੇ, ਨਾ ਕਿਸੇ ਦੇ ਭੰਨਣ ਵਾਲੇ ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ ॥੬੫॥

੧੫ ਹੇ ਕਾਲ ਤੇ ਕਿਸੇ ਦੀ ਪਾਲਣਾ ਤੋਂ ਅਜ਼ਾਦ ਵਾਹਿਗੁਰੂ! ਮੇਰੀ ਤੈਨੂੰ ਨਮਸਕਾਰ ਹੈ ।

੧੬ ਸਾਰੇ ਦੇਸਾਂ ਤੇ ਸਾਰੇ ਭੇਸਾਂ ਵਿਚ ਵਿਚਰਨ ਵਾਲੇ ਮਾਲਿਕ ਤੈਨੂੰ ਮੇਰੀ ਨਮਸਕਾਰ ਹੈ ॥੬੬॥

੧੭ ਮੇਰੀ ਤੈਨੂੰ ਨਮਸਕਾਰ ਹੈ ਐ ਰਾਜਿਆਂ ਦੇ ਰਾਜੇ!
ਮੇਰੀ ਤੈਨੂੰ ਨਮਸਕਾਰ ਹੈ ਸਾਰੀ ਸ੍ਰਿਸ਼ਟੀ ਦੇ ਸਿਰਜਣ ਵਾਲੇ!

੧੮ ਮੇਰੀ ਤੈਨੂੰ ਨਮਸਕਾਰ ਹੈ ਐ ਸ਼ਾਹਾਂ ਦੇ ਸ਼ਾਹ ਤੇ ਚੰਦਰਮਾ ਦੇ ਚੰਦ ਸਰੂਪ ॥੬੭॥

੧੯ ਮੇਰੀ ਤੈਨੂੰ ਨਮਸਕਾਰ ਹੈ ਐ ਗੀਤਕਾਰਾਂ ਦੇ ਗੀਤਕਾਰ ਤੇ ਪ੍ਰੀਤਮਾਂ ਦੇ ਪ੍ਰੀਤਮ ਪ੍ਰਭੂ!

੨੦ ਮੇਰੀ ਤੈਨੂੰ ਨਮਸਕਾਰ ਹੈ ਕ੍ਰੋਧੀਆਂ 'ਤੇ ਕ੍ਰੋਧ ਕਰਨ ਵਾਲੇ ਪ੍ਰਭੂ !॥੬੮॥

੨੧ ਮੇਰੀ ਤੈਨੂੰ ਨਮਸਕਾਰ ਹੈ ਸਾਰੇ ਰੋਗਾਂ ਦੇ ਸੁਆਮੀ ਤੇ ਸਾਰੇ ਭੋਗਾਂ ਦੇ ਮਾਲਿਕ!

੨੨ ਮੇਰੀ ਤੈਨੂੰ ਨਮਸਕਾਰ ਹੈ ਸਭ ਨੂੰ ਜਿੱਤ ਲੈਣ ਵਾਲੇ ਤੇ ਸਭ 'ਤੇ ਭੈ ਰੱਖਣ ਵਾਲੇ ਸੁਆਮੀ! ॥੬੯॥

੨੩ ਮੇਰੀ ਤੈਨੂੰ ਨਮਸਕਾਰ ਹੈ ਸਭ ਦੇ ਗਿਆਨ ਤੇ ਸਭ ਨੂੰ ਤਾਣ (ਜ਼ੋਰ) ਬਖਸ਼ਣ ਵਾਲੇ ਸ਼ਹਿਨਸ਼ਾਹ!

੨੪ ਮੇਰੀ ਤੈਨੂੰ ਨਮਸਕਾਰ ਹੈ ਸਾਰੇ ਮੰਤਰਾਂ ਦੇ ਮੰਤਰ ਤੇ ਸਾਰੇ ਜੰਤਰਾਂ ਦੇ ਜੰਤਰ ਵਾਹਿਗੁਰੂ! ॥੭੦॥

੨੫ ਨਮਸਕਾਰ ਹੈ ਸਭ ਨੂੰ ਦ੍ਰਿਸ਼ਟੀ ਵਿਚ ਰੱਖਣ ਵਾਲੇ ਨੂੰ। ਨਮਸਕਾਰ ਹੈ ਸਭ ਨੂੰ ਖਿੱਚ ਕੇ ਲੈ ਜਾਣ ਵਾਲੇ ਨੂੰ।

੨੬ ਨਮਸਕਾਰ ਹੈ ਸਾਰੇ ਰੰਗ ਬਰੰਗੇ ਸੰਸਾਰ ਨੂੰ ਰਚਣ ਵਾਲੇ ਨੂੰ ਤੇ ਉਹਨਾਂ ਦੇ ਨਾਸ ਕਰਨ ਵਾਲੇ ਨੂੰ ਜੋ ਆਪ ਦਿਸਦਾ ਹੀ ਨਹੀਂ ॥੭੧॥

੨੭ ਨਮਸਕਾਰ ਹੈ ਜੀਵਾਂ ਦੇ ਜੀਵਨ ਤੇ ਬੀਜਾਂ ਦੀ ਉੱਗਣ ਸ਼ਕਤੀ ਤੇ ਕਾਰਣ ਰਚਣ ਵਾਲੇ ਨੂੰ ।

੨੮ ਨਮਸਕਾਰ ਹੈ ਜੋ ਕਿਸੇ ਨਾਲ ਖਿਝ ਕੇ ਉਸ ਨਾਲੋਂ ਟੁੱਟਦਾ ਨਹੀਂ ਅਤੇ ਕਿਸੇ ਨਾਲ ਭਿਜਦਾ ਵੀ ਨਹੀਂ ਤੇ ਸਭ 'ਤੇ ਪਸੀਜਦਾ ਵੀ ਹੈ ਕਿਉਂਕਿ ॥੭੨॥

੨੯ ਕ੍ਰਿਪਾਲੂ ਸਰੂਪ ਹੈ, ਕੁਕਰਮਾਂ ਦਾ ਨਾਸ ਕਰਤਾ ਹੈ ॥

੩੦ ਸਭ ਨੂੰ ਹੀ ਰਿੱਧ-ਸਿੱਧ ਦਾ ਸਥਾਨ ਹੈ ॥੭੩॥

੩੧ (ਚਰਪਟ=ਚਪੇੜਾਂ, ਥੱਪੜਾਂ, ਧੱਫਾ (ਮਹਾਨ ਕੋਸ਼) ਵਾਂਗ ਧਕੇਲੇ ਜਾਂ ਧੱਕੇ ਅਜਿਹਾ ਤੇਰੀ ਕ੍ਰਿਪਾ ਸਦਕਾ ਛੰਦ ਉਚਾਰਦਾ ਹਾਂ) ਅਮਰ ਕਰਨ ਵਾਲਾ ਹੈ, ਅਟੁੱਟ ਧਰਮ ਵਾਲਾ ਹੈ ।

੩੨ "ਅੱਖਲ" ਸਮੂਹ ਨਾਲ ਜੁੜਿਆ ਹੋਇਆ ਹੈ । ਨਾ ਚਲਾਏਵਾਨ ਭੋਗਾਂ ਦਾ ਸਵਾਮੀ ਮਾਲਿਕ ਹੈ ॥੭੪॥

੩੩ ਨਾ ਡਿੱਗਣ ਵਾਲਾ ਰਾਜ ਹੈ, ਨਾ ਟਲਣ ਵਾਲਾ ਸਾਰਾ ਸਾਜ ਹੈ।

੩੪ ਸਮੂਹ ਧਰਮਾਂ ਦਾ ਆਸਰਾ ਰੂਪ ਹੈ ਤੇ ਨਾ ਲਖੇ ਜਾਣ ਵਾਲਾ ਉਸ ਦਾ ਕਰਮ ਹੈ ॥੭੫॥

੩੫ ਸਭਨਾਂ ਦੀਆਂ ਲੋੜਾਂ ਪੂਰਕ ਹੈ, ਸਭ ਨੂੰ ਜਾਣਦਾ ਹੈ ।

੩੬ ਸਰਬ ਦਾ ਹੀ ਪ੍ਰਕਾਸ਼ਕ ਹੈ, ਸਭ ਦਾ ਹੀ ਮਾਨਯੋਗ ਹੈ ॥੭੬॥

੩੭ ਸਭ ਦੇ ਹੀ ਪ੍ਰਾਣਾਂ ਦਾ ਪ੍ਰਾਣ ਹੈ, ਸਰਬ ਦੇ ਹੀ ਤਾਣ (ਜ਼ੋਰ) ਦਾ ਜ਼ੋਰ ਹੈ ।

੩੮ ਸਰਬ ਦਾ ਹੀ ਭੋਗਤਾ-ਭੁਗਤਾਣ ਕਰਦਾ ਹੈ, ਸਰਬ ਦੀਆਂ ਹੀ ਜੁਗਤਾਂ ਦੀ ਜੁਗਤੀ ਰੂਪ ਹੈ ॥੭੭॥

੩੯ ਸਭ ਦਾ ਹੀ ਦੇਵ ਹੈ ਤੇ ਸਭ 'ਤੇ ਗੁਪਤ ਹੈ, ਸਭ ਦਾ ਹੀ—

੪੦ ਕਾਲ ਹੈ ਤੇ ਸਭ ਨੂੰ ਹੀ ਪਾਲਦਾ ਹੈ ॥੭੮॥

੪੧ ਰੂਆਲ ਛੰਦ ਤੇਰੀ ਕ੍ਰਿਪਾ ਸਦਕਾ ਉਚਾਰਦਾ ਹਾਂ । ਸਭ ਤੋਂ ਆਦਿ ਰੂਪ ਹੈ ਤੇ ਜਿਸ ਦੀ ਕੋਈ ਹੱਦ ਬੰਨਾ ਨਹੀਂ ਉਹ ਮੂਰਤ ਹੈ ਤੇ ਜੋ ਜੋਨੀਆਂ ਵਿਚ ਨਹੀਂ ਆਂਵਦਾ ਉਹ ਉਹੀ ਪੁਰਖ ਹੈ ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ।

੪੨ ਜਿਸ ਨੂੰ ਸਾਰੇ ਮੰਨਦੇ ਹਨ, ਤਿਨਾਂ ਦੇਵਤਿਆਂ ਦਾ ਵੀ ਮਾਨਯੋਗ ਹੈ ਤੇ ਭੇਤ ਉਸ ਦਾ ਕਿਸੇ ਨਹੀਂ ਅਪਾਰ ਦਿਲ ਦਾ ਮਾਲਿਕ ਹੈ ਜੋ-

੪੩ ਸਭ ਨੂੰ ਪਾਲਦਾ ਹੈ, ਸਭ ਦਾ ਪ੍ਰੇਰਕ ਹੈ ਤੇ ਸਭ ਨੂੰ ਮਾਰਦਾ ਹੈ ।

੪੪ ਜਿੱਥੇ ਕਿੱਥੇ ਸਾਰੇ ਹੀ ਬਿਰਾਜ ਰਿਹਾ ਹੈ, ਰੂਪ ਦੇ ਵਿਚ ਪ੍ਰੇਮ ਪੂਰਵਕ ਬਿਰਾਜ ਰਿਹਾ ਹੈ ॥੭੯॥

੪੫ ਜਿਸ ਦਾ ਨਾ ਕੋਈ ਇਕ ਨਾਮ ਹੈ, ਨਾ ਕੋਈ ਇਕ ਥਾਂ ਹੈ, ਨਾ ਕੋਈ ਜਾਤਿ ਹੈ, ਨਾ ਕੋਈ ਰੂਪ ਜਾਂ ਰੰਗ ਹੈ, ਨਾ ਕੋਈ ਹੱਥ, ਪੈਰ ਤੇ ਰੇਖ ਹੈ । (ਫੇਰ ਕੀ ਹੈ ?)

੪੬ ਸਭ ਤੋਂ ਪਹਿਲਾ ਪੁਰਖ ਹੈ, ਉਦਾਰਤਾ ਦੀ ਮੂਰਤਿ ਹੈ ਜੋਨੀ ਤੋਂ ਰਹਿਤ ਹੈ, ਮੁੱਢ ਤੋਂ ਹੀ ਹਰ ਤਰ੍ਹਾਂ ਤੋਂ ਪੂਰਨ ਹੈ ।

੪੭ ਨਾ ਕੋਈ ਦੇਸ ਹੈ । ਔਰ ਨਾ ਕੋਈ ਭੇਸ ਹੈ ਜਿਸ ਦਾ ਰੂਪ ਰੇਖ ਤੇ ਲਗਾਉ ਕਿਸੇ ਨਾਲ ਕੋਈ ਨਹੀਂ ਹੈ। ਦਵੈਖ ਆਦਿ ਕਿਸੇ ਨਾਲ ਨਹੀਂ ।

---

(੭੮) ਤਿਲਕੜੀਆ-੬ (੭੯) ਤਿਲਕਾ- ੮ (੮੦) ਤਿਲੋਕੀ- ੨
(੮੧) ਤੋਟਕ- ੨੩੨ (੮੨) ਤੋਮਰ- ੨੧੫ (੮੩) ਤ੍ਰਿਗਤਾ- ੧੦
(੮੪) ਤ੍ਰਿਣਣਿਣ- ੮ (੮੫) ਤ੍ਰਿਭੰਗੀ- ੪੧ (੮੬) ਤ੍ਰਿੜਕਾ- ੧੦
(੮੭) ਦੋਹਰਾ (ਦੋਹਾ)- ੩੧੪੧ (੮੮) ਦੋਹਰਾ ਚਾਰਣੀ-੨
(੮੯) ਦੋਧਕ- ੨੨ (੯੦) ਨਗ ਸਰੂਪੀ- ੫ (੯੧) ਨਗ ਸਰੂਪੀ ਅਰਧ-੧
(੯੨) ਨਰਾਚ (ਨਰਾਜ)- ੧੫੨ (੯੩) ਨਰਾਜ ਅਨੂਪ-੪੨
(੯੪) ਨਰਾਜ ਅਰਧ-੨੬ (੯੫) ਨਰਾਜ ਬ੍ਰਿਧ-੧੯ (੯੬) ਨਰਾਜ ਲਘੂ-੨੦
(੯੭) ਨਵ ਨਾਮਕਾ-੬ (੯੮) ਨਵ ਪਦੀ- ੪੭ (੯੯) ਨਿਸ ਪਾਲਕਾ-੪
(੧੦੦) ਪਉੜੀ-੧੦੮ (੧੦੧) ਪਦ- ੫੩ (੧੦੨) ਪਦਮਾਵਤੀ- ੩
(੧੦੩) ਪਧਿਸਟਕਾ-੨ (੧੦੪) ਪਾਧਰੀ- ੧੪੪ (੧੦੫) ਪਾਧਰੀ ਅਰਧ-੧੦
(੧੦੬) ਪਾਧੜੀ- ੧੭੭ (੧੦੭) ਪਾਧੜੀ ਅਰਧ-੫ (੧੦੮) ਪੁਨਹਾ- ੨
(੧੦੯) ਪੰਜਕ ਬਾਟਕਾ-੨ (੧੧੦) ਪ੍ਰਿਆ- ੪ (੧੧੧) ਬਹੜਾ- ੨
(੧੧੨) ਬਹਿਰ ਤਵੀਲ-੧੯ (੧੧੩) ਬਹੋੜਾ- ੪ (੧੧੪) ਬਚਿਤ੍ਰ ਪਦ- ੨
(੧੧੫) ਬਾਨ ਤੁਰੰਗਮ-੪ (੧੧੬) ਬਿਸਨ ਪਦ-੫੭ (੧੧੭) ਬਿਸੇਖ- ੪
(੧੧੮) ਬਿਜੈ- ੧੯ (੧੧੯) ਬਿਧੂਮ- ੬ (੧੨੦) ਬਿਰਾਜ- ੪
(੧੨੧) ਬੇਲੀ ਬਿਦ੍ਰਮ-੧੫ (੧੨੨) ਬੈਤ- ੮੬੮ (੧੨੩) ਭਗਉਤੀ- ੧੭
(੧੨੪) ਭਗਵਤੀ- ੬੯ (੧੨੫) ਭਵਾਨੀ- ੬ (੧੨੬) ਭੜਥੂਆ- ੨੫
(੧੨੭) ਭੁਜੰਗ- ੩੮੮ (੧੨੮) ਭੁਜੰਗ ਪ੍ਰਯਾਤ-੫੧੯
(੧੨੯) ਭੁਜੰਗ ਅਰਧ (੧੩੦) ਮਥਾਨ- ੯ (੧੩੧) ਮਧੁਭਾਰ- ੯੭
(੧੩੨) ਮਧੁਰ ਧੁਨ- ੧੮ (੧੩੩) ਮਨੋਹਰ- ੨੪ (੧੩੪) ਮਾਹਰ- ੨
(੧੩੫) ਮਾਧੋ- ੭ (੧੩੬) ਮਾਲਤੀ- ੪ (੧੩੭) ਮਾਲਤੀਅਤ- ੪
(੧੩੮) ਮੇਟਕ- ੪ (੧੩੯) ਮੋਹਣ- ੪ (੧੪੦) ਮੋਹਣੀ- ੪੪
(੧੪੧) ਮੋਹਨ- ੪ (੧੪੨) ਮੋਦਕ- ੧੧ (੧੪੩) ਮ੍ਰਿਤਗਤ- ੩
(੧੪੪) ਰਸਾਵਲ- ੩੮੬ (੧੪੫) ਰਮਾਣ- ੪ (੧੪੬) ਰਮਾਣਕਾ- ੪
(੧੪੭) ਰਾਵਣਵਾਦ- ੨ (੧੪੮) ਰੁਣ ਝੁਣ- ੩ (੧੪੯) ਰੁਆਮਲ- ੪੧

ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥ [੧]ਜੱਤ੍ਰ ਤੱਤ੍ਰ ਦਿਸਾ ਵਿਸਾ; ਹੁਇ ਫੈਲਿਓ ਅਨੁਰਾਗ ॥੮੦॥ [੨]ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ ॥ [੩]ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ ॥ [੪]ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥ [੫]ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧॥ [੬]ਦੇਵ ਭੇਵ ਨ ਜਾਨਹੀ ਜਿਹ; ਬੇਦ ਅਉਰ ਕਤੇਬ ॥ [੭]ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿਹ ਜੇਬ ॥ [੮]ਤਾਤ ਮਾਤ ਨ ਜਾਤ ਜਾਕਰਿ ਜਨਮ ਮਰਨ ਬਿਹੀਨ ॥ [੯]ਚੱਕ੍ਰ ਬੱਕ੍ਰ ਫਿਰੈ ਚਤੁਰ ਚਕ ਮਾਨਹੀ ਪੁਰ ਤੀਨ ॥੮੨॥ [੧੦]ਲੋਕ ਚਉਦਹ[ੳ] ਕੇ ਬਿਖੈ; ਜਗ ਜਾਪਹੀ ਜਿਹ ਜਾਪ ॥ [੧੧]ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿਹ ਥਾਪਿ ॥ [੧੨]ਪਰਮ ਰੂਪ ਪੁਨੀਤ ਮੂਰਤਿ ਪੂਰਨਿ ਪੁਰਖ ਅਪਾਰ ॥ [੧੩]ਸਰਬ ਬਿਸ੍ਵ ਰਚਿਯੋ ਸੁਯੰਭਵ ਗੜਨ ਭੰਜਨਹਾਰ ॥੮੩॥ [੧੪]ਕਾਲ ਹੀਨ, ਕਲਾ ਸੰਜੁਗਤਿ; ਅਕਾਲ ਪੁਰਖ ਅਦੇਸ ॥ [੧੫]ਧਰਮ ਧਾਮ ਸੁ ਭਰਮ ਰਹਤ ਅਭੂਤ ਅਲਖ ਅਭੇਸ ॥ [੧੬]ਅੰਗ ਰਾਗ ਨ ਰੰਗ ਜਾ ਕਹਿ ਜਾਤਿ ਪਾਤਿ ਨ ਨਾਮ ॥ [੧੭] ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ ॥੮੪॥ [੧੮]ਆਪਿ ਰੂਪ ਅਮੀਕ ਅਨ ਉਸਤਤਿ ਏਕ ਪੁਰਖ ਅਵਧੂਤ ॥ [੧੯]ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ ॥ [੨੦]ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰ ॥ [੨੧]ਸਰਬ ਲਾਇਕ ਸਰਬ ਘਾਇਕ ਸਰਬ ਕੋ ਪ੍ਰਿਤਿਪਾਰ ॥੮੫॥ [੨੨]ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥ [੨੩]ਸ਼ਰਬ ਸਾਸਤ੍ਰ ਨ ਜਾਨਹੀ ਜਿਹ ਰੂਪ ਰੰਗ ਅਰੁ ਰੇਖ ॥ [੨੪]ਪਰਮ ਬੇਦ ਪੁਰਾਨ ਜਾਕਹਿ ਨੇਤ ਭਾਖਤ ਨਿੱਤ ॥ [੨੫]ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵਹੁ ਚਿਤਿ ॥੮੬॥ ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥ [੨੬]ਗੁਨ ਗਨ ਉਦਾਰ ॥ ਮਹਿਮਾ ਅਪਾਰ ॥ [੨੭]ਆਸਨ ਅਭੰਗ ॥ ਉਪਮਾ ਅਨੰਗ ॥੮੭॥ [੨੮]ਅਨਭਵ[ਅ] ਪ੍ਰਕਾਸ ॥ ਨਿਸ ਦਿਨ ਅਨਾਸ ॥ [੨੯]ਆਜਾਨ ਬਾਹੁ ॥ ਸਾਹਾਨ ਸਾਹੁ ॥੮੮॥ [੩੦]ਰਾਜਾਨ ਰਾਜ ॥ ਭਾਨਾਨ ਭਾਨ ॥ [੩੧]ਦੇਵਾਨ ਦੇਵ ॥ ਉਪਮਾ ਮਹਾਨ ॥੮੯॥ [੩੨]ਇੰਦ੍ਰਾਨ ਇੰਦ੍ਰ ॥ ਬਾਲਾਨ ਬਾਲ ॥ [੩੩]ਰੰਕਾਨ ਰੰਕ ॥ ਕਾਲਾਨ ਕਾਲ ॥੯੦॥ [੩੪]ਅਨਭੂਤ ਅੰਗ ॥ ਆਭਾ ਅਭੰਗ ॥ [੩੫]ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥੯੧॥ [੩੬]ਮੁਨਿ ਗਨਿ ਪ੍ਰਨਾਮ ॥ ਨਿਰਭੈ ਨਿਕਾਮ ॥ [੩੭]ਅਤਿ ਦੁਤਿ ਪ੍ਰਚੰਡ ॥ ਮਿਤਿ ਗਤਿ ਅਖੰਡ ॥੯੨॥ [੩੮]ਆਲਿਸ੍ਯ[ੲ] ਕਰਮ ॥ ਆਦ੍ਰਿਸ੍ਯ ਧਰਮ ॥ [੩੯]ਸਰਬਾ ਭਰਣਾਢਯ ॥ ਅਨਡੰਡ ਬਾਢਯ ॥੯੩॥

ੳ. ਚੌਦਾਂ ਲੋਕ-ਸਤ ਅਕਾਸ ਤੇ ਸਤ ਪਾਤਾਲ—ਅਕਾਸ ਇਹ ਹਨ-(੧) ਸਤਯ (੨) ਸ੍ਵ (੩) ਜਨ (੪) ਤਪ (੫) ਭੁਵ (੬) ਭੂ (੭) ਮਹ। ਅਤੇ ਸੱਤ ਪਤਾਲ ਇਹ ਹਨ (੧) ਅਤਲ (੨) ਸੁਤਲ (੩) ਤਲਾ ਤਲ (੪) ਪਤਾਲ (੫) ਮਹਾਤਲ (੬) ਰਸਾਤਲ (੭) ਵਿਤਲ ॥ ਅ. (ਪਾਠੰਤਰ-ਅਨਭਉ) ੲ. (ਆਲਿਸੈ-ਬੋਲੋ)

---

(੧੫੦) ਰੁਆਲ- ੧੮੩ (੧੫੧) ਰੇਖਤਾ- ੧
(੧੫੨) ਵਿਜਯ- ੧ = ਕੁਲ ਜੋੜ ੧੭੩੨੭

*ਚੋਣਵੀਂ ਬਾਣੀ ਦਸਮ ਗ੍ਰੰਥ :*

ਸੰਪਾਦਕ ਸ੍ਰ. ਲਾਲ ਸਿੰਘ ਐਮ. ਏ. ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵੱਲੋਂ ਪੰ. ੩੩ ਤੋਂ ਸਿਰਲੇਖ ਸ੍ਰੀ ਗੁਰੂ ਗੋਬਿੰਦ ਸਿੰਘ

*ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ ॥ ਮ : ੫ ॥*

ਆਦਿ ਗ੍ਰੰਥ ਦਾ ਉਦੇਸ਼ ਪੰਨਾ : ੩੨ ਮਾਨਵੀ ਭਾਈਚਾਰੇ ਨੂੰ ਏਕੇ ਵਿਚ ਪਰੋਣਾ, ਵਿਰੋਧੀ-ਭਾਵਨਾਵਾਂ ਨੂੰ ਮਿਟਾਉਣਾ ਇਕ ਪ੍ਰਭੂ ਦੇ ਲੜ ਲਾਉਣਾ ਹੈ। ਗੁਰੂ ਅਰਜਨ ਦੇਵ ਜੀ ਨੇ ਪੂਰਨ ਸਾਵਧਾਨੀ ਨਾਲ (ਆਦਿ ਗ੍ਰੰਥ) ਦਾ ਮੁੱਢਲਾ ਮਤਨ ਤਿਆਰ ਕੀਤਾ ਪਰ ਇਸ ਦੀ ਸੰਪੂਰਨਤਾ ਵਾਲੇ ਸਰੂਪ ਨੂੰ (ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ ਵਿਖੇ ਅੰਤਲੀਆਂ ਛੂਹਾਂ ਦਿੱਤੀਆਂ ॥ ਇਹ ਅਸਥਾਨ ਦਸਮੇਸ਼ ਜੀ ਨੇ ਆਪਣੇ ਦੋ ਕੁ ਮਹੀਨਿਆਂ ਦੇ ਪੜਾਅ ਵਿਚ ਸਾਹਿਤਕ ਕੇਂਦਰ ਵਿਚ ਬਦਲ ਦਿੱਤਾ ਸੀ। ਸਰਬ ਕਲਾ ਸੰਪੂਰਨ ਸਾਹਿਤਕਾਰ ਗੁਰਦੇਵ ਦੇ ਚਰਨ ਪਰਸਨ ਨਾਲ. ਇਹ ਰੁੱਖੜ ਧਰਤੀ (ਗੁਰੂ ਦੀ ਕਾਸ਼ੀ) ਦੇ ਨਾਂ ਨਾਲ ਪ੍ਰਸਿੱਧ ਹੋ ਗਈ ਅਤੇ ਵਿਦਵਾਨਾਂ, ਗੁਣੀਆਂ ਤੇ ਗਿਆਨੀਆਂ ਦੇ ਜੋੜ ਮੇਲੇ ਨੇ ਇਥੇ ਲਿਖਣ-ਸਰ ਸਥਾਪਨ ਕਰ ਦਿੱਤਾ। ਇਸ ਸਮੇਂ ਤੇ ਸਥਾਨ ਵਿਖੇ ਗੁਰੂ ਗੋਬਿੰਦ ਸਿੰਘ ਜੀ ਸਮਾਧੀ ਇਸਥਿਤ ਹੋ ਕੇ ਬਾਣੀ ਉਚਾਰਦੇ ਗਏ ਅਤੇ ਸਿਰਮੌਰ ਵਿਦਵਾਨ ਭਾਈ ਮਨੀ ਸਿੰਘ ਜੀ ਸਵੱਛਤਾ ਨਾਲ ਲਿਖਦੇ ਗਏ। ਪਹਿਲੀ ਪ੍ਰਵਾਨ ਹੋਈ ਬਾਣੀ ਤੋਂ ਇਲਾਵਾ ਇਸ ਵਿਚ ਗੁਰੂ ਤੇਗ ਬਹਾਦਰ ਜੀ ਦੇ ੫੯ ਸ਼ਬਦ ੫੭ ਸਲੋਕ ਰਾਗਾਂ ਤੇ ਸਲੋਕਾਂ ਦੀ ਤਰਤੀਬ ਮੁਤਾਬਕ ਸ਼ਾਮਿਲ ਕੀਤੇ ਗਏ। ਇਹੋ ਬੀੜ ਹੈ ਜਿਸ ਤੋਂ ਉਤਾਰੇ ਹੋ ਕੇ ਆਦਿ ਗ੍ਰੰਥ ਦਾ ਪ੍ਰਮਾਣਿਕ ਰੂਪ ਸਮੂਹ ਸਿੱਖ ਸੰਗਤਾਂ ਦਾ ਆਧਾਰ ਬਣਿਆ। ਪਹਿਲੀ ਬੀੜ ਕਰਤਾਰਪੁਰ ਵਾਲੀ ਬੀੜ ਕਰ ਕੇ ਮਸ਼ਹੂਰ ਸੀ ਅਤੇ ਇਹ ਸਰੂਪ ਦਮਦਮਾ ਸਾਹਿਬ ਵਾਲੀ ਬੀੜ ਦੇ ਨਾਂ ਨਾਲ ਪ੍ਰਚਲਿਤ ਹੋਇਆ।

ਆਦਿ ਗ੍ਰੰਥ ਨੂੰ (ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਅਵਤਾਰ) ਤਖ਼ਤ ਚਵਰ ਦੇ ਮਾਲਿਕ ਤੇ ਜੁੱਗੋ ਜੁੱਗ ਅਟੱਲ ਸਰੂਪ ਦੇਣ ਦਾ ਚਮਤਕਾਰੀ ਕੰਮ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ: ਨੰਦੇੜ ਦੇ ਸਥਾਨ ਉਤੇ ਕੀਤਾ। ਇਸ

੧ ਜਿੱਥੇ-ਕਿੱਥੇ ਦਸੋ ਦਿਸ਼ਾਵਾਂ ਬਿਨਾਂ ਕਿਸੇ ਪ੍ਰਯੋਜਨ ਦੇ ਫੈਲਿਆ ਹੋਇਆ ਹੈ ॥੮੦॥

੨ ਕਿਸੇ ਨਾਮ ਤੇ ਕਾਮਨਾ ਤੋਂ ਬਿਨਾਂ ਪ੍ਰੇਮ ਪੂਰਵਕ ਵੇਖ ਰਿਹਾ ਹੈ ਜਿਸ ਦਾ ਘਰ ਘਾਟ ਵੀ ਕੋਈ ਨਹੀਂ ਹੈ ।

੩ ਸਰਬ ਦਾ ਮਾਨ ਤੇ ਸਾਰੇ ਮੰਨਦੇ ਹਨ ਸਦਾ ਹੀ ਮੰਨਦੇ ਹਨ ਜਿਸ ਨੂੰ ।

੪ ਜਿਸ ਦੀ ਮੂਰਤ ਇੱਕ ਹੈ, ਰੂਪ ਅਨੇਕ ਹਨ ਅਤੇ ਜਿਸ ਨੇ ਅਨੇਕਾਂ ਹੀ ਰੂਪ ਕੀਤੇ ਹੋਏ ਹਨ ਉਹ ਤਾਂ "ਅਨਿਕ ਰੂਪ ਖਿਨ ਮਾਹਿ ਕੁਦਰਤ ਧਾਰਦਾ ॥ (ਅੰਗ ੫੧੯) ।

੫ ਭਾਨਮਤੇ ਵਾਂਗ ਤਮਾਸ਼ਾ ਕਰਦਾ ਹੈ, ਖੇਡ ਖੇਡਦਾ ਹੈ ਅਤੇ ਸਭ ਕੁਝ ਥੈਲੇ ਵਿਚ ਪਾ ਕੇ ਇੱਕ ਦਾ ਇੱਕ ਹੀ ਦਿਸਦਾ ਹੈ ॥੮੧॥

੬ ਜਿਸ ਦਾ ਨਾ ਦੇਵਤਿਆਂ ਨੂੰ ਭੇਤ ਮਿਲਿਆ ਹੈ, ਨਾ ਹੀ ਕੋਈ ਬੇਦ ਜਾਂ ਕੁਰਾਨ (ਹਿੰਦੂ ਮਤ ਦੇ ਗ੍ਰੰਥ-ਮੁਸਲਮਾਨੀ ਮੱਤ ਦੇ ਗ੍ਰੰਥ) ਜਾਣਦੇ ਹਨ ।

੭ ਰੂਪ, ਰੰਗ ਜਾਂ ਜਾਤਿ, ਵਰਨ ਕੋਈ ਕਿਸ ਤਰ੍ਹਾਂ ਮੰਨੇ ਜਿਸ ਦਾ-

੮ ਨਾ ਕੋਈ ਪਿਤਾ ਹੈ ਨਾ ਮਾਤਾ ਹੈ, ਨਾ ਜਾਤਿ ਹੈ, ਜੰਮਣ ਮਰਨ ਤੋਂ ਰਹਿਤ ਹੈ ਪਰ-

੯ ਉਸ ਦਾ ਹੁਕਮ ਦਾ ਚੱਕਰ ਚਹੁੰਆਂ ਚੱਕਾਂ ਵਿਚ ਤਿੰਨਾਂ ਲੋਕਾਂ ਵਿਚ ਮੰਨਿਆ ਜਾ ਰਿਹਾ ਹੈ, ਸਾਰੇ ਮੰਨਦੇ ਹਨ ॥੮੨॥

੧੦ ਚੌਦਾਂ ਲੋਕਾਂ ਦੇ ਵਿਚ ਜਿਸ ਦੇ ਨਾਮ ਦਾ ਜਾਪ ਜਪਿਆ ਜਾਂਦਾ ਹੈ ।

੧੧ ਜੋ ਦੇਵਾਂ ਤੋਂ ਵੀ ਆਦਿ ਦੇਵ ਹੈ, ਜਿਸ ਦੀ ਮੂਰਤ ਦਾ ਆਦਿ-ਅੰਤ ਦਾ ਸਿਰਾ ਨਹੀਂ ਹੈ, ਜਿਸ ਨੇ ਸਾਰੇ ਬ੍ਰਹਿਮੰਡਾਂ ਦੀ ਸਥਾਪਨਾ ਕੀਤੀ ਹੈ ।

੧੨ ਪਾਵਨ-ਪਵਿੱਤਰ ਤੇ ਪੁਨੀਤ ਮੂਰਤੀ ਜੋ ਬੇਅੰਤ ਹੀ ਪੂਰਨ ਪੁਰਖ ਹੈ, ਜਿਸ ਵਿਚ ਕਮੀ ਦੀ ਕੋਈ ਅੰਸ਼ ਹੀ ਨਹੀਂ।

੧੩ ਜੋ ਸਰਬ ਵਿਸ਼ਵ ਦੀ ਰਚਨਾ ਬਣਾਉਣ ਅਤੇ ਢਾਹੁਣ ਨੂੰ ਪੂਰਨ ਸਮਰੱਥ ਹੈ ॥੮੩॥

੧੪ ਕਾਲ ਤੋਂ ਬਿਨਾਂ ਸਾਰੀਆਂ ਕਲਾਂ ਨੂੰ ਸਮਰੱਥ, ਕੁਲ ਸ਼ਕਤੀਆਂ ਦਾ ਮਾਲਿਕ ਕਾਲ ਤੋਂ ਬਿਨਾਂ ਜੋ ਪੁਰਖ ਹੈ, ਮੇਰੀ ਉਸ ਨੂੰ "ਆਦੇਸ" ਨਮਸਕਾਰ ਹੈ ।

੧੫ ਧਰਮ ਦਾ ਘਰ ਭਰਮ ਤੋਂ ਬਿਨਾਂ ਭੌਤਿਕਤਾ ਤੋਂ ਰਹਿਤ ਨਾ ਲਖੇ ਜਾਣ ਵਾਲਾ ਭੇਸ (ਭੇਖ ਲਿਬਾਸ) ਤੋਂ ਬਿਨਾਂ

੧੬ ਜਿਸ ਦੇ ਸਰੀਰ ਦਾ ਰੂਪ ਰੰਗ ਨਹੀਂ, ਜਾਤ-ਪਾਤ, ਨਾਮ, ਟਿਕਾਣਾ ਕੋਈ ਇੱਕ ਥਾਂ ਨਹੀਂ (ਕਿਉਂਕਿ "ਘਟ ਘਟ ਮੈ ਹਰਿ ਜੂ ਬਸੈ ॥" ਸਭਨੀਂ ਘਟੀ ਨਿਵਾਸ ਰੱਖਦਾ ਹੈ) ਅਤੇ ਦਵੈਖ ਰਹਿਤ ਹੈ ।

੧੭ ਹੰਕਾਰ ਦਾ ਵੈਰੀ, ਦੁਸ਼ਟਾਂ ਦਾ ਨਾਸ ਕਰਨ ਵਾਲਾ, ਮੁਕਤੀ ਦੇ ਦੇਣ ਵਾਲਾ ਹੈ, ਨਾਮ ਪਦਾਰਥ ਬਖਸ਼ਦਾ ਹੈ ॥੮੪॥

੧੮ ਜਿਸ ਜਿਹਾ ਹੋਰ ਕੋਈ ਨਹੀਂ ਆਪੇ ਆਪੇ ਹੈ ਜਿਸ ਦੀ ਸਿਫਤ ਕੀਤੀ ਨਹੀਂ ਜਾਂਦੀ ਜੋ ਇਹੋ ਜਿਹਾ ਇਕੋ ਹੀ ਪੁਰਖ ਹੈ, ਜਿਸ ਨੂੰ ਕੋਈ ਲਾਲਸਾ ਵਿਸ਼ੇ-ਵਿਕਾਰ ਨਹੀਂ ਵਾਪਰਦੇ ।

੧੯ ਹੰਕਾਰ ਨੂੰ ਮਾਰਨ ਵਾਲਾ, ਸਰਬ ਨਾਸ ਕਰਨ ਵਾਲਾ ਸਭ ਤੋਂ ਪਹਿਲਾ ਰੂਪ ਤੇ ਬੇਲਾਗ (ਬੇਦੋਖ) ਹੈ ।

੨੦ ਦੇਹ ਤੋਂ ਬਿਨਾਂ ਆਤਮਾ ਨਹੀਂ (ਪ੍ਰਮ ਆਤਮਾ ਹੈ) ਇਹੋ ਜਿਹਾ ਉਹ ਇੱਕੋ ਪੁਰਖ ਹੈ, ਜਿਸ ਦਾ ਪਾਰਾਵਾਰ ਨਹੀਂ।

੨੧ ਸਭ ਕੁਝ ਕਰਨ ਦੇ ਯੋਗ ਹੈ, ਸਭ ਨੂੰ ਖਪਾਉਣ ਵਾਲਾ ਹੈ, ਸਭ ਦੀ ਪ੍ਰਤੀਪਾਲਣਾ ਕਰਦਾ ਹੈ ॥੮੫॥

੨੨ ਸਰਬਗਜ ਜਾਨਣ ਵਾਲਾ ਹੈ ਤੇ ਸਭ ਨੂੰ ਖਪਾਉਣ ਵਾਲਾ ਹੈ, ਸਾਰੇ ਭੇਖਾਂ ਤੋਂ ਅਜ਼ਾਦ ਹੈ ।

੨੩ ਸਾਰੇ ਹੀ ਸ਼ਾਸਤਰ ਉਸ ਦੇ ਰੂਪ ਰੰਗ ਤੇ ਰੇਖ-ਭੇਖ ਨੂੰ ਨਹੀਂ ਜਾਣਦੇ ।

੨੪ ਸ਼੍ਰੋਮਣੀ ਬੇਦ ਤੇ ੧੮ ਹੀ ਪੁਰਾਨ ਜਿਸ ਨੂੰ ਹਰ ਰੋਜ਼ ਵੱਡਾ-ਵੱਡਾ (ਬੇਅੰਤ-ਬੇਅੰਤ) ਹੀ ਆਖਦੇ ਹਨ ।

੨੫ ਭਾਵੇਂ ਕਰੋੜਾਂ ਹੀ ਸਿਮ੍ਰਤੀਆਂ, ਪੁਰਾਨ ਤੇ ਸ਼ਾਸਤਰ ਪੜ੍ਹੇ ਜਾਂਦੇ ਹਨ ਪਰ ਉਹ ਕਿਸੇ ਤਰ੍ਹਾਂ ਵੀ ਸਾਹਮਣੇ ਯਾਦ ਨਹੀਂ ਆਉਂਦਾ ॥੮੬॥

੨੬ ਮਧੁਭਾਰ ਛੰਦ ॥ ਗੁਣਾਂ ਦੇ ਗੁਣ ਉਸ ਦੇ ਅਕਾਸਵਤ ਬੇਮਿਸਾਲ ਹਨ, ਮਹਿਮਾ ਬੇਅੰਤ ਹੈ ।

੨੭ ਜਿਸ ਦਾ ਆਸਣ ਅਡੋਲ ਹੈ, ਜਿਸ ਦੀ ਉਪਮਾ ਕਥਨ ਤੋਂ ਬਾਹਰ ਹੈ (ਅਕੱਥ ਹੈ) ॥੮੭॥

੨੮ ਉਸ ਨੇ ਵਿਦਿਆ ਕਿਸੇ ਤੋਂ ਨਹੀਂ ਪੜ੍ਹੀ ਸੁਤੇ ਹੀ ਪ੍ਰਕਾਸ਼ ਹੈ ਰੂਪ ਗਿਆਨ ਦਾ ਮਾਲਕ ਹੈ । ਰਾਤ ਦਿਨ ਕਦੇ ਵੀ ਉਸ ਦੀ ਹੋਂਦ ਨਹੀਂ ਮਿਟਦੀ ।

੨੯ ਲੰਮੀਆਂ ਬਾਹਵਾਂ ਵਾਲਾ ਬੜਾ ਸ਼ਹਿਨਸ਼ਾਹ ਹੈ ॥੮੮॥

੩੦ ਰਾਜਿਆਂ ਦਾ ਰਾਜਾ ਹੈ, ਸੂਰਜਾਂ ਦਾ ਸੂਰਜ, ਪ੍ਰਕਾਸ਼ਕ ਹੈ।

੩੧ ਦੇਵਤਿਆਂ ਦਾ ਵੀ ਦੇਵ ਹੈ । ਜਿਸ ਦੀ ਉਪਮਾ ਕਥਨ ਤੋਂ ਬਾਹਰ ਬੇਅੰਤ ਹੈ ॥੮੯॥

੩੨ ਇੰਦਰਾਂ ਦਾ ਵੀ ਇੰਦਰ ਹੈ ਭਾਵ ਇੰਦਰਾਂ ਵਿਚ ਇੰਦਰ ਹੈ । ਬਾਲਾਨ ਬਾਲ (ਬਾਲਾਂ ਵਿਚ ਬਾਲ ਰੂਪ ਹੈ) ।

੩੩ ਰੰਕਾਂ ਗਰੀਬਾਂ ਵਿਚ ਗਰੀਬ ਰੂਪ ਹੋ ਰਿਹਾ ਹੈ । ਕਾਲਾਂ ਵਿਚ ਕਾਲ ਰੂਪ ਹੋ ਕੇ ਦਿਸ ਰਿਹਾ ਹੈ ॥੯੦॥

੩੪ ਪਰ ਜਦੋਂ ਵੇਖੋ ਤਾਂ ਕੋਈ ਅੰਗ ਵੀ ਹੈ ਨਹੀਂ, ਵੱਡਿਆਂ ਵਿਚ ਵੱਡਾ ਹੋ ਕੇ ਦਿਸ ਰਿਹਾ ਹੈ, ਛੋਟਿਆਂ ਵਿਚ ਛੋਟਾ ਹੋ ਕੇ ਭਾਸਦਾ ਹੈ, ਉਸ ਦੀ ਗਤਿ ਕਹੀ ਨਹੀਂ ਜਾਂਦੀ ਜੋ-

੩੫ ਉਸ ਦੀ ਗਤਿ ਦੀ ਮਿਤੀ ਬੇਅੰਤ ਅਪਾਰ ਹੀ ਹੈ । ਗੁਣਾਂ ਦੀ ਗਿਣਤੀ ਬੇਅੰਤ ਅਪਾਰ ਹੀ ਹੈ ॥੯੧॥

੩੬ ਮੁਨੀਆਂ ਦੇ ਝੁੰਡ ਉਸ ਨੂੰ ਸਾਰੇ ਦੇ ਸਾਰੇ ਪ੍ਰਨਾਮਾਂ ਕਰਦੇ ਹਨ ਜੋ ਆਪ ਨਿਰਭੈ ਹੈ ਅਤੇ ਨਿਸ਼ਕਾਮ ਹੈ ।

੩੭ ਜਿਸ ਦਾ ਪ੍ਰਕਾਸ਼ ਬਹੁਤ ਵਿਸ਼ਾਲ ਪ੍ਰਚੰਡ ਹੈ, ਜਿਸ ਦੀ ਗਤਿ ਵਿਧੀ ਦੀ ਮਰਿਆਦਾ ਟੋਕੀ ਨਹੀਂ ਜਾਂਦੀ ਭਾਵ ਕੱਟੀ ਨਹੀਂ ਜਾਂਦੀ ॥੯੨॥

੩੮ ਉਸ ਦੇ ਕਰਮ ਲਿੱਸੇ ਨਹੀਂ, ਮਜ਼ਬੂਤ ਹਨ । ਉਸ ਦਾ ਧਰਮ ਦ੍ਰਿਸ਼ਟਮਾਨ ਨਹੀਂ ਹੁੰਦਾ ।

੩੯ ਉਹ ਸਰਬ ਤਰ੍ਹਾਂ ਤੇ ਹਰ ਪਹਿਲੂ ਤੋਂ ਪੂਰਨ ਸਜ-ਧਜ ਦਾ ਮਾਲਿਕ ਹੈ ਅਤੇ ਉਸ 'ਤੇ ਕੋਈ ਡੰਡ ਆਦਿ ਨਹੀਂ ਹੁੰਦਾ, ਕੋਈ ਡੰਡ ਲਾਇਆ ਨਹੀਂ ਜਾ ਸਕਦਾ ॥੯੩॥

---

ਪਾਵਨ ਕਰਤੱਵ ਨੇ ਨੰਦੇੜ ਨੂੰ ਅਬਚਲ ਨਗਰ ਦੀ ਉਪਾਧੀ ਨਾਲ ਸ਼ਿੰਗਾਰ ਦਿੱਤਾ । ਜਦੋਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਜਾਣਕਾਰੀ ਦਿੱਤੀ ਕਿ ਮੈਂ ਭੌਤਕ ਚੋਲਾ ਛੱਡਣ ਲੱਗਾ ਹਾਂ ਤਾਂ ਸਿੱਖਾਂ ਵਿੱਚ ਸੁਭਾਵਿਕ ਹੀ ਬੇਚੈਨੀ ਆਈ ਤਾਂ ਉਨ੍ਹਾਂ ਇਸ ਬੇਚੈਨੀ ਨੂੰ ਸ਼ਾਂਤ ਕਰਦਿਆਂ ਫੁਰਮਾਇਆ, "ਕਿ ਜਿਵੇਂ ਸਿੱਖ ਨੂੰ ਅਨੰਦਪੁਰ ਵਿਚ ਗੁਰੂ ਦਾ ਜਾਹਰੀ ਸਰੂਪ ਖਾਲਸੇ ਦੀ ਸਿਰਜਨਾ ਸਮੇਂ ਦਿੱਤਾ ਸੀ ਉਵੇਂ ਹੀ ਅੱਜ ਤੋਂ ਨਿਰਗੁਣ ਤੇ ਸਰਗੁਣ ਸਰੂਪ ਦੇ ਦ੍ਵੰਦ ਵਿਚੋਂ ਅਕਾਲ ਮੂਰਤ ਪ੍ਰਭੂ ਨੂੰ ਸ਼ਬਦ ਦੇ ਸਾਕਾਰ ਰੂਪ ਵਿਚ ਮੂਰਤੀਮਾਨ ਕੀਤਾ ਜਾਣਾ ਹੈ ਤਾਂ ਜੋ ਅਣ ਦਿਸਦਾ ਨਿਰੰਕਾਰ ਅਨੁਭਵ ਵਿਚ ਆਉਣ ਵਾਲਾ ਬਣ ਜਾਏ । ਇਸ ਜ਼ਾਹਰੀ ਕਲਾ ਬਾਰੇ ਭਾਈ ਨੰਦ ਲਾਲ ਜੀ ਦੇ ਰਹਿਤ ਨਾਮੇ ਦੇ ਸ਼ਬਦ ਪ੍ਰਮੇਸਰ ਦੇ ਤਿੰਨ ਰੂਪਾਂ ਨੂੰ ਕਿੰਨੀ ਸਪੱਸ਼ਟਤਾ ਨਾਲ ਪ੍ਰਗਟਾਉਂਦੇ ਹਨ :-

ਤੀਨ ਰੂਪ ਹੈ ਮੋਹ ਕੇ ਸੁਨੋ ਨੰਦ ਚਿਤ ਲਾਇ ॥ ਨਿਰਗੁਣ, ਸਰਗੁਣ, ਗੁਰ ਸ਼ਬਦ ਕਹੋਂ ਤੋਹਿ ਸਮਝਾਇ ॥

ਗੁਰੂ ਗੋਬਿੰਦ ਸਿੰਘ ਜੀ ਆਤਮਿਕ ਚਮਤਕਾਰੀ ਸਨ ਅਤੇ ਉਨ੍ਹਾਂ ਦੇ ਦੋ ਦੋ ਚਮਤਕਾਰ-ਇਕ ਚੇਲੇ ਨੂੰ ਗੁਰੂ ਬਨਾਉਣਾ ਅਤੇ ਦੂਜੇ ਸ਼ਬਦ ਨੂੰ ਪ੍ਰਮੇਸ਼ਰ ਦਾ ਰੂਪ ਦੇਣਾ ਮਨੁੱਖ ਤੇ ਸਾਹਿਤ ਦੋਹਾਂ ਦੇ ਇਤਿਹਾਸ ਵਿਚ ਬੇਜੋੜ ਹਨ। ਇਸ ਤੋਂ ਵੱਡੀ ਦੇਣ ਕਲਪਨਾ ਦੀਆਂ ਡੂੰਘਾਣਾ ਤੇ ਉਚਿਆਈਆਂ ਅਨੁਭਵ ਵਿਚ ਨਹੀਂ ਲਿਆ ਸਕਦੀਆਂ । ਗੁਰੂ ਜੀ ਤ੍ਰੈ ਕਾਲ ਦਰਸ਼ੀ ਸਨ ਉਹਨਾਂ ਨੇ ਇਹ ਅਨੁਭਵ ਕਰ ਲਿਆ ਸੀ ਕਿ ਜੇਕਰ ਕਿਸੇ ਨੂੰ ਵਿਅਕਤੀ ਗਤਿ ਗੁਰਿਆਈ ਦਿੱਤੀ ਗਈ ਤਾਂ ਉਹ ਪੂਰਾ ਨਹੀਂ ਉਤਰੇਗਾ । ਜਦੋਂ ਗੁਰੂ ਵਿਚ ਕੋਈ ਕਮੀ ਸਾਹਮਣੇ ਆ ਜਾਵੇ ਤਾਂ ਸਿੱਖਾਂ ਦਾ ਜੀਵਨ ਤੇ ਕਰਤਵ ਤਬਾਹ ਹੋ ਜਾਏਗਾ । ਦੂਜੀ ਗੱਲ ਇਹ ਸੀ ਕਿ ਸਾਰੇ ਸੋਢੀ ਤੇ ਬੇਦੀ ਅਤੇ ਸੰਤ ਆਪ ਨੂੰ ਗੁਰੂ ਸਿੱਧ ਕਰਨ ਲੱਗ ਜਾਣਗੇ ਤੇ ਸਾਰੇ ਗੁਰੂਆਂ ਦੀਆਂ ਕਤਾਰਾਂ ਬੱਝ ਜਾਣਗੀਆਂ ਜਿਵੇਂ ਬਕਾਲੇ ੨੨ ਗੁਰੂ ਰਾਤ ਰਾਤ ਵਿਚ ਪੈਦਾ ਹੋ ਗਏ ਸਨ ।

ਦਸਮ ਗ੍ਰੰਥ- ਪੰ: ੩੩ ਤੇ ਦਸਮ ਗ੍ਰੰਥ ਦਾ ਸਾਹਿਤ ਨਿਰੋਲ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹੈ, ਆਪ ਜੀ ਨੇ ਧਰਮ ਕਰਮ ਵਿਚ ਅਉਂਦੇਸਾਰ ਸਾਹਿਤ ਰਚਨਾ ਦੇ ਮਨੋਰਥ ਨਾਲ ਪਾਉਂਟਾ ਸਾਹਿਬ ਦੀ ਰਮਣੀਕ ਧਰਤੀ ਨੂੰ ਸਾਹਿਤਕ ਕੇਂਦਰ ਬਣਾਇਆ । ਇਹ ਸਥਾਨ ਜਮਨਾ ਦੇ ਕਿਨਾਰੇ ਕੁਦਰਤ ਦੀ ਸਿੰਗਾਰੀ ਗੋਦ ਦਾ ਝੂਲਣਾ ਹੈ ਜਿਥੇ ਸਾਹਿਤ ਦਾ ਸਰਸ ਬੀਜ ਆਪ

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥ [੧]ਗੁੋਬਿੰਦੇ ॥ ਮੁਕੰਦੇ ॥ [੨]ਉਦਾਰੇ ॥ ਅਪਾਰੇ ॥੯੪॥ [੩]ਹਰੀਅੰ ॥ ਕਰੀਅੰ ॥ [੪]ਨ੍ਰਿਨਾਮੇ ॥ ਅਕਾਮੇ ॥੯੫॥ ਭੁਜੰਗ ਪ੍ਰਯਾਤ ਛੰਦ ॥ [੫]ਚੱਤ੍ਰ ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥ [੬]ਚੱਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥੯੬॥ [੭]ਚੱਤ੍ਰ ਚੱਕ੍ਰ ਵਰਤੀ ॥ ਚੱਤ੍ਰ ਚੱਕ੍ਰ ਭਰਤੀ ॥ [੮]ਚੱਤ੍ਰ ਚੱਕ੍ਰ ਪਾਲੇ ॥ ਚੱਤ੍ਰ ਚੱਕ੍ਰ ਕਾਲੇ ॥੯੭॥ [੯]ਚੱਤ੍ਰ ਚੱਕ੍ਰ ਪਾਸੇ ॥ ਚੱਤ੍ਰ ਚੱਕ੍ਰ ਵਾਸੇ ॥ [੧੦]ਚੱਤ੍ਰ ਚੱਕ੍ਰ ਮਾਨਯੈ[ੳ] ॥ ਚੱਤ੍ਰ ਚੱਕ੍ਰ ਦਾਨਯੈ[ਅ] ॥੯੮॥ ਚਾਚਰੀ ਛੰਦ ॥ [੧੧]ਨ ਸਤ੍ਰੈ ॥ ਨ ਮਿਤ੍ਰੈ ॥ [੧੨]ਨ ਭਰਮੰ ॥ ਨ ਭਿਤ੍ਰੈ ॥੯੯॥ [੧੩]ਨ ਕਰਮੰ ॥ ਨ ਕਾਏ ॥ [੧੪]ਅਜਨਮੰ ॥ ਅਜਾਏ[ੲ] ॥੧੦੦॥ [੧੫]ਨ ਚਿਤ੍ਰੈ ॥ ਨ ਮਿਤ੍ਰੈ ॥ [੧੬]ਪਰੇ ਹੈ ॥ ਪਵਿਤ੍ਰੈ ॥੧੦੧॥ [੧੭]ਪ੍ਰਿਥੀਸੈ ॥ ਅਦੀਸੈ ॥ [੧੮]ਅਦ੍ਰਿਸੈ ॥ ਅਕ੍ਰਿਸੈ ॥੧੦੨॥ ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥ [੧੯]ਕਿ ਆਛਿਜ ਦੇਸੈ ॥ ਕਿ ਆਭਿਜ ਭੇਸੈ ॥ [੨੦]ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥੧੦੩॥ [੨੧]ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥ [੨੨]ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥ [੨੩]ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮੰ ਧੁਜਾ ਹੈਂ ॥ [੨੪]ਕਿ ਆਸੋਕ ਬਰਨੈ ॥ ਕਿ ਸਰਬਾ ਅਭਰਨੈ ॥੧੦੫॥ [੨੫]ਕਿ ਜਗਤੰ ਕ੍ਰਿਤੀ ਹੈਂ ॥ ਕਿ ਛਤ੍ਰੰ ਛਤ੍ਰੀ ਹੈਂ ॥ [੨੬]ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥੧੦੬॥ [੨੭]ਕਿ ਆਦਿ ਅਦੇਵ ਹੈਂ ॥ ਕਿ ਆਪਿ ਅਭੇਵ ਹੈਂ ॥ [੨੮]ਕਿ ਚਿਤ੍ਰੰ ਬਿਹੀਨੈ ॥ ਕਿ ਏਕੈ ਅਧੀਨੈ ॥੧੦੭॥ [੨੯]ਕਿ ਰੋਜੀ ਰਜਾਕੈ ॥ ਰਹੀਮੈ ਰਿਹਾਕੈ ॥ [੩੦]ਕਿ ਪਾਕ ਬਿਐਬ ਹੈਂ ॥ ਕਿ ਗੈਬੁਲ ਗੈਬ ਹੈਂ[ਸ] ॥੧੦੮॥ [੩੧]ਕਿ ਅਫਵੁਲ ਗੁਨਾਹ ਹੈਂ ॥ ਕਿ ਸਾਹਾਨ ਸਾਹ ਹੈਂ ॥ [੩੨]ਕਿ ਕਾਰਨ ਕੁਨਿੰਦ ਹੈਂ ॥ ਕਿ ਰੋਜੀ ਦਿਹੰਦ ਹੈਂ ॥੧੦੯॥ [੩੩]ਕਿ ਰਾਜਕ ਰਹੀਮ ਹੈਂ ॥ ਕਿ ਕਰਮੰ ਕਰੀਮ ਹੈਂ ॥ [੩੪]ਕਿ ਸਰਬੰ ਕਲੀ ਹੈਂ ॥ ਕਿ ਸਰਬੰ ਦਲੀ ਹੈਂ ॥੧੧੦॥ [੩੫]ਕਿ ਸਰਬਤ੍ਰ ਮਾਨਿਯੈ ॥ ਕਿ ਸਰਬਤ੍ਰ ਦਾਨਿਯੈ ॥ [੩੬]ਕਿ ਸਰਬਤ੍ਰ ਗਉਨੈ ॥ ਕਿ ਸਰਬਤ੍ਰ ਭਉਨੈ ॥੧੧੧॥ [੩੭]ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥ [੩੮]ਕਿ ਸਰਬਤ੍ਰ ਰਾਜੈ ॥ ਕਿ ਸਰਬਤ੍ਰ ਸਾਜੈ ॥੧੧੨॥ [੩੯]ਕਿ ਸਰਬਤ੍ਰ ਦੀਨੈ ॥ ਕਿ ਸਰਬਤ੍ਰ ਲੀਨੈ ॥ [੪੦]ਕਿ ਸਰਬਤ੍ਰ ਜਾ ਹੋ ॥ ਕਿ ਸਰਬਤ੍ਰ ਭਾ ਹੋ ॥੧੧੩॥ [੪੧]ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥ [੪੨]ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ ॥੧੧੪॥ [੪੩]ਕਿ ਸਰਬਤ੍ਰ ਹੰਤਾ ॥ ਕਿ ਸਰਬਤ੍ਰ ਗੰਤਾ ॥ [੪੪]ਕਿ ਸਰਬਤ੍ਰ ਭੇਖੀ ॥ ਕਿ ਸਰਬਤ੍ਰ ਪੇਖੀ ॥੧੧੫॥ [੪੫]ਕਿ ਸਰਬਤ੍ਰ

ੳ. (ਮਾਨਇਐ, ਅ. ਦਾਨਇਐ ਬੋਲੋ) ੲ. ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥ ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥ ਅੰਗ ੯੦੨॥ ਮ: ੧॥ ਸ. ਜਿਹੜੀਆਂ ਗੈਇਬੀ ਰੂਹਾਂ ਹਨ ਉਹਨਾਂ ਨੂੰ ਮਾਂਤ੍ਰੀ ਮੰਤਰਾਂ ਦੇ ਜ਼ੋਰ ਪ੍ਰਗਟ ਕਰ ਲੈਂਦੇ ਹਨ ਪਰ ਪਰਮ ਸ਼ਕਤੀ ਨੂੰ ਪ੍ਰਗਟ ਕਰਨ ਲਈ ਤਾਂ ਬ੍ਰਹਮਾ, ਵਿਸ਼ਨੂੰ ਤੇ ਸਿਵ ਤੇ ਦੇਵੀ-ਦੇਵਤੇ ਸਾਰੇ ਹੀ ਤਰਸਦੇ ਨੇ ਇਸ ਲਈ ਉਹ ਗਾਇਬਾਂ ਦਾ ਵੀ ਗਾਇਬ ਹੈ। ਸਾਡੀ ਕੀ ਬੁਕਤ ਹੈ ਜੋ ਉਸ ਨੂੰ ਵੇਖ ਸਕੀਏ ਜਾਂ ਉਸ ਦੀ ਗਤਿ ਨੂੰ ਜਾਣ ਸਕੀਏ !!

ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹਿ ਏਕ ਰੋਮਾਈ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੭॥ ਅੰਗ ੮੨੨ ॥ ਮ: ੫॥

ਮੁਹਾਰਾ ਫੁੱਟ ਪੈਂਦਾ ਹੈ, ਜੇਕਰ ਕਵੀ ਮਨ ਕੁਦਰਤ ਦੇ ਸੁਹੱਪਣ ਨੂੰ ਨੀਝ ਲਾ ਕੇ ਤੱਕਣ ਲਈ ਇਸਥਿਤ ਹੋ ਜਾਏ। ਗੁਰੂ ਜੀ ਨੇ ਯੋਗਵਾਤਾ ਵਰਣ ਦੇਖਕੇ ੧੬੮੫ ਈ: ਤੋਂ ੧੬੮੯ ਤੱਕ ਇਥੇ ਡੇਰੇ ਲਾਏ ਅਤੇ ਸਾਹਿਤ ਮੰਡਲ ਵਿਚ ਵਿਗਾਸ ਨਾਲ ਤਾਰੀਆਂ ਲਾਉਣ ਲੱਗੇ। ਛੋਟੀ ਉਮਰ ਵਿਚ ਆਪ ਕਈ ਭਾਸ਼ਾਵਾਂ ਦੇ ਗਿਆਤਾ ਹੋ ਚੁੱਕੇ ਸਨ[ੳ]। ਇਹ ਵਿਚਾਰ ਸਾਡੀ ਗਲਤ ਹੈ ਸ੍ਰੀ ਦਸਮੇਸ਼ ਜੀ ਕਿਤੇ ਵੀ ਕਿਸੇ ਵਿਦਵਾਨ ਜਾਂ ਵਿਦਿਆਲੇ ਵਿਚ ਵਿਦਿਆ ਹਾਸਲ ਕਰਨ ਨਹੀਂ ਗਏ ਹਾਂ ਉਹਨਾਂ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਨ ਲਈ ਜ਼ਰੂਰ ਕਾਂਸ਼ੀ ਭੇਜਿਆ ਸੀ। ਕੀ ਇਹ ਕਿਤੇ ਇਤਿਹਾਸ ਬੋਲਦਾ ਸੁਣਿਆ ਹੈ ਕਿ ਗੁਰੂ ਜੀ ਨੇ ਸੰਸਕ੍ਰਿਤ ਉਹਨਾਂ ਕਾਂਸ਼ੀ ਦੇ ਪੜਿਆ ਸਿੱਖਾਂ ਕੋਲੋਂ ਸਿੱਖੀ ਸੀ, ਕੀ ਸ੍ਰੀ ਗੁਰੂ ਗ੍ਰੰਥ ਸਾਹਿਬ-ਦਮਦਮੇ ਸਾਹਿਬ ਲਿਖਵਾਣ ਤੋਂ ਪਹਿਲਾਂ ਕਿਸੇ ਨੇ ਪੜ੍ਹਦੇ ਵੇਖੇ ਸਨ ? ਇਹ ਕਿਆਸਰਾਈਆਂ ਹੀ ਸਾਨੂੰ ਅਉਜੜ ਪਾਉਣ ਦੀਆਂ ਜ਼ਿੰਮੇਵਾਰ ਹਨ। ਹਾਂ ਸੰਸਕ੍ਰਿਤ ਅਰਬੀ, ਫਾਰਸੀ, ਬ੍ਰਿਜ ਭਾਸ਼ਾ, ਹਿੰਦੀ ਤੇ ਪੰਜਾਬੀ ਦੀ ਭਾਸ਼ਾਵਾਂ ਤੇ ਅਣਗਿਣਤ ਉਦਾਹਰਣਾਂ ਅਥਵਾ ਸ਼ਬਦ ਹੱਥ ਬੱਧੀ ਉਹਨਾਂ ਅੱਗੇ ਹਾਜ਼ਰ ਰਹਿੰਦੇ ਸਨ। ਜਿਨ੍ਹਾਂ ਨੂੰ ਰਸ ਭਿੰਨੇ ਖਿਆਲਾਂ ਵਿਚ ਪਰੋਕੇ ਆਪ ਨੇ ਇਕ ਬੱਚਿੜ੍ਹ ਹੀ ਕਾਵਿ ਦਾ ਮਿੱਠਾ ਮੀਂਹ ਵਰਾ ਦਿੱਤਾ।

ੳ) ਇਹ ਸਾਡੀ ਆਪਣੀ ਬੁੱਧੀ ਦੀ ਤਕੜੀ ਨਾਲ ਤੋਲਣ ਵਾਲੀ ਗੱਲ ਹੈ, ਜਦੋਂ ਭੀਖਣ ਸ਼ਾਹ ਨੇ ਕੁਜੀਆਂ ਪੇਸ਼ ਕੀਤੀਆਂ ਸਨ ਉਦੋਂ ਉਹਨਾਂ ਕਿਹੜੀ ਭਾਸ਼ਾ ਪੜੀ ਹੋਈ ਸੀ ? ਜਦੋਂ ਅਸੀਂ ਇਹ ਮੰਨਦੇ ਹਾਂ ਕਿ ਗੁਰੂ ਨਾਨਕ ਜੋ ਫਾਂਧੇ ਪਾਸ ਗਏ ਤਾਂ ਪਾਧੇ ਨੂੰ ਪੜਾਉਣ ਲੱਗ ਪਏ ਸਨ, ਉਹ ਕਿਥੋਂ ਇਹ ਭਾਸ਼ਾ

੧ ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥ ਹਨੇਰੇ ਨੂੰ ਦੂਰ ਕਰਨ ਵਾਲੇ, ਹੇ ਮੁਕਤੀ ਦੇ ਦਾਤੇ ਵਾਹਿਗੁਰੂ !
੨ ਹੇ ਬਖਸ਼ਿੰਦ ਦਾਤੇ, ਹੇ ਅਪਾਰ ਪ੍ਰਭੂ ॥੯੪॥
੩ ਹੇ ਹਰੇ ਕਰਨ ਵਾਲੇ ਤੇ ਪੈਦਾ ਕਰਨ ਵਾਲੇ!
੪ ਹੇ ਕਿਸੇ ਖਾਸ ਨਾਮ ਤੋਂ ਬਿਨਾਂ ਤੇ ਕਾਮ ਤੋਂ ਰਹਿਤ ਕੰਮਾਂ ਕਾਰਾਂ ਤੋਂ ਵੀ ਵਿਹਲੇ ॥੯੫॥
੫ ਭੁਜੰਗ ਪ੍ਰਯਾਤ ਛੰਦ ॥ (ਪਰ ਵਿਹਲਾ ਕਿੱਥੇ ?) ਤੂੰ ਤਾਂ ਸਾਰੇ ਚੱਕਾਂ ਦੇ ਕਰਨ ਵਾਲਾ ਹੈਂ । ਫੇਰ ਚੌਹਾਂ ਚੱਕਾਂ ਨੂੰ ਢਾਹੁਣ ਵਾਲਾ ਵਿਹਲਾ ਕਿਵੇਂ ਹੋ ਸਕਦਾ ਹੈ ?
੬ ਚਾਰਾਂ ਚੱਕਾਂ ਨੂੰ ਦਾਨ ਦਿੰਦਾ ਹੈ, ਚਾਰਾਂ ਚੱਕਾਂ ਨੂੰ ਜਾਣਦਾ ਹੈ॥੯੬॥
੭ ਚਾਰਾਂ ਚੱਕਾਂ ਵਿਚ ਵਰਤ ਰਿਹਾ ਹੈ ਤੇ ਭਰ ਰਿਹਾ ਹੈ ।
੮ ਚਾਰਾਂ ਚੱਕਾਂ ਨੂੰ ਪਾਲਦਾ ਹੈ, ਫੇਰ ਕਾਲ ਵੀ ਕਰਦਾ ਹੈਂ॥੯੭॥
੯ ਹਰ ਦਮ ਚੌਹਾਂ ਚੱਕਾਂ ਦੇ ਕੋਲ ਅਤੇ ਚਾਰਾਂ ਚੱਕਾਂ ਵਿਚ ਵੱਸ ਰਿਹਾ ਹੈਂ ।
੧੦ ਇਸ ਨੂੰ ਚਾਰੇ ਚੱਕ ਮੰਨਦੇ ਹਨ ਕਿ ਤੂੰ ਚਾਰਾਂ ਚੱਕਾਂ ਦਾ ਦਾਨੀ ਹੈਂ ॥੯੮॥
੧੧ ਚਾਚਰੀ ਛੰਦ ॥ ਨਾ ਕੋਈ ਚਾਰਾਂ ਚੱਕਾਂ ਵਿਚ ਦੁਸ਼ਮਣ ਹੈ, ਨਾ ਕੋਈ ਮਿੱਤਰ ਹੈ ।
੧੨ ਨਾ ਤੈਨੂੰ ਕੋਈ ਭਰਮ ਹੈ, ਨਾ ਕਿਸੇ ਦਾ ਭੈ ਹੈ ॥੯੯॥
੧੩ ਨਾ ਕੋਈ ਕਰਮ ਕਾਂਡ ਅਤੇ ਨਾ ਹੀ ਸਰੀਰ ਹੈ ।
੧੪ ਨਾ ਹੀ ਜਨਮ ਲੈਂਦਾ ਹੈਂ ਤੇ ਨਾ ਹੀ ਕੋਈ ਜੰਮਣ ਵਾਲਾ ਮਾਤਾ ਪਿਤਾ ਹੈ ਨਾ ਘਰ-ਘਾਟ ਬਣਾ ਕੇ ਬੈਠਾ ਹੈਂ ॥੧੦੦॥
੧੫ ਨਾ ਕੋਈ ਤੇਰੀ ਫੋਟੋ (ਚਿੱਤਰ) ਹੈ, ਨਾ ਕੋਈ ਖਾਸ ਮਿੱਤਰ ਹੈ। (ਹੇ ਵਾਹਿਗੁਰੂ ! ਫੇਰ ਤੂੰ ਕੀ ਹੋਇਆ ? ਅਸਾਂ ਕੀ ਮੰਨੀਏ ? ਜੋ ਸਾਡੀ ਸਮਝ ਵਿਚ ਆਂਵਦਾ ਉਹ ਤਾਂ ਇਹ ਹੀ ਹੈ ਕਿ ਤੂੰ)
੧੬ ਸਭ ਤੋਂ ਉੱਪਰ (ਪਰੇ ਹੈ) ਤੇ ਸਭ ਤੋਂ ਪਵਿੱਤਰ ਹੈਂ ॥੧੦੧॥
੧੭ ਪ੍ਰਿਥਵੀ ਦਾ ਮਾਲਿਕ ਹੈਂ ਪਰ ਦਿਸਦਾ ਨਹੀਂ ਹੈਂ ।
੧੮ ਭਾਵੇਂ ਦਿਸਦਾ ਨਹੀਂ ਪਰ ਸਭ ਤੋਂ ਬਲਵਾਨ ਹੈਂ ਕਿਸੇ ਤੋਂ ਲਿੱਸਾ ਨਹੀਂ ॥੧੦੨॥
੧੯ ਭਗਵਤੀ ਛੰਦ ॥ ਤ੍ਵ ਪ੍ਰਸਾਦਿ ਕਥਤੇ ॥ ਅਰ ਅਖੰਡ ਦੇਸ ਦਾ ਵਾਸੀ ਹੈਂ ਜੋ ਕਦੇ ਖੰਡਨ ਹੁੰਦਾ ਹੀ ਨਹੀਂ ਤੇ ਭੇਸ ਤੇਰਾ ਕਿਸੇ ਨਾਲ ਮਿਲਦਾ ਭਾਵ ਭਿਜਦਾ ਹੀ ਨਹੀਂ ।
੨੦ ਤੇਰੇ ਕਰਮ ਅਕੱਟ ਹਨ ਜੋ ਭਰਮ ਦਾ ਚੂਰਨ ਕਰ ਦਿੰਦੇ ਹਨ॥੧੦੩॥
੨੧ ਨਾ ਤੂੰ ਆਮ ਲੋਕਾਂ ਨਾਲ ਰਲਦਾ ਹੈਂ (ਭਿੱਜਦਾ ਹੈਂ) ਭਾਵ ਦੈਂਤਾਂ ਨੂੰ ਖਤਮ ਕਰਨ ਵਾਲਾ ਹੈਂ ਭਾਵ ਸਲਾਭਾ (ਗਿੱਲ) ਸੋਕਣ ਵਾਲਾ ਸੂਰਜ ਹੈਂ ।
੨੨ ਤੈਨੂੰ ਮਾਯਕ ਬਿਭੂਤੀ ਤੋਂ ਰਹਿਤ ਕਿਹਾ ਜਾਂਦਾ ਹੈ ਪਰ ਤੂੰ ਤਾਂ ਬਿਭੂਤੀ ਦੇ ਬਣਾਉਣ ਵਾਲਾ ਹੈਂ ॥੧੦੪॥
੨੩ ਹੇ ਵਾਹਿਗੁਰੂ ! ਤੇਰੀ ਤਾਂ ਪ੍ਰਭਾ ਰਾਜਿਆ, ਮਹਾਰਾਜਿਆਂ ਵਾਲੀ ਹੈ, ਤੂੰ ਤਾਂ ਧਰਮ ਦਾ ਝੰਡਾ ਹੀ ਹੈਂ ।
੨੪ ਜਿਸ ਨੂੰ ਕਦੇ ਸੋਗ ਹੁੰਦਾ ਹੀ ਨਹੀਂ, ਇਹ ਕਿਹਾ ਜਾਂਦਾ ਹੈ। ਫੇਰ ਸਾਰਿਆਂ ਦਾ ਭੂਸ਼ਣ ਰੂਪ ਸ਼ਿੰਗਾਰ ਭੀ ਹੈਂ ॥੧੦੫॥
੨੫ ਅਤੇ ਜਗਤ ਦਾ ਕਰਨਹਾਰ ਕਰਤਾ ਹੈਂ ਅਤੇ-੧. ਰਥੀ ੨. ਮਹਾਂਰਥੀ, ੩. ਅਤਿ ਰਥੀ ਆਦਿਕ ਸੂਰਮਿਆਂ ਤੋਂ ਵੀ ਮਹਾਂਬਲੀ ਹੈਂ ।
੨੬ ਜੋ ਪਾਰਬ੍ਰਹਮ, ਵਿਆਪਕ ਸਰੂਪ ਹੈ, ਜਿਸ ਨੂੰ ਕਿਹਾ ਜਾਂਦਾ ਹੈ ਕਿ ਡਰ ਤੋਂ ਬਿਨਾਂ ਤੇ ਉਪਮਾ ਤੋਂ ਉੱਪਰ ਹੈ ॥੧੦੬॥
੨੭ ਸਾਰੇ ਦੇਵਾਂ ਤੋਂ ਪਹਿਲਾ ਦੇਵ ਹੈ, ਜਿਸ ਦਾ ਇਹ ਕਿਸੇ ਨੂੰ ਭੇਤ ਨਹੀਂ ਕਿ ਤੂੰ ਕਦੋਂ ਦਾ ਹੈਂ ਅਤੇ—
੨੮ ਸ਼ਕਲ ਸੂਰਤ ਤੋਂ ਬਿਨਾਂ ਤੇ ਆਪਣੇ ਆਪ ਦੇ ਹੀ ਇਕ ਅਧੀਨ ਹੈ, ਹੋਰ ਕਿਸੇ ਦੇ ਅਧੀਨ ਨਹੀਂ ॥੧੦੭॥
੨੯ ਸਭ ਨੂੰ ਰੋਜ਼ੀ ਰਿਜ਼ਕ ਦੇਣ ਵਾਲਾ ਹੈਂ ਤੇ ਦਿਆਲ ਰੂਪ ਸਭ 'ਤੇ ਰਹਿਮ ਕਰਨ ਵਾਲਾ ਹੈਂ ।
੩੦ ਕਿਸੇ ਵੀ ਦੋਸ਼ ਤੋਂ ਪਾਕ (ਬੇਐਬ ਹੈਂ) ਪਰੇ ਹੈਂ, ਗੁਪਤਾਂ ਤੋਂ ਵੀ ਗੁਪਤ ਹੈਂ ॥੧੦੮॥
੩੧ ਗੁਨਾਹਾਂ ਦਾ ਬਖਸ਼ਿੰਦ ਹੈਂ ਤੇ ਸ਼ਾਹਾਂ ਦਾ ਸ਼ਾਹ ਹੈਂ ।
੩੨ ਕਾਰਨਾਂ ਦਾ ਕਰਤਾ ਤੇ ਰੋਜ਼ਗਾਰ ਦਾ ਦਾਤਾ ਹੈਂ ॥੧੦੯॥
੩੩ ਰੋਜ਼ੀ ਦੇਣ ਲਈ ਉਦਾਰ ਤੇ ਰਹਿਮ ਕਰਨ ਵਾਲਾ ਹੈਂ, ਬਖਸ਼ਿਸ਼ਾਂ ਦਾ ਭੰਡਾਰ ਹੈਂ ।
੩੪ ਜੋ ਸਰਬ ਕਲਾ ਸਮਰਥ ਹੈਂ, ਜੋ ਸਰਬੱਤ 'ਤੇ ਭਾਰੂ ਹੈਂ, ਸਭ ਨੂੰ ਦਲ਼ ਦੇਣ ਵਾਲਾ ਹੈਂ ॥੧੧੦॥
੩੫ ਸਭ ਦੀ ਫਰਿਆਦ ਸੁਣ ਕੇ ਉਸ ਦੀ ਮੰਨਦਾ ਹੈਂ ਤੇ ਉਸ ਨੂੰ ਲੋੜ ਅਨੁਸਾਰ ਦਾਨ ਦਿੰਦਾ ਹੈਂ ।
੩੬ ਸਰਬ ਦੇ ਪਾਸ ਜਾ ਕੇ ਸਭ ਨੂੰ ਵੇਖਦਾ ਹੈਂ ਤੇ ਸਭ ਦੇ ਘਰੀਂ ਜਾ ਕੇ ਸਭ ਦੀ ਸਾਰ ਲੈਂਦਾ ਹੈਂ ॥੧੧੧॥
੩੭ ਸਰਬੱਤ ਦੇਸ਼ਾਂ ਵਿਚ ਤੇ ਸਾਰੇ ਭੇਸਾਂ ਵਿਚ ਪੁੱਜਦਾ ਹੈਂ ।
੩੮ ਤੇ ਸਰਬੱਤ ਰਾਜਾਂ ਵਿਚ ਸਾਰੀ ਹੀ ਸਿਰਜਨਾ ਕਰਦਾ ਹੈਂ॥੧੧੨॥
੩੯ ਸਰਬੱਤ ਨੂੰ ਜੀਵਨ ਦਿੰਦਾ ਹੈ ਤੇ ਫੇਰ ਸਰਬੱਤ ਕੋਲੋਂ ਵਾਪਸ ਲੈ ਲੈਂਦਾ ਹੈਂ ।
੪੦ ਸਰਬੱਤ ਥਾਂ ਪਰ ਜਾਂਦਾ ਹੈ ਤੇ ਸਰਬ ਥਾਂ ਸ਼ੋਭਦਾ ਹੈ॥੧੧੩॥
੪੧ ਹੇ ਵਾਹਿਗੁਰੂ ! ਤੂੰ ਸਾਰੇ ਦੇਸ਼ਾਂ ਵਿਚ ਤੇ ਸਾਰੇ ਭੇਸਾਂ ਵਿਚ ਅਤੇ-
੪੨ ਸਾਰੇ ਸਮਿਆਂ ਵਿਚ ਸਭ ਦੀ ਪਾਲਣਾ ਕਰਦਾ ਹੈਂ ॥੧੧੪॥
੪੩ ਸਭ ਦਾ ਨਾਸ਼ ਕਰਦਾ ਹੈਂ ਤੇ ਸਭ ਨੂੰ ਜਾਣਦਾ ਹੈਂ, ਹਰ ਜਗ੍ਹਾ ਪਹੁੰਚਦਾ ਹੈਂ ।
੪੪ ਸਰਬੱਤ ਭੇਖਾਂ ਵਾਲਿਆਂ ਨੂੰ ਵੇਖ ਰਿਹਾ ਹੈਂ ॥੧੧੫॥
੪੫ ਹੇ ਵਾਹਿਗੁਰੂ ! ਸਭ ਕਾਰਜਾਂ ਦੇ ਵਿਚ ਤੂੰ ਆਪ ਹੀ ਹੈਂ।

---

☚ ਪੜ੍ਹਕੇ ਆਏ ਸਨ ? ਕੀ ਨਿਰੰਕਾਰੀ ਜੋਤਿ ਨੂੰ ਕਿਸੇ ਤੋਂ ਪੜ੍ਹਨ ਤੇ ਜਾਨਣ ਦੀ ਲੋੜ ਹੁੰਦੀ ਹੈ ? ਕੋਈ ਦੱਸ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਕਿਸ ਵਿਦਿਆਲੇ ਵਿਚ ਭਾਸ਼ਾਵਾਂ ਸਿਖਦੇ ਰਹੇ ॥੯ ਸਾਲ ਦੀ ਆਯੂ ਵਿਚ ਤਾਂ ਗੁਰ-ਗੱਦੀ ਤੇ ਬਿਰਾਜ ਗਏ ਸਨ ਉਦੋਂ ਤੱਕ ਕਿਹੜੇ ਕਾਲਜ ਵਿਚ ਪੜ੍ਹਦੇ ਰਹੇ ? ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਕਿਥੋਂ ਗੀਤਾ ਪੜ੍ਹਕੇ ਆਏ ਸਨ ?

ਅੱਗੇ ਆਪ ਲਿਖਦੇ ਹਨ ਕਿ ਕੁਝ ਦਿਨਾਂ ਵਿਚ ਹੀ ਚੌਹਾਂ ਕੁੰਟਾਂ ਵਿਚ ਸਾਹਿਤ ਦੀ ਸੁਗੰਧੀ ਫੈਲ ਗਈ ਅਤੇ ਦੂਰ-ਦੁਰਾਡੇ ਤੋਂ ਕਵੀ-ਕਵੀਸ਼ਰ ਗੁਣੀ-ਗਿਆਨੀ ਤੇ ਲੇਖਕ-ਲਿਖਾਰੀ ਧੂਹੇ ਆਉਣ ਲੱਗੇ । ਚਾਰ ਕੁ ਸਾਲਾਂ ਵਿਚ ਪਾਉਂਟਾ ਸਾਹਿਬ ਸਾਹਿਤ ਕੇਂਦਰ ਬਣ ਗਿਆ । ਇਥੇ ਜਮਨਾਂ ਦੇ ਪਾਣੀਆਂ ਦੇ ਰਾਗ ਵਿਚ ਕਵੀਆਂ ਦੀਆਂ ਸੁਰਾਂ ਜਮਨਾ ਦੇ ਜਲ ਤੇ ਉਸ ਦੀਆਂ ਲਹਿਰਾਂ ਵਾਂਗ ਇੱਕ ਦੂਜੇ ਦੇ ਗਲ ਲਿਪਟ ਗਈਆਂ । ਜਦੋਂ ਦਸਮੇਸ਼ ਜੀ ਇਥੋਂ ਵਾਪਸ ਆਨੰਦਪੁਰ ਆਏ ਤਾਂ ਉਹੋ ਕਵੀ ਗੁਲਜ਼ਾਰ ਆਨੰਦਪੁਰ ਦਾ ਸ਼ਿੰਗਾਰ ਬਣ ਗਈ ਅਤੇ ਗੁਰੂ ਜੀ ਦੀ ਦਿਨ ਦੂਣੀ ਰਾਤ ਚੌਣੀ ਵਧਦੀ ਸੋਭਾ ਨਾਲ-ਨਾਲ ਹੀ ਫੈਲਦੀ ਗਈ । ੧੬੯੯ ਈ: ਤੋਂ ੧੬੯੯ ਤੱਕ ਅਨੰਦਪੁਰ ਸੁਰ-ਲੋਕ ਦਾ ਰੂਪ ਬਣਿਆ ਰਿਹਾ, ਅਤੇ ਉੱਤਰੀ ਭਾਰਤ ਵਿਚੋਂ ਸਾਹਿਤ ਗਗਨ ਦਾ ਹਰ ਚੰਦ ਤੇ ਤਾਰਾ ਅਨੰਦਪੁਰ ਦੀ ਆਭਾ ਦਾ ਅੰਗ ਬਣਨ ਲਈ ਉਤਾਵਲਾ ਹੋਇਆ ਹੋਇਆ ਸੀ ॥

ਸ੍ਰੀ ਕਲਗੀਧਰ ਅਨੰਦਪੁਰ ਬਿਲਸਤ ਬਹੁਤ ਬਿਲਾਸ ॥
ਜਿਤ-ਜਿਤ ਤੇ ਬਹੁ ਗੁਣੀ ਨੌਰ ਸੁਨਿ ਜਸ ਆਵਤ ਪਾਸ ॥

*(ਸੂਰਜ ਪ੍ਰਕਾਸ਼-ਭਾਈ ਸੰਤੋਖ ਸਿੰਘ)*

ਸਤਿਗੁਰੂ ਸਭ ਨੂੰ ਜੀ ਆਇਆਂ ਕਹਿੰਦੇ, ਆਦਰ ਦਿੰਦੇ, ਉਤਸ਼ਾਹ ਬਖਸ਼ਦੇ ਅਤੇ ਹਰ ਇਕ ਦੀਆਂ ਭਾਵਨਾਵਾਂ ਪੂਰਦੇ ਕਿਉਂਕਿ ਉਹ ਉੱਤਮ ਸਾਹਿਤ ਦੀਆਂ ਕਦਰਾਂ ਕੀਮਤਾਂ ਦੇ ਜਾਣੂ ਸਨ ।

ਸਤਿਗੁਰ ਕੇ ਆਇ ਇਕੱਤ੍ਰ ਸਭ ਭਏ ॥ ਬਹੁ ਆਦਰ ਸਤਿਗੁਰ ਜੁ ਦਏ ॥
ਮਿਰਿਯਾਦਾ ਬਾਧ ਖਰਚ ਕੋ ਦਇਆ ॥ ਖੇਦ ਬਿਭੇਦ ਕਾਹੂ ਨਹੀ ਭਇਆ ॥

*(ਮਹਿਮਾ ਪ੍ਰਕਾਸ਼)*

ਇਹ ਗੱਲ ਸਿੱਖ ਇਤਿਹਾਸ ਵਿਚ ਪ੍ਰਸਿੱਧ ਹੈ ਕਿ ਗੁਰੂ ਦੇ ਦਰਬਾਰ ਵਿਚ ੫੨ ਕਵੀ ਤੇ ੩੬ ਲਿਖਾਰੀ ਲਗਾਤਾਰ ਸਾਹਿਤਕ ਕਾਰਜਾਂ ਵਿਚ ਜੁਟੇ ਰਹਿੰਦੇ ਸਨ ਅਤੇ ੪ ਲਿਖਾਰੀ ਨਿਰੋਲ ਗੁਰੂ ਸਾਹਿਬ ਦੀ ਰਚਨਾ ਨੂੰ ਸਵੱਛ ਰੂਪ ਵਿਚ ਲਿਖਣ ਦੇ ਆਹਰ ਵਿਚ ਲੱਗੇ ਰਹਿੰਦੇ ਸਨ । ਇਨ੍ਹਾਂ ਤੋਂ ਬਿਨਾਂ ਅਣਗਿਣਤ ਸ਼ਰਧਾਵਾਨ ਲੇਖਕ ਗੁਰੂ ਦਰਬਾਰ ਤੋਂ ਪ੍ਰੇਰਨਾ ਲੈਂਦੇ ਅਤੇ ਗੁਰੂ ਦੇ ਚਰਨ ਪਰਸ ਕੇ ਆਪੋ ਆਪਣੀਆਂ ਰਚਨਾਵਾਂ ਇਨ੍ਹਾਂ ਦੀ ਭੇਟਾ ਕਰਦੇ ਸਨ । ਪੰਡਿਤ ਹੰਸਰਾਜ ਨੇ ਮਹਾਭਾਰਤ ਦੇ ਕਰਣ-ਪਰਬ ਦਾ ਭਾਖਾ ਵਿਚ ਅਨੁਵਾਦ ਪੇਸ਼ ਕੀਤਾ ਅਤੇ ਉਸ ਦੀ ਆਪਣੀ ਲਿਖਤ ਮੁਤਾਬਕ ਸਤਿਗੁਰੂ ਨੇ ਪ੍ਰਸੰਨ ਹੋ ਕੇ ੬੦੦੦੦ ਟਕੇ ਬਖਸ਼ਿਸ਼ ਦਿੱਤੇ ॥

ਪ੍ਰਿਥਮ ਕ੍ਰਿਪਾ ਰਾਖ ਕਰਿ ਗੁਰ ਗੋਬਿੰਦ ਉਦਾਰ ॥
ਟਕਾ ਕਰੇ ਬਖਸੀਸ ਤਬ ਮੋਕੋ ਸਾਠ ਹਜ਼ਾਰ ॥
ਤਾਕੋ ਆਯਸੁ ਪਾਇਕੈ ਕਰਣ ਪਰਬ ਮੇ ਦੀਨ ॥
ਭਾਖਾ ਅਰਥ ਵਚਿਤ੍ਰ ਕਰ ਸੁਨੇ ਸੁ ਕਵਿ ਪਰਬੀਨ ॥

ਇਸ ਤਰ੍ਹਾਂ ਅਨੰਦਪੁਰ ਵਿਚ ਸਾਹਿਤ ਦੀ ਸਮੱਗਰੀ ਤਿਆਰ ਹੁੰਦੀ ਰਹੀ। ਸਤਿਗੁਰਾਂ ☛

ਕਾਜੈ ॥ [੧]ਕਿ ਸਰਬਤ੍ਰ ਰਾਜੈ ॥ [੨]ਕਿ ਸਰਬਤ੍ਰ ਸੋਖੈ ॥ ਕਿ ਸਰਬਤ੍ਰ ਪੋਖੈ ॥੧੧੬॥ [੩]ਕਿ ਸਰਬਤ੍ਰ ਤ੍ਰਾਣੈ ॥ ਕਿ ਸਰਬਤ੍ਰ ਪ੍ਰਾਣੈ ॥ [੪]ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥੧੧੭॥ [੫]ਕਿ ਸਰਬਤ੍ਰ ਮਾਨਿਯੈ ॥ ਸਦੈਵੰ ਪ੍ਰਧਾਨਿਯੈ ॥ [੬]ਕਿ ਸਰਬਤ੍ਰ ਜਾਪਯੈ ॥ ਕਿ ਸਰਬਤ੍ਰ ਥਾਪਯੈ ॥੧੧੮॥ [੭]ਕਿ ਸਰਬਤ੍ਰ ਭਾਨੈ ॥ ਕਿ ਸਰਬਤ੍ਰ ਮਾਨੈ ॥ [੮]ਕਿ ਸਰਬਤ੍ਰ ਇੰਦ੍ਰੈ ॥ ਕਿ ਸਰਬਤ੍ਰ ਚੰਦ੍ਰੈ ॥੧੧੯॥ [੯]ਕਿ ਸਰਬੰ ਕਲੀਮੈ ॥ ਕਿ ਪਰਮੰ ਫਹੀਮੈ ॥ [੧੦]ਕਿ ਆਕਲ ਅਲਾਮੈ ॥ ਕਿ ਸਾਹਿਬ ਕਲਾਮੈ ॥੧੨੦॥ [੧੧]ਕਿ ਹੁਸਨਲ ਵਜੂ ਹੈਂ ॥ ਤਮਾਮੁਲ ਰੁਜੂ ਹੈਂ ॥ [੧੨]ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥੧੨੧॥ [੧੩]ਗਨੀਮੁਲ ਸਿਕਸਤੈ ॥ ਗਰੀਬੁਲ ਪਰਸਤੈ ॥ [੧੪]ਬਿਲੰਦੁਲ ਮਕਾਨੈਂ ॥ ਜਮੀਨੁਲ ਜਮਾਨੈਂ ॥੧੨੨॥ [੧੫]ਤਮੀਜੁਲ ਤਮਾਮੈ ॥ ਰੁਜੂਅਲ ਨਿਧਾਨੈਂ ॥ [੧੬]ਹਰੀਫੁਲ ਅਜੀਮੈਂ ॥ ਰਜਾਇਕ ਯਕੀਨੈਂ ॥੧੨੩॥ [੧੭]ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥ [੧੮]ਅਜੀਜੁਲ ਨਿਵਾਜ ਹੈਂ ॥ ਗਨੀਮੁਲ ਖਿਰਾਜ ਹੈਂ ॥੧੨੪॥ [੧੯]ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥ [੨੦]ਪ੍ਰਭੁਗਤਿ ਪ੍ਰਭਾ ਹੈਂ ॥ ਸੁਜੁਗਤਿ ਸੁਧਾ ਹੈਂ ॥੧੨੫॥ [੨੧]ਸਦੈਵੰ ਸਰੂਪ ਹੈਂ ॥ ਅਭੇਦੀ ਅਨੂਪ ਹੈਂ ॥ [੨੨]ਸਮਸਤੋ ਪਰਾਜ ਹੈਂ ॥ ਸਦਾ ਸਰਬ ਸਾਜ ਹੈਂ ॥੧੨੬॥ [੨੩]ਸਮਸਤੁਲ ਸਲਾਮ ਹੈਂ ॥ ਸਦੈਵਲ ਅਕਾਮ ਹੈਂ ॥ [੨੪]ਨ੍ਰਿਬਾਧ ਸਰੂਪ ਹੈਂ ॥ ਅਗਾਧਿ ਹੈਂ ਅਨੂਪ ਹੈਂ ॥੧੨੭॥ [੨੫]ਓਅੰ ਆਦਿ ਰੂਪੈ ॥ ਅਨਾਦਿ ਸਰੂਪੈ ॥ [੨੬]ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥੧੨੮॥ [੨੭]ਤ੍ਰਿਬਰਗੰ ਤ੍ਰਿਬਾਧੇ ॥ ਅਗੰਜੇ ਅਗਾਧੇ ॥ [੨੮]ਸੁਭੰ ਸਰਬ ਭਾਗੇ ॥ ਸੁ ਸਰਬਾ ਅਨੁਰਾਗੇ ॥੧੨੯॥ [੨੯]ਤ੍ਰਿਭੁਗਤ ਸਰੂਪ ਹੈਂ ॥ ਅਛਿੱਜ ਹੈਂ ਅਛੂਤ ਹੈਂ ॥ [੩੦]ਕਿ ਨਰਕੰ ਪ੍ਰਣਾਸ ਹੈਂ ॥ ਪ੍ਰਿਥੀਉਲ ਪ੍ਰਵਾਸ ਹੈਂ ॥੧੩੦॥ [੩੧]ਨਿਰੁਕੱਤ ਪ੍ਰਭਾ ਹੈਂ ॥ ਸਦੈਵੰ ਸਦਾ ਹੈਂ ॥ [੩੨]ਬਿਭੁਗਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੧॥ [੩੩]ਨਿਰੁਕੱਤ ਸਦਾ ਹੈਂ ॥ ਬਿਭੁਗਤ ਪ੍ਰਭਾ ਹੈਂ ॥ [੩੪]ਅਨਉਕਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੨॥ ਚਾਚਰੀ ਛੰਦ ॥ [੩੫]ਅਭੰਗ ਹੈਂ ॥ ਅਨੰਗ ਹੈਂ ॥ [੩੬]ਅਭੇਖ ਹੈਂ ॥ ਅਲੇਖ ਹੈਂ ॥੧੩੩॥ [੩੭]ਅਭਰਮ ਹੈਂ ॥ ਅਕਰਮ ਹੈਂ ॥ [੩੮]ਅਨਾਦਿ ਹੈਂ ॥ ਜੁਗਾਦਿ ਹੈਂ ॥੧੩੪॥ [੩੯]ਅਜੈ ਹੈਂ ॥ ਅਬੈ ਹੈਂ ॥ [੪੦]ਅਭੂਤ ਹੈਂ ॥ ਅਧੂਤ ਹੈਂ ॥੧੩੫॥ [੪੧]ਅਨਾਸ ਹੈਂ ॥ ਉਦਾਸ ਹੈਂ ॥ [੪੨]ਅਧੰਧ ਹੈਂ ॥ ਅਬੰਧ ਹੈਂ ॥੧੩੬॥ [੪੩]ਅਭਗਤ ਹੈਂ ॥ ਬਿਰਕਤ[ੳ] ਹੈਂ ॥ [੪੪]ਅਨਾਸ ਹੈਂ ॥ ਪ੍ਰਕਾਸ ਹੈਂ ॥੧੩੭॥

ੳ.(ਬਿ-ਰਕਤ-ਬੋਲੋ)

ਵੱਲੋਂ ਰਚੀ ਬਾਣੀ ਤੋਂ ਇਲਾਵਾ ਜੋ ਸਾਹਿਤ ਸੁਜਾਨ ਤੇ ਵਿਦਵਾਨ ਕਵੀਆਂ ਨੇ ਤਿਆਰ ਕੀਤਾ ਉਸ ਪ੍ਰਥਾਇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਉਹ ਵਿਦਿਆ ਧਰ ਨਾਂ ਦੇ ਗ੍ਰੰਥ ਵਿਚ ਸੰਕਲਣ ਕੀਤਾ ਗਿਆ।

ਤਿਨ ਕਵਿਯੁਨ ਬਾਣੀ ਰਚੀ ਲਿਖ ਕਾਗਦ ਤੁਲਵਾਇ ॥
ਨੌ ਮਣ ਹੋਇ ਤੋਲ ਮਹਿ ਸੂਖਮ ਲਿਖਤ ਲਿਖਾਇ ॥
ਵਿਦਿਆਧਰ ਤਿਹ ਗ੍ਰੰਥ ਕੋ ਨਾਮ ਧਰਯੋ ਕਰਿ ਪ੍ਰੀਤ ॥
ਨ੍ਹਾਨ੍ਹਾ ਬਿਧਿ ਕਵਿਤਾ ਰਚੀ ਰਖਿ ਨੌ ਰਸ ਰੀਤ ॥

ਜਿਸ ਤਰ੍ਹਾਂ ਆਦਿ-ਗ੍ਰੰਥ ਦੇ ਰਚਨ ਤੋਂ ਪਹਿਲਾਂ ਦੇਸ ਭਰ ਦੇ ਸੰਤ ਤੇ ਸੂਫੀ ਸਾਹਿਤਕਾਰ ਅੰਮ੍ਰਿਤਸਰ ਵਿਚ ਆ ਬਿਰਾਜੇ ਸਨ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਤੋਂ ਬਲਿਹਾਰ ਸਨ, ਉਸੇ ਤਰ੍ਹਾਂ ਅਨੰਦਪੁਰ ਕਵੀਆਂ, ਵਿਦਵਾਨਾਂ ਤੇ ਲੇਖਕਾਂ ਦਾ ਮੁੱਖ ਕੇਂਦਰ ਬਣ ਗਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਰਸੀਲੇ ਬੋਲ ਇਨ੍ਹਾਂ ਨੂੰ ਸਾਹਿਤ ਰਚਨ ਲਈ ਸਮੱਗਰੀ ਦਿੰਦੇ ਸਨ ਅਤੇ ਉਨ੍ਹਾਂ ਦਾ ਦਰਸ਼ਨ ਲੇਖਕਾਂ ਦੇ ਕੇਵਲ ਹਿਰਦਿਆਂ ਨੂੰ ਖੇੜਾ ਬਖਸ਼ਦਾ ਸੀ, ਜਿਥੇ ਸਾਹਿਤ ਰੂਪੀ ਮਹਿਕ ਜਨਮ ਲੈਂਦੀ ਸੀ। ਸੈਨਾਪਤੀ ਜੋ ਗੁਰੂ ਦਰਬਾਰ ਦੇ ਕਵੀਆਂ ਵਿਚੋਂ ਇਕ ਸ਼ਿਰੋਮਣੀ ਮੰਨਿਆ ਜਾਂਦਾ ਹੈ ਗੁਰਦੇਵ ਦੇ ਦਰਸ਼ਨਾਂ ਨੂੰ ਇਉਂ ਖਿਆਲ ਕਰਦਾ ਹੈ—

ਨਿਰੰਕਾਰ ਅਕਾਰ ਕਰ ਮਨਸਾ ਮਨਿ ਬੀਚਾਰ ॥
ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ ॥
ਕਰਨ ਕਰਾਵਨਹਾਰ ਪ੍ਰਭ ਸਮ੍ਰੱਥ ਸਿੰਘ ਗੋਬਿੰਦ ॥
ਕਲਾ ਧਾਰ ਪ੍ਰਗਟ ਭਯੋ ਚਹੁ ਦਿਸ ਭਯੋ ਅਨੰਦ ॥...

*ਸ੍ਰ. ਲਾਲ ਸਿੰਘ ਜੀ ਅੱਗੇ ਪੰਨਾ ੩੫ 'ਤੇ ਲਿਖਦੇ ਹਨ* ਕਿ ਭਾਈ ਮਨੀ ਸਿੰਘ ਜੀ ਦਮਦਮਾ ਸਾਹਿਬ ਵਿਖੇ ਪਹਿਲਾਂ ਗੁਰੂ ਸਾਹਿਬ ਦੀ ਅਗਵਾਈ ਵਿਚ ਆਦਿ ਗ੍ਰੰਥ ਦੇ ਲਿਖਾਰੀ ਵਜੋਂ ਕੰਮ ਕਰਦੇ ਰਹੇ, ਸਤਿਗੁਰੂ ਇਸ ਨੂੰ ਅਤਿ-ਪਾਵਨ ਕਾਰਜ ਕਹਿੰਦੇ ਸਨ, ਅਤੇ ਇਸ ਗ੍ਰੰਥ ਦੀ ਪ੍ਰਮਾਣਤਾ ਨੂੰ ਮਸੱਲਮਾ ਬਣਾਉਣ ਦੇ ਇੱਛਕ ਸਨ। ਇਸ ਪਿੱਛੋਂ ਭਾਈ ਸਾਹਿਬ ਅਨੰਦਪੁਰ ਦੇ ਸਿਰਜੇ ਸਾਹਿਤ ਦੇ ਸੰਕਲਣ ਲਈ ਜੁਟੇ। ਜਿਥੋਂ-ਜਿਥੋਂ ਸਿਦਕੀ ਸਿੱਖਾਂ ਪਾਸੋਂ ਵਿਕੋਲਤਰੀ ਬਾਣੀ ਮਿਲ ਸਕੀ ਆਪ ਨੇ ਇਕੱਤਰ ਕੀਤੀ ਅਤੇ ਮੁੜ ਸ਼ਰਧਾ ਭਾਵਨਾ ਨਾਲ ਇਸ ਨੂੰ ਬੀੜ ਦੇ ਰੂਪ ਵਿਚ ਰੂਪਵਾਨ ਕੀਤਾ[ੳ]। ਅੱਗੇ ਰਚਨਾਵਾਂ ਤੇ ਛੰਦਾਂ ਬਾਰੇ ਗਿਣਤੀ ਲਿਖੀ ਹੈ ਉਸ ਨੂੰ ਛੱਡ ਕੇ ਪੰਨਾ ੩੬ 'ਤੇ ਲੇਖ ਹੈ ਕਿ ਅਜਿਹੀ ਹਾਲਤ ਵਿਚ ਦਸਮ ਗ੍ਰੰਥ ਦੀ ਪ੍ਰਮਾਣਤਾ ਭਾਵੇਂ ਗੁਰੂ ਗ੍ਰੰਥ ਸਾਹਿਬ ਦੇ ਤੁਲ ਤਾਂ ਸੰਭਵ ਨਹੀਂ ਪਰ ਇਸ ਦੀ ਲਿਖਤ ਹਜ਼ੂਰੀਏ ਸਿੱਖ ਭਾਈ ਮਨੀ ਸਿੰਘ ਦੇ ਹੱਥੋਂ ਹੋਣ ਕਰਕੇ ਅਤੇ ਇਸ ਵਿਚ

੧ ਸਰਬ ਥਾਂ ਜਾ ਕੇ ਸੁਭਾਇਮਾਨ ਹੁੰਦਾ ਹੈਂ ਵਾ: ਸਭ ਥਾਵਾਂ ਦਾ ਰਾਜਾ ਹੈਂ ।
੨ ਸਭ ਨੂੰ ਸੋਖਦਾ ਵੀ ਹੈਂ ਤੇ ਸਭ ਨੂੰ ਪਾਲਦਾ ਵੀ ਹੈਂ ॥੧੧੬॥
੩ ਸਰਬੱਤ ਨੂੰ ਬਲ ਬਖਸ਼ਦਾ ਹੈਂ ਜੋ ਸਾਨੂੰ ਪ੍ਰਾਣ (ਸੁਆਸ) ਬਖਸ਼ਦਾ ਹੈਂ ।
੪ ਸਰਬੱਤ ਦੇਸ਼ਾਂ ਵਿਚ ਤੇ ਸਰਬ ਭੇਸਾਂ ਵਿਚ-॥੧੧੭॥
੫ ਸਾਰੇ ਤੈਨੂੰ ਮੰਨਦੇ (ਪੂਜਦੇ) ਹਨ, ਤੂੰ ਸਰਬੱਤ ਦਾ ਪ੍ਰਧਾਨ ਮੁਖੀ (ਪੀਰਾਨ ਪੀਰ) ਹੈਂ ।
੬ ਸਾਰੇ ਤੇਰਾ ਨਾਮ ਜਪਦੇ ਹਨ, ਤੂੰ ਸਰਬੱਤ ਦੀ ਸਥਾਪਨਾ ਕਰਦਾ ਹੈਂ ॥੧੧੮॥
੭ ਤੂੰ ਸਭ ਦਾ ਪ੍ਰਕਾਸ਼ਕ ਹੈਂ, ਇਹ ਗੱਲ ਸਾਰੇ ਹੀ ਇਕ ਸੁਰ ਹੋ ਕੇ ਮੰਨਦੇ ਹਨ । ਸੱਚ ਇਹ ਹੈ ਕਿ-
੮ ਤੂੰ ਸਭ ਦਾ ਇੰਦਰ ਹੈਂ ਅਤੇ ਤੂੰ ਹੀ ਸਭ ਦਾ ਚੰਦਰਮਾ ਹੈਂ ॥੧੧੯॥
੯ ਸਾਰੇ ਤੇਰੀ ਹੀ ਗੱਲ ਚੱਲਦੀ ਹੈ ਕਿਉਂਕਿ ਤੂੰ ਸਰਬੱਤ ਗਿਆਨ ਗਿਆਤਾ ਹੈਂ ।
੧੦ ਤੇਰੀ ਅਕਲ ਸਭ ਤੋਂ ਉੱਚੀ ਹੈ ਜਿਸ ਲਈ ਤੇਰੀ ਕੀਤੀ ਗੱਲ ਸਭ ਤੋਂ ਉੱਚੀ ਸਭ ਦੇ ਮੰਨਣ ਯੋਗ ਹੁੰਦੀ ਹੈ ॥੧੨੦॥
੧੧ ਤੂੰ ਸੁੰਦਰਤਾ ਦਾ ਵੀ ਸਿਖਰ ਹੈਂ ਜਿਸ ਨੂੰ ਵੇਖਣ ਲਈ ਸਭ ਦੇ ਸਭ ਤੇਰੀ ਸੁੰਦਰਤਾ ਵੇਖਣ ਦੇ ਚਾਹਵਾਨ (ਰੁਜੂ) ਹਨ।
੧੨ ਹਮੇਸ਼ਾਂ ਸਲਾਮਤ ਰਹਿਣ ਵਾਲੇ ਤੈਨੂੰ ਸਾਡੀ ਹਮੇਸ਼ਾਂ ਹੀ ਸਲਾਮ (ਨਮਸਕਾਰ) ਹੈ ਤੂੰ ਹਮੇਸ਼ਾਂ ਹੀ ਇਕ ਰਸ ਟਿਕਣ ਵਾਲਾ ਮੁਦਾਮੀ ਪੁਸ਼ਤ-ਦਰ-ਪੁਸ਼ਤ ਕਾਇਮ ਰਹਿਣ ਵਾਲਾ ਹੈਂ ॥੧੨੧॥
੧੩ ਦੁਸ਼ਮਣ ਨੂੰ ਫਤਹ ਕਰਨ ਵਾਲਾ ਹੈਂ ਤੇ ਮਾੜੇ ਗਰੀਬਾਂ ਦਾ ਪੱਖ ਪੂਰਨ ਵਾਲਾ ਹੈਂ, ਜ਼ਮੀਨ
੧੪ ਤੇ ਅਸਮਾਨ ਤੇਰਾ ਬਹੁਤ ਵੱਡਾ ਮਕਾਨ ਹੈ ॥੧੨੨॥
੧੫ ਤਮਾਮੇ (ਸਾਰੀ ਹੀ ਤਮੀਜ਼) ਤੇ ਸਾਰੀ ਹੀ ਅਕਲ ਸਭ ਵੇਲੇ ਧਿਆਨ ਇਹ ਸਾਰਾ ਖਜ਼ਾਨਾ ਤੇਰੇ ਹੀ ਪਾਸ ਹੈ ।
੧੬ ਹੇ ਵਾਹਿਗੁਰੂ ਤੂੰ ਇਕ ਅਜੀਬ ਦਾਤਾ ਹੈਂ ਜੋ ਯਕੀਨ ਨਾਲ ਸਭ ਦੀ ਸਾਰ ਲੈਂਦਾ ਹੈਂ, ਕੋਤਾਹੀ ਨਹੀਂ ਕਰਦਾ ॥੧੨੩॥
੧੭ ਤੇਰੇ ਮਨ ਦੀਆਂ ਅਨੇਕਾਂ ਲਹਿਰਾਂ ਵਗਦੀਆਂ ਹਨ ਜਿਨ੍ਹਾਂ ਦਾ ਭੇਦ ਜਾਨਣਾ ਅਸੰਭਵ ਹੈ ।
੧੮ ਆਪਣੇ ਪਿਆਰਿਆਂ ਭਗਤਾਂ ਨੂੰ ਨਿਵਾਜ ਭਾਵ ਮਾਣ ਤੇ ਪਿਆਰ ਦਿੰਦਾ ਹੈਂ । ਆਕੜ ਖਾਨ ਜ਼ਾਲਮਾਂ ਨੂੰ ਡੰਡ ਦਿੰਦਾ ਹੈਂ ॥੧੨੪॥
੧੯ ਤੇਰਾ ਸਰੂਪ ਕਹਿਣ ਕਥਨ ਤੋਂ ਪਰੇ ਹੈ—ਤਿੰਨਾਂ ਗੁਣਾਂ ਰਜੋ, ਤਮੋ, ਸਤੋ ਤੋਂ ਨਿਰਾਲਾ ਹੈਂ ।
੨੦ ਤੇ ਸਾਰੀ ਸ਼ੋਭਾ ਦਾ ਮੁੱਢ ਹੈਂ । ਸਦਾ ਹੀ ਸਭ ਦੇ ਨਾਲ ਜੁੜਿਆ ਹੋਇਆ ਹੈਂ ॥੧੨੫॥
੨੧ ਹਮੇਸ਼ਾਂ ਰਹਿਣ ਵਾਲਾ ਸਤਯ ਸਰੂਪ ਹੈਂ । ਐਸਾ ਭੇਦ ਤੋਂ ਰਹਿਤ ਹੈਂ ਕਿ ਜਿਸ ਦੀ ਉਪਮਾ ਦੀ ਕੋਈ ਉਦਾਹਰਨ ਪੇਸ਼ ਨਹੀਂ ਕੀਤੀ ਜਾ ਸਕਦੀ । ਬੱਸ, "ਤੇਰੀ ਉਪਮਾਂ ਤੋਹਿ ਬਨਿ ਆਵੈ ॥" ਸਭ ਨੂੰ ਪ੍ਰਾਜਿਤ ਕਰਨ ਵਾਲਾ ਹੈਂ ਜਦ ਕਿ ਸਾਰਿਆਂ ਨੂੰ ਸਾਜਦਾ ਵੀ ਹੈਂ ॥੧੨੬॥
੨੩ ਸਭ ਦਾ ਹੀ ਸਤਿਕਾਰਯੋਗ ਹੈਂ, ਨਿਸ਼ਕਾਮ ਹੈਂ, ਕਿਸੇ ਨਾਲ ਤੇਰਾ ਕੋਈ ਕਾਰ ਵਿਹਾਰ ਨਹੀਂ ।
੨੪ ਨਾ ਬੰਨੇ ਜਾਣ ਵਾਲਾ ਸਰੂਪ ਹੈਂ, ਨਾ ਗਾਹੇ ਜਾਣ ਵਾਲਾ ਤੇ ਉਪਮਾ ਤੋਂ ਰਹਿਤ ਹੈਂ ॥੧੨੭॥
੨੫ ਸਾਰੇ ਸੰਸਾਰ ਦੀ ਉਤਪਤੀ ਤੋਂ ਪਹਿਲਾਂ ਤੇਰਾ ਹੀ ਰੂਪ ਹੈ ਜਿਸ ਦਾ ਨਾ ਆਦਿ ਹੈ ਨਾਂ ਅੰਤ ਹੈ, ਨਾ ਅੰਗ ਹੈ ਨਾ ਨਾਮ ਹੈ ।
੨੬ ਤਿੰਨਾਂ ਦੇਵਤਿਆਂ ਨੂੰ ਬਣਾਉਣ ਤੇ ਢਾਹੁਣ ਵਾਲਾ ਹੈਂ ਵ ਤਿੰਨ-ਧਰਮ, ਅਰਥ, ਮੋਖ ਅਤੇ ਚੌਥੇ ਕਾਮ ਨੂੰ ਵੀ ਬਖਸ਼ਣ ਵਾਲਾ ਹੈਂ ॥੧੨੮॥
੨੭ ਤਿੰਨਾਂ ਗੁਣਾਂ ਦੇ ਸਰੂਪ ਨੂੰ ਵਿਨਾਸ਼ ਤੇ ਤਿੰਨਾਂ ਗੁਣਾਂ ਤੋਂ ਰਹਿਤ ਕਰਤੇ ਤੇਰੀ ਸ਼ਕਤੀ ਨਾ ਦਬਾਏ ਜਾਣ ਵਾਲੀ ਹੈ।
੨੮ ਸਭ ਦੇ ਭਾਗ ਸ਼ੁਭ ਕਰਨ ਵਾਲਾ ਤੇ ਸਭ ਨਾਲ ਪਿਆਰ ਕਰਨ ਵਾਲਾ ਹੈਂ ॥੧੨੯॥
੨੯ ਹੇ ਵਾਹਿਗੁਰੂ ! ਤਿੰਨਾਂ ਲੋਕਾਂ ਨੂੰ ਭੋਗਣ ਤੇ ਭੁਗਤਾਨ ਕਰਨ ਵਾਲਾ ਤੇਰਾ ਸਰੂਪ ਹੈ ਜੋ ਨਾਂ ਛਿਜਦਾ ਹੈ, ਨਾ ਭਿਟ ਹੁੰਦਾ ਹੈ, ਸਭ ਨਾਲ ਸਪੱਰਸ਼ ਕਰਨ ਵਾਲਾ ਹੈ ।
੩੦ ਜੋ ਨਰਕਾਂ ਤੋਂ ਬਚਾਉਣ ਵਾਲਾ ਹੈ, ਕੁਲ ਬ੍ਰਹਿਮੰਡਾਂ ਵਿਚ ਪ੍ਰਵੇਸ਼ ਰੱਖਦਾ ਹੈ ॥੧੩੦॥
੩੧ ਜਿਸ ਦਾ ਪ੍ਰਭਾਵ ਬਿਆਨ ਨਹੀਂ ਕੀਤਾ ਜਾ ਸਕਦਾ, ਜੋ ਸਦੀਵ ਕਾਲ ਇਕ ਰਸ ਰਹਿਣ ਵਾਲਾ ਹੈ ।
੩੨ ਜਿਸ ਦੇ ਨਾਂ ਗਿਣੇ ਜਾਣ ਵਾਲੇ ਅਨੇਕਾਂ ਸਰੂਪ ਹਨ, ਉਕਤੀਆਂ ਜੁਗਤੀਆਂ ਤੋਂ ਬਾਹਰ ਹੈ, ਜਿਸ ਦੀ ਉਪਮਾ ਨਹੀਂ ਕੀਤੀ ਜਾਂਦੀ ॥੧੩੧॥
੩੩ ਤੂੰ ਕਥਨ ਤੋਂ ਰਹਿਤ ਹੈਂ ਸਭ ਦੀ ਸੋਭਾ ਵਿਸ਼ੇਸ਼ ਕਰ ਕੇ ਭੋਗ ਰਿਹਾ ਹੈਂ ।
੩੪ ਤੇਰਾ ਉਕਤਾਈ ਤੋਂ ਬਿਨਾਂ ਅਨਉਕਤ ਸਰੂਪ ਹੈ ਪਰ ਤੇਰੀਆਂ ਜੁਗਤੀਆਂ ਬੇਮਿਸਾਲ ਹਨ ॥੧੩੨॥
੩੫ ਚਾਚਰੀ ਛੰਦ ॥ ਨਾਸ਼ ਤੋਂ ਰਹਿਤ ਤੇ ਤਨ ਰੂਪੀ ਚੋਲੇ ਤੋਂ ਬਿਨਾਂ ਹੈਂ।
੩੬ ਹੇ ਵਾਹਿਗੁਰੂ ! ਤੇਰਾ ਭੇਖ ਕੋਈ ਵੀ ਨਹੀਂ ਲੇਖੇ ਪੱਤਿਆਂ ਤੋਂ ਬਾਹਰ ਹੈਂ ॥੧੩੩॥
੩੭ ਵਹਿਮ ਭਰਮ ਕੋਈ ਵੀ ਨਹੀਂ, ਕਰਮਾਂ ਦੇ ਲੇਖੇ ਤੋਂ ਬਾਹਰ ਹੈ।
੩੮ ਨਾ ਕੋਈ ਆਦਿ ਹੈ, ਨਾ ਹੀ ਜੁਗਾਦਿ ਅੰਤ ਹੀ ਹੈ ॥੧੩੪॥
੩੯ ਅਜਿੱਤ ਹੈਂ, ਅਵਧੀ ਉਪਰਾਮ ਹੈਂ ਵਾ: ਅਬਿਨਾਸੀ ਹੈਂ ।
੪੦ ਭੌਤਿਕ ਤਨ ਤੋਂ ਰਹਿਤ ਹੈਂ, ਵਿਸ਼ੇ ਵਿਕਾਰ, ਪਦਾਰਥ ਆਦਿ ਸਭ ਤੋਂ ਰਹਿਤ ਹੈਂ ॥੧੩੫॥
੪੧ ਨਾਸ਼ ਨਹੀਂ, ਚਿੰਤਾ ਨਹੀਂ, ਕੋਈ ਵਿਜੋਗ ਨਹੀਂ "ਤੂੰ ਸਦਾ ਸਲਾਮਤਿ ਨਿਰੰਕਾਰ ॥" ਹੈਂ ।
੪੨ ਧੰਦਿਆਂ ਵਿਚ ਖਚਤ ਨਹੀਂ, ਸਭ ਬੰਧਨਾਂ ਤੋਂ ਬਾਹਰ ਹੈਂ ॥੧੩੬॥
੪੩ ਤੈਨੂੰ ਕੋਈ ਭਗਤੀ ਕਰਨ ਦੀ ਲੋੜ ਨਹੀਂ, ਇੱਛਾ ਦੀ ਜਕੜ ਨਹੀਂ ।
੪੪ ਆਸਾ ਤ੍ਰਿਸ਼ਨਾ ਨਹੀਂ । (ਫੇਰ ਕੀ ਹੈ ?) ਨਿਰਾ ਪ੍ਰਕਾਸ਼ ਰੂਪ ਹੈਂ ॥੧੩੭॥

---

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਅੰਮ੍ਰਿਤ ਬਾਣੀਆਂ—ਜਾਪ ਸਾਹਿਬ, ਸੁਧਾ ਸਵੱਯੈ, ਤੇ ਚੌਪਈ ਦਰਜ ਹੋਣ ਕਾਰਨ ਇਸ ਦੀ ਵਡਿਆਈ ਨੂੰ ਛੁਟਿਆਇਆ ਵੀ ਨਹੀਂ ਜਾ ਸਕਦਾ । ਉਪਰੋਕਤ ਤਿੰਨੇ ਬਾਣੀਆਂ ਅੰਮ੍ਰਿਤ ਪ੍ਰਚਾਰ ਦੀਆਂ ਹੋਣ ਤੋਂ ਇਲਾਵਾ ਸਿੱਖਾਂ ਦੇ ਨਿਤਨੇਮ ਦਾ ਵੀ ਅੰਗ ਹਨ।

(੧) ਜਾਪ ਸਾਹਿਬ ਕਈ ਅਖੌਤੀ ਵਿਦਵਾਨਾਂ ਨੇ ਮੰਨ ਹੀ ਲਿਆ ਹੈ ਕਿ ਇਹ ਜ਼ਰੂਰ ਗੁਰੂ ਰਚਨਾ ਹੈ ਉਸ ਤੋਂ ਅੱਗੇ ਹੈ (ਅਕਾਲ ਉਸਤਤ) ਜਿਸ ਉੱਪਰ ਲਿਖਤ ਹੈ ਪਹਿਲ-੧ੴ ਸਤਿਗੁਰ ਪ੍ਰਸਾਦਿ ॥

(੨) ਉਤਾਰ ਖਾਸੇ ਦਸਖਤ ਕਾ ॥ ਪਾਤਸਾਹੀ ੧੦ ॥ ਅਕਾਲ ਪੁਰਖ ਕੀ ਰਛਾ ਹਮਨੈ ਆਦਿ—ਕੀ ਇਸ ਬਾਣੀ 'ਤੇ ਸ਼ੱਕ ਕਰਕੇ ਕੋਈ ਨਜੂਮ ਲਾਉਣ ਦੀ ਲੋੜ ਹੈ ਜਾਂ ਇਸ ਬਾਣੀ ਜਾਂ ਜਾਪ ਸਾਹਿਬ ਦੀ ਬਾਣੀ ਵਿਚ ਕੋਈ ਅਕਾਲ ਪੁਰਖ ਦੀ ਉਸਤਿਤ ਕਰਨ ਵਿਚ ਕਿਤੇ ਮਤਭੇਦ ਹੈ ? ਜੇ ਹੈ ਤਾਂ ਦੱਸੋ । ਇਸੇ ਬਾਣੀ ਦੇ ਪੰਨਾ ੩੪ ਚੱਲ ਰਹੇ ਅੰਕ ੧੨॥ ਤੋਂ ਅੱਗੇ 'ਤ੍ਵ ਪ੍ਰਸਾਦਿ' (ਸ੍ਵਯੇ) ਚਲਦੇ ਹਨ ਉਹ ਕਿਸ ਨੇ ਲਿਆ ਕੇ ਜੜ ਦਿੱਤੇ ? ਉਹ ਕਿਹੜਾ ਕਵੀ ਹੈ ਜੋ ਅੰਤ ਵਿਚ ਲਿਖਦਾ ਹੈ ? ਬਨ ਤਨ ਮਹੀਪ ਜਲ ਥਲ ਮਹਾਨ ॥ ਜੱਹ ਤੱਹ ਪ੍ਰਸੋਹ ਕਰੁਣਾ ਨਿਧਾਨ ॥ ਜਗ ਮਗਤ ਤੇਜ ਪੂਰਨ ਪ੍ਰਤਾਪ ॥ ਅੰਬਰ ਜਮੀਨ ਜਿਹ ਜਪਤ ਜਾਪ ॥੫॥੨੭੧॥ ਸਾਤੋ ਅਕਾਸ-ਸਾਤੋ ਪਤਾਰ ॥ ਬਿਥਿਰਿਓ ਅਦ੍ਰਿਸਟ ਜਿਹ ਕਰਮ ਜਾਰਿ ॥ ਪੰਨਾ ੩੮॥

(੩) ਇਸ ਤੋਂ ਅੱਗੇ ਨੰ: ੩੯ 'ਤੇ ਹੈ ਬਚਿਤ੍ਰ ਨਾਟਕ ਜਿਸ ਦੇ ਆਦਿ ਵਿਚ ਪਹਿਲੋਂ ਹੈ ਗੁਰਜੋਤਿ ਦੀ ਆਦਿ ਨਿਸ਼ਾਨੀ—੧ੴ ਸਤਿਗੁਰ ਪ੍ਰਸਾਦਿ ॥ ਅਗੇ ਲੇਖ ਹੈ—

ਅਥ ਬਚਿਤ੍ਰ ਨਾਟਕ ਗ੍ਰੰਥ ਲਿਖ੍ਯਤੇ ॥ ਤ੍ਵ ਪ੍ਰਸਾਦਿ ॥ ਸ੍ਰੀ ਮੁਖਵਾਕ ਪਾਤਸ਼ਾਹੀ ੧੦॥

ਇਹ ਕੌਣ ਹੈ ਜੋ ਆਪ ਨੂੰ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖ ਗਿਆ ? ਅਧ੍ਯਾਯ ੬ ਦੇ ਆਦਿ ਵਿਚ ਚੌਪਈ ॥ ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹਿ ਬਿਧਿ ਮੋਹਿ ਆਨੋ ॥

ਇਹ ਕਿਹੜਾ ਕਵੀ ਹੈ ਜੋ ਆਪਣੀ ਕਥਾ ਦਾ ਬਿਆਨ ਕਰ ਰਿਹਾ ਹੈ ?

ਪੰਨਾ ੫੪ 'ਤੇ

[੧]ਨਿਚਿੰਤ ਹੈਂ ॥ ਸੁਨਿੰਤ ਹੈਂ ॥ [੨]ਅਲਿਖ ਹੈਂ ॥ ਅਦਿਖ ਹੈਂ ॥੧੩੮॥ [੩]ਅਲੇਖ ਹੈਂ ॥ ਅਭੇਖ ਹੈਂ ॥ [੪]ਅਢਾਹ ਹੈਂ ॥ ਅਗਾਹ ਹੈਂ ॥੧੩੯॥ [੫]ਅਸੰਭ ਹੈਂ ॥ ਅਗੰਭ ਹੈਂ ॥ [੬]ਅਨੀਲ ਹੈਂ ॥ ਅਨਾਦਿ ਹੈਂ ॥੧੪੦॥ [੭]ਅਨਿੱਤ ਹੈਂ ॥ ਸੁ ਨਿੱਤ ਹੈਂ ॥ [੮]ਅਜਾਤ ਹੈਂ ॥ ਅਜਾਦਿ ਹੈਂ ॥੧੪੧॥ ਚਰਪਟ ਛੰਦ ॥ ਤ੍ਵ ਪ੍ਰਸਾਦਿ ॥ [੯]ਸਰਬੰ ਹੰਤਾ ॥ ਸਰਬੰ ਗੰਤਾ ॥ [੧੦]ਸਰਬੰ ਖਿਆਤਾ ॥ ਸਰਬੰ ਗਿਆਤਾ ॥੧੪੨॥ [੧੧]ਸਰਬੰ ਹਰਤਾ ॥ ਸਰਬੰ ਕਰਤਾ ॥ [੧੨]ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥੧੪੩॥ [੧੩]ਸਰਬੰ ਕਰਮੰ ॥ ਸਰਬੰ ਧਰਮੰ ॥ [੧੪]ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥ ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥ [੧੫]ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥ [੧੬]ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥ [੧੭]ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥ [੧੮]ਅਗਾਧਿ ਸਰੂਪੇ ॥ ਨ੍ਰਿਬਾਧਿ ਬਿਭੂਤੇ[ੳ] ॥੧੪੬॥ [੧੯]ਅਨੰਗੀ ਅਨਾਮੇ ॥ [੨੦]ਤ੍ਰਿਭੰਗੀ ਤ੍ਰਿਕਾਮੇ ॥ ਨ੍ਰਿਭੰਗੀ ਸਰੂਪੇ ॥ ਸਰਬੰਗੀ ਅਨੂਪੇ ॥੧੪੭॥ [੨੧]ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥ [੨੨]ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥ [੨੩]ਨ੍ਰਿਸਾਕੰ ਸਰੀਕ ਹੈਂ ॥ ਅਮਿਤੋ ਅਮੀਕ ਹੈਂ ॥ [੨੪]ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥੧੪੯॥ ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥ [੨੫]ਕਿ ਜਾਹਰ ਜਹੂਰ ਹੈਂ ॥ ਕਿ ਹਾਜਰ ਹਜੂਰ ਹੈਂ ॥ [੨੬]ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥੧੫੦॥ [੨੭]ਕਿ ਸਾਹਿਬ ਦਿਮਾਗ ਹੈਂ ॥ ਕਿ ਹੁਸਨਲ ਚਰਾਗ ਹੈਂ ॥ [੨੮]ਕਿ ਕਾਮਲ ਕਰੀਮ ਹੈਂ ॥ ਕਿ ਰਾਜਕ ਰਹੀਮ ਹੈਂ ॥੧੫੧॥ [੨੯]ਕਿ ਰੋਜੀ ਦਿਹੰਦ ਹੈਂ ॥ ਕਿ ਰਾਜਕ ਰਹਿੰਦ ਹੈਂ ॥ [੩੦]ਕਰੀਮੁਲ ਕਮਾਲ ਹੈਂ ॥ ਕਿ ਹੁਸਨਲ ਜਮਾਲ ਹੈਂ ॥੧੫੨॥ [੩੧]ਗਨੀਮੁਲ ਖਿਰਾਜ ਹੈਂ ॥ ਗਰੀਬੁਲ ਨਿਵਾਜ ਹੈਂ ॥ [੩੨]ਹਰੀਫੁਲ ਸਿਕੰਨ ਹੈਂ ॥ ਹਿਰਾਸੁਲ ਫਿਕੰਨ ਹੈਂ ॥੧੫੩॥ [੩੩]ਕਲੰਕੰ ਪ੍ਰਣਾਸ ਹੈਂ ॥ ਸਮਸਤੁਲ ਨਿਵਾਸ ਹੈਂ ॥ [੩੪]ਅਗੰਜੁਲ ਗਨੀਮ ਹੈਂ ॥ ਰਜਾਇਕ ਰਹੀਮ ਹੈਂ ॥੧੫੪॥ [੩੫]ਸਮਸਤੁਲ ਜੁਬਾ ਹੈਂ ॥ ਕਿ ਸਾਹਿਬ ਕਿਰਾ ਹੈਂ ॥ [੩੬]ਕਿ ਨਰਕੰ ਪ੍ਰਣਾਸ ਹੈਂ ॥ ਬਹਿਸਤੁਲ ਨਿਵਾਸ ਹੈਂ ॥੧੫੫॥ [੩੭]ਕਿ ਸਰਬੁਲ ਗਵੰਨ ਹੈਂ ॥ ਹਮੇਸੁਲ ਰਵੰਨ ਹੈਂ ॥ [੩੮]ਤਮਾਮੁਲ ਤਮੀਜ ਹੈਂ ॥ ਸਮਸਤੁਲ ਅਜੀਜ ਹੈਂ ॥੧੫੬॥ [੩੯]ਪਰੰ ਪਰਮ ਈਸ ਹੈਂ ॥ ਸਮਸਤੁਲ ਅਦੀਸ ਹੈਂ ॥ [੪੦]ਅਦੇਸੁਲ ਅਲੇਖ ਹੈਂ ॥ ਹਮੇਸੁਲ ਅਭੇਖ ਹੈਂ ॥੧੫੭॥ [੪੧]ਜਿਮੀਨੁਲ ਜਮਾ ਹੈਂ ॥ ਅਮੀਕੁਲ ਇਮਾ ਹੈਂ ॥ [੪੨]ਕਰੀਮੁਲ ਕਮਾਲ ਹੈਂ ॥ ਕਿ ਜੁਰਅਤਿ ਜਮਾਲ ਹੈਂ ॥੧੫੮॥

---

ੳ. ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥ ਅੰਗ ੩੯੪ ॥ ਮ: ੫ ॥

---

ਅਕਾਲ ਪੁਰਖ ਵਾਚ ॥ ਚੌਪਈ ॥ ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥ ਪੰਨਾ ੫੭॥

ਇਹ ਅਕਾਲ ਪੁਰਖ ਕਿਹੜੇ ਕਵੀ ਨੂੰ ਹੁਕਮ ਕਰ ਰਹੇ ਹਨ ?

ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥ ਅਬ ਮੈ ਕਥਾ ਸੰਛੇਪ ਤੇ ਸਬਹੂ ਕਹਤ ਸੁਨਾਇ ੬੪ ॥

ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥ ਹਾਂ ਜੀ ਦੱਸੋਗੇ ਕਿ

ਪਟਨੇ ਸ਼ਹਿਰ ਵਿਚ ਪ੍ਰਕਾਸ਼ ਹੋਣ ਵਾਲੇ ਕਵੀ ਦਾ ਕੀ ਨਾਮ ਹੈ ? ਅਤੇ ਭੰਗਾਣੀ ਦਾ ਯੁੱਧ ਜਿੱਤਣ ਉਪਰੰਤ—ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥ ਪੰਨਾ ੬੨ ॥੩੪॥ ਇਹ ਮੇਰੀ ਜੀਤ ਕਹਿਣ ਵਾਲਾ ਕਿਹੜਾ ਸੂਰਮਾ ਕਵੀ ਹੈ ? ਇਸ ਤੋਂ ਅੱਗੇ ਆ ਜਾਂਦਾ ਹੈ ।

(੪) ਚੰਡੀ ਚਰਿਤ੍ਰ ੧ ਉਕਤਿ ਬਿਲਾਸ ਮਾਰਕੰਡੇ ਪੁਰਾਣੇ ਉਸ ਦੇ ਅੰਤ ਵਿਚ ਪੰਨਾ ੯੯ ॥ ਅੰਕ ੨੩੦ ਤੋਂ ਅੱਗੇ ਅੰਤ ਵਿਚ ਸ੍ਵੈਯਾ ਹੈ—

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ ॥ ਇਹ ਸ੍ਵੈਯਾ ਕਿਥੋਂ ਲਿਆ ਕੇ ਕਿਸ ਕਵੀ ਨੇ ਨਾਲ ਲਾ ਦਿੱਤਾ ?

(੫) ਇਸ ਤੋਂ ਅੱਗੇ ਹੈ ਚੰਡੀ ਚਰਿਤ੍ਰ ੨ ਜੋ ਬਚਿਤ੍ਰ ਨਾਟਕ ਦਾ ਹੀ ਹਿੱਸਾ ਹੈ ਜੋ ਥਾਂ-ਥਾਂ ਲਿਖਿਆ ਮਿਲਦਾ ਹੈ । (ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ) - ਇਸ ਦੇ ਅੰਤ ਵਿਚ ਨਿਖਾਰ ਕੇ ਦੱਸ ਰਹੇ ਹਨ ਕਿ ਚੰਡੀ ਕਿਸ ਸ਼ਕਤੀ ਦਾ ਪ੍ਰਯਾਸ ਹੈ ਜਾਂ ਲਿਖਾਇਕ ਹੈ ?

ਦੋਹਰਾ—ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐ ਹੈ ਸੰਤ ॥

ਅੰਤ ਲਹੈਂਗੇ ਮੁਕਤ ਫਲੁ ਪਾਵਹਿਗੇ ਭਗਵੰਤ ॥੬॥੨੬੨॥ ਪੰਨਾ ੧੧੯॥

ਉਪਰੋਕਤ ਦੋਹਾਂ ਚੰਡੀ ਚਰਿਤ੍ਰਾਂ ਦਾ ਨਿਚੋੜ ਹੈ ।

(੬) ੧ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥ ਸ੍ਰੀ ਭਗਉਤੀ ਜੀ ਸਹਾਇ ॥

ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸਾਹੀ ੧੦ ॥ ਪਾਤਸ਼ਾਹੀ ਦਸਵੀਂ ਕਿਹੜੇ ਕਵੀ ਦਾ ਨਾਮ ਹੈ ? ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜਵੀਂ ਪਾਤਸ਼ਾਹੀ ਤੱਕ ਅਰਦਾਸ ਨੂੰ ਗੁਰੂਆਂ ਦੇ ਨਾਮ ਨਾਲ ਵਿਵਰਣ ਕੀਤਾ ਹੈ ਜੈਸੇ ਕਿ ਕਿਉਂਕਿ ਮਹਾਂ ਪੁਰਖ ਆਪਣੀ ਮਾਨਤਾ ਉਪਮਾਤਰ ਆਪ ਨਹੀਂ ਕਰਿਆ ਕਰਦੇ—

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥

ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ ਅੰਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥ ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥਰਾ ਅੰਮ੍ਰਿਤ ਬਯਣ ॥ ਮੂਰਤਿ ਪੰਚ ਪ੍ਰਵਾਣ ਪੁਰਖ ਗੁਰੁ ਅਰਜਨੁ ਪਿਖਹੁ ਨਯਣ ॥੧॥ ਪੰਚਮ ਪਾਤਸ਼ਾਹ ਤੱਕ ਇਹ ਅਰਦਾਸਾ ਮਥਰਾ ਭਟ ਨੇ ਪੂਰਾ ਕਰ

੧ ਕੋਈ ਚਿੰਤਾ ਨਹੀਂ, ਸਭਨਾਂ ਦੀ ਪੁਕਾਰ ਸੁਣਦਾ ਹੈਂ ।

੨ ਲਿਖਿਆ ਨਹੀਂ ਜਾਂਦਾ । ਦਿਸਦਾ ਵੀ ਕਿਸੇ ਨੂੰ ਨਹੀਂ ॥੧੩੮॥

੩ ਲੇਖੇ ਤੋਂ ਬਾਹਰ ਹੈਂ, ਭੇਖ ਤੋਂ ਵੀ ਰਹਿਤ ਹੈਂ ।

੪ ਤੇਰੀ ਇਸ ਹੱਦ ਨੂੰ ਕੋਈ ਪਾਰ ਨਹੀਂ ਕਰ ਸਕਦਾ ॥੧੩੯॥

੫ ਤੇਰਾ ਕੋਈ ਜਨਮ ਨਹੀਂ, ਤੇਰੇ ਤੱਕ ਕਿਸੇ ਦੀ ਗੰਮਤਾ ਪਹੁੰਚ ਨਹੀਂ ।

੬ ਕਿਸੇ ਗਿਣਤੀ ਵਿਚ ਨਹੀਂ ਆ ਸਕਦਾ । ਤੇਰੇ ਹੱਦ ਬੰਨੇ ਦਾ ਕਿਸੇ ਨੂੰ ਕੋਈ ਥਹੁ ਪਤਾ ਨਹੀਂ ਲੱਗ ਸਕਦਾ ॥੧੪੦॥

੭ ਕਿਸੇ ਦਾ ਥਾਪਿਆ ਹੋਯਾ ਨਹੀਂ, ਸੁ=ਭਲੀ ਪ੍ਰਕਾਰ ਨਿੱਤ=ਸਦਾ ਕਾਇਮ ਕਰਨ ਵਾਲਾ ਹੈ ।

੮ ਜਾਤਿ ਦੀ ਬੰਦਸ਼ ਨਹੀਂ, ਕਿਸੇ ਦੇ ਅਧੀਨ ਨਹੀਂ, ਹਰ ਤਰ੍ਹਾਂ ਤੇ ਸੁਤੰਤਰ ਹੈਂ ॥੧੪੧॥

੯ ਚਰਪਟ ਛੰਦ ॥ ਸਭ ਦਾ ਕਾਲ ਅਤੇ ਸਭ ਦੀ ਗਿਣਤੀ ਅਤੇ ਗਿਆਤ ਵਾਲਾ ਹੈਂ ।

੧੦ ਸਭ ਵਿਚ ਪ੍ਰਵੇਸ਼ ਕਰਨ ਵਾਲਾ, ਸਭ ਦੀ ਪਹਿਚਾਣ ਕਰਨ ਵਾਲਾ ਹੈਂ, ਸਭ ਦਾ ਜਾਣੂ ਹੈਂ ॥੧੪੨॥

੧੧ ਸਭ ਦਾ ਨਾਸਕ ਤੇ ਸਭ ਦਾ ਕਰਤਾ ਹੈਂ ।

੧੨ ਸਰਬ ਦਾ ਪ੍ਰਾਣ ਰੂਪ, ਸਭ ਦਾ ਜ਼ੋਰ (ਬਲ) ਰੂਪ ਹੈਂ ॥੧੪੩॥

੧੩ ਸਾਰੇ ਕਰਮਾਂ ਤੇ ਸਾਰੇ ਧਰਮਾਂ-

੧੪ ਸਾਰੀਆਂ ਜੁਗਤੀਆਂ ਤੇ ਸਾਰੀਆਂ ਮੁਕਤੀਆਂ ਦਾ ਮਾਲਿਕ ਹੈਂ, (ਜਿਸ ਲਈ ਉਸ ਨੂੰ) ॥੧੪੪॥

੧੫ ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥ ਮੇਰੀ ਨਮਸਕਾਰ ਹੈ ਜਿਸ ਦਾ ਨਾਮ ਸੁਣ ਕੇ ਨਰਕ ਨਾਸ ਹੋ ਜਾਂਦੇ ਨੇਂ ਤੇ ਜਿਸ ਦਾ ਪ੍ਰਕਾਸ਼ ਸਦਾ ਹੀ ਰੋਸ਼ਨ ਹੈ ਫਿੱਕਾ ਨਹੀਂ ਪੈਂਦਾ ।

੧੬ ਜਿਸ ਦਾ ਸਰੂਪ ਅੰਗਾਂ ਵਾਲਾ ਨਹੀਂ, ਜਿਸ ਦੀ ਬਿਭੂਤ ਸਮੱਗਰੀ ਕਦੇ ਮੁਕਦੀ ਨਹੀਂ, ਅਟੁੱਟ ਹੈ ॥੧੪੫॥

੧੭ ਵੱਡਿਆਂ ਤੋਂ ਵੱਡਾ ਹਮੇਸ਼ਾਂ ਸਭ ਦਾ ਸਾਥ ਦੇਣ ਵਾਲਾ-

੧੮ ਜਿਸ ਦਾ ਸਰੂਪ ਜਾਣਿਆ ਨਹੀਂ ਜਾਂਦਾ, ਜਿਸ ਦੀ ਬਿਭੂਤੀ ਬੰਨ ਕੇ ਕਾਬੂ ਨਹੀਂ ਕੀਤੀ ਜਾ ਸਕਦੀ ॥੧੪੬॥

੧੯ ਉਸ ਅੰਗਾਂ ਤੋਂ ਬਿਨਾਂ ਨਾਮ ਤੋਂ ਰਹਿਤ ਤਿੰਨਾਂ ਦੇਵਤਿਆਂ ਨੂੰ ਭੰਗ ਕਰਨ ਵਾਲੇ ਤੇ ਤਿੰਨਾਂ ਦੇਵਤਿਆਂ ਤੋਂ ਕੰਮ ਲੈਣ ਵਾਲੇ-

੨੦ ਨਾਸ਼ ਨਾ ਹੋਣ ਵਾਲੇ ਸਰੂਪ ਦੇ ਮਾਲਿਕ, ਸਭ ਤੋਂ ਹੀ ਸੁੰਦਰ ਉਪਮਾ ਤੋਂ ਰਹਿਤ-॥੧੪੭॥

੨੧ ਜਿਸ ਦੇ ਨਾ ਪੁੱਤ ਹਨ, ਨਾ ਪੋਤਰੇ ਹਨ, ਨਾ ਕੋਈ ਵੈਰੀ ਹੈ, ਨਾ ਕੋਈ ਮਿੱਤਰ ਹੈ ।

੨੨ ਨਾ ਪਿਤਾ ਹੈ, ਨਾ ਮਾਤਾ ਹੈ, ਨਾ ਜਾਤ ਹੈ, ਨਾ ਵਰਨ ਹੈ ॥੧੪੮॥

੨੩ ਜਿਹੜਾ ਸਾਕਾਂ ਤੇ ਸ਼ਰੀਕੇ ਤੋਂ ਬਿਨਾਂ ਹੈ, ਮਿਣਤੀ ਤੋਂ ਬਾਹਰ ਹੈ, ਗਹਿਰ ਗੰਭੀਰ ਹੈ ।

੨੪ ਜਿਸ ਦੀ ਦੁੱਤ (ਪ੍ਰਭਾ) ਸਦਾ ਹੀ ਇਕ ਰਸ ਹੈ, ਜੋ ਅਜਿੱਤ ਹੈ ਤੇ ਅਜਨਮਾ ਹੈ ॥੧੪੯॥

੨੫ ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥ ਪ੍ਰਤੱਖ ਰੂਪ ਵਿਚ ਪ੍ਰਗਟ ਹੈ, ਹਰ ਵੇਲੇ ਕੋਲ ਮੌਜੂਦ ਹੈ।

੨੬ ਹਮੇਸ਼ਾਂ ਸਲਾਮਤ ਰਹਿਣ ਵਾਲਾ ਹੈ ਤੇ ਸਭ ਦੀ ਗੱਲ ਸੁਣਦਾ ਹੈ ਵਾ: ਸਭ ਬਾਣੀਆਂ ਵਿਚ ਆਪ ਹੀ ਹੈ ॥੧੫੦॥

੨੭ ਸਾਰੀ ਹੀ ਬੁੱਧੀ ਦਾ ਮਾਲਿਕ ਹੈਂ ਤੇ ਸੁੰਦਰਤਾ ਦਾ ਚਰਾਗ (ਦੀਵਾ) ਹੈਂ ।

੨੮ ਪੂਰਨ ਬਖਸ਼ਿਸ਼ਾਂ ਦਾ ਸੁਆਮੀ ਹੈ, ਰਿਜਕ ਦਾ ਰਾਜ਼ਕ ਬਖਸ਼ਿਸ਼ਾਂ ਕਰਨ ਵਾਲਾ ਹੈਂ ਭਾਵ—॥੧੫੧॥

੨੯ ਰੋਜ਼ੀ ਦੇਣ ਵਾਲਾ ਹੈਂ, ਰੋਜ਼ੀ ਦਾ ਰਹਿਮਾਨ ਹੈਂ ਜੋ-

੩੦ ਕਮਾਲ ਦਾ ਕਰਮ ਬਖਸ਼ ਕ੍ਰਿਪਾ ਦਾ ਸਾਗਰ ਹੈਂ ਤੇ ਹੁਸਨ ਤੇ "ਜਮਾਲ" ਪ੍ਰਕਾਸ਼ ਦਾ ਸਿਖਰ ਹੈਂ ॥੧੫੨॥

੩੧ ਦੁਸ਼ਮਣਾਂ ਨੂੰ ਡੰਡ ਦੇ ਕੇ ਖਾਰਜ ਕਰਨ ਵਾਲਾ ਹੈਂ, ਗਰੀਬਾਂ ਨੂੰ ਨਿਵਾਜ ਕੇ ਅਪਨਾਉਣ ਵਾਲਾ ਹੈਂ । "ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ ਅੰਗ ੧੧੦੬ ॥"

੩੨ ਵੈਰੀਆਂ ਦਾ ਮਾਣ ਤੋੜਨ ਵਾਲਾ ਹੈਂ । ਡਰ-ਭੈ ਦੂਰ ਕਰਨ ਵਾਲਾ ਹੈਂ ॥੧੫੩॥

੩੩ ਕਲੰਕ ਨੂੰ ਦੂਰ ਕਰਨ ਵਾਲਾ ਹੈਂ, ਸਭ ਦੇ ਵਿਚ ਨਿਵਾਸ ਰੱਖਦਾ ਹੈਂ ।

੩੪ ਗਨੀਮਾਂ ਤੋਂ ਮਾਰਿਆ ਨਹੀਂ ਜਾਂਦਾ ਪਰ ਰੋਜ਼ੀ ਦੇਣ ਲਈ ਦਿਆਲੂ ਰੂਪ ਹੈਂ ॥੧੫੪॥

੩੫ ਸਾਰੀਆਂ ਬੋਲੀਆਂ ਜਾਣਦਾ ਹੈਂ ਤੇ ਸਾਰੇ ਦੇਸ਼ਾਂ ਦਾ ਮਾਲਿਕ ਹੈਂ ।

੩੬ ਨਰਕਾਂ ਦਾ ਨਾਸ਼ ਕਰਕੇ ਸਵਰਗ ਵਿਚ ਵਸਾ ਦੇਣ ਵਾਲਾ ਹੈਂ ॥੧੫੫॥

੩੭ ਸਭ ਦੇ ਵਿਚ ਗਵਨ ਕਰਨ ਵਾਲਾ ਹੈਂ । ਹਮੇਸ਼ਾਂ ਹੀ ਸਭ ਦੇ ਵਿਚ ਵਿਆਪਕ ਹੋ ਕੇ ਵਸਦਾ ਹੈਂ ।

੩੮ ਸਭ ਦੀ ਸੋਝੀ ਰੱਖਦਾ ਹੈਂ ਤੇ ਸਾਰੀ "ਤਮੀਜ਼"=ਜਾਣ ਪਛਾਣ ਦਾ ਮਾਲਿਕ ਹੈਂ, ਸਾਰਿਆਂ ਦਾ ਪਿਆਰਾ ਹੈਂ ॥੧੫੬॥

੩੯ ਵੱਡੇ ਤੋਂ ਵੱਡਿਆਂ ਦਾ ਮਾਲਿਕ ਸੁਆਮੀ ਹੈਂ ਪਰ ਸਭ ਦੇ ਦੇਖਣ ਵਿਚ ਨਹੀਂ ਆਉਂਦਾ । ਇਸ ਲਈ ਸਭ ਦੀਆਂ ਨਿਗਾਹਾਂ ਤੋਂ ਬਾਹਰ ਹੈ ।

੪੦ ਕਿਸੇ ਖਾਸ ਦੇਸ਼ ਤੋਂ ਰਹਿਤ ਹੈ, ਕਿਸੇ ਵੀ ਇੱਕ ਦੇਸ਼ ਦੇ ਲੇਖੇ ਵਿਚ ਨਹੀਂ ਆਉਂਦਾ, ਹਮੇਸ਼ਾਂ ਹੀ ਸਾਰੇ ਭੇਖਾਂ ਤੋਂ ਅਜ਼ਾਦ ਹੈਂ ॥੧੫੭॥

੪੧ ਜ਼ਮੀਨ ਤੇ ਅਸਮਾਨ ਦਾ ਮਾਲਿਕ ਹੈਂ, ਇਮਾਨ ਦਾ ਅਮੀਰ ਹੈਂ ।

੪੨ ਕਮਾਲ ਦਾ ਬਖਸ਼ਿਸ ਭੰਡਾਰ ਹੈਂ ਤੇ ਅਜੀਬ ਹੀ ਤੇਰੀ ਸੁੰਦਰਤਾ ਦਾ ਨਜ਼ਾਰਾ ਹੈ ਜੋ ਬਿਆਨ ਤੋਂ ਬਾਹਰ ਹੈ ॥੧੫੮॥

---

ਦਿੱਤਾ । ਹੁਣ ਵੇਖੋ ਇਹ ਕੌਣ ਹੈ ਜੋ ਇਸ ਨੂੰ ਨੌਵੀਂ ਜੋਤਿ ਤੱਕ ਲੈ ਕੇ ਜਾ ਰਿਹਾ ਹੈ, ਜੇ ਕੋਈ ਕਵੀ ਇਸ ਅਰਦਾਸ ਨੂੰ ਅੱਗੇ ਤੋਰਦਾ ਤਾਂ ਜ਼ਰੂਰੀ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਵੀ ਅਵੱਸ਼ ਲਿਖਦਾ, ਪਰ ਨਹੀਂ । ਜਿਸ ਤੋਂ ਪੂਰਨ ਭਰੋਸੇ ਨਾਲ ਸਿੱਧ ਹੋ ਜਾਂਦਾ ਹੈ ਕਿ ਇਹਦਾ ਕਥਨ ਵਰ ਗੁਰੂ ਗੋਬਿੰਦ ਸਿੰਘ ਜੀ ਹਨ, ਉਹਨਾਂ ਨੇ ਆਪਣਾ ਨਾਮ ਆਪ ਇਸ ਪਉੜੀ ਵਿਚ ਪ੍ਰੋਣਾ ਠੀਕ ਨਹੀਂ ਸਮਝਿਆ । ਜੈਸਾ ਕਿ ਪਉੜੀ ਇਉਂ ਹੈ—

ਪ੍ਰਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ ॥......ਅੱਗੇ—ਤੇਗ ਬਹਾਦਰ ਸਿਮਰੀਐ ਘਰ ਨਉ ਨਿਧਿ ਆਵੈ ਧਾਇ ॥ ਇਸ ਤੋਂ ਅੱਗੇ ਸ੍ਰੀ ਦਸਮੇ ਪਾਤਸ਼ਾਹ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾਮ ਇਸ ਅੱਗੇ ਜੋੜਨਾ ਪੰਥ ਦੀ ਜ਼ਿੰਮਿਵਾਰੀ ਬਣ ਜਾਂਦੀ ਹੈ ਜੋ ਪੰਥ ਨੇ ਪੂਰੀ ਕੀਤੀ । ਇਸੇ ਤਰ੍ਹਾਂ ਸ੍ਰੀ ਗੁਰੂ ਆਦਿ ਗ੍ਰੰਥ ਸਾਹਿਬ ਨੂੰ ਗੱਦੀ ਦੇ ਕੇ ਸ੍ਰੀ ਦਸਮੇਸ਼ ਜੀ ਨੇ ਆਪਣੀ ਜ਼ਿੰਮਿਵਾਰੀ ਨਿਭਾ ਦਿੱਤੀ । ਆਦਿ ਤੋਂ ਦੂਜਾ ਭਾਗ ਹੈ ਸ੍ਰੀ ਦਸਮ ਗ੍ਰੰਥ ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਵੱਡੇ ਗੁਰੂਆਂ ਦਾ ਸਤਿਕਾਰ ਕਰਦੇ ਤੇ ਕਾਇਮ ਰੱਖਦੇ ਹੋਏ ਗੱਦੀ ਨਹੀਂ ਦਿੱਤੀ । ਇਹ ਪੰਥ ਦਾ ਫਰਜ਼ ਹੈ ਕਿ ਉਸ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਗੁਰ ਗੱਦੀ ਤੇ ਆਦਿ ਦਾ ਦੂਜਾ ਭਾਗ ਜਾਣ ਕੇ ਉਸੇ ਤਰ੍ਹਾਂ ਦਾ ਸਤਿਕਾਰ ਕਾਇਮ ਕਰੇ ਜੋ ਆਦਿ ਗ੍ਰੰਥ ਸਾਹਿਬ ਨੂੰ ਹਾਸਲ ਹੈ । ਕੁਝ ਕੀਤਾ ਵੀ ਹੈ ਕਿ ਕਾਫੀ ਧਨ ਖਰਚ ਕੇ ਕਮੇਟੀ ਕਾਇਮ ਕਰਕੇ ਪੁਣ-ਛਾਣ ਕਰਕੇ ਠੀਕ ੧੪੨੮ ਸਫੇ ਦੀ ਬੀੜ ਪ੍ਰਮਾਣਤ ਕਰ ਦਿੱਤੀ । ਜਦ ਕਿ ਗੁਰਦੇਵ ਨੇ ਅਗਲੀ ਪਉੜੀ ਵਿਚ ਉੱਕਾ ਹੀ ਪ੍ਰਮਾਦ ਦਾ ਸਾਇਆ ਇਉਂ ਖਦੇੜ ਕੇ ਦੂਰ ਕਰ ਦਿੱਤਾ ਜਿਵੇਂ ਸਵੇਰ ਦਾ ਸੂਰਜ ਹਨੇਰੇ ਨੂੰ ਚੰਦ, ਤਾਰਿਆਂ ਸਮੇਤ ਅਲੋਪ ਕਰ ਦਿੰਦਾ ਹੈ। ਉਹ ਕਹਿੰਦੇ ਹਨ ਕਿ ਮੇਰੀ ਦੇਵੀ, ਮੇਰਾ ਕਰਤਾਰ, ਮੇਰਾ ਸੰਸਾਰ ਉਹ ਹੈ ਜਿਸ ਦੀ ਸ਼ਕਤੀ ਦੇ ਆਸਰੇ ਇਹ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਨਾਯਕ ਇਹ ਸਾਰਾ ਕੰਮ ਕਰਦੇ ਵਿਖਾਏ ਗਏ ਹਨ । ਸਭ ਤੋਂ ਪਹਿਲਾਂ ਹਰ ਇਕ ਵਸਤੂ ਤੇ ਵਿਕਤੀ ਚਾਰਾਂ ਖਾਣੀਆਂ ਦੇ ਬਣਾਉਣ ਤੋਂ ਆਦਿ ਕਾਲ ਕਾਇਮ ਕੀਤਾ ਗਿਆ ਫੇਰ ਸੰਸਾਰ ਦੀ ਰਚਨਾ ਕੀਤੀ । ਉਸੇ ਸ਼ਕਤੀ ਨੇ ਫੇਰ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਨੂੰ ਪ੍ਰਗਟ ਕੀਤਾ । ਜੋ ਇਹ ਸਾਰਾ ਖੇਲ ਕੁਦਰਤ ਰਾਣੀ ਦੇ ਥਰੂ ਵਜੂਦ ਵਿਚ ਆਇਆ । ਅੱਗੇ ਇਹ ਸਭ ਕੁਝ ਟੀਕੇ ਵਿਚ ਆ ਜਾਏਗਾ । ਇਥੇ ਵਿਸਥਾਰ ਕਰਨ ਦੀ ਲੋੜ ਨਹੀਂ ਪਰ ਹੁਣ ਇਹ ਭੁਲੇਖਾ ਹੋਰ ਕਿਸੇ ਦੇ ਜੋਤਸ਼ ਦਾ ਵਿਸ਼ਾ ਨਹੀਂ । ਇਥੋਂ ਤੱਕ ਇਹ ਸਪੱਸ਼ਟ ਹੋ ਗਿਆ ਹੈ ਕਿ ਇਹ ੬ ਪ੍ਰਕਰਣ ਸ੍ਰੀ ਦਸਮੇਸ਼ ਜੀ ਹੀ ਉਚਰਤ ਹਨ । ਇਸ ਤੋਂ ਅੱਗੇ ਸਨੇ-ਸਨੇ ਰੋਸ਼ਨੀ ਪਾਈ ਜਾਏਗੀ ।

*ਤੂ ਸਾਹਿਬ ਗੁਣੀ ਨਿਧਾਨਾ* ਦੇ ਸਿਰਲੇਖ ਹੇਠ *ਭਾਈ ਨਿਰਵੈਰ ਸਿੰਘ ਅਰਸ਼ੀ ਐਮ. ਏ.*

ਸਚਿਆਰਾ ਪੰਨਾ ੨੩ ॥ ਕਲਗੀਆਂ, ਤਾਜਾਂ ਵਾਲੇ, ਚਿੱਟਿਆਂ ਬਾਜਾਂ ਵਾਲੇ, ਨੀਲੇ ਦੇ ਸ਼ਾਹ ਸਵਾਰ ਸਿਰਮੌਰ ਸਾਹਿਤਕਾਰ, ਸੰਤ ਸਿਪਾਹੀ, ਜੱਗ ਦੇ ਮਾਹੀ, ਪਰਉਪਕਾਰੀ, ਸਮਾਜ ਸੁਧਾਰੀ, ਸਰਬੰਸ ਦਾਨੀ, ਜਰਨੈਲ ਲਾਸਾਨੀ, ਸੱਚ, ਧਰਮ ਦੇ ਰਹਿਬਰ, ਰਹਿਮਤਾਂ ਦੀ ਛਹਿਬਰ, ਗਊ-ਗ੍ਰੀਵ ਦੇ ਵਾਲੀ,

[੧]ਕਿ ਅਚਲੰ ਪ੍ਰਕਾਸ ਹੈਂ ॥ ਕਿ ਅਮਿਤੋ ਸੁਬਾਸ ਹੈਂ॥ [੨]ਕਿ ਅਜਬ ਸਰੂਪ ਹੈਂ॥
ਕਿ ਅਮਿਤੋ ਬਿਭੂਤ ਹੈਂ ॥ ੧੫੯॥ [੩]ਕਿ ਅਮਿਤੋ ਪਸਾ ਹੈਂ ॥ ਕਿ ਆਤਮ ਪ੍ਰਭਾ
ਹੈਂ ॥ [੪]ਕਿ ਅਚਲੰ[ੳ] ਅਨੰਗ ਹੈਂ ॥ ਕਿ ਅਮਿਤੋ ਅਭੰਗ ਹੈਂ॥੧੬੦॥ ਮਧੁਭਾਰ
ਛੰਦ॥ ਤ੍ਵ ਪ੍ਰਸਾਦਿ ॥ [੫]ਮੁਨਿ ਮਨਿ ਪ੍ਰਨਾਮ॥ ਗੁਨ ਗਨ ਮੁਦਾਮ॥ [੬]ਅਰ ਬਰ
ਅਗੰਜ॥ ਹਰਿ ਨਰ ਪ੍ਰਭੰਜ ॥੧੬੧॥ [੭]ਅਨ ਗਨ ਪ੍ਰਨਾਮ॥ ਮੁਨ ਮਨ ਸਲਾਮ॥
[੮]ਹਰਿ ਨਰ ਅਖੰਡ॥ ਬਰ ਨਰ ਅਮੰਡ॥੧੬੨॥ [੯]ਅਨਭਵ ਅਨਾਸ॥ ਮੁਨਿ ਮਨ
ਪ੍ਰਕਾਸ॥ [੧੦]ਗੁਨ ਗਨ ਪ੍ਰਨਾਮ ॥ ਜਲ ਥਲ ਮੁਦਾਮ॥੧੬੩॥ [੧੧]ਅਨਛਿਜ ਅੰਗ॥
ਆਸਨ ਅਭੰਗ ॥ [੧੨]ਉਪਮਾ ਅਪਾਰ॥ ਗਤਿ ਮਿਤਿ ਉਦਾਰ॥੧੬੪॥ [੧੩]ਜਲ
ਥਲ ਅਮੰਡ॥ ਦਿਸ ਵਿਸ ਅਭੰਡ॥ [੧੪]ਜਲ ਥਲ ਮਹੰਤ॥ ਦਿਸ ਵਿਸ
ਬਿਅੰਤ॥੧੬੫॥ [੧੫]ਅਨਭਵ ਅਨਾਸ॥ ਧ੍ਰਿਤ ਧਰ ਧੁਰਾਸ॥ [੧੬]ਆਜਾਨ ਬਾਹੁ॥
ਏਕੈ ਸਦਾਹੁ॥੧੬੬॥ [੧੭]ਓਅੰਕਾਰਿ ਆਦਿ ॥ ਕਥਨੀ ਅਨਾਦਿ॥ [੧੮]ਖਲ ਖੰਡ
ਖਿਆਲ॥ ਗੁਰ ਬਰ ਅਕਾਲ॥੧੬੭॥ [੧੯]ਘਰ ਘਰ ਪ੍ਰਨਾਮ॥ ਚਿਤ ਚਰਨ ਨਾਮ॥
[੨੦]ਅਨਛਿਜ ਗਾਤ॥ ਆਜਿਜ ਨ ਬਾਤ॥੧੬੮॥ [੨੧]ਅਨਝੰਝ ਗਾਤ॥ ਅਨਰੰਜ
ਬਾਤ॥ [੨੨]ਅਨਟੁਟ ਭੰਡਾਰ[ਅ]॥ ਅਨਠਟ ਅਪਾਰ ॥੧੬੯॥ [੨੩]ਆਡੀਠ ਧਰਮ॥
ਅਤ ਢੀਠ ਕਰਮ॥ [੨੪]ਅਨਬ੍ਰਣ ਅਨੰਤ॥ ਦਾਤਾ ਮਹੰਤ ॥੧੭੦॥ ਹਰਿਬੋਲਮਨਾ
ਛੰਦ ॥ ਤ੍ਵ ਪ੍ਰਸਾਦਿ॥ [੨੫]ਕਰੁਣਾਲਯ[ੲ] ਹੈਂ॥ ਅਰ ਘਾਲਯ[ੲ] ਹੈਂ ॥ [੨੬]ਖਲ ਖੰਡਨ
ਹੈਂ॥ ਮਹਿ ਮੰਡਨ ਹੈਂ॥੧੭੧॥ [੨੭]ਜਗਤੇਸ੍ਵਰ ਹੈਂ[ਸ] ॥ ਪਰਮੇਸ੍ਵਰ ਹੈਂ॥ [੨੮]ਕਲਿ
ਕਾਰਨ ਹੈਂ॥ ਸਰਬ ਉਬਾਰਨ ਹੈਂ॥੧੭੨॥ [੨੯]ਧ੍ਰਿਤ ਕੇ ਧਰਨ ਹੈਂ ॥ ਜਗ ਕੇ
ਕਰਨ ਹੈਂ ॥ [੩੦]ਮਨ ਮਾਨਿਯ ਹੈਂ॥ ਜਗ ਜਾਨਿਯ ਹੈਂ॥੧੭੩॥ [੩੧]ਸਰਬੰ ਭਰ
ਹੈਂ॥ ਸਰਬੰ ਕਰ ਹੈਂ॥ [੩੨]ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥੧੭੪॥
[੩੩]ਕਰੁਣਾਕਰ ਹੈਂ॥ ਬਿਸ੍ਵੰਭਰ ਹੈਂ॥ [੩੪]ਸਰਬੇਸ੍ਵਰ ਹੈਂ ॥ ਜਗਤੇਸ੍ਵਰ ਹੈਂ॥੧੭੫॥
[੩੫]ਬ੍ਰਹਮੰਡਸ ਹੈਂ॥ ਖਲ ਖੰਡਸ ਹੈਂ॥ [੩੬]ਪਰ ਤੇ ਪਰ ਹੈਂ॥ ਕਰੁਣਾਕਰ ਹੈਂ॥੧੭੬॥
[੩੭]ਅਜਪਾ[ਹ] ਜਪ ਹੈਂ॥ ਅਥਪਾ[ਹ] ਥਪ ਹੈਂ॥ [੩੮]ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ
ਹੈਂ॥੧੭੭॥ [੩੯]ਅੰਮ੍ਰਿਤਾ ਮ੍ਰਿਤ ਹੈਂ॥ ਕਰੁਣਾ ਕ੍ਰਿਤ ਹੈਂ॥ [੪੦]ਅਕ੍ਰਿਤਾ ਕ੍ਰਿਤਿ ਹੈਂ॥
ਧਰਣੀ ਧ੍ਰਿਤ ਹੈਂ॥੧੭੮॥ [੪੧]ਅਮਿਤੇਸ੍ਵਰ ਹੈਂ॥ ਪਰਮੇਸ੍ਵਰ ਹੈਂ ॥ [੪੨]ਅਕ੍ਰਿਤਾ ਕ੍ਰਿਤ
ਹੈਂ॥ ਅਮ੍ਰਿਤਾ[ਕ] ਮ੍ਰਿਤ ਹੈਂ ॥੧੭੯॥ [੪੩]ਅਜਬਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥

---

ੳ. (ਅਚਲੰਬੋਲੋ) ੲ. (ਕੁਰਣਾਲੈਘਾਲੈ ਬੋਲੋ) ਹ. (ਅਜਪਾ ਅਤੇ ਅਥਪਾ ਬੋਲੋ) ਅ. ਕੀ ਉਸਦੇ ਭੰਡਾਰਾਂ ਦਾ ਕੋਈ ਅੰਦਾਜ਼ਾ ਲਾਇਆ ਜਾ ਸਕਦਾ ਹੈ, ਸੰਸਾਰ ਭਰ ਦੇ ਵਿਚ ਸੋਨਾ ਚਾਂਦੀ-ਸਿੱਕਾ ਤਾਂਬਾ ਪਿੱਤਲ ਦੀ ਕਿਤਨੀ ਵਰਤੋਂ ਹੋ ਰਹੀ ਹੈ। ਪਾਣੀ, ਪਟਰੋਲ ਆਦਿ ਤੇਲਾਂ ਦੀ ਕਿਤਨੀ ਵਰਤੋਂ ਹੈ? ਕੋਲਾ ਲਕੜੀ-ਕਪੜੇ ਦੀ ਕਿਤਨੀ ਵਰਤੋਂ ਹੈ ? ਇਹ ਸਾਰੀਆਂ ਵਸਤੂਆਂ ਕਿਥੋਂ ਆ ਰਹੀਆਂ ਹਨ । ਇਹਨਾਂ ਦੇ ਕਿਤਨੇ ਭੰਡਾਰ ਅਗਾਊਂ ਹੀ ਜਮਾ ਹਨ, ਕੋਈ ਅੰਦਾਜ਼ਾ ਲਾ ਕੇ ਦੱਸ ਸਕਦਾ ਹੈ ? ਨਹੀਂ ਮਿਤ ਤੋਂ ਬਾਹਰ ਹੈ । ਸ. ਕਈ ਥਾਈ ਸ੍ਰਿਜੀ ਨੂੰ ਤੇ ਵਿਸ਼ਨੂੰ ਜੀ ਨੂੰ ਈਸ਼੍ਵਰ ਕਰ ਕੇ ਲਿਖਿਆ ਜਾਂਦਾ ਤੇ ਮੰਨਿਆ ਜਾਂਦਾ ਹੈ ਇਸ ਲਈ ਜਗਤੇਸੁਰ ਲਿਖਣ ਦਾ ਭਾਵ ਜਗਤ ਦੇ ਈਸੁਰਾਂ ਨਾਲੋਂ ਪਰਮ ਸ਼ਕਤੀ ਨੂੰ ਨਖੇੜ ਕੇ ਦੱਸਣਾ ਹੈ । ਕ. ਕਈ ਥਾਂਈ ਅਮ੍ਰਿਤ ਨੂੰ ਅੰਮ੍ਰਿਤ ਨਾਲ ਜੋੜਿਆ ਗਿਆ, ਕੀਤੇ ਅਰਥਾਂ ਵਿਚ ਮਿਲਦਾ ਹੈ ਪਰ ਪਾਠਕਾਂ ਨੂੰ ਵਿਚਾਰ ਕੇ ਪੜ੍ਹਨਾ ਚਾਹੀਦਾ ਹੈ ਜੇ ਅੰਮ੍ਰਿਤ ਲਿਖਿਆ ਹੁੰਦਾ ਤਾਂ ਆੜੇ ਦੇ ਉਪਰ ਟਿੱਪੀ ਦਾ ਹੋਣਾ ਜ਼ਰੂਰੀ ਸੀ ਪਰ ਇਥੇ ਕਿਤੇ ਵੀ ਟਿੱਪੀ ਨਹੀਂ ਜਿਸ ਲਈ ਇਹ (ਅਮ੍ਰਿਤ) ਭਾਵ ਆਕੀ ਜੋ ਮਰਨ ਤੋਂ ਆਪ ਨੂੰ ਮੁਕਤਿ ਸਮਝਦੇ ਸਨ ਹਰਨਾਕਸ਼-ਜਲੰਧਰ ਆਦਿ ਕਈ ਦੈਂਤ ਦੇਵਤੇ ਹੋ ਚੁੱਕੇ ਹਨ ਰਾਵਣ ਆਦਿ ਜਿਨ੍ਹਾਂ ਨੂੰ ਅੰਤ ਮਰਨਾ ਹੀ ਪਿਆ ਸੀ ਜੋ ਆਪ ਨੂੰ ਮਰਨ ਤੋਂ ਆਕੀ ਹੋ ਕੇ ਮਿਰਤੂ ਤੋਂ ਆਜ਼ਾਦ ਹੋ ਕੇ ਆਮ੍ਰਿਤ (ਮੌਤ ਤੋਂ ਬਾਹਰ) ਮੰਨੀ ਬੈਠੇ ਸਨ ।

---

ਪੰਥ ਬਾਗ ਦੇ ਮਾਲੀ, ਅੰਤਰਜਾਮੀ, ਘਟ-ਘਟ ਕੇ ਸੁਆਮੀ, ਅੰਮ੍ਰਿਤ ਦੇ ਦਾਤੇ, ਰਬ ਰੰਗ ਰਸ ਰਾਤੇ, ਸਹੁ ਸੱਜਣ ਸੂਰੇ, ਬਚਨਾਂ ਦੇ ਪੂਰੇ, ਆਪੇ ਗੁਰ ਚੇਲੇ, ਵਰਿਆਮ ਇਕੇਲੇ, ਦਰਵੇਸ਼-ਬਾਦਸ਼ਾਹ, ਸ਼ਾਹਾਂ ਦੇ ਸ਼ਹਿਨਸ਼ਾਹ, ਬਾਣੀ ਦੇ ਸ਼ੈਦਾਈ, ਵਡ ਨੂਰ ਖੁਦਾਈ, ਸੰਤਾਂ ਦੇ ਰਕਸ਼ਕ, ਜ਼ਾਲਮ ਦੇ ਭਖਸ਼ਕ, ਤ੍ਰੈ ਸ਼ਕਤੀ ਦਾਤਾ, ਹਿੰਦ ਭਾਗਯ ਵਿਧਾਤਾ, ਸ਼ਮਸ਼ੀਰ ਬਹਾਦਰ, ਸੁੱਖਾਂ ਦੇ ਸਾਗਰ, ਮੁਜੱਸਮੇ ਕੁਰਬਾਨੀ, ਲਿਸ਼ਕਾਰ ਰੂਹਾਨੀ, ਦੁਖਾਂ ਦੇ ਦਾਰੂ, ਭੋਗਾਂ 'ਤੇ ਭਾਰੂ, ਮਰਦ ਅਗੰਮੜੇ, ਸਿਰਤਾਜ ਸੁਵੰਨੜੇ, ਨੇਕੀ ਦੇ ਸਮੁੰਦਰ, ਵਿਦਵਾਨ ਧੁਰੰਧਰ, ਦਯਾਨਿਧ ਦਾਤੇ, ਮਹਾਂਪੁਰਖ ਬਿਧਾਤੇ, ਸਰਦਾਰ ਖਾਲਸਾ, ਸਰਕਾਰ ਖਾਲਸਾ, ਦੁਧ ਪੁੱਤ ਦਵੱਯਾ, ਰੋਗ ਸੋਗ ਮਿਟੱਈਆ, ਮਿਹਰਾਂ ਦੇ ਸਾਈਂ, ਗੋਪਾਲ ਗੋਸਾਈਂ, ਭੀਖਣ ਦੇ ਸੂਰਜ, ਬੁੱਧੂ ਦੇ ਧੀਰਜ, ਨੰਦ ਲਾਲ ਦੇ ਪਿਆਰੇ, ਜੋਗੇ ਦੇ ਸਹਾਰੇ, ਗਿਆਨ ਦੀ ਮੂਰਤ, ਮਨਮੋਹਣੀ ਸੂਰਤ ਦਸਮੇਸ਼ ਗੁਰ ਮਰਗੇਸ ਜੀਓ ! ਆਪ ਜੀ ਦੇ ਅਣਗਿਣਤ ਅਪਾਰ ਗੁਣਾਂ ਦਾ ਬਿਆਨ ਕੋਈ ਦੁਨਿਆਵੀ ਜੀਵ ਸ਼ਾਇਦ ਹੀ ਕਰ ਸਕੇ ।

ਕਰਤਾਰ ਕੀ ਸੌਗੰਦ ਮੁਝੇ ਨਾਨਕ ਕੀ ਕਸਮ ਹੈ ॥

੧ ਤੇਰਾ ਪ੍ਰਕਾਸ਼ ਅਚੱਲ ਹੈ, ਹੇ ਵਾਹਿਗੁਰੂ ! ਸੂਰਜ ਚੰਦ ਵਾਂਗ ਘਟਣ ਵਧਣ ਵਾਲਾ ਨਹੀਂ ਜੋ ਸੁੰਦਰ ਸੁਗੰਧੀ ਭਰਪੂਰ ਜੋ ਬੇਅੰਤ ਵਾਸ਼ਨਾ ਵਾਲਾ ਅਤੇ-

੨ ਤੇਰਾ ਅਜੀਬ ਹੀ ਸਰੂਪ ਹੈ, ਜਿਸ ਵਿਚ ਅਮਿਤ ਬੇਅੰਤ ਹੀ ਬਿਭੂਤੀਆਂ ਭਰੀਆਂ ਹੋਈਆਂ ਹਨ ॥੧੫੯॥

੩ ਤੇਰਾ ਬੇਅੰਤ ਮਿਤ ਤੋਂ ਬਾਹਰ ਪਾਸਾਰਾ ਹੈ ਜਿਸ ਵਿਚੋਂ ਆਤਮ ਪ੍ਰਕਾਸ਼ ਝਲਕਦਾ ਹੈ ਜੋ ਆਤਮਾਵਾਂ ਤੇ ਪ੍ਰਭਾਉ ਪਾਉਂਦਾ ਹੈ ।

੪ ਪਰ ਤੂੰ ਭੌਤਕ ਤਨ ਤੇ ਬਿਨਾਂ ਹੀ ਅਹਿੱਲ ਹੈਂ ਜੋ ਕਿਸੇ ਤਰ੍ਹਾਂ ਭੀ ਭੰਗ ਨਹੀਂ ਹੁੰਦਾ ॥੧੬੦॥

੫ ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥ ਹੇ ਪ੍ਰੀਤਮ ਤੂੰ ਇਤਨਾ ਪਿਆਰਾ ਹੈ ਕਿ ਰਿਸ਼ੀ ਮੁਨੀ ਲੋਕ ਅੰਤਸ਼ਕ੍ਰਮ ਕਰਕੇ ਤੈਨੂੰ ਪ੍ਰਨਾਮ ਕਰਦੇ ਹਨ ।

੬ ਗੁਣਾਂ ਦੇ ਢੇਰ ਨੂੰ ਵਿਚਾਰਦੇ ਹਨ—ਜਿਸ ਦੀ ਉਮਰ (ਆਰਜਾ) ਮੁਕਦੀ ਨਹੀਂ ਜਿਸ ਦੇ ਅੱਗੇ ਸਾਰੇ ਨਰ (ਲੋਕ) ਪੈਦਾ ਹੋ ਕੇ ਮੁਕ ਜਾਂਦੇ ਹਨ ॥੧੬੧॥

੭ ਇਹੋ ਜਿਹੇ ਮਾਲਿਕ ਅੱਗੇ ਮੇਰੀ ਅਣਗਿਣਤ ਵਾਰੀ ਪ੍ਰਨਾਮ ਹੈ-ਜੋ ਮੁਨੀ ਲੋਕਾਂ ਦੇ ਮਨ ਵਿਚ ਟਿਕਿਆ ਹੋਇਆ ਹੈ ।

੮ ਪੁਰਸ਼ ਨੂੰ ਹਰੇ-ਭਰੇ ਕਰਨ ਵਾਲਾ ਵ ਨਰਸਿੰਘ ਆਦਿਕ ਅਵਤਾਰਾਂ ਨੂੰ ਧਾਰਨ ਵਾਲਾ, ਕੱਟਣ ਤੋਂ ਰਹਿਤ ਸਰੂਪ ਹੈ ॥੧੬੨॥

੯ ਸੱਚੇ ਗਿਆਨ ਦਾ ਮਾਲਿਕ ਹੈ ਮੁਨੀ ਜਨਾਂ ਦੇ ਮਨਾਂ ਵਿਚ ਪ੍ਰਕਾਸ਼ ਕਰਨ ਵਾਲਾ ਹੈ ।

੧੦ ਗੁਣਾਂ ਦੇ ਗਨ (ਸਾਗਰ) ਨੂੰ ਪ੍ਰਨਾਮ ਹੈ ਜੋ ਜਲ ਥਲ ਹਰ ਥਾਂ ਮੁਕਾਮੀ ਹੈ ॥੧੬੩॥

੧੧ ਜਿਸ ਦੇ ਅੰਗ ਟੁਟਦੇ-ਭਜਦੇ ਨਹੀਂ ਜਿਸਦਾ ਆਸਣ ਕਦੇ ਡੋਲਦਾ (ਹਿੱਲਦਾ) ਨਹੀਂ ।

੧੨ ਜਿਸ ਦੀ ਉਪਮਾ ਬੇਅੰਤ ਹੀ ਹੈ-ਜਿਸ ਦੀ ਖੁਲ-ਦਿਲੀ ਗਤੀ-ਤੋਂ ਮਿਤ ਤੋਂ ਬਾਹਰ ਹੈ । ਵ ਤੇਰੀ ਉਪਮਾਂ ਪਹੁੰਚ ਤੋਂ ਪਰ੍ਹੇ ਹੈ ਤੇਰੀ ਪ੍ਰਾਪਤੀ ਦੀ ਮਰਯਾਦਾ ਬਹੁਤ ਸ੍ਰੇਸ਼ਟ ਹੈ ॥੧੬੪॥

੧੩ ਜਲ ਥਲ ਵਿਚ ਸਾਰੇ ਵਿਆਪਕ ਸਾਰੇ ਦੇਸ਼ਾਂ ਤੇ ਤਰਫਾਂ ਵਿਚ ਕਿਤੇ ਵੀ ਉਹ ਭੰਡਿਆ ਨਹੀਂ ਜਾਂਦਾ ਭਾਵ ਜਿਸ ਦੀ ਕੋਈ ਬੇ ਅਸੂਲੀ ਦੀ ਨਿੰਦਾ ਦਾ ਕਿਸੇ ਨੂੰ ਸਮਾਂ ਨਹੀਂ ਮਿਲਦਾ ।

੧੪ ਸਾਰੇ ਜਲਾਂ ਥਲਾਂ ਦਾ ਵਡੇਰਾ ਪੂਜਨੀਕ ਹੈ । ਬੇਅੰਤ ਦਿਸਾਂ ਦੇਸਾਂਤਰਾਂ ਵਿਚ ਉਸ ਦੀ ਹੀ ਪ੍ਰਧਾਨਗੀ ਹੈ ॥੧੬੫॥

੧੫ ਉਸ ਦੀ ਅਨਭਵਤਾ ਗੁੰਮ ਨਹੀਂ ਹੁੰਦੀ, ਧੀਰਜ ਤੇ ਧਰਤੀ ਦਾ ਧੁਰਾ ਰੂਪ ਹੈ ਜਿਸ ਦੇ ਆਸਰੇ ਇਹ ਕਾਇਮ ਹਨ ।

੧੬ ਸਾਰੇ ਬ੍ਰਹਮੰਡਾਂ ਨੂੰ ਕੁਲਾਵੇ ਵਿਚ ਲੈਣ ਵਾਲਾ ਇਕੋ ਸਦਾ ਸਦਾ ਰਹਿਣ ਵਾਲਾ ਸਾਹਿਨਸ਼ਾਹ ਹੈ ॥੧੬੬॥

੧੭ ਜਿਸ ਨੇ ਸਾਰਾ ਪਸਾਰਾ ਕੀਤਾ ਹੋਇਆ ਹੈ ਜੋ ਸਾਰੀ ਕਾਇਨਾਤ ਦਾ ਮੁੱਢ ਹੈ ਸਭ ਦਾ ਆਦਿ ਹੈ, ਕਥਨੀ ਕਹਿਣ ਤੋਂ ਬਾਹਰ ਹੈ ।

੧੮ ਜਿਹੜਾ ਮੂਰਖਾਂ ਨੂੰ ਖਿਆਲ ਕਰਕੇ ਹੀ ਨਾਸ ਕਰ ਦਿੰਦਾ ਹੈ ਸਭ ਦਾ ਗੁਰੂ ਹੈ ਸ੍ਰੇਸਟ ਅਤੇ ਕਾਲ ਤੋਂ ਪਰੇ ਹੈ । ॥੧੬੭॥

੧੯ ਜਿਸ ਦੀ ਘਰ-ਘਰ ਪੂਜਾ ਮਾਨਤਾ ਹੁੰਦੀ ਹੈ-ਜਿਸ ਦਾ ਸਿਮਰਨ ਸਭ ਦੇ ਚਿਤ ਵਿਚ ਤੇ ਚਰਨਾਂ ਵਿਚ ਜੁੜਦਾ ਹੈ।

੨੦ ਕਮਜੋਰੀ ਬੁਢੇਪੇ ਵਾਲੀ ਕੋਈ ਵੀ ਗੱਲ ਨਹੀਂ ਹੈ । ਕਿਸੇ ਵੀ ਗੱਲੋਂ ਕਿਸੇ ਦਾ ਮੁਥਾਜ ਨਹੀਂ ॥੧੬੮॥

੨੧ ਨਾਂ ਗੁੱਸੇ ਵਾਲੀ ਗੱਲ ਹੈ, ਰੁਸਦਾ ਵੀ ਨਹੀਂ ।

੨੨ ਭੰਡਾਰਾ ਉਸਦਾ ਕਦੇ ਟੋਟ ਨਹੀਂ ਖਾਂਦਾ ਇਤਨਾ ਰਾਸ਼ਣ ਜਮਾ ਹੈ ਜੋ ਕਦੇ ਮੁਕਣਾਂ ਤਾਂ ਕੀ ਪਾਰਾਵਾਰ ਹੀ ਨਹੀਂ ਪਾਇਆ ਜਾਂਦਾ ॥੧੬੯॥

੨੩ ਉਸ ਦਾ ਧਰਮ ਵੇਖਿਆ ਨਹੀਂ ਜਾਂਦਾ ਉਸ ਦੇ ਕਰਮ ਕਰੜੇ ਢੀਠ ਹਨ ਭਾਵ ਜਿਸ ਵਿਚ ਕੋਈ ਰੋਕ ਨਹੀਂ ਪਾ ਸਕਦਾ।

੨੪ ਕੋਈ ਘਾਉ ਨਹੀਂ ਕਰ ਸਕਦਾ ਉਸ ਦੀ ਲੀਲਾ ਬੇਅੰਤ ਹੀ ਹੈ ਸਾਰੇ ਦਾਤਿਆ ਦਾ ਮੁਖੀ ਹੈ । ॥੧੭੦॥

੨੫ ਹਰਿਬੋਲਮਨਾ ਛੰਦ ॥ ਹੇ ਵਾਹਿਗੁਰੂ ! ਤੂੰ ਆਪਣੇ ਪ੍ਰੇਮੀਆਂ ਤੇ ਕ੍ਰਿਪਾ ਕਰਦਾ ਹੈਂ ਅਤੇ ਵਿਰੋਧੀਆਂ ਨੂੰ ਘਾਯਲ ਕਰਦਾਂ ਭਾਵ ਦੁੱਖ ਦਿੰਦਾ ਹੈਂ।

੨੬ ਮੂਰਖਾ ਨੂੰ ਨਾਸ ਕਰਨ ਵਾਲਾ ਹੈਂ ਪ੍ਰਿਥਵੀ ਨੂੰ ਸ਼ਿੰਗਾਰਨ ਵਾਲਾ ਹੈਂ ॥੧੭੧॥

੨੭ ਜਗਤੇਸੁਰ—ਭਾਵ ਜਗਤ ਦੇ ਈਸ੍ਵਰਾਂ ਦਾ ਈਸ੍ਵਰ ਹੈਂ ਪਰ ਜਗਤ ਈਸ਼ਵਰ-ਪ੍ਰਮੇਸ਼ਵਰ ਵੀ ਤੂੰ ਹੀ ਹੈਂ ॥

੨੮ ਮਾਇਆ ਦੇ ਕਲ-ਕਲੇਸਾਂ ਦੇ ਕਰਨ ਦਾ ਕਾਰਨ ਕਰਤਾ ਵੀ ਤੂੰਹੀ ਹੈ ਪਰ ਬਚਾਉਣ ਵਾਲਾ ਵੀ ਤੂੰ ਹੀ ਹੈਂ ॥੧੭੨॥

੨੯ ਧੀਰਜ ਦੇ ਧਾਰਨ ਵਾਲਾ ਹੈਂ-ਜਗਤ ਦੇ ਕਰਨ ਵਾਲਾ. ਹੈਂ।

੩੦ ਆਪਣੇ ਮਨ ਦਾ ਮੌਜੀ ਹੈਂ—ਜੋ ਆਪਣੀ ਮਰਜ਼ੀ ਹੀ ਕਰਦਾ ਹੈਂ ਇਹ ਸਾਰੇ ਜਗ ਵਿਚ ਮੰਨੀ ਜਾਣ ਵਾਲੀ ਗੱਲ ਹੈ ॥੧੭੩॥

੩੧ ਸਭ ਨੂੰ ਭਰਦਾ ਹੈਂ ਸਭ ਨੂੰ ਪੈਦਾ ਕਰਦਾ ਹੈਂ ।

੩੨ ਸਭ ਪਾਸੇ ਮੌਜੂਦ ਹੈਂ—ਸਭ ਨੂੰ ਨਾਸ ਕਰਦਾ ਹੈਂ ॥੧੭੪॥

੩੩ ਸਭ ਤੇ ਕ੍ਰਿਪਾ ਕਰਨ ਵਾਲਾ ਹੈਂ ਕ੍ਰਿਪਾ ਕਰਕੇ ਸਾਰੇ ਵਿਸ਼ਵ ਨੂੰ ਭਰਦਾ ਹੈਂ ਤੇ—

੩੪ ਸਾਰਿਆਂ ਦਾ ਮਾਲਿਕ ਹੈਂ—ਸਾਰੇ ਜਗਤ ਦਾ ਈਸ (ਵਡਾਰੂ) ਹੈਂ ॥੧੭੫॥

੩੫ ਸਾਰੇ ਬ੍ਰਮੰਡਾਂ ਦਾ ਮਾਲਿਕ ਹੈਂ ਮੂਰਖਾਂ ਨੂੰ "ਖੰਡਨ" ਮਾਰਨ ਵਾਲਾ ਹੈਂ ।

੩੬ ਪਰੇ ਤੋਂ ਪਰੇ ਹੈਂ—ਕ੍ਰਿਪਾ ਦਾ ਕਰਨ ਵਾਲਾ ਹੈਂ ॥੧੭੬॥

੩੭ ਹੇ ਵਾਹਿਗੁਰੂ ਤੂੰ ਉਹ ਜਾਪ ਹੈਂ ਜੋ ਪੂਰਨ ਤੌਰ ਪਰ ਜਪਿਆ ਨਹੀਂ ਜਾਂਦਾ ਨਾਂ ਤੂੰ ਕਿਸੇ ਤੋਂ ਥਾਪਿਆ ਜਾ ਸਕਦਾ ਹੈ "ਥਾਪਿਆ ਨ ਜਾਇ ਕੀਤਾ ਨ ਹੋਇ ॥"

੩੮ ਤੂੰ ਉਹ ਕ੍ਰਿਤ ਹੈ ਜੋ ਕਿਸੇ ਦੀ ਕੀਤੀ ਹੋਈ ਨਹੀਂ ਮ੍ਰਿਤ=ਮੁਰਦਿਆਂ ਨੂੰ ਅਮ੍ਰਿਤ=ਅਮਰ ਜੀਵਨ ਬਖ਼ਸ਼ਣ ਵਾਲਾ ਹੈਂ ॥੧੭੭॥

੩੯ ਨਾ ਮਰਨ ਵਾਲਿਆਂ ਹਰਨਾਕਸ ਵਰਗਿਆ ਦੀ ਤੂੰ ਮ੍ਰਿਤੂ ਹੈ ਭਾਵ (ਮੌਤ) ਹੈਂ ਕ੍ਰਿਪਾ ਦੇ ਕਰਨ ਵਾਲਾ ਬਖਸ਼ਿੰਦ ਹੈਂ।

੪੦ ਤੂੰ ਉਹ ਕ੍ਰਿਤ ਹੈ ਜੋ ਕਿਸੇ ਦੀ ਕੀਤੀ ਹੋਈ ਨਹੀਂ ਧਰਤੀ ਦੇ ਧਾਰਨ ਵਾਲਾ ਹੈ ॥੧੭੮॥

੪੧ ਅੰਮ੍ਰਿਤ ਦਾ ਸਰ ਸਵਾਮੀ ਹੈ—ਸਾਰੇ ਸੰਸਾਰ ਦਾ ਪ੍ਰਮ ਮਾਲਿਕ ਹੈਂ ।

੪੨ ਹੇ ਵਾਹਿਗੁਰੂ ! ਤੂੰ ਕਿਸੇ ਦੀ ਕੀਤੀ ਕ੍ਰਿਤ ਨਹੀਂ—ਨਾ ਮਰਨ ਵਾਲਿਆਂ ਦੀ ਮੌਤ ਹੈਂ ॥੧੭੯॥

੪੩ ਤੂੰ ਅਜੀਬ ਵ ਹੈਰਾਨੀ-ਜਨਕ ਕੌਤਕ ਕਰਨ ਵਾਲਾ ਹੈਂ ਅਤੇ ਨਾ ਮਰਨ ਵਾਲੇ (ਰਾਵਣ ਵਰਗਿਆਂ) ਦੀ ਵੀ ਮੌਤ ਹੈਂ।

---

ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵੋਹ ਕਮ ਹੈ ॥
ਹਰ ਚੰਦ ਮਿਰੇ ਹਾਥ ਮੇਂ ਪੁਰ ਜ਼ੋਰ ਕਲਮ ਹੈ ॥
ਸਤਿਗਰੁ ਕੇ ਲਿਖੂੰ ਵਸਫ ਕਹਾਂ ਤਾਬਿ ਕਰਮ ਹੈ ॥
ਇਕ ਆਂਖ ਸੇ ਕਿਆ ਬੁਲਬੁਲਾ ਵਹਿਰ ਕੋ ਦੇਖੇ ॥
ਸਾਹਿਲ ਕੋ ਯਾ ਮੰਝਧਾਰ ਕੋ ਲਹਰ ਕੋ ਦੇਖੇ ॥

ਲੇਖ ਲੰਮਾ ਹੈ ਐਥੇ ਤੂਲ ਦੇਣ ਦੀ ਗੁੰਜਾਇਸ਼ ਨਹੀਂ, ਮਤਲਬ ਦੀ ਗੱਲ ਅੱਗੇ ਚੱਲ ਕੇ ਪੰਨਾ ੨੯ 'ਤੇ ਲੇਖ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾ ਸਿਰਫ਼ ਆਪ ਹੀ ਇਕ ਉੱਚ ਕੋਟੀ ਦੇ ਕਵੀ, ਵਿਦਵਾਨ, ਸ਼੍ਰੋਮਣੀ ਸਾਹਿਤਕਾਰ ਸਨ ਬਲਕਿ ਕਵੀਆਂ, ਵਿਦਵਾਨਾਂ ਦੇ ਅਦੁੱਤੀ ਕਦਰਦਾਨ ਵੀ ਸਨ । ਆਪ ਜੀ ਦੀਆਂ ਰਚੀਆਂ ਪ੍ਰਮੁੱਖ ਬਾਣੀਆਂ ਹਨ—ਜਾਪ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਚੌਬੀਸ ਅਵਤਾਰ, ਸ੍ਰੀ ਸਸਤ੍ਰ ਨਾਮ ਮਾਲਾ, ਵਾਰ ਸ੍ਰੀ ਭਗੌਤੀ ਜੀ ਕੀ, ਗਿਆਨ ਪ੍ਰਬੋਧ ਤੇ ਜਫਰਨਾਮਾ । ਹੈਰਾਨ ਹੋ ਜਾਈਦਾ ਹੈ ਆਪ ਜੀ ਦੇ ਰਚੇ ਸਾਹਿਤ ਦੇ ਉੱਚ ਗੁਣਾਂ ਨੂੰ ਤੱਕ-ਤੱਕ ਕੇ । ਆਪ ਜੀ ਦੀ ਰਚਤ ਚੰਡੀ ਦੀ ਵਾਰ (ਵਾਰ ਸ੍ਰੀ ਭਗਉਤੀ ਜੀ ਕੀ) ਪੰਜਾਬੀ ਵਾਰ ਸਾਹਿਤ ਵਿਚ ਆਪਣਾ ਪ੍ਰਮੁੱਖ ਸਥਾਨ ਰੱਖਦੀ ਹੈ ਜਿਸ ਦੇ ਰਚਣ ਦਾ ਕਾਰਨ ਦੁਰਗਾ ਉਸਤਤੀ ਨਹੀਂ ਜਿਵੇਂ ਕਿ ਕੁਝ ਇਤਿਹਾਸਕਾਰਾਂ ਨੇ ਉਕਾਈ ਖਾਧੀ ਹੈ, ਬਲਕਿ ਦੇਸ਼ ਦੀ ਸੁੱਤੀ ਜਨਤਾ ਨੂੰ ਇਹ ਦਰਸਾਉਣਾ ਸੀ ਕਿ ਜੇਕਰ ਇਕ ਇਸਤਰੀ ਹਥਿਆਰ ਪਕੜ ਕੇ ਵੈਰੀ ਦੇ ਆਹੂ ਲਾਹ ਸਕਦੀ ਹੈ ਤਾਂ ਤੁਸੀਂ ਮਰਦ ਹੋ ਕੇ ਕੁਝ ਨਹੀਂ ਕਰ ਸਕਦੇ ? ਜੇ ਸੱਚ ਪੁੱਛੋ ਤਾਂ ਸਿੰਘਣੀਆਂ ਨੂੰ ਚੰਡੀ ਦਾ ਰੂਪ ਧਾਰਨ ਦੀ ਵਿਦਿਆ ਦੀ ਸਿੱਖਿਆ ਹੈ ਜੋ ਸਿੰਘਣੀਆਂ ਚੰਡੀ ਦਾ ਰੂਪ ਧਾਰ ਕੇ ਆਪਣੇ ਅਸਲ ਰੂਪ ਨਿੱਤਰੀਆਂ । ਤੇ ਕਿਹਾ ਕਿ ਇਸਤਰੀ ਦੀ

ਨਰ ਨਾਇਕ ਹੈਂ ॥ ਖਲ ਘਾਇਕ ਹੈਂ ॥੧੮੦॥ [1]ਬਿਸ੍ਵੰਭਰ ਹੈਂ ॥ ਕਰੁਣਾਲਯ ਹੈਂ ॥
[2]ਨ੍ਰਿਪ ਨਾਇਕ ਹੈਂ ॥ ਸਰਬ ਪਾਇਕ ਹੈਂ ॥੧੮੧॥ [3]ਭਵ ਭੰਜਨ ਹੈਂ ॥ ਅਰਿ ਗੰਜਨ
ਹੈਂ ॥ [4]ਰਿਪ ਤਾਪਨ ਹੈਂ ॥ ਜਪ ਜਾਪਨ ਹੈਂ ॥੧੮੨॥ [5]ਅਕਲੰ ਕ੍ਰਿਤ ਹੈਂ ॥ ਸਰਬਾ
ਕ੍ਰਿਤ ਹੈਂ ॥ [6]ਕਰਤਾ ਕਰ ਹੈਂ ॥ ਹਰਤਾ ਹਰਿ ਹੈਂ ॥੧੮੩॥ [7]ਪਰਮਾਤਮ ਹੈਂ ॥
ਸਰਬ ਆਤਮ ਹੈਂ ॥ [8]ਆਤਮ ਬਸ ਹੈਂ ॥ ਜਸ ਕੇ ਜਸ ਹੈਂ ॥੧੮੪॥ ਭੁਜੰਗ
ਪ੍ਰਯਾਤ ਛੰਦ ॥ [9]ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥ ਨਮੋ ਰਾਜ ਰਾਜੇ ਨਮੋ
ਇੰਦ੍ਰ ਇੰਦ੍ਰੇ ॥ [10]ਨਮੋ ਅੰਧਕਾਰੇ ਨਮੋ ਤੇਜ ਤੇਜੇ ॥ ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ
ਬੀਜੇ ॥੧੮੫॥ [11]ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥ ਨਮੋ ਪਰਮ ਤਤੰ ਅਤਤੰ
ਸਰੂਪੇ ॥ [12]ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥ ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ
ਧਿਆਨੇ ॥੧੮੬॥ [13]ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ ॥ ਨਮੋ ਭੋਜ ਭੋਜੇ
ਨਮੋ ਪਾਨ ਪਾਨੇ ॥ [14]ਨਮੋ ਕਲਹ ਕਰਤਾ ਨਮੋ ਸਾਂਤ ਰੂਪੇ ॥ ਨਮੋ ਇੰਦ੍ਰ ਇੰਦ੍ਰੇ
ਅਨਾਦੰ ਬਿਭੂਤੇ ॥੧੮੭॥ [15]ਕਲੰਕਾਰ ਰੂਪੇ ਅਲੰਕਾਰ ਅਲੰਕੇ ॥ ਨਮੋ ਆਸ ਆਸੇ
ਨਮੋ ਬਾਂਕ ਬੰਕੇ ॥ [16]ਅਭੰਗੀ ਸਰੂਪੇ ਅਨੰਗੀ ਅਨਾਮੇ ॥ [17]ਤ੍ਰਿਭੰਗੀ ਤ੍ਰਿਕਾਲੇ
ਅਨੰਗੀ ਅਕਾਮੇ ॥੧੮੮॥ ਏਕ ਅਛਰੀ ਛੰਦ ॥ [18]ਅਜੈ ॥ ਅਲੈ ॥ ਅਭੈ ॥
ਅਬੈ ॥੧੮੯॥ [19]ਅਭੂ ॥ ਅਜੂ ॥ ਅਨਾਸ ॥ ਅਕਾਸ ॥੧੯੦॥ [20]ਅਗੰਜ ॥ ਅਭੰਜ ॥
ਅਲਖ[ੳ] ॥ ਅਭਖ[ੳ] ॥੧੯੧॥ [21]ਅਕਾਲ ॥ ਦਿਆਲ ॥ ਅਲੇਖ ॥ ਅਭੇਖ ॥੧੯੨॥
[22]ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥ [23]ਅਨਾਥੇ ॥ ਪ੍ਰਮਾਥੇ ॥ ਅਜੋਨੀ ॥
ਅਮੋਨੀ ॥੧੯੪॥ [24]ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥੧੯੫॥ [25]ਅਕਰਮੰ ॥
ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥ ਭੁਜੰਗ ਪ੍ਰਯਾਤ ਛੰਦ ॥ [26]ਨਮਸਤੁਲ
ਪ੍ਰਣਾਮੇ ਸਮਸਤੁਲ ਪ੍ਰਣਾਸੇ ॥ [27]ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥ [28]ਨ੍ਰਿਕਾਮੰ
ਬਿਭੂਤੇ ਸਮਸਤੁਲ ਸਰੂਪੇ ॥ [29]ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥ [30]ਸਦਾ
ਸਚਦਾਨੰਦ ਸਤ੍ਰੰ ਪ੍ਰਣਾਸੀ ॥ [31]ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥ [32]ਅਜਾਇਬ
ਬਿਭੂਤੇ ਗਜਾਇਬ ਗਨੀਮੇ ॥ [33]ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮॥ [34]ਚੱਤ੍ਰ
ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥ [35]ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
[36]ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥ [37]ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥

ੳ. (ਅਲੱਖ-ਅਭੱਖ-ਅਧਕ (ੱ) ਲਾਕੇ ਬੋਲੋ)

☛ ਪੁਰਸ਼ ਗਫਲਤਾ ਦੀ ਨੀਂਦ ਤੋ ਜਾਗੋ ਅਤੇ ਮਰਦਾਨਗੀ ਦੇ ਜ਼ੌਹਰ ਵਿਖਾਉਂਦੇ ਹੋਏ ਵਿਦੇਸ਼ੀ ਅਤੇ ਜਾਬਰਾਂ ਅਤੇ ਸੱਚ ਧਰਮ ਦੇ ਦੋਖੀਆਂ ਨਾਲ ਦਸਤ ਪੰਜਾ ਲਵੋ । ਇਸੇ ਪ੍ਰਕਾਰ ਕ੍ਰਿਸ਼ਨਾਵਤਾਰ ਤੇ ਰਾਮਾਵਤਾਰ ਆਦਿ ਲਿਖਣ ਦਾ ਮਨੋਰਥ ਵੀ ਸ੍ਰੀ ਕ੍ਰਿਸ਼ਨ ਜੀ ਜਾਂ ਸ੍ਰੀ ਰਾਮ ਜੀ ਆਦਿ ਅਵਤਾਰਾਂ ਦੀ ਉਸਤਤੀ ਕਦਾਂਚ ਨਹੀਂ ਸੀ । ਪਰ ਬਹਾਦਰੀ ਤੇ ਸੂਰਮੇ ਦੀ ਸੂਰਮਤਾਈ ਅਖਾੜੇ ਦੇ ਜੇਤੂ ਪਹਿਲਵਾਨ ਦੀ ਪ੍ਰਸੰਸਾ ਕਰਨੀ ਅਯੋਗ ਨਹੀਂ ਜਿਸ ਨੂੰ ਵੇਖ ਕੇ ਹੋਰਾਂ ਨੂੰ ਉਤਸ਼ਾਹ ਪੈਦਾ ਕਰਨਾ ਹੈ । ਆਪ ਜੀ ਦਾ ਦ੍ਰਿੜ ਨਿਸ਼ਚਾ ਇਕ ਅਕਾਲ ਪੁਰਖ ਤੇ ਅਟੱਲ ਸੀ ਜਿਵੇਂ ਆਪ ਇਨ੍ਹਾਂ ਹੀ ਰਚਨਾਵਾਂ ਵਿਚ ਖੁਦ ਮੰਨਦੇ ਹਨ ।

*ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥ ਕਿਸਨ ਬਿਸਨ ਕਬਹੂੰ ਨਹਿ ਧਿਆਊਂ ॥*
*ਕਾਨ ਸੁਨੇ ਪਹਿਚਾਨ ਨ ਤਿਨ ਸੋਂ ॥ ਲਿਵ ਲਾਗੀ ਮੋਰੀ ਪਗ ਇਨ ਸੋਂ ॥*
(ਕ੍ਰਿਸ਼ਨਾਵਤਾਰ ੪੩੪)

*ਪੁਨਾ-ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊਂ ਆਂਖ ਤਰੇ ਨਹੀਂ ਆਨਯੋ ॥*
*ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥ ਸਿੰਮ੍ਰਿਤ*
*ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥*
(ਰਾਮਾਵਤਾਰ ੮੬੩)

ਐਪਰ ਸ੍ਰੀ ਦਸਮੇਸ਼ ਪਿਤਾ ਜੀ ਦਾ ਸਾਹਿਤ ਰਚਣ ਅਤੇ ਪੁਰਾਤਨ ਲਿਖਤਾਂ ਦੇ ਪੰਜਾਬੀ ਅਨੁਵਾਦ ਕਰਨਾ ਤੇ ਕਰਾਉਣ ਦਾ ਪ੍ਰਮੁੱਖ ਮੰਤਵ ਦੇਸ਼ ਵਾਸੀਆਂ ਵਿਚ ਬੀਰ ਭਾਵਨਾ ਭਰਨਾ ਹੀ ਸੀ, ਜਿਵੇਂ ਕਿ ਆਪ ਕ੍ਰਿਸ਼ਨਾਵਤਾਰ ਵਿਚ ਫੁਰਮਾਉਂਦੇ ਹਨ—

*ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥੨੪੯੧॥*

ਬਚਿਤ੍ਰ ਨਾਟਕ ਆਪ ਜੀ ਦੀ ਸ੍ਵੈ-ਜੀਵਨੀ ਹੈ—ਜਿਸ ਵਿਚ ਆਪ ਨੇ ਆਪਣੇ ਅਵਤਾਰ ਧਾਰਨ ਦੀ ਕਥਾ ਅਤੇ ਭੰਗਾਣੀ ਦੇ ਮੁਕਾਮ ਤੇ ਲੜੇ ਮਹਾਨ ਯੁੱਧ ਦਾ ਵਰਨਣ ਵਿਸਥਾਰ ਸਹਿਤ ਅੰਕਿਤ ਕੀਤਾ ਹੈ । ਇਸ ਰਚਨਾ ਦਾ ਖਾਸ ਗੁਣ ਇਹ ਹੈ ਕਿ ਸੰਸਾਰ ਦੀ ਸਟੇਜ 'ਤੇ ਆਪ ਪਹਿਲੇ ਪੈਗੰਬਰ ਹਨ ਜਿਨ੍ਹਾਂ ਨੇ ਆਪਣੀ ਜੀਵਨੀ ਆਪਣੇ ਹਸਤ ਕੰਵਲਾਂ ਨਾਲ ਲਿਖੀ ਹੈ । ਅਵਤਾਰ ਧਾਰਨ ਦਾ ਮਨੋਰਥ ਦੱਸਦੇ ਆਪ ਫੁਰਮਾਉਂਦੇ ਹਨ—

*ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥*
*ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥੪੩॥*

ਅਕਾਲ ਉਸਤਤਿ ਵਿਚ ਸ੍ਰੀ ਦਸਮੇਸ਼ ਪਿਤਾ ਜੀ ਨੇ ਨਿਰਾਕਾਰ ਅਕਾਲ ਪੁਰਖ ਨੂੰ ਅਲੌਕਿਕ ਢੰਗ ਨਾਲ ਵਰਣਨ ਕੀਤਾ ਹੈ । ਇਹੋ ਜਿਹੇ ਸਪੱਸ਼ਟ ਲੇਖਾਂ ਦੀ ਰੌਸ਼ਨੀ ਵਿਚ ਇਹ ਕਹਿਣਾ ਕਿ ਇਹ ਕਵੀਆਂ ਦੇ ਲੇਖਨੇ ਦੀ ਸਾਡੀ ☛

ਪਵਿੱਤ੍ਰ ਮਨੁੱਖਾਂ ਦਾ ਆਗੂ ਹੈਂ ਪਰ ਖਲਾਂ-ਮੂਰਖਾਂ ਨੂੰ ਨਾਸ ਕਰਨ ਵਾਲਾ ਹੈਂ ॥੧੮੦॥

੧ ਬਿਸਵ=ਸਾਰੇ ਸੰਸਾਰ ਨੂੰ ਭਰਨ ਵਾਲਾ ਹੈਂ—ਕ੍ਰਿਪਾ ਦਾ ਘਰ ਹੈਂ।

੨ ਰਾਜੇ ਮਹਾਂ ਰਾਜਿਆਂ ਦਾ ਮੁਖੀ ਸਾਰਿਆਂ ਦਾ ਚਰਨ ਪੂਜਣਯੋਗ ਹੈਂ—ਸਾਰੇ ਤੇਰੇ ਪੈਰਾਂ ਵਿਚ ਰੁਲਦੇ ਹਨ ਵ ਸਭਿ ਜੀਵ ਤੇਰੇ ਸੇਵਕ ਹਨ ॥੧੮੧॥

੩ ਸਾਰੇ ਡਰ ਭੈ ਤੇਰੀ ਸ਼ਰਣ ਵਿਚ ਹਨ ਦੁਸ਼ਮਣ ਦੋਖੀਆਂ ਨੂੰ ਚੰਡਕੇ ਸਿੱਧਾ ਕਰਨ ਵਾਲਾ ਹੈਂ ।

੪ ਬਹਿਰੂਨੀ ਅਤੇ ਅੰਦਰੂਨੀ ਵੈਰੀਆਂ ਨੂੰ ਦੁਖ ਦੇਣ ਵਾਲਾ ਹੈਂ ਜਪ ਜਾਪ ਕਰਨ ਦੇ ਯੋਗ ਹੈਂ ॥੧੮੨॥

੫ ਬੁੱਧ ਦਾਤਾ ਹੈਂ ਵ ਕਲਪਨਾ ਤੋਂ ਰਹਿਤ ਹੈਂ-ਸਰਬ ਦਾ ਕਰਤਾ ਹੈਂ ।

੬ (ਸ੍ਰਿਸ਼ਟੀ ਕਰਨ ਵਾਲੇ ਕਰਮਚਾਰੀ ਬ੍ਰਹਮਾ ਆਦਿਕ) ਸਰਬ ਦਾ ਕਰਤਾ ਹੈਂ ਅਰ ਮੌਤ ਦੇ ਜਮ ਰਾਜ ਆਦਿ ਫਰਿਸਤਿਆਂ ਨੂੰ ਵੀ ਮਾਰਨ ਵਾਲਾ ਹੈਂ ॥੧੮੩॥

੭ ਆਤਮਾਵਾਂ ਦਾ ਪ੍ਰਮ ਆਤਮਾ ਹੈਂ-ਸਰਬ ਆਤਮਾਵਾਂ ਦਾ ਪ੍ਰਕਾਸ਼ਕ ਹੈਂ ।

੮ ਸਰਬ ਆਤਮਾਵਾਂ ਨੂੰ ਵਸਿ ਕਰਨ ਵਾਲਾ ਹੈਂ ਅਰ ਜਸ ਦਾ ਵੀ ਤੂੰ ਜਸ ਰੂਪ ਹੈਂ ॥੧੮੪॥

੯ ਭੁਜੰਗ ਪ੍ਰਯਾਤ ਛੰਦ ॥ ਤੈਨੂੰ ਸੂਰਜਾਂ ਦੇ ਸੂਰਜ ਨੂੰ ਤੇ ਚੰਦ੍ਰਮਾਂ ਦੇ ਚੰਦ੍ਰਮਾਂ ਨੂੰ ਮੇਰੀ ਨਮਸਕਾਰ ਹੈ । ਹੇ ਵਾਹਿਗੁਰੂ - ਤੈਨੂੰ ਰਾਜਿਆਂ ਦੇ ਰਾਜੇ ਅਤੇ ਦੇਵਤਿਆਂ ਦੇ ਸੁਆਮੀਂ ਇੰਦਰ ਦੇ ਵੀ ਸੁਆਮੀ ਨੂੰ ਨਮਸਕਾਰ ਹੈ ।

੧੦ ਅੰਧਕਾਰ ਕਰਨ ਵਾਲੇ ਤੇ ਤੇਜ ਨੂੰ ਤੇਜ ਦੇਣ ਵਾਲੇ ਨੂੰ ਮੇਰੀ ਨਮਸਕਾਰ ਹੈ—ਵੱਡਿਆਂ ਤੋਂ ਵੱਡੇ ਤੇ ਛੋਟਿਆਂ ਤੋਂ ਛੋਟੇ ਸ੍ਰਿਸ਼ਟੀ ਦੇ ਬੀਜ ਰੂਪ ਨੂੰ ਮੇਰੀ ਨਮਸਕਾਰ ਹੈ ॥੧੮੫॥

੧੧ ਰਾਜਸੰ (ਰਾਜ ਰੀਤੀ) ਤਾਮਸੰ (ਕ੍ਰੋਧ ਬਿਰਤੀ) ਤੇ ਸਾਂਤ ਰੂਪ ਅਤੇ ਤੱਤਾਂ ਦੇ ਪਰਮ ਤੱਤ ਸਰੂਪ ਨੂੰ ਮੇਰੀ ਨਮਸਕਾਰ ਹੈ।

੧੨ ਜੋਗੀਆਂ ਦੇ ਪ੍ਰਮ ਜੋਗੀ, ਗਿਆਨ ਦੇ ਵੀ ਗਿਆਨ ਨੂੰ ਮੇਰੀ ਨਮਸਕਾਰ ਹੈ ਮੰਤ੍ਰਾ ਦੇ ਮੰਤ੍ਰ ਤੇ ਧਿਆਨੀਆਂ ਦੇ ਧਿਆਨ ਰੂਪ ਨੂੰ ਮੇਰੀ ਨਮਸਕਾਰ ਹੈ ॥੧੮੬॥

੧੩ ਜੁੱਧ ਵਿਚ ਜੁੱਧ ਦਾ ਬਲ ਦੇਣ ਵਾਲੇ ਨੂੰ ਤੇ ਗਿਆਨੀਆਂ ਨੂੰ ਵੀ ਗਿਆਨ ਰੂਪ ਤੇ ਭੋਜਨ ਵਿਚ ਭੋਜ ਸ਼ਕਤੀ ਪਾਣੀ ਵਿਚ ਜਲ ਸ਼ਕਤੀ ਰੂਪ ! ਮੇਰੀ ਤੇਨੂੰ ਨਮਸਕਾਰ ਹੈ

੧੪ ਕਲੇਸ ਦੇ ਕਰਾਉਣ ਵਾਲੇ ਤੇ ਸ਼ਾਂਤੀ ਵਰਤਾਉਣ ਦੇ ਸਰੂਪ ਵਾਲੇ, ਇੰਦ੍ਰ ਦੇ ਵੀ ਇੰਦ੍ਰ ਆਦਿ ਤੋਂ ਅੰਤ ਤੱਕ ਦੀ ਬਿਭੂਤੀ ਦੇ ਮਾਲਿਕ ਵਾਹਿਗੁਰੂ ! ਮੇਰੀ ਤੈਨੂੰ ਨਮਸਕਾਰ ਹੈ ॥੧੮੭॥

੧੫ ਸ਼ਕਤੀਆਂ ਦੇ ਸਰੂਪ ਸੁੰਦ੍ਰਤਾ ਨੂੰ ਵੀ ਸੁੰਦ੍ਰਤਾ ਦੇਣ ਵਾਲੇ ਅਲੰਕਾਰਾਂ ਦੇ ਅਲੰਕਾਰ, ਆਸਾਂ ਦੀ ਵੀ ਆਸ ਤੇ ਸੋਹਣਿਆਂ ਦੇ ਸੋਹਣੇ ਸਰੂਪ ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ ।

੧੬ ਨਾ ਭੰਗ ਤੇ ਨਾ ਨਾਸ ਹੋਣ ਵਾਲੇ ਸਰੂਪ ਨਾ ਜਿਸਮ ਤੇ ਨਾ ਕਿਸੇ ਨਾਮ ਵਾਲੇ ਤਿੰਨਾਂ ਲੋਕਾਂ ਨੂੰ ਨਾਸ ਕਰਨ ਵਾਲੇ !

੧੭ ਤ੍ਰੈ ਕਾਲ ਦਰਸੀ-ਦੇਹ ਤੇ ਨਾਮ ਤੋਂ ਰਹਿਤ ਮਾਲਿਕ ਪ੍ਰਭੂ ਮੇਰੀ ਤੈਨੂੰ ਨਮਸਕਾਰ ਹੈ ॥੧੮੮॥

੧੮ ਏਕ ਅਛਰੀ ਛੰਦ ॥ ਨਾ ਜਿੱਤੇ ਜਾਣ ਵਾਲੇ ਨਾ ਨਾਸ ਹੋਣ ਵਾਲੇ ਨਾ ਭੈ ਮੰਨਣ ਵਾਲੇ ਆਯੂ ਦੀ ਹਦ ਤੋਂ ਰਹਿਤ ॥੧੮੯॥

੧੯ ਨਾ ਜਨਮ ਲੈਣ ਵਾਲੇ ਤੇ ਨਾ ਜੂਨ ਚ ਜਾਣ ਵਾਲੇ ਤੇ ਨਾ ਨਾਸ ਹੋਣ ਵਾਲੇ ਬਹੁਤ ਵੱਡੇ ਅਕਾਸ ਰੂਪ ! ॥੧੯੦॥

੨੦ ਨਾ ਨਾਸ ਹੋਣ ਵਾਲੇ ਨਾ ਭੰਨੇ ਜਾਣ ਵਾਲੇ ਨਾ ਜਾਣੇ ਜਾਣ ਵਾਲੇ ਨਾ ਕੁਝ ਖਾਣ ਪੀਣ ਵਾਲੇ—॥੧੯੧॥

੨੧ ਹੇ ਅਕਾਲ ! ਹੇ ਦਿਆਲ ! ਹੇ ਲੇਖਾਂ ਤੋਂ ਬਿਨਾ ! ਹੇ ਭੇਖ ਤੋਂ ਰਹਿਤ ! ॥੧੯੨॥

੨੨ ਹੇ ਨਾਮ ਤੋਂ ਬਿਨਾਂ ਹੇ ਕਾਮ ਤੋਂ ਬਿਨਾ ਤੇ ਨਾ ਜਾਣੇ ਜਾਣ ਵਾਲੇ ਹੇ ਨਾ ਢਾਹੇ ਜਾਣ ਵਾਲੇ—॥੧੯੩॥

੨੩ ਹੇ ਸਭ ਦੇ ਮਾਲਕ ਅਤੇ ਸਭ ਨੂੰ ਮਲਣ ਵਾਲੇ । ਜੂਨਾਂ ਤੋਂ ਰਹਿਤ ਮੋਨ ਤੋਂ ਰਹਿਤ ਚੇਤਨ ਸਰੂਪ ॥੧੯੪॥

੨੪ ਹੇ ਨਾ ਮੋਹ ਵਾਲੇ ਅਮੋਹ ! ਹੇ ਰੂਪ ਰੰਗ ਤੋਂ ਰਹਿਤ ਜਿਸਦੀ ਨਾ ਰੂਪ ਹੈ ਨਾ ਰੇਖ ਹੈ ॥੧੯੫॥

੨੫ ਜੋ ਕਰਮ-ਭਰਮ ਤੋਂ ਰਹਿਤ ਹੈ ਅਤੇ ਨਾਸ ਨਹੀਂ ਹੁੰਦਾ ਲੇਖਿਆਂ ਤੋਂ [illegible] ਹੈ ॥੧੯੬॥

੨੬ ਭੁਜੰਗ ਪ੍ਰਯਾਤ ਛੰਦ ॥ ਉਸ ਨੂੰ ਮੇਰੀ ਨਮਸਕਾਰ ਹੈ ਜੋ ਪ੍ਰਣਾਮ ਕਰਨ ਦੇ ਯੋਗ ਹੈ ਅਤੇ ਸਾਰਿਆਂ ਨੂੰ ਨਾਸ਼ ਕਰਨ ਵਾਲਾ ਹੈ-

੨੭ ਜੋ ਕੱਟਣ ਤੋਂ ਰਹਿਤ, ਰੋਗ ਤੋਂ ਰਹਿਤ ਅਤੇ ਸਾਰਿਆਂ ਵਿੱਚ ਨਿਵਾਸ ਕਰ ਰਿਹਾ ਹੈ ।

੨੮ ਜੋ ਬਿਭੂਤੀ ਕਾਮਨਾ ਤੋਂ ਰਹਿਤ ਹੈ—ਸਭਦਾ ਸਰੂਪ ਹੈ।

੨੯ ਬੁਰੇ ਕਰਮਾਂ ਨੂੰ ਨਾਸ ਕਰਕੇ ਜੋ ਸ਼ੁਭ ਧਰਮ ਦੀ ਬਿਭੂਤੀ ਕਰਨ ਵਾਲਾ ਹੈ ॥੧੯੭॥

੩੦ ਜੋ ਸਦਾ ਸਚ ਚਿੱਤ ਆਨੰਦ ਸਰੂਪ ਹੈ ਤੇ ਹਰ ਪ੍ਰਕਾਰ ਦੇ ਵੈਰੀਆਂ ਨੂੰ ਪਛਾੜ ਦਿੰਦਾ ਹੈ ।

੩੧ ਭਾਰੀ ਬਖਸ਼ਿਸ਼ਾਂ ਕਰਨ ਵਾਲਾ "ਏਕਾ ਬਖਸ ਫਿਰਿ ਬਹੁਰਿ ਨ ਮਿਲਾਵੈ ॥ (ਅੰਗ ੧੩੩੭) ॥" ਤੇ ਸਭ ਦੇ ਵਿਚ ਨਿਵਾਸ ਰੱਖਦਾ ਹੈ ।

੩੨ ਜਿਸ ਦੀ ਬਿਭੂਤੀ ਅਜਬ ਹੈ ਤੇ ਗਨੀਮਾਂ (ਹੰਕਾਰੀਆਂ) ਤੇ ਗਜਬ ਢਾਹੁਣ ਵਾਲਾ ਹੈ ।

੩੩ ਸੁੱਕਿਆਂ ਨੂੰ ਹਰੇ ਕਰਨ ਵਾਲਾ ਭਾਵ ਲਿੱਸਿਆਂ ਨੂੰ ਤਕੜੇ ਕਰਨੇ ਵਾਲਾ ਖਾਲੀ ਨੂੰ ਭਰਨ ਵਾਲਾ ਪੂਰਨ ਕ੍ਰਿਪਾਲੂ ਤੇ ਦਿਆਲੂ ਹੈ ॥੧੯੮॥

੩੪ ਚਾਰੇ ਚੱਕਾਂ ਵਿਚ ਵਰਤਣ ਵਾਲਾ ਹੈ ਤੇ ਚਾਰੇ ਚੱਕਾਂ (ਦਿਸ਼ਾਵਾਂ) ਦਾ ਭੁਗਤਾਣ ਕਰਨ ਵਾਲਾ ਹੈ ।

੩੫ ਸੁਤੇ ਪ੍ਰਕਾਸ਼ ਰੂਪ, ਸੋਭਾ ਸੰਯੁਕਤ, ਸਰਬ ਕਾਲ, ਹਰ ਵੇਲੇ ਸਾਰਿਆਂ ਨਾਲ ਜੁੜਿਆ ਹੋਇਆ ਹੈਂ ।

੩੬ ਬੁਰੇ ਸਮੇਂ ਨੂੰ ਟਾਲ ਕੇ ਨਾਸ ਕਰਨ ਵਾਲਾ ਹੈਂ ਤੇ ਦਇਆ ਸਰੂਪ ਹੈਂ ।

੩੭ ਸਦਾ ਹੀ ਸਭ ਦੇ ਅੰਗ ਸੰਗ (ਨਾਲ ਜੁੜਿਆ ਹੋਇਆ ਹੈਂ-ਤੇ ਤੇਰੀ ਬਿਭੂਤੀ ਕਦੇ ਖਤਮ ਨਹੀਂ ਹੁੰਦੀ । ਭਾਵ ਤੂੰ ਸੱਚੀ ਸਮੱਗਰੀ ਦਾ ਮਾਲਕ ਹੈਂ ॥੧੯੯॥

---

☛ ਮੱਤ ਗ੍ਰਹਿਆਂ ਦੇ ਸਪੁਰਦ ਹੋ ਗਈ, ਕੀ ਸਪੱਸ਼ਟ ਨਹੀਂ ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ-

*ਸਭ ਕੋ ਕਾਲ ਸਭਨ ਕੋ ਕਰਤਾ ॥ ਰੋਗ ਸੋਗ ਦੋਖਨ ਕੋ ਹਰਤਾ ॥*
*ਏਕ ਚਿੱਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥੧੦॥*

ਸ਼ਸਤਰ ਨਾਮ ਮਾਲਾ—ਰਚਨਾ ਵਿਚ ਵਿਭਿੰਨ ਅਸਤਰ-ਸ਼ਸਤਰ ਨਾਮਾਂ ਦਾ ਵਿਸਥਾਰ ਵਰਣਨ ਹੈ । ਉਸ ਸਿਪਾਹੀ ਨੇ ਯੁੱਧ ਕੀ ਲੜਨਾ ਹੋਇਆ ਜਿਸ ਨੂੰ ਅਸਤਰਾਂ-ਸ਼ਸਤਰਾਂ ਦੇ ਨਾਮ ਦਾ ਵੀ ਪਤਾ ਨਹੀਂ । ਜੇ ਇਹਨਾਂ ਦੇ ਨਾਮ 'ਤੇ ਚਲਾਉਣ ਦੀ ਜਾਂਚ ਹੋਵੇਗੀ ਉਹੀ ਸ਼ਸਤਰਧਾਰੀ ਸਿਪਾਹੀ ਸਮੇਂ ਮੁਤਾਬਿਕ ਸ਼ਸਤਰ ਜਾਂ ਅਸਤਰ ਵਾਹ ਸਕੇਗਾ ਜਿਤਨੀ ਸਾਨੂੰ ਨਿਤਨੇਮ ਦੀ ਲੋੜ ਹੈ ਉਤਨੀ ਹੀ ਸ਼ਸਤਰ ਵਿਦਿਆ ਜਿਸ ਵਿਚ ਨਾਮ ਭੀ ਸ਼ਾਮਿਲ ਹੈ, ਦੀ ਜ਼ਰੂਰਤ ਹੈ ।

ਚਰਿਤਰੋ ਪਾਖਯਾਨ ਰਚਨਾ ਬਾਰੇ—ਕੁਝ ਇਹੋ ਜਿਹੇ ਲਿਖਾਰੀ ਜਿਨ੍ਹਾਂ ਪਾਸ ਉੱਚੀਆਂ ਪਦਵੀਆਂ ਤੇ ਡਿਗਰੀਆਂ ਦੇ ਧਨੀ ਹਨ ਉਹਨਾਂ ਸ਼ੰਕੇ ਉਠਾਏ ਹਨ ਕਿ ਇਹ ਗੁਰੂ ਸਾਹਿਬ ਦੀ ਰਚਨਾ ਨਹੀਂ ਹੋ ਸਕਦੀ । ਜਦੋਂ ਬੀਜੇ ਹੋਏ ਖੇਤ ਤੇ ਸੁਹਾਗਾ ਦੇਣ ਉਪਰੰਤ ਇਕ ਰੇੜਾ ਲੰਘ ਜਾਵੇ ਤਾਂ ਉੱਥੇ ਜਣਾ-ਖਣਾ ਉਸ ਨੂੰ ਰਾਹ ਸਮਝ ਕੇ ਲੀਹਾਂ ਹੀ ਬਣਾ ਲੈਂਦੇ ਹਨ । ਇਸੇ ਤਰ੍ਹਾਂ ਦਸਮ ਬਾਣੀਆਂ ਤੇ ਕਲਮ ਘਿਸਰ-ਘਿਸਰ ਕੇ ਘਿਸ ਗਈ ਤੇ ਲੀਹਾਂ ਹੀ ਪੈ ਗਈਆਂ ਪਰ ਇਸ ਬਾਰੇ (ਅਰਸ਼ੀ ਜੀ) ਲਿਖਦੇ ਹਨ ਕਿ ਲੋਕ ਤੇ ਲਿਖਾਰੀ ਸ਼ੰਕਾ ਕਰਦੇ ਹਨ ਕਿ ਕਿੱਥੇ ਗੁਰੂ ਸਾਹਿਬ ਦੀ ਅਕਾਲ ਉਸਤਤਿ ਅਤੇ ਜਾਪੁ ਸਾਹਿਬ ਜਿਹੀ ਸਹਿਜ ਸੁਹੇਲੀ ਬਾਣੀ ਅਤੇ ਕਿੱਥੇ ਇਨ੍ਹਾਂ ੪੦੪ ਚਰਿੱਤਰਾਂ ਵਿਚ ਦੈਰੋ-ਹਰਮ ਦੇ ਕੌੜੇ ਕੁਸੈਲੇ ਚਰਚੇ । ਪ੍ਰੋ. ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ (ਗੋਬਿੰਦ ਸਾਗਰ) ਵਿਚ ਇਸ ਸੰਬੰਧ ਵਿਚ ਬੜਾ ਸੁੰਦਰ ਲਿਖਿਆ ਹੈ ਕਿ ਇਹ ਠੀਕ ਹੈ ਜੋ ਅੱਜ ਦੇ ਯਥਾਰਥਵਾਦੀ ਚਿਤਰਨ ਦੇ ਅਨੁਸਾਰ ਹੀ ਹੈ ਤਾਂ ਕਿ ਦੁਰਾਚਾਰ ਦੀ ਨੰਗੀ ਭਿਆਨਕ ਸ਼ਕਲ ਵੇਖ ਕੇ ਇਨਸਾਨ ਬਦੀ ਤੋਂ ਸਦਾ ਲਈ ਮੂੰਹ ਮੋੜ ਲਵੇ । ਬਹੁਤ ਸਾਰੇ ਲੋਕ ਇਸ ਰਚਨਾ ਨੂੰ ਸੁਖਮਨੀ ਸਮਝ ਕੇ ਪੜ੍ਹਨਾ ਚਾਹੁੰਦੇ ਹਨ ਤੇ ਨਿਰਾਸ਼ ਹੋ ਕੇ ਹੋਰ ਖਿਆਲ ਬਣਾ ਲੈਂਦੇ ਹਨ । ਦਰਅਸਲ ਸੁਖਮਨੀ ਖਾਣ ਯੋਗ ਰਸਾਇਣ ਹੈ ਜਦੋਂ ਕਿ ਚਰਿਤ੍ਰੋ ਪਖਯਾਨ ਜਿਸਮ ਦੇ ਜ਼ਖਮਾਂ ਨੂੰ ਲਾਉਣ ਵਾਲੀ ਮਲ੍ਹਮ ਹੈ, ਜੋ ਖਾਣ ਲਈ ਨਹੀਂ ਜ਼ਖਮਾਂ ਉੱਤੇ ਲਾਉਣ ਲਈ ਹੈ । ਮਲ੍ਹਮ ਖਾ ਕੇ ਵੈਦ ਦੇ ਜ਼ੁੰਮੇ ਕਸੂਰ ਲਾਉਣਾ ਆਪਣਾ ਪਾਗਲਪਣ ਹੈ। ☛

[੧]ੴ ਸਤਿਗੁਰ ਪ੍ਰਸਾਦਿ ॥

[੨]ਉਤਾਰ ਖਾਸੇ ਦਸਖਤ ਕਾ ॥ [੩]ਪਾਤਸਾਹੀ ੧੦ ॥

[੪]ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬ ਲੋਹ ਦੀ ਰਛਿਆ ਹਮਨੈ ॥ [੫]ਸਰਬ ਕਾਲ ਜੀ ਦੀ ਰਛਿਆ ਹਮਨੈ ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥

[੬]ਆਗੈ ਲਿਖਾਗੀ ਕੇ ਦਸਖਤ ॥ [੭]ਤ੍ਵ ਪ੍ਰਸਾਦਿ ॥ ਚਉਪਈ[ੳ] ॥

[੮]ਪ੍ਰਣਵੋ ਆਦਿ ਏਕੰਕਾਰਾ ॥ [੯]ਜਲ ਥਲ ਮਹੀਅਲ ਕੀਓ ਪਸਾਰਾ ॥ [੧੦]ਆਦਿ ਪੁਰਖ ਅਬਗਤ ਅਬਨਾਸੀ ॥ [੧੧]ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ ॥੧॥ [੧੨]ਹਸਤ ਕੀਟ ਕੇ ਬੀਚ ਸਮਾਨਾ ॥ [੧੩]ਰਾਵ ਰੰਕ ਜਿਹ ਇਕਸਰ ਜਾਨਾ ॥ [੧੪]ਅਦ੍ਵੈਖ ਅਲਖ ਪੁਰਖ ਅਬਿਗਾਮੀ ॥ [੧੫]ਸਭ ਘਟ ਘਟ ਕੇ ਅੰਤਰਜਾਮੀ ॥੨॥ [੧੬]ਅਲਖ ਰੂਪ ਅਛੈ ਅਨਭੇਖਾ ॥ [੧੭]ਰਾਗ ਰੰਗ ਜਿਹ ਰੂਪ ਨ ਰੇਖਾ ॥ [੧੮]ਬਰਨ ਚਿਹਨ ਸਭਹੂੰ ਤੇ ਨਿਆਰਾ ॥ [੧੯]ਆਦ ਪੁਰਖ ਅਦ੍ਵੈਖ ਅਬਿਕਾਰਾ ॥੩॥ [੨੦]ਬਰਨ ਚਿਹਨ ਜਿਹ ਜਾਤ ਨ ਪਾਤਾ ॥ [੨੧]ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥ [੨੨]ਸਭ ਤੇ ਦੂਰਿ ਸਭਨ ਤੇ ਨੇਰਾ ॥ [੨੩]ਜਲ ਥਲ ਮਹੀਅਲ ਜਾਹਿ ਬਸੇਰਾ ॥੪॥ [੨੪]ਅਨਹਦ ਰੂਪ ਅਨਾਹਦ ਬਾਨੀ ॥ [੨੫]ਚਰਨ ਸਰਨ ਜਿਹ ਬਸਤ ਭਵਾਨੀ ॥ [੨੬]ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥ [੨੭]ਨੇਤ ਨੇਤ ਮੁਖ ਚਾਰ ਬਤਾਇਓ ॥੫॥ [੨੮]ਕੋਟਿ [ਅ]ਇੰਦ੍ਰ ਉਪਇੰਦ੍ਰ[ੲ] ਬਨਾਏ ॥ [੨੯]ਬ੍ਰਹਮਾ ਰੁਦ੍ਰ ਉਪਾਇ ਖਪਾਏ ॥ [੩੦]ਲੋਕ ਚੱਤ੍ਰ ਦਸ ਖੇਲ ਰਚਾਇਓ ॥ [੩੧]ਬਹੁਰ ਆਪ ਹੀ ਬੀਚ ਮਿਲਾਇਓ ॥੬॥ [੩੨]ਦਾਨਵ ਦੇਵ ਫਨਿੰਦ ਅਪਾਰਾ ॥ [੩੩]ਗੰਧ੍ਰਬ ਜੱਛ ਰਚੈ ਸੁਭ ਚਾਰਾ ॥ [੩੪]ਭੂਤ ਭਵਿਖ ਭਵਾਨ ਕਹਾਨੀ ॥ [੩੫]ਘਟ ਘਟ ਕੇ ਪਟ ਪਟ ਕੀ ਜਾਨੀ ॥੭॥ [੩੬]ਤਾਤ ਮਾਤ ਜਿਹ ਜਾਤ ਨ ਪਾਤਾ ॥ [੩੭]ਏਕ ਰੰਗ ਕਾਹੂ ਨਹੀ ਰਾਤਾ[ਸ] ॥ [੩੮]ਸਰਬ ਜੋਤ ਕੇ ਬੀਚ ਸਮਾਨਾ ॥ [੩੯]ਸਭਹੂੰ ਸਰਬ ਠੌਰ ਪਹਿਚਾਨਾ ॥੮॥ [੪੦]ਕਾਲ ਰਹਤ ਅਨਕਾਲ ਸਰੂਪਾ ॥ [੪੧]ਅਲਖ ਪੁਰਖ ਅਬਗਤ ਅਵਧੂਤਾ ॥ [੪੨]ਜਾਤ ਪਾਤ ਜਿਹ ਚਿਹਨ ਨ ਬਰਨਾ ॥ [੪੩]ਅਬਗਤ ਦੇਵ ਅਛੈ ਅਨਭਰਮਾ ॥੯॥ [੪੪]ਸਭ ਕੋ ਕਾਲ ਸਭਨ ਕੋ ਕਰਤਾ ॥ [੪੫]ਰੋਗ ਸੋਗ ਦੋਖਨ ਕੋ ਹਰਤਾ ॥ [੪੬]ਏਕ ਚਿੱਤ ਜਿਹ ਇਕ ਛਿਨ ਧਿਆਇਓ ॥ [੪੭]ਕਾਲ ਫਾਸ ਕੇ ਬੀਚ ਨ ਆਇਓ ॥੧੦॥ ਤ੍ਵ ਪ੍ਰਸਾਦਿ ॥ ਕਬਿਤ[ਹ] ॥ [੪੮]ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ ॥

---

ੳ ਇਹ ਚੌਪਈ—ਮੰਗਲਾ ਚਰਣ ਦਾ ਵੀ ਮੰਗਲਾ ਚਰਣ ਹੈ। ਭਾਵੇਂ ਸਾਰੀ ਅਕਾਲ ਉਸਤਤ ਇਕ ਪ੍ਰਭੂ ਜਸ ਅਕਾਲ ਮਹਿਮਾ ਦਾ ਸਾਗਰ ਹੈ। ਪਰ ਜਿਹੜੇ ਵਿਰੋਧੀ ਗੁਰਦੇਵ ਦੇ ਮੰਗਲਾ ਚਰਣ ਤੇ ਕਿੰਤੂ ਕਰਦੇ ਹਨ ਉਹ ਇਸ ਚੌਪਈ ਨੂੰ ਨੇਤ੍ਰ ਖੁੱਲੇ ਰੱਖ ਕੇ ਸਮਾਧੀ ਤੋਂ ਉਪਰਾਮ ਹੋ ਕੇ ਪੜ੍ਹ ਲੈਣ ਜੋ ਅਕਾਲ ਉਸਤਤ ਦਾ ਵੀ ਮੰਗਲਾ ਚਰਨ ਰੂਪ ਹੈ ਕਿ ਗੁਰੂ ਜੀ ਕਿਸ ਨੂੰ ਪ੍ਰਣਾਮ ਕਰ ਰਹੇ ਹਨ ? ਜਿਸ ਨੂੰ ਅਸੀਂ ਕਹਿੰਦੇ ਹਾਂ ਕਿ ਅਕਾਲ ਪੁਰਖ ਤਾਂ ਕੋਈ ਹੈ ਹੀ ਨਹੀਂ, ਜੇ ਹੁੰਦਾ ਤਾਂ ਉਹ ਦਿਸਦਾ ਨਾ, ਇਸ ਪ੍ਰਸ਼ਨ ਦੇ ਉੱਤਰ ਤੇ ਉਸ ਗੁਪਤ ਸ਼ਕਤੀ ਦਾ ਰੂਪ ਅਤੇ ਉਸ ਦਾ ਬਲ ਪ੍ਰਤਾਪ ਤੇ ਉਸ ਦੇ ਕੌਤਕ ਤੇ ਕਿਸਮੇ ਦੱਸ ਕੇ ਸਾਡੇ ਇਸ ਮੂਰਖਤਾ ਭਰ ਸਵਾਲ ਦਾ ਅੰਧੇਰਾ ਦੂਰ ਕਰ ਰਹੇ ਹਨ। ਸੋਚੋ; ਜੇਕਰ ਸੰਸਾਰ ਭਰ ਦੇ ਰੁਖ ਬ੍ਰਿਖ, ਲਕੜੀ, ਕਾਠ ਪੌਦਿਆਂ ਆਦਿ ਵਿਚ ਅਗਨੀ ਗੁਪਤ ਹੋ ਕੇ ਨਾ ਵਸਦੀ ਤਾ ਸਾਰੇ ਜਗਤ ਨੂੰ ਭਸਮਾ-ਭੂਤ ਸੁਆਹ (ਖੇਹ) ਦਾ ਢੇਰ ਬਣਾ ਦਿੰਦੀ। ਇਸ ਦੀ ਪ੍ਰਚੰਡ ਸ਼ਕਤੀ ਅੱਗੇ ਕੌਣ ਅੜ ਸਕਦਾ ਸੀ ? ਕਿਥੋਂ ਪਰਾਪਤ ਹੁੰਦੇ ਮੇਵੇ ਤੇ ਪਦਾਰਥ ?

ਅ ਕੋਟ ਇੰਦ੍ਰ (ਅਦਿਤੀ ਦੇ ਉਦ੍ਰ ਤੇ ਰਿਖੀ ਕਸ਼ਯਪ ਦਾ ਪੁੱਤ੍ਰ ਜੋ ਅੰਮ੍ਰਾਵਤੀ ਦੇਵਤਿਆਂ ਦਾ ਰਾਜਾ ਹੈ ਅਤੇ ਬ੍ਰਖਾ ਦਾ ਦੇਵਤਾ ਹੈ। ਸੱਚੀ ਦਾ ਪਤੀ ਜਯੰਤ ਦਾ ਪਿਤਾ ਤੇ ਇਸ ਦਾ ਸਸਤ੍ਰ ਬੱਜਰ (ਭਾਰੀ ਗਦਾ) ਤੇ ਸਵਾਰੀ ਐਰਾਵਤਿ ਹਾਥੀ ਅਤੇ ਉੱਚਸਰਵਾ ਘੋੜਾ ਹੈ।

ੲ ਇੰਦ੍ਰ ਦਾ ਛੋਟਾ ਭਾਈ ਬਾਵਨ

ਸ ਆਪੇ ਹਰਿ ਇਕ ਰੰਗ ਹੈ ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥
(ਅੰਗ-੭੨੬ ॥ ਮ: ੧ ॥

ਹ ਐਥੋਂ ਤੱਕ ੧੦ ਚੌਪਈ ਛੰਦ ਹਨਾਹੁਣ ਇਸ ਤੋਂ ਅੱਗੇ ੧੦ ਕਬਿਤ ਹਨ - ਜੋ ਇਕ ਕਵੀ ਦੇ ਦਿਮਾਗ ਦੀ ਅਸਚਰਜ ਲੀਲਾ ਹੈ ਅਰੰਭ ਵਿਚ ਪਹਿਲੇ ੧੦ ਚੌਪੀਆਂ ਹਨ ਤੇ ੧੦ ਹੀ ਕਬਿਤ ਤੇ ਅੱਗੇ ੧੦ ਹੀ ਸਵੈਯੇ

---

ਇਨ੍ਹਾਂ ਸਾਰੀਆਂ ਕਥਾਵਾਂ ਦਾ ਸਾਰ ਉਦੇਸ਼ ਗ੍ਰਿਹਸਥੀ ਸੰਤ ਸਿਪਾਹੀ ਖਾਲਸੇ ਨੂੰ ਦੁਰਚਾਰੀ ਇਸਤਰੀਆਂ ਦੇ ਫਰੇਬੀ ਤੇ ਮਾਇਆ ਜਾਲ ਤੋਂ ਅਤੇ ਆਪਣੀ ਕਾਮੁਕ ਰੁਚੀ ਨੂੰ ਕਾਬੂ ਕਰਕੇ ਵਾਪਰਨ ਵਾਲੇ ਖਤਰੇ ਤੇ ਆਪਣੇ ਧਰਮ ਦੀ ਰੱਖਿਆ ਕਰਕੇ ਨਰਕਾਂ ਦੇ ਦੁੱਖਾਂ ਤੋਂ ਬਚਣਾ ਹੈ।

*ਸੁਧਿ ਜਬ ਤੇ ਹਮ ਧਰੀ, ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥ ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤ*

੧ ੧=ਅਦ੍ਵੈਤ ਸਰੂਪ, ਓ=ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰ ਪ੍ਰਸਾਦਿ=ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ।

੨ ਖਾਸ ਹਸਤਾਂ ਅੱਖਰਾਂ ਦਾ ਉਤਾਰਾ-

੩ ਪਾਤਸ਼ਾਹੀ ੧੦=ਸ੍ਰੀ ਦਸਮੇਸ਼ ਜੀ ।

੪ ਕਾਲ ਤੋਂ ਰਹਿਤ ਤੇ ਪੁਰਖਾਂ ਦਾ ਸ਼੍ਰੋਮਣੀ ਪੁਰਖ— ਜੋ ਸਭ ਦਾ ਖੰਡਾ ਰੂਪ ਲੋਹੇ ਦੀ ਤਲਵਾਰ ਕਾਲ ਹੈ ਜਿਸ ਦਾ ਆਪਣਾ ਨਾਸ ਨਹੀਂ ਹੁੰਦਾ ਮੈਨੂੰ ਉਸੇ ਦੀ ਰੱਛਾ ਹੈ ਵ ਉਹ ਮੇਰਾ ਰਾਖਾ ਹੈ ।

੫ ਜੋ ਸਰਬ (ਸਭ) ਦਾ ਹੀ ਕਾਲ ਕਰਤਾ ਹੈ ਸਾਰੇ ਹੀ— ਸਮਿਆਂ ਵਿਚ ਕਾਇਮ ਹੈ । ਸਾਰੇ ਲੋਹੇ ਦਾ ਵੀ ਜੋ ਲੋਹਾ ਹੈ—ਮੈਨੂੰ ਸਦਾ ਹੀ ਉਸ ਦੀ ਰੱਛਾ ਹੈ ।

੬ ਐਥੋਂ ਤੱਕ ਪਾਤਸ਼ਾਹੀ ੧੦ ਨੇ ਆਪਣੇ ਕਰ ਕੰਵਲਾਂ ਨਾਲ ਲਿਖਕੇ ਪ੍ਰਕਰਣ ਦੀ ਅਰੰਭਤਾ ਕੀਤੀ ਤੇ ਇਸ ਤੋਂ ਅੱਗੇ ਗੁਰੂ ਜੀ ਬਾਣੀ ਉਚਾਰ ਰਹੇ ਹਨ ਤੇ ਲਿਖਾਰੀ ਲਿਖ ਰਿਹਾ ਹੈ ।

੭ ਤੇਰੀ ਕਿਰਪਾ ਨਾਲ ਚੌਪਈ ਲਿਖ ਰਹੇ ਹਾਂ ।

੮.੯ ਪਹਿਲਾਂ ਮੈਂ ਉਸ ਨੂੰ ਨਮਸਕਾਰ ਕਰਦਾ ਹਾਂ ਜਿਸ ਨੇ ਜਲ, ਪਹਾੜ, ਧਰਤੀ ਤੇ ਆਕਾਸ਼ ਪਤਾਲ ਦਾ ਆਕਾਰ ਕੀਤਾ ਹੈ ਪਸਾਰਾ (ਪਸਰਿਆ ਹੈ)

੧੦ ਜੋ ਸਭ ਤੋਂ ਪਹਿਲਾਂ ਪੁਰਖ ਹੈ ਜਿਸ ਦੀ ਗਤਿ ਬਿਧੀ ਕਹੀ ਨਹੀਂ ਜਾਂਦੀ ਤੇ ਨਾਸ ਨਹੀਂ ਹੁੰਦਾ ।

੧੧ ਜਿਸ ਦੀ ਜੋਤਿ ੧੪ ਲੋਕਾਂ ਵਿਚ ਪ੍ਰਕਾਸ਼ਵਾਨ ਹੈ ॥੧॥

੧੨ ਹਾਥੀ ਤੋਂ ਕੀੜੀ ਤੱਕ ਸਾਰੇ ਸਮਾਇਆ ਹੋਇਆ ਹੈ ।

੧੩ ਜਿਸ ਦੇ ਅੱਗੇ ਰਾਜਾ ਤੇ ਫਕੀਰ ਇਕੋ ਸਮਾਨ ਹਨ ।

੧੪ ਜੋ ਕਿਸੇ ਨਾਲ ਦਵੇਖ ਨਹੀਂ ਕਰਦਾ ਜਿਹੜਾ ਪੁਰਖ ਲੇਖੇ ਤੋਂ ਬਾਹਰ ਹੈ ਜਿਸ ਦੀ ਸਾਰੇ ਗੰਮਤਾ ਹੈ ।

੧੫ ਸਭ ਦੇ ਹਿਰਦੇ ਦੀ ਅੰਦਰਲੀ ਗੱਲ ਜਾਣਦਾ ਹੈ ॥੨॥

੧੬ ਨ ਲਖੇ ਜਾਣ ਵਾਲਾ ਰੂਪ ਦਵੈਤ ਅਤੇ ਭੇਖ ਤੋਂ ਰਹਿਤ ਹੈ ।

੧੭ ਨ ਕਿਸੇ ਨਾਲ ਮੋਹ ਹੈ ਨ ਕੋਈ ਕਾਲਾ ਪੀਲਾ ਰੰਗ ਹੈ ਨ ਕੋਈ ਰੂਪ ਤੇ ਨ ਕੋਈ ਰੇਖਾ ਹੈ ਉਸ ਅਸਚਰਜ ਸਰੂਪ ਵਾਹਿਗੁਰੂ ਦੀ ।

੧੮ ਲਿਬਾਸ-ਚਿੰਨ ਸਭ ਤੋਂ ਅਲੱਗ ਹੈ । (ਫੇਰ ਹੈ ਕੀ ?)

੧੯ ਉਹ ਵਾਹਿਗੁਰੂ ਸਭ ਤੋਂ ਪਹਿਲਾ ਪੁਰਖ ਦ੍ਵੈਤ ਅਤੇ ਬਿਕਾਰਾਂ ਤੋਂ ਰਹਿਤ ਪਾਵਨ ਪਵਿਤ੍ਰ ਹਸਤੀ ਹੈ ਉਸ ਜੇਹਾ ਹੋਰ ਕੋਈ ਨਹੀਂ "ਤੂ ਆਦਿ ਪੁਰਖ ਅਪਰੰਪਰ ਕਰਤਾ ਜੀ ਤੁਧ ਜੇਵਡੁ ਵਰਨ ਕੋਈ" ॥੩॥

੨੦ ਬਰਣ ਜਾਂ ਚਿੰਨ ਜਿਸ ਦੀ ਜਾਤ ਪਾਤ ਕੋਈ ਨਹੀਂ ।

੨੧ ਨ ਕੋਈ ਦੁਸਮਨ ਨ ਕੋਈ ਮਿਤ੍ਰ ਨ ਕੋਈ ਜਿਸਦੀ ਪਿਤਾ ਜਾਂ ਮਾਤਾ ਹੈ ।

੨੨ ਸਭ ਤੋਂ ਪਰੇ ਰਹਿੰਦਾ ਹੈ ਪਰ ਸਭ ਦੇ ਨੇੜੇ ਵੀ ਹੈ ।

੨੩ ਜਲ, ਧਰਤੀ ਤੇ ਪਹਾੜਾਂ ਵਿਚ ਸਾਰੇ ਉਸ ਦਾ ਵਾਸਾ ਹੈ ॥੪॥

੨੪ ਉਸ ਦੇ ਰੂਪ ਦੀ ਕੋਈ ਹੱਦ ਨਹੀਂ ਤੇ ਉਸ ਦੀ ਬਾਣੀ ਦਾ ਕੋਈ ਹੱਦ ਬੰਨਾਂ ਨਹੀਂ ।

੨੫ ਮਾਇਆ ਦੇਵੀ ਜਿਸ ਦੇ ਚਰਨਾਂ ਵਿਚ ਵਸਦੀ ਹੈ ।

੨੬ ਅਤੇ ਬ੍ਰਹਮਾ ਵਿਸ਼ਨੂੰ ਜਿਸਦਾ ਅੰਤ ਨਹੀਂ ਲੈ ਸਕੇ "ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਇਹੁ ਵਿਡਾਣੁ ॥ (ਜਪੁਜੀ ਸਾਹਿਬ)

੨੭ ਚਾਰੇ ਵੇਦਾਂ ਨੇ ਜਿਸ ਨੂੰ ਬੇਅੰਤ ਬੇਅੰਤ ਕਿਹਾ ਹੈ ॥੫॥

੨੮ ਜਿਸ ਵਾਹਿਗੁਰੂ ਨੇ ਕ੍ਰੋੜਾਂ ਹੀ ਇੰਦ੍ਰ ਤੇ ਬਾਵਨ ਅਵਤਾਰ ਬਣਾਏ ਹਨ

੨੯ ਬ੍ਰਹਮਾ ਤੇ ਸਿਵ ਕ੍ਰੋੜਾ ਹੀ ਬਣਾਏ ਤੇ ਖਪਾ ਦਿੱਤੇ ॥ "ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥ ਅੰਗ ੩੫੦॥"

੩੦ ਚੌਦਾਂ ਲੋਕ ਜਿਸ ਦੇ ਖੇਲ ਭਾਵ ਚੌਦਾਂ ਲੋਕ ਜਿਸ ਨੇ ਆਪਣਾ ਖੇਲ ਰਚਿਆ ਹੋਇਆ ਹੈ ।

੩੧ ਫੇਰ ਇਸ ਖੇਲ ਨੂੰ ਆਪਣੇ ਵਿਚ ਹੀ ਲੈ ਕਰ ਲੈਂਦਾ ਹੈ (ਸਮੇਟ ਲੈਂਦਾ ਹੈ) ॥੬॥

੩੨ ਉਹ ਪ੍ਰਭੂ ਦੈਂਤ ਤੇ ਦੇਵਤੇ ਸ਼ੇਸ਼ ਨਾਗ ਬੇਅੰਤ ਹੀ ਰਚ ਲੈਂਦਾ ਹੈ ।

੩੩ ਦੇਵ ਲੋਕ ਦੇ ਰਾਗੀ ਜੰਗਲ ਵਾਸੀ ਤੇ ਸ਼ੁਭ ਮਤੀ ਸ਼ੁਭ ਆਚਰਨ ਵਾਲੇ ਲੋਕ ਜਿਸ ਨੇ ਰਚੇ (ਬਣਾਇ) ਹਨ ।

੩੪ ਬੀਤੇ ਸਮੇਂ ਅਤੇ ਬੀਤ ਰਹੇ ਅਤੇ ਬੀਤਣ ਵਾਲੇ ਸਮੇਂ ਵਿਚ ਜੋ ਕਹੇ ਜਾਂਦੇ ਨੇ-ਉਹ ਮਾਲਿਕ ਵਾਹਿਗੁਰੂ—

੩੫ ਇਹਨਾਂ ਸਾਰਿਆਂ ਦੇ ਹਿਰਦੇ ਦੀ ਬਿਲੋਮ ਤੇ ਜਾਹਿਰਾ ਸਾਰੀ ਹਰਕਤ ਨੂੰ ਜਾਣਦਾ ਹੈ ॥੭॥

੩੬ ਜਿਸ ਦੀ ਕੋਈ ਨ ਪਿਤਾ ਨ ਮਾਤਾ ਨ ਜਾਤ ਨ ਵਰਣ ਕੁਝ ਵੀ ਨਹੀਂ ਹੈ ।

੩੭ ਜਿਸ ਵਾਹਿਗੁਰੂ ਦੇ ਰੰਗ ਅਨੇਕ ਹਨ ਪਲ-ਪਲ ਵਿਚ ਬਦਲਦੇ ਹਨ ਇਕ ਰੰਗ ਟਿਕਿਆ ਨਹੀਂ ਰਹਿੰਦਾ ।

੩੮ ਸਭ ਜੋਤੀਆਂ ਦੇ ਵਿਚ ਸਮਾ ਰਿਹਾ (ਵਿਆਪਕ) ਹੈ ਸਭ ਨੂੰ ਪ੍ਰਕਾਸ਼ ਦੇ ਰਿਹਾ ਹੈ ।

੩੯ ਸਭ ਹੀ ਉਸ ਨੂੰ ਹਰ ਏਕ ਥਾਂ ਵੇਖ ਰਹੇ ਤੇ ਪਹਿਚਾਣਦੇ ਹਨ ॥੮॥

੪੦ ਮੌਤ ਤੋਂ ਰਹਿਤ ਹੈ ਨ ਮਰਨ ਵਾਲਾ ਉਸ ਦਾ ਸਰੂਪ ਹੈ ।

੪੧ ਨ ਲਿਖੇ ਜਾਣ ਵਾਲਾ ਪੁਰਖ ਹੈ ਉਸਦੀ ਗਤੀ ਵਿਧੀ ਬੇਲਾਗ, (ਨਿਰਇਛਤ) ਤਿਆਗ ਵਾਲੀ ਹੈ ।

੪੨ ਨ ਉਸ ਦੀ ਕੋਈ ਜਾਤ ਵਰਣ ਹੈ ਨ ਚਿੰਨ ਤੇ ਨ ਕੋਈ ਵਰਨਾਸ਼ਰਮ ਹੀ ਹੈ "ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥ ਅੰਗ-੧੩੪੫॥" (ਫੇਰ ਹੈ ਕੀ) ?

੪੩ ਗਤਿ ਬਿਧਿ ਨ ਜਾਣੀ ਜਾਣ ਵਾਲਾ ਦੇਵਾਂ ਦਾ ਦੇਵ ਨਾਸ ਅਤੇ ਭ੍ਰਮ ਤੋਂ ਰਹਿਤ ਹੈ ਉਹ ॥੯॥

੪੪ ਜੋ ਸਭ ਦਾ ਕਰਤਾ ਤੇ ਸਭ ਦੀ ਮੌਤ ਹੈ ।

੪੫ ਜਿਸ ਨੂੰ ਨਾਂ ਕੋਈ ਰੋਗ ਨ ਕੋਈ ਚਿੰਤਾ ਨ ਕੋਈ ਦੋਖੀ ਦੁਸ਼ਮਣ ਸਗੋਂ ਇਹਨਾਂ ਨੂੰ ਨਾਸ ਕਰਨਾ ਵਾਲਾ ਹੈ—

੪੬ ਉਸ ਦੇ ਵਿਚ ਵਾਧਾ ਇਹ ਹੈ ਕਿ ਉਸ ਨੂੰ ਜੇ ਕਿਸੇ ਨੇ ਇਕ ਚਿਤ ਸੁਰਤੀ ਇਕਾਗਰ ਕਰਕੇ "ਇਕ ਛਿਨ" ਸਿਮਰ ਲਿਆ ।

੪੭ ਉਹ ਮੁਕਤਿ ਹੋ ਗਿਆ ਭਾਵ ਕਾਲ ਫਾਹੀ ਤੋਂ ਬਚ ਗਿਆ ॥੧੦॥

੪੮ ਤ੍ਵ ਪ੍ਰਸਾਦਿ ॥ ਕਬਿੱਤ ॥ ਕਿਸੇ ਥਾਂ ਤਾਂ ਉਹ ਚੇਤੰਨ ਹੋ ਕੇ ਜਾਗਣ ਦਾ ਪ੍ਰਚਾਰ ਕਰ ਰਿਹਾ ਹੈ
ਕਿਸੇ ਥਾਂ ਬੇ-ਪ੍ਰਵਾਹ ਹੋ ਕੇ ਗਿਆਨ ਧੁਨਿ ਵੱਲੋਂ ਬੇ ਫਿਕਰ ਹੋ ਕੇ ਸੁਤਾ ਪਇਆ ਹੈ । (ਭਵਿੱਖ ਦੀ ਚਿੰਤਾ ਹੀ ਨਹੀਂ ਵੀ ਨਹੀਂ ।

---

*ਬਚੈਯਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥੫੧॥ (ਸਚਿਆਰਾ ਅੰਕ : ੧੦ ॥ ਜਨਵਰੀ ੧੯੮੯)*

ਜੇ ਕਿਤੇ ਅਕਾਲ ਪੁਰਖ ਹਵਾ ਨੂੰ ਸਥੂਲ ਰੂਪ ਦੇ ਦਿੰਦਾ ਤਾਂ ਇਹ ਕਿਸੇ ਗਰੀਬ ਨੂੰ ਮੁਫਤ ਕਿਵੇਂ ਮਿਲ ਸਕਦੀ ? ਇਹ ਬਜ਼ਾਰਾਂ ਦੀਆਂ ਮੰਡੀਆਂ ਵਿਚ ਨਿਲਾਮ ਹੋਇਆ ਕਰਦੀ ਅਤੇ ਧਨੀ ਲੋਕ ਬੋਰੀਆਂ, ਭੜੋਲੇ ਭਰ ਕੇ ਗਰੀਬਾਂ ਨੂੰ ਮਰਨ ਲਈ ਮਜਬੂਰ ਕਰ ਦਿੰਦੇ । ਜੇ ਇਸੇ ਤਰ੍ਹਾਂ ਅਕਾਲ ਪੁਰਖ ਵੀ ਸਥੂਲ ਹੁੰਦਾ ਤਾਂ ਪਹਿਲੀ ਗੱਲ ਤਾਂ ਇਹ ਹੈ ਕਿ ਉਸ ਨੂੰ ਸਰਬ ਸ਼ਕਤੀਵਾਨ ਕੋਈ ਨਾ ਕਹਿੰਦਾ । ਜਿਵੇਂ ਅਸੀਂ ਕਿਸੇ ਇਕ ਥਾਂ ਡੇਰਾ ਲਾ ਕੇ ਬੈਠੇ ਹਾਂ ਤਿਵੇਂ ਉਸ ਨੂੰ ਵੀ ਕਿਸੇ ਇਕ ਥਾਂ ਡੇਰਾ ਬਣਾ ਕੇ ਬੈਠਣਾ ਪੈ ਜਾਂਦਾ ਫਿਰ ਉਸ ਨੂੰ ਵਿਆਪਕ ਕੌਣ ਕਹਿੰਦਾ ? ਇਸੇ ਲਈ ਸਤਿਗੁਰੂ ਜੀ ਦੱਸ ਰਹੇ ਹਨ ਕਿ ਉਹ ਜਿਵੇਂ ਫੁੱਲ, ਸਰਗੁਣ ਸਰੂਪ ਵਿਚ ਸਭ ਨੂੰ ਦਿਸਦਾ ਹੈ ਪਰ ਉਸ ਦੀ ਵਾਸਨਾ ਨਿਰਗੁਣ ਸਰੂਪ ਵਿਚ ਭਾਸਦੀ ਤਾਂ ਹੈ ਪਰ ਦਿਸਦੀ ਕਿਸੇ ਮਹਾਨ ਜੋਗੀ ਜਾਂ ਮਾਲੀ ਅਥਵਾ ਸਾਇੰਸਦਾਨ ਕਿਸੇ ਨੂੰ

*ਨਿਰਗੁਨ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥ ਆਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪਨੀ ਕੀਮਤਿ ਆਪੇ ਪਾਏ ॥੯॥ ਅੰਗ ੨੮੭॥*

ਗਹੁ ਨਾਲ ਪੜ੍ਹੋ ਤਾਂ ਇਕ-ਇਕ ਪੰਗਤੀ ਇਸ ਅਸ਼ਟਪਦੀ ਦੀ ਅਕਾਲ ਉਸਤਤਿ ਵਿਚ ਮਿਲ ਜਾਏਗੀ । ਪ੍ਰਭੂ ਹਾਜ਼ਰ ਨਾਜ਼ਰ ਹਰ ਥਾਂ ਮੌਜੂਦ ਹੈ ਪਰ ਜੇ ਉਹ ਗੁਪਤ ਨਾ ਹੁੰਦਾ ਤਾਂ ਉਸ ਨੂੰ ਲੱਭਣ ਦੀ ਕਿਸੇ ਨੂੰ ਕੀ ਲੋੜ ਸੀ ? ਜਦੋਂ ਤੱਕ ਬੱਚੇ ਹੋਰ ਖੇਡ ਖੇਡਦੇ ਹਨ ਉਦੋਂ ਤੱਕ ਲੱਭਣ ਲਈ ਕਿਸੇ ਨੂੰ ਕੋਈ ਨਹੀਂ ਜਾਂਦਾ ਪਰ ਜਦੋਂ ਲੁਕਣ ਮੀਚੀ ਖੇਡਦੇ ਹਨ ਤਾਂ ਲੁਕਣ ਵਾਲੇ ਨੂੰ ਲੱਭਣ ਦੀ ਲੋੜ ਪੈਂਦੀ ਹੈ । ਜਦੋਂ ਸਾਇੰਸਦਾਨ ਕੋਈ ਗੁਪਤ ਰਾਜ ਲੱਭ ਲੈਂਦਾ ਹੈ ਤਾਂ ਉਸ ਨੂੰ ਕਿਤਨੀ ਪ੍ਰਸੰਨਤਾ ਹੁੰਦੀ ਹੈ । ਦੂਜੇ ਲੋਕ ਉਸ ਦੀ ਕਿਤਨੀ ਕਦਰ ਕਰਦੇ ਹਨ ਅਤੇ ਉਸ ਨੂੰ ਤੱਕ ਕੇ ਹੋਰ ਕਈ ਕਿਸੇ ਗੁਪਤ ਰਾਜ ਦੀ ਪ੍ਰਾਪਤੀ ਲਈ ਹੰਭਲਾ ਮਾਰਦੇ ਹਨ । ਤਦੇ ☞

[੧]ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ ਕਹੂੰ ਮਹਾ ਦਾਨ ਹੁਇਕੈ ਮਾਂਗਿਓ
ਧਨ ਦੇਤ ਹੋ ॥ [੨]ਕਹੂੰ ਮਹਾਂ ਰਾਜਨ ਕੋ ਦੀਜਤ ਅਨੰਤ ਦਾਨ ਕਹੂੰ ਮਹਾਂ ਰਾਜਨ
ਤੇ ਛੀਨ ਛਿਤ ਲੇਤ ਹੋ ॥ [੩]ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ ਕਹੂੰ ਤ੍ਰਿਗੁਨ
ਅਤੀਤ ਕਹੂੰ ਸੁਰਗੁਨ ਸਮੇਤ ਹੋ ॥੧[ੳ]॥੧੧॥ [੪]ਕਹੂੰ ਜੱਛ[ਅ] ਗੰਧ੍ਰਬ[ੲ] ਉਰਗ ਕਹੂੰ
ਬਿਦਿਆਧਰ ਕਹੂੰ ਭਏ ਕਿੰਨਰ ਪਿਸਾਚ ਕਹੂੰ ਪ੍ਰੇਤ ਹੋ ॥ [੫]ਕਹੂੰ ਹੁਇਕੈ ਹਿੰਦੂਆ[ਸ]
ਗਾਇਤ੍ਰੀ ਕੋ ਗੁਪਤ ਜਪਿਓ ਕਹੂੰ ਹੁਇਕੈ ਤੁਰਕਾ[ਹ] ਪੁਕਾਰੇ ਬਾਂਗ ਦੇਤ ਹੋ॥ [੬]ਕਹੂੰ
ਕੋਕ[ਕ] ਕਾਬ ਹੁਇਕੈ ਪੁਰਾਨ ਕੋ ਪੜਤ ਮਤ ਕਤਹੂੰ ਕੁਰਾਨ ਕੋ ਨਿਦਾਨ ਜਾਨ ਲੇਤ
ਹੋ ॥ [੭]ਕਹੂੰ ਬੇਦ [ਖ]ਰੀਤ ਕਹੂੰ ਤਾ ਸਿਉ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ
ਸੁਰਗੁਨ ਸਮੇਤ ਹੋ ॥੨॥੧੨॥ [੮]ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ ਕਹੂੰ
ਦਾਨਵਾਨ ਕੋ ਗੁਮਾਨ ਮਤ ਦੇਤ ਹੋ ॥ [੯]ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ
ਸੀ ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ ॥ [੧੦]ਕਤਹੂੰ ਬਿਚਾਰ ਅਬਿਚਾਰ
ਕੋ ਬਿਚਾਰਤ ਹੋ ਕਹੂੰ ਨਿਜ ਨਾਰ ਪਰ ਨਾਰ ਕੇ ਨਿਕੇਤ ਹੋ ॥ [੧੧]ਕਹੂੰ ਬੇਦ ਰੀਤ
ਕਹੂੰ ਤਾ ਸਿਉ ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੩॥੧੩॥
[੧੨]ਕਹੂੰ ਸਸਤ੍ਰ ਧਾਰੀ ਕਹੂੰ ਬਿਦਿਆ ਕੇ ਬਿਚਾਰੀ ਕਹੂੰ ਮਾਰਤ [ਗ]ਅਹਾਰੀ ਕਹੂੰ ਨਾਰ
ਕੇ ਨਕੇਤ ਹੋ ॥ [੧੩]ਕਹੂੰ ਦੇਵ ਬਾਨੀ[ਘ] ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮਿੜਾਨੀ
ਕਹੂੰ ਸਿਆਮ ਕਹੂੰ ਸੇਤ ਹੋ ॥ [੧੪]ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ ਕਹੂੰ
ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ ॥ [੧੫]ਕਹੂੰ ਬੇਤ ਰੀਤ ਕਹੂੰ ਤਾ ਸਿਉ
ਬਿਪਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੪॥੧੪॥ [੧੬]ਕਹੂੰ ਜਟਾ
ਧਾਰੀ ਕਹੂੰ ਕੰਠੀ ਧਰੇ ਬ੍ਰਹਮਚਾਰੀ ਕਹੂੰ ਜੋਗ ਸਾਧੀ ਕਹੂੰ ਸਾਧਨਾ ਕਰਤ ਹੋ ॥
[੧੭]ਕਹੂੰ ਕਾਨ ਫਾਰੇ ਕਹੂੰ ਡੰਡੀ ਹੁਇ ਪਧਾਰੇ ਕਹੂੰ ਫੂਕ ਫੂਕ ਪਾਵਨ ਕਉ ਪ੍ਰਿਥੀ
ਪੈ ਧਰਤ ਹੋ ॥ [੧੮]ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ ਕਹੂੰ ਛਤ੍ਰੀ ਹੁਇਕੈ
ਅਰ ਮਾਰਤ ਮਰਤ ਹੋ ॥ [੧੯]ਕਹੂੰ ਭੂਮ ਭਾਰ ਕੌ ਉਤਾਰਤ ਹੋ ਮਹਾਰਾਜ ਕਹੂੰ ਭਵ
ਭੂਤਨ ਕੀ ਭਾਵਨਾ ਭਰਤ ਹੋ ॥੫॥੧੫॥ [੨੦]ਕਹੂੰ ਗੀਤ ਨਾਦ ਕੇ ਨਿਦਾਨ ਕੌ ਬਤਾਵਤ
ਹੋ ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ॥ [੨੧]ਕਤਹੂੰ ਪਯੂਖ ਹੁਇਕੈ ਪੀਵਤ
ਪਿਵਾਵਤ ਹੋ ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ ॥ [੨੨]ਕਹੂੰ ਮਹਾ ਸੂਰ ਹੁਇਕੈ
ਮਾਰਤ ਮਵਾਸਨ ਕੌ ਕਹੂੰ ਮਹਾ ਦੇਵ ਦੇਵਤਾਨ ਕੇ ਸਮਾਨ ਹੋ ॥ [੨੩]ਕਹੂੰ ਮਹਾ ਦੀਨ
ਕਹੂੰ ਦ੍ਰਬ ਕੇ ਅਧੀਨ ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ[ਙ] ॥੬॥੧੬॥

---

ੳ ੧੦ ਚੌਪਈਆਂ ਦੀ ਸਮਾਪਤੀ ਤੇ ੧੦ ਤੋਂ ਅਗੇ ਅੰਕ ੧੧ ਲੱਗ ਗਿਆ ਹੈ ਤੇ ਕਬਿੱਤਾਂ ਦਾ ੧ ਪਹਿਲਾ ਅੰਕ ਨਾਲ ਅਰੰਭ ਹੋ ਗਿਆ ਹੈ ।

ਅ ਜੱਛ (ਕੁਬੇਰ-ਦੇਵਤਿਆਂ ਦਾ ਖਜ਼ਾਨਚੀ ਦੇ ਸੇਵਕ ।

ੲ ਗੰਧਰਬ ਦੇਵਤਿਆਂ ਦੇ ਰਾਗੀ ਉਰਘ (ਸਰਪ-ਵਿਦਿਆਧਰ (ਵਿਦਵਾਨ) ਕਿਨਰ-ਦੇਵਲੋਕ ਦੇ (ਨਿਚਾਰ) ਭੂਤ-ਪ੍ਰੇਤ, ਪਿਸਾਚ, ਗੁਪਤ ਰੂਹਾਂ ਜੋ ਗਤੀ ਨਾ ਹੋਣ ਤੇ ਭਟਕਦੀਆਂ ਰਹਿੰਦੀਆਂ ਹਨ ।

ਸ ਹਿੰਦੂ ਮੱਤ ਦਾ ਧਾਰਨੀ ਸਿਰ ਤੇ ਬੋਦੀ-ਮੱਥੇ ਟਿਕਾ-ਦਾੜੀ ਕੇਸ ਸਮੇਤ ਜਾਂ ਮੁੰਡਨ ਕਰਨ ਵਾਲਾ, ਇਕ ਨੂੰ ਛੱਡਕੇ ਅਨੇਕ ਦਾ ਪੁਜਾਰੀ-ਸਿੰਮ੍ਰਤੀਆਂ ਗਾਇਤ੍ਰੀ, ਸਰਾਧ ਸੰਧਿਆ ਤੇ ਛੂਤ-ਛਾਤ ਆਦਿ ਦਾ ਸ਼ਰਧਾਲੂ ਹਿੰਦੂ ਹੈ ਜੋ ਗਇਤ੍ਰੀ ਆਦ ਦਾ ਗੁਪਤ ਪ੍ਰਗਟ ਜਾਪ ਜਪਣ ਵਾਲਾ ਹੈ ।

ਹ ਤੁਰਕ ਸਤਾਨ ਦਾ ਵਸਨੀਕ ਜਾਂ ਕਾਬਾ ਮੱਕਾ ਮਦੀਨੇ ਦਾ ਪੁਜਾਰੀ-ਹਜਰਤ ਮੁਹੰਮਦ ਦਾ ਸੇਵਕ ਜੋ ਥੜੇ ਉਪਰ ਖਲੋਕੇ ਉੱਚੀ-ਉੱਚੀ ਕੰਨ 'ਚ ਉਂਗਲੀ ਦੇ ਕੇ ਬੋਲਦੇ ਹਨ, ਜਿਸ ਨੂੰ ਨਿਵਾਜ ਕਹੀਦਾ ਹੈ, ਪੜ੍ਹਨ ਵਾਲੇ ।

ਕ ਕੋਕ ਗ੍ਰਹਿਸਤ ਆਸਰਮਾਂ ਦੇ ਭੋਗ ਵਿਲਾਸਾਂ ਦਾ ਇਕ ਸਾਸਤ੍ਰ ਹੈ ਜਾ ਕਵੀ ਹੋ ਕੇ ਤੁਕ ਬੰਦੀ ਕਰਦਾ ਹੋਇਆ ਪੁਰਾਣਾਂ ਦੇ ਮਤ ਅਨੁਸਾਰੀ/ਕੁਰਾਨ ਤੁਰਕਾਂ ਦਾ ਧਾਰਮਿਕ ਗ੍ਰੰਥ ਹੈ ।

ਖ ਕਿਤੇ ਬੇਦਾਂ ਦੀ ਰੀਤ ਅਤੇ ਕਿਤੇ ਉਹਨਾਂ ਤੋਂ ਉਲਟ ਕਰਦੇ ਹਨ ।

ਗ ਅਹਾਰੀ ਰਾਹ ਮਾਰ ਜਾਂ ਖਾਣ ਲਈ ਜੀਵਾਂ ਨੂੰ ਮਾਰਨ ਵਾਲਾ

ਘ ਦੇਵਬਾਨੀ-ਦੇਵਤਿਆਂ ਦੀ ਬਾਣੀ ਹਿੰਦੀ, ਸੰਸਕ੍ਰਿਤ ਜਾਂ ਅਕਾਸ਼ ਬਾਣੀ ਸਾਰਦਾ ਵਿਦਿਆ ਦੀ ਦੇਵੀ ਮੰਗਲਾ ਦੇਵੀ-ਭਵਾਨੀ, ਪਾਰਬਤੀ ਦੇਵੀ, ਮੰਗਲਾ, ਮਿੜਾਨੀ (ਦੁਰਗਾ)

ਙ ਹੇ ਮੇਰੇ ਪ੍ਰਭ ਪ੍ਰੀਤਮ ਜਦੋਂ ਤੂੰ ਸਰਗੁਣ ਰੂਪ ਵਿਚ ਏਨਾ ਨੇਤ੍ਰਾਂ ਨਾਲ ਦੇਖੀਦਾ ਹੈਂ ਤਾਂ ਸਾਰੇ ਰੂਪਾਂ ਵਿਚ ਸਰਗੁਣ ਰੂਪ ਧਾਰ ਕੇ ਤੂੰ ਹੀ ਵਰਤ ਰਿਹਾ

੧ ਹੇ ਪ੍ਰਭੂ ਤੂੰ ! ਕਿਸੇ ਥਾਂ ਮੰਗਤਾ ਹੋ ਕੇ ਭਿੱਛਾ ਮੰਗਦਾ ਫਿਰਦਾ ਹੈਂ ਕਿਤੇ ਮਹਾਂਦਾਨੀ ਹੋ ਕੇ ਮੂੰਹ ਮੰਗਿਆ ਧਾਨ ਦੇ ਰਿਹਾ ਹੈ। "ਇਕਿ ਦਾਤੇ ਇਕਿ ਭੇਖਾਰੀ ਜੀਅ ਸਭਿ ਤੇਰੇ ਚੋਜ ਵਿਡਾਣਾ।" (ਰਹਰਾਸਿ ਸਾਹਿਬ)

੨ ਕਿਤੇ ਰਾਜੇ ਮਹਾਰਾਜਿਆਂ ਨੂੰ ਬੇਸ਼ਮਾਰ ਪਦਾਰਥਾਂ ਦਾ ਦਾਨ ਦੇ ਰਹੇ ਹੋ ਕਿਤੇ ਉਹਨਾਂ ਨੂੰ ਖੋ-ਖੋ ਕੇ ਉਹਨਾਂ ਤੋਂ ਸਾਰੀ ਧਰਤੀ ਖਿੱਚ ਲੈਂਦੇ ਹੋ।

੩ ਕਿਸੇ ਥਾਂ ਬੇਦਾਂ ਦੀ ਰੀਤ ਪ੍ਰਚਲਤ ਕੀਤੀ ਹੋਈ ਹੈ, ਕਿਤੇ ਬੇਦਾਂ ਦਾ ਵਿਰੋਧ ਕਰ ਰਹੇ ਹੋ ਭਾਵ (ਖੰਡਨ) ਕਰਦੇ ਹੋ ਕਿਤੇ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਨੂੰ ਛੱਡ ਦਿੱਤਾ ਹੈ ਕਿਤੇ ਦੇਵ ਗੁਣ ਸੰਭਾਲੇ ਹੋਇ ਨੇਂ ॥੧॥੧੧॥

੪ ਹੇ ਮੇਰੇ ਪ੍ਰਵਦਗਾਰ ਤੂੰ ਕਿਤੇ ਜੱਛ ਕਿਤੇ ਗੰਧ੍ਰਬ ਕਿਤੇ ਸਰਪ ਕਿਤੇ ਵਿਦਿਆ ਦਾ ਵਿਚਾਰੀ ਕਿਤੇ ਨਿਚਾਰ ਤੇ ਕਿਤੇ ਗੁਪਤ ਰੂਹ ਭੂਤ-ਪ੍ਰੇਤ ਹੋ ਰਿਹਾ ਹੈਂ।

੫ ਕਿਤੇ ਹਿੰਦੂ ਹੋ ਕੇ ਗਾਇਤ੍ਰੀ ਮੰਤ੍ਰ ਨੂੰ ਗੁਪਤ ਤੌਰ ਪਰ ਜਪ ਰਿਹਾ ਹੈ-ਕਿਤੇ ਤੁਰਕ ਹੋ ਕੇ ਮਸੀਤ ਦੇ ਥੜੇ ਪਰ ਖਲੋ ਕੇ ਬਾਂਗ ਦੇ ਰਿਹਾ ਹੈਂ।

੬ ਕਿਤੇ ਕੋਕ ਸਾਸਤ੍ਰ ਕਿਤੇ ਹੋਰ ਕਵਿਤਾਵਾਂ ਤੇ ਪੁਰਾਣੇ ਗ੍ਰੰਥਾਂ ਨੂੰ ਵਾਚ ਰਿਹਾ ਹੈਂ ਕਿਤੇ ਕੁਰਾਨ ਦੇ ਸਿਧਾਂਤ ਨੂੰ ਜਾਣ ਰਿਹਾ ਹੈਂ।

੭ ਕਿਤੇ ਬੇਦਾਂ ਦੀ ਰੀਤੀ ਕਿਤੇ ਉਸ ਤੋਂ ਉਲਟ ਕਿਤੇ ਤਿੰਨਾਂ ਗੁਣਾਂ ਤੋਂ ਪਰ੍ਹੇ ਕਿਤੇ ਸਰਗੁਣ ਤੇ ਵਿਸ ਰਿਹਾ ਹੈਂ ॥੨॥੧੨॥

੮ ਕਿਤੇ ਦੇਵਤਿਆਂ ਦੇ ਇਕੱਠ ਵਿਚ ਸਭਾਇਮਾਨ ਹੈ ਕਿਤੇ ਕਿਤੇ ਦੈਤਾਂ ਨੂੰ ਹੰਕਾਰ ਦੀ ਪੁੱਠ ਚੜ੍ਹਾ ਰਿਹਾ ਹੈਂ।

੯ ਕਿਤੇ ਇੰਦ੍ਰ ਰਾਜੇ ਨੂੰ ਇੰਦ੍ਰ ਦੀ ਪਦਵੀ ਪਰਦਾਨ ਕਰ ਰਹੇ ਹੋ ਕਿਤੇ ਇੰਦ੍ਰ ਕੋਲੋਂ ਉਸ ਦੀ ਪਦਵੀ ਲੁਟ ਕੇ ਖੋ ਕੇ ਲੈ ਰਹੇ ਹੋ।

੧੦ ਕਿਤੇ ਬੁਧੀਵਾਨ ਕਿਤੇ ਕਬੁਧੀ ਦਾ ਰੂਪ ਕਿਤੇ ਆਪਣੀ ਇਸਤ੍ਰੀ ਨਾਲ ਪਿਆਰ ਕਿਤੇ ਪਰਾਈ ਇਸਤ੍ਰੀ ਨਾਲ ਬਿਭਚਾਰ ਕਰ ਰਹੇ ਹੋ। (ਹੇ ਵਾਹਿਗੁਰੂ ਤੇਰੀ ਅਜਬ ਲੀਲਾ ਦਾ ਅੰਤ ਨਹੀਂ ਪਾਯਾ ਜਾ ਸਕਦਾ)

੧੧ ਕਿਤੇ ਬੇਦ ਦੀ ਰੀਤ ਕਿਤੇ ਉਸ ਤੋਂ ਉਲਟ ਕਿਤੇ ਤਿਨਾਂ ਗੁਣਾਂ ਤੋਂ ਉਲਟ ਕਿਤੇ ਸਰਗੁਣ ਸਰੂਪ ਦੇ ਨਾਲ ਹੋ ॥੩॥੧੩॥

੧੨ ਕਿਤੇ ਸ਼ਸਤ੍ਰ ਧਾਰਨ ਕਰੇ ਹੋਇ ਸੂਰਬੀਰ ਸਰੂਪ ਹੋ ਕਿਤੇ ਵਿਦਿਆ ਦੇ ਵਿਚਾਰਵਾਨ ਹੋ ਕਿਤੇ ਖਾਣ ਦੇ ਆਹਰ ਵਿਚ ਹੋ ਕਿਤੇ ਕਿਸੇ ਇਸਤ੍ਰੀ ਦੇ ਵਸ ਹੋ ਰਹੇ ਹੋ।

੧੩ ਕਿਤੇ ਦੇਵਤਿਆਂ ਦਾ ਕਿਤੇ ਸਾਰਦਾ ਦੇਵੀ ਕਿਤੇ ਭਵਾਨੀ ਦੇਵੀ ਕਿਤੇ ਮੰਗਲਾ ਦੇਵੀ ਮਿੜਾਨੀ ਕਿਤੇ ਪਾਰਬਤੀ ਸ਼ਿਵ ਦੇਵੀ ਕਿਤੇ ਕ੍ਰਿਸਨ ਵਿਸ਼ਨੂ ਆਦਿ ਸਿਆਮ ਰੂਪ; ਕਿਤੇ ਰਾਮਚੰਦ ਆਦਿ ਚਿੱਟੇ ਸਫੈਦ ਰੂਪ ਵਿਚ ਹੈਂ।

੧੪ ਕਿਤੇ ਧਰਮ ਦਾ ਧਾਰਨੀ ਹੋ ਕੇ ਟਿਕੇ ਹੋ ! ਕਿਤੇ ਚਕ੍ਰਵਰਤੀ। ਥਾਂ ਥਾਂ ਤੇ ਫਿਰਦੇ ਹੋ ਕਿਤੇ ਜਤੀ-ਸਤੀ ਤੇ ਕਿਤੇ ਵਿਭਚਾਰੀ ਕੋਈ ਕਿਸ ਨੂੰ ਕੁਝ ਦੇ ਰਹੇ ਹੋ ਕਿਤੇ ਲੈ ਰਹੇ ਹੋ।

੧੫ ਕਹੂ ਬੇਦ ਬੀਤ (ਉਪਰ ਵੇਖੋ) ॥੪॥੧੪॥

੧੬ ਕਿਤੇ ਜਟਾਧਾਰੀ ਜੋਗੀ ਹੈਂ ਕਿਤੇ ਕੰਠੀ ਵਾਲੇ ਵੈਰਾਗੀ ਹੋ ਕਿਤੇ ਗ੍ਰਹਿਸਤ ਤਿਆਗ ਕੇ ਬ੍ਰਹਮਚਾਰੀ ਹੋ, ਕਿਤੇ ਜੋਗ ਸਾਧੀ ਹੋ ਤੇ ਤਪ ਸਾਧਨਾ ਕਰ ਰਹੇ ਹੋ।

੧੭ ਕਿਤੇ ਕੰਨ ਪੜਾ ਕੇ ਕੰਨ ਪਾਟੇ ਜੋਗੀ ਹੋ, ਕਿਤੇ ਡੰਡਾ ਧਾਰਨ ਕੀਤਾ ਹੋਇਆ ਹੈ ਕਿਤੇ ਸ੍ਰੇਵੜਿਆਂ ਦੇ ਰੂਪ ਵਿਚ ਧਰਤੀ ਉਪਰ ਨੰਗੇ ਪੈਰੀਂ ਚਲਦੇ ਹੋ।

੧੮ ਕਿਤੇ ਸਿਪਾਹੀ ਹੋ ਕੇ ਸ਼ਸਤ੍ਰ ਵਿਦਿਆ ਸਿਖ ਰਹੇ ਹੋ ਕਿਤੇ ਸੂਰਬੀਰ ਦੇ ਰੂਪ ਵਿਚ ਜੁਧ ਕਰਕੇ ਮਰਦੇ ਜਾਂ ਮਾਰ ਰਹੇ ਹੋ

੧੯ ਹੇ ਮਹਾਰਾਜ ! ਕਿਤੇ ਤੁਸੀਂ ਧਰਤੀ ਦੇ ਭਾਰ ਨੂੰ ਹਉਲਾ ਕਰ ਰਹੇ ਹੋ ਕਿਤੇ ਧਰਤੀ ਦੇ ਜੀਵਾਂ ਦੀ ਭਾਵਨਾ ਪੂਰੀ ਕਰ ਰਹੇ ਹੋ ॥੫॥੧੫॥

੨੦ ਕਿਤੇ ਰਾਗ ਤੇ ਬਜੰਤ੍ਰ ਦੇ ਗੁਣ ਸਿਖਾ ਰਹੇ ਹੋ ਕਿਤੇ ਨਾਚ ਤੇ ਚਿਤ੍ਰਕਾਰੀ ਦੇ ਮਸੱਵਰ ਹੋ (ਉਸਤਾਦ ਹੋ)।

੨੧ ਕਿਤੇ ਨਾਮ ਰੂਪੀ ਅੰਮ੍ਰਿਤ ਹੋ ਕੇ ਛਕਦੇ ਛਕਾਉਂਦੇ ਹੋ ਕਿਤੇ ਮਿੱਠਾ ਸ਼ਹਿਦ, ਰਹੁ ਕਿਤੇ ਪਾਨ ਤੇ ਸ਼ਰਾਬ ਦੇ ਨਸ਼ੱਈ ਹੋ।

੨੨ ਕਿਤੇ ਮਹਾਂ ਯੋਧੇ ਹੋ ਕੇ ਆਕੀਆਂ ਨੂੰ ਮਾਰ ਰਹੇ ਹੋ ਤੇ ਕਿਤੇ ਦੇਵਤਾ ਰੂਪ ਧਾਰਿਆ ਹੋਇਆ ਹੈ।

੨੩ ਕਿਤੇ ਮਹਾਂ ਕੰਗਾਲ ਹੋ, ਕਿਤੇ ਧਨ ਦੇ ਪੁਜਾਰੀ ਹੋ, ਕਿਤੇ ਪੂਰੇ ਵਿਦਵਾਨ ਗਿਆਨੀ ਕਿਤੇ ਮਿੱਟੀ ਕਿਤੇ ਸੂਰਜ ਰੂਪ ਹੋ ॥੬॥੧੬॥

---

ਹੈਂ। ਜਿਸ ਨੂੰ ਆਦਿ ਬਾਣੀ ਇਸ ਪ੍ਰਕਾਰ ਬਿਆਨ ਕਰਦੀ ਹੈ :-

ਏਕ ਰੂਪ ਸਗਲੋ ਪਾਸਾਰਾ ॥ ਆਪੇ ਬਨਜੁ ਆਪਿ ਬਿਉਹਾਰਾ ॥੧॥ ਐਸੋ ਗਿਆਨੁ ਬਿਰਲੋ ਈ ਪਾਇ ॥ ਜਤ ਜਤ ਜਾਈਐ ਤਤ ਦ੍ਰਿਸਟਾਇ ॥੧॥ ਰਹਾਉ ॥ ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ ॥੨॥ ਆਪ ਹੀ ਮੰਦਰੁ ਆਪਹਿ ਸੇਵਾ ॥ ਆਪ ਹੀ ਪੂਜਾਰੀ ਆਪ ਹੀ ਦੇਵਾ ॥੩॥ ਆਪਹਿ ਜੋਗ ਆਪ ਹੀ ਜੁਗਤਾ ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥ ਬਿਲਾਵਲ ਮਹਲਾ ੫ ॥ ਆਪਿ ਉਪਾਵਨ ਆਪਿ ਸਧਰਨਾ ॥ ਆਪਿ ਕਰਾਵਨ ਦੋਸੁ ਨ ਲੈਨਾ ॥੧॥ ਆਪਨ ਬਚਨੁ ਆਪ ਹੀ ਕਰਨਾ ॥ ਆਪਨ ਬਿਭਉ ਆਪ ਹੀ ਜਰਨਾ ॥੧॥ ਰਹਾਉ ॥ ਆਪ ਹੀ ਮਸਟਿ ਆਪ ਹੀ ਬੁਲਨਾ ॥ ਆਪ ਹੀ ਅਛਲ ਨ ਜਾਈ ਛਲਨਾ ॥੨॥ ਆਪ ਹੀ ਗੁਪਤ ਆਪਿ ਪਰਗਟਨਾ ॥। ਆਪ ਹੀ ਘਟਿ ਘਟਿ ਆਪਿ ਅਲਿਪਨਾ ॥੩॥ ਆਪੇ ਅਵਿਗਤੁ ਆਪ ਸੰਗਿ ਰਚਨਾ ॥ ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥੪॥੨॥੭॥ ਬਿਲਾਵਲੁ ਮਹਲਾ ੫ ॥ ਭੂਲੇ ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥੧॥ ਅੰਗ : ੮੦੩ ॥

ਸਾਨੂੰ ਭਾਗਾਂ ਨਾਲ ਐਸੇ ਗੁਰੂ ਦਸਵੇਂ ਨਾਨਕ ਜਿਹਾ ਮਹਾਨ ਯੋਧਾ ਮਿਲ ਗਿਆ ਸੀ-ਕਾਸ ਅਸੀਂ ਉਸ ਦੇ ਦੱਸੇ ਰਾਹ ਤੇ ਤੁਰ ਪਈਏ ਤਾਂ ਸਾਡਾ ਬੇੜਾ ਪਾਰ ਲੱਗ ਜਾਵੇ।

---

ਤਾਂ ਬਾਣੀ ਕਹਿੰਦੀ ਹੈ ਕਿ (ਜੋ ਖੋਜੈ ਸੋ ਪਾਵੈ)

*ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥ ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥*

*ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥ ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥ ਮਾਨੁਖ ਬਨ ਤਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥ ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧ ਸੰਗਤਿ ਹੋਇ ਗਤੇ ॥੧॥ ਕੋਟਿ ਬਿਸਨ ਅਵਤਾਰ ਸੰਕਰ ਜਟਾ ਧਾਰ ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥*

ਇਸ ਅਥਾਹ ਤੇ ਅਪਾਰ ਸ਼ਕਤੀ ਦੀ ਖੋਜ ਤੇ ਨਿਰਗੁਨ-ਸਰਗੁਨ ਸਰੂਪ ਦਾ ਸਰੂਪ ਗੁਰੂ ਦਸਮੇਸ਼ ਪਾਤਸ਼ਾਹ ਜੀ ਓਨਰੀ ਢੰਗ ਨਾਲ ਗੁਣਾਂ ਦਾ ਗਾਇਨ ਕਰਦੇ ਹਨ।

ਨਾ ਕਿਸੇ ਨੂੰ ਲਿਖਣ ਦਾ ਥਹੁ ਲੱਗਿਆ ਹੈ। ਜੇ ਸੌ ਲਿਖਾਰੀ ਕਵੀ ਇਕੱਠੇ ਕਰ ਲਈਏ ਉਹ ਤੇਰੇ ਪ੍ਰਤਾਪ ਤੇ ਹੁਕਮ ਨੂੰ ਇਕ ਤਿਲ ਭਰ ਵੀ ਨਹੀਂ ਦੱਸ ਸ਼ਕਦੇ। ਨਾ ਤੇਰੀ ਕੀਮਤ ਕਿਸੇ ਨੇ ਪਾਈ ਹੈ, ਸਭ ਕੋਈ ਜੋ ਸੁਣਦਾ ਹੈ ਉਹ ਦੱਸੀ ਜਾਂਦਾ ਹੈ ॥੨॥ ਵੱਡੇ-ਵੱਡੇ ਪੀਰ, ਪੈਗੰਬਰ, ਰਸਤਾ ਦੱਸਣ ਵਾਲੇ ਤੇ ਸਿਦਕ ਵਾਲੇ, ਸਾਦੇ, ਅਲਬੇਲੇ ਤੇ ਸ਼ਹੀਦ। ਸ਼ੇਖ ਤੇ ਮੂਸਾ ਅਤੇ ਕਾਜੀ, ਮੁੱਲਾਂ ਜੋ ਪ੍ਰਭੂ ਦੇ ਦਰ ਪੁੱਜੇ ਹੋਏ ਮੰਨੇ ਜਾਂਦੇ ਹਨ ਜੋ ਅਗਲੀਆਂ ਗੱਲਾਂ ਦੱਸਦੇ ਹਨ ਤੇ ਨਿਵਾਜਾਂ ਤੇ ਦਵਾਵਾਂ ਪੜ੍ਹਦੇ ਹਨ ॥੩॥ ਪਰ ਕੁਦਰਤ ਵਾਲਾ ਨਾ ਕਿਸੇ ਨੂੰ ਪੁੱਛ ਕੇ ਬਣਾਉਂਦਾ ਹੈ, ਨਾ ਪੁੱਛ ਕੇ ਢਾਹੁੰਦਾ ਹੈ, ਨਾ ਪੁੱਛ ਕੇ ਕੁਝ ਦਿੰਦਾ ਤੇ ਲੈਂਦਾ ਹੈ। ਉਹ ਤਾਂ ਆਪਣੀ ਕੁਦਰਤ ਨੂੰ ਆਪੇ ਜਾਣੇ ਆਪ ਹੀ ਸਾਰੇ ਕਾਰਨ ਕਰਦਾ ਹੈ। ਆਪਣੀ ਰਜ਼ਾ ਦਾ ਆਪੇ ਹੀ ਮਾਲਿਕ ਹੈ। ਪਾਵਨ ਬਚਨ ਹੈ :-

ਤੇਰਾ ਹੁਕਮ ਨ ਜਾਪੀ ਕੇਤੜਾ ਲਿਖ ਨ ਜਾਣੈ ਕੋਇ ॥ ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥

ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥ ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥ ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥ ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥ ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥ ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥ ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥

ਏਕ ਰਤੀ ਬਿਨ ਏਕ ਰਤੀ ਕਾ ਅੰਗ ॥੫੩॥ ਮ: ੧॥

(ਬਾਕੀ ਪੰਨਾ ੨੯ ਤੇ)

[੧]ਕਹੂੰ ਅਕਲੰਕ ਕਹੂੰ ਮਾਰਤ ਮਯੰਕ ਕਹੂੰ ਪੂਰਨ ਪ੍ਰਜੰਕ ਕਹੂੰ ਸੁੱਧਤਾ ਕੀ ਸਾਰ ਹੋ ॥ [੨]ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ ਕਹੂੰ [1]ਕੁਤਸਤ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ ॥ [੩]ਕਹੂੰ ਪਉਨ ਅਹਾਰੀ ਕਹੂੰ ਬਿਦਿਆ ਕੇ ਬੀਚਾਰੀ ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ ॥ [੪]ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਭਾਰੀ ਕਹੂੰ ਛਕਵਾਰੀ[ੳ] ਕਹੂੰ ਛਲ ਕੇ ਪ੍ਰਕਾਰ ਹੋ ॥੭॥੧੭॥ [੫]ਕਹੂੰ ਗੀਤ ਕੇ ਗਵਯਾ ਕਹੂੰ ਬੇਨ ਕੇ ਬਜਯਾ ਕਹੂੰ ਨ੍ਰਿਤ ਕੇ ਨਚਯਾ ਕਹੂੰ ਨਰ ਕੋ ਅਕਾਰ ਹੋ ॥ [੬]ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ ॥ [੭]ਕਹੂੰ ਬੇਨ ਕੇ ਬਜਯਾ ਕਹੂੰ ਧੇਨ ਕੇ ਚਰਯਾ ਕਹੂੰ ਲਾਖਨ ਲਵਯਾ ਕਹੂੰ ਸੁੰਦਰ ਕੁਮਾਰ ਹੋ ॥ [੮]ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ ਦਾਤਾ ਮਹਾ ਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ ॥੮॥੧੮॥ [੯]ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ ॥ [੧੦]ਪ੍ਰਾਨ ਕੇ ਬਚਯਾ ਦੂਧ ਪੂਤ ਕੇ ਦਿਵਯਾ ਰੋਗ ਸੋਗ ਕੇ ਮਿਟਯਾ ਕਿਧੌਂ ਮਾਨੀ ਮਹਾ ਮਾਨ ਹੋ ॥ [੧੧]ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ ਕਿ ਸਿਧਤਾ ਕੀ ਸੂਰਤ ਹੋ ਕਿ ਸੁਧਤਾ ਕੀ ਸਾਨ ਹੋ ॥ [੧੨]ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ ॥੯॥੧੯॥ [੧੩]ਕਹੂੰ ਬ੍ਰਹਮ ਬਾਦ ਕਹੂੰ ਬਿਦਿਆ ਕੋ ਬਿਖਾਦ ਕਹੂੰ ਨਾਦ ਕੋ ਨਨਾਦ ਕਹੂੰ ਪੂਰਨ ਭਗਤ ਹੋ ॥ [੧੪]ਕਹੂੰ ਬੇਦ ਗੀਤ ਕਹੂੰ ਬਿਦਿਆ ਕੀ ਪ੍ਰਤੀਤ ਕਹੂੰ ਨੀਤ ਅਉ ਅਨੀਤ ਕਹੂੰ ਜ੍ਵਾਲਾ ਸੀ ਜਗਤ ਹੋ ॥ [੧੫]ਪੂਰਨ ਪ੍ਰਤਾਪ ਕਹੂੰ ਇਕਾਤੀ ਕੋ ਜਾਪ ਕਹੂੰ ਤਾਪ ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ ॥ [੧੬]ਕਹੂੰ ਬਰ ਦੇਤ ਕਹੂੰ ਛਲ ਸਿਉ ਛਿਨਾਇ ਲੇਤ ਸਰਬ ਕਾਲ ਸਰਬ ਠੌਰ ਏਕ ਸੇ ਲਗਤ ਹੋ[ਅ] ॥੧੦॥੨੦॥ ਤ੍ਵਪ੍ਰਸਾਦਿ ॥ ਸ੍ਵਯੇ ॥ [੧੭]ਸ੍ਰਾਵਗ[ੲ] ਸੁਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥ [੧੮]ਸੂਰ[ਸ] ਸੁਰਾਰਦਨ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥ [੧੯]ਸਾਰੇ ਹੀ ਦੇਸ ਕੋ ਦੇਖਿ ਰਹਿਯੋ ਮਤ ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥ [੨੦]ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ [2]ਰਤੀ ਬਿਨੁ ਏਕ [3]ਰਤੀ ਕੇ ॥੧॥੨੧॥ [੨੧]ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ ॥ [੨੨]ਕੋਟ ਤੁਰੰਗ ਕੁਰੰਗ ਸੇ ਕੂਦਤ ਪੌਨ ਕੇ ਗਉਨ ਕਉ ਜਾਤ ਨਿਵਾਰੇ ॥ [੨੩]ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥ [੨੪]ਏਤੇ ਭਏ ਤੋ ਕਹਾ ਭਏ ਭੂਪਤ ਅੰਤ ਕੋ ਨਾਂਗੇ ਹੀ ਪਾਇ ਪਧਾਰੇ[ਹ] ॥੨॥੨੨॥ [੨੫]ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ

ੳ ਛਕਵਾਰੀ-ਜਲ ਜੀਵਾਂ ਨੂੰ ਵੀ ਕਿਹਾ ਜਾਂਦਾ ਹੈ ਜਾਂ ਜਲਾਹਾਰੀ) 1. ਕੁਤੱਸਤ-ਬੋਲੋ । 2. ਪੋਲਾ ਬੋਲੋ । 3. ਅੱਧਕ ਲਾ ਕੇ ਬੋਲੋ-ਰੱਤੀ ।)

ਅ ਇਥੇ ਹੁਣ ੧੦ ਕਬਿਤ ਪੂਰੇ ਹੋ ਗਏ ਅਗੇ ੧੦ ਸਵੈਯੇ ਚਲ ਪਏ ਹਨ । ਕੀ ਇਹ ਸ੍ਵਯੇ ਸਾਡੀ ਨਿੱਤਨੇਮ ਬਾਣੀ ਵਿਚ ਸ਼ਾਮਲ ਨਹੀਂ ? ਜੇ ਹੈ ਤਾਂ ਫੇਰ (ਅਕਾਲ ਉਸਤਤ) ਸ੍ਰੀ ਦਸ਼ਮੇਸ ਉਚਰਤ ਵਿਚ ਸ਼ੰਕਾ ਕਾਹਦੀ ?

ੲ ਸ੍ਰੇਵੜੇ—ਸੋਧੀ ਸੁਧਤਾਈ ਰੱਖਣ ਵਾਲੇ ਸਿਧਾਨ (ਸਿਧ-ਆਦਿਕ) ਜੋ ਵੀ ਕਰਮਕਾਂਡੀ ਲੋਕ ਹਨ ।

ਸ ਸੂਰ, ਸੂਰਮੇ, ਸੂਰਮਿਆਂ ਨੂੰ ਮਾਰ ਦੇਣ ਵਾਲੇ । ਸੁਧ-(ਦੇਵਤੇ-ਸੁਰਾਰਦਨ (ਦੇਵਤਿਆਂ ਨੂੰ ਦੁਖ ਦੇਣ ਵਾਲੇ=ਦੈਂਤ

ਹ ਨੋਟ ਕਰੋ—ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਰੂਪ-ਰੇਖਾ ਕਿਸ ਲਈ ਵਜੂਦ ਵਿਚ ਆਈ ? ਇਸ ਲਈ ਕੇ ਦੱਸਿਆ ਜਾਵੇ ਕਿ ਇਸ ਧਰਤੀ ਤੇ ਕਿਹੋ ਜਿਹੇ ਬਲੀ ਅਵਤਾਰ ਰਾਮ ਕ੍ਰਿਸ਼ਨ ਆਦਿ ੨੪ ਅਵਤਾਰ ਹੋਏ ਹਨ ਤੇ ਹੋਰ ੮ ਉਪਵਤਾਰ ਹੋਏ ਹਨ—ਉਹਨਾਂ ਤੋਂ ਬਿਨਾਂ ਦਲੀਪ ਜਿਹੇ ਰਾਜੇ ਜਿਸ ਦੇ ਰਥ ਦੇ ਭਾਰ ਨਾਲ ਧਰਤੀ ਗਰਕ ਹੋ ਜਾਂਦੀ ਸੀ ਰਘੂ ਰਾਜਾ ਇਤਨਾ ਪ੍ਰਸਿੱਧ ਹੋਇਆ ਜਿਸ ਦੇ ਨਾਮ ਤੋਂ ਅੱਜ ਤਕ ਰਘੂ ਬੰਸ ਦਾ ਨਾਮ ਰੋਸ਼ਨ ਹੈ । ਦੱਤਾਤ੍ਰੇ ਜਿਹੇ ਮਹਾਨ ਮੁਨੀ ਪਾਰਸ ਨਾਥ ਜਿਹੇ ਮਹਾਂਬਲੀ ਧਰਤੀ ਵਜੇਤਾ ਅਨੇਕਾਂ ਹੀ ਦੈਤ ਜੋ ਤਿੰਨਾਂ ਲੋਕਾਂ ਦੇ ਵਜੇਤਾ ਹੋ ਕੇ ਛਾ ਗਏ ਸਨ, ਬੜੇ ਬੜੇ ਮਾਨੀ ਅਭਿਮਾਨੀ ਰਾਵਣ ਤੇ ਕੰਸ ਜਿਹੇ ਜਾਲਮ ਅਤੇ ਰਾਮ ਤੇ ਕ੍ਰਿਸ਼ਨ ਜਿਹੇ ਸੁਧਾਰਕ, ਦੇਵ ਲੋਕ, ਮਾਤ ਲੋਕ ਤੇ ਪਤਾਲ ਲੋਕ ਵਿਚ ਜੋ ਹੋ ਗੁਜਰੇ ਹਨ । ਉਹ ਸੁੰਦਰੀਆਂ ਜਿਨ੍ਹਾਂ ਨੇ ਸੁੰਦਰਤਾ ਪਾ ਕੇ ਉਸ ਨੂੰ ਕਲੰਕਤ ਕੀਤਾ ਹੈ ਅਤੇ ਉਹ ਸੁੰਦ੍ਰੀਆਂ ਜਿਨਾਂ ਨੇ ਸੁੰਦ੍ਰਤਾ ਦਾ ਨਾਮ ਉਜਾਗਰ ☞

੧ ਕਿਤੇ ਕਿਸੇ ਕਲੰਕ ਤੋਂ ਬਿਨਾਂ "ਨੇ ਕਲੰਕੀ ਸਰੂਪੇ" ਹੋ, ਕਿਤੇ ਚੰਦ੍ਰਮਾ ਵਾਂਗ ਕਲੰਕ ਦੇ ਦਾਗੀ ਹੋ, ਕਿਤੇ ਪੂਰੀ ਗ੍ਰਿਹਸਤ ਦੇ ਸੇਹਜਾ ਸੁਖ ਆਦਿ ਮਾਣ ਰਹੇ ਹੋ ਕਿਤੇ ਭੂਮ ਸੈਣ ਕਰਨ ਵਾਲੇ ਪਾਵ ਪਵਿਤ੍ਰ ਮਹਾਤਮਾ ਹੋ ।

੨ ਕਿਤੇ ਪਵਿੱਤ੍ਰ ਧਰਮ ਵਾਲੇ ਹੋ ਕਿਤੇ ਭਰਮ ਤੇ ਵਹਿਮ ਦੇ ਵਸ ਮੁਸੱਕਤਾਂ ਕਰ ਰਹੇ ਹੋ ਭਾਵ ਨਖਿਦ ਮਾਇਨੇ, ਕਿਤੇ ਸਭ ਤੋਂ ਰਹਿਤ ਕੁਕਰਮ ਕਿਤੇ ਧਰਮ ਦੇ ਧਾਰਨੀ ਹੋ ।

੩ ਕਿਤੇ ਪਉਣ ਦਾ ਹੀ ਅਹਾਰ ਕਰਦੇ, ਕਿਤੇ ਬਿਦਿਆ ਦੀ ਵਿਚਾਰ ਕਰਦੇ ਹੋ, ਕਿਤੇ ਜੋਗ ਸਾਧ ਰਹੇ ਹੋ ਕਿਤੀ ਜਤ ਦੇ ਧਾਰਨੀ ਹੋ ਕਿਤੇ ਬ੍ਰਹਮ ਵਿਚਾਰ ਕਰ ਰਹੇ ਹੋ, ਕਿਤੇ ਇਸਤ੍ਰੀ ਰੂਪ ਹੋ ਤੇ ਕਿਤੇ ਪੁਰਸ਼ ਰੂਪ ਵਿਚ ਹੋ ।

੪ ਕਿਤੇ ਛਤ੍ਰ ਸਿੰਘਾਸਨ ਪਰ ਸੋਭ ਰਹੇ ਹੋ ਕਿਤੇ ਮ੍ਰਿਗ ਛਾਲਾ ਦੇ ਹੀ ਬਸਤ੍ਰ ਹਨ, ਕਿਤੇ ਬੜਾ ਬਣ ਤਣਕੇ ਛੈਲ ਛਬੀਲਾ ਦਿਸਦਾ ਹੈ, ਕਿਤੇ ਵਿਸ਼ਵਾਸ ਰੂਪ ਵਿਚ ਹੋ ਕਿਤੇ ਧੋਖੇ ਬਾਜ ਛਲੀਏ ਹੋ ॥੭॥੧੭॥

੫ ਕਿਤੇ ਗੀਤ ਗਾਉਣ ਵਾਲੇ ਰਾਗੀ ਹੋ, ਕਿਤੇ ਬੰਗਾਲੇ ਦੇ ਰੂਪ ਵਿਚ ਬੇਨ ਵਜਾ ਰਿਹਾ ਹੈ, ਕਿਤੇ ਨਾਚ ਮੁਜਰੇ ਕਰਦਾ ਦਿਸਦਾ ਹੈਂ, ਕਿਤੇ ਸੋਹਣੇ ਨਰ ਦੇ ਰੂਪ ਵਿਚ ਚੰਗੇ ਪੁਰਸ਼ ਹੋ।

੬ ਕੁਝ ਮਹਾਤਮਾ ਬੇਦਾਂ ਦਾ ਧਰਮ ਵਿਚਾਰ ਕਰਦੇ ਹਨ ਕਿਸੇ ਲੱਚਰ ਗੱਲਾਂ ਹੁੰਦੀਆਂ ਹਨ, ਕਿਤੇ ਕੋਈ ਕਿਸੇ ਰਾਜੇ ਰਾਣੀ ਦੀ ਵਾਰਤਾ ਕਰ ਰਿਹਾ ਹੈ, ਕਿਤੇ ਪੁਰਸ਼ ਤੋਂ ਇਸਤ੍ਰੀ ਦਾ ਰੂਪ ਕਰਕੇ ਨਚਾਰ ਹੋ ਕੇ ਨਚ ਰਿਹਾ ਹੈਂ ।

੭ ਕਿਤੇ ਨਾਰਦ ਹੋ ਕੇ ਬੇਨ ਵਜਾ ਰਿਹਾ ਹੈਂ, ਕਿਤੇ ਕ੍ਰਿਸ਼ਨ ਦੇ ਰੂਪ ਵਿਚ ਗਊਆਂ ਚਾਰ ਰਿਹਾ ਹੈਂ, ਮੱਖਣ ਚੋਰ ਹੈਂ ਵ (ਕਿਤੇ ਲਾਖੇ ਰੰਗ ਵਾਲਾ ਕੁਸੋਹਣਾ ਹੋ ਕੇ ਦਿਸ ਰਿਹਾ) ਹੈਂ ਕਿਤੇ ਬੜਾ ਸੁੰਦਰ ਰਾਜਕੁਮਾਰ ਹੋ ਕੇ ਫਬ ਰਿਹਾ ਹੈਂ।

੮ *(ਅਸਲ ਸੱਚ ਇਹ ਹੈ ਕਿ ਤੁਸੀਂ)* ਪਵਿੱਤ੍ਰਤਾ ਦੀ ਇਕ ਸ਼ਾਨ ਭਾਵ ਕਿੰਗਰੀ ਹੋ ਅਤੇ ਸੰਤਾਂ ਦੇ ਤਾਂ ਪ੍ਰਾਣ ਹੀ ਹੋ ਅਤੇ ਦਾਤਿਆਂ ਵਿਚੋਂ ਉਚ ਕੋਟੀ ਦੇ ਮਹਾਂਦਾਨੀ ਹੋ, ਕਿਸੇ ਨਾਲ ਦੋਖ ਨਾ ਕਰਨ ਵਾਲੇ ਨਿਰਾਕਾਰ ਹੋ ॥੮॥੧੮॥

੯ ਆਸ਼ਾ ਤ੍ਰਿਸਨਾ ਤੇ ਮਾਇਆ ਦੇ ਤਾਪ ਤੋਂ ਰਹਿਤ, ਨਾ ਦਿਸਣ ਵਾਲੇ ਰੂਪ ਹੋ ਤੇ ਸੋਹਣੇ ਸਰੂਪ ਵਾਲੇ ਹੋ ਅਤੇ ਰਾਜੇ ਮਾਹਾਂ ਰਾਜਿਆਂ ਦੇ ਬਾਦਸ਼ਾਹ ਹੋ ਦਾਤਿਆਂ ਵਿਚੋਂ ਸਭ ਤੋਂ ਵੱਡੇ ਮਹਾਦਾਨੀ ਹੋ ।

੧੦ ਪ੍ਰਾਣਾਂ ਦੇ ਬਚੌਣ ਵਾਲੇ ਹੋ—ਦੁੱਧ, ਪੁੱਤ ਦੇਣ ਵਾਲੇ ਹੋ, ਰੋਗ ਤੇ ਸੋਗ ਦੇ ਮਿਟਾਉਣ ਵਾਲੇ ਹੋ, ਮਾਨੀਆਂ ਦੇ ਮਾਨ ਬਖਸਣ ਵਾਲੇ ਮਹਾਂਮਾਨੀ ਹੋ ।

੧੧ ਵਿਦਿਆ ਦੇ ਵਿਚਾਰ ਰੂਪ ਹੋ ਦ੍ਵੈਤ ਭਾਵਨਾ ਤੋਂ ਰਹਿਤ ਅਵਤਾਰ ਹੋ, ਰਿੱਧੀ-ਸਿੱਧੀਆਂ ਦੀ ਤਸਵੀਰ ਹੋ ਪਵਿੱਤ੍ਰਤਾ ਦੀ ਝੰਡੀ ਹੋ, ਸਿਰਮੌਰ ਹੋ ।

੧੨ ਸੁੰਦ੍ਰਤਾ ਦਾ ਜਾਲ ਹੋ, ਜਿਸ ਵਿਚ ਜੀਵ ਫਸੇ ਬਿਨਾ ਨਹੀਂ ਰਹਿੰਦਾ ਅਤੇ ਮੌਦ ਦੀ ਵੀ ਮੌਤ ਹੋ, ਦੁਸਮਨਾਂ ਲਈ ਸੂਲੀ ਹੋ ਅਤੇ ਮਿਤ੍ਰਾਂ ਦੇ ਪ੍ਰਾਣਾਂ ਦਾ ਆਸਰਾ ਹੋ ॥੯॥੧੯॥

੧੩ ਕਿਤੇ ਬ੍ਰਹਮ ਤੇ ਵਿਚਾਰ ਲਈ ਵਾਦ ਵਿਵਾਦ ਹੋ ਰਿਹਾ ਹੈ ਕਿਤੇ ਵਿਦਵਾਨਾਂ ਵਿਚ ਝਗੜੇ ਹੋ ਰਹੇ ਹਨ ਕੋਈ ਸਾਜ ਵਜਾ ਰਿਹਾ ਹੈ ਕਿਤੇ ਕੋਈ ਸਾਜ ਨਹੀਂ ਹੈ, ਲੇਕਿਨ ਉਂਜ ਪੂਰਨ ਭਗਤੀ ਵਾਲਾ ਵਾਤਾਵਰਣ ਹੈ ।

੧੪ ਕਿਤੇ ਵੇਦਾਂ ਦੀ ਰੀਤ ਪ੍ਰਚੱਲਤ ਹੈ, ਕਿਤੇ ਵਿੱਦਿਆ ਤੇ ਭਰੋਸਾ ਹੈ, ਕਿਤੇ ਨੀਤੀ ਦਾ ਵਿਚਾਰ ਹੈ ਕਿਤੇ ਅਨੀਤ ਬੇਇਨਸਾਫੀ ਲਾ ਕਾਨੂੰਨੀ ਹੈ ਜਿਸ ਕਰਕੇ ਜਗਤ ਅਗਨ ਰੂਪ ਹੋ ਕੇ ਸੜ ਰਿਹਾ ਹੈ ।

੧੫ ਕਿਤੇ ਪੂਰਨ ਪ੍ਰਤਾਪੀ ਹੋ ਕੇ ਵਰਤ ਰਹੇ ਹੋ, ਕਿਤੇ ਇਕਾਂਤ ਵਿਚ ਬਹਿਕੇ ਜਾਪ ਕਰ ਰਹੇ ਹੋ, ਕਿਤੇ ਤਪਸ਼ ਨੂੰ ਸਾਂਤ ਕਰ ਰਹੇ ਹੋ ਕਿਤੇ ਬੜੇ ਜੋਗ ਸਾਧਨਾ ਕਰਕੇ ਉਸ ਤੋਂ ਡਿੱਗ ਰਹੇ ਹੋ।

੧੬ ਕਿਤੇ ਕਿਸੇ ਨੂੰ ਬਰ ਦਿੰਦੇ ਹੋ, ਕਿਸੇ ਤੋਂ ਧੋਖੇ ਨਾਲ ਛਲ-ਛਲ ਲੈਂਦੇ ਹੋ ਪਰ ਫੇਰ ਵੀ ਹਰ ਸਮੇਂ ਹਰੇਕ ਥਾਂ ਇਕੋ ਜਿਹੇ ਦਿਸਦੇ ਹੋ ॥੧੦॥੨੦॥

੧੭ ਤ੍ਵਪ੍ਰਸਾਦਿ ॥ ਸੱਵਈਏ=ਹੇ ਵਾਹਿਗੁਰੂ ਤੇਰੀ ਕ੍ਰਿਪਾ ਸਦਕਾ (ਇਹ ਅੰਮ੍ਰਿਤ) ਸ੍ਵਯੇ ਉਚਾਰ ਰਿਹਾ ਹਾਂ । ਮੈਂ ਸਾਰੇ ਹੀ ਸ੍ਰੇਵੜੇ ਤੇ ਸੋਧੀ ਸਿੱਧਾਂ ਆਦਿ ਦੇ ਘਰ ਟੋਲ ਫਿਰਿਆ ਹਾਂ ਕੀ ਜੋਗੀ, ਕੀ ਜਤੀ ?

੧੮ ਸੂਰਮੇ ਤੇ ਸੂਰਮਿਆਂ ਨੂੰ ਮਾਰ ਦੇਣ ਵਾਲੇ ਦੈਂਤ ਅਤੇ ਸੋਧੀ, ਅੰਮ੍ਰਿਤ-ਪੀਣ ਵਾਲੇ ਦੇਵਤੇ ਸੰਤਾਂ ਦੀਆਂ ਮੰਡਲੀਆਂ ਜੋ ਸਮੂਹਕ ਹੀ ਅਨੇਕ ਮੱਤਾਂ ਦੇ ਹਨ ।

੧੯ ਸਾਰੇ ਹੀ ਦੇਸਾਂ ਨੂੰ ਵੇਖਿਆ ਹੈ ਪਰ ਇਹੋ ਜਿਹਾ ਕੋਈ ਨਹੀਂ ਦਿਸਿਆ ਜਿਸ ਨੇ ਪ੍ਰਾਣਾਂ ਦੇ ਪਤੀ ਪ੍ਰਮ ਰੂਪ ਨੂੰ ਵੇਖਿਆ ਹੋਵੇ।

੨੦ ਸ੍ਰੀ ਭਗਵਾਨ ਦੀ ਭਾਉ-ਭਗਤੀ ਦੀ ਕ੍ਰਿਪਾ ਬਿਨਾਂ ਜੋ ਭੀ ਹੈ ਉਹ ਤਾਂ ਪ੍ਰਭੂ ਨਾਲ ਰਤਨਾਂ ਹੋਣ ਕਰਕੇ ਇਕ ਰੱਤੀ ਦੇ ਬਰਾਬਰ ਵੀ ਨਹੀਂ ਹਨ ॥੧॥੨੧॥

੨੧ ਜੋਰ ਨਾਲ ਮੱਤੇ ਹੋਇ ਹਾਥੀ, ਜਿਹੜੇ ਅਨੇਕ ਪ੍ਰਕਾਰ ਤੇ ਜਰੀਦਾਰ ਬਸਤ੍ਰਾਂ ਨਾਲ ਸ਼ਿੰਗਾਰੇ ਹੋਇ ਦਿਸਦੇ ਹਨ ਅਤੇ ਬਹੁਤ ਹੀ ਸੰਦਰ ਉਪਮਾਂ ਤੋਂ ਬਾਹਰ ਹਨ ਤੇ ਬੜੇ ਉੱਚੇ ਕੱਦਾਵਰ ਅਨੇਕਾਂ ਰੰਗਾਂ ਨਾਲ ਸੰਵਾਰੇ ਹੋਇ ਹਨ ।

੨੨ ਕ੍ਰੋੜਾਂ ਹੀ ਘੋੜੇ ਜੋ ਹਰਨ ਵਾਂਗ ਚੌਂਕੜੀਆਂ ਮਾਰਦੇ ਨੇ ਹਵਾ ਨੂੰ ਵੀ ਪਿੱਛੇ ਛੱਡ ਜਾਂਦੇ ਨੇ ਭਾਵ ਹਵਾ ਤੋਂ ਭੀ ਤੇਜ ਦੌੜਦੇ ਨੇ।

੨੩ ਜਿਨ੍ਹਾਂ ਅੱਗੇ ਵੱਡੇ ਭਾਰੀ ਯੋਧੇ ਸਾਥੀਆਂ ਵਾਲੇ ਰਾਜੇ-ਮਹਾਂਰਾਜੇ ਵੀ ਬੜੀ ਨਿਮਰਤਾ ਨਾਲ ਸੀਸ ਇਤਨੀ ਤਾਦਾਦ ਵਿਚ ਨਿਵਾਉਂਦੇ ਹਨ ਜੋ ਗਿਣੇ ਨਹੀਂ ਜਾਂਦੇ ।

੨੪ ਪਰ ਕੀ ਹੋਇਆ ਜੇ ਇਤਨਾ ਸਨਮਾਨ ਮਿਲ ਗਿਆ ਹੈ, ਤੇ ਬਾਦਸ਼ਾਹੀ ਪ੍ਰਾਪਤਿ ਹੋ ਗਈ ਹੈ, ਅੰਤ ਨੂੰ ਤਾਂ ਐਥੋਂ ਨੰਗੇ ਪੈਰੀਂ ਹੀ ਚਲੇ ਗਏ ਹਨ ॥੨॥੨੨॥

੨੫ ਜਿਹੜੇ ਕਿਸੇ ਵੇਲੇ ਦੇਸ਼ਾਂ ਪ੍ਰਦੇਸ਼ਾਂ ਨੂੰ ਜਿਤਦੇ ਫਿਰਦੇ ਸਨ ਅਤੇ ਢੋਲ, ਧੌਂਸੇ ਤੇ ਨਗਾਰੇ ਵਜਾ ਰਹੇ ਸਨ ।

---

☞ ਕੀਤਾ ਹੈ, ਉਹ ਦੇਵੀਆਂ ਜਿਨ੍ਹਾਂ ਦਾ ਨਾਮ ਸਨਮਾਨ ਲੈਣ ਯੋਗ ਹੈ ਜਿਨ੍ਹਾਂ ਦੇ ਕਰਤੱਬ ਨੂੰ ਪੜਕੇ, ਸੁਣਕੇ ਸਿਰ ਬਦੋ ਬਦੀ ਝੁਕ ਜਾਂਦਾ ਹੈ । ਇਹਨਾਂ ਪ੍ਰਕਰਣਾਂ ਦੇ ਦਰਸ਼ਨ ਕਰਾਕੇ ਅੰਤ ਵਿਚ ਚੌਪਈ ਤੇ ਅਕਾਲ ਪੁਰਖ ਦਾ ਜੁਧ ਅਤੇ ਜ਼ਫਰ ਨਾਮੇ ਵਿਚ ਗਿਆਨ ਦੀ ਤੇ ਧਿਆਨ ਦੀ ਅਥਵਾ ਭਜਨ ਭਗਵਾਨ ਦੀ ਉਹ ਸਿਖਯਾ ਦਿੱਤੀ ਹੈ ਜਿਸ ਨੂੰ ਪੜ੍ਹਕੇ ਸੁਣਕੇ ਬਦੋ ਬਦੀ ਮੁਕਤ ਹੋ ਜਾਈਦਾ ਹੈ ਅਤੇ ਬੁਰੇ ਕੰਮ ਕਰਨ ਤੋਂ ਕੰਨਾਂ ਨੂੰ ਹੱਥ ਲੌਣੋ ਇਨਕਾਰ ਨਹੀਂ ਰਹਿ ਸਕਦੇ । ਹਾਂ, ਹੈਵਾਨ ਲਈ ਸਭ ਕੁਝ ਠੀਕ ਹੈ ਭਾਵ ਕਿਤਨੀ ਸੁੰਦਰ ਤੇ ਕੀਮਤੀ ਲਿਖਤ ਹੋਵੇ ਚੂਹੇ ਦੇ ਕਿਸੇ ਕੰਮ ਨਹੀਂ । ਗੁਰਬਾਣੀ ਦਾ ਫੁਰਮਾਣ ਹੈ :

(ਕਾਗਦ ਦੇ ਭਾਰ ਮੂਸਾ ਕਾਟ ਗਵਾਵੈ ਕਾਮ ਨਹੀ ਗਾਵਾਰੀ ॥) ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਗੁਣਾਂ ਦਾ ਭੰਡਾਰ ਹੈ—ਪਰ ਇਸ ਵਿਚ ਅਵਗੁਣਾਂ ਦੇ ਨੁਸਖਿਆਂ ਦੀ ਵੀ ਘਾਟ ਨਹੀਂ ਕਿਉਂਕਿ ਪ੍ਰਮ ਪਿਤਾ ਨੇ ਹਰ ਸ਼ੈ ਦੇ ਜੋੜ ਬਣਾਏ ਹਨ ਜਿਥੇ ਪੁਰਸ਼ ਦੇ ਨਾਲ ਇਸਤ੍ਰੀ ਜੋੜਾ ਬਿਨਾਂ ਜੋੜਾ ਨਹੀਂ ਬਣਦਾ, ਵਾਰਤਾਲਾਪ ਨਹੀਂ ਚਲਦਾ ਇਸੇ ਤਰ੍ਹਾਂ ਗੁਣਾਂ ਦੇ ਨਾਲ ਅਵਗੁਨਾਂ ਦਾ ਵੀ ਸਦੀਵੀ ਸੰਬੰਧ ਹੈ ਗੁਰਬਾਣੀ ਦਸਦੀ ਹੈ ਕਿ ਜਿਥੇ ਅਵਗੁਣਾਂ ਦੀ ਬੁਛਾੜ ਪੈਂਦੀ ਹੈ ਗੁਣ ਵੀ ਉਸ ਦੇ ਨਾਲ ਹੀ ਵਸਦੇ ਤੇ ਰਹਿੰਦੇ ਹਨ—ਪਰ ਗੁਰੂ ਦੇ ਸ਼ਬਦ ਤੇ ਭਰੋਸਾ ਤੇ ਯਕੀਨ ਕਰਨਾ ਪਏਗਾ ।

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥ ਵਿਣੁ ਸਤਿਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥ ਅੰਗ : ੯੩੬ ॥ ਮ: ੧ ॥ ਸ਼ਬਦ ਦੀ ਵਿਚਾਰ ਭਰੋਸੇ ਵਾਲੇ ਗੁਰਸਿੱਖ ਪੁਰਸ਼ ਹੀ ਕਰ ਸਕਦੇ ਨੇ ਚੂਹੇ ਤਾਂ ਕਟਣਾਂ ਹੀ ਜਾਣਦੇ ਹਨ । ਕ ਭਾਵੇਂ ਕਈ ਸੰਪ੍ਰਦਾਈ ਜਾ ਸੰਪ੍ਰਦਾਵਾਂ ਸਵੈਯਾਂ ਵਾਰੇ ਆਪੋ ਆਪਣੇ ਮਤ ਰਖਦੇ ਹਨ—ਜਿਵੇਂ ਗੁਰੂ ਜੀ ਨੇ ਸਵੈਯੇ ਪਹਾੜੀ ਰਾਜਿਆਂ ਨੂੰ ਮਤ ਦੇਣ ਲਈ ਉਚਾਰਨ ਕੀਤੇ । ਜਾਂ ਜਦੋਂ ਆਸਾਮ ਦੇ ਰਾਜੇ ਦਾ ਸਾਹਿਬਜਾਦਾ ਪਰਿਵਾਰ ਸਹਿਤ ਕੀਮਤੀ ਤੋਹਫੇ ਲੈ ਕੇ ਸਤਿਗੁਰਾਂ ਦੇ ਦਰਸਨਾਂ ਲਈ ਆਇਆ ਉਸ ਵੇਲੇ ਉਚਾਰੇ ਇਹ ਕਿਆਸਰਾਈਆਂ ਹਨ । ਜਿਵੇਂ ਅਸੀਂ ਗੁਰਬਾਣੀ ਪੜ੍ਹਦੇ ਹਾਂ । ਥਾਂ ਥਾਂ ਪਰ ਰਹਾਉ ਮਿਲਦਾ ਹੈ ਜੋ ਬਾਣੀ ਲਈ ਰਾਹ ਪੈੜ ਚਿੰਨ ਭਾਵ ਬਾਣੀ ਅਗੇ ਅਉਣ ਵਾਲੀ ਦਾ ਖਿਆਲ ਹੁੰਦਾ ਹੈ । ਇਸੇ ਤਰ੍ਹਾਂ ਜਾਪੁ ਸਾਹਿਬ ਮੰਗਲ ਕਰਕੇ ਹੁਣ ਅਕਾਲ ਉਸਤਤ ਵਿਚ ਅਕਾਲ ਦੀ ਉਸਤਤ ਅਤੇ ਆਉਣੇ ਪ੍ਰਾਰਸੰਗਕ ਸੰਕੇਤ ਇਨਾਂ ਸਵੈਯਾ ਵਿਚ ਦੇ ਕੇ ਅਕਾਲ ਉਸਤਤ ਦਾ ਅੰਗ ਬਣਾਇਆ ਹੈ । ਪਾਠਕ ਨੇ ਐਥੋਂ ਹੀ ਖਿਆਲ ਲੈ ਕੇ ਚਲਣਾ ਹੈ ਕਿ ਜੱਗ, ਦਾਨ, ਤੀਰਥ, ਪੂਜਾ, ਪਾਠ, ਵੇਦ, ਪੁਰਾਨ, ਆਸਾ, ਤ੍ਰਿਸਨਾ ਆਦਿ ਕੁਤੀਆਂ ਤੇ ਕਾਮ ਕ੍ਰੋਧ ਆਦਿ ਚੰਡਾਲ ਆਦਿ ਨਾਲ ਅਸਾਂ ਕਿਵੇਂ ਵਰਤਦੇ ਹਾਂ ਤੇ ਇਹਨਾਂ ਦਾ ਅਸਰ ਕੀ ਹੁੰਦਾ ਹੈ ਤੇ ਨਤੀਜੇ ਕੀ ਪੇਸ ਆਉਂਦੇ ਹਨ ਇਹਨਾਂ ਤੋਂ ਬਚਣ ਦਾ ਉਪਾਇ ਕੀ ਹੈ ? ☞

ਨਗਾਰੇ ॥ [੧]ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯ ਰਾਜ ਹਜਾਰੇ ॥
[੨]ਭੂਤ ਭਵਿਖ ਭਵਾਨ ਕੇ ਭੂਪਤ ਕਉਨ ਗਨੈ ਨਹੀ ਜਾਤ ਬਿਚਾਰੇ ॥ [੩]ਸ੍ਰੀ ਪਤ
ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤਕੇ ਧਾਮ ਸਿਧਾਰੇ ॥੩॥੨੩॥ [੪]ਤੀਰਥ
ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ[ੳ] ॥ [੫]ਬੇਦ ਪੁਰਾਨ ਕਤੇਬ
ਕੁਰਾਨ ਜਿਮੀਨ ਜਮਾਨ ਸਬਾਨ ਕੇ ਪੇਖੈ ॥ [੬]ਪਉਨ ਅਹਾਰ ਜਤੀ ਜਤ ਧਾਰ
ਸਬੈ ਸੁ ਬਿਚਾਰ ਹਜਾਰਕ ਦੇਖੈ ॥ [੭]ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ
ਬਿਨੁ ਏਕ ਨ ਲੇਖੈ ॥੪॥੨੪॥ [੮]ਸੁਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ
ਦੁਰਜਾਨ ਦਲੈਗੇ ॥ [੯]ਭਾਰੀ ਗੁਮਾਨ ਭਰੇ ਮਨ ਮੈ ਕਰ ਪਰਬਤ ਪੰਖ ਹਲੇ ਨ ਹਲੈਗੇ ॥
[੧੦]ਤੋਰ ਅਰੀਨ ਮਰੋਰ ਮਵਾਸਨ ਮਾਤੇ ਮਤੰਗਨ ਮਾਨ ਮਲੈਗੇ ॥ [੧੧]ਸ੍ਰੀ ਪਤਿ ਸ੍ਰੀ
ਭਗਵਾਨ ਕ੍ਰਿਪਾ ਬਿਨੁ ਤਿਆਗ ਜਹਾਨੁ ਨਿਦਾਨ ਚਲੈਂਗੇ ॥੫॥੨੫॥ [੧੨]ਬੀਰ ਅਪਾਰ
ਬਡੇ ਬਰਿਆਰ, ਅਬਿਚਾਰਹਿ ਸਾਰ ਕੀ ਧਾਰ [ਅ]ਭਛੱਯਾ ॥ [੧੩]ਤੋਰਤ ਦੇਸ ਮਲਿੰਦ
ਮਵਾਸਨ, ਮਾਤੇ ਗਜਾਨ ਕੇ ਮਾਨ [ੲ]ਮਲੱਯਾ ॥ [੧੪]ਗਾੜੇ ਗੜ੍ਹਾਨ ਕੇ ਤੋੜਨਹਾਰ
ਸੁ ਬਾਤਨ ਹੀ ਚਕ ਚਾਰ [ਸ]ਲਵੱਯਾ ॥ [੧੫]ਸਾਹਿਬ ਸ੍ਰੀ ਸਭ ਕੋ ਸਿਰ ਨਾਇਕ, ਜਾਚਿਕ
ਅਨੇਕ, ਸੁ ਏਕ [ਹ]ਦਿਵੱਯਾ ॥੬॥੨੬॥ [੧੬]ਦਾਨਵ ਦੇਵ ਫਨਿੰਦ ਨਿਸਾਚਰ, ਭੂਤ
ਭਵਿੱਖ ਭਵਾਨ ਜਪੈਂਗੇ ॥ [੧੭]ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ
ਥਾਪ ਥਪੈਗੇ ॥ [੧੮]ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਗੇ ॥
[੧੯]ਸਾਧ ਸਮੂਹ ਪ੍ਰਸੰਨ ਫਿਰੈ ਜਗ ਸੱਤ੍ਰ ਸਭੈ ਅਵਲੋਕ ਚਪੈਗੇ[ਹ] ॥੭॥੨੭॥ [੨੦]ਮਾਨਵ
ਇੰਦ੍ਰ ਗਜਿੰਦ੍ਰ ਨਰਾਧਪ ਜੋਨ ਤ੍ਰਿਲੋਕ ਕੋ ਰਾਜੁ ਕਰੈਗੇ ॥ [੨੧]ਕੋਟਿ ਇਸਨਾਨ
ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਗੇ ॥ [੨੨]ਬ੍ਰਹਮ ਮਹੇਸਰ ਬਿਸਨ ਸਚੀਪਤ
ਅੰਤ ਫਸੇ ਜਮ ਫਾਸ ਪਰੈਗੇ ॥ [੨੩]ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ
ਨ ਦੇਹ ਧਰੈਂਗੇ ॥੮॥੨੮॥ [੨੪]ਕਹਾ [ਕ]ਭਯੋ ਜੋ ਦੋਊ ਲੋਚਨ ਮੂੰਦਕੇ ਬੈਠਿ ਰਹਿਓ
ਬਕ ਧਿਆਨ ਲਗਾਇਓ ॥ [੨੫]ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ
ਪਰਲੋਕ ਗਵਾਇਓ ॥ [੨੬]ਬਾਸੁ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸ ਸੁ
ਬੈਸ ਬਿਤਾਇਓ ॥ [੨੭]ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ
ਪਾਇਓ ।੯॥੨੯॥ [੨੮]ਕਾਹੂ ਲੈ ਪਾਹਨ ਪੂਜ ਧਰਯੋ ਸਿਰ; ਕਾਹੂ ਲੈ ਲਿੰਗੁ ਗਰੇ
ਲਟਕਾਇਓ ॥ [੨੯]ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ; ਕਾਹੂ ਪਛਾਹ ਕੋ
ਸੀਸ ਨਿਵਾਇਓ ॥ [੩੦]ਕੋਊ ਬੁਤਾਨ ਕੌ ਪੂਜਤ ਹੈ ਪਸੁ; ਕੋਊ ਮ੍ਰਿਤਾਨ ਕਉ ਪੂਜਨ

---

ਅ. ੲ. ਸ. (ਭਛੱਈਆ, ਮਲੱਈਆ, ਲਵੱਈਆ, ਦਿੱਵਈਆ-ਬੋਲੋ) ੳ. ਇਹ ਕਥਾਵਾਂ ਅਨੇਕ ਪ੍ਰਚਲਤ ਹਨ ਕਿ ਰਾਜਾ ਕਰਨ ਮਣਾਂ ਮੂਹ ਸੋਨਾ ਦਾਨ ਕਰਿਆ ਕਰਦਾ ਸੀ, ਇਹਨਾਂ ਦੇ ਨਮੂਨੇ ਅਨੇਕਾਂ ਹੀ ਇਸ ਭੰਡਾਰ ਵਿਚ ਖੋਲਕੇ ਦਿਖਾਏ ਹਨ ਕਿਵੇਂ ਹਜਾਰਾਂ ਹਾਥੀ, ਘੋੜੇ ਸਮੱਗਰੀਆਂ ਤੀਰਥਾਂ ਪਰ ਜਾਗ ਦਾਨ ਕਰਦੇ ਰਹੇ ਰਘਬੰਸੀ-ਚੰਦ੍ਰ ਬੰਸੀ ਅਨੇਕਾਂ ਰਾਜੇ ਮਹਾਰਾਜੇ ਕਿਵੇਂ ਜੱਗ ਆਦਿ ਵਿਚ ਜੀਵਾਂ ਨੂੰ ਕਤਲ ਕਰਕੇ ਉਹਨਾਂ ਦਾ ਮਾਸ ਤੇ ਮਣਾ ਮੂੰਹ ਘਿਉ ਅਤੇ ਕ੍ਰੋੜਾਂ ਰੁਪੈ ਦੀ ਸਮੱਗਰੀ ਕਿਵੇਂ ਫੂਕ ਕੇ ਸੁਆਹ ਕਰਦੇ ਰਹੇ ਸਨ । ਉਹਨਾਂ ਦੇ ਅਨੇਕਾਂ ਢੰਗ ਗੁਰਦੇਵ ਨੇ ਜਾਣਕਾਰੀ ਲਈ ਦੱਸੇ ਤੇ ਦਿਖਾਏ ਹਨ ਤਾਂ ਕਿ ਪਾਠਕ ਜਨ ਜਾਣ ਸਕਣ ਕਿ ਜਦ ਪ੍ਰਭੂ ਉਹਨਾਂ ਦੇ ਵੀ ਹੱਥ ਨਹੀਂ ਆਇਆ ਤਾਂ ਅਸਾਂ ਕੀ ਕਰਨਾ ਹੈ ।

ਹ ਜਿਵੇਂ ਕੇ ਦੁਰਗਾ ਅਥਵਾ ਰਾਮਚੰਦ੍ਰ ਜੀ ਅਤੇ ਕ੍ਰਿਸ਼ਨ ਜੀ ਦੇ ਹੱਥੋਂ ਅਤੇ ਅੰਤ ਵਿਚ ੪੦੫ ਚਰਿਤ੍ਰ ਦੇ ਵਿਚ ਅਕਾਲ ਪੁਰਖ ਆਪ ਮਾਰਦਾ ਵਿਖਾਇਆ ਹੈ । ਜਿਸ ਦਾ ਅੰਦਰੂਨੀ ਭਾਵ ਹੈ ਕਿ ਨਾ ਕੋਈ ਦੁਰਗਾ ਹੈ, ਨਾ ਰਾਮਚੰਦ੍ਰ ਹੈ, ਨਾ ਕ੍ਰਿਸ਼ਨ ਹੈ, ਸਾਰਿਆਂ ਦੇ ਅੰਦਰ ਉਹ ਅਕਾਲ ਪੁਰਖ ਹੀ ਦੁਸਟਾਂ ਦਾ ਦਮਨ ਕਰਕੇ ਆਪਣੇ ਸੇਵਕਾਂ ਦੇ ਭੈ ਨੂੰ ਦੂਰ ਕਰ ਰਿਹਾ ਹੈ—ਪਰ ਅਚੰਬਾ ਇਹ ਹੈ ਕਿ ਦਿਸਦਾ ਕੁਝ ਹੋਰ ਹੈ । ਅਸੀਂ ਕਹਿੰਦੇ ਹਾਂ ਰਾਵਣ ਨੂੰ ਰਾਮਚੰਦ੍ਰ ਜੀ ਨੇ ਮਾਰਿਆ ਹੈ, ਅਸੀਂ ਕਹਿੰਦੇ ਹਾਂ ਸੁੰਭ, ਨਿਸੁੰਭ, ਚੰਡ ਮੁੰਡ ਆਦਿ ਦੈਂਤਾਂ ਦੇਵੀ ਨੇ ਮਾਰਿਆ ਸੀ । ਅਸ: ਕਹਿੰਦੇ ਹਾਂ ਕੰਸ ਤੇ ਕੇਸੀ ਜਿਹੇ ਦੈਤਾਂ ਨੂੰ ਕ੍ਰਿਸ਼ਨ ਨੇ ਮਾਰਿਆ ਸੀ ਪਰ ਜਦੋਂ ਅਸੀਂ ਤੀਜੀ ਅੱਖ ਖੋਲਕੇ ਵੇਖਾਂਗੇ ਤਾਂ ਨਾ ਮਰਨਾ, ਨਾ ਮਾਰਨਾ, ਨਾ ਜੰਮਣਾ ਨਾ ਜਮਾਉਣਾ ਇਹ ਕਿਸੇ ਦੇ ਵੀ ਆਪਣੇ ਵੱਸ ਵਿਚ ਨਹੀਂ । ਸਤਿਗੁਰੂ ਨਾਨਕ ਦੇਵ ਜੀ ਦਾ ਅਟੱਲ ਫੈਸਲਾ ਹੈ— ਜੋਰੁ ਨ ਜੀਵਣਿ ਮਰਣਿ ਨਹ ਜੋਰ ॥ ਪੰ: ੭॥ ਮ:੧॥

ਕ ਜਿਹੜੇ ਲੋਕ ਮਤਲਬੀ ਦਿਖਾਵੇ ਲਈ ਜਾਂ ਮਾਇਆ ਲਈ ਅਥਵਾ ਕਿਸੇ ਨੂੰ ਧੋਖਾ ਦੇਣ ਲਈ ਜਾਂ ਬਿਨਾਂ ਸਮਝੇ ਦਿਖਾਵਾ ਜਾ ਨਕਲ ਕਰਦੇ ਹਨ ਉਹਨਾਂ ਬਾਰੇ ਦਸਦੇ ਹਨ । ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥
ਰਾਮੁ ਰਮੈ ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ ਏਕ ਸਮਾਣਾ ॥ ਅੰਗ- ੧੯੪॥ ਮ: ੫॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ॥ ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ॥ ਅੰਗ ੧੨੮੪॥ ਮ: ੩॥

੧ ਅਤੇ ਦਰ ਦੇ ਉਤੇ ਹਾਥੀਆਂ ਦੇ ਝੁੰਡ ਬੜੇ ਸੁੰਦਰ ਗਜ ਰਹੇ ਸਨ ਅਤੇ ਹਜ਼ਾਰਾਂ ਹੀ ਘੋੜੇ ਹਿਣਕ ਰਹੇ ਸਨ ।

੨ ਬੀਤ ਚੁਕੇ ਸਮੇਂ ਵਿਚ ਤੇ ਬੀਤ ਰਹੇ ਸਮੇਂ ਵਿਚ ਅਤੇ ਆਉਣ ਵਾਲੇ ਸਮੇਂ ਵਿਚ ਜੋ ਰਾਜੇ-ਮਹਾਰਾਜੇ ਹੋਇ ਉਹਨਾਂ ਨੂੰ ਕੌਣ ਗਿਣ ਸਕਦਾ ਹੈ ? ਭਾਵ ਕਿਸੇ ਤੋਂ ਗਿਣੇ ਨਹੀਂ ਜਾਂਦੇ । ਕਿਸੇ ਤੋਂ ਵੀ ਬੀਚਾਰੇ ਨਹੀਂ ਜਾਂਦੇ।

੩ ਲਛਮੀ (ਮਾਯਾ) ਪਤੀ ਸ੍ਰੀ ਅਕਾਲ ਪੁਰਖ ਦੇ ਭਜਨ ਬਿਨਾ ਖਾਲੀ ਹੋਣ ਕਰਕੇ ਅੰਤ ਜਮਰਾਜ ਦੇ ਘਰ ਤੁਰ ਗਏ ॥੩॥੨੩॥

੪ ਭਾਵੇਂ ਉਹ ਤੀਰਥਾਂ ਦੇ ਇਸਨਾਨ, ਦਯਾ ਅਤੇ ਧਨ ਦਾ ਦਾਨ ਅਤੇ ਸੰਜਮੀ ਜੀਵਨ ਨੀਯਮ ਬੱਧ ਅਨੇਕ ਪ੍ਰਕਾਰ ਬੇਅੰਤ ਕਰਦੇ ਰਹੇ ।

੫ ਕੋਈ ਬੇਦ, ਕੋਈ ਪੁਰਾਨ, ਕੋਈ ਕੁਰਾਨ ਜੋ ਭੀ ਜਮੀਨ ਤੇ ਜਾਂ ਕਿਸੇ ਵੀ ਜਮਾਨੇ ਵਿਚ ਕੁਝ ਵੀ ਕਰਮ ਕਰਦਾ ਸੀ ਉਹ ਪ੍ਰਮ ਪਿਤਾ ਤਾਂ ਸਭ ਨੂੰ ਪੇਖ ਰਿਹਾ ਹੈ ।

੬ ਕੋਈ ਪਉਨ ਅਹਾਰੀ ਹੈ, ਭਾਵੇਂ ਕੋਈ ਜਤੀ, ਜਤ ਧਾਰੀ ਬੈਠਾ ਹੈ । ਉਹ ਸਰਬ ਵਿਚਾਰੀ ਇਹਨਾਂ ਹਜਾਰਾਂ ਨੂੰ ਹੀ ਵੇਖ ਰਿਹਾ ਹੈ—(ਭਾਵੇਂ ਕੋਈ ਕੁਝ ਵੀ ਕਿਉਂ ਨਾ ਕਰੇ)।

੭ ਇਕ ਲਛਮੀ (ਮਾਯਾ) ਪਤੀ ਭਗਵਾਨ ਦੇ ਭਜਨ ਤੋਂ ਬਿਨਾਂ ਉਹ ਯਗ ਕਰਨ ਵਾਲੇ ਜਾਂ ਦਾਨ ਕਰਨ ਵਾਲੇ ਰਾਜੇ-ਮਹਾਰਾਜੇ ਉਸ ਭਗਵਾਨ ਦੀ ਨਿਗਾ ਵਿਚ ਨਿਸ਼ਚੇ ਕਰਕੇ ਵਾਹਿਗੁਰੂ ਦੀ "ਰਤੀ" ਪ੍ਰੀਤੀ ਤੋਂ ਬਿਨਾਂ ਇਕ ਰੱਤੀ ਜਿਨੇ ਵੀ ਨਹੀਂ ਕਿਸੇ ਲੇਖੇ ॥੪॥੨੪॥

੮ ਸੂਰਮੇ ਬਹਾਦਰ ਵਫਾਦਾਰ ਸਿਪਾਹੀਆਂ ਦੀ ਫ਼ੌਜ ਵੀ ਹੋਵੇ ਦੁਸਮਨਾਂ ਨੂੰ ਦਬਾਉਣ ਵਾਲੇ ਹੋਣ ਸਨਾਹ ਆਦਿ ਸ਼ਸਤ੍ਰ ਲੋਹੇ ਦਾ ਸਾਰਾ ਸਾਮਾਨ ਵੀ ਹੋਵੇ ਕੁਬੁਧੀ ਲੋਕਾਂ ਨੂੰ ਦਲ ਦੇਣ ਦੀ ਸ਼ਕਤੀ ਵੀ ਰਖਦੇ ਹੋਣ ।

੯ ਆਪਣੇ ਬਲ ਦੇ ਮਾਨ ਵਿਚ ਭਰੇ ਹੋਏ ਵੀ ਕਿਉਂ ਨਾ ਹੋਣ ਪਰ ਉਹ ਭਾਰੀ ਪ੍ਰਬਤਾਂ ਨੂੰ ਫੰਗ ਲਾ ਕੇ ਜੇ ਉਡਾਣਾ ਚਾਹੁਣ ਤਾਂ ਉਹ ਕਿਵੇਂ ਵੀ ਹਲਾਏ ਨਹੀਂ ਜਾ ਸਕਦੇ ।

੧੦ ਭਾਵੇਂ ਦੁਸਮਣਾਂ ਨੂੰ ਤੋੜ ਦੇਣ ਭਾਵੇਂ ਕਿਲੇ ਕੋਟ ਵੀ ਕਿਉਂ ਨਾ ਢਾਹ ਦੇਣ ਮਸਤ ਹਾਥੀਆਂ ਨੂੰ ਵੀ ਮਲ਼ ਸੁੱਟਣ ।

੧੧ ਪਰ ਯਕੀਨ ਕਰੋ, ਅਕਾਲ ਪੁਰਖ ਦੀ ਕ੍ਰਿਪਾ ਬਿਨਾਂ ਉਹ ਏਡੇ ਵੱਡੇ ਸੂਰਮੇਂ ਵੀ ਵਿਚਾਰੇ ਅੰਤ ਸੰਸਾਰ ਨੂੰ ਛੱਡਕੇ ਤੁਰ ਜਾਣਗੇ ॥੫॥੨੫॥

੧੨ ਬੇਅੰਤ ਬਲ ਵਾਲੇ ਸੂਰਮੇ ਜਿਹੜੇ ਵੈਰੀਆਂ ਲਈ ਭੈ-ਭੀਤ ਕਰ ਦਿੰਦੇ ਹੋਣ ਬਿਨਾਂ ਸੋਚੇ ਤੇ ਠਿਠਕੇ ਤੇਗ ਦੇ ਵਾਹੁਣ ਵਾਲੇ ਜੇਹੜੇ ਦੇਸਾਂ ਨੂੰ ਫਤਹ ਕਰ ਸਕਦੇ ਹੋਣ ਅਤੇ ਦੁਸ਼ਮਣ-

੧੩ ਦੇ ਕਿਲੇ ਕੋਟ ਢਾਹ ਸਕਦੇ ਹੋਣ ਅਤੇ ਬਲ ਵਿਚ ਮੱਤੇ ਹੋਏ ਹਾਥੀਆਂ ਦੇ ਮਾਣ ਤੋੜ ਸਕਦੇ ਹੋਣ ।

੧੪ ਸੰਘਣੀਆਂ ਫੌਜਾਂ ਦੇ ਪਹਿਰੇ ਵਿਚ ਬੜੇ ਮਜ਼ਬੂਤ ਕਿਲੇ ਢਾਹ ਕੇ ਖਾਕ ਕਰ ਦੇਣ ਵਾਲੇ ਜੋ ਗੱਲਾਂ ਨਾਲ ਹੀ ਚਾਰੇ ਚੱਕ ਫਤਹ ਕਰ ਦੇਣ ਵਾਲੇ ਉਹਨਾਂ ਨੂੰ ਇਹ ਸਾਰਾ ਬਲ ਦੇਣ ਵਾਲਾ ਇਕੋ-ਇਕ ਨਿਰੰਕਾਰ ਹੈ ।

੧੫ ਇਹਨਾਂ ਉਪ੍ਰੋਕਤ ਸ਼ਕਤੀਆਂ ਨੂੰ ਸ਼ਕਤੀ ਦੇਣ ਵਾਲਾ ਇਕੋ ਸਾਹਿਬ ਹੈ ਜੋ ਸਭ ਦੇ ਸੀਸ ਨਿਵਾਉਣ ਯੋਗ ਹੈ । ਇਹੋ ਜਿਹੇ ਮੰਗਤੇ ਤਾਂ ਬੇਅੰਤ ਹਨ ਪਰ ਸਭ ਨੂੰ ਦਾਨ ਦੇਣ ਵਾਲਾ ਤਾਂ ਇੱਕੋ ਇੱਕ ਹੈ ॥੬॥੨੬॥

੧੬ ਦੈਂਤ ਜਾਂ ਦੇਵਤੇ ਭਾਵੇ ਸ਼ੇਸ਼ ਨਾਗ ਵੀ ਕਿਉਂ ਨਾ ਹੋਵੇ ਜੋ ਬੀਤੇ ਸਮੇਂ ਵਿਚ ਹੋ ਚੁੱਕੇ ਜਾਂ ਇਸ ਸਮੇਂ ਵਿਚ ਮਉਜੂਦ ਹਨ ਜਾਂ ਆਉਣ ਵਾਲੇ ਸਮੇਂ ਵਿਚ ਹੋਣਗੇ ਉਹ ਹੰਕਾਰ ਦੇ ਡੰਡੇ ਤੇ ਖਲੋਕੇ ਕਿਤਨੀਆਂ ਵੀ ਛਾਲਾ ਕਿਉਂ ਨਾ ਮਾਰ ਲੈਣ ਅੰਤ ਉਸ ਦਾ ਜਾਪ ਕਰਨਾ ਹੀ ਪਏਗਾ ।

੧੭ ਜਿਤਨੇ ਵੀ ਜੀਵ ਜਲ ਵਿਚ ਜਾਂ ਧਰਤੀ ਉਤੇ ਇਹਨਾਂ ਨੂੰ ਤਾਂ ਉਹ ਪਲ ਵਿਚ ਥਾਪ ਦਿੰਦਾ ਹੈ, ਇਹ ਕਿਸੇ ਦੇ ਮਾਰਨ ਜਾਂ ਜੀਵਾਣ ਦੇ ਮੁਹਤਾਜ ਨਹੀਂ ।

੧੮ ਜਿਤਨੀ ਵੀ ਪੁੰਨਾਂ ਦੇ ਪ੍ਰਤਾਪ ਦੇ ਵਧਣ ਦੀ ਆਵਾਜ਼ ਆਉਂਦੀ ਹੈ ਉਤਨੇ ਹੀ ਪਾਪਾਂ ਦੇ ਬਹੁਤ ਸਾਰੇ ਦਲ ਖਪ ਜਾਣਗੇ ।

੧੯ ਅੰਤ ਨੂੰ ਸਾਧਾਂ ਦੇ ਸਮੂਹ ਮੰਡਲੀਆਂ ਪ੍ਰਸੰਨ ਹੋ ਕੇ ਬੇਖੌਫ ਫਿਰਨਗੇ ਜੱਗ ਵਿਚ, ਅਤੇ ਦੁਸ਼ਮਣ ਸਾਰੇ ਖਤਮ ਹੋ ਜਾਣਗੇ ॥੭॥੨੭॥

੨੦ ਭਾਵੇਂ ਕੋਈ ਮਾਨਸ ਹੈ, ਭਾਵੇਂ ਦੇਵਾਂ ਦਾ ਰਾਜਾ ਇੰਦ੍ਰ ਹੈ ਭਾਵੇਂ ਕੋਈ ਵੀ ਕਿਉਂ ਨਾ ਹੋਵੇ, ਭਾਵੇਂ ਕੋਈ ਤਿੰਨਾਂ ਲੋਕਾਂ ਦਾ ਰਾਜਾ ਵੀ ਕਿਉਂ ਨਾ ਰਾਜ ਕਰਦਾ ਹੋਵੇ-

੨੧ ਭਾਵੇਂ ਕ੍ਰੋੜਾਂ ਹੀ ਤੀਰਥਾਂ ਦਾ ਇਸਨਾਨ ਕਿਉਂ ਨ ਕਰ ਲਵੇ ਤੇ ਹਾਥੀ ਆਦਿਕਾਂ ਦਾ ਦਾਨ ਕਰ ਲਵੇ ਜੇ ਅਨੇਕਾਂ ਸੁਯੰਬਰ ਜਿੱਤ ਕੇ ਇਸਤ੍ਰੀਆਂ ਵਰ ਲਵੇ ।

੨੨ ਭਾਵੇਂ ਬ੍ਰਹਮਾ ਹੈ ਭਾਵੇਂ ਸ਼ਿਵ ਜੀ ਹੈ, ਭਾਵੇਂ ਸ੍ਰੀ ਵਿਸ਼ਨੂੰ ਜੀ ਹਨ ਭਾਵੇਂ ਹੈ ਇੰਦ੍ਰ ਅੰਤ ਜਮਾਂ ਦੀ ਫਾਂਸੀ ਵਿਚ ਫਸੇ ਅਤੇ ਫਸਣਗੇ ਜਰੂਰ-ਬਰ-ਜਰੂਰ ।

੨੩ ਹਾਂ ਜੀ, ਜਿਹੜੇ ਪੁਰਸ਼ ਅਕਾਲ ਪੁਰਖ ਦੇ ਚਰਨਾਂ ਨਾਲ ਜੁੜਨਗੇ ਉਹ ਜਨਮ ਮਰਨ ਤੋਂ ਮੁਕਤਿ ਹੋ ਜਾਣਗੇ ॥੮॥੨੮॥

੨੪ ਕਿਆ ਹੋਇਆ ਜੇ ਦੋਵੇਂ ਨੇਤ੍ਰ ਬੰਦ ਕਰਕੇ ਬੈਠ ਗਿਆ ਚਿਤ ਦੇ ਵਿਚ ਬੁਰੇ ਖਿਆਲ ਦੁਹਰਾ ਰਿਹਾ ਹੈ (ਬਗਲ ਧਿਆਨੀ) "ਬਗ ਜਿਉ ਲਾਇ ਬਹੈ ਨਿਤਿ ਧਿਆਨਾ (ਅੰਗ ੨੩੦)॥"

੨੫ (ਜੇ ਦਿਲ ਪਵਿਤ੍ਰ ਨਹੀ) ਸੱਤਾਂ ਸਮੁੰਦ੍ਰਾ ਤੇ ਨਹਾਉਂਦਾ ਫਿਰੇ ਉਸ ਨੇ ਤਾਂ ਆਹ ਲੋਕ ਤੇ ਪ੍ਰਲੋਕ ਦੋਵੇਂ ਗਵਾ ਲਏ ।

੨੬ ਅਤੇ ਕੁਸੰਗਤ ਵਿਸ਼ੱਈ ਪੁਰਸ਼ਾਂ ਵਿਚ ਬੈਠ ਕੇ ਐਵੇਂ ਹੀ ਉਮਰਾ ਗੁਆ ਦਿੱਤੀ ਗੱਪਾ ਜਾਂ ਮਨੋਰੰਜਨ ਹੀ ਕਰਦਾ ਰਿਹਾ । ਜੂਆ, ਤਾਸ਼ ਟੈਲੀਵਿਜ਼ਨ ਕਈ ਖੇਡਾਂ ਵਿਚ ਹੀ ਸਮਾਂ ਬਿਤਾ ਦਿੰਦੇ ਹਨ) ।

੨੭ ਸ੍ਰੀ ਦਸਮੇਸ਼ ਗੁਰੂ ਜੀ ਕਹਿੰਦੇ ਨੇ ਕਿ ਮੈਂ ਸੱਚ ਕਹਿੰਦਾ ਹਾਂ ਸਾਰੇ ਹੀ ਸੁਣ ਲਵੋ, ਪ੍ਰਭੂ ਤਾਂ ਪ੍ਰੇਮ ਕਰਨ ਵਾਲਿਆਂ ਨੂੰ ਹੀ ਮਿਲਿਆ ਹੈ ॥੯॥੨੯॥

੨੮ ਕੋਈ ਪੱਥਰ ਹੀ ਪੂਜ ਰਿਹਾ ਹੈ ਕਿਸੇ ਨੇ ਸ਼ਿਵਲਿੰਗ ਗਲ਼ੇ ਨਾਲ ਲਾਇਆ ਹੋਇਆ ਹੈ ।

੨੯ ਕੋਈ ਹਰੀ ਨੂੰ ਚੜ੍ਹਦੇ ਦਾ ਵਾਸੀ ਮੰਨਦਾ ਹੈ, ਕੋਈ ਮੁਹੰਮਦੀ "ਪਛਾਹ"=ਪੱਛਮ=ਛਿਪਦੀ ਵੱਲ ਸਿਜਦੇ ਕਰਦਾ ਹੈ ।

੩੦ ਕੋਈ ਬੇਸਮਝ-ਧਾਤ, ਪੱਥਰ, ਮਿੱਟੀ ਆਦਿ ਦੇ ਬੁੱਤ ਪੂਜ ਰਿਹਾ ਹੈ ਕੋਈ ਮੜੀਆਂ-ਕਬਰਾਂ ਨੂੰ ਪੂਜਦਾ ਫਿਰਦਾ ਹੈ ।

---

(ਪੰਨਾ ੨੭ ਦੀ ਬਾਕੀ)

੧ ਅਗਿਨ ਦਾ ਟਾਕਰਾ—ਗਿਆਨ ਨਾਲ ਹੀ ਹੋ ਸਕਦਾ ਹੈ
੨ ਝੂਠ ਦਾ ਟਾਕਰਾ—ਸੱਚ ਨਾਲ ਹੀ ਹੋ ਸਕਦਾ ਹੈ ।
੩ ਲੋਭ ਦਾ ਟਾਕਰਾ—ਸਬਰ ਨਾਲ ਹੀ ਹੋ ਸਕਦਾ ਹੈ ।
੪ ਕ੍ਰੋਧ ਦਾ ਟਾਕਰਾ—ਸ਼ਾਂਤੀ ਨਾਲ ਅਤੇ
੫ ਕਾਮ ਦਾ ਮਨ ਤੇ ਕਾਬੂ ਅਤੇ ਗਿਆਨ ਦੇ ਆਸਰੇ
੬ ਮੋਹ ਲਈ ਗੁਰੂ ਦੇ ਗਿਆਨ ਦੀ ਲੋੜ ਹੈ
੭ ਤ੍ਰਿਸਨਾ ਦੀ ਅੱਗ ਤੇ ਸੰਤੋਖ ਹੀ ਅੜ ਸਕਦਾ ਹੈ—ਬੱਸ ਅੰਤ ਵਿਚ ਜਾ ਕੇ ਪਾਠਕ ਪੜਨਗੇ-ਪਾਰਸ ਨਾਥ ਦੇ ਪ੍ਰਕਣ ਵਿਚ ਜੋ ਦੁਸ਼ਟ ਭਾਵਨਾ ਦੀ ਰੋਕ ਲਈ ਨੁਸਖੇ ਦਿੱਤੇ ਹਨ ।

---

ਫਰਕ ਦੱਸੋ ।

ਜੋ ਕੁਝ ਕਰਨਾ ਹੈ ਜਾਂ ਜੋ ਕੁਝ ਕਿਸੇ ਤੋਂ ਕਰਾਉਣਾ ਹੈ ਉਹ ਤਾਂ ਸਭ ਕੁਝ ਪ੍ਰਭੂ ਨੇ ਆਪਣੇ ਹੱਥ ਹੀ ਰੱਖਿਆ ਹੈ । ਉਸ ਦੇ ਹੁਕਮ ਨੂੰ ਕੋਈ ਦੱਸ ਸਕਿਆ ਹੈ ਕਿ ਕਿਤਨਾ ਕੁ ਹੈ ?

ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥
ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥੪॥ ਅੰਗ ੪੮ ॥ ਮ: ੫ ॥

ਕੈਰੋਂ ਪਾਂਡਿਆਂ ਦਾ ਯੁੱਧ ਹੋ ਰਿਹਾ ਹੈ । ਦਰੋਣਾਚਾਰੀਆ ਨੇ ਵਿਊ ਚੱਕਰ ਦੀ

ਧਾਇਓ ॥ [੧]ਕ੍ਰੂਰ ਕ੍ਰਿਆ ਉਰਝਿਓ ਸਭਹੀ ਜਗੁ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥ ਤ੍ਵ ਪ੍ਰਸਾਦਿ ॥ ਤੋਮਰ ਛੰਦ[ੳ] ॥ [੨]ਹਰਿ ਜਨਮ ਮਰਨ ਬਿਹੀਨ ॥ ਦਸ ਚਾਰ ਚਾਰ[ਅ] ਪ੍ਰਬੀਨ ॥ ਅਕਲੰਕ ਰੂਪ ਅਪਾਰ ॥ ਅਨਛਿਜ ਤੇਜ ਉਦਾਰ ॥੧॥੩੧॥ [੩]ਅਨਭਿਜ ਰੂਪ ਦੁਰੰਤ ॥ ਸਭ ਜਗਤ ਭਗਤ ਮਹੰਤ ॥ ਜਸ ਤਿਲਕ ਭੂ ਭ੍ਰਿਤ ਭਾਨ ॥ ਦਸ ਚਾਰ ਚਾਰ ਨਿਧਾਨ ॥੨॥੩੨॥ [੪]ਅਕਲੰਕ ਰੂਪ ਅਪਾਰ ॥ ਸਭ ਲੋਕ ਸੋਕ ਬਿਦਾਰ ॥ ਕਲ ਕਾਲ ਕਰਮ ਬਿਹੀਨ ॥ ਸਭ ਕਰਮ ਧਰਮ ਪ੍ਰਬੀਨ ॥੩॥੩੩॥ [੫]ਅਨਖੰਡ ਅਤੁਲ ਪ੍ਰਤਾਪ ॥ ਸਭ ਥਾਪਿਓ ਜਿਹ ਥਾਪ ॥ ਅਨਖੇਦ ਭੇਦ ਅਛੇਦ ॥ ਮੁਖ ਚਾਰ ਗਾਵਤ ਬੇਦ ॥੪॥੩੪॥ [੬]ਜਿਹ ਨੇਤ ਨਿਗਮ ਕਹੰਤ ॥ ਮੁਖ ਚਾਰ ਬਕਤ ਬਿਅੰਤ ॥ ਅਨਭਿੱਜ ਅਤੁਲ ਪ੍ਰਤਾਪ ॥ ਅਨਖੰਡ ਅਮਿਤ ਅਥਾਪ ॥੫॥੩੫॥ [੭]ਜਿਹ ਕੀਨ ਜਗਤ ਪਸਾਰ ॥ ਰਚਿਓ ਬਿਚਾਰ ਬਿਚਾਰ ॥ ਅਨੰਤ ਰੂਪ ਅਖੰਡ ॥ ਅਤੁਲ ਪ੍ਰਤਾਪ ਪ੍ਰਚੰਡ ॥੬॥੩੬॥ [੮]ਜਿਹ ਅੰਡ ਤੇ ਬ੍ਰਹਮੰਡ ॥ ਕੀਨੇ ਸੁ ਚੌਦਹ ਖੰਡ ॥ ਸਭ ਕੀਨ ਜਗਤ ਪਸਾਰ ॥ ਅਬਿਯਕਤ ਰੂਪ ਉਦਾਰ ॥੭॥੩੭॥ [੯]ਜਿਹ ਕੋਟਿ ਇੰਦ੍ਰ ਨ੍ਰਿਪਾਰ ॥ ਕਈ ਬ੍ਰਹਮ ਬਿਸਨ ਬਿਚਾਰ ॥ ਕਈ ਰਾਮ ਕ੍ਰਿਸਨ ਰਸੂਲ ॥ ਬਿਨੁ ਭਗਤ ਕੋ ਨ ਕਬੂਲ ॥੮॥੩੮॥ [੧੦]ਕਈ ਸਿੰਧ ਬਿੰਦ ਨਗਿੰਦ੍ਰ ॥ ਕਈ ਮੱਛ ਕੱਛ ਫਨਿੰਦ੍ਰ ॥ ਕਈ ਦੇਵ ਆਦਿ ਕੁਮਾਰ ॥ ਕਈ ਕ੍ਰਿਸਨ ਬਿਸਨ ਅਵਤਾਰ ॥੯॥੩੯॥ [੧੧]ਕਈ ਇੰਦ੍ਰ ਬਾਰ ਬੁਹਾਰ[ੲ] ॥ ਕਈ ਬੇਦ ਅਉ ਮੁਖ ਚਾਰ ॥ ਕਈ ਰੁੱਦ੍ਰ ਛੁੱਦ੍ਰ ਸਰੂਪ ॥ ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥ [੧੨]ਕਈ ਕੋਕ ਕਾਬ ਭਣੰਤ ॥ ਕਈ ਬੇਦ ਭੇਦ ਕਹੰਤ ॥ ਕਈ ਸਾਸਤ੍ਰ ਸਿੰਮ੍ਰਿਤਿ ਬਖਾਨ ॥ ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥ [੧੩]ਕਈ ਅਗਨ ਹੋਤ੍ਰ ਕਰੰਤ ॥ ਕਈ ਉਰਧ ਤਾਪ ਦੁਰੰਤ ॥ ਕਈ ਉਰਧ ਬਾਹੁ ਸੰਨਿਆਸ ॥ ਕਹੂੰ ਜੋਗ ਭੇਸ ਉਦਾਸ ॥੧੨॥੪੨॥ [੧੪]ਕਹੂੰ ਨਿਵਲੀ[ਸ] ਕਰਮ ਕਰੰਤ ॥ ਕਹੂੰ ਪਉਨ ਅਹਾਰ ਦੁਰੰਤ ॥ ਕਹੂੰ ਤੀਰਥ ਦਾਨ ਅਪਾਰ ॥ ਕਹੂੰ ਜੱਗ ਕਰਮ ਉਦਾਰ ॥੧੩॥੪੩॥ [੧੫]ਕਹੂੰ ਅਗਨ ਹੋਤ੍ਰ ਅਨੂਪ ॥ ਕਹੂੰ ਨਿਆਇ ਰਾਜ ਬਿਭੂਤਿ ॥ ਕਹੂੰ ਸਾਸਤ੍ਰ ਸਿੰਮ੍ਰਿਤਿ ਰੀਤ ॥ ਕਹੂੰ ਬੇਦ ਸਿਉ ਬਿਪ੍ਰੀਤ ॥੧੪॥ ੪੪॥ [੧੬]ਕਈ ਦੇਸ ਦੇਸ ਫਿਰੰਤ ॥ ਕਈ ਏਕ ਠੌਰ ਇਸਥੰਤ ॥ ਕਹੂੰ ਕਰਤ ਜਲ ਮਹਿ ਜਾਪ ॥ ਕਹੂੰ ਸਹਤ ਤਨ ਪਰ ਤਾਪ ॥੧੫॥੪੫॥ [੧੭]ਕਹੂੰ ਬਾਸ ਬਨਹਿ

---

ੳ ਇੱਥੋਂ ਅੱਗੇ ੨੦ ਤੋਮਰ ਛੰਦ ਹਨ ਤਾਂ ਇਸ ਤੋਂ ਅੱਗੇ ੨੦ ਹੀ ਲਘੁ ਨਰਾਜ ਛੰਦ ਆ ਜਾਂਦੇ ਗਿਣਤੀ ਦਾ ਕਿਤਨਾ ਅਜੀਬ ਢੰਗ ਹੈ ?

ਅ "ਦਸ ਚਾਰ-ਚਾਰ" ਕੁਲ ੧੮ ਭਾਵ ਅਠਾਰਾਂ ਵਿਦਿਆ ਦਾ ਜਾਣੂ ੪ ਬੇਦ ਛੇ ਸਾਸਤ੍ਰ ੧ ਮਿਮਾਸਾ ੨ ਨਿਆਸ ੩ ਧਰਮ ਸ਼ਾਸਤ੍ਰ ੪ ਪੁਰਾਨ ਅਯੁਰਵੇਦ ੫ ਧਨੁਰ ਵੇਦ ੬ ਗਾਂਧਰਵ ਵੇਦ (ਅਰਥ ਸਾਸਤ੍ਰ ਇਹ ਹਨ ੧੮ ਵਿਦਿਆ ।

ੲ ਪਾਰਬ੍ਰਹਮ ਦੀ ਪ੍ਰਾਪਤੀ ਸੰਸਾਰੀ ਲੋਕ ਅਨੇਕ ਉਪਰਾਲੇ ਕਰਦੇ ਹਨ, ਜਿਨਾਂ ਦਾ ਵੇਰਵਾ ਸ੍ਰੀ ਮਹਾਨ ਕਵੀ ਜੀ ਦੱਸ ਰਹੇ ਹਨ—

ਸ ਨਿਯੁਲੀ ਕਰਮ ਬੜੀ ਸਖਤ ਕ੍ਰਿਯਾ ਹੈ, ਸਰੀਰ ਨੂੰ ਕਈ ਤਰ੍ਹਾਂ ਸੰਜਮ ਵਿਚ ਲੈਣਾ ਪੈਂਦਾ ਹੈ, ਅੰਦਰੋਂ ਨਾੜੀਆਂ ਬਾਹਰ ਕੱਢਕੇ ਧੋਣਾ, ਪ੍ਰਾਣਾਂ ਨੂੰ ਰੋਕ ਕੇ ਇੜਾ, ਪਿੰਗਲਾ ਰਾਹੀ ਸੁਾਸ ਤ੍ਰਿਕੁਟੀ ਤੇ ਲੈ ਜਾਣਾ ਆਦਿ ਦਸਮ ਦੁਆਰ ਤਕ ਪਹੁੰਚ ਕਰਨੀ ਕੋਈ ਸੌਖੀ ਨਹੀਂ : (ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥ ਬੇਣੀ ਸੰਗਮ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ਅੰਗ : ੯੭੪ ॥ ਬੇਣੀ ॥ ਇੜਾ ਪਿੰਗੁਲਾ ਅਉਰ ਸੁਖਮਨਾ ਪਉਨੈ ਬੰਧਿ ਰਹਾਉਗੋ ॥ ਅੰਗ ੯੭੩॥ ਨਾਮਦੇਵ ਜੀ ॥ ਭਾਵਾਰਥ ਸੁਖਮਨਾ ਜੋਗੀਆਂ ਦੀ ਮਨੀ ਹੋਈ ਨਾੜੀ ਹੈ। ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ੍ਹ ਦੇ ਨਾਲ ਹੁੰਦੀ ਹੋਈ ਦਿਮਾਗ ਤੱਕ ਜਾਂਦੀ ਹੈ । ਨੱਕ ਦੀ ਖੱਬੀ ਨਾਸ ਰਾਹੀ ਸੁਾਸ ਦਾ ਚਲਣਾ ਰੋਕਣਾ, ਖਬੇ ਪਾਸੇ ਨੂੰ ਇੜਾ ਕਹਿੰਦੇ ਨੇ ਸੱਜੇ ਪਾਸੇ ਨੂੰ ਪਿੰਗਲਾ ॥ ਸ੍ਰੀ ਦਸਮੇਸ਼ ਜੀ ਨਾਮ ਤੋਂ ਬਿਨਾਂ ਇਹਨਾਂ ਸਾਰੇ ਕਰਮਾਂ ਦਾ ਖੰਡਨ ਕਰਦੇ ਹਨ ।

ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥ ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥
ਇਕਿ ਭਸਮ ਚੜਾਵਹਿ ਅੰਗਿ ਮੈਲੁ ਨ ਧੋਵਹੀ ॥ ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ
ਖੋਵਹੀ ॥ ਇਕ ਅਗਨਿ ਜਲਾਵਹਿ ਅੰਗੁ ਆਪ ਵਿਗੋਵਹੀ ॥ ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥ ਅੰਗ : ੧੨੮੪-੮੫॥ ਮ: ੩॥

---

ਰਚਨਾ ਕਰ ਦਿੱਤੀ ਜਿਸ ਨੂੰ ਤੋੜਨ ਦੀ ਪਾਂਡਵਾਂ ਦਾ ਕੋਈ ਜਵਾਨ ਸਮਰੱਥਾ ਨਹੀਂ ਰੱਖਦਾ ਸੀ । ਅਰਜਨ ਦਾ ਪੁੱਤਰ ਅਭਿਮਨਯੂ ਉਸ ਨੂੰ ਤੋੜਨ ਲਈ ਉਸ ਚੱਕਰ ਦੇ ਵਿਚ ਦਾਖਲ ਹੋ ਗਿਆ ਤੇ ਯੁੱਧ ਵਿਚ ਕਾਮਯਾਬ ਸੀ ਪ੍ਰੰਤੂ ਉਸ ਚੱਕਰ ਤੋਂ ਬਾਹਰ ਆਉਣ ਦੀ ਉਸ ਨੂੰ ਜਾਚ ਨਹੀਂ ਸੀ ਜਿਸ ਲਈ ਵਿਚ ਫਸ ਕੇ ਮਾਰਿਆ ਗਿਆ । ਜਿਸ ਦੀ ਅਰਜਨ ਦੇ ਦਿਲ 'ਤੇ ਗਹਿਰੀ ਸੱਟ ਵੱਜੀ ਉਹ ਉਸ ਦੀ ਲਾਸ਼ ਚੁੱਕ ਕੇ ਸ੍ਰੀ ਕ੍ਰਿਸ਼ਨ ਜੀ ਕੋਲ ਲੈ ਗਿਆ ਤੇ ਕਿਹਾ ਭਗਵਾਨ ਮੇਰਾ ਇਕੋ ਇਕ ਇਕਲੌਤਾ ਪੁੱਤਰ ਸੀ ਇਹ ਮਾਰਿਆ ਗਿਆ, ਇਸ ਨੂੰ ਜਿੰਦਾ ਕਰੋ । ਕ੍ਰਿਸ਼ਨ ਜੀ ਨੇ ਗਿਆਨ

੧ ਸਾਰਾ ਹੀ ਜੱਗ ਝੂਠੀ ਕ੍ਰਿਯਾ ਵਿਚ ਲੱਗਾ ਹੋਇਆ ਹੈ ਸ੍ਰੀ ਪ੍ਰਮ ਪਿਤਾ ਮਾਯਾ ਪਤੀ ਕੁਦਰਤ ਦੇ ਮਾਲਿਕ ਕਾਦਰ=ਵਾਹਿਗੁਰੂ ਦਾ ਕਿਸੇ ਨੇ ਵੀ ਭੇਦ ਨਹੀਂ ਪਾਇਆ ॥੧੦॥੩੦॥

੨ ਤ੍ਵ ਪ੍ਰਸਾਦਿ ॥ ਤੋਮਰ ਛੰਦ ॥ ਉਹ ਇਹਨਾਂ ਕਲਪਤਿ ਸਕਲਾਂ ਵਿਚ ਨਹੀਂ ਨਾ ਹੀ ਉਹ ਜੰਮਦਾ ਮਰਦਾ ਹੈ। ਉਹ ਤਾਂ ਅਠਾਰਾਂ ਹੀ ਵਿਦਿਆ ਵਿਚ ਨਿਪੁੰਨ ਹੈ, ਬੇਅੰਤ ਕਲੰਕਾਂ ਤੋਂ ਪਰੇ ਹੈ, ਉਸਦਾ ਤੇਜ ਘਟਦਾ ਨਹੀਂ ਜੋ ਬੇਅੰਤ ਹੈ ॥੧॥੩੧॥

੩ ਕਿਸੇ ਨਾਲ ਕੋਈ ਮੇਲ ਨਹੀਂ। ਸਾਰੇ ਜਗਤ ਦੇ ਸੰਤਾਂ ਭਗਤਾਂ ਦਾ ਵਡਕਾ-ਮਹੰਤ ਪੂਜਣ ਯੋਗ ਵਡਿਆਂ ਤੋਂ ਵੱਡਾ ਭਾਵ ਸਭਦਾ ਟਿੱਕਾ ਹੈ। ਕਲ ਅਬਾਦੀ ਦਾ ਸੂਰਜ ੧੮ ਵਿਦਿਆ ਦਾ ਖਜ਼ਾਨਾ ਹੈ ॥੨॥੩੨॥

੪ ਸਾਰੇ ਕਲੰਕਾਂ ਤੋਂ ਪਰ੍ਹੇ ਵਾਲਾ ਰੂਪ। ਸਾਰੇ ਲੋਕਾਂ ਦੇ ਸ਼ੋਕ ਨੂੰ ਹਰਨੇ ਵਾਲਾ। ਕਰਮ ਤੇ ਕਾਲ ਦੀ ਕਲਪਣਾ ਤੋਂ ਬਾਹਰ। ਸਾਰੇ ਕਰਮਾਂ ਧਰਮਾਂ ਨੂੰ ਜਾਨਣ ਵਾਲਾ ਹੈ ਵਾਹਿਗੁਰੂ ॥੩॥੩੩॥

੫ ਨਾ ਕਟੇ ਜਾਣ ਵਾਲਾ ਤੇ ਨਾ ਤੋਲੇ ਜਾਣ ਵਾਲਾ ਪ੍ਰਤਾਪ ਹੈ। ਜਿਸ ਨੇ ਸਾਰੀ ਥਾਪਨਾ ਥਾਪੀ ਹੈ। ਨਾ ਉਸ ਨੂੰ ਕੋਈ ਚਿੰਤਾ ਹੈ ਨਾ ਹੀ ਉਸ ਦਾ ਕਿਸੇ ਨੂੰ ਭੇਤ ਮਿਲਦਾ ਹੈ। ਨਾਂ ਛੇਦਿਆ ਜਾ ਸਕਦਾ ਹੈ। ਬ੍ਰਹਮਾ ਚਾਰਾਂ ਮੁਖਾਂ ਨਾਲ ਵੇਦਾਂ ਵਿਚ ਇਹ ਗਾ ਰਿਹਾ ਹੈ ॥੪॥੩੪॥

੬ ਜਿਸ ਵਾਹਿਗੁਰੂ ਨੂੰ ਬੇਦ ਬੇਅੰਤ ਕਹਿੰਦੇ ਹਨ। ਚਾਰ ਮੁਖਾਂ ਵਾਲਾ ਬ੍ਰਹਮਾ ਬੇਅੰਤ ਕਹਿੰਦਾ ਹੈ। ਕਿਸੇ ਨਾਲ ਨਾ ਭਿਜਣ ਤੋਂ ਨਾ ਤੋਲਿਆ ਜਾਣ ਵਾਲਾ ਜਿਸ ਦਾ ਪ੍ਰਤਾਪ ਹੈ, ਅਤੇ ਨਾ ਖੰਡੇ ਜਾਣ ਵਾਲਾ ਤੇ ਨਾ ਤੋਲੇ ਜਾਣ ਵਾਲਾ ਜਿਸ ਦਾ ਪ੍ਰਤਾਪ ਹੈ ਕਿਸੇ ਦਾ ਥਾਪਿਆ ਬਣਾਇਆ ਹੋਇਆ ਨਹੀਂ ॥੫॥੩੫॥

੭ ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੈ ਅਤੇ ਸਭ ਕੁਝ ਬਹੁਤ ਵਿਚਾਰ ਕੇ ਬਣਾਇਆ ਹੈ ਜਿਸ ਦਾ ਰੂਪ ਬੇਅੰਤ ਹੈ ਤੇ ਨਾ ਖੰਡੇ ਜਾਣ ਵਾਲਾ ਹੈ। ਜਿਸਦਾ ਬਹੁਤ ਹੀ ਤੇਜ ਪ੍ਰਤਾਪ ਤੋਲਿਆ ਨਹੀਂ ਜਾਂਦਾ ॥੬॥੩੬॥

੮ ਜਿਸ ਨੇ ਇਕ ਅੰਡੇ ਤੋਂ ਬ੍ਰਹਮੰਡ ਕਰ ਦਿੱਤਾ ਹੈ, ਇਸੇ ਤਰ੍ਹਾਂ ੧੪ ਲੋਕ ਬਣਾ ਦਿਤੇ ਅਤੇ ਜਿਸ ਨੇ ਸਾਰੇ ਜਗਤ ਦਾ ਪਸਾਰਾ ਕੀਤਾ ਹੈ ਆਪ ਵਿਅਕਤੀ ਰੂਪ ਵਿਚ ਨਹੀਂ ॥੭॥੩੭॥

੯ ਜਿਸ ਨੇ ਕ੍ਰੋੜਾਂ ਦੇਵਰਾਜ ਇੰਦ੍ਰ ਰਾਜੇ ਬਣਾਏ ਹਨ ਤੇ ਕਿਤਨੇ ਹੀ ਬ੍ਰਹਮਾਂ ਬਿਸਨ ਸਮਝ ਲਵੋ, ਅਤੇ ਕਿਤਨੇ ਹੀ ਰਾਮ ਚੰਦ੍ਰ ਕ੍ਰਿਸ਼ਨ ਤੇ ਰਸੂਲ ਪੈਗੰਬਰ ਬਣਾਏ ਹਨ। ਪਰ ਇਹ ਤਾਂ ਹੀ ਕਬੂਲ ਹਨ ਜੇ ਭਗਤੀ ਕਰਨ-ਭਗਤੀ ਤੋਂ ਬਿਨਾਂ ਕੋਈ ਵੀ ਕਬੂਲ ਨਹੀਂ ਪੈਂਦਾ ॥੮॥੩੮॥

੧੦ ਅਤੇ ਉਸ ਨੇ ਕਈ ਸਾਗਰ, ਸਿੰਘ, ਪ੍ਰਬਤ ਬਿੰਧਯਾਚਲ ਪਹਾੜ ਸੁਮੇਰ ਪਰਬ ਬਣਾਏ ਹਨ। ਮੱਛ ਕੱਛ ਅਤੇ ਕਈ ਦੇਵਤੇ ਅਤੇ ਬ੍ਰਾਹਮਾਂ ਦੇ ਪੁੱਤ੍ਰ (ਸਨਕ-ਸਨੰਦਨ ਆਦਿ) ਕੁਮਾਰ ਤੇ ਕਈ ਕ੍ਰਿਸਨ ਵਿਸ਼ਨ ਅਵਤਾਰ ਬਣਾਏ ਹਨ ॥੯॥੩੯॥

੧੧ ਕਈ ਇੰਦ੍ਰ ਦਰ ਤੇ ਝਾੜੂ ਕਰਦੇ ਹਨ ਕਈ ਬੇਦਾਂ ਦੇ ਰਚੇਤਾ ਚਾਰ ਮੂੰਹਾਂ ਵਾਲੇ ਬ੍ਰਹਮ ਹਨ, ਕਈ ਵਿਚਾਰੇ ਤੁਛ ਰੂਪ ਵਾਲੇ ਸ਼ਿਵ ਹਨ, ਕਈ ਸੁੰਦ੍ਰ ਰੂਪ ਵਾਲੇ ਰਾਮ ਤੇ ਕ੍ਰਿਸ਼ਨ ਹਨ ॥੧੦॥੪੦॥

੧੨ ਕਈ ਕੋਕ ਤੇ ਕਈ ਕਵਿਤਾ ਪੜ੍ਹਦੇ ਹਨ, ਕਈ ਬੇਦਾਂ ਦੇ ਭੇਦ (ਅਰਥ) ਕਰਦੇ ਹਨ, ਕਈ ਸ਼ਾਸਤ੍ਰ ਤੇ ਸਿੰਮ੍ਰਤੀਆਂ ਦਾ ਵਖ੍ਯਾਨ ਕਰਦੇ ਹਨ, ਕਈ ਪੁਰਾਣਾ ਦੀ ਕਥਾ ਕਰਦੇ ਹਨ ॥੧੨॥੪੧॥

੧੩ ਕਈ ਅੱਗ ਵਿਚ ਅਹੁਤੀਆਂ ਪਾਉਂਦੇ ਹਨ। ਕਈ-ਪੁੱਠੇ ਲਟਕਦੇ ਹਨ, ਕਈ ਸੰਨਿਆਸੀ ਬਾਹਾਂ ਦੇ ਉਪਰ ਪੁਠੇ ਹੋ ਕੇ ਤਪ ਕਰ ਰਹੇ ਨੇ ਕਈ ਸੰਨਿਆਸੀ ਕਈ ਜੋਗੀ ਦੇ ਭੇਸ ਵਿਚ ਉਦਾਸੀ ਸਾਧਨਾਂ ਕਰ ਰਹੇ ਹਨ ॥੧੨॥੪੨॥

੧੪ ਕਈ ਨਿਵਲੀ 'ਕਰਮ' ਕਰਦੇ ਹਨ, ਕਈ ਅੰਨ ਪਾਣੀ ਤਿਆਗ ਕੇ ਹਵਾ ਅਹਾਰੀ ਹੋ ਕੇ ਤਪ ਕਰਦੇ ਹਨ, ਕਈ ਤੀਰਥਾਂ ਤੇ ਜਾਕੇ ਬੇਅੰਤ ਦਾਨ ਕਰਦੇ ਹਨ, ਕਤੇ ਜੱਗ ਆਦਿ ਬੜਾ ਦਿਲ ਖੋਲਕੇ ਕਰਦੇ ਹਨ ॥੧੩॥੪੩॥

੧੫ ਕਈ ਅਗਨਿ ਵਿਚ ਬੜੀ ਸੁੰਦ੍ਰਤਾ ਨਾਲ ਹੋਮ ਕਰ ਰਹੇ ਨੇ ਕੋਈ ਰਾਜ ਦੀ ਬਿਭੂਤੀ ਨੂੰ ਪਾਕੇ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਨਿਯਾਇ (ਇਨਸਾਫ) ਦਾ ਸਹਾਰਾ ਲੈ ਰਿਹਾ ਹੈ ਕਿਤੇ ਸਾਸਤ੍ਰ ਤੇ ਸਿਮ੍ਰਤੀਆਂ ਦੀ ਰੀਤੀ ਨਾਲ ਗੀਤ ਗਾਯਨ ਕਰ ਰਹੇ ਹਨ, ਕਈ ਫਿਰਕੇ ਵੇਦਾਂ ਆਦਿ ਦੇ ਗਿਆਨ ਤੋਂ ਉਲਟ ਕੋਈ ਕੰਮ ਕਰ ਰਹੇ ਹਨ ॥੧੪॥੪੪॥

੧੬ ਕਈ ਰੱਬ ਜੀ ਦੀ ਤਲਾਸ਼ ਵਿਚ ਦੇਸ਼ ਦੇਸਾਂਤਰਾਂ ਵਿਚ ਫਿਰਦੇ ਹਨ, ਕਈ ਇਕੋ ਥਾਂ ਖੜੇ-ਬੈਠੇ ਪਏ ਹਨ ਕਿਤੇ ਪਾਣੀ ਵਿਚ ਖੜ ਬਹਿ ਕੇ ਜਾਪ ਕਰਦੇ ਹਨ ਕਈ ਬੁਰੀ ਤਰ੍ਹਾਂ ਤਨ ਪਰ ਦੁਖ ਸਹਿੰਦੇ ਹਨ ਧੂਣੀਆਂ ਆਦਿਕ ਤਪਕੇ ॥੧੫॥੪੫॥

੧੭ ਕਿਤੇ ਕੋਈ ਜੰਗਲਾਂ ਵਿਚ ਵਸ ਰਿਹਾ ਹੈ,

---

☛ ਨਾਲ ਸਮਝਾਉਣ ਦਾ ਯਤਨ ਕੀਤਾ ਪਰ ਦੂਜੀ ਆਤਮਾ ਨੂੰ ਆਪਣਾ ਦੁੱਖ ਛੇਤੀ ਕੀਤੇ ਗਿਆਨ ਨਾਲ ਨਹੀਂ ਭੁੱਲਦਾ। ਕ੍ਰਿਸ਼ਨ ਨੇ ਕਿਹਾ ਅਰਜਨ ਆਹ ਲੈ ਕਮੰਡਲ ਇਹ ਕਿਸੇ ਨਦੀ, ਤਲਾਅ ਆਦਿ ਵਿਚੋਂ ਭਰ ਕੇ ਪਾਣੀ ਲੈ ਆ। ਅਰਜਨ ਨੇ ਸੋਚਿਆ ਕਿ ਭਗਵਾਨ ਕ੍ਰਿਸ਼ਨ ਕੋਈ ਪਾਣੀ ਤੇ ਮੰਤਰ ਕਰਨਗੇ। ਉਹ ਜਾ ਕੇ ਲੈ ਆਇਆ। ਫੇਰ ਕ੍ਰਿਸ਼ਨ ਨੇ ਕਿਹਾ ਇਸ ਨੂੰ ਉਸੇ ਸਾਗਰ ਵਿਚ ਡੋਲ੍ਹ ਆਉ ਤਾਂ ਅਰਜਨ ਜਾ ਕੇ ਡੋਲ ਆਇਆ ਤੇ ਆ ਕੇ ਕਿਹਾ ਲਉ ਭਗਵਾਨ ਜੋ ਤੁਸਾਂ ਕਿਹਾ ਮੈਂ ਉਹ ਕੰਮ ਕਰ ਦਿੱਤਾ। ਹੁਣ ਤੁਸੀਂ ਅਭਿਮਨਯੂ ਨੂੰ ਜਿਊਂਦਾ ਕਰੋ। ਕ੍ਰਿਸ਼ਨ ਨੇ ਕਿਹਾ ਕਿ ਜਿਹੜਾ ਪਾਣੀ ਤੂੰ ਡੋਲ੍ਹ ਕੇ ਆਇਆ ਹੈਂ ਉਹ ਮੁੜ ਕੇ ਲੈ ਕੇ ਆ, ਫੇਰ ਜਿੰਦਾ ਹੋਵੇਗਾ। ਭਗਵਾਨ ਇਹ ਕਿਵੇਂ ਹੋ ਸਕਦਾ ਹੈ ਉਹ ਪਾਣੀ ਤਾਂ ਬਹੁਤ ਸਾਰੇ ਪਾਣੀ ਦੇ ਵਿਚ ਮਿਲ ਗਿਆ। ਉਸ ਨੂੰ ਮੈਂ ਕਿਵੇਂ ਮੁੜ ਕੇ ਨਿਕਾਲ ਸਕਦਾ ਹਾਂ ? ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਸਮਝਾਇਆ ਕਿ ਐ ਅਰਜਨ ! ਜਿਵੇਂ ਪਾਣੀ ਵਿਚ ਮਿਲ ਕੇ ਬਾਹਰ ਕੱਢਿਆ ਨਹੀਂ ਜਾਂਦਾ ਇਸੇ ਤਰ੍ਹਾਂ ਅਭਿਮਨਯੂ ਦੀ ਆਤਮਾ ਪ੍ਰਮ ਆਤਮਾ ਵਿਚ ਮਿਲ ਗਈ। ਹੁਣ ਤੂੰ ਦੱਸ ਮੈਂ ਉਸ ਨੂੰ ਕਿਵੇਂ ਬਾਹਰ ਕੱਢ ਕੇ ਲਿਆਵਾਂ ? ਜੋ ਆਤਮਾ ਸਰੋਵਰ ਵਿਚ ਜਾ ਮਿਲੀ ਉਹ ਮੁੜ ਕੇ ਪ੍ਰਮਾਤਮ ਸਰੋਵਰ ਵਿਚੋਂ ਬਾਹਰ ਨਹੀਂ ਲਿਆਂਦੀ ਜਾ ਸਕਦੀ। ਇਥੇ ਮੈਂ ਪਾਠਕਾਂ ਦੀ ਸੇਵਾ ਵਿਚ ਉਹ ਲੇਖ ਜੋ ਪਰਚਾ ਗੁਰ ਸਿੱਖ ਦਰਸ਼ਨ ਵਿਚ ਪ੍ਰਸਿੱਧ ਵਿਦਵਾਨ ਤੇ ਕਥਾਕਾਰ ਗਿਆਨੀ ਸੰਤ ਸਿੰਘ ਮਸਕੀਨ ਦਾ ਫਰਵਰੀ ੧੯੮੧ ਵਿਚ ਛਪਿਆ ਸੀ ਉਹ ਲੇਖ ਸ੍ਰੀ ਗੁਰੂ ਦਸਮ ਗ੍ਰੰਥ ਦੀ ਬਾਣੀ ਅਹਿਮ ਭੂਮਿਕਾ ਪ੍ਰਗਟ ਕਰਦਾ ਹੈ। ਉਹ ਕਹਿੰਦਾ ਹੈ ਕਿ ਅਸੀਂ ਆਪਣੀ ਮਰਜ਼ੀ ਨਾਲ ਜਨਮ ਨਹੀਂ ਲੈਂਦੇ ਕਿਉਂਕਿ ਇਹ ਚੋਣ ਸਾਡੇ ਉੱਤੇ ਨਹੀਂ ਹੈ। ਜੈਸੇ ਅਸੀਂ ਕੋਈ ਮਕਾਨ ਬਣਾਉਣਾ ਹੋਵੇ ਤਾਂ ਅਸੀਂ ਮਕਾਨ ਤੋਂ ਪੁੱਛਦੇ ਨਹੀਂ ਕਿ ਬਈ ਤੂੰ ਬਨਣਾ ਚਾਹੁੰਦਾ ਹੈਂ ਜਾਂ ਨਹੀਂ ? ਉਸ ਨੂੰ ਬਿਨਾਂ ਪੁੱਛੇ ਬਣਾ ਲੈਂਦੇ ਹਾਂ ਤੇ ਜੇ ਉਸ ਨੂੰ ਢਾਹੁਣਾ ਹੋਵੇ ਤਾਂ ਅਸੀਂ ਨਹੀਂ ਪੁੱਛਦੇ ਕਿ ਬਈ ਐ ਮਕਾਨ ! ਅਸੀਂ ਤੈਨੂੰ ਢਾਹੁਣ ਲੱਗੇ ਹਾਂ। ਕੀ ਤੂੰ ਢਹਿਣਾ ਚਾਹੁੰਦਾ ਹੈਂ ਜਾਂ ਨਹੀਂ ? ਨਹੀਂ ਪੁੱਛਦੇ। ਜਦੋਂ ਜੀ ਕਰਦਾ ਹੈ ਢਾਹ ਛੱਡਦੇ ਹਾਂ, ਬਣਾ ਛੱਡਦੇ ਹਾਂ। ਇਸੇ ਤਰ੍ਹਾਂ ਪ੍ਰਮਾਤਮਾ ਸਾਥੋਂ ਪੁੱਛਦਾ ਨਹੀਂ, ਬਈ ਤੂੰ ਜੰਮਣਾ ਵੀ ਚਾਹੁੰਦਾ ਹੈਂ ਜਾਂ ਨਹੀਂ ? ਇਹ ਵੀ ਨਹੀਂ ਪੁੱਛਦਾ ਕਿ ਮਰਨਾ ਵੀ ਚਾਹੁੰਦਾ ਹੈਂ ਕਿ ਨਹੀਂ ? ਤੇ ਅਸੀਂ ਆਪਣੀ ਮਰਜ਼ੀ ਦੇ ਨਾਲ ਜੂਨ ਵੀ ਨਹੀਂ ਚੁਣਦੇ। ਸਪੱਸ਼ਟ ਹੈ ਕਿ (ਜਨਮ ਮਰਨ ਹਮਰੇ ਬਸ ਨਾਹਿ) ਕਹਿੰਦੇ ਨੇ ਜੀਵਨ ਮਨੁੱਖ ਦੇ ਕੋਲ ਹੈ, ਜਨਮ ਤੇ ਮਰਨ ਮਨੁੱਖ ਦੇ ਕੋਲ ਨਹੀਂ। ਜਨਮ ਤੇ ਮਰਨ ਦੀ ਘਟਨਾ ਪ੍ਰਮਾਤਮਾ ਦੇ ਕੋਲ ਹੈ, ਪਰ ਜੀਵਨ ਦੀ ਗੱਲ ਰੱਬ ਨੇ ਸਾਨੂੰ ਦਿੱਤੀ ਹੈ। ਬਈ ਜੀਵਨਾ ਤੂੰ ਕੈਸੇ ਹੈ ਚੋਣ ਕਰ ਲੈ, ਤੇਰੀ ਮਰਜ਼ੀ ਹੈ ਪਰ ਜਨਮ ਤੇ ਮਰਨ ਵਿਚ ਤੇਰੀ ਮਰਜ਼ੀ ਨਹੀਂ।

ਜੀਵਨ ਕਿੱਥੇ ਹੈ ? ਕੀ ਹੈ ? ਜਨਮ ਤੇ ਮਰਨ ਦੇ ਵਿਚਕਾਰ ਦਾ ਸਫਰ ਜੀਵਨ ਹੈ ਤੇ ਮਨੁੱਖ ਨੂੰ ਸੁਤੰਤਰਤਾ ਪਰੀਪੂਰਨ ਪ੍ਰਮਾਤਮਾ ਨੇ ਦਿੱਤੀ ਹੈ। ਵੇਖੋ ਗੰਨੇ ਵਿਚ ਰਹੁ ਤੇ ਮਿਠਾਸ ਰੱਬ ਨੇ ਪਾ ਦਿੱਤੀ ਹੈ ਪਰ ਇਹ ਸਾਡੀ ਮਰਜ਼ੀ ਹੈ ਕਿ ਉਹਦੀ ਸ਼ੱਕਰ ਜਾਂ ਗੁੜ ਜਾਂ ਖੰਡ ਅਥਵਾ ਸ਼ਰਾਬ ਬਣਾਉਣੀ ਹੈ। ਇਹ ਸਾਡੀ ਇੱਛਾ 'ਤੇ ਹੈ। ਅੰਗੂਰਾਂ ਵਿਚ ਰਸ ਹੈ ਪਰ ਇਹ ਸਾਡੀ ਮਰਜ਼ੀ ਹੈ ਕਿ ਉਹਦਾ ਗੁਲੂਕੋਜ਼ ਬਣਾਉਣਾ ਹੈ ਜਾਂ ਸ਼ਰਾਬ। ਅੰਗੂਰ ਨਹੀਂ ਕਹਿੰਦੇ ਬਈ ਸ਼ਰਾਬ ਬਣਾਉ। ਕਿਸ ਢੰਗ ਨਾਲ ਅਸੀਂ ਅੰਗੂਰਾਂ ਦਾ ਰਸ ਵਰਤਣਾ ਹੈ, ਇਹ ਸਾਡੀ ਹੀ ਮਰਜ਼ੀ 'ਤੇ ਮੁਨਹਸਰ ਹੈ। ਇਸੇ ਤਰ੍ਹਾਂ ਸਾਡੀ ਜ਼ਿੰਦਗੀ ਦਾ ਸਵਾਲ ਹੈ। ਸਾਹਿਬਾਂ ਦਾ ਹੁਕਮ ਹੈ ਕਿ ਜੀਵਨ ਦੀ ਚੋਣ ਕਰੋ।

ਮੈਂ ਇਕ ਵਾਰੀ ਇਸਲਾਮੀ ਸਾਹਿਤ ਪੜ੍ਹ ਰਿਹਾ ਸੀ ਤੇ ਆਪ ਨੂੰ ਪਤਾ ਹੋਵੇ (ਹਜ਼ਰਤ ਮੁਹੰਮਦ) ਸਾ: ਤੋਂ ਬਾਦ ਇਸਲਾਮ ਵਿਚ 2 ਵੱਡੇ ਖਲੀਫੇ ਹੋਏ ਹਨ। ਹਜ਼ਰਤ ਉਮਰ ਤੇ ਹਜ਼ਰਤ ਸ਼ਾਹ ਅਲੀ, ਹਜ਼ਰਤ ਅਲੀ ਨੇ ਇਕ ਦਿਨ ਬੇਨਤੀ ਕੀਤੀ, ਹੱਥ ਜੋੜ ਕੇ ਕਿ ਐ ਹਜ਼ਰਤ ਇਹ ਮੈਨੂੰ ਦੱਸ ਕਿ ਸਭ ਕੁਝ ਖੁਦਾ ਹੀ ਕਰਦਾ ਹੈ ਜਾਂ ਕੁਝ ਮੈਂ ਵੀ ਕਰਦਾ ਹਾਂ ? ਕੀ ਸਭ ਕੁਝ ਖੁਦਾ ਦੇ ਵੱਸ ਹੈ ? ਸਵਾਲ ਵੱਡਾ ਸੀ। ਬਹੁਤ ਅਹਿਮ ਸੀ। ਬੜਾ ਹੀ ਪੇਚੀਦਾ ਸੀ, ਬਰੀਕ ਸੀ। ਹਜ਼ਰਤ ਮੁਹੰਮਦ ਨੇ ਕਿਹਾ ਅਲੀ ਜੇ ਮੈਂ ☛

ਕਰੰਤ ॥ ਕਹੂੰ ਤਾਪ ਤਨਹਿ ਸਹੰਤ ॥ ਕਹੂੰ ਗ੍ਰਿਹਸਤ ਧਰਮ ਅਪਾਰ ॥ ਕਹੂੰ ਰਾਜ
ਰੀਤ ਉਦਾਰ ॥੧੬॥੪੬॥ [੧]ਕਹੂੰ ਰੋਗ ਰਹਤ ਅਭਰਮ ॥ ਕਹੂੰ ਕਰਮ ਕਰਤ
ਅਕਰਮ ॥ ਕਹੂੰ ਸੇਖ ਬ੍ਰਹਮ ਸਰੂਪ ॥ ਕਹੂੰ ਨੀਤ ਰਾਜ ਅਨੂਪ ॥੧੭॥੪੭॥ [੨]ਕਹੂੰ
ਰੋਗ ਸੋਗ ਬਿਹੀਨ ॥ ਕਹੂੰ ਏਕ ਭਗਤ ਅਧੀਨ ॥ ਕਹੂੰ ਰੰਕ ਰਾਜ ਕੁਮਾਰ ॥
ਕਹੂੰ ਬੇਦ ਬਿਆਸ ਅਵਤਾਰ ॥੧੮॥੪੮॥ [੩]ਕਈ ਬ੍ਰਹਮ ਬੇਦ ਰਟੰਤ ॥ ਕਈ ਸੇਖ
ਨਾਮ ਉਚਰੰਤ ॥ ਬੈਰਾਗ ਕਹੂੰ ਸੰਨਿਆਸ ॥ ਕਹੂੰ ਫਿਰਤ ਰੂਪ ਉਦਾਸ ॥੧੯॥੪੯॥
[੪]ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥ ਬਿਨ ਏਕ ਨਾਮ ਅਧਾਰ ॥
ਸਭ ਕਰਮ ਭਰਮ ਬਿਚਾਰ[ੳ] ॥੨੦॥੫੦॥ [੫]ਤ੍ਵ ਪ੍ਰਸਾਦਿ ॥ ਲਘ ਨਰਾਜ ਛੰਦ ॥
[੬]ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥੧॥੫੧॥ [੭]ਗਿਰੇ ਹਰੀ ॥
ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥੨॥੫੨॥ [੮]ਈਹਾਂ ਹਰੀ ॥ ਊਹਾਂ ਹਰੀ ॥
ਜਿਮੀ ਹਰੀ ॥ ਜਮਾ ਹਰੀ ॥੩॥੫੩॥ [੯]ਅਲੇਖ [ਅ]ਹਰੀ ॥ ਅਭੇਖ ਹਰੀ ॥ ਅਦੋਖ
ਹਰੀ ॥ ਅਦ੍ਵੈਖ ਹਰੀ ॥੪॥੫੪॥ [੧੦]ਅਕਾਲ ਹਰੀ ॥ ਅਪਾਲ ਹਰੀ ॥ ਅਛੇਦ ਹਰੀ
॥ ਅਭੇਦ ਹਰੀ ॥੫॥੫੫॥ [੧੧]ਅਜੰਤ੍ਰ ਹਰੀ ॥ ਅਮੰਤ੍ਰ ਹਰੀ ॥ ਸੁ ਤੇਜ ਹਰੀ ॥
ਅਤੰਤ੍ਰ ਹਰੀ ॥੬॥੫੬॥ [੧੨]ਅਜਾਤ ਹਰੀ ॥ ਅਪਾਤ ਹਰੀ ॥ ਅਮਿਤ੍ਰ ਹਰੀ ॥ ਅਮਾਤ
ਹਰੀ ॥੭॥੫੭॥ [੧੩]ਅਰੋਗ ਹਰੀ ॥ ਅਸੋਕ ਹਰੀ ॥ ਅਭਰਮ ਹਰੀ ॥ ਅਕਰਮ
ਹਰੀ ॥੮॥੫੮॥ [੧੪]ਅਜੈ ਹਰੀ ॥ ਅਭੈ ਹਰੀ ॥ ਅਭੇਦ ਹਰੀ ॥ ਅਛੇਦ
ਹਰੀ ॥੯॥੫੯॥ [੧੫]ਅਖੰਡ ਹਰੀ ॥ ਅਭੰਡ ਹਰੀ ॥ ਅਡੰਡ ਹਰੀ ॥ ਪ੍ਰਚੰਡ
ਹਰੀ ॥੧੦॥੬੦॥ [੧੬]ਅਤੇਵ ਹਰੀ ॥ ਅਭੇਵ ਹਰੀ ॥ ਅਜੇਵ ਹਰੀ ॥ ਅਛੇਵ
ਹਰੀ ॥੧੧॥੬੧॥ [੧੭]ਭਜੋ ਹਰੀ ॥ ਥਪੋ ਹਰੀ ॥ ਤਪੋ ਹਰੀ ॥ ਜਪੋ ਹਰੀ[ੲ] ॥੧੨॥੬੨॥
[੧੮]ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥ [੧੯]ਬ੍ਰਿਛਸ
ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ॥੧੪॥੬੪॥ [੨੦]ਭਜਸ
ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ ਠਟਸ ਤੁਅੰ ॥੧੫॥੬੫॥ [੨੧]ਜਿਮੀ ਤੁਹੀ ॥
ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥੧੬॥੬੬॥ [੨੨]ਅਭੂ ਤੁਹੀ ॥
ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥੧੭॥੬੭॥ [੨੩]ਜਤਸ ਤੁਹੀ ॥
ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥੧੮॥੬੮॥ [੨੪]ਤੁਹੀ ਤੁਹੀ ॥

---

ੳ ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਏ ॥ ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥ ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਪੰਡਿਤ ॥ ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥ ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥ ਅੰਗ : ੯੧੩ ॥ ਮ: ੫ ॥ ਸ੍ਰੀ ਗੁਰੂ ਪੰਚਮ ਨਾਨਕ ਤੇ ਦਸਵੇਂ ਨਾਨਕ ਦੀ ਬਾਣੀ ਤੇ ਜੋਤਿਸ ਲਾਉਣ ਵਾਲੇ ਨਜੂਮੀ ਇਹਨਾਂ ਦੇ ਭਾਵ ਵਿਚ ਅੰਤਰਾ ਕੱਢ ਕੇ ਦੱਸਣ ॥ ਇਥੋਂ ਅਗੇ ੨੦ ਲਗੁ ਨਰਾਜ ਛੰਦ ਅਰੰਭ ਹੁੰਦੇ ਹਨ। ਭਾਵ ਛੋਟੇ ਛੰਦ ॥

ਅ ਹਰੀ ਪਦ ਕਈ ਥਾਂਈ ਜੋੜਿਆ ਜਾਂਦਾ ਹੈ ਜੈਸਾ ਕਿ ਵਿਸਨੂ, ਸ਼ਿਵ, ਇੰਦ੍ਰ ਤੇ ਕ੍ਰਿਸ਼ਨ ਨਾਲ ਵੀ ਹਰੀ ਦਾ ਜੋੜ ਹੈ ਇਸ ਲਈ ਇਥੇ ਨਿਰਨਾ ਕਰਕੇ ਦਸਦੇ ਹਨ ਕਿ ਮੇਰਾ ਹਰੀ ਕਿਹੜਾ ਹੈ ?

ੲ ਇਥੋਂ ਤੱਕ ਹਰੀ ਦਾ ਪ੍ਰੀਚੈ ਦੇ ਕੇ ਉਸਦੀ ਭਗਤੀ ਕਰਨ ਦਾ ਉਪਦੇਸ਼ ਕਰਨ ਉਪ੍ਰੰਤ ਹੁਣ ਆਪ ਹਰੀ ਦੇ ਸਨਮੁਖ ਹੋ ਕੇ ਉਸਤਤ ਕਰਦੇ ਹਨ ।

---

☛ ਤੈਨੂੰ ਗੱਲੀਂ ਸਮਝਾਇਆ ਤੂੰ ਸਮਝ ਨਹੀਂ ਸਕੇਂਗਾ । ਅਲੀ ਖੜਾ ਸੀ ਤੇ ਮੁਹੰਮਦ ਸਾਹਿਬ ਬੈਠੇ ਸਨ, ਨੇ ਆਖਿਆ ਕਿ ਅਲੀ ਤੂੰ ਆਪਣਾ ਇਕ ਪੈਰ ਧਰਤੀ ਤੋਂ ਚੁੱਕ। ਅਲੀ ਨੇ ਸੱਜਾ ਪੈਰ ਚੁੱਕ ਲਿਆ । ਮੁਹੰਮਦ ਸਾਹਿਬ ਨੇ ਕਿਹਾ ਕਿ ਹੁਣ ਦੂਜਾ ਵੀ ਚੁੱਕ ਲੈ । ਹਜ਼ਰਤ ਅਲੀ ਨੇ ਉੱਤਰ ਦਿੱਤਾ ਕਿ ਇਹ ਨਹੀਂ ਹੋ ਸਕਦਾ । ਧਰਤੀ 'ਤੇ ਖਲੋਣ ਲਈ ਕੁਝ ਤਾਂ ਸਹਾਰਾ ਚਾਹੀਦਾ ਹੈ। ਮੁਹੰਮਦ ਸਾਹਿਬ ਨੇ ਕਿਹਾ ਜਿਹੜਾ ਪੈਰ ਸੱਜਾ ਤੂੰ ਧਰਤੀ ਤੋਂ ਪਹਿਲਾਂ ਚੁੱਕਿਆ ਹੈ ਉਹ ਤੇਰੀ ਆਪਣੀ ਇੱਛਾ ਸੀ । ਜੇ ਚਾਹੁੰਦਾ ਤੂੰ ਤਾਂ ਪਹਿਲੇ ਆਪਣਾ ਖੱਬਾ ਪੈਰ ਵੀ ਚੁੱਕ ਸਕਦਾ ਸੀ, ਪਰ ਹੁਣ ਜੇ ਤੈਨੂੰ ਖੱਬਾ ਪੈਰ ਉੱਤੇ ਚੁੱਕਣਾ ਹੋਵੇ ਤਾਂ ਤੂੰ ਕੀ ਕਰੇਂਗਾ, ਪਹਿਲਾਂ ਸੱਜਾ ਪੈਰ ਧਰਤੀ 'ਤੇ ਧਰਨਾ ਪਵੇਗਾ । ਨਹੀਂ ਤਾਂ ਦੋਵੇਂ ਨਹੀਂ ਚੁੱਕ ਸਕੇਂਗਾ। ਉਸ ਨੂੰ ਦੱਸਿਆ ਕਿ ਇਉਂ ਤੂੰ ਕੀ ਕਰਨਾ ਤੇ ਕੀ ਨਾ ਕਰਨਾ ਦੀ ਚੋਣ ਤੂੰ ਕਰ ਸਕਦਾ ਹੈਂ ਪਰ ਜਦੋਂ ਚੋਣ ਕਰ ਲਈ ਉਸ ਦਾ ਫਲ ਤੇਰੇ ਵੱਸ ਵਿਚ ਨਹੀਂ ਹੈ । ਇਹ ਤਾਂ ਮੇਰੀ ਮਰਜ਼ੀ ਹੈ ਕਿ ਸ਼ਰਾਬ ਪੀ ਲਵਾਂ ਜਾਂ ਅੰਮ੍ਰਿਤ ਪੀ ਲਵਾਂ ਪਰ ਪੀ ਲੈਣ ਪਿੱਛੋਂ ਉਹਨਾਂ ਦਾ ਅਸਰ ਰੋਕਣਾ ਮੇਰੇ ਵੱਸ ਵਿਚ ਨਹੀਂ । ਜੇ ਸ਼ਰਾਬ ਪੀ ਲਈ ਤੇ ਆਖਾਂ ਕਿ ਇਸ ਦਾ ਅਸਰ ਮੇਰੇ 'ਤੇ ਨਾ ਹੋਵੇ, ਨਸ਼ਾ ਨਾ ਚੜ੍ਹੇ, ਇਹ ਨਹੀਂ ਹੋ ਸਕਦਾ । ਜ਼ਹਿਰ ਦਾ ਪਿਆਲਾ ਭਰ ਕੇ ਪੀ ਲਵਾਂ ਤੇ ਆਖਾਂ ਮੈਂ ਜ਼ਿੰਦਾ ਰਹਾਂ, ਅਜਿਹਾ ਨਹੀਂ ਹੋ ਸਕਦਾ । ਜੋ ਕੁਦਰਤ ਹੈ ਉਸ ਨੂੰ ਮੈਂ ਰੋਕ ਨਹੀਂ ਸਕਦਾ । ਮੈਂ ਚੋਣ ਜ਼ਰੂਰ ਕਰ ਸਕਦਾ ਹਾਂ । ਬਸਤਰ ਲਾਹ ਕੇ ਸੁੱਟ ਦਿਆਂ ਤੇ ਆਖਾਂ ਕਿ ਮੈਂ ਨੰਗਾ ਨਾ ਹੋਵਾਂ । ਜੇ ਨੰਗੇਜ ਢੱਕਣਾ ਹੈ ਤਾਂ ਬਸਤਰ ਪਹਿਨਣੇ ਹੀ ਪੈਣਗੇ । ਹਾਂ ਇਹ ਚੋਣ ਮੈਂ ਕਰ ਸਕਦਾ ਹਾਂ ਕਿ ਕਿਹੜਾ ਬਸਤਰ ਪਹਿਨਣਾ ☛

ਕਿਤੇ ਕੋਈ ਸਰੀਰ ਨੂੰ ਕਸ਼ਟ ਦੇ ਰਿਹਾ ਹੈ (ਸੂਰਜ ਵੱਲ
ਮੂੰਹ ਕਰਕੇ ਤਪਣਾ, ਜਲ ਧਾਰਾ ਅਤੇ ਧੂਣੀਆਂ ਤਪਣ ਆਦਿ
ਸਹਾਰ ਕੇ)। ਕਿਤੇ ਗ੍ਰਿਹਸਤ ਧਰਮ ਨੂੰ ਵਿਸ਼ੇਸ਼ਤਾ ਦਿੰਦੇ
ਨੇ। ਕਿਤੇ ਰਾਜ ਕਾਜ ਦੀ ਨੀਤੀ ਅਪਨਾ ਰਹੇ ਨੇਂ ॥੧੬॥੪੬॥
੧ ਕਈ ਦੁੱਖਾਂ ਤੋਂ ਬਚੇ ਹੋਏ ਰੱਬ ਨੂੰ ਭਰਮ ਸਮਝਕੇ ਭੁਲਾ ਹੀ
ਬੈਠੇ ਨੇ, ਇਸ ਤੋਂ ਬੇਪਰਵਾਹ ਹੀ ਹੋ ਗਏ ਨੇ ਕਿਤੇ ਕਰਮ
ਤਾਂ ਕਰਦੇ ਨੇ ਪ੍ਰਭੂ ਨੂੰ ਪ੍ਰਸਨ ਕਰਨ ਲਈ ਪਰ ਉਹ ਹੁੰਦੇ
ਨੇ ਕੁਕਰਮ ਜਿਸ ਦਾ ਅਸਰ ਸਗੋਂ ਉਲਟਾ ਹੁੰਦਾ ਹੈ ਕਿਸੇ
ਨੇ ਪ੍ਰਭੂ ਪ੍ਰਾਪਤੀ ਲਈ ਮੁਲਾਂ ਤੇ ਸੇਖ ਦਾ ਰੂਪ ਧਾਰਿਆ
ਹੋਇਆ ਹੈ, ਕਿਸੇ ਨੇ ਰਾਜਨੀਤੀ ਨੂੰ ਚੰਗਾ ਸਮਝਿਆ
ਹੈ ॥੧੭॥੪੭॥
੨ ਕਿਤੇ ਤੰਦਰੁਸਤੀ ਦਾ ਪਹਿਰਾ ਹੈ ਉਹ ਸੋਗ ਨੂੰ ਜਾਣਦੇ
ਹੀ ਨਹੀਂ। ਜਿਸ ਲਈ ਰੱਬ ਚੇਤੇ ਨਹੀਂ ਰਿਹਾ। ਕਿਤੇ ਇਕ
ਭਗਤੀ ਦੇ ਵੱਸ ਹੋ ਕੇ ਇਕ ਰਸ ਭਗਤੀ ਕਰ ਰਹੇ ਹਨ,
ਭਾਵੇਂ ਕੋਈ ਕੰਗਾਲ ਦਾ ਪੁਤ੍ਰ ਹੈ ਭਾਵੇਂ ਕੋਈ ਰਾਜ ਕੁਮਾਰ
ਹੈ, ਭਾਵੇਂ ਕੋਈ ਬੇਦ ਬਿਆਸ ਜਿਹਾ ਵਿਦਵਾਨ ਹੈ ਜਾ
ਅਵਤਾਰ ਹੈ ॥੧੮॥੪੮॥
੩ ਕਈ ਬ੍ਰਾਹਮਣ ਬੇਦਾਂ ਦਾ ਜਾਂਪ ਕਰਦੇ ਹਨ, ਕਈ ਸੇਖ
(ਸਯਦ) ਖੁਦਾ ਦਾ ਨਾਮ ਜਪਦੇ ਹਨ, ਕਿਤੇ ਕੋਈ ਬੈਰਾਗੀ
ਹੈ, ਕੋਈ ਸੰਨਿਆਸੀ ਹੈ। ਕੋਈ ਉਦਾਸੀ ਹੈ, ਭਾਵੇਂ ਕੋਈ
ਕਿਸੇ ਵੀ ਰੂਪ ਵਿਚ ਹੈ ॥੧੯॥੪੯॥
੪ ਪਰ ਇਹਨਾਂ ਸਾਰੇ ਕਰਮਾਂ ਨੂੰ ਫੋਕੇ ਹੀ ਜਾਣੋ, ਇਹ ਸਾਰੇ
ਧਰਮ ਨਿਸਫਲ ਹਨ, ਕਿਉਂਕਿ ਇਕ ਨਾਮ ਦੇ ਆਸਰੇ ਤੋਂ
ਬਿਨਾਂ ਸਾਰੇ ਕਰਮਾਂ ਕਾਂਡਾਂ ਨੂੰ ਭਰਮ ਹੀ ਸਮਝੋ ॥੨੦॥੫੦॥
੫ ਤ੍ਵ ਪ੍ਰਸਾਦਿ ॥ ਲਘੁ ਨਿਰਾਜ ਛੰਦ ॥ ਹੇ ਵਾਹਿਗੁਰੂ ! ਤੇਰੀ
ਕ੍ਰਿਪਾ ਸਦਕਾ ਛੋਟਾ ਨਿਰਾਜ ਛੰਦ ਉਚਾਰ ਰਿਹਾ ਹਾਂ।
੬ ਜਲ ਵਿਚ ਹੀ ਹਰੀ ਹੈ, ਥਲ ਖੁਸ਼ਕ ਧਰਤੀ ਵਿਚ ਵੀ
ਹਰੀ ਹੈ, ਹਿਰਦੇ ਵਿਚ ਵੀ ਹਰੀ ਹੈ ਜੰਗਲ (ਬਣ) ਵਿਚ
ਵੀ ਹਰੀ ਹੈ ॥੧॥੫੧॥
੭ ਪਹਾੜਾਂ ਵਿਚ ਵੀ ਹਰੀ ਹੈ, ਕੰਦ੍ਰਾਂ ਤੇ ਗੁਫਾਵਾਂ ਵਿਚ ਵੀ
ਹਰੀ ਹੈ, ਧਰਤੀ ਵਿਚ ਵੀ ਹਰੀ ਹੈ, ਅਕਾਸ਼ ਵਿਚ ਵੀ
ਹਰੀ ਵਿਆਪ ਰਿਹਾ ਹੈ।
੮ ਐਥੇ ਵੀ ਹਰੀ ਹੈ (ਇਸ ਲੋਕ ਵਿਚ) ਊਹਾਂ (ਪ੍ਰਲੋਕ ਵਿਚ)
ਧਰਤੀ ਤੇ ਅਕਾਸ਼ ਵਿਚ ਵੀ ਹਰੀ ਹੀ ਹੈ ॥੩॥੫੩॥
੯ ਉਹ ਹਰੀ ਜੋ ਲੇਖਾਂ ਤੋਂ ਬਿਨਾਂ ਅਲੇਖ ਹੈ ਕਿਸੇ ਵੀ ਭੇਖ
ਦਾ ਧਾਰਨੀ ਨਹੀਂ ਦਿਸਣ ਵਾਲਾ ਵੀ ਨਹੀਂ ਕਿਸੇ ਦੇ ਨਾਲ
ਜੋ ਦਵੈਖ ਭਾਵ ਨਹੀਂ ਰਖਦਾ ॥੪॥੫੪॥
੧੦ ਜੋ ਕਾਲ ਤੋਂ ਰਹਿਤ ਹੈ ਕਿਸੇ ਦੀ ਪਾਲਣਾ ਦਾ ਮੁਹਤਾਜ
ਨਹੀਂ ਅਤੇ ਨਾ ਛੇਦਿਆ ਜਾ ਸਕਦਾ ਹੈ, ਜਿਸ ਦਾ ਕਿਸੇ
ਨੂੰ ਕੋਈ ਭੇਤ ਨਹੀਂ ਲੱਗ ਸਕਦਾ ॥੫॥੫੫॥
੧੧ ਜਿਸ ਨੂੰ ਜੰਤ੍ਰਾਂ-ਮੰਤ੍ਰਾਂ ਨਾਲ ਕੀਲਿਆ ਨਹੀਂ ਜਾ ਸਕਦਾ,
ਸੁਤੇ ਹੀ ਸਾਰੇ ਤੇਜਾਂ ਦਾ ਤੇਜ ਹੈ ਕਿਸੇ ਭੌਤਕ ਪਦਾਰਥੀ
ਦੀ ਮਿਲਾਵਟ ਨਹੀਂ ॥੬॥੫੬॥
੧੨ ਜਿਸ ਦੀ ਕੋਈ ਜਾਤ ਨਹੀਂ ਪਤ ਤੋਂ ਹੀਣ ਨਹੀਂ ਹੁੰਦਾ ਕਿਸੇ
ਨੂੰ ਮਿਤ੍ਰ ਨਹੀਂ ਬਣਾਉਂਦਾ ਤੇ ਕਿਸੇ ਮਾਂ ਦੇ ਪੇਟੋਂ ਪੈਦਾ ਨਹੀਂ
ਹੋਇਆ ॥੭॥੫੭॥
੧੩ ਜਿਸ ਨੂੰ ਕੋਈ ਰੋਗ ਨਹੀਂ ਪੋਹੰਦਾ, ਜਿਸ ਨੂੰ ਕੋਈ ਸੋਕ
(ਚਿੰਤਾ) ਨਹੀਂ ਨਾ ਹੀ ਕੋਈ ਭਰਮ ਕਰਮ ਦਾ ਜਾਲ (ਚੱਕਰ)
ਹੈ ॥੮॥੫੮॥
੧੪ ਜੋ ਜਿੱਤਿਆ ਨਹੀਂ ਜਾਂਦਾ ਅਤੇ ਜਿਸ ਨੂੰ ਕਿਸੇ ਦਾ ਕੋਈ
ਡਰ ਭੈ ਨਹੀਂ, ਜਿਸਦਾ ਭੇਤ ਨਹੀਂ ਪਾਇਆ ਜਾਂਦਾ ਤੇ ਜੋ
ਛੇਦਿਆ ਕਟਿਆ ਨਹੀਂ ਜਾਂਦਾ ॥੯॥੫੯॥
੧੫ ਜੋ ਖੰਡਿਆ ਨਹੀਂ ਜਾਂਦਾ (ਅਟੱਲ ਹੁਕਮ ਵਾਲਾ ਹੈ) ਜੋ
ਬਦਨਾਮ ਨਹੀਂ ਕੀਤਾ ਜਾ ਸਕਦਾ (ਭੰਡਿਆ ਨਹੀਂ ਜਾ
ਸਕਦਾ) ਜਿਸ ਨੂੰ ਦੰਡ ਨਹੀਂ ਲਾ ਸਕੀਦਾ ਜੋ ਬੇਅੰਤ ਤੇਜ
ਦਾ ਮਾਲਿਕ ਹੈ ॥੧੦॥੬੦॥
੧੬ ਜੋ ਅੰਤ (ਅਤਯੰਤ ਵੱਡਾ ਹੈ) ਭੇਦ ਤੋਂ ਰਹਿਤ ਹੈ ਅਤੇ
ਖਾਂਦਾ ਪੀਂਦਾ ਕੁਝ ਨਹੀਂ ਹੱਛਿਆ ਤੋਂ ਹੱਛਾ ਹੈ ॥੧੧॥੬੧॥
੧੭ ਇਸ ਲਈ ਐਸੇ ਹਰੀ ਦਾ ਭਜਨ ਕਰੋ ਤੇ ਘਰ ਵਿਚ ਸਥਾਪਨਾ
ਪੂਜਾ ਕਰੋ, ਉਸ ਹਰੀ ਲਈ ਤਪ ਕਰੋ, ਹਰ ਸਮੇਂ ਉਸੇ
ਨੂੰ ਜਪਿਆ ਕਰੋ ॥੧੨॥੬੨॥
੧੮ ਹੇ ਹਰੀ=ਵਾਹਿਗੁਰੂ ! ਜਲ ਵਿਚ ਤੂਹੀਂ ਹੈ ਥਲ ਖੁਸ਼ਕ ਧਰਤੀ
ਵਿਚ ਤੂੰਹੀ ਹੈ, ਨਦੀ ਰੂਪ ਵੀ ਤੂੰਹੀ ਹੈ ਤੇ ਸਮੁੰਦਰ ਵੀ
ਤੂਹੀਂ ਹੈ ॥੧੩॥੬੩॥
੧੯ ਬ੍ਰਿਛ ਵੀ ਤੂੰਹੀ ਹੈ ਪੱਤੇ ਵੀ ਤੂੰਹੀ ਹੈ ਧਰਤੀ ਤੂੰਹੀ ਹੈ।
ਅਕਾਸ਼ ਵੀ ਤੂੰਹੀ ਹੈ ॥੧੪॥੬੪॥
੨੦ ਮੈਂ ਤੇਰਾ ਹੀ ਨਾਮ ਭਜਦਾ ਹਾਂ ਤੇਰਾ ਹੀ ਨਾਮ ਭਜਦਾ ਹਾਂ
ਤੇਰਾ ਹੀ ਨਾਸ਼ ਰਟਦਾ ਹਾਂ, ਤੇਰੇ ਨਾਮ ਤੇ ਹੀ ਡਟਿਆ
ਹੋਇਆ ਹਾਂ ॥੧੫॥੬੫॥
੨੧ ਧਰਤੀ ਵੀ ਤੂਹੀਂ ਹੈ, ਅਕਾਸ਼ ਵੀ ਤੂਹੀਂ ਹੈ, ਧਰਤ ਤੇ ਅਕਾਸ਼
ਦੇ ਮਕਾਨ ਨੂੰ ਬਨਾਉਣ ਵਾਲਾ ਵੀ ਤੂੰਹੀਂ ਹੈ ਤੇ ਇਸ ਮਕਾਨ
ਚ ਵਸਣ ਵਾਲਾ ਮਕਾਨ ਦਾ ਮਾਲਿਕ ਵੀ ਤੂੰਹੀ
ਹੈਂ ॥੧੬॥੬੬॥
੨੨ ਤੂੰ ਜਨਮ ਤੋਂ ਬਿਨਾਂ ਹੈ ਭੈ ਤੋਂ ਰਹਿਤ ਹੈ ਅਛੂਤ ਨਹੀਂ
ਲਗਦੀ ਅਤੇ ਨਾਸ ਤੋਂ ਰਹਿਤ ਹੈ ॥੧੭॥੬੭॥
੨੩ ਤੂੰਹੀ ਜਤ ਰੂਪ ਹੈਂ ਅਤੇ ਤੂੰ ਬਰਤ ਰੂਪ ਹੈ, ਤੂੰ ਹੀ ਮੁਕਤੀ
ਰੂਪ ਹੈਂ ਤੂੰ ਹੀ ਮਤਯ ਤੂੰਹੀ ਜਲ ਹੈ ਤੇ ਤੂੰ ਹੀ ਜਲ ਵਿਚ
ਵਿਚਰਨ ਵਾਲੀ ਮੱਛੀ ਹੈਂ ॥੧੮॥੬੮॥
੨੪ ਜੋ ਕੁਝ ਵੀ ਮੈਂ ਵੇਖਦਾ ਹਾਂ ਹਰ ਥਾਂ ਮੈਨੂੰ ਤੂੰਹੀ ਦਿਸ ਰਿਹਾ
ਹੈਂ ਸਤਿਯੁਗ ਵਿਚ ਤੂੰਹੀ ਤੂੰ ਹੀ ਤੂੰ ਹੀ ॥

---

☛ ਹੈ, ਕਿਹੜਾ ਭੇਖ ਧਾਰਨ ਕਰਨਾ ਹੈ ? ਇਹ ਚੋਣ ਕਰ ਲੈਣ ਉਪਰੰਤ ਅਸੀਂ ਉਸ ਬੰਧਨ ਵਿਚ ਪੈ ਜਾਵਾਂਗੇ ਕਿ ਮੈਂ ਭਗਵੇਂ ਕੱਪੜੇ ਪਹਿਨਦਾ ਸੀ ਹੁਣ ਚਿੱਟੇ ਕਿਵੇਂ ਪਹਿਨਾਂ ?

ਜੀਵਨ ਮਨੁੱਖ ਦੇ ਕੋਲ ਹੈ, ਜਨਮ ਤੇ ਮਰਨ ਮਨੁੱਖ ਦੇ ਕੋਲ ਨਹੀਂ, ਸਹਿਬ ਸ੍ਰੀ ਗੁਰੂ ਨਾਨਕ ਜੋਤ ਸਮੂਹਕ ਬਾਣੀ ਵਿਚ ਕਹਿੰਦੇ ਹਨ ਕਿ ਪੁਰਖਾ ਇਸ ਵੇਲੇ ਤੂੰ ਗੁਰਦੁਆਰੇ ਆ, ਸੰਗਤ ਵਿਚ ਆ, ਜੀਵਨ ਨੂੰ ਪਿੱਛੇ ਰੱਖ ਮੌਤ ਨੂੰ ਕਬੂਲ ਕਰਕੇ ਆ :-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥ ਅੰਗ ੧੧੦੨ ॥ ਮ: ੫ ॥*

ਸਾਡੇ ਸਤਿਗੁਰਾਂ ਦਾ ਉਦੇਸ਼ ਹੈ ਕਿ ਜਿਸ ਨੂੰ ਮੌਤ ਚੇਤੇ ਹੈ ਉਸ ਨੂੰ ਰੱਬ ਚੇਤੇ ਹੈ ਤੇ ਜਿਸ ਨੂੰ ਰੱਬ ਚੇਤੇ ਹੈ ਤੇ ਮੌਤ ਚੇਤੇ ਹੈ ਉਹ ਬੰਦਾ ਨਿਰਬਾਣ ਹੁੰਦਾ ਹੈ, ਹੰਕਾਰੀ ਨਹੀਂ ਹੁੰਦਾ ਪਰ ਜਿਸ ਨੂੰ ਮੌਤ ਭੁੱਲ ਗਈ ਉਹ ਉੱਕਾ ਹੀ ਦੈਂਤ ਹੈ ਦੁਸ਼ਟਤਾ ਹੀ ਉਸ ਦਾ ਵਿਰਸਾ ਹੋਵੇਗਾ, ਉਹ ਰੱਬ ਨੂੰ ਵੀ ਭੁੱਲ ਜਾਵੇਗਾ। ਰੱਬ ਨੂੰ ਭੁੱਲ ਕੇ ਸੁੱਖ ਕਿੱਥੇ ?

ਭਾਵ ਕਿਤੇ ਵੀ ਨਹੀਂ। ਭਾਈ ਸਾਹਿਬ ਨੰਦ ਲਾਲ ਜੀ ਉੱਤੇ ਸਾਹਿਬਾਂ ਨੇ ਇਕ ਬੜਾ ਸੁੰਦਰ ਸਵਾਲ ਕੀਤਾ ਸੀ :-

*ਗਮ ਚਿ ਬਾਸ਼ਿਦ ॥ ਗਮ ਕੀ ਹੈ ? ਸੁਖ ਕਿਸ ਨੂੰ ਕਹਿੰਦੇ ਨੇ ? ਇਸ ਨੂੰ ਸੱਚ ਜਾਣੋ ਸਾਨੂੰ ਸੁਖ ਤੇ ਦੁੱਖ ਦਾ ਵੀ ਪਤਾ ਨਹੀਂ।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨ ਲਗਤ ਹੈ ॥*
*ਮਨ ਬਚ ਕਰਮ ਰਸ ਕਸਹਿ ਲੁਭਾਨਾ ॥ ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥ ਅੰਗ ੪੮੭ ॥ ਰਵਿਦਾਸ ਜੀ ॥*

ਦੇਖਣ ਵਿਚ ਆਉਂਦਾ ਹੈ ਕਿ ਨਿਰਧਨ ਦੁਖੀ ਹੈ ਹੀ ਪਰ ਧਨਵਾਨ ਵੀ ਦੁਖੀ ਹੀ ਹੈ। ਬੀਮਾਰ ਨੂੰ ਤਾਂ ਦੁੱਖ ਹੋਣਾ ਹੀ ਹੈ, ਤੰਦਰੁਸਤ ਵੀ ਦੁਖੀ ਹੀ ਹੈ। ਅਸੀਂ ਵੇਖਦੇ ਹਾਂ ਇਕ ਲਿੱਸਾ ਤੇ ਕਮਜ਼ੋਰ ਬੰਦਾ ਤਾਂ ਦੁਖੀ ਹੋਣਾ ਹੀ ਹੈ ਪਰ ਭਲਵਾਨ ਤੇ ਬਲਵਾਨ ਵੀ ਦੁਖੀ ਹੀ ਹੈ, ਇਹ ਦੁੱਖ ਕਿੱਥੋਂ ਤੇ ਕਿਹਾ ਆ ਗਏ ਨੇ ?

*ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ ਅੰਗ ੧੨੮੭ ॥ ਮ: ੧ ॥*

(ਨਾਨਕ ਦੁਖੀਆ ਸਭ ਸੰਸਾਰ) ਸਾਹਿਬ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੰਦ ਲਾਲ ਨੂੰ ਕਹਿੰਦੇ ਹਨ—(ਗਮ ਚਿ ਬਾਸ਼ਿਦ) ? ਗਮ ਕੀ ਹੈ ? ਦੁੱਖ ਕੀ ਹੈ ? ਇਹ ਦੱਸ ਕਿ ਅਸਮਾਨ ਦਾ ਰੰਗ ਕਾਲਾ ਕਿਉਂ ਹੋ ਗਿਆ ਹੈ ? ਭਾਈ ਨੰਦ ਲਾਲ ਜੀ ਆਲਿਮ ਫਾਜਲ ਵਿਦਵਾਨ ਸਨ, ਗੁਰੂ ਨਾਨਕ ਦੀ ਨਿਮਰਤਾ ਦੇ ਭੰਡਾਰ ਵਿਚੋਂ ਬਹੁਤਾ ਹਿੱਸਾ ਉਸ ਨੂੰ ਪ੍ਰਾਪਤ ਹੋ ਗਿਆ ਹੋਇਆ ਸੀ। ਹੱਥ ਜੋੜ ਕੇ ਸੀਸ ਨਿਵਾ ਕੇ ਖਲੋ ਗਿਆ ਤੇ ਬੇਨਤੀ ਕੀਤੀ—ਸੱਚੇ ਪਾਤਿਸ਼ਾਹ ! ਮੈਂ ਕਿਹੜਾ ਸਾਇੰਸਦਾਨ ਹਾਂ, ਮੈਂ ਕੀ ਜਾਣਾਂ ਇਹਨਾਂ ਰੱਬ ਦੇ ਰੰਗਾਂ ਨੂੰ ? ਗੁਰੂ ਜੀ ਬੋਲੇ, ਭਾਈ ਤੂੰ ਕਵੀ ਹੈਂ। ਕਵੀਆਂ ਦੀ ਕਲਪਨਾ ਦਾ ਸਾਇੰਸ ਟਾਕਰਾ ਨਹੀਂ ਕਰ ਸਕਦੀ। ਅੱਛਾ ਪਾਤਸ਼ਾਹ ਮੇਰੇ ਦਿਲ ਦੀ ਕਲਪਨਾ ਸੁਣੋ। ☛

ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥ ਤੁਹੀ ਤੁਹੀ ॥ ਤੁਹੀ ਤੁਹੀ॥ ਤੁਹੀ ਤੁਹੀ ॥ ਤੁਹੀ ਤੁਹੀ[ੳ] ॥੨੦॥੭੦॥ ਤ੍ਵਪ੍ਰਸਾਦਿ ॥ ਕਬਿਤ ॥ [੧]ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ॥ [੨]ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥ [੩]ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ ॥ [੪]ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ ॥੧॥੭੧॥ [੫]ਭੂਤ ਬਨਚਾਰੀ ਛਿਤ ਛਉਨਾ ਸਭੈ ਦੂਧਾਧਾਰੀ ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈ ॥ [੬]ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ ਤੇ ਤੋ ਗਊਅਨ ਕੇ ਜੱਯਾ ਬ੍ਰਿਖ ਭੱਯਾ ਮਾਨੀਅਤੁ ਹੈ ॥ [੭]ਨਭ ਕੇ ਉਡਯਾ ਤਾਹਿ ਪੰਛੀ ਕੀ ਬਡੱਯਾ ਦੇਤ ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈ ॥ [੮]ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈ ॥੨॥੭੨॥ [੯]ਭੂਮ ਕੇ ਬਸੱਯਾ ਤਾਹਿ ਭੂਚਰੀ ਕੇ ਜੱਯਾ ਕਹੈ ਨਭ ਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ ॥ [੧੦]ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ ਆਦਿਸ ਫਿਰੱਯਾ ਤੇਤੋ ਭੂਤ ਕੈ ਪਛਾਨੀਐ॥ [੧੧]ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ ਆਗ ਕੇ ਭਛੱਯਾ ਸੋ ਚਕੋਰ ਸਮ ਮਾਨੀਐ ॥ [੧੨]ਸੂਰਜ ਸਿਵੱਯਾ ਤਾਹਿ ਕਉਲ ਕੀ ਬਡਾਈ ਦੇਤ ਚੰਦ੍ਰਮਾ ਸਿਵੱਯਾ ਕੌਂ ਕਵੀ ਕੈ ਪਹਿਚਾਨੀਐ ॥੩॥੭੩॥ [੧੩]ਨਾਰਾਇਣ [ਅ]ਕੱਛ ਮੱਛ ਤਿੰਦੂਆ ਕਹਤ ਸਭ ਕਉਲ ਨਾਭ ਕਉਲ ਜਿਹ ਤਾਲ ਮੈ ਰਹਤੁ ਹੈ ॥ [੧੪]ਗੋਪੀ ਨਾਥ ਗੂਜਰ ਗੁਪਾਲ ਸਬੈ ਧੇਨਚਾਰੀ ਰਿਖੀਕੇਸ ਨਾਮ ਕੇ ਮਹੰਤ ਲਹੀਅਤੁ ਹੈ ॥ [੧੫]ਮਾਧਵ ਭਵਰ ਔ ਅਟੇਰੂ[ੲ] ਕੋ ਕਨ੍ਯਾ ਨਾਮ ਕੰਸ ਕੋ ਬਧੱਯਾ ਜਮਦੂਤ ਕਹੀਅਤੁ ਹੈ॥ [੧੬]ਮੂੜ ਰੂੜ ਪੀਟਤ ਨ ਗੂੜਤਾ ਕੋ ਭੇਦ ਪਾਵੈ ਪੂਜਤ ਨ ਤਾਹਿ ਜਾਕੇ ਰਾਖੇ ਰਹੀ ਰਹੀਅਤੁ ਹੈ[ਸ] ॥੪॥੭੪॥ [੧੭]ਬਿਸ੍ਵਪਾਲ ਜਗਤ ਕਾਲ ਦੀਨ ਦਿਆਲ ਬੈਰੀ ਸਾਲ ਸਦਾ ਪ੍ਰਤਪਾਲ ਜਮ ਜਾਲ ਤੇ ਰਹਤੁ ਹੈ ॥ [੧੮]ਜੋਗੀ ਜਟਾ ਧਾਰੀ ਸਤੀ ਸਾਚੇ ਬਡੇ ਬ੍ਰਹਮਚਾਰੀ ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈ ॥ [੧੯]ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ ਅਧੋ ਮੁਖ ਏਕ ਪਾਇ ਠਾਢੇ ਨ ਬਹਤ ਹੈ ॥ [੨੦]ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ ਬੇਦ ਔ ਕਤੇਬ ਨੇਤ ਨੇਤ ਕੈ ਕਹਤ ਹੈ ॥੫॥੭੫॥ ਨਾਚਤ ਫਿਰਤ ਮੋਰ ਬਾਦਰ ਕਰਤ ਘੋਰ ਦਾਮਨੀ ਅਨੇਕ

---

ੳ ਸਰਬ ਸੂਖ ਤਾਹੂ ਕੈ ਪੂਰਨ ਜਾਕੈ ਸੁਖੁ ਹੈ ਹਰੀ ॥

ਰਸਨਾ ਜਪਤੀ ਤੂਹੀ ਤੂਹੀ ॥ ਮਾਤ ਗਰਭ ਤੁਮਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ ॥

ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ ਹਿਤ ਭ੍ਰਾਤਾ ॥ ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨ ਦਾਤਾ ॥੧॥ ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ ॥ ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ ॥ ਅੰਗ : ੧੨੧੫ ॥ ਮ: ੫॥

ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ ॥ ਇਹ ਹੈ ਸ੍ਰੀ ਦਸਮ ਬਾਣੀ ਦਾ ਤਤ ਸਾਰ ॥ ਇਥ ਹਣ ੨੦ ਲਗੁ ਛੰਦ ਪੂਰੇ ਹੋ ਗਏ ਨੇ ਅਗੇ ੨੦ ਹੀ ਕਬਿਤ ਅਰੰਭ ਹੁੰਦੇ ਹਨ ॥ ਅਤੇ ਉਹਨਾਂ ਲੋਕਾਂ ਤੇ ਵਿਅੰਗ ਕਸਦੇ ਹਨ ਜੋ ਅਗਿਆਨਤਾ ਵਸ ਹੋ ਕੇ ਬੇਹੁੱਦਾ ਜਿਹੇ ਭ੍ਰਮ ਜਾਲ ਵਿਚ ਪੈ ਕੇ ਪ੍ਰਭੂ ਪ੍ਰਾਪਤੀ ਤੇ ਮੁਕਤੀ ਲਈ ਊਟ ਪਟੰਗਣ ਕਰਮ ਕਰਦੇ ਹਨ ।

ਅ ਪੁਰਾਣਕ ਕਥਾਵਾਂ ਅਨਸਾਰ ਨਾਰਾਇਣ ਨੂੰ ਦੁਧ ਦੇ ਸਮੁੰਦਰ ਦੇ ਥੱਲੇ ਪਿਆ ਦਸਦੇ ਨੇ ਜਿਸ ਦੀ ਨਾਭੀ ਤੋ ਕੌਲ ਫੁਲ ਨਿਕਲਿਆ ।

ੲ ਅਟੇਰੂ ਇਕ ਲੰਮੀਆਂ ਟੰਗਾ ਵਾਲੀ ਮਕੜੀ ਨੂੰ ਕਹਿੰਦੇ ਨੇਂ

ਸ ਭਾਵ ਜੋ ਇਹ ਨਾਮ ਆਦਿ ਬਾਣੀ ਜਾਂ ਦਸਮ ਬਾਣੀ ਵਿਚ ਵਰਤੇ ਗਏ ਹਨ ਇਹ ਗੌਣ ਰੂਪ ਵਿਚ ਹਨ ਜਿਸ ਨੂੰ ਅਸੀਂ ਨਾ ਸਮਝਕੇ ਹਕੀਕੀ ਨਾਮ ਦੇ ਕੇ ਪਿਟਣਾ ਪਾ ਬਹਿੰਦੇ ਹਾਂ । ਇਹ ਬੜੀ ਦੀਰਘ ਦ੍ਰਿਸ਼ਟੀ ਨਾਲ ਵੇਖਣ ਵਾਲੀ ਗੱਲ ਹੈ ਅਸਲ ਸੰਸਾਰ ਜੋ ਭੀ ਦਿਸ ਰਿਹਾ ਹੈ ਉਹ ਸਭ ਕੁਝ ਜੋ ਸਾਨੂੰ ਇਤਿਹਾਸ ਦਿਖਾ ਰਿਹਾ ਉਸਦਾ ਬੁਰਾ ਭਲਾ, ਚੰਗਾ ਮੰਦਾ, ਮਾਰਨਾ ਤੇ ਜੀਵਾਣਾ ਇਹ ਸਭ ਕੁਝ ਕਰਨ ਵਾਲੀ ਹਸਤੀ ਇਕੋ ਇਕ ਕਰਤਾ ਪੁਰਖ ਹੈ, ਉਸ ਦੇ ਗਉਣ ਰੂਪ ਵਿਚ ਉਹ ਰੂਪ ਹਨ ਜਿਨ੍ਹਾਂ ਦਾ ਰੂਪ ਧਾਰ ਕੇ ਉਹ ਕਰਨਹਾਰ ਸਭ ਕੁਝ ਕਰ ਰਿਹਾ ਹੈ—ਪੜ੍ਹੋ ਇਸ ਤੋਂ ਅਗੇ—

ਤ੍ਰੇਤੇ ਵਿੱਚ ਤੂੰਹੀ ਤੂੰਹੀ, ਦੁਆਪਰ ਵਿਚ ਵੀ ਤੂੰਹੀ ਤੂੰਹੀ, ਕਲਜੁਗ ਵਿੱਚ ਵੀ ਤੂੰ ਹੀ ਤੂੰਹੀ ॥੧੯॥੬੯॥

ਚਾਰੇ ਖਾਣੀਆਂ ਵਿਚ ਭੀ ਤੂੰਹੀ । ਚਾਰ ਬਾਣੀਆਂ ਵਿਚ ਭੀ ਤੂੰਹੀ । ਚਾਰ ਮੁਕਤੀਆਂ ਵਿਚ ਭੀ ਤੂੰਹੀ । ਚਾਰੇ ਪਦਾਰਥਾਂ ਵਿਚ ਭੀ ਤੂੰਹੀ ਹੈ । ਚਾਰੇ ਕਲਾ ਵਿਚ ਭੀ ਤੂੰਹੀ । ਚਾਰੇ ਦਿਸਾਂ ਵਿਚੋਂ ਭੀ ਤੂੰਹੀ । ਚਾਰੇ ਬਿਦਿਸਾਂ ਵਿਚ ਭੀ ਤੂੰਹੀ। ਅਤੇ ਚਾਰੇ ਚੱਕਾਂ ਵਿਚ ਭੀ ਤੂੰਹੀ । "ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥" (ਅੰਗ : ੧੧੬੭ ॥)

੧ ਤ੍ਵ ਪ੍ਰਸਾਦਿ ॥ ਕਬਿੱਤ ॥ ਜਿਹੜੇ ਲੋਕ (ਘੋਰੀ ਹੋ ਕੇ ਰਹਿੰਦੇ ਹਨ ਨਾਂ ਨ੍ਹਾਉਂਦੇ ਹਨ ਨਾ ਕਪੜਾ ਧੋਂਦੇ ਹਨ ਤੇ ਉਹ ਹਰੀ ਦੇ ਮਿਲਣ ਦੀ ਆਸ ਲਾਈ ਬੈਠੇ ਨੇ ਮੁਕਤੀ ਦਾ ਦਰ ਉਡੀਕਦੇ ਨੇ ਉਹਨਾਂ ਨੂੰ ਗੁਰਦੇਵ ਦੱਸ ਰਹੇ ਹਨ ਕਿ ਜੋ ਇਸ ਤਰ੍ਹਾਂ ਮੁਕਤੀ ਮਿਲਦੀ ਹੋਵੇ ਤਾਂ ਸੂਰ ਜਿਹਾ ਮਲ ਧਾਰੀ ਕੌਣ ਹੋ ਸਕਦਾ ਹੈ ? ਹਾਥੀ ਤੇ ਖੋਤਾ ਧੂੜ ਮਿੱਟੀ ਵਿਚ ਲਿਟਦੇ ਨੇਂ ਜੋ ਮਸਾਣਾਂ ਵਿਚ ਬੈਠਿਆ ਮੁਕਤਿ ਮਿਲਦੀ ਹੋਵੇ ਤਾਂ (ਬਿਜੂ) ਸਦਾ ਹੀ ਮਸਾਣਾ ਵਿਚ ਵਸਦੇ ਹਨ ਉਹ ਕਿਉਂ ਨਹੀਂ ਮੁਕਤਿ ਹੋ ਜਾਂਦੇ ?

੨ ਜੇ ਮੱਠਾਂ ਵਿਚ ਬੈਠਿਆਂ ਮੁਕਤੀ ਲਭਦੀ ਹੋਵੇ ਤਾਂ ਉਲੂ ਸਦਾ ਹਨੇਰਾ ਢੋਂਦੇ ਹੀ ਫਿਰਦੇ ਹਨ ਜੇਕਰ ਧਰਤੀ ਭਰਮਣ ਕਰਨ ਨਾਲ ਪ੍ਰਭੂ ਮਿਲਦਾ ਹੋਵੇ ਤਾਂ ਹਿਰਨ ਸਦਾ ਦੌੜੇ ਹੀ ਫਿਰਦੇ ਹਨ। ਜੇਕਰ ਮੋਨਧਾਰ (ਬੋਲਣਾ ਬੰਦ) ਕਰਕੇ ਮਿਲੇ ਤਾਂ ਰੁਖ ਕਦੋਂ ਬੋਲਦੇ ਨੇ ? ਚੁਪ ਕੀਤੇ ਹੀ ਆਯੂ ਭੋਗ ਜਾਂਦੇ ਨੇ।

੩ ਜੇਹੜੇ ਇਸਤ੍ਰੀ ਤਯਾਗ ਕੇ ਜਤੀ ਕੁਹਾਂਦੇ ਨੇ ਤਾਂ ਹੀਜੜੇ-ਖੁਸਰੇ (ਖੱਸੀ ਫੌਜ) ਕਦੋਂ ਕੇਲ ਕਰਦੇ ਨੇ ? ਉਹ ਕਿਉਂ ਮੁਕਤਿ ਨਹੀਂ ਹੋ ਜਾਂਦੇ ਜੇਕਰ ਨੰਗੇ ਪੈਰ ਰੱਖਣ ਨਾਲ ਮਿਲਦਾ ਹੋਵੇ ਤਾਂ ਬਾਂਦਰ ਕਦੋਂ ਬੂਟ ਜੁਰਾਬਾਂ ਪਾਉਂਦੇ ਨੇ, ਅਤੇ ਜਿਹੜੇ ਲੋਕ-

੪ ਇਸਤ੍ਰੀ ਦੇ ਅਧੀਨ ਹੋ ਕੇ ਕਾਮ ਕ੍ਰੋਧ ਵਿਚ ਬੜੇ ਚਤਰ ਹਨ ਪਰ ਗਿਆਨ ਤੋਂ ਖਾਲੀ ਪੁਰਸ਼ ਹਨ ਉਹ ਕਿਵੇਂ ਤਰ ਸਕਦੇ ਨੇਂ ? ॥੧॥੭੧॥

੫ ਜੇਕਰ ਅੰਨ ਛੱਡਕੇ ਪਉਣ ਅਹਾਰੀ ਹੋਣ ਤੇ ਪ੍ਰਭੂ ਪ੍ਰਾਪਤੀ ਹੁੰਦੀ ਹੋਵੇ ਤਾਂ ਭੂਤ ਬਣਾਂ ਵਿਚ ਕੇਹੜੀ ਰਸੋਈ ਬਣਾਉਂਦੇ ਹਨ ? ਜਿਹ ਛੋਟੇ ਬੱਚੇ ਸਦਾ ਦੁੱਧ ਹੀ ਪੀਦੇ ਨੇਂ ਸਰਪ ਵੀ ਤਾਂ ਪਉਣ ਅਹਾਰੀ ਹੀ ਰਹਿੰਦੇ ਨੇਂ ਉਹ ਵੀ ਤਰ ਜਾਣੇ ਚਾਹੀਦੇ ਨੇਂ ।

੬ ਜਿਹੜੇ ਲੋਕ ਜੰਗਲਾਂ ਵਿਚ ਘਾਹ ਫੂਸ ਪੱਤੇ ਆਦਿ ਖਾਂਦੇ ਹਨ ਤੇ ਧਨ ਪਦਾਰਥ ਤਿਆਗ ਕੇ ਪ੍ਰਭੂ ਪ੍ਰਾਪਤੀ ਚਾਹੁੰਦੇ ਹਨ ਉਹ ਤਾਂ ਸਮਝੋ ਬੈਲ ਦੀ ਜੂਨ ਹਨ ਬੈਲ ਸਦਾ ਵਿਚ ਘਾਹ ਫੂਸ ਖਾ ਕੇ ਬਿਨਾਂ ਕਿਸੇ ਧਨ ਦੇ ਲਾਲਚ ਤੋਂ ਕੰਮ ਕਰੀ ਜਾਂਦਾ ਜਾਂ ਇਹ ਕਹਿ ਲਵੋ ਕਿ ਉਹ ਰੁੱਖਾਂ ਦੇ ਭਾਈ ਹੀ ਹਨ ।

੭ ਜਿਹੜੇ ਸਿੱਧ ਲੋਕ ਅਕਾਸ਼ ਵਿਚ ਉੱਡ ਜਾਂਦੇ ਨੇਂ, ਉਹਨਾਂ ਨੂੰ ਪੰਛੀ ਮਨ ਲਉ ਜੋ ਸਦਾ ਉਡਦੇ ਰਹਿੰਦੇ ਨੇਂ ਜੋ ਲੋਗ ਧਨ ਵਾਸਤੇ ਜਾ ਕਿਸੇ ਕਾਰਜ ਸਿੱਧੀ ਲਈ ਅੱਖਾਂ ਮੀਟ ਧਿਆਨੀ ਕੁਹਾਉਂਦੇ ਨੇ ਉਹਨਾਂ ਨੂੰ ਬਗਲਾ ਯਾ ਬਿੱਲਾ ਅਥਵਾ ਬਘਿਆੜ ਮੰਨ ਲਵੋ ਉਹ ਵੀ ਸ਼ਿਕਾਰ ਲਈ ਧਿਆਨਹਾਰ ਹੁੰਦੇ ਨੇ ।

੮ ਜੇਹੜੇ ਗਿਆਨੀ ਹੋਇ ਉਹਨਾਂ ਨੇ ਇਹ ਸਾਰੀ ਕ੍ਰਿਪਾ ਜਾਣ ਤਾਂ ਲਈ ਹੈ ਪਰ ਕਹੀ ਨਹੀਂ, ਪਰ ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਪਾਖੰਡ ਭੁੱਲ ਕੇ ਵੀ ਆਪਣੇ ਮਨ ਤੇ ਨਾ ਲਿਆਉ ॥੨॥੭੨॥

੯ ਪ੍ਰਭੂ ਪ੍ਰਾਪਤੀ ਦਾ ਅਸਲ ਢੰਗ ਤਾਂ ਜਾਣਿਆ ਨਹੀਂ ਧਰਤੀ ਕੰਦਰਾਂ ਜਾ ਗੁਫਾਵਾਂ ਵਿਚ ਵੜਕੇ ਬੈਠ ਗਏ ਉਹ ਤਾਂ ਸਮਝੋ ਧਰਤੀ ਵਿਚ ਵੱਸਣ ਵਾਲੇ ਸਿਉਂਕ ਆਦਿ ਘੀਸ ਜਾਂ ਹੋਰ ਧਰਤੀ ਦੇ ਕੀੜੇ ਹੀ ਹਨ ਜੋ ਉਡਦੇ ਹਨ ਉਹ ਸਮਝੋ ਕਿ ਚਿੜੀਆਂ ਹੀ ਹਨ ।

੧੦ ਜਿਹੜੇ ਫਲ ਫਰੂਟ ਖਾਂਦੇ ਸਮਝੋ ਉਹ ਬਾਂਦਰੀ ਦੇ ਬੱਚੇ ਸਮਾਨ ਹਨ, ਜਿਹੜੇ ਅਲੋਪ ਫਿਰਦੇ ਨੇ ਉਹਨਾਂ ਨੂੰ ਭੂਤ ਸਮਝ ਲਵੋ।

੧੧ ਜਿਹੜੇ ਪਾਣੀ ਵਿਚ ਤਰਦੇ ਫਿਰਦੇ ਨੇ ਉਹਨੂੰ ਜਲ ਜੁਲਾਹਾ ਜਾਂ ਜਗਤ ਵਿਚ ਗੰਗੇਰੀ ਕਹਿੰਦੇ ਨੇ ਅਗਨ ਖਾਣ ਵਾਲੇ ਚਕੋਰ ਸਮਾਨ ਹਨ-ਚਕੋਰ ਵੀ ਅੱਗ ਖਾ ਜਾਂਦਾ ਹੈ ।

੧੨ ਜਿਹੜੇ ਸੂਰਜ ਦੀ ਉਪਾਨਾ ਕਰਦੇ ਨੇ ਤਪੀਏ ਸਾਧਾਂ ਵਰਗੇ ਉਹ ਜਾਣੋ ਕੌਲ ਫੁੱਲ ਸਮਾਨ ਹੀ ਹੈ, ਕੌਲ ਫੁੱਲ ਸੂਰਜ ਨੂੰ ਵੇਖਕੇ ਖਿੜਦਾ ਹੈ । ਜਿਹੜੇ ਲੋਕ ਚੰਦ੍ਰਮਾਂ ਦੇ ਉਪਾਸਕ ਨੇਂ ਉਹ ਕੰਮੀ ਦਾ ਫੁੱਲ ਜੋ ਚੰਦ੍ਰਮਾਂ ਨੂੰ ਵੇਖ ਕੇ ਖਿੜਦਾ ਹੈ ਅਜੇਹੇ ਹੀ ਹਨ ॥੩॥੭੩॥

੧੩ ਨਾਰਾਇਣ ਨੂੰ ਕਿਹਾ ਜਾਵੇ ਕਿ ਉਹ ਪਾਣੀ ਵਿਚ ਰਹਿੰਦਾ ਹੈ ਤਾਂ ਕਛੂ ਕੁੰਮੇ ਤੇ ਮੱਛ ਆਦਿ ਅਨੇਕਾਂ ਜੀਵ ਪਾਣੀ ਵਿਚ ਰਹਿੰਦੇ ਹਨ ਤਾਂ ਉਹ ਭੀ ਨਾਰਾਇਣ ਹੋ ਗਏ ਅਤੇ ਕੌਲ ਫੁੱਲ ਤਲਾ ਦੇ ਪਾਣੀ ਵਿਚ ਹੀ ਹੁੰਦਾ ਹੈ ਤੇ ਰਹਿੰਦਾ ਹੈ।

੧੪ ਜੇਕਰ ਕਿਹਾ ਜਾਵੇ ਕਿ ਪ੍ਰਮ ਪਿਤਾ ਦਾ ਨਾਮ ਗੋਪੀ ਨਾਥ ਹੀ ਹੈ ਤਾਂ ਹਰ ਗੁੱਜਰ ਅਪਣੀ ਗੁਜਰੀ ਗੋਪੀ ਦਾ ਨਾਥ ਹੀ ਹੈ ਜੇ ਕਹੋ ਕਿ ਉਹ ਗਊਆਂ ਦ ਵਾਹਾ ਅਕਾਲ ਪੁਰਖ ਹੈ ਤਾਂ ਗੁੱਜਰ ਸਾਰੇ ਹੀ ਗਊਆਂ ਦੇ ਚਰਵਾਹੇ ਹੁੰਦੇ ਨੇ ਰਿਖੀ ਕੇਸ ਨਾਮ ਦੇ ਮਹੰਤਾਂ ਦੀ ਵੀ ਕੋਈ ਥੁੜ ਨਹੀਂ ।

੧੫ ਜੇ ਉਸਨੂੰ ਮਾਧਵ ਕਿਹਾ ਜਾਵੇ ਤਾਂ ਭਵਰੇ ਨੂੰ ਮਾਧਵ ਕਹੀਦਾ ਹੈ ਜੋ ਉਸ ਨੂੰ ਕਨ੍ਹਯਾ ਨਾਮ ਨਾਲ ਸੰਬੋਧਨ ਕਹੀਯੇ ਤਾਂ ਅਟੇਰੂ ਕਹਣੇ ਦਾ ਨਾਮ ਵੀ ਕਨ੍ਹਯਾ ਹੀ ਹੈ ਜੇ ਉਸ ਨੂੰ ਕੰਸ ਦੀ ਮੌਤ ਕਿਹਾ ਜਾਵੇ ਤਾਂ ਕੰਸ ਨੂੰ ਮਾਰਨ ਵਾਲੇ ਜਮਦੂਤ ਵੀ ਕਨ੍ਹਯਾ ਹੀ ਹੋਇ ।

੧੬ ਮੂਰਖ ਲੱਗ ਹਨੇਰੇ ਵਿਚ ਰੱਸੀ ਨੂੰ ਕੁਟਦੇ ਹਨ ਅਸਲੀਅਤ ਦਾ ਭੇਤ ਨਹੀਂ ਜਾਣਦੇ । ਉਸ ਵਾਹਿਗੁਰੂ ਨੂੰ ਨਾ ਸਮਝਦੇ ਹਨ ਨਾ ਪੂਜਦੇ ਹਨ ਜਿਸ ਦੇ ਰਖੇ ਹੋਇ ਰਹੀਦਾ ਹੈ ॥੪॥੭੪॥

੧੭ ਜੋ ਸਾਰੇ ਜਗਤ ਦਾ ਪਾਲਨ-ਹਾਰ ਹੈ, ਸਾਰੇ ਜਗਤ ਦਾ ਕਾਲ ਰੂਪ ਹੈ, ਸਾਰੇ ਦੀਨਾ ਤੇ ਦਇਆ ਕਰਦਾ ਹੈ ਵੈਰੀਆਂ ਲਈ ਸੂਲ ਰੂਪ ਹੈ ਸਾਰੇ ਜਗਤ ਦੀ ਸਦਾ ਪ੍ਰਿਤਪਾਲਨਾ ਕਰਦਾ ਹੈ, ਆਪ ਜਮਾ ਦੇ ਜਾਲ ਤੇ ਕਾਲ ਤੋਂ ਰਹਿਤ ਹੈ (ਹੋਰ ਕੋਈ ਵੀ ਜਮਾਂ ਤੋਂ ਜਾਂ ਕਾਲ ਤੋਂ ਅਜ਼ਾਦ ਨਹੀਂ)

੧੮ ਹੋਰ ਜਿਹੜੇ ਜੋਗੀ ਕਈ ਜਟਾਧਾਰੀ ਜਤੀ ਸਤੀ ਬੜੇ ਸਚੇ ਸੁਚੇ ਬ੍ਰਹਮਚਾਰੀ ਉਸ ਸ਼ਕਤੀ ਦੇ ਧਯਾਨਖਾਤ੍ਰ ਭੁੱਖ ਪਿਆਸ ਦੇਹ (ਸਰੀਰ) ਤੇ ਸਹਿੰਦੇ ਹਨ । ਭਾਵੇਂ ਕੋਈ—

੧੯ ਨਿਉਲੀ ਕਰਮ ਕਰਦਾ ਹੈ ਭਾਵੇ ਜਲਧਾਰੀ ਹੈ ਭਾਵੇਂ ਕੋਈ ਅੱਗ ਵਿਚ ਹੋਮ ਕਰਦਾ ਹੈ ਭਾਵੇ ਕੋਈ ਪਵਨ ਅਹਾਰੀ ਹੈ ਭਾਵੇਂ ਕੋਈ ਪੁੱਠਾ ਲਟਕ ਰਿਹਾ ਹੈ ਭਾਵੇਂ ਕੋਈ ਇਕ ਪੈਰ ਤੇ ਖਲੋਕੇ ਤਪ ਕਰ ਰਿਹਾ ਹੈ ਬੈਠਦਾ ਨਹੀਂ ਹੈ ।

੨੦ ਕੋਈ ਮਾਨਵ ਵਿਅਕਤੀ ਜਾਂ ਸ਼ੇਸ਼ ਨਾਗ ਜੀ ਕੋਈ ਦੇਵਤਾ ਅਥਵਾ ਦੈਂਤ ਉਸ ਪ੍ਰਭੂ ਦਾ ਭੇਦ ਨਹੀਂ ਜਾਣਦਾ ਸਾਰੇ ਬੇਦ ਤੇ ਕੁਰਾਨ ਪਰੇ-ਪਰੇ ਨੇਤ-ਨੇਤ ਹੀ ਕਹਿ ਰਹੇ ਹਨ ॥੫॥੭੫॥

੨੧ ਜੇ ਕਹੋ ਕਿ ਉਹ ਨੱਚਿਆਂ ਟੱਪਿਆਂ ਸਾਂਗ ਲੀਲਾ ਜਾ ਬਹੁਤੀ ਰੋਸ਼ਨੀ ਕਰਕੇ ਮਿਲ ਸਕਦਾ ਹੈ । ਤਾਂ ਮੋਰ ਬਥੇਰਾ ਨਚਦੇ ਨੇ ਬਦੱਲ ਬਥੇਰਾ ਘੋਰ-ਘੋਰ ਕੇ ਰੌਲਾ ਪਾਉਂਦੇ ਨੇਂ ।

---

*ਕਿ ਰੰਗਸ ਕਬੂਦਨ ਕਰ ਦਿਲੇ ਅਜ ਪੁਰ ਸੁਗਰ ਸਾਖਤ ॥*
*ਅਜ ਬਸ ਦੂਦ ਆਹਿ ਮਨ ਅਜ ਅਸਮਾ ਗੁਜਸ਼ਤ ॥*

ਅਰਥ ਭਾਵ—ਮੇਰੇ ਪ੍ਰਭੂ ਵਿਛੋੜੇ ਦੇ ਦੁੱਖ ਭਰੇ ਹਿਰਦੇ ਵਿਚੋਂ ਜਿਹੜੇ ਹੌਕੇ ਨਿਕਲੇ ਉਹਨਾਂ ਅਸਮਾਨ ਨੂੰ ਸਾੜ ਕੇ ਕਾਲਾ ਕਰ ਦਿੱਤਾ ਹੈ । ਭਾਈ ਨੰਦ ਲਾਲ ਨੇ ੭ ਪੁਸਤਕਾਂ ਲਿਖੀਆਂ । ਸੱਤਾਂ ਨੂੰ ਸੱਚੇ ਪਾਤਸ਼ਾਹ ਨੇ ਪ੍ਰਵਾਨਗੀ ਬਖਸ਼ੀ ਜੋ ਦੀਵਾਨਾਂ ਵਿਚ, ਗੁਰੂ ਦੀ ਹਜ਼ੂਰੀ ਵਿਚ ਪੜ੍ਹੀਆਂ ਤੇ ਗਾਈਆਂ ਜਾ ਸਕਦੀਆਂ ਹਨ । ਬੰਦਗੀਨਾਮਾ ਪੜ੍ਹ ਕੇ ਸਾਹਿਬਾਂ ਬਚਨ ਕੀਤਾ ਸੀ ਕਿ ਨੰਦ ਲਾਲ ਇਹ ਨਿਰਾ ਬੰਦਗੀ ਨਾਮਾ ਹੀ ਨਹੀਂ ਇਹ ਜ਼ਿੰਦਗੀਨਾਮਾ ਵੀ ਹੈ । ਇਸ ਨੂੰ ਪੜ੍ਹ ਕੇ ਗੁਰਸਿੱਖ ਨੂੰ ਸਾਫ-ਸੁਥਰੀ ਜ਼ਿੰਦਗੀ ਮਿਲੇਗੀ।

ਦੂਜਾ ਸਵਾਲ ਸੀ—ਸਾਹਿਬਾਂ ਦਾ-ਗਮ ਚਿ ਬਾਸ਼ਿਦ-ਭਾਵ ਗਮ ਕੀ ਹੈ ? ਸ਼ਾਦੀ ਚੀਸਦ, ਖੁਸ਼ੀ ਕੀ ਹੈ ? ਭਾਈ ਸਾਹਿਬ ਇਸ ਦਾ ਜੁਆਬ ਦਿੰਦੇ ਨੇ— (ਗਫਲਤ ਅਜ ਯਾਦੇ ਖੁਦਾ) ਭਾਵ ਪ੍ਰਮਾਤਮਾ ਦੀ ਯਾਦ ਤੋਂ ਬੇਪ੍ਰਵਾਹੀ ਭਾਵ ਉਸ ਨੂੰ ਭੁੱਲ ਜਾਣਾ ਹੀ ਸਭ ਤੋਂ ਵੱਡਾ ਦੁੱਖ ਹੈ-ਯਾਦ ਰੱਖੋ ਗੁਰਬਾਣੀ ਇਸ ਨੂੰ ਪ੍ਰਵਾਨਦੀ ਹੈ—

ਭਾਉ ਕਰਿਓ ਈ ਕਰਤ ਹੈ ॥ ਚੰਦ੍ਰਮਾ ਤੇ ਸੀਤਲ ਨ ਸੂਰਜ ਤੇ ਤਪਤ ਤੇਜ ਇੰਦ੍ਰ ਸੋ ਨ ਰਾਜਾ ਭਵ ਭੂਮ ਕੋ ਭਰਤ ਹੈ ॥ [੧]ਸਿਵ[ੳ] ਸੇ ਤਪਸੀ ਆਦਿ ਬ੍ਰਹਮਾ ਸੇ ਨ ਬੇਦਚਾਰੀ ਸਨਤ ਕੁਮਾਰ ਸੀ ਤਪੱਸਿਆ ਨ ਅਨਤ ਹੈ[ਅ] ॥ [੨]ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ ਜੁਗਨ ਕੀ ਚਉਕਰੀ ਫਿਰਾਏ ਈ ਫਿਰਤ ਹੈ ॥੬॥੭੬॥ [੩]ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ[ੲ] ॥ [੪]ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈ ॥ [੫]ਮੋਨਦੀ[ਸ] ਮਦਾਰ ਕੇਤੇ [ਹ]ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈ ॥ [੬]ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ਭੂਮ ਹੀ ਤੇ ਹੁਇਕੈ ਫੇਰਿ ਭੂਮ ਹੀ ਮਿਲਏ ਹੈ ॥੭॥੭੭॥ [੭]ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ[ਕ] ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ ॥ [੮]ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ ॥ [੯]ਮਾਨ ਸੇ ਮਹੀਪ ਔ ਦਿਲੀਪ ਕੈਸੇ ਛੱਤ੍ਰਧਾਰੀ ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥ [੧੦]ਦਾਰਾ[ਖ] ਸੇ ਦਿਲੀਸਰ ਦ੍ਰੁਜੋਧਨ ਸੇ ਮਾਨਧਾਰੀ ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈ[ਗ] ॥੮॥੭੮॥ [੧੧]ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ ॥ [੧੨]ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ ॥ [੧੩]ਕਹਾ ਭਇਓ ਰੋਗੀ ਜੋ ਪੈ ਡਾਰਿਓ ਰਹਿਓ ਉਰਧ ਮੁਖ ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ ॥ [੧੪]ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥੯॥੭੯॥ [੧੫]ਸੀਸ ਪਟਕਤ ਜਾਕੇ ਕਾਨ ਮੈ ਖਜੂਰਾ ਧਸੈ ਮੂੰਡ ਛਟਕਤ ਮਿਤ੍ਰ ਪੁਤ੍ਰ ਹੂ ਕੇ ਸੋਕ ਸੌ ॥ [੧੬]ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ ਸਦਾ ਬਨ ਕੋ ਭ੍ਰਮੱਯਾ ਅਉਰ ਦੂਸਰੋ ਨ ਬੋਕ ਸੌ ॥ [੧੭]ਕਹਾ ਭਯੋ ਭੇਡ ਜੌ ਘਸਤ ਸੀਸ ਬ੍ਰਿਛਨ ਸੌ[ਘ] ਮਾਟੀ ਕੋ ਭਛੱਯਾ ਬੋਲ ਪੂਛ ਲੀਜੈ ਜੋਕ ਸੌ ॥ [੧੮]ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ ॥੧੦॥੮੦॥ [੧੯]ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ ਸਦਾ ਘਨਘੋਰ ਘਨ ਕਰਿਓ ਈ ਕਰਤ ਹੈ ॥ [੨੦]ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ ਫੂਕ ਫੂਕ ਪਾਵ ਭੂਮ ਸ੍ਰਾਵਗ ਧਰਤ ਹੈ ॥ [੨੧]ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈ ॥ [੨੨]ਗਿਆਨ ਕੇ ਬਿਹੀਨ ਮਹਾ ਦਾਨ ਮੈ ਨ ਹੂਜੈ ਲੀਨ ਭਾਵਨਾ ਯਕੀਨ ਦੀਨ ਕੈਸੇ

---

ੳ ਭਾਵੇਂ ਅਸੀਂ ਸ਼ਿਵ ਜੀ ਨੂੰ ਭੋਲਾ ਨਾਥ ਜਾਂ ਹੰਕਾਰੀ ਸਰਾਪ ਦੇਣ ਵਾਲਾ ਕਹਿਕੇ ਆਪਣੇ ਮਨ ਦੀ ਸੁਭਾਵਕ ਪੂਰਤੀ ਕਰ ਲੈਂਦੇ ਹਾਂ ਪਰ ਅੱਠੇ ਪਹਿਰ ਸਮਾਧੀ ਸਥਿਤ ਹੋਕੇ ਧਿਆਨਧਾਰੀ ਇਹੋ ਜਿਹਾ ਕੋਈ ਨਹੀਂ ।

ਅ ਅਸੀਂ ਗਿਆਨ ਦੀ ਚੰਗੀ ਰੋਸ਼ਨੀ ਨਾ ਹੋਣ ਕਰਕੇ ਥੋੜੀ ਜਿਹੀ ਕੋਈ ਭਗਤੀ ਦੀ ਨੁਕਰ ਛੂਹ ਕੇ ਆਫਰ ਜਾਂਦੇ ਹਾਂ ਇਹ ਨਹੀਂ ਸਮਝਦੇ ਕਿ ਇਹ ਸ਼੍ਰੋਮਣੀ ਦੇਵਤੇ ਵੀ ਜੁਗਾਂ ਤੋਂ ਚੌਕੜੀ ਨਾਲ ਘੁੰਮ ਰਹੇ ਹਨ ਅਸੀਂ ਕਿਸ ਘਾਹ ਦੀ ਭਿੜ ਹਾਂ ਜੋ ਗਿਆਨ ਤੋਂ ਬਿਨਾਂ ਸਦਾ ਹੀ ਕਾਲ ਦੇ ਅਧੀਨ ਜੰਮਦੇ ਮਰਦੇ ਰਹਾਂਗੇ ਪਰ ਗਿਆਨ ਹਾਸਲ ਕਰਨ ਵਾਲੀ ਅੱਜ ਦੇ ਸੰਸਾਰ ਦੀ ਕੋਈ ਰੁਚੀ ਨਹੀਂ ਪਾਈ ਜਾਂਦੀ ।

ੲ ਸ਼ਿਵ ਜਿਹੇ ਤਪੱਸਵੀ ਰਾਮਚੰਦ੍ਰ, ਕ੍ਰਿਸਨ ਜਿਹੇ ਅਵਤਾਰ ਜਿਹੜੇ ਵਿਸ਼ਨ ਤੇ ਸ਼ਿਵ ਬ੍ਰਹਮਾ ਦੀ ਅੰਸ ਤੋਂ ਅਵਤਾਰ ਹੋਇ ਜਿਨ੍ਹਾਂ ਦੀ ਜਾਣਕਾਰੀ ਲਈ ੨੪ ਅਵਤਾਰਾਂ ਤੇ ਉਪਵਤਾਰਾਂ ਦੀ ਵਾਰਤਾ ਸ੍ਰੀ ਦਸਮੇਸ਼ ਜੀ ਸੁਆਮੀ ਨੇ ਦਿੱਤੀ ਹੈ, ਉਹ ਵੀ ਬੇਅੰਤ ਬਾਰ ਹੋ ਚੁੱਕੇ ਨੇਂ ਅਤੇ ਅੰਤ ਕਾਲ ਵੱਸ ਹੋ ਜਾਂਦੇ ਨੇ। ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਇਸ ਕਾਲ ਚੱਕਰ ਦੀ ਫਿਲਮ ਪੇਸ਼ ਕਰਦਾ ਹੈ ।

ਸ ਦੀਨੀ=ਮਜ਼ਹਬ ਦੇ ਸਹਾਇਕ ਹੋ ਕੇ ਰਖਯਾ ਕਰਨ ਵਾਲੇ । ਮਦਾਰ=ਕੁਲਾਂ ਦਾ ਸਿਰਤਾਜ ਜਾਂ ਸੈਨਾਂ ਪਤੀ । ਅਸ੍ਵਨੀ ਕੁਮਾਰ=ਦੇਵਤਿਆਂ ਦਾ ਵੈਦ । ਅੰਸਾ ਅਵਤਾਰ ਦੇਵਤਿਆਂ ਦੀ ਅੰਸ਼ ਤੋਂ ਅਵਤਾਰ ਧਾਰਨ ਵਾਲੇ ਜੋ ਅੱਗੇ ਦੇਖੋਗੇ ।

ਹ ਇਹ ਦੇਵਤਿਆਂ ਦੇ ਵੈਦ ਸਨ

ਕ ਮਿਸਾਲ ਦੇ ਤੌਰ ਤੇ ਇਕਵਾਰੀ ਦਰਯੋਧਨ ਸ੍ਰੀ ਭੀਸਮ ਪਿਤਾਮਾ ਆਪਣੇ ਬਜ਼ੁਰਗ ਨੂੰ ਮਿਲਣ ਲਈ ਗਿਆ ਸੀ ੪੮ ਕੋਹ ਦਾ ਪੈਂਡਾਂ ਸੀ ਸਾਰੇ ਪੈਂਡੇ ਤੇ ਉਸ ਦੇ ਅਧੀਨ ਰਾਜੇ ਛੱਤ੍ਰ ਲੈ ਕੇ ਖਲੋਤੇ ਹੋਏ ਸਨ ।

ਬਿਜਲੀ ਅਨੇਕ ਤਰ੍ਹਾਂ ਦੇ ਚਮਤਕਾਰ ਦਿਖਾਉਂਦੀ ਹੈ ਲਿਸ਼ਕਾਰੇ ਮਾਰਦੀ ਹੈ ਫੇਰ ਇਹਨਾਂ ਨੂੰ ਕਿਉਂ ਨਹੀਂ ਮਿਲ ਜਾਂਦਾ, ਜੇ ਠੰਡੇ ਹੋ ਕੇ ਬੈਠ ਜਾਈਏ ਜੋ ਕੁਝ ਹੁੰਦਾ ਹੈ ਹੁੰਦਾ ਰਹੇ ਤਾਂ ਚੰਦ੍ਰਮਾ ਜਿਹਾ ਸੀਤ ਦਾ ਰਾਜਾ ਕੌਣ ਹੋ ਸਕਦਾ ਹੈ ? ਜੇ ਬਹੁਤੀ ਤਪਤ (ਗਰਮੀ) ਤਾਪਣ ਨਾਲ ਮਿਲ ਜਾਏਗਾ ਤਾਂ ਸੂਰਜ ਜਿਹਾ ਤਪੱਸੀ ਹੋਰ ਕੌਣ ਹੋ ਸਕਦਾ ਹੈ ? ਜੇ ਕਹੋ ਲੋਕਾਂ ਨੂੰ ਬਹੁਤਾ ਦਾਨ ਦੇਣ ਨਾਲ ਮਿਲ ਜਾਇਗਾ ਤਾਂ ਇੰਦ੍ਰ ਦੇਵਤਾ ਜਿਹਾ ਦਾਨੀ ਕੌਣ ਹੈ ? ਜੋ ਮੀਂਹ ਪਾਕੇ ਸਾਰੇ ਸੰਸਾਰ ਦੇ ਭੰਡਾਰ ਭਰ ਦਿੰਦਾ ਹੈ ।

੧ ਸ਼ਿਵ ਜਿਹੇ ਤਪੱਸਵੀ ਅਤੇ ਬ੍ਰਹਮਾ ਜਿਹੇ ਬੇਦ ਪਾਠੀ, ਸੰਤ ਕੁਮਾਰ ਜਿਹੇ ਤਪੱਸਵੀ ਹੋਰ ਕੋਈ ਨਹੀਂ ਹੈ ।

੨ ਗਿਆਨ ਤੋਂ ਬਿਨਾਂ ਕਾਲ ਦੀ ਫਾਹੀ ਵਿਚ ਫਸੇ ਹੋਇ ਜੀਵ ਚਾਰਾਂ ਜੁਗਾਂ ਦੀ ਚੌਕੜੀ ਵਿਚ ਘੁਮਦੇ ਹੀ ਫਿਰਦੇ ਰਹਿੰਦੇ ਹਨ । (ਗਿਆਨ ਦੀ ਪ੍ਰਾਪਤੀ ਬਿਨਾਂ ਛੁਟਕਾਰਾ ਨਹੀਂ) ॥੬॥੭੬॥

੩ ਇਕ ਸ਼ਿਵ ਹੈਗੇ ਹਨ, ਇਕ ਚਲੇ ਗਏ, ਇਕ ਫੇਰ ਹੋ ਗਏ— ਰਾਮਚੰਦ੍ਰ ਅਤੇ ਕ੍ਰਿਸ਼ਨ ਦੇ ਅਵਤਾਰ ਵੀ ਅਨੇਕਾਂ ਹੋ ਚੁੱਕੇ ਹਨ ।

੪ ਬ੍ਰਹਮਾ ਤੇ ਵਿਸ਼ਨੂੰ ਜੀ ਬੇਅੰਤ ਬੇਦਾਂ ਤੇ ਪੁਰਾਣਾਂ ਦਾ ਕੋਈ ਅੰਤ ਨਹੀਂ, ਸਿੰਮ੍ਰਿਤੀਆਂ ਦੇ ਕਰਤੇ ਵੀ ਸਾਰੇ ਹੋ-ਹੋ ਕੇ ਚਲੇ ਗਏ ਹਨ ।

੫ ਮੋਨ ਦੀ ਮਦਾਰ ਕਿਤਨੇ ਹੀ ਅਤੇ ਅਸੁਨੀ ਕੁਮਾਰ ਕਿਤਨੇ ਹੀ ਅੰਸ਼ਾ ਅਵਤਾਰ ਕਿਤਨੇ ਹੀ ਕਾਲ ਦੇ ਅਧੀਨ ਹੋ ਚੁਕੇ ਹਨ ।

੬ ਪੀਰ ਤੇ ਪਿਕਾਬਬ ਤਾਂ ਇਤਨੇ ਹੋ ਚੁਕੇ ਨੇ ਜੋ ਗਿਣੇ ਹੀ ਨਹੀਂ ਜਾਂਦੇ, ਇਸ ਧਰਤੀ ਪਰ ਹੀ ਪੈਦਾ ਹੋਇ ਫੇਰ ਧਰਤੀ ਵਿਚ ਹੀ ਸਮਾ ਗਏ ਹਨ ॥੭॥੭੭॥

੭ ਹੋ ਜੋਗੀ ਜਤੀ ਤੇ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ ਜਿਹੜੇ ਕਈ ਕੋਹ ਛਤ੍ਰਾਂ ਦੀ ਛਾਂ ਵਿਚ ਚਲਦੇ ਸਨ (ਕੈਰੋਂ ਪਾਂਡੋ ਆਦਿ)

੮ ਉਹ ਰਾਜੇ ਵੱਡੇ ਵੱਡੇ ਰਾਜਿਆਂ ਦੇ ਦੇਸ਼ ਦਬਦੇ ਫਿਰਦੇ ਸਨ ਅਰ ਵੱਡੇ ਵੱਡੇ ਰਾਜਿਆਂ ਦੇ ਹੰਕਾਰ ਤੋੜਦੇ ਸਨ । (ਸ਼ਿਕੰਦਰ ਵਰਗੇ ।

੯ ਮਾਨਧਾਤਾ ਜਿਹੇ ਮਹਾਰਾਜੇ ਦਲੀਪ ਜਿਹੇ ਛਤ੍ਰਧਾਰੀ ਜੋ ਵੱਡੇ ਅਭਿਮਾਨੂ ਆਪਣੀ ਬਾਹਾਂ ਦੀ ਡੰਡ ਦੇਣ ਵਾਲੀ ਸ਼ਕਤੀ ਦਾ ਹੰਕਾਰ ਕਰਦੇ ਸਨ ।

੧੦ ਦਾਰਾ ਜਿਹੇ ਦਿੱਲੀ ਪਤੀ ਦਰਯੋਧਨ ਜਿਹੇ ਹੰਕਾਰੀ ਜੋ ਸੰਸਾਰ ਦੇ ਭੋਗਾਂ ਨੂੰ ਭੋਗ ਕੇ ਅੰਤ ਧਰਤੀ ਵਿਚ ਹੀ ਜਾ ਸਮਾਏ ਸਗੋਂ "ਦੇਹੀ ਗਿਰਝਨ ਖਾਈ (ਧਨਾਸਰੀ) ॥੮॥੭੮॥"

੧੧ ਜੇਕਰ ਨਿਰੇ ਮੱਥੇ ਟੇਕਣ ਨਾਲ ਹੀ ਪ੍ਰਭੂ ਪ੍ਰਸੰਨ ਹੋ ਜਾਂਦਾ ਹੋਵੇ ਤਾਂ ਇਹੋ ਜਿਹੇ ਸਿਜਦੇ ਕਰਨ ਵਾਲੇ ਤਾਂ ਅਨੇਕਾਂ ਹਨ ਜਿਵੇਂ ਕੇ ਤੋਪਦੀ ਦਿਲ ਵਿਚ ਦੁਸਮਨੀ ਰੱਖ ਕੇ ਤੋਪ ਨੂੰ ਨੀਵਾਂ ਹੋ ਕੇ ਤੋਪ ਦਾ ਗੋਲਾ ਚਲਾਉਣ ਲਈ ਪਲੀਤਾ ਦਿੰਦਾ ਹੈ ਅਤੇ ਪੋਸਤੀ ਅਮਲ ਦੀ ਲੋਰ ਵਿਚ ਝੂਮਦਾ ਊਂਘਦਾ ਨੀਵਾਂ ਉੱਚਾ ਹੁੰਦਾ ਰਹਿੰਦਾ ਹੈ ।

੧੨ ਪਹਿਲਵਾਨ ਜੇ ਅਨੇਕਾਂ ਡੰਡ ਕੱਢਣ ਲਈ ਪੁੱਠਾ ਸਿੱਧ ਹੋ ਗਿਆ ਤਾਂ ਕੀ ਹੋਇਆ ਰੱਬ ਤੇ ਕਾਹਦਾ ਅਹਿਸਾਨ ਹੈ ? ਇਹ—

੧੩ ਕਿਆ ਹੋਇਆ, ਜੇ ਕੋਈ ਰੋਗੀ ਗੋਡਿਆਂ ਵਿਚ ਸਿਰ ਦੇ ਕੇ ਚਿੰਤਾਤੁਰ ਹੋ ਕੇ ਬੈਠਾ ਰਹੇ ਉਹ ਕੋਈ ਮਨ ਕਰਕੇ ਤਾਂ ਸਿਰ ਨਹੀਂ ਨਿਵਾਂ ਰਿਹਾ ਆਦਿ ਕਾਲ ਵਾਲੇ ਈਸ਼ਰ ਨੂੰ—

੧੪ ਕਾਮਨਾ ਦੇ ਵਸਿ ਹੋ ਕੇ ਜਾਂ ਮਾਇਆ ਵਿਟੋਰਨ ਵਾਲਾ ਚਤ੍ਰ ਪੁਰਸ਼ ਪ੍ਰੇਮ ਭਾਵਨਾ ਤੋਂ ਖਾਲੀ ਕਿਵੇਂ ਜਗਤ ਦੇ ਈਸ਼ੁਰ ਦੀ ਪ੍ਰਾਪਤੀ ਕਰ ਸਕਦਾ ਹੈ ? ॥੯॥੭੯॥

੧੫ ਜੇ ਸਿਰ ਧਰਤੀ ਨਾਲ ਲਾਉਣ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੋਵੇ ਤਾਂ ਜਿਸ ਦੇ ਕੰਨ ਵਿਚ ਕੰਨ ਖੰਜੂਰਾ ਜਾ ਵੜੇ ਤਾਂ ਉਹ ਦੁਖੀ ਹੋ ਕੇ ਅਨੇਕਾਂ ਵਾਰ ਸਿਰ ਧਰਤੀ ਤੇ ਪਟਕ ਪਟਕ ਕੇ ਮਾਰਦਾ ਹੈ ਅਤੇ ਕਿਸੇ ਪੁਤ੍ਰ ਮਿਤ੍ਰ ਦੇ ਵਿਛੋੜੇ ਦੇ ਦੁੱਖ ਨਾਲ ਹਰ ਕੋਈ ਸਿਰ ਪਟਕਾਉਂਦਾ ਹੈ ਉਹਨਾਂ ਨੂੰ ਮਿਲ ਜਾਵੇ ਰੱਬ ।

੧੬ ਜੇਕਰ ਅੰਨ ਛੱਡ ਕੇ ਅੱਕ ਜਾ ਜੰਗਲੀ ਫਲ ਪੱਤੇ ਖਾ ਕੇ ਮਿਲਦਾ ਹੋਵੇ ਤਾਂ ਫੇਰ ਬੱਕਰੀ ਬੱਕਰੇ ਦੀ ਜਾਤ ਕੋਲੋਂ ਜਿਆਦਾ ਭਗਤ ਹੋਰ ਕੌਣ ਹੋ ਸਕਦਾ ਹੈ ? ਸਭ ਤੋਂ ਪਹਿਲਾਂ ਬੋਕ-(ਪਰਜ ਪਤਿ) ਨੂੰ ਕਿਉਂ ਨਾ ਮਿਲੇ ?

੧੭ ਪਰ ਜੇ ਬ੍ਰਿਛਾਂ ਨਾਲ ਸਿਰ ਰਗੜਿਆਂ ਮਿਲਦਾ ਹੋਵੇ ਤੇ ਭੇਡਾਂ ਸਦਾ ਹੀ ਬ੍ਰਿਛਾਂ ਨਾਲ ਸਿਰ ਘਸਾਉਂਦੀਆਂ ਰਹਿੰਦੀਆਂ ਹਨ ਪਰ ਜੇਕਰ ਮਿੱਟੀ ਵਿਚ ਰੁਲ ਕੇ ਖਾਕੇ ਮਿਲਦਾ ਹੋਵੇ ਤਾਂ ਜੋਕ ਨੂੰ ਪੁੱਛ ਦੇਖੋ ਕਿ ਰੱਬ ਮਿਲ ਗਿਆ ਹੈ !

੧੮ ਜੇਕਰ ਮਨ ਕਾਮਨਾ ਦੇ ਵੱਸ ਹੈ ਅਰ ਕਾਮ ਕ੍ਰੋਧ ਦੇ ਸਾਏ ਥੱਲੇ ਹੈ ਅਤੇ ਪ੍ਰੇਮ ਭਾਵਨਾ ਤੋਂ ਬਿਨਾਂ ਕਿਵੇਂ ਪ੍ਰਲੋਕ ਨੂੰ ਜਾ ਮਿਲੇਗਾ ? ਭਾਵ ॥੧੦॥੮੦॥

੧੯ ਜੇ ਨੱਚਣ ਨਾਲ ਮਿਲੇ ਤਾਂ ਮੋਰ ਬਹੁਤ ਨੱਚਦਾ ਹੈ ਜੇ ਉੱਚੀ ਤਾੜੀਆਂ ਛੈਣੇ ਢੋਲਕੀ ਵਜਾਕੇ ਬਹੁਤਾ ਰੌਲਾ ਪਾਉਣ ਨਾਲ ਮਿਲਦਾ ਹੋਵੇ ਤਾਂ ਡੱਡੂ ਤੇ ਬਦਲ ਬਥੇਰਾ ਰੌਲਾ ਪਾਉਂਦੇ ਹਨ ।

੨੦ ਜੇ ਇਕ ਪੈਰ ਭਾਰ ਖੜਨ ਨਾਲ ਮਿਲਦਾ ਹੋਵੇ ਤਾਂ ਰੁੱਖ ਸਦਾ ਹੀ ਇਕ ਪੈਰ ਭਾਰ ਖੜਦੇ ਹਨ, ਜੇ ਭਿਖਸ਼ੂਆਂ ਵਾਂਗ ਧਰਤੀ ਤੇ ਜੀਵਾਂ ਦੇ ਬਚਾ ਕਰਨ ਨਾਲ ਮਿਲਦਾ ਹੋਵੇ ਤਾਂ ਰੁੱਖ ਤਾਂ ਧਰਤੀ ਤੇ ਪੈਰ ਧਰਦੇ ਹੀ ਨਹੀਂ ।

੨੧ ਜੇ ਇਕ ਥਾਂ ਬੈਠਣ ਨਾਲ ਮਿਲਦਾ ਹੋਵੇ ਤਾਂ ਪੱਥਰ ਕਿਧਰੇ ਜਾਂਦੇ ਹੀ ਨਹੀਂ, ਜੇ ਭਰਮਨ ਕਰਕੇ ਮਿਲੇ ਤਾਂ ਕਾਂ ਇੱਲਾਂ ਟਿਕ ਕੇ ਬੈਠਦੇ ਹੀ ਨਹੀਂ ।

੨੨ ਗਿਆਨ ਤੋਂ ਬਿਨਾਂ ਉਸ ਮਹਾਂ ਦਾਨੀ ਪ੍ਰਮੇਸਰ ਵਿਚ ਨਹੀਂ ਸਮਾਈ ਹੁੰਦੀ ਪ੍ਰੇਮ ਭਾਵਨਾ ਤੋਂ ਬਿਨਾਂ ਕਿਸ ਤਰ੍ਹਾਂ

---

ਖ ਕਦਾਰਾ ਲੈ ਜਾਣ ਵਸੀ (ਫਾਰਸ ਦਾ ਬਾਦਸ਼ਾਹ)
*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ ॥੨॥ ਅੰਗ : ੬੯੨-੯੩ ॥ ਨਾਮ ਦੇਵ ਜੀ ॥ ਇਹੋ ਜਿਹੇ ਛੱਤ੍ਰਧਾਰੀ ਦਾ ਦਾਹ ਸੰਸਕਾਰ ਕਰਨ ਵਾਲਾ ਕੋਈ ਨਾ ਹੋਇਆ ਉਸਦੀ ਦੇਹ ਗਿਰਝਾਂ ਨੇ ਖਾਧੀ ਜੋ ਸਾਨੂੰ ਮੂੰਹ ਨੀਵਾਂ ਕਰਕੇ ਤੁਰਨ ਦੀ ਅਨਮੋਲ ਸਿਖਯਾ ਹੈ ।*

ਗ ਰਾਜਾ ਮਾਨਧਾਤਾ ਤੇ ਦਲੀਪ, ਰਾਜਾ, ਦੁਯੋਧਨ ਇਹਨਾਂ ਨੇ ਕਿਵੇਂ ਹੰਕਾਰ ਕੀਤਾ ਅਤੇ ਜਗਤ ਦੇ ਸੁੱਖਾਂ ਨੂੰ ਭੋਗ ਕੇ ਫੇਰ ਕਿਵੇਂ ਧਰਤੀ ਵਿਚ ਜਾ ਮਿਲੇ। ਇਹ ਸਵਾਲ ਪਾਠਕਾਂ ਦੇ ਮਨਾ ਵਿਚ ਉਕਸਾ ਪੈਣਾ ਕੁਰਤੀ ਹੈ ਜਿਸਦੀ ਜਾਣਕਾਰੀ ਲਈ ਇਹਨਾਂ ਇਤਿਹਾਸਕ ਟੂਕਾਂ ਵੱਲ ਵੇਖਣਾ ਬੜਾ ਜ਼ਰੂਰੀ ਹੈ। ਜਿਸ ਨੂੰ ਪਾਠਕਾਂ ਦੀ ਜਾਣਕਾਰੀ ਲਈ ਗੁਰਦੇਵ ਅੱਗੇ ਜਾ ਗੇ ਖੋਲਕੇ ਲਿਖਦੇ ਹਨ । ਜੋ ਲੋਕ ਇਹ ਸਵਾਲ ਕਰਦੇ ਹਨ ਕਿ ਇਸ ਮਿਥਿਆਸ ਦੇ ਲਿਖਣ ਦੀ ਗੁਰੂ ਜੀ ਨੂੰ ਕੀ ਲੋੜ ਸੀ ? ਇਸ ਦੀ ਗੁਰੂ ਜੀ ਨੂੰ ਕੋਈ ਲੋੜ ਨਹੀਂ ਸੀ; ਪਾਠਕਾਂ ਨੂੰ ਇਸ ਇਤਿਹਾਸ ਦੇ ਜਾਨਣ ਦੀ ਬੜੀ ਲੋੜ ਸੀ ਜੋ ਪਾਠਕਾਂ ਦੀ ਲੋੜ ਪੂਰੀ ਕਰਨ ਲਈ ਲਿਖਣਾ ਪਿਆ । ਹੁਣ ਅਗੇ ਫੇਰ ਗੁਰੂ ਜੀ ਆਪਣੇ ਚਲ ਰਹੇ ਤੇ ਪਹਿਲੇ ਹੀ ਪ੍ਰਕਰਣ ਨੂੰ ਛੂੰਹਦੇ ਹਨ।

ਘ ਕਈ ਸੱਜਣ ਨੀਂਦ ਨੂੰ ਹਟਾਉਣ ਲਈ ਕੰਧਾਂ ਨਾਲ ਸਿਰ ਰਗੜਦੇ ਹਨ ਜੰਗਲਾਂ ਵਿਚ ਬ੍ਰਿਛਾਂ ਥੱਲੇ ਬੈਠਣ ਵਾਲੇ ਭ੍ਰਿਛਾਂ ਨਾਲ ਰਗੜਦੇ ਹਨ ਜਿਸ ਲਈ ਭੇਡ ਦੀ ਉਧਾਰਨ ਦਿੱਤੀ ਹੈ ।

---

ੳ ਕਤਿਕਿ ਕਰਮ ਕਮਾਵਣੇ ਦੋਸ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆ ਵਿਆਪਨਿ ਸਭੇ ਰੋਗ ॥ ਅੰਗ ੧੩੫॥

ਅ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿਨਾ ਭਾਗੁ ਮਣਾ ॥੧੩੩॥ ਮ: ੫॥

ਸ਼ਾਦੀ (ਖੁਸ਼ੀ) ਕੀ ਹੈ ? ਭਾਈ ਨੰਦ ਲਾਲ ਜੀ ਉੱਤਰ ਦਿੰਦੇ ਹਨ—(ਯਾਦਿ ੳ ਬਾ ਸੁਨਤਿਤਾ) ਭਾਵ ਪ੍ਰਮਾਤਮਾ ਦੀ ਯਾਦ ਵਿਚ ਜੁੜ ਬੈਠਣਾ । ਪਰ ਇਸ ਸੰਸਾਰ ਦੀ ਅਜੀਬ ਫਿਤਰਤ ਕਿ ਥੋੜ੍ਹੀ ਗੱਲ ਨੂੰ ਲੈ ਕੇ ਵਰ੍ਹੇ ਬੱਧੀਂ ਉਸੇ 'ਤੇ ਦੁਖੀ ਹੋ ਕੇ ਤੜਫਦੇ ਹੀ ਰਹਿਣਾ । ਇਕ ਉਹ ਹਨ ਕਿ ਵੱਡੇ ਤੋਂ ਵੱਡੇ ਦੁੱਖ ਲੈ ਕੇ ਵੀ ਸ਼ਰਬਤ ਵਾਂਗ ਪੀ ਕੇ ਮੁਸਕਰਾਉਂਦੇ ਰਹਿਣਾ ਅਤੇ ਸਤਿਗੁਰਾਂ ਇਸ ਉਪਦੇਸ਼ 'ਤੇ ਲੱਕ ਬੰਨ ਕੇ ਪਹਿਰਾ ਦੇਣਾ । ਗੁਰਬਾਣੀ ਦਾ ਕਥਨ ਹੈ—

ੳ ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥ ਸਾਚੁ ਕਰਿ

*(ਬਾਕੀ ਪੰਨਾ ੪੩ ਤੇ)*

ਕੈ ਤਰਤ ਹੈ ॥੧੧॥੮੧॥ [੧]ਜੈਸੇ ਏਕੁ ਸ੍ਵਾਂਗੀ [ਓ]ਕਹੂੰ ਜੋਗੀਆ ਬੈਰਾਗੀ ਬਨੈ ਕਬਹੂੰ
ਸੰਨਿਆਸ ਭੇਸ ਬਨ ਕੈ ਦਿਖਾਵਈ ॥ [੨]ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ
ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ ॥ [੩]ਕਹੂੰ ਬ੍ਰਹਮਚਾਰੀ ਕਹੂੰ ਹਾਥ
ਪੈ ਲਗਾਵੈ ਬਾਰੀ ਕਹੂੰ ਡੰਡਧਾਰੀ ਹੁਇਕੈ ਲੋਗਨ ਭ੍ਰਮਾਵਈ ॥ [੪]ਕਾਮਨਾ ਅਧੀਨ ਪਰਿਓ
ਨਾਚਤ ਹੈ ਨਾਚਨ ਸੋ ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥੧੨॥੮੨॥
[੫]ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤ ਕਾਲ ਕੁੰਚਰ ਔ ਗਦਹਾ ਅਨੇਕਦਾ ਪੁਕਾਰ
ਹੀ ॥ [੬]ਕਹਾ ਭਯੋ ਜੋ ਪੈ ਕਲਵੱਤ੍ਰ ਲੀਓ ਕਾਂਸੀ ਬੀਚ ਚੀਰ ਚੀਰ ਚੋਰਟਾ ਕੁਠਾਰਨ
ਸੋਂ ਮਾਰਹੀ ॥ [੭]ਕਹਾ ਭਇਓ ਫਾਸੀ ਡਾਰ, ਬੂਡਿਓ ਜੜ ਗੰਗਧਾਰ, ਡਾਰ ਡਾਰ ਫਾਸ
ਠਗ, ਮਾਰ ਮਾਰ ਡਾਰਹੀ ॥ [੮]ਡੂਬੇ ਨਰਕ ਧਾਰ, ਮੂੜ ਗਿਆਨ ਕੇ ਬਿਨਾ ਬਿਚਾਰ,
ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰ ਹੀ[ਅ] ॥੧੩॥੮੩॥ [੯]ਤਾਪ ਕੇ ਸਹੇ ਤੇ ਜੋ
ਪੈ ਪਾਈਐ ਅਤਾਪ ਨਾਥ ਤਾਪਨਾ ਅਨੇਕ ਤਨ ਘਾਇਲ ਸਹਤ ਹੈ ॥ [੧੦]ਜਾਪ ਕੇ
ਕੀਏ ਤੇ ਜੋ ਪੈ ਪਾਯਤ ਅਜਾਪ ਦੇਵ, ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ ॥
[੧੧]ਨਭ ਕੇ ਉਡੇ ਤੇ ਜੌ ਪੈ ਨਾਰਾਇਣ ਪਾਈਯਤ ਅਨਲ ਅਕਾਸ ਪੰਛੀ ਡੋਲਬੋ ਕਰਤ
ਹੈ ॥ [੧੨]ਆਗ ਮੈ ਜਰੇ ਤੇ ਗਤ ਰਾਂਡ ਕੀ ਪਰਤ ਕਰ ਪਤਾਲ ਕੇ ਬਾਸੀ ਕਿਉ ਭੁਜੰਗ
ਨ ਤਰਤ ਹੈ ॥੧੪॥੮੪॥ [੧੩]ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥ [੧੪]ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥ [੧੫]ਕਰਤਾ ਕਰੀਮ ਸੋਈ, ਰਾਜਕ ਰਹੀਮ
ਓਈ; ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ ॥ [੧੬]ਏਕ ਹੀ ਕੀ ਸੇਵ, ਸਭ ਹੀ ਕੋ
ਗੁਰਦੇਵ ਏਕ; ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥ [੧੭]ਦੇਹਰਾ ਮਸੀਤ
ਸੋਈ, ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥ [੧੮]ਦੇਵਤਾ
ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
[੧੯]ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ; ਖਾਕ ਬਾਦ ਆਤਸ ਔ ਆਬ ਕੋ
ਰਲਾਉ ਹੈ ॥ [੨੦]ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ, ਏਕ ਹੀ ਸਰੂਪ ਸਬੈ
ਏਕ ਹੀ ਬਨਾਉ ਹੈ ॥੧੬॥੮੬॥ [੨੧]ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ;
ਨਿਆਰੇ ਨਿਆਰੇ ਹੁਇਕੈ ਫੇਰਿ ਆਗ ਮੈ ਮਿਲਾਹਿੰਗੇ ॥ [੨੨]ਜੈਸੇ ਏਕ ਧੂਰ ਤੇ ਅਨੇਕ
ਧੂਰ ਪੂਰਤ ਹੈ, ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ ॥ ਜੈਸੇ ਏਕ ਨਦ ਤੇ ਤਰੰਗ ਕੋਟ

---

ਓ ਅੱਗੇ ਹੁਣ ਇਕ ਬਹੁਰੂਪੀਏ ਸਵਾਂਗ ਭੇਖਧਾਰੀ ਦੀ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਬਹੁਰੂਪੀਆ ਅਨੇਕ ਭੇਖ ਬਣਾ ਕੇ ਲੋਕਾਂ ਨੂੰ ਧੋਖਾ ਤਾਂ ਦੇ ਦਿੰਦਾ ਹੈ ਪਰ ਉਸ ਪਾਸ ਕਿਸੇ ਭੇਖ ਵਾਲੇ ਦੇ ਨ ਤਾਂ ਗੁਣ ਹੁੰਦੇ ਹਨ ਨਾ ਉਹ ਉਸ ਪਦਵੀ ਦੇ ਯੋਗ ਜਾਂ ਪਹੁੰਚ ਹਾਸਲ ਕਰ ਸਕਦਾ ਹੈ। ਜੇ ਉਹ ਕਿਸੇ ਰਾਜੇ ਦਾ ਭੇਸ ਕਰ ਲਵੇ ਤਾਂ ਉਸ ਰਾਜੇ ਵਾਲੇ ਸੁਖ ਜਾਂ ਅਧਿਕਾਰ ਉਸ ਕੋਲ ਨਹੀਂ ਆ ਸਕਦੇ । ਮਹਾਂ ਬਚਨ ਹੈ :
*ਸੁਾਂਗੀ ਸਿਉ ਜੋ ਮਨ ਰੀਝਾਵੈ ॥ ਸੁਾਂਗਿ ਉਤਾਰੀਐ ਫਿਰਿ ਪਛੁਤਾਵੈ ॥ ਮੇਘ ਕੀ ਛਾਇਆ ਜੈਸੇ ਵਰਤਨਹਾਰ ॥ ਤੈਸੋ ਪਰਪੰਚੁ ਮੋਹ ਬਿਕਾਰ ॥ ਪੂਰਨ ਕਾਜ ਤਾਹੀ ਕਾ ਹੋਇ ॥ ਗੁਰ ਪ੍ਰਸਾਦਿ ਜਿਨਿ ਪਾਇਆ ਨਾਮ ॥ ਅੰਗ ੧੧੪੫ ॥ ਮ: ੫ ॥*

ਪੜ੍ਹੋ ਸ੍ਰੀ ਦਸਮੇਸ਼ ਜੀ ਕਿਤਨਾ ਸੁੰਦਰ ਉਪਦੇਸ਼ ਦੇ ਕੇ ਦੱਸ ਰਹੇ ਹਨ ਕਿ ਪ੍ਰੇਮ-ਭਾਵਨਾ ਤੋਂ ਬਿਨਾਂ ਭਗਤੀ ਨਹੀਂ ਅਤੇ ਗਿਆਨ ਤੋਂ ਬਿਨਾਂ ਪ੍ਰੇਮਾ-ਭਗਤੀ ਨਹੀਂ ਉਪਜ ਸਕਦੀ । ਮਨ ਭ੍ਰਮਦਾ ਜੰਗਲਾਂ ਵਿਚ ਫਿਰਦਾ ਹੈ । ਚਾਹ 'ਤੇ ਤਰਸੇਵੇਂ ਨਾਲ ਚੱਲਦਾ ਹੈ ਕਿਉਂਕਿ ਪ੍ਰਭੂ ਦੇ ਮਿਲਣ ਦੀ ਚਾਹ (ਇੱਛਾ) ਹੈ। ਬਚਨ ਹੈ—*ਮਨ ਘਨੈ ਭ੍ਰਮੈ ਬਨੈ ॥ ਉਮਕਿ ਤਰਸਿ ਚਾਲੈ ਪ੍ਰਭ ਮਿਲਨੇ ਕੀ ਚਾਹ ॥ ਅੰਗ ੧੨੭੨ ॥ ਮ: ੫ ॥* ਅੱਗੇ ਗੁਰੂ ਜੀ ਇਸ ਦੇ ਉੱਤਰ ਵਿਚ ਕਹਿੰਦੇ ਹਨ ਕਿ ਭਾਈ ਇਹ ਇੱਛਾ ਪੂਰੀ ਤਦ ਹੋਵੇਗੀ ਜੇਕਰ ਸਾਧ ਸੰਗਤ ਕਰਕੇ ਰਾਮ ਦੇ ਰਸ ਨੂੰ ਪ੍ਰਾਪਤ ਕਰੀਏ ਪਰ ਰਮੀਆ ਰਸ ਤਦ ਪ੍ਰਾਪਤ ਹੁੰਦਾ ਹੈ ਜਿਸ ਦੀ ਸ਼ਰਧਾ, ਨੀਯਤ ਭਾਵਨੀ ਚੰਗੀ ਹੋਵੇ । ਉੱਤਰ *ਸਾਧ ਸੰਗਿ ਰਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ ਨੀਕੀ ॥੨॥ ਉਹੀ ॥* ਪਰ ਕਾਲੀ ਦਾਸ ਕਹਿੰਦਾ ਹੈ ਕਿ ਭਾਵੇਂ ਲੱਖ ਸਿਆਣਪਾਂ ਨਾਲ ਸਮਝਾਉ ਪਰ ਮੂਰਖਾਂ ਦੀ ਮੈਂ ਨਾ ਮਾਨੂੰ ਅੱਗੇ ਕਿਆ ਚਾਰਾ ਹੈ :-

*ਕਾਲੀ ਦਾਸ ਦਾਨਾਈ ਨੂੰ ਲੱਖ ਵਰਤੋਂ ਨਾਲ ਮੂਰਖਾਂ ਪੇਸ਼ ਨਾ ਜਾਂਦੀਆਂ ਨੇ ॥* ਭਾਵਨਾਤਰ ਕਸ਼ ਕੀ ਖੱਟਦੇ ਨੇ ਭਾਵਨਾਤਰ ਹੀਣ ਕੀ ਗੁਆਉਂਦੇ ਹਨ, ਮੈਂ ਇਥੇ ਪਾਠਕਾਂ ਦੀ ਸੇਵਾ ਵਿਚ ਇਕ ਉਦਾਹਰਨ ਦੇਣਾ ਉਚਿਤ ਸਮਝਦਾ ਹਾਂ—

*ਸਤਿਗੁਰੂ ਦਾ ਨਨਕਾਣਾ :-* ਨਨਕਾਣਾ ਸਾਹਿਬ ਦਾ ਨਾਮ ਲਿਆਂ ਹੀ ਗੁਰੂ ਨਾਨਕ ਦੀ ਤਸਵੀਰ ਤੇ ਉਹਨਾਂ ਦੇ ਕੌਤਕ ਅਤੇ ਉਪਕਾਰ ਯਾਦ ਆ ਜਾਂਦੇ ਹਨ, ਸੀਸ ਝੁਕ ਜਾਂਦਾ ਹੈ। ਆਪ ਤੋਂ ਆਪ ਮੁਖ ਵਿਚੋਂ ਨਿਕਲ ਪੈਂਦਾ ਹੈ ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਕਹਿਣ ਤੋਂ ਹਟਣਾ ਯਾਦ ਹੀ ਨਹੀਂ ਰਹਿੰਦਾ। ਉਸ ਗੁਰੂ ਦੇ ਅਸਥਾਨ 'ਤੇ ਮੰਨਿਆ ਹੋਵੇ ਸੇਵਕ ਤੇ ਕਿਹਾ ਜਾਂਦਾ ਹੋਵੇ ਨਨਕਾਣੇ ਸਾਹਿਬ ਦਾ ਮਹੰਤ ਉਸ ਦਾ ਗੁਰੂ ਦੇ ਸਿੱਖ ਕਿਉਂ ਮਾਣ ਥੋੜਾ ਕਰਨਗੇ ਜਦ ਕਿ ਮਜਨੂੰ ਆਪਣੀ ਪ੍ਰੀਤਮਾ ਲੈਲਾ ਦੇ ਕੁੱਤੇ ਨੂੰ ਵੀ ਨਮਸਕਾਰਾਂ ਕਰਦਾ ਸੀ । ਇਹ ਸੀ ਮਹੰਤ ਨਰੈਣ ਦਾਸ ਜਿਸ ਨੇ ਲੰਮਾ ਚੋਲਾ, ਸਫੈਦ ਬਸਤਰ,

ਭਾਵ ਗਿਆਨ ਤੋਂ ਬਗੈਰ
ਸਿਦਕ ਦੇ ਕੰਗਾਲ ਕਿਵੇਂ ਤਰ ਜਾਣਗੇ ॥੧੧॥੮੧॥

੧ ਜਿਸ ਤਰ੍ਹਾਂ ਇਕ ਭੇਖਧਾਰੀ ਕਦੇ ਜੋਗੀ ਤੇ ਕਦੇ ਵੈਰਾਗੀ ਬਣ ਜਾਵੇ, ਕਦੇ ਸੰਨਿਆਸੀ ਭੇਖ ਧਾਰਕੇ ਵਿਖਾਉਂਦਾ ਹੈ।

੨ ਕਦੇ ਪਾਉਣ ਅਹਾਰੀ ਕਦੇ ਤਾੜੀ ਲਾ ਕੇ ਬੈਠ ਜਾਵੇ, ਕਿਤੇ ਲੋਭੀ ਘੇਰ ਵਿਚ ਅਨੇਕਾਂ ਗੁਣ ਗਾਉਂਦਾ ਹੈ।

੩ ਕਿਤੇ ਬ੍ਰਹਮਚਾਰੀ ਕਿਤੇ ਹੱਥ ਦੇ ਉਤੇ ਫੁੱਲ ਪਤੇ ਬੂੱਟੇ ਉਗਾ ਕੇ ਕਦੇ ਮੂਧਾ ਲੰਮਾ ਪੈ ਕੇ ਡੰਡਾਉਂਤਾਂ ਕਰਦਾ ਹੈ ਅਤੇ ਲੋਕਾਂ ਨੂੰ ਹੈਰਾਨ ਕਰ ਦਿੰਦਾ ਹੈ (ਭੁਲੇਖੇ ਵਿਚ ਪਾਕੇ ਪਾਖੰਡੀ)।

੪ ਆਪਣੀ ਕਾਮਨਾ ਵਸ ਹੋ ਕੇ ਨਾਚ ਨੱਚਦਾ ਹੈ ਗਿਆਨ ਤੋਂ ਬਿਨਾਂ ਕਿਵੇਂ ਬ੍ਰਹਮ ਲੋਕ ਪਾ ਲਏਗਾ ? ॥੧੨॥੮੨॥

੫ ਜੇ ਪੰਜ ਬਾਰ ਉੱਚੀ-ਉੱਚੀ ਬਾਂਗ ਦੇਣ ਨਾਲ ਖੁਦਾ ਪ੍ਰਸੰਨ ਹੋ ਜਾਂਦਾ ਹੋਵੇ ਤਾਂ ਜਦੋਂ ਠੰਠ ਲਗਦੀ ਹੈ ਤਾਂ ਗਿੱਦੜ ਕੂਕਾਂ ਮਾਰਦਾ ਹੈ। ਹਾਥੀ ਤੇ ਖੋਤਾ ਤਾਂ ਅਨੇਕ ਵਾਰ ਬੋਲਦੇ ਹਨ।

੬ ਕੀ ਹੋਇਆ ਜੇ ਕਾਂਸੀ ਵਿਚ ਆਰੇ ਨਾਲ ਸਰੀਰ ਕੱਟਾ ਲਿਆ, ਲੋਕ ਚੋਰਾਂ ਨੂੰ ਕੁਹਾੜੀ ਨਾਲ ਟੁਕ-ਟੁਕ ਕੇ ਮਾਰ ਹੀ ਦਿੰਦੇ ਹਨ।

੭ ਕੀ ਹੋਇਆ ਜੇ ਕੋਈ ਗਲ ਰੱਸੀ ਪਾ ਕੇ ਜਾ ਨਦੀ ਵਿਚ ਡੁੱਬ ਕੇ ਮਰ ਗਿਆ, ਮੂਰਖ ਠੱਗ ਲੋਕ ਰਾਹ ਜਾਂਦੇ ਲੋਕਾਂ ਨੂੰ ਰੱਸੀ ਨਾਲ ਗੱਲ ਘੁਟਕੇ ਮਾਰ ਹੀ ਸੁਟਦੇ ਹਨ।

੮ ਇਹੋ ਜਿਹਾ ਕਰਤਵ ਕਰਨ ਵਾਲੇ ਜਾਣੋ ਨਰਕ ਦੀ ਧਾਰ ਵਿਚ ਰੁੜ ਗਏ ਨੇ ਉਹ ਮੂਰਖ ਗਿਆਨ ਤੋਂ ਬਿਨਾਂ ਭਾਵਨਾ ਦੀ ਬਿਚਾਰ ਤੋਂ ਹੀਣ ਕਿਸ ਤਰ੍ਹਾਂ ਗਿਆਨ ਦੀ ਵਿਚਾਰ ਕਰ ਸਕਦੇ ਹਨ ॥੧੩॥੮੩॥

੯ ਜੇਕਰ ਦੁੱਖਾਂ ਨੂੰ ਸਹਾਰ ਕੇ ਦੁੱਖਾਂ ਤੋਂ ਰਹਿਤ ਮਾਲਕ ਦੀ ਪ੍ਰਾਪਤੀ ਹੋ ਜਾਂਦੀ ਹੋਵੇ ਤਾਂ ਕੋਈ ਅੰਗ ਟੁੱਟ ਜਾਣ ਨਾਲ ਅਥਵਾ ਜਖਮ ਜਾਂ ਐਕਸੀਡੈਂਟ ਹੋਣ ਨਾਲ ਜਖਮੀ ਕਿਤਨੇ ਦੁਖ ਸਹਿੰਦਾ ਹੈ ?

੧੦ ਜੇਕਰ ਭੈ ਭਾਵਨੀ ਪ੍ਰੇਮ ਦੀ ਹੋਂਦ ਤੋਂ ਬਿਨਾਂ ਜਾਪ ਜਪਿਆਂ ਅਜਾਪ ਦਾ ਦੇਵਤਾ ਵਾਹਿਗੁਰੂ ਪਾਇਆ ਜਾਂਦਾ ਹੋਵੇ ਤਾਂ (ਪੂਦਨਾ) ਨਾਮ ਦਾ ਪੰਛੀ ਸਦਾ ਤੂੰਹੀ-ਤੂੰਹੀ ਬੋਲਦਾ ਸੁਣੀਦਾ ਹੈ।

੧੧ ਜੇਕਰ ਅਸਮਾਨ ਉੱਡਣ ਕਰਕੇ ਨਾਰਾਇਣ ਮਿਲਦਾ ਹੋਵੇ ਸਿੱਧਾਂ ਵਾਂਗ ਤਾਂ ਅਨਲ ਪੰਛੀ ਆਸਮਾਨ ਵਿਚ ਫਿਰਦਾ ਹੀ ਰਹਿੰਦਾ ਹੈ।

੧੨ ਜੇ ਕੋਈ ਵਿਧਵਾ ਇਸਤ੍ਰੀ ਪਤੀ ਦੇ ਨਾਲ ਅੱਗ ਵਿਚ ਪੈ ਕੇ ਸੜ ਜਾਣ ਨਾਲ ਸਦ-ਗਤੀ ਹੁੰਦੀ ਹੋਵੇ ਤਾਂ ਧਰਤੀ ਦੇ ਵਿਚ ਮੁਰਦਿਆਂ ਵਾਂਗ ਪਏ ਸੱਪ ਕਿਉਂ ਨਾ ਤਰ ਜਾਣ ? ॥੧੪॥੮੪॥

੧੩ ਕੋਈ ਸਿਰ ਮੂੰਹ ਮੁਨਾਕੇ ਮੋਨੀ ਹੋ ਗਿਆ ਹੈ, ਕੋਈ ਸੰਨਿਆਸੀ, ਕੋਈ ਜੋਗੀ ਹੋ ਗਿਆ ਹੈ ਕੋਈ ਬ੍ਰਹਮਚਾਰੀ ਕਿਸੇ ਨੂੰ ਜਤੀ ਅਨਮਾਨਿਆ ਜਾਂਦਾ ਹੈ।

੧੪ ਕੋਈ ਆਪ ਨੂੰ ਹਿੰਦੂ ਕਹਿੰਦਾ ਹੈ, ਕੋਈ ਸੀਆਂ, ਕੋਈ ਇਮਾਮ ਦਾ ਚੇਲਾ (ਇਮਾਮ ਸਾਫੀ); ਸੱਚ ਇਹ ਹੈ ਕਿ ਇਹ ਸਾਰੇ ਮਾਨਸ ਹੀ ਹਨ ਅਤੇ ਇਕੋ ਪਿਤਾ ਦੇ ਪੁਤ੍ਰ ਹਨ।

੧੫ ਸਭਦਾ ਕਰਤਾ ਤੇ ਸਭਦਾ ਰੋਜ਼ੀ ਦਾਤਾ ਸਭ ਤੇ ਕ੍ਰਮ ਬਖਸ਼ੀ ਤੇ ਰਹਿਮ ਕਰਨ ਵਾਲਾ ਤਾਂ ਦੂਸਰਾ ਤੇ ਭੇਦ ਭ੍ਰਮ ਵਿਚ ਭੁੱਲ ਕੇ ਵੀ ਨਾ ਮੰਨੋ ਜਾਂ ਇਹ ਸਮਝੋ ਭ੍ਰਮ ਭੁਲੇਖਾ ਹੀ ਹੈ।

੧੬ ਇਸ ਲਈ ਇਕ ਦੀ ਹੀ ਸੇਵਾ ਕਰੋ ਸਭ ਦਾ ਪ੍ਰਕਾਸ਼ਕ ਤੇ ਉਪਾਸ਼ਨਾ ਯੋਗ ਗੁਰਦੇਵ ਇਕ ਵਾਹਿਗੁਰੂ ਹੀ ਹੈ। ਇਹ ਸਾਰਾ ਜਗਤ ਇੱਕ ਦਾ ਹੀ ਸਰੂਪ ਹੈ ਇਸ ਲਈ ਸਭ ਦੇ ਵਿਚ ਇਕ ਉਸ ਦੀ ਜੋਤਿ ਜਾਣ ਲਵੋ ॥੧੫॥੮੫॥

੧੭ ਦੇਹੁਰਾ ਤੇ ਮਸੀਤ ਉਸੇ ਦੀ ਯਾਦ ਦਿਲਾਉਂਦੇ ਹਨ ਪੂਜਾ ਤੇ ਨਿਵਾਜ ਵੀ ਉਸੇ ਦੀ ਕੀਤੀ ਜਾਂਦੀ ਹੈ, ਸਾਰੇ ਮਨੁੱਖ ਇਕੋ ਜਿਹੇ ਹਨ ਵੇਖਣ ਨੂੰ ਅਨੇਕ ਜਾਪਦੇ ਹਨ ਜੋ ਭ੍ਰਮ ਹੈ (ਭੁਲੇਖਾ ਹੈ)।

੧੮ ਕਿਉਂਕਿ ਦੇਵਤਾ ਜਾਂ ਮਨੁੱਖ, ਜੱਛ ਜਾਂ ਗੰਧ੍ਰਬ ਤੁਰਕ ਜਾ ਹਿੰਦੂ ਇਹ ਤਾਂ ਜੁਦੇ ਜੁਦੇ ਦੇਸ਼ਾਂ ਦੇ ਭੇਸ ਦਾ ਫਰਕ ਹੈ।

੧੯ ਹੋਰ ਸੱਚ ਤਾਂ ਇਹ ਹੈ ਕਿ-ਨੇਤ੍ਰ ਅਤੇ ਕੰਨ ਇਕੋ ਜਿਹੀ ਦੇਹੀ ਹੈ ਇਕੋ ਜਿਹੀਆਂ ਆਦਤਾਂ ਹਨ ਤੇ ਮਿੱਟੀ, ਹਵਾ, ਅੱਗ, ਪਾਣੀ, ਅਕਾਸ ਪੰਜ ਤੱਤਾਂ ਦੀ ਸਮੇਲ ਸਭਦਾ ਇਕੋ ਜਿਹਾ ਹੀ ਹੈ।

੨੦ ਭੇਖ ਤੋਂ ਰਹਿਤ ਅੱਲਾ ਵੀ ਉਹੀ ਹੈ ਪੁਰਾਨ ਤੇ ਕੁਰਾਨ ਵਿਚ ਉਸੇ ਦਾ ਜਸ ਹੈ ਸਭਦਾ ਸਰੂਪ ਤੇ ਬਨਾਵਟ ਇਕੋ ਜਿਹੀ ਹੈ ॥੧੬॥੧੬॥

੨੧ ਜਿਸ ਪ੍ਰਕਾਰ ਅੱਗ ਦੇ ਢੇਰ ਵਿਚੋਂ ਅਨੇਕਾਂ ਚੰਗਿਆੜੇ ਨਿਕਲਦੇ ਹਨ, ਜੁਦਾ-ਜੁਦਾ ਹੋ ਕੇ ਫੇਰ ਕੱਠੇ ਹੋ ਕੇ ਇਕੋ ਰੂਪ ਬਣ ਜਾਂਦੇ ਹਨ।

੨੨ ਜਿਸ ਪ੍ਰਕਾਰ ਮਿੱਟੀ ਦੀਆਂ ਕਿਣਕਾਂ ਉਡਦੀਆਂ ਹਨ ਅੰਤ ਫਿਰ ਮਿੱਟੀ ਵਿਚ ਹੀ ਮਿੱਟੀ ਹੋ ਜਾਂਦੀਆਂ ਨੇ ਇਸੇ ਤਰ੍ਹਾਂ ਹੀ

੨੩ ਜਿਸ ਪ੍ਰਕਾਰ ਇਕ ਨਦੀ (ਦਰਿਆ) ਵਿਚੋਂ ਕ੍ਰੋੜਾਂ ਤਰੰਗ ਧਾਰਾਂ

---

☞ ਸ਼ਾਹੀ ਠਾਠ, ਲੰਮਾ ਦਾਹੜਾ ਤੱਕ ਕੇ ਲੋਕ ਦਰਸ਼ਨਾਂ ਨੂੰ ਜਾਇਆ ਕਰਦੇ ਸਨ। ਜਦੋਂ ਉਸ ਦੇ ਕਤਕੀਯ ਵੇਖੋ ਤਾਂ ਨਰੈਣ ਦਾਸ ਕਹਿਣਾ ਵੀ ਕਹਿਣ ਵਾਲੇ ਲਈ ਬੜਾ ਪਾਪ ਤੇ ਸੰਤਾਪ ਹੈ। ਇਸ ਲਈ ਸਿੱਖ ਪੰਥ ਉਸ ਨੂੰ ਨਰੈਣੂ ਹੀ ਕਹਿੰਦਾ ਹੈ, ਉਸ ਨਰੈਣੂੰ ਨੇ ਬੜਾ ਸੁੰਦਰ ਕਮਰਾ ਆਪਣੇ ਬੈਠਣ ਲਈ ਸਿੰਘਾਸਨ ਦੇ ਰੂਪ ਵਿਚ ਬਣਾਇਆ ਹੋਇਆ ਸੀ। ਉਸ ਦੇ ਅੱਗੇ ਹੋਰ ਬਹੁਤ ਸਾਰੇ ਕਮਰੇ ਸਨ। ਇਕ ਕਾਲੂ ਨਾਈ ਦੀ ਇਸਤਰੀ ਨਰਾਇਣੀ ਰੱਖੀ ਹੋਈ ਸੀ ਜੋ ਕਿਸੇ ਨਾ ਕਿਸੇ ਬਹਾਨੇ ਨਾਲ ਸੁੰਦਰ ਕੁੜੀਆਂ ਨੂੰ ਧੋਖਾ ਦੇ ਕੇ ਉਸ ਦੇ ਹਵਾਲੇ ਕਰ ਦਿੰਦੀ ਸੀ। ਨਰੈਣੂ ਨੇ ਆਪਣਾ ਭਤੀਜਾ ਰਘਵੀਰ ਨੌਜਵਾਨ ਆਈਆਂ ਕੁੜੀਆਂ ਨੂੰ ਕਿਵੇਂ ਨਾ ਕਿਵੇਂ ਸੰਭਾਲਣ 'ਤੇ ਲਾਇਆ ਹੋਇਆ ਸੀ। ਫਫਾਕੁਟਣੀ ਨਿਰਾਇਣੀ ਨੈਣ ਰੇਸ਼ਮਾਂ ਨੂੰ ਇਸ ਬਹਾਨੇ ਨਾਲ ਕਿ ਮੈਂ ਨਨਕਾਣਾ ਸਾਹਿਬ ਸੂਈ ਮੱਝ ਦਾ ਦੁੱਧ, ਖੀਰ ਚੜ੍ਹਾਉਣ ਲਈ ਮੱਥਾ ਟੇਕਣ ਲਈ ਜਾਣਾ ਹੈ, ਮੇਰਾ ਭਤੀਜਾ ਮਾਹਰੂ ਟਾਂਗੇ 'ਤੇ ਲੈ ਜਾਏਗਾ ਤੇ ਉਪਰੰਤ ਸਾਨੂੰ ਇਥੇ ਆ ਛੱਡੇਗਾ। ਮੈਂ ਇਕੱਲੀ ਨੇ ਜਾਣਾ ਹੈ, ਤੂੰ ਮੇਰਾ ਸਾਥ ਕਰ। ਰੇਸ਼ਮਾਂ ਦੀ ਮਾਤਾ ਤੋਂ ਆਗਿਆ ਲੈ ਕੇ ਨਨਕਾਣਾ ਸਾਹਿਬ ਦੇ ਦਰਸ਼ਨ ਤੇ ਮੱਥਾ ਟੇਕਣ ਲਈ ਨਾਲ ਲੈ ਗਈ। ਬੀਬੀ ਰੇਸ਼ਮਾ ਨੂੰ ਰੇਸ਼ਮਾ ਮਾਤਾ ਕ੍ਰਿਪਾਲ ਕੌਰ ਪਿਤਾ ਸ੍ਰ. ਸ਼ੇਰ ਸਿੰਘ ਜੋ ਇਕ ਫੌਜੀ ਰਸਾਲਦਾਰ ਦੀ ਪੋਸਟ ਤੋਂ ਰਿਟਾਇਰਡ ਹੋ ਕੇ ੨੭ ਚੱਕ ਵਿਚ ਪੰਜ ਮੁਰੱਬੇ ਜੋ ਉਸ ਨੂੰ ਸਰਕਾਰ ਵੱਲੋਂ ਉੱਚੀ ਸੇਵਾ ਨਿਭਾਉਣ ਬਦਲੇ ਇਨਾਮ ਵਿਚ ਮਿਲੇ ਸਨ, ਉੱਥੇ ਹੀ ਰਿਹਾਇਸ਼ ਬਣਾ ਕੇ ਰਹਿ ਰਿਹਾ ਸੀ। ਰੇਸ਼ਮਾ ਉਹਨਾਂ ਦੀ ਇਕਲੌਤੀ ਧੀ ਸੀ। ਚੜ੍ਹਦੀ ਜਵਾਨੀ, ਅਠਾਰਾਂ ਕੁ ਸਾਲ ਦੀ ਉਮਰ, ਗੋਰਾ ਨਿਛੋਹ ਸੁੰਦਰ ਗੁਲਾਬੀ ਭਾਹ ਮਾਰਦਾ ਰੰਗ ਪੰਜ ਫੁੱਟ ਕੱਦ, ਨਕਸ਼-ਨੈਣ ਇਤਨੇ ਸੁੰਦਰ ਸਨ ਕਿ ਵੇਖਣ ਵਾਲਾ ਵੇਖਦਾ ਰਹਿ ਜਾਂਦਾ ਸੀ। ਲਹੌਰ ਦੇ ਡੀ.ਏ.ਵੀ. ਗਰਲਜ਼ ਸਕੂਲ ਵਿਚ ਪੜ੍ਹ ਕੇ ਪੰਜਾਬ ਯੂਨੀਵਰਸਿਟੀ ਦਾ ਮੈਟ੍ਰਿਕ ਪਾਸ ਕਰ ਲਿਆ ਹੋਇਆ ਸੀ। ਸ਼ੇਖੂਪੁਰੇ ਦੇ ਹੀ ਜ਼ਿਲ੍ਹੇ ਦਾ ਰਹਿਣ ਵਾਲਾ ਸ੍ਰ. ਸ਼ਿਵਦੇਵ ਸਿੰਘ ਜੋ ਪਲਟਨ ਦਾ ਮੇਜਰ ਫਰਾਂਸ ਦੀ ਜੰਗ ਵੇਲੇ ਰਿਹਾ ਸੀ, ਉਸ ਦਾ ਪੁੱਤਰ ਨਰਿੰਦਰ ਸਿੰਘ ਨਾਲ ਰੇਸ਼ਮਾ ਦੀ ਮੰਗਣੀ ਹੋ ਚੁੱਕੀ ਹੋਈ ਸੀ। ਅੱਜ ਇਹ ਨਰਾਇਣੀ, ਰੇਸ਼ਮਾ ਦੇ ਨਾ ਚਾਹੁਣ ਤੇ ਇਨਕਾਰ ਕਰਨ ਦੇ ਬਾਵਜੂਦ ਰੇਸ਼ਮਾ ਨੂੰ ਨਰਾਇਣੂ ਦੇ ਡੇਰੇ ਲੈ ਗਈ ਕਿ ਤੈਨੂੰ ਸੰਤ ਜੀ ਮਹਾਰਾਜ ਦੇ ਦਰਸ਼ਨ ਕਰਾਵਾਂਗੀ। ਪਰ ਰੇਸ਼ਮਾ ਨੇ ਇਨਕਾਰ ਕਰ ਦਿੱਤਾ ਕਿ ਮੈਂ ਨਹੀਂ ਕਿਸੇ ਸੰਤ ਮਹਾਰਾਜ ਦੇ ਦਰਸ਼ਨ ਕਰਨੇ। ਮੈਂ ਤਾਂ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਆਈ ਹਾਂ ਇਹ ਕਹਿ ਕੇ ਬਾਹਰਲੇ ਕਮਰੇ ਵਿਚ ਹੀ ਬੈਠ ਗਈ ਤੇ ਨਰਾਇਣੀ ਅੰਦਰ ਨਰਾਇਣੂ ਦੇ ਕਮਰੇ ਵਿਚ ਚਲੀ ਗਈ ਤੇ ਨਰਾਇਣੀ ਦੀ ਉਡੀਕ ਕਰਨ ਲੱਗੀ ਤਾਂ ਉੱਥੇ ਇਕ ਹੋਰ ਇਸਤਰੀ ਆ ਪਹੁੰਚੀ ਤੇ ਕਿਹਾ ਤੂੰ ਮੇਰੇ ਨਾਲ ਮੇਰੇ ਕਮਰੇ ਵਿਚ ਬੈਠ ਜਾ, ਨਰਾਇਣੀ ਦਾ ਕੀ ਪਤਾ ਕਦੋਂ ਆਵੇ ਤੇ ਪੁੱਛਣ 'ਤੇ ਉਸ ਨੇ ਦੱਸਿਆ ਕਿ ਮਹੰਤ ਦੇ ਘਰੋਂ ਮੇਰੀ ਮਾਮੀ ਹੈ। ਮੇਰਾ ਇੱਧਰ ਕਮਰਾ ਹੈ ॥ ਆਹ ਲੈ ਪਾਣੀ ਦਾ ਗਿਲਾਸ। ਪਰ ਉਹ ਰੇਸ਼ਮਾ ਨੂੰ ਆਪਣੇ ਨਾਲ ਇਕ ਅਜੀਬ ਜਿਹੇ ਕਮਰੇ ਵਿਚ ਲੈ ਗਈ ਅਤੇ ਉਸ ਨੇ ਆਪਣਾ ਨਾਂ ਕਮਲ ਕੁਮਾਰੀ ਦੱਸਿਆ। ਰੇਸ਼ਮਾ ਨੇ ਉਸ ਤੋਂ ਬਾਹਰ ਨਿਕਲਣ ਦਾ ਰਾਹ ਪੁੱਛਿਆ। ਅੱਗੋਂ ਕਮਲ ਨੇ ਉੱਤਰ ਦਿੱਤਾ, ਤੂੰ ਇਥੋਂ ਜਾ ਨਹੀਂ ਸਕਦੀ ਕਿਉਂਕਿ ਤੇਰੀ ਚਾਚੀ ਨਰਾਇਣੀ ਤੈਨੂੰ ਇਥੇ ਵੇਚ ਗਈ ਹੈ। ਕੰਵਲ ਉਸ ਦੇ ਵੇਖਦੇ-ਵੇਖਦੇ ਵਰਾਂਡੇ ਵਿਚ ਅਗਲੇ ਪਾਸੇ ਵੱਲ ਦੌੜਦੀ ਹੋਈ ਗੁੰਮ ਹੋ ਗਈ ਤੇ ਰਘਵੀਰ ਕਮਰੇ ਵਿਚ ਆ ਗਿਆ ਤੇ ਉਸ ਨੇ ਰੇਸ਼ਮਾ ਨੂੰ ਮਿੱਠ-ਪਿਆਰ ਦੀਆਂ ਗੱਲਾਂ ਵਿਚ ਫਸਾਉਣਾ ਚਾਹਿਆ ਤੇ ਆਪਣੇ ਨਾਲ ਵਿਆਹ ਕਰ ਲੈਣ ਦੀ ਗੱਲ ਕਹੀ ਅਤੇ ਉਸ ਦਾ ਹੱਥ ਫੜ੍ਹਦੇ ਹੋਏ ਕਿਹਾ ਕਿ ਜੇ ਤੂੰ ਮੇਰੀ ਗੱਲ ਨਾ ਮੰਨੀ ਤਾ ਉਸ ਭੋਰੇ ਵਿਚ ਸੁੱਟ ਦਿੱਤੀ ਜਾਏਂਗੀ ਕਿ ਜਿੱਥੋਂ ਕਦੇ ਵੀ ਨਾ ਨਿਕਲੇਂ। ਰਘਵੀਰ ਨੇ ਸੀਟੀ ਮਾਰੀ ਪਰ ਰੇਸ਼ਮਾ ਨੇ ਹਜਕਾ ਮਾਰ ਕੇ ਹੱਥ ਛੁਡਾ ਲਿਆ ਤੇ ਇਕ ਪੂਰਾ ਜ਼ੋਰਾ ਲਾ ਕੇ ਲੱਤ ਰਘਵੀਰ ਦੇ ਢਿੱਡ ਵਿਚ ਮਾਰੀ ਕਿ ਉਹ ਉਲਟ ਕੇ ਡਿੱਗ ਪਿਆ ਅਤੇ ਬਿਨਾਂ ☞

ਉਪਜਤ ਹੈ; ਪਾਂਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥ [੧]ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ, ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੭॥੮੭॥ [੨]ਕੇਤੇ ਕੱਛ ਮੱਛ ਕੇਤੇ ਉਨ ਕਉ ਕਰਤ ਭੱਛ, ਕੇਤੇ ਅੱਛ ਵੱਛ[ੳ] ਹੁਇ ਸਪੱਛ ਉੱਡ ਜਾਹਿੰਗੇ ॥ [੩]ਕੇਤੇ ਨਭ ਬੀਚ ਅੱਚ ਪੱਛ ਕਉ ਕਰੈਂਗੇ ਭੱਛ; ਕੇਤਕ ਪ੍ਰਤੱਛ ਹੁਇ ਪਚਾਇ ਖਾਇ ਜਾਹਿਗੇ ॥ [੪]ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ; ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ ॥ [੫]ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ; ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿੰਗੇ ॥੧੮॥੮੮॥ [੬]ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ; ਜਲ ਮੈ ਡੁਬਤ ਕੇਤੇ ਆਗ ਮੈ ਜਰਤ ਹੈ ॥ [੭]ਕੇਤੇ ਗੰਗਬਾਸੀ ਕੇਤੇ ਮਦੀਨਾ ਮਕਾ ਨਿਵਾਸੀ; ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈ ॥ [੮]ਕਰਵਤ ਸਹਤ ਕੇਤੇ ਭੂਮ ਮੈ ਗਡਤ ਕੇਤੇ ਸੂਆ ਪੈ ਚੜਤ ਕੇਤੇ ਦੂਖ ਕਉ ਭਰਤ ਹੈ॥ [੯]ਗੈਨ ਮੈ ਉਡਤ ਕੇਤੇ ਜਲ ਮੈ ਰਹਤ ਕੇਤੇ; ਗਿਆਨ ਕੇ ਬਿਹੀਨ ਜਕ ਜਾਰੇ ਈ ਮਰਤ ਹੈ ॥੧੯॥੮੯॥ [੧੦]ਸੋਧਹਾਰੇ ਦੇਵਤਾ, ਬਿਰੋਧਹਾਰੇ ਦਾਨੋ ਬਡੇ; ਬੋਧਹਾਰੇ ਬੋਧਕ ਪ੍ਰਬੋਧਹਾਰੇ ਜਾਪਸੀ ॥ [੧੧]ਘਸਹਾਰੇ ਚੰਦਨ ਲਗਾਇਹਾਰੇ ਚੋਆ ਚਾਰ, ਪੂਜਹਾਰੇ ਪਾਹਨ ਚਢਾਇਹਾਰੇ ਲਾਪਸੀ ॥ [੧੨]ਗਾਹਹਾਰੇ ਗੋਰਨ ਮਨਾਇ ਹਾਰੇਮੜ੍ਹੀ ਮੱਟ ਲੀਪਹਾਰੇ ਭੀਤਨ ਲਗਾਇ ਹਾਰੇ ਛਾਪਸੀ ॥ [੧੩]ਗਾਇਹਾਰੇ ਗੰਧ੍ਰਬ ਬਜਾਇਹਾਰੇ ਕਿੰਨਰ ਸਭ, ਪਚਹਾਰੇ ਪੰਡਤ ਤਪੰਤਹਾਰੇ ਤਾਪਸੀ ॥੨੦॥੯੦॥ ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥ [੧੪]ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ[ਅ] ॥ ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ॥ [੧੫]ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥ ਨ ਮਿੱਤ੍ਰੰ ਨ ਸੱਤ੍ਰੰ ਨ ਪਿੱਤ੍ਰੰ ਨ ਮਾਤੰ ॥੧॥੯੧॥ [੧੬]ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ ॥ ਨ ਪੁੱਤ੍ਰੰ ਨ ਮਿੱਤ੍ਰੰ ਨ ਸੱਤ੍ਰੰ ਨ ਭਾਮੰ ॥ [੧੭]ਅਲੇਖੰ ਅਭੇਖੰ ਅਜੋਨੀ ਸਰੂਪੰ ॥ ਸਦਾ ਸਿੱਧਦਾ ਬੁੱਧਦਾ ਬ੍ਰਿਧ ਰੂਪੰ॥੨॥੯੨॥ [੧੮]ਨਹੀ ਜਾਨ ਜਾਈ ਕਛੂ ਰੂਪ ਰੇਖੰ ॥ ਕਹਾ ਬਾਸ ਤਾਂ ਕੋ ਫਿਰੈ ਕਉਨ ਭੇਖੰ ॥ [੧੯]ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥ ਕਹਾ ਕੈ ਬਖਾਨੋ ਕਹੈ ਮੈ ਨ ਆਵੈ ॥੩॥੯੩॥ [੨੦]ਨ ਰੋਗੰ ਨ ਸੋਗੰ ਨ ਮੋਹੰ ਨ ਮਾਤੰ॥ ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥ [੨੧]ਅਦ੍ਵੈਖੰ ਅਭੇਖੰ ਅਜੋਨੀ ਸਰੂਪੇ ॥ ਨਮੋ ਏਕ ਰੂਪੇ ਨਮੋ ਏਕ ਰੂਪੇ[ੲ] ॥੪॥੯੪॥ [੨੨]ਪਰੇਅੰ ਪਰਾ ਪਰਮ ਪ੍ਰਗਿਆ ਪ੍ਰਕਾਸੀ॥ ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ ॥ [੨੩]ਨ ਜਾਤੰ ਨ ਪਾਤੰ ਨ ਰੂਪੰ ਨ ਰੰਗੇ॥ ਨਮੋ ਆਦ ਅਭੰਗੇ ਨਮੋ ਆਦ ਅਭੰਗੇ ॥੫॥੯੫॥ ਕਿਤੇ ਕ੍ਰਿਸਨ ਸੇ

ੳ ਅੱਛ ਵੱਛ ਭਾਵ (ਅਨਲ-ਮਨਲ) ਅਨਲ ਇਕ ਪੰਛੀ ਹੈ ਮਨਲ ਉਸ ਦੀ ਮਾਦਾ ਹੈ ਦੋਵੇਂ ਅਕਾਸ ਵਿਚ ਉਡਦੇ ਹੀ ਰਹਿੰਦੇ ਨੇ ਧਰਤੀ ਤੇ ਉਤਰਦੇ ਹੀ ਨਹੀਂ ਉਹ ਚਾਹੁੰਦੇ ਨੇ ਕਿ ਅਕਾਸ਼ ਦਾ ਥਹੁ ਲਈਜੇ ਕਿਥੇ ਕੁ ਹੈ । ਉਪਰ ਹੀ ਅੰਡਾ ਦਿੰਦੇ ਨੇ ਅੰਡਾ ਧਰਤੀ ਤੇ ਪੁੱਜਣ ਤੋਂ ਪਹਿਲਾਂ ਹੀ ਪਕ ਕੇ ਟੁਟ ਜਾਂਦਾ ਹੈ ਬੱਚਾ ਆਪਣੇ ਮਾਤਾ ਪਿਤਾ ਨਾਲ ਜਾ ਮਿਲਦਾ ਹੈ। ਭਾਈ ਗੁਰਦਾਸ ਜੀ ਐਉਂ ਦਸਦੇ ਹਨ : *(ਅਨਲ-ਮਨਲ ਕਰਿ ਖਿਆਲ ਉਮਰਿ ਉਡੰਦਿਆਂ) ੧੬ ਵਾ: ੨੧॥ ਅਨਲ ਪੀਖੀ ਬਚਾ ਮਿਲੈ ਨਿਰਾਧਾਰ ਹੋਇ ਸਮਝੈ ਆਪੈ ॥ ਪਾ: ੧੨ ਵਾ: ੧੧ ॥ ਅਨਲ ਪੰਖ ਪੁਤੁ ਹੋਇ ਪਿਤਾ ਸਮ੍ਾਲਿਆ ॥੮॥੨੨॥*

ਅ ਪਰ ਉਸਦਾ ਆਦਿ ਅੰਤ ਜਾਂ ਭੇਦ ਕੋਈ ਨਾ ਪਾ ਸਕਿਆ ਸਭ ਆਪੋ ਆਪਣਾ ਢੰਗ ਤੇ ਦਿਲ ਦਾ ਖਿਆਲ ਵਰਤ-ਵਰਤ ਕੇ ਹਾਰ ਗਏ । ਭੇਦ ਪਾਉਣ ਕਿਵੇਂ ਉਸ ਨੂੰ ਸਮਝਣਾ ਜਾਂ ਲਭਣਾ ਕੋਈ ਸੌਖਾ ਨਹੀਂ ?

ੲ ਸ਼ੰਕਾਵਾਦੀ ਸੱਜਣਾਂ ਨੂੰ ਇਸ ਤੋਂ ਮੱਤ ਲੈਣੀ ਚਾਹੀਦੀ ਹੈ ਕਿ ਇਸ ਮਹਾਨ ਗ੍ਰੰਥ ਦਾ ਨਿਸ਼ਾਨਾ ਕੀ ਹੈ ।

☞ ਕਿਸੇ ਝਿਜਕ ਦੋ ਮੰਜ਼ਲੇ ਬਰਾਂਡੇ ਵਿਚੋਂ ਹੇਠਾਂ ਖੜੀ ਫਸਲ ਦੇ ਖੇਤਾਂ ਵਿਚ ਛਾਲ ਮਾਰ ਦਿੱਤੀ ਤੇ ਘਬਰਾ ਕੇ ਉਸ ਨੇ ਆਪਣੇ ਬੰਦਿਆਂ ਨੂੰ ਕਿਹਾ ਕਿ ਮਰੀ ਹੈ ਜਾਂ ਜੀਉਂਦੀ ਛੇਤੀ ਉਸ ਨੂੰ ਹੇਠਾਂ ਖੇਤਾਂ ਵਿਚੋਂ ਲੱਭੋ । ਪਰ ਰੇਸ਼ਮਾ ਦਾ ਪਵਿੱਤਰ ਲਛਾ ਤਾਂ ਧਰਮ 'ਤੇ ਕੁਰਬਾਨ ਹੋਣ ਲਈ ਮੌਤ ਦਾ ਭੈ ਹੀ ਤਿਆਗ ਕੇ ਬਿਨਾਂ ਸੋਚੇ ਇਹ ਕਿ ਦੋ ਮੰਜ਼ਲੀ ਛੱਡ ਤੋਂ ਹੇਠਾਂ ਖੇਤ ਵਿਚ ਪੱਕੇ ਥਾਂ ਡਿੱਗ ਕੇ ਮੇਰਾ ਕੀ ਬਣੇਗਾ ਨਹੀਂ । ਇਹ ਉਸ ਨੂੰ ਚਿੰਤਾ ਨਹੀਂ ਸੀ । ਉਸ ਦੀ ਚਿੰਤਾ ਤਾਂ ਉਸ ਦੇ ਧਰਮ ਦੇ ਵਾਲੀ ਦੇ ਜ਼ਿੰਮੇ ਪੈ ਗਈ ਸੀ :-

*ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥ ਜਿਸ ਮਿਲਿ ਜਪੀਐ ਨਾਉ ਤਿਸ ਜੀਉ ਅਰਪੀਐ ॥ ਆਈਐ ਚਿਤਿ ਨਿਹਾਲੁ ਸਾਹਿਬ ਬੇ ਸੁਮਾਰ ॥ ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ॥ ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ ॥ ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ ॥ ਤੇਰੇ ਦਾਸ ਧਿਆਇਨ ਤੁਧੁ ਤੂ ਰਖਣ ਵਾਲਿਆ ॥ ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥ ਅੰਗ ॥ ੫੨੨-੨੩ ॥ ਮ: ੫ ॥*

☞

ਹੋ ਜਾਂਦੀਆਂ ਹਨ-ਪਰ ਕੋਈ ਤੂੰਗ ਭਾਵੇਂ ਕਿਧਰੇ ਵੀ ਕਿਉਂ ਨਾ ਚਲਾ ਜਾਵੇ ਪਰ ਪਾਣੀ ਨੂੰ ਪਾਣੀ ਹੀ ਕਿਹਾ ਜਾਏਗਾ।

੧ ਇਸੇ ਪ੍ਰਕਾਰ ਵੈਰਾਟ ਰੂਪ ਤੋਂ ਜੜ੍ਹ ਚੇਤਨ ਅਨੇਕ ਸ਼ਕਲਾਂ ਉਤਪਨ ਹੋਈਆਂ ਹਨ ਅੰਤ ਉਸੇ ਚੋਂ ਨਿਕਲੀਆਂ ਤੇ ਉਸ ਵਿਚ ਲੀਨ ਹੋ ਜਾਣਗੀਆਂ ॥੧੭॥੮੭॥

੨ ਕਿਤਨੇ ਹੀ ਕਛੂ ਤੇ ਮੱਛ ਹਨ ਕਿਤਨੇ ਉਹ ਹਨ ਜੋ ਉਹਨਾਂ ਨੂੰ ਵੀ ਖਾ ਜਾਂਦੇ ਹਨ ਕਿਤਨੇ ਹੀ ਅਨਲ-ਮਨਲ ਹੋ ਕੇ ਫੱਟ ਉੱਡ ਜ਼ਾਣਗੇ ।

੩ ਕਿਤਨੇ ਅਕਾਸ ਵਿਚ ਉਹ ਹਨ ਜੋ ਅਨਲ-ਮਨਲ ਨੂੰ ਵੀ ਛਕ ਕੇ ਪਚਾ ਜਾਣਗੇ ਸਾਹਮਣੇ ਹੋ ਕੇ ਖਾ ਜਾਣਗੇ ।

੪ ਭਾਵੇਂ ਕੋਈ ਜਲ ਵਿਚ ਹੈ ਭਾਵੇਂ ਧਰਤੀ ਤੇ ਹੈ ਭਾਵੇਂ ਅਕਾਸ ਵਿਚ ਹੈ ਸਾਰੇ ਉਸ ਕਾਲ ਰੂਪੀ ਭਗਵਾਨ ਨੇ ਬਣਾਏ ਹਨ ਅਤੇ ਕਾਲ ਨੇ ਹੀ ਚੱਬ ਜਾਣਾ ਹੈ ।

੫ ਜਿਵੇਂ ਰੋਸ਼ਨੀ ਦੇ ਆਇਆਂ ਹਨੇਰਾ ਰੌਸ਼ਨੀ ਵਿਚ ਸਮਾ ਜਾਂਦਾ ਹੈ ਅਤੇ ਹਨੇਰੇ ਦੇ ਪੱਖ ਸਮੇਂ ਤੇਜ਼ ਹਨੇਰੇ ਨੂੰ ਖਾ ਜਾਂਦਾ ਹੈ ਤੇਜ ਤੇ ਹਨੇਰਾ ਦੋਵੇਂ ਇਕ ਵਸਤੂ ਦੇ ਰੁਖ ਨੇ ਜੋ ਬਦਲਦਾ ਰਹਿੰਦਾ ਹੈ—ਜਿਥੋਂ ਉਪਜੇ ਉਥੇ ਹੀ ਸਮਾ ਜਾਣਗੇ ॥੧੮॥੮੮॥

੬ ਕਿਤਨੇ ਦੁਖੀ ਰੋਂਦੇ ਫਿਰਦੇ ਨੇ ਤੇ ਮਰ ਜਾਂਦੇ ਨੇ ਕਿਤਨੇ ਪਾਣੀ ਵਿਚ ਡੁੱਬ ਕੇ ਮਰਦੇ ਨੇ ਕਿਤਨੇ ਅੱਗ ਵਿਚ ਜਲਦੇ ਨੇ।

੭ ਕਿਤਨੇ ਗੰਗਾ ਵਾਸੀ ਜਾ ਹੋਇ ਨੇ, ਕਿਤਨੇ ਮੱਕੇ ਮੁਦੀਨੇ ਜਾ ਨਿਵਾਸੀ ਹੋ ਗਏ ਨੇ ਕਿਤਨੇ ਉਦਾਸ ਦੇ ਮਾਰੇ ਭ੍ਰਮਦੇ ਫਿਰਦੇ ਨੇ ।

੮ ਕਿਤਨੇ ਕਤਲ ਹੋ ਜਾਂਦੇ ਨੇ ਕਿਤਨੇ ਧਰਤੀ ਵਿਚ ਦੱਬੇ ਜਾਂਦੇ ਨੇ ਕਿਤਨੇ ਸੂਲੀ ਚੜ੍ਹ ਜਾਂਦੇ ਨੇ ਪਏ ਦੁਖੀ ਹੁੰਦੇ ਨੇ ।

੯ ਕਿਤਨੇ ਅਕਾਸ਼ ਚ ਉੱਡ ਜਾਂਦੇ ਨੇ ਕਿਤਨੇ ਪਾਣੀ ਵਿਚ ਰਹਿੰਦੇ ਨੇ ਗਿਆਨ ਤੋਂ ਬਿਨਾਂ ਕਿਤਨੇ ਤ੍ਰਿਸ਼ਨਾ ਦੇ ਕ੍ਰੋਧ ਦੀ ਅੱਗ ਵਿਚ ਸੜ ਜਾਂਦੇ ਨੇ ਤੇ ਮਰ ਜਾਂਦੇ ਨੇ ॥੧੯॥੮੯॥

੧੦ ਦੇਵਤਾ ਲੋਕ ਸੁਧਾਰ ਕਰਦੇ ਹਾਰ ਗਏ ਅਤੇ ਦੈਂਤ ਉਹਨਾਂ ਦਾ ਵਿਰੋਧ ਕਰਕੇ ਹਾਰ ਗਏ ਗਿਆਨੀ ਲੋਕ ਵਿਚਾਰਾਂ ਕਰਦੇ ਥੱਕ ਗਏ ਬੁਧਵਾਨ ਵਿਚਾਰਾਂ ਕਰ ਕਰਕੇ ਹਾਰ ਗਏ ਜਾਪ ਆਦਿ ।

੧੧ ਚੰਦਨ ਘਸਾ-ਘਸਾ ਕੇ ਤੇ ਚੋਆ ਚੰਦਨ ਲਾ ਲਾ ਕੇ ਪੱਥਰਾਂ ਨੂੰ ਪੂਜਣ ਵਾਲੇ ਪੁਜਾਰੀ ਲੋਕ ਮਿੱਠੀਆਂ ਕੜੀਆਂ ਚੜ੍ਹਾਉਣ ਵਾਲੇ ਦੇਵੀ ਦੇ ਭਗਤ ਸਭ ਹਾਰ ਬੈਠੇ ।

੧੨ ਕਬਰਾਂ ਵਿਚ ਫਿਰਨ ਵਾਲੇ ਘੁੰਮ-ਘੁੰਮ ਕੇ ਹਾਰ ਗਏ ਨੇ ਮੜੀਆਂ ਮੱਠਾਂ ਦੀ ਮੰਨਤਾਂ ਤੇ ਗੋਰਾਂ ਭਾਵ ਮੜੀਆਂ ਮਠਾਂ ਨੂੰ ਮਨਾ ਮਨਾ ਕੇ ਹਾਰ ਗਏ ਨੇ ਕਈ ਮਿਦੇ ਥੜਿਆਂ ਦੀਆਂ ਕੰਧਾਂ ਲਿਪ-ਲਿਪ ਕੇ ਹਾਰ ਗਏ ਨੇ ਜੋ ਛਾਪੇ ਲਵਾਂਦੇ ਸਨ।

੧੩ ਗੌਣ ਵਾਲੇ ਗਾ-ਗਾ ਕੇ ਹਾਰ ਗਏ ਨੇ ਤੇ ਵਾਜੇ ਵਜਾਉਣ ਵਾਲੇ ਸਾਰੇ ਹੀ ਬ੍ਰਾਹਮਣ ਲੋਕ ਆਪਣੀ ਵਿਦਿਆ ਘੋਟਦੇ ਪਚ ਹਾਰੇ ਨੇ ਤਪੱਸੀ ਲੋਕ ਤਪ-ਤਪ ਕੇ ਹਾਰ ਗਏ ਨੇ ॥੨੦॥੯੦॥

੧੪ ਤ੍ਵ ਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥ ਜਦ ਕਿ ਉਸ ਪ੍ਰਭੂ ਦਾ ਨਾਂ ਕੋਈ ਕਿਸੇ ਨਾਲ ਲਗਾਉ ਹੈ ਨਾ ਕੋਈ ਰੂਪ ਹੈ ਨਾ ਰੇਖ ਹੈ, ਨਾ ਮੋਹ ਹੈ ਨਾ ਕਿਸੇ ਨਾਲ ਵੈਰ ਹੈ ਦ੍ਵੈਤ ਹੈ ਨਾ ਦੋਖ ਹੈ ।

੧੫ ਨਾ ਕੋਈ ਕਰਮ ਹੈ ਨਾ ਭ੍ਰਮ ਹੈ ਨਾ ਜਨਮ ਹੈ ਨਾ ਜਾਤ ਹੈ, ਨਾ ਕੋਈ ਮਿਤ੍ਰ ਹੈ ਨਾ ਦੁਸ਼ਮਣ ਹੈ ਨਾ ਕੋਈ ਬਡਾਰੂ ਹੈ ਨਾ ਮਾਤਾ ਹੈ ॥੧॥੯੧॥

੧੬ ਨਾ ਉਸ ਦਾ ਕਿਸੇ ਨਾਲ ਨੇੜਾਪਨ ਹੈ ਨ ਘਰ ਹੀ ਹੈ ਨਾ ਕੋਈ ਕੰਮ ਹੈ ਨਾ ਕੋ ਖਾਸ਼ ਟਿਕਾਣਾ ਹੈ, ਨਾ ਕੋਈ ਪੁੱਤ੍ਰ ਹੈ ਨਾ ਕੋਈ ਮਿੱਤ੍ਰ ਹੈ ਨਾ ਬੈਰੀ ਹੈ ਨਾ ਇਸਤ੍ਰੀ ਹੈ (ਫੇਰ ਹੈ ਕੀ ?).

੧੭ ਲੇਖਾਂ ਅਤੇ ਭੇਖਾਂ ਤੋਂ ਬਿਨਾਂ ਕਿਸੇ ਜੂਨੀ ਤੋਂ ਰਹਿਤ ਸਰੂਪ ਹੈ, ਅਤੇ ਸਦਾ ਹੀ ਸਾਰੀਆਂ ਸਿੱਧੀਆਂ ਬੁਧਵਤਾਵਾਂ ਦਾ ਵਡਾਰੂ ਇਹਨਾਂ ਰਿੱਧੀਆਂ ਸਿੱਧੀਆਂ ਤੇ ਬੁਧ ਦਾ ਕਰਤਾ ਹੈ ॥੨॥੯੨॥

੧੮ ਬੱਸ, ਹੋਰ ਕੋਈ ਨਹੀਂ ਜਾਣੀ ਜਾਂਦ ਉਸ ਦਾ ਰੂਪ ਜਾਂ ਰੇਖ ਕੋਈ ਨਹੀਂ ਕਹਿ ਸਕਦਾ ਕਿ ਉਸ ਦਾ ਵਾਸਾ ਕਿਥੇ ਹੈ ਅਤੇ ਕਿਸ ਭੇਖ ਵਿਚ ਫਿਰਦਾ ਹੈ ।

੧੯ ਕੀ ਨਾਮ ਹੈ ਉਸ ਦਾ ਕਿਥੇ ਦਾ ਰਹਿਣ ਵਾਲਾ ਕਹਾਉਂਦਾ ਹੈ ਤੇ ਮੈਂ ਕਿਥੋਂ ਦਾ ਕਹਿ ਕੇ ਬਖਾਨ ਕਰਾਂ ਉਹ ਕਿਸੇ ਦੇ ਕਹਿਣ ਵਿਚ ਨਹੀਂ ਆਉਂਦਾ ? ॥੩॥੯੩॥

੨੦ ਨਾ ਉਸ ਨੂੰ ਰੋਗ ਹੈ ਨਾ ਕੋਈ ਸੋਗ (ਚਿੰਤਾ) ਹੈ ਨਾ ਮੋਹ ਹੈ ਨਾ ਮਾਤਾ ਹੈ, ਨਾ ਕੋਈ ਕਰਮ ਹੈ ਨਾ ਭਰਮ ਹੈ ਨ ਜਨਮ ਹੈ ਨਾਂ ਜਾਤ ਹੈ ।

੨੧ ਨਾ ਕਿਸੇ ਨਾਲ ਦਵੈਸ ਹੈ ਨਾ ਭੇਖ ਹੈ ਨਾ ਜੋਨੀ ਹੈ ਨਾ ਕੋਈ ਸਰੂਪ ਹੈ ਹਮੇਸ਼ਾਂ ਜੇਹੜਾ ਇਕੋ ਰੂਪ ਵਿਚ ਰਹਿੰਦਾ ਹੈ ਮੇਰੀ ਉਸ ਵਾਹਿਗੁਰੂ ਨੂੰ ਨਮਸਕਾਰ ਹੈ ॥੪॥੯੪॥

੨੨ ਜੋ ਪਰੇ ਤੋਂ ਪਰੇ ਹੈ ਪਰਮ ਬੁਧੀ ਦਾ ਪ੍ਰਕਾਸ਼ਕ, ਛੇਦ ਤੋਂ ਬਿਨਾ ਨਾਂ ਛੈ ਹੋਣ ਵਾਲਾ ਅਦ੍ਵੈਤ ਤੇ ਅਬਿਨਾਸੀ ਹੈ ।

੨੩ ਨਾ ਜਾਤਿ ਨਾ ਬ੍ਰਾਦਰੀ ਨਾ ਰੂਪ ਨਾ ਰੰਗ, ਮੇਰੀ ਤੈਨੂੰ ਨਮਸਕਾਰ ਹੈ ਜੋ ਆਦਿ ਤੋਂ ਲੈ ਕੇ ਭੰਗ ਨਹੀਂ ਹੁੰਦਾ ਇਹੋ ਜਿਹੇ ਨਾ ਭੰਗ ਹੋਣ ਵਾਲੇ ਨੂੰ ਮੇਰੀ ਨਮਸ਼ਕਾਰ ਹੈ ॥੫॥੯੫॥

੨੪ ਹੇ ਮੇਰੇ ਪਾਤਸ਼ਾਹ! ਤੈਂ ਕਿਤਨੇ ਹੀ ਕ੍ਰਿਸ਼ਨ ਜਿਹੇ......

---

☞ ਰਘਵੀਰ ਇਕ ਬਦਕਾਰ ਸ਼ਿਕਾਰੀ ਸੀ । ਨਰਾਇਣੂ ਉਸ ਦੀ ਪਿੱਠ ਪੂਰਦਾ ਸੀ । ਇਹਨਾਂ ਨੇ ਅਨੇਕਾਂ ਸਤਵੰਤੀਆਂ ਦਾ ਜੀਵਨ ਬਰਬਾਦ ਕੀਤਾ ਸੀ । ਰੇਸ਼ਮਾ ਜਿਹੀ ਅਣਖੀਲੀ ਨਾਲ ਕਦੇ ਵਾਹ ਨਹੀਂ ਸੀ ਪਿਆ । ਕਾਲੇ ਖਾਂ ਤੇ ਖੁਦਾ ਬਖਸ਼ ਨੂੰ ਹੁਕਮ ਦਿੱਤਾ ਰਘਵੀਰ ਨੇ ਕਿ ਲਿਆਉ ਉਸ ਨੂੰ ਟੋਲ ਕੇ । ਉਹ ਕਪਾਹ ਦੇ ਖੇਤ ਵਿਚ ਟੋਲ ਫਿਰੇ । ਰੇਸ਼ਮਾਂ ਨਹੀਂ ਲੱਭੀ । ਗੁਰੂ ਨਾਨਕ ਜਿਹੇ ਧੁਰ ਦੇ ਰਹਿਬਰ, ਸੱਚ ਦੇ ਅਲੰਬਰਦਾਰ ਮਹਾਨ ਹਿੰਦੂ ਸਿੱਖਾਂ ਦੇ ਗੁਰੂ-ਪੀਰ ਦੇ ਪ੍ਰਕਾਸ਼ ਅਸਥਾਨ ਤੇ ਹਨੇਰ ਪਿਆ ਹੋਇਆ ਸੀ । ਇਸ ਤੋਂ ਪਹਿਲਾਂ ਵੀ ਇਕ ਕੁੜੀ ਦੀ ਲਾਸ਼ ਮਿਲੀ ਸੀ ਪਰ ਪੁਲਿਸ ਇਹ ਕੋਈ ਕਾਰਵਾਈ ਕਰੇ ਸਗੋਂ ਕੋਲ ਖਲੋ ਕੇ ਸੜਵਾ ਦਿੱਤੀ ਜਿਸ ਦੇ ਬਦਲੇ ੧੦੦੦ (ਹਜ਼ਾਰ( ਰੁਪਿਆ ਪੁਲਿਸ ਨੂੰ ਇਨਾਮ ਮਿਲ ਗਿਆ ਸੀ । ਕਹਿੰਦੇ ਨੇ "ਜੇ ਸਾਹਿਬ ਕੁਝ ਕਰਨਾ ਲੋੜੇ, ਸੈ ਸਬੱਬ ਇਕ ਪਲ ਵਿਚ ਜੋੜੇ ।" ਉਧਰ ਰੇਸ਼ਮ ਧਰਤੀ 'ਤੇ ਡਿੱਗ ਕੇ ਬੁਰੀ ਤਰ੍ਹਾਂ ਸੱਟਾਂ ਨਾਲ ਲਹੂ-ਲੁਹਾਨ ਹੋ ਚੁੱਕੀ ਸੀ ਅਤੇ ਡਿਗਦੇ ਸਾਰ ਬੇਹੋਸ਼ ਹੋ ਗਈ ਸੀ । ਉਸੇ ਵੇਲੇ ਜਿਸ ਨਾਲ ਰੇਸ਼ਮ ਦੀ ਮੰਗਣੀ ਹੋਈ ਸੀ, ਨਰਿੰਦਰ ਸਿੰਘ, ਇਕ ਉਸ ਦਾ ਸਾਥੀ ਯਸਪਾਲ ਦੋਵੇਂ ਲਾਹੌਰੋਂ ਕਾਰ 'ਤੇ ਨਨਕਾਣਾ ਸਾਹਿਬ ਦੇ ਰਸਤੇ ਸ਼ੇਖੂਪੁਰੇ ਨੂੰ ਜਾ ਰਹੇ ਸਨ । ਉਥੇ ਆ ਕੇ ਇੰਜਣ ਵਿਚ ਕੁਝ ਰੁਕਾਵਟ ਪੈ ਗਈ । ਡਰਾਈਵਰ ਉਸ ਨੂੰ ਠੀਕ ਕਰ ਰਿਹਾ ਸੀ । ਇਹ ਦੋਵੇਂ ਕਾਰ ਤੋਂ ਬਾਹਰ ਇਕ ਉੱਚੀ ਥਾਂ 'ਤੇ ਖਲੋ ਕੇ ਮਹੰਤ ਦੀ ਹਵੇਲੀ ਵੱਲ ਵੇਖ ਰਹੇ ਸਨ ਤਾਂ ਉਹਨਾਂ ਨੂੰ ਰੇਸ਼ਮਾਂ ਹੇਠਾਂ ਡਿਗਦੀ ਨਿਗਾਹ ਪੈ ਗਈ । ਉਹ ਛੇਤੀ ਨਾਲ ਵਧੇ ਅਤੇ ਰੇਸ਼ਮਾਂ ਲਹੂ-ਲੁਹਾਨ ਅਤੇ ਬੇਹੋਸ਼ ਨੂੰ ਚੁੱਕ ਕੇ ਕਾਰ ਵਿਚ ਪਿਛਲੀ ਸੀਟ ਵਿਚ ਸੁੱਟ ਕੇ ਵਾਪਸ ਲਾਹੌਰ ਨੂੰ ਮੁੜ ਪਏ ਤੇ ਅੱਧੀ ਰਾਤ ਜਾ ਕੇ ਹਸਪਤਾਲ ਵਿਚ ਰੇਸ਼ਮਾਂ ਨੂੰ ਡਾਕਟਰ ਮਹਿਰਾ ਦੇ ਸਪੁਰਦ ਕਰ ਦਿੱਤਾ । ੨੪ ਘੰਟੇ ਲਗਾਤਾਰ ਡਾਕਟਰਾਂ ਦੀ ਮਿਹਨਤ ਵਰ ਆਈ । ਰੇਸ਼ਮਾਂ ਹੋਸ਼ ਵਿਚ ਆਈ । ਉਸ ਵਕਤ ਤੱਕ ਨਾ ਰੇਸ਼ਮਾ ਨੂੰ ਪਤਾ ਸੀ ਕਿ ਮੈਨੂੰ ਕੌਣ ਚੁੱਕ ਲਿਆਇਆ ਹੈ ਅਤੇ ਨਾ ਨਰਿੰਦਰ ਸਿੰਘ ਨੂੰ ਪਤਾ ਸੀ ਇਹ ਕੁੜੀ ਕਿਥੋਂ ਦੀ ਤੇ ਕੌਣ ਹੈ । ਜਦੋਂ ਰੇਸ਼ਮਾਂ ਨੂੰ ਚੰਗੀ ਤਰ੍ਹਾਂ ਹੋਸ਼ ਆਈ ਤਾਂ ਉਧਰੋਂ ਗੱਲਬਾਤ ਹੋਈ । ਫੇਰ ਉਹਨਾਂ ਨੂੰ ਆਪਣੇ ਰਿਸ਼ਤੇ ਬਾਰੇ ਸਮਝ ਪੈ ਗਈ । ਰੇਸ਼ਮਾਂ ਦੇ ਮਾਪੇ ਸ੍ਰ. ਸ਼ੇਰ ਸਿੰਘ ਅਤੇ ਮਾਤਾ ਕ੍ਰਿਪਾਲ ਕੌਰ ਤੇ ਸੰਬੰਧੀ ਉਸੇ ਰਾਤ ਤੋਂ ਦਿਨ ਰਾਤ ਕਰਕੇ ਥਾਣਿਆਂ ਵਿਚ ਤੇ ਨਨਕਾਣਾ ਸਾਹਿਬ ਆਦਿ ਥਾਵਾਂ 'ਤੇ ਰੁਲਦੇ ਫਿਰਦੇ ਸਨ । ਇਸ ਘਟਨਾ ਨੂੰ ਰੇਸ਼ਮਾਂ ਦੀ ਜ਼ਬਾਨੀ ਸੁਣ ਕੇ ਲੋਕਾਂ ਦੇ ਦਿਲਾਂ ਵਿਚ ਵਿਦਰੋਹ ਭੜਕਿਆ । ਜਦੋਂ ਇਸ ਪਾਸੇ ਸਾਰਿਆਂ ਦੀ ਤਵੱਜੋਂ ਹੋ ਗਈ ਤਾਂ ਅਨੇਕਾਂ ਦੁਖਾਂਤ ਤੇ ਮਾਮਲੇ ਸਾਹਮਣੇ ਆ ਗਏ ਜਿਨ੍ਹਾਂ ਨੇ ਮਹੰਤ ਤੋਂ ਬਰਖਲਾਫ ਅਤੇ ਪੰਥ ਵਿਚ ਹਲਚਲ ਮਚਾ ਦਿੱਤੀ । ਅਨੇਕਾਂ ਸਿੰਘਾਂ ਸ਼ਹੀਦੀਆਂ ਦੇ ਕੇ ਮਹੰਤ ਨਰਾਇਣੂ ਦਾ ਨਨਕਾਣੇ ਸਾਹਿਬ ਤੋਂ ਫਸਤਾ ਕੱਟ ਕੇ ਗੁਰੂ ਅਸਥਾਨ ਅਜ਼ਾਦ ਕਰਾਇਆ । ਮੁੜ ਕੇ ਨਾਰਾਇਣੂ ਦਾ ਨਹੀਂ ਪਤਾ ਲੱਗਾ ਕਿੱਧਰ ਗਿਆ । ਕਿਸ ਨਰਕ ਭੱਠੀ ਵਿਚ ਅੱਜ ਤੱਕ ਸੜਦਾ ਹੋਵੇਗਾ।

ਉਧਰ ਧਰਮ ਦੀ ਮੂਰਤ ਗੁਰੂ 'ਤੇ ਪੂਰਨ ਭਰੋਸਾ ਰੱਖਣ ਵਾਲੀ ਰੇਸ਼ਮ ਕੌਰ ਦਾ ਅੰਤ ਕਿਵੇਂ ਹੋਇਆ । ਉਸ ਦੇ ਸ਼ਹੀਦ ਪਤੀ ਦੀ ਸਮਾਧ ਨਨਕਾਣੇ ਸਾਹਿਬ ਹੀ ਬਣੀ ਹੋਈ ਸੀ, ਜੋ ਕੁਝ ਇੱਟਾਂ ਉੱਖੜ ਕੇ ਖਰਾਬ ਹੋ ਚੁੱਕੀ ਸੀ । ਇਕ ਮੁਸਲਮਾਨ ਬਸ਼ੀਰ ਰਾਜ ਕੋਲੋਂ ਕੁਝ ਇੱਟਾਂ ਮੰਗਾ ਕੇ ਮੁਰੰਮਤ ਕਰਵਾ ਕੇ ਸਫੈਦੀ ਕਰਾਈ ਤੇ ਇੱਟਾਂ ਆਪ ਫੜਾਉਂਦੀ ਰਹੀ । ਪਲੱਸਤਰ ਕਰਕੇ ਸਫੈਦੀ ਕਰਕੇ ਤਿਆਰ ਹੋ ਗਈ । ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪੁਆਇਆ ਅਤੇ ਸਮਾਧੀ ਦੇ ਸਾਹਮਣੇ ਬੈਠ ਕੇ ਗੁਰਬਾਣੀ ਦਾ ਪਾਠ ਕਰਦੀ ਰਹੀ । ਸ੍ਰ. ਬਲਬੀਰ ਸਿੰਘ ਨੇ ਕਿਹਾ—ਬੀਬੀ ਜੀ ਜੱਥਾ ਵਾਪਸ ਜਾਣ ਲਈ ਤਿਆਰ ਹੋ ਰਿਹਾ ਹੈ, ਤੁਸੀਂ ਵੀ ਤਿਆਰ ਹੋਵੋ । ਅੱਗੋਂ ਉੱਤਰ ਆਇਆ—ਵੀਰ ਜੀ, ਮੈਂ ਤਾਂ ਹੁਣ ਆਪਣੇ ਸ਼ਹੀਦ ਸਿਰਤਾਜ 'ਤੋਂ ਵਿਛੜ ਕੇ ਕਿਧਰੇ ਨਹੀਂ ਜਾਵਾਂਗੀ। ਇਹ ਕਹਿੰਦੀ ਹੋਈ ਉਸ ਨੇ ਸਮਾਧੀ 'ਤੇ ਸਿਰ ਰੱਖ ਦਿੱਤਾ । ਲੇਖਕ ਕਹਿੰਦਾ ਹੈ ਕਿ ਅਸੀਂ ਵੇਖਦੇ ਰਹੇ, ਅੱਧਾ ☞

ਕੀਟ ਕੋਟੈ ਉਪਾਏ ॥ ਉਸਾਰੇ ਗੜ੍ਹੇ ਫੇਰਿ ਮੇਟੇ ਬਨਾਏ ॥ [੧]ਅਗਾਧੇ ਅਭੈ ਆਦਿ
ਅਦ੍ਵੈ ਅਬਿਨਾਸੀ ॥ ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ ॥੬॥੯੬॥ [੨]ਨ ਆਧੰ
ਨ ਬਿਆਧੰ ਅਗਾਧੰ ਸਰੂਪੇ ॥ ਅਖੰਡਤ ਪ੍ਰਤਾਪ ਆਦਿ ਅਛੈ ਬਿਭੂਤੇ ॥ [੩]ਨ ਜਨਮੰ
ਨ ਮਰਨੰ ਨ ਬਰਨੰ ਨ ਬਿਆਧੇ ॥ ਅਖੰਡੇ ਪ੍ਰਚੰਡੇ ਅਦੰਡੇ ਅਸਾਧੇ ॥੭॥੯੭॥
[੪]ਨ ਨੇਹੰ ਨ ਗੇਹੰ, ਸਨੇਹੰ ਸਨਾਥੇ ॥ ਉਦੰਡੇ ਅਮੰਡੇ, ਪ੍ਰਚੰਡੇ ਪ੍ਰਮਾਥੇ ॥ [੫]ਨ ਜਾਤੇ
ਨ ਪਾਤੇ ਨ ਸੱਤ੍ਰੇ ਨ ਮਿੱਤ੍ਰੇ ॥ ਸੁ ਭੂਤੇਭਵਿਖੇਭਵਾਨੇਅਚਿੱਤ੍ਰੇ ॥੮॥੯੮॥ [੬]ਨ ਰਾਯੰ ਨ
ਰੰਕੰ ਨ ਰੂਪੰ ਨ ਰੇਖੰ ॥ ਨ ਲੋਭੰ ਨ ਚੋਭੰ ਅਭੂਤੰ ਅਭੇਖੰ ॥ [੭]ਨ ਸਤ੍ਰੰ ਨ ਮਿਤ੍ਰੰ ਨ
ਨੇਹੰ ਨ ਗੇਹੰ ॥ ਸਦੈਵੰ ਸਦਾ ਸਰਬ ਸਰਬਤ੍ਰ ਸਨੇਹੰ ॥੯॥੯੯॥ [੮]ਨ ਕਾਮੰ ਨ
ਕ੍ਰੋਧੰ ਨ ਲੋਭੰ ਨ ਮੋਹੰ ॥ ਅਜੋਨੀ ਅਛੈ ਆਦਿ ਅਦ੍ਵੈ ਅਜੋਹੰ ॥ [੯]ਨ ਜਨਮੰ ਨ
ਮਰਨੰ ਨ ਬਰਨੰ ਨ ਬਿਆਧੰ ॥ ਨ ਰੋਗੰ ਨ ਸੋਗੰ ਅਭੈ ਨਿਰ ਬਿਖਾਧੰ ॥੧੦॥੧੦੦॥
[੧੦]ਅਛੇਦੰ ਅਭੇਦੰ ਅਕਰਮੰ ਅਕਾਲੰ ॥ ਅਖੰਡੰ ਅਭੰਡੰ ਪ੍ਰਚੰਡੰ ਅਪਾਲੰ ॥ [੧੧]ਨ
ਤਾਤੰ ਨ ਮਾਤੰ ਨ ਜਾਤੰ ਨ ਕਾਇਅੰ ॥ ਨ ਨੇਹੰ ਨ ਗੇਹੰ ਨ ਭਰਮੰ ਨ ਭਾਇਅੰ
॥੧੧॥੧੦੧॥ [੧੨]ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ ॥ ਨ ਤ੍ਰਾਸੰ ਨ ਪ੍ਰਾਸੰ ਨ ਭੇਦੰ
ਨ ਭਰਮੰ ॥ [੧੩]ਸਦੈਵੰ ਸਦਾ ਸਿੱਧ ਬ੍ਰਿਧੰ ਸਰੂਪੇ ॥ ਨਮੋ ਏਕ ਰੂਪੇ, ਨਮੋ ਏਕ ਰੂਪੇ
॥੧੨॥੧੦੨॥ [੧੪]ਨ੍ਰਿਉਕਤੰ ਪ੍ਰਭਾ ਆਦ ਅਨੁਕਤੰ ਪ੍ਰਤਾਪੇ ॥ ਅਜੁਗਤੰ ਅਛੈ ਆਦਿ
ਅਵਿਕਤੇ ਅਥਾਪੇ ॥ [੧੫]ਬਿਭੁਗਤੰ ਅਛੈ ਆਦਿ ਅੱਛੈ ਸਰੂਪੇ ॥ ਨਮੋ ਏਕਰੂਪੇ ਨਮੋ
ਏਕਰੂਪੇ ॥੧੩॥੧੦੩॥ [੧੬]ਨ ਨੇਹੰ ਨ ਗੇਹੰ ਨ ਸੋਕੰ ਨ ਸਾਕੰ ॥ ਪਰੇਅੰ ਪਵਿਤ੍ਰੰ
ਪੁਨੀਤੰ ਅਤਾਕੰ ॥ [੧੭]ਨ ਜਾਤੰ ਨ ਪਾਤੰ ਨ ਮਿੱਤ੍ਰੰ ਨ ਮੰਤ੍ਰੇ ॥ ਨਮੋ ਏਕਤੰਤ੍ਰੇ ਨਮੋ
ਏਕ ਤੰਤ੍ਰੇ ॥੧੪॥੧੦੪॥ [੧੮]ਨ ਧਰਮੰ ਨ ਭਰਮੰ ਨ ਸਰਮੰ ਨ ਸਾਕੇ ॥ ਨ ਬਰਮੰ
ਨ ਚਰਮੰ ਨ ਕਰਮੰ ਨ ਬਾਕੇ ॥ [੧੯]ਨ ਸੱਤ੍ਰੰ ਨ ਮਿਤ੍ਰੰ, ਨ ਪੁਤ੍ਰੰ ਸਰੂਪੇ ॥ ਨਮੋ
ਆਦਿਰੂਪੇ ਨਮੋ ਆਦਿਰੂਪੇ[ੳ] ॥੧੫॥੧੦੫॥ [੨੦]ਕਹੂੰ ਕੰਜ ਕੇ ਮੰਜ ਕੇ ਭਰਮ ਭੂਲੇ ॥
ਕਹੂੰ ਰੰਕ ਕੇ ਰਾਜ ਕੇ ਧਰਮ ਅਲੂਲੇ ॥ [੨੧]ਕਹੂੰ ਦੇਸ ਕੇ ਭੇਸ ਕੇ ਧਰਮ ਧਾਮੇ ॥
ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ ॥੧੬॥੧੦੬॥ [੨੨]ਕਹੂੰ ਅਛ੍ਰ ਕੇ ਪਛ੍ਰ ਕੇ
ਸਿੱਧ ਸਾਧੇ ॥ ਕਹੂੰ ਸਿੱਧ ਕੇ ਬੁੱਧਿ ਕੇ ਬ੍ਰਿਧ ਲਾਧੇ ॥ [੨੩]ਕਹੂੰ ਅੰਗ ਕੇ ਰੰਗ ਕੇ
ਸੰਗਿ ਦੇਖੇ ॥ ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ ॥੧੭॥੧੦੭॥ [੨੪]ਕਹੂੰ ਧਰਮ
ਕੇ ਕਰਮ ਕੇ ਹਰਮ ਜਾਨੇ ॥ ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ ॥ [੨੫]ਕਹੂੰ
ਚਾਰ ਚੇਸਟਾ, ਕਹੂੰ ਚਿਤ੍ਰ ਰੂਪੰ ॥ ਕਹੂੰ ਪਰਮ ਪ੍ਰਗਿਆ, ਕਹੂੰ ਸਰਬ ਭੂਪੰ ॥੧੮॥੧੦੮॥

---

ੳ ਇਥੋਂ ਤੱਕ ਪ੍ਰਭ ਪੁਰਖ ਪ੍ਰਮਾਤਮ ਦੇਵ ਜੀ ਨਿਜੀ ਅਵਸਥਾ ਦਾ ਬਿਆਨ ਤੇ ਉਸ ਦੀ ਵਡਿਆਈ ਉਸਤਤ ਕੀਤੀ ਗਈ ਹੈ । ਹੁਣ ਅੱਗੇ ਉਸ ਦੀ ਰਚਨਾ ਦਾ ਕੌਤਕ ਹੈ ।

---

☞ ਘੰਟਾ ਬੀਤ ਗਿਆ ਪਰ ਉਸ ਦਾ ਸਿਰ ਉੱਪਰ ਨਾ ਉੱਠਿਆ । ਜਦੋਂ ਉਸ ਨੇ ਜਾ ਕੇ ਕਿਹਾ 'ਉੱਠੋ ਨਾ ਬੀਬੀ ਜੀ!' ਪਰ ਮੇਰੀ ਗੱਲ ਦਾ ਕੋਈ ਉੱਤਰ ਨਾ ਮਿਲਿਆ । ਜਦੋਂ ਅੱਗੇ ਵੱਧ ਕੇ ਵੇਖਿਆ ਰੇਸ਼ਮ ਕੌਰ ਨਹੀਂ ਸੀ । ਖਾਲੀ ਸਰੀਰ ਹੀ ਬਾਕੀ ਰਹਿ ਗਿਆ ਸੀ । ਸੋ ਲਿਖਣ ਦਾ ਪਰਯੋਜਨ ਨਰਾਇਣੂ ਮਹੰਤ ਸ੍ਰੀ ਗੁਰੂ ਨਾਨਕ ਦੇਵ ਜਿਹੇ ਮਹਾਨ ਰੱਬੀ ਨੂਰ ਦੇ ਸੇਵਕ ਹੁੰਦੇ ਹੋਏ ਵੀ ਇਸ ਲੋਕ ਤੋਂ ਸ਼ਰਧਾ ਦੀ ਅਣਹੋਂਦ ਸਦਕਾ ਲਾਹਨਤਾਂ ਦਾ ਜਾਮਾ ਪਹਿਨ ਕੇ ਇਥੋਂ ਗਿਆ । ਅੱਗੇ ਰਾਮ ਜਾਣੇ ਉਸ ਨਾਲ ਦਰਗਾਹ ਵਿਚ ਕਿਵੇਂ ਬੀਤਦੀ ਹੋਵੇਗੀ ? ਇੱਧਰ ਬੀਬੀ ਰੇਸ਼ਮ ਕੌਰ ਇਕ ਪੇਂਡੂ ਸਰਦਾਰ ਦੀ ਧੀ ਸ਼ਰਧਾ ਦੇ ਸਹਾਰੇ ਕਿਵੇਂ ਆਪਣੇ ਪਤੀ ਤੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜ ਕੇ ਲੋਕ ਪ੍ਰਲੋਕ ਦੇ ਸੁਖ ਭੋਗ ਰਹੀ ਹੈ।

*ਦੁਰਮਤਿ ਭਾਗ ਹੀਨ ਮਤਿ ਫੀਕੇ ਨਾਮ ਸੁਨਤ ਆਵੈ ਮੁਖ ਰੋਹੈ ॥ ਕਊਆ ਕਾਗ ਕਉ ਅੰਮ੍ਰਿਤ ਰਸ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥ ਅੰਮ੍ਰਿਤ ਸਰੁ ਸਤਿ ਗੁਰੁ ਸਤਿ ਵਾਦੀ ਜਿਤੁ ਨਾਤੈ ਕਊਆ ਹੰਸ ਹੋਹੈ ॥ ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮ ਰਿਦੈ ਮਲੁ ਧੋਹੈ ॥੪॥ ਅੰਗ ੪੯੩॥ ਮ: ੪ ॥*

ਗੂਜਰੀ ਮਹਲਾ ੫ ॥ ਘਰ ੨ ॥ ੧ੴ ਸਤਿਗੁਰ ਪ੍ਰਸਾਦਿ ॥

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥ ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ ਕਰਤਾਰਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥ ਦਰਬਾਰਨ ਮਹਿ ਤੇਰੋ ☞

ਕੀੜੇ ਕ੍ਰੋੜਾਂ ਪੈਦਾ ਕੀਤੇ ਹਨ। ਜੇ ਉਸਾਰੇ ਤੇ ਘੜੇ ਫੇਰ ਮੇਟ ਦਿੱਤੇ ਤੇ ਫੇਰ ਬਣਾ ਦਿੱਤੇ।

੧ ਜੋ ਥਾਹ ਤੋਂ ਪਰੇ ਹੈ ਭੈ ਨਹੀ ਹੈ ਸਭਦਾ ਆਦਿ ਹੈ ਦਵੈਤ ਤੋਂ ਬਿਨਾਂ ਹੈ ਨਾਸ ਤੋਂ ਰਹਿਤ ਹੈ ਪਰੇ ਤੋਂ ਪਰੇ ਪਰਲਾ ਸਿਰਾ ਸਭ ਤੋਂ ਉੱਚਾ ਸਭ ਤਰਾਂ ਸੰਪੂਰਨ ਪ੍ਰਕਾਸ਼ਕ ਹੈ ॥੬॥੯੬॥

੨ ਜਿਸ ਦਾ ਨਾ ਕੋਈ ਆਦਿ ਹੈ ਨਾ ਉਸ ਨੂੰ ਕੋਈ ਬਿਆਧੀ ਹੈ ਥਾਹ ਤੋਂ ਬਾਹਰ ਸਰੂਪ ਹੈ ਖੰਡਤ ਨਹੀਂ ਦੰਦਾ ਪ੍ਰਤਾਪ ਵਾਲਾ ਹੈ ਸਭ ਦਾ ਆਦਿ ਹੈ ਅਛੈ ਬਿਭੂਤੀ ਦਾ ਮਾਲਿਕ ਹੈ।

੩ ਨਾ ਜਨਮ ਹੈ ਨਾ ਕੋਈ ਵਰਨ ਨ ਬਿਆਧੀ (ਰੋਗ) ਹੈ। ਖੰਡਣ ਨਹੀਂ ਹੁੰਦਾ ਤੇਜ ਬੇਅੰਤ ਹੈ ਦੰਡ ਤੋ ਰਹਿਤ ਕਿਸੇ ਤੋਂ ਸਾਧਿਆ ਨਹੀਂ ਜਾ ਸਕਦਾ ਪਹਿਲਾਂ ਹੀ ਸ਼ੁੱਧ ਸਰੂਪ ਹੈ ॥੭॥੯੭॥

੪ ਨਾ ਕਿਸੇ ਨਾਲ ਨੇੜਤਾ ਨਾ ਘਰ ਨਾ ਮੋਹ ਨਾ ਕੋਈ ਮਾਲਿਕ ਹੈ ਦੰਡ ਤੋਂ ਬਿਨਾਂ ਮੰਡਨ ਵੀ ਕੀਤਾ ਨਹੀਂ ਜਾ ਸਕਦਾ ਤੇਜ਼ ਪ੍ਰਤਾਪ ਵਾਲਾ ਸਭ ਦੇ ਸਿਰ ਦਾ ਸਾਂਈ ਹੈ।

੫ ਨਾ ਜਾਤ ਹੈ ਨਾ ਬ੍ਰਾਦਰੀ ਹੈ ਨਾ ਕੋਈ ਦੁਸਮਣ ਹੈ ਨਾ ਕੋਈ ਮਿਤ੍ਰ ਹੀ ਹੈ ਤੇ ਬੀਤੇ, ਬੀਤ ਰਹੇ, ਬੀਤਣ ਵਾਲੇ ਤਿੰਨਾਂ ਸਮਿਆਂ ਵਿਚ ਬਿਨਾਂ ਕਿਸੇ ਚਿਤ੍ਰ ਦੇ ਬਿਰਾਜ ਰਿਹਾ ਹੈ ॥੮॥੯੮॥

੬ ਨਾ ਰਾਜਾ ਨਾ ਕੰਗਾਲ ਹੈ ਨਾ ਰੂਪ ਹੈ ਨ ਰੇਖਾ ਹੈ, ਨਾ ਲੋਭ ਹੈ ਨਾ ਈਰਖਾ ਹੈ ਨਾ ਭੋਤਕ ਤਨ ਹੈ ਨਾ ਭੇਖ ਹੈ।

੭ ਨਾ ਕੋਈ ਵੈਰੀ ਹੈ ਨਾ ਮਿਤ੍ਰ ਹੈ ਨਾ ਕਿਸੇ ਨਾਲ ਪ੍ਰੇਮ ਹੈ ਨਾ ਕੋਈ ਪਕੜ ਦੀ ਜਕੜ ਹੈ ਸਦਾ ਹੀ ਸਰਬ ਦੇ ਨਾਲ ਹੀ ਸਮੂਹਕ ਪਿਆਰ ਹੀ ਪਿਆਰ ਹੈ ॥੯॥੯੯॥

੮ ਨਾ ਕਾਮ ਨਾ ਕ੍ਰੋਧ ਹੈ ਨਾ ਲੋਭ ਹੈ ਨਾ ਮੋਹ ਹੈ, ਨਾ ਜੂਨੀ ਹੈ ਨਾ ਨਾਸ ਹੈ ਆਦਿ ਕਾਲ ਤੋਂ ਹੀ ਦਵੈਤ ਭਾਵਨਾ ਤੇ ਬਿਨਾ ਹੈ ਜੋ ਦਿਸਦਾ ਵੀ ਨਹੀਂ।

੯ ਨਾ ਜਨਮ ਹੈ ਨਾ ਮਰਨ ਹੈ ਨਾ ਕੋਈ ਵਰਣ ਹੈ ਨਾ ਬਿਆਧੀ ਹੈ, ਨਾ ਰੋਗ ਨਾ ਸੋਗ ਨਾ ਭੈ ਨਾ ਕੋਈ ਝਗੜਾ ॥੧੦॥੧੦੦॥

੧੦ ਛੇਦਿਆਂ ਨਹੀਂ ਜਾਂਦਾ ਭੇਦ ਨਹੀਂ ਦਿੰਦਾ ਕੋਈ ਕਰਮ ਨਹੀ ਕਾਲ ਨਹੀਂ, ਖੰਡਨ ਨਹੀਂ ਹੁੰਦਾ ਭੰਡਿਆਂ ਨਹੀਂ ਜਾਂਦਾ (ਬਦਨਾਮ ਨਹੀਂ) ਤੇਜਵਾਨ ਹੈ ਕਿਸੇ ਦੀ ਪਾਲਨਾ ਦਾ ਮੁਹਤਾਜ ਨਹੀਂ ਆਪ ਹੀ ਆਪ ਹੈ।

੧੧ ਨਾ ਪਿਤਾ ਹੈ ਨਾ ਮਾਤਾ ਹੈ ਨਾ ਜਾਤੀ ਹੈ ਨਾ ਕਾਇਆ (ਤਨ) ਹੈ, ਨਾ ਨੇੜੇ ਨਾ ਕੋਈ ਪਕੜ ਨਾ ਭਰਮ ਨਾ ਭਾਉ ॥੧੧॥੧੦੧॥

੧੨ ਨਾ ਕੋਈ ਉਸਦਾ ਰੂਪ ਹੈ, ਨਾ ਹੀ ਰਾਜਾ ਰੂਪ ਹੈ, ਨਾ ਸਰੀਰ ਨਾ ਕਰਮ ਨਾ ਦੁਖ ਨਾ ਕੋਈ ਝਗੜਾ ਨਾ ਕੋਈ ਕਿਸੇ ਤੋਂ ਭੇਦ ਭਰਮ ਹੈ।

੧੩ ਸਾਰੇ ਹੀ ਸਦਾ ਪ੍ਰਸਿੱਧ ਸਭ ਤੋਂ ਪਹਿਲਾ ਸਰੂਪ ਹੈ, ਮੇਰੀ ਉਸ ਨੂੰ ਨਮਸ਼ਕਾਰ ਹੈ ਜੋ ਸਦਾ ਹੀ ਇਕੋ ਰੂਪ ਰਹਿੰਦਾ ਹੈ ਬਾਲ ਜਵਾਨ ਬ੍ਰਿਧ ਨਹੀਂ ਹੁੰਦਾ ॥੧੨॥੧੦੨॥

੧੪ ਸੋਭਾ ਬਿਨਾਂ ਕਿਸੇ ਉਕਾਈ ਵਾਲੀ ਹੈ ਆਦਿ ਕਾਲ ਤੋਂ ਕਿਤੇ ਉਕਾਈ ਨਹੀਂ ਉਸ ਦੇ ਪ੍ਰਤਾਪ ਵਿਚ ਉਸ ਨੂੰ ਨਾਸ ਕਰਨ ਵਾਲੀ ਕੋਈ ਜੁਗਤੀ ਨਹੀਂ ਜੋ ਸਭ ਤੋਂ ਪਹਿਲਾ ਵਿਅਕਤੀ ਹੈ ਕਿਸੇ ਵਿਅਕਤੀ ਦੀ ਸਥਾਪਨਾ ਨਹੀਂ ਹੈ।

੧੫ ਉਸ ਦਾ ਭੁਗਤਾਣ ਕੱਟਿਆ ਨਹੀਂ ਜਾਂਦਾ ਆਦਿ ਤੋਂ ਹੀ ਨਾਸ ਤੋਂ ਰਹਿਤ ਸਰੂਪ ਹੈ, ਮੇਰੀ ਉਸ ਨੂੰ ਨਮਸਕਾਰ ਹੈ ਜੋ ਹਮੇਸਾ ਆਦਿ ਤੋਂ ਅੰਤ ਤਕ ਇਕੋ ਰੂਪ ਵਿਚ ਹੈ ॥੧੩॥੧੦੩॥

੧੬ ਨਾ ਕੋਈ ਨੇਹ ਹੈ ਨਾਂ ਕੋਈ ਪਕੜ ਹੈ ਨਾ ਕੋਈ ਸ਼ੋਕ (ਚਿੰਤਾ) ਹੈ ਨਾ ਕਿਸੇ ਨਾਲ ਕੋਈ ਰਿਸਤੇਦਾਰੀ ਹੈ, ਪਰੇ ਤੋਂ ਪਰੇ ਹੈ ਤੇ ਪੂਰਨ ਪਵਿੱਤ੍ਰ ਹੈ ਪਰ ਹੈ ਸਾਡੀ ਤੱਕਣੀ (ਨਿਗਾਹ ਤੋਂ ਬਾਹਰ)

੧੭ ਨਾ ਜਾਤਿ ਨਾ ਬਰਾਦਰੀ ਨਾ ਮਿਤ੍ਰ ਨਾ ਮੰਤ੍ਰੀ (ਸਲਾਹਕਾਰ) ਹੈ, ਮੇਰੀ ਉਸ ਨੂੰ ਨਮਸ਼ਕਾਰ ਹੈ ਜਿਸ ਨਾਲ ਕਿਸੇ ਦੂਜੀ ਵਸਤੂ ਦਾ ਮੇਲ ਨਹੀਂ ॥੧੪॥੧੦੪॥

੧੮ ਨਾ ਉਸ ਦਾ ਕੋਈ ਧਰਮ ਹੈ, ਨਾ ਉਸ ਨੂੰ ਕਿਸੇ ਤਰ੍ਹਾਂ ਦਾ ਭਰਮ ਹੈ, ਨਾ ਕਿਸੇ ਤੋਂ ਕੋਈ ਸ਼ਰਮ ਹੈ ਨਾਂ ਕਿਸੇ ਨਾਲ ਜੱਦ ਗੋਤ ਦਾ ਸਬੰਧ ਹੈ। ਨਾ ਉਸਨੂੰ ਕੋਈ ਫੋੜੇ ਦੀ ਸੋਜਸ ਹੈ-ਨਾਢਾਲ ਦੀ ਲੋੜ ਹੈ ਨਾ ਕਰੂਮੰ ਕਿਸੇ ਨਾਲ ਉੱਚਾ ਨੀਵਾ ਬੋਲਣ ਦੀ ਲੋੜ ਹੈ-ਕਿਉਂਕਿ

੧੯ ਉਸ ਦਾ ਸਤ੍ਰੂ ਜਾਂ ਮਿਤ੍ਰ ਕੋਈ ਨਹੀਂ ਹੈ ਨਾ ਕਿਸੇ ਪੁੱਤ੍ਰ ਦਾ ਸਰੂਪ ਹੈ, ਉਸ ਨੂੰ ਮੇਰੀ ਨਮਸਕਾਰ ਹੈ ਜੋ ਆਦਿ ਪਹਿਲੇ ਰੂਪ ਵਿਚ ਹੀ ਹੈ ॥੧੫॥੧੦੫॥

੨੦ ਮੇਰੇ ਪ੍ਰਭੂ ਜੀ ਤਾਂ "ਅਨਿਕ ਭਾਂਤ ਹੋਇ ਪਸਰਿਆ" ਦੇ ਮਹਾਂਵਾਕ ਅਨੁਸਾਰ ਕਿਤੇ ਤਾਂ ਫੁਲ ਦੀ ਮਹਿਕ ਦੇ ਹੀ ਭ੍ਰਮ ਵਿਚ ਭੁੱਲੇ ਹੋਇ ਨੇ ਕਿਤੇ ਕੰਗਾਲ ਤੇ ਕਿਤੇ ਰਾਜ ਦੇ ਧਰਮ ਵਿਚ ਸਥਿਰ ਹਨ।

੨੧ ਕਿਤੇ ਦੇਸ ਦੇ ਭੇਸ ਤੇ ਧਰਮ ਦਾ ਸਥਾਨ ਹੈ, ਕਿਤੇ ਰਾਜ ਦੇ ਸਾਜੋ ਸਮਾਨ ਘੋੜੇ ਨਾਲ ਪਿਆਰ ਹੈ ॥੧੬॥੧੦੬॥

੨੨ ਕਿਤੇ ਇਸ ਲੋਕ ਤੇ ਪ੍ਰਲੋਕ ਸਿੱਧ ਸਾਧਨਾ ਕਰ ਰਹੇ ਹਨ ਕਿਤੇ ਸਿੱਧ ਆਦਿ ਦੀ ਬੁੱਧੀ ਦਾ ਪ੍ਰਚਾਰ ਕਰ ਰਹੇ ਹਨ।

੨੩ ਕਿਤੇ ਗ੍ਰਹਿਸਤ ਦੇ ਅੰਗ ਇਸਤ੍ਰੀਆਂ ਨਾਲ ਦੇਖੇ ਜਾਂਦੇ ਨੇ, ਕਿਤੇ ਜੰਗ ਦੇ ਰੰਗ ਵਿਚ ਰੰਗ ਵੇਖੇ ਹਨ ॥੧੭॥੧੦੭॥

੨੪ ਕਿਤੇ ਧਰਮ-ਕਰਮ ਦੇ ਘਰ (ਮੰਦ੍ਰ) ਦੀ ਸੋਝੀ ਜਾਣਦੇ ਹਨ ਕਿਤੇ ਧਰਮ-ਕਰਮ ਨੂੰ ਐਂਵੇ ਭ੍ਰਮ ਹੀ ਮੰਨਦੇ ਹਨ।

੨੫ ਕਿਤੇ ਚਾਰ ਵੇਦਾਂ ਦੇ ਵਿਦਵਾਨ ਹਨ ਕਿਤੇ ਮੂਰਖ ਜੜ੍ਹ ਪਥਰ ਦੀ ਮੂਰਤੀ ਰੂਪ ਹਨ। ਕਿਤੇ ਸਾਧਾਰਨ ਬੁੱਧੀ ਕਿਤੇ ਬਿਦਯਾ ਦੇ ਸ਼੍ਰੋਮਣੀ ਹਨ ॥੧੮॥੧੦੮॥

---

ਦਰਬਾਰਾ ਸਰਨ ਪਾਲਨ ਟੀਕਾ ॥ ਲਖਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥ ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸ਼ਨਾਨੀ ॥੬॥ ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥ ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥ ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੧॥੮॥ ਅੰਗ ॥ ੫੦੭-੮ ॥ ਅੰਤ ਵਿਚ ਪੰਚਮ ਗੁਰਦੇਵ ਭਾਵ ਗੁਰੂ ਨਾਨਕ ਨੇ ਆਪਣੀ ਕੁਦਰਤ ਤੋਂ ਨਾਂਹ ਕਰਕੇ ਕਾਦਰ ਦੀ ਕੁਦਰਤ ਤੇ ਹੀ ਸਾਰਾ ਵਿਸਵਾਸ਼ ਤੇ ਭਰੋਸਾ ਦੱਸਿਆ ਹੈ। ਜੋ ਦਸਵੇਂ ਗੁਰੂ ਨਾਨਕ ਦਾ ਠੁਮਣਾ ਨਹੀਂ ਸਭ ਕੁਝ ਹੀ ਆਸਰਾ ਹੈ। ਅਤੇ ਪੰਚਮ ਪਾਤਸ਼ਾਹ ਨੇ ਸਾਧ ਸੰਗਤ 'ਤੇ ਡੋਰੀ ਸੁੱਟੀ ਹੈ ਜੋ ਦਸਮੇਸ਼ ਪਿਤਾ ਨੇ ਇਸ ਦੀ ਪੂਰੀ ਵਰਤੋਂ ਕੀਤੀ ਹੈ ਅਤੇ ਆਦਿ ਬਾਣੀ ਤੇ ਦਸਮੇਸ਼ ਬਾਣੀ ਆਸ਼ੇ ਤਾਂ ਕਿਤੇ ਵੀ ਟਕਰਾਉਂਦੇ ਨਹੀਂ ਦਿਸਦੇ। ਉਤਮ ਹਰਿ ਦੇ ਜਨਾਂ ਦੀ ਤਾਂ ਬਾਣੀ ਹਮੇਸ਼ਾਂ ਉੱਤਮ ਹੀ ਹੁੰਦੀ ਹੈ। ਉਹ ਜੋ ਕੁਝ ਬੋਲਦੇ ਹਨ ਪਰਉਪਕਾਰ ਦੀ ਹੀ ਸੇਧ ਰੱਖ ਕੇ ਬੋਲਦੇ ਹਨ। ਉਸ ਨੂੰ ਜੋ ਕੋਈ ਵੀ ਸ਼ਰਧਾ ਭਾਵਨਾ ਨਾਲ ਮੰਨ ਲਵੇ, ਕਮਾ ਲਵੇ ਉਸ ਤੇ ਅਕਾਲ ਪੁਰਖ ਦੀ ਕ੍ਰਿਪਾ ਵਰਸਦੀ ਹੈ ਅਤੇ ਨਿਸਤਾਰੇ ਵਿਚ ਕੋਈ ਵੀ ਸੰਦੇਹ ਨਹੀਂ ਜੋ ਹਰੀ ਨਹੀਂ ਕਰੇਗਾ।

*ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ ॥ ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕ੍ਰਿਪਾ ਹਰਿ ਨਿਸਤਾਰੇ ॥੧॥ ਰਾਮ ਮੋ ਕਉ ਜਨ ਮੇਲਿ ਪਿਆਰੇ॥ ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ॥੧॥ ਅੰਗ ॥ ੪੯੩ ॥ ਮ: ੪ ॥*

---

*(ਪੰਨਾ ੩੭ ਦੀ ਬਾਕੀ)*

ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥੧॥ ਅੰਗ ੪੮੨॥ ਕਬੀਰ ਜੀ॥

ਅ ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥ ਇਸ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥ ਅੰਗ ੧੪੨੭॥ ਮ: ੬॥

ਉਪਰੋਕਤ ਬਚਨ ਨਿਰੇ ਸਾਨੂੰ ਪੜ੍ਹ ਕੇ ਦਿਲ ਬਹਿਲਾਵੇ ਲਈ ਨਹੀਂ ਲਿਖੇ ਗਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪ ਪੂਰਨੇ ਪਾ ਕੇ ਅਮਲ ਕਰਨ ਲਈ ਸਿੱਖਿਆ ਦਿੱਤੀ ਹੈ। ਉਜੈਨ ਦਾ ਇਕ ਪ੍ਰਸਿੱਧ ਬਾਦਸ਼ਾਹ ਸੀ ਤੇ ਉਸ ਦਾ ਇਕੋ ਇਕ ਇਕਲੌਤਾ ਪੁੱਤਰ ਸੀ ਜੋ ਉਹ ਵੀ ਬਿਮਾਰੀ ਦੀ ਲਪੇਟ ਵਿਚ ਆ ਕੇ ਆਖਰੀ ਦਮਾਂ 'ਤੇ ਪੁੱਜ ਗਿਆ ਸੀ। ਸ਼ਾਹੀ ਵੈਦਾਂ, ਹਕੀਮਾਂ ਨੇ ਸਿਰ ਫੇਰ ਕੇ ਕਹਿ ਦਿੱਤਾ, ਐ ਰਾਜਨ ! ਹੁਣ ਇਸ ਦੀ ਹਾਲਤ ਸਾਡੇ ਵੱਸ ਤੋਂ ਬਾਹਰ ਹੋ ਗਈ ਹੈ, ਜੋ ਇਸ ਨੂੰ ਬਚਾ ਨਹੀਂ ਸਕਦੇ। ਜਦੋਂ ਇਨਸਾਨ ਸਾਰੇ ਯਤਨ ਕਰਕੇ ਹੰਭ ਜਾਵੇ ਤਾਂ ਉਸ ਨੂੰ ਸਵਾਇ ਸਬਰ ਤੇ ਪ੍ਰਭੂ ਦਾ ਭਾਣਾ ਮੰਨਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਹੁੰਦਾ। ਚਿੰਤਾ ਦੇ ਸਾਗਰ ਵਿਚ ਡੁੱਬ ਕੇ ਰਾਜਾ ਨੀਂਦ ਦੀ ਲਪੇਟ ਵਿਚ ਆ ਗਿਆ ਤੇ ਸੁੱਤਾ ਹੋਇਆ ਸੁਪਨੇ ਵਿਚ ਵੇਖਦਾ ਹੈ ਕਿ ਉਹ ਇਕ ਬੜਾ ਛਤਰਪਤੀ

[੧]ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ ॥ ਕਹੂੰ ਅਉਖਦੀ ਰੋਗਕੇ ਸੋਕ ਸੋਖੰ॥ [੨]ਕਹੂੰ ਦੇਵ ਬਿਦਿਆ ਕਹੂੰ ਦੈਤ ਬਾਨੀ ॥ ਕਹੂੰ ਜੱਛ ਗੰਧ੍ਰਬ ਕਿੰਨਰ ਕਹਾਨੀ ॥੧੯॥੧੦੯॥ [੩]ਕਹੂੰ ਰਾਜਸੀ ਸਾਤਕੀ ਤਾਮਸੀ ਹੋ ॥ ਕਹੂੰ ਜੋਗ ਬਿੱਦਿਆ ਧਰੇ ਤਾਪਸੀ ਹੋ ॥ [੪]ਕਹੂੰ ਰੋਗ ਰਹਤਾ ਕਹੂੰ ਜੋਗ ਜੁਗਤੰ ॥ ਕਹੂੰ ਭੂਮ ਕੀ ਭੁਗਤ ਮੈ ਭਰਮ ਭੁਗਤੰ ॥੨੦॥੧੧੦॥ [੫]ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ ॥ ਕਹੂੰ ਜੱਛ ਬਿਦਿਆ ਧਰੇ ਮਾਨਵੀ ਹੋ ॥ [੬]ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ ॥ ਕਹੂੰ ਸ੍ਰਿਸਟਿ ਕੀ ਪ੍ਰਿਸਟ ਕੀ ਰਿਸਟ ਪੰਨਿਆ॥੨੧॥੧੧੧॥ [੭]ਕਹੂੰ ਬੇਦ ਬਿੱਦਿਆ ਕਹੂੰ ਬਿਓਮ ਬਾਨੀ ॥ ਕਹੂੰ ਕੋਕ ਕੀ ਕਾਬ ਕਥੈ ਕਹਾਨੀ ॥ [੮]ਕਹੂੰ ਅਦ੍ਰ ਸਾਰੰ ਕਹੂੰ ਭਦ੍ਰ ਰੂਪੰ ॥ ਕਹੂੰ ਮਦ੍ਰ ਬਾਨੀ ਕਹੂੰ ਛਿਦ੍ਰ ਸਰੂਪੰ ॥੨੨॥੧੧੨॥ [੯]ਕਹੂੰ ਬੇਦ ਬਿਦਿਆ ਕਹੂੰ ਕਾਬ ਰੂਪੰ ॥ ਕਹੂੰ ਚੇਸਟਾ ਚਾਰ ਚਿਤ੍ਰੰ ਸਰੂਪੰ ॥ [੧੦]ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥ ਕਹੂੰ ਬੈਠ ਕੁਰਾਨ ਕੇ ਗੀਤ ਗਾਵੈ ॥੨੩॥੧੧੩॥ [੧੧]ਕਹੂੰ ਸੁੱਧ ਸੇਖੰ ਕਹੂੰ ਬ੍ਰਹਮ ਧਰਮੰ॥ ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ ॥ [੧੨]ਕਹੂੰ ਜੁਆਲ ਸਰੂਪੰ ਜਰਾ ਰਹਤ ਦੇਹੰ ॥ ਕਹੂੰ ਨੇਹ ਦੇਹੰ ਕਹੂੰ ਤਿਆਗ ਗੇਹੰ ॥੨੪॥੧੧੪॥ [੧੩]ਕਹੂੰ ਜੋਗ ਭੋਗੰ ਕਹੂੰ ਰੋਗ ਰਾਗੰ॥ ਕਹੂੰ ਰੋਗ ਰਹਤਾ* ਕਹੂੰ ਭੋਗ ਤਿਆਗੰ ॥ [੧੪]ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ ॥ ਕਹੂੰ ਪੂਰਣ ਪ੍ਰਗਿਆ ਕਹੂੰ ਪਰਮ ਪ੍ਰੀਤੰ ॥੨੫॥੧੧੫॥ [੧੫]ਕਹੂੰ ਆਰਬੀ ਤੋਰਕੀ ਪਾਰਸੀ[ੳ] ਹੋ ॥ ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ ॥ [੧੬]ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ॥ ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥੨੬॥੧੧੬॥ [੧੭]ਕਹੂੰ ਮੰਤ੍ਰ ਬਿਦਿਆ[ਅ] ਕਹੂੰ ਤੰਤ੍ਰ ਸਾਰੰ ॥ ਕਹੂੰ ਜੰਤ੍ਰ ਰੀਤੰ[ੲ] ਕਹੂੰ ਸਸਤ੍ਰ ਧਾਰੰ[ਸ] ॥ [੧੮]ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ॥ ਕਹੂੰ ਪਿੰਗੁਲਾ [ਹ]ਚਾਰਣੀ ਗੀਤ ਚਰਚਾ ॥੨੭॥੧੧੭॥ [੧੯]ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ ॥ ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ ॥ [੨੦]ਕਹੂੰ ਨਿਰਤਿ ਬਿਦਿਆ ਕਹੂੰ ਨਾਗ ਬਾਨੀ[ਕ] ॥ ਕਹੂੰ ਗਾਰੜੂ[ਖ] ਗੂੜ ਕਥੈ ਕਹਾਨੀ ॥੨੮॥੧੧੮॥ [੨੧]ਕਹੂੰ ਅਛਰਾ ਪਛਰਾ ਮਛਰਾ ਹੋ[ਗ] ॥ ਕਹੂੰ ਬੀਰ ਬਿਦਿਆ ਅਭੂਤੰ ਪ੍ਰਭਾ ਹੋ ॥ [੨੨]ਕਹੂੰ ਛੈਲ ਛਾਲਾ ਧਰੇ ਛਤ੍ਰਧਾਰੀ॥ ਕਹੂੰ ਰਾਜ ਸਾਜੰ ਧਿਰਾਜਾ ਧਿਕਾਰੀ ॥੨੯॥੧੧੯॥ [੨੩]ਨਮੋ ਨਾਥ ਪੂਰੇ ਸਦਾ ਸਿਧ ਦਾਤਾ ॥ ਅਛੇਦੀ ਅਛੇ ਆਦਿ ਅਦ੍ਵੈ ਬਿਧਾਤਾ ॥ [੨੪]ਨ ਤ੍ਰਸਤੰ ਨ ਗ੍ਰਸਤੰ ☆ਸਮਸਤੰ ਸਰੂਪੇ ॥ ਨਮਸਤੰ ਨਮਸਤੰ ਤੁਅਸਤੰ ਅਭੂਤੇ ॥੩੦॥੧੨੦॥ ਤ੍ਵਪ੍ਰਸਾਦਿ॥ ਪਾਧੜੀਛੰਦ ॥ [੨੫]ਅਬਯਕਤ ਤੇਜ, ਅਨਭਉ ਪ੍ਰਕਾਸ ॥ ਅਛੈ ਸਰੂਪ

---

* ਪਾਠੰਤਰ-ਹਰਤਾ ☆(ਸਮੱਸਤੰ-ਬੋਲੇ)

ੳ ਫਾਰਸੀ ਦੀਆਂ ਬੋਲੀਆਂ ਹਨ ਜਿਸ ਦੀਆਂ, ਕਿਸਮਾਂ ਹਨ
(੧) ਫਾਰਸੀ (੨) ਪਹਿਲਵੀ (੩) ਦਰੀ (੪) ਹਰਵੀ (੫) ਜਾਬਲੀ (੬) ਸਕਜੀ (੭) ਸਰਦੀ

ਅ ਮੰਤ੍ਰ ਵਿਦਯਾ ਜਿਵੇਂ ਬੰਗਾਲ ਮਸ਼ਹੂਰ ਹੈ ।

ੲ ਜੰਤ੍ਰ ਵਿਦਿਆ-ਆਮ ਪ੍ਰਚਲਿਤ ਹੈ ਹਰ ਤਰ੍ਹਾਂ ਦੇ ਬਜੰਤ੍ਰੀ ਸਾਜ-ਰੇਡੀਉ, ਘੜੀਆਂ ਟੀ ਵੀ, ਅੰਜਨ, ਹਰ ਤਰ੍ਹਾਂ ਦੀ ਮਸ਼ੀਨਰੀ ਜੰਤ੍ਰ ਕੁਹਾਂਦੀ ਹੈ ।

ਸ ਸਸਤ੍ਰ ਸਾਰੰ-ਲੋਹੇ ਦੇ ਸ਼ਸ਼ਤ੍ਰ ।

ਹ ਪਿੰਗਲ ਚਾਰਣੀ-ਭਾਵ ਪਿੰਗਲ ਦੁਆਰਾ ਕਾਵ ਵੀਚਾਰ ਕਿਉਂਕਿ ਕਾਵ ਲਈ (ਪਿੰਗਲ ਸਾਸਤ੍ਰ) ਪੜਨਾ ਜ਼ਰੂਰੀ ਹੈ । ਜੇ ਕਿਹਾ ਜਾਵੇ ਕਿ ਪਿੰਗਲ ਅਚਾਰੀਯ ਨੇ ਪਹਿਲੇ ਸਾਸਤ੍ਰ ਬਣਾਏ ਤਾਂ ਉਸ ਨੂੰ ਹੋਇ ਸਿਰਫ ਦੋ ਸੌ ਵਰੇ ਹੋਇ ਹਨ ਜਦ ਕੇ ਅੰਮ੍ਰਿਤ ਸੰਚਾਰ ੧੬੯੯ ਦੀ ਵਿਸਾਖੀ ਜਿਸ ਨੂੰ ੩੦੦ ਸਾਲ ਹੋ ਗਏ ਹਨ । ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਉਸ ਤੋਂ ਪਹਿਲੇ ਵਜੂਦ ਵਿਚ ਆ ਚੁਕਿਆ ਸੀ ।

ਕ ਨਾਗ ਬਾਨੀ-ਨਾਗ ਭਾਸਾ (ਨਾਗਰ ਬੰਸੀ ਲੋਗਾਂ ਦੀ ਬੋਲੀ) ਜਾਂ ਪਤਾਲ ਵਾਸੀਆਂ ਦੀ ਬੋਲੀ ।

ਖ ਗਾਰੜੂ-ਗਰੂੜ ਮੰਤ੍ਰਾਂ ਰਾਹੀਂ ਸੱਪ ਵਿਛੂ ਆਦਿ ਜਹਿਰੀਲੇ ਜਾਨਵਾਰਾਂ ਦੀ ਜਹਿਰ ਲਾਹੁਣ ਦੇ ਸਾਧਨ ।

ਗ ਅੱਛਰ (ਮਾਤ ਲੋਕ ਦੀ ਇਸਤ੍ਰੀ-ਪੱਛਰਾ ਦੇਵ ਲੋਕ ਦੀ ਇਸਤ੍ਰੀ-ਮੱਛਰਾ (ਪਤਾਲ ਲੋਕ ਦੀ ਇਸਤ੍ਰੀ ਇਸ ਚਲ ਰਹੇ ਬਹਾਉ ਤੇ ਸਮੁੰਦ੍ਰੀ ਛੱਲਾਂ ਤੋਂ ਭਲੀ ਭਾਂਤ ਪ੍ਰਗਟ ਪਹਾਰੇ ਸਿੱਧ ਹੋ ਜਾਂਦਾ ਹੈ ਕਿ ਗੁਰਦੇਵ ਜੀ ਦੇ ਨੇਤ੍ਰਾਂ ਅਗੇ ਸੁਆਇ ਅਕਾਲ ਸ਼ਕਤੀ ਤੋਂ ਦੂਜੀ ਕੋਈ ਸ਼ੈ ਹੈ ਹੀ ਨਹੀਂ ਫੇਰ ਉਹਨਾਂ ਕਿਹੜੀ ਦੇਵੀ ਤੇ ਦੇਵਤਾ ਅਤੇ ਅਵਤਾਰ ਦੀ ਉਸਤਤਿ ਕਰਨੀ ਸੀ ?

੧ ਕਿਤੇ ਘਰ ਦੇ ਵਿਹਾਰਾਂ ਨਾਲ ਹੀ ਪ੍ਰੇਮ ਹੈ ਕਿਤੇ ਸਰੀਰ ਦੇ ਦੁੱਖਾਂ ਨਾਲ ਦੁਖੀ ਹੈ । ਕਿਤੇ ਵੈਦ ਹੋ ਕੇ ਦੁਆਈ ਦਾਰੂ ਕਰਕੇ ਰੋਗ ਮੇਟਦਾ ਹੈ ।

੨ ਕਿਤੇ "ਦੇਵ ਵਿਦਿਆ" ਬੜੀ ਮਿੱਠੀ ਬਾਣੀ ਹੈ ਕਿਤੇ "ਦੈਤ ਬਾਣੀ" ਗਾਲਾਂ ਦੀ ਵਾਂਛੜ ਭਾਵ ਕੌੜੀ ਬੋਲੀ ਬੋਲ ਰਹੇ ਨੇ ਕਿਤੇ ਰਾਗੀ, ਢਾਢੀ ਸਾਜ਼ੀ ਕਹਾਣੀਆਂ ਕਰ ਰਹੇ ਹਨ ॥ ੧੯॥੧੦੯॥

੩ ਕਿਤੇ ਰਜੋ ਗੁਣ-ਸਤੋਗੁਣ, ਤਮੋਗੁਣ ਵਾਲੇ ਹੋ, ਕਿਤੇ ਜੋਗ ਦੇ ਵਿਦਿਆਧਾਰੀ ਤਪੱਸਵੀ ਹੋ ।

੪ ਕਿਤੇ ਰੋਗ ਤੋਂ ਮੁਕਤੀ ਹੋ ਜਾਂ ਵੈਦ ਹੋ ਕੇ ਰੋਗ ਨੂੰ ਦੂਰ ਕਰਨ ਵਾਲੇ ਹੋ, ਕਿਤੇ ਜੋਗ ਦੀ ਜੁਗਤੀ ਨਾਲ ਸਥਿਤ ਹੋ । ਕਿਤੇ ਧਰਤੀ ਦੇ ਪਦਾਰਥਾਂ ਵਿਚ ਹੀ ਭੁਗਤ ਰਹੇ ਹੋ ਇਸੇ ਵਿਚ ਭੁੱਲ ਰਹੇ ਹੋ ॥੨੦॥੧੧੦॥

੫ ਕਿਤੇ ਦੇਵਤਿਆਂ ਦੀ ਪੁੱਤਰੀ ਕਿਤੇ ਦੈਤਾਂ ਦੀ ਪੁੱਤਰੀ ਹੋ, ਕਿਤੇ ਜਾਂਗਲੀ ਵਿਦਿਆ ਕਿਤੇ ਸ੍ਰੇਸ਼ਟ ਮਨੁੱਖਾਂ ਵਾਲੀ ਵਿਦਿਆ ਹੈ ।

੬ ਕਿਤੇ ਰਾਜੇ ਦੀ ਰਾਣੀ ਕਿਤੇ ਰਾਜੇ ਦੀ ਪੁੱਤਰੀ, ਕਿਤੇ ਪਾਤਾਲ ਦੀ ਨਾਗ ਪੁੱਤਰੀ ਹੋ ਪੂਰਨਮਾਸੀ ਦੇ ਚੰਦ ਜੇਹੀ ॥੨੧॥੧੧੧॥

੭ ਕਿਤੇ ਵੇਦਾਂ ਦੀ ਗੂੰਜ ਹੈ ਕਿਤੇ ਅਕਾਸ਼ ਬਾਣੀ, ਕਿਤੇ ਕੋਸ਼ੇ ਕਾਵ ਤੇ ਕਹਾਣੀਆਂ ਕਰ ਰਿਹਾ ਹੈਂ ।

੮ ਕਿਤੇ ਸੁੰਦਰ ਸਰੂਪ ਵਿਚ ਕਿਤੇ ਭੈ ਦੇ ਰੂਪ ਵਿਚ ਤੇ ਕਿਤੇ ਮਿੱਠੀ ਬਾਣੀ ਕਿਤੇ ਨੁਕਸ ਰੂਪ ਵਿਚ ਬੋਲ ਰਿਹਾ ਹੈ ॥੨੨॥੧੧੨॥

੯ ਕਿਤੇ ਬੇਦ ਵਿਦਿਆ ਹੈ ਕਿਤੇ ਹੋਰ ਤੁਕ ਬੰਦੀ ਕਾਵ ਰੂਪ ਵਿਚ ਹੈਂ । ਕਿਤੇ ਸਮਾਜਕ ਵਰਤਾਰੇ ਦਾ ਚਰ-ਚਿਤ ਸਰੂਪ ਪੇਸ਼ ਕੀਤਾ ਹੈ (ਹਿਰਦੇ ਦੀਆਂ ਵੇਦਨਾ)

੧੦ ਕਿਤੇ ਪਵਿੱਤ੍ਰ-ਪੁਰਾਣਾਂ ਦੇ ਸਿਧਾਂਤ ਨੂੰ ਪ੍ਰਖਦਾ ਹੈਂ ਕਿਤੇ ਕੁਰਾਨ ਦਾ ਬੈਠਕੇ ਪਾਠ ਕਰ ਰਿਹਾ ਹੈ ॥੨੩॥੧੧੩॥

੧੧ ਕਿਤੇ ਪੱਕਾ ਮੋਮਨ ਕਿਤੇ ਬ੍ਰਾਹਮਣ ਧਰਮ ਦਾ ਧਾਰਨੀ, ਕਿਤੇ ਬਿਧ ਅਵਸਥਾ ਵਿਚ ਹੋ ਕਿਤੇ ਬਾਲ ਲੀਲਾ ।

੧੨ ਕਿਤੇ ਜੁਆਨੀ ਦੀ ਉਮਰ ਅਗਨ ਦੀ ਲਾਟ ਵਾਂਗ ਬੁਢਾਪੇ ਤੋਂ ਰਹਿਤ ਹੁੰਦੇ ਹੋ ਜਦ ਕਿ ਕਈਆਂ ਦਾ ਦੇਹ ਨਾਲ ਹੀ ਪ੍ਰੇਮ ਹੁੰਦਾ ਹੈ ਕਿਤੇ ਘਰ ਬਾਰ ਤਜਾਗ ਕੇ ਬਿਰਕਤ ਹੋ ॥੨੪॥੧੧੪॥

੧੩ ਕਿਤੇ ਜੋਗੀ ਹੋ ਕਿਤੇ ਭੋਗੀ ਹੋ, ਕਿਤੇ ਰੋਗੀ ਹੋ ਕਿਤੇ ਰੋਗ ਨੂੰ ਦੂਰ ਕਰ ਰਹੇ ਹੋ । ਕਿਤੇ ਭੋਗਾਂ ਤੋਂ ਦੂਰ ਹੋ ਰਹੇ ਹੋ।

੧੪ ਕਿਤੇ ਰਾਜ ਦੇ ਸਾਜ ਸਜੇ ਹੋਇ ਨੇ ਤੇ ਰਾਜ ਦੀਆਂ ਰੀਤਾਂ ਹੋ ਰਹੀਆਂ ਹਨ । ਕਿਤੇ ਪੁਰਾਣਾਂ ਦਾ ਉਚਾਰਨ ਹੋ ਰਿਹਾ ਹੈ ਕਿ ਪ੍ਰਮ ਦੇਵ ਨਾਲ ਪ੍ਰੀਤ ਕਰ ਰਹੇ ਹੋ ॥੨੫॥੧੧੫॥

੧੫ ਕਿਤੇ ਅਰਬ ਦੇਸ ਦੇ ਵਾਸੀ ਹੋ ਕਿਤੇ ਤੁਰਕਸਤਾਨ ਦੇ ਵਾਸੀ ਹੋ ਕਿਤੇ ਪਾਰਸ ਦੇਸ ਦੇ ਵਾਸੀ ਹੋ ਤੇ ਕਿਤੇ ਪਸਤਵੀ ਅਫਗਾਨ ਸਤਾਨ ਦੀ ਬੋਲੀ ਬੋਲਦੇ ਹੋ ਸੰਸਕ੍ਰਿਤੀ (ਪ੍ਰਾਕ੍ਰਿਤ) ਭਾਸ਼ਾ ਬੋਲਦੇ ਹੋ ।

੧੬ ਕਿਤੇ ਦੇਸ ਭਾਖਯਾ ਆਪਣੇ ਦੇਸ ਦੀ ਬੋਲੀ ਕਿਤੇ ਸੰਸਕ੍ਰਿਤ ਬੇਦ ਬਾਣੀ (ਦੇਵ ਬਾਨੀ) ਕਿਤੇ ਆਪਣੇ ਰਾਜ ਦੀ ਵਿਦਿਆ ਕਿਤੇ ਰਾਜਧਾਨੀ ਰਾਜੇ ਦੇ ਰਹਿਣ ਦਾ ਅਸਥਾਨ ਹੈ ॥੨੬॥੧੧੬॥

੧੭ ਕਿਤੇ ਮੰਤਰ ਵਿਦਿਆ ਦਾ ਪਸਾਰ ਹੈ ਕਿਤੇ ਤੰਤਰ ਵਿਦਿਆ ਦਾ ਸਾਸਤ੍ਰ ਪ੍ਰਗਟਾ ਕਰਦੇ ਨੇ ਕਿਤੇ ਜੰਤ੍ਰ ਗੀਤ ਪ੍ਰਚਲਤ ਹੈ ਕਿਤੇ ਲੋਹੇ ਦੇ ਸਸਤ੍ਰਾਂ ਦੀ ਸਿਖਲਾਈ ਹੈ ।

੧੮ ਕਿਤੇ ਜੱਗ ਹਵਨ ਤੇ ਪੂਜਾ ਹੋ ਰਹੀ ਹੈ ਕਿਤੇ ਦੇਵ ਆਦਿ ਵਖਾਨ ਦੀ ਪੂਜਾ ਹੋ ਰਹੀ ਹੈ ਕਿਤੇ ਪ੍ਰਭੂ ਭਗਤੀ, ਕੀਰਤਨ ਹੋ ਰਿਹਾ ਹੈ ਕਿਤੇ ਪਿੰਗਲ ਰਾਹੀ-ਗੀਤ ਚਰਚਾ ਵੀਚਾਰ ਕੀਤੀ ਜਾ ਰਹੀ ਹੈ ॥੨੭॥੧੧੭॥

੧੯ ਕਿਤੇ ਬੀਨ, ਬੰਸਰੀ, ਨਿਗੋਜੇ ਆਦਿ ਦੀ ਸਿਖਲਾਈ ਕਿਤੇ ਗੀਤ ਗਾਉਂਦੇ ਹਨ, ਕਿਤੇ ਤੁਰਕਾਂ ਦੀ ਕੁਰਾਨ ਦੀ ਅਰਬੀ ਬੋਲੀ ਹੈ ਕਿਤੇ ਬੇਦਾਂ ਦੀ ਲਿਖੀ ਸੰਸਕ੍ਰਿਤੀ ਦੀ ਰੀਤ ਕਰ ਰਹੇ ਹਨ ।

੨੦ ਕਿਤੇ ਨਾਚ (ਮੁਜਰੇ) ਦਾ ਸਿਖਲਾਈ ਕਿਤੇ ਨਾਗਰ ਬੰਸੀ ਲੋਗਾਂ ਦੀ । ਨਾਗਬਾਨੀ ਪ੍ਰਚੱਲਤ ਹੈ । ਕਿਤੇ ਜਹਿਰੀਲੀ ਜਹਿਰ ਦੇ ਉਤਾਰਨ ਵਾਲੇ ਮੰਤ੍ਰਾਂ ਦਾ ਅਭਿਆਸ ਕਰ ਰਹੇ ਹਨ ॥੨੮॥੧੧੮॥

੨੧ ਕਿਤੇ ਮਾਤ ਲੋਕ ਕਿਤੇ ਦੇਵ ਲੋਕ ਲਿਤੇ ਪਤਾਲ ਲੋਕ ਦੀ ਇਸਤ੍ਰੀ ਹੋ ਕਿਤੇ ਸਸਤ੍ਰਾਂ ਨਾਲ ਜੁੱਧ ਕਰਨ ਦੀ ਸਿਖਲਾਈ ਹੋ ਰਹੀ ਹੈ, ਕਿਤੇ ਗੁਪਤ ਪ੍ਰਭਾਉ ਪਾ ਰਹੇ ਹੋ।

੨੨ ਕਿਤੇ ਸੁੰਦਰਤਾ ਭਰਪੂਰ ਬਣੇ ਠਣੇ ਬੜੇ ਸ਼ੌਕੀਨ ਹੋ ਕਿਤੇ ਮਲੰਗ ਹੋਰੇ ਮ੍ਰਿਗਛਾਲਾ ਧਾਰੀ ਹੋਈ ਹੈ, ਕਿਤੇ ਸਿਰ ਬਾਦਸ਼ਾਹੀ ਛੱਤ ਸੋਭ ਰਿਹਾ ਹੈ, ਕਿਤੇ ਪੂਰਨ ਰਾਜ ਦੇ ਸਾਜ ਹਨ ਕਿਤੇ, ਹੱਕਦਾਰ ਬਣੇ ਹੋਇ ਹੋ ॥੧੯॥੨੧੯॥

੨੩ ਐ ਪੂਰਨ ਜਹਾਨ ਦੇ ਮਾਲਿਕ ਵਾਹਿਗੁਰੂ ! ਸਭ ਸਿਧੀਆਂ ਦੇ ਦੇਣ ਵਾਲੇ ਮੇਰੀ ਤੈਨੂੰ ਨਮਸਕਾਰ ਹੈ । ਨਾ ਛੇਦੇ ਜਾਣ ਵਾਲੇ ਨਾ ਛੈ ਹੋਣ ਵਾਲੇ ਆਦਿ ਤੋਂ ਹੀ ਦ੍ਵੈਤ ਤੋਂ ਬਿਨਾਂ ਸਭ ਦੀ ਕਿਸਮਤ ਲਾਉਣ ਵਾਲੇ ਮੇਰੀ ਤੈਨੂੰ ਨਮਸ਼ਕਾਰ ਹੈ।

੨੪ ਨਾ ਤੂੰ ਕਿਸੇ ਤੋਂ ਡਰਦਾ ਹੈ, ਨਾ ਤੂੰ ਕਿਸੇ ਤੋਂ ਪਕੜਿਆ ਜਾਂਦਾ ਹੈ, ਸਾਰੇ ਸਰੂਪਾਂ ਵਿਚ ਵਸਦਾ ਹੈ, ਮੇਰੀ ਤੈਨੂੰ ਮੁੜ-ਮੁੜ ਕੇ ਨਮਸਕਾਰ ਹੈ ਅਤੱਤਾਂ ਵਾਲੇ ਸਰੂਪ ਨੂੰ ॥੨੦॥੧੨੦॥

੨੫ ਹੇ ਵਾਹਿਗੁਰੂ ਤੇਰੀ ਕ੍ਰਿਪਾ ਨਾਲ "ਪਾਥੜੀ ਛੰਦ" ਉਚਾਰਨ ਕਰਦਾ ਹਾਂ । ਵਿਅਕਤੀ ਰੂਪ ਤੋਂ ਬਿਨਾਂ ਨਿਰਾ ਤੇਜ ਹੀ ਤੇਜ਼ ਆਪਣੇ ਆਪ ਤੋਂ ਹੀ ਪ੍ਰਕਾਸ਼ ਨਾਂ ਛੈ ਹੋਣ ਵਾਲੇ ਸਰੂਪ

---

(ਪੰਨਾ ੪੩ ਦੀ ਬਾਕੀ)

ਰਾਜਾ ਹੈ ਤੇ ਉਸ ਦੇ ੬ ਪੁੱਤਰ ਹਨ, ਨੂੰਹਾਂ ਹਨ, ਰਾਣੀਆਂ ਤੇ ਪੁੱਤਰ ਮਿਲ ਕੇ ਭੋਜਨ ਛਕਦੇ ਹਨ, ਇਕ ਦੂਜੇ ਨਾਲ ਹਾਸ-ਬਿਲਾਸ ਕਰਦੇ ਹਨ। ਖੁਸ਼ੀਆਂ-ਖੇੜਿਆਂ ਵਿਚ ਗਲਤਾਨ ਹਨ, ਰੰਜ ਤੇ ਗਮ ਦਾ ਨਿਸ਼ਾਨ ਹੀ ਨਹੀਂ । ਪਰ ਇਧਰ ਉਸ ਦੇ ਪੁੱਤਰ ਦੇ ਸੁਆਸ ਖਤਮ ਹੋ ਗਏ, ਹਾਹਾਕਾਰ ਮੱਚ ਗਈ। ਚੀਕਾਂ ਸੁਣ ਕੇ ਰਾਜੇ ਦੀ ਅੱਖ ਖੁੱਲੀ । ਉਹ ਜਾਗੇ ਰੋਂਦਿਆਂ ਨੂੰ ਵੇਖ ਕੇ ਮੁਸਕਰਾ ਰਿਹਾ ਸੀ, ਰੋ ਰਹੀ ਰਾਣੀ ਨੇ ਕਿਹਾ ਕਿ ਆਪ ਦੀ ਮੱਤ ਮਾਰੀ ਗਈ ਹੈ । ਇਕੋ-ਇਕ ਪੁੱਤ ਸੀ ਜਿਸ ਨੇ ਇਸ ਘਰ ਨੂੰ ਅਬਾਦ ਕਰਨਾ ਸੀ, ਉਹ ਹੱਥਾਂ ਵਿਚੋਂ ਨਿਕਲ ਕੇ ਲੰਮੇ ਰਾਹ ਪੈ ਗਿਆ ਹੈ । ਤੁਹਾਨੂੰ ਹਾਸੀ ਆ ਰਹੀ ਹੈ । ਰਾਜਾ ਕਹਿੰਦਾ ਹੈ, ਐ ਰਾਣੀ ! ਮੈਨੂੰ ਜ਼ਿੰਦਗੀ ਦੀ ਮੰਜ਼ਿਲ ਦਾ ਪਤਾ ਲੱਗ ਗਿਆ ਹੈ । ਆਹ ਹੁਣੇ-ਹੁਣੇ ਮੈਂ ਛੇ ਬੱਚਿਆਂ ਦਾ ਪਿਉ ਸੀ। ਜਦ ਤੱਕ ਮੇਰੀ ਅੱਖ ਬੰਦ ਸੀ ਮੈਂ ਉਹਨਾਂ ਦੇ ਨਾਲ ਚਹਿਲ-ਪਹਿਲ ਵਿਚ ਮਸਤ ਸੀ ਪਰ ਜਦ ਅੱਖ ਖੁੱਲੀ ਤਾਂ ਇਕ ਨਹੀਂ ਰਿਹਾ। ਹੁਣ ਤੂੰ ਦੱਸ ਮੈਂ ਉਹਨਾਂ ਛੇਆਂ ਨੂੰ ਰੋਵਾਂ ਜਾਂ ਇਕ ਇਸ ਨੂੰ ਰੋਵਾਂ ? ਜਿਸ ਤੋਂ ਮੈਨੂੰ ਸਮਝ ਆ ਗਈ ਹੈ ਕਿ ਜਿਵੇਂ ਉਹ ਸੁਪਨੇ ਵਾਲੇ ਛੇ ਨਹੀਂ ਰਹੇ ਉਸੇ ਤਰ੍ਹਾਂ ਇਹ ਵੀ ਇਕ ਸੁਪਨਾ ਹੈ । ਫਰਕ ਹੈ ਤਾਂ ਇਹ ਕਿ ਉਸ ਵੇਲੇ ਮੇਰੀਆਂ ਅੱਖਾਂ ਇਸ ਇਕ ਵੱਲੋਂ ਬੰਦ ਸਨ, ਹੁਣ ਉਹਨਾਂ ਛੇਆਂ ਵੱਲੋਂ ਬੰਦ ਹਨ, ਪਰ ਹੁਣ ਮੈਨੂੰ ਅੱਖਾਂ ਖੋਲਣ ਨਾਲ ਸਮਝ ਪੈ ਗਈ ਹੈ ਕਿ ਉਹ ਵੀ ਸੁਪਨਾ ਸੀ, ਇਹ ਵੀ ਸੁਪਨਾ ਹੀ ਹੈ।

ਗਿਆਨੀ ਸੰਤ ਸਿੰਘ ਜੀ ਪੰਨਾ ੨੫ 'ਤੇ ਕਹਿੰਦੇ ਹਨ ਕਿ ਅਫਸੋਸ ਅੱਜ ਸਾਡੇ ਪਾਸ਼ ਜਪੁਜੀ ਸਾਹਿਬ ਪੜ੍ਹਨ ਦਾ ਵੀ ਸਮਾਂ ਨਹੀਂ ਰਿਹਾ । ਅਸੀਂ ਕਿੱਥੇ ਪੜ੍ਹਨਾ ਹੋਇਆ ਭਾਈ ਨੰਦ ਲਾਲ ਨੂੰ ਕਿੱਥੇ ਪੜ੍ਹਨਾ ਹੈ ਭਾਈ ਗੁਰਦਾਸ ਜੀ ਨੂੰ । ਉਹਨਾਂ ਕਵੀਆਂ ਨੂੰ ਕਿੱਥੇ ਪੜ੍ਹੀਏ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਫਤ ਤੇ ਸਲਾਹੁਣਾ ਕੀਤੀ । ਜੇ ਨੇਤਰ ਖੋਲ੍ਹ ਕੇ ਸੱਚ-ਸੱਚ ਵੱਲ ਵੇਖੋ ਤਾਂ ਸਮੁੱਚੇ ਜਗਤ ਵਿਚ ਇਕੋ ਹੀ ਕੌਮ ਦਿਸੇਗੀ ਜਿਸ ਦੇ ਪਾਸ ਬਹੁਤ ਹੀ ਉੱਚਕੋਟੀ ਦਾ ਧਾਰਮਿਕ ਸਾਹਿਤ ਹੈ ਪਰ ਦੁੱਖ ਨਾਲ ਕਹਿਣਾ ਪੈਂਦਾ ਹੈ। ਖਿਮਾ ਕਰਨਾ ਕਿ ਇਹ ਕੌਮ ਇਕ ਹੀ ਐਸੀ ਹੈ ਜੋ ਆਪਣਾ ਸਾਹਿਤ ਭੰਡਾਰ ਪੜ੍ਹਨਾ ਤਾਂ ਕੀ ਖੋਲ੍ਹ ਕੇ ਨਹੀਂ ਵੇਖਦੀ । ਨਾ ਜਾਣਕਾਰੀ ਦੀ ਲਪੇਟ ਵਿਚ ਹਰ ਪਾਖੰਡੀ ਬੰਦਾ ਇਸ ਨੂੰ ਆਪਣੇ ਫਰੇਬੀ ਜਾਲ ਵਿਚ ਫਸਾ ਲੈਂਦਾ ਹੈ ਅਤੇ ਗੁਰਮਤਿ ਨਾਲੋਂ ਤੋੜ ਕੇ ਰੱਖ ਦਿੰਦਾ ਹੈ । ਗੁਰੂ ਗ੍ਰੰਥ ਸਾਹਿਬ ਨਾਲੋਂ ਤੋੜ ਕੇ ਰੱਖ ਦਿੰਦਾ ਹੈ। ਕਿਸੇ ਰਹਿਬਰ ਨੇ ਆਪਣੀ ਉਮਤ ਨੂੰ ਇਤਨਾ ਉੱਚਾ-ਸੁੱਚਾ ਧਾਰਮਿਕ ਭੰਡਾਰ ਉਪਲਬਧ ਨਹੀਂ ਕੀਤਾ ਕੌਮ ਨੇ ਅਨੂਠੀਆਂ ਤੇ ਅਸਚਰਜ ਕੁਰਬਾਨੀ ਦੇ ਕੇ ਇਤਿਹਾਸ ਬਣਾਇਆ ਹੈ । ਲੇਖਕਾਂ ਨੇ ਸੰਸਾਰ ਭਰ ਦੀਆ ਸਚਾਈਆਂ ਨੂੰ ਗੁੰਦ ਕੇ ਇਹ ਹਾਰ ਤਿਆਰ ਕੀਤਾ ਹੈ । ਅਫਸੋਸ ਇਸ ਹਾਰ ਨੂੰ ਗਲੇ ਪਾਉਣ ਵਾਲੇ ਬੰਦੇ ਮਾਇਆ ਦੀ ਚਮੜੀ ਨਾਲ ਜੂੰ ਵਾਂਗ ਚਿੰਬੜ ਗਏ ਹਨ । ਜਿਸ ਮਾਇਆ ਨੂੰ ਗੁਰੂ ਜੀ ਨੇ ਠੱਗਣੀ ਕਹਿ ਕੇ ਵਰਜਿਆ ਸੀ । ਭਾਈ ਸੰਤ ਸਿੰਘ ਜੀ ਗਿਆਨੀ ਪੰਨਾ ੨੭ 'ਤੇ ਲਿਖਦੇ ਹਨ ਕਿ ਪਿਛਲੇ ਦਿਨੀਂ ਇਕ ਬੰਦੇ ਨੇ ਮੇਰੇ 'ਤੇ ਤਨਜ ਕੀਤਾ ਕਿ ਭਾਈ ਸਾਹਿਬ ਜਿਸ ਕੌਮ ਕੋਲ ਭਾਈ ਨੰਦ ਲਾਲ ਜਿਹੇ, ਭਾਈ ਗੁਰਦਾਸ ਜਿਹੇ ਸੁਚੱਜੇ ਜੀਵਨ ਵਾਲੇ ਵਿਦਵਾਨ ਹੋਣ ਤੇ ਉਹਨਾਂ ਦੀਆਂ ਰਚਨਾਵਾਂ ਹੋਣ, ਆਦਿ

ਅਦ੍ਵੈ ਅਨਾਸ ॥ [੧]ਅਨਤੁਟ ਤੇਜ ਅਨਖੁਟ ਭੰਡਾਰ ॥ ਦਾਤਾ ਦੁਰੰਤ ਸਰਬੰ
ਪ੍ਰਕਾਰ ॥੧॥੧੨੧॥ [੨]ਅਨਭੂਤ ਤੇਜ ਅਨਛਿਜ ਗਾਤ ॥ ਕਰਤਾ ਸਦੀਵ ਹਰਤਾ
ਸਨਾਤ ॥ [੩]ਆਸਨ ਅਡੋਲ ਅਨਭੂਤ ਕਰਮ ॥ ਦਾਤਾ ਦਇਆਲ ਅਨਭੂਤ
ਧਰਮ ॥੨॥੧੨੨॥ [੪]ਜਿਹ ਸਤ੍ਰ ਮਿਤ੍ਰ ਨਹੀ ਜਨਮ ਜਾਤ ॥ ਜਿਹ ਪੁਤ੍ਰ ਭ੍ਰਾਤ
ਨਹੀ ਮਿਤ੍ਰ ਮਾਤ ॥ [੫]ਜਿਹ ਕਰਮ ਭਰਮ ਨਹੀ ਧਰਮ ਧਿਆਨ ॥ ਜਿਹ ਨੇਹ
ਗੇਹ ਨਹੀ ਬਿਓਤ ਬਾਨ ॥੩॥੧੨੩॥ [੬]ਜਿਹ ਜਾਤ ਪਾਤ ਨਹੀ ਸਤ੍ਰ ਮਿਤ੍ਰ ॥
ਜਿਹ ਨੇਹ ਗੇਹ ਨਹੀ ਚਿਹਨ ਚਿਤ੍ਰ ॥ [੭]ਜਿਹ ਰੰਗ ਰੂਪ ਨਹੀ ਰਾਗ ਰੇਖ ॥
ਜਿਹ ਜਨਮ ਜਾਤ ਨਹੀ ਭਰਮ ਭੇਖ ॥੪॥੧੨੪॥ [੮]ਜਿਹ ਕਰਮ ਭਰਮ ਨਹੀ ਜਾਤ
ਪਾਤ ॥ ਨਹੀ ਨੇਹ ਗੇਹ ਨਹੀ ਪਿਤ੍ਰ ਮਾਤ ॥ [੯]ਜਿਹ ਨਾਮ ਥਾਮ ਨਹੀ ਬਰਗ
ਬਿਆਧ ॥ ਜਿਹ ਰੋਗ ਸੋਗ ਨਹੀ ਸਤ੍ਰ ਸਾਧ ॥੫॥੧੨੫॥ [੧੦]ਜਿਹ ਤ੍ਰਾਸ ਵਾਸ
ਨਹੀ ਦੇਹ ਨਾਸ ॥ ਜਿਹ ਆਦਿ ਅੰਤ ਨਹੀ ਰੂਪ ਰਾਸ ॥ [੧੧]ਜਿਹ ਰੋਗ ਸੋਗ
ਨਹੀ ਜੋਗ ਜੁਗਤਿ ॥ ਜਿਹ ਤ੍ਰਾਸ ਆਸ ਨਹੀ ਭੂਮ ਭੁਗਤਿ ॥੬॥੧੨੬॥ [੧੨]ਜਿਹ
ਕਾਲ ਬਿਆਲ ਕਟਿਓ ਨ ਅੰਗ ॥ ਅਛੈ ਸਰੂਪ ਅਖੈ ਅਭੰਗ ॥ [੧੩]ਜਿਹ ਨੇਤ
ਨੇਤ ਉਚਰੰਤ ਬੇਦ ॥ ਜਿਹ [ੳ]ਅਲਖ ਰੂਪ ਕੱਥਤ ਕਤੇਬ ॥੭॥੧੨੭॥ [੧੪]ਜਿਹ
[ਅ]ਅਲਖ ਰੂਪ ਆਸਨ ਅਡੋਲ ॥ ਜਿਹ ਅਮਿਤ ਤੇਜ ਅਛੈ ਅਤੋਲ ॥ [੧੫]ਜਿਹ ਧਿਆਨ
ਕਾਜ ਮੁਨ ਜਨ ਅਨੰਤ ॥ ਕਈ ਕਲਪ [ੲ]ਜੋਗ ਸਾਧਤ ਦੁਰੰਤ ॥੮॥੧੨੮॥ [੧੬]ਤਨ
ਸੀਤ ਘਾਮ ਬਰਖਾ ਸਹੰਤ ॥ ਕਈ ਕਲਪ ਏਕ ਆਸਨ ਬਿਤੰਤ ॥ [੧੭]ਕਈ ਜਤਨ
ਜੋਗ ਬਿੱਦਿਆ ਬਿਚਾਰ ॥ ਸਾਧੰਤ ਤਦਪ ਪਾਵਤ ਨ ਪਾਰ ॥੯॥੧੨੯॥ [੧੮]ਕਈ
ਉਰਧ ਬਾਹ[ਸ] ਦੇਸਨ ਭ੍ਰਮੰਤ ॥ ਕਈ ਉਰਧ ਮੱਧ[ਹ] ਪਾਵਕ ਝੁਲੰਤ ॥ [੧੯]ਕਈ ਸਿਮ੍ਰਿਤਿ
ਸਾਸਤ੍ਰ ਉਚਰੰਤ ਬੇਦ ॥ ਕਈ ਕੋਕ ਕਾਬ ਕੱਥਤ ਕਤੇਬ ॥੧੦॥੧੩੦॥ [੨੦]ਕਈ
ਅਗਨ ਹੋਤ੍ਰ ਕਈ ਪਉਨ ਅਹਾਰ ॥ ਕਈ ਕਰਤ ਕੋਟ ਮ੍ਰਿਤਿ ਕੋ[ਕ] ਅਹਾਰ ॥
[੨੧]ਕਈ ਕਰਤ ਸਾਕ ਪੈ ਪਤ੍ਰ ਭਛ ॥ ਨਹੀ ਤਦਪ ਦੇਵ ਹੋਵਤ ਪ੍ਰਤੱਛ ॥੧੧॥੧੩੧॥
[੨੨]ਕਈ ਗੀਤ ਗਾਨ ਗੰਧ੍ਰਬ ਰੀਤ ॥ ਕਈ ਬੇਦ ਸਾਸਤ੍ਰ ਬਿੱਦਿਆ ਪ੍ਰਤੀਤ ॥
[੨੩]ਕਹੂੰ ਬੇਦ ਰੀਤ ਜਗਿ ਆਦਿ ਕਰਮ ॥ ਕਹੂੰ ਅਗਨ ਹੋਤ੍ਰ ਕਹੂੰ
ਤੀਰਥ ਧਰਮ ॥੧੨॥੧੩੨॥ [੨੪]ਕਈ ਦੇਸ ਦੇਸ ਭਾਖਾ ਰਟੰਤ ॥ ਕਈ ਦੇਸ
ਦੇਸ ਬਿੱਦਿਆ ਪੜੰਤ ॥ [੨੫]ਕਈ ਕਰਤ ਭਾਂਤ ਭਾਂਤਨ ਬਿਚਾਰ ॥

ੳ, ਅ (ਅਲੱਖ-ਬੋਲੋ)

ੲ ਕਲਪ= (ਬ੍ਰਹਮਾ ਦੇ ਇਕ ਦਿਨ ਦੇ ਬੀਤ ਜਾਣ ਦਾ ਨਾਮ ਹੈ) ਜੋ ਮਾਤ ਲੋਕ ਦੇ ੪੩੨੦੦੦੦੦੦੦ ਦਿਨਾਂ ਦੇ ਬਰਾਬਰ ਹੈ । ਲਿਖਣ ਵਿਚ ਇਤਨੇ ਸਾਲ ਲਿਖਿਆ ਹੈ ਪਰ ਲੇਖਕ ਪ੍ਰਮਾਦ ਵਿਚ ਹਨ, ਵਰੇ ਕਈ ਤਰ੍ਹਾਂ ਦੇ ਸਮਾ ਮੰਨਦਾ ਹੈ । ਉਹ ਸਮਾ ਸੀ ਜਦੋਂ ਦਿਨ ਨੂੰ ਵਰਾ ਕਿਹਾ ਜਾਂਦਾ ਸੀ, ਜੇ ਇਤਨੇ ਵਰੇ 360 ਦਿਨਾਂ ਵਾਲੇ ਮਨੇ ਜਾਣ ਤਾਂ ਇਤਨਿਆਂ ਵਰਿਆਂ ਵਿਚ ਤਾਂ ਜਗਾਂ ਦੀਆਂ ਚੌਕੜੀਆਂ ਖਤਮ ਹੋ ਜਾਂਦੀਆਂ ਹਨ । ਉਹ ਵੀ ਸਮਾਂ ਸੀ ਜਦੋਂ ਘੜੀਆਂ ਦੇ ਵਰੇ ਗਿਣੇ ਜਾਂਦੇ ਹਨ ।

ਸ ਉਰਧ ਬਾਹ-ਲੱਤਾਂ-ਪੈਰ, ਉਪਰ ਕਿਸੇ ਰੁੱਖ ਦੇ ਟਾਹਣੇ ਨਾਲ ਪੁੱਠਾ ਹੋ ਕੇ ਲਟਕਣ ਨੂੰ ਕਹਿੰਦੇ ਹਨ ਪੁੱਠੇ ਪੇਟ ਪਰਨੇ ਪੈਣ ਨੂੰ ਵੀ ਕਿਹਾ ਜਾਂਦਾ ਹੈ, ਬਾਹਾਂ ਉਪਰ ਨੂੰ ਖੜੀਆਂ ਕਰਕੇ ਖਲੋ ਜਾਣ ਨੂੰ ਵੀ ਕਹਿੰਦੇ ਹਨ ।

ਹ ਜਿਸ ਨੂੰ ਧੂੰਣਾਂ ਜਾਂ ਧੂੰਆਂ ਅਥਵਾ ਧੂਣੀ ਕਿਹਾ ਜਾਂਦਾ ਹੈ ।

ਕ ਮ੍ਰਿਤ-ਭਾਵ ਮੁਰਦਾ ਜਿਵੇਂ ਈਸਾ ਜੀ ਡਿੱਡੀਆਂ ਦੀ ਭਾਜੀ ਬਣਾਕੇ ਖਾਂਦੇ ਸਨ, ਇਸੇ ਤਰ੍ਹਾਂ ਮੁਸਲਮਾਨ ਫਕੀਰ ਵੀ ਮਾਸਾਹਾਰੀ ਹੁੰਦੇ ਹਨ ਕੋਈ ਭਾਵੇਂ ਕਿਸੇ ਵੀ ਜਾਨਦਾਰ ਪਸ਼ੂ ਪੰਛੀ ਨੂੰ ਮਾਰਕੇ ਖਾਂਦਾ ਹੈ ਉਹ ਮ੍ਰਿਤ (ਮੁਰਦਾ) ਖਾਣਾ ਹੀ ਪ੍ਰਵਾਨਿਆ ਜਾਂਦਾ ਹੈ, ਤੇ ਆਦਿ ਬਾਣੀ ਇਸ ਦੀ ਪੂਰਨ ਤਾਈਦ ਕਰਦੀ ਹੈ :-
ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥ ਇਕਿ ਪਾਲਾ ਕਕਰੁ ਭੰਨਿ ਸੀਤਲ ਜਲੁ ਹੇਂਵਹੀ ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥ ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰ ਖੋਵਹੀ ॥ ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥ ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥ ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥ ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥ ਅੰਗ-੧੨੮੪-੮੫ ॥ ਮ: ੩ ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜਿਹੇ ਮਹਾਨ ਗ੍ਰੰਥ ਹੋਣ, ਜਿਨਾਂ ਦਾ ਦੁਨੀਆਂ ਵਿਚ ਹੋਰ ਕੋਈ ਧਾਰਮਿਕ ਗ੍ਰੰਥ ਸਾਨੀ ਨਹੀਂ, ਇਸ ਸਭ ਕੁਝ ਦੇ ਬਾਵਜੂਦ ਇਹ ਕੌਮ ਥੋੜੀ ਕਿਉਂ ਹੈ ? ਜਿਸ ਦਾ ਉੱਤਰ ਤਾਂ ਭਾਈ ਸੰਤ ਸਿੰਘ ਗਿਆਨੀ ਭਾਵੇਂ ਕੁਝ ਦਿੱਤਾ ਪਰ ਮੈਂ ਸਮਝਦਾ ਹਾਂ ਕਿ ਸਾਡੀ ਸਿਦਕ ਦਿਲੀ ਤੇ ਸ਼ਰਧਾ ਤੇ ਡਾਕੇ ਪੈ ਗਏ ਨੇ, ਅਸੀਂ ਘੁਰਾੜੇ ਮਾਰ ਕੇ ਨਚਿੰਤ ਹੋ ਕੇ ਸੁੱਤੇ ਪਏ ਹਾ । ਆਦਿ ਸ੍ਰੀ ਗੁਰੂ ਗ੍ਰੰਥ

ਦ੍ਵੈਤ ਅਰ ਨਾਸ ਨਾ ਹੋਣ ਵਾਲੇ ।

੧ ਨਾ ਘਟਣ ਵਾਲੇ, ਤੇਜ ਵਾਲੇ ਤੇ ਨਾ ਹੀ ਮੁਕਣ ਵਾਲੇ ਭੰਡਾਰ ਦੇ ਮਾਲਿਕ, ਬੇਅੰਤ ਦਾਤਾ ਜੋ ਸਰਬ ਕਲਾ ਭਰਪੂਰ ਹੈ ਤੇ ਸਾਰੇ ਪ੍ਰਕਾਸਾਂ ਦੇ ਪ੍ਰਕਾਰ ਦੇ ਦਾਤਾ ॥੧॥੧੨੧॥

੨ ਨਾ ਦਿਸਣ ਵਾਲਾ ਅਸਚਰਜ ਤੇਜ ਨਾ ਛਿਜਣ ਵਾਲੇ ਤਨ ਦੇ ਮਾਲਕ ਸਦਾ ਹੀ ਸਭ ਦਾ ਕਰਤਾ ਤੇ ਨੀਚਤਾ ਨਾਸਕ।

੩ ਅਡੋਲ ਆਸਣ ਵਾਲੇ ਨਾ ਦਿਸਣ ਵਾਲੇ ਕਰਮਾਂ ਦੇ ਕਰਤਾ ਦਾਤਾ ਤੇ ਦਿਆਲ ਰੂਪ ਤੇਰੇ ਧਰਮ ਨੂੰ ਕੋਈ ਸਮਝ ਨਹੀਂ ਸਕਦਾ ਕਿਸੇ ਨੂੰ ਕੁਝ ਨਹੀਂ ਦਿਸਦਾ ॥੨॥੧੨੨॥

੪ ਜਿਸਦਾ ਨਾ ਕੋਈ ਦੁਸਮਣ ਨਾ ਕੋਈ ਮਿਤਰ ਨਾ ਕੋਈ ਜਨਮ ਨਾ ਕੋਈ ਜਾਤ, ਜਿਸ ਦਾ ਨਾਂ ਕੋਈ ਪੁੱਤਰ ਨਾ ਭ੍ਰਾਤਾ ਨਾ ਹੀ ਕੋਈ ਮਿਤ੍ਰ ਨੇ ਨਾ ਹੀ ਮਾਤਾ ਹੈ ।

੫ ਜਿਸ ਦਾ ਨਾਂ ਕੋਈ ਕਰਮ ਨਾ ਭਰਮ ਨਾ ਹੀ ਧਰਮ ਨਾ ਕਿਸੇ ਦਾ ਧਿਆਨਧਾਰੀ ਹੈ ਨਾ ਕੋਈ ਨੇੜੇ ਨਾ ਕੋਈ ਦੂਰ ਨਾ ਕੋਈ ਹੋਰ ਕਿਸੇ ਥਿਉਂਤਾ ਦੀ ਆਦਤ ਹੈ ॥੩॥੧੨੩॥

੬ ਜਿਸ ਦੀ ਕੋਈ ਜਾਤ ਬਰਾਦਰੀ ਨਾ ਦੁਸਮਣ ਨਾ ਮਿੱਤਰ ਨਾ ਕਿਸੇ ਨਾਲ ਸਨੇਹ ਨਾ ਪਕੜ ਨਾ ਚਿੰਨ ਨਾ ਚਿਤਰ (ਮੂਰਤੀ) ਹੈ ।

੭ ਜਿਸ ਦਾ ਕੋਈ ਨਾ ਰੰਗ ਨਾ ਰੂਪ ਨਾ ਕੋਈ ਲਗਾਉ ਨਾ ਰੇਖਾ ਨਾ ਜਨਮ ਨਾ ਜਾਤ ਨਾ ਹੀ ਕੋਈ ਭਰਮ ਹੈ ਨਾ ਹੀ ਭੇਖ ॥੪॥੧੨੪॥

੮ ਜਿਸ ਦਾ ਨਾ ਕੋਈ ਕਰਮ ਹੈ ਨਾ ਭਰਮ ਹੈ ਨਾ ਜਾਤਿ ਨਾ ਬਰਾਦਰੀ ਨਾ ਸਨੇਹ ਤੇ ਨਾ ਘਰ ਕੋਈ ਘਰ ਨਾ ਪਿਤਾ ਤੇ ਨਾ ਮਾਤਾ ਹੀ ਹੈ ।

੯ ਜਿਸ ਦਾ ਨਾ ਕੋਈ ਨਾਉ ਨਾ ਕੋਈ ਖਾਸ ਥਾਉ (ਟਿਕਾਣਾ) ਨਾ ਕੋਈ ਕਿਸੇ ਬਰਗ (ਕਿਸਮ) ਦੀ ਬ੍ਰਾਦਰੀ ਹੈ ਨਾ ਕੋਈ ਰੋਗ ਨਾ ਕੋਈ ਚਿੰਤਾ ਨਾ ਵੈਰੀ ਨਾ ਅਪਣੱਤ ॥੫॥੧੨੫॥

੧੦ ਜਿਸ ਨੂੰ ਨਾ ਕੋਈ ਕਿਤੇ ਵਸਣ ਦੀ ਚਿੰਤਾ ਹੈ ਨਾ ਹੀ ਦੇਹ ਨਾਸ ਦਾ ਭੈ ਹੈ, ਨਾ ਹੀ ਕੋਈ ਆਦਿ ਹੈ ਨਾ ਹੀ ਅੰਤ ਹੈ ਨਾ ਰੂਪ ਦੀ ਲੋੜ ਨਾ ਕਿਸੇ ਰਾਸ (ਮੂੜੀ) ਦਾ ਫਿਕਰ ਹੈ ।

੧੧ ਨਾ ਰੋਗ ਦਾ ਕੋਈ ਸੋਗ ਨਾ ਕਿਸੇ ਜੋਗ ਦੀ ਜੁਗਤੀ ਨਾ ਕਿਸੇ ਆਸਾ ਪੂਰੀ ਹੋਣ ਦੀ ਚਿੰਤਾ ਹੈ ਚਿੰਤਾ ਭਾਵ ਕਿਸੇ ਆਸਾ ਦੇ ਨਾ ਪੂਰੀ ਹੋਣ ਦੀ ਚਿੰਤਾ ਨਾ ਕੋਈ ਧਰਤੀ ਦਾ ਭੁਗਤਾਣ ॥੬॥੧੨੬॥

੧੨ ਜਿਸ ਦੇ ਅੰਗਾਂ ਨੂੰ ਕਾਲ ਜਾਂ ਸਰਪ ਨਹੀਂ ਕੱਟ ਸਕਦਾ ਨਾ ਨਾਸ਼ ਹੋਣ ਵਾਲਾ ਸਰੂਪ ਹੈ ਤੇ ਨਾ ਕੋਈ ਬਿਘਨ ਦਾ ਭੈ ਹੈ, ਕਿਵੇਂ ਵੀ ਭੰਗ ਨਹੀਂ ਹੁੰਦਾ ।

੧੩ ਜਿਸ ਨੂੰ ਹਿੰਦੂ ਮੱਤ ਦੇ ਧਾਰਮਿਕ ਗ੍ਰੰਥ ਬੇਦ ਬੇਅੰਤ-ਬੇਅੰਤ, ਪਰੇ ਤੋਂ ਪਰੇ ਕਹਿੰਦੇ ਹਨ ਤੇ ਨਾ ਲਿਖੇ ਜਾਣ ਵਾਲਾ ਰੂਪ ਹੀ ਮੁਸਲਮਾਨ ਮੱਤ ਦੇ ਗ੍ਰੰਥ ਕੁਤੇਬ ਆਦਿ ਕਹਿੰਦੇ ਹਨ ॥੭॥੧੨੭॥

੧੪ ਜਿਸਦਾ ਰੂਪ ਲੇਖੇ ਤੇ ਲਿਖਣੇ ਤੋਂ ਬਾਹਰ ਹੈ ਅਤੇ ਆਸਣ ਕਦੇ ਡੋਲਦਾ (ਹਿਲਦਾ) ਨਹੀਂ ਤੇਜ ਗਿਣਤੀ ਤੋਂ ਬਾਹਰ ਹੈ ਜੋ ਨਾਂ ਘਟਦਾ ਹੈ ਨਾ ਤੋਲਿਆ ਜਾ ਸਕਦਾ ਹੈ ।

੧੫ ਜਿਸ ਦੀ ਪ੍ਰਾਪਤੀ ਦੇ ਕੰਮ ਲਈ ਅਨੇਕਾਂ ਰਿਸ਼ੀ ਮੁਨੀ ਧਿਆਨ ਧਰਦੇ ਹਨ, ਅਤੇ ਕਈ ਕਲਪ ਯੋਗ ਸਾਧਨਾ ਤੇ ਕਠਨਾਈਆਂ ਝਲਦੇ ਹਨ ॥੮॥੧੨੮॥

੧੬ ਸਰਦੀ ਤੇ ਗਰਮੀ ਅਤੇ ਬਾਰਸ਼ ਤਨ ਦੇ ਉੱਤੇ ਸਹਾਰਦੇ ਸਨ ਅਤੇ ਕਈ ਕਲਪ ਇਕ ਥਾਂ ਬੈਠੇ ਬਿਤਾ ਦਿੰਦੇ ਸਨ।

੧੭ ਕਈ ਤਰ੍ਹਾਂ ਦੀ ਯੋਗ ਵਿਦਿਆ ਦੀ ਵਿਚਾਰ ਕਰਦੇ ਸਨ ਅਤੇ ਸਾਧਨਾਂ ਕਰਦੇ ਸਨ ਫੇਰ ਵੀ ਉਸ ਦਾ ਥਹੁ ਨਹੀਂ ਪਾ ਸਕੇ ॥੯॥੧੨੯॥

੧੮ ਕਈ ਦੇਸ਼ ਦੇਸੰਤਰਾਂ ਵਿਚ ਫਿਰਕੇ ਕਈ ਆਪਣੇ ਅਗੇ ਅੱਗ ਬਾਲ ਕੇ ਬਹਿੰਦੇ ।

੧੯ ਕਈ ਸਿਮ੍ਰਿਤੀਆਂ ਸ਼ਾਸਤਰਾਂ ਦਾ ਪਠਨ ਪਾਠ ਕਰਦੇ, ਬੇਦ ਆਦਿ ਦਾ ਕਈ ਕੋਕ ਸਾਸਤ੍ਰ ਦੀ ਕਥਾਵਾਂ ਕਰਦੇ ਤੇ ਕਈ ਕੁਰਾਨ ਪੜ੍ਹਦੇ ॥੧੦॥੧੩੦॥

੨੦ ਕਈ ਅੱਗ ਵਿਚ ਅਹੁਤੀਆਂ ਪਾਉਂਦੇ (ਹਵਨ ਕਰਦੇ) ਕਈ ਖਾਣ ਪੀਣ ਤਿਆਗ ਕੇ ਹਵਾ ਦੇ ਹੀ ਆਸਰੇ ਜਿਊਂਦੇ । ਕਈ ਕ੍ਰੋੜਾਂ ਉਹ ਸਨ ਜੋ (ਮ੍ਰਿਤ) ਮਾਸ ਅਹਾਰ ਕਰਦੇ ।

੨੧ ਕਈ ਜੋ ਸਾਗ ਪਿਨੀ ਤੇ ਪੱਤੇ ਆਦਿ ਹੀ ਖਾਂਦੇ ਫੇਰ ਵੀ ਪ੍ਰਮ ਦੇਵ ਨੇ ਪ੍ਰਤੱਖ ਹੋ ਕੇ ਦਰਸ਼ਨ ਨਹੀਂ ਦਿੱਤੇ ਪ੍ਰਮ ਦੇਵ ਦੀ ਪ੍ਰਾਪਤੀ ਨਾ ਹੋਈ ॥੧੧॥੧੩੧॥

੨੨ ਕਈ ਗੀਤ ਗਾਉਂਦੇ ਹਨ, ਰਾਗੀਆਂ ਦੇ ਰਾਗਾਂ ਅਨੁਸਾਰ ਅਤੇ ਕਈ ਵੇਦਾਂ ਸਾਸਤ੍ਰਾਂ ਦੀ ਵਿੱਦਿਆ ਤੇ ਪ੍ਰਤੀਤ (ਭਰੋਸਾ) ਕਰਦੇ ਹਨ । "ਗਾਵੈ ਕੋ ਵਿਦਿਆ ਵਿਖਮ ਵੀਚਾਰੁ ॥" (ਜਪੁਜੀ ਸਾਹਿਬ)

੨੩ ਕਿਤੇ ਬੇਦਾਂ ਦੀ ਰੀਤੀ (ਢੰਗ) ਜਗ ਆਦਿਕ ਕ੍ਰਮਾਂ ਅਨੁਸਾਰ ਕਿ ਅਗਨ ਹੋਤ੍ਰ, ਧੂਪ, ਦੀਪ, ਹਵਨ ਆਦਿ ਕ੍ਰਮ ਕਰਦੇ ਹਨ ਕਿਤੇ ਤੀਰਥਾਂ ਤੇ ਜਾਕੇ ਧਰਮ ਅਨੁਸਾਰ ਪਾਂਡੇ ਦੇ ਕਹੇ ਲਗਕੇ ਪੁੰਨਦਾਨ ਕਰਦੇ ਹਨ ॥੧੨॥੧੩੨॥

੨੪ ਕਈ ਦੇਸ਼ਾਂ ਦੇਸ਼ਾਂ ਦੀਆਂ ਬਹੁਤ ਸਾਰੀਆਂ ਬੋਲੀਆਂ ਯਾਦ ਕਰਦੇ ਹਨ, ਤੇ ਕਈ ਦੇਸ਼ਾਂ ਦੇਸ਼ਾਤ੍ਰਾਂ ਦੀਆਂ ਵਿਦਿਆਵਾਂ ਪੜ੍ਹਦੇ ਹਨ ।

੨੫ ਕਈ ਤਰ੍ਹਾਂ ਤਰ੍ਹਾਂ ਦੀਆਂ ਬਿਚਾਰਾਂ ਕਰਦੇ ਹਨ ।

---

☛ ਸਾਹਿਬ ਦਾ ਪਾਠ ਕਰਨਾ ਅਸੀਂ ਆਪਣੀ ਹੇਠੀ ਸਮਝਦੇ ਹਾਂ। ਪੈਸੇ ਦੇ ਕੇ ਭਾਈਆਂ ਤੋਂ ਪਾਠ ਕਰਾਉਣ ਵਿਚ ਸਾਡੀ ਸ਼ਾਨ ਛਪ ਗਈ ਹੈ। ਧਾਰਮਿਕ ਪੁਸਤਕਾਂ ਤੇ ਪੈਸਾ ਖਰਚਣਾ ਸਾਨੂੰ ਸਰਾਪ ਦੇ ਤੁੱਲ ਹੈ। ਮੁਫਤ ਦੇ ਧਾਨ ਨਾਲ ਹੱਕ ਸਾਡੀ ਖੁਰਾਕ ਬਣ ਗਈ ਹੈ, ਦੇਵੀ ਦੇਵਤੇ ਮਹਾਨ ਹਸਤੀਆਂ ਜਿਨ੍ਹਾਂ ਦੇ ਜੀਵਨ ਵਿਚੋਂ ਸਾਨੂੰ ਗੁਣ ਪ੍ਰਾਪਤ ਹੁੰਦਾ ਸੀ ਉਹ ਚੋਰ ਭਾਸਦੇ ਹਨ, ਪ੍ਰਭੂ ਦੀ ਲੀਲਾ ਦੇ ਵਿਚਾਰ ਸਾਨੂੰ ਓਪਰੇ ਦਿਸਦੇ ਹਨ। ਗੁਰੂ ਦੀ ਸਿੱਖਿਆ ਨਾਲੋਂ ਸਾਨੂੰ ਬਹੁ ਰੂਪੀਏ ਪਾਖੰਡੀ ਗੁਰੂ ਬਿਆਸਾ ਸਰਸਾ ਵਾਲੇ ਜਾਪਦੇ ਹਨ। ਸ੍ਰੀ ਦਸਮੇਸ਼ ਸਿੱਖਿਆ ਤੋਂ ਸਾਡਾ ਦਿਲ ਉਛਲ ਕੇ ਬਾਹਰ ਨੂੰ ਦੌੜ ਪੈਂਦਾ ਹੈ । ਜਿਸ ਲਈ ਅੱਜ ਬੜੀ ਲੋੜ ਹੈ ਕੌਮ ਦੇ ਹਿਤਾਇਸ਼ੀ ਵਿਦਵਾਨਾਂ ਨੂੰ ਲਾਲਚ ਤਿਆਗ ਕੇ ਇਸ ਦੇ ਪ੍ਰਚਾਰ ਹਿਤ ਕਮਰ ਕੱਸੇ ਕਰਕੇ ਜਾਗ੍ਰਤੀ ਪੈਦਾ ਕਰਨ ਦੀ ਅਤੇ ਧਾਰਮਿਕ, ਇਤਿਹਾਸਿਕ ਲਿਟਰੇਚਰ ਵੰਡਣ ਤੇ ਉਪਲਬਧ ਕਰਨ ਦੀ । ਇਹਨਾਂ ਭੌਤਿਕ ਪਦਾਰਥਾਂ ਨੇ ਸਾਡੀ ਕੀ ਸਹਾਇਤਾ ਕਰਨੀ ਹੈ ਜਿਸ ਤੇ ਅਸੀਂ ਲੱਖਾਂ ਰੁਪਏ ਨਦੀ ਦੇ ਪਾਣੀ ਵਾਂਗ ਰੋੜ੍ਹੀ ਜਾਂਦੇ ਹਾਂ, ਜਿਨ੍ਹਾਂ ਪ੍ਰਭੂ-ਪ੍ਰੇਮ ਤੇ ਗੁਰੂ ਕੇ ਅਹਿਸਾਨਾਂ ਦੀ ਰੌਸ਼ਨੀ ਦੇਣੀ ਹੈ । ਉਹਨਾਂ ਪੁਸਤਕਾਂ 'ਤੇ ਕੁਝ ਸੈਂਕੜੇ ਵੀ ਨਹੀਂ ਖਰਚ ਕਰਦੇ। ਖਰਚ ਤਾਂ ਕੀ ਕਰਨੇ ਸਨ ਲਾਇਬਰੇਰੀਆਂ ਵਿਚ ਜਾ ਕੇ ਮੁਫਤ ਨਹੀਂ ਪੜਦੇ । ਸਾਡਾ ਮਨ ਕਿਵੇਂ ਭਗਤੀ ਨਾਲ ਭਿੱਜ ਕੇ ਸੁਖੀ ਹੋ ਸਕਦਾ ਹੈ, ਸਾਡੀ ਹਉਮੈ ਕਿਵੇਂ ਸਾਨੂੰ ਬਖਸ਼ੇਗੀ ? ਕਹਿਣ ਨੂੰ ਤਾਂ ਸਾਰੇ ਹੀ ਇਹੋ ਕਹਿੰਦੇ ਹਨ ਕਿ ਮੈਨੂੰ ਪ੍ਰਾਪਤੀ ਹੋ ਗਈ ਹੈ, ਗਿਆਨ ਤੋਂ ਬਿਨਾਂ ਮਨ ਦੀ ਮੌਤ ਤੇ ਕਮਲ ਦਾ ਖੇੜਾ ਤੇ ਹਿਰਦੇ ਵਿਚ ਨਾਮ ਦਾ ਨਿਵਾਸ ਕਿਵੇਂ ਹੋ ਸਕਦਾ ਹੈ ?

*ਕਹਿ ਕਹਿ ਕਹਣੁ ਕਹੈ ਸਭੁ ਕੋਈ ॥ ਬਿਨੁ ਮਨ ਮੂਏ ਭਗਤਿ ਨ ਹੋਇ॥ ਗਿਆਨ ਮਤੀ ਕਮਲ ਪਰਗਾਸੁ ॥ ਤਿਤੁ ਘਟਿ ਨਾਮੈ ਨਾਮਿ ਨਿਵਾਸ ॥੫॥*

*ਹਉਮੈ ਭਗਤਿ ਕਰੇ ਸਭੁ ਕੋਇ ॥ ਨਾ ਮਨੁ ਭੀਜੈ ਨਾ ਸੁਖੁ ਹੋਇ ॥ ਕਹਿ ਕਹਿ ਕਹਣੁ ਆਪ ਜਾਣਾਏ ॥ ਬਿਰਥੀ ਭਗਤਿ ਸਭੁ ਜਨਮੁ ਗਵਾਏ ॥੬॥ ਅੰਗ ੧੨੭੭-੭੮ ॥ ਮ: ੩ ॥*

ਨਹੀ ਨੈਕ ਤਾਸ [ੳ]ਪਾਯਤ ਨ ਪਾਰ ॥੧੩॥੧੩੩॥ [੧]ਕਈ ਤੀਰਥ ਤੀਰਥ ਭਰਮਤ ਸੁ ਭਰਮ ॥ ਕਈ ਅਗਨ ਹੋਤ੍ਰ ਕਈ ਦੇਵ ਕਰਮ ॥ [੨]ਕਈ ਕਰਤ ਬੀਰ ਬਿਦਿਆ ਬਿਚਾਰ ॥ ਨਹੀ ਤਦਪ ਤਾਸ [ਅ]ਪਾਯਤ ਨ ਪਾਰ॥ ੧੪॥੧੩੪॥ [੩]ਕਹੂੰ ਰਾਜ ਰੀਤ ਕਹੂੰ ਜੋਗ ਧਰਮ ॥ ਕਈ ਸਿੰਮ੍ਰਿਤ ਸਾਸਤ੍ਰ ਉਚਰਤ ਸੁ ਕਰਮ ॥ [੪]ਨਿਉਲੀ ਆਦਿ ਕਰਮ ਕਹੂੰ ਹਸਤ ਦਾਨ॥ ਕਹੂੰ ਅਸ੍ਵਮੇਧ[ੲ] ਮਖ ਕੋ ਬਖਾਨ ॥੧੫॥੧੩੫॥ [੫]ਕਹੂੰ ਕਰਤ ਬ੍ਰਹਮ ਬਿੱਦਿਆ ਬਿਚਾਰ ॥ ਕਹੂੰ ਜੋਗ ਰੀਤ ਕਹੂੰ ਬ੍ਰਿਧ ਚਾਰ ॥ [੬]ਕਹੂੰ ਕਰਤ ਜੱਛ ਗੰਧ੍ਰਬ ਗਾਨ ॥ ਕਹੂੰ ਧੂਪ ਦੀਪ ਕਹੂੰ ਅਰਘ[ਸ] ਦਾਨ ॥੧੬॥੧੩੬॥ [੭]ਕਹੂੰ ਪਿਤ੍ਰ ਕਰਮ[ਹ] ਕਹੂੰ ਬੇਦ ਰੀਤ ॥ ਕਹੂੰ ਨ੍ਰਿਤ ਨਾਚ[ਕ] ਕਹੂੰ ਗਾਨ ਗੀਤ ॥ [੮]ਕਹੂੰ ਕਰਤ ਸਾਸਤ੍ਰ ਸਿੰਮ੍ਰਿਤ ਉਚਾਰ ॥ ਕਈ ਭਜਤ ਏਕ ਪਗ ਨਿਰਾਧਾਰ ॥੧੭॥੧੩੭॥ [੯]ਕਈ ਨੇਹ ਦੇਹ ਕਈ ਗੇਹ ਵਾਸ ॥ ਕਈ ਭ੍ਰਮਤ ਦੇਸ ਦੇਸਨ ਉਦਾਸ ॥ [੧੦]ਕਈ ਜਲ ਨਿਵਾਸ ਕਈ ਅਗਨਿ ਤਾਪ ॥ ਕਈ ਜਪਤ ਉਰਧ ਲਟਕੰਤ ਜਾਪ ॥੧੮॥੧੩੮॥ [੧੧]ਕਈ ਕਰਤ* ਜੋਗ ਕਲਪੰ ਪ੍ਰਜੰਤ ॥ ਨਹੀ ਤਦਪ ਤਾਸ [ਅ]ਪਾਯਤ ਨ ਅੰਤ ॥ [੧੨]ਕਈ ਕਰਤ ਕੋਟ ਬਿੱਦਿਆ ਬਿਚਾਰ ॥ ਨਹੀ ਤਦਪ ਦ੍ਰਿਸਟ ਦੇਖੈ ਮੁਰਾਰ ॥੧੯॥੧੩੯॥ [੧੩]ਬਿਨ ਭਗਤ; ਸਕਤ ਨਹੀ ਪਰਤ ਪਾਨ॥ ਬਹੁ ਕਰਤ ਹੋਮ ਅਰ ਜੱਗ ਦਾਨ ॥ [੧੪]ਬਿਨ ਏਕ ਨਾਮ ਇਕ ਚਿੱਤ ਲੀਨ ॥ ਫੋਕਟੋ ਸਰਬ ਧਰਮਾ ਬਿਹੀਨ ॥੨੦॥੧੪੦॥ ਤ੍ਵਪ੍ਰਸਾਦਿ ॥ ਤੋਟਕ ਛੰਦ॥ [੧੫]ਜੈ[✲] ਜੰਪਹੁ ਜੁੱਗਣ ਜੂਹ ਜੁਅੰ ॥ ਭੈ ਕੰਪਹੁ ਮੇਰ ਪਯਾਲ ਭੁਅੰ ॥ [੧੬]ਤਪ ਤਾਪਸ ਸਰਬ ਜਲੇ ਰੁ ਥਲੰ॥ ਧਨ ਉਚਰਤ ਇੰਦ੍ਰ ਕੁਬੇਰ ਬਲੰ ॥੧॥੧੪੧॥ [੧੭]ਅਨਖੇਦ ਸਰੂਪ ਅਭੇਦ ਅਭਿਅੰ॥ ਅਨਖੰਡ ਅਭੂਤ ਅਛੇਦ ਅਛਿਅੰ ॥ [੧੮]ਅਨਕਾਲ ਅਪਾਲ ਦਿਆਲ ਅਸੁਅੰ ॥ ਜਿਹ ਠਟੀਅੰ ਮੇਰ ਆਕਾਸ ਭੁਅੰ ॥੨॥੧੪੨॥ [੧੯]ਅਨਖੰਡ ਅਮੰਡ ਪ੍ਰਚੰਡ ਨਰੰ ॥ ਜਿਹ ਰਚੀਅੰ ਦੇਵ ਅਦੇਵ ਬਰੰ ॥ [੨੦]ਸਭ ਕੀਨੀ ਦੀਨ ਜਮੀਨ ਜਮਾ ॥ ਜਿਹ ਰਚੀਅੰ ਸਰਬ ਮਕੀਨ ਮਕਾ ॥੩॥੧੪੩॥ [੨੧]ਜਿਹ ਰਾਗ ਨ ਰੂਪ ਨ ਰੇਖ ਰੁਖੰ ॥ ਜਿਹ ਤਾਪ ਨ ਸ੍ਰਾਪ ਨ ਸੋਕ ਸੁਖੰ ॥ [੨੨]ਜਿਹ ਰੋਗ ਨ ਸੋਗ ਨ ਭੋਗ ਭੁਯੰ ॥ ਜਿਹ ਖੇਦ ਨ ਭੇਦ ਨ ਛੇਦ ਛਯੰ ॥੪॥੧੪੪॥ [੨੩]ਜਿਹ ਜਾਤਿ ਨ ਪਾਤਿ ਨ ਮਾਤ ਪਿਤੰ॥ ਜਿਹ ਰਚੀਅੰ ਛਤ੍ਰੀ ਛਤ੍ਰ ਛਿਤੰ ॥ [੨੪]ਜਿਹ ਰਾਗ ਨ ਰੇਖ ਨ ਰੋਗ ਭਣੰ ॥ ਜਿਹ ਦ੍ਵੈਖ ਨ ਦਾਗ ਨ ਦੋਖ ਗਣੰ ॥੫॥੧੪੫॥ [੨੫]ਜਿਹ ਅੰਡਹਿ ਤੇ ਬ੍ਰਹਮੰਡ ਰਚਿਓ ॥

---

* ਪਾਠਤੰਰ-ਜਪਤ । ✲ ਪਾਠੰਤਰ-ਜਯ ਜੰਪਤ । ੳ-ਅ (ਪਾਈਅਤ-ਬੋਲੋ)

ੲ ਜਿਸ ਯੱਗ ਵਿਚ ਘੋੜਦੇ ਮਾਸ ਦੀਆਂ ਅਹੂਤੀਆਂ ਪਾਈਆਂ ਜਾਣ । ਮਖ-ਜਿਸ ਵਿਚ ਝੋਟੇ ਦੇ ਪਾਸ ਦੀਆਂ ਅਹੂਤੀਆਂ ਪਾਈਆਂ ਜਾਣ ।

ਸ ਅਰਘ ਆਪੋ-ਆਪ ਕਿਸੇ ਦੇਵਤਾ ਅੱਗੇ ਅਰਦਾਸ ਬੇਨਤੀ ਜਿਵੇਂ ਇਸਤ੍ਰੀਆਂ ਕਰੂਆਂ ਵਾਲੇ ਦਿਨ ਚਾਵਲ ਦੱਭ ਆਪ ਗੜਵੀ ਪਾਣੀ ਜਾ ਕਿਰੂਆ (ਜੋ ਮਿਟੀ ਦਾ ਡੋਲੂ ਹੁੰਦਾ ਹੈ ਉਸ ਦੇ ਪਾਣੀ ਵਿਚ ਪਾ ਕੇ ਚੰਦ੍ਰਮਾਂ ਨੂੰ ਪਤੀ ਦੀ ਰਖਿਆ ਵਾਸਤੇ ਪਾਣੀ ਡੋਲਦੀਆਂ ਹਨ ਉਸ ਨੂੰ (ਅਰਘ) ਕਿਹਾ ਜਾਂਦਾ ਹੈ।

ਹ ਪਿਤ੍ਰ ਕਰਮ-ਜੋ ਕਰਮ ਬਜ਼ੁਰਗ ਕਰਦੇ ਹੋਣ ਉਹੀ (ਸ੍ਰੈ ਕਰਮ) ਜਾਂ ਬਜ਼ੁਰਗਾਂ ਦੇ ਦਿਨ ਮਨਾਉਣ ਸਰਾਧ ਆਦਿ ਕਰਮ ਕਰਨੇ ।

ਕ ਡੰਡੇ ਵਜਾਉਣ ਤੇ ਭੰਗੜੇ ਪਾਉਣ ਅਥਵਾ ਜਗਾਤਰੇ ਆਦਿ ਕਰਮ ਕਰਨੇ । ਜੋ ਇਹ ਸਾਰੇ ਮਨ ਦੇ ਹਠ ਕਰਕੇ ਕੀਤੇ ਜਾਂਦੇ ਹਨ ਜਿਨਾਂ ਦਾ ਇਕ ਕੌਡੀ ਮੁੱਲ ਨਹੀਂ ਪੈਂਦਾ । ਆਦਿ ਬਾਣੀ ਇਸ ਨੂੰ ਮੂਰਖਤਾ ਗੁਦਾਨਦੀ ਹੈ ਤੇ ਕਹਿੰਦੀ ਹੈ—ਸਚਾ ਅਲਖ ਅਭੇਉ ਹਠਿ ਨ ਪਤੀਜਈ ॥ ਇਕ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ ॥ ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ॥ ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥ ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ॥ ਕਰਮ ਵਧਹਿ ਕੈ ਲੋਇ ਖਪਿ ਮਰੀਜਈ ॥ ਮ: ੩॥
ਭਾਵ ਕਿ ਜਿਸਦਾ ਭੇਦ ਤੇ ਪਾਰਾਵਾਰ ਨਹੀਂ ਉਹ ਮਨ ਦੇ ਹਠ ਨਾਲ ਉਗੜ-ਦੁਗੜ ਕਰਮ ਕਰਨ ਨਾਲ ਨਹੀਂ ਭਿਜਦਾ । ਕਿਉਂਕਿ ਇਹ ਭਗਤੀ ਦਾ ਅੰਗ ਨਹੀ । ਇਹਨਾਂ ਕਰਮਾਂ ਦੇ ਕਰਨ ਵਾਲਿਆਂ ਨੂੰ ਕਦੇ ਵੀ ਧੀਰਜ, ਸ਼ਾਤੀ ਦੀ ਪ੍ਰਾਪਤੀ ਨਹੀਂ ਹੁੰਦੀ ਇਹ ਮੂਰਖ ਲੋਕ ਹਨ ਜੋ ਕਰਮ ਕਾਂਡ ਬਧੇ ਦਿਖਾਵਾ ਭਗਤੀ ਕਰਦੇ ਹਨ । ਇਹ ਅਸਲ ਭਗਤੀ ਦਾ ਅੰਗ ਨਹੀਂ, ਭਗਤੀ ਦਾ ਪ੍ਰੇਮ ਤਾਂ ਗੁਰਮੁਖ ਹੀ ਜਾਣਦੇ ਹਨ । ਸ੍ਰੀ ਮੁਖਵਾਕ :-
ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥ ਅਹਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥

ਇਸੇ ਗੁਰਬਾਣੀ ਦੇ ਉਪਦੇਸ਼ ਨੂੰ ਸ੍ਰੀ ਦਸਮ ਗੁਰ ਨਾਨਕ ਹੋਰ ਖੋਲ ਕੇ ਤੂਲ ਦੇ ਕੇ ਇਸ ਪੁਰਾਤਨ ਸਬਦਾਵਲੀ ਵਿਚ ਸਮਝਾਇਆ ਹੈ ਕਿ ਪ੍ਰਭ ਪ੍ਰਮ ਪ੍ਰਮਾਤਮ ਦੇਵ ਦੇ ਨਾ ਸਰੂਪ ਦੀ ਲਖਤਾ ਹੋ ਸਕਦੀ ਹੈ ਨਾ ਉਸ ਦੇ ਬਲ, ਪ੍ਰਤਾਪ ਨੂੰ ਤੋਲਿਆ ਮਿਣਿਆ ਜਾ ਸਕਦਾ ਹੈ, ਸੁਆਏ ਬੇਅੰਤ ਤੋਂ ਅਸੀਂ ਕੁਝ ਨਹੀਂ ਕਹਿ ਸਕਦੇ ।

ਪਰ ਉਸ ਦਾ ਥੋੜਾ ਜਿਨਾਂ ਵੀ ਪਾਰਵਾਰ ਦਾ ਭੇਤ ਨਹੀਂ ਪਾ ਸਕਦੇ ਜੋ ਉਸਦਾ ਅੰਤ ਕਿਥੇ ਹੈ ॥੧੩॥੧੩੩॥

੧ ਕਈ ਅਨੇਕਾਂ ਤੀਰਥਾਂ ਦਾ ਰਟਣ ਕਰਦੇ ਹਨ ਜੋ ਨਿਰਾ ਭਰਮ ਹੈ। ਕਈ ਅਗਨ ਹੋਤ੍ਰ ਕਈ ਦੇਵ ਕਰਮ। (ਦੇਵਤਿਆਂ ਦੀ ਪੂਜਾ)

੨ ਕਈ ਸੂਰਮਿਆਂ ਯੋਧਿਆਂ ਵਾਲਾ ਸਸਤ੍ਰ ਵਿਦਿਆ ਦੀ ਵਿਚਾਰ (ਗੱਤਕਾ ਸਿਖਲਾਈ-ਨੇਜਾਬਾਜੀ ਆਦਿ) ਕਰਦੇ ਹਨ, ਪਰ ਫੇਰ ਵੀ ਉਸ ਦਾ ਕੋਈ ਪਾਰ ਵਾਰ ਨਹੀਂ ਪਾ ਸਕਿਆ ॥੧੪॥੧੩੪॥

੩ ਕਿ ਰਾਜਿਆਂ ਵਾਲੀਆਂ ਰੀਤਾਂ ਕਰਦੇ ਹਨ ਕਿਤੇ ਜੋਗੀ ਜੋਗ ਧਰਮ ਕਮਾ ਰਹੇ ਹਨ। ਕਈ ਸਿਮ੍ਰਿਤੀਆਂ ਸ਼ਾਸਤ੍ਰ ਪੜ੍ਹਕੇ ਦਸਦੇ ਤੇ ਉਸ ਨੂੰ ਸ਼ੁਭ ਕਰਮ ਸਮਝਦੇ ਹਨ।

੪ ਕਿਤੇ ਜੋਗੀ ਲੋਕ ਨਿਉਲੀ ਆਦਿ ਕਰਮ ਕਰਦੇ ਹਨ ਕਿਤੇ ਵੱਡੇ-ਵੱਡੇ ਹਾਥੀ ਆਦਿ ਦਾਨ ਕਰਦੇ ਹਨ ਕਿਤੇ ਘੋੜੇ, ਭੇਡੇ ਦੇ ਮਾਸ ਦੇ ਜੱਗ ਦਾ ਬਖਯਾਨ ਕਰਦਾ ਹੈ ॥੧੫॥੧੩੫॥

੫ ਕਿਤੇ ਕੋਈ ਬ੍ਰਹਮ ਵਿਦਿਆ ਦੀ ਵੀਚਾਰ ਕਰਦਾ ਹੈ। ਕਿਤੇ ਜੋਗ ਦੀ ਰੀਤੀ ਤੇ ਚਾਰ ਬੇਦਾਂ ਅਨੁਸਾਰ ਅਮਲ ਕਰਨ ਤੇ ਦ੍ਰਿੜ ਹੈ।

੬ ਕਿਤੇ ਜੱਛਾਂ ਤੇ ਗੰਧ੍ਰਬਾਂ ਵਾਂਗ ਸੁੰਦਰ ਗਾਇਨ ਕਰ ਰਹੇ ਹਨ। ਕਿਤੇ ਕੋਈ ਧੂਪ ਦੀਪ ਕਰਦਾ ਹੈ ਕਿ ਅਰਘ ਦਾਨ ਕਰਦਾ ਹੈ ॥੧੬॥੧੩੬॥

੭ ਕਿਤੇ ਬ੍ਰਾਹਮਣਾਂ ਦੇ ਦਸੇ ਪਿਤ੍ਰ ਕਰਮ ਕਰਦਾ ਹੈ ਕੋਈ ਬੇਦ ਰੀਤ ਅਨੁਸਾਰ ਪੂਜਾ ਪ੍ਰਤਿਸਟਤਾ ਕਰਦਾ ਹੈ, ਕਿਤੇ ਕੋਈ ਨੱਚਣ ਟੱਪਣ, ਭੰਗੜੇ ਤੇ ਮਸਤ ਹੈ ਕਈ ਗੀਤ ਗਾ ਰਹੇ ਹਨ।

੮ ਕਿਤੇ ਕੋਈ ਸਾਸਤ੍ਰ ਸਿਮ੍ਰਿਤੀਆਂ ਦਾ ਉਚਾਰਨ ਕਰਦਾ ਹੈ। ਕੋਈ ਇਕ ਪੈਰ ਪਰ ਖਲੋਕੇ ਭਜਨ ਕਰ ਰਿਹਾ, ਖਾਣ ਪੀਣ ਤਿਆਗ ਕੇ ਨਿਰਾਧਾਰ ਹੋ ਕੇ ॥੧੭॥੧੬੭॥

੯ ਕਈਆਂ ਦਾ ਦੇਹ ਨਾਲ ਹੀ ਪਿਆਰ ਹੈ, ਕਈਆਂ ਘਰ ਦੀ ਵਸੋਂ ਨੂੰ ਹੀ ਸੁੰਦਰ ਬਨਾਉਣ ਦਾ ਅਹਾਰ ਹੈ, ਕਈ ਗ੍ਰਿਹਸਥ ਤੋਂ ਉਦਾਸ ਹੋ ਕੇ ਦੇਸਾਂ ਦੇਸਾਂਤ੍ਰਾਂ ਵਿਚ ਫਿਰਦੇ ਹਨ।

੧੦ ਕਈ ਪਾਣੀ ਵਿਚ ਹੀ ਵਾਸਾ ਕਰਦੇ ਹਨ, ਕਈ ਅੱਗ ਦੀਆਂ ਧੂਣੀਆਂ ਤਾਪਦੇ ਹਨ, ਕਈ ਪੁਠੇ ਲਟਕ ਕੇ ਜਾਪ ਕਰਦੇ ਹਨ ॥੧੮॥੧੩੮॥

੧੧ ਕਈ ਕਲਪਾਂ ਤੱਕ ਜੋਗੀ ਜਾਪ ਕਰਦੇ ਹਨ ਪਰ ਫੇਰ ਵੀ ਉਸਦਾ ਅੰਤ ਨਹੀਂ ਪਾ ਸਕਦੇ।

੧੨ ਕਈ ਕ੍ਰੋੜਾਂ ਵਿਦਿਆਵਾਂ ਦੀ ਵਿਚਾਰ ਕਰਦੇ ਹਨ ਪਰ ਫੇਰ ਵੀ ਨੇਤ੍ਰਾਂ ਨਾਲ ਕਿਸੇ ਨੇ ਉਸ ਮੁਰਾਰੀ ਨੂੰ ਨਹੀਂ ਵੇਖਿਆ ॥੧੯॥੧੩੯॥

੧੩ ਬਿਨਾਂ ਭਗਤੀ ਦੀ ਸ਼ਕਤੀ ਤੋਂ ਉਹ ਕਿਸੇ ਦੇ ਹੱਥ ਨਹੀਂ ਆਉਂਦਾ, ਭਾਵੇਂ ਲੋਕ ਬਹੁਤ ਹੋਮ ਤੇ ਜੱਗ ਆਦਿ ਦਾਨ ਕਰਦੇ ਹਨ।

੧੪ ਜਦੋਂ ਤੱਕ ਇਕ ਨਾਮ ਤੇ ਇਕ ਚਿੱਤ ਨਾਮ ਵਿਚ ਲੀਨ ਨਹੀਂ ਹੁੰਦੇ, ਉਤਨਾ ਚਿਰ ਸਾਰੇ ਧਰਮ ਕਰਮ ਵਿਅਰਥ ਹਨ "ਨਾਮ ਬਿਨਾ ਸਭਿ ਫੀਕ ਫਿਕਾਨੇ ॥" ਅੰਗ: ੧੩੦੮॥ ੨੦॥੧੪੦॥

੧੫ ਤੋਟਕ ਛੰਦ ॥ ਜਿਸ ਨੂੰ ਜਪਦੇ ਹਨ ਜੋੜੀਆਂ ਜੁੜ-ਜੁੜ ਕੇ ਸਾਰੇ ਧਰਤੀ ਦੇ ਲੋਕ, ਜਿਨ੍ਹਾਂ ਦੀ ਆਵਾਜ਼ ਦੇ ਡਰ ਨਾਲ ਪਹਾੜ ਤੇ ਪਤਾਲ ਲੋਕ ਸਾਰੀ ਧਰਤੀ ਕੰਬਦੀ ਹੈ।

੧੬ ਸਾਰੇ ਤਪ-ਤਾਪ ਰਹੇ ਹਨ ਸਾਰੇ ਹੀ ਜਲ ਵਿਚ ਤੇ ਥਲਾਂ ਵਿਚ ਭਾਵ ਸਾਰੇ ਸੰਸਾਰ ਵਿਚ ਦਿੰਦ੍ਰ ਕੁਬੇਰ ਤੇ ਬਲ ਰਾਜਾ ਆਦਿ ਸਾਰੇ ਹੀ ਉਸ ਵਾਹਿਗੁਰੂ ਨੂੰ ਧੰਨ-ਧੰਨ ਕਹਿ ਰਹੇ ਹਨ ॥੧॥੧੪੧॥

੧੭ ਜੋ ਕਿਸੇ ਵੀ ਦੁੱਖ ਤੋਂ ਰਹਿਤ ਸਵਰੂਪ ਹੈ ਤੇ ਜਿਸਦਾ ਕਿਸੇ ਨੂੰ ਕੋਈ ਭੇਤ ਨਹੀਂ ਹੈ ਤਾਂ ਉਸ ਨੂੰ ਕਿਸੇ ਦਾ ਕੋਈ ਭੈ ਵੀ ਨਹੀਂ ਹੈ ਨਾ ਖੰਡੇ ਜਾਣ ਵਾਲਾ ਜਿਸ ਦਾ ਭੂਤਾਂ ਤੋਂ ਰਹਿਤ ਸਰੂਪ ਹੈ ਜੋ ਨਾ ਛੇਦਿਆ ਜਾਂਦਾ ਹੈ ਨਾ ਛੈ ਖਤਮ ਹੁੰਦਾ ਹੈ।

੧੮ ਜੋ ਕਾਲ ਤੋਂ ਬਿਨਾਂ ਹੈ ਕਿਸੇ ਦਾ ਪਾਲਿਆ ਹੋਇਆ ਨਹੀਂ ਦਿਆਲੂ ਤੇ ਸੁਐ ਪ੍ਰਕਾਸ਼ ਹੈ। ਜਿਸ ਨੇ ਕਾਇਮ ਕੀਤੇ ਹਨ ਪਰਬਤ, ਅਕਾਸ਼ ਤੇ ਧਰਤੀ ॥੨॥੧੪੨॥

੧੯ ਜਿਸ ਨੇ ਬਣਾਏ ਹਨ ਨਾ ਖੰਡੇ ਜਾਣ ਵਾਲੇ ਨਾ ਮੁਕਾਬਲਾ ਕਰਨ ਵਾਲੇ ਬੜੇ ਤੇਜੱਸਵੀ ਵਿਅਕਤੀ।

੨੦ ਜਿਸ ਨੇ ਦੇਵ ਤੇ ਦੈਂਤ ਅਤੇ ਜੋੜੇ ਬਣਾਏ ਹਨ ਇਸਤ੍ਰੀ ਪੁਰਸ਼ ਜਿਸ ਨੇ ਇਹ ਸਭ ਰਚਨਾ ਕੀਤੀ ਹੈ ਦੀਨ-ਦੁਨੀਆਂ ਧਰਤੀ ਤੇ ਅਸਮਾਨਾਂ ਮਕਾਨਾਂ ਦੇ ਮਾਲਿਕ ਤੇ ਮਕਾਨ ॥੩॥ ੧੪੩॥

੨੧ ਜਿਸ ਦਾ ਨਾ ਕਿਸੇ ਨਾਲ ਮੋਹ ਹੈ ਨਾ ਕਿਸੇ ਰੂਪ ਦੀ ਖਿੱਚ ਹੈ ਨਾ ਰੱਖ ਜਾ ਕਿਸੇ ਨਾਲ ਤਰਫਦਾਰੀ ਹੈ, ਜਿਸ ਨੂੰ ਨਾ ਕੋਈ ਬੇਚੈਨੀ ਹੈ, ਨਾ ਕੋਈ ਸਰਾਪ ਦੇ ਸਕਦਾ ਹੈ ਨਾ ਕੋਈ ਪਛਤਾਵਾ ਹੈ ਨਾ ਕਿਸੇ ਸੁਖ ਦੀ ਬਾਂਛਾ ਹੈ।

੨੨ ਜਿਸ ਨੂੰ ਨਾ ਕੋਈ ਰੋਗ ਨਾ ਕੋਈ ਚਿੰਤਾ ਨਾ ਧਰਤੀ ਦੇ ਭੋਗਾਂ ਦੀ ਇੱਛਾ ਹੈ ਨਾ ਕੋਈ ਘਬਰਾਹਟ ਨਾ ਕੋਈ ਭੇਦ ਹੀ ਮਿਲਦਾ ਹੈ ਨਾ ਕੋਈ ਜਖਮ ਕਰ ਸਕਦਾ ਹੈ ਨਾ ਖਤਮ ਕਰ ਸਕਦਾ ਹੈ ॥੪॥੧੪੪॥

੨੩ ਜਿਸ ਦੀ ਕੋਈ ਨਾ ਜਾਤ ਨਾ ਬ੍ਰਾਦਰੀ ਨਾ ਮਾਤਾ ਨਾ ਪਿਤਾ ਹੈ। ਜਿਸ ਨੇ ਸੂਰਮੇ ਬਹਾਦਰਾਂ ਤੇ ਧਰਤੀ ਦੇ ਛੱਤ੍ਰਧਾਰੀਆਂ ਦੀ ਰਚਨਾ ਕੀਤੀ।

੨੪ ਜਿਸ ਨੂੰ ਨਾ ਕਿਸੇ ਨਾਲ ਮੋਹ ਨਾ ਰੇਖ ਨਾ ਕੋਈ ਰੋਗ ਕਿਹਾ ਜਾਂਦਾ ਹੈ। ਜਿਸ ਨੂੰ ਨਾ ਕਿਸੇ ਨਾਲ ਕੋਈ ਵਟਮਰੋੜ ਹੈ ਨਾ ਕੋਈ ਦਾਗ (ਨੁਕਸ) ਨਾ ਲਾਕੇ ਬਦਨਾਮ ਕਰ ਸਕਦਾ ਹੈ ॥੫॥੧੪੫॥

੨੫ ਜਿਸ ਵਾਹਿਗੁਰੂ ਨੇ ਇਕ ਅੰਡੇ ਤੋਂ ਬ੍ਰਹਮੰਡ ਦੀ ਰਚਨਾ ਕਰ ਦਿੱਤੀ ਹੈ "ਕੀਤਾ ਪਸਾਉ ਏਕੋ ਕਵਾਉ ਤਿਸ ਤੇ ਹੋਇ ਲਖਿ ਦਰੀਆਉ ॥" (ਜਪੁਜੀ)

ਦਸ ਚਾਰ ਕਰੀ ਨਵ ਖੰਡ ਸੱਚਿਓ ॥ [1]ਰਜ ਤਾਮਸ ਤੇਜ ਅਤੇਜ ਕੀਓ ॥ ਅਨਭਉ ਪਦ ਆਪ ਪ੍ਰਚੰਡ ਲੀਓ ॥੬॥੧੪੬॥ [2]ਸ੍ਰਿਅ ਸਿੰਧੁਰ ਬਿੰਧ ਨਗਿੰਦ ਨਗੰ ॥ ਸ੍ਰਿਅ ਜੱਛ ਗੰਧਰਬ ਫਣਿੰਦ ਭੁਜੰ ॥ [3]ਰਚ ਦੇਵ ਅਦੇਵ ਅਭੇਵ ਨਗੰ ॥ ਨਰ ਪਾਲ ਨ੍ਰਿਪਾਲ ਕਰਾਲ ਤ੍ਰਿਗੰ ॥੭॥੧੪੭॥ [4]ਕਈ ਕੀਟ ਪਤੰਗ ਭੁਜੰਗ ਨਰੰ ॥ ਰਚਿ ਅੰਡਜ ਸੇਤਜ ਉੱਤਭੁਜੰ ॥ [5]ਕੀਏ ਦੇਵ ਅਦੇਵ ਸਰਾਧ ਪਿਤੰ ॥ ਅਨਖੰਡ ਪ੍ਰਤਾਪ ਪ੍ਰਚੰਡ ਗਤੰ ॥੮॥੧੪੮॥ [6]ਪ੍ਰਭ ਜਾਤ ਨ ਪਾਤ ਨ ਜੋਤ ਜੁਤੰ ॥ ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ ॥ [7]ਜਿਹ ਰੋਗ ਨ ਸੋਗ ਨ ਭੋਗ ਭੁਅੰ ॥ ਜਿਹ ਜੰਪਹਿ ਕਿੰਨਰ ਜੱਛ ਜੁਅੰ ॥੯॥੧੪੯॥ [8]ਨਰ ਨਾਰ ਨਿਪੁੰਸਕ ਜਾਹ ਕੀਏ ॥ ਗਣ ਕਿੰਨਰ ਜੱਛ ਭੁਜੰਗ ਦੀਏ ॥ [9]ਗਜ ਬਾਜ ਰਥਾਦਿਕ ਪਾਂਤ ਗਣੰ ॥ ਭਵ ਭੂਤ ਭਵਿੱਖ ਭਵਾਨ ਤੁਅੰ॥ ੧੦॥੧੫੦॥ [10]ਜਿਹ ਅੰਡਜ ਸੇਤਜ ਜੇਰ ਰਜੰ ॥ ਰਚ ਭੂਮ ਅਕਾਸ ਪਤਾਲ ਜਲੰ॥ [11]ਰਚ ਪਾਵਕ ਪਉਣ ਪ੍ਰਚੰਡ ਬਲੀ ॥ ਬਨ ਜਾਸੁ ਕੀਉ ਫਲ ਫੂਲ ਕਲੀ॥੧੧॥ ੧੫੧॥ [12]ਭੂਅ ਮੇਰ ਅਕਾਸ ਨਿਵਾਸ ਛਿਤੰ ॥ ਰਚ ਰੋਜ ਇਕਾਦਸ ਚੰਦ੍ਰ ਬ੍ਰਿਤੰ॥ [13]ਦੁਤ ਚੰਦ ਦਿਨੀਸਹ ਦੀਪ ਦਈ ॥ ਜਿਹ ਪਾਵਕ ਪਉਨ ਪ੍ਰਚੰਡ ਮਈ[ੳ] ॥੧੨॥੧੫੨॥ [14]ਜਿਹ ਖੰਡ ਅਖੰਡ ਪ੍ਰਚੰਡ ਕੀਏ ॥ ਜਿਹ ਛਤ੍ਰ ਉਪਾਇ ਛਿਪਾਇ ਦੀਏ ॥ [15]ਜਿਹ ਲੋਕ ਚਤਰੁ ਦਸ ਚਾਰ ਰਚੇ ॥ ਗਣ ਗੰਧ੍ਰਬ ਦੇਵ ਅਦੇਵ ਸਚੇ ॥੧੩॥੧੫੩॥ [16]ਅਨਧੂਤ ਅਭੂਤ ਅਛੂਤ ਮਤੰ ॥ ਅਨਗਾਧ ਅਬਯਾਧ ਅਨਾਦਿ ਗਤੰ ॥ [17]ਅਨਖੇਦ ਅਭੇਦ ਅਛੇਦ ਨਰੰ॥ ਜਿਹ ਚਾਰ ਚਤ੍ਰ ਦਿਸ ਚਕ੍ਰ ਫਿਰੰ ॥੧੪॥੧੫੪॥ [18]ਜਿਹ ਰਾਗ ਨ ਰੰਗ ਨ ਰੇਖ ਰੁਗੰ ॥ ਜਿਹ ਸੋਗ ਨ ਭੋਗ ਨ ਜੋਗ ਜੁਗੰ॥ [19]ਭੂਅ ਭੰਜਨ ਗੰਜਨ ਆਦਿ ਸਿਰੰ॥ ਜਿਹ ਬੰਦਤ ਦੇਵ ਅਦੇਵ ਨਰੰ ॥੧੫॥੧੫੫॥ [20]ਗਣ ਕਿੰਨਰ ਜੱਛ ਭੁਜੰਗ ਰਚੇ ॥ ਮਣ ਮਾਣਿਕ ਮੋਤੀ ਲਾਲ ਸੁਚੇ ॥ [21]ਅਨਭੰਜ ਪ੍ਰਭਾ ਅਨਗੰਜ ਬ੍ਰਿਤੰ ॥ ਜਿਹ ਪਾਰ ਨ ਪਾਵਤ ਪੂਰ ਮਤੰ ॥੧੬॥੧੫੬॥ [22]ਅਨਖੰਡ ਸਰੂਪ ਅਡੰਡ ਪ੍ਰਭਾ ॥ ਜੈ ਜੰਪਤ ਬੇਦ ਪੁਰਾਨ ਸਭਾ ॥ [23]ਜਿਹ ਬੇਦ ਕਤੇਬ ਅਨੰਤ ਕਹੈ ॥ ਜਿਹ ਭੂਤ ਅਭੂਤ[ਅ] ਨ ਭੇਦ ਲਹੈ॥੧੭॥੧੫੭॥ [24]ਜਿਹ ਬੇਦ ਪੁਰਾਨ ਕਤੇਬ ਜਪੈ ॥ ਸੁਤ ਸਿੰਧ[ੲ] ਅਧੋ ਮੁਖ ਤਾਪ ਤਪੈ ॥ ਕਈ ਕਲਪਨ ਲੌ ਤਪ ਤਾਪ ਕਰੈ ॥ ਨਹੀ ਨੈਕ ਕ੍ਰਿਪਾ ਨਿਧਿ ਪਾਨ ਪਰੈ ॥੧੮॥੧੫੮॥ [25]ਜਿਹ ਫੋਕਟ ਧਰਮ

ੳ ਕਿਤਨਾ ਅਸਚਰਜ ਕੌਤਕ ਹੈ ਕਿਥੇ ਸੂਰਜ ਚੰਦ੍ਰਮਾਂ ਨੂੰ ਠੰਡੀ ਰੋਸ਼ਨੀ ਦੇ ਰਿਹਾ ਹੈ ਅਤੇ ਹਵਾ ਸੀਤਲਤਾ ਦੇਣ ਵਾਲੀ ਅਗਨ ਨੂੰ ਤੇਜ਼ ਕਰ ਰਹੀ ਹੈ।
ਅ ਭੌਤਕ-ਪੰਜ ਤੱਤਾਂ ਵਾਲੇ ਅਤੇ ਅਭੂਤ ਤੱਤਾਂ ਤੋਂ ਰਹਿਤ ਗੁਪਤ ਬਿਚਰਨ ਵਾਲੇ ।
ੲ ਸਿੰਧ ਦਾ ਪੁੱਤਰ ਚੰਦ੍ਰਮਾਂ ਮੂਧਾ ਲਟਕ ਕੇ ਜਿਸ ਦਾ ਜਾਪ ਜਪਦਾ ਹੈ ।

ਦਸ ਚਾਰ ਚੋਦਾਂ ਲੋਕਾਂ ਦੀ ਰਚਨਾ ਕੀਤੀ, ਫੇਰ ਇਸ ਲੋਕ ਦੇ ਨੌਖੰਡ ਬਣਾਇ ॥

੧ ਰਜੋ ਤਮੋ ਚਾਰ ਗੁਣ ਬਣਾਇ ਤੇਜ ਅਤੇਜ ਦਿਨ ਤੇ ਰਾਤ ਦੀ ਰਚਨਾ ਕੀਤੀ, ਆਪਣੇ ਅਨੁਭਵ ਤੋਂ ਆਪਣੇ ਆਪ ਹੀ ਬੜਾ ਤੇਜ ਪ੍ਰਚੰਡ ਪ੍ਰਤਾਪ ਲਿਆ ਹੈ ॥੬॥੧੪੬॥

੨ ਜਿਸ ਨੇ ਸਮੁੰਦ੍ਰ ਬ੍ਰਿੰਧ ਪਹਾੜ, ਨਗਿੰਧ, ਸੂਰਜ, ਚੰਦ੍ਰਮਾਂ ਨਗੰ (ਤਾਰੇ) ਰਚੇ ਹਨ। ਜਿਸ ਨੇ ਜੱਛ ਤੇ ਗੰਧਰਬ ਸ਼ੇਸ਼ ਨਾਗ ਭੁਜੰ, ਸਰਪ ਬਣਾਏ ਹਨ।

੩ ਜਿਸ ਨੇ ਦੇਵ ਤੇ ਦੈਂਤ ਨਾ ਦਿਸਣ ਵਾਲੇ ਭੂਤ, ਪ੍ਰੇਤ ਪਿਸਾਚ ਆਦਿ ਦੀ ਰਚਨਾ ਕੀਤੀ ਹੈ। ਜਿਸ ਨੇ ਨਰਪਾਲ (ਰਾਜੇ ਮਹਾਰਾਜੇ) ਨਿਰਪਾਲ (ਰਯਤ) ਕਰਾਲ (ਚੋਰ ਡਾਕੂ) ਪ੍ਰਜਾ ਨੂੰ ਦੁੱਖ ਦੇਣ ਵਾਲੇ ਤੇ ਤ੍ਰਿਗਦ ਜੋਨੀਆਂ ਬਣਾਈਆਂ ਹਨ (ਟੇਡੀਆਂ) ॥੭॥੧੪੭॥

੪ ਕਈ ਤਰ੍ਹਾਂ ਦੇ ਕੀੜੇ-ਪਤੰਗੇ ਤੇ ਸਰਪ, ਮਨੁਖ ॥ ਜਿਸਨੇ ਰਚੇ ਹਨ ਚਾਰੇ ਖਾਣੀਆਂ ਅੰਡਜ਼-ਜੇਰਜ, ਸੇਤਜ ਤੇ ਉਤਭੁਜ। "ਅੰਡਜ ਜੇਰਜ ਸੇਤਜ ਕੀਨੀ ॥ ਉਤਭੁਜ ਖਾਨ ਬਹੁਰ ਰਚਿ ਦੀਨਿ ॥ (ਚੌਪਈ-ਚਰਿਤ੍ਰ ੪੦੫)

੫ ਦੇਵ ਦੈਂਤ ਤੇ ਪਿਤ੍ਰ ਬਣਾਏ। ਜਿਨਾਂ ਦੇ ਸਰਾਧ ਕੀਤੇਂ ਜਾਂਦੇ ਹਨ। ਜਿਸ ਦਾ ਪ੍ਰਤਾਪ ਖੰਡਿਆ ਨਹੀਂ ਜਾਂਦਾ ਜਿਸ ਦੀ ਗਤੀ ਵਿਧੀ ਬਹੁਤ ਹੀ ਪ੍ਰਚੰਡ ਹੈ ॥੮॥੧੪੮॥

੬ ਉਸ ਪ੍ਰਭੂ ਦੀ ਨਾ ਕੋਈ ਜਾਤ ਹੈ ਨਾ ਬਰਾਦਰੀ ਹੈ ਨਾ ਕਿਸੇ ਨਾਲ ਉਸ ਦਾ ਕੋਈ ਜੋੜ ਜੁੜਦਾ ਹੈ, ਜਿਸ ਦਾ ਨਾ ਕੋਈ ਪਿਤਾ ਜਾਂ ਮਾਤਾ ਨਾ ਭਰਾ ਨਾ ਪੁੱਤਰ ਹੈ।

੭ ਜਿਸ ਨੂੰ ਨਾ ਕੋਈ ਰੋਗ ਨਾ ਸੋਗ ਨਾ ਧਰਤੀ ਦੇ ਭੋਗਾਂ ਦੀ ਲੋੜ ਹੈ ਜਿਸ ਨੂੰ ਕਿੰਨਰ ਦੇਵਤਿਆਂ ਦੇ ਰਾਗੀ ਜੱਛ ਆਦਿ ਮਿਲਕੇ ਜਪਦੇ ਹਨ ॥੯॥੧੪੯॥

੮ ਜਿਸ ਨੇ ਨਰ ਤੇ ਨਾਰੀ ਤੇ ਹੀਜੜੇ-ਖੁਸਰੇ (ਖੱਸੀ ਫੌਜ) ਬਣਾਏ ਹਨ। ਗਣ ਕਿੰਨਰ, ਜੱਛ, ਭੁਜੰਗ ਆਦਿ ਦਿੱਤੇ ਹਨ।

੯ ਹਾਥੀ, ਘੋੜੇ, ਰਥ ਹੇ ਪ੍ਰਭੂ ਤੈ ਹੀ ਪੈਦਲ ਫੌਜਾਂ ਦੇ ਗਣ (ਅਣਗਿਣਤ) ਤੇ ਤਿੰਨ ਕਾਲ ਪੈਦਾ ਕਰ ਦਿੱਤੇ ਹਨ ॥੧੦॥੧੫੦॥

੧੦ ਤੂੰਹੀ ਚਾਰੇ ਖਾਣੀਆਂ ਦੇ ਜੀਵਾਂ ਦੀ ਰਚਨਾ ਕੀਤੀ ਹੈ ਤੇ ਧਰਤੀ, ਅਕਾਸ਼, ਪਤਾਲ ਤੇ ਪਾਣੀ ਬਣਾਇਆ ਹੈ।

੧੧ ਅਗਨ ਤੇ ਹਵਾ ਬੜੇ ਤੇਜ ਪ੍ਰਤਾਪ ਵਾਲੇ ਬਲੀ ਰਚੇ ਤੇ ਜਿਸ ਨੇ ਜੰਗਲ ਫਲ, ਫੁਲ, ਕਲੀਆਂ ਖਿੜਾਈਆਂ ਹਨ ॥੧੧॥੧੫੧॥

੧੨ ਜੀਵਾਂ ਦੇ ਨਿਵਾਸ ਲਈ ਧਰਤੀ, ਪਹਾੜ ਤੇ ਅਕਾਸ਼ ਆਦਿ ਰਚਨਾ ਕਰਕੇ ਧਰਤੀ ਨੂੰ ਸੁੰਦਰ ਰਹਿਣ ਲਈ ਨਿਵਾਸ ਬਣਾ ਦਿੱਤਾ ਅਤੇ ਚੰਦ ਦੇ ਹਿਸਾਬ ਨਾਲ ਰੋਜੇ ਤੇ ਵਰਤ ਆਦਿ ਰਚੇ ਗਏ।

੧੩ ਚੰਦ੍ਰਮਾਂ ਨੂੰ ਰੋਸ਼ਨੀ ਸੂਰਜ ਦੇ ਰਿਹਾ ਹੈ ਅਤੇ ਹਵਾ ਅਗਨ ਨੂੰ ਪ੍ਰਚੰਡ ਤੇਜ ਵਾਲੀ ਬਣਾਉਂਦੀ ਹੈ ॥੧੨॥੧੫੨॥

੧੪ ਹੇ ਪ੍ਰਮੇਸਰ ਤੇਰੀ ਬੜੀ ਅਗਾਧ ਬੋਧ ਲੀਲਾ ਹੈ ਜਿਸ ਨੇ ਇਹੋ ਜਿਹੀਆਂ ਤਾਕਤਾਂ ਜੋ ਖੰਡੀਆਂ ਨਹੀਂ ਜਾਂਦੀਆਂ ਤੇ ਪ੍ਰਚੰਡ ਬਣਾਈਆਂ ਹਨ, ਜਿਵੇਂ ਕੇ ਸੂਰਜ ਤੇ ਚੜ੍ਹਦੇ ਹੀ ਤਾਰੇ ਛੁਪ ਜਾਂਦੇ ਨੇ।

੧੫ ਅਤੇ ਜਿਸ ਨੇ ੧੪ ਲੋਕਾਂ ਦੀ ਰਚਨਾ ਕੀਤੀ ਹੈ ਤੇ ਨਰ ਅਤੇ ਗੰਧ੍ਰਬ ਦੇਵ ਤੇ ਦੈਂਤ ਸਾਜ ਦਿਤੇ ਹਨ ਤੂੰ ਆਪ ॥੧੩॥੧੫੩॥

੧੬ ਸ਼ੁਧ ਪਵਿੱਤ੍ਰ ਹੈ ਤੱਤਾਂ ਤੋਂ ਬਿਨਾਂ ਹੈ ਕਿਸੇ ਮਤ ਨਾਲ ਸਪਰਸ਼ ਨਹੀਂ ਕਿਸੇ ਤੋਂ ਛੂਤ ਨਹੀਂ ਲਗਦੀ, ਅਗਧ ਬੇ ਬਹਾ ਬਲ ਦਾ ਮਾਲਿਕ ਹੈਂ ਕੋਈ ਬਿਆਧੀ ਵੀ ਤੇਰੇ ਲਾਗੇ ਨਹੀਂ ਤੇ ਤੇਰਾ ਕੋਈ ਆਦਿ ਨਹੀਂ ਲਭਦਾ ਜੋ ਬੜੀ ਅਸਚਰਜ ਗਤੀ ਹੈ।

੧੭ ਨਾ ਤੈਨੂੰ ਕੋਈ ਖੇਦ (ਪ੍ਰੇਸ਼ਾਨੀ ਹੈ) ਨਾ ਤੇਰਾ ਕਿਸੇ ਨੂੰ ਭੇਤ ਮਿਲਿਆ ਹੈ ਨਾ ਤੂੰ ਕਿਸੇ ਤੋਂ ਛੇਦਿਆ ਜਾਂਦਾ ਹੈ ਨਰਾਂ ਵਿਚ ਨਰ ਰੂਪ ਹੈ ਜਿਸ ਦਾ ਚੌਦਾ ਲੋਕਾਂ ਵਿਚ ਹੁਕਮ ਦਾ ਸੁੰਦਰ ਚਕ੍ਰ ਚਲਦਾ ਹੈ ॥੧੪॥੧੫੪॥

੧੮ ਜਿਸ ਨੂੰ ਕੋਈ ਕਿਸੇ ਨਾਲ ਅਪੱਣਤ ਨਹੀਂ ਨਾ ਕੋਈ ਕਾਲਾ ਗੋਰਾ ਰੰਗ ਹੈ ਨਾ ਰੇਖ ਦੀ ਲਕੀਰ ਹੈ। ਨਾ ਕੋਈ ਚਿੰਤਾ ਨਾ ਭੋਗ ਵਿਲਾਸ ਨਾ ਜੋਗੀਆਂ ਵਾਂਗ ਤਿਆਂਗੀ ਹੀ ਹੈ।

੧੯ ਧਰਤੀ ਦੇ ਜੀਵਾਂ ਨੂੰ ਦੁਖ ਦੇਣ ਵਾਲੇ ਦੈਂਤਾਂ ਦਾ ਆਦਿ ਕਾਲ ਤੋਂ ਸਿਰ ਭੰਨਦਾ ਆਇਆ ਹੈ ਅਤੇ ਉਸ ਨੂੰ ਕੀ ਦੇਵਤੇ ਕੀ ਦੈਂਤ ਕੀ ਮਨੁੱਖ ਸਾ[illegible] ਨਮਸਕਾਰ ਕਰਦੇ ਹਨ ॥੧੫॥੧੫੫॥

੨੦ ਜਿਸ ਨੇ ਦੇਵਤਿਆਂ ਦੇ ਸੇਵਕ ਤੇ ਰਾਗੀ ਜੱਛ ਅਤੇ ਸਰਪ ਬਣਾਇ ਹਨ। ਸਮੁੰਦਰਾਂ ਦੇ ਰਤਨ ਮਣੀਆਂ ਮੋਤੀ ਹੀਰੇ ਤੇ ਸੁਚੇ ਲਾਲ ਬਣਾਏ ਹਨ।

੨੧ ਉਸ ਦਾ ਪ੍ਰਭਾਵ ਘੱਟਣ ਵਾਲਾ ਨਹੀਂ ਤੇ ਉਸ ਦੀ ਬਿਰਤੀ ਵਿਚ ਕਦੇ ਕੋਈ ਫਰਕ ਨਹੀਂ ਹੁੰਦਾ। ਜਿਸ ਦਾ ਪੂਰੀ ਮਤ ਵਾਲੇ ਵਿਦਵਾਨ ਵੀ ਪਾਰਾਵਾਰ ਨਹੀਂ ਪਾ ਸਕੇ ॥੧੬॥੧੫੬॥

੨੨ ਜਿਸ ਦਾ ਸਰੂਪ ਬਦਲਦਾ ਨਹੀਂ ਉਸ ਦੂਤ ਨੂੰ ਕੋਈ ਡੰਡ ਨਹੀਂ ਲਾ ਸਕਦਾ, ਜਿਸ ਦੀ ਜੈ ਜੈ ਸਾਰੇ ਬੇਦ ਪੁਰਾਨ ਜਪਦੇ ਹਨ। ਜੈ ਜੈ ਕਾਰ ਜਪਤੰ ਲਨਰਾ "ਬੇਦ ਉਚਾਰਿ ਅੰਤਿ ਨਹੀ ਪਾਇਓ ॥" (ਧਨਾਸਰੀ)

੨੩ ਜਿਸ ਨੂੰ ਬੇਦ ਤੇ ਕਤੇਬ ਬੇਅੰਤ-ਬੇਅੰਤ ਕਹਿੰਦੇ ਹਨ ਜਿਸਦਾ ਵਰਤਮਾਨ ਸਮਾਂ ਤੇ ਬੀਤ ਜਾਣ ਵਾਲਾ ਸਮਾਂ ਕੋਈ ਭੇਦ ਨਹੀਂ ਲੈ ਸਕਿਆ ॥੧੭॥੧੫੭॥

੨੪ ਜਿਸ ਨੂੰ ਬੇਦ ਪੁਰਾਨ ਤੇ ਕੁਰਾਨ ਜਪਦੇ ਹਨ, ਜਿਸ ਦਾ ਚੰਦ੍ਰਮਾਂ ਮੁਧੇ ਮੂੰਹ ਤਾਪ ਤਪ ਰਿਹਾ ਹੈ, ਭਾਵੇਂ ਕੋਈ ਕਈ—

੨੫ ਕਲਪਾਂ ਤੱਕ ਇਹ ਤਾਪ ਤੇ ਤਾਪ ਤਪਦੇ ਰਹਿਣ ਪਰ ਉਹ ਇਕ ਕ੍ਰਿਪਾ ਦਾ ਸਾਗਰ ਹੱਥ ਨਹੀਂ ਆਉਂਦਾ ॥੧੮॥੧੫੮॥

੨੬ ਜੇਹੜੇ ਇਹੋ ਜਿਹੇ ਫੋਕੇ ਧਰਮ—

ਸਭੈ ਤਜਿ ਹੈ ॥ ਇਕ ਚਿੱਤ ਕ੍ਰਿਪਾ ਨਿਧ ਕੋ ਭਜਿ ਹੈ ॥ [1]ਤੇਊ ਯਾ ਭਵ ਸਾਗਰ ਕੋ ਤਰ ਹੈ॥ ਭਵ ਭੂਲ ਨ ਦੇਹ ਪੁਨਰ ਧਰ ਹੈ ॥੧੯॥੧੫੯॥ [2]ਇਕ ਨਾਮ ਬਿਨਾ ਨਹੀ ਕੋਟ ਬ੍ਰਿਤੀ[ੳ] ॥ ਇਮ ਬੇਦ ਉਚਾਰਤ ਸਾਰਸੁਤੀ ॥ [3]ਜੋਊ ਵਾ ਰਸ ਕੇ ਚਸਕੇ ਰਸ ਹੈ॥ ਤੇਊ ਭੂਲ ਨਾ ਕਾਲ ਫਧਾ ਫਸ ਹੈ ॥੨੦॥੧੬੦॥ ਤ੍ਵਪ੍ਰਸਾਦਿ ॥ ਨਰਾਜ ਛੰਦ॥ [4]ਅਗੰਜ ਆਦਿ ਦੇਵ ਹੈਂ ਅਭੰਜ ਭੰਜ ਜਾਨੀਐ॥ ਅਭੂਤ ਭੂਤ ਹੈ ਸਦਾ ਅਗੰਜ ਗੰਜ ਮਾਨੀਐ ॥ [5]ਅਦੇਵ ਦੇਵ ਹੈ ਸਦਾ ਅਭੇਵ ਭੇਵ ਨਾਥ ਹੈ ॥ ਸਮੱਸਤ ਸਿੱਧ ਬ੍ਰਿਧਿ ਦਾ ਸਦੀਵ ਸਰਬ ਸਾਥ ਹੈ ॥੧॥੧੬੧॥ [6]ਅਨਾਥ ਨਾਥ ਨਾਥ ਹੈ ਅਭੰਜ ਭੰਜ ਹੈ ਸਦਾ ॥ ਅਗੰਜ ਗੰਜ ਗੰਜ ਹੈ ਸਦੀਵ ਸਿੱਧ ਬ੍ਰਿੱਧ ਦਾ ॥ [7]ਅਨੂਪ ਰੂਪ ਸਰੂਪ ਹੈ ਅਛਿੱਜ ਤੇਜ ਮਾਨੀਐ ॥ ਸਦੀਵ ਸਿੱਧ ਬੁਧਿਦਾ ਪ੍ਰਤਾਪ ਪੱਤ੍ਰ ਜਾਨੀਐ ॥੨॥੧੬੨॥ [8]ਨ ਰਾਗ ਰੰਗ ਰੂਪ ਹੈ ਨ ਰੋਗ ਰਾਗ ਰੇਖ ਹੈ ॥ ਅਦੋਖ ਅਦਾਗ ਅਦੱਗ ਹੈ ਅਭੂਤ ਅਭਰਮ ਅਭੇਖ ਹੈ ॥ [9]ਨ ਤਾਤ ਮਾਤ ਜਾਤ ਹੈ ਨ ਪਾਤ ਚਿਹਨ ਬਰਨ ਹੈ ॥ ਅਦੇਖ ਅਸੇਖ ਅਭੇਖ ਹੈ ਸਦੀਵ ਬਿੱਸੁ ਭਰਨ ਹੈ ॥੩॥੧੬੩॥ [10]ਬਿਸ੍ੰਭਰ ਬਿਸੁਨਾਥ ਹੈ ਬਿਸੇਖ ਬਿਸ੍ਵ ਭਰਨ ਹੈ ॥ ਜਿਮੀ ਜਮਾਨ ਕੇ ਬਿਖੈ ਸਦੀਵ ਕਰਮ ਭਰਨ ਹੈ॥ [11]ਅਦ੍ਵੈਖ ਹੈ ਅਭੇਖ ਹੈ ਅਲੇਖ ਨਾਥ ਜਾਨੀਐ ॥ ਸਦੀਵ ਸਰਬ ਠਉਰ ਮੈ ਬਿਸੇਖ ਆਨ ਮਾਨੀਐ ॥੪॥੧੬੪॥ [12]ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥ ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥ [13]ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ ॥ ਅਗੰਜ ਆਦਿ ਦੇਵ ਹੈ ਕਹੋ ਸੁ ਕੈਸ ਪਾਈਐ ॥੫॥੧੬੫॥ [14]ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤਿ ਹੈ ॥ ਨ ਘਾਟਿ ਹੈ ਨ ਬਾਢਿ ਹੈ ਨ ਘਾਟਿ ਬਾਢਿ ਹੋਤ ਹੈ॥ [15]ਨ ਹਾਨ ਹੈ ਨ ਬਾਨ ਹੈ, ਸਮਾਨ ਰੂਪ ਜਾਨੀਐ॥ ਮਕੀਨ ਔ ਮਕਾਨ, ਅਪ੍ਰਮਾਨ ਤੇਜ ਮਾਨੀਐ ॥੬॥੧੬੬॥ [16]ਨ ਦੇਹ ਹੈ ਨ ਗੇਹ ਹੈ, ਨ ਜਾਤਿ ਹੈ ਨ ਪਾਤਿ ਹੈ ॥ ਨ ਮੰਤ੍ਰ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ ॥ [17]ਨ ਅੰਗ ਹੈ ਨ ਰੰਗ ਹੈ ਨ ਸੰਗ ਸਾਥ ਨੇਹ ਹੈ ॥ ਨ ਦੋਖ ਹੈ ਨ ਦਾਗ ਹੈ ਨ ਦ੍ਵੈਖ ਹੈ ਨ ਦੇਹ ਹੈ॥੭॥੧੬੭॥ [18]ਨ ਸਿੰਘ ਹੈ ਨ ਸਯਾਰ ਹੈ ਨ ਰਾਉ ਹੈ ਨ ਰੰਕ ਹੈ ॥ ਨ ਮਾਨ ਹੈ ਨ ਮਉਤ ਹੈ ਨ ਸਾਕ ਹੈ ਨ ਸੰਕ ਹੈ॥ [19]ਨ ਜੱਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰ ਹੈ ॥ ਨ ਚੋਰ ਹੈ ਨ ਸਾਹ ਹੈ ਨ ਸਾਹ ਕੋ ਕੁਮਾਰ ਹੈ ॥੮॥੧੬੮॥ [20]ਨ ਨੇਹ ਹੈ ਨ ਗੇਹ ਹੈ ਨ ਦੇਹ ਕੋ ਬਨਾਉ ਹੈ॥ ਨ ਛਲ ਹੈ ਨ ਛਿੱਦ੍ਰ ਹੈ ਨ ਛਲ ਕੋ ਮਿਲਾਉ ਹੈ॥ ਨ ਤੰਤ੍ਰ ਹੈ ਨ ਮੰਤ੍ਰ ਹੈ ਨ ਜੰਤ੍ਰ ਕੋ

ੳ ਨਾਮ ਜਪਣ ਦੀਆਂ ਭਾਵੇਂ ਕ੍ਰੋੜਾਂ ਬ੍ਰਿਤੀਆਂ ਚੰਗ, ਤਰੀਖੇ ਜਿਵੇਂ ਕਿ ਗੁਰਦੇਵ ਨੇ ਪਹਿਲਾਂ ਦੱਸ ਦਿੱਤੇ ਹਨ ਕੋਈ ਬੈਠ ਕੇ, ਕੋਈ ਖਲੋ ਕੇ, ਕੋਈ ਪੁੱਠਾ ਪੈ ਕੇ, ਕੋਈ ਪੁੱਠਾ ਲਟਕ ਕੇ ਕੋਈ ਗੁਫਾ ਵਿਚ ਕੋਈ ਜੰਗਲਾਂ ਵਿਚ ਆਦਿ-ਆਦਿ ਬੜੇ ਖੁਲਾਸੇ ਨਾਲ ਦੱਸੇ ਹਨ ।

ਸਾਰੇ ਛੱਡਕੇ, ਇਕ ਚਿੱਤ ਹੋ ਕੇ ਉਸ ਕ੍ਰਿਪਾ ਦੇ ਸਾਗਰ ਦਾ ਜੋ ਜਾਪ ਜਾਪਦਾ ਹੈ ।

੧ ਉਹੀ ਇਸ ਭਿਆਨਕ ਸੰਸਾਰ ਸਮੁੰਦ੍ਰ ਤੋਂ ਤਰ ਸਕਦਾ ਹੈ, ਉਹ ਫੇਰ ਭੁਲਕੇ ਵੀ ਮੁੜਕੇ ਦੇਹ ਨਹੀਂ ਧਰਦਾ ॥੧੯॥੧੫੯॥

੨ ਇਕ ਨਾਮ ਤੋਂ ਬਿਨਾਂ ਭਾਵੇਂ ਕ੍ਰੋੜਾਂ ਢੰਗ ਤਰੀਕੇ, ਪੁੰਨ ਦਾਨ ਜੱਗ ਆਦਿ ਕੀਤੇ ਜਾਣ, ਇਹੋ ਬੇਦ ਕਹਿੰਦੇ ਹਨ ਇਹੋ ਵੇਦਾਂ ਦੀ ਸੁਰਤੀਆਂ ਉਤਮ ਸੁਰਤੀਆਂ ਭਾਵ ਵਿਦਿਆ ਦੀ ਦੇਵਾ ਸਰੁਸਤੀ ਕਹਿੰਦੀ ਹੈ ।

੩ ਜਿਹੜਾ ਸੰਸਾਰ ਦੇ ਰਸ-ਕਸਾਂ ਚਸਕਿਆਂ ਨੂੰ ਤਯਾਗ ਕੇ ਨਾਮ ਦੇ ਰਸ-ਕਸ ਚਸਕੇ ਵਿਚ ਜੁੜ ਜਾਂਦਾ ਹੈ, ਉਹ ਭੁਲਕੇ ਵੀ ਕਾਲ ਦੇ ਫੰਦੇ ਵਿਚ ਨਹੀਂ ਫਸਦਾ ॥੨੦॥੧੬੦॥

੪ ਤ੍ਵ ਪ੍ਰਸਾਦਿ ॥ ਨਰਾਜ ਛੰਦ ਉਹ ਤਾਂ ਮੁਢ ਤੋਂ ਹੀ ਨਾ ਨਾਸ ਹੋਣ ਵਾਲਾ ਦੇਵ ਹੈ ਨਾ ਟੁੱਟਣ ਵਾਲਿਆਂ ਨੂੰ ਭੰਨਣ ਵਾਲਾ ਜਾਣ ਲਵੋ, ਉਹ ਸਦਾ ਹੀ ਨਿਰਗੁਣ ਤੇ ਸਰਗੁਣ ਹੈ ਨਾ ਟੁਟਣ ਵਾਲਿਆਂ ਨੂੰ ਤੋੜਨ ਵਾਲਾ ਮੰਨਿਆ ਜਾਂਦਾ ਹੈ ।

੫ ਉਹ ਸਦਾ ਰਹਿਣ ਵਾਲਾ ਦੇਵਤਾ ਵੀ ਹੈ ਤੇ ਮਨੁੱਖ ਵੀ ਹੈ ਤੇ ਗੁਪਤ ਪ੍ਰਗਟ ਸ਼ਕਤੀਆਂ ਦਾ ਮਾਲਿਕ ਹੈ, ਸਾਰੀਆਂ ਰਿਧੀਆਂ ਸਿਧੀਆਂ ਸਦਾ ਹੀ ਉਸਦੇ ਨਾਲ ਹਨ ॥੧॥੧੬੧॥

੬ ਅਨਾਥਾਂ ਦਾ ਨਾਥ ਤੇ ਨਾਥਾਂ ਦਾ ਵੀ ਨਾਥ ਹੈ ਸਦਾ ਹੀ ਨਾ ਟੁੱਟਣ ਵਾਲਿਆਂ ਨੂੰ ਸਦਾ ਹੀ ਭੰਨਦਾ ਹੈ, ਸਦਾ ਹੀ ਰਿਧੀਆਂ ਦੀ ਬਰਕਤਾਂ ਬਧਾਉਣ ਵਾਲਾ ਹੈ ।

੭ ਬਹੁਤ ਹੀ ਉਪਮਾ ਤੋਂ ਰਹਿਤ ਸਰੂਪ ਹੈ ਨਾ ਘਟਣੇ ਵਾਲਾ ਤੇਜ ਮੰਨਿਆ ਜਾਂਦਾ ਹੈ, ਸਾਰੀ ਸਿਧੀ ਤੇ ਬੁਧਮਤਾ ਦੇ ਪ੍ਰਤਾਪ ਦੀ ਪੱਤ੍ਰਕਾ ਮੰਨ ਲਵੋ ॥੨॥੧੬੨॥

੮ ਨਾ ਮੋਹ ਰੰਗ ਰੂਪ ਹੈ ਨਾ ਰੋਗ ਜੋੜ ਅਤੇ ਰੇਖ ਹੈ, ਦੋਖਾਂ ਤੋਂ ਬਿਨਾਂ ਹੈ ਦਾਗ ਵੀ ਕੋਈ ਨਹੀਂ, ਧੋਖੇ ਔਰ ਤੱਤਾਂ ਵਾਲਾ ਨਹੀਂ ਤਤਾਂ ਤੋਂ ਬਿਨਾਂ ਤੇ ਭਰਮ ਭੇਖ ਤੋਂ ਰਹਿਤ ਹੈ ।

੯ ਨਾ ਪਿਤਾ, ਮਾਤਾ, ਜਾਤ ਹੈ ਨਾ ਬ੍ਰਾਦਰੀ ਨਾ ਕੋਈ ਚਿੰਨ ਨਾ ਕੋਈ ਬ੍ਰਨ ਹੈ । ਦਿਸਣ ਤੋਂ ਬਾਹਰ ਵਿਅਕਤੀਗਤ ਨਹੀਂ ਭੇਖ ਤੋ ਰਹਿਤ ਸਦਾ ਹੀ ਸੰਸਾਰ ਦੇ ਜੀਵਾਂ ਦੀ ਲੋੜ ਪੂਰੀ ਕਰਦਾ ਹੈ ॥੩॥੧੬੩॥

੧੦ ਜਗਤ ਨੂੰ ਬਨਾਉਣ ਵਾਲਾ ਸਾਰੇ ਜਗਤ ਦਾ ਮਾਲਿਕ ਹੋ ਕੇ ਸਭ ਨੂੰ ਰਿਜਕ ਨਾਲ ਭਰਦਾ ਹੈ । ਜਮੀਨ ਤੇ ਜਮਾਨੇ ਦੇ ਵਿਚ ਸਦਾ ਹੀ ਉਹ ਕਰਮਾਂ ਦੇ ਭਰਨ ਵਾਲਾ ਹੈ ।

੧੧ ਕਿਸੇ ਨਾਲ ਕੋਈ ਦੁੱਖ ਨਾ ਹੀ ਕੋਈ ਭੇਖ ਨਾਹੀ ਕੋਈ ਲੇਖ, ਨਾ ਹੀ ਲੇਖਾਂ ਦੇ ਲਿਖਣ ਵਾਲਾ ਮਾਲਕ ਜਾਣੋਂ, ਜੋ ਸਦਾ ਹੀ ਹਰ ਜਗ੍ਹਾ ਤੇ ਪੂਰਨ ਉਸ ਦਾ ਭੈ ਮੰਨਦੇ ਹਨ ॥੪॥੧੬੪॥

੧੨ ਨਾ ਜੰਤ੍ਰਾਂ ਦੇ ਨਾ ਤੰਤ੍ਰਾਂ ਦੇ ਨਾ ਮੰਤ੍ਰਾਂ ਦੇ ਕਾਬੂ ਆਉਂਦਾ ਹੈ। ਪੁਰਾਨ ਤੇ ਕੁਰਾਨ ਪਰੇ ਤੋਂ ਪਰੇ ਕਹਿ ਕੇ ਦਸਦੀਆਂ ਹਨ।

੧੩ ਨਾ ਕਿਸੇ ਕਰਮ ਵਿਚ ਨਾ ਕਿਸੇ ਧਰਮ ਵਿਚ ਨਾ ਕਿਸੇ ਭਰਮ ਵਿਚ ਦੱਸੀਦਾ ਹੈ । ਉਹ ਨਾ ਨਾਸ ਹੋਣ ਵਾਲਾ ਆਦਿ ਦੇਵ ਹੈ, ਹੁਣ ਦਸੋ ਉਸ ਨੂੰ ਕਿਵੇਂ ਪਾਈਏ ॥੨੬੫॥੫॥

੧੪ ਜਮੀਨ ਤੇ ਅਸਮਾਨ ਦੇ ਵਿਚ ਸਰਬਤ੍ਰ ਜੀਵਾਂ ਵਿਚ ਉਸ ਦੀ ਜੋਤ ਵਿਆਪਕ ਹੈ । ਨਾ ਘਟਦੀ ਹੈ ਨਾ ਵਧਦੀ ਹੈ ਨਾ ਕਦੇ ਵਧ ਘੱਟ ਹੁੰਦੀ ਹੈ ।

੧੫ ਨਾ ਉਸ ਨੂੰ ਕੋਈ ਹਾਨੀ ਹੈ ਨਾ ਲਾਭ, ਇਕ ਸਮਾਨ ਜਾਣੀ ਜਾਂਦੀ ਹੈ, ਮਕਾਨ ਦੇ ਮਾਲਿਕ ਤੇ ਮਕਾਨ ਦੇ ਵਿਚ ਬੇ-ਸ਼ੁਮਾਰ ਤੇਜ਼ ਮੰਨ ਲਵੋ ਜਾਂ ਮੰਨੀਦਾ ਹੈ ॥੬॥੧੬੬॥

੧੬ ਹੋਰ ਉਸ ਦੀ ਨਾ ਕੋਈ ਦੇਹ ਹੀ ਹੈ ਨਾ ਕੋਈ ਘਰ-ਘਾਟ ਹੀ ਹੈ ਨਾ ਕੋਈ ਜਾਤ ਬਰਾਦਰੀ ਹੀ ਹੈ । ਨਾ ਕੋਈ ਸਲਾਹ ਕਾਰ ਵਜੀਰ ਹੈ ਨਾ ਕੋਈ ਮਿੱਤਰ ਹੈ ਨਾ ਪਿਉ ਹੈ ਨਾ ਮਾਂ ਹੈ ॥

੧੭ ਨਾ ਉਸ ਦੇ ਸਰੀਰ ਦਾ ਕੋਈ ਅੰਗ ਹੈ ਨਾ ਕਾਲਾ ਗੋਰਾਂ ਰੰਗ ਹੈ ਨਾ ਕੋਈ ਸੰਗੀ ਸਾਥੀ ਹੀ ਹੈ । ਨਾ ਉਸ ਨੂੰ ਕੋਈ ਕਲੰਕ ਹੈ ਨਾ ਕੋਈ ਕੁਕਰਮ ਦਾ ਦਾਗ ਹੈ ਨਾ ਕਿਸੇ ਤੋਂ ਘਿਰਣਾ ਹੈ ਨਾ ਕੋਈ ਸਰੀਰ ਹੈ ॥੭॥੧੬੭॥

੧੮ ਨਾ ਉਹ ਸ਼ੇਰ ਹੈ ਨਾ ਗਿੱਦੜ ਹੈ ਨਾ ਰਾਜਾ ਹੈ ਨਾ ਮੰਗਤਾ ਹੈ । ਨਾ ਉਸ ਨੂੰ ਕੋਈ ਮਾਨ (ਅਭਿਮਾਨ) ਹੈ ਨਾ ਕਾਲ ਹੈ ਨਾ ਕੋਈ ਸਾਕ ਸਬੰਧੀ ਹੈ ਨਾ ਕੋਈ ਸ਼ੰਕਾ ਹੈ ।

੧੯ ਨਾ ਉਹ ਜੱਛ ਹੈ, ਨਾ ਗੰਧਰਬ ਹੈ, ਨਾ ਪੁਰਸ਼ ਹੈ, ਨਾ ਇਸਤ੍ਰੀ ਹੀ ਹੈ । ਨਾ ਚੋਰ ਹੈ, ਨਾ ਸ਼ਾਹੂਕਾਰ ਹੈ, ਨਾ ਹੀ ਸ਼ਾਹੂਕਾਰ ਦਾ ਪੁੱਤਰ ਹੈ ॥੮॥੧੬੮॥

੨੦ ਨਾ ਕਿਸੇ ਦੇ ਨਾਲ ਕੋਈ ਨੇੜੇ ਭਾਵ ਮੋਹ ਹੀ ਹੈ ਨਾ ਕੋਈ ਦੇਹ ਸਰੀਰ ਦੀ ਬਣਾਵਟ ਹੀ ਹੈ ਨਾ ਹੀ ਕੋਈ ਛਲ ਰੂਪ ਚੋਰ ਠੱਗ ਹੈ ਨਾ ਹੀ ਉਸ ਦੇ ਉਤੇ ਕੋਈ ਦੋਸ਼ ਦਾ ਛਿਦਰ (ਦਾਗ) ਹੈ ਨਾ ਉਸ ਦੇ ਕਿਸੇ ਕੰਮ ਵਿਚ ਧੋਖੇ ਦੀ ਬਣਾਵਟ ਹੈ । ਨਾ ਉਹ ਆਪ ਕੋਈ ਜੰਤ੍ਰ ਹੀ ਨਾ ਮੰਤ੍ਰ ਹੈ ਨਾ ਕਿਸੇ ਤੰਤ੍ਰ ਦਾ—

ਸਰੂਪ ਹੈ ॥ ਨ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ ॥੯॥੧੬੯॥ [੧]ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ ॥ ਨ ਛਲ ਹੈ ਨ ਛਿੱਦ੍ਰ ਹੈ ਨ ਛਾਇਆ ਕੋ ਮਿਲਾਉ ਹੈ ॥ [੨]ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ ॥ ਨ ਕਰਮ ਹੈ ਨ ਧਰਮ ਹੈ ਅਜਨਮ ਹੈ ਅਭੇਖ ਹੈ ॥ ੧੦॥੧੭੦॥ [੩]ਨ ਤਾਤ ਹੈ ਨ ਮਾਤ ਹੈ ਅਖਯਾਲ ਅਖੰਡ ਰੂਪ ਹੈ ॥ ਅਛੇਦ ਹੈ ਅਭੇਦ ਹੈ ਨ ਰੰਕ ਹੈ ਨ ਭੂਪ ਹੈ ॥ [੪]ਪਰੇ ਹੈ ਪਵਿਤ੍ਰ ਹੈ ਪੁਨੀਤ ਹੈ ਪੁਰਾਨ ਹੈ ॥ ਅਗੰਜ ਹੈ ਅਭੰਜ ਹੈ ਕਰੀਮ ਹੈ ਕੁਰਾਨ ਹੈ ॥੧੧॥੧੭੧॥ [੫]ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ ॥ ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ ॥ [੬]ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥ ਪ੍ਰਿਯਾ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ ॥੧੨॥੧੭੨॥ [੭]ਨ ਸੀਤ ਹੈ ਨ ਸੋਚ ਹੈ ਨ ਘ੍ਰਾਮ ਹੈ ਨ ਘਾਮ ਹੈ ॥ ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ ॥ [੮]ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥ ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤਿ ਹੈ ॥੧੩॥੧੭੩॥ [੯]ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਹੈ ਨ ਮੋਹ ਹੈ ॥ ਨ ਦ੍ਵੈਖ ਹੈ ਨ ਭੇਖ ਹੈ ਨ ਦੁਈ ਹੈ ਨ ਦ੍ਰੋਹ ਹੈ ॥ [੧੦]ਨ ਕਾਲ ਹੈ [ੳ]ਨ ਬਾਲ ਹੈ ਸਦੀਵ ਦਿਆਲ ਰੂਪ ਹੈ ॥ ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ ॥੧੪॥ ੧੭੪॥ [੧੧]ਅਛੇਦ ਛੇਦ ਹੈ ਸਦਾ ਅਗੰਜ ਗੰਜ ਗੰਜ ਹੈ ॥ ਅਭੂਤ ਭੇਖ ਹੈ ਬਲੀ ਅਰੂਪ ਰਾਗ ਰੰਗ ਹੈ ॥ [੧੨]ਨ ਦ੍ਵੈਖ ਹੈ ਨ ਭੇਖ ਹੈ ਨ ਕਾਮ ਕ੍ਰੋਧ ਕਰਮ ਹੈ ॥ ਨ ਜਾਤ ਹੈ ਨ ਪਾਤ ਹੈ ਨ ਚਿੱਤ੍ਰ ਚਿਹਨ ਬਰਨ ਹੈ ॥੧੫॥੧੭੫॥ [੧੩]ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ ॥ ਅਭੂਮ ਅਭਿੱਜ ਹੈ ਸਦਾ ਅਛਿੱਜ ਤੇਜ ਮਾਨੀਐ ॥ [੧੪]ਨ ਆਧ ਹੈ ਨ ਬਿਆਧ ਹੈ ਅਗਾਧ ਰੂਪ ਲੇਖੀਐ ॥ ਅਦੋਖ ਹੈ ਅਦਾਗ ਹੈ ਅਛੈ ਪ੍ਰਤਾਪ ਪੇਖੀਐ ॥ ੧੬॥੧੭੬॥ [੧੫]ਨ ਕਰਮ ਹੈ ਨ ਭਰਮ ਹੈ ਨ ਧਰਮ ਕੋ ਪ੍ਰਭਾਉ ਹੈ ॥ ਨ ਜੰਤ੍ਰ ਹੈ ਨ ਤੰਤ੍ਰ ਹੈ ਨ ਮੰਤ੍ਰ ਕੋ ਰਲਾਉ ਹੈ ॥ [੧੬]ਨ ਛਲ ਹੈਂ ਨ ਛਿੱਦ੍ਰ ਹੈ, ਨ ਛਿੱਦ੍ਰ ਕੋ ਸਰੂਪ ਹੈ ॥ ਅਭੰਗ ਹੈ ਅਨੰਗ ਹੈ, ਅਗੰਜਸੀ ਬਿਭੂਤ ਹੈ ॥੧੭॥੧੭੭॥ [੧੭]ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਮੋਹ ਕਾਰ ਹੈ ॥ ਨ ਆਧ ਹੈ ਨ ਗਾਧ ਹੈ ਨ ਬਿਆਧ ਕੋ ਬਿਚਾਰ ਹੈ ॥ [੧੮]ਨ ਰੰਗ ਰਾਗ ਰੂਪ ਹੈ ਨ ਰੂਪ ਰੇਖ ਰਾਰ ਹੈ ॥ ਨ ਹਾਉ ਹੈ ਨ ਭਾਉ ਹੈ ਨ ਦਾਉ ਕੋ ਪ੍ਰਕਾਰ ਹੈ ॥੧੮॥੧੭੮॥ [੧੯][ਅ]ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ ॥ ਸਿਤਸੁਤੀ ਤਪਸਪਤੀ ਬਨਸਪਤੀ ਜਪਸ ਸਦਾ ॥ [ੲ]ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਐ ॥ ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥੧੯॥੧੭੯॥

---

ੳ ਪਰਮ ਪਿਤਾ ਆਪ ਕਾਲ ਰੂਪ ਨਹੀਂ ਪਰ ਕਾਲ ਤੇ ਹੁਕਮ ਕਰਨ ਵਾਲਾ ਹੈ ਕਾਲ ਉਸ ਦੇ ਅਧੀਨ ਹੈ, ਜਿਸ ਵਿਚ ਉਹ ਕਾਲ ਨੂੰ ਭੇਜਦਾ, ਕਾਲ ਹੁਕਮ ਵਜਾਉਂਦਾ। ਪਾਵਨ ਬਚਨ ਹੈ (ਜਿਨ ਕੀ ਚੀਰੀ ਦਰਗਾਹ ਪਾਟੀ ਤਿਨ੍ਾ ਮਰਣਾ ਭਾਈ ॥੫॥ ਮ: ੧ ॥
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥ ਅੰਗ : ੧੪੦੨॥
ਕਾਲੁ ਅਕਾਲੁ ਖਸਮ ਕਾ ਕੀਆ ਇਹੁ ਪਰਪੰਚੁ ਬਧਾਵਨੁ ॥

ਅ ਗਜਾਧਪੀ (ਐਰਾਪਤਿ ਹਾਥੀ ਦਾ ਮਾਲਿਕ ਇੰਦ੍ਰ) ਨਰਾਧਪੀ (ਨਰਾਂ ਦਾ ਸਵਾਮੀ-ਰਾਜਾ)

ੲ ਸ੍ਰੀ ਅਗਸਤ ਮੁਨੀ-ਮਹਾਨ ਤਪਸ੍ਵੀ ਮੰਨੇ ਗਏ ਹਨ, ਪਰ ਇਹਨਾਂ ਦਾ ਜਨਮ ਘੋੜੇ ਤੋਂ ਹੋਣਾ ਲਿਖਿਆ ਹੈ। ਉਂਞ ਭਾਦੋਂ ਵਿਚ ਚੜਨ ਵਾਲਾ ਇਕ ਤਾਰੇ ਦਾ ਨਾਮ ਭੀ ਅਗਸਤ ਹੈ। ਪਰ ਇਹ ਪ੍ਰਸਿੱਧ ਰਿਖੀ। ਮਿਤ੍ਰਾ ਵਰਣ ਦਾ ਪੁਤ੍ਰ ਜਿਸ ਦਾ ਜਿਕਰ ਰਾਮਾਵਤਾਰ ਵਿਚ ਵੀ ਮਿਲਦਾ ਹੈ। ਰਿਖ ਅਗਸਤ ਧਾਮ ॥ ਗਏ ਰਾਜਾ ਰਾਮ ॥ ਰਾਮਾਵਤਾਰ ੩੨੪-੧ ॥ ਉਦਯ ਅਗਸਤ ਪੰਥ ਜਲ ਸੋਖਾ ॥ ਭਾਵ ਅਗਸਤ ਨੇ ਸਮੁੰਦ੍ਰ ਦਾ ਜਲ ਮੁਕਾ ਦਿੱਤਾ (ਤੁਲਸੀ ਜੀ)
1 ਸਾਯਣਾ ਚਾਰਜ ਦੇ ਲੇਖ ਅਨੁਸਾਰ, ਅਗਸਤ ਦਾ ਜਨਮ ਪਾਣੀ ਦੇ ਘੜੇ ਵਿਚੋਂ ਇਕ ਸੁੰਦ੍ਰ ਮੱਛ ਸਮਾਨ ਹੋਣਾ ਲਿਖਿਆ ਹੈ ਇਸੇ ਕਾਰਣ ਗ੍ਰੰਥਾਂ ਵਿਚ ਇਸ ਦੇ ਇਹ ਨਾਮ ਲਿਖੇ ਹਨ :-
ਕਲਸੀ ਸੁਤ, ਕੁੰਭ ਸੁਤ, ਕੁੰਭ ਸੰਭੰਵ, ਘਟੋਦਰਵ ਆਦਿ।

—ਦਾ ਸਰੂਪ ਹੈ । ਨਾ ਕੋਈ ਕਿਸੇ ਨਾਲ ਲਗਾਉ ਹੈ ਨਾ ਕੋਈ ਰੰਗ ਹੀ ਹੈ ਨਾ ਕੋਈ ਰੇਖ ਜਾਂ ਰੂਪ ਹੈ ॥੯॥੧੬੯॥

੧ ਨਾ ਕੋਈ ਜੰਤਰ ਹੈ, ਨਾ ਕੋਈ ਮੰਤਰ ਹੈ, ਨਾ ਕੋਈ ਧਾਤਾਂ ਜੋੜ ਕੇ ਤੰਤਰ ਬਣਾਇਆ ਹੋਇਆ ਹੈ । ਨਾ ਕੋਈ ਛਲ ਰੂਪ ਧੋਖਾ ਹੈ, ਨਾ ਦੁਸ਼ਮਣ ਦਾ ਛਾਏ ਦਾ ਭੈ ਹੈ, ਨਾ ਹੀ ਕੋਈ ਮਿਲਾਵਟ ਹੈ ।

੨ ਨਾ ਕੋਈ ਕਿਸੇ ਵੱਲ ਖਿੱਚ ਹੈ, ਨਾ ਰੰਗ ਰੂਪ ਹੈ, ਨਾ ਰੇਖ ਹੈ । ਨਾ ਕੋਈ ਕ੍ਰਮ ਕਾਂਡ ਹੈ, ਨਾ ਕਿਸੇ ਧਰਮ ਦੀ ਪਕੜ ਹੈ, ਜਨਮ ਅਤੇ ਭੇਖ ਸਭ ਤੋਂ ਰਹਿਤ ਹੈ ॥੧੦॥੧੭੦॥

੩ ਨਾ ਉਸ ਦਾ ਕੋਈ ਪਿਉ ਹੈ, ਨਾ ਮਾਂ ਹੈ, ਖਿਆਲ ਤੋਂ ਪਰੇ ਹੈ, ਨਾ ਖੰਡੇ ਜਾਣ ਵਾਲਾ ਰੂਪ ਹੈ । ਛੇਦਿਆ ਵੀ ਨਹੀਂ ਜਾਂਦਾ । ਭੇਦ ਵੀ ਕੋਈ ਨਹੀਂ ਮਿਲਦਾ । ਕੰਗਾਲ ਵੀ ਨਹੀਂ ਤੇ ਰਾਜਾ ਵੀ ਨਹੀਂ ।

੪ ਪਰੇ ਤੇ ਪਾਵਨ ਹੈਂ ਪਰੇ ਤੋਂ ਪਰੇ ਹੈਂ । ਪੂਰਨ ਪਵਿੱਤਰ ਹੈ, ਪੁਨੀਤ ਹੈ, ਪੁਰਾਣੇ ਤੋਂ ਪੁਰਾਣਾ ਹੈ । ਭੰਨ ਤੋੜ ਨਹੀਂ ਹੁੰਦਾ, ਕਿਰਪਾਲੂ ਹੈ (ਕੁਰਾਨ) ਬੁਰਿਆਂ ਨੂੰ ਮਾਰਨ ਵਾਲਾ ਹੈ ॥੧੧॥੧੭੧॥

੫ ਕਾਲ ਰਹਿਤ ਹੈ, ਕਿਸੇ ਦੀ ਪਾਲਣਾ ਕਰਨ ਤੋਂ ਵੀ ਰਹਿਤ ਹੈ । ਇਹ ਖਿਆਲ ਕੀਤਾ ਜਾਂਦਾ ਹੈ ਕਿ ਉਹ ਅਖੰਡ ਰੂਪ ਹੈ । ਉਸ ਨੂੰ ਨਾ ਕੋਈ ਰੋਗ ਹੈ, ਨਾ ਕੋਈ ਚਿੰਤਾ ਹੀ ਹੈ, ਨਾ ਉਸ ਦਾ ਕਿਸੇ ਨੂੰ ਭੇਦ ਮਿਲਦਾ ਹੈ ਤੇ ਉਸ ਨੂੰ ਕੋਈ ਬਦਨਾਮ ਨਹੀਂ ਕਰ ਸਕਦਾ ।

੬ ਨਾ ਉਸ ਦਾ ਕੋਈ ਅੰਗ ਹੈ, ਨਾ ਕੋਈ ਕਾਲਾ ਗੋਰਾ ਰੰਗ ਹੈ । ਨਾ ਕੋਈ ਸੰਗੀ ਹੈ, ਨਾ ਸਾਥੀ ਹੈ । ਉਂਜ ਉਹ ਵਾਹਿਗੁਰੂ ਬੜਾ ਹੀ ਪਿਆਰਾ ਹੈ । ਹਰ ਤਰ੍ਹਾਂ ਤੋਂ ਪਵਿੱਤਰ ਹੈ, ਪੁਨੀਤ (ਦਾਤਾ) ਹੈ । ਸਾਰੇ ਵਿਸ਼ਵਾਂ ਦਾ ਸਿਰਤਾਜ ਹੈ (ਸ਼੍ਰੋਮਣੀ ਹੈ) ॥੧੨॥੧੭੨॥

੭ ਨਾ ਉਸ ਨੂੰ ਸਰਦੀ ਹੈ, ਨਾ ਫਿਕਰ ਹੈ, ਨਾ ਗਰਮੀ ਹੈ, ਨਾ ਧੂਮ-ਹੁਸੜ ਹੈ । ਨਾ ਲੋਭ ਹੈ, ਨਾ ਮੋਹ ਹੈ ਤੇ ਨਾ ਗੁੱਸਾ ਹੈ, ਨਾ ਕਾਮ ਆਦਿ ਵਿਆਪਦਾ ਹੈ ।

੮ ਨਾ ਕੋਈ ਦੇਵਤਾ ਹੈ, ਨਾ ਦਾਨੋ ਹੈ ਨਾ ਪੁਰਸ਼ ਦਾ ਰੂਪ ਹੈ ਨਾ ਛਲੀਆ ਹੈ ਨਾ ਨੁਕਸਦਾਰ ਹੈ, ਨਾ ਕੋਈ ਸਮੱਗਰੀ ਰੂਪ ਹੈ ॥੧੩॥੧੭੩॥

੯ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਕੋਈ ਵੀ ਨਹੀਂ। ਕਿਸੇ ਨਾਲ ਕੋਈ ਦ੍ਵੈਖ ਨਹੀਂ, ਕੋਈ ਭੇਖ ਨਹੀਂ । ਕੋਈ ਦੂਈ ਨਹੀਂ, ਦ੍ਵੈਤ ਨਹੀਂ ।

੧੦ ਨਾ ਉਸ 'ਤੇ ਕਾਲ ਹੈ, ਨਾ ਉਹ ਬੱਚਾ ਹੈ, ਸਦੀਵ ਕਾਲ ਤੇ ਦਿਆਲ ਰੂਪ ਹੈ । ਮਾਰਿਆ ਨਹੀਂ ਜਾਂਦਾ, ਭੰਨਿਆ ਨਹੀਂ ਜਾਂਦਾ, ਭਰਮ ਨਹੀਂ ਤੇ ਕੋਈ ਤੱਤ ਨਹੀਂ ॥੧੪॥੧੭੪॥

੧੧ ਸਦਾ ਹੀ ਨਾ ਬਿੰਨਣ ਵਾਲਿਆਂ ਨੂੰ ਬਿੰਨਣ ਵਾਲਾ ਹੈ । ਜਿਹੜੇ ਆਪ ਨੂੰ ਨਾ ਮਰਨ ਵਾਲੇ ਦੂਜਿਆਂ ਨੂੰ ਮਾਰਨ ਵਾਲੇ ਹਨ, ਉਹਨਾਂ ਨੂੰ ਮਾਰਨ ਵਾਲਾ ਹੈ । ਕਿਸੇ ਤੱਤ ਤੋਂ ਬਿਨਾਂ ਅਤੇ ਭੇਖ ਤੋਂ ਬਿਨਾਂ ਹੀ ਬਹੁਤ ਬਲ ਵਾਲਾ ਹੈ ਤੇ ਨਾ ਰੂਪ, ਨਾ ਮੋਹ, ਨਾ ਕੋਈ ਰੰਗ ਹੈ ।

੧੨ ਨਾ ਤਾਂ ਕਿਸੇ ਨਾਲ ਦ੍ਵੈਖ ਹੈ, ਨਾ ਕੋਈ ਭੇਖ ਹੈ, ਨਾ ਕਾਮ, ਕ੍ਰੋਧ ਜਾਂ ਕੋਈ ਕਰਮ ਹੈ । ਨਾ ਜਾਤ ਹੈ, ਨਾ ਬਰਾਦਰੀ, ਨਾ ਕੋਈ ਚਿੱਤਰ, ਨਾ ਚਿਹਨ, ਨਾ ਕੋਈ ਉਸ ਦਾ ਚਿੰਨ੍ਹ ਹੈ ॥੧੫॥੧੭੫॥

੧੩ ਪ੍ਰਸ਼ਨ ਹੈ— ਕਿ ਫਿਰ ਉਹ ਕੀ ਹੈ ? ਸ੍ਰੀ ਕਲਗੀਧਰ ਜੀ ਫੁਰਮਾਨ ਕਰਦੇ ਹਨ— ਭਾਈ ਉਸ ਨੂੰ ਬੇਅੰਤ ਅੰਤ ਕੋ ਬਾਹਰ ਉਸ ਨੂੰ ਨਾ ਦੱਸੇ ਜਾਣ ਵਾਲਾ ਬੇਅੰਤ ਤੇਜ ਜਾਣ ਲਵੋ । ਉਹ ਤਾਂ ਸਦਾ ਹੀ ਧਰਤੀ ਤੋਂ ਬਿਨਾ ਅਤੇ ਕਿਸੇ ਨਾਲ ਭਿੱਜਣ ਵਾਲਾ ਨਹੀਂ । ਬੱਸ, ਸੱਤ ਨਾ ਘਟਣ ਵਾਲਾ ਤੇਜ (ਰੋਸ਼ਨੀ-ਜਵਾਲਾ) ਦੀ ਲਾਟ ਮੰਨੀ ਜਾਏ ।

੧੪ ਨਾ ਕੋਈ ਉਸ ਦਾ ਆਦਿ ਹੈ, ਨਾ ਉਸ ਨੂੰ ਕੋਈ ਉਪਾਧੀ ਹੈ ਬਸ ਹੈ, ਤਾਂ ਕੀ ਹੈ । ਬੇਅੰਤ ਨਾ ਜਾਣੇ ਜਾਣ ਵਾਲਾ ਲਿਖਿਆ ਹੈ । ਉਸ ਨੂੰ ਕੋਈ ਦੋਖ ਨਹੀਂ, ਕੋਈ ਦਾਗ ਨਹੀਂ, ਨਾਸ ਨਹੀਂ, ਨਾ ਨਾਸ ਹੋਣ ਵਾਲਾ ਬੇਅੰਤ ਪ੍ਰਤਾਪ ਵਾਲਾ ਵੇਖਿਆ ਜਾਂਦਾ ਹੈ ॥੧੬॥੧੭੬॥

੧੫ ਨਾ ਉਸ ਦਾ ਕੋਈ ਕਰਮ ਹੈ, ਨਾ ਉਸ ਨੂੰ ਕੋਈ ਭਰਮ ਹੈ, ਨਾ ਉਸ 'ਤੇ ਕੋਈ ਕਿਸੇ ਧਰਮ ਦਾ ਪ੍ਰਭਾਵ ਪੈਂਦਾ ਹੈ। ਨਾ ਕੋਈ ਜੰਤਰ ਹੈ, ਨਾ ਕੋਈ ਮੰਤਰ ਹੈ, ਨਾ ਕੋਈ ਮੰਤਰ ਦੀ ਮਿਲਾਵਟ ਹੈ ।

੧੬ ਨਾ ਕੋਈ ਛਲ ਛਲੀਆ ਹੈ, ਨਾ ਕੋਈ ਉਸ ਵਿਚ ਨੁਕਸ ਹੈ, ਨਾ ਹੀ ਕਿਸੇ ਨੁਕਸ ਦਾ ਪ੍ਰਗਟਾਵਾ ਹੈ (ਫਰੇਬ ਦੀ ਅੰਸ ਨਹੀਂ) ਨਾ ਭੰਨੇ ਜਾਣ ਵਾਲਾ ਹੈ, ਕਾਮ ਵਾਸਨਾ ਨਹੀਂ । ਉਹ ਇਕ ਐਸੀ ਸਮੱਗਰੀ ਹੈ, ਜੋ ਢਾਹੀ, ਮੇਟੀ ਨਹੀਂ ਜਾਂਦੀ ॥੧੭॥੧੭੭॥

੧੭ ਨਾ ਕਾਮ ਹੈ, ਨਾ ਕ੍ਰੋਧ ਹੈ, ਨਾ ਲੋਭ ਹੈ ਆਦਿ ਦੀ ਕੋਈ ਕਾਰ ਹੈ । ਨਾ ਆਦਿ ਹੈ, ਨਾ ਅੰਤ ਹੈ, ਨਾ ਕਿਸੇ ਬਿਅਧੀ ਦੀ ਵਿਚਾਰ ਹੈ ।

੧੮ ਨਾ ਕੋਈ ਰੰਗ, ਨਾ ਕਿਸੇ ਦੀ ਖਿੱਚ, ਨਾ ਕੋਈ ਰੂਪ, ਨਾ ਕੋਈ ਰੇਖ, ਨਾ ਕਿਸੇ ਦਾ ਮੋਹ ॥ ਨਾ ਉਸ ਵਿਚ ਹਾਵ-ਭਾਵ ਕਰਕੇ ਕਿਸੇ ਨੂੰ ਵੱਸ ਕਰਨ ਦਾ ਸਵਾਲ ਹੈ, ਨਾ ਕੋਈ ਦਾਉ-ਪੇਚ ਕਰਕੇ ਕਿਸੇ ਢੰਗ ਨਾਲ ਕਿਸੇ ਨੂੰ ਨੀਵਾਂ ਦਿਖਾਉਣ ਦੀ ਪ੍ਰਕਿਰਿਆ ਹੈ ॥੧੮॥੧੭੮॥

੧੯ ਜਿਸ ਦੀ ਸੇਵਾ ਐਰਾਪਤਿ ਹਾਥੀ ਦਾ ਮਾਲਿਕ ਇੰਦਰ ਤੇ ਰਾਜੇ ਮਹਾਰਾਜੇ ਕਰਦੇ ਹਨ । ਬੜੇ-ਬੜੇ ਸ਼ਾਂਤ ਸੁਭਾਅ ਵਾਲੇ ਮਹਾਨ ਤਪੱਸਵੀ ਜਾਂ ਮਹਾਨ ਤਪਤ ਦਾ ਸੁਆਮੀ ਸੂਰਜ ਅਤੇ ਸਾਰੀ ਬਨਸਪਤੀ ਜਪਦੀ ਹੈ ।

੨੦ ਜਿਵੇਂ ਕਿ ਅਗਸਤ ਜਿਹੇ ਹੋਰ ਮਹਾਨ ਤਪੱਸਵੀਆਂ ਦੇ ਸਿਰਮੌਰ ਹੋਏ ਹਨ ਬਿਸੇਖ ਨਾਮ ਲੈਣ ਜੋਗ ਸਨ । ਇਹਨਾਂ ਸਾਰਿਆਂ ਨੂੰ ਬੇਅੰਤ-ਬੇਅੰਤ ਦਾ ਪਾਠ ਕਰਦੇ ਦੇਖਿਆ ਜਾ ਸਕਦਾ ਹੈ ॥੧੯॥੧੭੯॥

੨੧ ਮਹਾਨ ਸਾਧ......

2 ਰਾਮਾਇਣ ਅਨੁਸਾਰ ਇਹ ਬਹੁਤ ਚਿਰ "ਵਿੰਧਿਆਚਲ" ਦੇ ਦੱਖਣ, ਭੁੰਚਰ ਪਹਾੜ ਤੇ ਤਪ ਕਰਦਾ ਰਿਹਾ ਹੈ ਅਤੇ ਦੱਖਣ ਦੇ ਦੈਂਤ ਇਸ ਤੋਂ ਬਹੁਤ ਡਰਦੇ ਸਨ, ਇਸ ਨੇ ਰਾਮਚੰਦ੍ਰ ਨੂੰ ਇਕ ਖੜਗ, ਵਿਸ਼ਨੂੰ ਦਾ ਧਨੁਖ ਅਤੇ ਅਕਯਤੂਣੀਰ (ਭੱਥਾ) ਦਿੱਤਾ ਜਿਸ ਨਾਲ ਰਾਮ ਨੇ ਰਾਵਣ ਨੂੰ ਮਾਰਿਆ । ਇਸ ਲਈ ਸ੍ਰੀ ਦਸਮੇਸ਼ ਜੀ ਵੀ ਉਸ ਨੂੰ ਬਡੇ ਤਪਸੀ ਆਦਿ ਸਬਦਾਂ ਵਿਚ ਬਿਆਨ ਕਰਦੇ ਹਨ ।

ਅਗਾਧ ਆਦ ਦੇਵ ਕੀ, ਅਨਾਦ ਬਾਤ ਮਾਨੀਐ ॥ ਨ ਜਾਤ ਪਾਤ ਮੰਤ੍ਰ ਮਿੱਤ੍ਰ ਸੱਤ੍ਰ ਸਨੇਹ ਜਾਨੀਐ ॥ [੧]ਸਦੀਵ ਸਰਬ ਲੋਕ ਕੇ ਕ੍ਰਿਪਾਲ ਖਿਆਲ ਮੈ ਰਹੈ ॥ ਤੁਰੰਤ ਦ੍ਰੋਹ ਦੇਹ ਕੇ ਅਨੰਤ ਭਾਂਤਿ ਸੋ ਦਹੈ ॥੨੦॥੧੮੦॥ ਤ੍ਵਪ੍ਰਸਾਦਿ ॥ ਰੂਆਮਲ ਛੰਦ ॥ [੨]ਰੂਪ ਰਾਗ ਨ ਰੇਖ ਰੰਗ ਨ, ਜਨਮ ਮਰਨ ਬਿਹੀਨ ॥ ਆਦਿ ਨਾਥ ਅਗਾਧ ਪੁਰਖ, ਸੁ ਧਰਮ ਕਰਮ ਪ੍ਰਬੀਨ ॥ [੩]ਜੰਤ੍ਰ ਮੰਤ੍ਰ ਨ ਤੰਤ੍ਰ ਜਾ ਕੋ, ਆਦਿ ਪੁਰਖ ਅਪਾਰ ॥ ਹਸਤ ਕੀਟ ਬਿਖੈ ਬਸੈ, ਸਭ ਠਉਰ ਮੈ ਨਿਰਧਾਰ ॥੧॥੧੮੧॥ [੪]ਜਾਤਿ ਪਾਤਿ ਨ ਤਾਤ ਜਾ ਕੋ ਮੰਤ੍ਰ ਮਾਤ ਨ ਮਿੱਤ੍ਰ ॥ ਸਰਬ ਠਉਰ ਬਿਖੈ ਰਮਿਓ, ਜਿਹ ਚੱਕ੍ਰ ਚਿਹਨ ਨ ਚਿਤ੍ਰ ॥ [੫]ਆਦਿ ਦੇਵ ਉਦਾਰ ਮੂਰਤਿ, ਅਗਾਧ ਨਾਥ ਅਨੰਤ ॥ ਆਦਿ ਅੰਤ ਨ ਜਾਨੀਐ ਅਬਿਖਾਦ ਦੇਵ ਦੁਰੰਤ ॥੨॥੧੮੨॥ [੬]ਦੇਵ ਭੇਵ ਨ ਜਾਨਹੀ ਜਿਹ ਮਰਮ ਬੇਦ ਕਤੇਬ ॥ ਸਨਕ[ੳ] ਔ ਸਨਕੇਸ ਨੰਦਨ ਪਾਵਹੀ ਨ ਹਸੇਬ ॥ [੭]ਜੱਛ ਕਿੰਨਰ ਮੱਛ ਮਾਨਸ[ਅ] ਮੁਰਗ ਉਰਗ ਅਪਾਰ ॥ ਨੇਤ ਨੇਤ ਪੁਕਾਰ ਹੀ ਸਿਵ ਸੱਕ੍ਰ ਔ ਮੁਖ ਚਾਰ[ੲ] ॥ ੩॥੧੮੩॥ [੮]ਸਰਬ ਸਪਤ ਪਤਾਰ ਕੇ ਤਰ ਜਾਪ ਹੀ ਜਿਹ ਜਾਪ ॥ ਆਦਿ ਦੇਵ ਅਗਾਧਿ ਤੇਜ ਅਨਾਦ ਮੂਰਤਿ ਅਤਾਪ ॥ [੯]ਜੰਤ੍ਰ ਮੰਤ੍ਰ ਨ ਆਵਈ ਕਰ ਤੰਤ੍ਰ ਮੰਤ੍ਰ ਨ ਕੀਨ ॥ ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪ੍ਰਬੀਨ ॥੪॥੧੮੪॥ [੧੦]ਜੱਛ ਗੰਧ੍ਰਬ ਦੇਵ ਦਾਨੋ ਨ ਬ੍ਰਹਮ ਛੱਤ੍ਰੀਅਨ ਮਾਹਿ ॥ ਬੈਸਨੰ ਕੇ ਬਿਖੈ ਬਿਰਾਜੈ ਸੂਦ੍ਰ ਭੀ ਵਹ ਨਾਹਿ ॥ [੧੧]ਗੂੜ [ਸ]ਗਉਡ ਨ ਭੀਲ ਭੀਕਰ ਬ੍ਰਹਮ ਸੇਖ ਸਰੂਪ ॥ ਰਾਤਿ ਦਿਵਸ ਨ ਮੱਧ ਉਰਧ ਨ ਭੂਮ ਅਕਾਸ ਅਨੂਪ ॥੫॥੧੮੫॥ [੧੨]ਜਾਤਿ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ ॥ ਤੀਰਥ ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ ॥ [੧੩]ਸਰਬ ਸਪਤ ਪਤਾਰ ਕੇ ਤਰ ਜਾਨੀਐ ਜਿਹ ਜੋਤ ॥ ਸੇਸ ਨਾਮ ਸਹੰਸ ਫਨ, ਨਹਿ ਨੇਤ ਪੂਰਨ ਹੋਤ ॥੬॥੧੮੬॥ [੧੪]ਸੋਧਿ ਸੋਧਿ ਹਟੇ ਸਭੈ ਸੁਰ ਬਿਰੋਧ ਦਾਨਵ ਸਰਬ ॥ ਗਾਇ ਗਾਇ ਹਟੇ ਗੰਧ੍ਰਬ ਗਵਾਇ ਕਿੰਨਰ ਗਰਬ ॥ [੧੫]ਪੜ੍ਹਤ ਪੜ੍ਹਤ ਥਕੇ ਮਹਾ ਕਬਿ ਗੜ੍ਹਤ ਗਾੜ੍ਹ ਅਨੰਤ ॥ ਹਾਰਿ ਹਾਰਿ ਕਹਿਓ ਸਭੂ ਮਿਲਿ ਨਾਮ ਨਾਮ ਦੁਰੰਤ ॥੭॥੧੮੭॥ [੧੬]ਬੇਦ ਭੇਦ ਨ ਪਾਇਓ ਲਖਿਓ ਨ ਸੇਬ ਕਤੇਬ ॥ ਦੇਵ ਦਾਨੋ ਮੂੜ ਮਾਨੋ ਜਛ ਨ ਜਾਨੈ ਜੇਬ ॥ [੧੭]ਭੂਤ ਭੱਬ ਭਵਾਨ ਭੂਪਤ ਆਦਿ ਨਾਥ ਅਨਾਥ ॥ ਅਗਨਿ ਬਾਇ ਜਲੇ ਥਲੇ ਮਹਿ ਸਰਬ ਠਉਰ ਨਿਵਾਸ ॥੮॥੧੮੮॥ [੧੮]ਦੇਹ ਗੇਹ ਨ ਨੇਹ ਸਨੇਹ ਅਬੇਹ ਨਾਥ ਅਜੀਤ ॥

---

ੳ ਸਨਕ-ਸਨਾਤਨ-ਸਨੰਦਨ-ਸੰਤ ਕੁਮਾਰ-ਬ੍ਰਹਮਾ ਦੇ ਪੁੱਤਰ ਤੇ ਵਿਸ਼ਨੂੰ ਦੇ ਦੁਆਰਪਾਲ ਜੋ ਬੜੇ ਮਹਾਂਰਿਸ਼ੀ ਮੰਨੇ ਜਾਂਦੇ ਹਨ ।
ਸੌਨਕ-(ਸੁਨਕ ਰਿਸ਼ੀ ਦਾ ਪੁੱਤਰ, ਜੋ (ਅਥਰ ਵੇਦ) ਦਾ ਅਚਾਰੀਆ ਸੀ ।

ਅ ਮੱਛ ਮਾਨਸ (ਮਾਤ ਲੋਕ ਦੇ ਵਸਨੀਕ) ਉਰਗ (ਪਤਾਲ ਲੋਕ ਦੇ ਜੀਵ)

ੲ ਸਿਵ (ਸ਼ਿਵ ਜੀ) ਸ਼ਕ੍ਰ (ਇੰਦਰ) ਮੁਖ ਚਾਰ (ਬ੍ਰਹਮਾ)

ਸ ਗੂੜ੍ਹ (ਛੱਤਰੀ ਇਸਤਰੀ ਜਾਂ ਪੁੱਤਰੀ ਦਾ ਕਿਸੇ ਰਾਜੇ ਦੇ ਨੁਤਫੇ ਤੋਂ ਹੋਏ ਪੁੱਤਰ ਨੂੰ ਕਿਹਾਂ ਜਾਂਦਾ ਹੈ ।
ਗੌਡ (ਬ੍ਰਾਹਮਣ ਦੀ ਇਕ ਬੰਸਜ ਹੈ) ਵੈਸੇ ਰਾਜਪੂਤਾਂ ਦੀ ਵੀ ਇਕ ਜਾਤਿ ਗੌਡ ਕਹਾਉਂਦੀ ਹੈ ।
ਭੀਲ (ਇਹ ਇਕ ਜੰਗਲੀ ਕੌਮ ਹੈ ਜੋ ਜੰਗਲਾਂ ਤੇ ਪਹਾੜਾਂ ਵਿਚ ਹੀ ਰਹਿੰਦੇ ਹਨ ਜੋ ਮਾਸਾਹਾਰੀ, ਸ਼ਿਕਾਰੀ, ਅੱਤਿਆਚਾਰੀ, ਬਹਾਦਰ ਹੁੰਦੇ ਹਨ ਪਰ ਹੁੰਦੇ ਨੇ ਸੱਚੇ-ਸੁੱਚੇ) ਬ੍ਰਾਹਮਣੀ ਇਸਤਰੀ ਤੇ ਝੀਵਰ ਦੇ ਮੇਲ ਤੋਂ ਇਸ ਕੌਮ ਦਾ ਮੁੱਢ ਕਿਹਾ ਜਾਂਦਾ ਹੈ । ਭੀਕਰ—ਭਿਆਨਕ, ਡਰਾਉਣੇ ਪੁਰਸ਼ ਨੂੰ ਕਿਹਾ ਜਾਂਦਾ ਹੈ ।

ਸਭ ਤੋਂ ਪਹਿਲੇ ਦੇਵ ਦੀ ਅਨਾਦ (ਬੇਅੰਤ) ਪਾਰਾਵਾਰ ਤੋਂ ਰਹਿਤ ਗੱਲ ਮੰਨ ਲਉ। ਜਿਸ ਦੀ ਨਾ ਜਾਤ, ਬਰਾਦਰੀ, ਨਾ ਕੋਈ ਸਲਾਹਕਾਰ (ਵਜੀਰ) ਮੰਤਰੀ ਹੈ, ਨਾ ਕੋਈ ਮਿੱਤਰ ਤੇ ਕੁਮਿੱਤਰ, ਨਾ ਕੋਈ ਸਨੇਹੀ (ਨੇੜੇ ਤੋਂ) ਜਾਣੀਦਾ ਹੈ।

੧ ਸਦਾ ਹੀ ਸਾਰੇ ਲੋਕਾਂ ਦੇ ਵਿਚ ਉਹ ਕ੍ਰਿਪਾਲ ਰੂਪ ਖਿਆਲ ਵਿਚ ਵਸਦਾ ਹੈ। ਜਿਹੜੇ ਉਸ ਨੂੰ ਖਿਆਲ ਰੂਪ ਵਿਚ ਯਾਦ ਰੱਖਦੇ ਹਨ ਉਨ੍ਹਾਂ ਦੀ ਦੇਹ ਦੇ ਸੰਕਟ ਅਨੇਕ ਭਾਂਤ ਕਰਕੇ ਸਾੜ ਦਿੰਦਾ ਹੈ ॥੨੦॥੧੮੦॥

੨ ਤ੍ਵ ਪ੍ਰਸਾਦਿ ॥ ਰੂਆਲ ਛੰਦ ॥ ਰੂਪ ਜਾਂ ਮੋਹ ਨਾ ਰੇਖ, ਨਾ ਰੰਗ, ਜਨਮ-ਮਰਨ ਤੋਂ ਰਹਿਤ। ਮੁੱਢ ਤੋਂ ਹੀ ਸਭ ਤੋਂ ਪਹਿਲਾਂ ਸਭ ਦਾ ਮਾਲਕ (ਸਵਾਮੀ) ਨਾ ਜਾਣੇ ਜਾਣ ਵਾਲਾ ਆਦਿ ਪੁਰਖ ਸਾਰੇ ਧਰਮਾਂ-ਕਰਮਾਂ ਵਿਚ ਚੜ੍ਹ (ਜਾਣੂ) ਪ੍ਰਧਾਨ।

੩ ਜਿਸ 'ਤੇ ਜੰਤਰ-ਮੰਤਰ-ਤੰਤਰ ਕੋਈ ਨਹੀਂ ਚਲਦਾ ਉਹ ਆਦਿ ਪੁਰਖ ਬੜਾ ਬੇਅੰਤ ਹੈ। ਹਾਥੀ ਤੋਂ ਲੈ ਕੇ ਕੀੜੇ ਤੱਕ ਸਭ ਵਿਚ ਨਿਰ ਆਸਰੇ ਸਭ ਥਾਂ ਵਿਚ ਵਸ ਰਿਹਾ ਹੈ ॥੧॥੧੮੧॥

੪ ਜਿਸ ਦੀ ਨਾ ਕੋਈ ਜਾਤ-ਪਾਤ ਹੈ। ਨਾ ਪਿਤਾ, ਨਾ ਮੰਤਰੀ, ਨਾ ਮਾਤਾ, ਨਾ ਕੋਈ ਮਿੱਤਰ ਹੈ। ਹਰ ਥਾਂ ਦੇ ਵਿਚ ਰਮਿਆ ਹੋਇਆ ਹੈ। ਜਿਸ ਦਾ ਨਾ ਕੋਈ ਚਿੰਨ ਹੈ, ਨਾ ਕੋਈ ਚਿਹਰੇ ਦਾ ਚਿੱਤਰ ਹੈ।

੫ ਜੋ ਆਦਿ ਦੇਵ ਹੈ ਤੇ ਸਖੀ ਸਰੂਪ ਹੈ। ਜਿਸ ਦੇ ਤਲ ਦਾ ਕੋਈ ਥਾਹ ਨਹੀਂ ਹੈ, ਜੋ ਅੰਤ ਤੋਂ ਰਹਿਤ ਕੁਲ-ਸ੍ਰਿਸ਼ਟੀ ਦਾ ਮਾਲਿਕ ਹੈ। ਉਸ ਦਾ ਆਦਿ, ਅੰਤ ਜਾਣਿਆ ਨਹੀਂ ਜਾਂਦਾ। ਬੜੇ ਦੂਰ ਦੇ ਪਸਾਰੇ ਵਾਲਾ ਬਿਨਾਂ ਕਿਸੇ ਬਿਖਾਧ (ਝਗੜੇ) ਤੋਂ ਹੈ ॥੨॥੧੮੨॥

੬ ਜਿਸ ਦਾ ਭੇਤ ਕੋਈ ਦੇਵਤਾ ਨਹੀਂ ਜਾਣਦਾ। ਨਾ ਹੀ ਉਸ ਦਾ ਰਹੱਸ ਬੇਦ ਤੇ ਕੁਰਾਨ ਜਾਣ ਸਕੀ ਹੈ ਅਤੇ ਸਨਕ ਸਨੰਦਨ ਆਦਿ ਤੇ ਸੌਨਕ ਰਿਸ਼ੀ ਵੀ ਜਿਸ ਦਾ ਭੇਤ ਨਹੀਂ ਪਾ ਸਕੇ।

੭ ਜੱਛ ਲੋਕ ਤੇ ਦੇਵਤਿਆ ਦੇ ਗਵਈਏ ਅਤੇ ਪਤਾਲ ਦੇ ਵਾਸੀ ਧਰਤੀ ਦੇ ਜੀਵ ਅਤੇ ਅਕਾਸ਼ ਚਾਰੀ ਜੋ ਬੇਅੰਤ ਹਨ। ਸਾਰੇ ਬੇਅੰਤ-ਬੇਅੰਤ ਹੀ ਕਹਿ ਰਹੇ ਹਨ। ਕੀ ਸ਼ਿਵ ਜੀ, ਕੀ ਇੰਦਰ ਤੇ ਕੀ ਬ੍ਰਹਮਾ ॥੩॥੧੮੩॥

੮ ਸਾਰੇ ਹੀ ਸੱਤਾਂ ਪਤਾਲਾਂ ਦੇ ਵਿਚ ਜਿਸ ਦਾ ਜਾਪ ਜਪਿਆ ਜਾਂਦਾ ਹੈ। ਜਿਸ ਨੂੰ ਆਦਿ ਦੇਵ ਕਹੀਦਾ ਹੈ ਤੇ ਜੋ ਬੇਅੰਤ ਤੇਜ ਵਾਲਾ ਹੈ, ਜਿਸ ਦਾ ਆਦਿ ਤੋਂ ਰਹਿਤ ਸਰੂਪ ਹੈ। ਦੁੱਖਾਂ, ਝੇਰਿਆਂ ਤੋਂ ਅਤੀਤ ਹੈ।

੯ ਜੰਤਰਾਂ-ਮੰਤਰਾਂ ਨਾਲ ਵੱਸ ਵਿਚ ਨਹੀਂ ਆਉਂਦਾ। ਕਿਸੇ ਨੇ ਉਸ ਨੂੰ ਤੰਤਰ-ਮੰਤਰ ਕਰਕੇ ਹੱਥ ਵਿਚ ਨਹੀਂ ਲਿਆ। ਸਰਬ ਥਾਂ ਬਿਰਾਜ ਰਿਹਾ ਹੈ। ਰਾਜੇ, ਮਹਾਰਾਜਿਆਂ ਦਾ ਰਾਜਾ ਤੇ ਵਿਦਵਾਨਾਂ ਦਾ ਵਿਦਵਾਨ "ਗਿਆਨਨ ਮਹਿ ਤੂੰ ਗਿਆਨੀ ਕਹੀਅਹਿ ॥ ਅੰਗ ॥੪॥੧੮੪॥"

੧੦ ਜੱਛ ਜਾਂ ਗਵਈਏ ਅਥਵਾ ਦੇਵਤੇ ਜਾਂ ਦਾਨਵ, ਨਾ ਉਹ ਬ੍ਰਾਹਮਣਾਂ ਵਿਚ ਹੈ, ਨਾ ਛੱਤਰੀਆਂ ਵਿਚ ਹੈ। ਉੱਚੀ ਜਾਤ ਦਾ ਕੋਈ ਮਾਣ ਨਾ ਕਰੋ। ਜੇ ਕਹੋ ਵੈਸ਼ਨੋਆਂ ਵਿਚ ਹੈ। ਉਹ ਨਾ ਵੈਸ਼ਨੋਆਂ ਵਿਚ ਰਹਿੰਦਾ ਹੈ, ਨਾ ਹੀ ਉਹ ਸ਼ੂਦਰ ਹੀ ਹੈ।

੧੧ ਗੂੜ-ਗਉਡ ਨਾ ਹੀ ਭੀਲ ਜਾਂ ਭੀਕਰ—ਬ੍ਰਾਹਮਣ ਜਾਂ ਸ਼ੇਖ ਸਰੂਪ ਵਿਚ ਹੀ ਵਸਦਾ ਹੈ। ਨਾ ਹੀ ਰਾਤ ਨਾ ਹੀ ਦਿਨ, ਨਾ ਹੀ ਇਹਨਾਂ ਦੇ ਵਿਚਕਾਰ, ਨਾ ਧਰਤੀ ਦੇ ਵਿਚ ਅਤੇ ਨਾ ਹੀ ਅਕਾਸ਼ ਵਿਚ। ਉਹ ਮਹਾਨ ਸੁੰਦਰ ਉਪਮਾ ਤੋਂ ਰਹਿਤ ਰਹਿੰਦਾ ਹੈ ॥੫॥੧੮੫॥

੧੨ ਉਹ ਤਾਂ ਹਰ ਤਰ੍ਹਾਂ ਤੋਂ ਜਾਤ ਜਾਂ ਜਨਮ, ਕਾਲ ਜਾਂ ਕਿਸੇ ਕਰਮ-ਧਰਮਾਂ ਤੋਂ ਅਤੀਤ ਹੈ। ਨਾ ਤੀਰਥ ਦਾ ਯਾਤਰੂ ਹੈ, ਨਾ ਦੇਵ ਪੂਜਾ ਕਰਦਾ ਹੈ, ਨਾ ਹੀ ਕਬਰਾਂ ਦੇ ਵੱਸ ਵਿਚ ਹੈ।

੧੩ ਸਾਰੇ ਹੀ ਸੱਤਾਂ ਪਤਾਲਾਂ ਦੇ ਅੰਦਰ ਉਸ ਅਕਾਲੀ ਜੋਤਿ ਨੂੰ ਜਾਣ ਲਵੋ। ਭਾਵੇਂ ਸ਼ੇਸ਼ ਨਾਗ ਹਜ਼ਾਰ ਮੂੰਹ ਦੇ ਨਾਲ ਜਾਪ ਕਰਦਾ ਹੈ ਪਰ ਉਸ ਦੇ ਨਾਮ ਪੂਰੇ ਨਹੀਂ ਹੋ ਸਕੇ ॥੬॥੧੮੬॥

੧੪ ਟੋਲ-ਟੋਲ ਜਾਂ ਵਿਚਾਰਾਂ ਕਰ ਕਰਕੇ ਸਾਰੇ ਦੇਵਤੇ ਹਟ ਗਏ ਅਤੇ ਵੈਰ-ਭਾਵ, ਵਿਰੋਧ ਕਰ ਕਰਕੇ ਸਾਰੇ ਦਾਨਵ ਥੱਕ ਗਏ ਅਤੇ ਗੰਧਰਵ ਗਾ-ਗਾ ਕੇ ਥੱਕ ਕੇ ਹਟ ਗਏ ਹਨ ਤੇ ਬੇਜੰਤਰੀ ਵਾਜੇ ਵਜਾ ਕੇ ਆਪਣਾ ਹੰਕਾਰ ਗੁਆ ਕੇ ਬੈਠ ਗਏ ਹਨ।

੧੫ ਮਹਾਨ ਕਵੀ ਕਵਿਤਾਵਾਂ ਤੇ ਕਾਵਿ ਪੜ੍ਹ-ਪੜ੍ਹ ਕੇ ਥੱਕ ਗਏ ਹਨ। ਅਨੇਕ ਘਾੜਤਾਂ ਘੜ-ਘੜ ਕੇ। ਅੰਤ ਹਾਰ ਕੇ ਸਭ ਨੇ ਇਹੋ ਕਿਹਾ ਕਿ ਨਾਮ ਦੀ ਮੰਜ਼ਿਲ ਬੜੀ ਦੂਰ ਹੈ। ਇਸ ਦਾ ਅੰਤ ਨਹੀਂ ਲੱਭਦਾ ॥੭॥੧੮੭॥

੧੬ ਉਸ ਵਾਹਿਗੁਰੂ ਦਾ ਬੇਦ ਭੇਦ ਨਹੀਂ ਪਾ ਸਕੇ, ਨਾ ਹੀ ਥਹੁ ਲੱਗਿਆ ਦੀਨੀ ਕਤੇਬ ਨੂੰ। ਦੇਵ ਤੇ ਦੈਂਤ ਜਾਣੋ। ਇਹ ਅਚੰਭਾ ਵੇਖ ਕੇ ਹੈਰਾਨ ਹੋ ਕੇ ਸੁੰਨ ਹੋ ਗਏ ਹਨ। ਜੱਛਾਂ ਨੂੰ ਇਹ ਸੋਭਾ ਲੱਭੀ ਹੀ ਨਹੀਂ।

੧੭ ਬੀਤ ਹੋ ਚੁੱਕੇ ਭਾਵ ਮੌਜੂਦਾ, ਅਤੇ ਹੋਣ ਵਾਲੇ ਜਿਤਨੇ ਵੀ ਤਿੰਨਾਂ ਕਾਲਾਂ ਵਿਚ ਰਾਜੇ ਹੋਏ ਹਨ ਉਹ ਪਿਤਾ ਸਾਰੇ ਰਾਜਿਆਂ ਦਾ ਰਾਜਾ ਹੈ। ਆਦਿ ਕਾਲ ਤੋਂ ਲੈ ਕੇ ਅੰਤ ਤੱਕ। ਤੇ ਅਗਨ ਤੇ ਹਵਾ ਜਲ ਤੇ ਥਲ, ਧਰਤੀ ਹਰ ਥਾਂ ਨਿਵਾਸ ਰੱਖਦਾ ਹੈ ॥੮॥੧੮੮॥

੧੮ ਨਾ ਉਸ ਦੀ ਦੇਹ ਹੈ, ਨਾ ਘਰ ਹੈ, ਨਾ ਕਿਸੇ ਨਾਲ ਮੇਲ-ਜੋਲ ਹੈ। ਸਭ ਤੋਂ ਬੇਪਰਵਾਹ, ਸਭ ਦਾ ਮਾਲਿਕ, ਕਿਸੇ ਤੋਂ ਜਿੱਤਿਆ ਨਹੀਂ ਜਾਂਦਾ।

ਸਰਬ ਗੰਜਨ ਸਰਬ ਭੰਜਨ ਸਰਬ ਤੇ ਅਨਭੀਤ ॥ [੧]ਸਰਬ ਕਰਤਾ ਸਰਬ ਹਰਤਾ ਸਰਬ ਦਯਾਲ ਅਦ੍ਵੈਖ ॥ ਚੱਕ੍ਰ ਚਿਹਨ ਨ ਬਰਨ ਜਾ ਕੋ ਜਾਤਿ ਪਾਤਿ ਨ ਭੇਖ ॥੯॥੧੮੯॥ [੨]ਰੂਪ ਰੇਖ ਨ ਰੰਗ ਜਾ ਕੋ ਰਾਗ ਰੂਪ ਨ ਰੰਗ ॥ ਸਰਬ ਲਾਇਕ ਸਰਬ ਘਾਇਕ ਸਰਬ ਤੇ ਅਨਭੰਗ ॥ [੩]ਸਰਬ ਦਾਤਾ ਸਰਬ ਗਯਾਤਾ ਸਰਬ ਕੋ ਪ੍ਰਤਿਪਾਲ ॥ ਦੀਨ ਬੰਧੁ ਦਯਾਲ ਸੁਆਮੀ ਆਦਿ ਦੇਵ ਅਪਾਲ ॥੧੦॥ ੧੯੦॥ [੪]ਦੀਨ ਬੰਧੁ ਪ੍ਰਬੀਨ ਸ੍ਰੀ ਪਤਿ ਸਰਬ ਕੋ ਕਰਤਾਰ ॥ ਬਰਨ ਚਿਹਨ ਨ ਚੱਕ੍ਰ ਜਾ ਕੋ ਚੱਕ੍ਰ ਚਿਹਨ ਅਕਾਰ[ੳ] ॥ [੫]ਜਾਤਿ ਪਾਤਿ ਨ ਗੋਤ੍ਰ ਗਾਥਾ ਰੂਪ ਰੇਖ ਨ ਬਰਨ ॥ ਸਰਬ ਦਾਤਾ ਸਰਬ ਗਯਾਤਾ ਸਰਬ ਭੂਅ ਕੋ ਭਰਨ ॥੧੧॥੧੯੧॥ [੬]ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖੁ ਪ੍ਰਮਾਥ ॥ ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ ॥ [੭]ਭੂਤ ਭੱਬਿ ਭਵਿੱਖ ਭਵਾਨ ਪ੍ਰਮਾਨ ਦੇਵ ਅਗੰਜ ॥ ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ ॥੧੨॥੧੯੨॥ [੮]ਧਰਮ ਕੇ ਅਨਕਰਮ ਜੇਤਕ ਕੀਨ ਤਉਨ ਪਸਾਰ ॥ ਦੇਵ ਅਦੇਵ ਗੰਧ੍ਰਬ ਕਿੰਨਰ ਮੱਛ ਕੱਛ ਅਪਾਰ ॥ [੯]ਭੂਮ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮ ॥ ਦੁਸਟ ਹਰਤਾ ਪੁਸਟ ਕਰਤਾ ਸ੍ਰਿਸਟਿ ਹਰਤਾ ਕਾਮ ॥੧੩॥੧੯੩॥ [੧੦]ਦੁਸਟ ਹਰਨਾ ਸ੍ਰਿਸਟ ਕਰਨਾ ਦਿਆਲ ਲਾਲ ਗੋਬਿੰਦ ॥ ਮਿੱਤ੍ਰ ਪਾਲਕ ਸੱਤ੍ਰ ਘਾਲਕ ਦੀਨ ਦਯਾਲ ਮੁਕੰਦ ॥ [੧੧]ਅਘੌ ਡੰਡਣ ਦੁਸਟ ਖੰਡਣ ਕਾਲ ਹੂੰ ਕੇ ਕਾਲ ॥ ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ ॥੧੪॥ ੧੯੪॥ [੧੨]ਸਰਬ ਕਰਤਾ ਸਰਬ ਹਰਤਾ ਸਰਬ ਤੇ ਅਨਕਾਮ ॥ ਸਰਬ ਖੰਡਣ ਸਰਬ ਡੰਡਣ ਸਰਬ ਕੇ ਨਿਜ ਭਾਮ ॥ [੧੩]ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥ ਸਰਬ ਖੰਡਣ ਸਰਬ ਡੰਡਣ ਸਰਬ ਕਰਮ ਅਧੀਨ ॥੧੫॥੧੯੫॥ [੧੪]ਸਰਬ ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਬੇਦ ਬਿਚਾਰ ॥ ਦੁਸਟ ਹਰਤਾ ਬਿਸ੍ਵ ਭਰਤਾ ਆਦਿ ਰੂਪ ਅਪਾਰ ॥ [੧੫]ਦੁਸਟ ਡੰਡਣ ਪੁਸਟ ਖੰਡਣ ਆਦਿ ਦੇਵ ਅਖੰਡ ॥ ਭੂਮ ਅਕਾਸ ਜਲੇ ਥਲੇ ਮਹਿ ਜਪਤ ਜਾਪ ਅਮੰਡ ॥੧੬॥੧੯੬॥ [੧੬]ਸ੍ਰਿਸਟ ਚਾਰ ਬਿਚਾਰ ਜੇਤੇ ਜਾਨੀਐ ਸਬ ਚਾਰ ॥ ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ ॥ [੧੭]ਅੰਨ ਦਾਤਾ ਗਿਆਨ ਗਿਆਤਾ ਸਰਬ ਮਾਨ ਮਹਿੰਦ੍ਰ ॥ ਬੇਦ ਬਿਆਸ ਕਰੇ ਕਈ ਦਿਨ ਕੋਟਿ ਇੰਦ੍ਰ ਉਪਿੰਦ੍ਰ ॥੧੭॥੧੯੭॥ [੧੮]ਜਨਮ ਜਾਤਾ ਕਰਮ ਗਿਆਤਾ ਧਰਮ ਚਾਰ ਬਿਚਾਰ ॥ ਬੇਦ ਭੇਵ ਨ ਪਾਵਈ ਸਿਵ ਰੁਦ੍ਰ ਅਉ ਮੁਖ ਚਾਰ ॥

---

ੳ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰ ਨ ਦੇਖਹੁ ਕੋਈ ॥ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਨਦਰੀ ਹਰਿ ਨਿਹਾਲਿਆ ॥ ਇਹੁ ਵਿਸੁ ਸੰਸਾਰੁ ਤੁਮ ਦੇਖਦੇ ਇਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ ਜੇ ਗਹੁ ਨਾਲ ਮੇਲ ਕੇ ਵੇਖਿਆ ਜਾਵੇ ਤਾਂ ਅਕਾਲ ਉਸਤਤ ਅਨੰਦ ਬਾਣੀ ਦਾ ਤ੍ਰਜਮਾ ਕਿਹਾ ਜਾਏਗਾ । ਪਰ ਜਾਣਿਆ ਗੁਰੂ ਦੀ ਕ੍ਰਿਪਾ ਦੁਆਰਾ ਹੀ ਜਾ ਸਕਦਾ ਹੈ ਆਪ ਦਾ ਪਾਵਨ ਬਚਨ ਹੈ :

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥ਕਹੈ ਨਾਨਕੁ ਏਹ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

ਗੁਰੂ ਦੇ ਮਿਲਾਪ ਲਈ ਵਸੀਲਾ ਗੁਰਬਾਣੀ ਹੀ ਹੈ । ਜੇ ਅਸੀਂ ਸ੍ਰੀ ਦਸਮੇਸ਼ ਬਾਣੀ ਨਹੀਂ ਪੜਾਂਗੇ ਤਾਂ ਸ੍ਰੀ ਦਸਮੇਸ਼ ਪਿਤਾ ਦੇ ਦਰਸ਼ਨ ਤੇ ਮਿਲਾਪ ਹੋਰ ਕਿਥੋਂ ਹਾਸਲ ਕਰਾਂਗੇ ? ਇਸ ਨੂੰ ਓਨਰੀ ਸਰੂਪ ਇਸੇ ਲਈ ਦਿੱਤਾ ਗਿਆ ਤਾਂ ਕਿ ਇਤਿਹਾਸ ਦੀ ਸ਼ਕਲ ਜਿਉਂ ਦੀ ਤਿਉਂ ਪਾਠਕਾਂ ਨੂੰ ਵਿਖਾ ਕੇ ਦੱਸਿਆ ਜਾਵੇ ਕਿ ਵਯਗਤੀ ਗਤ ਇਨਸਾਨੀ ਫਿਤਰਤ ਕੀ ਹੈ ? ਇਸ ਦਾ ਰਹਿਣ-ਸਹਿਣ ਤੇ ਕਰਮ ਕਰਤੱਵ ਕੀ ਹੈ ? ਇਹ ਆਪਣੀ ਹੋਂਦ ਨੂੰ ਤੇ ਕਰਨਹਾਰ ਨੂੰ ਅਤੇ ਮੌਤ ਨੂੰ ਭੁਲਾ ਕੇ ਕਿਹੜੇ-ਕਿਹੜੇ ਕਿਸ-ਕਿਸ ਤੇ ਕਿਨ੍ਹਾਂ ਕੰਮਾਂ ਵਿਚ ਮਸਤ ਹੋ ਕੇ ਜੀਵਨ ਬਾਜ਼ੀ ਹਾਰ ਜਾਂਦਾ ਹੈ ? ਤਾਂ ਕਿ ਇਸ ਦੇ ਗੁਣ, ਅਵਗੁਣ ਦਾ ਚਿੱਠਾ ਇਸ ਨੂੰ ਪੜ੍ਹਾ ਕੇ ਸੁਰਤ ਵਿਚ ਲਿਆਂਦਾ ਜਾਵੇ ਕਿ ਐ ਮੂਰਖਾ ਤੇਰੀ ਇਹ ਬਰੀਆ ਕੀ ਹੈ ?

ਮੇਰੇ ਮਨ ਸਤਗੁਰ ਕੀ ਸੇਵਾ ਲਾਗ ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ ਰਹਾਉ ॥ ਜਿਉ ਕੂਕਰ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਨੀ ਭਖ ਅਭਖੁ ਸਭ ਖਾਇ ॥ ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥ ਮਾਇਆ ਜਾਲੁ ਪਸਾਰਿਆ ਭੀਤਰਿ ਜੋਗ ਬਣਾਇ ॥ ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਇ ਮਾਇ ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥ ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥ ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥ ਹਰਿਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥ ਅੰਗ ੫੦ ॥

ਗੁਰੂ ਜੀ ਆਪਣੇ ਮਨ ਨੂੰ ਸੰਬੋਧਨ ਕਰਕੇ ਸਾਨੂੰ ਇਹ ਸਿੱਖਿਆ ਦਿੰਦੇ ਹਨ ਕਿ ਭਾਈ ਕਿੱਥੇ ਭੁਲਿਆ ਫਿਰਦਾ ਹੈਂ ? ਜਾਗ ਤੇ ਆਪਣੇ ਗੁਰੂ ਦੀ ਸੇਵਾ ☞

ਸਭ ਨੂੰ ਪਛਾਣਨ ਵਾਲਾ, ਸਭ ਨੂੰ ਪ੍ਰੇਮ ਕਰਨ ਵਾਲਾ, ਫੇਰ ਸਭ ਤੋਂ ਨਿਵੇਕਲਾ ਹੈ ਤੇ ਸਰਬ ਤਰ੍ਹਾਂ ਦੇ ਬੇਡਰ ਹੈ ।

੧ ਉਹ ਪ੍ਰਮੇਸ਼ਰ ਸਭ ਦਾ ਕਰਤਾ, ਸਾਰਿਆਂ ਨੂੰ ਮਾਰਨ ਵਾਲਾ ਤੇ ਬਿਨਾਂ ਕਿਸੇ ਵਿਤਕਰੇ ਤੋਂ ਸਭ ਉੱਪਰ ਦਇਆ ਦ੍ਰਿਸ਼ਟੀ ਕਰਦਾ ਹੈ । ਪਰ ਜਿਸ ਦਾ ਆਪਣਾ ਨਾ ਕੋਈ ਚਿੰਨ੍ਹ ਹੈ, ਨਾ ਕੋਈ ਬਰਨ (ਗੋਤ) ਹੈ, ਜਾਤ, ਬਿਰਾਦਰੀ, ਲਿਬਾਸ (ਭੇਖ) ਵੀ ਕੋਈ ਨਹੀਂ ਹੈ ॥੯॥੧੮੯॥

੨ ਜਿਸ ਦਾ ਨਾ ਕੋਈ ਰੂਪ, ਰੇਖ, ਨਾ ਕੋਈ ਰੰਗ, ਜਿਸ ਨੂੰ ਕੋਈ ਅਪਣੱਤ ਵੀ ਨਹੀਂ, ਕਿਸੇ ਰੂਪ ਰੇਖ ਦੇ ਨਾਲ ਸਰਬ ਨੂੰ ਤੇ ਸਭ ਕੁਝ ਨੂੰ ਕਰਨ ਦੇ ਯੋਗ ਹੈ ਤੇ ਸਰਬ ਨੂੰ ਖਤਮ ਕਰਨ ਵਾਲਾ ਸਭ ਤੋਂ ਨਿਰਮੋਹ ਹੈ ਤੇ ਸਾਰੇ ਅਪਰਾਧਾਂ ਤੋਂ ਰਹਿਤ ਹੈ ।

੩ ਉਹ ਵਾਹਿਗੁਰੂ ਸਰਬ ਨੂੰ ਦਾਤਾਂ ਦੇਣ ਵਾਲਾ ਦਾਤਾ ਹੈ, ਸਭ ਨੂੰ ਜਾਣਦਾ ਹੈ, ਸਭ ਦੀ ਪ੍ਰਤਿਪਾਲਨਾ ਕਰਦਾ ਹੈ। ਦੀਨਾਂ ਦਾ ਸਾਥੀ ਹੈ, ਦਿਆਲੂ ਮਾਲਿਕ ਹੈ, ਸਭ ਤੋਂ ਆਦਿ ਦੇਵ ਹੈ ਜਿਸ ਨੂੰ ਕਿਸੇ ਨੇ ਪਾਲਿਆ ਨਹੀਂ, ਆਪ ਹੀ ਆਪ ਹੈ ॥੧੦॥੧੯੦॥

੪ ਦੀਨਾਂ ਦਾ ਸਾਥੀ ਸਭ ਕੁਝ ਦਾ ਜਾਣੂ ਮਾਇਆ ਦਾ ਪਤੀ, ਸਭ ਦਾ ਕਰਤਾ ਹੈ । ਪਰ ਜਿਸ ਦਾ ਵੇਖਣ ਨੂੰ ਕੋਈ ਚਿੰਨ ਨਹੀਂ, ਬਣਾਵਟ ਨਹੀਂ । ਉਸ ਦੇ ਸਾਰੇ ਚਿੰਨ, ਚੱਕਰ ਇਸ ਸੰਸਾਰ ਦੇ ਅਕਾਰ ਰੂਪ ਵਿਚ ਹਨ ।

੫ ਹੋਰ ਉਸ ਦੀ ਕੋਈ ਜਾਤ, ਬਰਾਦਰੀ ਨਹੀਂ, ਨਾ ਕੋਈ ਗੋਤ ਹੈ, ਨਾ ਕੋਈ ਵਾਰਤਾ ਹੈ, ਨਾ ਰੂਪ ਰੇਖ ਦਾ ਕੋਈ ਚਿੰਨ ਹੈ, ਸਰਬ ਦਾ ਦਾਤਾ ਸਭ ਦਾ ਜਾਣੂ, ਸਭ ਧਰਤੀ ਦੇ ਜੀਵਾਂ ਦੇ ਪੇਟ ਭਰਨ ਵਾਲਾ ਹੈ "ਭੰਡਾਰੀ ਹੈ" ॥੧੧॥੧੯੧॥

੬ ਉਹ ਦੁਸ਼ਟਾਂ ਨੂੰ ਨਾਸ਼ਕ ਹੈ, ਦੁਸ਼ਮਣਾਂ ਨੂੰ ਮੇਟਣ ਵਾਲਾ ਹੈ। ਸਾਰੇ ਸੰਸਾਰ ਦੇ ਸਾਰੇ ਪੁਰਖਾਂ ਦਾ ਨਾਇਕ ਹੈ ਭਾਵ ਸ਼੍ਰੋਮਣੀ ਹੈ । ਦੁਸ਼ਟਾਂ ਦਾ ਨਾਸ਼ ਕਰਨ ਵਾਲਾ, ਸ੍ਰਿਸ਼ਟੀ ਦੇ ਕਰਨ ਵਾਲਾ "ਸੰਸਾਰੀ" ਹੈ ਜਿਸ ਦੀ ਕਥਾ ਸਾਰੇ ਜਗਤ ਵਿਚ ਪ੍ਰਸਿੱਧ ਹੈ ਤੇ ਆਪ ਨਾਸਾਂ ਤੋਂ ਰਹਿਤ ਹੈ ।

੭ ਤਿੰਨਾਂ ਕਾਲਾਂ ਦੇ ਵਿਚ ਤੇ ਅੰਤ ਤੱਕ ਮਾਇਆ ਪਤਿ ਸਭ ਤੋਂ ਉਤਮ ਪੁਰਖ ਸਦਾ ਕਾਇਮ ਰਹਿਣ ਵਾਲਾ ਹੈ॥੧੨॥੧੯੨॥

੮ ਧਰਮ ਦੇ ਅਤੇ ਹੋਰ ਕਰਮਾਂ ਦੇ ਜਿਤਨੇ ਵੀ ਹਨ ਉਹ ਸਾਰੇ ਉਸ ਨੇ ਪਸਾਰੇ ਕੀਤੇ ਹਨ । ਕੀ ਦੇਵ, ਕੀ ਦੈਂਤ, ਕੀ ਗੰਧਰਵ, ਕਿੰਨਰ ਬੇਅੰਤ ਮੱਛ-ਕੱਛ ਅਵਤਾਰ ਜੋ ਬੇਅੰਤ ਹਨ ।

੯ ਧਰਤੀ ਤੇ ਅਕਾਸ਼ ਕੀ ਜਲ, ਕੀ ਖੁਸ਼ਕ ਧਰਤੀ ਵਿਚ ਜਿਸ ਦਾ ਨਾਮ ਮੰਨਿਆ ਜਾਂਦਾ ਹੈ । ਦੁਸ਼ਟਾਂ ਦਾ ਨਾਸਕ ਸੰਤਾਂ ਨੂੰ ਬਲ ਦੇਣ ਵਾਲਾ ਤੇ ਅੰਤ ਸ੍ਰਿਸ਼ਟੀ ਦਾ ਨਾਸ਼ ਕਰ ਦੇਣਾ ਉਸ ਦਾ ਕੰਮ ਹੈ ॥੧੩॥੧੯੩॥

੧੦ ਉਹ ਪ੍ਰਮੇਸ਼ਰ ਦੁਸ਼ਟਾਂ ਦਾ ਹਰਤਾ, ਸ੍ਰਿਸ਼ਟੀ ਦਾ ਕਰਤਾ, ਦਿਆਲੂ ਪ੍ਰੀਤਮ, ਹਨੇਰੇ ਨੂੰ ਦੂਰ ਕਰਨ ਵਾਲਾ ਗੋਬਿੰਦ ਹੈ। ਸੰਤ-ਭਗਤ ਮਿੱਤਰਾਂ ਨੂੰ ਪਾਲਣ ਵਾਲਾ ਉਹਨਾਂ ਦੇ ਦੋਖੀਆਂ ਨੂੰ ਮਾਰਨ ਵਾਲਾ, ਦੀਨਾਂ ਤੇ ਦਿਆਲਤਾ ਤੇ ਮੁਕਤੀ ਦੇਣ ਵਾਲਾ ਹੈ।

੧੧ ਪਾਪੀਆਂ ਨੂੰ ਦੰਡ ਦੇਣ ਵਾਲਾ, ਦੁਸ਼ਟਾਂ ਨੂੰ ਹਰਨ ਕਰਨ ਵਾਲਾ, ਕਾਲ ਦਾ ਵੀ ਕਾਲ ਹੈ । ਦੁਸ਼ਟਾਂ ਨੂੰ ਹਰਾਉਣ ਵਾਲਾ ਤੇ ਧਰਮੀਆਂ ਨੂੰ ਬਲ ਦੇਣ ਵਾਲਾ; ਪਰ ਪ੍ਰਤਿਪਾਲਨਾ ਸਭ ਦੀ ਕਰਦਾ ਹੈ ॥੧੪॥੧੯੪॥

੧੨ ਸਭ ਦਾ ਹੀ ਕਰਤਾ ਤੇ ਸਭ ਨੂੰ ਹੀ ਹਰਤਾ ਹੈ । ਸਭ ਦੀ ਕਾਮਨਾ ਪੂਰੀ ਕਰਦਾ ਹੈ, ਕਾਮਨਾ ਦੇ ਅਨੁਕੂਲ ਹੈ । ਭਾਵੇਂ ਸਭ ਨੂੰ ਖਤਮ ਕਰਦਾ ਹੈ ਅਤੇ ਸਾਰਿਆਂ ਨੂੰ ਦੰਡ ਵੀ ਦਿੰਦਾ ਹੈ ਪਰ ਸਾਰਿਆਂ ਲਈ ਸਥਾਲ ਵੀ ਉਹੀ ਹੈ, ਸਭ ਨੂੰ ਭਾਉਂਦਾ ਹੈ ।

੧੩ ਸਭ ਦਾ ਭੋਗਤਾ ਤੇ ਭੁਗਤਾਨ ਕਰਤਾ ਹੈ । ਸਾਰੀਆਂ ਜੁਗਤਾਂ ਵਾਲਾ ਹੈ ਜੋ ਸਾਰੇ ਕਰਮਾਂ ਵਿਚ ਪੂਰਨ ਜਾਣਕਾਰੀ ਰੱਖਦਾ ਹੈ । ਸਭ ਦਾ ਮਾਰਨਾ ਤੇ ਸਭ ਦਾ ਦੰਡ ਦੇਣ ਵਾਲਾ, ਸਾਰੇ ਕਰਮ ਉਸ ਦੇ ਅਧੀਨ ਹਨ ॥੧੫॥੧੯੫॥

੧੪ ਸਾਰੀਆਂ ਸਿਮ੍ਰਤੀਆਂ ਤੇ ਸਾਰੇ ਹੀ ਸਾਸ਼ਤਰ, ਸਾਰੇ ਹੀ ਬੇਦਾਂ ਦੀ ਇਹ ਵਿਚਾਰ ਹੈ ਕਿ ਉਹ ਦੁਸ਼ਟਾਂ ਦੇ ਹਰਨ ਵਾਲਾ ਤੇ ਸਾਰੇ ਵਿਸ਼ਵ ਦੇ ਭਰਨ ਵਾਲਾ ਆਦਿ ਸਭ ਤੋਂ ਪਹਿਲਾ ਰੂਪ ਉਹ ਬੇਅੰਤ ਵਾਹਿਗੁਰੂ ਹੈ ।

੧੫ ਦੁਸ਼ਟਾਂ ਨੂੰ ਦੰਡ ਦੇਣ ਵਾਲਾ ਆਕੀਆਂ ਨੂੰ ਮਾਰਨ ਵਾਲਾ ਆਦਿ ਕਾਲ ਤੋਂ ਉਹ ਸਭ ਦਾ ਦੇਵ ਹੈ ਜੋ ਕਦੇ ਖੰਡਨ ਨਹੀਂ ਹੁੰਦਾ । ਧਰਤੀ ਤੇ ਅਕਾਸ਼ ਵਿਚ ਜੋ ਵੀ ਜਲ ਜਾ ਥਲ ਵਿਚ ਉਸ ਦਾ ਜਾਪ ਜਪਦੇ ਹਨ ਉਹ ਸਥਿਰ (ਕਾਇਮ) ਰਹਿੰਦੇ ਹਨ ॥੧੬॥੧੯੬॥

੧੬ ਸ੍ਰਿਸ਼ਟੀ ਦੇ ਸ਼ੁਭ ਵਿਚਾਰ ਜਿਤਨੇ ਵੀ ਹਨ ਉਹਨਾਂ ਵਿਚ ਸ਼ੁਭ ਵਿਚਾਰਾਂ ਨੂੰ ਉਹ ਜਾਣਦਾ ਹੈ ਅਤੇ ਸਭ ਤੋਂ ਪਹਿਲਾ ਦੇਵ ਹੈ ਜੋ ਬੇਅੰਤ ਤੇ ਮਾਇਆਪਤੀ ਦੁਸ਼ਟਾਂ ਨੂੰ ਪੁੱਟ ਕੇ ਪਰਾਂ ਸੁੱਟ ਦਿੰਦਾ ਹੈ ।

੧੭ ਸਭ ਦਾ ਅੰਨ ਦਾਤਾ ਹੈ, ਸਾਰੇ ਗਿਆਨਾਂ (ਵਿਦਿਆ) ਦਾ ਜਾਣੂ ਹੈ, ਸਾਰੇ ਹੀ ਰਾਜੇ ਮਹਾਂਰਾਜੇ ਉਸ ਦਾ ਮਾਣ ਕਰਦੇ ਹਨ ਅਤੇ ਉਹ ਸਾਰਿਆਂ ਦਾ ਮਾਣ ਹੈ । ਜਿਸ ਨੇ ਕਈ ਬੇਦ ਬਿਆਸ ਬਣਾਏ ਹਨ ਅਤੇ ਦਿਨ ਬਣਾਇਆ ਅਤੇ ਕਰੋੜਾਂ ਹੀ ਇੰਦਰ ਤੇ ਇੰਦਰ ਦੇ ਛੋਟੇ ਭਾਈ ਜਿਹੇ ਬਾਵਨ ਅਵਤਾਰ ਬਣਾਏ ਹਨ ॥੧੭॥੧੯੭॥

੧੮ ਜਨਮਾਂ ਦਾ ਹਾਲ ਜਾਨਣ ਵਾਲੇ, ਕਰਮਾਂ ਦੇ ਫਲਾਸਫਰ, ਧਰਮ ਦੀ ਸ੍ਰੇਸ਼ਟ ਵਿਚਾਰ-ਸ਼ੁਭ ਵਿਚਾਰ ਕਰਨ ਵਾਲੇ ਤੇ ਬੇਦ ਇਹਨਾਂ ਵਿਚੋਂ ਕੋਈ ਵੀ ਉਸ ਦਾ ਭੇਤ ਨਹੀਂ ਜਾਣ ਸਕਿਆ ਸ਼ਿਵ ਜੀ ਅਤੇ ਬ੍ਰਹਮਾ ਆਦਿ ।

☞ ਵਿਚ ਲੱਗ ਜਾਹ । ਇਹ ਜੋ ਤੂੰ ਸੰਸਾਰ ਦੇ ਪਦਾਰਥ ਵੇਖਦਾ ਹੈਂ ਇਹਨਾਂ ਸਾਰਿਆਂ ਨੇ ਨਾਸ਼ ਹੋ ਜਾਣਾ ਹੈ । ਆਪਣੀ ਨਿੱਜੀ ਮੱਤ ਨੂੰ ਪਰ੍ਹਾਂ ਸੁੱਟ ਦੇਹ । ਜਿਵੇਂ ਹਲਕਾਇਆ ਕੁੱਤਾ ਜਿੱਧਰ ਮੂੰਹ ਹੁੰਦਾ, ਦੌੜ ਜਾਂਦਾ ਹੈ । ਤੂੰ ਹਲਕਾਇਆ ਕੁੱਤਾ ਨਾ ਬਣ । ਲੋਭੀਆਂ ਵਾਂਗ ਜੋ ਨਾ ਖਾਣ ਵਾਲੀਆਂ ਵਸਤੂਆਂ ਹਨ, ਉਹ ਨਾ ਖਾਹ । ਇਸੇ ਤਰ੍ਹਾਂ ਸ੍ਰੀ ਦਸਮ ਗੁਰਦੇਵ ਓਨਰੀ ਢੰਗ ਨਾਲ ਇਸਤਰੀ-ਪੁਰਸ਼ਾਂ ਦੇ ਉਹ ਕਰਤੱਵ ਪੇਸ਼ ਕੀਤੇ ਹਨ ਜੋ ਕਰਨੇ ਨਹੀਂ ਚਾਹੀਦੇ। ਗੁਰਸਿੱਖਾਂ ਨੂੰ ਸੰਜਮ ਦਾ ਉਪਦੇਸ਼ ਦਿੱਤਾ । ਲੋਭੀਆਂ ਦੀਆਂ ਕਰਤੂਤਾਂ ਦੱਸ ਕੇ ਲੋਭ ਤੋਂ ਵਰਜਿਆ ਹੈ, ਕਾਮ ਕ੍ਰੋਧ ਦੇ ਚਿੱਤਰ ਦਿਖਾਏ ਹਨ । ਹੰਕਾਰੀਆਂ ਤੇ ਮਦ ਮੱਤਿਆਂ ਦਾ ਹਸ਼ਰ ਵਿਖਾਇਆ ਹੈ । ਅਨੇਕਾਂ ਮਾਇਆ ਜਾਲ ਦੇ ਤਾਣੇ ਪੇਟੇ ਦਰਸਾਏ ਹਨ, ਜਿਨ੍ਹਾਂ ਵਿਚ ਫਸ ਕੇ ਅਨੇਕਾਂ ਰਾਜੇ, ਮਹਾਰਾਜਿਆਂ ਨੂੰ ਮਰਦੇ ਦਿਖਾਇਆ ਹੈ । ਤ੍ਰਿਸ਼ਨਾਲੂ ਲੋਕਾਂ ਦੇ ਚਿੱਤਰ ਵਿਖਾਏ ਹਨ ਕਿ ਜਿਵੇਂ-ਕਿਵੇਂ ਤ੍ਰਿਸ਼ਨਾ ਦੇ ਜਾਲ ਵਿਚ ਫਸ ਕੇ ਮਾਰੀਦੇ ਹਨ ਤੇ ਜਿਸ ਇਸ ਨੂੰ ਸੁੰਦਰ ਤਨ ਦਾ ਢਾਂਚਾ ਬਣਾ ਕੇ ਦਿੱਤਾ ਹੈ ਇਹ ਮੂਰਖ ਜਿਵੇਂ ਕਿਵੇਂ ਉਸ ਨੂੰ ਭੁੱਲ ਕੇ ਮਾਣ ਮੱਤਿਆਂ ਹੋ ਕੇ ਨਾਸ਼ ਹੁੰਦਾ ਹੈ । ਇਹਨਾਂ ਦੁਰਕਰਮਾਂ ਤੇ ਸ਼ੁਭ ਕਰਮਾਂ ਦੀਆਂ ਪ੍ਰਕਾਰਾਂ ਵਿਖਾਈਆਂ ਹਨ ਤੇ ਦੱਸਿਆ ਹੈ ਕਿ ਇਹਨਾਂ ਵਿਸ਼ੇ-ਵਿਕਾਰਾਂ ਦੀ ਲਪੇਟ ਤੋਂ ਰਾਮ ਹੀ ਬਚਾਏ ਤਾਂ ਕੋਈ ਬਚ ਸਕਦਾ ਹੈ ਵਰਨਾ ਇਹ ਜੀਵ ਬਚਣ ਤੋਂ ਅਸਮਰਥ ਹੈ । ਜਿਸ ਹਰੀ ਦੇ ਭਗਤ ਆਪਣੇ ਕੌਤਕ ਵਿਖਾ ਕੇ ਗੁਰਸਿੱਖ ਤੇ ਹਰੀ ਦੇ ਭਗਤਾਂ ਨੂੰ ਬਚਦੇ ਦਰਸਾਇਆ ਹੈਂ ਤੇ ਦੱਸਿਆ ਹੈ ਕਿ ਐ ਜੀਵ ! ਤੈਨੂੰ ਹਰੀ ਅੰਗੂਰੀ ਚਰਨ ਲਈ ਆਹ (ਗੋਇਲ) ਦਾ ਪਲਾਟ ਮਿਲ ਗਿਆ ਹੈ ਤੂੰ ਇਹ ਚਰਕੇ-ਆਥਣ ਹੁੰਦਿਆਂ ਹੀ ਇਥੋਂ ਚਲੇ ਜਾਣਾ ਹੈ । ਇਥੇ ਪੈਰ ਪਸਾਰ ਕੇ ਨਾ ਬੈਠ । ਐਨ ਸਮਾਂ ਪੂਰਾ ਹੋਣ ਤੇ ਇਹ ਹਰਾ ਘਾਹ ਛੱਡ ਕੇ ਅਵੱਸ਼ ਚਲੇ ਜਾਣਾ ਹੈ । ਜਿਵੇਂ ਗਊਆਂ ਚਰਨ ਵਾਸਤੇ ਜਾਂਦੀਆਂ ਹਨ । ਸ਼ਾਮ ਨੂੰ ਆਪਣਾ ਘਰ ਆ ਸੰਭਾਲਦੀਆਂ ਹਨ, ਐਨ ਇਸੇ ਤਰ੍ਹਾਂ ਇਸ ਜੀਵ ਨੇ ਸੰਸਾਰਕ ਪਦਾਰਥਾਂ ਦਾ ਘਾਹ ਚਰ ਕੇ ਆਪਣੇ ਡੇਰੇ ਜਿਥੋਂ ਆਈਆਂ ਸੀ ਉਥੇ ਹੀ ਚਲੇ ਜਾਣਾ ਹੈ ਤਾਂ ਇਥੇ ਭਿੰਡ-ਪਾਖੰਡ ਤੇ ਪੱਕੇ ਇਸ ਤਰ੍ਹਾਂ ਡੇਰੇ ਲਗਾਉਣੇ ਫਜ਼ੂਲ ਹਨ, ਇਸ ਥੋੜ੍ਹੀ ਜਿਹੀ ਗੱਲ ਦਾ ਕੀ ਗੁਮਾਨ ਹੈ ?

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫ ਪਸਾਰੁ ॥ ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰਬਾਰੁ ॥੧॥ ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰ॥ ਕਿਆ ਥੋੜੜੀ ਬਾਤ ਗੁਮਾਨੁ ॥ ਉਹੀ ॥

ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਇਸ ਉਪਦੇਸ਼ ਦੀ ਫਿਲਮ ਪੇਸ਼ ਕਰਦਾ ਹੈ, ਜੋ ਬਿਨਾਂ ਟਿਕਟ ਖਰੀਦੇ ਵੇਖੀ ਜਾ ਸਕਦੀ ਹੈ । ਜਿਸ ਨੂੰ ਇਸ ਫਿਲਮ ਦਾ ਰਸ ਆ ਗਿਆ ਉਹ ਝੂਠੀਆਂ ਫਿਲਮਾਂ ਕਿਉਂ ਵੇਖਣਗੇ ? ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥ ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥੩੪॥ ਰਾਰਾ ਰਸੁ ਨਿਰਸ ਕਰਿ ਜਾਨਿਆ॥ ਹੋਇ ਨਿਰਸ ਸੋ ਰਸੁ ਪਹਿਚਾਨਿਆ ॥ ਇਹ ਰਸ ਛਾਡੇ ਉਹੁ ਰਸੁ ਆਵਾ॥ ਉਹੁ ਰਸੁ ਪੀਆ ਇਹੁ ਰਸੁ ਨਹੀ ਭਾਵਾ ॥੩੫॥ ਅੰਗ ੩੪੨ ॥ ਕਬੀਰ ਜੀ॥

[੧]ਕੋਟਿ ਇੰਦ੍ਰ ਉਪਇੰਦ੍ਰ ਬਿਆਸ ਸਨਕ ਸਨਤ ਕੁਮਾਰ ॥ ਗਾਇ ਗਾਇ ਥਕੇ ਸਭੈ ਗੁਨ ਚੱਕ੍ਰਤ ਭੇ ਮੁਖਚਾਰ ॥੧੮॥੧੯੮॥ [੨]ਆਦਿ ਅੰਤਿ ਨ ਮਧ ਜਾ ਕੋ ਭੂਤ ਭੱਬ ਭਵਾਨ ॥ ਸਤਿ ਦੁਆਪਰ ਤ੍ਰਿਤੀਆ ਕਲਜੁਗ ਚਤ੍ਰ ਕਾਲ ਪ੍ਰਧਾਨ ॥ [੩]ਧਿਆਇ ਧਿਆਇ ਥਕੇ ਮਹਾ ਮੁਨਿ ਗਾਇ ਗੰਧ੍ਰਬ ਅਪਾਰ ॥ ਹਾਰਿ ਹਾਰਿ ਥਕੇ ਸਭੈ ਨਹੀ ਪਾਈਐ ਤਿਹ ਪਾਰ ॥੧੯॥੧੯੯॥ ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ ॥ [੪]ਧਿਆਇ ਧਿਆਇ ਥਕੇ ਸਭੈ ਕਰ ਕੋਟਿ ਕਸਟ ਦੁਰੰਤ ॥ [੫]ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ ॥ ਸੋਧਿ ਸੋਧਿ ਥਕੇ ਮਹਾ ਸੁਰ ਪਾਇਓ ਨਹਿ ਪਾਰ ॥੨੦॥੨੦੦॥ ਤ੍ਵਪ੍ਰਸਾਦਿ ॥ [*]ਦੋਹਰਾ ॥ [੬]ਏਕ ਸਮੈ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ ॥ ਸਬ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ ॥੧॥੨੦੧॥ ਦੋਹਰਾ ॥ [੭]ਕੋ [ੳ]ਆਤਮਾ ਸਰੂਪ ਹੈ ਕਹਾ ਸ੍ਰਿਸਟਿ ਕੋ ਬਿਚਾਰ ॥ ਕਉਨ ਧਰਮ ਕੋ ਕਰਮ ਹੈ ਕਹੋ ਸਕਲ ਬਿਸਥਾਰ[ਅ] ॥੨॥੨੦੨॥ ਦੋਹਰਾ ॥ [੮]ਕਹ ਜੀਤਬ ਕਹ ਮਰਨ ਹੈ ਕਵਨ ਸੁਰਗ ਕਹ ਨਰਕ ॥ ਕੋ ਸੁਘੜਾ ਕੋ ਮੂੜਤਾ ਕਹਾ ਤਰਕ ਅਵਤਰਕ ॥੩॥੨੦੩॥ ਦੋਹਰਾ ॥ [੯]ਕੋ ਨਿੰਦਾ, ਜਸ ਹੈ ਕਵਨ; ਕਵਨ ਪਾਪ ਕਹ ਧਰਮ ॥ ਕਵਨ ਜੋਗ, ਕੋ ਭੋਗ ਹੈ; ਕਵਨ ਕਰਮ ਅਪਕਰਮ ॥੪॥੨੦੪॥ ਦੋਹਰਾ ॥ [੧੦]ਕਹੋ ਸੁ ਸ੍ਰਮ ਕਾ ਸੋ ਕਹੈ, ਦਮ ਕੋ ਕਹਾ ਕਹੰਤ ॥ ਕੋ ਸੂਰਾ, ਦਾਤਾ ਕਵਨ; ਕਹੋ ਤੰਤ ਕੋ ਮੰਤ ॥੫॥੨੦੫॥ ਦੋਹਰਾ ॥ [੧੧]ਕਹਾ ਰੰਕ ਰਾਜਾ ਕਵਨ, ਹਰਖ ਸੋਗ ਹੈ ਕਵਨ ॥ ਕੋ ਰੋਗੀ ਰਾਗੀ ਕਵਨ ਕਹੋ ਤੱਤ ਮੁਹਿ ਤਵਨ ॥੬॥੨੦੬॥ ਦੋਹਰਾ ॥ [੧੨]ਕਵਨ ਰਿਸਟ ਕੋ ਪੁਸਟ ਹੈ ਕਹਾ ਸ੍ਰਿਸਟਿ ਕੋ ਬਿਚਾਰ ॥ ਕਵਨ ਸ੍ਰਿਸਟਿ ਕੋ ਭ੍ਰਿਸਟ ਹੈ ਕਹੋ ਸਕਲ ਬਿਸਥਾਰ ॥੭॥੨੦੭॥ ਦੋਹਰਾ ॥ [੧੩]ਕਹਾ ਭਰਮ ਕੋ ਕਰਮ ਹੈ ਕਹਾ ਭਰਮ ਕੋ ਨਾਸ ॥ ਕਹਾ ਚਿਤਨ ਕੀ ਚੇਸਟਾ, ਕਹਾ ਅਚੇਤ ਪ੍ਰਕਾਸ ॥੮॥੨੦੮॥ ਦੋਹਰਾ ॥ [੧੪]ਕਹਾ ਨੇਮ, ਸੰਜਮ ਕਹਾ; ਕਹਾ ਗਿਆਨ ਅਗਿਆਨ ॥ ਕੋ ਰੋਗੀ, ਸੋਗੀ ਕਵਨ; ਕਹਾ ਧਰਮ ਕੀ ਹਾਨ ॥੯॥੨੦੯॥ ਦੋਹਰਾ ॥ [੧੫]ਕੋ ਸੂਰਾ, ਸੁੰਦਰ ਕਵਨ; ਕਹਾ ਜੋਗ ਕੋ ਸਾਰ ॥ ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਅਬਿਚਾਰ ॥੧੦॥੨੧੦॥ [੧੬]ਤ੍ਵਪ੍ਰਸਾਦਿ ॥ [੧੭]ਦੀਰਘ ਤ੍ਰਿਭੰਗੀ ਛੰਦ[ੲ] ॥ [੧੮]ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸਟ ਨਿਕੰਦਣ ਆਦਿ ਬ੍ਰਿਤੇ ॥ [੧੯]ਚਛਰਾਸੁਰ ਮਾਰਣ ਪਤਿਤ ਉਧਾਰਣ ਨਰਕ ਨਿਵਾਰਣ ਗੂੜ੍ਹ ਗਤੇ ॥ [੨੦]ਅਛੈ ਅਖੰਡੇ ਤੇਜ ਪ੍ਰਚੰਡੇ

---

* ਦੋਹਰਾ = ਇਕ ਮਾਤ੍ਰਿਕ ਛੰਦ । ਭਾਵੇਂ ਇਸ ਦੇ ਅਨੰਤ ਭੇਵ ਕਵੀਆਂ ਨੇ ਕਲਪੇ ਹਨ ਪਰ ਸਿੱਖ ਕਾਵਿ ਅਨੁਸਾਰ ਇਸ ਦੇ ੧੮ ਰੂਪ ਹਨ ।

ੳ ਅੱਗੇ ੧੦ ਦੋਹਰੇ-ਪ੍ਰਸ਼ਨਾਂ ਤੇ ਉੱਤਰ ਪਹੇਲਕਾ ਲੰਕਾਰ ਅਨੁਸਾਰ ਉਚਾਰੇ ਹੋਏ ਨੇ ਜੋ ਪਹੇਲੀ ਰੂਪ ਕਹੇ ਜਾ ਸਕਦੇ ਹਨ, ਜਿਸ ਵਿਚ ਇਕੋ ਪਦ ਨਾਲ ਅਨੇਕਾਂ ਪ੍ਰਸ਼ਨਾਂ ਦੇ ਉੱਤਰ ਦਿੱਤੇ ਜਾਂਦੇ ਹਨ ਪਰ ਇਹ ਸਮਝਣੇ ਬੜੀ ਗੂੜ੍ਹ ਕਹਾਣੀ ਹੈ । ਕਿਉਂਕਿ ਕਈ ਪ੍ਰਸ਼ਨਾਂ ਦੇ ਉੱਤਰ ਪ੍ਰਸ਼ਨਾਂ ਵਿੱਚ ਹੀ ਦਿੱਤੇ ਗਏ ਹੁੰਦੇ ਹਨ, ਇਤਨੀ ਗੂੜ੍ਹ ਮਤ ਕੌਣ ਰੱਖ ਸਕਦਾ ਹੈ, ਜੋ ਮੇਰੇ ਸਤਿਗੁਰੂ ਸ੍ਰੀ ਦਸਮੇਸ਼ ਜੀ ਦੇ ਹਿੱਸੇ ਹੀ ਆਈ ਸੀ । ਪਰ ਬੁੱਧੀ ਤੇ ਵਿਚਾਰ ਅਨੁਸਾਰ ਕੁਝ ਨਾ ਕੁਝ ਤਾਂ ਲਿਖਣਾ ਹੀ ਪਵੇਗਾ । ਇਹ ਦਲੀਲ ਮੰਨਣ ਯੋਗ ਨਹੀਂ ਕਿ ਪੰਡਿਤ ਕਾਂਸੀ ਰਾਮ ਦੀ ਤਸੱਲੀ ਲਈ ਗੁਰੂ ਜੀ (ਉਭਯਾਲੰਕਾਰ ਯੁਕਤ ਸਤੋਤ੍ਰ) ਸੁਣਾ ਰਹੇ ਸਨ ਉਧਰ ਸਤੋਤ੍ਰ ਦੀ ਬਾਣੀ ਲਿਖੀ ਜਾ ਰਹੀ ਸੀ ਜੋ ਗੁਰੂ ਜੀ ਪੰਡਿਤ ਨਾਲ ਵਿਚਾਰ ਕਰ ਕਰਵਾ ਕੇ ਸੁਣਾ ਰਹੇ ਸਨ ਉਹ ਲਿਖਾਰੀ ਲਿਖਦਾ ਗਿਆ । ਇਹ ਕਦੇ ਹੋ ਨਹੀਂ ਸਕਦਾ, ਨਾ ਮੰਨਿਆ ਜਾ ਸਕਦਾ ਹੈ ਕਿ ਹਜ਼ੂਰ ਦੀ ਹਜ਼ੂਰੀ ਵਿਚ ਉਹਨਾਂ ਦੀ ਮਰਜ਼ੀ ਤੋਂ ਬਿਨਾਂ ਕਿਸੇ ਦੀ ਹੋ ਰਹੀ ਗੱਲਬਾਤ ਲਿਖਾਰੀ ਲਿਖ ਸਕੇ । ਪਹਿਲੀ ਗੱਲ ਇਹ ਕਿ ਜਦੋਂ ਗੁਰਬਾਣੀ ਉਚਾਰਦੇ ਤਾਂ ਇਕਾਂਤ ਥਾਂ ਹੁੰਦੇ ਸਨ, ਨਾ ਕਿ ਲੱਗੇ ਦੀਵਾਨ ਵਿਚ ਸੰਗਤਾਂ ਨਾਲ ਵਿਚਾਰ ਹੋਣ ਸਮੇਂ ਬਾਣੀ ਉਚਾਰੀ ਜਾਂਦੀ ਸੀ ।

ਹਾਂ, ਇਹ ਦਲੀਲ ਮੰਨਣਯੋਗ ਹੈ ਕਿ ਸ਼ਕਤੀ, ਸ਼ਕਤੇ ਤੋਂ ਭਿੰਨ ਨਹੀਂ ਹੋਇਆ ਕਰਦੀ । ਆਤਮਾ ਨੂੰ ਸਾਖੀ ਕਰਕੇ ਬੁੱਧੀ ਦੇ ਤੇ ਆਤਮਾ ਦੇ ਜੋ ਸੁਭਾਵਕ ਸ਼ੰਕੇ ਨਵਿਰਤੀ ਲਈ ਇਹ ਬਾਣੀ ਉਚਰੀ ਗਈ ਜਿਸ ਵਿਚ ਪ੍ਰਸ਼ਨ ਹਨ ਤੇ ਉੱਤਰ ਅਗਲੇ (ਦੀਰਘ ਤ੍ਰਿਭੰਗੀ ਛੰਦਾਂ ਵਿਚ ਜਾ ਕੇ ਦਿੱਤੇ ਗਏ ਹਨ) ਆਪਣੇ ਮਨ ਦੀਆਂ ਕਿਆਸਰਾਈਆਂ ਨਾਲ ਲਿਖ ਕੇ ਬਹੁਤ ਲੰਮੇ ਝਮੇਲੇ ਵਿਚ ਪਾਠਕਾਂ ਨੂੰ ਲੈ ਜਾਣਾ ਮੈਂ ਠੀਕ ਨਹੀਂ ਸਮਝਦਾ । ਅਸਾਂ ਫਲ ਛੱਕਣ ਹਨ, ਪੇੜ ਨਹੀਂ ਗਿਣਨੇ। ਰੁੱਖ ਦੀਆਂ ਜੜ੍ਹਾਂ ਨਹੀਂ ਫਰੋਲਣੀਆਂ ਜੋ ਕੁਝ ਸਾਨੂੰ ਵਿਚੋਂ ਹੀ ਮਿਲਦਾ ਹੈ ਸਾਡਾ ਕੇਂਦਰੀ ਨਿਸ਼ਾਨਾ ਉਹੀ ਠੀਕ ਹੈ ।

ਅ ਆਤਮਾ ਤਾਂ ਇਹਨਾਂ ਪ੍ਰਸ਼ਨਾਂ ਦੇ ਉੱਤਰ ਵਿਸ਼ਾਲ (ਵਿਸ਼ੇਸ਼ ਖੁਲਾਸੇ) ਨਾਲ ਮੰਗਦੀ ਹੈ ਪਰ ਇਹ ਗੁਪਤ ਤੌਰ ਵਿਚੋਂ ਕਿਵੇਂ ਮਿਲ ਗਏ ਜੋ ਅਸੀਂ ਆਪਣੀ ਬੁੱਧੀ ਦੇ ਨਾਲ ਵਿਸਥਾਰ ਦੇ ਰਹੇ ਹਾਂ ।

ੲ ਜਿਵੇਂ ਦਾਹ ਸ਼ਕਤੀ ਅੱਗ ਤੋਂ ਭਿੰਨ ਨਹੀਂ ਰਹਿ ਸਕਦੀ ਇਵੇਂ ਭਗਵੰਤ ਦੀ ਸ਼ਕਤੀ (ਭਗਵਤੀ) ਭਗਵੰਤ ਤੋਂ ਭਿੰਨ ਨਹੀਂ ਹੋ ਸਕਦੀ । ਜਦ ਕਿ ਭਗਵੰਤ ਦਾ ਚਿੰਤਨ ਅਕਾਲੀ ਨਾਮ ਨਾਲ ਕੀਤਾ ਤਦ "ਤੂੰ ਮੇਰਾ ਪਿਤਾ ਤੂੰ ਹੈ ਮੇਰੀ ਮਾਤਾ", ਪਦ ਉਚਾਰਨ ਕਰਨ ਵਾਲੇ ਸਤਿਗੁਰੂ ਜੀ ਨੇ ਉਸੇ ਭਗਵੰਤ

੧ ਕਰੋੜਾਂ ਇੰਦਰਾਂ ਜਾਂ ਬਾਵਨ ਅਥਵਾ ਬਿਆਸ ਜਾਂ ਬ੍ਰਹਮਾ ਦੇ ਪੁੱਤਰ ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ ਆਦਿ ਸਾਰੇ ਹੀ ਉਸ ਦਾ ਜਸ ਕਰਦੇ ਹਨ ਅਤੇ ਗੁਣ ਗਾਉਂਦਾ-ਗਾਉਂਦਾ ਬ੍ਰਹਮ ਚਕ੍ਰਿਤ ਹੋ ਗਿਆ ਹੈ ॥੧੮॥੧੯੮॥

੨ ਤਿੰਨਾਂ ਸਮਿਆਂ ਵਿਚੋਂ ਆਦਿ, ਅੰਤ ਜਾਂ ਮੱਧ ਦਾ ਕਿਸੇ ਨੂੰ ਭੇਤ ਨਹੀਂ ਮਿਲਿਆ । ਜਿਹੜਾ ਵਾਹਿਗੁਰੂ ਸਤਜੁਗ, ਦੁਆਪਰ, ਤ੍ਰੇਤਾ, ਕਲਜੁਗ ਚਾਰਾਂ ਜੁਗਾਂ ਵਿਚ ਪ੍ਰਧਾਨ ਹੈ।

੩ ਧਿਆਨ ਕਰ ਕਰ ਕੇ ਜਪ-ਜਪ ਕੇ ਜਿਸ ਨੂੰ ਮੁਨੀਆਂ ਵਿਚੋਂ ਮਹਾਂ ਮੁਨੀ ਥੱਕ ਗਏ ਅਤੇ ਗਾ-ਗਾ ਕੇ ਬੇਅੰਤ ਗਵੱਈਏ ਸਭੇ ਹੀ ਹਾਰ-ਹਾਰ ਕੇ ਥੱਕ ਗਏ ਪਰ ਉਸ ਦਾ ਪਾਰ ਨਹੀਂ ਪਾਇਆ ਗਿਆ ॥੧੯॥੧੯੯॥

੪ ਨਾਰਦ ਮੁਨੀ ਆਦਿ ਤੋਂ ਲੈ ਕੇ ਬੇਦ ਬਿਆਸ ਆਦਿਕ ਜੋ ਮੁਨੀ ਮਹਾਨ ਹੋਏ ਹਨ ਉਹ ਬੇਅੰਤ ਹੀ ਹਨ (ਅਨੇਕਾਂ)। ਉਹ ਸਾਰੇ ਹੀ ਯਾਦ ਕਰ ਕਰਕੇ ਥੱਕ ਗਏ ਹਨ, ਕਰੋੜਾਂ ਹੀ ਮਹਾਨ ਕਸ਼ਟਾਂ ਨੂੰ ਉਠਾ-ਉਠਾ ਕੇ ।

੫ ਅਤੇ ਗਵੱਈਏ ਗਾ-ਗਾ ਕੇ ਥੱਕ ਗਏ । ਗੰਧਰਬ ਆਦਿ ਅਤੇ ਅਪਛਰਾਂ ਨਾਚ ਕਰ ਕਰਕੇ ਬੇਅੰਤ ਹਾਰ ਗਈਆਂ। ਬੇ ਬਹਾ (ਬਹੁਤ) ਵਿਸ਼ਨੂੰ ਆਦਿ ਮਹਾਨ ਦੇਵਤੇ ਢੂੰਡ-ਢੂੰਡ ਕੇ ਥੱਕ ਗਏ । ਮਹਾਨ ਦੇਵਤੇ ਪਰ ਕਿਸੇ ਨੇ ਅੰਤ ਪਾਰ ਨਹੀਂ ਪਾਇਆ ॥੨੦॥੨੦੦॥

੬ ਤ੍ਵਪ੍ਰਸਾਦਿ ॥ ਦੋਹਰਾ ॥ ਇਕ ਸਮੇਂ ਸ੍ਰੀ ਆਤਮਾ ਨੇ ਮਤ ਅੱਗੇ ਇਹ ਗੱਲ ਕਹੀ ਕਿ ਜਗਤ ਦੇ ਈਸ (ਮਾਲਿਕ) ਦਾ ਸਾਰਾ ਉਪਮਾਤਰ ਪ੍ਰਤਾਪ ਪੂਰਨ ਵਿਧੀ ਸੰਯੁਕਤ ਜਿਉਂ ਦਾ ਤਿਉਂ ਕਹੌ ਵਿਧੀ ਪੂਰਵਕ ॥੧॥੨੦੧॥

੭ ਦੋਹਰਾ ॥ ਕਿ ਆਤਮਾ ਦਾ ਸਰੂਪ ਕੀ ਹੈ ? ਅਤੇ ਸ੍ਰਿਸ਼ਟੀ ਦੀ ਵੀਚਾਰ ਕੀ ਹੈ ? ਧਰਮ ਕੀ ਹੈ ਅਤੇ ਕਰਮ ਕੀ ਹੈ ? ਇਹ ਸਾਰਾ ਵਿਸਥਾਰ ਨਾਲ ਕਰੋ ॥੨॥੨੦੨॥

੮ ਦੋਹਰਾ ॥ ਜਿਊਣਾ ਕਿੱਥੇ ਹੈ ਅਤੇ ਮਰਨਾ ਕਿਸ ਨੂੰ ਕਹਿੰਦੇ ਹਾਂ ? ਅਤੇ ਸਵਰਗ ਕਿੱਥੇ ਹੈ ਅਤੇ ਨਰਕ ਕਿੱਥੇ ਹੈ ? ਅਤੇ ਸਿਆਣਪ ਕੀ ਹੈ ਅਤੇ ਮੂਰਖਤਾ ਕੀ ਹੈ ? ਤਰਕ ਤੇ ਅਵਤਰਕ ਕਿੱਥੇ ਹੈ ? ॥੩॥੨੦੩॥

੯ ਦੋਹਰਾ ॥ ਨਿੰਦਾ ਕਿੱਥੇ ਹੈ ਅਤੇ ਜਸ ਕਿਹੜਾ ਹੈ ? ਪਾਪ ਕੀ ਹੈ ਤੇ ਧਰਮ ਕੀ ਹੈ ? ਜੋਗ ਕਿਸ ਨੂੰ ਕਹੀਦਾ ਹੈ ਤੇ ਭੋਗ ਕੀ ਹੈ ? ਕਰਮ, ਅਪਕਰਮ ਕਿੱਥੇ ਹੈ ? ॥੪॥੨੦੪॥

੧੦ ਦੋਹਰਾ ॥ ਕਹੋ ਕਿ ਮਸੱਕਤ-ਖੇਚਲ ਕਿਸ ਨੂੰ ਕਹਿੰਦੇ ਹਨ ? ਧਨ ਨੂੰ ਕੀ ਕਹੀਦਾ ਹੈ ? ਸੂਰਮਾ ਕੌਣ ਹੈ ਤੇ ਦਾਤਾ ਕੌਣ ਹੈ ? ਇਹ ਸਭ ਕੁਝ ਜਿਉਂ ਦਾ ਤਿਉਂ ਕਹੋ ॥੫॥੨੦੫॥

੧੧ ਦੋਹਰਾ ॥ ਗਰੀਬ ਕੌਣ ਹੈ ਤੇ ਰਾਜਾ ਕੌਣ ਹੈ ? ਖੁਸ਼ੀ ਤੇ ਸੋਗ ਕਿਹੜੇ ਹਨ ? ਕੌਣ ਰੋਗੀ ਹੈ ਤੇ ਕੌਣ ਸੁਖਾਂ ਨਾਲ ਲੁਪਤ ਹੈ ? ਮੈਨੂੰ ਇਹਦਾ ਤੱਤ ਸਾਰ ਦੱਸੋ ਕੀ ਹੈ ? ॥੬॥੨੦੬॥

੧੨ ਦੋਹਰਾ ॥ ਤਕੜਾ ਕਿਹੜਾ ਹੈ ਤੇ ਬਲਵਾਨ ਕੌਣ ਹੈ ਤੇ ਇਸ ਸ੍ਰਿਸ਼ਟੀ ਦੀ ਵਿਚਾਰ ਕੀ ਹੈ ? ਤੇ ਇਸ ਸ੍ਰਿਸ਼ਟੀ ਵਿਚ ਭ੍ਰਿਸ਼ਟ ਕੌਣ ਹੈ ? ਇਹ ਮੈਨੂੰ ਸਾਰੀ ਗੱਲ ਵਿਸਥਾਰ ਨਾਲ ਕਹੋ ॥੭॥੨੦੭॥

੧੩ ਦੋਹਰਾ ॥ ਕਰਮ ਕਿੱਥੇ ਹੈ, ਕੁਕਰਮ ਕਿੱਥੇ ਹੈ ਅਤੇ ਭਰਮ ਦਾ ਨਾਸ ਕਿੱਥੇ ਹੈ ? ਚਿਤ ਦੀ ਮਲੀਨਤਾ ਕਿੱਥੇ ਹੈ, ਹਨੇਰੇ ਵਿਚ ਪ੍ਰਕਾਸ਼ ਕਿੱਥੇ ਹੈ ? ॥੮॥੨੦੮॥

੧੪ ਦੋਹਰਾ ॥ ਦ੍ਰਿੜਤਾ ਕਿੱਥੇ ਹੈ ? ਇੰਦਰਿਆਂ 'ਤੇ ਕਾਬੂ ਕਿੱਥੇ ਹੈ ? ਗਿਆਨ ਜਾਂ ਅਗਿਆਨ ਕਿੱਥੇ ਹੈ ? ਰੋਗੀ ਕੌਣ ਹੈ ਤੇ ਚਿੰਤਤ ਕੌਣ ਹੈ ਅਤੇ ਧਰਮ ਦੀ ਹਾਨੀ ਕਿੱਥੇ ਹੈ ? ॥੯॥੨੦੯॥

੧੫ ਦੋਹਰਾ ॥ ਸੂਰਮਾ ਕੌਣ ਹੈ ਤੇ ਸੁੰਦਰ ਕੌਣ ਹੈ ਤੇ ਜੋਗ ਦੀ ਅਸਲੀਅਤ ਕਿੱਥੇ ਹੈ ਅਤੇ ਦਾਤਾ ਕੌਣ ਹੈ ਤੇ ਗਿਆਨੀ ਕੌਣ ਹੈ ? ਇਹ ਸਾਰੇ ਵਿਚਾਰ ਤੇ ਬੇਵਿਚਾਰ ਦੱਸਣਾ ਕਰੋ ਜੀ ॥੧੦॥੨੧੦॥

੧੬ ਤੇਰੀ ਕਿਰਪਾ ਨਾਲ ਦੀਰਘ ਤ੍ਰਿਭੰਗੀ ਉਚਾਰ ਰਿਹਾ ਹਾਂ।

੧੭ ਬੜੇ ਲੰਬੇ ਤਿੰਨ ਗੁਣਾਂ ਭੰਗ ਭਾਵੇਂ ਬ੍ਰਹਮਾ, ਵਿਸ਼ਨੂੰ, ਮਹੇਸ਼ ਤਿੰਨਾਂ ਗੁਣਾਂ ਨੂੰ ਭੰਗ ਕਰਨ ਵਾਲੇ ਲੰਬੇ ਛੰਦ ।

੧੮ ਦੁਰਜਨਾਂ ਦੇ ਦਲਾਂ ਦੇ ਦਲਾਂ ਨੂੰ ਦੰਡਣ ਵਾ ਦੈਂਤਾਂ ਦੇ ਨਾਸ ਕਰਨ ਵਾਲਾ, ਦੁਸ਼ਟਾਂ ਦੇ ਵੈਰੀਆਂ ਨੂੰ ਤਬਾਹ ਕਰਨ ਵਾਲੀ ਜਿਸ ਦੀ ਆਦਿ ਕਾਲ ਹੀ ਸੁਭਾਵਕ ਬਿਰਤੀ ਹੈ।

੧੯ ਚਿੱਛਰ ਨਾਮ ਦੇ ਦੈਂਤ ਨੂੰ ਮਾਰਨ ਵਾਲੇ ਤੇ ਪਾਪੀਆਂ ਨੂੰ ਵੀ ਤਾਰਨ ਵਾਲੇ, ਨਰਕਾਂ ਤੋਂ ਬਚਾਉਣ ਵਾਲੇ ਜਿਸ ਦੀ ਅਸਚਰਜ ਗਤੀ ਹੈ ।

੨੦ ਜਿਸ ਨੇ ਨਾ ਛੈ ਹੋਣ ਵਾਲੇ ਛੈ ਕੀਤੇ ਭਾਵ ਨਾ ਮਰਨ ਵਾਲੇ ਮਾਰ ਮੁਕਾਏ ਜਿਸ ਦਾ ਤੇਜ ਬੇਅੰਤ ਹੈ,

---

☞ ਅਕਾਲ ਜੀ ਨੂੰ ਹੀ ਭਗਵਤੀ ਨਾਮ ਨਾਲ ਯਾਦ ਕੀਤਾ । ਇਉਂ ਕਹਿਣਾ ਚਾਹੀਦਾ ਹੈ ਕਿ ਪੁਲਿੰਗ ਤੇ ਇਸਤਰੀ ਲਿੰਗ ਵਿਚ ਜੋ ਭੀ ਉਪਮਾ ਕੀਤੀ ਹੈ ਉਹ ਸਭ ਅਕਾਲ ਜੀ ਦੀ ਹੀ ਹੈ । ਅਕਾਲ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤਾ ਦੀ ਨਹੀਂ । ਜਿਵੇਂ ਹਥਿਆਰ ਸਾਰੇ ਲੋਹੇ ਦੇ ਹੁੰਦੇ ਹਨ ਉਹ ਆਪੋ ਆਪਣਾ ਕੰਮ ਕਰਦੇ ਹਨ ਜਿਸ 'ਤੇ ਵਾਹਿਆ ਜਾਵੇ ਉਸ ਨੂੰ ਕਤਲ ਕਰ ਦਿੰਦੇ ਹਨ, ਟੋਟੇ ਕਰ ਦਿੰਦੇ ਹਨ । ਹੱਡੀਆਂ ਤਾਂ ਕੀ ਲੱਕੜੀ, ਲੋਹੇ ਦੇ ਸੰਗਲ, ਜ਼ੰਜੀਰਾਂ ਵੱਢ ਦਿੰਦੇ ਹਨ ਪਰ ਜਦੋਂ ਤੱਕ ਪਰਮ ਪੁਰਖ ਦੀ ਸ਼ਕਤੀ ਵਾਲਾ ਵਿਅਕਤੀ ਉਸ ਨੂੰ ਨਾ ਚਲਾਏ ਉਹ ਸਾਰੇ ਦਾਸ ਹੋ ਕੇ ਨਾਲ ਤੁਰ ਪੈਂਦੇ ਹਨ । ਜਿਵੇਂ ਇਕ ਭੰਡਾਰ ਵਿਚ ਤੀਰ-ਤਲਵਾਰ, ਬੰਦੂਕ, ਬਰਛੀ, ਤੋਪ, ਭਾਵੇਂ ਹਾਈਡਰੋਜਨ ਬੰਬ ਵੀ ਕਿਉਂ ਨਾ ਹੋਵੇ ਜੋ ਉਥੇ ਉਹਨਾਂ ਦੀ ਰਾਖੀ ਕਰਨ ਵਾਲਾ ਪ੍ਰਭੂ ਸ਼ਕਤੀ ਵਾਲਾ ਚੌਕੀਦਾਰ ਨਹੀਂ ਤਾਂ ਕੋਈ ਕਿਵੇਂ ਉਹਨਾਂ ਨੂੰ ਚੁੱਕ ਕੇ ਲੈ ਜਾਵੇ ? ਉਹ ਕਿਸੇ ਨੂੰ ਕੁਝ ਨਹੀਂ ਕਹਿਣਗੇ । ਚੁੱਪ-ਚੁਪੀਤੇ ਦਾਸ ਬਣ ਕੇ ਚੁੱਕ ਕੇ ਲੈ ਜਾਣ ਵਾਲੇ ਦੇ ਨਾਲ ਤੁਰ ਜਾਣਗੇ । ਇਸੇ ਤਰ੍ਹਾਂ ਦੇਵੀ ਦੇਵਾ ਇਕ ਨਾਉਂ ਹੈ । ਕਾਰ ਕਰਨ ਵਾਲਾ ਕਰਤਾ ਹੀ ਹੈ (ਆਪੇ ਕਰਤਾਕਾਰੀ) ਕਾਰ ਕਰਨ ਵਾਲਾ ਇਕ ਕਰਤਾ ਪੁਰਖ ਆਪ ਹੀ ਇਸ ਲਈ ਉਸ ਦੇ ਅਨੇਕਾਂ ਸਰੂਪਾਂ ਦੇ ਵਿਚਕਾਰ ਕਰਦਗੀ ਉਹਨਾਂ ਦਾ ਨਾਉਂ ਲੈ ਕੇ ਹੀ ਵਿਖਾਈ ਜਾਂਦਾ ਹੈ । ਜੋ ਹੁਣ ਇਸ ਤੋਂ ਅੱਗੇ ਸਮੱਸਤ ਰੂਪ ਵਿਚ ਅਕਾਲ ਪੁਰਖ ਦੇ ਪ੍ਰਤਾਪ ਦੀ ਸ਼ਕਤੀ ਦਾ ਹੀ ਜ਼ਹੂਰ ਹੈ । ਇਹ ਗੱਲ ਆਦਿ ਬਾਣੀ ਦੇ ਅਨੁਕੂਲ ਹੈ :

ਬ੍ਰਹਮਾ ਬਿਸਨ ਮਹੇਸ ਇਕ ਮੂਰਤਿ ਆਪੇ ਕਰਤਾਕਾਰੀ ॥ ਅੰਗ ॥ ੯੦੮ ॥ ਮ: ੧ ॥

ਜਿਵੇਂ ਬ੍ਰਹਮਾ ਤੇ ਵਿਸ਼ਨੂੰ, ਸ਼ਿਵਜੀ ਇਕ ਮੂਰਤ ਹਨ, ਇਕ ਸਾਧਨ ਹਨ, ਜਾਂ ਨਰਦਾਂ ਹਨ, ਪਾਸਾ ਖੇਡਣ ਦੀ ਕਾਰ ਉਹ ਆਪ ਕਰਤਾ ਕਰ ਰਿਹਾ ਹੈ। ਇਸੇ ਤਰ੍ਹਾਂ ਦੇਵੀਆਂ ਜਾਂ ਕਾਲੀ ਆਦਿ ਨੂੰ ਸਮਝ ਲਵੋ । ਕਾਰ ਸਾਰੀ ਉਸ ਦੀ ਸ਼ਕਤੀ ਜਿਸ ਨੂੰ ਕਿਹਾ ਜਾਂਦਾ ਹੈ (ਭਗਉਤੀ) ਜਾਂ ਕੁਦਰਤ ਮਾਤਾ। ਦੇਵੀਆਂ ਦੇਵ ਜਾਂ ਅਵਤਾਰ ਹਨ ਕੁਦਰਤ ਦੇਵ ਵਰਤਣ ਦੇ ਸਾਧਨ । ਜਿਵੇਂ ਇੱਕ ਪਹਿਲਵਾਨ ਨੂੰ ਮਾਤਾ-ਪਿਤਾ ਨੇ ਜਨਮ ਦੇ ਕੇ ਪਾਲ ਪਲੋਸ ਕੇ ਤਕੜਾ ਕੀਤਾ। ਕੁਦਰਤ ਨੇ ਉਸ ਨੂੰ ਬਲ ਬਖਸ਼ ਦਿੱਤਾ । ਜਦੋਂ ਉਹ ਕਿਸੇ ਅਖਾੜੇ ਵਿਚ ਜਾ ਕੇ ਘੁਲਿਆ ਤਾਂ ਉਸ ਦੀ ਜਿੱਤ ਹੋ ਗਈ । ਹਾਂ ਜੀ, ਜਿੱਤ ਹੋ ਗਈ । ਹੁਣ ਪੁਰਸਕਾਰ ਕਿਸ ਨੂੰ ਮਿਲਿਆ । ਨਾ ਕਿਸੇ ਮਾਂ ਨੂੰ ਪੁੱਛਿਆ, ਨਾ ਕਿਸੇ ਪਿਤਾ ਨੂੰ ਲੱਭਣ ਦਾ ਹੀ ਯਤਨ ਕੀਤਾ, ਨਾ ਕੁਦਰਤ ਮਾਤਾ ਦਾ ਨਾਮ ਲਿਆ ਪਰ ਪੁਰਸਕਾਰ ਭਲਵਾਨ ਨੂੰ ਹੀ ਲੈਣਾ ਪਿਆ । ਇਸੇ ਤਰ੍ਹਾਂ ਇਤਿਹਾਸ ਵਿਚ ਸ਼ੋਭਾ ਵਡਿਆਈ ਦਾ ਪਾਤਰ ਉਹੀ ਨਾਇਕ ਹੁੰਦਾ ਹੈ ਜਿਸ ਨੂੰ ਪਰਮ ਪਿਤਾ ਸਵਾਮੀ ਜੀ ਦੀ ਕੁਦਰਤ ਦੀ ਦਿੱਤੀ ਸ਼ਕਤੀ ਹੁੰਦੀ ਹੈ । ਇਸੇ ਤਰ੍ਹਾਂ ਹਰ ਜੀ ਦੀ ਉਪਮਾ ਹਰੀ ਦੇ ਸੰਤਾਂ, ਭਗਤਾਂ ਹਰਿ ਦੇ ਪੱਖੀ ਦੇਵਤਿਆਂ, ਅਵਤਾਰਾਂ ਤੇ ਦੇਵੀਆਂ ਦੁਆਰਾ ਹੀ ਕੀਤੀ ਜਾ ਸਕਦੀ ਹੈ । ਸਤਿਗੁਰੂ ਜੀ ਦਾ ਮੁਖਵਾਕ ਪੜੋ ਹੈ :-

ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥ ਹਰਿ ਦਾਸਨ ਕੈ ਵਸ ਹੈ ਜਿਉ ਜੰਤੀ ਕੈ ਵਸਿ ਜੰਤੁ ॥ ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੇ ਸੁਨਹੁ ਪ੍ਰਭ ਸਭ ਜਗ ਮਹਿ ਬਰਸੈ ਮੇਹੁ ॥ ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥ ਸੋ ਹਰਿ ਜਨੁ ਨਾਮੁ ਧਿਆਇਦਾ, ਹਰਿ ਹਰਿਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥ ਅੰਗ ੬੫੨ ॥ ਮ: ੪ ॥

੧. ਇਕ ਵੇਲੇ ਸ੍ਰੀ ਆਤਮਾ ਨੇ ਮੱਤ ਅੱਗੇ ਇਹ ਗੱਲ ਕਹੀ ਕਿ ਜੋ ਸਾਰੇ ਜਗਤ ਦਾ ਮਾਲਿਕ ਹੈ ਉਸਦਾ ਸਾਰ ਪ੍ਰਤਾਪ ਬਿਧੀ ਸੰਯੂਕਤ ਖੋਲਕੇ ਕਹੁ (ਦਸ) ਜਿਉਂ ਦਾ ਤਿਉਂ ॥੧॥੨੦੧॥

੨. ਕਿ ਇਹ ਆਤਮਾ ਸਰੂਪ ਕੌਣ ਹੈ ? ਅਤੇ ਇਸ ਸ੍ਰਿਸ਼ਟੀ ਦੀ ਕੀ ਵੀਚਾਰ ਹੈ । ਕਉਨ ਧਰਮ ਕੇਹੜਾ ਕਰਮ ਹੈ ਇਹ ਵਿਸਥਾਰ ਨਾਲ ਦਸ ॥੨॥੨੦੨॥ ਇਸ ਵਿਚ ਇਹ ੪ ਪ੍ਰਸ਼ਨ ਹਨ । ਇਹਨਾਂ ਉਤਰ ਦਾ (ਉਤਰ)

(੧) ਸਵਾਲ-ਆਤਮਾ ਦਾ ਸਰੂਪ ਕੀ ਹੈ।
ਉੱਤਰ-ਸਾਰਾ ਪਸਾਰਾ ਹੀ ਆਤਮਾ ਦਾ ਸਰੂਪ ਹੈ।
(੨) ਸ੍ਰਿਸ਼ਟੀ ਕੀ ਹੈ ?
ਉੱਤਰ-ਸਾਰੇ ਪਸਾਰੇ ਦਾ ਨਾਮ ਹੀ ਸ੍ਰਿਸ਼ਟੀ ਹੈ।
(੩) ਸਵਾਲ-ਵਿਚਾਰ ਕੀ ਹੈ ?
ਉੱਤਰ-ਜੋ ਸਾਰਿਆਂ ਵਿਚ (ਵਿਸਥਾਰਕ) ਫੈਲੀ ਹੋਈ ਹੋਵੇ ਉਸ ਦਾ ਨਾਮ ਹੀ ਵੀਚਾਰ ਹੈ।
(੪) ਸਵਾਲ-ਧਰਮ ਕਿਹੜਾ ਹੈ ?
ਉੱਤਰ-ਜੋ ਸਾਰਿਆਂ ਦੇ ਵਾਸਤੇ ਇਕੋ ਜਿਹਾ ਹੋਇ ਪਸਰਿਆ ਹੋਇਆ ਹੋਵੇ ॥੨॥੨੦੨॥

੩. ਕਹ ਜੀਤਬ ਕਹ ਮਰਨ ਹੈ ਕਵਨ ਸੁਰਗ ਕਹ ਨਰਕ ॥ ਕੋ ਸੁਗੜਾ ਕੋ ਮੂੜਤਾ ਕਹਾ ਤਰਕ ਅਵਤਰਕ ॥੩॥੨੦੩॥
ਇਸ ਵਿਚ ੬ ਪ੍ਰਸ਼ਨ ਹਨ—
(੧) ਪ੍ਰਸ਼ਨ-ਜਿਉਣਾ ਕੀ ਹੈ ?
ਉੱਤਰ-ਸ੍ਵਾਸਾਂ ਦੀ ਗਤੀ ਦਾ ਨਾਮ ਹੀ ਜਿਉਣਾ ਹੈ।
(੨) ਪ੍ਰਸ਼ਨ-ਮਰਣਾ ਕੀ ਹੈ ?
ਉੱਤਰ-ਸ੍ਵਾਸਾਂ ਦਾ ਰੁਕ ਜਾਣਾ ਹੀ ਮੌਤ ਹੈ।
(੩) ਪ੍ਰਸ਼ਨ-ਸੁਰਗ ਕੀ ਹੈ ?
ਉੱਤਰ-ਸ਼ੁਭ ਵਿਚਾਰ ਹੀ ਸੁਰਗ ਹੈ। ਸੁਖ ਦਾ ਨਾਮ ਹੀ ਸਵਰਗ ਹੈ।
(੪) ਨਰਕ ਕੀ ਹੈ ? ਉੱਤਰ ਵਿਚਾਰ ਤੋਂ ਰਹਿਤ ਹੋਣਾ ਹੀ ਦੁਖ ਰੂਪ ਨਰਕ ਹੈ
(੫) ਸੁਘੜ-ਸਿਆਣਾ ਕੌਣ ਹੈ ?
ਉੱਤਰ-ਸ਼ੁਭ ਵਿਚਾਰ ਹੀ ਸੁਘੜਤਾ ਹੈ।
(੬) ਮੂਰਖ ਕੌਣ ਹੈ ?
ਉੱਤਰ-ਵਿਚਾਰ ਤੋਂ ਹੀਣਾ ਹੋਣਾ ਹੀ ਮੂਰਖਤਾ ਹੈ ॥੩॥੨੦੩॥

੪. ਦੋਹਰਾ ॥ ਕੋ ਨਿੰਦਾ ਜਸ ਹੈ ਕਵਨ ਕਵਨ ਪਾਪ ਕਹਿ ਧਰਮ। ਕਵਨ ਜੋਗ ਕੋ ਭੋਗ ਹੈ ਕਵਲ ਕਰਮ ਅਪ ਕਰਮ। ਇਸ ਵਿਚ ਅਠ ਪ੍ਰਸ਼ਨ ਹਨ ॥੪॥੨੦੪॥
(੧) ਨਿੰਦਾ ਕੀ ਹੈ ? ਉੱਤਰ-ਅਪ ਕਰਮ ਕਰਨੇ
(੨) ਜਸ ਕੀ ਹੈ ? ਉੱਤਰ ਸ਼ੁਭ ਕਰਮ
(੩) ਪਾਪ ਕੀ ਹੈ ? ਉੱਤਰ-ਅਨੁਚਿਤ ਭੋਗ
(੪) ਧਰਮ ਕੀ ਹੈ ? ਉੱਤਰ ਯੋਗ ਕਰਮ ਕਰਨੇ
(੫) ਜੋਗ ਕੀ ਹੈ ? ਉੱਤਰ ਧਰਮ ਦਾ ਪਾਲਣਾ
(੬) ਭੋਗ ਕੀ ਹੈ ? ਉੱਤਰ ਪਾਪ
(੭) ਕਰਮ ਕਿਹੜਾ ਹੈ ? ਜਸ ਹਰਿ ਕੀਰਤੀ
(੮) ਅਪ ਕਰਮ ਕੀ ਹੈ ? ਨਿੰਦਾ ॥੨੦੪॥

੫. ਕਹੋ ਸ ਸੂਮ ਕਾਸੋ ਕਹੈ ਦਮ ਕੋ ਕਹਾ ਕਹੰਤ ॥ ਕੋ ਸੂਰਾ ਦਾਤਾ ਕਵਨ ਕਹੋ ਤੰਤ ਕੋ ਮੰਤ ॥੫॥੨੦੫॥ ਇਸ ਵਿਚ ੪ ਪ੍ਰਸ਼ਨ ਹਨ।
(੧) ਸੂਮ-ਕਿਸਨੂੰ ਕਹਿੰਦੇ ਹਨ ? ਉੱਤਰ-ਯਤਨ (ਤੰਤ)
(੨) ਦਮ ਕਿਸ ਨੂੰ ਕਹਿੰਦੇ ਹਨ ? ਉੱਤਰ-ਨਾਮ ਰੂਪੀ ਧਨ
(੩) ਸੂਰਮਾ ਕੌਣ ਹੈ ? ਤੰਤ (ਸ਼ੁੱਧ ਕਰਮ ਕਰਨ ਵਾਲਾ)
(੪) ਦਾਤਾ ਕੌਣ ਹੈ ? ਉੱਤਰ ਮੰਤਰ (ਉਪੇਸ਼ ਦਾਤਾ ਵਾਲਾ)

੬. ਕਹਾਂ ਰੰਕ ਰਾਜਾ ਕਵਨ ਹਰਖ ਸੋਗ ਹੈ ਕਵਨ ॥ ਕੋ ਰੋਗੀ ਰਾਗੀ ਕਵਨ ਕਹੋ ਤੱਤ ਮੁਹਿ ਤਵਨ ॥੬॥੨੦੬॥
(੧) ਤਤ (ਬ੍ਰਹਮ ਸਚ (੨) ਵਾਯੂ (ਵਾਸ਼ਨਾ ਯਾਂ ਤ੍ਰਿਸ਼ਨਾ
(੩) ਅਸਲੀਅਤ ਸਚਾਈ।
(੪) ਤੱਥ ਸਕਤਿ (ਮਾਯਾ) ਮਹਿ (ਮੋਹੀ-ਮੋਹ ਕਰਨ ਵਾਲਾ। (੨) ਪ੍ਰੇਮ ਕਰਨ ਵਾਲਾ (੩) ਲਾਲਚੀ (੪) ਅਗਿਆਨੀ ॥ ਮੋਹ=(ਮੋਹ) ਦੁਖ ॥ (੨) ਅਗਿਆਨ। (੩) ਪਰੇਮ (੪) ਮੂਰਛਾ, ਬੇਹੋਸੀ।
(੧) ਰੰਕ ਕੰਗਾਲ ਕੌਣ ਹੈ ? ਉੱਤਰ ਤਤਮੁਹਿ=ਤ੍ਰਿਸ਼ਨਾ ਨਾਲ ਮੋਹ ਕਰਨ ਵਾਲਾ।
(੨) ਰਾਜਾ ਕੌਣ ਹੈ ? ਤਤ ਮੁਹਿ=ਸੱਚ ਨਾਲ ਪਿਆਰ ਕਰਨ ਵਾਲਾ।
੩) ਹਰਖ ਕੀ ਹੈ ? ਪ੍ਰੇਮ ਕਰਨ ਵਾਲਾ।
(੪) ਸ਼ੋਕ ਕੀ ਹੈ ? ਮੋਹ ਕਰਨਾ।
੫) ਰੋਗੀ ਕੌਣ ਹੈ ? ਤਤ ਮੋਹਿ-ਸਕਤੀ ਦਾ ਮੋਹ ਰੱਖਣ ਵਾਲਾ
(੬) ਰਾਗੀ ਕੌਣ ਹੈ ? ਤਤ ਮੋਹਿ=ਪ੍ਰਮੇਸ਼ਰ ਨਾਲ ਪ੍ਰੇਮ ਰੱਖਣ ਵਾਲਾ।

ਨੋਟ-ਇਸ ਦੇ ਚੌਥੇ ਚਰਨ ਦਾ ਪ੍ਰਸ਼ਨੋਤਰ ਇਉਂ ਹੁੰਦਾ ਹੈ ਪ੍ਰਸ਼ਨ-ਕਹੋ ਤੱਤ ਮੋਹਿ ਤਵਨ=ਮੋਹਿ ਤਵਨ ਤਤ ਕਹੋ ਮੈਨੂੰ ਉਨਾਂ ਦਾ ਸਿਧਾਂਤ ਦੱਸਦੇ ਹਨ।
ਉੱਤਰ-ਕਹੋ ਤਤ ਮੋਹਿ ਤਵਨ=ਮੁਹਿ ਤਵਨ ਤਤ ਕਹੋ ਮੈਨੂੰ ਤੈਨੂੰ (ਤਤ) ਉਹਨਾਂ ਦੀ (ਤਤ) ਅਸਲੀਅਤ ਕਹਿ ਦਿੱਤੀ ਹੈ ੨੦੬॥ ਇਹ ਸ੍ਰੀਮਾਨ ਪੰਡਿਤ ਨਰੈਣ ਸਿੰਘ ਜੀ ਨੇ ਇਸ ਦੋਹਰੇ ਤੇ ੬ ਉਤਰ ਲਿਖੇ ਹਨ

(੭) ਨੋਟ—ਇਸ ਸਤਵੇਂ ਦੋਹਰੇ ਵਿਚ ਪੰਜ ਪ੍ਰਸ਼ਨ ਹਨ। ਉਹਨਾਂ ਦੇ ਉੱਤਰ ਸਲੇਖਾਲੰਕਾਰ ਦੁਆਰੇ ਪਦ ਨਾਲ ਵਿਚ ਕਹੇ ਹਨ। ਜੈਸਾ ਕਿ :
(੧) (ਰਿਸ਼ਟ) ਰਜਿਆ ਹੋਇਆ ਕੌਣ ਹੈ ? (ਉੱਤਰ) ਸਾਰੀ ਵਿਸ਼ਵ ਵਿਚ (ਤਾਰ) ਇਕਸਾਰ ਪੂਰਨ ਹੈ।
(੨) (ਪੁਸ਼ਟ) ਮੋਟਾ ਕੌਣ ਹੈ ? (ਉੱਤਰ) ਸਾਰੇ ਵਿਸ਼ਵ ਜੀਵਾਤਮਾ ਦੀ ਤਾਰ ਜਿਸ ਦੇ ਹੱਥ ਵਿਚ ਹੈ।
(੩) ਸ੍ਰਿਸ਼ਟੀ ਦਾ ਵਿਚਾਰ ਕੀ ਹੈ ? (ਉੱਤਰ) ਸਾਰੇ ਵਿਸ਼ਵ ਸਾਰੀ (ਤਾਰ) ਪ੍ਰਣਵ ਓਅੰਕਾਰ ਤੋਂ (ਤਾਰ ਨਿਕਲੇ) ਹਨ ਅਤੇ ਪ੍ਰਣਵ ਹੀ ਇਨ੍ਹਾਂ ਦਾ (ਤਾਰ) ਕਰਣਾਧਾਰ (ਪਰੇਰਕ) ਹੈ (ਇਹ ਸ੍ਰਿਸ਼ਟੀ ਦਾ ਵਿਚਾਰ ਹੈ)।
(੪) ਸ੍ਰੇਸ਼ਟ ਕੌਣ ਹੈ ? (ਉੱਤਰ) ਜੋ ਸਾਰਿਆਂ ਵਿਚ ਵਿਸਤਾਰ ਫੈਲਿਆ ਹੈ।
(੫) ਭ੍ਰਿਸ਼ਟ (ਨੀਚ) ਕੌਣ ਹੈ ? (ਉੱਤਰ) (ਵਿਸਤ-ਵਿਸਟੀ ਅਰ) ਉਕਾਲਤਾ ਦਾ ਵੈਰੀ ਹੈ ਅਰਥਾਤ ਪਵਿੱਤਰਤਾ ਨੂੰ ਨਾਸ ਕਰਨ ਵਾਲਾ ਨੀਚ ਹੈ ॥੨੦੭॥
(੮) ਕਰਮ ਕੋ ਕਰਮ=ਕਰਮ ਦਾ ਫਲ। ਚੇਸਟ= ਖੁਸ਼ੀ, ਬਹਾਰ, ਮੌਜ।
ਅਚੇਤ ਪ੍ਰਕਾਸ਼= ਅਚਿੰਤਤ ਪ੍ਰਭਾ ਉਹ ਪ੍ਰਕਾਸ਼ ਜਿਸ ਦਾ ਅੰਦਾਜ਼ਾ ਨਹੀਂ ਹੋ ਸਕਦਾ। ਮਹਾਂਤੇਜਸ੍ਰੀ ਤੇਜ ਭਾਵ ਬ੍ਰਹਮ ਗਿਆਨ। ਨੋਟ—ਇਸ ਵਿਚ ਤਿੰਨ ਪ੍ਰਸ਼ਨ ਹਨ। ਉੱਤਰ ਵਿਚ ਅੰਤਲਾ ਪਦ ਜੈਸਾ ਕਿ (੧) ਕਰਮਾਂ ਦਾ ਫਲ ਕੀ ਹੈ ? (ਉੱਤਰ) ਬ੍ਰਹਮ ਗਿਆਨ (੨) ਕਰਮ ਦਾ ਨਾਸ਼ ਕਿੱਥੇ ਹੈ ? (ਉੱਤਰ) ਬ੍ਰਹਮ ਗਿਆਨ (ਜਿੱਥੇ ਹੈ) (੩) ਚੇਤਨਾ ਦੀ ਮੌਜ (ਖੁਸ਼ੀ) ਕਿੱਥੇ ਹੈ ? (ਉੱਤਰ) ਜਿੱਥੇ ਬ੍ਰਹਮ ਗਿਆਨ ਹੈ ॥੨੦੮॥
(੯) ਨੇਮ = ਪ੍ਰਤਗਯਾ। ਸੰਜਮ = ਮਨ ਤੇ ਇੰਦਰੀਆਂ ਦਾ ਕਾਬੂ ਕਰਨਾ।
ਨੋਟ—ਇਸ ਵਿਚ ਛੇ ਪ੍ਰਸ਼ਨ ਹਨ, ਉਨ੍ਹਾਂ ਦਾ ਉੱਤਰ ਅੰਤਲੇ ਪਦ ਨਾਲ ਦਿੱਤਾ ਹੈ, ਜੈਸਾ ਕਿ—
(੧) ਪ੍ਰਤਿਗਿਆ ਕਿੱਥੇ ਕਰਨੀ ਚਾਹੀਦੀ ਹੈ ? (ਉੱਤਰ) ਜਿੱਥੇ ਧਰਮ ਦੀ ਹਾਨੀ ਹੋਵੇ।
(੨) ਸੰਜਮ ਕਿੱਥੇ ਰੱਖਣਾ ਚਾਹੀਦਾ ਹੈ ? (ਉੱਤਰ) ਜਿੱਥੇ ਧਰਮ ਦੀ ਹਾਨੀ ਹੋਵੇ।
(੩) ਗਿਆਨ ਕਦੋਂ ਲੋੜੀਦਾ ਹੈ ? (ਉੱਤਰ) ਜਿੱਥੇ ਧਰਮ ਦੀ ਹਾਨੀ ਹੋ ਰਹੀ ਹੋਵੇ।
(੪) ਅਗਿਆਨ ਕਿੱਥੇ ਹੁੰਦਾ ਹੈ ? (ਉੱਤਰ) ਜਿਥੇ ਧਰਮ ਦੀ ਹਾਨੀ ਹੋ ਗਈ ਹੋਵੇ।
(੫) ਰੋਗੀ ਕੌਣ ਹੈ ? (ਉੱਤਰ) ਜਿਸ ਵਿਚੋਂ ਧਰਮ ਦੀ ਹਾਨੀ ਹੋ ਗਈ ਹੋਵੇ ॥੨੦੯॥
੧੦ ਨੋਟ—ਇਸ ਵਿਚ ਪੰਜ ਪ੍ਰਸ਼ਨ ਹਨ ਜਿਨ੍ਹਾਂ ਦਾ ਉੱਤਰ ਭੀ ਉੱਪਰ ਵਾਂਗ ਹੈ—ਯਥਾ—

(੧) ਸੂਰਮਾ ਕੌਣ ਹੈ ? (ਉੱਤਰ) ਵਿਚਾਰ ਅਵਿਚਾਰ (ਨੂੰ ਜਾਣਦਾ ਹੈ) ਵਾ:
(੨) ਸੁੰਦਰ ਕੌਣ ਹੈ ? (ਉੱਤਰ) ਜਿਸ ਵਿਚ ਵਿਚਾਰ ਅਵਿਚਾਰ ਦੀ ਸੂਝ ਹੈ ।
(੩) ਜੱਗ ਦਾ ਸਾਰ ਕੀ ਹੈ ? (ਉੱਤਰ) ਵਿਚਾਰ ਅਵਿਚਾਰ ਦਾ ਜਾਣਨਾ ।
(੪) ਦਾਤਾ ਕੌਣ ਹੈ ? (ਉੱਤਰ) ਜੋ ਵਿਚਾਰ ਅਵਿਚਾਰ ਨਾਲ ਅਧਿਕਾਰ ਵੇਖ ਕੇ ਦਾਨ ਕਰਦਾ ਹੈ ।
(੫) ਗਿਆਨੀ ਕੌਣ ਹੈ ? (ਉੱਤਰ) ਵਿਚਾਰ ਅਵਿਚਾਰ ਨੂੰ ਜਾਣਨ ਵਾਲਾ ॥੨੧੦॥

ਨੋਟ—ਉਪਰਲੇ ਦਸ ਦੋਹਰਿਆਂ ਦੇ ਅਰਥ ਦਾਸ ਨੇ ਕਾਵਯ ਦੇ ਨਿਮਯਾਨੁਸਾਰ ਕੀਤੇ ਹਨ, ਪਰ ਸੰਪਰਦਾਈ ਮਹਾਤਮਾ ਇਉਂ ਕਰਦੇ ਹਨ । ਇਸ ਤੋਂ ਅੱਗੇ ਨੌਂ ਦੋਹਰਿਆਂ ਵਿਚ ਮਨ ਵੱਲੋਂ ਪ੍ਰਸ਼ਨ ਹਨ ਪਰ ਇਹਨਾਂ ਦੇ ਉੱਤਰ ਬਾਣੀ ਵਿਚ ਦਰਜ ਨਹੀਂ ਹਨ । ਗਿਆਨੀ ਸਿੰਘ ਕਿਹਾ ਕਰਦੇ ਹਨ ਜੋ

ਗਿਆਨ ਪ੍ਰਬੋਧ ਦੇ ੧੨੧ ਅੰਕ ਤੋਂ ਇਹਨਾਂ ਦੇ ਉੱਤਰ ਅਰੰਭ ਹੁੰਦੇ ਹਨ ਪਰ ਬਹੁਤ ਗਿਆਨੀ ਸਿੰਘ ਇਹਨਾਂ ਦੇ ਉੱਤਰ ਅਧਿਕਾਰ ਦੇ ਢੰਗ ਨਾਲ ਹੀ ਦੱਸਿਆ ਕਰਦੇ ਹਨ ਜਿਨ੍ਹਾਂ ਨੂੰ ਮਹਾਨ ਕੋਸ ਦੇ ਕਰਤਾ ਜੀ ਨੇ ਇਉਂ ਲਿਖਿਆ ਹੈ :

ਦਾਸ ਇਹਨਾਂ ਵਿਚਾਰਾਂ ਦੇ ਨਾਲ ਸਹਿਮਤ ਨਹੀਂ । ਜੇ ਇਹਨਾਂ 'ਤੇ ਦਲੀਲ ਵਰਤੀ ਜਾਏ ਤਾਂ ਵਿਸਥਾਰ ਹੁੰਦਾ ਹੈ । ਇਸ ਲਈ ਮੈਂ ਕਿਸੇ ਵਿਦਵਾਨ ਤੇ ਟਿੱਪਣੀ ਵੀ ਨਹੀਂ ਕਰਨੀ ਚਾਹੀਦੀ । ਪੰਡਿਤ ਨਰਾਇਣ ਸਿੰਘ ਦੀ ਮੈਂ ਤੁਲਨਾ ਨਹੀਂ ਕਰ ਸਕਦਾ ਉਹ ਸਨਮਾਨਯੋਗ ਮੰਨੀ ਪ੍ਰਮੰਨੀ ਹਸਤੀ ਸੀ । ਇਸ ਲਈ ਪਾਠਕਾਂ ਦੀ ਵਿਚਾਰ ਲਈ ਇਥੇ ਲਿਖ ਦਿੱਤੇ ਹਨ । ਇਸ ਬਾਰੇ ਜੋ ਮੇਰੇ ਵਿਚਾਰ ਹਨ ਉਹ ਇਹ ਹਨ :-

੧ ਸਬ ਪ੍ਰਤਾਪ ਜਗਦੀਸ ਕਾ ਕਹੋ ਸਕਲ ਬਿਧਿ ਤੈਨ ॥

ਸਮਾਧਾਨ-ਜਗਤ ਦੇ ਈਸ਼ਵਰ ਦਾ ਪ੍ਰਤਾਪ ਸ੍ਰੀ ਮੁਖ ਤੋਂ ਗੁਰਦੇਵ ਜੀ ਸ੍ਰੀ ਅਕਾਲ ਉਸਤਤ ਵਿਚ ਖੋਲ ਕੇ ਦੱਸਦੇ ਹਨ ਕਿ ਉਸ ਪ੍ਰਤਾਪ ਦਾ ਕੋਈ ਅੰਤ ਹਿਸਾਬ ਨਹੀਂ ।

ਇਸ ਰਚਨਾ ਵਿਚ ਮੁੜ ਕੇ ਹਜ਼ੂਰ ਨੇ ਆਤਮਾ ਦੀ ਤਸੱਲੀ ਕਰਾਉਣ ਲਈ ਦੱਸਣ 'ਤੇ ਜ਼ੋਰ ਦਿੱਤਾ ਹੈ ਕਿ ਉਹ ਬਨ ਤਨ ਮਹੀਪ ਜਲ ਥਲ ਮਹਾਨ ॥ ਜਹ ਤਹ ਪ੍ਰਸੋਹ ਕਰਣਾ ਨਿਧਾਨ ॥ ਜਗ ਮਗਤ ਤੇਜ ਪੂਰਨ ਪ੍ਰਤਾਪ ॥ ਅੰਬਰ ਜ਼ਮੀਨ ਜਿਹ ਜਪਤੁ ਜਾਪ ॥੫॥ ੨੧੧॥ ਸਾਤੋ ਅਕਾਸ ਸਾਤੋ ਪਤਾਰ॥ ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰ ॥ ਇਉਂ ਇਹ ਸਾਰੀ ਕਲਮ ਉਸ ਦੇ ਪ੍ਰਤਾਪ 'ਤੇ ਹੀ ਵਗ ਰਹੀ ਹੈ ।

(੨) ਦੂਜਾ ਪ੍ਰਸ਼ਨ ਹੈ—ਆਤਮਾ ਦਾ ਸਰੂਪ ਕੀ ਹੈ ? ਇਸ 'ਤੇ ਬੇਸ਼ੁਮਾਰ ਪ੍ਰਮਾਣ ਤੇ ਅਲੰਕਾਰ ਵਰਤ ਕੇ ਦੱਸਿਆ ਗਿਆ ਹੈ ਕਿ ਆਤਮਾ ਉਸ ਦਾ ਨਾ ਕੋਈ ਰੂਪ ਹੈ ਨਾ ਰੰਗ ਹੈ ਨਾ ਜਾਤ ਹੈ ਨਾ ਵਰਨ ਹੈ । ਮੈਂ ਉਸ ਦਾ ਰੂਪ ਦੱਸਾਂ ਤਾਂ ਕੀ ਦੱਸਾਂ ? ਉਹ ਤਾਂ ਜਾਣਿਆ ਹੀ ਨਹੀਂ ਜਾਂਦਾ । ਨਹੀਂ ਜਾਨ ਜਾਈ ਕਛੁ ਰੂਪ ਰੇਖੰ ॥ ਕਹਾ ਨਾਮ ਤਾ ਕੋ ਫਿਰੈ ਕਉਨ ਭੇਖੰ ॥ ਕਹਾ ਨਾਮ ਤਾ ਕੋ ਕਹਾਵੈ ॥ ਕਹਾ ਕੈ ਬਖਾਨੋ ਕਹੈ ਮੈ ਨ ਆਵੈ ॥੩॥ ੯੩॥ ਅੰਗ ੨੦ ॥ ਤੇ

(੩) ਤੀਸਰਾ ਪ੍ਰਸ਼ਨ ਹੈ—ਸ੍ਰਿਸ਼ਟ ਉਸ ਦੇ ਮੱਤ ਲੋਕਾਂ ਦਾ ਕੀ ਵੀਚਾਰ ਹੈ ? ਜਿਸ ਬਾਰੇ ਆਪ ਨੇ ਅਕਾਸ਼ ਪਤਾਲ 'ਤੇ ਸਾਰੇ ਖੰਡਾਂ ਵਿਚ ਉਸ ਦਾ ਪ੍ਰਤਾਪ ਤੇ ਜਾਪ ਕਰਕੇ ਦੱਸਿਆ ਹੈ । ਕੋਈ ਇਲਾਕਾ ਬਾਕੀ ਨਹੀਂ ਛੱਡਿਆ ।

(੪) ਧਰਮ ਤੇ ਕਰਮ ਕਿਸ ਨੂੰ ਕਹਿੰਦੇ ਹਨ ? ਇਸ ਬਾਰੇ ਆਪ ਨੇ ਦੱਸਿਆ ਹੈ ਕਿ (ਸੋਧ ਹਾਰੇ ਦੇਵਤਾ ਬਿਰੋਧ ਹਾਰੇ ਦਾਨੋ ਬਡੋ ਬੋਧ ਹਾਰੇ ਬੋਧਕ ਪ੍ਰਬੋਧ ਹਾਰੇ ਜਾਪਸੀ॥ ਘਸਹਾਰੇ ਚੰਦਨ ਲਗਾਏ ਹਾਰੇ ਚੋਆ ਚਾਰ ਪੂਜ਼ ਹਾਰੇ ਪਾਹਨ ਚਢਾਇ ਹਾਰੇ ਜਾਪਸੀ ॥ ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮੱਟ ਲੀਪ ਹਾਰੇ ਭੀਤਨ ਲਗਾਏ ਹਾਰੇ ਛਾਪਸੀ ॥੨੦॥੯੦॥ ਅੰਗ ੨੦ ॥ ਤੇ ਭਾਵ ਇਹ ਇਤਿਆਦਿ ਧਰਮ ਕਰਨੇ ਸਭ ਬੇਅਰਥ ਹਨ । ਨਾਮ ਦੇ ਤੁਲ ਹੋਰ ਕੋਈ ਕਰਮ ਧਰਮ ਨਹੀਂ ਪੁੱਜਦਾ। ਆਪਦਾ ਪਾਵਨ ਬਚਨ ਹੈ ਕਿ ਨਿਵਲ ਆਦਿ ਕਰਮਣੰ ॥ ਅਨੰਤ ਦਾਨ ਧਰਮਣੰ॥ ਅਨੰਤ ਤੀਰਥ ਬਾਸਨੰ ॥ ਨ ਏਕ ਨਾਮ ਕੇ ਸਮੰ ॥ ਇਸੇ ਤਰ੍ਹਾਂ ਹੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਓਨਰੀ ਢੰਗ ਨਾਲ ਇਤਿਹਾਸਕ ਪ੍ਰਮਾਣ ਦੇ ਕੇ ਦੱਸ ਰਹੇ ਹਨ ਕਿ ਜਿੱਤ ਕਿੱਥੇ ਹੈ ਜਿਵੇਂ ਧਰਮ ਯੁੱਧ ਕਰੇ ਅਤੇ ਪਾਂਡੂਆਂ 'ਤੇ ਰਾਮ ਚੰਦਰ ਆਦਿ ਨੇ ਧਰਮ ਯੁੱਧ ਕਰਾ ਕੇ ਜਿੱਤਾਂ ਹਾਸਲ ਕੀਤੀਆਂ ਅਤੇ ਮਰਨ ਕਿਥੇ ਹੈ ਪਾਪੀ ਰਾਜੇ ਗੁਰੂ ਜੀ ਨਾਲ ਅਤੇ ਕੈਰੋਂ ਪਾਂਡੂਆਂ ਨਾਲ ਅਥਵਾ ਰਾਵਣ ਰਾਮ ਚੰਦਰ ਨਾਲ ਬਦੀ ਦਾ ਜੰਗ ਕਰਕੇ ਮਰ ਗਏ । ਇਸ ਲਈ ਬਦੀ ਹੀ ਮੌਤ ਹੈ । ਜੱਸ ਹੀ ਜਿਊਣਾ ਹੈ ਤੇ ਅਪਜਸ, ਨਿੰਦਾ ਹੀ ਮਰਨਾ ਹੈ । ਪਾਪੀਆਂ ਤੇ ਧਰਮੀਆਂ ਦੇ ਅਨੇਕ ਚੇਰੇ ਵਿਖਾਏ ਹਨ, ਜਿਸ ਨੇ ਜੋਗ ਕਮਾਇਆ ਤੇ ਤ੍ਰਿਆ ਚਰਿੱਤਰਾਂ ਵਿਚ ਕਿਵੇਂ ਭੋਗੀਆਂ ਨੇ ਭੋਗ ਭੋਗੇ, ਕਿਸ ਨੇ ਨੇਕ ਕਰਮ ਕੀਤੇ ਤੇ ਕਿਸ ਨੇ ਅਪ ਕਰਮ ਕੀਤੇ ਅਤੇ ਰਾਵਣ ਤੇ ਦਰਯੋਧਨ ਜਿਹੇ ਮੂਰਖ ਅਤੇ ਰਾਮ, ਕ੍ਰਿਸ਼ਨ ਜਿਹੇ ਅਨੇਕਾਂ ਸੁਘੜਾਂ ਦੇ ਚਿੱਤਰ ਦਿਖਾਏ ਗਏ ਹਨ । ਸੂਮ ਤੇ ਸੂਰਮੇ ਦਾਤਿਆਂ ਦੇ ਦਾਨ ਜੱਗ ਆਦਿ ਦੱਸਿਆ ਹੈ ਕਿ ਕਿਵੇਂ-ਕਿਵੇਂ ਇਹ ਵਰਤਾਰੇ ਹੁੰਦੇ ਨੇ ਜੋ ਜਿਉਂ ਦੇ ਤਿਉਂ ਦੱਸੇ ਹਨ। ਕੰਗਾਲ ਤੇ ਰਾਜਿਆਂ ਦੀ ਚੋਣ ਕਰਕੇ ਵਿਖਾਈ ਹੈ । ਰੋਗੀ ਤੇ ਸੋਗੀ ਕਿਸ ਤਰ੍ਹਾਂ ਹੋਏ ਅਤੇ ਸੂਰਮਾ ਕੌਣ ਹੈ ਤੇ ਚੰਗੇ ਸਰੇਸਟਾ ਚਾਰ ਕਰਮ ਕਿਸ ਨੇ ਤੇ ਕਿਵੇਂ ਕੀਤੇ ਜਾਂਦੇ ਹਨ । ਹੋਰ ਇਥੇ ਕਿਥੋਂ ਤੱਕ ਲਿਖਿਆ ਜਾਵੇ ਇਹ ਤਾਂ ਪੜ੍ਹ ਕੇ ਸਾਰੇ ਹੀ ਸਵਾਲਾਂ ਦੇ ਉੱਤਰ ਸ਼ੀਸ਼ੇ ਵਾਂਗ ਸਾਹਮਣੇ ਆਉਂਦੇ ਚਲੇ ਜਾਣਗੇ। ਬੁੱਧੀ ਨੂੰ ਪ੍ਰਕਾਸ਼ ਦਿਖਾਉਣ ਦੀ ਲੋੜ ਹੈ ।

---

*(ਪੰਨਾ ੬੨ ਦੀ ਬਾਕੀ)* ☛

ਆਪੇ ਗਹਿਰ ਗੰਭੀਰ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥ ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥ ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥ ਅੰਗ ੬੦੫ ॥ ਮ: ੪ ॥

ਹਾਂ ਜੀ, ਹੁਣ ਦੱਸੋ ਵਿਚਾਰੀ ਦੇਵੀ ਮਾਤਾ ਨੇ ਕੀ ਕੀਤਾ ? ਉਸ ਤੋਂ ਜੋ ਕੁਝ ਕਰਵਾਇਆ ਗਿਆ । ਬੱਸ ਉਸ ਨੇ ਉਹੋ ਕੁਝ ਕੀਤਾ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਦੇ ਨਜ਼ਰੀਏ ਵਿਚ ਇਕ ਰਾਈ ਜਿੰਨਾ ਵੀ ਭਰਮ ਭੇਦ ਨਹੀਂ ।

ਕ ਕੀ ਕਰਮਾਂ ਦੇ ਅਸਰ ਨੂੰ ਨਾਸ਼ ਕਰਨ ਵਾਲੀ ਤੇ ਚੰਦ ਨੂੰ ਪ੍ਰਕਾਸ਼ ਦੇਣ ਵਾਲੀ ਤੇ ਸੂਰਜ ਨੂੰ ਤੇਜ ਦੇਣ ਵਾਲੀ ਅਸ਼ਟ ਭੁਜੀ ਪਾਰਬਤੀ ਦੇਵੀ ਹੋ ਸਕਦੀ ਹੈ ? ਨਿਚੋੜ—

ਨਿਚੋੜ ਦੇ ਰੂਪ ਵਿਚ ਤੱਤ ਸਰੂਪ—(੨) ਮਨੁੱਖੀ ਦੇਹ ਧਾਰਨ ਕਰਨ ਦਾ ਮਨੋਰਥ—

ਗੁਰੂ ਜੀ ਨੇ ਸਿੱਖਾਂ ਨੂੰ ਦੱਸਿਆ ਕਿ ਮਨੁੱਖੀ ਦੇਹ ਧਾਰਨ ਕਰਨ ਦਾ ਅਸਲੀ ਮਨੋਰਥ ਉਸ ਸਰਬ ਵਿਆਪਕ ਸਰਬ ਸ਼ਕਤੀਮਾਨ ਤੇ ਸਰਬ ਕਲਾ ਸਮਰੱਥ ਕਰਨ-ਕਾਰਨ, ਰਚਣਹਾਰ ਕਰਤਾਰ ਦਾ ਗਿਆਨ ਪ੍ਰਾਪਤ ਕਰਨ ਦਾ ਹੈ । ਜਿਸ ਦੀ ਸਾਰੇ ਜੀਵ ਜੈ-ਜੈ ਕਾਰ ਕਰਦੇ ਹਨ, ਜਿਸ ਦੇ ਡਰ ਨਾਲ ਅਕਾਸ਼, ਧਰਤੀ ਤੇ ਪਤਾਲ ਕੰਬਦੇ ਹਨ, ਜਲਾਂ-ਥਲਾਂ ਦੇ ਸਭ ਜੀਵ ਤਪੱਸਿਆ ਕਰਦੇ ਹਨ ਅਤੇ ਜਿਸ ਨੂੰ ਰਾਜਾ ਇੰਦਰ, ਕੁਬੇਰ, ਬਲ ਆਦਿ ਧੰਨ-ਧੰਨ ਕਹਿੰਦੇ ਹਨ । ਜਿਵੇਂ ਕਿ—ਤੋਟਕ ਛੰਦ—

ਜਯ ਜੰਪਹੁ ਜੁਗਣ ਜੂਹ ਜੁਅੰ ॥ ਭਯ ਕੰਪਹੁ ਮੇਰੁ ਪਿਆਲ ਭੁਅੰ ॥ ਤਪ ਤਾਪਸ ਸਰਬ ਜਲੇਰੁ ਥਲੰ ॥ ਧਨ ਉਚਰਤ ਇੰਦਰ ਕਮੇਰ ਬਲੰ ॥੧॥੧੪੧॥ ਅਕਾਲ ਉਸਤਤਿ ॥

ਜਿਹੜੇ ਮਨੁੱਖ ਸਾਰੇ ਫੋਕਟ ਧਰਮਾਂ ਨੂੰ ਛੱਡ ਕੇ ਇਕਾਗਰ ਚਿੱਤ ਹੋ ਕੇ ਕੇਵਲ ਉਸ ਪਰਮ ਸ਼ਕਤੀ ਨਾਲ ਜੁੜਦੇ ਹਨ ਤੇ ਜਪਦੇ ਹਨ ਉਹ ਹੀ ਬ੍ਰਹਮ ਗਿਆਨ ਪ੍ਰਾਪਤ ਕਰਕੇ ਸੰਸਾਰ ਸਾਗਰ ਤੋਂ ਪਾਰ ਹੁੰਦੇ ਮੁਕਤੀ ਪ੍ਰਾਪਤ ਕਰਦੇ ਹਨ । ਮੁੱਖਵਾਕ ਹੈ :

ਜਿਹ ਫੋਕਟ ਧਰਮ ਸਭੇ ਤਜਿ ਹੈ ॥ ਇਕ ਚਿਤ ਕ੍ਰਿਪਾ ਨਿਧਿ ਕੋ ਜਪ ਹੈ ॥ ਤੇਊ ਯਾ ਭਵ ਸਾਗਰ ਕੋ ਤਰ ਹੈ ॥ ਭਵ ਭੂਲ ਨ ਦੇਹ ਪੁਨਰ ਧਰ ਹੈ ॥੧੯॥੧੫੯॥ ਅਕਾਲ ਉਸਤਤਿ ॥

(੩) ਬ੍ਰਹਮ ਗਿਆਨ—ਗੁਰੂ ਜੀ ਨੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ ਕਿ ਉਹ ਬ੍ਰਹਮ, ਨਾ ਸਵਰਗ ਵਿਚ ਹੈ ਤੇ ਨਾ ਹੀ ਬਹਿਸ਼ਤ ਵਿਚ ਹੈ । ਉਹ ਚੇਤਨਤਾ ਰੂਪ ਨਿਰਾਕਾਰ ਜੋਤਿ (ਸ਼ਕਤੀ ਤਾਂ ਅਕਾਸ਼ ਵਾਂਗ ਹਰ ਵੇਲੇ ਹਰ ਹਾਲਤ ਵਿਚ ਤੇ ਹਰ ਥਾਂ ਵਿਆਪਕ ਹੈ । ਪ੍ਰਕਿਰਤੀ ਦੇ ਬਣੇ ਅਸਥਾਨਾਂ ਤੇ ਉਨ੍ਹਾਂ ਵਿਚ ਰਹਿਣ ਵਾਲੇ ਜੀਵਾਂ ਅੰਦਰ ਉਸ ਜੋਤਿ ਦਾ ਹੀ ਤੇਜ ਹੈ—

ਜਿਮੀ ਜਮਾਨ ਕੇ ਵਿਖੇ ਸਮਸਤ ਏਕ ਜੋਤਿ ਹੈ ॥ ਨ ਘਾਟ ਹੈ ਨ ਬਾਢ ਹੈ ਨ ਬਾਢ ਘਾਟ ਹੋਤ ਹੈ ॥

ਜਿਸ ਨੂੰ ਗੁਰੂ ਜੀ ਆਤਮ ਗਿਆਨ ਦੇ ਤੱਤ ਨੂੰ ਖੋਲ੍ਹ ਕੇ ਦੱਸਣ ਲਈ ਇਹ ਹੋਰ ਖੋਲ੍ਹ ਕੇ ਦੱਸਣ ਲਈ ਪ੍ਰਗਟ ਕਰਦੇ ਹਨ—

ਏਕ ਸਮੇ ਸ੍ਰੀ ਆਤਮਾ ਉਚਾਰਿਓ ਮਤਿ ਸੋ ਬੈਨ ॥
ਸਭ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਐਨ ॥੨੦੧॥ ਅਕਾਲ ਉਸਤਤਿ ॥

ਭਾਵਾਰਥ—ਇਕ ਵਾਰ ਜੀਵ ਆਤਮਾ ਨੇ ਆਪਣੀ ਚੇਤਨ ਬੁੱਧੀ ਕੋਲੋਂ ਪੁੱਛਿਆ ਕਿ ਮੈਨੂੰ ਜਗਤ ਦੇ ਮਾਲਿਕ ਦੇ ਪੂਰਨ ਤੇਜ ਪ੍ਰਤਾਪ ਸੰਬੰਧੀ ਗਿਆਨ ਦੱਸ। ਉੱਤਰ—ਅਨੁਭਵ ਹੋਇਆ ਕਿ ਤੁਸੀਂ (ਆਤਮ ਜੋਤਿ) ਉਸੇ ਦੀ ਅੰਸ਼ ਹੋ । ਗੁਰੂ ਜੀ ਨੇ ਇਹ ਨਿਸ਼ਚਾ ਵੀ ਦ੍ਰਿੜ੍ਹ ਕਰਵਾਇਆ ਕਿ ਪਰਮ ਸ਼ਕਤੀ ਨਾਲ ਪਿਆਰ ਕਰਦਾ ਹੋਇਆ ਸਭਨਾਂ ਜੀਵਾਂ ਵਿਖੇ ਆਤਮ ਜੋਤਿ ਦੇ ਰੂਪ ਵਿਚ ਉਸ ਨੂੰ ਪ੍ਰਤੀਤ ਕਰਦਾ ਹੈ ਅਤੇ ਉਨ੍ਹਾਂ ਜੀਵਾਂ ਦੇ ਦੁੱਖਾਂ, ਕਲੇਸ਼ਾਂ ਤੇ ਬਿਪਤਾਵਾਂ ਦੇ ਦੂਰ ਕੌਮੀ ਅਣਖ ਤੇ ਦੇਸ਼ ਦੀ ਸੁਤੰਤਰਤਾ ਹਿਤ ਆਤਮ ਆਪਣੇ ਸਰੀਰ ਤੇ ਭਾਂਤ-ਭਾਂਤ ਦੇ ਕਸ਼ਟ ਸਹਿੰਦਾ ਹੈ । ਉਸ ਦੀ ਆਤਮ ਜੋਤਿ ਵੀ ਆਪਣੇ ਸੋਮੇ ਵਾਂਗ ਸੱਚੀ-ਸੁੱਚੀ ਤੇ ਸ੍ਰੇਸ਼ਟ ਹੋ ਜਾਂਦੀ ਹੈ ਅਤੇ ਅੰਤ ਨੂੰ ਪਰਮ ਪਦਵੀ ਪ੍ਰਾਪਤ ਕਰਕੇ ਮੁਕਤ ਹੋ ਜਾਂਦੀ ਹੈ ।

ਜੋ ਜੋ ਸਹਿਤ ਜਾਤਨ ਸੰਦੇਹ ॥ ਪ੍ਰਭ ਕੋ ਸੰਗਿ ਨ ਛੋਡਤਿ ਨੇਹ ॥ ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੁ ਨਾਹੀ ॥੨੧॥ ਬਚਿੱਤਰ ਨਾਟਕ॥ ਗੁਰਸਿਖ ਦਰਸ਼ਨ, ਦਸੰਬਰ ੧੯੯੭ ॥ ਅੰਗ ੨੦ ॥ ਆਤਮ ਰੰਗੀ ਜੀ ਦੀ ਕਲਮ ਤੋਂ ।

ਖੰਡ ਉਦੰਡੇ ਅਲਖ ਮਤੇ ॥ [੧]ਜੈ ਜੈ ਹੋਸੀ ਮਹਖਾਸੁਰਿ ਮਰਦਨ ਰੰਮ ਕਪਰਦਨ ਛੱਤ੍ਰ ਛਿਤੇ[ਉ] ॥੧॥੨੧੧॥ [੨]ਆਸੁਰੀ ਬਿਹੰਡਣ ਦੁਸਟ ਨਿਕੰਦਣ ਪੁਸਟ ਉਦੰਡਣ ਰੂਪ ਅਤੇ ॥ [੩]ਚੰਡਾਸੁਰ ਚੰਡਣ ਮੁੰਡ ਬਿਹੰਡਣ ਧੂਮ੍ਰ ਬਿਧੁੰਸਣ ਮਹਖ ਮਤੇ ॥ [੪]ਦਾਨਵ ਪ੍ਰਹਾਰਨ ਨਰਕ [ਅ]ਨਿਵਾਰਨ ਅਧਮ ਉਧਾਰਨ ਉਰਧ ਅਧੇ ॥ [੫]ਜੈ ਜੈ ਹੋਸੀ ਮਹਖਾਸੁਰ ਮਰਦਨ ਰੰਮ ਕਪਰਦਨ ਆਦਿ ਬ੍ਰਿਤੇ ॥੨॥੨੧੨॥ [੬]ਡਾਵਰੂ ਡਵੰਕੈ ਬਬਰ ਬਵੰਕੈ ਭੁਜਾ ਫਰੰਕੈ ਤੇਜ ਬਰੰ ॥ [੭]ਲੰਕੁੜੀਆ ਫਾਧੈ ਆਯੁਧ ਬਾਧੈ ਸੈਨ ਬਿਮਰਦਨ ਕਾਲ ਅਸੁਰੰ ॥ [੮]ਅਸਟਾਇਧ [ੲ]ਚਮਕੈ ਭੂਖਣ ਦਮਕੈ ਅਤਿ ਸਿਤ ਝਮਕੈ ਫੁੰਕ ਫਣੰ ॥ [੯]ਜੈ ਜੈ ਹੋਸੀ ਮਹਖਾਸੁਰ ਮਰਦਨ ਰੰਮ ਕਪਰਦਨ ਦੈਤ ਜਿਣੰ ॥੩॥੨੧੩॥ [੧੦]ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ ॥ [੧੧]ਦਾਮਨੀ ਦਮੰਕਣ ਧੁਜਾ ਫਰੰਕਣ ਫਣੀ ਫੁਕਾਰਣ ਜੋਧ ਜਿਤੇ ॥ [੧੨]ਸਰ ਧਾਰ ਬਿਬਰਖਣ ਦੁਸਟ ਪ੍ਰਕਰਖਣ ਪੁਸਟ ਪ੍ਰਹਰਖਣ ਦੁਸਟ ਮਥੇ ॥ [੧੩]ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ ਤਲ ਉਰਧ ਅਧੇ ॥੪॥੨੧੪॥ [੧੪]ਦਾਮਨੀ ਪ੍ਰਹਾਸਨ ਸੁ ਛਬ ਨਿਵਾਸਨ ਸ੍ਰਿਸਟ ਪ੍ਰਕਾਸਨ ਗੂੜ ਗਤੇ ॥ [੧੫]ਰਕਤਾਸੁਰ ਆਚਨ [ਸ]ਜੁਧ ਪ੍ਰਮਾਚਨ ਨ੍ਰਿਦੈ ਨਰਾਚਨ ਧਰਮ ਬ੍ਰਿਤੇ ॥ [੧੬]ਸ੍ਰੋਣੰਤ ਅਚਿੰਤੀ ਅਨਲ ਬਿਵੰਤੀ ਜੋਗ ਜਯੰਤੀ ਖੜਗ ਧਰੇ ॥ [੧੭]ਜੈ ਜੈ ਹੋਸੀ ਮਹਖਾਸੁਰ ਮਰਦਨ ਪਾਪ ਬਿਨਾਸਨ ਧਰਮ ਕਰੇ ॥੫॥੨੧੫॥ [੧੮]ਅਘ ਓਘ ਨਿਵਾਰਣ ਦੁਸਟ ਪ੍ਰਜਾਰਣ ਸ੍ਰਿਸਟ ਉਬਾਰਨ ਸੁਧ ਮਤੇ ॥ [੧੯]ਫਣੀਅਰ ਫੁੰਕਾਰਣ ਬਾਘ ਬਕਾਰਣ ਸਸਤ੍ਰ ਪ੍ਰਹਾਰਣ ਸਾਧ ਮਤੇ ॥ [੨੦]ਸੈਹਥੀ ਸਨਾਹਨ ਅਸਟ ਪ੍ਰਬਾਹਨ[ਹ] ਬੋਲ ਨਿਬਾਹਨ ਤੇਜ ਅਤੁਲੰ ॥ [੨੧]ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ ਪਤਾਲ ਜਲੰ ॥੬॥੨੧੬॥ [੨੨]ਚਾਚਰ ਚਮਕਾਰਨ ਚਿਛੁਰ ਹਾਰਨ ਧੂਮ ਧੁਕਾਰਨ ਦ੍ਰਪ ਮਥੇ ॥ [੨੩]ਦਾੜਵੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ ਕਥੇ ॥ [੨੪]ਕਰਮ ਪ੍ਰਣਾਸਨ ਚੰਦ ਪ੍ਰਕਾਸਨ ਸੂਰਜ ਪ੍ਰਤੇਜਨ ਅਸਟ [ਕ]ਭੁਜੇ ॥ [੨੫]ਜੈ ਜੈ ਹੋਸੀ ਮਹਖਾਸੁਰ ਮਰਦਨ ਭਰਮ ਬਿਨਾਸਨ ਧਰਮ ਧੁਜੇ ॥੭॥੨੧੭॥ [੨੬]ਘੁੰਘਰੂ ਘਮੰਕਣ ਸਸਤ੍ਰ ਝਮੰਕਣ ਫਣੀਅਰ ਫੁੰਕਾਰਣ ਧਰਮ ਧੁਜੇ ॥ [੨੭]ਅਸਟਾਟ ਪ੍ਰਹਾਸਨ ਸ੍ਰਿਸਟ ਨਿਵਾਸਨ ਦੁਸਟ ਪ੍ਰਨਾਸਨ ਚਕ੍ਰ ਗਤੇ ॥ [੨੮]ਕੇਸਰੀ ਪ੍ਰਵਾਹੇ ਸੁਧ ਸਨਾਹੇ ਅਗਮ ਅਥਾਹੇ ਏਕ ਬ੍ਰਿਤੇ ॥ [੨੯]ਜੈ ਜੈ ਹੋਸੀ ਮਹਖਾਸੁਰ ਮਰਦਨ ਆਦ ਕੁਮਾਰ ਅਗਾਧ ਬ੍ਰਿਤੇ ॥੮॥੨੧੮॥ [੩੦]ਸੁਰ ਨਰ ਮੁਨ ਬੰਦਨ ਦੁਸਟ ਨਿਕੰਦਨ

ੳ ਇਥੇ ਦੇਵੀ ਦਾ ਮੁਕਾਲਤਾ ਕਿਵੇਂ ਹਊਆ ਬਣ ਕੇ ਸਾਹਮਣੇ ਆ ਖਲੋਤਾ ? ਲਿਖਾਰੀਆਂ ਦੇ ਪ੍ਰਮਾਦਿ ਨਾਲ । ਇਥੇ ਗੁਰਦੇਵ ਲਿਖ ਰਹੇ ਹਨ "ਅਕਾਲ ਉਸਤਤ" ਜਿਸ ਵਿਚ ਪ੍ਰਤਾਪ ਵਿਖਾ ਰਹੇ ਹਨ ਅਕਾਲੀ ਜੋਤਿ ਦਾ । ਦੱਸ ਰਹੇ ਹਨ ਉਸ ਦੇ ਸਮੂਹਕ ਪ੍ਰਤਾਪ ਦਾ ਚੇਰ੍ਹਾ । ਜਿਵੇਂ ਸ਼ੇਰ ਦਾ ਨਿਸ਼ਾਨਾ ਨਾ ਬੰਦੂਕ ਹੁੰਦੀ ਹੈ, ਨਾ ਸੋਟੀ । ਉਸ ਦਾ ਨਿਸ਼ਾਨਾ ਹੁੰਦਾ ਹੈ ਬੰਦੂਕ ਚਲਾਉਣ ਵਾਲਾ ਜਾਂ ਸੋਟੀ ਮਾਰਨ ਵਾਲਾ । ਐਨ ਇਸੇ ਤਰ੍ਹਾਂ ਗੁਰਦੇਵ ਨੇ ਇਥੇ ਕੋਈ ਦੇਵੀ ਦਾ ਜ਼ਿਕਰ ਨਹੀਂ ਕੀਤਾ ਪ੍ਰੰਤੂ ਲੇਖਕਾਂ ਨੇ ਦੇਵੀ ਦਾ ਨਾਮ ਨਾਲ ਜੋੜ ਦਿੱਤਾ ਹੈ ਕਿਉਂਕਿ ਇਹ ਬਹੁਤ ਸਾਰੇ ਦੈਂਤ ਦੇਵੀ ਨਾਲ ਯੁੱਧ ਕਰਦੇ ਮਾਰੇ ਗਏ ਸੀ । ਇਸ ਲਈ ਦੇਵੀ ਦਾ ਨਾਂ ਥਾਂ-ਥਾਂ ਪ੍ਰਗਟ ਕੀਤਾ ਗਿਆ । ਜੋ ਥਾਂ-ਥਾਂ ਦੇਵੀ ਨਾਲ ਜੋੜਿਆ ਗਿਆ ।

ਅ ਕੀ ਪਾਪੀਆਂ ਨੂੰ ਤਾਰਨ ਤੇ ਉਧਾਰ ਕਰਨ ਦੀ ਦੇਵੀ ਦੀ ਡਿਊਟੀ ਹੈ ? ਜਾਂ ਅਕਾਸ਼ ਤੇ ਪਤਾਲ ਨਾਲ ਦੇਵੀ ਦਾ ਕੋਈ ਸੰਬੰਧ ਹੈ ?

ੲ ਜਿਵੇਂ ਦੁਰਗਾ ਦੇ ਅੱਠਾਂ ਹੱਥਾਂ ਵਿਚ ੮ ਸ਼ਸਤਰ ਵਿਖਾ ਕੇ ਉਸ ਨੂੰ ਅਸ਼ਟ ਭੁਜੀ ਕਿਹਾ ਜਾਂਦਾ ਹੈ ।

ਸ ਰਕਤਾ ਸੁਰ ਉਸ ਦੈਂਤ ਦਾ ਨਾਮ ਹੈ ਜਿਸ ਦੀ ਰਤ ਦੀ ਬੂੰਦ ਧਰਤੀ 'ਤੇ ਡਿੱਗਣ ਨਾਲ ਹੋਰ ਰਕਤਾਸੁਰ ਦੈਂਤ ਪੈਦਾ ਹੋ ਜਾਂਦਾ ਸੀ ।

ਹ ਇਥੇ ਪ੍ਰਮਾਦ ਹੋ ਸਕਦਾ ਹੈ ਕਿ ਅਸ਼ਟ ਪ੍ਰਬਾਹਨ (ਅੱਠ ਹੱਥਾਂ ਭਾਵ ਬਾਹਾਂ) ਨਾਲ ਸ਼ਸਤਰ ਵਾਹੁਣ ਵਾਲੀ ਦੇਵੀ ਪਾਰਬਤੀ ਹੀ ਸੀ । ਫੇਰ ਇਹ ਦੇਵੀ ਉਸਤਤ ਕਿਉਂ ਨਹੀਂ ?

ਉੱਤਰ—ਦੇਵੀ ਦੁਰਗਾ, ਪਾਰਬਤੀ ਦੀਆ ਬਾਹਵਾਂ ਵਿਚ ਸ਼ਕਤੀ ਕਿਸ ਦੀ ? ਸਤਿਗੁਰਾਂ ਨੇ ਇਹ ਸਪੱਸ਼ਟ ਕਰ ਦਿੱਤਾ ਹੈ— ਤੈਂ ਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸੁ ਕਰਾਇਆ ॥੨॥ ਦੁਰਗਾ ਇਕ ਨਮਿਤ ਹੈ, ਕਾਰਣ ਹੈ । ਕਾਰਣ ਕਰਤਾ ਆਪ ਹੈ ॥ ਮੈ ਨਹੀਂ ਕਹਿੰਦਾ । ਤੀਜੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਬਚਨ ਹੈ :-

*ਤਿੰਨਿ ਕਰਤੇ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥*

*ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥੧॥ ਅੰਗ ੧੧੫੪ ॥ ਮ: ੩ ॥*

ਕਰਦਾ ਸਭ ਕੁਝ ਪਰਮ ਪਿਤਾ ਆਪ ਹੀ ਹੈ । ਸਭ ਕਰਦਾ ਹੋਇਆ ਵੀ ਉਹ ਕੁਝ ਨਹੀਂ ਕਰਦਾ ਕਿਉਂਕਿ ਉਸ ਦਾ ਨਮਿਤ ਕਿਸੇ ਸੂਰਤ ਨੂੰ ਬਣਾਉਂਦਾ ਹੈ।

*ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥*

*ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤ ਪਰੋਇ ॥ ਆਪੇ ਹੀ ਸੂਤ ਧਾਰੁ ਹੈ ਪਿਆਰਾ ਸੂਤ ਖਿੰਚੈ ਢਹਿ ਢੇਰੀ ਹੋਇ ॥੧॥* ☞

ਨਾ ਖੰਡੇ ਹੇਠ ਆਉਣ ਵਾਲਿਆਂ ਦਾ
੧ ਖੰਡਨ ਦੰਡ ਦੇਣ ਨੂੰ ਸਮਰੱਥ ਜਿਸ ਦੀ ਮਤੀ ਦਾ ਕਿਸੇ ਨੂੰ ਭੇਤ ਨਹੀਂ। ਤੇਰੀ ਸਾਰੇ ਸੰਸਾਰ ਵਿਚ ਜੈ-ਜੈ ਹੋਵੇਗੀ ਕਿਉਂਕਿ ਤੂੰ ਮਹਿਖਾਸੁਰ ਦੈਂਤ ਨੂੰ ਇਕ ਰੁਮਕੇ (ਪਲ) ਵਿਚ ਮਾਰ ਮੁਕਾਇਆ ਤੇ ਹੇ ਸਫੈਦ ! (ਚਿੱਟੇ) ਸਾਰੀ ਸ੍ਰਿਸ਼ਟੀ ਦੇ ਛਤਰ ਧਾਂਰਨ ਵਾਲੇ ॥੧॥੨੧੧॥
੨ ਅਸੁਰੀ ਸੈਨਾ ਦੇ ਮਾਰਨ ਵਾਲੇ ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਮਜ਼ਬੂਤਾਂ ਨੂੰ ਦੰਡ ਦੇਣ ਵਾਲੇ, ਅਤਿਅੰਤ ਮਹਾਨ ਬਲ ਵਾਲੇ ਰੂਪ ਅਤੇ (ਅੱਤ ਦੇ ਬਲ ਵਾਲੇ )
੩ ਚੰਡਾਸੁਰ ਦੈਂਤ ਨੂੰ ਚੰਡਣ ਵਾਲੇ ਤੇ ਉਸ ਦੇ ਭਾਈ ਮੁੰਡ ਦੈਂਤ ਨੂੰ ਕੱਟ ਦੇਣ ਵਾਲੇ, ਧੂਮਰ ਦੈਂਤ ਦੇ ਮਾਰਨ ਵਾਲੇ ਅਤੇ ਮਹਿਖ ਨੂੰ ਤੂੰ ਮਥਿਆ-ਮਾਰਿਆ।
੪ ਦਾਨਵਾਂ ਦੀ ਸੈਨਾ ਦਾ ਪ੍ਰਹਾਰ ਕਰਨ ਵਾਲੇ, ਨਰਕਾਂ ਤੋਂ ਬਚਾਉਣ ਵਾਲੇ, ਪਾਪੀਆਂ ਨੂੰ ਉਧਾਰਨ ਵਾਲੇ, ਉਰਧ (ਅਕਾਸ਼) ਅੱਧੇ ਪਤਾਲ ਭਾਵ ਅਕਾਸ਼-ਪਤਾਲ ਦੇ ਮਾਲਿਕ
੫ ਫੇਰ ਤੇਰੀ ਕਿਉਂ ਨਾ ਜੈ-ਜੈਕਾਰ ਹੋਵੇਗੀ ਜਿਸ ਨੂੰ ਮਹਿਖਾਸੁਰ ਜਿਹੇ ਦੈਂਤਾਂ ਨੂੰ ਮਾਰਨ ਲਈ ਇਕ ਪਲ ਨਹੀਂ ਲਗਦਾ ਤੇ ਇਹ ਆਦਿ ਕਾਲ ਤੋਂ ਤੇਰੀ ਬਿਰਤੀ ਸੁਭਾਅ ਹੈ ॥੨॥੧੧੨॥
੬ ਹੇ ਪ੍ਰਭੂ ! ਮੈਂ ਤੇਰੇ ਬਲ ਦੀ ਕੀ ਉਸਤਤ ਕਰਾਂ ? ਜਦੋਂ ਤੂੰ ਜੋਸ਼ ਵਿਚ ਆ ਜਾਵੇਂ ਤਾਂ ਤੇ ਡਮਰੂ ਇਉਂ ਖੜਕ ਪੈਂਦਾ ਹੈ ਜਿਵੇਂ ਕੋਈ ਬੱਬਰ ਸ਼ੇਰ ਭਬਕ ਮਾਰਦਾ ਹੈ ਭੁਜਾ (ਬਾਹਾਂ) ਬਲ ਨਾਲ ਫੁਰਦੀਆਂ ਹਨ। ਤੇਰੇ ਤੇਜ ਨੂੰ (ਬਰ) ਪ੍ਰਾਪਤ ਕਰ ਲੈਂਦੀਆਂ ਹਨ। ਜਿਹੜਾ ਪ੍ਰਾਣੀ ਤੇਰਾ ਤੇਜ ਪਾ ਲੈਂਦਾ ਹੈ
੭ ਉਹ ਸ਼ਸਤਰ ਸਜਾ ਕੇ ਆਯੁਧ ਦੀ ਸੈਨਾ ਵਿਚ ਮਰਦਊ ਨਾਲ ਦੈਂਤਾਂ ਦਾ ਕਾਲ ਰੂਪ ਹੋ ਜਾਂਦਾ ਹੈ ਮਾਨੋ ਉਹ ਹਨੂੰਮਾਨ ਯੋਧਾ ਹੀ ਬਣ ਜਾਂਦਾ ਹੈ।
੮ ਉਸ ਦੇ ਹੱਥਾਂ ਵਿਚ ਅੱਠ ਸ਼ਸ਼ਤਰ ਇਉਂ ਚਮਕ ਉਠਦੇ ਹਨ ਜਿਵੇਂ ਸੁਨਹਿਰੀ ਗਹਿਣੇ ਦਮਕਾ ਤੇ ਤੇਜ ਚਿੱਟੇ ਸਰੂਪ ਦੇ ਸਿਰ 'ਤੇ ਫਨ ਨੂੰ ਲੱਗੀ ਕਲਗੀ ਦਿਸਦੀ ਹੈ।
੯ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਦੋਂ ਤੂੰ ਮਹਿਖਾਸੁਰ ਦੈਂਤ ਨੂੰ ਪਲ ਦੇ ਵਿਚ ਮਾਰ ਕੇ ਦੈਂਤ ਜਿੱਤ ਲਏ ਸਨ ॥੩॥੨੧੩॥
੧੦ ਹੇ ਚੰਡਾਸੁਰ ਦੈਂਤ ਨੂੰ ਚੰਡਨ ਸ਼ਕਤੀ ਅਤੇ ਉਸ ਦੇ ਭਾਈ ਮੁੰਡ ਦੈਂਤ ਨੂੰ ਟੋਟੇ ਕਰਕੇ ਖੂਨ ਦੇ ਖੇਤ ਭਰਨ ਵਾਲੀ ਸ਼ਕਤੀ ਅਕਾਲ ਪੁਰਖ !
੧੧ ਜਦੋਂ ਤੂੰ ਬਿਜਲੀ ਵਾਂਗ ਦਮਕਦੀ ਹੈਂ ਤੇ ਤੇਰਾ ਝੰਡਾ ਲਹਿਰਾਉਂਦਾ ਹੈ ਉਹ ਸੱਪ ਵਾਂਗ ਫੁੰਕਾਰੇ ਮਾਰ ਕੇ ਵੱਡੇ-ਵੱਡੇ ਯੋਧਿਆਂ ਨੂੰ ਜਿੱਤ ਲੈਂਦੀ ਹੈਂ।
੧੨ ਜਦੋਂ ਤੇਰੇ ਤੀਰ ਮੀਂਹ ਵਾਂਗ ਵਰਸਦੇ ਹਨ ਤਾਂ ਦੁਸ਼ਟਾਂ ਦੀ ਆਫਤ ਆ ਜਾਂਦੀ ਹੈ ਜਿਸ ਦੀ ਪਿੱਠ ਪਿੱਛੇ ਹੋ ਕੇ ਸਹਾਇਤਾ ਕਰਦੀ ਹੈਂ ਉਥੇ ਦੁਸ਼ਟ ਇਉਂ ਮਥ ਸੁਟਦੀ ਹੈਂ ਜਿਵੇਂ ਮਧਾਣੀ ਦਹੀਂ ਨੂੰ ਭੰਨ ਦੇਂਦੀ ਹੈ।
੧੩ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਮਹਿਖਾਸੁਰ ਦੈਂਤ ਨੂੰ ਮਾਰ ਕੇ ਪਲ ਵਿਚ ਧਰਤੀ, ਅਕਾਸ਼ ਤੇ ਪਤਾਲ ਤਿੰਨਾਂ ਲੋਕਾਂ ਨੂੰ ਦੈਂਤਾਂ ਦੇ ਰਾਜ ਤੋਂ ਅਜ਼ਾਦ ਕਰਾਇਆ ਸੀ ॥੪॥੨੧੪॥
੧੪ ਤੇਰਾ ਹਾਸਾ ਬਿਜਲੀ ਵਾਂਗ ਛਬਿ ਦੇ ਵਿਚ ਨਿਵਾਸ ਦੇਣ ਵਾਲਾ ਹੈ। ਜੋ ਸਾਰੀ ਸ੍ਰਿਸ਼ਟੀ ਨੂੰ ਪ੍ਰਕਾਸ਼ ਦਿੰਦਾ ਹੈ ਤੇਰੀ ਗਤੀ (ਲੀਲਾ) ਬੜੀ ਅਸਚਰਜ ਵਾ ਗੰਭੀਰ ਹੈ।
੧੫ ਰਕਤਾਸੁਰ ਦੈਂਤ ਦਾ ਖੂਨ ਪੀਣ ਵਾਲੀ ਤੇ ਉਸ ਦੇ ਨਾਲ ਉਤਸ਼ਾਹ ਨਾਲ ਮੱਚਣ ਵਾਲੀ ਨਿਰਦਈਆਂ ਵਿਚ ਜਾ ਕੇ ਨੱਚਣ ਵਾਲੀ ਤੇ ਧਰਮ ਦੀ ਸ਼ੁੱਧ ਭਾਵਨਾ ਵਾਲੀ
੧੬ ਖੂਨ ਦੇ ਪੀਣ ਵਾਲੀ, ਅਗਨ ਵਰਸਾਉਣ ਵਾਲੀ, ਜੋਗ ਨੂੰ ਜਿੱਤਣ ਵਾਲੀ, ਤਲਵਾਰ ਦੀ ਧਾਰਨ ਵਾਲੀ ਅਕਾਲ ਪੁਰਖ "ਸ਼ਕਤੀ"!
੧੭ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਤੋਂ ਮਹਿਖਾਸੁਰ ਦੈਂਤ ਨੂੰ ਮਾਰ ਕੇ ਪਾਪਾਂ ਦਾ ਨਾਸ ਕਰਕੇ ਧਰਮ ਨੂੰ ਉਭਾਰਿਆ ਸੀ ॥੫॥੨੧੫॥
੧੮ ਤੂੰ ਹੀ ਪਾਪਾਂ ਦੇ ਦੁੱਖਾਂ ਨੂੰ ਦੂਰ ਕਰਨ ਵਾਲੀ ਹੈਂ। ਦੁਸ਼ਟਾਂ ਨੂੰ ਫੂਕ ਦੇਣ ਵਾਲੀ ਹੈਂ, ਸੰਸਾਰ ਨੂੰ ਬਚਾਉਣ ਵਾਲੀ ਹੈਂ, ਜੋ ਬੜੀ ਸ਼ੁੱਧ ਮੱਤ ਦੇ ਦੇਣ ਵਾਲੀ ਹੈਂ !
੧੯ ਫਨੀਅਰ=ਜਿਸ 'ਤੇ ਤੇਰੀ ਟੇਢੀ ਨਜ਼ਰ ਹੋ ਜਾਵੇ ਜਾਣੋ ਉਸ ਦੇ ਲਈ ਸਰਪ ਫੰਕਾਰ ਕੇ ਚੜ੍ਹ ਆਏ ਹਨ, ਬਾਘ ਬੁੱਕ ਕੇ ਆਪ ਪਏ ਹਨ, ਸ਼ਸ਼ਤਰਾਂ ਦਾ ਹੱਲਾ ਹੋ ਗਿਆ ਹੈ। ਜਦ ਕਿ ਤੂੰ ਆਪ ਨਿਰਵੈਰ ਤੇ ਰਾਗ-ਦ੍ਵੈਖ ਤੋਂ ਰਹਿਤ ਹੈਂ।
੨੦ ਤੇਰੀਆਂ ਅੱਠਾਂ ਬਾਹਾਂ ਵਿਚ ਸ਼ਸ਼ਤਰ ਤੇ ਸਨਾਹ ਆਦਿ ਨਾਲ ਵਾਹੁਣ ਸ਼ਕਤੀ ਤੇ ਅਟੱਲ ਬਚਨ ਹੈ ਤੇ ਤੇਜ ਅਤੁਲ ਜੋ ਤੋਲਿਆ ਨਹੀਂ ਜਾਂਦਾ !
੨੧ ਤੇਰੀ ਉਸ ਵੇਲੇ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ। ਮਾਤ ਲੋਕ ਤੇ ਅਕਾਸ਼ ਲੋਕ ਅਤੇ ਪਤਾਲ ਲੋਕ ਅਥਵਾ ਸਾਰੇ ਜਲ ਤੇ ਥਲ ਵਿਚ ਸਾਰੇ ॥੬॥੨੧੬॥
੨੨ ਤੇਰੀ ਤਲਵਾਰ ਚਮਕ ਰਹੀ ਹੈ। ਤੂੰ ਤਲਵਾਰ ਚਮਕਾਉਣ ਵਾਲੀ ਹੈਂ, ਜਿਛਰ ਜਿਹੇ ਦੈਂਤ ਨੂੰ ਹਰਾਉਣ ਵਾਲੀ ਹੈਂ। ਧੂਮਰ ਲੋਚਨ ਜਿਹੇ ਦੈਂਤ ਦੇ ਤੂੰਬੇ-ਤੂੰਬੇ ਉਡਾ ਦੇਣ ਵਾਲੀ ਹੈਂ ਜਿਸ ਨੇ ਦੈਂਤਾਂ ਦੇ ਹੰਕਾਰ ਨੂੰ ਮਿੱਟੀ ਵਿਚ ਮਿਲਾ ਦਿੱਤਾ।
੨੩ ਤੇਰੇ ਅਨਾਰ ਦੇ ਦਾਣਿਆਂ ਜਿਹੇ ਸੁੰਦਰ ਦੰਦ, ਜੋਗ ਦੇ ਜਿੱਤਣ ਵਾਲੀ ਜੋ ਜੋਗੀਆਂ ਨੂੰ ਮਾਤ ਪਾਉਣ ਵਾਲੀ ਹੈ ਮੁਨੀ ਜਨਾਂ ਦੇ ਵੀ ਮਾਨ ਨੂੰ ਮੱਥ ਦੇਣ ਵਾਲੀ ਹੈਂ, ਜੋ ਤੇਰੀ ਇਤਨੀ ਗੂੜ ਕਥਾ ਹੈ, ਜੋ ਕਹੀ ਨਹੀਂ ਜਾਂਦੀ !
੨੪ ਹੇ ਅਕਾਲ ਪੁਰਖ ਮਹਾਂ ਸ਼ਕਤੀ ! ਬੁਰੇ ਕਰਮਾਂ ਦਾ ਨਾਸ ਕਰਕੇ, ਚੰਦ ਵਾਂਗ ਪ੍ਰਕਾਸ਼ ਕਰ ਦੇਣ ਵਾਲੀ ਸੂਰਜ ਤੋਂ ਵੀ ਵੱਧ ਤੇਜ ਵਾਲੀ ਅੱਠ ਬਾਹਾਂ ਵਾਲੀ ਹੈਂ।
੨੫ ਤੇਰੀ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ। ਤੂੰ ਭਰਮਾਂ ਦੇ ਦੂਰ ਕਰਨ ਵਾਲੀ, ਧਰਮ ਦਾ ਨਿਸ਼ਾਨ (ਝੰਡਾ) ਹੈਂ ॥੭॥੨੧੭॥
੨੬ ਐ ਧਰਮ ਦੇ ਝੰਡੇ ਵਾਲੀ ਜਦੋਂ ਤੇਰੇ ਸ਼ਸ਼ਤਰ ਦੁਸ਼ਮਣ ਦੇ ਸ਼ਸ਼ਤਰਾਂ ਨਾਲ ਟਕਰਾਉਂਦੇ ਹਨ ਤਾਂ ਇਉਂ ਅਵਾਜ਼ ਦਿੰਦੇ ਹਨ ਜਿਵੇਂ ਟੱਲ ਖੜਕਦੇ ਹੋਣ, ਜਦੋਂ ਤੇਰੇ ਸ਼ਸ਼ਤਰ ਵੈਰੀ ਉੱਪਰ ਲਪਕਦੇ ਹਨ ਤਾਂ ਇਉਂ ਜਾਪਦਾ ਹੈ ਜਿਵੇਂ ਫਨੀਅਰ ਸਰਪ ਫੁੰਕਾਰੇ ਮਾਰਦੇ ਹਨ।
੨੭ ਜਦੋਂ ਤੂੰ ਟਾਂ-ਟਾਂ ਕਰਕੇ ਪ੍ਰਸੰਨ ਹੁੰਦੀ ਹੈਂ ਅਤੇ ਤੂੰ ਸਾਰੀ ਸ੍ਰਿਸ਼ਟੀ ਦੇ ਵਿਚ ਨਿਵਾਸ ਰੱਖਦੀ ਹੈਂ, ਦੁਸ਼ਟਾਂ ਦਾ ਨਾਸ ਕਰਨ ਲਈ ਤੇਰੀ ਚੱਕਰ ਜਿਹੀ ਗਤੀ ਹੈ ਜੋ ਚੱਕਰ ਵਾਂਗ ਘੁੰਮ ਕੇ ਚਕ੍ਰਿਤ ਕਰਦੀ ਹੈ।
੨੮ ਕੇਹਰੀ ਸ਼ੇਰ ਦੀ ਸਵਾਰੀ ਕਰਨ ਵਾਲੀ, ਸੋਹਣੇ ਸਨਾਹ ਰੂਪ ਵਾਲੀ ਤੇਰੀ ਅਗੰਮ ਤੇ ਅਥਾਹ ਇਕ ਨਿਰੰਕਾਰ ਦੀ ਬਿਰਤੀ (ਸ਼ਕਤੀ) ਹੀ ਹੈ !
੨੯ ਜੈ ਜੈ ਹੋਈ ਹੋਵੇਗੀ ਜਿਸ ਵੇਲੇ ਮਹਿਖਾਸੁਰ ਦੈਂਤ ਮਾਰਿਆ ਸੀ। ਐ ਆਦਿ ਕੁਮਾਰੀ ! ਬੇਅੰਤ ਸ਼ੁਧ ਬਿਰਤੀ ਵਾਲੀਏ ਜਿਸ ਨੂੰ—॥੮॥੨੧੮॥
੩੦ ਸੁਰ (ਦੇਵਤੇ) ਅਤੇ (ਨਰ) ਮਨੁੱਖ (ਮੁਨਿ) ਰਿਸ਼ੀ-ਮੁਨੀ ਪ੍ਰਣਾਮ ਕਰਦੇ ਹਨ ਤੂੰ ਦੁਸ਼ਟਾਂ ਨੂੰ ਕੱਟ ਕੇ

---

ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਿਗੁਰ ਵਿਚ ਨਾਮੁ ਨਿਧਾਨੁ ਹੈ ਪਿਆਰਾ
ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥ ਆਪੇ ਜਲ ਥਲਿ ਸਭਤੁ ਹੈ ਪਿਆਰਾ
ਪ੍ਰਭੁ ਆਪੇ ਕਰੇ ਸੁ ਹੋਇ ॥ ਸਭਨਾ ਰਿਜਕੁ ਸਮਾਹ ਦਾ ਪਿਆਰ ਦੂਜਾ ਅਵਰੁ ਨ ਕੋਇ ॥
ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥ ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥ ਆਪੇ ਕੀਮਤਿ ਪਾਇਦਾ ਪਿਆਰਾ
ਆਪੇ ਕਰੇ ਸੁ ਹੋਇ ॥ ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥

(ਬਾਕੀ ਪੰਨਾ ੬੧ ਅ ਦੇ ਹੇਠ)

ਭ੍ਰਿਸਟ ਬਿਨਾਸਨ ਮ੍ਰਿਤ ਮਥੇ॥ [੧]ਕਾਵਰੂ ਕੁਮਾਰੇ[ੳ] ਅਧਮ ਉਧਾਰੇ ਨਰਕ ਨਿਵਾਰੇ
ਆਦ ਕਥੇ ॥ [੨]ਕਿੰਕਣੀ ਪ੍ਰਸੋਹਣ ਸੁਰ ਨਰ ਮੋਹਣ ਸਿੰਘਾ ਰੋਹਣ ਬਿਤਲ ਤਲੇ[ਅ] ॥
[੩]ਜੈ ਜੈ ਹੋਸੀ ਸਭ ਠੌਰ ਨਿਵਾਸਨ ਬਾਇ ਪਤਾਲ ਅਕਾਸ ਅਨਲੇ[ੲ] ॥੯॥੨੧੯॥
[੪]ਸੰਕਟੀ ਨਿਵਾਰਨ ਅਧਮ ਉਧਾਰਨ ਤੇਜ ਪ੍ਰਕਰਖਣ ਤੁੰਦ ਤਬੇ॥ [੫]ਦੂਖ ਦੋਖ ਦਹੰਤੀ
ਜ੍ਵਾਲ ਜਯੰਤੀ ਆਦ ਅਨਾਦ ਅਗਾਧ ਅਛੇ ॥ [੬]ਸੁਧਤਾ ਸਮਰਪਣ ਤਰਕ ਬਿਤਰਕਣ
ਤਪਤ ਪ੍ਰਤਾਪਣ ਜਪਤ ਜਿਵੇ ॥ [੭]ਜੈ ਜੈ ਹੋਸੀ ਸਸਤ੍ਰ ਪ੍ਰਕਰਖਣ ਆਦਿ ਅਨੀਲ
ਅਗਾਧ ਅਭੇ ॥੧੦॥੨੨੦॥ [੮]ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣ
ਤਿਛ ਸਰੇ ॥ [੯]ਕਰ ਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭੁਜੇ ॥
[੧੦]ਦਾਮਨੀ ਦਮੰਕੇ ਕੇਹਰ ਲੰਕੇ ਆਦ ਅਤੰਕੇ ਕ੍ਰੂਰ ਕਥੇ ॥ [੧੧]ਜੈ ਜੈ ਹੋਸੀ ਰਕਤਾਸੁਰ
ਖੰਡਣ ਸੁੰਭ ਚਕ੍ਰਤਨ ਸੁੰਭ ਮਥੇ ॥੧੧॥੨੨੧॥ [੧੨]ਬਾਰਜ ਬਿਲੋਚਨ ਬ੍ਰਿਤਨ ਬਿਮੋਚਨ
ਸੋਚ ਬਿਸੋਚਨ ਕਉਚ ਕਸੇ ॥ [੧੩]ਦਾਮਨੀ ਪ੍ਰਹਾਸੇ ਸੁਕ ਸਰ ਨਾਸੇ ਸੁਬ੍ਰਿਤ ਸੁਬਾਸੇ
ਦੁਸਟ ਗ੍ਰਸੇ॥ [੧੪]ਚੰਚਲਾ ਪ੍ਰਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਸੁਰੰ ॥ [੧੫]ਜੈ
ਜੈ ਹੋਸੀ ਮਹਖਾਸੁਰ ਮਰਦਨ ਆਦ ਅਨਾਦ ਅਗਾਧ ਉਰਧੰ[ਸ] ॥ ੧੨॥੨੨੨॥
[੧੬]ਘੰਟਕਾ ਬਿਰਾਜੈ ਰੁਣ ਝੁਣ ਬਾਜੈ ਭ੍ਰਮ ਭੈ ਭਾਜੈ ਸੁਨਤ ਸੁਰੰ ॥ [੧੭]ਕੋਕਲ ਸੁਨ
ਲਾਜੈ ਕਿਲਬਿਖ ਭਾਜੈ ਸੁਖ ਉਪਰਾਜੈ ਮਧ ਉਰੰ॥ [੧੮]ਦੁਰਜਨ ਦਲ ਦੱਝੈ ਮਨ
ਤਨ ਰਿੱਝੈ ਸਭੈ ਨ ਭੱਜੈ ਰੋਹ ਰਣੰ ॥ [੧੯]ਜੈ ਜੈ ਹੋਸੀ ਮਹਖਾਸੁਰ ਮਰਦਨ ਚੰਡ
ਚਕ੍ਰਤਨ ਆਦ ਗੁਰੰ[ਹ] ॥੧੩॥੨੨੩॥ [੨੦]ਚਾਚਰੀ ਪ੍ਰਜੋਧਨ ਦੁਸਟ ਬਿਰੋਧਨ ਰੋਸ
ਅਰੋਧਨ ਕ੍ਰੂਰ ਬ੍ਰਿਤੇ ॥ [੨੧]ਧੂਮ੍ਰਾਛ ਬਿਧੁੰਸਨ ਪ੍ਰਲੈ ਪ੍ਰਜੁੰਸਨ ਜਗ ਬਿਧੁੰਸਨ[ਕ] ਸੁਧ
ਮਤੇ॥ [੨੨]ਜਾਲਪਾ ਜਯੰਤੀ[ਖ] ਸਤ੍ਰ ਮਥੰਤੀ ਦੁਸਟ ਪ੍ਰਦਾਹਨ ਗਾੜ੍ਹ ਮਤੇ॥ [੨੩]ਜੈ
ਜੈ ਹੋਸੀ ਮਹਖਾਸੁਰ ਮਰਦਨ ਆਦ ਜੁਗਾਦਿ[ਗ] ਅਗਾਧ ਗਤੇ ॥੧੪॥੨੨੪॥
[੨੪]ਖੱਤ੍ਰੀਆਣ ਖਤੰਗੀ ਅਭੈ ਅਭੰਗੀ ਆਦ ਅਨੰਗੀ[ਘ] ਅਗਾਧ ਗਤੇ ॥ [੨੫]ਬ੍ਰਿੜਲਾਛ
ਬਿਹੰਡਣ ਚੱਛਰ ਦੰਡਣ ਤੇਜ ਪ੍ਰਚੰਡਣ ਆਦਿ ਬ੍ਰਿਤੇ ॥ [੨੬]ਸੁਰ ਨਰ ਪ੍ਰਤਿਪਾਰਣ
ਪਤਤ ਉਧਾਰਣ ਦੁਸਟ ਨਿਵਾਰਣ ਦੋਖ ਹਰੇ॥ [੨੭]ਜੈ ਜੈ ਹੋਸੀ ਮਹਖਾਸੁਰ ਮਰਦਨਿ
ਬਿਸੁ ਬਿਧੁੰਸਨਿ ਸ੍ਰਿਸਟਿ ਕਰੇ[ਙ] ॥ ੧੫॥੨੨੫॥ [੨੮]ਦਾਮਨੀ ਪ੍ਰਕਾਸੇ ਉਨ ਤਨ ਨਾਸੇ
ਜੋਤ ਪ੍ਰਕਾਸੇ ਅਤੁਲ ਬਲੇ ॥ [੨੯]ਦਾਨਵੀ ਪ੍ਰਕਰਖਣ ਸਰਵਰ ਵਰਖਣ ਦੁਸਟ ਪ੍ਰਧਰਖਣ
ਬਿਤਲ ਤਲੇ ॥ [੩੦]ਅਸਟਾਇਧ ਬਾਹਣ ਬੋਲ ਨਿਬਾਹਣ ਸੰਤ ਪਨਾਹਣ ਗੂੜ੍ਹ ਗਤੇ ॥

---

ੳ ਅਸਾਮ ਦੇ ਦੇਸ਼ ਕਾਮ ਰੂਪ ਜ਼ਿਲ੍ਹੇ ਵਿਚ ਗੋਹਾਟੀ ਨਗਰ ਤੋਂ ੨ ਮੀਲ ਪੱਛਮ ਵੱਲ, ਨੀਲਾਚਲ ਪੁਰ ਬ੍ਰਹਮ ਪੁੱਤਰ ਨਦੀ ਦੇ ਕੰਢੇ (ਸਤੀ ਦੇਵੀ ਦਾ ਮੰਦਰ ਹੈ) ਜਿਸ ਵਿਚ ਸਤੀ ਦੀ ਯੋਨ (ਭਗ) ਪੂਜੀ ਜਾਂਦੀ ਹੈ ਜਿਸ ਨੂੰ ਕਮਹਿਯਾ ਦੇਵੀ ਕਹਿ ਕੇ ਪੂਜਿਆ ਜਾਂਦਾ ਹੈ ॥ ਟੀਕਾ ਗਿਆਨੀ ਨਰੈਣ ਸਿੰਘ ॥

ਅ ਵਿਤਲ ਤਲੇ (ਸਭ ਤੋਂ ਹੇਠਲਾ ਸੱਤਵਾਂ ਪਤਾਲ-

ੲ ਇਨ੍ਹਾਂ ਛੰਦਾਂ ਨੂੰ ਗਹੁ ਨਾਲ ਪੜ੍ਹੋ—ਕੀ ਅਧਮਾ ਦਾ ਉਧਾਰ ਕਰਨ ਵਾਲੀ ਤੇ ਨਰਕਾਂ ਤੋਂ ਪਚਾਉਣ ਵਾਲੀ ਆਦਿ ਕਾਲ ਤੋਂ ਕਥਾ ਦੇ ਚੱਲੀ ਆਉਣ ਵਾਲੀ—ਸਭ ਥਾਂ ਤੇ ਨਿਵਾਸ ਕਰਨ ਵਾਲੀ, ਹਵਾ ਤੇ ਸੱਤਾਂ ਪਤਾਲਾਂ ਵਿਚ, ਅਕਾਸ਼ ਤੇ ਅਗਨ ਵਿਚ ਅਤੇ ਦੁਖੀਆਂ ਦੇ ਦੂਰ ਕਰਨ ਵਾਲੀ, ਪਾਪੀਆਂ ਨੂੰ ਤਾਰਨ ਵਾਲੀ, ਦੁੱਖ ਦੋਖਾਂ ਨੂੰ ਸਾੜਨ ਵਾਲੀ, ਅਗਨ ਨੂੰ ਜਿੱਤਣ ਵਾਲੀ ਆਦਿ ਅਨਾਦ, ਅਗਾਧ ਨਾ ਨਾਸ਼ ਹੋਣ ਵਾਲੀ, ਸੂਰਜ ਨੂੰ ਪ੍ਰਤਾਪ ਦੇਣ ਵਾਲੀ ਆਦਿ, ਅਨਾਦ, ਅਗਾਧ ਭੈ ਤੋਂ ਰਹਿਤ ਕਿਹੜੀ ਦੇਵੀ ਹੋ ਸਕਦੀ ਹੈ? ਅਲੋਚਕ ਵੀਰੋ ! ਦਿਲ, ਦਿਮਾਗ ਤੇ ਸੋਝੀ ਤੋਂ ਕੰਮ ਲਵੋ, ਬੇਥਵੀਆਂ ਲੀਕਾਂ 'ਤੇ ਨਾ ਭਰਮੋ।

ਸ ਇਥੇ ਸ਼ੰਕਾਵਾਦੀ ਸ਼ੰਕਾ ਕਰਦਾ ਹੈ ਕਿ ਕੁਦਰਤ ਕਿਹੜਾ ਰੂਪ ਹੈ, ਉਹ ਕਿਹੜੀ ਅੰਗਿਆ ਪਹਿਨਦੀ ਹੈ, ਉਸ ਦੀਆਂ ਨਾਸਾਂ ਕਿਥੋਂ ਆਈਆਂ? ਉਹ ਹੱਸਦੀ ਕਿਸ ਨੇ ਵੇਖੀ? ਇਸ ਲਈ ਇਹ ਉਸ ਦੇਵੀ ਦੀ ਹੀ ਹੋ ਸਕਦੀ ਇਹ ਅਲੰਕਾਰ ਦੁਰਗਾ ਲਈ ਹੀ ਢੁੱਕਦੇ ਹਨ। ਉੱਤਰ—ਪਿਆਰੇ ਮਾਨਯੋਗ ਜੀਉ, ਗਹੁ ਨਾਲ ਪੜ੍ਹੋ ਇਹੋ ਉਸਤਤਿ ਇਹੋ ਅਲੰਕਾਰ ਸ੍ਰੀ ਗੁਰੂ ਨਾਨਕ ਜੋਤਿ ਹੂ-ਬ-ਹੂ ਅਕਾਲ ਪੁਰਖ ਤੋਂ ਉਸ ਦੀ ਕੁਦਰਤ ਲਈ ਭੇਟ ਕਰਦੇ ਹਨ ਅਤੇ ਉਸ ਅੱਗੇ ਪਹਿਲਾਂ ਉਸਤਤਿ ਕਰਨ ਲਈ ਬੇਨਤੀ ਕਰਦੇ ਹਨ। ਸ੍ਰੀ ਮੁਖਵਾਕ ਹੈ :-
ਕਰਹੁ ਦਇਆ ਤੇਰਾ ਨਾਮੁ ਵਖਾਣਾ ॥ ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥
ਭਾਵ—ਤੈਂ ਆਪ ਹੀ ਸਭ ਨੂੰ ਪੈਦਾ ਕੀਤਾ ਹੈ। ਆਪ ਹੀ ਸਭ ਵਿਚ ਸਮਾ ਰਿਹਾ ਹੈ। ਮੇਰੇ 'ਤੇ ਦਇਆ ਕਰੋ ਤਾਂ ਕਿ ਮੈਂ ਤੇਰਾ ਨਾਮ ਕਹਾਂ। ਇਸ ਵਿਚ ਹੁਣ ਕੋਈ ਸ਼ੰਕਾ ਨਹੀਂ ਕਿ ਗੁਰੂ ਜੀ ਕਿਸੇ ਹੋਰ ਦਾ ਨਾਮ ਵਖਾਣ ਰਹੇ ਹਨ। ਇਸੇ ਸ਼ਬਦ ਦੇ ੬ ਅੰਕ ਤੋਂ ਅੱਗੇ—ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੋਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੋ ਮਹੇਲੀਹੋ ॥ ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥ ਤੇਰੀ ਚਾਲ ਸੁਹਾਵੀ ਮਧੁਰਾੜੀ

ਬੁਰੇ ਤੇ ਭ੍ਰਿਸ਼ਟ ਲੋਕਾਂ ਦਾ ਵਿਨਾਸ਼ ਕਾਲ ਮੌਤ ਦੇ ਘਾਟ ਉਤਾਰਨ ਵਾਲੀ ਹੈਂ ।

੧ ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦਿ ਦਾ ਭਾਵ ਤੂਹੀ ਕਾਵਰੂ ਕੁਮਾਰੀ ਸਤੀ ਹੈਂ ਤੂੰ ਹੀ ਪਾਪੀਆਂ ਦਾ ਉਧਾਰ ਕਰਦੀ ਹੈਂ ਤੂੰ ਹੀ ਨਰਕਾਂ ਤੋਂ ਬਚਾਉਂਦੀ ਹੈਂ ਤੇਰੀ ਕਥਾ ਆਦਿ ਕਾਲ ਤੋਂ ਪ੍ਰਚਲਿਤ ਹੈ ।

੨ ਕਿੰਕਣੀ (ਤੜਾਗੀ) ਲੱਕ ਨਾਲ ਸ਼ੋਭਦੀ ਹੈ ਜੋ ਦੇਵ ਤੇ ਨਰਾਂ ਦੇ ਮਨ ਨੂੰ ਮੋਂਹਦੀ ਹੈ ਤੇ ਜਰਵਾਣਿਆਂ ਲਈ ਰੋਹਣੀ ਰੂਪ ਹੈ ਤੇ ਤੇਰਾ ਪ੍ਰਤਾਪ ਸੱਤਵੇਂ ਪਤਾਲ ਤੱਕ ਹੈ ।

੩ ਜੈ-ਜੈ ਹੋਈ ਹੋਵੇਗੀ ਐ ਸਾਰੇ ਥਾਵਾਂ 'ਤੇ ਨਿਵਾਸ ਕਰਨ ਵਾਲੀ ਹਵਾ, ਅਕਾਸ਼, ਪਤਾਲ, ਅਗਨ ਵਿਚ ਵਿਆਪਕ ਹੋਣ ਵਾਲੀ ਦੀ ॥੯॥੨੧੯॥

੪ ਸੰਕਟੀਆਂ ਦੇ ਸੰਕਟ ਦੂਰ ਕਰਨ ਵਾਲੀ, ਪਾਪੀਆਂ ਦਾ ਉਧਾਰ ਕਰਨ ਵਾਲੀ, ਸਾਰੇ ਤੇਜਾਂ ਦੇ ਤੇਜ ਨੂੰ ਮਾਤ ਕਰਨ ਵਾਲੀ (ਖਤਮ) ਕਰਨ ਵਾਲੀ, ਉਸੇ ਵੇਲੇ (ਛੇਤੀ ਤੋਂ ਛੇਤੀ)

੫ ਦੁੱਖਾਂ ਤੇ ਦੋਖਾਂ ਨੂੰ ਸਾੜ ਦੇਣ ਵਾਲੀ, ਅਗਨ ਨੂੰ ਜਿੱਤ ਲੈਣ ਵਾਲੀ, ਜਿਸ ਦਾ ਕੋਈ ਆਦਿ ਨਹੀਂ, ਅਨਾਦ ਹੈ । ਸਦਾ ਹੀ ਨਾ ਮਰਨ ਵਾਲੀ ਸ਼ਕਤੀ

੬ ਸ਼ੁਧਤਾਈ ਬਖਸ਼ਣ ਵਾਲੀ, ਫੋਕੀਆਂ ਢੁੱਚਰਾਂ ਨੂੰ ਪਰਖਣ ਵਾਲੀ ਹੈਂ ਤੇ ਦੂਰ ਕਰਨ ਵਾਲੀ ਹੈਂ, ਸੂਰਜ ਨੂੰ ਤੇਜ ਪ੍ਰਤਾਪ ਦੇਣ ਵਾਲੀ ਹੈਂ, ਜਿਹੜਾ ਤੈਨੂੰ ਜਪਦਾ ਹੈ ਉਹੀ ਜੀਊਂਦਾ ਹੈ (ਮਨ ਭਾਉਂਦੇ ਫਲ ਪਾਉਂਦਾ ਹੈ)

੭ ਤੇਰੀ ਜੈ-ਜੈ ਹੋਈ ਹੋਵੇਗੀ ਜਦੋਂ ਤੂੰ ਸ਼ਸ਼ਤਰਾਂ ਨੂੰ ਚੁੱਕ ਕੇ ਪਰਖੇਂਗੀ, ਜੋ ਆਦਿ ਕਾਲ ਸਭ ਤੋਂ ਪਹਿਲੀ ਤੇ ਅੰਤ ਤੱਕ ਤਿੰਨੇ ਸਮਿਆਂ ਵਿਚ ਕਿਸੇ ਦਾ ਭੈ ਨਹੀਂ ਰੱਖਦੀ ॥੧੦॥੨੨੦॥

੮ ਹੇ ਮਹਾਂ ਸ਼ਕਤੀ ! ਤੇਰੀ ਤੇਜੀ ਬਿਜਲੀ ਤੋਂ ਵੀ ਤੇਜ਼ ਹੈ, ਤੇਰੀਆਂ ਅਲਕਾਂ ਦੇ ਵਾਲ ਕਾਲੀ ਸੱਪਣੀ ਵਾਂਗ ਹਨ, ਤੇਰੀ ਚਾਲ ਘੋੜੀ (ਇਰਾਕਣ) ਨਾਲੋਂ ਤਿੱਖੀ ਹੈ, ਜਿਸ ਦੇ ਅੱਗੇ ਸਾਰੇ ਸੰਸਾਰ ਦੀ ਤੇਜ਼ੀ ਮਾਤ ਹੋ ਜਾਂਦੀ ਹੈ ।

੯ ਤੇਰੇ ਹੱਥ ਵਿਚ ਇਨਸਾਫ ਦਾ ਕੁਹਾੜਾ ਕੱਸ ਕੇ ਫੜਿਆ ਹੋਇਆ ਹੈ ਜੋ ਨਰਕਾਂ ਤੋਂ ਬਚਾਉਦਾ ਹੈ ਤੇ ਪਾਪੀਆਂ ਦਾ ਉਧਾਰ ਕਰਦਾ ਹੈ ਤੇਰੀਆਂ ਬਾਹਾਂ ਬਹੁਤ ਲੰਮੀਆਂ ਹਨ ।

੧੦ ਤੇਰੇ ਚੇਹਰੇ 'ਤੇ ਬਿਜਲੀ ਦਮਕਾਂ ਮਾਰਦੀ ਹੈ, ਤੇਰਾ ਸ਼ੇਰ ਜਿਹਾ ਲੱਕ ਕਰੂਰ ਬੰਦਿਆਂ ਦਾ ਅੰਤ ਕਰ ਦੇਣ ਵਾਲਾ ਕਿਹਾ ਜਾਂਦਾ ਹੈ ।

੧੧ ਤੇਰੀ ਉਸ ਵੇਲੇ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਰਕਤਾਸੁਰ ਦੈਂਤ ਕੱਟਿਆ ਸੀ ਤੇ ਸੁੰਭ ਦਾ ਚੂਰਾ ਕੀਤਾ ਸੀ ਅਤੇ ਨਿਸੁੰਭ ਨੂੰ ਮਾਰਿਆ ਸੀ ॥੧੧॥੨੨੧॥

੧੨ ਤੇਰੇ ਕੰਵਲ ਫੁੱਲ ਜਿਹੇ ਨੇਤਰ ਜੋ ਬਿਰਤੀ ਦੇ ਤੋੜਨ ਵਾਲੇ ਹਨ, ਸੋਚਾਂ, ਫਿਕਰਾਂ ਤੇ ਚਿੰਤਾਵਾਂ ਤੋਂ ਇਉਂ ਬਚਾਉਂਦੇ ਹਨ ਜਿਵੇਂ ਯੁੱਧ ਵਿਚ ਜੁਆਨ ਦੇ ਸੰਜੋਅ ਕੱਸਿਆ ਹੋਇਆ ਰੱਖਿਆ ਕਰਦਾ ਹੈ ।

੧੩ ਤੇਰਾ ਬਿਜਲੀ ਜਿਹਾ ਹਾਸਾ ਤੇ ਤੋਤੇ ਜਿਹੀਆਂ ਨਾਸਾਂ ਸ਼ੁੱਧ ਵਿਹਾਰ ਦੀ ਵਾਸ਼ਨਾ ਦੁਸ਼ਟਾਂ ਨੂੰ ਗ੍ਰਸਦੀ ਹੈ ।

੧੪ ਤੇਰੀ ਅੰਗੀ ਦੀ ਸ਼ੋਭਾ ਬਿਜਲੀ ਵਾਂਗ ਚਮਕੀਲੀ ਹੈ ਜੋ ਵੇਦਾਂ ਦੀ ਮੱਤ ਅਨੁਸਾਰ ਹੈ । ਘੋੜੀ ਦੀ ਚਾਲ ਨਾਲੋਂ ਤੇਜ਼ ਹੈ, ਜੋ ਦੈਂਤਾਂ ਨੂੰ ਮਾਰਨ ਵਾਲੀ ਹੈ ।

੧੫ ਤੇਰੀ ਉਸ ਵੇਲੇ ਜੈ-ਜੈ ਹੋਈ ਹੋਵੇਗੀ, ਜਿਸ ਵੇਲੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ ਤੇਰੀ ਗਤੀ (ਆਦਿ ਅਤੇ ਅਨਾਧਿ, ਅਗਾਧਿ) ਆਦਿ ਕਾਲ ਤੋਂ ਅੰਤ ਤੱਕ ਅਗਾਧਿ ਕਥਨ ਤੋਂ ਪਰੇ ਹੈ । ਮੈਂ ਇਹ ਜਾਣ ਕੇ ਧਾਰਨ ਕੀਤਾ ਹੈ ॥੧੨॥੨੨੨॥

੧੬ ਜਿਹੜੀ ਤੇਰੇ ਵਾਹਨ ਗਲੇ ਵਿਚ ਘੰਟੀ ਪਾਈ ਹੋਈ ਵੱਜਦੀ ਹੈ ਉਸ ਦੀ ਰੁਣਝੁਣ ਦੀ ਅਵਾਜ਼ ਨਿਕਲਦੀ ਹੈ, ਉਸ ਨੂੰ ਸੁਣ ਕੇ ਸਾਰੇ ਭਰਮ ਤੇ ਭੈ ਭੱਜ ਜਾਂਦੇ ਹਨ ।

੧੭ ਤੇਰੇ ਬੋਲ ਨੂੰ ਸੁਣ ਕੇ ਕੋਇਲ ਵੀ ਸ਼ਰਮਿੰਦੀ ਹੋ ਜਾਂਦੀ ਹੈ ਅਤੇ ਸਾਰੇ ਦੁਖ, ਕਲੇਸ਼ ਭੱਜ ਜਾਂਦੇ ਹਨ । ਸੁਖ ਦਾ ਰਾਜ ਹੋ ਜਾਂਦਾ ਹੈ, ਹਿਰਦੇ ਦੇ ਵਿਚ ।

੧੮ ਖੋਟੀ ਬੁੱਧੀ ਵਾਲਿਆਂ ਦਾ ਦਲ ਸੜ ਜਾਂਦਾ ਹੈ, ਉਨ੍ਹਾਂ ਦਾ ਮਨ ਤੇ ਤਨ ਭੜਥਾ ਹੋ ਜਾਂਦਾ ਹੈ । ਜਦੋਂ ਤੈਨੂੰ ਰਣ ਵਿਚ ਰੋਹ ਜਾਗਦਾ ਹੈ

੧੯ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਦੋਂ ਤੂੰ ਮਹਿਖਾਸੁਰ ਦੈਂਤ ਨੂੰ ਮਾਰਿਆ ਹੋਵੇਗਾ ਤੇ ਚੰਡ (ਅਕਾਲ ਪੁਰਖ) ਤੇਰੇ ਹੁਕਮ ਦੇ ਚੱਕਰ ਦਾ ਸਦਕਾ ਹੈ । ਆਦਿ ਗੁਰ ਅਕਾਲ ਪੁਰਖ=ਆਦਿ ਸਭ ਦਾ ਗੁਰੂ ॥੧੩॥੨੨੩॥

੨੦ ਜਦੋਂ ਤੇਰੀ ਹੁਕਮ ਰੂਪੀ ਤਲਵਾਰ ਬਿਜਲੀ ਵਾਂਗ ਚਮਕਦੀ ਹੋਈ ਯੁੱਧ ਵਿਚ ਵਰਸਦੀ ਹੈ ਤਾਂ ਦੁਸ਼ਟਾਂ ਦਾ ਵਿਰੋਧ ਕਰਦੀ ਹੈ । ਤੇਰਾ ਰੋਸ ਵੈਰੀ ਤੋਂ ਝੱਲਿਆ ਨਹੀਂ ਜਾਂਦਾ । ਤੇਰੀ ਬਿਰਤੀ ਦੁਸ਼ਟਾਂ ਲਈ ਬੜੀ ਕ੍ਰੂਰ (ਸਖਤ-ਕਰੜੀ) ਹੈ ।

੨੧ ਧੂਮਰ (ਧੂੰਏਂ ਜਿਹੇ ਨੇਤਰਾਂ) ਵਾਲੇ ਦੈਂਤ ਨੂੰ ਨਾਸ ਕਰਨ ਵਾਲੀ ਹੈ । ਪਰਲੇ ਕਾਲ ਸਮੇਂ ਜਗਤ ਦਾ ਨਾਸ ਕਰਨ ਵਾਲੀ ਅਤੇ ਸ਼ੁੱਧ ਮੱਤ ਵਾਲੀ ਹੈ ।

੨੨ ਇਥੇ ਐਨ ਸਪੱਸ਼ਟ ਕਰਦੇ ਹਨ ਕਿ ਜਾਲਪਾ ਜਯੰਤੀ ਦੇਵੀ (ਦੁਰਗਾ) ਵੀ ਤੂੰ ਹੀ ਹੈਂ ਜੋ ਦੁਸ਼ਟਾਂ ਦਾ ਮਥਨ ਕਰਦੀ ਹੈਂ ਤੇ ਦੁਸ਼ਟਾਂ ਨੂੰ ਸਾੜਦੀ ਹੈਂ । ਬੜੀ ਡੂੰਘੀ ਮੱਤ ਵਾਲੀ ਹੈ।

੨੩ ਉਸ ਵੇਲੇ ਜੈ-ਜੈ ਹੋਈ ਹੋਵੇਗੀ ਜਦੋਂ ਤੂੰ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ । ਆਦਿ ਤੋਂ ਜੁਗਾਦਿ ਤੱਕ ਤੇਰੀ ਬੇਅੰਤ ਹੀ ਮਹਿਮਾ ਹੈ ਜੋ ਬਿਆਨ ਨਹੀਂ ਕੀਤੀ ਜਾਂਦੀ ॥੧੪॥੨੨੪॥

੨੪ ਵੱਡੇ-ਵੱਡੇ ਸੂਰਮੇ ਯੋਧਿਆਂ ਨੂੰ ਸਮੇਟਣ ਵਾਲੀ ਹੈਂ । ਤੈਨੂੰ ਕਿਸੇ ਤੋਂ ਕੋਈ ਡਰ, ਭੈ ਨਹੀਂ । ਤੈਨੂੰ ਕੋਈ ਮਾਰ ਨਹੀਂ ਸਕਦਾ । ਆਦਿ ਕਾਲ ਤੋਂ ਤਨ (ਸਰੀਰ) ਤੋਂ ਬਿਨਾ ਹੈਂ। ਤੇਰੀ ਕਥਾ ਕਥਨ ਤੋਂ ਬਾਹਰ ਹੈ ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ ।

੨੫ ਤੂੰ ਹੀ ਬਿੜਾਲਾਛ ਨਾਮ ਦੇ ਦੈਂਤ ਨੂੰ ਮਾਰਨ ਵਾਲੀ ਹੈਂ। ਤੂੰ ਹੀ ਚੱਛ ਨਾਮ ਦੇ ਦੈਂਤ ਨੂੰ ਦੰਡ ਦੇਣ ਵਾਲੀ ਵੀ ਤੂੰ ਹੀ ਹੈਂ । ਸਾਰੇ ਤੇਜਾਂ ਦੇ ਵਿਚ ਤੇਜ ਆਦਿ ਕਾਲ ਤੋਂ ਤੇਰਾ ਹੀ ਪ੍ਰਚੰਡ ਹੋ ਕੇ ਵਰਤ ਰਿਹਾ ਹੈ ।

੨੬ ਦੇਵਤੇ ਤੇ ਮਨੁੱਖਾਂ ਦੀ ਪ੍ਰਤਿਪਾਲਨਾ ਤੇ ਪਾਪੀਆਂ ਦਾ ਉਧਾਰ ਕਰਨਾ ਤੇ ਦੁਸ਼ਟਾਂ ਦਾ ਭੈ, ਦੁੱਖ ਦੂਰ ਕਰਨ ਵਾਲੀ ਤੇ ਸੁਖੀ ਕਰਨ ਵਾਲੀ ਤੇਰੀ ਹੀ ਪ੍ਰਭਾ ਸ਼ੋਭਾ ਹੈ ।

੨੭ ਉਸ ਵੇਲੇ ਜੈ-ਜੈ ਹੋਈ ਹੋਵੇਗੀ ਜਦੋਂ ਤੂੰ ਮਹਿਖਾਸੁਰ ਦੈਂਤ ਨੂੰ ਮਾਰ ਕੇ ਜਗ ਨੂੰ ਸੁਖੀ ਕੀਤਾ ਅਤੇ ਅੰਤ ਵਿਸ਼ਵ ਦਾ ਵਿਨਾਸ਼ ਵੀ ਤੂੰ ਹੀ ਕਰਕੇ ਫੇਰ ਸ੍ਰਿਸ਼ਟੀ ਪੈਦਾ ਕਰਦੀ ਹੈਂ ॥੧੫॥੨੨੫॥

੨੮ ਹੇ ਵਾਹਿਗੁਰੂ-ਮਹਾਂ ਸ਼ਕਤੀ ! ਤੇਰੇ ਪਵਿੱਤ੍ਰ ਚਿਹਰੇ ਵਿਚੋਂ ਬਿਜਲੀ ਪ੍ਰਕਾਸ਼ ਕਰ ਰਹੀ ਹੈ ਜਿਸ ਨੂੰ ਤੱਕ ਕੇ ਵੱਡੇ-ਵੱਡੇ ਕਦਾਵਰ ਸਰੀਰ ਵੀ ਭੈ ਖਾ ਕੇ ਨੱਸ ਜਾਂਦੇ ਹਨ ਕਿਉਂਕਿ ਤੇਰੀ ਜੋਤ ਦਾ ਅਣਤੋਲਿਆ ਬਲ ਸਹਾਰ ਨਹੀਂ ਸਕਦੇ ।

੨੯ ਦਾਨਵੀ ਸੈਨਾ ਦਾ ਪਰਖ ਕਰਕੇ ਤੀਰਾਂ ਦੀ ਬਾਰਿਸ਼ ਕਰ ਦੇਣੀ ਜਿਸ ਨਾਲ ਦੁਸ਼ਟਾਂ ਦੇ ਦਿਲ ਧੜਕਦੇ ਹਨ ਜੋ ਧਰਤੀ ਦੇ ਹੇਠਲਾ ਸੱਤਵਾਂ ਪਤਾਲ ਹੈ ਉਸ ਤੋਂ ਵੀ ਹੇਠਾਂ ਤੱਕ ਤੇਰੀ ਸਤਹਾ ਹੈ ।

੩੦ ਅੱਠ ਕਿਸਮ ਦੇ ਹਥਿਆਰਾਂ ਦੀ ਵਰਤੋਂ ਕਰਨੀ ਅਤੇ ਆਪਣੇ ਬਚਨ ਦੀ ਜਿਉਂ ਦੀ ਤਿਉਂ ਪਾਲਨਾ ਕਰਨੀ ਤੂੰ ਹੀ ਜਾਣਦੀ ਹੈਂ ਵਾ: ਇਹ ਗਤਕੇ ਦੇ ਪੈਂਤੜਿਆਂ ਵਿਚ ਤੂੰ ਹੀ ਮਾਹਿਰ ਹੈਂ।

---

☞ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥ ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਐ ॥ ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥ ਅੰਗ ੫੬੭ ॥ ਮ: ੧ ॥ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਦੇਵੀ ਦੀ ਉਸਤਤਿ ਕਿਵੇਂ ਹੋ ਸਕਦਾ ਹੈ ? ਹਾਂ ਜੀ ਇਹ ਦੱਸੋ ਕਿਹੜੀ ਦੇਵੀ ਲਈ ਢੁਕਦਾ ਹੈ ਇਹ ਸ਼ਬਦ ?

ਹ ਕੀ ਆਦਿ ਗੁਰੂ ਦੇਵੀ ਨੂੰ ਕਿਹਾ ਜਾਂਦਾ ਹੈ ?

(ਬਾਕੀ ਪੰਨਾ ੬੭ ਤੇ) ☞

[੧]ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਅਨਾਦਿ ਅਗਾਧਿ ਬ੍ਰਿਤੇ ॥੧੬॥੨੨੬॥
[੨]ਦੁਖ ਦੋਖ ਪ੍ਰਭੱਛਣ ਸੇਵਕ ਰੱਛਣ ਸੰਤ ਪ੍ਰਤੱਛਣ ਸੁੱਧ ਸਰੇ ॥ [੩]ਸਾਰੰਗ ਸਨਾਹੇ
ਦੁਸਟ ਪ੍ਰਦਾਹੇ ਅਰਿ ਦਲ ਗਾਹੇ ਦੋਖ ਹਰੇ ॥ [੪]ਗੰਜਨ ਗੁਮਾਨੇ ਅਤੁਲ ਪ੍ਰਵਾਨੇ
ਸੰਤ ਜਮਾਨੇ ਆਦਿ ਅੰਤੇ ॥ [੫]ਜੈ ਜੈ ਹੋਸੀ ਮਹਖਾਸੁਰ ਮਰਦਨ ਸਾਧ ਪ੍ਰਦੱਛਨ
ਦੁਸਟ ਹੰਤੇ ॥੧੭॥੨੨੭॥ [੬]ਕਾਰਣ ਕਰੀਲੀ ਗਰਬ ਗਹੀਲੀ ਜੋਤ ਜਤੀਲੀ ਤੁੰਦ
ਮਤੇ[ੳ] ॥ [੭]ਅਸਟਾਂਇਧ ਚਮਕਣ ਸਸਤ੍ਰ ਝਮਕਣ ਦਾਮਨ ਦਮਕਣ ਆਦਿ ਬ੍ਰਿਤੇ ॥
[੮]ਡੁਕਡੁਕੀ ਦਮੰਕੈ ਬਾਘ ਬਬੰਕੈ ਭੁਜਾ ਫਰੰਕੈ ਸੁੱਧ ਗਤੇ ॥ [੯]ਜੈ ਜੈ ਹੋਸੀ ਮਹਖਾਸੁਰ
ਮਰਦਨ ਆਦਿ ਜੁਗਾਦਿ ਅਨਾਦ ਮਤੇ ॥੧੮॥੨੨੮॥ [੧੦]ਛਚਰਾਸੁਰ ਮਾਰਣ ਨਰਕ
ਨਿਵਾਰਣ ਪਤਿਤ ਉਧਾਰਣ ਏਕ ਭਟੇ ॥ [੧੧]ਪਾਪਾਨ ਬਿਹੰਡਣ ਦੁਸਟ ਪ੍ਰਚੰਡਣ
ਖੰਡ ਅਖੰਡਣ ਕਾਲ ਕਟੇ ॥ [੧੨]ਚੰਦ੍ਰਾਨਨ ਚਾਰੈ ਨਰਕ ਨਿਵਾਰੈ ਪਤਿਤ ਉਧਾਰੇ
ਮੁੰਡ ਮਥੇ ॥ [੧੩]ਜੈ ਜੈ ਹੋਸੀ ਮਹਖਾਸੁਰ ਮਰਦਨ ਧੂਮ੍ਰ ਬਿਧੁੰਸਨ ਆਦਿ ਕਥੇ ॥
੧੯॥੨੨੯॥ [੧੪]ਰਕਤਾਸੁਰ ਮਰਦਨ ਚੰਡ ਚਕਰਦਨ ਦਾਨਵ ਅਰਦਨ ਬਿੜਾਲ
ਬਧੇ ॥ [੧੫]ਸਰ ਧਾਰ [ਅ]ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ ॥
[੧੬]ਧੂਮ੍ਰਾਛ ਬਿਧੁੰਸਨ ਸ੍ਰੋਣਤ ਚੁੰਸਨ ਸੁੰਭ ਨਪਾਤ ਨਿਸੁੰਭ ਮਥੇ ॥ [੧੭]ਜੈ ਜੈ ਹੋਸੀ
ਮਹਖਾਸੁਰ ਮਰਦਨ ਆਦ ਅਨੀਲ ਅਗਾਧ ਕਥੇ[ੲ] ॥੨੦॥੨੩੦॥ ਤ੍ਵਪ੍ਰਸਾਦਿ ॥
ਪਾਧੜੀ ਛੰਦ ॥ [੧੮]ਤੁਮ ਕਹੋ ਦੇਵ ਸਰਬੰ ਬਿਚਾਰ[ਸ] ॥ ਜਿਮ ਕੀਓ ਆਪਿ ਕਰਤੇ
ਪਸਾਰ ॥ [੧੯]ਜੱਦਪ ਅਭੂਤ ਅਨਭੈ ਅਨੰਤ ॥ ਤਉ ਕਹੋ ਜਥਾ ਮਤ ਤ੍ਰੈਣ
ਤੰਤ ॥੧॥੨੩੧॥ [੨੦]ਕਰਤਾ ਕਰੀਮ ਕਾਦਰ ਕ੍ਰਿਪਾਲ ॥ ਅਦ੍ਵੈ ਅਭੂਤ ਅਨਭੈ
ਦਿਆਲ ॥ [੨੧]ਦਾਤਾ ਦੁਰੰਤ ਦੁਖ ਦੋਖ ਰਹਤ ॥ ਜਿਹ ਨੇਤ ਨੇਤ ਸਭ ਬੇਦ
ਕਹਤ ॥੨॥੨੩੨॥ [੨੨]ਕਈ ਊਚ ਨੀਚ ਕੀਨੋ ਬਨਾਉ ॥ ਸਭ ਵਾਰ ਪਾਰ ਜਾ
ਕੋ ਪ੍ਰਭਾਉ ॥ [੨੩]ਸਭ ਜੀਵ ਜੰਤ ਜਾਨੰਤ ਜਾਹਿ ॥ ਮਨ ਮੂੜ ਕਿਉ ਨ ਸੇਵੰਤ
ਤਾਹਿ ॥੩॥੨੩੩॥ [੨੪]ਕਈ ਮੂੜ੍ਹ ਪਤ੍ਰ ਪੂਜਾ ਕਰੰਤ ॥ ਕਈ ਸਿੱਧ ਸਾਧ ਸੂਰਜ
ਸਿਵੰਤ ॥ [੨੫]ਕਈ ਪਲਟ ਸੂਰਜ ਸਿਜਦਾ ਕਰਾਇ ॥ ਪ੍ਰਭ ਏਕ ਰੂਪ ਦ੍ਵੈ ਕੈ
ਲਖਾਇ ॥੪॥੨੩੪॥ [੨੬]ਅਨਛਿੱਜ ਤੇਜ ਅਨਭੈ ਪ੍ਰਕਾਸ ॥ ਦਾਤਾ ਦੁਰੰਤ ਅਦ੍ਵੈ
ਅਨਾਸ ॥ [੨੭]ਸਭ ਰੋਗ ਸੋਗ ਤੇ ਰਹਤ ਰੂਪ ॥ ਅਨਭੈ ਅਕਾਲ ਅੱਛੈ ਸਰੂਪ ॥੫॥੨੩੫॥
[੨੮]ਕਰੁਣਾ ਨਿਧਾਨ, ਕਾਮਲ ਕ੍ਰਿਪਾਲ ॥ ਦੁਖ ਦੋਖ ਹਰਤ, ਦਾਤਾ ਦਿਆਲ ॥

---

ੳ ਜੇ ਦੁਰਗਾ ਭਵਾਨੀ ਪਾਰਬਤੀ ਸਾਰੀਆਂ ਜੋਤਾਂ ਦੇ ਬਲ ਜਿੱਤਣ ਵਾਲੀ ਹੁੰਦੀ ਤਾਂ ਆਪਣੇ ਪਿਉ ਦੇ ਜੱਗ ਵਿਚ ਸੜ ਕੇ ਕਿਉਂ ਮਰਦੀ ? ਸ਼ਿਵ ਜੀ ਨਾਲ ਵਿਆਹ ਕਰਾਉਣ ਲਈ ਹਜ਼ਾਰਾਂ ਵਰ੍ਹੇ ਸੁੱਕੇ ਪੱਤਰ ਖਾ ਕੇ ਤਪ ਕਰਨ ਦੀ ਤੇ ਦੁੱਖ ਸਹਿਣ ਕਰਨ ਦੀ ਕਿਉਂ ਲੋੜ ਪਈ ? ਜੋ ਖਾਸ ਵਿਚਾਰਨ ਵਾਲੀ ਗੱਲ ਇਹ ਹੈ ਕਿ ਆਦਿ ਅੰਤ ਦਾ ਟਾਕਰਾ ਕਰਨ ਵਾਲੀ ਜੋਤਿ ਕੋਈ ਪੈਦਾ ਹੀ ਨਹੀਂ ਹੋਈ । ਨਾ ਕੋਈ ਦੇਵੀ, ਨਾ ਕੋਈ ਦੇਵਤਾ ਇਸ ਲਈ ਅਕਾਲੀ ਜੋਤਿ ਤੋਂ ਬਿਨਾਂ ਇਹ ਸਤੋਤਰ ਹੋਰ ਕਿਸੇ ਲਈ ਹੋ ਹੀ ਨਹੀਂ ਸਕਦਾ ।

ਅ (ਬਿ-ਬਰਖਣ-ਅ-ਮਰਖਣ ਬੋਲੋ) ।

ੲ ਇਥੋਂ ਤੱਕ ਆਤਮਾ ਦਾ ਸਰੂਪਣ ਤੇ ਉਸ ਦਾ ਬਲ ਜੋ ਪਹਿਲੇ ਪ੍ਰਸ਼ਨ ਦੇ ਉੱਤਰ ਵਿਚ ਦਿਖਾਇਆ ਹੈ ਹੁਣ ਅੱਗੇ ਉਸ ਆਤਮਾ ਨੇ ਪਸਾਰ ਕਿਵੇਂ ਕੀਤਾ । ਇਸ ਦੀ ਵਿਚਾਰ ਚਲਦੀ ਹੈ ਜਾਂ ਜੋ ਆਤਮਾ

ਸ ਬੁੱਧੀ ਨੂੰ ਕਹਿ ਰਹੀ ਹੈ ਕਿ ਐ ਦੇਵ ! ਹੁਣ ਤੁਸੀਂ ਉਹ ਗੱਲ ਦੱਸੋ ਜਿਸ ਤਰ੍ਹਾਂ ਕਰਤਾ ਪੁਰਖ ਨੇ ਇਸ ਸਾਰੀ ਕਾਇਨਾਤ ਦਾ ਪਸਾਰਾ ਕੀਤਾ ਹੈ ਉਹ ਡੱਕਾ-ਡੱਕਾ ਕਹਿ ਕੇ ਦੱਸੋ । ਉੱਤਰ ਵਿਚ ਦਸਦੇ ਹਨ ਜਿ ਜੋ ਕਰਤਾ ਪੁਰਖ ਬਖਸ਼ਿਸ਼ਾਂ ਦਾ ਘਰ ਕਾਦਰ ਤੇ ਕਿਰਪਾਲੂ ਹੈ ਅਤੇ ਜੋ ਦਵੈਤ ਅਤੇ ਤੱਤਾਂ ਤੋਂ ਰਹਿਤ ਹੈ ਜਿਸ ਨੂੰ ਕਿਸੇ ਦਾ ਕੋਈ ਭੇਦ ਨਹੀਂ ਤੇ ਸਭ 'ਤੇ ਦਇਆ ਕਰਨ ਵਾਲਾ ਦਿਆਲੂ ਹੈ, ਸਾਰੀ ਦੂਰੀ ਡਾਈਂ ਦਾਤਾਂ ਦੇਣ ਵਾਲਾ ਦਾਤਾ ਹੈ । ਦੁੱਖਾਂ ਤੋਂ ਅਤੇ ਦੋਖਾਂ ਤੋਂ ਰਹਿਤ ਹੈ । ਜਿਸ ਨੂੰ ਸਾਰੇ ਬੇਦ ਪਰ੍ਹੇ ਤੋਂ ਪਰ੍ਹੇ ਕਹਿੰਦੇ ਹਨ । ਉਸ ਨੇ ਕਈ ਊਚ-ਨੀਚ ਦੇ ਬਾਨਣੂ ਬੰਨੇ ਹਨ, ਤੇ ਜਿਸ ਦਾ ਪ੍ਰਭਾਵ ਇਥੇ-ਉਥੇ ਸਾਰੇ ਹੀ ਹੈ । ਜਿਸ ਨੂੰ ਸਾਰੇ ਜੀਵ-ਜੰਤੂ ਜਾਣਦੇ ਹਨ । ਐ ਮੂਰਖ ਮਨੁੱਖ ! ਤੂੰ ਕਿਹੜੀ ਗੱਲੋਂ ਉਸ ਨੂੰ ਨਹੀਂ ਸੇਂਵਦਾ। ਅੱਗੇ ਉਹਨਾਂ ਲੋਕਾਂ ਦਾ ਨਕਸ਼ਾ ਖਿੱਚਦੇ ਹਨ ਜੋ ਉਸ ਦੀ ਪ੍ਰਾਪਤੀ ਤਾਂ ਚਾਹੁੰਦੇ ਹਨ ਪਰ ਬੁੱਧੀ ਤੋਂ ਨਾ ਕੰਮ ਲੈਂਦੇ ਹੋਏ ਪੁੱਠੇ ਰਾਹੀਂ ਤੁਰ ਪਏ ਹਨ। ਉਹਨਾਂ ਨੂੰ ਅੰਕ ॥੪॥੨੩੪॥ ਤੋਂ ਉਸ ਦਾ ਸਹੀ ਰੂਪ ਵਿਖਾਉਂਦੇ ਹਨ—ਦੇਖੋ-ਪੜ੍ਹੋ-ਸਮਝੋ ।

ਸੰਤਾਂ ਨੂੰ ਪਨਾਹ (ਆਸਰਾ) ਦੇਣ ਵਾਲੀ ਤੇਰੀ ਬੜੀ ਅਸਚਰਜ ਲੀਲਾ ਹੈ ।

੧ ਜੈ-ਜੈ ਹੋਈ ਹੋਵੇਗੀ ਤੇਰੀ ਉਸ ਵੇਲੇ ਜਿਸ ਵੇਲੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ । ਦੈਂਤਾਂ ਨੂੰ ਮਾਰਨਾ ਤੇ ਸੰਤਾਂ ਨੂੰ ਉਭਾਰਨਾ ਇਹ ਤੇਰੀ ਆਦਿ ਕਾਲ ਤੇ ਅੰਤ ਦੀ ਹੱਦ ਪਰੇ ਤੇਰੀ ਬੇਅੰਤ ਮਹਾਨ ਗਤੀ ਹੈ (ਬਿਰਤੀ ਹੈ) ॥੧੬॥੨੨੬॥

੨ ਦੁੱਖ, ਕਲੇਸ਼ਾਂ ਨੂੰ ਸਮੇਟਣ ਤੇ ਸੇਵਕਾਂ ਦੀ ਰੱਛਾ ਕਰਨੀ ਸੰਤਾਂ ਨੂੰ ਪ੍ਰਤੱਛ ਹੋ ਕੇ ਸ਼ੁੱਧ ਲੈਣੀ ਸੁਤੇ ਸੁਭਾ ਹੈ ।

੩ ਤੂੰ ਤੀਰ ਕਮਾਨ ਲੈ ਕੇ ਦੁਸ਼ਟਾਂ ਦਾ ਦਾਹ-ਸੰਕਾਰ ਕਰਕੇ ਦੁਸ਼ਮਣ ਦਾ ਦਲ ਨਾਸ਼ ਕਰਕੇ ਭਗਤਾਂ ਦੇ ਦੁੱਖ-ਦੋਖ ਦੂਰ ਕਰਨ ਵਾਲੀ ਹੈਂ ।

੪ ਤੇਰਾ ਗੁਮਾਨ ਟੁੱਟਣ ਵਾਲਾ ਨਹੀਂ ਅਤੇ ਨਾ ਤੋਲੇ ਜਾਣ ਵਾਲੇ ਹੁਕਮਨਾਮੇ ਚਲਦੇ ਹਨ । ਸੰਤਾਂ ਦੇ ਅੰਤ ਸਮੇਂ ਦੀ ਜ਼ਾਮਨ ਹੈ ਜੋ ਇਹ ਤੇਰਾ ਬਿਰਦ ਹਮੇਸ਼ਾਂ ਆਦਿ ਤੋਂ ਅੰਤ ਤੱਕ ਹੈ।

੫ ਤੇਰੀ ਜੈ-ਜੈ ਹੋਈ ਹੋਵੇਗੀ ਜਿਸ ਵੇਲੇ ਮਹਿਖਾਸੁਰ ਦੈਂਤ ਮਾਰਿਆ ਸੀ । ਸੰਤਾਂ-ਸਾਧਾਂ ਲਈ ਪਰਤੱਛ ਹੋ ਕੇ ਦੁਸ਼ਟਾਂ ਦਾ ਨਾਸ਼ ਕੀਤਾ ਸੀ ॥੧੭॥੨੨੭॥

੬ ਸਾਰੇ ਕਾਰਨਾਂ ਦੇ ਕਰਨ ਵਾਲੀ, ਹੰਕਾਰੀਆਂ ਨੂੰ ਬੋਚਣ ਵਾਲੀ, ਸਾਰੀਆਂ ਜੋਤਾਂ ਨੂੰ ਜਿੱਤ ਲੈਣ ਵਾਲੀ ਸ਼ੁੱਧ (ਪਾਵਨ) ਪਵਿੱਤਰ ਮਤ ਵਾਲੀ ।

੭ ਜਿਸ ਵੇਲੇ ਤੇਰੇ ਅੱਠੇ ਹਥਿਆਰ ਚਮਕਦੇ ਹਨ ਤੇ ਸ਼ਸਤਰ ਝੂਮਦੇ ਹਨ ਉਹ ਆਦਿ ਕਾਲ ਤੋਂ ਬਿਜਲੀ ਚਮਕਦੀ ਭਾਸਦੀ ਹੈ ਜੋ ਤੇਰਾ ਸਦਾ ਹੀ ਆਦਿ ਕ੍ਰਮ ਹੈ ।

੮ ਜਦੋਂ ਵੀ ਕਿਸੇ ਯੁੱਧ ਦਾ ਡਮਰੂ ਡਮਕਦਾ ਹੈ ਤਾਂ ਇਉਂ ਜਾਪਦਾ ਹੈ ਜਿਵੇਂ ਬਾਘ ਨੇ ਭਬਕ ਮਾਰੀ ਹੈ ਤਾਂ ਬਾਹਾਂ ਫਰਕ ਉਠਦੀਆਂ ਹਨ ਜੋ ਇਹ ਤੇਰੀ ਪਾਵਨ ਰੀਤੀ ਹੈ ।

੯ ਤੇਰੀ ਜੈ-ਜੈ ਹੋਈ ਹੋਵੇਗੀ ਉਸ ਵੇਲੇ ਜਿਸ ਵੇਲੇ ਤੂੰ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ ਜੋ ਤੇਰੀ ਆਦਿ ਤੋਂ ਅੰਤ ਤੱਕ ਹੱਦ ਤੋਂ ਪਰ੍ਹੇ ਦੀ ਸੰਭਾਵਨਾ ਹੈ ॥੧੮॥੨੨੮॥

੧੦ ਮਹਾਂ ਕਾਲ ਚੱਛ ਰਾਕਸ਼ ਨੂੰ ਮਾਰਨ ਤੇ ਨਰਕਾਂ ਤੋਂ ਉਭਾਰਨ, ਪਾਪੀਆਂ ਨੂੰ ਤਾਰਨ (ਉਧਾਰ) ਕਰਨ ਵਾਲਾ ਇਕ ਤੂੰ ਹੀ ਸੂਰਮਾ ਹੈਂ ।

੧੧ ਪਾਪਾਂ ਦਾ ਨਾਸ ਕਰਕੇ ਦੁਸ਼ਟਾਂ ਨੂੰ ਚੰਡਣ ਤੇ ਨਾ ਕੱਟੇ ਜਾਣ ਵਾਲਿਆਂ ਨੂੰ ਕੱਟ ਦੇਣ ਤੇ ਕਾਲ ਨੂੰ ਵੀ ਕੱਟਣ ਵਾਲੀ ਤੇਰੀ ਹੀ ਸਮਰੱਥ ਹੈ ।

੧੨ ਚੰਦਰਮਾ ਨੂੰ ਚਾਰ ਚੰਨ ਲਾਉਣੇ ਤੇ ਨਰਕ ਤੋਂ ਬਚਾਉਣਾ ਪਾਪੀਆਂ ਦਾ ਉਧਾਰ ਕਰਨਾ ਅਤੇ ਮੁੰਡ ਜਿਹੇ ਦੈਂਤਾਂ ਦਾ ਮਾਰਨਾ ਕੋਈ ਛੋਟਾ ਕੰਮ ਨਹੀਂ ।

੧੩ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਦੋਂ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ ਤੇ ਧੂਮਰ ਨੈਣ ਦੈਂਤ ਦਾ ਵਿਨਾਸ਼ ਕੀਤਾ ਸੀ । ਇਹ ਤੇਰੀ ਕਥਾ ਆਦਿ ਕਾਲ ਤੋਂ ਪ੍ਰਚਲਿਤ ਹੈ ॥੧੯॥੨੨੯॥

੧੪ ਤੂੰ ਰਕਤਾਸੁਰ ਦੈਂਤ ਨੂੰ ਮਾਰਿਆ, ਚੰਡ ਦੈਂਤ ਨੂੰ ਚੀਰਿਆ, ਅਨੇਕਾਂ ਦੈਂਤਾਂ ਦਾ ਨਾਸ਼ ਕੀਤਾ । ਬਿੜਾਲ ਦੈਂਤ ਜਿਹੇ ਸੂਰਮੇ ਖਪਾ ਦਿੱਤੇ ।

੧੫ ਤੀਰਾਂ ਦੀ ਵਰਖਾ ਕਰਕੇ ਕਬੁੱਧੀ ਵਾਲੇ ਦੁਰਜਨ ਦਾ ਕਾਲਜਾ ਕੰਬਾਉਣ ਅਤੇ ਅਮਰਾਵਤੀ ਧਰਮ ਦੀ ਧੁਜਾ ।

੧੬ ਧੂਮ ਰਾਖਸ਼ ਨੂੰ ਮਾਰਨ ਤੇ ਖੂਨ ਦੇ ਪੀਣ ਵਾਲੇ ਸੁੰਭ ਦੈਂਤ ਨੂੰ ਮਾਰਨ ਵਾਲੀ ਤੇ ਨਿਸੁੰਭ ਦਾ ਖਾਤਮਾ ਕਰਨ ਵਾਲੀ ।

੧੭ ਉਸ ਵੇਲੇ ਤੇਰੀ ਜੈ-ਜੈ ਹੋਈ ਹੋਵੇਗੀ ਜਦੋਂ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ । ਜਿਸ ਦੀ ਕਥਾ ਸਾਰੀ ਸ੍ਰਿਸ਼ਟੀ ਦਾ ਆਦਿ ਹੈ । ਜੋ ਗਿਣਤੀ-ਮਿਣਤੀ ਤੋਂ ਬਾਹਰ ਹੈ, ਨਾ ਕਹੀ ਜਾਣ ਵਾਲੀ ਕਥਾ ਹੈ । ਇਹੋ ਜਿਹੀ ਇਕੋ ਇਕ ਅਕਾਲ ਪੁਰਖ ਜਾਂ ਉਸ ਦੀ ਮਾਇਆ ਕੁਦਰਤ ਹੀ ਹੋ ਸਕਦੀ ਹੈ ॥੨੦॥੨੩੦॥

੧੮ ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥ ਐ ਦੇਵ ! ਹੁਣ ਤੁਸੀਂ ਉਹ ਵਿਚਾਰ ਕਹੋ ਜਿਸ ਤਰ੍ਹਾਂ ਕਰਤਾ ਪੁਰਖ ਨੇ ਇਹ ਸਮੂਹਕ ਪਸਾਰਾ ਕੀਤਾ ।

੧੯ ਉੱਤਰ—ਜਦੋਂ ਇਸ ਪ੍ਰਿਥਵੀ ਉੱਪਰ ਕੋਈ ਭੌਤਿਕ ਜੀਵ ਜਾਂ ਵਸਤੂ ਨਹੀਂ ਸੀ ਮੈਂ ਆਪਣੀ ਮੱਤ ਅਨੁਸਾਰ ਤੈਨੂੰ ਕਹਿ ਕੇ ਦੱਸਦਾ ਹਾ ਉਸ ਭੈ ਤੋਂ ਰਹਿਤ ਜੋ ਤਨ ਤੋਂ ਬਿਨਾਂ ਹੈ ਅਤੇ ਬੇਅੰਤ ਹੈ । ਮੈਂ ਮੱਤ ਅਨੁਸਾਰ ਤੈਨੂੰ ਡੱਕਾ-ਡੱਕਾ ਸਭ ਕਹਿ ਕੇ ਦੱਸਦਾ ਹਾਂ ॥੧॥੨੩੧॥

੨੦ ਜਿਹੜਾ ਕਰਤਾ ਪੁਰਖ ਸਭ 'ਤੇ ਕਰਮ ਮਿਹਰ ਕਰਨ ਵਾਲਾ ਹੈ ਸਮਰੱਥ ਹੈ, ਕਿਰਪਾਲੂ ਹੈ । ਦ੍ਵੈਤ ਭਾਵ ਤੋਂ ਰਹਿਤ ਹੈ, ਨਾ ਕੋਈ ਦੁੱਖ-ਦੋਖ ਹੁੰਦਾ ਹੈ, ਨਾ ਕੋਈ ਭੌਤਿਕ ਤਨ ਹੈ, ਨਾ ਕਿਸੇ ਤੋਂ ਭੈ ਹੈ, ਦਿਆਲੂ ਹੈ ।

੨੧ ਦਾਤਾਂ ਦੇਣ ਵਾਲਾ ਹੈ, ਦੁੱਖ-ਦੋਖਾਂ ਤੋਂ ਬਰੀ ਹੈ । ਜਿਸ ਨੂੰ ਸਾਰੇ ਬੇਦ ਪਰ੍ਹੇ ਤੋਂ ਪਰ੍ਹੇ ਕਹਿੰਦੇ ਹਨ ॥੨॥੨੩੨॥

੨੨ ਜਿਸ ਨੇ ਕਈ ਉੱਚੀਆਂ ਨੀਵੀਆਂ ਬਣਾਵਟਾਂ ਬਣਾਈਆਂ ਹਨ, ਜਿਸ ਦਾ ਇਥੇ ਤੇ ਉਥੇ ਸਾਰੇ ਹੀ ਪ੍ਰਭਾਵ ਹੈ ।

੨੩ ਜਿਸ ਨੂੰ ਸਾਰੇ ਜੀਵ-ਜੰਤੂ ਜਾਣਦੇ ਹਨ । ਐ ਮੇਰੇ ਮੂਰਖ ਮਨ ! ਤੂੰ ਕਿਉਂ ਨਹੀਂ ਸਿਮਰਦਾ ਉਸ ਵਾਹਿਗੁਰੂ ਨੂੰ ॥੩॥੨੩੩॥

੨੪ ਉਸ ਨੂੰ ਭੁੱਲ ਕੇ ਕਈ ਮੂਰਖ ਰੁੱਖ ਜਾਂ ਪੱਤੇ ਪੱਥਾਂ ਦੀ ਪੂਜਾ ਕਰਦੇ ਹਨ । ਕਈ ਸਿੱਧ, ਸਾਧ ਸੂਰਜ ਨੂੰ ਸੇਂਵਦੇ ਹਨ । ਤਪੀਏ ਬਾਬੇ ਨੂੰ ।

੨੫ ਕਈ ਪੱਛਮ ਵੱਲ ਮੂੰਹ ਕਰਕੇ ਪੁੱਠੇ ਹੋ ਕੇ ਮੱਥੇ ਟੇਕਦੇ ਹਨ। ਕਈ ਸੂਰਜ ਨੂੰ ਨਮਸਕਾਰਾਂ ਕਰਦੇ ਹਨ । ਪ੍ਰਭੂ ਤਾਂ ਇਕ ਹੈ ਪਰ ਇਹ ਲੋਕ ਦਵੈਤ ਕਰਕੇ ਵੇਖਦੇ ਹਨ ॥੪॥੨੩੪॥

੨੬ ਉਸ ਪ੍ਰਭੂ ਦਾ ਤੇਜ ਤਾਂ ਛੇਦਿਆ ਨਹੀਂ ਜਾਂਦਾ ਤੇ ਨਾ ਹੀ ਉਸ ਨੂੰ ਕਿਸੇ ਦਾ ਭੈ ਹੈ । ਸੁਤੇ ਪ੍ਰਕਾਸ਼ ਹੈ । ਬੇਅੰਤ ਦਾਤਾਂ ਦਾ ਦਾਤਾ ਹੈ । ਦਵੈਤ ਤੋਂ ਰਹਿਤ ਹੈ ਤੇ ਨਾਸ ਨਹੀਂ ਹੁੰਦਾ।

੨੭ ਸਾਰੇ ਰੋਗਾਂ ਤੇ ਸੋਗਾਂ ਤੋਂ ਰਹਿਤ ਰੂਪ ਹੈ ਉਸ ਦਾ ਭੈ ਤੋਂ ਕਾਲ ਤੋਂ ਰਹਿਤ ਨਾ ਛੈ ਹੋਣ ਵਾਲਾ ਸਰੂਪ ਹੈ ॥੫॥੨੩੫॥

੨੮ ਕ੍ਰਿਪਾ ਦਾ ਖਜ਼ਾਨਾ ਹੈ । ਪੂਰਨ ਕਿਰਪਾਲੂ ਹੈ । ਦੁੱਖ ਤੇ ਕਸ਼ਟ ਦੂਰ ਕਰਨ ਵਾਲਾ ਦਾਤਾ ਦਿਆਲ ਰੂਪ ਹੈ ।

---

*(ਪੰਨਾ ੬੫ ਦੀ ਬਾਕੀ)*

ਕ ਕੀ ਪ੍ਰਲੈ ਕਾਲ ਸਮੇਂ ਜਗਤ ਦਾ ਨਾਸ ਕਰਨ ਲਈ ਦੇਵੀ ਨਾਇਕ ਹੈ ਜਾਂ ਕੁਦਰਤ ਆਦਿ ਸ਼ਕਤੀ ?

ਖ ਜਾਲਪਾ (ਪੂਰਬੀ ਬੰਗਾਲ ਦੇ (ਜਾਲਪਾ ਗਿਰ) ਪਹਾੜ ਤਿਸਤਾ ਨਦੀ ਦੇ ਕਿਨਾਰੇ ਮਹਾਂਦੇਵ ਦਾ ਮੰਦਰ ਹੈ ਜਿਸ ਨੂੰ ਜਾਲ ਪੀਸ ਕਹਿੰਦੇ ਹਨ ।

ਗ ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜ ਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥ ਸੂਰਨ ਮਹਿ ਸੂਰਾ ਤੂ ਕਹੀਅਹਿ ਭੋਗਨ ਮਹਿ ਭੋਗੀ ॥ ਗ੍ਰਿਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥ ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥ ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥ ਲਖਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥ ਪੰਨਾ ੫੦੭ ॥ ਮ: ੫ ॥ ਇਸੇ ਤਰ੍ਹਾਂ ਦੇਵੀਆਂ ਵਿਚ ਵੀ ਉਹ ਬੜੀ ਦੇਵੀ ਹੈ ਪਰ ਉਸ ਦੀ ਲੱਛਮੀ ਮਾਇਆ, ਕੁਦਰਤ ਦੇ ਟਕੇ ਕੌਣ, ਗਿਣੇ ਕਿਸੇ ਤੋਂ ਗਿਣੇ ਨਹੀਂ ਜਾਂਦੇ ।

ਘ ਆਦਿ ਤੋਂ ਲੈ ਕੇ ਤਨ ਸਰੀਰ ਤੋਂ ਬਿਨਾਂ ਦੇਵੀ ਕਿਵੇਂ ਹੋ ਸਕਦੀ ਹੈ ? ੨. ਕੀ ਸ੍ਰਿਸ਼ਟੀ ਦੇ ਕਰਨ ਵਾਲੀ (ਰਚਨਹਾਰ) ਗੁਰਦੇਵ ਦੇਵੀ ਨੂੰ ਕਹਿ ਸਕਦੇ ਹਨ ?

[੧]ਅੰਜਨ ਬਹੀਨ ਅਨਭੰਜ ਨਾਥ ॥ ਜਲ ਥਲ ਪ੍ਰਭਾਉ ਸਰਬਤ੍ਰ ਸਾਥ ॥੬॥੨੩੬॥
[੨]ਜਿਹ ਜਾਤ ਪਾਤ ਨਹੀ ਭੇਦ ਭਰਮ ॥ [੩]ਜਿਹ ਰੰਗ ਰੂਪ ਨਹੀ ਏਕ ਧਰਮ ॥
ਜਿਹ ਸਤ੍ਰ ਮਿਤ੍ਰ ਦੋਊ ਏਕ ਸਾਰ ॥ ਅਛੈ ਸਰੂਪ ਅਬਿਚਲ ਅਪਾਰ ॥੭॥੨੩੭॥
[੪]ਜਾਨੀ ਨ ਜਾਇ ਜਿਹ ਰੂਪ ਰੇਖ ॥ ਕਹਿ ਬਾਸ ਤਾਸ ਕਹਿ ਕਉਨ ਭੇਖ ॥
[੫]ਕਹਿ ਨਾਮ ਤਾਸ ਹੈ ਕਵਨ ਜਾਤ ॥ ਜਿਹ ਸਤ੍ਰ ਮਿਤ੍ਰ ਨਹੀ ਪੁਤ੍ਰ ਭ੍ਰਾਤ ॥੮॥੨੩੮॥
[੬]ਕਰਣਾ ਨਿਧਾਨ ਕਾਰਣ ਸਰੂਪ[ੳ] ॥ ਜਿਹ ਚਕ੍ਰ ਚਿਹਨ ਨਹੀ ਰੰਗ ਰੂਪ ॥ [੭]ਜਿਹ
ਖੇਦ ਭੇਦ ਨਹੀ ਕਰਮ ਕਾਲ ॥ ਸਭ ਜੀਵ ਜੰਤ ਕੀ ਕਰਤ ਪਾਲ ॥੯॥੨੩੯॥
[੮]ਉਰਧੰ [ਅ]ਬਿਰਹਤ, ਸਿੱਧੰ ਸਰੂਪ ॥ ਬੁੱਧੰ ਅਪਾਲ ਜੁੱਧੰ ਅਨੂਪ ॥ [੯]ਜਿਹ ਰੂਪ ਰੇਖ
ਨਹੀ ਰੰਗ ਰਾਗ ॥ ਅਨਛਿੱਜ ਤੇਜ ਅਨਭਿੱਜ ਅਦਾਗ ॥੧੦॥੨੪੦॥ [੧੦]ਜਲ
ਥਲ ਮਹੀਪ ਬਨ ਤਨ ਦੁਰੰਤ ॥ ਜਿਹ ਨੇਤ ਨੇਤ ਨਿਸ ਦਿਨ ਉਚਰੰਤ ॥ [੧੧]ਪਾਇਓ
ਨ ਜਾਇ ਜਿਹ ਪੈਰ ਪਾਰ ॥ ਦੀਨਾਨ ਦੋਖ ਦਹਿਤਾ ਉਦਾਰ ॥੧੧॥ ੨੪੧॥ [੧੨]ਕਈ
ਕੋਟ ਇੰਦ੍ਰ ਜਿਹ ਪਾਨਹਾਰ ॥ ਕਈ ਕੋਟ ਰੁਦ੍ਰ ਜੁਗੀਆ ਦੁਆਰ ॥ [੧੩]ਕਈ ਬੇਦ
ਬਿਆਸ ਬ੍ਰਹਮਾ ਅਨੰਤ ॥ ਜਿਹ ਨੇਤ ਨੇਤ ਨਿਸ ਦਿਨ ਉਚਰੰਤ[ੲ] ॥੧੨॥੨੪੨॥
[੧੪]ਤ੍ਵਪ੍ਰਸਾਦਿ ॥ ਸ੍ਵਯੇ ॥ [੧੫]ਦੀਨਨ ਕੀ ਪ੍ਰਤਿਪਾਲ ਕਰੈ ਨਿਤ; ਸੰਤ ਉਬਾਰ ਗਨੀਮਨ
ਗਾਰੈ ॥ [੧੬]ਪੱਛ [ਸ]ਪਸੂ ਨਗ ਨਾਗ ਨਰਾਧਪ[ਹ] ਸਰਬ ਸਮੈ ਸਭ ਕੋ ਪ੍ਰਤਿਪਾਰੈ ॥
[੧੭]ਪੋਖਤ ਹੈ ਜਲ ਮੈ ਥਲ ਮੈ ਪਲ ਮੈ; ਕਲ ਕੇ ਨਹੀ ਕਰਮ ਬਿਚਾਰੈ ॥ [੧੮]ਦੀਨ
ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥੨੪੩॥
[੧੯]ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ ॥ [੨੦]ਖੰਡ
ਅਖੰਡ ਪ੍ਰਚੰਡ ਪ੍ਰਹਾਰਨ ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ ॥ [੨੧]ਪਾਰ ਨ ਪਾਇ ਸਕੈ
ਪਦਮਾਪਤਿ ਬੇਦ ਕਤੇਬ ਅਭੇਦ ਉਚਾਰੈ ॥ [੨੨]ਰੋਜੀ ਹੀ ਰਾਜ ਬਿਲੋਕਤ ਰਾਜਕ,
ਰੋਖ ਰੂਹਾਨ ਕੀ ਰੋਜੀ ਨ ਟਾਰੈ ॥ ੨॥੨੪੪॥ [੨੩]ਕੀਟ ਪਤੰਗ ਕੁਰੰਗ ਭੁਜੰਗਮ
ਭੂਤ ਭਵਿੱਖ ਭਵਾਨ ਬਨਾਏ ॥ [੨੪]ਦੇਵ ਅਦੇਵ ਖਪੇ ਅਹੰਮੇਵ ਨ ਭੇਵ ਲਖਿਓ
ਭ੍ਰਮ ਸਿਓ ਭਰਮਾਏ ॥ [੨੫]ਬੇਦ ਪੁਰਾਨ ਕਤੇਬ ਕੁਰਾਨ; ਹਸੇਬ[ਹ] ਥਕੇ ਕਰ ਹਾਥ ਨ
ਆਏ ॥ [੨੬]ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾ ਪਤਿ ਪਾਏ
॥੩॥੨੪੫॥ ਆਦ ਅਨੰਤ ਅਗਾਧ ਅਦ੍ਵੈਖ, ਸੁ ਭੂਤ ਭਵਿੱਖ ਭਵਾਨ ਅਭੈ ਹੈ ॥

---

ੳ ਹਾਂ ਜੀ, ਕਾਰਣਾ ਦਾ ਕਰਤਾ ਹੀ ਨਹੀਂ ਸਗੋਂ ਆਹ ਕਾਰਣ ਦਾ ਸਰੂਪ ਹੈ ਜਿਵੇਂ ਬ੍ਰਾਹਮਾ ਜਗਤ ਦੀ ਰਚਨਾ ਦਾ ਕਰਤਾ ਬਣਾਏ ਇਕ ਕਾਰਣ ਰਚਿਆ, ਅਤੇ ਵਿਸ਼ਨੂੰ ਨੂੰ ਪਾਲਣ ਪੋਸ਼ਣ ਤੇ ਰਖਤਾ ਦੀ ਡਿਊਟੀ ਦਾ ਕਾਰਣ ਰਚਿਆ ਤੇ ਸ਼ਿਵ ਜੀ ਨੂੰ ਲੈ ਕਰਨ ਤੇ ਲਾਇਆ ਜੋ ਖਪਤ ਦਾ ਕਾਰਣ ਰਚਿਆ। ਇਸੇ ਤਰ੍ਹਾਂ ਦੈਂਤਾਂ ਨੂੰ ਮਾਰ ਕੇ ਦੇਵਤਿਆਂ ਨੂੰ ਉਭਾਰ ਕੇ ਧਰਤੀ ਦਾ ਭਾਰ ਘੱਟ ਕਰਨ ਲਈ ਦੁਰਗਾ ਦੇਵੀ, ਕਾਲੀ ਦੇਵੀ ਨੂੰ ਕਾਰਣ ਬਣਾਇਆ ਪਰ ਕਾਰ ਸਾਰੀ ਉਹਨਾਂ ਦੇ ਵਿਚ ਵੱਸ ਕੇ ਆਪ ਕਰ ਰਿਹਾ ਹੈ। ਜਿਹੜੇ ਉਸ ਦੇ ਕੀਤੇ ਹੋਏ ਹਨ ਉਹਨਾਂ ਦੇ ਵੱਸ ਵਿਚ ਤਾਂ ਕੁਝ ਵੀ ਨਹੀਂ ਪਰ ਇਹ ਸਾਨੂੰ ਭਰਮ ਦਾ ਹਊਆ ਬਣਿਆ ਹੋਇਆ ਹੈ। ਗੁਰਬਾਣੀ ਨੂੰ ਚੰਗੀ ਤਰ੍ਹਾਂ ਸਮਝਣ ਤੋਂ ਬਿਨਾਂ ਇਹ ਭਰਮ ਦੂਰ ਨਹੀਂ ਹੋ ਸਕਦਾ। ਉਸੇ ਬੇਅੰਤ ਨੇ ਕੁਦਰਤ ਨੂੰ ਬਣਾਇਆ ਹੈ ਜੋ ਉਸ ਦੀ ਆਗਿਆ ਵਿਚ ਕੰਮ ਕਰ ਰਹੀ ਹੀ ਨਹੀਂ, ਪੂਰੀ ਜ਼ਿੰਮੇਵਾਰ ਹੈ।
ਕੁਦਰਤਿ ਕਰਨੈਹਾਰ ਅਪਾਰਾ ॥ ਕੀਤੇ ਦਾ ਨਾਹੀ ਕਿਹੁ ਚਾਰਾ ॥ ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ ॥੧॥ ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥ ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥੨॥ ਜਿਸ ਕਉ ਮੇਲੇ ਸੁਰਤਿ ਸਮਾਏ ॥ ਗੁਰ ਸਬਦੀ ਹਰਿ ਨਾਮੁ ਧਿਆਏ ॥ ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥ ਅੰਗ—੧੦੪੨ ॥ ਮ: ੧॥
ਜਿਹੜੇ ਕਾਰਣ ਸਾਡੇ ਪਰਮ ਪਿਤਾ ਨੇ ਕਾਇਮ ਕੀਤੇ ਹਨ ਉਹਨਾਂ ਤੇ ਈਰਖਾ, ਸਾੜਾ, ਅਪਮਾਨ ਕਰਨਾ ਸਾਨੂੰ ਨਹੀਂ ਸ਼ੋਭਦਾ। ਨਾ ਹੀ ਇਸ ਤਰ੍ਹਾਂ ਮਾਲਿਕ ਦੀ ਪ੍ਰਸੰਨਤਾ ਹੋ ਸਕਦੀ ਹੈ। ਇਹ ਉਸ ਦੀ ਕਿਰਤ ਨੂੰ ਨਿੰਦ ਕੇ ਅਸੀਂ ਆਪਣੇ ਪ੍ਰੀਤਮ ਦਾ ਹੀ ਅਪਮਾਨ ਕਰਦੇ ਹੋਵਾਂਗੇ। ਇਹ ਠੀਕ ਹੀ ਨਹੀਂ ਬਿਲਕੁਲ ਸੱਚ ਹੈ ਕਿ ਜਿਸ ਪਰ ਮਾਲਿਕ ਦੀ ਮਿਹਰ ਹੋ ਗਈ ਉਸ ਨੇ ਗੁਰੂ ਦੇ ਚਰਨ ਫੜ ਲਏ ਅਰ ਗੁਰੂ ਤੇ ਪਾਰਬ੍ਰਹਮ ਵਿਚ ਕੋਈ ਭੇਤ ਨਹੀਂ ਕਿਉਂਕਿ ਪਾਵਨ ਮੁਖਵਾਕ ਹੈ—
ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥ ਬੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥ ਅੰਗ ੮੮੭ ॥ ਮ: ੫॥ ਪਰ ਤਾਂ ਭੀ=ਜੋ ਜੋ ਕੀਨੋ ਹਮ ਤਿਸਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥ ਨ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥੩॥ ਉਹੀ ॥
ਅ (ਬਿ-ਰਹਤ-ਬੋਲੋ)
ੲ ਮਹਾਨ ਵਿਦਵਾਨ ਜਿਸ ਦੀ ਮੈਂ ਉਪਮਾ ਵੀ ਕਰਨ ਜੋਗਾ ਨਹੀਂ। ਪੰਡਿਤ ਨਰਾਇਣ ਸਿੰਘ ਜੀ ਮਾਰਤੰਡ ਜੋ ਬਿਨਾਂ ਸ਼ੱਕ ਮਾਰਤੰਡ ਸਨ। ਉਹਨਾਂ ਦੀ
☞

੧ ਮਾਇਆ ਤੋਂ ਰਹਿਤ ਨਾ ਟੁੱਟਣ ਭੱਜਣ ਵਾਲਾ ਮਾਲਿਕ ਹੈ। ਜਿਸ ਦਾ ਪ੍ਰਤਾਪ ਸਾਰੇ ਜਗਤ ਵਿਚ ਕੀ ਜਲ ਤੇ ਕੀ ਥਲ ਸਾਰੇ ਹੀ ਪੂਰਨ ਹੈ ਅਤੇ ਸਭਾ ਦੇ ਸਾਥ (ਸਭ ਦਾ ਸਾਥੀ ਹੈ) ॥੬॥੨੩੬॥

੨ ਜਿਸ ਦੀ ਨਾ ਕੋਈ ਜਾਤ, ਨਾ ਬਿਰਾਦਰੀ, ਨਾ ਕਿਸੇ ਤੇ ਭੇਦ ਨਾ ਭਰਮ। ਜਿਸ ਦਾ ਨਾ ਕੋਈ ਰੂਪ ਹੈ ਤੇ ਨਾ ਹੀ ਰੰਗ ਹੈ । ਧਰਮ ਨਹੀਂ ਬਦਲਦਾ। ਸਦਾ ਉਸ ਦਾ ਇਕੋ ਧਰਮ ਹੈ ।

੩ ਜਿਸ ਨੂੰ ਦੋਸਤ ਤੇ ਦੁਸ਼ਮਣ ਦੋਵੇਂ ਇਕ ਸਮਾਨ ਹਨ । ਨਾ ਛੈ (ਨਾਸ) ਹੋਣ ਵਾਲਾ ਸਰੂਪ ਬਦਲਦਾ ਨਹੀਂ ਤੇ ਬੇਅੰਤ ਹੈ ॥੭॥੨੩੭॥

੪ ਜਿਸ ਦੀ ਰੂਪ ਜਾਂ ਰੇਖ ਜਾਣੀ ਨਹੀਂ ਜਾਂਦੀ । ਕਿਥੇ ਵਾਸਾ ਹੈ ਉਸ ਦਾ, ਕੋਈ ਕਹੇ ਤਾਂ ਕੀ ਕਹੇ ਕਿ ਉਸ ਦਾ ਭੇਤ ਜਾਂ ਭੇਖ ਕੀ ਹੈ ? ਜਾਂ—

੫ ਉਸ ਦਾ ਕੀ ਨਾਮ ਹੈ ਜਾਂ ਜਾਤ ਕੀ ਹੈ । ਜਿਸ ਦਾ ਨਾ ਕੋਈ ਦੋਸਤ ਹੈ, ਨਾ ਦੁਸ਼ਮਣ, ਨਾ ਕੋਈ ਪੁੱਤਰ, ਨਾ ਕੋਈ ਭਾਈ ਹੈ ।

੬ ਰਹਿਮ ਦਾ ਖਜ਼ਾਨਾ, ਕਾਰਣਾਂ ਦਾ ਕਰਤਾ ਹੀ ਨਹੀਂ, ਸਰੂਪ ਹੈ ਪਰ ਜਿਸ ਦਾ ਚਿੰਨ ਨਾ ਚਿਹਰਾ ਹੈ, ਨਾ ਹੀ ਰੰਗ ਜਾਂ ਰੂਪ ਹੈ ।

੭ ਜਿਸ ਨੂੰ ਕੋਈ ਦੁੱਖ ਨਹੀਂ ਹੈ, ਨਾ ਉਸ ਦਾ ਕੋਈ ਭੇਦ ਹੈ, ਨਾ ਕੋਈ ਕਰਮ ਨਾ ਕਾਲ ਹੈ । ਪਰ ਸਾਰੇ ਜੀਵ-ਜੰਤਾਂ ਦੀ ਪਾਲ-ਸੰਭਾਲ ਕਰ ਰਿਹਾ ਹੈ ॥੯॥੨੩੯॥

੮ ਉਲਟੇ ਕੰਮਾਂ ਤੋਂ ਰਹਿਤ ਹੈ । ਸਿੱਧੇ ਕੰਮਾਂ ਦਾ ਸਰੂਪ ਹੈ। ਬੁੱਧੀ ਦੀ ਕੋਈ ਪਾਲ (ਹੱਦ ਬੰਨਾ) ਨਹੀਂ । ਕਿਸੇ ਦੇ ਪਾਲਣ ਤੋਂ ਰਹਿਤ ਹੈ । ਯੁੱਧ ਵਿਚ ਉਸ ਦਾ ਕੋਈ ਸਾਨੀ ਨਹੀਂ।

੯ ਜਿਸ ਦਾ ਨਾ ਕੋਈ ਰੂਪ-ਰੇਖ ਹੈ, ਨਾ ਕੋਈ ਕਿਸੇ ਨਾਲ ਲਗਾਵ ਹੈ । ਤੇਜ ਛਿੱਜਣ ਵਾਲਾ ਨਹੀਂ ਤੇ ਨਾ ਹੀ ਕਿਸੇ ਨਾਲ ਭਿੱਜਦਾ ਹੈ, ਤੇ ਨਾ ਹੀ ਉਸ ਵਿਚ ਕੋਈ (ਕਲੰਕ) ਹੈ ॥੧੦॥੨੪੦॥

੧੦ ਜਲਾਂ ਤੇ ਥਲਾਂ ਦਾ ਸਭ ਦਾ ਬਾਦਸ਼ਾਹ ਹੈ ਤੇ ਉਸ ਦੀ ਸੰਸਾਰ ਰੂਪੀ ਬਣਤਰ ਬਹੁਤ ਦੂਰ ਤੱਕ ਲੰਮੀ, ਚੌੜੀ ਹੈ । ਜਿਸ ਨੂੰ ਬੇਦ ਹੱਦ ਤੋਂ ਬੇਹੱਦ ਕਹਿ ਕੇ ਰਾਤ, ਦਿਨ ਉਚਾਰਦਾ ਹੈ ।

੧੧ ਜਿਸ ਦੇ ਪਾਰ ਉਤਾਰ ਦਾ ਭੇਤ ਨਹੀਂ ਪਾਇਆ ਜਾਂਦਾ । ਦੀਨਾਂ ਦੇ ਦੁੱਖਾਂ ਨੂੰ ਸਾੜਦਾ ਹੈ ਜਿਸ ਲਈ ਗਰੀਬ ਪ੍ਰਬਰ ਕਰਕੇ ਬੜਾ ਉਦਾਰਚਿੱਤ ਹੈ ॥੧੧॥੨੪੧॥

੧੨ ਕਈ ਕਰੋੜਾਂ ਇੰਦਰ ਜੋ ਲੋਕਾਂ ਨੂੰ ਪਾਣੀ ਦਿੰਦੇ ਹਨ ਪਰ ਉਹ ਉਸ ਦਾ ਪਾਣੀ ਭਰਨ ਵਾਲੇ ਹਨ । ਕਈ ਕਰੋੜਾਂ ਸ਼ਿਵ ਜੀ ਦੁਆਰ ਤੇ ਜੋਗ ਤਪ ਕਰ ਰਹੇ ਹਨ ।

੧੩ ਬੇਦ ਬਿਆਸ ਤੇ ਬ੍ਰਹਮਾ ਬੇਅੰਤ ਹਨ । ਜਿਹੜੇ ਪਰੇ ਤੋਂ ਪਰੇ ਰਾਤ ਦਿਨ ਰਟ ਲਾ ਰਹੇ ਹਨ ॥੧੨॥੨੪੨॥

੧੪ ਅੱਗੇ ਹੁਣ ਇਹਨਾਂ ਸਵਯਾਂ ਵਿਚ ਸਾਰਾ ਚਾਨਣਾ ਪਾਠਕਾਂ ਦੇ ਸਾਹਮਣੇ ਆ ਜਾਏਗਾ । ਜਿਸ ਦੀ ਇਹ ਉਸਤਤ ਚਲਦੀ ਹੈ ਉਹ ਕਿਹੋ ਜਿਹੇ ਸਰੂਪ ਦਾ ਹੈ ?

੧੫ ਉਹ ਵਾਹਿਗੁਰੂ ਦੀ ਨਾ ਹਰ ਰੋਜ਼ ਪ੍ਰਤਿਪਾਲਕਨਾ ਕਰਦਾ ਹੈ ਤੇ ਸੰਤਾਂ ਨੂੰ ਬਚਾ ਕੇ ਹੰਕਾਰੀ ਗਨੀਮਾਂ ਨੂੰ ਗਰਕ ਕਰਦਾ ਹੈ ।

੧੬ ਪੰਛੀ, ਪਸ਼ੂ, ਰੁੱਖ, ਸਰਪ ਜਾਂ (ਪਤਾਲ) ਭਾਵ ਧਰਤੀ ਦੇ ਵਿਚ ਵਸਣ ਵਾਲੇ ਮਨੁੱਖਾਂ ਦੇ ਰਾਜੇ-ਮਹਾਰਾਜੇ ਹਰ ਸਮੇਂ ਸਭ ਦੀ ਪ੍ਰਤਿਪਾਲਨਾ ਕਰਦਾ ਹੈ ।

੧੭ ਸਭ ਦੀ ਭੁੱਖ ਦੂਰ ਕਰਦਾ ਹੈ, ਭਾਵੇਂ ਕੋਈ ਜਲ ਜੀਵ ਹੈ, ਭਾਵੇਂ ਧਰਤੀ ਉੱਤੇ ਹੈ ਹਰ ਪਲ, ਉਸ ਦੇ ਕੀਤੇ ਬੁਰੇ ਕਰਮਾਂ ਦੀ ਵਿਚਾਰ ਨਹੀਂ ਕਰਦਾ।

੧੮ ਜਿਸ ਲਈ ਉਸ ਨੂੰ ਦੀਨ ਦਿਆਲ ਕਿਹਾ ਜਾਂਦਾ ਹੈ ਕਿਉਂਕਿ ਉਹ ਦਇਆ ਦਾ ਸਾਗਰ ਹੈ, ਹਰਿ ਜੀਵ ਦੇ ਮੰਦੇ ਕੰਮਾਂ ਨੂੰ ਵੇਖਦਾ ਹੈ ਪਰ ਦੇਣ ਤੋਂ ਨਾਂਹ ਨਹੀਂ ਕਰਦਾ ॥੧॥੨੪੩॥

੧੯ ਜੀਵ ਦੇ ਦੁੱਖ ਤੇ ਦੋਖਾਂ ਨੂੰ ਸਾੜਦਾ ਹੈ । ਬੁਰੀ ਬੁੱਧੀ ਵਾਲੇ ਦਲਾਂ ਨੂੰ ਪਲ ਵਿਚ ਸੁੱਟ ਦਿੰਦਾ ਹੈ ।

੨੦ ਮਾੜੇ ਨੂੰ ਮਾਰਨ ਵਾਲਾ, ਆਪ ਨਾ ਮਰਨ ਵਾਲੇ ਵੱਡੇ-ਵੱਡੇ ਪਹਾੜਾਂ ਨੂੰ ਢਾਹ ਕੇ ਪ੍ਰੇਮੀਆਂ ਦੇ ਪ੍ਰੇਮ ਦੀ ਪ੍ਰੀਤ ਸੰਭਾਲਦਾ ਹੈ ।

੨੧ ਲੱਛਮੀ ਦਾ ਪਤੀ ਵਿਸ਼ਨੂੰ ਉਸ ਦਾ ਅੰਤ ਨਹੀਂ ਪਾ ਸਕਦਾ, ਬੇਦ ਤੇ ਕੁਰਾਨ ਵੀ ਉਸ ਦੇ ਭੇਦ ਪਾਉਣ ਤੋਂ ਅਸਮਰਥ ਹਨ ।

੨੨ ਉਹ ਰੋਜ਼ੀ ਦਾ ਦਾਤਾ ਸਾਡੇ ਕਰਮਾਂ ਨੂੰ ਵੇਖਦਾ ਹੈ ਪਰ ਰੁੱਸ ਕੇ ਰੂਹਾਂ ਦੀ ਰੋਜ਼ੀ ਬੰਦ ਨਹੀਂ ਕਰਦਾ ॥੨॥੨੪੪॥

੨੩ ਕੀੜੇ, ਪਤੰਗੇ, ਹਿਰਨ ਸਰਪ ਤਿੰਨਾਂ ਸਮਿਆਂ ਵਿਚ ਰਹੇ ਹਨ।

੨੪ ਦੇਵਤੇ, ਦੈਂਤ ਐਸੇ ਭਰਮ ਵਿਚ ਭਰਮਾਏ ਹਨ ਕਿ ਉਹ ਆਪਣੇ ਹੀ ਹੰਕਾਰ ਵਿਚ ਖਪ ਗਏ ਹਨ ਪਰ ਭੇਤ ਨਹੀਂ ਜਾਣ ਸਕੇ ।

੨੫ ਬੇਦ ਅਤੇ ਪੁਰਾਣ ਕਤੇਬ (ਕੁਰਾਣ) ਹਿਸਾਬ ਕਰ ਕਰਕੇ ਹਾਰ ਗਏ ਪਰ ਹਰੀ ਕਿਸੇ ਦੇ ਹੱਥ ਨਹੀਂ ਆਇਆ ।

੨੬ ਪੂਰਨ ਪ੍ਰੇਮ ਦੀ ਕਮਾਈ ਤੋਂ ਬਿਨਾਂ ਸਤਿਕਾਰ ਨਾਲ ਕਿਸੇ ਨਾ ਮਾਇਆ ਦੇ ਪਤੀ ਪ੍ਰਮ ਜੋਤਿ ਨੂੰ ਨਹੀਂ ਪਾਇਆ ॥੩॥੨੪੫॥

੨੭ ਜੋ ਸਭ ਦਾ ਆਦਿ ਹੈ, ਬੇਅੰਤ ਹੈ, ਜਾਣਿਆ ਨਹੀਂ ਜਾਂਦਾ, ਦ੍ਵੈਖ ਤੋਂ ਰਹਿਤ ਹੈ ਅਤੇ ਤਿੰਨੇ ਕਾਲ ਜਿਸ ਨੂੰ ਡਰ ਨਹੀਂ ਵਿਆਪਦਾ ।

---

☞ ਕ੍ਰਿਪਾ ਨਾਲ ਹੀ ਸਾਰੇ ਵਿਦਵਾਨਾਂ ਨੇ ਆਪੋ ਆਪਣੇ ਵਿਚਾਰ ਰਚੇ ਹਨ । ਮੈਂ ਵੀ ਉਹਨਾਂ ਦੀਆਂ ਅਨਮੋਲ ਲਿਖਤਾਂ ਨੂੰ ਪੜ੍ਹ ਕੇ ਹੀ ਇਥੋਂ ਤੱਕ ਪਹੁੰਚਿਆ ਹਾਂ । ਪਰ ਪ੍ਰਮਾਦ ਕਿਸੇ ਦਾ ਲਿਹਾਜ ਨਹੀਂ ਕਰਦਾ, ਪੰਡਿਤ ਜੀ ਦੇਵੀ ਦੇ ਅਲੰਕਾਰਾਂ ਨੂੰ ਲੈ ਕੇ ਦੇਵੀ ਦੀ ਉਪਮਾ ਹੀ ਸਿੱਧ ਕਰਦੇ ਗਏ । ਜਿੱਥੋਂ ਹਰ ਪਾਠਕ ਦੇਵੀ ਦੀ ਉਪਮਾ ਦਾ ਵਿਚਾਰ ਦਿਲ ਵਿਚ ਲੈ ਕੇ ਚੱਲ ਪਿਆ ਤੇ ਫੇਰ ਕੀ ਸੀ, ਚੱਲ ਸੋ ਚੱਲ । ਮੈਂ ਤੇਥੋਂ ਅੱਗੇ, ਤੂੰ ਮੇਥੋਂ ਅੱਗੇ, ਪਿੱਛੇ ਰਹਿਣਾ ਤਾਂ ਸਾਡੀ ਫਿਤਰਤ ਹੀ ਨਹੀਂ । (ਅੱਗੇ ਸਮਝ ਚਲੋ ਨੰਦ ਲਾਲਾ ਪਿੱਛੇ ਬੀਤੀ ਸੋ ਬੀਤੀ) ।

ਸ ਪੱਛ (ਪੰਛੀ) । ਹ ਨਰਾਧਪ (ਰਾਜੇ) । ਕ ਹਸੇਬ (ਹਸਾਬ ਦਾਨ) ।

[੧]ਅੰਤਿ ਬਿਹੀਨ ਅਨਾਤਮ ਆਪ ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥ [੨]ਲੋਗਨ ਕੇ ਕਰਤਾ ਹਰਤਾ, ਜਲ ਮੈ ਥਲ ਮੈ, ਭਰਤਾ ਪ੍ਰਭ ਵੈ ਹੈ ॥ [੩]ਦੀਨ ਦਇਆਲ ਦਇਆ ਕਰ ਸ੍ਰੀ ਪਤਿ, ਸੁੰਦਰ ਸ੍ਰੀ ਪਦਮਾ ਪਤਿ[ੳ] ਏਹੈ ॥੪॥੨੪੬॥ [੪]ਕਾਮ ਨ ਕ੍ਰੋਧ ਨ ਲੋਭ ਨ ਮੋਹ ਨ, ਰੋਗ ਨ ਸੋਗ ਨ ਭੋਗ ਨ ਭੈ ਹੈ ॥ [੫]ਦੇਹ ਬਿਹੀਨ ਸਨੇਹ ਸਭੋ ਤਨ, ਨੇਹ [ਅ]ਬਿਰਕਤ ਅਗੇਹ ਅਛੈ ਹੈ ॥ [੬]ਜਾਨ ਕੋ ਦੇਤ ਅਜਾਨ ਕੋ ਦੇਤ, ਜਮੀਨ ਕੋ ਦੇਤ ਜਮਾਨ ਕੋ ਦੈ ਹੈ॥ [੭]ਕਾਹੇ ਕੋ ਡੋਲਤ ਹੈ, ਤੁਮਰੀ ਸੁਧ ਸੁੰਦਰ ਸ੍ਰੀ ਪਦਮਾ ਪਤਿ ਲੈਹੈ ॥੫॥੨੪੭॥ [੮]ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ ॥ [੯]ਸੱਤ੍ਰੂ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥ [੧੦]ਰਾਖਤ ਹੈ ਅਪਨੋ ਕਰ ਦੈ ਕਰ; ਪਾਪ ਸੰਬੂਹ ਨ ਭੇਟਨ ਪਾਵੈ ॥ [੧੧]ਔਰ ਕੀ ਬਾਤ ਕਹਾ ਕਹ ਤੋ ਸੌ; ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥ [੧੨]ਜੱਛ[ੲ] ਭੁਜੰਗ ਸੁ ਦਾਨਵ ਦੇਵ, ਅਭੇਵ ਤੁਮੈ ਸਭ ਹੀ ਕਰ ਧਿਆਵੈ ॥ [੧੩]ਭੂਮਿ ਅਕਾਸ ਪਤਾਲ ਰਸਾਤਲ, ਜੱਛ ਭੁਜੰਗ ਸਭੈ ਸਿਰ ਨਿਆਵੈ ॥ [੧੪]ਪਾਇ ਸਕੈ ਨਹੀ ਪਾਰ ਪ੍ਰਭਾ ਹੂ ਕੋ; ਨੇਤ ਹੀ ਨੇਤਹ ਬੇਦ ਬਤਾਵੈ ॥ [੧੫]ਖੋਜ ਥਕੇ ਸਭ ਹੀ ਖੁਜੀਆ ਸੁਰ ਹਾਰ ਪਰੇ ਹਰਿ ਹਾਥ ਨ ਆਵੈ ॥੭॥੨੪੯॥ [੧੬]ਨਾਰਦ ਸੇ ਚਤੁਰਾਨਨ ਸੇ; ਰੁਮਨਾਰਿਖ[ਸ] ਸੇ ਸਭ ਹੂੰ ਮਿਲਿ ਗਾਇਓ ॥ [੧੭]ਬੇਦ ਕਤੇਬ ਨ ਭੇਦ ਲਖਿਓ; ਸਭ ਹਾਰ ਪਰੇ, ਹਰਿ ਹਾਥ ਨ ਆਇਓ ॥ [੧੮]ਪਾਇ ਸਕੈ ਨਹੀ ਪਾਰ ਉਮਾਪਤ[ਹ] ਸਿੱਧ ਸਨਾਥ ਸਨੰਤਨ[ਕ] ਧਿਆਇਓ ॥ [੧੯]ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ ਅਮਿਤੋਜੁ ਸਭੈ ਜਗ ਛਾਇਓ ॥੮॥੨੫੦॥ [੨੦]ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚ ਹਾਰੇ ॥ [੨੧]ਭੇਦ ਨ ਪਾਇ ਸਕਿਓ ਅਨਭੇਦ ਕੋ; ਖੇਦਤ ਹੈ ਅਨਛੇਦ ਪੁਕਾਰੇ ॥ [੨੨]ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗਿ ਤਿਹਾਰੇ ॥ [੨੩]ਆਦਿ ਅਨਾਦਿ ਅਗਾਧ ਅਭੇਖ; ਅਦ੍ਵੈਖ ਜਪਿਓ ਤਿਨਹੀ ਕੁਲ ਤਾਰੇ ॥੯॥੨੫੧॥ [੨੪]ਤੀਰਥ ਕੋਟ ਕੀਏ ਇਸਨਾਨ; ਦੀਏ ਬਹੁ ਦਾਨ, ਮਹਾ ਬ੍ਰਿਤ ਧਾਰੇ ॥ [੨੫]ਦੇਸ ਫਿਰਿਓ ਕਰਿ ਭੇਸ ਤਪੋਧਨ; ਕੇਸ ਧਰੇ ਨ ਮਿਲੇ ਹਰਿ ਪਿਆਰੇ[ਖ] ॥ [੨੬]ਆਸਨ ਕੋਟ ਕਰੇ, ਅਸਟਾਂਗ ਧਰੇ; ਬਹੁ ਨਿਜਾਸ ਕਰੇ ਮੁਖ ਕਾਰੇ ॥ [੨੭]ਦੀਨ ਦਇਆਲ ਅਕਾਲ ਭਜੇ ਬਿਨ ਅੰਤ ਕੋ ਅੰਤਕੇ ਧਾਮ ਸਿਧਾਰੇ ॥੧੦॥੨੫੨॥ ਤ੍ਵਪ੍ਰਸਾਦਿ[ਗ] ॥ ਕਬਿਤ ॥ [੨੮]ਅੱਤ੍ਰ ਕੇ ਚਲੱਯਾ ਛਿਤ ਛਤ੍ਰ ਕੇ ਧਰੱਯਾ ਛਤ੍ਰ ਧਾਰੀਯੋ ਕੇ ਛਲੱਯਾ ਮਹਾਂ ਸਤ੍ਰਨ ਕੇ ਸਾਲ ਹੈਂ ॥

---

ੳ ਪਦਮਾ—ਲੱਛਮੀ, ਮਾਇਆ ।

ਅ (ਬਿਰਕਤ-ਬੋਲੇ)

ੲ ਜੱਛ—ਦੇਵਤਿਆਂ ਦੇ ਸੇਵਾਦਾਰ ।

ਸ ਰੁਮਨਾਰਿਖ (ਰੋਮ ਹਰਸਣ) ਉਮਰਸ੍ਰਵਾ ਦਾ ਪੁੱਤਰ—ਸ੍ਰੀ ਬੇਦ ਬਿਆਸ ਦਾ ਸ਼ਿਸ ਸੀ ਜਿਸ ਦਾ ਪ੍ਰਸਿੱਧ ਨਾਮ ਲੋਮ ਹਰਸਣ ਸੀ ।

ਹ ਉਮਾਪਤਿ—ਪਾਰਬਤੀ ਦਾ ਪਤੀ ਸ਼ਿਵ ਜੀ

ਕ ਸਨੰਤਨ—ਬ੍ਰਹਮਾ ਦੇ ਪੁੱਤਰ ਵਿਸ਼ਨੂੰ ਦੇ ਦੁਆਰਪਾਲ ਚਾਰ ਭਾਰੀ ਮਹਾਨ ਤਪੱਸਵੀ ਸਨ ।

ਖ ਦੇਸ ਫਿਰਿਓ ਕਰਿ ਭੇਸ ਤਪੋ, ਧਨ ਕੇ ਸਧਰੇ ਨ ਮਿਲੇ ਹਰਿ ਪਿਆਰੇ ॥

ਗ ਇਥੋਂ ਤੱਕ ਅਕਾਲ ਪੁਰਖ ਦਾ ਪ੍ਰਤਾਪ ਦੱਸ ਕੇ ਹੁਣ ਫੇਰ ਉਸਤਤ ਆਰੰਭ ਕਰਦੇ ਹਨ ਅਤੇ ਜਿੱਥੋਂ ਤੱਕ ਕੋਈ ਉੱਚੀ ਤੋਂ ਉੱਚੀ ਪੌੜੀ ਡੰਡਾ ਹੈ ਗੁਰਦੇਵ ਉਥੋਂ ਤੱਕ ਚੜ੍ਹ ਕੇ ਪ੍ਰਭੂ ਪ੍ਰਤਾਪ ਦੱਸਦੇ ਹਨ ਕਿ ਇਸ ਹੱਦ ਤੱਕ ।

ਬੀਤੇ, ਬੀਤ ਰਹੇ, ਬੀਤਣ ਵਾਲੇ, ਸਮੇਂ ਭੈ ਤੋਂ ਰਹਿਤ ਹੈ
੧ ਜਿਸ ਦਾ ਅੰਤ ਨਹੀਂ, ਜੀਵ ਨਹੀਂ, ਆਪਣੇ ਆਪ ਤੋਂ ਹੈ। ਕੋਈ ਦਾਗ, ਰੋਸ ਨਹੀਂ। ਦੋਖਾਂ ਤੋਂ ਰਹਿਤ, ਕਲੰਕਾਂ ਤੋਂ ਬਿਨਾਂ ਨਾਸ ਨਹੀਂ ਹੁੰਦਾ।
੨ ਸਾਰੇ ਲੋਕਾਂ ਦਾ ਕਰਤਾ ਤੇ ਹਰਤਾ, ਜਲ ਵਿਚ, ਥਲ ਵਿਚ ਸਭ ਦੇ ਪੇਟ ਭਰਦਾ ਹੈ ਅਤੇ ਭਰਨ ਵਾਲਾ ਮਾਲਿਕ ਇਕੋ ਇਕ ਉਹੀ ਹੈ।
੩ ਨੀਵਿਆਂ 'ਤੇ ਪ੍ਰਸੰਨ ਹੁੰਦਾ ਹੈ। ਦਇਆ ਕਰਨ ਵਾਲਾ ਮਾਇਆਪਤੀ ਹੈ, ਸਭ ਤੋਂ ਸੁੰਦਰ ਲੱਛਮੀ ਦਾ ਪਤੀ ਉਹੀ ਹੈ ॥੪॥੨੪੬॥
੪ ਜਿਸ ਨੂੰ ਕਾਮ ਨਹੀਂ, ਕ੍ਰੋਧ ਨਹੀਂ, ਲੋਭ ਨਹੀਂ, ਮੋਹ ਨਹੀਂ, ਸੋਗ ਨਹੀਂ, ਭੋਗ ਨਹੀਂ ਤੇ ਕਿਸੇ ਤੋਂ ਡਰ ਭੈ ਨਹੀਂ।
੫ ਦੇਹ ਤੋਂ ਬਿਨਾਂ ਹੈ, ਪ੍ਰੇਮ ਸਭ ਦੇ ਨਾਲ ਹੈ, ਮੋਹ ਤੋਂ ਬਿਨਾਂ ਹੈ, ਘਰ ਤੋਂ ਬਿਨਾਂ ਹੈ, ਨਾਸ ਨਹੀਂ ਹੁੰਦਾ।
੬ ਜੜ੍ਹ ਤੇ ਚੇਤਨ ਜ਼ਮੀਨ ਦੇ ਵਾਸੀਆਂ ਨੂੰ ਅਤੇ ਅਸਮਾਨ 'ਤੇ ਉੱਡਣ ਵਾਲਿਆਂ ਨੂੰ ਸਭ ਨੂੰ ਰੋਜ਼ੀ ਦਿੰਦਾ ਹੈ।
੭ ਫਿਰ ਤੇਰੀ ਸੁਧ ਕਿਉਂ ਡਾਵਾਂ ਡੋਲ (ਘਬਰਾਉਂਦੀ) ਹੈ। ਐ ਸੁੰਦਰ ਤੇਰੀ ਸ਼ੁੱਧ ਵੀ ਉਹ ਮਾਇਆਪਤੀ ਲਵੇਗਾ ॥੫॥ ੨੪੭॥
੮ ਰੋਗਾਂ ਤੋਂ ਅਤੇ ਸੋਗ ਤੋਂ ਜਲ ਦੇ ਡੁੱਬਣ ਤੋਂ ਅਤੇ ਇਲ ਬਲਾਵਾਂ ਤੋਂ ਅਨੇਕ ਪ੍ਰਕਾਰ ਬਚਾਉ ਕਰਦਾ ਹੈ।
੯ ਦੁਸ਼ਮਣ ਭਾਵੇਂ ਕਿਤਨੇ ਵਾਰ ਕਰੇ ਤਾਂ ਵੀ ਉਹ ਇਕ ਵੀ ਕਾਰਗਰ ਨਹੀਂ ਹੋਣ ਦਿੰਦਾ, ਇਕ ਵੀ ਨਹੀਂ ਲੱਗਣ ਦਿੰਦਾ।
੧੦ ਜੇ ਉਹ ਆਪਣਾ ਹੱਥ ਦੇਕੇ ਰੱਖਿਆ ਕਰੇ ਤਾਂ ਇਕ ਵੀ ਪਾਪੀਆਂ ਦੇ ਟੋਲੇ ਕੋਈ ਵੀ ਨਹੀਂ ਛੂਹਣਾ ਪਾਉਂਦਾ।
੧੧ ਮੈਂ ਤੈਨੂੰ ਹੋਰ ਦੀ ਗੱਲ ਤਾਂ ਕੀ ਦੱਸਾਂ ਪੇਟ ਦੇ ਪਰਦੇ (ਮਾਤਾ ਦੇ ਗਰਭ) ਵਿਚ ਵੀ ਉਹ ਵਾਹਿਗੁਰੂ ਬੱਚੇ ਦਾ ਬਚਾਉ ਕਰਦਾ ਹੈ। ਇਸ ਲਈ ਉਸ ਵਾਹਿਗੁਰੂ ਦਾ ਸਿਮਰਨ ਕਰੋ। ਉਸ ਤੋਂ ਬਿਨਾਂ ਹੋਰ ਕਿਸੇ ਨੇ ਪਾਰ ਨਹੀਂ ਲਾਉਣਾ॥੬॥੨੪੮॥
ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਾਵਨ ਫੁਰਮਾਨ ਹੈ—
ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ ਰਾਖਿ ਨਿਵਾਜਿਆ ॥ ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥ (ਅੰਗ ੧੦੮੬)
੧੨ ਹੇ ਵਾਹਿਗੁਰੂ ! ਤੈਨੂੰ ਤਾਂ ਜਾਂਗਲੀ ਤੇ ਸਰਪ ਆਦਿ ਦਾਨੋ (ਦੈਂਤ) ਗੁਪਤ ਰੂਹਾਂ ਸਭ ਵਿਆਪਕ ਜਾਣ ਕੇ ਜਪਦੇ ਹਨ।
੧੩ ਭੂਮ ਦੇ ਵਾਸੀ, ਅਕਾਸ਼ ਵਿਚ ਉੱਡਣ ਵਾਲੇ, ਪਤਾਲ ਦੇ ਸੱਤੇ ਤਬਕ, ਜੱਛ ਤੇ ਸਰਪ ਸਾਰੇ ਹੀ ਸੀਸ ਨਿਵਾਉਂਦੇ ਹਨ।
੧੪ ਹੇ ਪ੍ਰਭੂ ! ਤੇਰੀ ਪ੍ਰਭੁਤਾ ਦਾ ਅੰਤ ਨਹੀਂ ਪਾ ਸਕੇ। ਅੰਤ ਵਿਚ ਬੇਦ ਵੀ ਅੱਗੇ ਤੋਂ ਅੱਗੇ ਹੀ ਦੱਸਦੇ ਹਨ।
੧੫ ਸਾਰੇ ਹੀ ਖੋਜੀ (ਸਾਇੰਸਦਾਨ) ਖੋਜ ਕਰ-ਕਰ ਕੇ ਸਾਰੇ ਹੀ ਖੋਜੀ ਤੇ ਦੇਵਤੇ ਖੋਜ ਕੇ ਥੱਕ ਗਏ। ਹਾਰ-ਹੁਟ ਕੇ ਰਹਿ ਗਏ ਪਰ ਤੂੰ ਹਰੀ! ਕਿਸੇ ਦੇ ਹੱਥ ਨਹੀਂ ਲੱਗਿਆ ॥੭॥੨੪੯॥
੧੬ ਨਾਰਦ ਮੁਨੀ ਜਿਹੇ, ਚਾਰ ਮੁਖ ਬ੍ਰਹਮਾ ਜਿਹੇ, ਰੁਮਨਾ ਰਿਖੀ ਜਿਹੇ ਵਿਦਵਾਨਾਂ ਨੇ ਤੇਰੀ ਕੀਰਤੀ ਜਸ ਕੀਤਾ ਹੈ।
੧੭ ਬੇਦਾਂ ਤੇ ਕਤੇਬਾਂ ਨੇ ਭੇਤ ਨਹੀਂ ਪਾਇਆ, ਸਾਰੇ ਹੀ ਹਾਰ ਗਏ ਹਨ ਪਰ ਹਰੀ ਕਿਸੇ ਦੇ ਹੱਥ ਨਹੀਂ ਲੱਗਿਆ।
੧੮ ਤੇ ਨਾ ਹੀ ਪਾਰ ਪਾ ਸਕੇ ਹਨ। ਪਾਰਬਤੀ ਦੇ ਪਤੀ ਸ਼ਿਵ ਜੀ, ੮੪ ਸਿੱਧ ਅਤੇ ਨਾਥਾਂ ਦੇ ਨਾਥ, ਗੋਰਖ ਨਾਥ, ਸਨਾਤਨ ਆਦਿ ਨੇ ਜਪਿਆ ਹੈ।
੧੯ ਐ ਗੁਰ ਸਿੱਖੋ ਤੇ ਪਾਠਕੋ ਉਸ ਦਾ ਧਿਆਨ ਧਰੋ ਮਨ ਵਿਚ ਜਿਸ ਦਾ ਪ੍ਰਤਾਪ ਸਾਰੇ ਜਗਤ ਵਿਚ ਫੈਲਿਆ ਹੋਇਆ ਹੈ ॥੮॥੨੫੦॥
੨੦ ਬੇਦ ਪਾਠੀ ਤੇ ਪੁਰਾਨ ਪੜ੍ਹਨ ਵਾਲੇ ਕਤੇਬ ਕੁਰਾਨ ਪੜ੍ਹਨ ਵਾਲੇ ਰਾਜਿਆਂ ਦੇ ਮਹਾਰਾਜੇ ਸਾਰੇ ਪਚ-ਪਚ ਕੇ ਹਾਰ ਗਏ।
੨੧ ਉਸ ਨਾ ਭੇਦ ਲੱਗਣ ਵਾਲੇ ਦਾ ਭੇਤ ਨਹੀਂ ਪਾ ਸਕੇ ਅੰਤ ਦੁਖੀ ਹੋ ਕੇ ਉਸ ਅਣਭੇਦ ਦਾ ਨਾਮ ਕਹਿਣ ਲੱਗੇ।
੨੨ ਜਿਸ ਦਾ ਨਾ ਕਿਸੇ ਨਾਲ ਮੋਹ ਹੈ, ਨਾ ਰੂਪ ਹੈ, ਨਾ ਰੇਖ ਹੈ, ਨਾ ਰੰਗ ਹੈ, ਨਾ ਕੋਈ ਸਾਕਾਗਿਰੀ ਹੈ, ਨਾ ਸੋਗ, ਨਾ ਸੰਗੀ ਸਾਥੀ ਹੈ। ਹੇ ਪ੍ਰਭੂ ! ਤੁਹਾਡਾ ਅਸਚਰਜ ਹੀ ਰੂਪ ਹੈ।
੨੩ ਜਿਸ ਨੇ ਉਸ ਆਦਿ ਅੰਤ ਤੋਂ ਬਿਨਾਂ ਬੇਅੰਤ ਅਭੇਖ ਤੇ ਅਦ੍ਵੈਤ ਤੋਂ ਰਹਿਤ ਨੂੰ ਜਪਿਆ ਹੈ ਉਸ ਨੇ ਕੁਲ ਦਾ ਉਧਾਰ ਕੀਤਾ ਹੈ, ਇਸ ਤੋਂ—॥੯॥੨੫੧॥
੨੪ ਬਿਨਾਂ ਭਾਵੇਂ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰ ਲਏ, ਬਹੁਤ ਸਾਰੇ ਦਾਨ ਵੀ ਦਿੱਤੇ, ਅਨੇਕਾਂ ਵਰਤ ਵੀ ਰੱਖੇ। ਐ ਪਿਆਰੇ
੨੫ ਐ ਹਰਿ ਜਨੋ ! ਭਾਵੇਂ ਕਿਤਨੇ ਭੇਸ ਕਰਕੇ ਦੇਸ ਦੇਸਾਂ ਦਾ ਰਟਨ ਕਰ ਲਉ, ਤਪ ਵੀ ਕਰ ਲਉ, ਕੇਸ ਧਰ ਕੇ ਜਟਾਂ ਵਧਾ ਲਉ ਪਰ ਹਰੀ ਨਹੀਂ ਮਿਲੇਗਾ।
੨੬ ਭਾਵੇਂ ਕਰੋੜਾਂ ਆਸਣ ਕਰ ਲਵੋ, ਯੋਗ ਦੇ ਅੱਠੇ ਅੰਗ ਵੀ ਵਰਤ ਲਵੋ, ਕਿਤਨਾ ਹੀ ਮੂੰਹ ਕਾਲਾ ਕਰ ਲਵੋ ਪਰ ਯਾਦ ਰੱਖੋ !
੨੭ ਬਿਨਾਂ ਦੀਨਾਂ ਦੇ ਦਿਆਲੂ ਅਕਾਲ ਪੁਰਖ ਦੇ ਭਜਨ ਤੋਂ ਅੰਤ ਨੂੰ ਨਿਰਮੁਕਤ ਹੀ ਰਹੋਗੇ ਤੇ ਨਰਕ ਹੀ ਭੋਗੋਗੇ ॥੧੦॥ ੨੫੨॥
੨੮ ਤ੍ਵ ਪ੍ਰਸਾਦਿ ਕਬਿੱਤ ॥ ਹੇ ਪ੍ਰਭੂ ! ਤੂੰ ਕੈਸਾ ਹੈਂ ! ਸ਼ਸ਼ਤਰਾਂ ਦੇ ਚਲਾਉਣ ਵਾਲਾ ਹੈਂ। ਸਾਰੀ ਪ੍ਰਿਥਵੀ ਤੇ ਛਤਰਧਾਰੀ ਹੈਂ, ਪ੍ਰਿਥਵੀ ਦੇ ਛਤਰਧਾਰੀ ਰਾਜੇ ਮਹਾਰਾਜਿਆਂ ਨੂੰ ਛੱਲ ਲੈਣ ਵਾਲਾ ਹੈਂ।

[੧]ਦਾਨ ਕੇ *ਦਿਵੱਯਾ ਮਹਾ ਮਾਨ ਕੇ *ਬਢੱਯਾ; ਅਵਸਾਨ ਕੇ *ਦਿਵੱਯਾ ਹੈਂ *ਕਟੱਯਾ ਜਮਜਾਲ ਹੈਂ ॥ [੨]ਜੁੱਧ ਕੇ ਜਿਤੱਯਾ, ਔ ਬਿਰੁੱਧ ਕੇ ਮਿਟੱਯਾ; ਮਹਾਂ ਬੁੱਧ ਕੇ ਦਿਵੱਯਾ ਮਹਾਂ ਮਾਨਹੂੰ ਕੇ ਮਾਨ ਹੈਂ ॥ [੩]ਗਿਆਨ ਹੂੰ ਕੇ ਗਿਆਤਾ, ਮਹਾਂ ਬੁੱਧਤਾ ਕੇ ਦਾਤਾ; ਦੇਵ ਕਾਲ ਹੂੰ ਕੇ ਕਾਲ, ਮਹਾਂ ਕਾਲ ਹੂੰ ਕੇ ਕਾਲ ਹੈਂ॥ ੧॥੨੫੩॥ [੪]ਪੂਰਬੀ ਨ ਪਾਰ ਪਾਵੈਂ[ੳ] ਹਿੰਗੁਲਾ ਹਿਮਾਲੈ[ਅ] ਧਿਆਵੈ ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ ॥ [੫]ਜੋਗੀ ਜੋਗ ਸਾਧੈ ਪਉਨ ਸਾਧਨਾ [ੲ]ਕਿਤੇਕ ਬਾਧੈ ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ ॥ [੬]ਫਰਾ ਕੇ ਫਿਰੰਗੀ[ਸ] ਮਾਨੈ, ਕੰਧਾਰੀ ਕੁਰੇਸੀ ਜਾਨੈ; ਪੱਛਮ ਕੇ ਪੱਛਮੀ ਪਛਾਨੈ ਨਿਜ ਕਾਮ ਹੈਂ ॥ [੭]ਮਰਹਟਾ ਮਘੇਲੇ[ਹ] ਤੇਰੀ ਮਨ ਸੋ ਤਪਸਿਆ ਕਰੈ; ਦਿੜਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ ॥੨॥੨੫੪॥ [੮]ਬੰਗ ਕੇ ਬੰਗਾਲੀ[ਕ] ਫਿਰਹੰਗ ਕੇ ਫਿਰੰਗਾ ਵਾਲੀ; ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ ॥ [੯]ਰੋਹ ਕੇ ਰੁਹੇਲੇ[ਖ] ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ॥ [੧੦]ਗੋਖਾ [ਗ]ਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ ਤਿੱਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ ॥ [੧੧]ਜਿਨੈ ਤੋਹਿ ਧਿਆਇਓ, ਤਿਨੈ ਪੂਰਨ ਪ੍ਰਤਾਪ ਪਾਇਓ; ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ ॥੩॥੨੫੫॥ [੧੨]ਦੇਵ ਦੇਵਤਾਨ ਕੌਂ ਸੁਰੇਸ ਦਾਨਵਾਨ ਕੌਂ ਮਹੇਸ ਗੰਗ ਧਾਨ ਕਉ ਅਭੇਸ ਕਹੀਅਤੁ ਹੈਂ॥ [੧੩]ਰੰਗ ਮੈ ਰੰਗੀਨ ਰਾਗ ਰੂਪ ਮੈ ਪ੍ਰਬੀਨ; ਔਰ ਕਾਹੂ ਪੈ ਨ ਦੀਨ, ਸਾਧ ਅਧੀਨ ਕਹੀਅਤੁ ਹੈਂ ॥ [੧੪]ਪਾਈਐ ਨ ਪਾਰ ਤੇਜ ਪੁੰਜ ਮੈਂ ਅਪਾਰ; ਸਰਬ ਬਿਦਿਆ ਕੇ ਉਦਾਰ ਹੈਂ, ਅਪਾਰ ਕਹੀਅਤੁ ਹੈਂ ॥ [੧੫]ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈਂ ॥੪॥੨੫੬॥ [੧੬]ਕੇਤੇ ਇੰਦ੍ਰ ਦੁਆਰ, ਕੇਤੇ ਬ੍ਰਹਮਾ ਮੁਖਚਾਰ; ਕੇਤੇ ਕ੍ਰਿਸਨਾ ਅਵਤਾਰ, ਕੇਤੇ ਰਾਮ ਕਹੀਅਤੁ ਹੈਂ॥ [੧੭]ਕੇਤੇ ਸਸਿ ਰਾਸੀ[ਘ], ਕੇਤੇ ਸੂਰਜ ਪ੍ਰਕਾਸੀ; ਕੇਤੇ ਮੁੰਡੀਆ ਉਦਾਸੀ, ਜੋਗ ਦੁਆਰ ਦਹੀਅਤੁ ਹੈਂ॥ [੧੮]ਕੇਤੇ ਮਹਾਂਦੀਨ ਕੇਤੇ ਬਿਆਸ ਸੇ ਪ੍ਰਬੀਨ; ਕੇਤੇ ਕੁਮੇਰ ਕੁਲੀਨ ਕੇਤੇ ਜੱਛ ਕਹੀਅਤੁ ਹੈਂ॥ [੧੯]ਕਰਤੇ ਹੈਂ ਬਿਚਾਰ, ਪੈ ਨ ਪੂਰਨ ਕੋ ਪਾਵੈ ਪਾਰ; ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈਂ ॥੫॥੨੫੭॥ [੨੦]ਪੂਰਨ ਅਵਤਾਰ [ਙ]ਨਿਰਾਧਾਰ ਹੈਂ ਨ ਪਾਰਾਵਾਰ; ਪਾਈਐ ਨ ਪਾਰ ਪੈ ਅਪਾਰ ਕੈ ਬਖਾਨੀਐ ॥ [੨੧]ਅਦ੍ਵੈ ਅਬਿਨਾਸੀ ਪਰਮ ਪੂਰਨ ਪ੍ਰਕਾਸੀ; ਮਹਾ ਰੂਪ ਹੂੰ ਕੇ ਰਾਸੀ ਹੈਂ ਅਨਾਸੀ ਕੈ ਕੈ ਮਾਨੀਐ॥

---

*(ਦਿੱਵਈਆ, ਬੱਚਈਆ, ਕਟੱਈਆ-ਬੋਲੋ ਇਸੇ ਪ੍ਰਕਾਰ ਹੀ ਸਾਰੇ ਪਾਠ ਸਮਝ ਲੈਣੇ)

ੳ ਪੂਰਬ ਦੇਸ਼ ਦੇ ਵਸਨੀਕ ਤੇਰਾ ਪਾਰਵਾਰ ਨਹੀਂ ਪਾ ਸਕੇ ।

ਅ ਹਿੰਗਲਾ ਪਹਾੜ ਹਿੰਗੋਲ ਨਦੀ ਦੇ ਕਿਨਾਰੇ ਉੱਤੇ ਲਾਸਾ ਬੇਲਾ ਰਾਜ ਵਿਚ ਹੈ ਜਿਥੇ ਹਿੰਗਲਾ ਦੇਵੀ ਦਾ ਮੰਦਰ ਹੈ । ਹਿਮਾਲਾ ਬਰਫਾਨੀ ਪਹਾੜ ਹੈ। ਗੋਰ ਗਦੇਜੀ (ਕਾਬਲ ਤੋਂ ੬੫ ਮੀਲ ਦੱਖਣ ਪੂਰਬ ਵੱਲ ਗਰਦੇਜ ਦਰਿਆ ਵਹਿੰਦਾ ਹੈ ।

ੲ ਪਉਨ ਸਾਧਨਾ-ਸਵਾਸਾਂ ਦਾ ਰੋਕਣਾ-ਸਵਾਸਾਂ ਦਾ ਚੜ੍ਹਾਉਣਾ ਆਦਿ ਦੀ ਕਿਰਿਆ—ਅਰਬ ਇਕ ਰੇਤਲਾ ਦੇਸ਼ ਹੈ । ਮੱਕਾ ਮਦੀਨਾ ਇਸੇ ਦੇਸ਼ ਵਿਚ ਜੋ ਭਾਰਤ ਦੇ ਪੱਛਮ ਸਮੁੰਦਰ ਤੋਂ ਪਾਰ ਹੈ ।

ਸ ਯੂਰਪ-ਇੰਗਲੈਂਡ ਤੇ ਅਮਰੀਕਨ ਦੇਸ਼ਾਂ ਦੇ ਵਸਨੀਕ-ਅੰਗਰੇਜ਼ ਲੋਕ-ਕੰਧਾਰੀ (ਕਾਬਲ ਕੰਧਾਰ) ਚਮਨ ਤੋਂ ੬੨ ਮੀਲ ਉੱਤਰ ਵੱਲ ਕਾਬਲ ਤੋਂ ੧੩ ਮੀਲ ਪੱਛਮ ਵੱਲ ਕੰਧਾਰ ਸ਼ਹਿਰ ਪ੍ਰਸਿੱਧ ਹੈ । ਕੁਰੇਸੀ (ਅਰਬ ਦੇਸ਼ ਵਿਚ ਕੁਰੇਸੀ ਇਕ ਤਕੜੀ ਤਦਾਦ ਵਿਚ ਕੌਮ ਹੈ, ਜੋ ਹਜ਼ਰਤ ਮੁਹੰਮਦ ਦੀ ਕੁਲ ਹੈ।

ਹ ਮਹਰੱਟਾ ਮਹਾਂਰਾਸ਼ਟਰ ਸੂਬੇ ਦਾ ਵਸਨੀਕ—ਨਾਸਕ, ਪਨਾ, ਸਤਾਰਾ ਆਦਿ ਮਘੇਲੇ-ਮਘਰ੍ਹ ਦੇਸ਼ ਦੇ ਵਸਨੀਕ ਦੱਖਣੀ ਬਿਹਾਰ, ਪਟਨਾ, ਗਿਆ ਆਦਿ ਦੇ ਵਸਨੀਕ-ਦਿੜਵ-ਦਰਾਵੜ ਦੇਸ਼ ਜੋ ਦੱਖਣ ਦਿਸ਼ਾ ਉੜੀਸਾ ਤੋਂ ਦੱਖਣੀ ਸਮੁੰਦਰ ਦੇ ਕੰਢੇ ਰਾਮੇਸ਼ਵਰ ਤੱਕ ਹੈ । ਤਲੰਗੀ-ਤਿਲੰਗ ਦੱਖਣੀ ਦੇਸ਼ ਹੈ ਜਿਸ ਵਿਚ (੧) ਸ੍ਰੀ ਸ਼ੈਲ (੨) ਕਾਲੇਸ਼ਵਰ (੩) ਭੀਮੇਸਵ ਨਾਮੀ ੩ ਪਹਾੜ ਹਨ ਤੇ ਤਿੰਨਾਂ ਉੱਤੇ ਸ਼ਿਵਲਿੰਗ ਹਨ, ਜਿਸ ਨੂੰ ਤ੍ਰਿਲਿੰਗ ਕਿਹਾ ਜਾਂਦਾ ਹੈ।

ਕ ਬੰਗਾਲ ਦੇਸ਼, ਰਤਨਾਕਰ ਤੋਂ ਬ੍ਰਹਮ ਪੁੱਤਰ ਦਰਿਆ ਤੱਕ ਦਾ ਇਲਾਕਾ ਕਲਕੱਤਾ ਵੀ ਉਸੇ ਵਿਚ ਹੈ—ਫਿਰਹੰਗ (ਫਿਰੰਗਸਤਾਨ ਦਾ ਵਸਨੀਕ ਅਤੇ ਦਿੱਲੀ ਦੇ ਇਲਾਕੇ ਦੇ ਰਹਿਣ ਵਾਲੇ ।

ਖ ਰੋਹ (ਰੁਹੇਲ ਖੰਡ) ਯੂ. ਪੀ. ਦਾ ਇਲਾਕਾ ਜਿਸ ਵਿਚ, ਬਦਾਉ, ਬਿਜਨੌਰ, ਬਰੇਲੀ ਦਾ ਜ਼ਿਲ੍ਹਾ ਹੈ । ਇਸ ਦੇ ਉੱਤਰ ਵੱਲ ਹਿਮਾਲੀਆ ਅਤੇ ਦੱਖਣ ਵੱਲ ਗੰਗਾ, ਪੂਰਬ ਵੱਲ ਅਯੁੱਧਿਆ ਪੁਰੀ ਹਨ—ਮਾਘ ਦੇਸ਼ । ਮਾਗਧ ਦੇਸ਼—ਬੰਗਸ (ਕਰਮ ਅਤੇ ਕਹਿਾਟ ਦਾ ਇਲਾਕਾ) ਉਥੇ ਦੇ ਵਸਨੀਕ ਪਠਾਣਾਂ ਦੀ ਕੁਲ ਬੰਗਸ ਹੋਣ ਕਰਕੇ ਇਲਾਕੇ ਦਾ ਨਾਮ ਬੰਗਸ ਹੈ । ਬੁਦੇਲੇ (ਬੁੰਦੇਲ ਖੰਡ ਦੇ ਵਾਸੀ ਜੋ ਭਾਰਤ ਦਾ ਉਤਰੀ ਇਲਾਕਾ ਹੈ ਚੰਬਲ ਤੇ ਜਮਨਾ ਦਰਿਆ ਦੇ ਵਿਚਕਾਰ ਹੈ ।

☞

ਮਹਾਨ ਯੋਧੇ ਹੰਕਾਰੀ ਦੁਸ਼ਮਣ ਲਈ ਸੂਲੀ ਰੂਪ ਹੈਂ ।

੧ ਦਾਨ ਦੇਣ ਲਈ ਮਹਾਂਦਾਨੀ ਹੈਂ, ਆਪਣੇ ਪ੍ਰੇਮੀਆਂ ਦੇ ਮਾਣ ਨੂੰ ਮਹਾਂਮਾਣ ਪ੍ਰਦਾਨ ਕਰਨ ਵਾਲਾ ਹੈਂ, ਸ਼ੋਭਾ ਤੇ ਉੱਦਮ ਵਧਾਉਣ ਵਾਲਾ ਹੈਂ, ਭਾਵ ਦੇਣ ਵਾਲਾ ਹੈਂ ਅਤੇ ਜਮਾਂ ਦੇ ਜਾਲ ਨੂੰ ਕੱਟ ਦੇਣ ਵਾਲਾ ਹੈਂ ।

੨ ਯੁੱਧ ਵਿਚ ਜਿਤਾਉਣ ਵਾਲਾ ਹੈਂ, ਵਿਰੋਧੀਆਂ ਨੂੰ ਖਪਾਉਣ ਵਾਲਾ ਹੈ, ਸ਼ੁੱਧ ਬੁੱਧੀ ਦੇਣ ਵਾਲਾ ਹੈਂ, ਮਹਾਨ ਮਾਨੀਆਂ ਦਾ ਵੀ ਤੂੰ ਹੀ ਮਾਣ ਹੈਂ ।

੩ ਗਿਆਨ ਨੂੰ ਜਾਨਣ ਵਾਲਾ ਹੈਂ, ਮਹਾਨ (ਪਵਿੱਤਰ) ਬੁੱਧ ਦਾ ਦਾਤਾ ਹੈ, ਹੇ ਦੇਵ ਪ੍ਰਭੂ ! ਕਾਲ ਦਾ ਵੀ ਕਾਲ ਹੈਂ, ਮਹਾਂ ਕਾਲ ਦਾ ਵੀ ਕਾਲ ਹੈਂ ॥੧॥੨੫੩॥

੪ ਪੂਰਬ ਦੇਸ਼ ਤੇਰਾ ਪਾਰ ਨਹੀਂ ਪਾ ਸਕਿਆ । ਵਾ: ਪੂਰਬ ਦੇਸ਼ ਦੇ ਵਸਨੀਕ ਤੇਰਾ ਪਾਰਵਾਰ ਨਹੀਂ ਪਾ ਸਕੇ । ਹਿੰਗਲਾ ਤੇ ਹਿਮਾਲਾ ਦੇ ਵਾਸੀ ਵੀ ਤੇਰਾ ਨਾਮ ਜਪਦੇ ਹਨ, ਗੋਰ ਗਰਦੇਜੀ ਦੇ ਵਸਨੀਕ ਵੀ ਤੇਰੇ ਨਾਮ ਦੇ ਗੁਣ ਗਾਉਂਦੇ ਹਨ।

੫ ਜੋਗੀ ਜਨ ਤੇਰੀ ਪ੍ਰਾਪਤੀ ਲਈ ਜੋਗ ਦੀਆਂ ਸਾਧਨਾ ਸਾਧਦੇ ਹਨ । ਕਿਤਨੇ ਹੀ ਵਾਯੂ ਸਾਧਨਾ ਤੇ ਪ੍ਰਾਣਾਯਾਮ ਕਰਦੇ ਹਨ। ਅਰਬ ਦੇਸ਼ ਦੀ ਵਸਨੀਕ ਵੀ ਤੇਰਾ ਨਾਮ ਹੀ ਜਪਦੇ ਹਨ।

੬ ਫਰਾਂਸ, ਯੂਰਪ ਦੇਸ਼ ਦੇ ਫਰੰਗੀ ਤੈਨੂੰ ਮੰਨਦੇ ਹਨ । ਕਾਬਲ ਇਲਾਕੇ, ਕੰਧਾਰ ਦੇ ਵਸਨੀਕ ਤੇ ਕੁਰੇਸੀ ਲੋਕ ਤੈਨੂੰ ਜਾਣਦੇ ਹਨ । ਪੱਛਮ ਦੇਸ਼ ਦੇ ਪੱਛਮੀ ਤੇਰੀ ਪਛਾਣ ਨੂੰ ਆਪਣਾ ਅਸਲ ਕੰਮ ਸਮਝਦੇ ਹਨ ।

੭ ਮਰਹੱਟੇ, ਮਘੇਲੇ ਤੇਰੀ ਤਨ, ਮਨ ਕਰਕੇ ਸਾਦਨਾ ਕਰਦੇ ਹਨ । ਦ੍ਰਿੜਵਈ, ਤਿਲੰਗੀ ਧਰਮ ਦੇ ਸਥਾਨ ਨੂੰ ਪਛਾਣਦੇ ਹਨ ॥੨॥੨੫੪॥

੮ ਬੰਗਲੀ ਤੇ ਫਰਹੰਗ ਦੇ ਵਾਸੀ ਅਤੇ ਦਿੱਲੀ ਦੇ ਰਹਿਣ ਵਾਲੇ ਸਭ ਤੇਰੇ ਹੁਕਮ ਵਿਚ ਹੀ ਵਿਚਰਦੇ ਹਨ ।

੯ ਰੋਹੂ ਪਹਾੜ ਦੇ ਰੁਹੇਲੇ ਤੇ ਮਾਘ ਦੇਸ਼ ਦੇ ਮਘੇਲੇ ਬੀਰ ਬਹਾਦਰ ਬੁਦੇਲੇ ਆਦਿ ਤੇਰਾ ਨਾਮ ਜਪ ਕੇ ਪਾਪ-ਪੁੰਨ ਦਾਹ ਰਹੇ ਹਨ ।

੧੦ ਗੋਰਖੇ-ਨਿਪਾਲੀ ਤੇਰੇ ਗੁਣ ਗਾਉਂਦੇ ਹਨ । ਚੀਨ ਤੇ ਉਸ ਦਾ ਗੁਆਂਢੀ ਦੇਸ਼ ਮਚੀਨ ਦੇ ਵਸਨੀਕ ਸੀਸ ਝੁਕਾਉਂਦੇ ਹਨ। ਤਿੱਬਤੀ ਤੈਨੂੰ ਯਾਦ ਕਰਕੇ ਤਨ ਦੇ ਰੋਗ ਦੂਰ ਕਰਦੇ ਹਨ।

੧੧ ਹੇ ਅਕਾਲ ਪੁਰਖ ! ਜਿਸ ਨੇ ਵੀ ਤੈਨੂੰ ਯਾਦ ਕੀਤਾ ਹੈ, ਉਸ ਨੂੰ ਤੂੰ ਪੂਰਨ ਪ੍ਰਤਾਪ ਦੇ ਦਿੱਤਾ ਹੈ, ਹਰ ਪ੍ਰਕਾਰ ਤੋਂ ਘਰ ਧਨ ਤੇ ਫਲ-ਫੁੱਲਾਂ ਨਾਲ ਭਰ ਦਿੱਤੇ ਹਨ ॥੩॥੨੫੫॥

੧੨ ਭਾਵੇਂ ਤੂੰ ਹੀ ਦੇਵਤਿਆਂ ਨੂੰ ਸਿੱਖਿਆ ਦੇਣ ਲਈ ਬ੍ਰਹਸਪਤ ਦਾ ਰੂਪ ਧਾਰਿਆ ਹੋਇਆ ਹੈ ਅਤੇ ਦੈਂਤਾਂ ਨੂੰ ਮਾਰਨ ਲਈ ਇੰਦਰ ਹੋ ਕੇ ਦਿਸ ਰਿਹਾ ਹੈਂ । ਗੰਗਾ ਨੂੰ ਜਟਾਂ ਵਿਚ ਧਾਰਨ ਕਰਨ ਲਈ ਸ਼ਿਵ ਹੋ ਕੇ ਦਿਸ ਰਿਹਾ ਹੈਂ ਪਰ ਫੇਰ ਵੀ ਤੈਨੂੰ ਅਮੂਰਤ ਭੇਸ ਦਿਸਣ ਤੋਂ ਗੁਪਤ ਹੀ ਕਿਹਾ ਜਾਂਦਾ ਹੈ ।

੧੩ ਭਾਵੇਂ ਤੂੰ ਸਾਰੇ ਰੰਗਾਂ ਵਿਚ ਰੰਗੀਨ ਹੋ ਕੇ ਵਰਤ ਰਿਹਾ ਹੈਂ, ਰਾਗ ਰੂਪ ਵਿਚ ਪੂਰਨ ਸਿਆਣਪ ਤੇ ਸੁਜਾਨ ਹੈਂ ਹੋਰ ਕਿਸੇ ਦੇ ਅਧੀਨ ਨਹੀਂ ਪਰ ਆਪਣੇ ਸੇਵਕਾਂ ਦੇ ਤੈਨੂੰ ਵੱਸ ਵਿਚ ਕਿਹਾ ਜਾਂਦਾ ਹੈ ।

੧੪ ਪਰ ਤੇਰਾ ਪਾਰਵਾਰ ਦਾ ਕੋਈ ਪਤਾ ਨਹੀਂ ਲਗਦਾ । ਤੇਰੇ ਤੇਜ ਦਾ ਬੇਅੰਤ ਜਲੌ ਹੈ । ਸਾਰੀਆਂ ਵਿਦਿਆਵਾਂ ਖੁੱਲਾ ਜਾਣੂ ਹੀ ਨਹੀਂ । ਬੇਅੰਤ ਪਾਰ ਤੋਂ ਪਰ੍ਹੇ ਕਿਹਾ ਜਾਂਦਾ ਹੈ।

੧੫ ਹਾਥੀ ਦੀ ਫਰਿਆਦ ਤਾਂ ਤੇਰੇ ਤੱਕ ਪਲ ਪਿੱਛੋਂ ਹੀ ਪੁੱਜਦੀ ਹੈ ਪ੍ਰੰਤੂ ਕੀੜੀ ਦੀ ਚੀਕ ਪਹਿਲਾਂ ਹੀ ਸੁਣ ਲੈਂਦਾ ਹੈਂ ॥੪॥੨੫੬॥

੧੬ ਤੇਰੇ ਦਰ ਅੱਗੇ ਕਿਤਨੇ ਹੀ ਇੰਦਰ, ਕਿਤਨੇ ਹੀ ਚਾਰ ਮੁੱਖਾਂ ਵਾਲੇ ਬ੍ਰਹਮੇ, ਕਿਤਨੇ ਹੀ ਕ੍ਰਿਸ਼ਨ ਜਿਹੇ ਅਵਤਾਰ, ਕਿਤਨੇ ਹੀ ਰਾਮ ਚੰਦਰ ਖੜ੍ਹੇ ਕਹੇ ਜਾਂਦੇ ਹਨ ।

੧੭ ਕਿਤਨੇ ਹੀ ਚੰਦਰਮਾ (ਰਾਸੀ) ਘਰ ਕਿਤਨੇ ਪ੍ਰਕਾਸ਼ ਕਰਨ ਵਾਲੇ ਸੂਰਜ, ਕਿਤਨੇ ਸਿਰ ਮੁੰਨੇ ਜੋਗੀ, ਕਿਤੇ ਉਦਾਸੀ ਧਾਰਨ ਕਰਨ ਵਾਲੇ ਸਾਧੂ ਤੇ ਜੋਗੀ ਤੇਰੇ ਦਰ 'ਤੇ ਕਹੇ ਜਾਂਦੇ ਹਨ।

੧੮ ਕਿਤਨੇ ਹੀ ਮੁਹੰਮਦ, ਕਿਤਨੇ ਹੀ ਬਿਆਸ ਜਿਹੇ ਵਿਦਵਾਨ, ਕਿਤਨੇ ਹੀ ਉੱਚੀ ਕੁਲ ਕਮੇਰ ਦੇਵਤਾ, ਕਿਤਨੇ ਹੀ ਜੱਛ ਕਹੇ ਜਾਂਦੇ ਹਨ ।

੧੯ ਜੋ ਸਾਰੇ ਤੇਰੀ ਹੀ ਵਿਚਾਰ ਕਰਦੇ ਹਨ ਪਰ ਪਰੀਪੂਰਨ ਪ੍ਰਮਾਤਮਾ ਦਾ ਪਾਰਵਾਰ ਨਹੀਂ ਪਾ ਸਕੇ । ਇਸੇ ਲਈ ਉਸ ਨੂੰ ਬੇਅੰਤ ਅਤੇ ਕਿਸੇ ਆਸਰੇ ਤੋਂ ਬਿਨਾਂ ਜਾਣਿਆ ਹੈ ॥੫॥੨੫੭॥

੨੦ ਹੇ ਵਾਹਿਗੁਰੂ ! ਤੂੰ ਪੂਰਨ ਅਵਤਾਰ ਹੈਂ । ਕਿਸੇ ਦੇ ਆਸਰੇ 'ਤੇ ਨਹੀਂ, ਨਾ ਤੇਰਾ ਪਾਰਵਾਰ ਪਾਇਆ ਜਾਂਦਾ ਹੈ । ਅਪਾਰ ਹੀ ਕਹਿਣਾ ਬਣਦਾ ਹੈ । "ਤੂੰ ਆਦਿ ਪੁਰਖ ਅਪਰੰਪਰ ਕਰਤਾ ਜੀ ਤੁਧੁ ਜੇਵਡ ਅਵਰ ਨ ਕੋਈ ॥" (ਰਹਿਰਾਸ ਸਾਹਿਬ)

੨੧ ਦਵੈਤ ਨੂੰ ਨਾਸ ਕਰਨ ਵਾਲਾ ਹੈਂ । ਪੂਰਨ ਪ੍ਰਕਾਸ਼ ਕਰਨ ਵਾਲਾ ਹੈਂ । ਮਹਾਨ ਰੂਪ ਦਾ ਘਰ ਹੈਂ, ਨਾ ਨਾਸ ਹੋਣ ਵਾਲਾ ਕਹਿ ਕੇ ਹੀ ਮੰਨੋ ਉਸ ਵਾਹਿਗੁਰੂ ਨੂੰ ।

---

ਗ ਗੋਖਾ (ਗੋਰਖਾ-ਨੇਪਾਲੀ ਲੋਕ)—ਚੀਨ (ਏਸ਼ੀਆ ਦਾ ਪ੍ਰਸਿੱਧ ਦੇਸ਼ ਹੈ ਜਿਥੇ ਬਹੁਤੇ ਬੋਧੀ ਲੋਕ ਵਸਦੇ ਹਨ, ਪੇਕਿੰਗ ਵਿਚ ਰਾਜਧਾਨੀ ਹੈ । ਮਚੀਨ (ਚੀਨ ਦੇ ਨਾਲ ਲਗਦਾ ਇਲਾਕਾ-ਮਾਨਚੀਆ)—ਤਿੱਬਤ (ਭਾਰਤ ਤੋਂ ਉੱਤਰ ਵੱਲ ਪਹਾੜ ਦਾ ਠੰਢਾ ਦੇਸ਼ ਹੈ ।

ਘ ਰਾਸੀ ਜੋਤਿਸ਼ ਵਿਦਿਆ ਵਿਚ ਦੇਵਤਿਆਂ ਦੀਆਂ ਰਾਂਸਾ (ਘਰ) ਤੱਕ ਜਾਂਦੇ ਹਨ, ਕਿਹੜਾ ਦੇਵਤਾ ਕਿਹੜੇ ਵੇਲੇ ਕਿਸ ਰਾਸ (ਘਰ) ਵਿਚ ਹੈ ।

ਙ ਸਿਰੀ ਤਲ ਤੇ ਅਵਤਾਰ ਕੁਝ ਗਿਣਤੀ ਦੀਆਂ ਕਲਾਵਾਂ ਲੈ ਲੈ ਕੇ ਮੰਚ ਤੇ ਉਤਰਦੇ ਹਨ ਪਰ ਪਾਰਬ੍ਰਹਮ ਪਾਸ ਤਾਂ ਪੂਰਨ ਹੀ ਭੰਡਾਰ ਹੈ ਜਿਸ ਦੀ ਗਿਣਤੀ ਨਹੀਂ ਹੋ ਸਕਦੀ ।

---

*(ਪੰਨਾ ੭੭ ਦੀ ਬਾਕੀ)* ☞

ਇਸ ਬਾਰੇ ਕੁਝ ਵੀਚਾਰ ਪ੍ਰਚਾ ਮਾਹਵਾਰੀ (ਗੁਰਮਤਿ ਪ੍ਰਕਾਸ਼) ਮਈ ੧੯੯੫ ਪੰਨਾ ੫੧ ਤੇ ਸ੍ਰ. ਰਣਜੀਤ ਸਿੰਘ ਖੜਗ ਜੀ ਦੇ ਲਿਖੇ ਲੇਖ (ਅਕਾਲ ਉਸਤਤਿ) ਬਾਰੇ ਵਿਚਾਰ ਇਉਂ ਹਨ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀਆਂ ਅਲੌਕਿਕ ਰਚਨਾਵਾਂ ਵਿਚ ਅਕਾਲ ਉਸਤਤਿ ਇਕ ਉੱਘੀ ਅਤੇ ਮਹੱਤਤਾ ਭਰਪੂਰ ਰਚਨਾ ਹੈ । ਇਸ ਬਾਣੀ ਨੂੰ ਇਸ ਗੱਲ ਦਾ ਮਾਣ ਪ੍ਰਾਪਤ ਹੈ ਕਿ ਇਸ ਦੇ ੧੦ ਸਵੈਯੇ ਅੰਮ੍ਰਿਤ ਤਿਆਰ ਕਰਨ ਸਮੇਂ ਜਾਪ ਸਾਹਿਬ ਸਮੇਤ ਪੜ੍ਹੇ ਜਾਂਦੇ ਹਨ, ਜਿਵੇਂ ਕਿ ਨਿਤਨੇਮ ਵਿਚ ਇਸੇ ਬਾਣੀ ਦੀ ਰਚਨਾ ਵੇਲੇ ਅਲਬੇਲੇ ਅਤੇ ਮਹਾਨ ਲੋਹ ਕਵੀ ਦੀ ਨਾਜ਼ੁਕ ਅਤੇ ਸੂਖਕ ਸੁਰਤੀ ਆਪਣੇ ਇਸ਼ਟ ਸੁਹਿਰਦ ਨਾਲ ਅਜਿਹੀ ਜੁੜੀ ਕਿ ਤੁਹੀ ਤੁਹੀ ਦਾ ਅਲਾਪ ਲਿਖਾਰੀ ਤੋਂ ਆਖਿਆ ਜਾਂਦਾ ਹੈ । ੧੬ ਪੰਨੇ ਲਿਖਵਾ ਗਿਆ । ਜਦ ਵਜਦ ਅਵਸਥਾ ਸੋਲਾਂ ਘੰਟੇ ਬਾਅਦ ਦੂਰ ਹੋਈ ਤਾ ਸਾਰਥਿਕ ਅਤੇ ਆਦਰਸ਼ ਕਵੀ ਚੂੜਾਮਣੀ ਨੇ ਯਥਾਰਥ ਅਵਸਥਾ ਨੂੰ ਮੁੱਖ ਰੱਖਦਿਆਂ ਫੁਰਮਾਇਆ ਕਿ ੧੬ ਸਫਿਆਂ ਉੱਤੇ ਪਸਰੇ ਤੁਹੀ ਤੁਹੀ ਦੇ ਲੇਖ ਨੂੰ ਕੇਵਲ ੧੬ ਵਾਰ ਰਹਿਣ ਦਿੱਤਾ ਜਾਵੇ । ਆਪ ਅੱਗੇ ਚੱਲ ਕੇ ਲਿਖਦੇ ਹਨ ਕਿ ਇਸ ਬੇਤਰਤੀਬੀ ਦਾ ਮੁੱਖ ਕਾਰਨ ਇਹ ਹੋ ਸਕਦਾ ਹੈ ਕਿ ਅਨੰਦਪੁਰ ਤਿਆਗਦੇ ਸਮੇਂ ਵੈਰੀਆਂ ਵੱਲੋਂ ਜੋ ਮਾਰ-ਧਾੜ ਹੋਈ ਉਸ ਵਿਚ ਗੁਰੂ ਸਾਹਿਬ ਅਤੇ ਦਰਬਾਰੀਆਂ, ਕਵੀਆਂ ਦੀ ਰਦਨਾ ਦੇ ਨਾਲ-ਨਾਲ ਹੋਰ ਵੀ ਕਈ ਅਮੁੱਲ ਲਿਖਤਾਂ ਗੁੰਮ ਹੋ ਗਈਆਂ । ਪਿੱਛੋਂ ਭਾਈ ਮਨੀ ਸਿੰਘ ਜੀ ਨੇ ਥਾਂ ਪੁਰ ਥਾਂ ਭਾਲ ਕਰਕੇ ਬਾਣੀ ਇਕੱਠੀ ਕੀਤੀ ਪਰ ੧੭ ੧੭ ਤੱਕ ਉਨ੍ਹਾਂ ਨੂੰ ਇਹ ਬਾਣੀ ਪ੍ਰਾਪਤ ਨਾ ਹੋ ਸਕੀ । ਜਿਹਾ ਕਿ ਉਨ੍ਹਾਂ ਦੀ ਹੇਠ ਦਿੱਤੀ ਚਿੱਠੀ ਤੋਂ ਮਾਲੂਮ ਹੁੰਦਾ ਹੈ । ਜੋ ਉਨ੍ਹਾਂ ਮਾਤਾ ਸੁੰਦਰੀ ਜੀ ਵੱਲ ਸ੍ਰੀ ਅੰਮ੍ਰਿਤਸਰ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ (੯ ਜੂਨ ੧੭੧੬) ਤੋਂ ਬਾਦ ਲਿਖੀ ।

ੴ ਸਤਿਗੁਰ ਪ੍ਰਸਾਦਿ ॥ ਪੂਜ ਮਾਤਾ ਜੀ ਦੇ ਚਰਨਾਂ ਉੱਪਰ ਮਨੀ ਸਿੰਘ ਦੀ ਡੰਡੋਂਤ ਬੰਦਨਾ ॥ ਬਹੁਰੋ ਸਮਾਚਾਰ ਵਾਚਨਾ ਕਿ ਇਧਰ ਅਉਨ ਪਰ ਸਾਡਾ ਸਰੀਰ ਵਾਯੂ ਦਾ ਅਧਿਕ ਵਿਕਾਰੀ ਹੋਇ ਗਿਆ ਹੈ । ਸੁਅਸਤ ਨਹੀਂ ਰਿਹਾ । ਤਾਪ ਦੀ ਕਥਾ ਦੋ ਬਾਰ ਸੁਨੀ । ਪਰ ਮੰਦਰ ਕੀ ਸੇਵਾ ਮੇਂ ਕੋਈ ਆਲਸ ਨਹੀਂ । ਦੇਸ਼ ਵਿਚ ਖਾਲਸੇ ਦਾ ਬਲੁ ਘਟ ਗਿਆ ਹੈ । ਸਿੰਘ ਪਰਬਤਾਂ, ਬਬਾਨਾਂ ਵਿਚ ਜਾ ਵਸੇ ਹਨ । ਮਲੇਛੋਂ ਕੀ ☞

[੧]ਜੰਤ੍ਰ ਹੂੰ ਨ ਜਾਤ ਜਾ ਕੀ ਬਾਪ ਹੂੰ ਨ ਮਾਇ ਤਾ ਕੀ ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨੁਮਾਨੀਐ॥ [੨]ਤੇਜ ਹੂੰ ਕੋ ਤੰਤ੍ਰ ਹੈਂ ਕਿ ਰਾਜਸੀ ਕੋ ਜੰਤ੍ਰ ਹੈਂ ਕਿ ਮੋਹਨੀ ਕੋ ਮੰਤ੍ਰ ਹੈਂ ਨਿਜੰਤ੍ਰ ਕੈ ਕੈ ਜਾਨੀਐ ॥੬॥੨੫੮॥ [੩]ਤੇਜ ਹੂੰ ਕੋ ਤਰੁ ਹੈਂ ਕਿ ਰਾਜਸੀ ਕੋ ਸਰੁ ਹੈਂ ਕਿ ਸੁੱਧਤਾ ਕੋ ਘਰੁ ਹੈਂ ਕਿ ਸਿੱਧਤਾ ਕੀ ਸਾਰ ਹੈਂ॥ [੪]ਕਾਮਨਾ ਕੀ ਖਾਨ ਹੈਂ ਕਿ ਸਾਧਨਾ ਕੀ ਸਾਨ ਹੈਂ ਬਿਰਕਤਤਾ ਕੀ ਬਾਨ ਹੈਂ ਕਿ ਬੁੱਧ ਕੋ ਉਦਾਰੁ ਹੈਂ॥ [੫]ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ ਕਿ ਰੂਪ ਹੂੰ ਕੋ ਰੂਪ ਹੈਂ ਕੁਮੱਤ ਕੋ ਪ੍ਰਹਾਰੁ ਹੈਂ॥ [੬]ਦੀਨਨ ਕੋ ਦਾਤਾ ਹੈਂ ਗਨੀਮਨ ਕੋ ਗਾਰਕ ਹੈਂ ਸਾਧਨ ਕੋ ਰੱਛਕ ਹੈਂ ਗੁਨਨ ਕੋ ਪਹਾਰ ਹੈਂ ॥੭॥੨੫੯॥ [੭]ਸਿੱਧ ਕੋ ਸਰੂਪ ਹੈਂ ਕਿ ਬੁੱਧ ਕੋ ਬਿਭੂਤ ਹੈਂ ਕਿ ਕ੍ਰੁੱਧ ਕੋ ਅਭੂਤ ਹੈਂ ਕਿ ਅੱਛੈ ਅਬਿਨਾਸੀ ਹੈਂ॥ [੮]ਕਾਮ ਕੋ ਕੁਨਿੰਦਾ ਹੈਂ, ਕਿ ਖੂਬੀ ਕੋ ਦਿਹੰਦਾ ਹੈਂ; ਗਨੀਮਨ ਗਰਿੰਦਾ ਹੈਂ, ਕਿ ਤੇਜ ਕੋ ਪ੍ਰਕਾਸੀ ਹੈਂ ॥ [੯]ਕਾਲ ਹੂੰ ਕੇ ਕਾਲ ਹੈਂ, ਕਿ ਸਤ੍ਰੁਨ ਕੇ ਸਾਲ ਹੈਂ; ਕਿ ਮਿੱਤ੍ਰਨ ਕੋ ਪੋਖਤ ਹੈਂ, ਕਿ ਬ੍ਰਿੱਧਤਾ ਕੀ ਬਾਸੀ ਹੈਂ॥ [੧੦]ਜੋਗ ਹੂੰ ਕੋ ਜੰਤ੍ਰ ਹੈਂ, ਕਿ ਤੇਜ ਹੂੰ ਕੋ ਤੰਤ੍ਰ ਹੈਂ; ਕਿ ਮੋਹਨੀ ਕੋ ਮੰਤ੍ਰ ਹੈਂ, ਕਿ ਪੂਰਨ ਪ੍ਰਕਾਸੀ ਹੈਂ ॥੮॥੨੬੦॥ [੧੧]ਰੂਪ ਕੋ ਨਿਵਾਸ ਹੈਂ, ਕਿ ਬੁੱਧ ਕੋ ਪ੍ਰਕਾਸ ਹੈਂ; ਕਿ ਸਿੱਧਤਾ ਕੋ ਬਾਸ ਹੈਂ, ਕਿ ਬੁੱਧ ਹੂੰ ਕੋ ਘਰੁ ਹੈਂ॥ [੧੨]ਦੇਵਨ ਕੋ ਦੇਵ ਹੈਂ ਨਿਰੰਜਨ ਅਭੇਵ ਹੈਂ; ਅਦੇਵਨ ਕੋ ਦੇਵ ਹੈਂ, ਕਿ ਸੁੱਧਤਾ ਕੋ ਸਰੁ ਹੈਂ ॥ [੧੩]ਜਾਨ ਕੋ ਬਚੱਯਾ ਹੈਂ ਇਮਾਨ ਕੇ ਦਿਵੱਯਾ ਹੈਂ ਜਮ ਜਾਲ ਕੋ ਕਟੱਯਾ ਹੈਂ ਕਿ ਕਾਮਨਾ ਕੋ ਕਰੁ ਹੈਂ ॥ [੧੪]ਤੇਜ ਕੋ ਪ੍ਰਚੰਡ ਹੈਂ ਅਖੰਡਣ ਕੋ ਖੰਡ ਹੈਂ ਮਹੀਪਨ ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰੁ ਹੈਂ ॥੯॥੨੬੧॥ [੧੫]ਬਿਸ੍ਵ ਕੋ ਭਰਨ ਹੈਂ ਕਿ ਅਪਦਾ ਕੋ ਹਰਨ ਹੈਂ ਕਿ ਸੁਖ ਕੋ ਕਰਨ ਹੈਂ ਕਿ ਤੇਜ ਕੋ ਪ੍ਰਕਾਸ ਹੈਂ ॥ [੧੬]ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾ ਕੋ; ਕੀਜਤ ਬਿਚਾਰ ਸੁ ਬਿਚਾਰ ਕੋ ਨਿਵਾਸ ਹੈਂ ॥ [੧੭]ਹਿੰਗਲਾ ਹਿਮਾਲੇ ਗਾਵੈ ਹਬਸੀ[ੳ] ਹਲੱਬੀ ਧਿਆਵੈ ਪੂਰਬੀ ਨ ਪਾਰ ਪਾਵੈ ਆਸਾ ਤੇ ਅਨਾਸ ਹੈਂ ॥ [੧੮]ਦੇਵਨ ਕੋ ਦੇਵ ਮਹਾਦੇਵ ਹੂੰ ਕੇ ਦੇਵ ਹੈਂ ਨਿਰੰਜਨ ਅਭੇਵ ਨਾਥ ਅਦ੍ਵੈ ਅਬਿਨਾਸ ਹੈਂ ॥੧੦॥੨੬੨॥ [੧੯]ਅੰਜਨ ਬਿਹੀਨ ਹੈਂ ਨਿਰੰਜਨ ਪ੍ਰਬੀਨ ਹੈਂ ਕਿ ਸੇਵਕ ਅਧੀਨ ਹੈਂ [ਅ]ਕਟੱਯਾ ਜਮ ਜਾਲ ਕੇ॥ [੨੦]ਦੇਵਨ ਕੇ ਦੇਵ ਮਹਾਦੇਵ ਹੂੰ ਕੇ ਦੇਵਨਾਥ, ਭੂਮ ਕੇ [ਅ]ਭੁਜੱਯਾ ਹੈਂ [ਅ]ਮੁਹੱਯਾ ਮਹਾ ਬਾਲ ਕੇ ॥ [੨੧]ਰਾਜਨ ਕੇ ਰਾਜਾ, ਮਹਾ ਸਾਜ ਹੂੰ ਕੇ ਸਾਜਾ; ਮਹਾ ਜੋਗ ਹੂੰ ਕੋ ਜੋਗ ਹੈਂ, ਧਰੱਯਾ ਦ੍ਰੁਮ ਛਾਲ ਕੇ ॥ [੨੨]ਕਾਮਨਾ ਕੇ ਕਰੁ ਹੈਂ, ਕਿ ਬੁੱਧਤਾ ਕੋ ਹਰ ਹੈਂ; ਕਿ ਸਿੱਧਤਾ ਕੇ ਸਾਥੀ ਹੈਂ, ਕਿ ਕਾਲ ਹੈਂ ਕੁਚਾਲ ਕੇ ॥੧੧॥੨੬੩॥

ੳ ਹਬਸੀ—ਅਫਰੀਕਾ ਦੇ ਵਿਚ ਇਕ ਹਬਸ ਦਾ ਇਲਾਕਾ ਹੈ ਜਿਸ ਨੂੰ ਅੰਗਰੇਜ਼ੀ ਦੇ ਨਾਮ ਨਾਲ ਐਬੇਸੀਨੀਆ ਕਹਿੰਦੇ ਹਨ ਤੇ ਜੰਗਲਾਂ ਦੇ ਵਾਸੀ ਵੀ ਹਬਸੀ ਹੀ ਕਹੇ ਜਾਂਦੇ ਹਨ ਤੇ ਹਲਬ—ਸ਼ਮ ਦੇਸ਼ ਵਿਚ ਇਕ ਬੜਾ ਮਸ਼ਹੂਰ ਸ਼ਹਿਰ ਹੈ ।

ਅ (ਕਟੱਈਆ, ਭੁਜੱਈਆ, ਮੁਹੱਈਆ-ਬੋਲੋ)

ਛੋ। ਦੇਸ਼ ਮੇਂ ਦੋਹੀ ਹੈ । ਬਸਤੀ ਮੇਂ ਬਾਲਕ ਜਵਾਂ ਇਸਤਰੀ ਸਲਾਮਤ ਨਹੀਂ । ਮੁੱਛ-ਮੁੱਛ ਕਰ ਮਾਰਦੇ ਹਨ । ਮੁਖਬਰੀ ਕਰਦੇ ਹਨ । ਸਭੀ ਚਕੁ ਛੋੜ ਗਏ ਹਨ । ਮੁਤਸਦੀ ਭਾਗ ਗਏ ਹਨ । ਸਾਡੇ ਪਰ ਅਬੀ ਤੋ ਅਕਾਲ ਕੀ ਰੱਛਾ ਹੈ । ਕਾਲ ਕੀ ਖਬਰ ਨਹੀਂ । ਸਾਹਿਬਾਂ ਦੇ ਹੁਕਮ ਅਟੱਲ ਹਨ । ਬਿਨੋਦ ਸਿੰਘ ਦੇ ਪਤਰੇਲੇ ਦਾ ਹੁਕਮ ਸਤ ਹੋ ਗਿਆ ਹੈ । ਪੋਥੀਆਂ ਜੋ ਝੰਡਾ ਸਿੰਘ ਹੱਥ ਭੇਜੀ ਥੀ ਉਨ੍ਹਾਂ ਵਿਚ ਸਾਹਿਬਾਦੇ ੩੦੩ ਚਰਿੱਤਰ ਉਪਖਿਆਨ ਕੀ ਪੋਥੀ ਹੈ ਜੋ ਸੀਹਾਂ ਸਿੰਘ ਨੂੰ ਮਹਲੁ ਵਿਚ ਦੇਣਾ ਜੀ । ਨਾਮ ਮਾਲਾ ਕੀ ਪੋਥੀ ਦੀ ਖਬਰ ਅਬੀ ਮਿਲੀ ਨਹੀਂ । ਕ੍ਰਿਸ਼ਨਾਵਤਾਰ ਪੂਰਬਬਾਰਧ ਤੋਂ ਮਿਲਾ ਉਤਰਾਰਧ ਨਹੀਂ। ਜੋ ਮਿਲਾ ਅਸੀਂ ਭੇਜ ਦੇਵਾਂਗੇ । ਦੇਸ਼ ਵਿਚ ਗੋਗਾ ਹੈ ਕਿ ਬੰਦਾ ਬੰਧਨ ਮੁਕਤ ਹੋਇ ਭਾਗ ਗਿਆ ਹੈ । ਸਾਹਿਬ ਬਾਹੁੜੀ ਕਰਨਗੇ । ਤੋਲਾ ਪੰਜ ਸੋਨਾ ਸਾਹਿਬਜ਼ਾਦੇ ਕੀ ਘਰਨੀ ਕੇ ਅਭੂਖਨ ਲਈ ਗੁਰੂ ਕਿਆਂ ਖਡੂਰ ਸੇ ਭੇਜਾ ਹੈ। ੧੭ ਰਜਤਪਨ ਵੀ ਝੰਡਾ ਸਿੰਘ ਸੇ ਭਰ ਪਾਨੇ । ਪੰਜ ਰਜਤਪਨ ਇਸੇ ਤੋਸਾ ਦੀਆ । ਇਸ ਨੂੰ ਬਦਰਕਾ ਬੀ ਹੈ । ਇਸ ਸੇ ਉਠ ਜਾਵੇਗੇ । ਮੁਰਸਦੀਓਂ ਨੇ ਹਿਸਾਬ ਨਹੀਂ ਦੀਆ । ਜੇ ਦੇਂਦੇ ਤਾਂ ਬੜੇ ਸ਼ਹਿਰ ਸੇ ਹੁੰਡੀ ਕਰਾਇ ਭੇਜਦੇ । ਅਸਾਡੇ ਸਰੀਰ ਦੀ ਰੱਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ੨੨ ਵੈਸਾਖ ਦਸਖਤ ਮਨੀ ਸਿੰਘ । ਗੁਰੂ ਚਕੁ-ਬੰਗਾ । ਜੁਆਬ ਪੋਰੀ ਮੇਂ—ਇਸ ਦੇ ਪਿੱਛੋਂ ਸਭ ਕੁਝ ਹੋ ਸਕਦਾ ਹੈ । ਅੱਗੇ ਲੇਖ ਹੈ—

ਬਿਤ

੧ ਜਿਸ ਦਾ ਕੋਈ ਤੰਤਰ ਹੈ, ਨਾ ਜਾਤ ਹੈ, ਨਾ ਬਾਪ ਹੈ, ਨਾ ਮਾਂ ਹੈ ਉਸਦੀ। ਇਸ ਲਈ ਪੂਰਨ ਬਿਜਲੀ ਦੀ ਛਟਾ ਕਰਕੇ ਅਨੁਮਾਨ ਲਾ ਲਵੋ ।

੨ ਤੇਜ ਦਾ ਇਕ ਨੁਸਖਾ ਹੈ ਤੇ ਰਾਜਸੀ ਕੰਮਾਂ ਲਈ ਮਸ਼ੀਨ ਹੈ ਅਥਵਾ ਮੋਹਨ ਸ਼ਕਤੀ ਦਾ ਮੰਤਰ ਹੈ ਪਰ ਅੰਤ ਉਸ ਨੂੰ ਪ੍ਰੇਰਕ ਕਰਕੇ ਹੀ ਜਾਣਿਆ ਜਾ ਸਕਦਾ ਹੈ, ਸੋ ਜਾਣ ਲਵੋ ॥੬॥੨੫੮॥

੩ ਹੇ ਵਾਹਿਗੁਰੂ ! ਤੇਜ ਦਾ ਤੀਰਥ ਹੈਂ, ਰਾਜਸੀ ਦਾ ਭੰਡਾਰ ਸਰੋਵਰ ਹੈਂ, ਸ਼ੁਧਤਾ ਸਚਾਈ ਦਾ ਘਰ ਹੈਂ, ਰਿੱਧੀਆਂ-ਸਿੱਧੀਆਂ ਦਾ ਸਾਰ ਤੱਤ ਸਰੂਪ ਹੈਂ ।

੪ ਤੂੰ ਤਾਂ ਕਾਮਨਾ ਪੂਰੀ ਕਰਨ ਵਾਲਾ ਖਜ਼ਾਨਾ ਹੈਂ, ਸਾਧਨਾ ਨੂੰ ਸ਼ੋਭਾ ਦੇਣ ਵਾਲਾ ਹੈਂ ਪਰ ਫੇਰ ਸਭ ਕੁਝ ਦੀ ਇੱਛਾ ਤੋਂ ਮੁਕਤ ਦੀ ਤੇਰੀ ਆਦਤ ਹੈ, ਬੁੱਧੀ ਦਾ ਭੰਡਾਰ ਹੈਂ ।

੫ ਸਰੂਪ ਬਹੁਤ ਹੀ ਸੁੰਦਰ ਹੈ ਜਾਂ ਰਾਜਿਆਂ ਦਾ ਰਾਜਾ ਹੈਂ ਜਾਂ ਕਹੋ ਜਿ ਰੂਪ ਦਾ ਵੀ ਰੂਪ ਹੈਂ ਅਤੇ ਕਬੁੱਧੀ ਲਈ ਤਲਵਾਰ ਹੈਂ ।

੬ ਹੇ ਵਾਹਿਗੁਰੂ ! ਦੀਨਾਂ ਨੂੰ ਦਾਤਾਂ ਬਖਸ਼ਣ ਵਾਲਾ ਦਾਤਾ ਹੈਂ, ਹੰਕਾਰੀਆਂ ਨੂੰ ਗਰਕ ਕਰਨ ਵਾਲਾ ਹੈਂ, ਸਾਧਾਂ ਦੀ ਰੱਛਿਆ ਕਰਨ ਵਾਲਾ ਹੈਂ, ਗੁਣਾਂ ਦਾ ਪਰਬਤ ਹੈਂ ॥੭॥੨੫੯॥

੭ ਰਿੱਧੀ-ਸਿੱਧੀ ਅਥਵਾ ਮੁਕਤੀ ਦਾ ਸਰੂਪ ਹੀ ਹੈਂ । ਬੁੱਧੀ ਦੀ ਬਿਭੂਤੀ ਦਾ ਭੰਡਾਰ ਹੈਂ । ਕ੍ਰੋਧ ਦਾ ਨਾਸ਼ਕ ਹੈਂ ਤੇ ਆਪ ਸਦਾ ਹੀ ਨਾਸ਼ ਤੋਂ ਰਹਿਤ ਹੈਂ (ਅਬਿਨਾਸੀ ਹੈਂ) ।

੮ ਸੇਵਕਾਂ ਦੇ ਕੰਮਾਂ ਨੂੰ ਕਰਨ ਵਾਲਾ ਹੈਂ ਤੇ ਖੂਬੀਆਂ ਦੇਣ ਵਾਲਾ ਹੈਂ । ਗਨੀਮ (ਹੰਕਾਰੀਆਂ) ਨੂੰ ਢਾਹੁਣ ਵਾਲਾ ਹੈਂ। ਤੇਜ ਨੂੰ ਪ੍ਰਕਾਸ਼ਣ ਵਾਲਾ ਹੈਂ । (ਛੇ ਜੋਤਾਂ (੧. ਸੂਰਜ । ੨. ਚੰਦ । ੩. ਤਾਰੇ । ੪. ਅਕਾਸ਼ੀ ਬਿਜਲੀ । ੫. ਅਗਨੀ । ੬. ਮਾਇਆ) ਨੂੰ ਪ੍ਰਕਾਸ਼ ਦੇਣ ਵਾਲਾ ਹੈਂ ।)

੯ ਕਾਲ ਦਾ ਵੀ ਕਾਲ ਹੈਂ ਤੇ ਦੁਸ਼ਮਣਾਂ ਲਈ ਸੂਲੀ ਰੂਪ ਹੈਂ। ਮਿੱਤਰਾਂ ਨੂੰ ਪਾਲਣ ਵਾਲਾ ਹੈਂ, ਆਪਣੇ ਬਿਰਧ ਨੂੰ ਪਾਲਣ ਵਾਲਾ ਹੈਂ ।

੧੦ ਜੋਗ ਲਈ ਵਸਿ ਕ੍ਰਣ ਜੰਤਰ ਹੈਂ ਜਾਂ ਤੇਜ ਦੇ ਪੈਦਾ ਕਰਨ ਵਾਲਾ ਤੰਤਰ ਹੈਂ ਜਾਂ ਮੋਹ ਲੈਣ ਵਾਲਾ ਮੰਤਰ ਹੈਂ ਜਾਂ ਫੇਰ ਪੂਰਨ ਪ੍ਰਕਾਸ਼ ਕਰਨ ਵਾਲਾ ਹੈਂ ॥੮॥੨੬੦॥

੧੧ ਜਾਂ ਰੂਪ ਦਾ ਘਰ ਹੈਂ, ਅਤੇ ਬੁੱਧ ਦਾ ਪ੍ਰਕਾਸ਼ ਕਰਨ ਵਾਲਾ ਹੈਂ ਅਥਵਾ ਮੁਕਤੀ ਦਾ ਘਰ ਹੈਂ ਅਤੇ ਮੁਕਤੀ ਦਾ ਟਿਕਾਣਾ ਹੈਂ।

੧੨ ਦੇਵਾਂ ਦਾ ਵੀ ਦੇਵ ਹੈਂ ਜਾਂ ਮਾਇਆ ਤੋਂ ਰਹਿਤ ਅਭੇਦੀ ਹੈਂ ਜਿਸ ਦਾ ਕੋਈ ਆਸਰਾ ਨਾ ਹੋਵੇ ਤੂੰ ਉਸ ਦਾ ਆਸਰਾ ਹੈਂ ਤੇ ਸਚਾਈ ਅਤੇ ਮੁਕਤੀ ਦਾ ਦਰਿਆ ਹੈਂ ।

੧੩ ਜਾਨ ਨੂੰ ਬਚਾਉਣ ਵਾਲਾ ਹੈਂ, ਇਮਾਨ ਦੇਣ ਵਾਲਾ ਹੈਂ, ਜਮਾਂ ਦੇ ਜਾਲ ਨੂੰ ਕੱਟਣ ਵਾਲਾ ਹੈਂ, ਕਾਮਨਾ ਪੂਰੀਆਂ ਕਰਨ ਵਾਲਾ ਵਾਹਿਗੁਰੂ ਤੂੰ ਹੀ ਹੈਂ ।

੧੪ ਤੇਜ ਵਾਲਿਆਂ ਦੇ ਤੇਜ ਨੂੰ ਮਾਤ ਪਾਉਣ ਵਾਲਾ ਹੈਂ, ਨਾ ਖੰਡੇ ਜਾਣ ਵਾਲਿਆਂ ਲਈ ਖੰਡਾ ਹੈਂ, ਰਾਜ ਕਾਇਮ ਕਰਨ ਵਾਲਾ ਹੈਂ ਪਰ ਤੱਕਣ ਲਈ ਨਾ ਇਸਤਰੀ ਹੈਂ ਨਾ ਪੁਰਸ਼ ਹੈਂ ॥੯॥੨੬੧॥

੧੫ ਸਾਰੇ ਸੰਸਾਰ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈਂ, ਤੂੰ ਬਿਪਦਾ ਦੇ ਟਾਲਣ ਵਾਲਾ ਹੈਂ ਸੁਖ ਦੇ ਕਰਨ ਵਾਲਾ ਹੈਂ। ਤੇਜ ਦਾ ਪ੍ਰਕਾਸ਼ਕ ਹੈਂ ।

੧੬ ਜਿਸ ਦੇ ਪਾਰ ਤੇ ਉਤਾਰ ਦੇ ਕਿਨਾਰੇ ਦਾ ਕੋਈ ਥਹੁ ਨਹੀਂ, ਉਹ ਤਾਂ ਹੱਦ ਦੀ ਵੀ ਹੱਦ ਹੈ ਜੇ ਵਿਚਾਰ ਹੀ ਕਰੀਏ ਤਾਂ ਉਹ ਵਿਚਾਰ ਦਾ ਵੀ ਟਿਕਾਣਾ (ਘਰ) ਹੈ ।

੧੭ ਹਿੰਗਲਾ ਤੇ ਹਿਮਾਲਾ ਪਰਬਤ ਦੇ ਵਾਸੀ ਤੈਨੂੰ ਗਾਉਂਦੇ ਹਨ, ਹਬਸੀ ਤੇ ਹੱਲਬੀ ਤੈਨੂੰ ਜਪਦੇ ਹਨ ਪੂਰਬੀਆਂ ਨੂੰ ਕੋਈ ਥਹੁ ਨਹੀਂ ਲਗਦਾ । ਇੱਛਾ ਤੈਨੂੰ ਕੋਈ ਨਹੀਂ ।

੧੮ ਹੇ ਵਾਹਿਗੁਰੂ ਤੂੰ ਤਾਂ ਦੇਵਾਂ ਦਾ ਵੀ ਦੇਵ ਹੈਂ ਮਹਾਂਦੇਵ ਸ਼ਿਵ ਦਾ ਵੀ ਸ਼ਿਵ ਹੈਂ ਮਾਇਆ ਤੋਂ ਨਿਰਇੱਛਤ, ਨਾ ਭੇਦ ਦੇਣ ਵਾਲਾ ਸੁਆਮੀ ਹੈਂ। ਦ੍ਵੈਤ ਤੋਂ ਤੇ ਨਾਸ ਤੋਂ ਰਹਿਤ ਹੈਂ ॥੧੦॥੨੬੨॥

੧੯ ਮਾਇਆ ਤੋਂ ਰਹਿਤ, ਮਾਇਆ ਦੇ ਵੱਸ ਤੋਂ ਬਾਹਰ ਹੈ ਤੇ ਜਾਣੂ ਹੈਂ, ਸੇਵਕਾਂ ਦੇ ਵੱਸ ਵਿਚ ਹੈਂ ਤੇ ਉਹਨਾਂ ਦੇ ਜਮ ਜਾਲ ਨੂੰ ਕੱਟਣ ਵਾਲਾ ਹੈਂ ।

੨੦ ਦੇਵਾਂ ਦਾ ਵੀ ਦੇਵ ਮਹਾਂਦੇਵ ਦਾ ਵੀ ਦੇਵ (ਮਾਲਿਕ) ਹੈਂ। ਸਾਰੀ ਭੂਮੀ ਦੇ ਭਜਨ ਯੋਗ ਤੇ ਮਹਾਂਬਲ ਲੱਛਮੀ ਨੂੰ ਮੁਹਈਆ ਕਰਨ ਵਾਲਾ ਹੈਂ।

੨੧ ਰਾਜਿਆਂ ਦਾ ਵੀ ਰਾਜਾ ਹੈਂ ਮਹਾਂ ਸਾਜਾਂ ਵਾਲਿਆਂ ਨੂੰ ਸਾਜਣ ਵਾਲਾ ਹੈਂ ਜੋਗੀਆਂ ਵਿਚ ਬੜਾ ਜੋਗੀ "ਦ੍ਰੁਮ ਛਾਲ" ਰੁੱਖਾ ਦੀ ਛਿਲ ਪਹਿਨਣ ਵਾਲਾ ਹੈਂ।

੨੨ ਕਾਮਨਾ ਪੂਰੀ ਕਰਨ ਵਾਲਾ ਹੈਂ । ਖੋਟੀ ਬੁੱਧੀ ਦੇ ਨਾਸ਼ਕ ਹੋ, ਸ਼ੁੱਧ ਬੁੱਧੀ ਦਾ ਸਾਥ ਦੇਂਦਾ ਹੈਂ ਤੇ ਕਬੁੱਧੀ ਦਾ ਕਾਲ ਹੈਂ।

---

ਵਜਹ ਤਸਮੀਅਹ—ਇਸ ਦੇ ਨਾਮ ਬਾਰੇ ਦੱਸਿਆ ਜਾਂਦਾ ਹੈ ਕਿ ਅਸਲ ਵਿਚ ਇਸ ਉੱਤੇ ਸਿਰਲੇਖ ਕੋਈ ਨਹੀਂ ਸੀ । ਸਿਰਲੇਖ ਗਲਿਬਨ ਭਾਈ ਮਨੀ ਸਿੰਘ ਜੀ ਨੇ ਦਿੱਤਾ, ਕਿਉਂਕਿ ਰਲਦਾ-ਮਿਲਦਾ ਬਚਿੱਤਰ ਨਾਟਕ ਦੇ ਅਰੰਭ ਵਿਚ ਭੀ ਆਉਂਦਾ ਹੈ ॥ ਸ੍ਰੀ ਕਾਲ ਜੀ ਕੀ ਉਸਤਤਿ ॥ ਇਸ ਬਾਣੀ ਦਾ ਮੌਜੂਦਾ ਨਾਮ ਇਸ ਦੇ ਆਦਿ ਅੰਤ ਦੇ ਅੱਖਰਾਂ ਤੋਂ ਲਿਆ ਗਿਆ ਜਾਪਦਾ ਹੈ । ਸ਼ੁਰੂ ਵਿਚ ਆਇਆ ਹੈ ਅਕਾਲ ਪੁਰਖ ਦੀ ਰੱਛਾ ਹਮਨੈ । ਅਤੇ ਅੰਤ ਵਿਚ ਉਸਤਤਿ ਸੰਪੂਰਨ ॥ ਉਤਾਰਾ ਕਰਨ ਸਮੇਂ ਬੀੜਾਂ ਵਿਚ ਸਿਰਲੇਖ ਇਕਸਾਰ ਨਹੀਂ ਰਹੇ । ਭਾਈ ਮਨੀ ਸਿੰਘ ਜੀ ਨੇ ੧੭੭੨-੭੩ ਬਿਕਰਮੀ ਵਿਚ ਦੂਜੀ ਵਾਰ ਸ੍ਰੀ ਅੰਮ੍ਰਿਤਸਰ ਜੀ ਆ ਕੇ ਦਸਮ ਗ੍ਰੰਥ ਦੀ ਜੋ ਬੀੜ ਬੱਧੀ, ਉਸ ਵਿਚ ਉਨ੍ਹਾਂ ਸਿਰਲੇਖ ਦਿੱਤਾ "ਅਕਾਲ ਉਸਤਤਿ ਅਤੇ ਇਸ ਬਾਣੀ ਨੂੰ ਪੰਜਵੇਂ ਥਾਂ (ਜਾਪ, ਬਚਿੱਤਰ ਨਾਟਕ, ਸ਼ਸਤਰ ਨਾਮ ਮਾਲਾ ਅਤੇ ਗਿਆਨ ਪ੍ਰਬੋਧ ਤੋਂ ਬਾਅਦ ਦਰਜ ਕੀਤਾ । ਸ਼ਾਇਦ ਇਸ ਲਈ ਕਿ ਪਿੱਛੋਂ ਦੀ ਲੱਭਤ ਸੀ, ਜੋ ਬੀੜ ਮਹਾਰਾਜਾ ਸਰੂਪ ਸਿੰਘ ਜੀ ਨਰੇਸ ਨੂੰ ੧੮੭੫ ਈ. ਦੇ ਗਦਰ ਸਮੇਂ ਪ੍ਰਾਪਤ ਹੋਈ । ਉਸ ਵਿਚ ਇਹ ਬਾਣੀ ਜਾਪ ਅਤੇ ਸ਼ਸਤਰ ਨਾਮ ਮਾਲਾ ਤੋਂ ਬਾਦ ਤੀਜੇ ਥਾਂ ਦਰਜ ਹੈ ਤੇ ਸਿਰਲੇਖ ਹੈ, ਅਕਾਲ ਪੁਰਖ ਕੀ ਉਸਤਤਿ ॥ ਪਟਨੇ ਜੀ ਦੀ ਮਿਸਲ ਦਾ ਜੋ ਉਤਾਰਾ ੧੮੨੧-੨੨ ਸੰਮਤ ਵਿਚ ਕੀਤਾ ਗਿਆ ਅਤੇ ਸ੍ਰੀ ਅਕਾਲ ਬੁੰਗਾ ਅੰਮ੍ਰਿਤਸਰ ਦੇ ਤੋਸੇਖਾਨੇ ਵਿਚ ਬਿਰਾਜਮਾਨ ਹੈ। ਉਸ ਵਿਚ ਭੀ ਇਸੇ ਕਰਮ ਅਨੁਸਾਰ ਤੀਜੇ ਥਾਂ ਵਿਦਮਾਨ ਹੈ ਤੇ ਸਿਰਲੇਖ ਹੈ ਉਸਤਤਿ ਸ੍ਰੀ ਅਕਾਲ ਜੀ ਕੀ (ਦਸਵੇਂ ਪਾਤਸ਼ਾਹ ਕੇ ਗ੍ਰੰਥ ਦਾ ਇਤਿਹਾਸ, ਰਚਿਤ ਸ੍ਰ. ਰਣਧੀਰ ਸਿੰਘ ਰੀਸਰਚ ਸਕਾਲਰ ਸਫਾ ੪੧-੪੫) ਕੁਝ ਭੀ ਹੋਵੇ ਅਕਾਲ ਪੁਰਖ ਪੂਜਕ ਗੁਰੂ ਦੀ ਇਹ ਮਹਾਨ ਅਤੇ ਅਹਿਮ ਰਚਨਾ ਆਪਣੇ ਵਿਸ਼ੇ ਅਨੁਸਾਰ ਅਕਾਲ ਉਸਤਤਿ ਢੁਕਵੇਂ ਨਾਉਂ ਨਾਲ ਪ੍ਰਸਿੱਧ ਹੈ । ਨੋਟ—ਇਹ ਸਾਨੂੰ ਭੁੱਲ ਹੀ ਜਾਣਾ ਚਾਹੀਦਾ ਹੈ ਕਿ ਕਿਥੇ ਕੀ ਤੇ ਕਿਥੇ ਕੀ । ਜਦੋਂ ਸੋਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਤਰਤੀਬ ਦੇ ਕੇ ਗ੍ਰੰਥ ਦੀ ਸੰਪੂਰਨਤਾ ਮੰਨ ਲਈ ਸਾਡੇ ਲਈ ਇਹ ਪੂਰਨ ਗੁਰੂ ਦੀ ਹੀ ਮੋਹਰ ਹੈ ਤੇ ਇਸ 'ਤੇ ਕੋਈ ਹੋਰ ਪਾਸੇ ਝਾਕਣ ਦੀ ਸਾਨੂੰ ਲੋੜ ਹੀ ਨਹੀਂ । ਅੱਗੇ ਰਚਨਾ ਕਾਲ ਲੇਖ ਹੈ ਸਾਨੂੰ ਉਸ ਪਾਸੇ ਜਾਣ ਦੀ ਕੀ ਲੋੜ ? ਜਦ ਰਚਨਾ ਕਾਲ ਸਮੇਂ-ਸਮੇਂ ਗੁਰਦੇਵ ਜੀ ਆਪ ਹੀ ਲਿਖ ਗਏ ਹਨ । ਇਸ ਵਿਚ ਕੋਈ ਸੰਦੇਹ ਹੀ ਨਹੀਂ ਰਹਿੰਦਾ ਜਦ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਮ੍ਰਿਤ ਸੰਸਕਾਰ ਸਮੇਂ ਦੀ ਗਵਾਹੀ ਆਪ ਦਿੰਦੀ ਹੈ।

---

ਕੰਧਾਰੀ-ਕੰਧਾਰ ਦਾ ਵਸਨੀਕ । ਗੱਖਰੀ-ਗਕਰੀ । ਕਸ਼ਮੀਰ ਦੇ 'ਕਕਾ' ਦਾ ਨਿਵਾਸੀ । ਗਰਦੇਜਾਚਾਰੀ-ਗੁਜਰਾਂਵਾਲੇ ਜ਼ਿਲ੍ਹੇ ਦਾ ਇਕ ਪ੍ਰਸਿੱਧ ਨਗਰ ਹੈ, ਉਸ ਇਲਾਕੇ ਦੇ ਵਸਨੀਕ ।

[1]ਛੀਰ ਕੈਸੀ ਛੀਰਾਵਧ੍ਰ, ਛਾਛ ਕੈਸੀ ਛਤ੍ਰਾਨੇਰ; ਛਪਾਕਰ ਕੈਸੀ ਛਬਿ; ਕਾਲਿੰਦ੍ਰੀ ਕੇ ਕੂਲ ਕੇ[ੳ] ॥ [2]ਹੰਸਨੀ ਸੀ ਸੀਹਾਰੂਮ, ਹੀਰਾ ਸੀ[ਅ] ਹੁਸੈਨਾਬਾਦ; ਗੰਗਾ ਕੈਸੀ ਧਾਰ ਚਲੀ ਸਾਤੋਂ ਸਿੰਧ ਰੂਲ ਕੇ ॥ [3]ਪਾਰਾ ਸੀ ਪਲਾਊ [ੲ]ਗਾਵ, ਰੂਪਾ ਕੈਸੀ ਰਾਮਪੁਰ ਸੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲ ਕੇ ॥ [4]ਚੰਪਾ ਸੀ ਚੰਦੇਰੀ ਕੋਟ[ਸ] ਚਾਂਦਨੀ ਸੀ ਚਾਂਦਾਗੜ੍ਹਿ ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੇ॥ ੧੨॥੨੬੪॥ [5]ਫਟਕ ਸੀ ਕੈਲਾਸ ਕਮਊ ਗੜ੍ਹ[ਹ] ਕਾਂਸੀਪੁਰ, ਸੀਸਾ ਸੀ ਸੁਰੰਗਾਬਾਦ ਨੀਕੈ ਸੋਹੀਅਤੁ ਹੈ॥ [6]ਹਿਮਾ ਸੀ ਹਿਮਾਲੈ ਹਰ ਹਾਰ ਸੀ ਹਲੱਬਾ ਨੇਰ, ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ॥ [7]ਚੰਦਨ ਸੀ ਚੰਪਾਵਤੀ[ਕ] ਚੰਦ੍ਰਮਾ ਸੀ ਚੰਦ੍ਰਾਗਿਰ; ਚਾਂਦਨੀ ਸੀ ਚਾਂਦਾਗੜ੍ਹ, ਜੌਨ ਜੋਹੀਅਤੁ ਹੈ ॥ [8]ਗੰਗਾ ਸਮ ਗੰਗਧਾਰ[ਖ] ਬਕਾਨ ਸੀ ਬਿਲੰਦਾਵਾਦ ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ ॥੧੩॥੨੬੫॥ [9]ਫਰਾ ਸੀ ਫਿਰੰਗੀ [ਗ]ਫਰਾਸੀਸ ਕੇ ਦੁਰੰਗੀ ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ॥ [10]ਭਖਰੀ [ਘ]ਕੰਧਾਰੀ ਗੋਰ ਗਖਰੀ ਗਰਦੇਜਾ ਚਾਰੀ ਪਉਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈ॥ [11]ਪੂਰਬ ਪਲਾਊ ਕਾਮ ਰੂਪ ਔ ਕਮਾਊ; ਸਰਬ ਠਉਰ ਮੈ ਬਿਰਾਜੈ, ਜਹਾ ਜਹਾ ਜਾਈਅਤੁ ਹੈ ॥ [12]ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ; ਨਾਥ ਕੀਰਤਿ ਤਿਹਾਰੀ ਕੋ, ਨ ਪਾਰ ਪਾਈਅਤੁ ਹੈ ॥੧੪॥੨੬੬॥ ਤ੍ਵਪ੍ਰਸਾਦਿ ॥ ਪਾਧੜੀ ਛੰਦ ॥ [13]ਅਦ੍ਵੈ ਅਨਾਸ, ਆਸਨ ਅਡੋਲ॥ ਅਦ੍ਵੈ ਅਨੰਤ, ਉਪਮਾ ਅਤੋਲ ॥ [14]ਅਛੈ ਸਰੂਪ, ਅਬਜਕਤ ਨਾਥ ॥ ਆਜਾਨ ਬਾਹੁ, ਸਰਬਾ ਪ੍ਰਮਾਥ ॥੧॥੨੬੭॥ [15]ਜੱਹ ਤੱਹ ਮਹੀਪ ਬਨ ਤਨ ਪ੍ਰਫੁੱਲ॥ ਸੋਭਾ ਬਸੰਤ ਜੱਹ ਤੱਹ ਪ੍ਰਡੁੱਲ ॥ [16]ਬਨ ਤਨ ਦੁਰੰਤ ਖਗ ਮ੍ਰਿਗ ਮਹਾਨ ॥ ਜੱਹ ਤੱਹ ਪ੍ਰਫੁੱਲ ਸੁੰਦਰ ਸੁਜਾਨ ॥੨॥੨੬੮॥ [17]ਫੁਲਤੰ ਪ੍ਰਫੁੱਲ ਲਹਿ ਲਹਿਤ ਮੋਰ॥ ਸਿਰ ਢੁਰਹਿ ਜਾਨ ਮਨ ਮਥਹ ਚੌਰ ॥ [18]ਕੁਦਰਤ[ਙ] ਕਮਾਲ ਰਾਜਕ ਰਹੀਮ ॥ ਕਰੁਣਾ ਨਿਧਾਨ ਕਾਮਲ ਕਰੀਮ ॥੩॥ ੨੬੯॥ [19]ਜੱਹ ਤੱਹ ਬਿਲੋਕ ਤੱਹ ਤੱਹ ਪ੍ਰਸੋਹ ॥ ਅਜਾਨੁ ਬਾਹ ਅਮਿਤੋਜ ਮੋਹ॥ [20]ਰੋਸੰ [ਚ]ਬਿਰਹਤ, ਕਰਣਾ ਨਿਧਾਨ॥ ਜੱਹ ਤੱਹ ਪ੍ਰਫੁੱਲ ਸੁੰਦਰ ਸੁਜਾਨ ॥੪॥ ੨੭੦॥ [21]ਬਨ ਤਿਨ ਮਹੀਪ ਜਲ ਥਲ ਮਹਾਨ ॥ ਜੱਹ ਤੱਹ ਪ੍ਰਸੋਹ ਕਰੁਣਾ ਨਿਧਾਨ ॥ [22]ਜਗਮਗਤ ਤੇਜ ਪੂਰਨ ਪ੍ਰਤਾਪ॥ ਅੰਬਰ ਜਮੀਨ ਜਿਹ ਜਪਤ ਜਾਪ ॥੫॥੨੭੧॥ [23]ਸਾਤੋ ਅਕਾਸ ਸਾਤੋ ਪਤਾਰ॥ ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰਿ ॥ [24]ਉਸਤਤ ਸੰਪੂਰਨੰ॥

---

ਙ ਪਾਠਾਂਤਰ-ਕੁਜਰਤ ਚ. (ਬਿਰਹਤ-ਬੋਲੋ)

ੳ ਹੇ ਮੇਰੇ ਪਰਮ ਪਿਆਰੇ ਪਿਤਾ ! ਮੈਂ ਤੇਰੀ ਛਬੀ ਦਾ ਕੀ ਬਿਆਨ ਕਰਾਂ ? ਜਦ ਮੈਂ ਤੱਕਦਾ ਹਾਂ ਤਾਂ ਤੂੰ ਮੈਨੂੰ ਛੀਰ ਦੁੱਧ ਦਾ ਸਮੁੰਦਰ, ਛਤਰਾ ਨੇਰ (ਬੁਦੇਲ ਖੰਡ ਵਿਚ ਪੰਨੇ ਕੋਲ ਇਕ ਨਗਰ ਹੈ ਜਿਸ ਦਾ ਨਾਮ ਹੈ (ਛਤਰਪੁਰ) ਛਪਾਕਰ (ਚੰਦਰਮਾ) ਕਾ ਲਿੰਦਰੀ (ਜਮਨਾ ਨਦੀ)

ਅ ਹਾਰੂ ਹਮੀਰਾ (ਇਟਲੀ ਦੀ ਰਾਜਧਾਨੀ)—ਹੁਸੈਨਾਬਾਦ ਬਿਹਾਰ ਦਾ ਇਕ ਕਸਬਾ ਹੈ ।

ੲ ਪਲਾਊਗਾਵ (ਛੋਟੇ ਨਾਗਪੁਰ ਦੇ ਇਲਾਕੇ ਵਿਚ ਇਕ ਜ਼ਿਲ੍ਹਾ ਹੈ ਜੋ ਪਹਾੜੀਆਂ ਨਾਲ ਘਿਰਿਆ ਹੋਇਆ ਹੈ, ਪਨਾਹ ਲਈ ਚੰਗੀ ਥਾਂ ਹੈ) ਰਾਮਪੁਰ (ਪੰਜਾਬ ਦੀ ਪਹਾੜੀ ਬੁਸ਼ਹਰਦੀ ਰਾਜਧਾਨੀ ਜਿਸ ਦੀ ਸਮੁੰਦਰ ਤੋਂ ੩੩੦੦ ਫੁੱਟ ਉਚਾਈ ਹੈ, ਸੁਰੰਗਾਬਾਦ (ਇਸ ਦਾ ਨਾਉਂ ਸੁਰੰਗਾਪੁਰ ਕਿਹਾ ਜਾਂਦਾ ਹੈ ।

ਸ ਚੰਦੇਰੀ (ਮੱਧ ਭਾਰ-ਸੀ.ਪੀ. ਦੇ ਲਲਤਪੁਰ ਜ਼ਿਲ੍ਹੇ ਦੀ ਪੁਰਾਣੀ ਨਗਰੀ ਹੈ ਜੋ ਇਸ ਇਲਾਕੇ ਦੀ ਪ੍ਰਧਾਨ ਨਗਰੀ ਹੈ । ਚੰਦੇਰੀ ਕੋਟ, ਚੰਦੇਰੀਵਤੀ, ਚੰਦੇਰੀ, ਚੇਦਿ, ਇਸ ਦੇ ਕਈ ਨਾਮ ਹਨ ਜੋ ਰਾਜਧਾਨੀ ਸੀ । ਚਾਂਦਾਗੜ੍ਹ-ਇਹ ਵੀ ਸੀ.ਪੀ. ਵਿਚ ਇਕ ਨਗਰ ਹੈ । ਇਸ ਦਾ ਪੁਰਾਣਾ ਨਾਮ ਚੰਦਰਪੁਰੀ ਹੈ।

ਹ ਕਮਾਊਗੜ੍ਹ (ਕਾਮ ਰੂਪ ਦੇਸ਼ ਦੀ ਰਾਜਧਾਨੀ ਦੇ ਕਿਲ੍ਹੈ ਦਾ ਨਾਮ ਹੈ) ਕਾਂਸ਼ੀਪੁਰ (ਮੱਧ ਭਾਰਤ ਸੀ.ਪੀ. 'ਚ ਕਰੋਂਦ ਰਿਆਸਤ ਹੈ) ਕੈਲਾਸ਼ ਪਰਬਤ ਹੈ ਜੋ ਤਿੱਬਤ ਦੇ ਪੱਛਮ ਅਤੇ ਮਾਨ ਸਰੋਵਰ ਦੇ ਉੱਤਰ ਵੱਲ ਹੈ ਜਿਸ 'ਤੇ ਸ਼ਿਵ ਜੀ ਤੇ ਕੁਬੇਰ ਟਿਕਦੇ ਹਨ । ਫਟਕ-ਬਲੌਰ, ਸ਼ੀਸ਼ਾ । ਹਲਬਾ ਨੇਰ-ਬਿਹਾਰ ਦੇ ਇਲਾਕੇ ਹਾਜੀਪੁਰ ਜ਼ਿਲ੍ਹਾ ਮੁਸੱਫਰਪੁਰ ਦਾ ਇਕ ਮਸ਼ਹੂਰ ਨਗਰ ਹੈ ਹਲਬ ਨਗਰ ।

ਕ ਚੰਪਾਵਤੀ-ਰਾਜਪੂਤਾਨੇ ਵਿਚ ਚਾਤਸ ਨਗਰ ਦਾ ਪੁਰਾਣਾ ਨਾਮ ਹੈ । ਚੰਦਰਾਗਿਰ-ਨੇਪਾਲ ਰਾਜ ਵਿਚ ਇਹ ਪਹਾੜ ਹੈ ਜਿਸ ਦੀ ਉਚਾਈ ੮੫੦੦ ਫੁੱਟ ਹੈ।

ਖ ਗੰਗਾਧਾਰ-ਰਾਜਪੂਤਾਨੇ ਵਿਚ ਝਾਲਾ ਰਿਆਸਤ (ਝਾਲਾਵਾਰ) ਨਾਮ ਦਾ ਇਕ ਨਗਰ ਹੈ, ਜਿਥੇ ਗੰਗਾ ਉੱਪਰ ਤੋਂ ਹੇਠਾਂ ਉਤਰਦੀ ਹੈ । ਇਹ ਥਾਂ ਗੜ੍ਹਵਾਲ ਦੇ ਇਲਕੇ ਵਿਚ ਹੈ ਜਿਸ ਦੀ ਉਚਾਈ ੧੦੩੧੮ ਫੁੱਟ ਹੈ । ਗੌਮੁਖ ਤੋਂ ੮ ਮੀਲ 'ਤੇ ਹੈ । (ਬਗਲੇ ਜਿਹੀ ਚਿੱਟੀ ਰੋਸ਼ਨੀ) । ਬਲਿੰਦਾ ਵਾਦ (ਬਲੰਦ ਸ਼ਹਿਰ ਯੂ.ਪੀ. ਵਿਚ ਮੇਰਠ ਦਾ ਇਕ ਨਗਰ ਹੈ, ਕਾਲੀ ਨਦੀ ਦੇ ਕੰਢੇ 'ਤੇ ਹੈ ।

ਗ ਫਾਰਸੀ (ਪਾਰਸ ਦੇਸ਼ ਦੇ ਪਾਰਸੀ) ਫਿਰੰਗ ਦੇਸ਼ ਦੇ ਫਰਾਂਸੀਸ (ਫਾਰਸ ਦੇਸ਼) ਫਰਾਂਸ ਦੇਸ਼ ਦੋਹਾਂ ਨਾਲ ਰਲਦਾ-ਮਿਲਦਾ ਵਿਚ ਵਿਚੋਲਾ । ਮਕਰਾਨ-ਇਕ ਇਰਾਨ ਦਾ ਇਲਾਕਾ ਜਿਸ ਦੀ ਹੱਦ ਬਿਲੋਚਸਤਾਨ ਨਾਲ ਲਗਦੀ ਹੈ । ਮਕਰਾਨ ਦੇਸ਼ ਦੇ ਦੇ ਵਾਸੀਆਂ ਦੀ ਵਸੋਂ ਹੋਣ ਕਰਕੇ ਨਾਮ ਇਸ ਦਾ ਮਕਰਾਨ ☞

ਕੁਚਾਲ ਦੇ ਵੈਰੀ ਹੋ ॥੧੧॥੨੬੩॥

੧ ਹੇ ਵਾਹਿਗੁਰੂ ! ਜਦੋਂ ਮੈਂ ਦੁੱਧ ਦੇ ਸਮੁੰਦਰ ਨੂੰ ਤੱਕਦਾ ਹਾਂ ਤਾਂ ਤੂੰ ਮੈਨੂੰ ਦੁੱਧ ਦੇ ਰੂਪ ਵਿਚ ਦਿਸਦਾ ਹੈਂ, ਜਦੋਂ ਮੈਂ ਛਤਰਪੁਰ ਵੱਲ ਵੇਖਦਾ ਹਾਂ ਤਾਂ ਛਾਛ (ਲੱਸੀ) ਵਾਂਗ ਦਿਸਦਾ ਹੈਂ, ਜਦੋਂ ਮੈਂ ਜਮੁਨਾ ਦੇ ਕਿਨਾਰਿਆਂ ਵੱਲ ਤੱਕਦਾ ਹਾਂ ਤਾਂ ਤੂੰ ਮੈਨੂੰ ਚੰਦਰਮਾ ਜਿਹੀ ਸੁੰਦਰਤਾ ਵਿਚ ਦਿਸਦਾ ਹੈਂ ।

੨ ਜਦੋਂ ਮੈਂ ਇਟਲੀ ਦੀ ਰਾਜਧਾਨੀ ਵੱਲ ਵੇਖਦਾ ਹਾਂ ਤਾਂ ਤੂੰ ਮੈਨੂੰ ਤੇਰੀ ਸ਼ੋਭਾ ਹੰਸਨੀ ਜਿਹੀ ਦਿਸਦੀ ਹੈਂ । ਹੁਸੈਨਾਬਾਦ ਆਦਿ ਗੰਗਾ ਦੀ ਧਾਰ ਬਣ ਕੇ ਜਾਣੋ ਸਤੇ ਸਮੁੰਦਰ ਮਿਲ ਕੇ ਚੱਲ ਪਏ ਹਨ ।

੩ ਪਲਾਊਮ ਗੜ੍ਹ ਵਿਚ ਤੇਰੀ ਸ਼ੋਭਾ ਪਾਰੇ ਵਰਗੀ ਸਵੱਛ ਹੈ ਤੇ ਰਾਮਪੁਰ ਵਿਚ ਚਾਂਦੀ ਜਿਹੀ ਅਤੇ ਸੁਰੰਗਾਪੁਰ ਵਿਚ ਬਹੁਤ ਹੀ ਸੁੰਦਰ ਝੂਲਦੀ ਦਿਸਦੀ ਹੈ ਜਿਵੇਂ ਸ਼ੋਰਾ ਹੁੰਦਾ ਹੈ ।

੪ ਅਤੇ ਚੰਦੇਰੀ ਕੋਟ ਵਿਚ ਚੰਬੇ ਦੇ ਫੁੱਲ ਵਰਗੀ ਚਾਂਦਾਗੜ੍ਹ ਵਿਚ ਚੰਦਰਮਾ ਦੀ ਚਾਂਦਨੀ ਜਿਹੀ ਇਉਂ ਖਿੜੀ ਦਿਸਦੀ ਹੈ ਜਿਵੇਂ ਮਾਲਤੀ ਦਾ ਫੁੱਲ ਹੁੰਦਾ ਹੈ । ਹੇ ਪ੍ਰਭੂ ਤੇਰੀ ਮਹਿਕ ਇਹ ਹਰ ਥਾਂ ਮਹਿਕ ਰਹੀ ਹੈ ॥੧੨॥੨੬੪॥

੫ ਕੈਲਾਸ਼ ਪਰਬਤ ਉੱਤੇ ਆਪ ਸ਼ੀਸ਼ੇ ਦੇ ਬਲੌਰਾਂ ਵਾਂਗ ਸ਼ੋਭਾ ਦੇ ਰਹੇ ਹੋ, ਕਮਾਊਗੜ੍ਹ ਤੇ ਕਾਂਸੀਪੁਰੀ ਸ਼ੀਸ਼ੇ ਵਾਂਗ ਚਮਕ ਰਹੇ ਹੋ ਅਤੇ ਸੁਰੰਗਾਬਾਦ ਵਿਚ ਉਸ ਤੋਂ ਵੀ ਚੰਗੇ ਹੋ ਕੇ ਸ਼ੋਭ ਰਹੇ ਹੋ ।

੬ ਹਿਮਾਲਾ ਪਰਬਤ ਦੇ ਉੱਪਰ ਹਿਮਾ (ਬਰਫ) ਦੇ ਵਾਂਗ ਅਤੇ ਹਲਬ ਨਗਰ ਦੇ ਇਲਾਕੇ ਵਿਚ ਸ਼ਿਵ ਜੀ ਦੇ ਗਲੇ ਦੇ ਚਿੱਟੇ ਸਰਪ ਵਾਂਗ ਚਮਕਦਾ ਹੈ । ਹਾਜੀਪੁਰ ਵਿਚ ਹੰਸ ਵਾਂਗ ਦੇਖਣ ਵਾਲੇ ਨੂੰ ਮੋਂਹਦੀ ਹੈ ।

੭ ਚੰਪਾਪਤੀ (ਚਾਤਸ) ਵਿਚ ਆਪ ਦੀ ਕੀਰਤੀ ਚੰਦਨ ਵਾਂਗ ਖੁਸ਼ਬੂ ਦਿੰਦੀ ਹੈ । ਚੰਦਾ ਗਿਰ ਪਹਾੜ ਤੇ ਚੰਦਰਮਾ ਵਾਂਗ ਚਮਕਦੀ ਹੈ । ਚਾਂਦਾਗੜ੍ਹ ਵਿਚ (ਜੌਨ) ਪ੍ਰਕਾਸ਼ ਵੇਖੀਦਾ ਹੈ ।

੮ ਗੰਗਾ ਦੇ ਸਮਾਨ ਸਾਫ-ਸੁਥਰੀ, ਗੰਗਾ ਦੀ ਧਾਰ ਵਿਚ ਬਗਲੇ ਜਿਹੀ ਚਿੱਟੀ, ਤੇਰੀ ਕੀਰਤੀ ਦੀ ਰੋਸ਼ਨੀ ਦਿਸਦੀ ਹੈ । ਇਸੇ ਤਰ੍ਹਾਂ ਬੁਲੰਦ ਸ਼ਹਿਰ ਵਿਚ ਤੁਹਾਡੀ ਕੀਰਤੀ ਦਾ ਪ੍ਰਕਾਸ਼ ਸ਼ੋਭਦਾ ਹੈ ।

ਹੇ ਅਕਾਲ ਪੁਰਖ ! ਤੇਰੀ ਮਹਾਨ ਪ੍ਰਬਲ ਸਤਾ ਤੇ ਕੀਰਤੀ ਗੰਗਾ ਦੀ ਧਾਰ ਬਗਲੇ ਜਿਹੀ ਉੱਪਰ ਤੋਂ ਹੇਠਾਂ ਡਿਗਦੀ ਦਿਸਦੀ ਹੈ । ਬਲੰਦਾਬਾਦ ਵਿਚ ਵੀ ਉਸੇ ਤਰ੍ਹਾਂ ਸਭਾ ਭਾਵ ਸਭਾਇਮਾਨ ਹੋ ਰਹੀ ਹੈ ॥੧੩॥੨੬੫॥

੯ ਪਾਰਸੀ ਤੇ ਫਿਰੰਗੀ, ਫਰਾਂਸੀਸੀ ਦੇ ਦੋ ਭਾਸ਼ੀਏ ਮਕਰਾਨ ਦੇ ਵਸਨੀਕ ਤੇਰਾ ਹੀ ਨਾਮ ਧਿਆਉਂਦੇ ਹਨ ।

੧੦ ਭੱਖਰੀ ਤੇ ਕੰਧਾਰੀ, ਗੌਰ ਦੇਸ਼ ਵਾਸੇ, ਗੱਖੜੀ ਗਰਦੇਜ ਦੇ ਬਸ਼ਿੰਦੇ ਅਤੇ ਹਵਾ ਦਾ ਹੀ ਭੋਜਨ ਕਰਨ ਵਾਲੇ ਯੋਗੀ ਇਹ ਸਾਰੇ ਹੀ ਹੇ ਮਾਲਿਕ ਤੇਰਾ ਨਾਮ ਜਪਦੇ ਹਨ ।

੧੧ ਪੂਰਬ ਪਲਾਊ ਕਾਮ ਰੂਪ ਤੇ ਕਮਾਊਗੜ੍ਹ, ਹੇ ਦਾਤਾਰ ! ਤੂੰ ਹੀ ਬਿਰਾਜਦਾ ਦਿਸਦਾ ਹੈਂ ਜਿੱਥੇ ਵੀ ਮੈਂ ਜਾ ਕੇ ਵੇਖਦਾ ਹਾਂ ।

੧੨ ਤੂੰ ਪੂਰਨ ਪ੍ਰਤਾਪ ਵਾਲਾ ਹੈਂ । ਜੰਤਰਾਂ-ਮੰਤਰਾਂ ਦੇ ਸਾਏ ਅਥਵਾ ਦੁੱਖ ਤੈਨੂੰ ਨਹੀਂ ਵਿਆਪਦੇ । ਐ ਮੇਰੇ ਮਾਲਿਕ ਵਾਹਿਗੁਰੂ ! ਤੇਰੀ ਕੀਰਤੀ ਦਾ ਕੋਈ ਪਾਰ ਨਹੀਂ ਪਾਇਆ ਜਾਂਦਾ ॥੧੪॥੨੬੬॥

੧੩ ਤ੍ਵ ਪ੍ਰਸਾਦਿ ॥ ਪਾਧੜੀ ਛੰਦ ॥ ਅਦਵੈ ਭਾਵ ਤੋਂ ਬਰੀ, ਨਾਸ਼ ਤੋਂ ਰਹਿਤ ਤੇਰਾ ਅੰਤ ਨਹੀਂ ਕੋਈ ਆਸਣ ਹਿੱਲ ਨਹੀਂ ਸਕਦਾ । ਦਵੈਤ ਭਾਵ ਨਹੀਂ ਅਤੇ ਅੰਤ ਨਹੀਂ ਪਾਇਆ । ਤੇਰੀ ਵਡਿਆਈ ਜਾਂ ਉਸਤਤ ਅਥਵਾ ਉਪਮਾ ਤੋਲੀ-ਮਿਣੀ ਨਹੀਂ ਜਾ ਸਕਦੀ ।

੧੪ ਨਾ ਢਾਹੇ ਜਾਣ ਵਾਲਾ ਸਰੂਪ ਵਿਅਕਤੀਗਤ ਦੇਹਧਾਰੀ ਨਹੀਂ । ਤੇਰੇ 'ਤੇ ਕੋਈ ਸਾਸ਼ਤਰ ਨਹੀਂ ਵਾਹ ਸਕਦਾ ਕਿਉਂਕਿ ਤੂੰ ਸਾਰਿਆਂ ਦੇ ਸਿਰ ਮੱਥੇ ਦਾ ਸਿਰੋਮਣੀ ਤਾਜ ਹੈਂ ॥੧॥੨੬੭॥

੧੫ ਹੇ ਪ੍ਰਭੂ ਜਿਥੇ-ਜਿਥੇ ਦੇਖੋ ਤੂੰ ਸਭ ਥਾਂ ਦਾ ਬਾਦਸ਼ਾਹ ਹੈਂ । ਵਣਾਂ ਵਿਚ, ਤਣਿਆਂ ਵਿਚ ਸਾਰੇ ਪ੍ਰਫੁਲਤ ਹੋ ਰਿਹਾ ਹੈਂ । ਤੇਰੀ ਸ਼ੋਭਾ ਬਸੰਤ ਦੇ ਫੁੱਲਾਂ ਵਾਂਗ ਜਿਥੇ ਕਿਤੇ ਡੁਲ ਰਹੀ ਹੈ ।

੧੬ ਵੱਡੇ-ਵੱਡੇ ਜੰਗਲਾਂ ਵਿਚ ਬਹੁਤ ਦੂਰ-ਦੂਰ ਤੱਕ ਕੀ ਪੰਛੀ ਕੀ ਮਿਰਗ ਤੂੰ ਬੇਅੰਤ ਮਹਾਨ ਹੀ ਦਿਸਦਾ ਹੈਂ । ਜਿਥੇ ਕਿਥੇ ਤੂੰ ਹੀ ਖਿੜਿਆ ਹੋਇਆ ਮੇਰਾ ਸੁੰਦਰ ਸਭ ਕੁਝ ਜਾਨਣ ਵਾਲਾ ਹੀ ਦਿਸਦਾ ਹੈਂ ॥੨॥੨੬੮॥

੧੭ ਕਿਤੇ ਫੁੱਲਾਂ ਵਿਚ ਫੁਲਿਆ ਹੋਇਆ ਹੈਂ, ਕਿਤੇ ਹਰਿਆਵਲ ਵਿਚ ਲਹਿ ਲਹਾ ਰਿਹਾ ਹੈਂ । ਕਿਤੇ ਮੋਰਾਂ ਵਿਚ ਰੰਗ ਵਿਖਾ ਰਿਹਾ ਹੈਂ । ਉਹ ਮੋਰ ਤੇ ਰੁੱਖ ਸਿਰ ਹਿਲਾਉਂਦੇ ਇਉਂ ਦਿਸਦੇ ਹਨ ਕਿ ਜਿਵੇਂ ਤੈਨੂੰ ਚੌਰ ਕਰ ਰਹੇ ਹੋਣ । ਜਿਸ ਨੂੰ ਤੱਕ ਕੇ ਇਉਂ ਜਾਪਦਾ ਹੈ

੧੮ ਕਿ ਤੇਰੀ ਕੁਦਰਤ ਕਮਾਲ ਹੈ ਤੇ ਨਾਲ ਤੂੰ ਇਹਨਾਂ ਜੜ੍ਹ ਜੀਵਾਂ ਦਾ ਰਿਜ਼ਕ ਦੇ ਕੇ ਉਹਨਾਂ 'ਤੇ ਬਖਸ਼ਿਸ਼ ਕਰ ਰਿਹਾ ਹੈਂ ਜਿਸ ਲਈ ਤੂੰ ਕ੍ਰਿਪਾ ਦਾ ਖਜ਼ਾਨਾ ਤੇ ਪੂਰਨ ਬਖਸ਼ਿੰਦ ਹੈਂ ॥੩॥੨੬੯॥

੧੯ ਜਿਥੇ ਕਿਥੇ ਮੈਂ ਵੇਖਦਾ ਹਾਂ ਉੱਥੇ-ਉੱਥੇ ਹੀ ਤੂੰ ਸ਼ੋਭਦਾ ਦਿਸਦਾ ਹੈਂ । ਵੱਡੇ-ਵੱਡੇ ਸਾਸ਼ਤਰ ਵਾਹੁਣ ਵਾਲੇ ਤੇਰੇ 'ਤੇ ਮੋਹਿਤ ਹੋ ਰਹੇ ਹਨ ਭਾਵ ਤੇਰਾ ਬੇਅੰਤ ਮੋਹ ਕਰ ਰਹੇ ਹਨ ।

੨੦ ਗੁੱਸੇ ਤੋਂ ਰਹਿਤ ਹੋ, ਮਿਹਰ ਦਾ ਖਜ਼ਾਨਾ ਹੋ । ਜਿਥੇ-ਕਿਥੇ ਐ ਸੁੰਦਰ ਤੇ ਸਭ ਕੁਝ ਜਾਨਣ ਵਾਲੇ ਤੂੰ ਸਾਰੇ ਹੀ ਖਿੜ ਕੇ ਸ਼ੋਭ ਰਿਹਾ ਹੈਂ ॥੪॥੨੭੦॥

੨੧ ਐ ਵਣਾਂ ਤੇ ਤਣਿਆਂ ਦੇ ਬਾਦਸ਼ਾਹ, ਜਲਾਂ-ਥਲਾਂ ਦੇ ਆਸਰੇ, ਕ੍ਰਿਪਾ ਦੇ ਖਜ਼ਾਨੇ—

੨੨ ਤੇਰਾ ਹਰ ਥਾਂ ਤੇਜ ਜਗਮਗ-ਜਗਮਗ ਕਰਦਾ ਪੂਰਨ ਪ੍ਰਤਾਪ ਦਿੱਸ ਰਿਹਾ ਹੈ, ਧਰਤੀ ਤੇ ਅਕਾਸ਼ ਜਿਸ ਦਾ ਜਾਪ ਜਪ ਰਹੇ ਹਨ ॥੫॥੨੭੧॥

੨੩ ਸੱਤੇ ਅਕਾਸ਼, ਸੱਤੇ ਪਤਾਲ, ਸਾਰੇ ਅੱਖਾਂ ਤੋਂ ਓਹਲੇ ਹੋ ਕੇ ਗੁਪਤ ਵਿਆਪ ਰਿਹਾ ਹੈਂ ਹੋਰ ਸਾਰੇ ਜੀਵ ਕਰਮ ਜਾਲ ਵਿਚ ਫਸੇ ਹੋਏ ਹਨ ।

੨੪ ਇੱਥੇ ਇਹ ਉਪਰੋਕਤ ਉਸਤਤ ਸੰਪੂਰਨ ਹੋ ਗਈ ਹੈ ਪਰ ਇਹ ਛੰਦ ਅਧੂਰਾ ਹੈ ਜਿਸ ਦਾ ਠੀਕ ਕਾਰਣ ਲੱਭਣਾ ਅਸੰਭਵ ਹੈ-ਕਿਆਸਰਾਈਆਂ ਬੇਅਰਥ ਹਨ ।

---

☞ ਪੈ ਗਿਆ ਹੈ । ਮਰਦੰਗੀ-ਮਕਰਾਨ ਦੇਸ਼ ਦੇ ਵਸਨੀਕ ।

ਘ ਭੱਖਰੀ (ਭੱਖਰ ਦੇਸ਼ ਦਾ ਵਸਨੀਕ ਜੋ ਮੀਆਂ ਵਾਲੀ ਜ਼ਿਲ੍ਹੇ ਦਾ ਇਕ ਨਗਰ ਵੀ ਹੈ । ਸਿੰਧ ਨਦੀ ਦਾ ਇਕ ਦੀਪ ਭੱਪਰ ਹੈ ਜੋ ਜ਼ਿਲ੍ਹਾ ਸੱਗਰ (ਸਿੰਧ) ਵਿਚ ਹੈ ਜਿਥੇ ਇਕ ਪੁਰਾਣਾ ਕਿਲ੍ਹਾ ਵੀ ਹੈ ।

ਅਕਾਲ ਉਸਤਤ ਸਮੂਹਕ ਹੀ ਪੰਨਾ ੩੦ 'ਤੇ । ਸ੍ਰੀ ਆਤਮ ਦੇ ਮਤ ਅੱਗੇ ਜੋ ਸਵਾਲ ਕੀਤਾ ਹੈ ਕਿ ਜਗਤ ਦੇ ਈਸ (ਮਾਲਿਕ) ਦਾ ਸਾਰਾ ਉਪਮਾਤਰ (ਉਪਮਾ) ਸਮੇਤ= ਉਪਮਾ ਤੇ ਪ੍ਰਤਾਪ ਬਿਧੀ ਨਾਲ ਜਿਉਂ ਦਾ ਤਿਉਂ ਸਰੂਪ ਖਿੱਚ ਦੱਸੋ । ਸੋ ਬਚਿੱਤਰ ਨਾਟਕ ਦੇ ਅੰਤ ਤੱਕ ਆਤਮਾ ਦਾ ਸਰੂਪ ਅਤੇ ਉਸ ਦੇ ਪ੍ਰਤਾਪ ਦਾ ਹੀ ਅਕਸ ਹੈ । ਕਿ ਉਸ ਦਾ ਸਰੂਪ ਉਹ ਹੈ ਜੋ ਵਰਨਿਆ ਨਹੀਂ ਜਾਂਦਾ । ਉਸ ਦਾ ਬਲ ਉਹ ਹੈ ਜਿਸ ਦੀ ਕੋਈ ਉਦਾਹਰਨ ਮਿਣਤੀ, ਨਾਪ ਤੋਲ ਕਰਕੇ ਨਹੀਂ ਦੱਸੀ ਜਾ ਸਕਦੀ । ਜੋ ਵੀ ਦੇਵੀ, ਦੇਵਤਾ ਕਿਸੇ ਮੁਨੀ, ਸਾਇੰਸਦਾਨ ਜਾਂ ਵਿਦਵਾਨ ਹੋਏ ਹਨ, ਸਭ ਦੇ ਸਭ ਉਸ ਦੇ ਬਲ ਦਾ ਤੋਲ ਨਾਪ ਕਰਕੇ ਬੇਦ ਸ਼ਾਸਤਰ ਤੇ ਪੁਰਾਣਾਂ ਤੇ ਕੁਰਾਨ ਆਦਿ ਨੇ ਇਹੋ ਫੈਸਲਾ ਦਿੱਤਾ ਹੈ ਕਿ ਨਾਯਤੀ-ਨਾਯਤੀ-ਨਾਯਤੀ ॥ ਅਸੀਂ ਨਹੀਂ ਪੁੱਜ ਸਕਦੇ ਉੱਥੇ ਜਿੱਥੇ ਤੱਕ ਪ੍ਰਮ ਆਤਮਾ ਦਾ ਬਲ ਹੈ (ਪ੍ਰਤਾਪ ਹੈ) । ਇਸੇ ਤਰ੍ਹਾਂ ਆਦਿ ਬਾਣੀ ਦੀ ਹੀ ਦਸਮ ਬਾਣੀ ਤਰਜਮਾਨੀ ਕਰਦੀ ਹੈ ਜੈਸਾ ਕਿ ੳ-ਅਤਿ ਊਚਾ ਤਾਕਾ ਦਰਬਾਰਾ ॥ ਅੰਤੁ ਨਹੀ ਕਿਛੁ ਪਾਰਾਵਾਰਾ ॥ ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕ ਤਿਲੁ ਤਾ ਕਾ ਮਹਲੁ ਨ ਪਾਵੈ ॥੧॥ ਅੰਗ ੫੬੨ ॥ ਮ: ੫ ॥ ਅ-ਤੂ ਬੇਅੰਤ ਕੋ ਵਿਰਲਾ ਜਾਣੈ ॥ ਗੁਰਪ੍ਰਸਾਦਿ ਕੋ ਸਬਦਿ ਪਛਾਣੈ ॥੧॥ ਉਹੀ ॥ ੲ-ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥ ਵਡਹੰਸੁ ਮ: ੫ ॥ ਤੂ ਜਾਣਾ ਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥ ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥ ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥ ਅੰਗ ੫੬੩-੬੪ ॥ ਮ: ੫ ॥

☞ (ਬਾਕੀ ਪੰਨਾ ੭੩ ਤੇ)

[੧]੧ੳ ਸਤਿਗੁਰ ਪ੍ਰਸਾਦਿ ॥
[੨]ਅਥ ਬਚਿਤ੍ਰ ਨਾਟਕ ਗਿਰੰਥ ਲਿਖ੍ਯਤੇ ॥ ਤ੍ਵਪ੍ਰਸਾਦਿ ॥
[੩]ਸ੍ਰੀ ਮੁਖਬਾਕ ਪਾਤਸਾਹੀ ੧੦[ੳ] ॥
ਦੋਹਰਾ ॥ [੪]ਨਮਸਕਾਰ ਸ੍ਰੀ ਖੜਗ ਕੋ ਕਰੌਂ ਸੁ ਹਿਤੁ ਚਿਤੁ ਲਾਇ[ਅ] ॥
[੫]ਪੂਰਨ ਕਰੌਂ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ ॥੧॥
[੬]ਤ੍ਰਿਭੰਗੀ ਛੰਦ[ੲ] ॥ ਸ੍ਰੀ ਕਾਲ ਜੀ ਕੀ ਉਸਤਤਿ ॥
[੭]ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥ [੮]ਭੁਜਦੰਡ ਅਖੰਡੰ
ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ[ਸ] ॥ [੯]ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ
ਹਰਣੰ ਅਸ ਸਰਣੰ ॥ [੧੦]ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ
ਜੈ ਤੇਗੰ ॥੨॥ ਭੁਜੰਗ ਪ੍ਰਯਾਤ ਛੰਦ ॥ [੧੧]ਸਦਾ ਏਕ ਜੋਤ੍ਯੰ ਅਜੂਨੀ ਸਰੂਪੰ ॥ ਮਹਾਂ
ਦੇਵ ਦੇਵੰ ਮਹਾ ਭੂਪ ਭੂਪੰ ॥ [੧੨]ਨਿਰੰਕਾਰ ਨ੍ਰਿੱਤ੍ਯੰ ਨਿਰੂਪੰ ਨ੍ਰਿਬਾਣੰ ॥ ਕਲੰਕਾਰਣੇਯੰ
ਨਮੋ ਖੜਗ ਪਾਣੰ[ਹ] ॥੩॥ [੧੩]ਨਿਰੰਕਾਰ ਨ੍ਰਿਬਿਕਾਰ ਨਿਤ੍ਯੰ ਨਿਰਾਲੰ ॥ ਨ ਬ੍ਰਿਧੰ ਬਿਸੇਖੰ
ਨ ਤਰੁਨੰ ਨ ਬਾਲੰ ॥ [੧੪]ਨ ਰੰਕੰ ਨ ਰਾਯੰ ਨ ਰੂਪੰ ਨ ਰੇਖੰ ॥ ਨ ਰੰਗੰ ਨ ਰਾਗੰ
ਅਪਾਰੰ ਅਭੇਖੰ ॥੪॥ [੧੫]ਨ ਰੂਪੰ ਨ ਰੇਖੰ ਨ ਰੰਗੰ ਨ ਰਾਗੰ ॥ ਨ ਨਾਮੰ ਨ ਠਾਮੰ
ਮਹਾ ਜੋਤਿ ਜਾਗੰ ॥ [੧੬]ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤ੍ਯੰ ॥ [ਕ]ਮਹਾਂ ਜੋਗ ਜੋਗੰ
ਸੁ ਪਰਮੰ ਪਵਿਤ੍ਯੰ ॥੫॥ [੧੭]ਅਜੇਯੰ ਅਭੇਯੰ ਅਨਾਮੰ ਅਠਾਮੰ ॥ ਮਹਾ ਜੋਗ ਜੋਗੰ
ਮਹਾ ਕਾਮ ਕਾਮੰ ॥ [੧੮]ਅਲੇਖੰ ਅਭੇਖੰ ਅਨੀਲੰ ਅਨਾਦੰ ॥ ਪਰੇਯੰ ਪਵਿਤ੍ਰੰ ਸਦਾ
ਨ੍ਰਿਬਿਖਾਦੰ ॥੬॥ [੧੯]ਸੁ ਆਦੰ ਅਨਾਦੰ ਅਨੀਲੰ ਅਨੰਤੰ ॥ ਅਦ੍ਵੈਖੰ ਅਭੇਖੰ ਮਹੇਸੰ
ਮਹੰਤੰ ॥ [੨੦]ਨ ਰੋਖੰ ਨ ਸੋਖੰ ਨ ਦ੍ਰੋਹੰ ਨ ਮੋਹੰ ॥ ਨ ਕਾਮੰ ਨ ਕ੍ਰੋਧੰ ਅਜੋਨੀ ਅਜੋਹੰ ॥੭॥
[੨੧]ਪਰੇਅੰ ਪਵਿਤ੍ਰੰ ਪੁਨੀਤੰ ਪੁਰਾਣੰ ॥ ਅਜੇਅੰ ਅਭੇਅੰ ਭਵਿਖ੍ਯੰ ਭਵਾਣੰ ॥
[੨੨]ਨ ਰੋਗੰ ਨ ਸੋਗੰ ਸੁ ਨਿਤ੍ਯੰ ਨਵੀਨੰ ॥ ਅਜਾਯੰ ਸਹਾਯੰ ਪਰਮੰ ਪ੍ਰਬੀਨੰ ॥੮॥
[੨੩]ਸੁ ਭੂਤੰ ਭਵਿਖੰ ਭਵਾਨੰ ਭਵੇਯੰ ॥ ਨਮੋ ਨ੍ਰਿਬਿਕਾਰੰ ਨਮੋ ਨ੍ਰਿਜੁਰੇਯੰ ॥ [੨੪]ਨਮੋ
ਦੇਵ ਦੇਵੰ ਨਮੋ ਰਾਜ ਰਾਜੰ ॥ ਨਿਰਾਲੰਬ ਨਿਤ੍ਯੰ ਸੁ ਰਾਜਾ ਧਿਰਾਜੰ ॥੯॥
[੨੫]ਅਲੇਖੰ ਅਭੇਖੰ ਅਭੂਤੰ ਅਦ੍ਵੈਖੰ ॥ ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥

---

ੳ ਜੇ ਕੋਈ ਸ਼ੰਕਾਵਾਦੀ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ (ਦਸਵੀਂ) 'ਤੇ ਵੀ ਸ਼ੰਕਾ ਕਰਦਾ ਹੈ ਉਹ ਤਾਂ ਸਮਝੋ ਆਪਣੇ 'ਤੇ ਵੀ ਸ਼ੰਕਾ ਕਰਦਾ ਹੈ । ਜਿਵੇਂ ਹਰ ਪ੍ਰਾਣੀ ਮਾਤਰ ਨੂੰ ਆਪਣੇ 'ਤੇ ਸ਼ੰਕਾ ਨਹੀਂ ਹੁੰਦੀ ਕਿ ਖਬਰੇ ਮੈਂ ਕੋਈ ਹੋਰ ਹੀ ਹੋਵਾਂ । ਇਸੇ ਤਰ੍ਹਾਂ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ 'ਤੇ ਸ਼ੰਕੇ ਦੀ ਕੋਈ ਗੁੰਜਾਇਸ਼ ਨਹੀਂ ।

ਅ ਇਥੇ ਖੜਗ ਸ਼ਬਦ ਅਕਾਲ ਪੁਰਖਵਾਦ ਹੈ, ਖੜਗ ਜੰਗ ਦੀ ਦੇਵੀ ਹੈ, ਨਾ ਕਿ ਗ੍ਰੰਥ ਲਿਖਣ ਦੀ । ਇਸ ਲਈ ਇਸ 'ਤੇ ਵੀ ਕੋਈ ਸ਼ੰਕਾ ਨਹੀਂ ਕੀਤੀ ਜਾ ਸਕਦੀ ਕਿ ਸ੍ਰੀ ਦਸਮੇਸ਼ ਜੀ ਦੀ ਪਰਮ ਲੋਹ ਦੀ ਖੜਗ (ਅਕਾਲ ਪੁਰਖ ਹੀ ਹੈ) ।

ੲ ਤ੍ਰਿਭੰਗੀ ਛੰਦ (ਇਸ ਛੰਦ ਦੀ ਹਰ ਪੰਗਤੀ ਵਿਚ ੩ ਉਪਮਾਤਰ ਬਚਨ ਆਉਂਦੇ ਹਨ ਜੈਸਾ ਕਿ ੧ ਖਗ ਖੰਡ ਬਿਹੰਡੰ ੨ ਖਲ ਦਲ ਖੰਡੰ ੩ ਅਤਿ ਰਣ ਮੰਡੰ ॥ ਇਹ ਤਿੰਨ ਪਦੇ ਹਨ ਅਤੇ ਬਰ ਬੰਡੰ ਬਰਾਂ ਦੇ ਵੰਡਣ ਵਾਲਾ ਭਾਵ ਅਤੁੱਟ ਸ਼ਕਤੀ ਵਾਲੇ ਇਹ ਤਿੰਨਾਂ ਪਦਾਂ ਦਾ ਸਾਰ ਰੂਪ ਹੈ । ਇਸ ਨੂੰ ਪਦ ਨਹੀਂ ਕਹੀਦਾ । ਜਿਵੇਂ ਦੁਪਦੇ, ਤਿਪਦੇ, ਚੌਪਦੇ । ਸ੍ਰੀ ਕਾਲ ਸਭ ਦਾ ਸ਼੍ਰੋਮਣੀ (ਅਕਾਲ ਪੁਰਖ) ਭਾਵੇਂ ਗੁਰੂ ਜੀ ਨੇ ਸਮੂਹਕ ਬਾਣੀ ਲਈ ਮੰਗਲਾ ਚਰਨ ਦਾ ਰੂਪ ਜਾਪੁ ਸਾਹਿਬ ਨੂੰ ਬਣਾਇਆ ਹੈ ਫੇਰ ਵੀ ਉਸ ਦੀ ਵਡਿਆਈ ਤੇ ਪ੍ਰਤਾਪ ਸਨੇ ਸਨੇ ਕਰਦੇ ਹਨ । ਪਹਿਲਾ ਪ੍ਰਕਰਣ ਅਕਾਲ ਜੀ ਦੀ ਉਸਤਤ ਨੂੰ ਚੁਣਿਆ ਹੈ । ਹੁਣ ਆਹ ਬਚਿੱਤਰ ਨਾਟਕ (ਅਸਚਰਜ) ਨਾਟਕ ਦੇ ਸੋ, ਆਰੰਭ ਕਰਦੇ ਹਨ ਤੇ ਅਕਾਲ ਪੁਰਖ ਦੇ ਬਲ ਪ੍ਰਤਾਪ ਦੇ ਅੰਕੜੇ ਇਕੱਤਰ ਕਰਕੇ ਟੋਹ ਲਾ ਕੇ ਦੱਸਦੇ ਹਨ ਕਿ ਉਸ ਦੀ ਸਿਪਰਟ ਕਿੱਥੇ ਹੈ ।

ਸ ਹੱਥ ਵਿਚ ਕਾਲ ਰੂਪੀ ਖੰਡਾ ਫੜਨ ਵਾਲੇ ਨੂੰ ਹੀ ਖੰਡਾ ਸ਼ਬਦ ਵਰਤਣ ਕਰਕੇ ਪ੍ਰਮਾਦ ਦਾ ਮੁੱਢ ਬੱਝ ਗਿਆ ਜੋ ਇਥੇ ਸਪੱਸ਼ਟ ਹੀ ਹੈ ।

ਹ ਪੂਰਨ ਤੌਰ 'ਤੇ ਸਪੱਸ਼ਟ ਨਿਰੰਕਾਰ ਦਾਤਾਰ ਲਿਖ ਰਹੇ ਹਨ ਅਸੀਂ ਅਲੰਕਾਰਾਂ ਨੂੰ ਲੈ ਕੇ ਤਲਵਾਰ ਤੇ ਦੇਵੀ ਦੀ ਦੁਹਾਈ ਦੇਈ ਜਾਂਦੇ ਹਾਂ । ਗੁਰੂ ਗੋਬਿੰਦ ਸਿੰਘ ਜੀ ਦੀ ਤਾਂ ਢਾਲ ਵੀ ਅਕਾਲ ਪੁਰਖ ਹੈ, ਸੰਜੋਅ ਵੀ ਅਕਾਲ ਪੁਰਖ ਹੈ, ਤਲਵਾਰ ਵੀ ਅਕਾਲ ਪੁਰਖ ਹੈ ਤੇ ਦੇਵੀ ਵੀ ਅਕਾਲ ਪੁਰਖ ਹੀ ਹੈ ਅਤੇ ਕਾਲੀ ਵੀ ਅਕਾਲ ਪੁਰਖ ਹੀ ਹੈ ।

ਕ ਮੇਰੇ ਮਾਨ ਯੋਗ ਵਿਰੋਧੀ ਸੱਜਣੋ ! ਕੀ ਠੀਕ ਇਹ ਬਚਿੱਤਰ ਨਾਟਕ ਦਾ ਹੀ ਹਿੱਸਾ ਚੱਲ ਰਿਹਾ ਹੈ । ਹੁਣ ਤੁਸੀਂ ਆਪਣੀ ਜੰਤਰੀ 'ਤੇ ਗ੍ਰਹਿਆਂ ਦਾ ਟੇਵਾ ਲਾ ਕੇ ਨਜੂਮ ਲਾਉ ਕਿ ਇਹ ਮੰਗਲਾ ਚਰਨ ਕਿਸ ਦਾ ਹੋ ਰਿਹਾ ਹੈ (ਦੱਸੋ ਸੱਚੋ ਸੱਚ) ਪੂਰਾ ਇਨਾਮ ਮਿਲੇਗਾ । ਮੇਰੀ ਤਾਂ ਟੀਕਾ ਲਿਖਣ ਦੀ ਕੋਈ ਖਾਸ ਚਾਹ ਜਾਂ ਖਿਆਲ ਵੀ ਨਹੀਂ ਸੀ । ਇਹ ਤਾਂ ਆਪ ਦੀ ਸੇਵਾ ਵਿਚ ਤੁਹਾਡੀ ਤਸੱਲੀ ਤੇ ਚਿੰਤਾ ਦੂਰ ਕਰਨ ਲਈ ਮੇਰੇ ਸਤਿਗੁਰ ਦਸਮੇਸ਼ ਪਿਤਾ ਨੇ ਮੇਰੀ ਡਿਊਟੀ ਲਾਈ ਹੈ ਜੋ ਆਪਣੇ ਮਾਲਿਕ ਦਾ ਭਾਣਾ ਕਮਾ ਰਿਹਾ ਹਾਂ । ਗੁਰੂ ਮੇਹਰ ਕਰੇ ਮੈਥੋਂ ਬਹੁਤਾ ਗਲਤ ਨਾ ਲਿਖਾਵੇ ।

੧ ੧=ਅਦ੍ਵੈਤ ਸਰੂਪ, ਓਂ=ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰ ਪ੍ਰਸਾਦਿ=ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ।

੨ ਹੇ ਅਕਾਲ ਪੁਰਖ ਤੇਰੀ ਕ੍ਰਿਪਾਸਦਕਾ ਹੁਣ ਮੈਂ ਵਿਚਿਤ੍ਰਾਲੰਕਾਰ-ਰੰਗ ਬਰੰਗਾ ਦ੍ਰਿਸਜਕਾਵਜ ਗ੍ਰੰਥ ਲਿਖ ਰਿਹਾ ਹਾਂ ।

੩ ਸ਼੍ਰੋਮਣੀ ਕਾਵਕਾਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਾਤਸ਼ਾਹ ਜੀ ਦੀ ਮੁਖਾਰਬਿੰਦ ਰਚਨਾਂ ਵ ਜੋ ਸਾਹਿਬ ਦਸਮੇਸ਼ ਗੁਰੂ ਜੀ ਆਪਣੇ ਸ੍ਰੀ ਮੁੱਖ ਤੋਂ ਉਚਾਰ ਰਹੇ ਹਨ ।

੪ ਦੋਹਰਾ ॥ ਮੇਰੀ ਨਮਸਕਾਰ ਹੈ ਸ੍ਰੀ ਸਾਹਿਬ "ਖੜਗ" ਦੋ ਧਾਰੇ ਖੰਡੇ ਨੂੰ ਵ ਖੰਡੇ ਨੂੰ ਬਣਾਉਣ ਵਾਲੇ "ਪ੍ਰਿਥਮੈਂ ਖੰਡਾ ਸਾਜਿ ਕੈ"......॥ ਅਕਾਲ ਪੁਰਖ ਨੂੰ ਜੋ ਮੈਂ ਬੜੇ ਤਹਿ ਦਿਲ ਤੋਂ ਬੜੇ ਹਿਤ ਦੇ ਨਾਲ ਦਿਲ ਲਾ ਕੇ ਕਰਦਾ ਹਾਂ।

੪ ਮੈਂ ਗ੍ਰੰਥ ਨੂੰ ਤਾਂ ਹੀ ਪੂਰਾ ਕਰ ਸਕਾਂਗਾ ਹੇ ਅਕਾਲ ਪੁਰਖ ! ਜੇ ਤੁਸੀਂ ਮੇਰੀ ਸਹਾਇਤਾ ਕਰੋਗੇ ॥੧॥

੫ ਤ੍ਰੈ ਪਦਿਆਂ ਵਾਲਾ ਛੰਦ ਸ੍ਰੀ ਕਾਲ ਸਭ ਦੇ ਕਾਲ ਰੂਪ ਇਹ ਤੇਰੀ ਉਸਤਤਿ ਹੈ ।

੬ ਹੇ ਕਾਲ ਰੂਪੀ ਤਲਵਾਰ ਤੇ ਖੰਡਾ ਵਾਹੁਣ ਵਾਲੇ ਤੇ ਮੂਰਖਾਂ, ਪਾਪੀਆਂ ਦੇ ਦਲ ਨੂੰ ਕੱਟ ਕੇ ਅੱਤ ਦਾ ਯੁੱਧ ਕਰਨ ਵਾਲੇ, ਬਲੀਆਂ ਨੂੰ ਬਲ ਵੰਡਣ ਵਾਲੇ

੭ ਤੇਰੀਆਂ ਬਾਹਾਂ ਵਿਚ ਨਾ ਘਟਣ, ਮੁੱਕਣ ਵਾਲਾ ਬਲ ਹੈ ਤੇ ਤੇਰਾ ਤੇਜ ਨਾ ਸਹਾਰੇ ਜਾਣ ਵਾਲਾ ਬੇਅੰਤ ਹੈ, ਪ੍ਰਚੰਡ ਹੈ ਜੋ ਸੂਰਜ ਨੂੰ ਵੀ ਤੇਜ ਦੇਣ ਵਾਲਾ ਹੈ

੮ ਪਰ ਇਹ ਸੰਤਾਂ ਨੂੰ ਸੁਖੀ ਕਰਨ ਵਾਲਾ ਹੈ, ਕਬੁੱਧੀ ਦੇ ਦਰੜਣ ਵਾਲਾ ਹੈ, ਪਾਪਾਂ ਨੂੰ ਨਿਸਾਉਣ ਵਾਲਾ ਹੈ । ਹੇ ਤਲਵਾਰ ਰੂਪ ਪਰਮ ਪਿਤਾ ਮੈਂ ਤੇਰੀ ਸ਼ਰਨ ਹਾਂ ।

੯ ਹੇ ਸਾਰੇ ਸੰਸਾਰ ਵਿਚ ਜੈ-ਜੈ ਕਰਨ ਦੇ ਕਾਰਣ ਰੂਪ ਸ੍ਰਿਸ਼ਟ ਨੂੰ ਬਚਾ ਕੇ ਥੰਮਣ ਵਾਲੇ ਤੇ ਮੇਰੀ ਪ੍ਰਤਿਪਾਲਣਾ ਕਰਨ ਵਾਲੇ ਤੇਗ ਰੂਪ ਵਾਹਿਗੁਰੂ ਤੇਰੀ ਜੈ ਹੋਵੇ, ਤੇਰੀ ਜੈ ਹੋਵੇ ॥੨॥

੧੦ ਭੁਜੰਗ ਪ੍ਰਯਾਤ ਛੰਦ ॥ ਹੇ ਅਕਾਲ ਪਰੁਖ ਸਦਾ ਹੀ ਇਕੋ ਰੂਪ ਵਿਚ ਵਿਚਰਨ ਵਾਲੇ, ਨਾ ਜੂਨਾਂ ਵਿਚ ਆਵਣ ਵਾਲੇ ਸਰੂਪ, ਮਹਾਨ ਦੇਵਾਂ ਦੇਵੀ ਦੇਵ ਮਹਾਨ ਬਾਦਸ਼ਾਹਾਂ ਦੇ ਬਾਦਸ਼ਾਹ

੧੧ ਹੇ ਨਿਰਾਕਾਰ ! ਨਿੱਤ ਰਹਿਣ ਵਾਲੇ ਜੋ ਰੂਪ ਅਤੇ ਬਾਣੀ ਤੋਂ ਪਰ੍ਹੇ ਹੈ, ਕੁਲ ਕਲਾ ਕਰਨ ਵਾਲੇ, ਹੱਥ ਵਿਚ ਕਾਲ ਰੂਪੀ ਖੰਡਾ ਫੜ੍ਹਨ ਵਾਲੇ ਤੈਨੂੰ ਮੇਰੀ ਨਮਸਕਾਰ ਹੈ ॥੩॥

੧੨ ਐ ਨਿਰਾਕਾਰ ! ਵਿਕਾਰਾਂ ਤੋਂ ਬਿਨਾਂ ਨਿੱਤ ਹੀ ਅਭਿਜ ਸਭ ਤੋਂ ਨਿਵੇਕਲੇਂ, ਨਿਰਾਲੇ ! ਨਾ ਬੁੱਢੇ, ਨਾ ਕਿਸੇ ਨੂੰ ਵੱਡਪ ਦਿਖਾਉਣ ਵਾਲੇ, ਨਾ ਜੁਆਨ, ਨਾ ਬਾਲਪਣ ਵਿਚ ਆਉਣ ਵਾਲੇ ਪ੍ਰਭੂ !

੧੩ ਨਾ ਕੰਗਾਲ ਤੇ ਨਾ ਕੋਈ ਰਾਜਾ ਰੂਪ ਰੇਖ ਤੋਂ ਰਹਿਤ ਜਿਸ ਦਾ ਨਾ ਕੋਈ ਰੰਗ ਤੇ ਮੋਹ ਹੈ, ਭੇਖਾਂ ਤੋਂ ਰਹਿਤ ਅਪਾਰ ਬੇਅੰਤ ਸੁਆਮੀ ! ॥੪॥

੧੪ ਨਾ ਤੇਰਾ ਕੋਈ ਰੂਪ ਹੈ, ਨਾ ਰੇਖ ਹੈ, ਨਾ ਰੰਗ ਹੈ, ਨਾ ਕਿਸੇ ਨਾਲ ਜੋੜ (ਲਗਾਵ) ਹੈ । ਨਾ ਨਾਮ ਹੈ, ਨਾ ਕੋਈ ਠਾਹਰ ਹੈ, ਫੇਰ ਤੂੰ ਕੀ ਹੈਂ ? ਮਹਾਨ ਜਾਗਦੀ ਜੋਤ ਹੀ ਹੈਂ।

੧੫ ਨਾ ਤੈਨੂੰ ਕਿਸੇ ਤੋਂ ਘਿਰਨਾ ਦਾ ਦੁੱਖ ਹੈ, ਨਾ ਕੋਈ ਭੇਖ ਭਾਵ ਹੈ, ਜੇ ਹੈ ਤਾਂ ਨਿੱਤ ਰਹਿਣ ਵਾਲਾ ਨਿਰੰਕਾਰ ਹੈਂ। ਹੇ ਪ੍ਰਭੂ ! ਤੂੰ ਤਾਂ ਮਹਾਂ ਜੋਗੀਆਂ ਦਾ ਵੀ ਜੋਗੀ ਹੈਂ ਜੋ ਪਵਿੱਤਰਾਂ ਦੀ ਵੀ ਪਵਿੱਤਰਤਾ ਹੈਂ ॥੫॥

੧੬ ਨਾ ਤੂੰ ਕਿਸੇ ਤੋਂ ਜਿੱਤਿਆ ਜਾਂਦਾ ਹੈਂ, ਨਾ ਤੇਰਾ ਕਿਸੇ ਨੂੰ ਭੇਤ ਪੈਂਦਾ ਹੈ, ਨਾ ਨਾਮ ਜਾਣਿਆ ਜਾਂਦਾ ਹੈ, ਨਾ ਠਾਹਰ ਦਾ ਪਤਾ ਲਗਦਾ ਹੈ। ਜੋਗੀਆਂ ਵਿਚ ਮਹਾਂ ਜੋਗੀ ਹੈਂ ਤੇ ਕਾਮ ਦਾ ਵੀ ਕਾਮ ਹੈਂ । "ਜੋਗੀ ਅੰਦਰ ਜੋਗੀਆ ਤੂੰ ਭੋਗੀ ਅੰਦਰ ਭੋਗੀਆ ॥ ਤੇਰਾ ਅੰਤ ਨ ਪਾਇਆ ਸੁਰਗ ਮਛ ਪਇਆਲ ਜੀਉ ॥"

੧੭ ਲੇਖੇ ਤੋਂ ਬਾਹਰ ਹੈਂ, ਭੇਖ ਕੋਈ ਨਹੀਂ, ਗਿਣਤੀ ਵਿਚ ਨਹੀਂ ਗਿਣਿਆ ਜਾਂਦਾ, ਆਦਿ ਦਾ ਕੋਈ ਪਤਾ ਨਹੀਂ ਚਲਦਾ । ਪਰ੍ਹੇ ਤੋਂ ਪਰ੍ਹੇ ਹੈਂ, ਪਵਿੱਤਰਾਂ ਤੋਂ ਪਵਿੱਤਰ ਹੈਂ, ਤੇਰਾ ਬਿਖਾਦ ਕਿਸੇ ਨਾਲ ਨਹੀਂ, ਤੂੰ ਜੇ ਹੈਂ ਤਾਂ ਸਭ ਦਾ ॥੬॥

੧੮ ਆਦਿ ਹੱਦ ਗਿਣਤੀ ਤੋਂ ਪਰ੍ਹੇ ਬੇਅੰਤ ਹੈਂ । ਦ੍ਵੈਖ ਤੇ ਭੇਖ ਤੋਂ ਬਿਨਾਂ ਸਭ ਦਾ ਸ਼ਿਵ ਤੇ ਸਭ ਦਾ ਵਡਾਰੂ ਸਭ ਤੋਂ ਵੱਡਾ ਮਹੰਤ ਹੈਂ ।

੧੯ ਨਾ ਤੈਨੂੰ ਕ੍ਰੋਧ ਹੈ, ਨਾ ਕਿਸੇ ਨਾਲ ਹੈ, ਨਾ ਧੋਖਾ ਹੈ, ਨਾ ਮੋਹ ਹੈ। ਨਾ ਕਾਮ ਹੈ, ਨਾ ਕ੍ਰੋਧ ਹੈ, ਨਾ ਜੂਨੀ ਹੈ ਨੇਤਰਾਂ ਦਾ ਵਿਸ਼ਾ ਵੀ ਨਹੀਂ॥੭॥

੨੦ ਤੂੰ ਤਾਂ ਪਰ੍ਹੇ ਤੋਂ ਪਰ੍ਹੇ ਪਵਿੱਤਰਾਂ ਤੇ ਪਾਵਨਾਂ ਤੋਂ ਪਾਵਨ, ਪੁਰਾਣਿਆਂ ਤੋਂ ਪੁਰਾਣਾ ਹੈਂ । ਅਜਿੱਤ ਹੈਂ, ਅਭੇਦ ਅਗਲੇ, ਪਿਛਲੇ ਦੋਵਾਂ ਸਮਿਆਂ ਵਿਚ ਪੂਰਨ ਹੈਂ ।

੨੧ ਰੋਗ, ਸੋਗ ਤੋਂ ਰਹਿਤ ਨਿੱਤ ਹੀ ਨਵਾਂ ਹੈਂ। "ਸਾਹਿਬ ਸਾਹਿਬ ਮੇਰਾ ਨੀਤ ਨਵਾਂ ਸਦਾ ਸਦਾ ਦਾਤਾਰ॥" ਤੈਨੂੰ ਕਿਸੇ ਨੇ ਜਾਇਆ ਨਹੀਂ ਤੈਨੂੰ ਕਿਸੇ ਦੀ ਸਹਾਇਤਾ ਦੀ ਲੋੜ ਨਹੀਂ। ਤੂੰ ਤਾਂ ਆਪ ਹੀ ਪਰਮ ਚਤਰਤਾ ਵਿਚ ਪ੍ਰਬੀਨ ਹੈਂ ॥੮॥

੨੨ ਹੇ ਵਾਹਿਗੁਰੂ ! ਤੂੰ ਬੀਤੇ, ਬੀਤ ਰਹੇ, ਬੀਤਣ ਵਾਲੇ ਤਿੰਨਾਂ ਸਮਿਆਂ ਵਿਚ ਮੌਜੂਦ ਹੈਂ । ਮੇਰੀ ਤੈਨੂੰ ਨਮਸਕਾਰ ਹੈ ਜੋ ਵਿਕਾਰਾਂ ਤੋਂ ਬਿਨਾਂ ਤੇ ਦੁੱਖਾਂ ਤੋਂ ਰਹਿਤ ਹੈਂ ।

੨੩ ਮੇਰੀ ਤੈਨੂੰ ਦੇਵਾਂ ਦੇ ਦੇਵ ਨੂੰ ਨਮਸਕਾਰ ਹੈ ਤੇ ਰਾਜਿਆਂ ਦੇ ਰਾਜੇ ਨੂੰ ਨਮਸਕਾਰ ਹੈ, ਜਿਸ ਨੂੰ ਆਲਸ ਨਹੀਂ, ਨਿੱਤ ਦੇ ਰਹਿਣ ਵਾਲੇ ਰਾਜਿਆਂ ਦੇ ਮਹਾਰਾਜੇ ਤੈਨੂੰ ਨਮਸਕਾਰ ਹੈ ॥੯॥

੨੪ ਲੇਖਾਂ ਤੇ ਭੇਖਾਂ ਦੇ ਤੱਤਾਂ ਅਤੇ ਦਵੈਖ ਤੋਂ ਰਹਿਤ । ਨਾ ਕੋਈ ਜਿਸ ਦਾ ਜੋੜ, ਨਾ ਰੰਗ, ਨਾ ਰੂਪ, ਨਾ ਰੇਖ ਕੋਈ ਵੀ ਨਹੀਂ ।



[੧]ਮਹਾਂ ਦੇਵ ਦੇਵੰ ਮਹਾ ਜੋਗ ਜੋਗੰ ॥ ਮਹਾਂ ਕਾਮ ਕਾਮੰ ਮਹਾਂ ਭੋਗ ਭੋਗੰ ॥੧੦॥
[੨]ਕਹੂੰ ਰਾਜਸੰ ਤਾਮਸੰ ਸਾਤਕੇਯੰ ॥ ਕਹੂੰ ਨਾਰ ਕੋ ਰੂਪ ਧਾਰੇ ਨਰੇਯੰ ॥ [੩]ਕਹੂੰ ਦੇਵਿਯੰ
ਦੇਵਤੰ ਦਈਤ ਰੂਪੰ ॥ ਕਹੂੰ ਰੂਪ ਅਨੇਕ ਧਾਰੇ ਅਨੂਪੰ ॥੧੧॥ [੪]ਕਹੂੰ ਫੂਲ ਹ੍ਵੈ
ਕੈ ਭਲੇ ਰਾਜ ਫੂਲੇ ॥ ਕਹੂੰ ਭਵਰ ਹ੍ਵੈਕੈ ਭਲੀ ਭਾਂਤਿ ਭੂਲੇ ॥ [੫]ਕਹੂੰ ਪਉਨ ਹ੍ਵੈ
ਕੈ ਬਹੇ ਬੇਗਿ ਐਸੇ ॥ ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ ॥੧੨॥ [੬]ਕਹੂੰ ਨਾਦ
ਹ੍ਵੈ ਕੈ ਭਲੀ ਭਾਂਤਿ ਬਾਜੇ ॥ ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ ॥ [੭]ਕਹੂੰ ਮ੍ਰਿਗ
ਹ੍ਵੈ ਕੈ ਭਲੀ ਭਾਂਤਿ ਮੋਹੇ ॥ ਕਹੂੰ ਕਾਮ ਕੀ ਜਿਉ ਧਰੇ ਰੂਪ ਸੋਹੇ ॥੧੩॥ [੮]ਨਹੀ
ਜਾਨਿ ਜਾਈ ਕਛੂ ਰੂਪ ਰੇਖੰ ॥ ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ ॥ [੯]ਕਹਾ
ਨਾਮ ਤਾ ਕੋ ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ ਕਹੇ ਮੋ ਨ ਆਵੈ ॥੧੪॥
[੧੦]ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ ॥ ਨ ਪੁੱਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ ॥
[੧੧]ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ ॥ ਮਹਾਰਾਜ ਰਾਜੰ ਮਹਾ ਨਾਥ ਨਾਥੰ ॥੧੫॥
[੧੨]ਪਰਮੰ ਪੁਰਾਨੰ ਪਵਿਤ੍ਰੰ ਪਰੇਯੰ ॥ ਅਨਾਦੰ ਅਨੀਲੰ ਅਸੰਭੰ ਅਜੇਯੰ ॥ [੧੩]ਅਭੇਦੰ
ਅਛੇਦੰ ਪਵਿਤ੍ਰੰ ਪ੍ਰਮਾਥੰ ॥ ਮਹਾਂ ਦੀਨ ਦੀਨੰ ਮਹਾ ਨਾਥ ਨਾਥੰ ॥੧੬॥ [੧੪]ਅਦਾਗੰ
ਅਦੱਗੰ ਅਲੇਖੰ ਅਭੇਖੰ ॥ ਅਨੰਤੰ ਅਨੀਲੰ ਅਰੂਪੰ ਅਦ੍ਵੈਖੰ ॥ [੧੫]ਮਹਾਂ ਤੇਜ ਤੇਜੰ
ਮਹਾਂ ਜ੍ਵਾਲ ਜ੍ਵਾਲੰ[ੳ] ॥ ਮਹਾਂ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ ॥੧੭॥ [੧੬]ਕਰੰ ਬਾਮ
ਚਾਪਯੰ ਕ੍ਰਿਪਾਣੰ ਕਰਾਲੰ ॥ ਮਹਾਂ ਤੇਜ ਤੇਜੰ ਬਿਰਾਜੈ ਬਿਸਾਲੰ ॥ [੧੭]ਮਹਾਂ ਦਾੜ੍ਹ
ਦਾੜ੍ਹੰ ਸੁ ਸੋਹੰ ਅਪਾਰੰ ॥ ਜਿਨੈ ਚਰਬੀਯੰ ਜੀਵ ਜਗਿਯੰ ਹਜਾਰੰ ॥੧੮॥
[੧੮]ਡਮਾਡੰਮ ਡਉਰੂ ਸਿਤਾਸੇਤ ਛੱਤ੍ਰੰ ॥ ਹਾਹਾ ਹੂਹ ਹਾਸੰ ਝਮਾ ਝੱਮ ਅੱਤ੍ਰੰ ॥
[੧੯]ਮਹਾਂ ਘੋਰ ਸਬਦੰ ਬਜੇ ਸੰਖ ਐਸੰ ॥ ਪ੍ਰਲੈਕਾਲ ਕੇ ਕਾਲ ਕੀ ਜ੍ਵਾਲ ਜੈਸੰ ॥੧੯॥
ਰਸਾਵਲ ਛੰਦ ॥ [੨੦]ਘਣੰ ਘੰਟ ਬਾਜੰ ॥ ਧੁਣੰ ਮੇਘ ਲਾਜੰ ॥ ਭਯੋ ਸੱਦ
ਏਵੰ ॥ ਹੜ੍ਯੋ ਨੀਰਧੇਵੰ ॥੨੦॥ [੨੧]ਘੁਰੰ ਘੁੰਘਰੇਯੰ ॥ ਧੁਣੰ ਨੇਵਰੇਯੰ ॥
ਮਹਾਂ ਨਾਦ ਨਾਦੰ ॥ ਸੁਰੰ ਨਿਰਬਿਖਾਦੰ ॥੨੧॥ [੨੨]ਸਿਰੰ ਮਾਲ ਰਾਜੰ ॥
ਲਖੇ ਰੁਦ੍ਰ ਲਾਜੰ ॥ [੨੩]ਸੁਭੇ ਚਾਰ ਚਿੱਤ੍ਰੰ ॥ ਪਰਮੰ ਪਵਿਤ੍ਰੰ ॥੨੨॥ [੨੪]ਮਹਾਂ ਗਰਜ
ਗਰਜੰ ॥ ਸੁਨੈ ਦੂਤ ਲਰਜੰ ॥ [੨੫]ਸ੍ਰਵੰ ਸ੍ਰੋਣ ਸੋਹੰ ॥ ਮਹਾ ਮਾਨ ਮੋਹੰ[ਅ] ॥੨੩॥
ਭੁਜੰਗ ਪ੍ਰਯਾਤ ਛੰਦ ॥ [੨੬]ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ ॥ ਰਚੇ ਅੰਡਜੰ ਖੰਡ
ਬ੍ਰਹਮੰਡ ਏਵੰ ॥ [੨੭]ਦਿਸਾ ਬਿਦਿਸਾਯੰ ਜਿਮੀ ਆਸਮਾਣੰ ॥ [੨੮]ਚਤੁਰ ਬੇਦ ਕਥਿਯੰ

---

ੳ ਜਿੱਥੇ ਪਰਮ ਸ਼ਕਤੀ ਕੁਦਰਤ ਤੇ ਕੁਦਰਤ ਦੇ ਮਾਲਿਕ ਦਾ ਬੇਅੰਤ ਉਹ ਪ੍ਰਤਾਪ ਵਿਖਾਇਆ ਹੈ ਜਿਸ ਦੇ ਪਰਭਾਵ ਹੇਠ ਇਹ ਅਨੇਕ ਸੰਸਾਰ, ਅਨੇਕਾਂ ਰੰਗ-ਬਿਰੰਗੀਆਂ ਖੇਡਾਂ ਖੇਡਦੇ ਹਨ ਤੇ ਉਸ ਵਾਹਿਗੁਰੂ ਦੇ ਅਨੇਕ ਪ੍ਰਕਾਰੀ ਗੁਣ ਗਾਉਂਦੇ ਹਨ, ਖੁਸ਼ੀਆਂ ਮਾਣਦੇ ਤੇ ਵਾਜੇ ਵਜਾਉਂਦੇ ਹਨ; ਪ੍ਰਭੂ ਜੀ ਆਪਣੀ ਰਚਨਾ ਨੂੰ ਵੇਖ-ਵੇਖ ਕੇ ਪ੍ਰਸੰਨ ਹੁੰਦੇ ਹਨ। ਜਦੋਂ ਸੁੱਖਾਂ ਦੇ ਸਮੂਹ ਵੇਖ ਕੇ ਅਸੀਂ ਸੁੱਖਾਂ ਵਿਚ ਮਦ-ਮਸਤ ਹੋ ਕੇ ਅਸੀਂ ਪਾਪ ਕਰਮ ਤੇ ਧੋਖੇਸ਼ਾਹੀ, ਬੇਇਨਸਾਫੀ, ਜੀਵਾਂ 'ਤੇ ਜ਼ੁਲਮ ਕਰਕੇ ਰੱਬ ਤੋਂ ਨਾਮੁਕਰ ਹੋ ਕੇ ਆਪ ਹੁਦਰੇ ਗੁਰੂ ਦੀ ਦੱਸੀ ਪਟੜੀ ਤੋਂ ਉੱਤਰ ਕੇ ਆਪਣੇ ਉਲੀਕੇ ਰਾਹ 'ਤੇ ਕੁਰਾਹੇ ਪੈ ਜਾਂਦੇ ਹਾਂ ਅਤੇ ਸੰਸਾਰੀ ਆਗੂ ਗਊ ਦਾ ਰੂਪ ਬਦਲ ਕੇ ਬਘਿਆੜ ਦਾ ਰੂਪ ਧਾਰਨ ਕਰ ਲੈਂਦੇ ਹਨ। ਪਰਜਾ ਦੇ ਰਾਖੇ ਪਰਜਾ ਦੀ ਚਮੜੀ ਨੋਚਣ ਲੱਗ ਜਾਂਦੇ ਹਨ, ਵੇਦ ਸ਼ਾਸ਼ਤਰ ਦੀ ਗੱਲ ਥੱਕ ਜਾਂਦੀ ਹੈ ਪਰਜਾ ਗੁਰੂ ਦੀ ਕ੍ਰਿਪਾ ਤੋਂ ਮੂੰਹ ਫੇਰ ਲੈਂਦੀ ਹੈ। ਗੁਰੂ ਦੇ ਸ਼ਬਦ ਨੂੰ ਵਿਸਾਰ ਕੇ ਗੰਦੇ ਖੂਹ ਵਿਚ ਜਾ ਡਿਗਦੀ ਹੈ ਤੇ ਪੁੱਠੇ ਕੰਮ ਪ੍ਰਜਵਲਤਾ ਹੋ ਜਾਂਦੇ ਹਨ ਤਾਂ ਠੀਕ ਰਾਹ ਦਿਸਣੋਂ ਹਟ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਚੇਤਾਵਨੀ ਦਿੰਦੇ ਹਨ—

ਗੁਰ ਪਰਸਾਦੀ ਬੂਝ ਲੇ ਤਉ ਹੋਇ ਨਿਬੇਰਾ ॥ ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰ ਮੇਰਾ ॥੧॥
ਬਿਨ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥ ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥
ਪਰ ਜਿਸ ਵੇਲੇ ਬੁਰੇ ਦਿਨ ਆਉਂਦੇ ਹਨ ਤਾਂ ਅਕਲ ਤਾਂ ਉੱਡ ਕੇ ਅਕਾਸ਼ੀਂ ਜਾਂ ਚੜ੍ਹਦੀ ਹੈ ਫੇਰ ਅਕਲਾਂ ਬਿਨਾਂ ਕੀ ਕੰਮ ਹੁੰਦੇ ਹਨ?
ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥ ਬਿਨੁ ਗੁਰ ਪੰਥ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥
ਸੂਤੇ ਕਉ ਜਾਗਤ ਕਹੈ ਜਾਗਤ ਕਉ ਸੂਤਾ ॥ ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥ ਪਰ ਕੀ ਕਉ ਅਪਨੀ ਕਹੈ ਅਪਨੋ ਨਹੀ ਭਾਇਆ ॥੫॥
ਮੀਠੇ ਕੋ ਕਉੜਾ ਕਹੈ ਕੜੂਏ ਕਉ ਮੀਠਾ ॥ ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥
ਚੇਰੀ ਕੀ ਸੇਵਾ ਕਰਹਿ ਠਾਕੁਰ ਨਹੀ ਦੀਸੈ ॥ ਪੋਖਰੁ ਨੀਰੁ ਵਿਰੋਲੀਐ ਮਾਖਨ ਨਹੀ ਰੀਸੈ ॥੭॥

੧ ਹੇ ਵਾਹਿਗੁਰੂ ! ਤੂੰ ਤਾਂ ਮਹਾਂ ਦੇਵਾਂ ਦਾ ਵੀ ਦੇਵ ਹੈਂ ਤੇ ਮਹਾਨ ਜੋਗੀਆਂ ਦਾ ਵੀ ਜੋਗੀ ਹੈਂ। ਮਹਾਂ ਕਾਮ ਦਾ ਵੀ ਕਾਮ ਹੈਂ ਅਤੇ ਮਹਾਂ ਭੋਗ ਭੋਗਣ ਵਾਲਿਆਂ ਦਾ ਵੀ ਭੋਗਤਾ ਹੈਂ ॥੧੦॥

੨ ਤੂੰ ਕਿਤੇ ਰਾਜਸੀ ਠਾਠ ਬਣਾਇਆ ਹੋਇਆ ਹੈ, ਕਿਤੇ ਤਾਮਸੀ (ਕ੍ਰੋਧੀ) ਰੂਪ ਧਾਰਿਆ ਹੋਇਆ ਹੈ, ਕਿਤੇ ਸ਼ਾਂਤ ਰੂਪ ਵਿਚ ਟਿਕਿਆ ਬੈਠਾ ਹੈਂ। ਕਿਤੇ ਇਸਤਰੀ ਦੇ ਰੂਪ ਵਿਚ, ਕਿਤੇ ਪੁਰਸ਼ ਦਾ ਰੂਪ ਧਾਰਿਆ ਹੋਇਆ ਹੈ।

੩ ਕਿਤੇ ਦੇਵੀ ਦੇ ਰੂਪ ਵਿਚ, ਕਿਤੇ ਦੈਂਤਾਂ ਦੇ ਰੂਪ ਵਿਚ ਦਿਸ ਰਿਹਾ ਹੈਂ, ਕਿਤੇ ਅਨੇਕਾਂ ਹੀ ਸੁੰਦਰ ਰੂਪ ਧਾਰੇ ਹੋਏ ਹਨ, ਜਿਨ੍ਹਾਂ ਦੀ ਉਪਮਾ ਨਹੀਂ ਹੋ ਸਕਦੀ ॥੧੧॥

੪ ਕਿਤੇ ਫੁੱਲ ਹੋ ਕੇ ਫੁਲਵਾੜੀ ਦਾ ਰਾਜਾ ਹੋ ਕੇ ਫੁੱਲਿਆ ਦਿਸਦਾ ਹੈਂ, ਕਿਤੇ ਭੌਰਾ ਹੋ ਕੇ ਫੁੱਲ 'ਤੇ ਚੰਗੀ ਤਰ੍ਹਾਂ ਭੁੱਲ ਰਿਹਾ ਹੈਂ।

੫ ਕਿਤੇ ਵਾਯੂ (ਹਵਾ) ਹੋ ਕੇ ਇਹੋ ਜਿਹੇ ਤੇਜ ਚੱਲ ਰਹੇ ਹੋ। ਜੋ ਕਹਿਣੇ ਵਿਚ ਨਹੀਂ ਆਉਂਦੇ। ਜੇ ਮੈਂ ਕੁਝ ਕਹਾਂ ਤਾਂ ਕਿਸ ਤਰ੍ਹਾਂ ਕਹਾਂ ? ॥੧੨॥

੬ ਕਿਤੇ ਬਜੰਤਰੀ ਹੋ ਕੇ ਬੜੇ ਸੁੰਦਰ ਵਾਜੇ ਵਜਾ ਰਹੇ ਹੋ। ਕਿਤੇ ਸ਼ਿਕਾਰੀ ਹੋ ਕੇ ਸ਼ਸ਼ਤਰ ਤੀਰ-ਕਮਾਨ ਆਦਿ ਸਜੇ ਹੋਏ ਹਨ।

੭ ਕਿਤੇ ਹਰਨ ਹੋ ਕੇ ਉਹਨਾਂ ਨੂੰ ਮੋਹ ਰਿਹਾ ਹੈਂ ਜੋ ਉਹਨਾਂ ਨੂੰ ਆਪਣੇ ਕਾਬੂ ਕਰਨਾ ਚਾਹੁੰਦੇ ਹਨ। ਕਿਤੇ ਕਾਮ ਦੀ ਇਸਤਰੀ ਵਾਂਗ ਸੁੰਦਰ ਰੂਪ ਧਰ ਕੇ ਸ਼ੋਭਾ ਦੇ ਰਿਹਾ ਹੈਂ ॥੧੩॥

੮ ਸਾਥੋਂ ਨਹੀਂ ਜਾਣੀ ਜਾਂਦੀ ਤੇਰੀ ਰੂਪ ਜਾਂ ਰੇਖਾ ਜਾਂ ਉਸ ਦਾ ਵਾਸ ਕਿਥੇ ਹੈ ਅਤੇ ਕਿਸ ਭੇਖ ਵਿਚ ਫਿਰ ਰਿਹਾ ਹੈ।

੯ ਜਾਂ ਉਸ ਦਾ ਨਾਮ ਕੀ ਹੈ, ਕਿਥੇ ਦਾ ਰਹਿਣ ਵਾਲਾ ਕਹਾਉਂਦਾ ਹੈ ? ਫੇਰ ਮੈਂ ਦੱਸੋ ਉਸ ਨੂੰ ਕਿਵੇਂ ਦੱਸਾਂ ? ਮੇਰੇ ਕਹਿਣ ਵਿਚ ਨਹੀਂ ਆਉਂਦਾ ॥੧੪॥

੧੦ ਮੈਂ ਦੱਸਾਂ ਕੀ ਜਦ ਉਸ ਦਾ ਕੋਈ ਪਿਤਾ, ਮਾਤਾ ਜਾਂ ਭਾਈ ਹੀ ਹੈ ਨਹੀਂ, ਨਾ ਕੋਈ ਪੁੱਤਰ ਹੈ, ਨਾ ਪੋਤਰਾ ਹੈ, ਨਾ ਕੋਈ ਖਲਾਵਾ ਹੈ, ਨਾ ਖਲੋਣ ਵਾਲੀ ਹੈ।

੧੧ ਨਾ ਕਿਸੇ ਨਾਲ ਮੋਹ ਹੈ, ਨਾ ਕੋਈ ਘਰ ਹੈ, ਨਾ ਸੈਨਾ ਨਾ ਸਾਥੀ ਹੈ। ਪਰ ਜੇ ਹੈ ਤਾਂ ਮਹਾਰਾਜਿਆਂ ਦਾ ਰਾਜਾ ਤੇ ਮਹਾਂ ਨਾਥਾਂ ਦਾ ਵੀ ਨਾਥ ਹੈ, ਸਭ ਦਾ ਮਾਲਿਕ ਹੈ "ਆਪਿ ਨਾਥੁ ਨਾਥੀ ਸਭ ਜਾ ਕੀ"...... (ਜਪੁਜੀ) ॥੧੫॥

੧੨ ਸਭ ਤੋਂ ਵੱਡਾ ਹੈ। ਸਭ ਤੋਂ ਪੁਰਾਣਾ ਹੈ, ਸਭ ਤੋਂ ਪਵਿੱਤਰ ਹੈ, ਪਰ੍ਹੇ ਤੋਂ ਪਰ੍ਹੇ ਹੈ। ਗਿਣਤੀ-ਮਿਣਤੀ ਤੋਂ ਬਾਹਰ ਹੈ। ਸਭ ਦਾ ਆਦਿ ਹੈ। ਸੰਭਵ ਨਹੀਂ ਕੀਤਾ ਜਾਂਦਾ ਤੇ ਨੇਤਰਾਂ ਨਾਲ ਨਹੀਂ ਵੇਖਿਆ ਜਾਂਦਾ।

੧੩ ਭੇਦ ਤੋਂ ਬਾਹਰ ਹੈ, ਛੇਦਿਆ ਨਹੀਂ ਜਾਂਦਾ, ਬਹੁਤ ਹੀ ਪਵਿੱਤਰ ਹੈ, ਸਭ ਦੇ ਉੱਪਰ ਸਮਰੱਥ ਹੈ। ਮਹਾਂ ਦੀਨਾਂ ਲਈ ਦੀਨ ਰੂਪ ਹੈ ਤੇ ਮਹਾਂ ਬਲਵਾਨਾਂ ਤੇ ਮਾਲਕਾਂ ਦਾ ਵੀ ਮਾਲਿਕ ਹੈ ॥੧੬॥

੧੪ ਦਾਗ-ਦੋਸ਼ ਤੋਂ ਰਹਿਤ ਹੈ, ਕਿਸੇ ਦੇ ਦਗੇ ਵਿਚ ਨਹੀਂ ਆਉਂਦਾ, ਲੇਖ-ਭੇਖ ਤੋਂ ਬਿਨਾਂ ਹੈ। ਬੇਅੰਤ ਹੈ, ਕਿਸੇ ਦੀ ਗਿਣਤੀ-ਮਿਣਤੀ ਵਿਚ ਨਹੀਂ ਆਉਂਦਾ। ਰੂਪ ਤੇ ਰੇਖ, ਕਿਸੇ ਸਾਕ਼ੇ ਤੋਂ ਬਿਨਾਂ ਹੈ।

੧੫ ਮਹਾਂ ਤੇਜਾਂ ਨੂੰ ਤੇਜ ਦੇਣ ਵਾਲਾ ਤੇਜ ਹੈ। ਅਗਨ ਦੀ ਲਾਟ ਦੀ ਵੀ ਲਾਟ ਹੈ। ਮੰਤਰਾਂ ਦਾ ਮਹਾਂ ਮੰਤਰ ਹੈ, ਮਹਾਂ ਕਾਲ ਦਾ ਵੀ ਮਹਾਂ ਕਾਲ ਹੈ ॥੧੭॥

੧੬ ਜਿਸ ਵੇਲੇ ਅਕਾਲ ਪੁਰਖ ਦੇ ਖੱਬੇ ਹੱਥ ਵਿਚ ਜ਼ੁਲਮ ਦਾ ਘਾਤ ਕਰਨ ਵਾਲੀ ਕਮਾਨ ਹੁੰਦੀ ਹੈ ਜਿਸ ਦਾ ਬੜਾ ਹੀ ਭਿਆਨਕ ਰੂਪ ਹੈ। ਉਹ ਤਲਵਾਰ ਸੱਜੇ ਹੱਥ ਵਿਚ ਹੁੰਦੀ ਹੈ, ਨੇਤਰਾਂ ਵਿਚ ਮਹਾਂ ਤੇਜ ਦੀ ਲਾਲੀ ਵਸਦੀ ਹੈ।

੧੭ ਜਾੜ੍ਹਾਂ ਬੜੀਆਂ-ਬੜੀਆਂ ਹੀ ਅਪਾਰ ਸ਼ੋਭਦੀਆਂ ਹਨ।

੧੮ ਜਿਸ ਵੇਲੇ ਜਗਤ ਵਿਚ ਡਮਾ ਡੰਮ ਜੰਗੀ ਡਮਰੂ ਖੜਕ ਪੈਂਦੇ ਹਨ, ਛਤਰਧਾਰੀਆਂ ਦੇ ਚਿੱਟੇ ਛਤਰ ਚਮਕਾਂ ਮਾਰਨ ਲੱਗ ਜਾਂਦੇ ਹਨ। ਭੂਤ-ਪ੍ਰੇਤ ਜੋਗਣੀ ਉੱਚੀ ਸੁਰ ਵਿਚ ਹੱਸਦੀਆਂ ਹਨ ਤੇ ਝਮਾ-ਝਮ ਅਸਤਰ ਚੱਲਦੇ ਹਨ।

੧੯ ਮਹਾਂ ਘੋਰ ਜੰਗੀ ਵਾਜਿਆਂ ਦੇ ਸ਼ਬਦ ਇਉਂ ਸੁਣੀਂਦੇ ਹਨ ਜਿਵੇਂ ਪਰਲੋ ਆਉਣ ਸਮੇਂ ਅਗਨ ਦੀਆਂ ਲਾਟਾਂ ਦਿਸਦੀਆਂ ਹਨ ॥੧੯॥

੨੦ ਰਸਾਵਲ ਛੰਦ ॥ ਅਨੇਕਾਂ ਘੰਟੀਆਂ ਵੱਜਦੀਆਂ ਹਨ ਜਿਸ ਦੀ ਆਵਾਜ਼ ਨੂੰ ਸੁਣ ਕੇ ਬੱਦਲ ਦੀ ਘੋਰ ਵੀ ਸ਼ਰਮਿੰਦੀ ਹੋ ਜਾਂਦੀ ਹੈ। ਇਸ ਤਰ੍ਹਾਂ ਦੀ ਦਸ਼ਾ ਹੋ ਜਾਂਦੀ ਹੈ ਜਿਵੇਂ ਸਮੁੰਦਰ ਉੱਛਲ ਕੇ ਹੜ੍ਹ ਆ ਗਿਆ ਹੈ, ਪਾਣੀ ਦਾ ॥੨੦॥

੨੧ ਸ਼ਸ਼ਤਰਾਂ ਦੀ ਇਉਂ ਆਵਾਜ਼ ਆਉਂਦੀ ਹੈ ਜਿਵੇਂ ਪੈਰਾਂ ਵਿਚ ਪਾਏ ਘੁੰਘਰੂ ਛਣਕਦੇ ਹਨ। ਜਦੋਂ ਬਹੁਤ ਰੋਸ ਵਧ ਜਾਵੇ ਤਾਂ ਤੁਸੀਂ ਉਸ ਵਿਖਾਦ (ਝਗੜੇ) ਨੂੰ ਮੇਟ ਸਕਦੇ ਹੋ ॥੨੧॥

੨੨ ਉਸ ਵੇਲੇ ਸਿਰ ਕੱਟੇ ਹੋਏ ਇਉਂ ਪਏ ਹੁੰਦੇ ਹਨ ਕਿ ਸ਼ਿਵ ਜੀ ਦੇ ਗਲ ਵਿਚ ਪਈ ਮੁੰਡ ਮਾਲਾ ਵੀ ਸ਼ਰਮਿੰਦੀ ਹੋ ਜਾਂਦੀ ਹੈ।

੨੩ ਉਸ ਵੇਲੇ ਚਾਰੇ ਪਾਸੇ ਆਪ ਦਾ ਹੀ ਚਰਿੱਤਰ ਸ਼ੋਭ ਰਿਹਾ ਹੁੰਦਾ ਹੈ ਜੋ ਬਹੁਤ ਹੀ ਪਵਿੱਤਰ ਹੈ ॥੨੨॥

੨੪ ਉਸ ਵੇਲੇ ਯੁੱਧ ਦੇ ਵਿਚ ਬੜੇ ਜੋਸ਼ ਨਾਲ ਗਰਜਨਾ ਹੁੰਦੀ ਹੈ ਜਿਸ ਨੂੰ ਸੁਣ ਕੇ ਜਮਦੂਤ ਵੀ ਭੈ-ਭੀਤ ਭਾਵ ਕੰਬ ਜਾਂਦੇ ਹਨ।

੨੫ ਸਾਰੇ ਖ਼ੂਨ (ਲਹੂ ਹੀ ਲਹੂ) ਸਾਰੇ ਸ਼ੋਭਾ ਦੇ ਰਿਹਾ ਹੁੰਦਾ ਹੈ ਜਿਸ ਨੂੰ ਵੇਖ ਕੇ ਵੱਡੇ-ਵੱਡੇ ਹੰਕਾਰੀਆਂ ਦੇ ਦਿਲ ਵੀ ਦ੍ਰਵ ਭਾਵ (ਕੰਬ ਜਾਂਦੇ) ਹੋ ਜਾਂਦੇ ਹਨ ॥੨੩॥

੨੬ ਭੁਜੰਗ ਪ੍ਰਯਾਤ ਛੰਦ ॥ ਹੇ ਪਰਮ ਪਿਤਾ ! ਤੂੰ ਸੇਤਜ, ਜੇਰਜ ਤੇ ਉਤ ਭੁਜ ਅੰਡਜ ਆਦਿ ਚਾਰ ਖਣੀਆਂ ਬਣਾਈਆਂ ਹਨ ਤੇ ਖੰਡ ਅਰ ਬ੍ਰਹਿਮੰਡ ਬਣਾਏ ਹਨ। ਪਰਵਾਣ—"ਅੰਡਜ ਜੇਰਜ ਸੇਤਜ ਕੀਨੀ ॥ ਉਤਭੁਜ ਖਾਨ ਬਹੁਰ ਰਚਿ ਦੀਨੀ ॥" (ਚਰਿੱਤ੍ਰ ੪੦੫-ਚੌਪਈ ਸਾਹਿਬ)

੨੭ ਫੇਰ ਦਿਸ਼ਾਵਾਂ ਤੇ ਵਿਦੇਸ਼ਾਵਾਂ (ਤਰਫਾਂ) ਤੇ ਧਰਤੀ ਅਸਮਾਨ ਰਚਿਆ ਹੈ।

੨੮ ਚਾਰ ਵੇਦਾਂ ਦੀ ਕਥਾ

---

ੳ ਜਦੋਂ ਇਹੋ ਜਿਹੀ ਦਸ਼ਾ ਸੰਸਾਰੀ ਪੁਰਸ਼ਾਂ ਦੀ ਹੋ ਜਾਂਦੀ ਹੈ ਉਸ ਵੇਲੇ ਉਹਨਾਂ ਦੇ ਮਾਲਿਕ ਦੀ ਵੀ ਨਿਗਾਹ ਦੇ ਨਾਲ ਸ਼ਕਲ-ਸੂਰਤ ਵੀ ਬਦਲ ਜਾਂਦੀ ਹੈ, ਉਸ ਵੇਲੇ ਪਹਿਲੀ ਸ਼ਕਲ ਬਦਲ ਕੇ ਨਾਥ ਦਾ ਕਿਹੜਾ ਰੂਪ ਹੁੰਦਾ ਹੈ ? ਕਰੋ ਦਿਦਾਰੇ ਅੱਗੇ ਪੜ੍ਹ ਕੇ।

ਅ ਇਥੇ ਵਿਦਵਾਨਾਂ ਨੂੰ ਬਿਜਲੀ ਦੀ ਚਮਕ ਨੇ ਚੁੰਧਿਆ ਦਿੱਤਾ। ਉਹ ਕਹਿੰਦੇ ਹਨ ਕਿ ਇਹ ਤਾਂ ਉਸ ਮਹਾਂ ਕਾਲ ਦੀ ਉਸਤਤ ਹੈ ਜੋ (ਬਾਮ ਪੰਥੀਆਂ) ਦਾ ਗੁਰੂ ਹੈ। ਉਸ ਨੂੰ ਵੀ ਉਹ ਮਹਾਂ ਕਾਲ ਕਹਿੰਦੇ ਹਨ, ਰੰਗ ਉਸ ਦਾ ਕਾਲੇ ਬੱਦਲ ਜਿਹਾ ਹੈ, ਵੱਡੇ-ਵੱਡੇ ਦੰਦ ਹਨ, ਸ਼ਰਾਬ ਤੇ ਮਾਸ ਉਸ ਦੀ ਮਨ ਭਾਉਂਦੀ ਖੁਰਾਕ ਹੈ। ਬੱਦਲ ਜਿਹੀ ਗਰਜ ਵਾਲਾ ਹਾਸਾ ਹੈ। ਜਿਸ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਰੱਤੀ ਭਰ ਦਾ ਸੰਬੰਧ ਵੀ ਨਹੀਂ। ਅੱਗੇ ਚੱਲ ਰਹੇ ਦਰਿਆ ਦੇ ਮੁਹਾਜ ਵੱਲ ਉਹ ਤੱਕਦੇ ਹੀ ਨਹੀਂ। ਸੋ ਸੱਜਣੋਂ ਪੜ੍ਹੋ ਅੱਗੇ ਗੁਰੂ ਜੀ ਕੀ ਕਹਿੰਦੇ ਹਨ ?

ਕੁਰਾਣੰ ਪੁਰਾਣੰ[ੳ] ॥੨੪॥ [1]ਰਚੇ ਰੈਣ ਦਿਵਸੰ ਥਪੇ ਸੂਰ ਚੰਦ੍ਰੰ ॥ ਠਟੇ ਦਈਵ ਦਾਨੋ ਰਚੇ ਬੀਰ ਬ੍ਰਿੰਦੰ ॥ [2]ਕਰੀ ਲੋਹ ਕਲਮੰ ਲਿਖਿਯੋ ਲੇਖ ਮਾਥੰ ॥ ਸਭੈ ਜੇਰ ਕੀਨੇ ਬਲੀ ਕਾਲ ਹਾਥੰ ॥੨੫॥ [3]ਕਈ ਮੇਟ ਡਾਰੇ ਉਸਾਰੇ ਬਨਾਏ ॥ ਉਪਾਰੇ ਗੜੇ ਫੇਰਿ ਮੇਟੇ ਉਪਾਏ ॥ [4]ਕ੍ਰਿਆ ਕਾਲ ਜੂ ਕੀ ਕਿਨੂ ਨ ਪਛਾਨੀ ॥ ਘਨਿਯੋ ਪੈ ਬਿਹੈ ਹੈ ਘਨਿਯੋ ਪੈ ਬਿਹਾਨੀ ॥੨੬॥ [5]ਕਿਤੇ ਕ੍ਰਿਸਨ ਸੇ ਕੀਟ[ਅ] ਕੋਟੈ ਬਨਾਏ ॥ ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥ [6]ਮਹਾਂਦੀਨ[ੲ] ਕੇਤੇ ਪ੍ਰਿਥੀ ਮਾਂਝ ਹੂਏ ॥ ਸਮੈ ਆਪਨੀ ਆਪਨੀ ਅੰਤਿ ਮੂਏ ॥੨੭॥ [7]ਜਿਤੇ ਅਉਲੀਆ[ਸ] ਅੰਬੀਆ ਹੋਇ ਬੀਤੇ ॥ ਤਿਤਿਯੋ ਕਾਲ ਜੀਤਾ ਨਤੇਕਾਲਜੀਤੇ ॥ [8]ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥ ਤਿਤਿਯੋ ਕਾਲ ਖਾਪਿਓ ਨਤੇਕਾਲਘਾਏ ॥੨੮॥ [9]ਜਿਤੇ[ਹ] ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥ ਤਿਤਿਓ ਕਾਲ ਖਾਪਾ ਨ ਤੇ ਕਾਲ ਘਾਏ ॥ [10]ਜਿਤੇ ਅਉਲੀਆ ਅੰਬੀਆ ਗਉਸ[ਕ] ਹ੍ਵੈ ਹੈਂ ॥ ਸਭੈ ਕਾਲ ਕੇ ਅੰਤ ਦਾੜਾ ਤਲੈ ਹੈਂ ॥੨੯॥ [11]ਜਿਤੇ ਮਾਨਧਾਤਾਦਿ ਰਾਜਾ ਸੁਹਾਏ[ਖ] ॥ ਸਭੈ ਬਾਂਧਿ ਕੈ ਕਾਲ ਜੇਲੈ ਚਲਾਏ ॥ [12]ਜਿਨੈ ਨਾਮ ਤਾ ਕੋ ਉਚਾਰੋ ਉਬਾਰੇ ॥ ਬਿਨਾ ਸਾਮ ਤਾ ਕੀ ਲਖੇ ਕੋਟ ਮਾਰੇ ॥੩॥ ਰਸਾਵਲ ਛੰਦ ॥ ਤ੍ਵਪ੍ਰਸਾਦਿ ॥ [13]ਚਮੱਕਹਿ ਕ੍ਰਿਪਾਨੰ[ਗ] ॥ ਅਭੂਤੰ ਭਯਾਨੰ ॥ ਧੁਨੰ ਨੇਵਰਾਨੰ ॥ ਘੁਰੰ ਘੁੰਘ੍ਰਯਾਨੰ ॥੩੧॥ [14]ਚਤੁਰ ਬਾਂਹ ਚਾਰੰ ॥ ਨਿਜੂਟੰ ਸੁਧਾਰੰ ॥ ਗਦਾ ਪਾਸ ਸੋਹੰ ॥ ਜਮੰ ਮਾਨ ਮੋਹੰ ॥੩੨॥ [15]ਸੁਭੰ ਜੀਭ ਜੁਆਲੰ ॥ ਸੁ ਦਾੜ੍ਹਾ ਕਰਾਲੰ ॥ ਬਜੀ ਬੰਬ ਸੰਖੰ ॥ ਉਠੇ ਨਾਦ ਬੰਖੰ ॥੩੩॥ [16]ਸੁਭੰ ਰੂਪ ਸਯਾਮੰ[ਘ] ॥ ਮਹਾ ਸੋਭ ਧਾਮੰ ॥ ਛਬੇ ਚਾਰ ਚਿਤ੍ਰੰ ॥ ਪਰੇਅੰ ਪਵਿਤ੍ਰੰ[ਙ] ॥੩੪॥ ਭੁਜੰਗ ਪ੍ਰਯਾਤ ਛੰਦ ॥ [17]ਸਿਰੰ ਸੇਤ ਛਤ੍ਰੰ[ਚ] ਸੁ ਸੁਭ੍ਰੰ ਬਿਰਾਜੰ ॥ ਲਖੈ ਛੈਲ ਛਾਇਆ ਕਰੇ ਤੇਜ ਲਾਜੰ ॥ [18]ਬਿਸਾਲਾਲ ਨੈਨੰ ਮਹਾਂਰਾਜ ਸੋਹੰ[ਛ] ॥ ਢਿਗੰ ਅੰਸੁ ਮਾਲੰ[ਜ] ਹਸੰ ਕੋਟ ਕ੍ਰੋਹੰ ॥੩੫॥ [19]ਕਹੂੰ ਰੂਪ ਧਾਰੇ ਮਹਾਰਾਜ ਸੋਹੰ ॥ ਕਹੂੰ ਦੇਵ ਕੰਨਿਆਨ ਕੇ ਮਾਨ ਮੋਹੰ ॥ [20]ਕਹੂੰ ਬੀਰ ਹ੍ਵੈ ਕੈ ਧਰੇ ਬਾਨ ਪਾਨੰ ॥ ਕਹੂੰ ਭੂਪ ਹ੍ਵੈ ਕੈ ਬਜਾਏ ਨਿਸਾਨੰ ॥੩੬॥ ਰਸਾਵਲ ਛੰਦ ॥ [21]ਧਨੁਰ ਬਾਨ ਧਾਰੇ ॥ ਛਕੇ ਛੈਲ ਭਾਰੇ ॥ [22]ਲਏ ਖੱਗ ਐਸੇ ॥ ਮਹਾਂਬੀਰ ਜੈਸੇ ॥੩੭॥ [23]ਜੁਰੇ ਜੰਗ ਜੋਰੰ ॥ ਕਰੇ ਜੁੱਧ ਘੋਰੰ ॥ [24]ਕ੍ਰਿਪਾ ਨਿਧਿ ਦਿਆਲੰ ॥ ਸਦਾਯੰ ਕ੍ਰਿਪਾਲੰ ॥੩੮॥

---

ੳ ਜੇਕਰ ਕੋਈ ਸਾਨੂੰ ਆ ਕੇ ਪੁੱਛਿ ਕਿ ਵੇਦ ਤੇ ਪੁਰਾਣ ਅਤੇ ਕੁਰਾਣ ਕਿਸ ਨੇ ਬਣਾਏ ਹਨ ਤਾ ਅਸੀਂ ਕਿਸ ਦਾ ਨਾਮ ਲਵਾਂਗੇ ? ਇਹ ਕਿ ਵੇਦ ਬ੍ਰਹਮਾ ਨੇ ਪੁਰਾਣ ਵੇਦ ਵਿਆਸ ਨੇ ਅਤੇ ਕੁਰਾਣ ਹਜ਼ਰਤ ਮੁਹੰਮਦ ਨੇ । ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਸ੍ਰੀ ਦਸਮੇਸ਼ ਜੀ ਅਕਾਲ ਪੁਰਖ ਦੇ ਗਲ ਮੜ੍ਹ ਰਹੇ ਹਨ। ਬਸ ਇਹੀ ਰਾਜ ਹੈ ਜੋ ਸਾਨੂੰ ਬੂਤ ਹੋ ਕੇ ਚਿੰਬੜਿਆ ਹੋਇਆ ਹੈ । ਗੁਰੂ ਜੀ ਦਾ ਨਿਸ਼ਾਨਾ ਤੇ ਕਥਨ ਕਰਨਾ ਹਾਰ ਅਕਾਲ ਪੁਰਖ ਵੱਲ ਹੀ ਹੈ ।

ਅ ਇਥੇ ਸਾਨੂੰ ਰਾਮ ਚੰਦਰ ਤੇ ਕ੍ਰਿਸ਼ਨ ਆਪਣੇ ਨਾਲੋਂ ਬਹੁਤ ਛੋਟੇ ਤੇ ਨਿਕੰਮੇ ਕੀੜੇ-ਪਤੰਗੇ ਨਹੀਂ ਸਮਝ ਲੈਣਾ ਚਾਹੀਦਾ । ਸਾਡੇ ਲਈ ਉਹ ਬਹੁਤ ਉੱਚੀਆਂ ਪਵਿੱਤਰ ਹਸਤੀਆਂ ਸਾਡੇ ਪਿਤਾ ਦੀ ਕ੍ਰਿਤ ਹੈ ਜੋ ਸਾਨੂੰ ਰਾਮਾਇਣ ਅਤੇ ਗੀਤਾ ਜਿਹਾ ਪਵਿੱਤਰ ਰਾਹ ਵਿਖਾਉਣ ਤੇ ਆਪਣੇ ਮਾਲਿਕ ਦਾ ਹੁਕਮ ਵਜਾਉਣ ਆਏ ਸਨ ਪਰ ਦੂਜੇ ਪਾਸੇ ਅਕਾਲ ਪੁਰਖ ਦੀ ਹਸਤੀ ਤੇ ਉਹਨਾਂ ਦੀ ਨਿਗਾਹ ਵਿਚ ਵਾਕਈ ਕੀੜੇ-ਪਤੰਗੇ ਹੋ ਸਦਕੇ ਹਨ । ਜਦੋਂ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੇ ਇਤਿਹਾਸ ਉਚਾਰਦੇ ਹਨ ਉਸ ਵੇਲੇ ਉਹਨਾਂ ਦਾ ਪੂਰਨ ਸਤਿਕਾਰ ਨਾਲ ਤੇ ਧੰਨਵਾਦ ਨਾਲ ਬਿਆਨ ਕਰਦੇ ਹਨ । ਉਹਨਾਂ ਦੇ ਸਾਹਮਣੇ ਅਸੀਂ ਕੌਣ ਹੋਏ ਜੋ ਮਾਨਹਾਨੀ ਜਨਕ ਬਚਨ ਮੂੰਹੋਂ ਕੱਢ ਸਕੀਏ । ਕੋਈ ਕੋਝਾ ਸ਼ਬਦ । ਸਾਨੂੰ ਤਾਂ ਸਤਿਕਾਰ ਹੀ ਕਰਨਾ ਬਣਦਾ ਹੈ ।

ੲ ਮਹਾਦੀਨ (ਹਜ਼ਰਤ ਮੁਹੰਮਦ) ਦੀਨ ਮੱਤ ਦਾ ਚਾਲਕ

ਸ ਧਰਮ ਦੇ ਆਗੂ ਦਾ ਬਹੁ ਬਚਨ ਹੈ—ਅੰਬੀਆ—ਖੁਦਾ ਦੀ ਖਬਰ ਦੇਣ ਵਾਲਾ ਸਹਾਇਕ ਪੈਗੰਬਰ ਨਬੀ ਦਾ ਬਹੁ ਬਚਨ

ਹ ਜਿਤਨੇ ਵੀ ਇੰਦਰ ਜਿਹੜੇ ਚੰਦਰਮਾ ਜਿਹੇ ਹੁੰਦੇ ਆਏ ਹਨ, ਉਤਨੇ ਹੀ ਅੰਤ ਕਾਲ ਦੀਆਂ ਦਾੜ੍ਹਾਂ ਥੱਲੇ ਹਨ ।

ਕ ਗੌਸ (ਮੁਸਲਮਾਨਾਂ ਵਿਚ ਉੱਚੀ ਥਾ 'ਤੇ ਸਿੱਧ ਜਾਂ ਫਕੀਰ ਕਿਸੇ ਫਰਿਆਦੀ ਦੀ ਫਰਿਆਦ ਸੁਨਣ ਵਾਲਾ

ਖ ਮਨੂ ਰਾਜੇ ਦਾ ਪ੍ਰਸੰਗ—ਅੱਗੇ ਅੰਗ ੧੮੪ 'ਤੇ ਦੇਖੋ ।

ਗ ਜਿਸ ਵੇਲੇ ਸੁੰਭ ਨਿਸੁੰਭ ਜਿਹੇ ਭਿਆਨਕ ਦੈਂਤ ਪ੍ਰਭੂ ਦੀ ਸ਼ਰਨ ਤੋਂ ਬਗਾਵਤ ਕਰਕੇ ਆਕੀ ਹੋ ਬਹਿੰਦੇ ਹਨ ਅਤੇ ਜ਼ੁਲਮ ਦਾ ਤੇ ਕਹਿਰ ਦਾ ਢੋਲ ਵਜਾਉਂਦੇ ਹਨ ਉਸ ਵੇਲੇ ਅਕਾਲ ਪੁਰਖ ਦਾ ਰੂਪ ਕੀ ਹੋ ਜਾਂਦਾ ਹੈ ? ਜਿਵੇਂ ਸਾਡੇ ਪ੍ਰਭੂ ਦੇ ਵਿਯੋਗ ਦੇ ਹੌਕਿਆਂ ਨਾਲ ਅਸਮਾਨ ਦਾ ਰੰਗ ਕਾਲਾ ਹੋ ਗਿਆ ਹੈ ਤਿਵੇਂ ਹੀ ਪ੍ਰਭੂ ਪਿਆਰਿਆਂ ਦੀ ਪੁਕਾਰ ਤੇ ਆਕੀਆਂ ਦੇ ਹੰਕਾਰ ਨਾਲ ਅਕਾਲ ਪੁਰਖ ਦਾ ਰੂਪ ਬਦਲ ਕੇ ਇਹੋ ਜਿਹਾ ਭਿਆਨਕ ਹੋ ਜਾਂਦਾ ਹੈ ਜੋ ਗੁਰੂ ਜੀ ਦੱਸਦੇ ਹਨ—ਪੜ੍ਹੋ ਇਸ ਤੋਂ ਅੱਗੇ ਕਿ ਨਾਮ ਜਪਣ ਵਾਲਿਆਂ ਨੂੰ ਕਿਵੇਂ ਬਚਾਉਂਦਾ ਹੈ ਅਤੇ ਦੈਂਤ ਬੁੱਧੀ ਦਾ ਕਿਵੇਂ ਨਾਸ਼ ਕਰਦਾ ਹੈ ।

ਕੁਰਾਣ ਤੇ ਪੁਰਾਣ ਬਣਾਏ ਹਨ

੧ ਹੇ ਪ੍ਰਭੂ ਜੀ ਫੇਰ ਤੁਸਾਂ ਰਾਤ ਤੇ ਦਿਨ ਬਣਾ ਕੇ ਸੂਰਜ ਤੇ ਚੰਦਰਮਾ ਡਿਊਟੀ 'ਤੇ ਸਥਾਪਨ ਕੀਤੇ ਹਨ । ਦੇਵਤੇ ਤੇ ਦੈਂਤ ਬਣਾ ਕੇ ਆਹਮੋ-ਸਾਹਮਣੇ ਡਟਾ ਦਿੱਤੇ ਹਨ । ਦੈਂਤ ਸੂਰਮੇ ਤੇ ਦੇਵ ਵਿਦਵਾਨ ਰਚੇ ਹਨ ।

੨ ਤੂੰ ਇਹੋ ਜਿਹੀ ਲੋਹੇ ਦੀ ਕਲਮ ਬਣਾ ਕੇ ਰੱਖੀ ਹੋਈ ਹੈ ਜੋ ਘਸਦੀ ਹੀ ਨਹੀਂ, ਉਸ ਨਾਲ ਹਰ ਜੀਵ ਦੇ ਮੱਥੇ ਤੇ ਲੇਖ ਲਿਖ ਦਿੱਤੇ ਹਨ । ਫੇਰ ਇਹ ਸਾਰੇ ਸੂਰਮੇ ਬਲੀ ਕਾਲ ਨੇ ਆਪਣੇ ਹੱਥ ਵਿਚ ਲੈ ਕੇ ਅਧੀਨ ਕੀਤੇ ਹੋਏ ਹਨ ॥੨੫॥

੩ ਉਸ ਅਕਾਲ ਪੁਰਖ ਨੇ ਕਈ ਅੱਖਰ ਲਿਖ ਕੇ ਮੇਟ ਦਿੱਤੇ ਹਨ । ਪਹਿਲਾਂ ਬਣਾਉਣ ਦੀ ਉਸਾਰੀ ਕੀਤੀ, ਘੜ-ਘੜ ਕੇ ਬਣਾਏ, ਫੇਰ ਮੇਟ ਦਿੱਤੇ, ਫੇਰ ਪੈਦਾ ਕਰ ਦਿੱਤੇ ।

੪ ਪਰ ਉਸ ਅਕਾਲ ਪੁਰਖ ਦੇ ਕੌਤਕ ਦੀ ਕਿਸੇ ਨੇ ਪਛਾਣ ਨਾ ਕੀਤੀ । ਜੋ ਅਨੇਕਾਂ ਨਾਲ ਬੀਤ ਚੁੱਕੀ ਤੇ ਕਿਤਨਿਆਂ ਨਾਲ ਭਵਿੱਖ ਵਿਚ ਵਰਤੇਗੀ ॥੨੬॥

੫ ਕਿਤੇ ਕ੍ਰਿਸ਼ਨ ਜਿਹੇ ਕੀੜੇ ਉਸ ਨੇ ਕਰੋੜਾਂ ਹੀ ਬਣਾਏ ਹਨ। ਕਿਤੇ ਰਾਮ ਚੰਦਰ ਜਿਹੇ ਪੈਦਾ ਕੀਤੇ ਤੇ ਮਿਟਾ ਦਿੱਤੇ ।

੬ ਮਹਾਂ ਦੀਨ ਕਿਤਨੇ ਹੀ ਪ੍ਰਿਥਵੀ ਉੱਪਰ ਹੋਏ । ਆਪੋ-ਆਪਣੇ ਸਮੇਂ ਨਿਭਾ ਕੇ ਸਾਰੇ ਮਰ ਗਏ ਅੰਤ ਨੂੰ ॥੨੭॥

੭ ਜਿਤਨੇ ਵੀ ਅਉਲੀਏ ਤੇ ਅੰਬੀਆਂ ਹੋ ਗੁਜ਼ਰੇ ਨੇ ਉਹ ਸਾਰੇ ਹੀ ਕਾਲ ਨੇ ਜਿੱਤ ਲਏ ਹਨ, ਨਾ ਕਿ ਉਹਨਾਂ ਨੇ ਕਾਲ ਜਿੱਤਿਆ ਹੈ ਭਾਵ ਉਹ ਕਾਲ ਨੂੰ ਨਹੀਂ ਜਿੱਤ ਸਕੇ ।

੮ ਜਿਤਨੇ ਵੀ ਰਾਮ ਤੇ ਕ੍ਰਿਸ਼ਨ ਹੋ ਕੇ ਆਏ ਉਤਨੇ ਹੀ ਵਿਸ਼ਨ ਸਮੇਤ ਕਾਲ ਨੇ ਖਪਾ ਦਿੱਤੇ ।

੯ ਨਾਂ ਕਿ ਜਿੰਨੇ ਵੀ ਇੰਦ੍ਰ ਅਤੇ ਚੰਦ੍ਰਮਾਂ ਵਰਗੇ ਹੁੰਦੇ ਆਏ ਹਨ ਉਹਨਾਂ ਨੂੰ ਕਾਲ ਨੇ ਖਪਾ ਲਿਆ ਹੈ, ਪਰ ਉਹ ਕਾਲ ਨੂੰ ਨਹੀਂ ਖਪਾ ਸਕੇ ॥੨੮॥

੧੦ ਜਿਤਨੇ ਵੀ ਅਉਲੀਏ, ਅੰਬੀਏ ਜਾਂ ਗਾਉਸ ਹੋਣਗੇ । ਸਾਰੇ ਹੀ ਅੰਤ ਕਾਲ ਦੀਆ ਦਾੜ੍ਹਾਂ ਹੇਠ ਆਉਣਗੇ ॥੨੯॥

੧੧ ਜਿਤਨੇ ਵੀ ਮਾਨਦਾਤਾ ਜਿਹੇ ਰਾਜੇ ਹੋਏ । ਸਾਰੇ ਹੀ ਬੰਨ ਕੇ ਕਾਲ ਨੇ ਜੇਲ੍ਹ ਵਿਚ ਭੇਜ ਦਿੱਤੇ ।

੧੨ ਜਿਸ ਨੇ ਉਸ ਦਾ ਨਾਮ ਜਪਿਆ ਹੈ ਉਹ ਬਚਾ ਲਏ । ਜਿਨ੍ਹਾਂ ਨੇ ਉਸ ਦੀ ਸ਼ਰਨ ਨਹੀਂ ਲਈ ਉਹ ਤਾਂ ਕਰੋੜਾਂ ਹੀ ਮਾਰੇ ਵੇਖੇ ਹਨ ॥੩੦॥

੧੩ ਰਸਵਾਲ ਛੰਦ ॥ ਉਸ ਵੇਲੇ ਕ੍ਰਿਪਾਨਾਂ ਚਮਕਦੀਆ ਹਨ ਜੋ ਬੜੀਆਂ ਡਰਾਉਣੀਆਂ ਹੁੰਦੀਆਂ ਹਨ । ਕ੍ਰਿਪਾਨਾਂ ਦੀ ਠੁਣਕਾਰ, ਝਾਂਝਰਾਂ ਦਾ ਦ੍ਰਿਸ਼ ਪੇਸ਼ ਕਰਦੀਆਂ ਹਨ ਜਾਂ ਇਉਂ ਕਹੋ ਕਿ ਘੁੰਗਰੂ ਵੱਜ ਰਹੇ ਹਨ ॥੩੧॥

੧੪ ਦੋਹਾਂ ਪਾਸਿਆਂ ਤੋਂ ਦੋ-ਦੋ ਹੱਥ ਚਾਰ ਹੋ ਜਾਂਦੇ ਹਨ । ਸੁਧਰੇ ਹੋਏ ਜੁਆਨ ਦੋ ਪਾਸਿਉਂ ਜੁੱਟ ਜਾਂਦੇ ਹਨ, ਹੱਥਾਂ ਵਿਚ ਗਦਾ ਫੜੀ ਹੋਈ ਯਮਰਾਜ ਦੀ ਸ਼ੋਭਾ ਵੀ ਫਿੱਕੀ ਕਰ ਦਿੰਦੀ ਹੈ ॥੩੨॥

੧੫ ਤੇ ਕਾਲ ਦੀ ਜੀਭ ਅੱਗ ਸਾੜਦੀ ਜਾਂਦੀ ਹੈ ਤੇ ਦਾੜ੍ਹਾਂ ਡਰਾਉਣੀ ਸ਼ਕਲ ਧਾਰਨ ਕਰ ਲੈਂਦੀਆਂ ਹਨ । ਤੇ ਜੰਗੀ ਵਾਜੇ ਧੌਂਸੇ ਤੇ ਸੰਖ ਵੱਜਣ ਲੱਗ ਜਾਂਦੇ ਹਨ ਜਿਨ੍ਹਾਂ ਦੀ ਗਰਜ ਪੈਂਦੀ ਹੈ ॥੩੩॥

੧੬ ਤੇ ਸ਼ਿਆਮ ਰੂਪ ਸਭਾਇਮਾਨ ਹੋ ਜਾਂਦਾ ਹੈ ਜੋ ਮਹਾਂ ਸ਼ੋਭਾ ਦਾ ਘਰ ਹੈ, ਚਾਰੇ ਪਾਸੇ ਉਸ ਦੇ ਚਿੱਤਰ ਦੀ ਛਬੀ ਦਿਖਾਈ ਦਿੰਦੀ ਹੈ ਜੋ ਬੜੀ ਹੀ ਪਿਆਰੀ ਤੇ ਪਵਿੱਤਰ ਹੈ ॥੩੪॥

੧੭ ਭੁਜੰਗ ਪ੍ਰਯਾਤ ਛੰਦ ॥ ਸਿਰ 'ਤੇ ਚਿੱਟਾ ਛਤਰ ਬੜੀ ਸ਼ੋਭਾ ਵਾਲਾ ਬਿਰਾਜ ਰਿਹਾ ਹੈ, ਜਿਸ ਨੂੰ ਵੇਖ ਕੇ ਛੈਲਾਂ ਦਾ ਵੀ ਤੇਜ ਮੁਰਝਾ ਜਾਂਦਾ ਹੈ ਅਤੇ ਉਸ ਵੇਲੇ ਜੋਸ਼ ਵਿਚ ਆਇਆ ਲਾਲ ਨੇਤਰਾਂ ਵਿਚ ਮਹਾਰਾਜ ਸ਼ੋਭ

੧੮ ਰਹੇ ਹੁੰਦੇ ਹਨ ਜਿਸ ਦੇ ਸਾਹਮਣੇ ਸਮੂਹਕ ਅੰਸ਼ਾਂ ਅਵਤਾਰਾਂ ਦੀ ਸ਼ੋਭਾ ਕਰੋੜਾਂ ਕੋਹ ਦੂਰ ਰਹਿ ਜਾਂਦੀ ਹੈ ॥੩੫॥

੧੯ ਕਿਤੇ ਰੂਪ ਧਾਰ ਕੇ ਮਹਾਰਾਜਾ ਹੋ ਕੇ ਸ਼ੋਭ ਰਿਹਾ ਹੈ । ਕਿਤੇ ਦੇਵਤਿਆਂ ਦੀਆਂ ਪੁੱਤਰੀਆਂ ਦਾ ਮਾਨ ਨੂੰ ਮੋਹ ਰਿਹਾ ਹੈ।

੨੦ ਕਿਤੇ ਸੂਰਮਾ ਹੋ ਕੇ ਹੱਥਾਂ ਦੇ ਵਿਚ ਤੀਰ ਫੜੇ ਹੋਏ ਹਨ, ਕਿਤੇ ਰਾਜਾ ਹੋ ਕੇ ਵਾਜੇ ਵਜਾ ਰਿਹਾ ਹੈ ਤੇ ਨਿਸ਼ਾਨ ਝੁਲਾ ਰਿਹਾ ਹੈ ॥੩੬॥

੨੧ ਰਸਾਵਲ ਛੰਦ ॥ ਧਨੁੱਖ ਦੇ ਬਾਣ ਧਾਰਨ ਕੀਤੇ ਹੋਏ ਹਨ ਜਿਸ ਨੂੰ ਵੇਖ ਕੇ ਵੱਡੇ-ਵੱਡੇ ਬਾਂਕੇ ਛੈਲ ਸੂਰਮੇ ਹੱਕੇ-ਬੱਕੇ ਰਹਿ ਜਾਂਦੇ ਹਨ ।

੨੨ ਇਸ ਤਰ੍ਹਾਂ ਤਲਵਾਰ ਫੜੀ ਹੋਈ ਹੈ ਜਿਸ ਤਰ੍ਹਾਂ ਮਹਾਂ ਯੋਧੇ ਫੜਦੇ ਹਨ ॥੩੭॥

੨੩ ਜਦੋਂ ਯੁੱਧ ਵਿਚ ਜੁਟ ਜਾਂਦਾ ਹੈ ਤਾ ਬੜਾ ਜ਼ੋਰ-ਸ਼ੋਰ ਦਾ ਘੋਰ ਯੁੱਧ ਕਰਦਾ ਹੈ ਪਰ ਇਹ ਸਾਰੀ ਵਡਿਆਈ ਕਿਸ ਦੀ ਕੀਤੀ ਗਈ ਹੈ ਸ੍ਰੀ ਦਸਮੇਸ਼ ਜੀ ਉਸ ਦਾ ਖੁਲਾਸਾ ਕਰਕੇ ਦੱਸਦੇ ਹਨ ਕਿ ਇਹ ਉਸ ਦੀ ਵਡਿਆਈ ਹੈ ਜੋ—

੨੪ ਕ੍ਰਿਪਾ ਦਾ ਸਾਗਰ ਵਾਹਿਗੁਰੂ ਦਿਆਲੂ ਸਰੂਪ ਹੈ ਤੇ ਸਦਾ ਹੀ ਸਭਨਾਂ 'ਤੇ ਕ੍ਰਿਪਾ ਕਰਦਾ ਰਹਿੰਦਾ ਹੈ ॥੩੮॥

---

ਗ ਜੋ ਇਸੇ ਦੁੰਧਵ ਦਾ ਸਰੂਪ ਸ੍ਰੀ ਬਚਿੱਤਰ ਨਾਟਕ ਤੋਂ ਅਤੇ ਇਸ ਤੋਂ ਅੱਗੇ ਸੀਨ ਸਾਹਮਣੇ ਆਉਂਦੇ ਜਾਣਗੇ । ਇਥੇ ਉਹਨਾਂ ਦਾ ਅਕਸ਼ ਵਿਖਾਇਆ ਹੈ । ਜਿਵੇਂ ॥ ਰਹਾਉ ॥ ਆਉਣ ਵਾਲੇ ਸ਼ਬਦ ਦਾ ਅਕਸ਼ ਦੱਸਦਾ ਹੈ ਇਸੇ ਤਰ੍ਹਾਂ ਰਸਾਵਲ ਛੰਦ ਉਹਨਾਂ ਪ੍ਰਕਰਣਾਂ ਦਾ ਰਸ ਪੇਸ਼ ਕਰਦਾ ਹੈ । ਕਿ ਉਹਨਾਂ ਆਕੀ ਤੇ ਬਦਰੋਹੀ ਲੋਕਾਂ ਨੂੰ ਕਾਲ ਕਿਹੋ ਜਿਹੀ ਸ਼ਕਲ ਧਾਰ ਕੇ ਬੰਨ੍ਹ ਕੇ ਜੇਲ ਵਿਚ ਭੇਜਦਾ ਹੈ ।

ਘ ਪ੍ਰਭੂ ਨੇ ਦੈਂਤਾਂ ਨੂੰ ਸੋਧਣ ਦਾ ਠੇਕਾ ਵਿਸ਼ਨੂੰ ਦਿੱਤਾ ਹੋਇਆ ਹੈ ਜੋ ਅਵਤਾਰ ਧਾਰ ਕੇ ਦੈਂਤਾਂ ਨੂੰ ਮਾਰਦਾ ਹੈ ਤੇ ਵਿਸ਼ਨੂੰ ਦਾ ਰੰਗ ਸ਼ਿਆਮ ਕਿਹਾ ਜਾਂਦਾ ਹੈ। ਜਿਸ ਦਾ ਰੂਪ ਦੂਜਾ ਕ੍ਰਿਸ਼ਨ ਨੂੰ ਵੀ ਸ਼ਿਆਮ ਹੀ ਕਹਿੰਦੇ ਹਨ ਤੇ ਇਹਨਾਂ ਸ਼ਿਆਮਾਂ ਨੂੰ ਬਲ ਦੀ ਪੇਮੈਂਟ ਕਰਨ ਵਾਲਾ ਉਹ ਅਕਾਲ ਪੁਰਖ ਨੂੰ ਵੀ ਸ਼ਿਆਮ ਹੀ ਕਿਹਾ ਜਾਂਦਾ ਹੈ ।

ਙ ਅਫਸੋਸ ਕਿ ਪਿਆਰੀ ਪਵਿੱਤਰ ਸ਼ੋਭਾ ਨੂੰ ਟੀਕੇਕਾਰਾਂ ਨੇ ਕਿਤੇ ਦੇਵੀ ਨਾਲ ਜੋੜ ਦਿੱਤਾ, ਕਿਤੇ ਮਹਾਂਕਾਲ ਦੇਵਤੇ ਨਾਲ । ਜਿਸ ਪ੍ਰਮਾਦਿ ਨੇ ਵਿਰੋਧੀਆਂ ਨੂੰ ਅਲੋਚਨਾ ਕਰਨ ਵੱਲ ਪ੍ਰੇਰਿਆ ਹੈ ।

ਚ ਯਾਦ ਰੱਖੋ "ਸਫੈਦ ਛਤਰ" ਧਰਮ ਦੀ ਨਿਸ਼ਾਨੀ ਹੈ ਅਤੇ "ਕਾਲਾ ਛਤਰ" ਪਾਪ ਦੀ । ਅਕਾਲ ਪੁਰਖ ਦੇ ਸਿਰ 'ਤੇ ਹਮੇਸ਼ਾਂ ਚਿੱਟਾ ਛਤਰ ਵਿਖਾਇਆ ਜਾਂਦਾ ਹੈ।

ਛ ਪਰ ਉਸ ਵੇਲੇ ਜੋਸ਼ ਵਿਚ ਲਾਲ ਨੇਤਰ ਕੀਤੇ ਹੋਏ ਮਹਾਰਾਜ ਉਹਨਾਂ ਸੂਰਮਿਆ ਵਿਚ ਸ਼ੋਭ ਰਿਹਾ ਹੁੰਦਾ ਹੈ ।

ਜ ਅੰਸ਼ਾ ਅਵਤਾਰਾਂ ਦੀ ਮਾਲਾ ਭਾਵ ਸਮੂਹ ਅੰਸ਼ਾ ਅਵਤਾਰ—ਅੰਸ਼ਾ ਅਉਤਾਰ ਉਪਾਇਓਨ ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜ ਕਮਾਵਦੇ ਦੁਖ ਸੁਖ ਭਿੜੀਆ ॥ ਅੰਗ ੫੧੬ ॥ ਮ: ੩ ॥
ਜਦੋਂ ਦੁੱਖ-ਸੁਖ ਸਮੇਂ ਉਨ੍ਹਾਂ ਦੇ ਯੁੱਧ, ਜੰਗ, ਸਾਨ੍ਹਾਂ ਦੇ ਭੇੜ ਹੁੰਦੇ ਹਨ ਉਸ ਵੇਲੇ ਉਹਨਾਂ ਦੇ ਰੋਹ ਨਾਲ ਚਿਹਰੇ ਉਪਰੋਕਤ ਦੱਸੇ ਅਨੁਸਾਰ ਭਿਆਨਕ ਹੁੰਦੇ ਹਨ। ਅਸਲ ਵਿਚ ਉਹਨਾਂ ਵਿਚ ਅਕਾਲ ਪੁਰਖ ਆਪ ਹੀ ਵਰਤ ਰਿਹਾ ਹੁੰਦਾ ਹੈ । ਜਿਸ ਲਈ ਇਸ ਸਾਰੀ ਉਪਮਾ ਦਾ ਪ੍ਰਤੀਕ ਅਕਾਲ ਪੁਰਖ ਨੂੰ ਹੀ ਨਾਇਕ ਦੇ ਰੂਪ ਵਿਚ ਗੁਰੂ ਜੀ ਨੇ ਅਪਣਾਇਆ ਹੈ ।
ਸਲੋਕ—ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥ ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥ ਪਉੜੀ ॥ ਏਕਹਿ ਆਪਿ ਕਰਾਵਨਹਾਰਾ ॥ ਆਪਹਿ ਪਾਪ ਪੁੰਨ ਬਿਸਥਾਰਾ ॥ ਇਆ ਜਗ ਜਿਤੁ ਜਿਤੁ ਆਪਹਿ ਲਾਇਓ ॥ ਸੋ ਸੋ ਪਾਇਓ ਜੁ ਆਪਿ ਦਿਵਾਇਓ ॥ ਉਆਂ ਕਾ ਅੰਤ ਜਾਨੈ ਕੋਊ ॥ ਜੋ ਜੋ ਕਰੈ ਸੋਊ ਫੁਨਿ ਹੋਊ ॥ ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ ਆਪਿ ਸਵਾਰਨਹਾਰਾ ॥੮॥ ਅੰਗ ੨੫੧ ॥ ਮ: ੫ ॥

[੧]ਸਦਾ ਏਕ ਰੂਪੰ ॥ ਸਭੈ ਲੋਕ ਭੂਪੰ ॥ [੨]ਅਜੇਯੰ ਅਜਾਯੰ ॥ ਸਰਨਿਯੰ ਸਹਾਯੰ ॥੩੯॥ [੩]ਤਪੇ ਖੱਗ ਪਾਨੰ ॥ ਮਹਾਂ ਲੋਕ ਦਾਨੰ ॥ [੪]ਭਵਿਖਯੰ ਭਵੇਅੰ ॥ ਨਮੋ ਨਿਰਜੁਰੇਅੰ ॥੪੦॥ [੫]ਮਧੋ ਮਾਨ ਮੁੰਡੰ ॥ ਸੁਭੰ ਰੁੰਡ ਝੁੰਡੰ ॥ [੬]ਸਿਰੰ ਸੇਤ ਛੱਤ੍ਰੰ ॥ ਲਸੰ ਹਾਥ ਅੱਤ੍ਰੰ ॥੪੧॥ [੭]ਸੁਣੇ ਨਾਦ ਭਾਰੀ ॥ ਤ੍ਰਸੇ ਛਤ੍ਰ ਧਾਰੀ ॥ [੮]ਦਿਸਾ ਬਸਤ੍ਰ ਰਾਜੰ ॥ [੯]ਸੁਣੇ ਦੋਖ ਭਾਜੰ ॥੪੨॥ ਸੁਣੇ ਗੱਦ ਸੱਦੰ ॥ ਅਨੰਤੰ ਬਿਹੱਦੰ ॥ [੧੦]ਘਟਾ ਜਾਣੁ ਸਿਆਮੰ ॥ ਦੁਤੰ ਅਭਿਰਾਮੰ ॥੪੩॥ [੧੧]ਚਤੁਰ ਬਾਹ ਚਾਰੰ ॥ ਕਰੀਟੰ ਸੁਧਾਰੰ ॥ [੧੨]ਗਦਾ ਸੰਖ ਚੱਕ੍ਰੰ[ੳ] ॥ ਦਿਪੈ ਕ੍ਰੂਰ ਬੱਕ੍ਰੰ ॥੪੪॥ ਨਰਾਜ ਛੰਦ ॥ [੧੩]ਅਨੂਪ ਰੂਪ ਰਾਜਿਅੰ ॥ ਨਿਹਾਰ ਕਾਮੁ ਲਾਜਿਯੰ ॥ [੧੪]ਅਲੋਕ ਲੋਕ ਸੋਭਿਅੰ ॥ ਬਿਲੋਕ ਲੋਕ ਲੋਭਿਅੰ ॥ [੧੫]ਚਮੱਕਿ ਚੰਦ੍ਰ ਸੀਸਿਯੰ ॥ ਰਹਿਯੋ ਲਜਾਇ ਈਸਿਯੰ ॥ [੧੬]ਸੁ ਸੋਭ ਨਾਗ ਭੂਖਣੰ ॥ ਅਨੇਕ ਦੁਸਟ ਦੂਖਣੰ ॥੪੬॥ [੧੭]ਕ੍ਰਿਪਾਣ ਪਾਣ ਧਾਰੀਯੰ ॥ ਕਰੋਰ ਪਾਪ ਟਾਰੀਯੰ ॥ [੧੮]ਗਦਾ ਗ੍ਰਿਸਟ ਪਾਨਿਯੰ ॥ ਕਮਾਣ ਬਾਣ ਤਾਨਿਯੰ ॥੪੭॥ [੧੯]ਸਬਦ ਸੰਖ ਬੱਜਿਯੰ ॥ ਘਣੰਕਿ ਘੁੰਘਰ ਗੱਜਿਯੰ ॥ [੨੦]ਸਰਨਿ ਨਾਥ ਤੋਰੀਯੰ ॥ ਉਬਾਰ ਲਾਜ ਮੋਰੀਯੰ ॥੪੮॥ [੨੧]ਅਨੇਕ ਰੂਪ ਸੋਹੀਯੰ ॥ ਬਿਸੇਖ ਦੇਵ ਮੋਹੀਯੰ ॥ [੨੨]ਅਦੇਵ ਦੇਵ ਦੇਵਲੰ ॥ ਕ੍ਰਿਪਾ ਨਿਧਾਨ ਕੇਵਲੰ ॥੪੯॥ [੨੩]ਸੁ ਆਦਿ ਅੰਤ ਏਕਿਯੰ ॥ ਧਰੇ ਸੁ ਰੂਪ ਅਨੇਕਿਯੰ ॥ [੨੪]ਕ੍ਰਿਪਾਣ ਪਾਣ ਰਾਜਈ ॥ ਬਿਲੋਕ ਪਾਪ ਭਾਜਈ ॥੫੦॥ [੨੫]ਅਲੰਕ੍ਰਿਤੰ ਸੁ ਦੇਹਯੰ ॥ ਤਨੋ ਮਨੋ ਕਿ ਮੋਹਿਯੰ ॥ [੨੬]ਕਮਾਣ ਬਾਣ ਧਾਰ ਹੀ ॥ ਅਨੇਕ ਸੱਤ੍ਰ ਟਾਰਹੀ ॥੫੧॥ [੨੭]ਘਮਕਿ ਘੁੰਘਰੰ ਸੁਰੰ ॥ ਨਵੰ ਨਨਾਦ ਨੂਪਰੰ ॥ [੨੮]ਪ੍ਰਜ੍ਵਾਲ ਬਿੱਜੁਲ ਜੁਲੰ ॥ ਪਵਿਤ੍ਰ ਪਰਮ ਨਿਰਮਲੰ ॥੫੨॥ ਤੋਟਕ ਛੰਦ ॥ ਤ੍ਵਪ੍ਰਸਾਦਿ ॥ [੨੯]ਨਵ ਨੇਵਰ ਨਾਦ ਸੁਰੰ ਨ੍ਰਿਮਲੰ ॥ ਮੁਖ ਬਿਜੁਲ ਜ੍ਵਾਲ ਘਣੰ ਪ੍ਰਜੁਲੰ ॥ [੩੦]ਮਦਰਾ ਕਰ ਮੱਤ ਮਹਾ ਭਭਕੰ ॥ ਬਨ ਮੈ ਮਨੋ ਬਾਘ ਬਚਾ ਬਬਕੰ ॥੫੩॥ [੩੧]ਭਵ ਭੂਤ ਭਵਿੱਖ ਭਵਾਨ ਭਵੰ ॥ ਕਲ ਕਾਰਣ ਉਬਾਰਣ ਏਕ ਤੁਵੰ ॥ [੩੨]ਸਭ ਠੌਰ ਨਿਰੰਤਰ ਨਿਤ ਨਯੰ ॥ ਮ੍ਰਿਦ ਮੰਗਲ ਰੂਪ ਤੁਯੰ ਸੁਭਯੰ ॥੫੪॥ [੩੩]ਦ੍ਰਿੜ ਦਾੜ ਕਰਾਲ ਦ੍ਵੈ ਸੇਤ ਉਧੰ ॥ ਜਿਹ ਭਾਜਤ ਦੁਸਟ ਬਿਲੋਕ ਜੁਧੰ ॥ [੩੪]ਮਦ [ਅ]ਮੱਤ ਕ੍ਰਿਪਾਣ ਕਰਾਲ ਧਰੰ ॥ ਜਯ ਸੱਦ ਸੁਰਾਸੁਰਯੰ ਉਚਰੰ ॥੫੫॥ [੩੫]ਨਵ ਕਿੰਕਣ ਨੇਵਰ ਨਾਦ ਹੂਅੰ ॥ ਚਲ ਚਾਲ ਸਭਾ ਚਲ ਕੰਪ ਭੂਅੰ ॥

---

ੳ ਗਦਾ ਸੰਖ ਤੇ ਚੱਕਰ ਆਦਿ ਚਤਰ ਭੁਜ (ਚਾਰ ਬਾਹਾਂ ਨਾਲ) ਵਿਸ਼ਨੂੰ ਤੇ ਰਾਮ ਚੰਦਰ ਜੀ ਅਤੇ ਕ੍ਰਿਸ਼ਨ ਜੀ ਦੀ ਉਪਮਾ ਕੀਤੀ ਜਾਂਦੀ ਹੈ ਪਰ ਅਕਾਲ ਪੁਰਖ ਦੀਆ ਤਾਂ ਸਾਰੀਆਂ ਦਿਸ਼ਾਵਾਂ ਹੀ ਚਾਰ ਬਾਹਾਂ ਹਨ ਅਤੇ ਗਦਾ, ਸੰਖ ਆਦਿ ਤਾਂ ਕਰੋੜਾਂ ਹੀ ਉਸ ਦੇ ਮੁਖ ਦੀ ਸ਼ੋਭਾ ਅੱਗੇ ਕਰੂਰ ਤੁੱਛ ਹਨ।

ਅ ਮੱਤ-ਮਤੀ (ਤਲਵਾਰ)—ਇਕ ਪ੍ਰਤੀਕ ਸ਼ਬਦ ਹੈ ਜਿਸ ਨੂੰ ਸ਼ਰਾਬ ਪੀ ਕੇ ਡਰਾਉਣੀ ਸ਼ਕਲ ਦਾ ਅਲੰਕਾਰ ਦੇ ਕੇ ਕੁਝ ਸੱਜਣਾਂ ਨੇ ਇਸ ਦਾ ਭਾਵ ਵਿਗਾੜ ਦਿੱਤਾ ਹੈ । ਪ੍ਰਮਾਦ ਹੋ ਜਾਣਾ ਕੁਝ ਹੋਰ ਗੱਲ ਹੈ ਜੋ ਵਿਦਵਾਨਾਂ ਨੂੰ ਭੀ ਹੋ ਸਕਦਾ ਹੈ ਪਰ ਜਿਨ੍ਹਾਂ ਨੇ ਇਸ ਬਾਣੀ ਨੂੰ ਜਾਣਿਆ ਹੀ ਨਹੀਂ ਤਾਂ ਇਉਂ ਹਨ ਜਿਵੇਂ ਬਾਣੀ ਦਾ ਫੁਰਮਾਣ ਹੈ—

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ਅੰਗ ੭੬੦ ॥ ਮ: ੧॥

ਜਿਸ ਤਰ੍ਹਾਂ ਮੈਂ ਕਈ ਪੰਪਲਿਸਟ ਜਾਂ ਪ੍ਰਚਾਰ ਹਿਤ ਛਪ ਰਹੇ ਪਰਚੇ ਵੇਖੇ ਹਨ ਕਿ ਉਹਨਾਂ ਕੌਮ ਦੇ ਆਗੂ ਪ੍ਰਚਾਰਕਾਂ ਤੇ ਲਿਖਾਰੀਆਂ ਨੇ ਆਪ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨੂੰ ਆਪ ਪੜ੍ਹ ਕੇ ਖੋਜਿਆ ਨਹੀਂ । ਕਿਸੇ ਗਿਆਨੀ ਭਾਗ ਸਿੰਘ ਦੇ ਲੇਖ ਨੂੰ ਪੜ੍ਹ ਕੇ ਤੇ ਟਿੱਪਣੀਆ ਦੇ ਕੇ ਕਈ ਮੁਕਾਲਤੇ ਖੜ੍ਹੇ ਕਰ ਦਿੱਤੇ । ਗੁਰੂ ਜੀ ਕਹਿੰਦੇ ਹਨ ਕਿ ਕਿਸੇ ਨੂੰ ਸਾਫ ਸੁਥਰਾ ਪੱਧਰਾ ਰਾਹ ਦੱਸਣ ਤੋਂ ਪਹਿਲਾਂ ਉਸ ਰਾਹ ਨੂੰ ਆਪ ਚੱਲ ਕੇ ਵੇਖ ਲਵੇ ਫੇਰ ਕਿਸੇ ਨੂੰ ਸੇਧ ਦੇਣੀ ਉਚਿਤ ਹੈ । ਜਿਸ ਵੇਲੇ ਸੰਸਾਰ ਤੇ ਤਬਾਹੀ ਦਾ ਸਮਾਂ ਬਣਦਾ ਹੈ ਤਾਂ ਉਸ ਵੇਲੇ ਅਕਾਲ ਪੁਰਖ ਦੇ ਹੁਕਮ ਦੇ ਚੱਕਰ ਚੱਲਦੇ ਹਨ ਉਹ ਕਿਵੇਂ ਚੱਲਦੇ ਹਨ ਉਹ ਪੜ੍ਹੋ ਅੰਕ ੫੨ ਤੋਂ ਅੱਗੇ ।

੧ ਉਹ ਵਾਹਿਗੁਰੂ ਸਦਾ ਹੀ ਇਕੋ ਰੂਪ ਰਹਿੰਦਾ ਹੈ ਤੇ ਸਾਰੇ ਲੋਕਾਂ ਦਾ ਬਾਦਸ਼ਾਹ ਹੈ ।
੨ ਜੋ ਨਾ ਕਿਸੇ ਤੋਂ ਜਿੱਤਿਆ ਗਿਆ ਹੈ, ਨਾ ਕਿਸੇ ਦੇ ਉਦਰ ਤੋਂ ਜਨਮਿਆ ਹੈ । ਜਿਹੜਾ ਉਸ ਦੀ ਸ਼ਰਨ ਆ ਜਾਂਦਾ ਹੈ ਉਸ ਦੀ ਸਹਾਇਤਾ ਕਰਦਾ ਹੈ "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ ਅੰਗ ੫੪੪॥" ॥੩੯॥
੩ ਹੱਥ ਦੇ ਵਿਚ ਉਸ ਦੇ ਤੇਜ ਦੀ ਕ੍ਰਿਪਾਨ ਚਮਕ ਰਹੀ ਹੈ। ਸਾਰੇ ਲੋਕਾਂ ਦਾ ਮਹਾਂ ਦਾਨੀ ਹੈ ।
੪ ਬੀਤ ਚੁੱਕੇ ਤੇ ਆਉਣ ਵਾਲੇ ਸਾਰੇ ਸਮੇਂ ਦਾ ਮਾਲਿਕ ਹੈ, ਜਿਸ ਨੂੰ ਕੋਈ ਦੁੱਖ-ਰੋਗ ਨਹੀਂ ਹੈ । ਮੇਰੀ ਉਸ ਵਾਹਿਗੁਰੂ ਨੂੰ ਨਮਸਕਾਰ ਹੈ ॥੪੦॥
੫ ਬੜੇ-ਬੜੇ ਮਧ ਮਤਿਆਂ ਦੇ ਸਿਰ ਉਸ ਦੇ ਕੋਲ ਸ਼ੋਭ ਰਹੇ ਹਨ ਢੇਰਾਂ ਦੇ ਢੇਰ । ਉਸ ਦੇ ਸਿਰ 'ਤੇ—
੬ ਸਫੈਦ ਛਤਰ ਹੈ ਭਾਵ ਜੋ ਦਾਗੀ ਨਹੀਂ ਹੁੰਦਾ ਅਤੇ ਉਸ ਦੇ ਹੱਥ ਵਿਚ ਸਾਰੇ ਹੀ ਅਸਤਰ ਚਮਦਕੇ ਹਨ ॥੪੧॥
੭ ਉਸ ਦੀ ਭਾਰੀ ਗਰਜ ਨੂੰ ਸੁਣ ਕੇ ਸਾਰੇ ਹੀ ਰਾਜੇ ਮਹਾਰਾਜੇ ਕੰਬ ਜਾਂਦੇ ਹਨ ।
੮ ਸਾਰੀਆਂ ਦਿਸ਼ਾਵਾਂ ਹੀ ਉਸ ਦੇ ਬਸਤਰ ਹਨ ਜਿਸ ਦਾ ਨਾਮ ਸੁਣ ਕੇ ਦੁੱਖ ਭੱਜ ਜਾਂਦੇ ਹਨ ॥੪੨॥
੯ ਉਸ ਦੇ ਨਾਮ ਦੀ ਆਵਾਜ਼ ਦਾ ਬੇਅੰਤ ਪ੍ਰਬਲ ਪ੍ਰਭਾਵ ਹੈ ਜਿਸ ਦਾ ਬਿਆਨ ਕਰਨਾ ਹੱਦ ਤੋਂ ਬਾਹਰ ਹੈ । ਇਉਂ
੧੦ ਜਾਣੋ ਜਿਸੇ ਕਾਲੀ ਘਟਾ ਦਾ ਪਾਰਵਾਰ ਨਹੀਂ ਪਾਇਆ ਜਾਂਦਾ। ਇਸ ਪ੍ਰਕਾਰ ਦੀ ਸੁੰਦਰ ਸੋਭਾ ਹੈ ॥੪੩॥
੧੧ ਚਾਰੇ ਕੁੰਟਾਂ ਉਸ ਦੀਆਂ ਚਾਰ ਬਾਹਵਾਂ ਹਨ । ਸਾਰੇ ਸੰਸਾਰ ਦੇ ਸੁਧਾਰ ਦਾ ਉਸ ਦੇ ਸਿਰ 'ਤੇ ਛਤਰ ਹੈ ।
੧੨ ਗਦਾ ਤੇ ਸੰਖ ਅਤੇ ਚੱਕਰ ਇਹਨਾਂ ਦੀ ਆਭਾ ਤਾਂ ਉਸ ਦੇ ਮੁੱਖ ਅੱਗੇ ਕੋਝੀ ਹੀ ਦਿਸਦੀ ਹੈ ॥੪੪॥
੧੩ ਨਰਾਜ ਛੰਦ ॥ ਇਹ ਵਸਤਾਂ ਉਸ ਦੀ ਕੁਝ ਸ਼ੋਭਾ ਨਹੀਂ। ਉਸ ਦੀ ਸ਼ੋਭਾ ਤਾਂ ਉਪਮਾ ਤੋਂ ਰਹਿਤ ਹੈ ਅਤੇ ਉਸ ਦੇ ਰਾਜ ਦੀ ਸ਼ੋਭਾ ਵੀ ਕਹੀ ਨਹੀਂ ਜਾਂਦੀ । ਉਸ ਦੀ ਸ਼ੋਭਾ ਨੂੰ ਤਾਂ ਤੱਕ ਕੇ ਕਾਮ ਵੀ ਸ਼ਰਮਿੰਦਾ ਹੁੰਦਾ ਹੈ।
੧੪ ਉਸ ਦੀ ਸ਼ੋਭਾ ਵੀ ਤਸਬੀ ਕਿਸੇ ਲੋਕ ਵਿਚ ਨਹੀਂ । ਸਾਰੇ ਲੋਕ ਉਸ ਦੇ ਦਰਸ਼ਨਾਂ ਦੇ ਲੁਭਾਇਮਾਨ ਹਨ ॥੪੫॥
੧੫ ਚੰਦਰਮਾ ਦੀ ਚਮਕ ਉਸ ਦੇ ਸਿਰ ਵਿਚ ਹੈ, ਜਿਸ ਨੂੰ ਵੇਖ ਕੇ ਮੱਥੇ 'ਤੇ ਚੰਦਰਮਾ ਵਾਲਾ ਸ਼ਿਵ ਜੀ ਵੀ ਲਜਾਵਾਨ ਹੋ ਰਿਹਾ ਹੈ ।
੧੬ ਉਸ ਦੀ ਸ਼ੋਭਾ ਇਉਂ ਹੈ ਜਿਵੇਂ ਨਾਗ ਫਾਂਸ ਦਾ ਹਾਰ ਪਹਿਨਿਆ ਹੋਇਆ ਹੈ । ਜੋ ਅਨੇਕ ਦੁਸ਼ਟਾਂ ਲਈ ਦੁੱਖ ਰੂਪ ਹੈ ॥੪੬॥
੧੭ ਉਸ ਦੇ ਹੱਥ ਵਿਚ ਉਹ ਕ੍ਰਿਪਾਨ ਧਾਰਨ ਕੀਤੀ ਹੋਈ ਹੈ ਜਿਸ ਨਾਲ ਕਰੋੜਾਂ ਪਾਪੀਆਂ ਦੇ ਪਾਪ ਦੂਰ ਹੁੰਦੇ ਹਨ ।
੧੮ ਉਸ ਦੇ ਹੱਥ ਵਿਚ ਬਹੁਤ ਵੱਡੀ ਗਦਾ ਫੜੀ ਹੋਈ ਹੈ ਅਤੇ ਕਮਾਨ ਦੇ ਵਿਚ ਬਾਣ ਤਾਣਿਆ ਹੋਇਆ ਹੈ ॥੪੭॥
੧੯ ਜਿਸ ਵੇਲੇ ਉਸ ਦੇ ਨਾਮ ਦਾ ਸੰਖ ਵੱਜਦਾ ਹੈ ਉਹ ਜਾਣੋ ਬੇਅੰਤ ਘੁੰਘਰੂ ਵੱਜਦੇ ਹਨ ।
੨੦ ਹੇ ਸੁੰਦਰ ਸਰੂਪ ਵਾਲੇ ਵਾਹਿਗੁਰੂ ਮਾਲਿਕ ! ਮੈਂ ਤੇਰੀ ਸ਼ਰਨ ਹਾਂ । ਮੇਰੀ ਲੱਜਿਆ ਰੱਖ ਲੈ ॥੪੮॥
੨੧ ਤੇਰੇ ਅਨੇਕਾਂ ਹੀ ਰੂਪ ਸ਼ੋਭਾ ਦੇ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਬੇਅੰਤ ਦੇਵਤੇ ਮੋਹਿਤ ਹੋ ਰਹੇ ਹਨ ।
੨੨ ਤੇਰੇ ਸਾਹਮਣੇ ਹੋਰ ਦੇਵਤੇ ਦੇਵਾਲੇ, ਅਦੇਵ, ਦੇਵ ਕਹਾਉਣ ਯੋਗ ਨਹੀਂ। ਜੋ ਦੇਵ ਹੈ ਤਾਂ ਐ ਕ੍ਰਿਪਾ ਦੇ ਖਜ਼ਾਨੇ ਕੇਵਲ ਇਕ ਤੂੰ ਹੀ ਦੇਵ ਹੈਂ॥੪੯॥
੨੩ ਜੋ ਆਦਿ ਤੋਂ ਅੰਤ ਤੱਕ ਇਹ ਹੀ ਹੈ । ਭਾਵ ਤੂੰ ਸਰੂਪ ਅਨੇਕ ਧਰੇ ਹੋਏ ਹਨ ।

ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ ਆਪਿ ਸਵਾਰਨਹਾਰਾ॥
(ਬਾਵਨ ਅਖਰੀ, ੨੫੧)

੨੪ ਤੇਰੇ ਹੁਕਮ ਦੀ ਕ੍ਰਿਪਾਨ ਤੇਰੇ ਹੱਥ ਵਿਚ ਬਿਰਾਜਦੀ ਹੈ । ਜਿਸ ਨੂੰ ਵੇਖ ਕੇ ਪਾਪ ਭੱਜ ਜਾਂਦੇ ਹਨ ॥੫੦॥
੨੫ ਤੇਰੀ ਦੇਹ ਅਲੰਕਾਰਾਂ ਦੀ ਹੀ ਸਮੂਹ ਹੈ । ਜਿਹੜੀ ਤਨ ਤੇ ਮਨ ਨੂੰ ਮੋਂਹਦੀ ਹੈ ਜਿਸ ਵੇਲੇ—
੨੬ ਤੂੰ ਹੁਕਮ ਦਾ ਬਾਣ ਕਮਾਨ ਉੱਪਰ ਧਾਰਦਾ ਹੈਂ ਤਾਂ ਅਨੇਕਾਂ ਦੁਸ਼ਮਣਾਂ ਦੀਆਂ ਭਾਜੜਾਂ ਪੁਆ ਦਿੰਦਾ ਹੈਂ ॥੫੧॥
੨੭ ਜਿਸ ਵੇਲੇ ਤੇਰੀ ਧੁਮਕ ਦੀ ਘੁੰਘਰੂਆਂ ਵਾਂਗ ਸੁਰ ਨਿਕਲਦੀ ਹੈ ਜਾਣੋਂ ਨਵਾਂ ਹੀ ਨੂਪਰਾਂ ਦੀ ਆਵਾਜ਼ ਦਿੰਦਾ ਹੈ (ਝਾਂਜਰਾਂ ਦੀ)
੨੮ ਪ੍ਰਚੰਡ ਅਗਨੀ ਤੇ ਬਿਜਲੀ ਦੇ ਜਲੋਅ ਨਾਲੋਂ ਵੀ ਪਵਿੱਤਰ ਤੇ ਨਿਰਮਲਾਂ ਨਾਲੋਂ ਵੀ ਨਿਰਮਲ ਹੁੰਦਾ ਹੈ ॥੫੨॥
੨੯ ਤੋਟਕ ਛੰਦ ॥ ਤ੍ਵ ਪ੍ਰਸਾਦਿ ॥ ਝਾਂਜਰਾਂ ਦੀ ਆਵਾਜ਼ ਨਾਲੋਂ ਵੀ ਤੇਰੇ ਸੁਰ ਦੀ ਆਵਾਜ਼ ਨਵੀਂ ਤੇ ਨਿਰਕਲ ਹੁੰਦੀ ਹੈ। ਮੁੱਖ ਦੀ ਆਭਾ ਅਗਨ ਦੀ ਲਾਟ ਅਤੇ ਬਿਜਲੀ ਨਾਲੋਂ ਵੀ ਬਹੁਤ ਪ੍ਰਜਵਲਤ ਹੁੰਦੀ ਹੈ। ਉਹ ਇਉਂ ਜਾਪਦੀ ਹੈ ਜਿਵੇਂ
੩੦ ਸ਼ਰਾਬ ਪੀ ਕੇ ਮਤਿਆ ਹੋਇਆ ਵਣਾਂ ਵਿਚ ਕੋਈ ਬਾਘ ਦਾ ਪੁੱਤਰ ਗਰਜ ਰਿਹਾ ਹੈ ॥੫੩॥
੩੧ ਇਸ ਧਰਤੀ 'ਤੇ ਬੀਤ ਚੁੱਕੇ ਸਮੇਂ ਅਤੇ ਆਉਣ ਵਾਲੇ ਸਮੇਂ ਤੇ ਇਸ ਦਿਸਟ ਵਾਲੇ ਸਮੇਂ ਜਗਤ ਦੇ ਵਿਚ ਜੇਕਰ ਬੇਰੇ ਕਰਮਾਂ ਅਤੇ ਕਾਲ ਤੋਂ ਬਚਾ ਸਕਦਾ ਹੈ ਤਾਂ ਉਹ ਇਕ ਤੂੰ ਹੀ ਹੈਂ ।
੩੨ ਜਿਹੜਾ ਹਰ ਥਾਂ ਲਗਾਤਾਰ ਹਮੇਸ਼ਾਂ ਹੀ ਨਵਾਂ ਹੈ, ਪੁਰਾਣਾ ਨਹੀਂ ਹੁੰਦਾ (ਹਮੇਸ਼ਾ ਇਕ ਰਸ) ਰਹਿੰਦਾ ਹੈ । ਅਵਿਦਿਆ ਤੋਂ ਰਹਿਤ, ਮਿਠੇ, ਪਿਆਰੇ, ਖੁਸ਼ੀਆਂ-ਖੇੜੇ ਦੇਣ ਵਿਚ ਤੂੰ ਹੀ ਸੁਭਾਇਮਾਨ ਹੈਂ ॥੫੪॥
੩੩ ਕਰੜੀ, ਠੋਸ ਦਾੜ੍ਹਾਂ ਤੇ ਭਿਆਨਕ ਤੇਰਾ ਭੈ ਸੇਤ-ਸਫੈਦ ਧੁਜਾ ਤੇਰੀ ਵੇਖ ਕੇ ਦੁਸ਼ਟ ਯੁੱਧ ਵਿਚੋਂ ਭੱਜੇ ਜਾਂਦੇ ਹੀ ਦਿਸਦੇ ਹਨ ।
੩੪ ਤੇਰੇ ਹੱਥ ਵਿਚ ਜਿਹੜੀ ਮਧ ਮਸਤੀ ਬੜੀ ਭਿਆਨਕ ਤਲਵਾਰ ਧਾਰੀ ਹੋਈ ਹੈ, ਉਸ ਦੇ ਭੈ ਕਰਕੇ ਜੈ ਹੋ ਜਾਂਦੀ ਹੈ ਅਤੇ ਜਿਸ ਕਰਕੇ ਦੇਵਤੇ ਜੈ-ਜੈ ਦੀਆਂ ਆਵਾਜ਼ਾਂ ਦਿੰਦੇ ਹਨ ॥੫੫॥
੩੫ ਜਦੋਂ ਜੰਗ, ਯੁੱਧ ਦੇ ਸਮੇਂ ਨਵੇਂ ਤੋਂ ਨਵੇਂ ਘੁੰਘਰੂਆਂ ਤੇ ਝਾਂਜਰਾਂ ਵਾਂਗ ਆਵਾਜ਼ਾਂ ਉੱਠਦੀਆਂ ਹਨ । ਉਸ ਵੇਲੇ ਐਸੀ ਹਲਚਲ ਮਚ ਜਾਂਦੀ ਹੈ ਕਿ ਹਰ ਪਾਸੇ ਹਲਚਲ ਮਚ ਜਾਂਦੀ ਹੈ ਅਤੇ ਕੀ ਧਰਤੀ, ਕੀ ਪਹਾੜ ਸਾਰੇ ਕੰਬ ਉੱਠਦੇ ਹਨ ਭਾਵ ਥਲਕਾ ਮਚ ਜਾਂਦਾ ਹੈ ।

[1]ਘਣ ਘੁੰਘਰ ਘੰਟਣ ਘੋਰ ਸੁਰੰ ॥ ਚਰ ਚਾਰ ਚਰਾ ਚਰਯੰ ਹੁਹਰੰ ॥੫੬॥ [2]ਚਲ ਚੌਦਹੂੰ ਚਕ੍ਰਨ ਚਕ੍ਰ ਫਿਰੰ ॥ ਬਡਵੰ ਘਟਵੰ ਹਰੀਅੰ ਸੁਭਰੰ ॥ [3]ਜਗ ਜੀਵ ਜਿਤੇ ਜਲਯੰ ਥਲਯੰ ॥ ਅਸ ਕੋ ਜੁ ਤਵਾਇਸੁਅੰ ਮਲਯੰ ॥੫੭॥ [4]ਘਟ ਭਾਦਵ ਮਾਸ ਕੀ ਜਾਣ ਸੁਭੰ ॥ ਤਨ ਸਾਵਰੇ ਰਾਵਰੇਅੰ ਹੁਲਸੰ ॥ [5]ਰਦ ਪੰਗਤ ਦਾਮਨੀਅੰ ਦਮਕੰ ॥ ਘਨ ਘੁੰਘਰ ਘੰਟ ਸੁਰੰ ਘਮਕੰ ॥੫੮॥ ਭੁਜੰਗ ਪ੍ਰਯਾਤ ਛੰਦ ॥ [6]ਘਟਾ ਸਾਵਣੰ ਜਾਨ ਸ੍ਯਾਮੰ ਸੁਹਾਯੰ ॥ ਮਣੀ ਨੀਲ ਨਗਿਯੰ ਲਖੰ ਸੀਸ ਨਿਆਯੰ॥ [7]ਮਹਾਂ ਸੁੰਦ੍ਰ ਸ੍ਯਾਮੰ ਮਹਾਂ ਅਭਿਰਾਮੰ ॥ ਮਹਾਂ ਰੂਪ ਰੂਪੰ ਮਹਾਂ ਕਾਮ ਕਾਮੰ ॥੫੯॥ [8]ਫਿਰੈ ਚੱਕ੍ਰ ਚਉਦਹੂੰ ਪੁਰੀਯੰ ਮਧਿਆਣੰ ॥ ਇਸੋ ਕੌਨ ਬੀਅੰ ਫਿਰੈ ਆਇਸਾਣੰ ॥ [9]ਕਹੋ ਕੁੰਟ ਕੌਨੈ ਬਿਖੈ ਭਾਜ ਬਾਚੈ ॥ ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥੬੦॥ [10]ਕਰੇ ਕੋਟ ਕੋਊ ਧਰੇ ਕੋਟ ਓਟੰ ॥ ਬਚੈਗੋ ਨ ਕਿਉਹੂੰ ਕਰੈ ਕਾਲ ਚੋਟੰ ॥ [11]ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਕੋਟੰ ॥ ਬਿਨਾ ਸਰਨ ਤਾਂ ਕੀ ਨਹੀ ਔਰ ਓਟੰ ॥੬੧॥ [12]ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ ॥ ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ ॥ [13]ਕਿਤਿਓ ਤੰਤ੍ਰ ਸਾਧੇ ਸੁ ਜਨਮੰ ਬਿਤਾਇਓ ॥ ਭਏ ਫੋਕਟੰ ਕਾਜ ਏਕੈ ਨ ਆਇਓ[ੳ] ॥੬੨॥ [14]ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ ॥ ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥ [15]ਕਿਤੇ ਚੀਰ ਕਾਨੰ ਜੁਗੀਸੰ ਕਹਾਯੰ ॥ ਸਭੈ ਫੋਕਟੰ ਧਰਮ ਕਾਮੰ ਨ ਆਯੰ ॥੬੩॥ [16]ਮਧੁ ਕੀਟਭੰ ਰਾਛਸੇ ਸੇ ਬਲੀਅੰ ॥ ਸਮੈ ਆਪਨੀ ਕਾਲ ਤੇਊ ਦਲੀਅੰ ॥ [17]ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ[ਅ] ॥ ਤੇਊ ਕਾਲ ਕੀਨੇ ਪੁਰੇਜੇ ਪੁਰੇਜੰ ॥੬੪॥ [18]ਬਲੀ ਪ੍ਰਿਥੀਅੰ ਮਾਨਧਾਤਾ ਮਹੀਪੰ ॥ ਜਿਨੈ ਰਥ ਚੱਕ੍ਰੰ ਕੀਏ ਸਾਤ ਦੀਪੰ ॥ [19]ਭੁਜੰ ਭੀਮ ਭਰਥੰ ਜਗੰ ਜੀਤ ਡੰਡ੍ਯੰ ॥ ਤਿਨੈ ਅੰਤਕੇ ਅੰਤ ਕੋ ਕਾਲ ਖੰਡ੍ਯੰ ॥੬੫॥ [20]ਜਿਨੈ ਦੀਪ ਦੀਪੰ ਦੁਹਾਈ ਫਿਰਾਈ ॥ ਭੁਜਾ ਦੰਡ ਦੈ ਛੋਣਿ ਛਤ੍ਰੰ ਛਿਨਾਈ ॥ [21]ਕਰੇ ਜੱਗ ਕੋਟੰ ਜਸੰ ਅਨੇਕ ਲੀਤੇ ॥ ਵਹੈ ਬੀਰ ਬੰਕੇ ਬਲੀ ਕਾਲ ਜੀਤੇ[ੲ] ॥੬੬॥ [22]ਕਈ ਕੋਟ ਲੀਨੇ ਜਿਨੈ ਦੁਰਗ ਢਾਹੇ ॥ ਕਿਤੇ ਸੂਰਬੀਰਾਨ ਕੇ ਸੈਨ ਗਾਹੇ ॥ [23]ਕਈ ਜੰਗ ਕੀਨੇ ਸੁ ਸਾਕੇ ਪਵਾਰੇ[ਸ] ॥ ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੭॥ [24]ਜਿਨੈ ਪਾਤਸਾਹੀ ਕਰੀ ਕੋਟ ਜੁੱਗਿਯੰ ॥ ਰਸੰ ਆਨਰਸੰ ਭਲੀ ਭਾਂਤ ਭੁਗਿਯੰ ॥ [25]ਵਹੈ ਅੰਤ ਕੋ ਪਾਵ ਨਾਗੇ ਪਧਾਰੇ ॥ ਗਿਰੇ ਦੀਨ ਦੇਖੇ ਹਠੀ ਕਾਲ ਮਾਰੇ[ਹ] ॥੬੮॥ [26]ਜਿਨੈ ਖੰਡੀਅੰ ਦੰਡ ਧਾਰੰ

ੳ ਜਿਹੜੇ ਵਿਦਵਾਨ ਲਿਖਦੇ ਹਨ ਕਿ ਗੁਰੂ ਜੀ ਨੂੰ ਕੀ ਲੋੜ ਸੀ ਆਹ ਮਿਥਿਹਾਸ ਦੇ ਲੇਖ ਲਿਖਣ ਦੀ ਉਹਨਾਂ ਦੀ ਤਸੱਲੀ ਲਈ ਇਹ ਦੱਸਣਾ ਬੇਥੌਹਾ ਨਹੀਂ ਕਿ ਇਹ ਲੇਖ ਮੇਰੇ ਪਾਤਸ਼ਾਹ ਨੇ ਕਿਉਂ ਲਿਖੇ ? ਇਸ ਲਈ ਕਿ ਪਾਠਕਾਂ ਨੂੰ ਦੱਸਿਆ ਜਾਵੇ—ਓਨਰੀ ਢੰਗ ਦੇ ਨਾਲ ਕਿ ਕਿਵੇਂ ਕਈ ਰਾਜਿਆਂ, ਮਹਾਰਾਜਿਆ ਨੇ ਜੰਤਰਾਂ-ਮੰਤਰਾਂ ਦੇ ਆਸਰੇ ਕਾਲ ਨੂੰ ਰੋਕਣਾ ਚਾਹਿਆ । ਜਿਵੇਂ ਰਾਵਣ, ਸ਼ਿਵ ਜੀ ਅੱਗੇ ਸਿਰਾਂ ਦੀ ਭੇਟ ਦੇ ਕੇ ਵਰ ਲਏ ਤੇ ਨਾ ਮਰਨ ਵਾਲਾ ਜੱਗ ਕਰਨ ਦਾ ਕੰਮ ਕੀਤਾ ਪਰ ਕਾਲ ਤੋਂ ਬਚ ਨਾ ਸਕਿਆ । ਹਰਨਾਕਸ਼ ਤੇ ਹੋਰ ਦ੍ਰਿਸ਼ਟਾਂਤ ਦੇ ਕੇ ਦੱਸਿਆ ਜਾਵੇ ਕਿ ਕਿਵੇਂ ਜੰਤਰਾਂ-ਮੰਤਰਾਂ ਦੇ ਜ਼ੋਰ ਇਹਨਾਂ ਵਿਅਕਤੀਆਂ ਨੇ ਮੌਤ ਅੱਗੇ ਅੜਨ ਦੇ ਯਤਨ ਕੀਤੇ ਅਤੇ ਨਿਸਫਲ ਹੀ ਰਹੇ ਅੰਤ ਮੌਤ ਦੇ ਭਾਵ ਕਾਲ ਦੇ ਚੱਕਰ ਰੂਪੀ ਪੰਜੇ ਅੱਗੇ ਅੜ ਨਾ ਸਕੇ ।

ਕਾਲੁ ਚਲਾਏ ਬੰਨਿ੍ ਕੋਇ ਨ ਰਖਸੀ ॥ ਜਰੁ ਜਰਵਾਣਾ ਕੰਨਿ੍ ਚੜਿਆ ਨਚਸੀ ॥ ਅੰਗ ॥੧੧੯ ॥ ਮ: ੨॥

ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥ ਅੰਗ ੧੪੦੨ ॥ ਗਯੰਦ ਭਟ ॥

ਅ ਅਸੀਂ ਕਹਿੰਦੇ ਹਾਂ ਕਿ ਸੁੰਭ-ਨਿਸੁੰਭ ਸ੍ਰੋਣਤ ਬੀਜ ਤੇ ਮਧ ਕੀਟਵ ਦੇਵੀ ਦੁਰਗਾ ਪਾਰਬਤੀ ਨੇ ਮਾਰੇ ਸਨ । ਗੁਰੂ ਜੀ ਨੇ ਉਹਨਾਂ ਦਾ ਯੁੱਧ ਵੀ ਵਰਣਨ ਕੀਤਾ ਹੈ ਪਰ ਇਹ ਸਭ ਕੁਝ ਕਾਰਣ ਰੂਪ ਹੈ, ਮਾਰਨ ਵਾਲਾ ਉਹਨਾਂ ਦਾ ਕਾਲ ਸੀ ਜੋ ਹਕੀਕਤ ਹੈ, ਯੁੱਧ ਗੌਣ ਰੂਪ ਹੈ ।

ੲ ਇਹਨਾਂ ਸ਼੍ਰੋਮਣੀ ਬਲੀ ਤੇ ਚੋਣਵੇਂ ਜੇਤੂਆਂ ਦੀ ਗੁੱਡੀ ਅਸਮਾਨ 'ਤੇ ਕਿਵੇਂ ਚੜ੍ਹੀ ਤੇ ਇਹਨਾਂ ਨੇ ਚੰਗੇ-ਮੰਦੇ ਕੰਮ ਕੀ ਕੀਤੇ ਅੰਤ ਕਾਲ ਨੇ ਇਹਨਾਂ ਨੂੰ ਕਿਵੇਂ ਖਤਮ ਕੀਤਾ ? ਇਹਨਾਂ ਤੋਂ ਸਬਕ ਲੈ ਕੇ ਅਸੀਂ ਅਕਾਲ ਪੁਰਖ 'ਤੇ ਕਾਲ ਨੂੰ ਚੇਤੇ ਰੱਖ ਕੇ ਨਿਮਰਤਾ ਤੇ ਸੁਹਿਰਦਤਾ ਦੇ ਨਾਲ ਆਪਣਾ ਜੀਵਨ ਬਿਤਾਈਏ ।

ਸ ਕਿਸੇ ਦੇ ਧੱਕੇ ਨਾਲ ਅਕਾਰਣ ਹੀ ਗਲੇ ਜਾ ਪੈਣਾ ਤੇ ਬਿਪਤਾ ਖੜ੍ਹੀ ਕਰ ਦੇਣੀ (ਪੁਆੜਾ) ਕਹਾਉਂਦਾ ਹੈ ।

ਹ ਇਹੋ ਜਿਹੇ ਕਾਰਨਾਮੇ ਤੇ ਸੀਨਾਂ ਨੂੰ ਪੜ੍ਹ-ਸੁਣ ਤੇ ਵੇਖ ਕੇ ਵਿਅਕਤੀ ਨੂੰ ਆਪਣੀ ਮੌਤ ਤੇ ਆਕਬਤ ਯਾਦ ਆਉਂਦੀ ਹੈ ਜੋ ਜ਼ੁਲਮ ਦੇ ਟਾਕਰੇ ਪਿਆਰ, ਕਿਸੇ ਦਾ ਬੁਰਾ ਸੋਚਣ ਦੇ ਬਦਲੇ ਭਲਾ ਕਰਨ ਲਈ ਉਕਸਾਉਂਦਾ ਹੈ । ਜਿਨ੍ਹਾਂ ਨੇ ਇਤਿਹਾਸ ਪੜ੍ਹੇ ਹਨ ਉਹੀ ਲੋਕ ਭਲੇ ਬਣੇ ਹਨ । ਪ੍ਰੇਮ ਦੀ ਸਾਰ

☞

੧ ਅਤੇ ਬੇਅੰਤ ਹੀ ਟੱਲ ਤੇ ਘੰਟੀਆਂ ਘੁੰਘਰੂਆਂ ਵਾਂਗ ਵੱਜਦੀਆ ਹਨ ਜਿਨ੍ਹਾਂ ਦੀਆ ਘੋਰ ਸੁਰਾਂ ਦੇ ਵਿਚ ਆਵਾਜ਼ਾਂ ਨਿਕਲਦੀਆਂ ਹਨ ।
ਚਾਰੇ ਪਾਸੇ ਚਾਰੇ ਖਾਣੀਆਂ ਨੱਚਣ ਤੇ ਉੱਡਣ ਵਾਲੇ ਜੀਵ ਥਰਥਰਾ ਜਾਂਦੇ ਹਨ ॥੫੬॥

੨ ਹੇ ਵਾਹਿਗੁਰੂ ! ਜਿਸ ਵੇਲੇ ਤੇਰੇ ਹੁਕਮ ਦਾ ਚੱਕਰ ਚੌਂਦਾਂ ਹੀ ਲੋਕਾਂ ਵਿਚ ਚਲਦਾ ਫਿਰਦਾ ਹੈ, ਵਧੇ ਹੋਇਆਂ ਨੂੰ ਘਟਾ ਦਿੰਦਾ ਹੈ ਤੇ ਖਾਲੀਆਂ ਨੂੰ ਭਰ ਦਿੰਦਾ ਹੈ ।

੩ ਜਗਤ ਵਿਚ ਜਿਤਨੇ ਵੀ ਜੀਵ ਜਲ ਵਿਚ ਜਾਂ ਧਰਤੀ 'ਤੇ ਹਨ ਐਸਾ ਕੌਣ ਹੈ ਜੋ ਤੇਰੇ ਹੁਕਮ ਨੂੰ ਮੋੜ ਦੇਵੇ ॥੫੭॥

੪ ਜਿਵੇਂ ਭਾਦੋਂ ਦੇ ਦਿਨਾਂ ਵਿਚ ਸਵੇਰੇ ਹੀ ਕਿਧਰੇ ਚਿੱਟੇ, ਕਿਧਰੇ ਕਾਲੇ ਬੱਦਲ ਉਡਾਰੀਆਂ ਮਾਰਦੇ ਦਿਸਦੇ ਹਨ ਅਤੇ—

੫ ਪੰਗਤਾਂ ਬੰਨ ਕੇ ਉੱਡ ਰਹੇ ਹੁੰਦੇ ਹਨ ਅਤੇ ਵਿਚੋਂ ਬਿਜਲੀ ਚਮਕਦੀ ਹੈ ਅਤੇ ਬੱਦਲਾਂ ਵਿਚੋਂ ਬੇਅੰਤ ਘੁੰਗਰੂਆਂ ਤੇ ਘੰਟੀਆਂ, ਟੱਲਾਂ ਦੀ ਸੁਰ ਨਿਕਲਦੀ ਹੈ ਤੇ ਘੁੰਮਦੀ ਹੈ ॥੫੮॥

੬ ਭੁਜੰਗ ਪ੍ਰਯਾਤ ਛੰਦ ॥ ਤੇ ਜਿਸ ਤਰ੍ਹਾਂ ਸਾਵਣ ਦੇ ਮਹੀਨੇ ਕਾਲੀਆਂ ਘਟਾਵਾਂ ਸ਼ੋਭਦੀਆਂ ਹਨ ਉਹਨਾਂ ਵਿਚੋਂ ਕਦੇ-ਕਦੇ ਚੰਦ, ਤਾਰੇ, ਸੂਰਜ, ਨੀਲ ਮਣੀਆਂ ਦੇ ਨਗਾਂ ਵਾਂਗ ਸ਼ੋਭਾ ਦਿੰਦੇ ਹਨ ਜਿਨ੍ਹਾਂ ਨੂੰ ਵੇਖ ਕੇ ਸਿਰ ਨੀਵਾਂ ਹੋ ਜਾਂਦਾ ਹੈ। ਇਸੇ ਤਰ੍ਹਾਂ—

੭ ਹੇ ਮਹਾਂ ਸ਼ਿਆਮ ਸੁੰਦਰ ਮਹਾਨ ਸੰਸਾਰ ਦੇ ਭੰਡਾਰ ਭਰਨ ਵਾਲੇ ! ਮਹਾਂ ਰੂਪਾਂ ਦੇ ਰੂਪ, ਮਹਾਂ ਕਾਮ ਦੇ ਵੀ ਸੁੰਦਰ ਕਾਮ ॥੫੯॥

੮ ਤੇਰੇ ਹੁਕਮ ਦਾ ਚੱਕਰ ਚੌਂਦਾਂ ਹੀ ਪੁਰੀਆਂ ਵਿਚ ਫਿਰਦਾ ਹੈ। ਇਹੋ ਜਿਹਾ ਦੂਜਾ ਕੌਣ ਹੈ ਜੋ ਤੇਰੇ ਹੁਕਮ ਦੇ ਸਾਹਮਣੇ ਆਵੇ । ਦੱਸੋ ਉਹ ਕਿਹੜੀ

੯ ਕੁੰਟ (ਪਾਸਾ) ਹੈ ਜਿਥੇ ਕੋਈ ਤੇਰੇ ਹੁਕਮ ਤੋਂ ਭੱਜ ਕੇ ਬਚ ਜਾਵੇ । ਜਦ ਕਿ ਸਭ ਦੇ ਸਿਰ ਦੇ ਉੱਤੇ ਸ੍ਰੀ ਕਾਲ ਦਾ ਚੱਕਰ ਨੱਚ ਰਿਹਾ ਹੈ ॥੬੦॥

੧੦ ਭਾਵੇਂ ਕੋਈ ਕਰੋੜਾਂ ਹੀ ਯਤਨ ਕਰੇ ਜਾਂ ਕਿਤਨੇ ਹੀ ਆਸਰੇ ਤੱਕ ਲਵੇ ਉਸ ਵੇਲੇ ਕੋਈ ਕਿਵੇਂ ਵੀ ਬਚ ਨਹੀਂ ਸਕੇਗਾ, ਕਾਲ ਅਵੱਸ਼ ਸੱਟ ਮਾਰੇਗਾ ।
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ੍ਹ ਗ੍ਯ੍ਹਾਨੁ ਧ੍ਯ੍ਹਾਨੁ ਧਰਤ ਹੀਐ ਚਾਹਿ ਜੀਉ ॥ ਪੰਨਾ ੧੪੦੨ ॥ ਗਯੰਦ ਭਟ ॥

੧੧ ਕਾਲ ਭਾਵੇਂ ਕੋਈ ਲੱਖਾਂ ਜੰਤਰ ਕਰ ਲਵੇ ਭਾਵੇਂ ਕੋਈ ਕਰੋੜਾਂ ਮੰਤਰ ਪੜ੍ਹ ਲਵੇ । ਬਿਨਾਂ ਉਸ ਦੀ ਸ਼ਰਨ ਤੋਂ ਹੋਰ ਕੋਈ ਵੀ ਓਟ, ਆਸਰਾ ਨਹੀਂ ਹੈ ॥੬੧॥

੧੨ ਬੜੇ ਲੋਕ ਜੰਤਰ ਲਿਖ-ਲਿਖ ਕੇ ਥੱਕ ਗਏ ਅਤੇ ਮੰਤਰ ਪੜ੍ਹ-ਪੜ੍ਹ ਹਾਰ ਗਏ । ਜਨਮ ਤੋਂ ਲੈ ਕੇ ਅੰਤ ਮੌਤ ਦੇ ਸਮੇਂ ਤੱਕ ਕਰਦੇ ਰਹੇ ।

੧੩ ਕਿਤਨਿਆਂ ਨੇ ਹੀ ਤੰਤਰਾਂ ਦੀ ਸਾਧਨਾ ਕਰਦੇ ਜਨਮ ਬਿਤਾ ਦਿੱਤੇ। ਅੰਤ ਸਾਰੇ ਨਿਸਫਲ ਰਹੇ । ਕਿਸੇ ਇਕ ਦੇ ਵੀ ਇਕ ਕੰਮ ਨਹੀਂ ਆਇਆ ॥੬੨॥

੧੪ ਕਈ ਬ੍ਰਾਹਮਣ ਆਂਟ ਨਾਲ ਨਾਸਾਂ ਮੁੰਦਦੇ ਹਨ ਤੇ ਅੱਖਾਂ ਮੀਟ ਕੇ ਸਮਾਧੀ ਲਾਉਂਦੇ ਹਨ । ਕਈ ਬ੍ਰਹਮ ਚਰਜ ਰੱਖਦੇ ਹਨ । ਕਿਸੇ ਨੇ ਗਲੇ ਵਿਚ ਕੰਠੀ ਪਾਈ ਹੈ, ਕਿਸੇ ਨੇ ਸਿਰ 'ਤੇ ਜਟਾਂ ਵਧਾਈਆਂ ਹਨ ।

੧੫ ਕਿਸੇ ਨੇ ਕੰਨ ਚੀਰ ਕੇ ਮੁੰਦਰਾਂ ਪਾ ਕੇ ਜੋਗੀ ਕਹਾਇਆ ਹੈ, ਜੋ ਸਾਰੇ ਨਿਸਫਲ ਰਹੇ, ਕਿਸੇ ਦੇ ਕੋਈ ਕੰਮ ਨਹੀਂ ਆਏ ॥੬੩॥

੧੬ ਕਿਤਨੇ ਮਧ ਕੀਟਬ ਜਿਹੇ ਬੜੇ ਬਲੀ ਦੈਂਤ ਹੋਏ । ਆਪਣੇ ਸਮੇਂ ਤੇ ਆ ਕੇ ਕਾਲ ਨੇ ਦਲ (ਰਗੜ) ਦਿੱਤੇ ।

੧੭ ਸੁੰਭ ਤੇ ਨਿਸੁੰਭ, ਸ੍ਰੋਣਤ ਬੀਜ ਹੋਏ। ਉਹ ਵੀ ਕਾਲ ਨੇ ਤੁੰਬੇ-ਤੁੰਬੇ ਕਰਕੇ ਉਡਾ ਦਿੱਤੇ ॥੬੪॥

੧੮ ਰਾਜਾ ਪ੍ਰਿਥੀ ਚੰਦ ਬਹੁਤ ਬਲੀ ਸੀ ਅਤੇ ਮਾਨਧਾਤਾ ਰਾਜਾ ਹੋਇਆ ਹੈ । ਜਿਨ੍ਹਾਂ ਨੇ ਚੱਕਰਵਰਤੀ ਰਾਜ ਕੀਤਾ ਅਤੇ ਪ੍ਰਿਥਵੀ ਸੱਤਾਂ ਪੁੱਤਰਾਂ ਨੂੰ ਵੰਡ ਕੇ ਉਹਨਾਂ ਦੇ ਨਾਂ ਨਾਲ ਸੱਤ ਦੀਪਾਂ ਦੇ ਨਾਮ ਰੱਖੇ ਸਨ ।

੧੯ ਬਲੀ ਭੀਮ ਨੇ ਬਾਹਾਂ ਦੇ ਜ਼ੋਰ ਨਾਲ ਤੇ ਭਰਥ ਨੇ ਜੱਗ ਨੂੰ ਜਿੱਤ ਕੇ ਡੰਡ (ਆਪਣੇ ਵੱਸ [illegible] ਲਿਆ ਸੀ) ਉਹਨਾਂ ਨੂੰ ਵੀ ਅੰਤ ਕਾਲ ਨੇ ਮਾਰ ਦਿੱਤਾ ॥੬੫॥

੨੦ ਜਿਨ੍ਹਾਂ ਨੇ ਦੀਪਾਂ-ਦੀਪਾਂ ਵਿਚ ਆਪਣੇ ਨਾਮ ਦੀ ਡੌਂਡੀ ਪਿਟਾ ਦਿੱਤੀ ਸੀ । ਬਾਹਵਾਂ ਦੇ ਜ਼ੋਰ ਨਾਲ ਸੂਰਮਿਆ ਕੋਲੋਂ ਧਰਤੀ 'ਤੇ ਛਤਰ ਖੋਹ ਲਏ ਸਨ । ਕਰੋੜਾਂ ਜੱਗ—

੨੧ ਕੀਤੇ ਤੇ ਅਨੇਕਾਂ ਵਧਾਈਆਂ ਲਈਆਂ । ਉਹ ਵੀ ਬੜੇ ਸੁੰਦਰ ਸੋਹਣੇ ਬਹਾਦਰ ਸੂਰਮੇ ਬਲੀ ਕਾਲ ਨੇ ਜਿੱਤ ਲਏ। "ਕਾਲ ਚਲਾਇ ਬੰਨਿ ਕੋਇ ਨ ਰਖਸੀ ॥ ਜਰੁ ਜਰਵਾਣਾ ਕੰਨਿ ਚੜਿਆ ਨਚਸੀ ॥ ਅੰਗ : ੧੧੯੦" ॥੬੬॥

੨੨ ਕਈ ਕਰੋੜ ਜਿਨ੍ਹਾਂ ਨੇ ਰਾਜ ਖੋਹੇ ਅਤੇ ਰਾਜਿਆਂ ਦੇ ਕਿਲ੍ਹੇ ਢਾਹੇ ਅਤੇ ਸੂਰਮਿਆਂ ਦੀਆਂ ਸੈਨਾਵਾਂ (ਫੌਜਾਂ) ਮਾਰ ਸੁੱਟੀਆਂ।

੨੩ ਅਨੇਕਾਂ ਯੁੱਧ ਕੀਤੇ, ਕਈਆਂ ਦੇ ਘਰਾਂ 'ਤੇ ਸਾਕੇ ਤੇ ਪੁਆੜੇ ਪਾਏ । ਅੰਤ ਨੂੰ ਉਹ ਦੀਨ ਹੋਏ ਵੇਖੇ ਹਨ । ਜਦੋਂ ਕਾਲ ਦੇ ਮਾਰੇ ਰੁਲਦੇ ਹਨ ॥੬੭॥

੨੪ ਜਿਸ ਨੇ ਕਰੋੜਾਂ ਯੁਗ ਵੀ ਪਾਤਸ਼ਾਹੀ ਕੀਤੀ ਅਤੇ ਸੰਸਾਰ ਦੇ ਚੰਗੇ-ਮੰਦੇ ਰਸ ਤੇ ਹਰ ਤਰ੍ਹਾਂ ਦੇ ਸਵਾਦ ਚੰਗੀ ਤਰ੍ਹਾਂ ਭੋਗੇ।

੨੫ ਉਹ ਅੰਤ ਨੂੰ ਨੰਗੇ ਪੈਰੀਂ ਇਥੋਂ ਤੁਰ ਗਏ । ਧਰਤੀ 'ਤੇ ਡਿੱਗੇ ਪਏ ਵੇਖੇ ਬਲਵਾਨ ਕਾਲ ਦੇ ਮਾਰੇ ਹੋਏ ॥੬੮॥

੨੬ ਜਿਨ੍ਹਾਂ ਨੇ ਦੰਡ ਦੇਣ ਵਾਲੇ ਸੂਰਮਿਆਂ ਨੂੰ ਵੀ ਦੰਡ ਦਿੱਤਾ ਇਹੋ ਜਿਹੇ—

---

ਛਾ ਵੀ ਉਹੀ ਜਾਣ ਸਕੇ ਹਨ । ਨਹੀਂ ਤਾਂ ਹੰਕਾਰ ਦਾ ਘੋੜਾ ਇਸ ਨੂੰ ਜਨਮ ਤੋਂ ਹੀ ਮਿਲ ਜਾਂਦਾ । ਜੋ ਜਨਮ ਲੈਣ ਸਾਰ ਸ਼ੈਤਾਨ ਆ ਕੇ ਇਸ ਦੇ ਕੰਨ ਵਿਚ ਫੂਕ ਮਾਰਦਾ ਹੈ ਕਿ ਮਿੱਤਰਾ ਤੇਰੇ ਜਿਹਾ ਅੱਜ ਤੱਕ ਰੱਬ ਨੇ ਕੋਈ ਨਹੀਂ ਬਣਾਇਆ । ਤੂੰ ਜਿਥੇ ਸਭ ਤੋਂ ਸੋਹਣਾ ਉਥੇ ਸਭ ਤੋਂ ਤਕੜਾ ਵੀ ਹੈ—
ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥ ਪਰ ਨਿੰਦਾ ਪਰਮਲੁ ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥ ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ ਅੰਗ ੧੫॥ ਮ: ੧॥

ਲਬ ਲਾਲਚ ਮੁਫਤ ਦਾ ਮਾਲ ਖਾਣਾ, ਕੂੜ ਬੋਲ ਕੇ ਧੋਖਾ ਦੇ ਕੇ ਵੀ ਖਾ ਜਾਣਾ ਇਹ ਹੈ ਚੂਹੜਾ । ਠੱਗ ਕੇ ਖਾਣਾ ਹੈ ਤਾਂ ਮੁਰਦਾਰ ਪਰ ਅੱਜਕਲ੍ਹ ਤਾਂ ਇਸ ਨੂੰ ਮਹਾਂ ਪ੍ਰਸ਼ਾਦ ਦਾ ਦਰਜਾ ਹਾਸਲ ਹੈ । ਪਰਾਈ ਨਿੰਦਾ ਤਾਂ ਪਰਾਈ ਮੈਲ ਦੇ ਤੁੱਲ ਪਰ ਮੁਖ ਲਈ ਤਾ ਇਸ ਦਾ ਬੜਾ ਸਵਾਦ ਹੈ । ਕ੍ਰੋਧ ਨੂੰ ਗੁਰਬਾਣੀ ਤਾਂ ਚੰਡਾਲ ਕਹਿੰਦੀ ਹੈ ਪਰ ਮੈਨੂੰ ਇਸ ਨਾਲੋਂ ਅੱਜਕਲ੍ਹ ਦੇ ਸਮੇਂ ਵਿਚ ਸਰਦਾ ਹੀ ਨਹੀਂ । ਆਪ ਸਲਾਹੁਣਾ, ਆਪਣੀਆਂ ਵਡਿਆਈਆਂ ਕਰਨੀਆਂ, ਆਪਣੇ ਗੁਣਾਂ ਦੀਆਂ ਜਣੇ-ਖਣੇ ਪਾਸ ਸਿਫਤਾਂ ਕਰਨੀਆਂ ਇਹ ਸਾਰੇ ਮੇਰੇ ਆਪਣੇ ਕਰਮ ਹਨ, ਰਸਾਂ-ਕਸਾਂ ਦਾ ਸੁਆਦ ਲੈਣਾ ਇਹਨਾਂ ਕਰਮਾਂ ਲਈ ਨਾ ਕਿਸੇ ਵਿਦਿਆਲੇ ਜਾਣ ਦੀ ਲੋੜ ਪੈਂਦੀ ਹੈ ਨਾ ਕੋਈ ਗੁਰੂ ਲੱਭਣ ਦੀ ਲੋੜ ਹੈ, ਜੋ ਬੀਜ ਮੰਤਰ ਆਪਣੇ ਆਪ ਸਿੱਖ ਲਈਦੇ ਹਨ ਜੋ ਬੜੇ ਸੌਖੇ ਹਨ ਪਰ ਗੁਰੂ ਦਾ ਦੱਸਿਆ ਗਿਆਨ ਬੜਾ ਔਖਾ ਹੈ । ਪਰ ਗੁਰੂ ਨਾਨਕ ਜੋਤ ਦਸਾਂ ਜਾਮਿਆਂ ਵਿਚ ਵਿਚਰਦੀ ਹੋਈ ਸਾਨੂੰ ਇਹਨਾਂ ਦੇ ਅੰਤ ਦੇ ਨਤੀਜੇ ਦੱਸ ਕੇ ਇਹਨਾਂ ਤੋਂ ਵਰਜਾਂਦੀ ਹੋਈ ਸਾਵਧਾਨੀ ਵੱਲ ਪ੍ਰੇਰਦੀ ਹੈ । ਪੜ੍ਹੋ ਇਸ ਪ੍ਰਕਰਣ ਨੂੰ ਧਿਆਨ ਨਾਲ ਤਾਂ ਕਿ ਸਾਨੂੰ ਉਤਮ ਬ੍ਰਹਮ ਦੀ ਲਖਤਾ ਹੋ ਸਕੇ :-
ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥ ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥ ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ ਅੰਗ ੬੬੫-੬੬ ॥ ਮ: ੩॥

ਅਪਾਰੰ ॥ [੧]ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ ॥ ਜਿਨੇ ਇੰਦ੍ਰ ਸੇ ਜੀਤ ਕੈ ਛੋਡ ਡਾਰੇ ॥ [੨]ਵਹੈ ਦੀਨ ਦੇਖੇ ਗਿਰੇ ਕਾਲ ਮਾਰੇ ॥੬੯॥ ਰਸਾਵਲ ਛੰਦ ॥ [੩]ਜਿਤੇ ਰਾਮ ਹੂਏ ॥ ਸਭੈ ਅੰਤਿ ਮੂਏ[ੳ] ॥ [੪]ਜਿਤੇ ਕ੍ਰਿਸਨ ਹੁਇ ਹੈ ॥ ਸਭੈ ਅੰਤ ਜੈ ਹੈ ॥੭੦॥ [੫]ਜਿਤੇ ਦੇਵ ਹੋਸੀ ॥ ਸਭੈ ਅੰਤ ਜਾਸੀ ॥ [੬]ਜਿਤੇ ਬੋਧ ਹੁਇ ਹੈ ॥ ਸਭੈ ਅੰਤਿ ਛੈ ਹੈ ॥੭੧॥ [੭]ਜਿਤੇ ਦੇਵ ਰਾਯੰ ॥ ਸਭੈ ਅੰਤ ਜਾਯੰ ॥ [੮]ਜਿਤੇ ਦਈਤ ਏਸੰ ॥ ਤਿਤਿਯੋ ਕਾਲ ਲੇਸੰ ॥੭੨॥ [੯]ਨਰਸਿੰਘਾਵਤਾਰੰ ॥ ਵਹੇ ਕਾਲ ਮਾਰੰ ॥ [੧੦]ਬਡੋ ਦੰਡ ਧਾਰੀ ॥ ਹਣਯੋ ਕਾਲ ਭਾਰੀ ॥੭੩॥ [੧੧]ਦਿਜੰ ਬਾਵਨੇਯੰ ॥ ਹਨਿਯੋ ਕਾਲ ਤੇਯੰ ॥ [੧੨]ਮਹਾਂ ਮੱਛ ਮੁੰਡੰ ॥ ਫਧਿਓ ਕਾਲ ਝੁੰਡੰ ॥੭੪॥ [੧੩]ਜਿਤੇ ਹੋਇ ਬੀਤੇ ॥ ਤਿਤੇ ਕਾਲ ਜੀਤੇ ॥ [੧੪]ਜਿਤੇ ਸਰਨ ਜੈ ਹੈ ॥ ਤਿਤਿਓ ਰਾਖ ਲੈ ਹੈਂ ॥੭੫॥ ਭੁਜੰਗ ਪ੍ਰਯਾਤ ਛੰਦ ॥ [੧੫]ਬਿਨਾ ਸਰਨ ਤਾ ਕੀ ਨ ਅਉਰੈ ਉਪਾਯੰ ॥ [੧੬]ਕਹਾ ਦੇਵ ਦਈਤੰ ਕਹਾ ਰੰਕ ਰਾਯੰ ॥ [੧੭]ਕਹਾ ਪਾਤਸਾਹੰ ਕਹਾ ਉਮਰਾਯੰ ॥ ਬਿਨਾ ਸਰਨ ਤਾ ਕੀ ਨ ਕੋਟੈ ਉਪਾਯੰ ॥੭੬॥ [੧੮]ਜਿਤੇ ਜੀਵ ਜੰਤੰ ਸੁ ਦੂਨੀਅੰ ਉਪਾਯੰ ॥ ਸਭੈ ਅੰਤਿ ਕਾਲੰ ਬਲੀ ਕਾਲ ਘਾਯੰ ॥ [੧੯]ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥ ਲਿਖੰ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ ॥੭੭॥ ਨਿਰਾਜ ਛੰਦ ॥ [੨੦]ਜਿਤੇਕਿ ਰਾਜ ਰੰਕਯੰ ॥ ਹਨੇ ਸੁ ਕਾਲ ਬੰਕਯੰ ॥ [੨੧]ਜਿਤੇਕ ਲੋਕ ਪਾਲਯੰ[ਅ] ॥ ਨਿਦਾਨ ਕਾਲ ਦਾਲਯੰ ॥੭੮॥ [੨੨]ਕ੍ਰਿਪਾਣ ਪਾਣ ਜੇ ਜਪੈ ॥ ਅਨੰਤ ਥਾਟ ਤੇ ਥਪੈ ॥ [੨੩]ਜਿਤੇਕ ਕਾਲ ਧਿਆਇ ਹੈ ॥ ਜਗੱਤਿ ਜੀਤ ਜਾਇ ਹੈ ॥੭੯॥ [੨੪]ਬਚਿਤ੍ਰ ਚਾਰੁ ਚਿਤ੍ਰਯੰ[ੲ] ॥ ਪਰਮਯੰ ਪਵਿਤ੍ਰਯੰ ॥ [੨੫]ਅਲੋਕ ਰੂਪ ਰਾਜਿਯੰ ॥ ਸੁਣੇ ਸੁ ਪਾਪ ਭਾਜਿਯੰ ॥੮੦॥ [੨੬]ਬਿਸਾਲ ਲਾਲ ਲੋਚਨੰ ॥ ਬਿਅੰਤ ਪਾਪ ਮੋਚਨੰ ॥ [੨੭]ਚਮਕ ਚੰਦ੍ਰ ਚਾਰਯੰ ॥ ਅਘੀ ਅਨੇਕ ਤਾਰਯੰ ॥੮੧॥ ਰਸਾਵਲ ਛੰਦ ॥ [੨੮]ਜਿਤੇ ਲੋਕ ਪਾਲੰ ॥ ਤਿਤੇ ਜੇਰ ਕਾਲੰ ॥ [੨੯]ਜਿਤੇ ਸੂਰ ਚੰਦ੍ਰੰ ॥ ਕਹਾ ਇੰਦ੍ਰ ਬਿੰਦ੍ਰੰ ॥੮੨॥ ਭੁਜੰਗ ਪ੍ਰਯਾਤ ਛੰਦ ॥ [੩੦]ਫਿਰੈ ਚੌਦਹੂੰ ਲੋਕਯੰ ਕਾਲ ਚੱਕ੍ਰੰ ॥ ਸਭੈ ਨਾਥ ਨਾਥੇ ਭ੍ਰਮੰ ਭਉਹ ਬੱਕ੍ਰੰ ॥ [੩੧]ਕਹਾ ਰਾਮ ਕ੍ਰਿਸਨੰ ਕਹਾ ਚੰਦ ਸੂਰੰ ॥ ਸਭੈ ਹਾਥ ਬਾਧੇ ਖਰੇ ਕਾਲ ਹਜੂਰੰ ॥੮੩॥ ਸਵੈਯਾ ॥ [੩੨]ਕਾਲ ਹੀ ਪਾਇ ਭਯੋ ਭਗਵਾਨ, ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥ [੩੩]ਕਾਲ ਹੀ ਪਾਇ ਭਯੋ ਬ੍ਰਹਮਾ ਸਿਵ, ਕਾਲ ਹੀ ਪਾਇ ਭਯੋ ਜੁਗੀਆ ਹੈ ॥ [੩੪]ਕਾਲ ਹੀ ਪਾਇ ਸੁਰਾਸੁਰ ਗੰਧ੍ਰਬ, ਜੱਛ ਭੁਜੰਗ ਦਿਸਾ ਬਿਦਿਸਾ ਹੈ ॥

---

ੳ ਅਸੀਂ ਤਾਂ ਇਕ ਰਾਮ ਚੰਦਰ ਤੇ ਕ੍ਰਿਸ਼ਨ ਨੂੰ ਮੰਨਣ ਤੋਂ ਇਨਕਾਰੀ ਹਾਂ ਉਹਨਾਂ ਦੇ ਇਤਿਹਾਸ ਨੂੰ ਹੀ ਮਿਥਿਹਾਸ ਕਹਿ ਕੇ ਹੜਤਾਲ ਫੇਰ ਦਿੰਦੇ ਹਾਂ ਜਿਸ ਨੂੰ ਪੜਨਾ ਪਾਪ ਸਮਝਦੇ ਹਾਂ ਪ੍ਰੰਤੂ ਸਾਡੇ ਸਰਬਗ ਘਟਾਂ ਦੇ ਜਾਣੂ ਚਾਰਾਂ ਜੁਗਾਂ ਦੀ ਸੋਝੀ ਦੇਣ ਵਾਲੇ ਸ੍ਰੀ ਦਸਮੇਸ਼ ਪਾਤਿਸ਼ਾਹ ਬੇਅੰਤ ਦੱਸਦੇ ਹਨ । ਜਿਸ ਦੀ ਗਵਾਹੀ ਯੋਗ ਵਸ਼ਿਸ਼ਟ ਤੋਂ ਭਲੀ-ਭਾਂਤ ਮਿਲਦੀ ਹੈ । ਪਰ ਸਾਡਾ ਤਾਂ ਜੋਤਿਸ਼ ਹੀ ਆਪਣਾ ਹੈ । ਮਹਾਨ ਪੁਰਸ਼ਾਂ ਦੇ ਜੀਵਨ ਵੀ ਮਹਾਨ ਹੁੰਦੇ ਹਨ, ਉਹਨਾਂ ਦੇ ਕੰਮ ਵੀ ਮਹਾਨ ਹੁੰਦੇ ਹਨ । ਉਹਨਾਂ ਦੇ ਪਾਏ ਪੂਰਨਿਆਂ 'ਤੇ ਤੁਰਨ ਵਾਲੇ ਵੀ ਮਹਾਨ ਹੋ ਜਾਂਦੇ ਹਨ ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥ ਅੰਗ ੨੦੪॥ ਮ: ੫ ॥

ਜੇ ਅਸੀਂ ਗੁਰੂ ਨਾਨਕ ਜੋਤਿ ਦਸਾਂ ਪਾਵਨ ਮਹਾਨ ਸਤਿਗੁਰਾਂ ਦੇ ਦਸਵੀਂ ਜੋਤ ਦੇ ਦਰਸ਼ਨ ਕਰਨੇ ਤੇ ਉਹਨਾਂ ਨੂੰ ਮਿਲਣ ਦੀ ਤੜਪ ਰੱਖਦੇ ਤਾਂ ਕਿਵੇਂ ਮਿਲ ਸਕਦੇ ? ਇਹੋ ਕਿ ਉਹਨਾਂ ਦੇ ਉਪਦੇਸ਼ ਗ੍ਰਹਿਣ ਕਰੀਏ ਪਰ ਜਦ ਤੱਕ ਅਸੀਂ ਉਹਨਾਂ ਦਾ ਇਤਿਹਾਸ ਨਹੀਂ ਪੜਾਂਗੇ ਉਦੋਂ ਤੱਕ ਸਾਡੀ ਉਹਨਾਂ ਨਾਲ ਜਾਣ-ਪਛਾਣ ਨਹੀਂ ਹੋਵੇਗੀ । ਜੇ ਪਹਿਲੋਂ ਅਸੀਂ ਉਹਨਾਂ ਦਾ ਇਤਿਹਾਸ ਪੜ੍ਹਾਂਗੇ ਫੇਰ ਸਾਨੂੰ ਉਨ੍ਹਾਂ ਤੋਂ ਉਚਰੇ ਪਵਿੱਤਰ ਬਚਨ ਜੋ ਗੁਰਬਾਣੀ ਦੇ ਰੂਪ ਵਿਚ ਹੈ, ਉਹ ਪਿਆਰੇ ਲੱਗਣਗੇ। ਉਸ ਦੇ ਉਹਨਾਂ ਦਰਸ਼ਨ ਸਾਖਸਾਤ ਜਾਪਣਗੇ । ਉਹ ਆਪ ਸੁੰਦਰ ਮੁੱਖ ਤੋਂ ਬੋਲਦੇ ਦਿਸਣਗੇ । ਸੋ ਇਸੇ ਲਈ ਸਾਡੇ ਮਹਾਨ ਗੁਰਦੇਵ ਨੇ ਸਾਨੂੰ ਹੋ ਚੁੱਕੇ ਮਹਾਨ ਪੁਰਸ਼ਾਂ ਦਾ ਇਤਿਹਾਸ ਦੇ ਕੇ ਸਾਨੂੰ ਮਹਾਨ ਬਣਨ ਦੇ ਨੁਸਖੇ ਮੁਹਈਆ ਕੀਤੇ ਹਨ ਤੇ ਮਾਇਕ ਪਦਾਰਥਾਂ ਦੇ ਤੇ ਸੰਸਾਰਕ ਭੋਗਾਂ ਦੇ ਵਸ ਹੋਏ ਚੋਰ ਯਾਰ ਠੱਗਾਂ ਤੋਂ ਬਚਣ ਲਈ ਸਾਵਧਾਨੀ ਦੇ ਨੁਸਖੇ ਵੀ ਅਨੇਕ ਦੱਸ ਕੇ ਸਮਝਾਇਆ ਹੈ ਕਿ ਤੁਸੀਂ ਕਿਹੜੇ ਕੰਮ ਕਰਕੇ ਮਹਾਨ ਹੋ ਸਕੋਗੇ ਅਤੇ ਕਿਹੜੇ ਕਰਮ ਕਰਨ ਨਾਲ ਤੁਸੀਂ ਆਪਣੇ ਮਾਲਕ ਦੇ ਦਰ ਤੋਂ ਛੁੱਟੜ ਹੋ ਕੇ ਜੂਨਾਂ ਵਿਚ ਭਟਕਦੇ ਫਿਰੋਗੇ । ਬੜੀ ਲੋੜ ਹੈ ਸਤਿਗੁਰ ਤੋਂ ਭਿਛਿਆ ਮੰਗਣ ਦੀ :-

੧ ਸਤਿਗੁਰ ਭੀਖਿਆ ਦੇਹਿ ਮੈ ਤੂੰ ਸਮਰਥੁ ਦਾਤਾਰੁ ॥ ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰ ॥ ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥ ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥ ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥ ਅੰਗ ੭੯੦ ॥ ਮ: ੧॥

੨ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥ ਉਹੀ ॥

—ਬੇਅੰਤ ਹੋਏ ਹਨ ।

੧ ਜਿਨ੍ਹਾਂ ਨੇ ਚੰਦਰਮਾ ਤੇ ਸੂਰਜ ਵੀ ਆਪਣੇ ਦਰ ਦੇ ਸੇਵਕ ਬਣਾ ਲਏ ਸਨ ਅਤੇ ਇੰਦਰ ਜਿਹੇ ਦੇਵਤਿਆਂ ਦੇ ਬਾਦਸ਼ਾਹ ਨੂੰ ਜਿੱਤ ਕੇ ਫੇਰ ਛੱਡ ਦਿੱਤਾ ਸੀ ।

੨ ਉਹਨਾਂ ਨੂੰ ਮੈਂ ਦੀਨ ਹੋਇਆਂ ਨੂੰ ਵੇਖਿਆ ਹੈ, ਕਾਲ ਦੇ ਮਾਰੇ ਹੋਏ ਢਹਿ ਪਿਆਂ ਨੂੰ ॥੬੯॥

੩ ਰਸਾਵਲ ਛੰਦ ॥ ਗੁਰੂ ਜੀ ਕਹਿੰਦੇ ਹਨ ਕਿ ਜਿਤਨੇ ਵੀ ਰਾਮ ਚੰਦਰ ਹੋਏ ਹਨ ਅੰਤ ਸਭ ਹੀ ਇਥੋਂ ਚਲੇ ਗਏ, ਮਰ ਗਏ । ਜਿਤਨੇ—

੪ ਵੀ ਕ੍ਰਿਸ਼ਨ ਹੋਣਗੇ ਸਭੇ ਹੀ ਅੰਤ ਚਲੇ ਜਾਣਗੇ ॥੭੦॥

੫ ਜਿਤਨੇ ਦੇਵਤੇ ਹੋਣਗੇ, ਸਾਰੇ ਹੀ ਅੰਤ ਚਲੇ ਜਾਣਗੇ ।

੬ ਜਿਤਨੇ ਬੋਧੀ ਹੁੰਦੇ ਹਨ, ਸਾਰੇ ਅੰਤ ਮੁੱਕ ਗਏ ॥੭੧॥

੭ ਜਿਤਨੇ ਦੇਵਤਿਆਂ ਦੇ ਰਾਜੇ ਹਨ ਸਭ ਹੀ ਅੰਤ ਚਲੇ ਜਾਣਗੇ।

੮ ਜਿਤਨੇ ਵੀ ਦੈਂਤਾਂ ਦੇ ਰਾਜੇ ਹਨ ਸਾਰੇ ਕਾਲ ਦੇ ਅਧੀਨ ਹਨ ।

੯ ਨਰ ਸਿੰਘ ਅਵਤਾਰ ਸੀ । ਉਸ ਨੂੰ ਵੀ ਕਾਲ ਨੇ ਮਾਰ ਲਿਆ ॥੭੨॥

੧੦ ਜਿਹੜਾ ਵੀ ਬਹੁਤ ਬਲਧਾਰੀ ਹੋਇਆ ਹੈ ਉਹ ਵੀ ਬਲੀ ਕਾਲ ਨੇ ਮਾਰ ਦਿੱਤਾ ਹੈ ॥੭੩॥

੧੧ ਬਾਵਨ, ਬ੍ਰਾਹਮਣ ਸੀ । ਉਸ ਨੂੰ ਵੀ ਕਾਲ ਨੇ ਮਾਰ ਦਿੱਤਾ।

੧੨ ਬਹੁਤ ਵੱਡਾ ਮੱਛ ਅਵਤਾਰ ਸੀ, ਉਸ ਨੂੰ ਕਾਲ ਨੇ ਸਿਰ ਤੋਂ ਪਕੜ ਲਿਆ ॥੭੪॥

੧੩ ਜਿਤਨੇ ਵੀ ਹੋ ਚੁੱਕੇ ਹਨ ਉਹ ਸਾਰੇ ਹੀ ਕਾਲ ਨੇ ਜਿੱਤ ਲਏ ਹਨ ।

੧੪ ਜਿਹੜੇ ਸ਼ਰਨ ਵਿਚ ਚਲੇ ਜਾਣਗੇ ਉਹਨਾਂ ਨੂੰ ਰੱਖ ਲਵੇਗਾ ॥੭੫॥

੧੫ ਭੁਜੰਗ ਪ੍ਰਯਾਤ ਛੰਦ ॥ ਬਿਨਾਂ ਉਸ ਦੀ ਸ਼ਰਨ ਤੋਂ ਹੋਰ ਕੋਈ ਉਪਾਅ ਨਹੀਂ।

੧੬ ਕੀ ਹੈ ਕੋਈ ਦੇਵਤਾ ਜਾਂ ਦੈਂਤ ਕੀ ਹੈ, ਫਕੀਰ ਜਾਂ ਕੋਈ ਰਾਜਾ।

੧੭ ਕੀ ਹੈ ਕੋਈ ਪਾਤਸ਼ਾਹ ਕੀ ਹੈ ਕੋਈ ਮੁਸਾਹਿਬ । ਬਿਨਾ ਉਸ ਦੀ ਸ਼ਰਨ ਤੋਂ ਕਰੋੜਾਂ ਉਪਾਅ ਕੁਝ ਨਹੀਂ ॥੭੬॥

੧੮ ਜਿਤਨੇ ਵੀ ਜੀਵ ਜੰਤੂ ਦੁਨੀਆ ਵਿਚ ਹੋਏ ਹਨ ਸਾਰੇ ਹੀ ਅੰਤ ਕਾਲ ਬਲਵਾਨ ਨੇ ਖਾ ਲਏ ।

੧੯ ਉਸ ਦੀ ਸ਼ਰਨ ਤੋਂ ਬਿਨਾਂ ਕੋਈ ਆਸਰਾ ਨਹੀਂ ਹੋਰ । ਭਾਵੇਂ ਕੋਈ ਕਿਤਨੇ ਜੰਤਰ ਲਿਖ ਲਵੇ ਅਤੇ ਕਰੋੜਾਂ ਮੰਤਰ ਪੜ੍ਹ ਲਵੇ ॥੭੭॥

੨੦ ਨਰਾਜ ਛੰਦ ॥ ਜਿਤਨੇ ਵੀ ਰਾਜੇ ਜਾਂ ਫਕੀਰ ਹਨ, ਸੋ ਸਾਰੇ ਬੰਦੇ ਕਾਲ ਨੇ ਮਾਰ ਸੁੱਟੇ।

੨੧ ਜਿਤਨੇ ਵੀ ਰਾਜੇ ਮਹਾਰਾਜੇ ਹੋਏ ਹਨ ਉਹ ਸਾਰੇ ਅੰਨ ਨੂੰ ਕਾਲ ਨੇ ਦਲ ਦਿੱਤੇ ॥੭੮॥

੨੨ ਹੁਕਮ ਦੀ ਕ੍ਰਿਪਾਨ ਜਿਸ ਦੇ ਹੱਤ ਵਿਚ ਧਾਰੀ ਹੋਈ ਹੈ ਉਸ ਨੂੰ ਜਿਹੜਾ ਜਪਦਾ ਹੈ ਉਸ ਦੇ ਬਚਾਉ ਲਈ ਅਨੇਕ ਸਾਧਨ ਉਹ ਕਰਦਾ ਹੈ ।

੨੩ ਜਿਤਨੇ ਵੀ ਅਕਾਲ ਪੁਰਖ ਨੂੰ ਧਿਆਉਂਦੇ ਹਨ ਉਹ ਜਗ ਵਿਚੋਂ ਜਿੱਤ ਕੇ ਜਾਂਦੇ ਹਨ ॥੭੯॥

੨੪ ਉਸ ਦੇ ਚਾਰ ਚਰਿੱਤਰ ਬੜੇ ਹੀ ਪਰਮ ਪਵਿੱਤਰ ਹਨ ।

੨੫ ਕਿਸੇ ਲੋਕ 'ਤੇ ਵੀ ਉਸ ਦੀ ਆਪਣੀ ਵੱਖਰੀ ਮੇਰ ਨਹੀਂ ਇਸ ਲਈ ਅਲੋਕ ਰੂਪ ਵਿਚ ਹੈ ਪਰ ਉਸ ਦਾ ਨਾਮ ਸੁਣ ਕੇ ਪਾਪ ਹਰਨ ਹੋ ਜਾਂਦੇ ਹਨ ॥੮੦॥

੨੬ ਜਿਸ ਵੇਲੇ ਕ੍ਰੋਧ ਵਿਚ ਆ ਜਾਵੇ ਤਾਂ ਉਸ ਦੇ ਨੇਤਰ ਲਾਲ ਸੁਰਖ ਹੋ ਜਾਂਦੇ ਹਨ ਅਤੇ ਅਨੇਕਾਂ ਹੀ ਪਾਪ ਤੇ ਪਾਪੀਆਂ ਨੂੰ ਮਰੋੜ ਸੁੱਟਦਾ ਹੈ।

੨੭ ਜਦੋਂ ਆਪਣੇ ਨਿੱਜ ਸਰੂਪ ਵਿਚ ਹੁੰਦਾ ਹੈ ਤਾਂ ਚਾਰ ਚੰਦਰਮਾ ਤੋਂ ਵੀ ਵੱਧ ਚਮਕ ਹੁੰਦੀ ਹੈ ਅਤੇ ਉਸ ਸਰੂਪ ਵਿਚ ਅਨੇਕਾਂ ਪਾਪੀਆਂ ਦਾ ਉਧਾਂਰ ਕਰ ਦਿੰਦਾ ਹੈ ॥੮੧॥

੨੮ ਰਸਾਵਲ ਛੰਦ ॥ ਜਿਤਨੇ ਵੀ ਲੋਕ ਪਾਲ ਹਨ, ਸਾਰੇ ਹੀ ਕਾਲ ਦੇ ਅਧੀਨ ਹਨ।

੨੯ ਜਿਤਨੇ ਵੀ ਸੂਰਜ ਜਾਂ ਚੰਦਰਮਾ ਹਨ, ਕੀ ਹੈ ਉਸ ਦੇ ਸਾਹਮਣੇ ਇੰਦਰ ਤੇ ਉਪ ਇੰਦਰ ਬਾਵਨ ਆਦਿ ॥੮੨॥

੩੦ ਭੁਜੰਗ ਪ੍ਰਯਾਤ ਛੰਦ ॥ ਉਸ ਦੇ ਤਾਂ ਹੁਕਮ ਦਾ ਕਾਲ ਚੱਕਰ ਚੌਦਾਂ ਹੀ ਲੋਕਾਂ ਵਿਚ ਬਰਾਬਰ ਫਿਰਦਾ ਹੈ । ਉਸ ਮਾਲਿਕ ਨੇ ਬੜੇ-ਬੜੇ ਨਾਥਾਂ ਦੇ ਨੱਕ ਵਿਚ ਨਕੇਲ ਪਾਈ ਹੋਈ ਹੈ। ਜੇ ਜਰਾ ਵੀ ਮੂੰਹ ਭੁਆਂ ਕੇ ਦੇਖੇ—

੩੧ ਤਾਂ ਕੀ ਹਨ ਉਸ ਦੇ ਸਾਹਮਣੇ ਰਾਮ ਚੰਦਰ ਤੇ ਕ੍ਰਿਸ਼ਨ ਆਦਿ ਅਤੇ ਕੀ ਹਨ ਚੰਦ ਤੇ ਸੂਰਜ । ਇਹ ਸਾਰੇ ਹੀ ਕਾਲ ਦੀ ਹਜ਼ੂਰੀ ਵਿਚ ਹੱਥ ਬੰਨੀਂ ਖੜ੍ਹੇ ਹਨ ॥੮੩॥

੩੨ ਸਵੈਯਾ ॥ ਕਾਲ ਦਾ ਇਸ਼ਾਰਾ (ਹੁਕਮ) ਪਾ ਕੇ ਹੀ ਭਗਵਾਨ (ਵਿਸ਼ਨੂੰ) ਵਜੂਦ ਵਿਚ ਆਇਆ ਹੈ, ਜਿਸ ਦੀ ਕਲਾ ਸਾਰੇ ਜਗ ਵਿਚ ਜਗ ਰਹੀ ਹੈ ।

੩੩ ਕਾਲ ਦਾ ਹੁਕਮ ਪਾ ਕੇ ਹੀ ਬ੍ਰਹਮਾ, ਸ਼ਿਵ ਸ਼੍ਰੋਮਣੀ ਜੋਗੀ ਹੋਇਆ ਹੈ।

੩੪ ਕਾਲ ਦਾ ਹੁਕਮ ਪਾ ਕੇ ਹੀ ਦੇਵ, ਦੈਂਤ, ਗੰਧਰਵ, ਜੱਛ, ਸਰਪ ਤੇ ਦਿਸ਼ਾਵਾਂ ਤੇ ਬੇਦਿਸ਼ਾਵਾਂ ਬਣੀਆਂ ਹਨ ।

---

ਅ ਲੋਕਪਾਲ-ਪੁਰਾਣਾਂ ਅਨੁਸਾਰ ਤਾਂ ੮ ਲਿਖੇ ਹਨ ਪ੍ਰੰਤੂ ਲੋਕ ਪਾਲ ਜੋ ਸਪੱਸ਼ਟ ਰੂਪ ਵਿਚ ਹਨ (੧) ਵਿਸ਼ਨੂੰ ਜੋ ਸਾਰੇ ਸੰਸਾਰ ਦੀ ਪਾਲਨਾ ਦਾ ਜ਼ਿੰਮੇਵਾਰ ਹੈ। ਸਾਰੇ ਹੀ ਰਾਜੇ ਮਹਾਰਾਜਿਆਂ ਨੂੰ ਲੋਕ ਪਾਲ ਕਿਹਾ ਜਾਂਦਾ ਹੈ । ਉਂਜ ਭਾਵੇਂ ਜੋ ਵੀ ਇਮਾਨਦਾਰੀ ਨਾਲ ਪਬਲਕ ਦੀ ਸੇਵਾ ਕਰਦਾ ਹੈ ਉਹ ਲੋਕ ਪਾਲ ਹੀ ਕਿਹਾ ਜਾ ਸਕਦਾ ਹੈ ਪਰ ਗੁਰੂ ਜੀ ਦਾ ਸਮੁੱਚਾ ਭਾਵ ਹੈ ਕੋਈ ਵੀ ਲੋਕ ਪਾਲ ਕਿਉਂ ਨਾ ਹੋਵੇ ਸਭ ਕਾਲ ਬਲੀ ਦੇ ਅਧੀਨ ਹਨ ।

ੲ ਅਕਾਲ ਪੁਰਖ ਦੇ ਚਾਰ ਚਰਿੱਤਰ ਤਾਂ ਬਹੁਤ ਹੀ ਬਚਿੱਤਰ ਹਨ । ਅਨੇਕਾਂ ਸੰਸਾਰਾਂ ਦੀ ਰਚਨਾ ਕਰਨੀ ਫੇਰ ਜੈਸਾ ਕਿ ਇਸ ਸੰਸਾਰ ਕਉ ਬਨਾ ਬਿਨਾ ਕਰ ਫਿਰ ਚਲਾਨਾ ਉਸੀ ਕਾ ਕਾਮ ਹੈ । ਫੇਰ ਤੀਜਾ ਚਰਿੱਤਰ ਹੈ ਕੀੜੀ ਤੋਂ ਵੀ ਕਈ ਗੁਣਾਂ ਨਿੱਕੇ ਜੀਵ ਤੋਂ ਲੈ ਕੇ ਵੱਡੇ-ਵੱਡੇ ਹਾਥੀਆਂ ਦੀ ਵੀ ਫਰਿਆਦ ਸੁਣ ਲੈਣ । ਚੌਥਾ ਚਰਿੱਤਰ ਹੈ ਆਪਣੇ ਭਗਤਾਂ ਦੀ ਸਹਾਇਤਾ ਕਰਨੀ ਤੇ ਆਕੀਆਂ, ਜ਼ਾਬਰਾਂ ਨੂੰ ਦੰਡ ਦੇਣਾ ।

੧ ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥ ਗੁਰਮੁਖਿ ਕੀਤੇ ਥਾਟੁ ਸਿਰਜਿ ਸੰਸਾਰਿਆ ॥ ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥ ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥ ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥ ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥ ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥੧॥

੨ ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣ ॥
ਤੁਧੁ ਸਿਰਜਿਆ ਸਭੁ ਸੰਸਾਰ ਤੂ ਨਾਇਕ ਸਗਲ ਭਉਣ ॥
ਤੇਰੀ ਕੁਦਰਤ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥
ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ ॥
ਤੁਧ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥
ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥ ਅੰਗ ੧੦੯੪-੯੫ ॥ ਮ: ੫ ॥

ਸਪੱਸ਼ਟ ਹੈ ਕਿ ਹਰ ਪਹਿਲੂ ਤੋਂ ਸਾਰੀਆਂ ਵਿਧੀਆ ਤੇ ਕਾਰਣਾਂ ਦਾ ਨਾਇਕ ਵੀ ਉਹ ਆਪ ਹੈ । ਜੰਮਣ-ਮਰਨ ਦਾ ਜ਼ੁੰਮੇਵਾਰ ਵੀ ਆਪ ਹੈ ਪਰ ਆਪ ਆਪਣੇ ਜ਼ੁੰਮੇ ਇਕ ਤੀਲੇ ਜਿੰਨਾ ਕੰਮ ਵੀ ਨਹੀਂ ਲੈਂਦਾ । ਸਾਡੇ ਵਰਗੇ ਮੂਰਖ ਡਾਂਗ ਨੂੰ ਦੋਸ਼ ਦਿੰਦੇ ਹਨ ਪਰ ਗੁਰਦੇਵ ਜਿਹੇ ਮਹਾਂ ਦਰਸ਼ੀ ਡਾਂਗਾਂ ਦੇ ਸੁਆਮੀ ਵੱਲ ਦੇਖਦੇ ਹਨ ।

[੧]ਔਰ ਸੁ ਕਾਲ[ੳ] ਸਭੈ ਬਸਿ ਕਾਲ ਕੇ; ਏਕ ਹੀ ਕਾਲ, ਅਕਾਲ ਸਦਾ ਹੈ[ਅ] ॥੮੪॥
ਭੁਜੰਗ ਪ੍ਰਯਾਤ ਛੰਦ ॥ [੨]ਨਮੋ ਦੇਵ ਦੇਵੰ ਨਮੋ ਖੜਗਧਾਰੰ ॥ ਸਦਾ ਏਕ ਰੂਪੰ
ਸਦਾ ਨਿਰਬਕਾਰੰ ॥ [੩]ਨਮੋ ਰਾਜਸੰ ਸਾਤਕੰ ਤਾਮਸੇਅੰ ॥ ਨਮੋ ਨਿਰਬਿਕਾਰੰ ਨਮੋ
ਨਿਰਜੁਰੇਅੰ ॥੮੫॥ ਰਸਾਵਲ ਛੰਦ ॥ [੪]ਨਮੋ ਬਾਣ ਪਾਣੰ ॥ ਨਮੋ ਨਿਰਭਯਾਣੰ ॥
ਨਮੋ ਦੇਵ ਦੇਵੰ ॥ ਭਵਾਣੰ ਭਵੇਅੰ ॥੮੬॥ ਭੁਜੰਗ ਪ੍ਰਯਾਤ ਛੰਦ ॥ [੫]ਨਮੋ ਖਗ
ਖੰਡੰ ਕ੍ਰਿਪਾਣੰ ਕਟਾਰੰ[ੲ] ॥ ਸਦਾ ਏਕ ਰੂਪੰ ਸਦਾ ਨਿਰਬਿਕਾਰੰ ॥ [੬]ਨਮੋ ਬਾਣ ਪਾਣੰ
ਨਮੋ ਦੰਡ ਧਾਰਿਯੰ ॥ ਜਿਨੈ ਚੌਦਹੂੰ ਲੋਕ ਜੋਤੰ ਬਿਥਾਰਿਯੰ[ਸ] ॥੮੭॥ [੭]ਨਮਸਕਾਰਯੰ
ਮੋਰ ਤੀਰੰ ਤੁਫੰਗੰ ॥ ਨਮੋ ਖਗ ਅਦੱਗੰ ਅਭੇਅੰ ਅਭੰਗੰ ॥ [੮]ਗਦਾਯੰ ਗ੍ਰਿਸਟੰ ਨਮੋ
ਸੈਹਥੀਅੰ ॥ ਜਿਨੈ ਤੁੱਲੀਯੰ ਬੀਰ ਬੀਯੋ ਨ ਬੀਅੰ ॥੮੮॥ ਰਸਾਵਲ ਛੰਦ ॥ [੯]ਨਮੋ
ਚੱਕ੍ਰ ਪਾਣੰ ॥ ਅਭੂਤੰ ਭਯਾਣੰ ॥ [੧੦]ਨਮੋ ਉਗ੍ਰ ਦਾੜੰ ॥ ਮਹਾਂ ਗ੍ਰਿਸਟ ਗਾੜੰ ॥੮੯॥
[੧੧]ਨਮੋ ਤੀਰ ਤੋਪੰ ॥ ਜਿਨੈ ਸਤ੍ਰੁ ਘੋਪੰ ॥ ਨਮੋ ਧੋਪ ਪੱਟੰ[ਹ] ॥ [੧੨]ਜਿਨੈ ਦੁਸਟ
ਦੱਟੰ ॥੯੦॥ [੧੩]ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ ॥ [੧੪]ਜਿਤੇ ਅਸਤ੍ਰ ਭੇਯੰ ॥
ਨਮਸਕਾਰ ਤੇਯੰ[ਕ] ॥੯੧॥ ਸਵੈਯਾ ॥ [੧੫]ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ
ਨਿਵਾਜ ਨ ਦੂਸਰ ਤੋ ਸੋ ॥ [੧੬]ਭੂਲ ਛਿਮੋ ਹਮਰੀ ਪ੍ਰਭ ਆਪ ਨ ਭੂਲਨਹਾਰ ਕਹੂੰ
ਕੋਊ ਮੋ ਸੋ ॥ [੧੭]ਸੇਵ ਕਰੀ ਤੁਮਰੀ ਤਿਨ ਕੇ ਸਭਹੀ ਗ੍ਰਿਹ ਦੇਖੀਅਤ ਦ੍ਰਬ ਭਰੋ
ਸੋ ॥ [੧੮]ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੯੨॥
[੧੯]ਸੁੰਭ ਨਿਸੁੰਭ ਸੇ ਕੋਟ ਨਿਸਾਚਰ ਜਾਹਿ ਛਿਨੇਕ ਬਿਖੈ ਹਨ ਡਾਰੇ ॥
[੨੦]ਧੂਮਰ ਲੋਚਨ ਚੰਡ ਅਉ ਮੁੰਡ ਸੇ ਮਾਹਖ ਸੇ ਪਲ ਬੀਚ ਨਿਵਾਰੇ ॥
[੨੧]ਚਾਮਰ ਸੇ ਰਣਚਿੱਛੁਰ ਸੇ ਰਕਤਿੱਛਰ ਸੇ ਝਟ ਦੈ ਝਝਕਾਰੇ ॥ [੨੨]ਐਸੋ ਸੁ
ਸਾਹਿਬੁ ਪਾਇ ਕਹਾ ਪ੍ਰਵਾਹ ਰਹੀ ਇਹ ਦਾਸ ਤਿਹਾਰੇ ॥੯੩॥ [੨੩]ਮੁੰਡਹੁ ਸੇ
ਮਧੁ ਕੀਟਭ ਸੇ ਮੁਰ ਸੇ ਅਘ ਸੇ ਜਿਨਿ ਕੋਟਿ ਦਲੇ ਹੈ ॥ [੨੪]ਓਟ ਕਰੀ
ਕਬਹੂੰ ਨ ਜਿਨੈ ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈ ॥ [੨੫]ਸਿੰਧ ਬਿਖੈ ਜੇ ਨ
ਬੂਡੇ ਨਿਸਾਚਰ ਪਾਵਕ ਬਾਣ ਬਹੇ ਨ ਜਲੇ ਹੈ ॥ [੨੬]ਤੇ ਅਸ ਤੋਰ ਬਿਲੋਕ ਅਲੋਕ
ਸੁ ਲਾਜ ਕੋ ਛਾਡਿਕੈ ਭਾਜਿ ਚਲੇ[ਖ] ਹੈ ॥੯੪॥ [੨੭]ਰਾਵਣ ਸੇ ਮਹਰਾਵਣ[ਗ] ਸੇ
ਘਟਕਾਨਹੁ[ਘ] ਸੇ ਪਲਬੀਚ ਪਛਾਰੇ ॥ [੨੮]ਬਾਰਦਨਾਦ[ਙ] ਅਕੰਪਨ[ਚ] ਸੇ ਜਗ ਜੰਗ ਜੁਰੇ
ਜਿਨ ਸਿਉ ਜਮ ਹਾਰੇ ॥ [੨੯]ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤਹੂੰ ਸਿੰਧ

---

ੳ ਹੋਰ ਜੋ ਸੁਕਾਲ-ਦੰਡ ਦੇਣ ਵਾਲੇ ਕਿਸੇ ਦਾ ਕਾਲ ਕਰਨ ਵਾਲੇ ਸੂਲੀ, ਫਾਂਸੀ ਦੇਣ ਵਾਲੇ ਦੂਜਿਆਂ ਨੂੰ ਕਤਲ ਕਰਨ ਵਾਲੇ—ਸਭ ਕਾਲ ਦੇ ਅਧੀਨ ਹਨ।

ਅ ਇਥੋਂ ਤੱਕ ਅਕਾਲ ਪੁਰਖ ਦਾ ਪ੍ਰਤਾਪ ਵਿਖਾ ਕੇ ਪਾਠਕਾਂ ਨੂੰ ਦੱਸਿਆ ਹੈ ਕਿ ਅਕਾਲ ਪੁਰਖ ਦੀ ਸ਼ਕਤੀ ਤੇ ਪ੍ਰਤਾਪ ਬਹੁਤ ਬੇਅੰਤ ਹੈ । ਉਸ ਤੋਂ ਬਿਨਾ ਹੋਰ ਕਿਸੇ ਦੀ ਟੇਕ 'ਤੇ ਭਰੋਸਾ ਕਰਨਾ ਵਿਅਰਥ ਹੈ । ਅਕਾਲ ਪੁਰਖ ਸਾਰੇ ਬਲੀਆਂ ਨੂੰ ਬਲ ਦੇਣ ਵਾਲਾ ਉਹਨਾਂ ਨੂੰ ਬਣਾਉਣ ਵਾਲਾ ਅਤੇ ਖਪਾਉਣ ਵਾਲਾ ਹੈ । ਉਸ ਦੇ ਅੱਗੇ ਸਾਰੇ ਹੀ ਨਿਵਦੇ ਤੇ ਹੁਕਮ ਦੀ ਕਾਰ ਕਰਨ ਵਾਲੇ ਹਨ । ਹੁਣ ਇਥੇ ਉਸ ਦਾ ਪ੍ਰਤਾਪ ਵਰਨਣ ਕਰਨ ਉਪਰੰਤ ਆਪ ਉਸ ਦੀ ਸ਼ਰਨ ਲੈਂਦੇ ਹੋਏ ਡੰਡਾਉਤ ਬੰਧਨਾ ਕਰ ਰਹੇ ਹਨ ।

ਅ ਇਥੇ ਮੇਰੇ ਮਾਨਯੋਗ ਲਿਖਾਰੀਆਂ ਨੂੰ ਪ੍ਰਮਾਦ ਨਾਲ ਗੁਰੂ ਜੀ ਸ਼ਸਤਰਾਂ ਨੂੰ ਨਮਸਕਾਰ ਕਰਦੇ ਜਾਪੇ ਹਨ ਜੋ ਯਾਦ ਰਹੇ ਗੁਰੂ ਦਾ ਨਿਸ਼ਾਨਾ ਹੈ ਕਿ ਹੇ ਅਕਾਲ ਪੁਰਖ ! ਤੂਹੀ ਮੇਰੀ ਖੜਗ ਹੈਂ, ਤੂਹੀ ਮੇਰਾ ਖੰਡਾ ਹੈਂ, ਤੂਹੀ ਮੇਰੀ ਕ੍ਰਿਪਾਨ ਹੈਂ । ਐ ਮੇਰੇ ਤਲਵਾਰ ਤੇ ਖੰਡਾ, ਕ੍ਰਿਪਾਨ ਰੂਪ ਨਿਰੰਕਾਰ ! ਮੇਰੀ ਤੈਨੂੰ ਨਮਸਕਾਰ ਹੈ ।

ੲ ਸੋਚੋ ਕਿ ਚੌਦਾਂ ਲੋਕਾਂ ਵਿਚ ਜੋਤਿ ਦਾ ਪ੍ਰਕਾਸ਼ ਕਰਨ ਵਾਲਾ ਕੌਣ ਹੈ ? ਕੀ ਸ਼ਾਸਤਰ ਹੋ ਸਕਦੇ ਹਨ ? ਕਦਾਚਿਤ ਨਹੀਂ । ਚੌਦਾਂ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲੀ ਅਕਾਲ ਪੁਰਖ ਦੀ ਹੀ ਮਹਾਂ ਜੋਤਿ ਹੈ । ਇਹਨਾਂ ਸ਼ਸਤਰਾਂ ਨੂੰ ਪ੍ਰਤੀਕ ਬਣਾ ਕੇ ਨਮਸਕਾਰ ਅਕਾਲੀ ਜੋਤਿ ਨੂੰ ਹੀ ਕੀਤੀ ਜਾ ਰਹੀ ਹੈ— ਤੂਹੀ ਤੂਹੀ...॥

ਸ ਪਟਾ ਜੋ ਗਲੇ ਵਿਚ ਪਾ ਕੇ ਵੈਰੀ ਨੂੰ ਮਾਰ ਸੁਟਦਾ ਹੈ (ਫਾਂਸੀ)

ਹ ਇਨ੍ਹਾਂ ਹਰ ਕਿਸਮ ਦੇ ਜਿਤਨੇ ਸ਼ਸਤਰ ਤੇ ਅਸਤਰ ਹਨ । ਹੇ ਨਿਰੰਕਾਰ ! ਉਹ ਮੇਰੀ ਰੱਖਿਆ ਜਿਹੜੀ ਇਹਨਾ ਨਾਲ ਕਰੀਦੀ ਹੈ ਉਹ ਮੇਰੀ ਰੱਖਿਆ ਕਰਨ ਵਾਲਾ ਸਭ ਕੁਝ ਤੂੰਹੀ ਹੈ । ਇਸ ਉਪਰੰਤ ਹੁਣ ਤੁਸੀਂ ਅੱਗੇ ਦੇਖੋ । ਇਸ ਉਪਮਾ ਤੋਂ ਉੱਪਰ ਗੁਰੂ ਕਿਸ ਅੱਗੇ ਬੇਨਤੀ ਤੇ ਅਰਦਾਸ ਕਰ ਰਹੇ ਹਨ ।

ਕ ਪਾਠਕ ਵੀਰੋ ਸੋਚੋ ਕਿ ਅਜੇ ਵੀ ਕੋਈ ਸ਼ੰਕਾ ਬਾਕੀ ਹੈ । ਗੁਰੂ ਜੀ ਦੇਵੀ ਦੀ ਉਸਤਤ ਜਾਂ ਸਸਤਰਾਂ ਨੂੰ ਨਮਸਕਾਰਾਂ ਕਰਨ ?

ਖ ਕਿਹਾ ਜਾਂਦਾ ਹੈ ਕਿ ਮਹਿ ਰਾਵਣ ਰਾਵਣ ਦਾ ਪੁੱਤਰ ਸੀ ਜੋ ਪਤਾਲ ਵਿਚ ਰਹਿੰਦਾ ਸੀ । ਇਸ ਦਾ ਅਲੌਕਿਕ ਇਤਿਹਾਸ ਹੈ ਜਿਸ ਦਾ ੧੦੦੦ (ਇਕ ਹਜ਼ਾਰ) ਸਿਰ ਦੱਸਿਆ ਜਾਂਦਾ ਹੈ । ਜਦੋਂ ਲੰਕਾ ਵਿਚ ਰਾਮ ਤੇ ਰਾਵਣ ਦਾ ਯੁੱਧ ਹੋ ਰਿਹਾ ਸੀ ਤਾਂ ਮਹਿ ਰਾਵਣ, ਰਾਮ ਚੰਦਰ ਤੇ ਲਛਮਣ ਦੋਨ੍ਹਾਂ ਨੂੰ ☞

੧ ਜਿਹੜੇ ਹੋਰਾਂ ਦਾ ਕਾਲ ਕਰਦੇ ਹਨ ਉਹ ਵੀ ਸਾਰੇ ਕਾਲ ਦੇ ਆਪ ਅਧੀਨ ਹਨ, ਕਾਲ ਤੋਂ ਰਹਿਤ ਤਾਂ ਇਕ ਅਕਾਲ ਪੁਰਖ ਆਪ ਹੀ ਹੈ ॥੮੪॥

੨ ਭੁਜੰਗ ਪ੍ਰਯਾਤ ਛੰਦ ॥ ਐ ਦੇਵਾਂ ਦੇ ਦੇਵ ਵਾਹਿਗੁਰੂ ! ਤੈਨੂੰ ਮੇਰੀ ਨਮਸਕਾਰ ਹੈ । ਐ ਕਾਲ ਰੂਪੀ ਤਲਵਾਰ ਦੇ ਧਾਰਨ ਵਾਲੇ ਮੇਰੀ ਤੈਨੂੰ ਨਮਸਕਾਰ ਹੈ। ਜੋ ਸਦਾ ਇਕ ਰੂਪ ਤੇ ਵਿਕਾਰਾਂ ਤੋਂ ਰਹਿਤ ਹੈ ।

੩ ਰਜੋ, ਤਮੋ, ਸਤੋ ਤਿੰਨਾਂ ਗੁਣਾਂ ਦਾ ਸੁਆਮੀ ਮੇਰੀ ਤੈਨੂੰ ਨਮਸਕਾਰ ਹੈ, ਜੋ ਵਿਕਾਰਾਂ ਤੋਂ ਅਤੇ ਰੋਗਾਂ (ਦੁੱਖਾਂ) ਤੋਂ ਰਹਿਤ ਹੈ, ਮੇਰੀ ਉਸ ਨੂੰ ਨਮਸਕਾਰ ਹੈ ॥੮੫॥

੪ ਰਸਾਵਲ ਛੰਦ ॥ ਜਿਸ ਦੇ ਹੱਥ ਵਿਚ ਸਾਰੇ ਜੀਵਾਂ ਦੀ ਕਿਸਮਤ ਦਾ ਤੀਰ ਹੈ ਮੇਰੀ ਉਸ ਕਰਤਾਰ ਨੂੰ ਨਮਸਕਾਰ ਹੈ। ਜਿਸ ਨੂੰ ਕਿਸੇ ਦਾ ਵੀ ਭੈ ਨਹੀਂ, ਮੇਰੀ ਉਸ ਨੂੰ ਨਮਸਕਾਰ ਹੈ। ਜੋ ਸਾਰੇ ਦੇਵਾਂ ਦਾ ਵੀ ਦੇਵ ਹੈ, ਮੇਰੀ ਉਸ ਨੂੰ ਨਮਸਕਾਰ ਹੈ ਜੋ ਸਭ ਦਾ ਆਦਿ, ਅੰਤ ਹੈ, ਮੇਰੀ ਉਸ ਨੂੰ ਨਮਸਕਾਰ ਹੈ ॥੮੬॥

੫ ਛੰਦ ॥ ਤੈਨੂੰ ਮੇਰੀ ਨਮਸਕਾਰ ਹੈ, ਹੇ ਮੇਰੇ ਤਲਵਾਰ ਤੇ ਖੰਡਾ ਕ੍ਰਿਪਾਨ ਰੂਪ ਤੇ ਕਟਾਰ। ਸਦਾ ਇਕ ਰੂਪ ਤੇ ਵਿਕਾਰਾਂ ਤੋਂ ਰਹਿਤ । ਹੇ ਦੰਡਧਾਰੀਆਂ ਨੂੰ

੬ ਦੰਡ ਦੇਣ ਵਾਲੇ ਤੇ ਤੀਰ ਨੂੰ ਹੱਥ ਵਿਚ ਰੱਖਣ ਵਾਲੇ ਮੇਰੀ ਤੈਨੂੰ ਨਮਸਕਾਰ ਹੈ । ਜਿਸ ਨੇ ਆਪਣੀ ਜੋਤਿ ਚੌਦਾਂ ਹੀ ਲੋਕਾਂ ਵਿਚ ਵਿਸਥਾਰੀ ਹੋਈ ਹੈ ॥੮੭॥

੭ ਐ ਮੇਰੇ ਤੀਰ, ਐ ਮੇਰੀ ਬੰਦੂਕ, ਮੇਰੀ ਤੈਨੂੰ ਨਮਸਕਾਰ ਹੈ। ਐ ਮੇਰੀ ਤਲਵਾਰ ਚਮਕੀਲੀ ਨਾ ਕਦੇ ਟੁੱਟਣ-ਭੱਜਣ ਵਾਲੀ, ਜਿਸ ਦਾ ਕੋਈ ਭੇਤ ਨਹੀਂ ਪਾਇਆ ਜਾਂਦਾ, ਮੇਰੀ ਤੈਨੂੰ ਨਮਸਕਾਰ ਹੈ, ਜੋ ਕਦੇ ਭੰਗ ਨਹੀਂ ਹੁੰਦੀ ।

੮ ਐ ਮੇਰੀ ਮਜ਼ਬੂਤ ਗਦਾ, ਤੇ ਤਲਵਾਰ ਸਰੂਪ ਵਾਹਿਗੁਰੂ ! ਮੇਰੀ ਤੈਨੂੰ ਨਮਸਕਾਰ ਹੈ । ਜਿਸ ਦੇ ਬਰਾਬਰ ਦਾ ਹੋਰ ਕੋਈ ਬੀਰ (ਸੂਰਮਾ) ਨਹੀਂ ॥੮੮॥

੯ ਰਸਾਵਲ ਛੰਦ ॥ ਐ ਚੱਕਰ ਨੂੰ ਹੱਥ ਵਿਚ ਰੱਖਣ ਵਾਲੇ, ਕਿਸੇ ਭੌਤਿਕ ਤੱਤ ਤੋਂ ਬਿਨਾਂ ਭੂਤ, ਭਵਿੱਖ ਦੇ ਸੁਆਮੀ ! ਮੇਰੀ ਤੈਨੂੰ ਨਮਸਕਾਰ ਹੈ ।

੧੦ ਤੈਨੂੰ ਨਮਸਕਾਰ ਹੈ, ਮਜ਼ਬੂਤ ਦਾੜ੍ਹਾਂ ਵਾਲੇ, ਜੋ ਬਹੁਤ ਹੀ ਗਾੜ੍ਹਾ, ਮਜ਼ਬੂਤ ਹੈ ॥੮੯॥

੧੧ ਐ ਮੇਰੇ ਤਰਿ ਤੇ ਤੋਪ ਰੂਪ ! ਜਿਸ ਨੇ ਅਨੇਕਾਂ ਵੈਰੀ ਖਪਾ ਦਿੱਤੇ, ਮੇਰੀ ਤੈਨੂੰ ਨਮਸਕਾਰ ਹੈ । ਐ ਮੇਰੇ—

੧੨ ਤੋਪ ਤੇ ਪਟੇ ਵਾਲੇ ਜਿਸ ਨੇ ਅਨੇਕਾਂ ਦੁਸ਼ਟਾਂ ਨੂੰ ਡਾਟ ਕੇ ਮਾਰਿਆ ਹੈ, ਮੇਰੀ ਤੈਨੂੰ ਨਮਸਕਾਰ ਹੈ ॥੯੦॥

੧੩ ਜਿਤਨੇ ਵੀ ਸ਼ਸਤਰਾਂ ਦੇ ਨਾਮ ਹਨ, ਜੋ ਉਹਨਾਂ ਸਾਰਿਆਂ ਨੂੰ ਮੇਰੀ ਪ੍ਰਨਾਮ ਹੈ ।

੧੪ ਜਿਤਨੇ ਕਿਸਮਾਂ ਅਸਤਰ ਹਨ । "ਤੇਯੰ" ਉਨ੍ਹਾਂ ਨੂੰ ਮੈਂ ਮੱਥਾਂ ਟੇਕਦਾ ਹਾਂ ॥੯੧॥

੧੫ ਸਵੈਯਾ ! ਹੇ ਵਾਹਿਗੁਰੂ ! ਮੈਂ ਤੀਲੇ 'ਤੇ ਮੇਹਰ ਕਰੋ ! ਮੇਰੇ ਜਿਹਾ ਗਰੀਬ ਤੇ ਤੈਥੋਂ ਬਿਨਾਂ ਗਰੀਬਾਂ ਨੂੰ ਨਿਵਾਜਣ ਵਾਲਾ ਹੋਰ ਦੂਜਾ ਕੋਈ ਨਹੀਂ ਹੈ ।

੧੬ ਹੇ ਪ੍ਰਭੂ ! ਆਪ ਮੇਰੀ ਭੁੱਲ ਦੀ ਖਿਮਾ ਬਖਸ਼ੋ । ਮੇਰੇ ਜਿਹਾ ਭੁੱਲਣਹਾਰ ਹੋਰ ਕੋਈ ਨਹੀਂ ਹੈ ।

੧੭ ਜਿਸ ਨੇ ਤੇਰੀ ਸੇਵਾ ਕੀਤੀ ਹੈ, ਉਹਨਾਂ ਦੇ ਘਰਾਂ ਵਿਚ ਧਨ ਤੇ ਭਰੋਸਾ ਸਭ ਤਰ੍ਹਾਂ ਤੋਂ ਭਰਪੂਰ ਦੇਖਿਆ ਜਾਂਦਾ ਹੈ।

੧੮ ਇਸ ਕਲਯੁਗ ਵ ਕਿਸੇ ਵੀ ਕਲਾ ਕਲੇਸ਼ ਦੇ ਸਮੇਂ ਕਾਲ ਰੂਪੀ ਕ੍ਰਿਪਾਨ ਦੀਆਂ ਮਜ਼ਬੂਤ ਬਾਹਵਾਂ ਦਾ ਬਹੁਤ ਭਾਰੀ ਭਰੋਸਾ ਹੈ ॥੯੨॥

੧੯ ਸੁੰਭ ਨਿਸੁੰਭ ਜਿਹੇ ਕਰੋੜਾਂ ਦੈਂਤ ਜਿਸ ਪ੍ਰਮੇਸ਼ਰ ਨੇ ਛਿਨੇਕ (ਇਕ ਅੱਖ ਦੇ) ਫੋਰ ਵਿਚ ਮਾਰ ਸੁੱਟੇ ।

੨੦ ਧੂਮਰ ਲੋਚਨ ਚੰਡ ਮੁੰਡ ਜਿਹੇ ਅਤੇ ਮਹਿਖਾਸੁਰ ਆਦਿ ਪਲ ਵਿਚ ਪਾਸੇ ਕਰ ਦਿੱਤੇ ।

੨੧ ਚਾਮਰ ਜਿਹੇ ਰਣ ਚਿੱਛਰ ਜਿਹੇ ਰਕਤ ਬੀਜ ਜਿਹੇ ਇਕ ਝਟਕੇ ਵਿਚ ਝੰਜੋੜ ਸੁੱਟੇ ।

੨੨ ਇਹੋ ਜਿਹਾ ਮਾਲਿਕ ਪਾ ਕੇ ਕੀ ਕਿਸੇ ਦਾ ਭੈ ਰਹਿ ਗਿਆ। ਇਸ ਤੇਰੇ ਦਾਸ ਨੂੰ ਭਾਵ ਕਿ ਵਾਹਿਗੁਰੂ ! ਹੁਣ ਜਦ ਅਤੁੱਟ ਖਜ਼ਾਨਿਆਂ ਦਾ ਸ਼੍ਰੋਮਣੀ ਤੂੰ ਮੇਰੇ ਵੱਲ ਹੈਂ ਤਾਂ ਮੈਨੂੰ ਕਿਸੇ ਦੀ ਕੋਈ ਪਰਵਾਹ ਨਹੀਂ, ਮੁਹਛੰਦਗੀ ਨਹੀਂ। "ਜਾ ਤੂੰ ਮੇਰੇ ਵਲ ਹੈ ਤਾਂ ਕਿਆ ਮੁਹਛੰਦਾ" ॥੯੩॥

੨੩ ਤ੍ਰਿਮੰਡ ਜਿਹੇ ਮਧਿ ਕੀਟਭ ਜਿਹੇ ਮੁਰ ਜਿਹੇ ਜਿਸ ਨੇ ਕਰੋੜਾਂ ਦਲ-ਮਲ ਦਿੱਤੇ ਹਨ ।

੨੪ ਜਿਹੜੇ ਕਿਸੇ ਦਾ ਆਸਰਾ ਨਹੀਂ ਸੀ ਤੱਕਦੇ, ਕਦੇ ਵੀ ਜਦੋਂ ਜੰਗੀ ਚੋਟ ਧੌਂਸੇ ਦੇ ਪੈਂਦੀ ਯੁੱਧ ਕਰਨ ਤੋਂ ਦੋ ਪੈਰ ਪਿੱਛੇ ਨਹੀਂ ਸੀ ਹਟਦੇ ।

੨੫ ਜਿਹੜੇ ਦੈਂਤ ਸਮੁੰਦਰ ਵਿਚ ਵੀ ਨਹੀਂ ਸੀ ਡੁੱਬਦੇ ਅਤੇ ਅਗਨ ਬਾਣ ਚੱਲਣ ਨਾਲ ਨਹੀਂ ਸੀ ਸੜਦੇ ਬੜੇ ਮਜਬੂਤ ਬਲੀ ਸਨ ।

੨੬ ਉਹ ਤੇਰੀ ਤਲਵਾਰ ਨੂੰ ਵੇਖ ਕੇ ਅਲੋਕਾਰ ਤਲਵਾਰ ਦਾ ਭੈ ਖਾ ਕੇ ਲੱਜਿਆ ਨੂੰ ਛੱਡ ਕੇ ਦੌੜ ਗਏ ਹਨ ॥੯੪॥

੨੭ ਰਾਵਣ ਜਿਹੇ ਮਹਿ ਰਾਵਣ ਜਿਹੇ, ਕੁੰਭਕਰਨ ਜਿਹੇ ਪਲ ਵਿਚ ਪਛਾੜ ਦਿੱਤੇ ਸਨ ।

੨੮ ਮੇਘ ਨਾਦ, ਅੰਕੰਪਨ ਜਿਹੇ ਜਦੋਂ ਵੀ ਉਹ ਜੰਗ ਵਿਚ ਜੁੱਟਦੇ ਸਨ, ਜਿਨ੍ਹਾਂ ਕੋਲੋਂ ਜਮ ਰਾਜ ਵੀ ਹਾਰ ਜਾਂਦਾ ਸੀ, ਡਰ ਕੇ ਭਾਗੜਦੰਗ ਹੋ ਜਾਂਦਾ ਸੀ ।

੨੯ ਕੁੰਭ-ਅਕੁੰਭ ਦੋਨੋਂ ਭਾਈਆਂ ਜਿਹੇ ਸਾਰੇ ਹੀ ਆਪਨੇ ਜਿੱਤ ਲਏ ਹਨ, ਜਿਨ੍ਹਾਂ ਸਾਰੇ ਜਗਤ ਨੂੰ ਜਿੱਤ ਕੇ ਸੱਤਾਂ ਸਮੁੰਦਰਾਂ ਵਿਚ ਹਥਿਆਰ ਧੋਤੇ ਸਨ ।

---

☞ ਪਤਾਲ ਨੂੰ ਚੁੱਕ ਕੇ ਲੈ ਗਿਆ ਸੀ । ਹਨੂੰਮਾਨ ਜਾ ਕੇ ਉਸ ਨਾਲ ਯੁੱਧ ਕਰਕੇ ਦੋਹਾਂ ਨੂੰ ਆਪਣੇ ਦੋਨਾਂ ਮੋਢਿਆਂ 'ਤੇ ਬਿਠਾ ਕੇ ਲਿਆਇਆ ਸੀ ।
ਸ੍ਰੀ ਮਾਨਯੋਗ ਵਿਦਵਾਨ ਪੰਡਿਤ ਨਰਾਇਣ ਸਿੰਘ ਜੀ ਦਾ ਨੋਟ ਹੈ ਕਿ ਉਸ ਨੂੰ ਸੀਤਾ ਨੇ ਮਾਰਿਆ ਸੀ, ਪਰ ਇਹ ਇਤਿਹਾਸ ਕਿਤੇ ਮਿਲਦਾ ਨਹੀਂ।
ਨਾ ਹੀ ਇਹ ਇਤਿਹਾਸ ਬਾਲਮੀਕ ਰਾਮਾਇਣ ਵਿਚ ਹੈ । ਨਾ ਹੀ ਕਿਤੇ ਹੋਰ ਮਿਲਦਾ ਹੈ । ਜੇ ਸੀਤਾ ਮਹਿਰਾਵਣ ਨੂੰ ਮਾਰ ਸਕਦੀ ਹੁੰਦੀ ਤਾਂ ਰਾਵਣ
ਦੀ ਕੈਦ ਵਿਚ ਕਿਉਂ ਰਹਿੰਦੀ ?

ਗ ਘਟਕਾਨਹੁ ਦਾ ਭਾਵ ਹੈ ਘੋੜੇ ਜਿੱਡੇ ਕੰਨਾਂ ਵਾਲਾ (ਕਹਿੰਦੇ ਹਨ ਕਿ ਕੁੰਭਕਰਨ ਦੇ ਕੰਨ ਘੋੜੇ ਦੇ ਕੰਨਾਂ ਨਾਲੋਂ ਵੀ ਵੱਡੇ ਸਨ । ਗੁਰੂ ਜੀ ਨੇ ਉਸ
ਦੀਆਂ ਨਾਸਾਂ ਉੱਖਲੀ ਜਿਹੀਆਂ ਲਿਖੀਆਂ ਹਨ ।

ਘ ਬਾਰਦ ਨਾਦ (ਮੇਘ ਨਾਦ) ਦਾ ਭਾਵ ਹੈ ਕਿ ਬੱਦਲ ਜਿਹੀ ਗਰਜ ਵਾਲਾ । ਜਦੋਂ ਉਹ ਗਰਜਦਾ ਸੀ ਇਉਂ ਜਾਪਦਾ ਸੀ ਜਿਵੇਂ ਬੱਦਲ ਘੋਰਦਾ ਹੈ, ਇਹ
ਰਾਵਣ ਦਾ ਇਕ ਪ੍ਰਸਿੱਧ ਪੁੱਤਰ ਸੀ ।

ਙ ਅਕੰਪਨ—(ਰਾਵਣ ਦਾ ਬੜਾ ਬਹਾਦਰ ਵਜ਼ੀਰ ਸੀ ਤੇ ਰਿਸ਼ਤੇ ਵਿਚੋਂ ਰਾਵਣ ਦਾ ਮਾਮਾ ਲਗਦਾ ਸੀ) ਰਾਜੇ ਸਮਾਲੀ ਦਾ ਪੁੱਤਰ ਸੀ—ਕੁੰਭ-ਅਕੁੰਭ ਵੀ
ਲੰਕਾ ਵਿਚ ਹੀ ਹੋਏ ਹਨ । ਇਥੇ ਵੀ ਸ੍ਰੀ ਦਸਮੇਸ਼ ਜੀ ਨੇ ਰਾਵਣ ਨੂੰ ਜਾਂ ਕੁੰਭਕਰਨ ਆਦਿ ਨੂੰ ਕਿਤੇ ਰਾਮ ਚੰਦਰ ਜਾਂ ਹਨੂੰਮਾਨ ਦਾ ਨਾਮ ਨਹੀਂ ਲਿਆ
ਬਲਕਿ ਇਸ ਖੇਡ ਦਾ ਖਿਡਾਰੀ ਤੇ ਨਾਇਕ ਅਕਾਲ ਪੁਰਖ ਨੂੰ ਹੀ ਚੁਣਿਆ ਹੈ । ਇਸ ਲਈ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਸਾਡੀ ਤੁੱਛ ਬੁੱਧੀ
ਇਸ ਨੂੰ ਅਨਭਵਨਾਂ ਕਰਕੇ ਕਦੇ ਦੇਵੀ ਜਾਂ ਕਦੇ ਸਸ਼ਤਰਾਂ ਨਾਲ ਜੋੜ ਲਿਆ ਜਾਂਦਾ ਹੈ । ਦੇਵੀ ਦੁਰਗਾ, ਕਾਲੀ, ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ
ਜੀ ਸਭ ਦੇ ਸਭ ਕਾਰਨ ਰੂਪ ਅਤੇ ਪ੍ਰਤੀਕਾਂ ਵਜੋਂ ਹੀ ਹਨ । ਜਿਵੇਂ—
ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ ॥ ਮਧੁ ਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ
ਮਾਧਵ ਕ੍ਰਿਸਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਕੀ ਉਪਰਲੀਆਂ
ਪੰਜ ਪੰਗਤੀਆ ਕ੍ਰਿਸ਼ਨ ਦੀ ਉਪਮਾ ਪ੍ਰਗਟ ਨਹੀਂ ਕਰਦੀਆਂ ਪਰ ਛੇਵੀਂ ਸਪੱਸ਼ਟ ਕਰਦੀ ਹੈ ਕਿ ਨਹੀਂ ਜਿਹੜਾ ਜਗਤ ਦਾ ਈਸ਼ਵਰ ਹੈ, ਜਗਤ ਦਾ
ਜੀਵਨ ਹੈ, ਅਬਿਨਾਸੀ ਹੈ, ਘਟ ਘਟ ਵਾਸੀ ਹੈ ਸਭ ਦੇ ਸੰਗ ਹੈ । ਅੱਗੇ ਅੰਕ ੨ ਤੋਂ ਧਰਣੀ ਧਰ ਨਰ ਸਿੰਘ ਨਾਰਾਇਣ ॥ ਨਰ ਸਿੰਘ ਨਾਰਾਇਣ॥
ਦਾੜਾ ਅੱਗੇ ਪ੍ਰਿਥਮਿ ਪਰਾਇਣ॥ ਬਾਵਨ ਰੂਪ ਕੀਆ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ ਅਸੀਂ ਅਵਤਾਰਵਾਦ ਕਹਿ ਕੇ ਕਿਸ ਨੂੰ ਕੋਸਦੇ ਹਾਂ ? ਸ੍ਰੀ
☞

ਹਥੀਆਰ ਪਖਾਰੇ ॥ [1]ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ ॥੯੫॥ [2]ਜੌ ਕਹੂੰ ਕਾਲ ਤੇ ਭਾਜਕੇ ਬਾਚੀਅਤ ਤੌ ਕਿਹ ਕੁੰਟ ਕਹੋ ਭਜਿ ਜਈਯੇ ॥ ਆਗੇ ਹੂੰ ਕਾਲ ਧਰੇ ਅਸ ਗਾਜਤ ਛਾਜਤ ਹੈ ਜਿੰਹ ਤੇ ਨਸਿ ਅਈਯੈ ॥ [3]ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਯੈ ॥ [4]ਜਾ ਤੇ ਨ ਛੂਟੀਐ ਮੂੜ ਕਹੂੰ ਹਸਿ ਤਾ ਕੀ ਨ ਕਿਉ ਸਰਣਾਗਤਿ ਜਈਯੈ ॥ [5]ਕ੍ਰਿਸਨ ਅਉ ਬਿਸਨ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧਿ ਧਿਆਯੋ ॥ [6]ਬ੍ਰਹਮ ਜਪਿਓ ਅਰੁ ਸੰਭ ਥਪਿਓ ਤਿਹਤੇ ਤੁਹਿ ਕੋ ਕਿਨਹੂੰ ਨਾ ਬਚਾਯੋ ॥ [7]ਕੋਟ ਕਰੀ ਤਪਸਾ ਦਿਨ ਕੋਟਿਕ ਕਾਹੂ ਨ ਕੌਡੀ ਕੋ ਕਾਮ ਕਢਾਯੋ ॥ [8]ਕਾਮਕਾ ਮੰਤ੍ਰ [9]ਕਸੀਰੇ ਕੇ ਕਾਮ ਨ ਕਾਲ ਕੋ ਘਾਉ ਕਿਨਹੂੰ ਨ ਬਚਾਯੋ ॥੯੭॥ [9]ਕਾਹੇ ਕੋ ਕੂਰ ਕਰੇ ਤਪਸਾ ਇਨਕੀ ਕੋਊ ਕੌਡੀ ਕੇ ਕਾਮ ਨ ਐਹੈ ॥ [10]ਤੋਹਿ ਬਚਾਇ ਸਕੈ ਕਹੁ ਕੈਸੇ ਕੈ ਆਪਨ ਘਾਵ ਬਚਾਇ ਨ ਐਹੈ ॥ [11]ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈ ਹੈ ॥ [12]ਚੇਤ ਰੇ ਚੇਤ ਅਜੋ ਜੀਅ ਮੈ ਜੜ ਕਾਲ ਕ੍ਰਿਪਾ ਬਿਨੁ ਕਾਮ ਨ ਐਹੈ ॥੯੮॥ [13]ਤਾਹਿ ਪਛਾਨਤ ਹੈ ਨ ਮਹਾ ਪਸੁ ਜਾ ਕੋ ਪ੍ਰਤਾਪੁ ਤਿਹੂੰ ਪੁਰ ਮਾਹੀ ॥ [14]ਪੂਜਤ ਹੈ ਪਰਮੇਸਰ ਕੈ ਜਿਹ ਕੈ ਪਰਸੈ ਪਰਲੋਕ ਪਰਾਹੀ ॥ [15]ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ ॥ [16]ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ ॥੯੯॥ [17]ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁਡਾਏ ॥ [18]ਕੰਠ ਨ ਕੰਠੀ ਕਠੋਰ ਧਰੈ ਨਹੀ ਸੀਸ ਜਟਾਨ ਕੇ ਜੂਟ ਸੁਹਾਏ ॥ [19]ਸਾਚੁ ਕਹੌ ਸੁਨਿ ਲੈ ਚਿਤਿ ਦੈ ਬਿਨੁ ਦੀਨ ਦਿਆਲ ਕੀ ਸਾਮ ਸਿਧਾਏ ॥ ਪ੍ਰੀਤਿ ਕਰੇ ਪ੍ਰਭੁ ਪਾਯਤ ਹੈ ਕ੍ਰਿਪਾਲ ਨ ਭੀਜਤ ਲਾਂਡ ਕਟਾਏ ॥੧੦੦॥ [20]ਕਾਗਦ ਦੀਪ ਸਭੈ ਕਰਿਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ ॥ ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈਹੋ ॥ [21]ਸਾਰਸਤੀ ਬਕਤਾ ਕਰਿਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈਹੋ ॥ [22]ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੌ ਪ੍ਰਭ ਨੈਕ ਰਿਝੈਹੋ ॥੧੦੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ੍ਰੀ ਕਾਲ ਜੀ ਕੀ ਉਸਤਤਿ
ਪ੍ਰਿਥਮ ਧਿਆਇ ਸੰਪੂਰਨ ਸੁਭਮਸਤੁ ॥੧॥ ਅਫਜੂ ॥

---

☞ ਰੰਗ ਬੈਕੁੰਠ ਕੇ ਵਾਸੀ ॥ ਮਛ ਕਛ ਕੂਰਮੁ ਆਗਿਆ ਆਉਤਰਾ ਸੀ ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥ ਇਹ ਉਹ ਬਚਿੱਤਰ ਕੌਤਕ ਹਨ ਹੁੰਦਾ ਉਹੀ ਹੈ ਜੋ ਉਹ ਚਾਹੁੰਦਾ ਹੈ, ਜੋ ਉਸ ਅਕਾਲ ਪੁਰਖ ਨੇ ਖੇਡ ਰੂਪ ਵਿਚ ਬਚਿੱਤਰ ਕੌਤਕ ਕੀਤੇ ਹਨ ਉਹ ਉਸ ਦੀ ਉਪਮਾ ਦੇ ਪਾਤਰ ਹਨ ਜੋ ਸ੍ਰੀ ਦਸਮੇਸ਼ ਜੀ ਨੇ ਅਨਮੋਲ ਵਸਤੂ ਜਾਣ ਕੇ ਸਾਨੂੰ ਬਖਸ਼ਿਸ ਕੀਤੀ ਹੈ । ਇਹਨਾਂ ਦੇ ਵਿਚ ॥ ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰਭੁਜ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥ ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕਰ ਗਦਾ ਹੈ ਧਾਰੀ ਮਹਾ ਸਾਰਥੀ ਸਤ ਸੰਗਾ ॥੧੦॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠਲਾ ਮੈ ਗਣਤ ਨ ਆਵੈ ਸਰਬੰਗਾ ॥੧੧॥

ਭਾਵ ਤੂੰ ਆਪੇ ਪੀਲੇ ਬਸਤਰ ਧਾਰੀ ਵਿਸ਼ਨੂੰ ਹੈਂ ਤੇ ਆਪੇ ਹੀ ਤਿੰਨਾ ਲੋਕਾਂ ਦਾ ਮਾਲਿਕ ਹੈਂ । ਤੂੰ ਆਪੇ ਹੀ ਜਗਨ ਨਾਥ ਕਹਾਉਂਦਾ ਹੈਂ, ਤੂੰ ਆਪੇ ਹੀ ਧਨੁੱਖਧਾਰੀ ਰਾਮ ਚੰਦਰ ਹੈਂ, ਤੂੰ ਆਪੇ ਹੀ ਨਾਮ ਦੇਵ ਦੀ ਇੱਟ 'ਤੇ ਬੈਠਣ ਵਾਲਾ ਭਗਵਾਨ ਹੈਂ ਪਰ ਮੈਨੂੰ ਤੇਰੇ ਸਾਰੇ (ਸਰਬੰਗ) ਨਾਮਾਂ ਦੀ ਗਿਣਤੀ ਨਹੀਂ ਆਉਂਦੀ। ਅੱਗੇ ਅੰਕ ੧੩ ਤੋਂ ਅੱਗੇ ਹੈ ਕਿ ਤੂੰ ਆਪੇ ਹੀ ਨਿਰੰਕਾਰ ਹੈਂ ਜੋ ਕਿਸੇ ਤੋਂ ਛਲਿਆ ਨਹੀਂ ਜਾਂਦਾ ਤੇ ਨਾ ਹੀ ਡੋਲਦਾ ਹੈ । ਪਰ ਜੋਤਿ ਸਰੂਪ ਵਿਚ ਸਾਰੇ ਜਗਤ ਨੂੰ ਹਰਾ-ਭਰਾ ਕਰਕੇ ਖੜ੍ਹਾ ਰਿਹਾ ਹੈ ਪਰ ਤੂੰ ਆਪੇ ਹੀ ਕ੍ਰਿਸ਼ਨ ਰੂਪ ਹੈਂ ਆਪੇ ਉਸ ਦੀਆਂ ਗੋਪੀਆਂ ਰੂਪ ਹੈਂ ਜੈਸਾ ਕਿ ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥
ਅੰਗ ੧੦੮੨-੮੩ ॥ ਮ: ੫ ॥

ਜਿਸ ਤਰ੍ਹਾਂ ਪੰਜਵੇਂ ਗੁਰੂ-ਨਾਨਕ, ਕ੍ਰਿਸ਼ਨ ਤੇ ਗੋਪੀਆਂ, ਵਿਸ਼ਨੂੰ ਤੇ ਉਸ ਦੇ ਅੰਸ਼ਾਂ ਅਵਤਾਰਾਂ ਦੇ ਵਿਚ ਉਸ ਇਕ ਅਕਾਲ ਪੁਰਖ ਦੀ ਜੋਤਿ ਨੂੰ ਸਾਮਰਤੱਖ ਵੇਖ ਕੇ ਉਸ ਅਕਾਲ ਪੁਰਖ ਦੀ ਉਪਮਾ ਕਰ ਰਹੇ ਹਨ । ਉਸੇ ਤਰ੍ਹਾਂ ਦਸਵੇਂ ਗੁਰੂ ਨਾਨਕ ਦੇਵੀ, ਦੇਵਤੇ, ਅਵਤਾਰ ਤੇ ਉਪਵਤਾਰ ਸ਼ਸਤਰ ਤੇ ਅਸਤਰ ਸਭ ਕੁਝ ਨੂੰ ਅਕਾਲ ਪੁਰਖ ਰੂਪ ਦੇ ਕੇ ਕਿਰਤਮਨਾਮਾ ਦਾ ਵਰਨਣ ਕਰਕੇ ਅਕਾਲ ਪੁਰਖ ਦੇ ਅਨੇਕਾਂ ਕਿਰਤਮ ਛੰਦਾਂ ਦਾ ਵਰਨਣ ਕਰਕੇ ਉਸ ਦੀ ਉਪਮਾ ਕਰ ਰਹੇ ਹਨ, ਜਿਸ ਨੂੰ ਸਤੋਤਰ ਰੂਪ (ਅਕਾਲ ਉਸਤਤਿ) ਕਿਹਾ ਜਾਂਦਾ ਹੈ । ਆਦਿ ਬਾਣੀ ਵਿਚ ਵੀ ਇਸੇ ਢੰਗ ਨੂੰ ਅਪਣਾਇਆ ਗਿਆ ਹੈ । ਜੇਕਰ ਸੱਚ ਜਾਣੋ ਤਾਂ ਇਸ ਢੰਗ ਤੋਂ ਬਿਨਾਂ ਸੰਪੂਰਨ ਉਸਤਤਿ ਕਰਨ ਦਾ ਹੱਕ ਕੋਈ ਸਫਲ ਨੁਸਖਾ ਹੈ ਹੀ ਨਹੀਂ ਜਦ ਉਸ ਦਾ ਕੋਣ ਰੂਪ ਨਿੱਜੀ ਜਾਣਿਆ ਹੀ ਨਹੀਂ ਜਾਂਦਾ ਫੇਰ ਹੇ ਪ੍ਰਭੂ ਤੂੰ ਦੱਸ ਤੈਨੂੰ ਕੋਈ ਕਿਵੇਂ ਸਿਮਰਨ ਕਰੇ, ਬਸ ਇਕੋ ਇਕ ਇਹੀ ਰਾਹ ਕਿ ਤੂੰ ਸਭ ਵਿਚ ਵਰਤ ਰਿਹਾ ਹੈਂ ਜੋ ਕੁਦਰਤ ਰਾਹੀਂ ਹੀ ਵੇਖਿਆ ਜਾ ਸਕਦਾ ਹੈ ਕਿਉਂਕਿ ਤੂੰ ਆਪਣੇ ਹੁਕਮ ਵਿਚ ਸਾਰੀ ਸ੍ਰਿਸ਼ਟੀ ਨੂੰ ਸਾਜਦਾ ਹੈਂ ਫੇਰ ਸਾਜ ਕੇ ਉਸੇ ਵਿਚ ਸਮਾ ਰਿਹਾ ☞

੧ ਜਿਹੜੇ-ਜਿਹੜੇ ਵੀ ਹੁੰਦੇ ਸੀ ਕਾਲ ਦੇ ਭੈ ਤੋਂ ਰਹਿਤ ਹੋ ਕੇ ਆਕੀ ਹੋਏ ਲੋਕਾਂ ਨੂੰ ਘੂਰਦੇ ਸਨ, ਨਾ ਕੱਟੇ ਜਾਣ ਵਾਲੇ, ਉਹ ਸਾਰੇ ਕੱਟੇ ਗਏ ਹਨ, ਕਾਲ ਰੂਪੀ ਕ੍ਰਿਪਾਨ ਦੇ ਮਾਰੇ ਹੋਏ ॥੯੫॥

੨ ਜੇ ਕੋਈ ਕਹੇ ਕਾਲ ਤੋਂ ਭੱਜ ਕੇ ਬਚ ਜਾਵਾਂ ਤਾਂ ਦੱਸੋ ਜਿਹੜੀ ਦਿਸ਼ਾ ਹੈ ਜਿਸ ਵਿਚ ਭੱਜ ਕੇ ਜਾ ਰਹੀਏ ? ਜਿਥੇ ਵੀ ਜਾਵਾਂਗੇ ਕਾਲ ਉਥੇ ਹੀ ਖੜਾ ਗਰਜ ਰਿਹਾ ਹੈ, ਜਿਸ ਤੋਂ ਨੱਸ ਕੇ ਅਸੀਂ ਆ ਰਹੇ ਹਾਂ, ਉਹ ਤਾਂ ਅੱਗੇ ਹੀ ਖੜ੍ਹਾ ਬਿਰਾਜ ਰਿਹਾ ਹੈ। "ਨਿਸ ਦਿਨ ਸੁਨ ਕੈ ਪੁਰਾਨ ਸਮਝਤ ਨਹਿ ਰੇ ਅਜਾਨ ਕਾਲ ਤਉ ਪਹੁਚਿਓ ਆਨ ਕਹਾ ਜੈ ਹੈ ਭਾਜਿ ਰੇ ॥" (ਰਾਗ ਜੈ-ਜਾਵੰਤੀ, ਆਦਿ ਅੰਗ ੧੩੫੨)

੩ ਇਹੋ ਜਿਹਾ ਉਪਾਅ ਕੋਈ ਨਹੀਂ ਦੱਸ ਗਿਆ, ਜਿਸ ਦਾਉ ਨਾਲ ਕਾਲ ਦਾ ਵਾਰ ਬਚਾ ਲਈਏ।

੪ ਐ ਮੂਰਖ ! ਸੋਚ, ਜਿਸ ਕੋਲੋਂ ਛੁਟਕਾਰਾ ਨਾ ਹੁੰਦਾ ਹੋਵੇ ਹੱਸ ਕੇ ਉਸ ਦੀ ਕਿਉਂ ਨਾ ਸ਼ਰਨ ਵਿਚ ਜਾ ਪਈਏ ?॥੯੬॥

੫ (ਐ ਮੂਰਖ ਬੰਦੇ !) ਤੂੰ ਕ੍ਰਿਸ਼ਨ ਅਤੇ ਵਿਸ਼ਨੂੰ ਕਰੋੜਾਂ ਹੀ ਜਪੇ ਹਨ। ਰਾਮ ਚੰਦਰ ਭੀ ਰਹਿਮਾਨ (ਰਸੂਲ) ਆਦਿ ਚੰਗੀ ਤਰ੍ਹਾਂ ਧਿਆਏ ਹਨ।

੬ ਬ੍ਰਹਮਾ ਦਾ ਜਾਪ ਕੀਤਾ, ਸ਼ੰਭੂ (ਸ਼ਿਵ ਜੀ) ਦੀਆਂ ਮੂਰਤੀਆਂ ਵੀ ਅਸਥਾਨ ਕੀਤੀਆਂ ਪਰ ਕਾਲ ਕੋਲੋਂ ਤਾਂ ਤੈਨੂੰ ਕਿਸੇ ਨੇ ਬਚਾਇਆ ਹੀ ਨਹੀਂ।

੭ ਇਨ੍ਹਾਂ ਦੀ ਕਰੋੜਾਂ ਤਪੱਸਿਆਵਾਂ ਕੀਤੀਆਂ ਤੇ ਕਰੋੜਾਂ ਦਿਨ ਕਰਦਾ ਰਿਹਾ ਪਰ ਕਿਸੇ ਨੇ ਕੌਡੀ ਦਾ ਵੀ ਕੰਮ ਨਾ ਕੀਤਾ।

੮ ਤੇਰੇ ਇੱਛਾ ਧਾਰ ਕੇ ਕੀਤੇ ਹੋਏ ਕੰਮ ਤਾਂ ਤੇਰੇ ਇਕ ਦਮੜੀ ਦੇ ਕੰਮ ਵੀ ਨਾ ਆਏ, ਕਾਲ ਦੀ ਸੱਟ ਤਾਂ ਕਿਸੇ ਨੇ ਨਾ ਬਚਾਈ ॥੯੭॥

੯ ਫਿਰ ਤੂੰ ਕਿਸ ਲਈ ਇਹਨਾਂ ਦੀ ਝੂਠੀ ਤਪੱਸਿਆ ਕਰਦਾ ਹੈਂ, ਜਦ ਇਹ ਇਕ ਕੌਡੀ ਦੇ ਕੰਮ ਨਹੀਂ ਆਉਂਦੇ (ਜਿਤਨੇ ਵੀ ਉਪਰੋਕਤ ਕਹੇ ਹਨ)।

੧੦ ਪਰ ਤੂੰ ਦੱਸ ਇਹ ਤੈਨੂੰ ਕਿਵੇਂ ਬਚਾ ਦੇਣਗੇ ? ਜਦ ਕਿ ਇਹ ਆਪਣਾ ਹੀ ਬਚਾਉ ਨਹੀਂ ਕਰ ਸਕਦੇ। ਸਗੋਂ ਉਲਟੇ

੧੧ ਕਾਲ ਦੇ ਕ੍ਰੋਧ ਦੀ ਅੱਗ ਵਿਚ ਆਪ ਤਾਂ ਟੰਗੇ ਜਾਣੇ ਹਨ ਉਥੇ ਹੀ ਤੈਨੂੰ ਵੀ ਟੰਗਾ ਦੇਣਗੇ।

੧੨ ਐ ਮੂਰਖ ! ਅਜੇ ਵੀ ਸਮਾਂ ਹੈ ਉਸ ਨੂੰ ਯਾਦ ਕਰ ਲੈ। ਆਪਣੇ ਦਿਲ ਦੇ ਵਿਚ, ਅਕਾਲ ਪੁਰਖ ਦੀ ਕ੍ਰਿਪਾ ਤੋਂ ਬਿਨਾਂ ਕਿਸੇ ਨੇ ਕੰਮ ਨਹੀਂ ਆਉਣਾ॥੯੮॥

੧੩ ਐ ਮਹਾਂ ਪਸ਼ੂ ! ਤੂੰ ਉਸ ਨੂੰ ਨਹੀਂ ਪਛਾਣਦਾ ਜਿਸ ਦਾ ਪ੍ਰਤਾਪ ਤਿੰਨਾਂ ਪੁਰੀਆਂ (ਲੋਕਾਂ) ਵਿਚ ਹੈ।

੧੪ ਤੂੰ ਜਿਨ੍ਹਾਂ ਨੂੰ ਪ੍ਰਮੇਸ਼ਰ ਸਮਝ ਕੇ ਪੂਜ ਰਿਹਾ ਹੈਂ, ਇਨ੍ਹਾਂ ਦੇ ਮੇਲ ਹੋਣ ਕਰਕੇ ਕਾਲ ਲੋਕ ਵਿਚ ਜਾ ਪਵੇਂਗਾ

੧੫ ਤੂੰ ਇਸ ਨੂੰ ਪ੍ਰਮਾਰਥ ਸਮਝ ਕੇ ਉਹ ਪਾਪ ਕਰ ਰਿਹਾ ਹੈਂ ਜਿਸ ਪਾਪ ਦੇ ਸਾਹਮਣੇ ਸ਼੍ਰੋਮਣੀ ਪਾਪ ਵੀ ਸ਼ਰਮਾਉਂਦੇ ਹਨ।

੧੬ ਐ ਮੂਰਖ ! ਪ੍ਰਮੇਸ਼ਰ ਦੇ ਚਰਨਾਂ ਵਿਚ ਢਹਿ ਪਉ। ਇਹਨਾਂ ਤੇਰੇ ਪੱਥਰਾਂ ਵਿਚ ਪ੍ਰਮੇਸ਼ਰ ਨਹੀਂ ਹੈ ॥੯੯॥

੧੭ ਜ਼ੁਬਾਨ ਨੂੰ ਗੰਦ-ਮੰਦ ਬੋਲਣ ਤੋਂ ਵੱਸ ਵਿਚ ਨਹੀਂ ਕੀਤਾ, ਤੇ ਹੰਕਾਰ ਨੂੰ ਨਾ ਸਮਝ ਕੇ ਤਿਆਗਿਆ ਨਹੀਂ। ਫੇਰ ਤੇਰੇ ਇਹ ਭੇਖ ਧਾਰਨੇ ਜਾਂ ਮੁੰਡ ਸਿਰ ਮਨਾਉਣ, ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਜਾਣੀ। ਮੋਨ ਧਾਰ ਕੇ ਨਿਮਰਤਾ ਹਾਸਿਲ ਕਰਕੇ ਵੀ ਬਿਨਾਂ ਭਜਨ ਭਗਵਾਨ ਕੁਝ ਨਹੀਂ ਸਰਨਾ।

੧੮ ਜੇ ਗਲੇ ਵਿਚ ਲੱਕੜੀ ਦੇ ਜਾਂ ਪੱਥਰ ਦੇ ਮਣਕਿਆਂ ਦੀ ਮਾਲਾ ਵੀ ਪਾ ਲਵੇਂ ਜਾਂ ਸਿਰ 'ਤੇ ਜਟਾਂ ਵੀ ਵਧਾ ਲਵੇਂ ਉਹਨਾਂ ਦੇ ਜੂੜੇ ਨੂੰ ਵੇਖ ਕੇ ਉਸ ਨਹੀਂ ਮਿਲਣਾ।

੧੯ ਮੈਂ ਸੱਚ ਕਹਿੰਦਾ ਹਾਂ ਕਿ ਤੂੰ ਚਿੱਤ ਦੇ ਕੇ ਸੁਣ ਲੈ, ਬਿਨਾਂ ਦੀਨ ਦਿਆਲ ਦੀ ਸ਼ਰਨ ਗਿਆਂ, ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਨਿਰਾ ਸੁੰਨਤ ਕੀਤਿਆਂ ਪ੍ਰਭੂ ਨਹੀਂ ਭਿਜਦਾ। ਉਹ ਤਾਂ ਪ੍ਰੀਤ ਕਰਿਆਂ ਹੀ ਪਾਈਦਾ ਹੈ ॥੧੦੦॥

੨੦ ਜੇ ਮੈਂ ਸਾਰੀ ਧਰਤੀ ਦੇ ਸਾਰੇ ਦੀਪਾਂ ਨੂੰ ਕਾਗਦ ਅਤੇ ਸੱਤਾਂ ਸਮੁੰਦਰਾਂ ਦਾ ਸਿਆਹੀ ਬਣਾ ਲਵਾਂ। ਸਾਰੀ ਬਨਾਸਪਤੀ ਕੱਟਕੇ ਉਸ ਦੀਆ ਕਲਮਾਂ ਬਣਾ ਲਵਾਂ ਲਿਖਣ ਦੇ ਵਾਸਤੇ।

੨੧ ਸਰਸਤੀ (ਵਿਦਿਆ ਦੀ ਦੇਵੀ) ਲਿਖਵਾਉਣ ਲੱਗ ਜਾਵੇ, ਕਰੋੜਾਂ ਜੁਗ ਗਣੇਸ਼ ਦੇ ਹੱਥਾਂ ਨਾਲ ਲਿਖਵਾਉਂਦਾ ਜਾਵਾਂ।

੨੨ ਹੇ ਅਕਾਲ ਪੁਰਖ ! ਕਾਲ ਕ੍ਰਿਪਾਨ ਦੇ ਧਾਰਨ ਕਰਨ ਵਾਲੇ, ਬਿਨਾਂ ਬੇਨਤੀ ਹੋਰ ਉਪਰੋਕਤ ਸਾਧਨ ਸਾਰੇ ਵਰਤਣ ਤੇ ਵੀ ਤੈਨੂੰ ਅਸੀਂ ਰਤਾ ਭਰ ਪ੍ਰਸੰਨ ਨਹੀਂ ਕਰ ਸਕਦੇ ॥੧੦੧॥

—ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਦੀ ਮੁਢਲੀ ਬੇਨਤੀ, ਅਕਾਲ ਪੁਰਖ ਜੀ ਦੀ ਉਸਤਤਿ ਦੇ ਪਹਿਲੇ ਅਧਿਆਇ ਦੀ ਪੂਰੀ ਹੁੰਦੀ ਹੈ (ਸੁਭ ਮਸਤ) ॥ ਅਫਜੂ ਦਾ ਭਾਵ ਹੈ ਕਿ ਪ੍ਰਕਰਣ ਅੱਗੇ ਚੱਲ ਰਿਹਾ ਹੈ ਅਤੇ ਕਹਿੰਦੇ ਹਨ ਕਿ ਹੇ ਪ੍ਰਭੂ ਤੂੰ ਪਿੰਗਲਿਆਂ ਨੂੰ ਪੈਰਾਂ ਤੋਂ ਹੀਣਿਆਂ ਨੂੰ ਪਹਾੜ 'ਤੇ ਚੜ੍ਹਨ ਦਾ ਬਲ ਬਖਸ਼ ਦੇਂਦਾ ਹੈਂ ਅਤੇ ਗੁੰਗੇ ਨੂੰ ਸਾਸ਼ਤਰ ਪੜ੍ਹਨ ਦੀ ਸਮਰੱਥਾ ਦੇ ਦਿੰਦਾ ਹੈਂ। ਮੈਨੂੰ ਵੀ ਲੇਖ ਲਿਖਣ ਦੀ ਸਮਰੱਥਾ ਬਖਸ਼ ਦੇਹ। ਅਗਲੇ ਪੰਨੇ ਤੇ ਪੜ੍ਹੋਗੇ—

ਰਹਿੰਦਾ

ਹੈਂ। ਫੇਰ ਇਸ ਤੋਂ ਬਾਹਰ ਕਿਥੇ ਟੋਲਣ ਜਾਣਾ ਹੈ। ਪੜ੍ਹੋ ਮਹਾਂ ਬਚਨ ਦਾਤਾ ਜੀ ਕਹਿੰਦੇ ਹਨ—

ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥
ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥ ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥

ਅੰਗ ੧੦੯੫ ॥ ਮ: ੫ ॥

ਸਾਰੇ ਸ਼ੰਕੇ ਤਿਆਗ ਕੇ ਕੁਦਰਤ ਮਾਤਾ ਦੀ ਸ਼ਰਨ ਲੈਣਾ ਹੀ ਪ੍ਰਭੂ ਦੀ ਪ੍ਰਾਪਤੀ ਹੈ।

[੧]ਚੌਪਈ ॥ ਤੁਮਰੀ ਮਹਿਮਾ ਅਪਰ ਅਪਾਰਾ ॥ ਜਾ ਕਾ ਲਹਿਓ ਨ ਕਿਨਹੂ ਪਾਰਾ ॥ [੨]ਦੇਵ ਦੇਵ ਰਾਜਨ ਕੇ ਰਾਜਾ ॥ ਦੀਨ ਦਿਆਲ ਗਰੀਬ ਨਿਵਾਜਾ ॥੧॥ ਦੋਹਰਾ ॥[੩]ਮੂਕ ਉਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ ॥ [੪]ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ ॥੨॥ ਚੌਪਈ ॥ [੫]ਕਹਾ ਬੁਧ ਪ੍ਰਭ ਤੁੱਛ ਹਮਾਰੀ ॥ ਬਰਨਿ ਸਕੈ ਮਹਿਮਾ ਜੁ ਤਿਹਾਰੀ ॥ [੬]ਹੱਮ ਨ ਸਕਤ ਕਰਿ ਸਿਫਤ ਤੁਮਾਰੀ ॥ ਆਪ ਲੇਹੁ ਤੁਮ ਕਥਾ ਸੁਧਾਰੀ ॥੩॥ [੭]ਕਹਾ ਲਗੈ ਇਹੁ ਕੀਟ ਬਖਾਨੈ ॥ ਮਹਿਮਾ ਤੋਰਿ ਤੁਹੀ ਪ੍ਰਭ ਜਾਨੈ ॥ [੮]ਪਿਤਾ ਜਨਮ ਜਿਮ ਪੂਤ ਨ ਪਾਵੈ ॥ ਕਹਾ ਤਵਨ ਕਾ ਭੇਦ ਬਤਾਵੈ ॥੪॥ [੯]ਤੁਮਰੀ ਪ੍ਰਭਾ ਤੁਮੈ ਬਨਿ ਆਈ ॥ ਅਉਰਨ ਤੇ ਨਹੀ ਜਾਤ ਬਤਾਈ ॥ [੧੦]ਤੁਮਰੀ ਕ੍ਰਿਆ ਤੁਮਹੀ ਪ੍ਰਭ ਜਾਨੋ ॥ ਊਚ ਨੀਚ ਕਸ ਸਕਤ ਬਖਾਨੋ ॥੫॥ [੧੧]ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥ [੧੨]ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥ [੧੩]ਤੁਮਰੀ ਕ੍ਰਿਆ ਕਹਾ ਕੋਊ ਕਹੈ ॥ ਸਮਝਤ ਬਾਤ ਉਰਝ ਮਤਿ ਰਹੈ ॥ [੧੪]ਸੂਛਮ ਰੂਪ ਨ ਬਰਨਾ ਜਾਈ ॥ ਬਿਰਧ ਸਰੂਪਹਿ ਕਹੋ ਬਨਾਈ ॥੭॥ [੧੫]ਤੁਮਰੀ ਪ੍ਰੇਮ ਭਗਤਿ ਜਬ ਗਹਿਹੌਂ ॥ ਛੋਰ ਕਥਾ ਸਭ ਹੀ ਤਬ ਕਹਿਹੌਂ ॥ [੧੬]ਅਬ ਮੈ ਕਹੋ ਸੁ ਅਪਨੀ ਕਥਾ ॥ ਸੋਢੀ ਬੰਸ ਉਪਜਿਯਾ ਜਥਾ ॥੮॥ ਦੋਹਰਾ ॥ [੧੭]ਪ੍ਰਿਥਮ ਕਥਾ ਸੰਛੇਪ ਤੇ, ਕਹੋ ਸੁ ਹਿਤੁ ਚਿਤੁ ਲਾਇ ॥ [੧੮]ਬਹੁਰਿ ਬਡੋ ਬਿਸਥਾਰ ਕੈ ਕਹਿਹੌਂ ਸਭੋ ਸੁਨਾਇ ॥੯॥ ਚੌਪਈ ॥ [੧੯]ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸਟਿ ਉਪਾਰਾ[ੳ] ॥ [੨੦]ਕਾਲਸੈਣ ਪ੍ਰਿਥਮੈ ਭਇਓ ਭੂਪਾ ॥ ਅਧਿਕ ਅਤੁਲਿ ਬਲਿ ਰੂਪ ਅਨੂਪਾ ॥੧੦॥ [੨੧]ਕਾਲ ਕੇਤ ਦੂਸਰ ਭੂਅ ਭਇਓ ॥ ਕ੍ਰੂਰ ਬਰਸ ਤੀਸਰ ਜਗ ਠਯੋ ॥ [੨੨]ਕਾਲਧੁਜ ਚਤੁਰਥ ਨ੍ਰਿਪ ਸੋਹੈ ॥ ਜਿਹ ਤੇ ਭਯੋ ਜਗਤ ਸਭ ਕੋ ਹੈ ॥੧੧॥ [੨੩]ਸਹਸਰਾਛ ਜਾਂ ਕੇ ਸੁਭ ਸੋਹੈ ॥ ਸਹਸ ਪਾਦ ਜਾ ਕੇ ਤਨ ਮੋ ਹੈ ॥ [੨੪]ਸੇਖਨਾਗ ਪਰ ਸੋਇਬੋ ਕਰੈ ॥ ਜਗ ਤਿਹ ਸੇਖਸਾਇ ਉਚਰੈ ॥੧੨॥ [੨੫]ਏਕ ਸ੍ਰਵਣ ਤੇ ਮੈਲ ਨਿਕਾਰਾ ॥ ਤਾ ਤੇ ਮਧੁਕੀਟਭ ਤਨ ਧਾਰਾ ॥ [੨੬]ਦੁਤੀਅ ਕਾਨ ਤੇ ਮੈਲੁ ਨਿਕਾਰੀ ॥ ਤਾ ਤੇ ਭਈ ਸ੍ਰਿਸਟਿ ਇਹ ਸਾਰੀ ॥੧੩॥ [੨੭]ਤਿਨ ਕੋ ਕਾਲ ਬਹੁਰ ਬਧ ਕਰਾ ॥ ਤਿਨ ਕੋ ਮੇਦ ਸਮੁੰਦ ਮੋ ਪਰਾ ॥ ਚਿਕਨਤਾਸ ਜਲ ਪਰ

---

ਜਿਵ ਤਿਸ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ (ਜਪੁਜੀ ਸਾਹਿਬ)

ਹੁਣ ਇਹਨਾਂ ਤਿੰਨਾਂ ਰਾਜਿਆਂ ਨੂੰ ਹੁਕਮ ਹੋਇਆ ਕਿ ਸੰਸਾਰ ਦੀ ਰਚਨਾ ਕਰੋ । ਤਾਂ ਇਹਨਾਂ ਤੋਂ ਬਾਅਦ ਚੌਥਾ ਰਾਜਾ (ਪਰਜਾਪਤਿ) ਹੋਇਆ ਜਿਸ ਦੀ ੧੦੦੦੦ ਪੁੱਤਰੀ ਸੀ, ਜਿਨ੍ਹਾਂ ਤੋਂ ਸੰਸਾਰਕ ਰਚਨਾ ਦਾ ਮੁੱਢ ਬੱਝਾ ।

ੳ ਜਿਸ ਤਰਾਂ ਇੱਕ ਓਅੰਕਰ ਕਾਰ ਨੇ ਪਹਿਲੋ ਪਹਿਲ ਸ੍ਰਿਸ਼ਟੀ ਦੀ ਰਚਨਾ ਆਰੰਭ ਕੀਤੀ । ਭਾਵੇਂ ਪੁਰਾਣਾਂ ਦੇ ਹਵਾਲੇ ਦੇ ਕੇ ਇਸ ਰਚਨਾਂ ਨੂੰ ਕਈ ਤਰ੍ਹਾਂ ਬਿਆਨ ਕੀਤਾ ਹੋਇਆ ਹੈ ਉਹ ਸਭ ਦੇ ਆਪੋ ਆਪਣੇ ਵਿਚਾਰ ਹਨ ਕਿਹੜਾ ਠੀਕ ਜਾਂ ਕਿਹੜਾ ਗਲਤ ਸਾਨੂੰ ਇਸ ਨਾਲ ਕੀ ਗਰਜ ? ਇਹ ਰਾਮ ਹੀ ਜਾਣੇ। ਸਾਨੂੰ ਤਾਂ ਗੁਰਦੇਵ ਲਈ ਲੇਖਣੀ ਨੂੰ ਸਮਝਣ ਦੀ ਗਰਜ ਹੈ । ਜੋ ਪਹਿਲਾ ਰਾਜਾ ਕਾਲ ਸੈਣ (ਸੇਸ ਨਾਗ ਤੇ ਸੈਣ ਕਰਨ ਵਾਲਾ ਵਿਸ਼ਨੂੰ ਰਾਜਾ ਹੋਇਆ। ਉਸ ਤੋਂ ਅੱਗੇ ਅਕਾਲ ਪੁਰਖ ਦੇ ਅਧੀਨ (ਬ੍ਰਹਮਾ) ਜੀ ਹੋਏ । ਕ੍ਰੂਰ ਬਸ ਭਾਵ ਕਰੜੀ ਨਿਗਾਹ ਵਾਲਾ ਕਾਲ ਰੂਪ (ਸ਼ਿਵਜੀ) ਜਿਨ੍ਹਾਂ ਵੱਲ ਸ੍ਰੀ ਗੁਰੂ ਨਾਨਕ ਦੇਵ ਜੀ ਸੰਕੇਤ ਕਰਦੇ ਹਨ :-

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣ ॥ ਭਾਵ ਅਕਾਲ ਪੁਰਖ ਦੀ ਕੁਦਰਤ ਨੇ ਆਪਣੇ ਮਾਲਿਕ ਦੀ ਜੁਗਤ ਅਨੁਸਾਰ ਤਿੰਨ ਦੇਵਤਿਆਂ ਨੂੰ ਜਨਮ ਦਿੱਤਾ । ਭੰਡਾਰੀ ਵਿਸ਼ਨੂੰ ਤੇ ਸੰਸਾਰੀ ਬ੍ਰਹਮਾ ਅਤੇ ਲਾਇ ਕਰਨ ਵਾਲੇ ਕਰੂਰ ਸ਼ਿਵ ਜੀ । ਹੁਣ ਉਹ ਉਸੇ ਤਰ੍ਹਾਂ ਚਲਦੇ ਹਨ ਜਿਵੇਂ ਉਹਨਾਂ ਨੂੰ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ ।

੧ ਚੌਪਈ ॥ ਹੇ ਅਕਾਲ ਪੁਰਖ ਆਪ ਦੀ ਲੀਲਾ ਬੜੀ ਹੀ ਪਰ੍ਹੇ ਤੋਂ ਪਰ੍ਹੇ ਹੈ । ਜਿਸ ਦਾ ਆਰ ਪਾਰ ਕੋਈ ਨਹੀਂ ਪਾ ਸਕਿਆ ।

੨ ਤੂੰ ਤਾਂ ਦੇਵਾਂ ਦਾ ਵੀ ਦੇਵ ਹੈਂ ਅਤੇ ਰਾਜਿਆਂ ਦਾ ਰਾਜਾ ਹੈਂ । ਗਰੀਬਾਂ 'ਤੇ ਨਿਮਰਤਾ ਤੇ ਦਇਆ ਕਰਨ ਵੈਾਲਾ ਦਿਆਲੂ ਹੈਂ ਅਤੇ ਗਰੀਬਾਂ ਨੂੰ ਨਿਵਾਜਣ ਵਾਲਾ ਹੈਂ ॥੧॥

੩ ਦੋਹਰਾ ਹੇ ਅਕਾਲ ਪੁਰਖ ! ਜੇ ਤੁਸੀਂ ਕ੍ਰਿਪਾ ਕਰ ਦਿਉ ਤਾਂ ਗੁੰਗਾ ਛੇ ਸਾਸ਼ਤਰ ਪੜ੍ਹ ਕੇ ਸੁਣਾ ਦੇਵੇ ਅਤੇ ਬਿਨਾਂ ਪੈਰਾਂ ਤੋਂ ! ਪਿੰਗਲਾ ਪਰਬਤ 'ਤੇ ਚੜ੍ਹ ਜਾਵੇ । ਅੰਨੇ ਨੂੰ ਦਿਸਣ

੪ ਲੱਗ ਜਾਵੇ । ਬੋਲਾ ਸੁਨਣ ਲੱਗ ਜਾਂਦਾ ਹੈ ॥੨॥

੫ ਚੌਪਈ ॥ ਮੇਰੀ ਥੋੜ੍ਹੀ ਜਿਹੀ ਬੁੱਧੀ ਕੀ ਹੈ ? ਜੋ ਤੇਰੀ ਮਹਿਮਾ ਦਾ ਵਿਚਾਰ ਕਹਿ ਸਕੇ ।

੬ ਹੇ ਪ੍ਰਮੇਸ਼ਰ ! ਅਸੀਂ ਜਾਂ ਸਾਡੀ ਕੀ ਸ਼ਕਤੀ ਹੈ ਜੋ ਤੇਰੀ ਸਿਫਤ ਕਰ ਸਕੀਏ। ਤੁਸੀਂ ਆਪ ਹੀ ਇਸ ਕਥਾ ਨੂੰ ਸੁਧਾਰ ਲਵੋ ॥੩॥

੭ ਇਹ ਦਾਸ-ਕੀ ਤਾਂ ਕਿਥੋਂ ਤੱਕ ਦੱਸੇ । ਆਪ ਦੀ ਮਹਿਮਾ, ਵਡਿਆਈ ਤਾਂ ਤੁਸੀਂ ਆਪ ਹੀ ਜਾਣਦੇ ਹੋ ।

੮ ਜਿਸ ਤਰ੍ਹਾਂ ਪਿਤਾ ਦੇ ਜਨਮ ਬਾਰੇ ਪੁੱਤਰ ਨੂੰ ਕੁਝ ਪਤਾ ਨਹੀਂ ਹੁੰਦਾ। "ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥" ਸੁਖਮਨੀ ਸਾਹਿਬ—ਅੰਗ ਆਦਿ- ੨੮੪ ॥ ਫੇਰ ਉਹ ਉਸ ਬਾਰੇ ਕੀ ਦੱਸੇ ? ਉਸ ਪ੍ਰਮੇਸ਼ਰ ਪਿਤਾ ਨੇ ਤਾਂ "ਸਗਲ ਪਰੋਈ ਅਪੁਨੈ ਸੂਤਿ ॥" (ਸੁਖਮਨੀ ਸਾਹਿਬ) ॥੪॥

੯ ਤੁਹਾਡੀ ਵਡਿਆਈ ਤਾਂ ਤੁਹਾਨੂੰ ਹੀ ਸ਼ੋਭਦੀ ਹੈ । ਹੋਰ ਕਿਸੇ ਤੋਂ ਦੱਸੀ ਨਹੀਂ ਜਾਂਦੀ ।

੧੦ ਆਪਣੇ ਕੰਮਾਂ ਨੂੰ ਹੇ ਪ੍ਰਭੂ ! ਤੁਸੀਂ ਆਪ ਹੀ ਜਾਣਦੇ ਹੋ। ਕੋਈ ਛੋਟਾ, ਵੱਡਾ ਬਿਆਨ ਨਹੀਂ ਕਰ ਸਕਦਾ ॥੫॥

੧੧ ਸ਼ੇਸ਼ ਨਾਗ ਦੇ ਤੂੰ ਹਜ਼ਾਰ ਸਿਰ ਬਣਾਏ ਹਨ ਅਤੇ ਦੋ ਹਜ਼ਾਰ ਉਸ ਦੇ ਜੀਭ ਸ਼ੋਭਦੀ ਹੈ ।

੧੨ ਉਹ ਜਦ ਤੋਂ ਵਜੂਦ ਵਿਚ ਆਇਆ ਹੈ, ਹੁਣ ਤੱਕ ਬੇਅੰਤ ਨਾਮ ਜਪ ਰਿਹਾ ਹੈ ਪਰ ਤੇਰੇ ਪਾਰ ਨੂੰ ਨਹੀਂ ਪਾ ਸਕਿਆ ॥੬॥

੧੩ ਤੇਰੇ ਕੰਮਾਂ ਨੂੰ ਕੋਈ ਕਿਥੋਂ ਤੱਕ ਕਹੇ ? ਗੱਲ ਨੂੰ ਸਮਝਣ ਲੱਗਿਆਂ ਬੁੱਧੀ ਹੀ ਉਲਝ ਜਾਂਦੀ ਹੈ ਕਿਉਂ ਤੇਰੀ ਤਾਂ ਗੱਲ ਹੀ ਅਗੰਮ ਅਗਾਧ ਹੈ ।

੧੪ ਇਸ ਲਈ ਨਿਰਗੁਣ ਸਰੂਪ ਬਾਰੇ ਤਾਂ ਕੁਝ ਕਿਹਾ ਹੀ ਨਹੀਂ ਜਾਂਦਾ ਪਰ ਸਰਗੁਣ ਸਰੂਪ ਦੇ ਖੇਲਾਂ ਬਾਰੇ ਕੁਝ ਕਹਿੰਦਾ ਹੈਂ ॥੭॥

੧੫ ਜਦੋਂ ਮੈਂ ਆਪ ਦੀ ਪ੍ਰੇਮ-ਭਗਤੀ ਨੂੰ ਹਿਰਦੇ ਵਿਚ ਧਾਰਨ ਕਰਾਂਗਾ ਤਾਂ ਮੈਂ ਹੋਰ ਕਥਾਵਾਂ ਨੂੰ ਛੱਡ ਕੇ ਕੁਝ ਕਹਾਂਗਾ, ਖੁਲਾਸੇ ਨਾਲ ਮੁੱਢ ਤੋਂ ।

੧੬ ਹੁਣ ਮੈਂ ਆਪਣੀ ਹੀ ਕਥਾ ਕਹਿੰਦਾ ਹਾਂ । ਜਿਸ ਤਰ੍ਹਾਂ ਸੋਢੀ ਬੰਸ ਉਪਲਬਧ ਭਾਵ ਪੈਦਾ ਹੋਇਆ ॥੮॥

੧੭ ਦੋਹਰਾ ॥ ਪਹਿਲਾਂ ਮੈਂ ਕਥਾ ਮੁਖਤਸਿਰ (ਥੋੜ੍ਹੇ) ਵਿਚ ਹੀ ਬੜੇ ਹਿਤ ਤੇ ਚਿਤ ਲਾ ਕੇ ਪ੍ਰੇਮ ਨਾਲ ਕਹਿੰਦਾ ਹਾਂ ।

੧੮ ਫੇਰ ਅੱਗੇ ਜਾ ਕੇ ਇਸੇ ਕਥਾ ਨੂੰ ਬੜੇ ਵਿਸਥਾਰ ਨਾਲ ਕਹਾਂਗਾ ਸਭ ਨੂੰ ਸੁਣਾ ਕੇ ॥੯॥

੧੯ ਚੌਪਈ ॥ ਪਹਿਲੋਂ ਪਹਿਲ ਜਦੋਂ ਸੰਸਾਰ ਦੀ ਰਚਨਾ ਰਚੀ ਤਾਂ ਇਕ ਓਅੰਕਾਰ ਨੇ ਇਕ ਤੋਂ ਅਨੇਕ ਹੋ ਕੇ ਸ੍ਰਿਸ਼ਟੀ ਦਾ ਪਸਾਰਾ ਕੀਤਾ ।

੨੦ ਤਾਂ ਪਹਿਲਾਂ ਰਾਜਾ (ਕਾਲ ਸੈਨ) ਵਜੂਦ 'ਚ ਆਇਆ ਜੋ ਨਾ ਤੋਲੇ ਜਾਣ ਵਾਲਾ ਬਲੀ ਅਤੇ ਉਪਮਾ ਤੋਂ ਰਹਿਤ ਬਹੁਤ ਹੀ ਰੂਪਵਾਨ ਸੀ ॥੧੦॥

੨੧ ਉਸ ਤੋਂ ਬਾਅਦ (ਕਾਲ ਕੇਤ) ਦੂਸਰਾ ਰਾਜਾ ਹੋਇਆ ਤੇ ਕਰੂਰ ਬਰਸ ਨਾਮੀ ਤੀਸਰਾ ਰਾਜਾ ਬੈਠਾ ।

੨੨ ਕਾਲ ਧੁਜ ਚੌਥਾ ਰਾਜਾ ਸੁਭਾਇਮਾਨ ਹੋਇਆ ਜਿਸ ਤੋਂ ਅੱਗੇ ਸਾਰਾ ਜਗਤ ਵਜੂਦ ਵਿਚ ਆਇਆ ॥੧੧॥

੨੩ ੧੦੦੦ ਉਸ ਦੇ ਨੇਤਰ ਅਤੇ ੧੦੦੦ ਉਸ ਦੇ ਪੈਰ ਤਨ ਤੇ ਸ਼ੋਭਦੇ ਸਨ ਸਰੀਰ ਪਰ ।

੨੪ ਸ਼ੇਸ਼ ਨਾਗ ਦੀ ਸੇਜ 'ਤੇ ਸੌਂਦਾ ਹੈਂ ॥ ਉਸ ਨੂੰ ਜਗਤ ਵਿਚ (ਸੇਖ ਸਾਈਂ) ਕਹਿੰਦੇ ਹਨ, ਉਸ ਨੇ—॥੧੨॥

੨੫ ਇਕ ਕੰਨ ਤੋਂ ਮੈਲ ਕੱਢੀ, ਜਿਸ ਤੋਂ ਮਧੁ ਕੀਟਭ ਨਾਮੀ ਦੈਤਾਂ ਨੇ ਸਰੀਰ ਧਾਰਨ ਕੀਤਾ ।

੨੬ ਫੇਰ ਦੂਜੇ ਕੰਨ ਤੋਂ ਮੈਲ ਕੱਢੀ । ਜਿਸ ਨਾਲ ਇਹ ਸਾਰੀ ਸ੍ਰਿਸ਼ਟੀ ਵਜੂਦ ਵਿਚ ਆ ਗਈ ॥੧੩॥

੨੭ ਫੇਰ ਉਨ੍ਹਾਂ ਨੂੰ ਕਾਲ ਨੇ ਮਾਰ ਦਿੱਤਾ । ਉਹਨਾਂ ਦੀ ਚਰਬੀ (ਮੇਧਾ) ਸਮੁੰਦਰ ਵਿਚ ਪੈ ਗਿਆ । ਉਹ ਚਰਬੀ ਸਾਰੇ ਪਾਣੀ ਵਿਚ

ਤਿਰ ਰਹੀ ॥ ਮੇਧਾ[ੳ] ਨਾਮ ਤਬਹਿ ਤੇ ਕਹੀ ॥੧੪॥ [੧]ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥ [੨]ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥੧੫॥ [੩]ਬਹੁ ਬਿਥਾਰ ਕਹਾ ਲਗੈ ਬਖਾਨੀਅਤ ॥ ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ ॥ [੪]ਤਿਨ ਤੇ ਹੋਤ ਬਹੁਤ ਨ੍ਰਿਪ ਆਏ ॥ ਦੱਛ ਪ੍ਰਜਾਪਤਿ ਜਿਨ ਉਪਜਾਏ ॥੧੬॥ [੫]ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ ॥ ਜਿਹ ਸਮਾਨ ਕਹ ਲਗੈ ਨ ਅੰਨਿਆ ॥ [੬]ਕਾਲ ਕ੍ਰਿਆ ਐਸੀ ਤਿਹ ਭਈ ॥ ਤੇ ਸਭ ਬਿਆਹ ਨਰੇਸਨ ਦਈ ॥੧੭॥ ਦੋਹਰਾ ॥ [੭]ਬਿਨਤਾ ਕਦ੍ਰੂ ਦਿਤਿ ਅਦਿਤਿ[ਅ] ਏ ਰਿਖ ਬਰੀ ਬਨਾਇ ॥ [੮]ਨਾਗ ਨਾਗਰਿਪ ਦੇਵ ਸਭ ਦਈਤ ਲਏ ਉਪਜਾਇ ॥੧੮॥ ਚੌਪਈ ॥ [੯]ਤਾ ਤੇ ਸੂਰਜ ਰੂਪ ਕੋ ਧਰਾ ॥ ਜਾ ਤੇ ਬੰਸ ਪ੍ਰਚੁਰ ਰਵਿ ਕਰਾ ॥ ਜੋ ਤਿਨ ਕੇ ਕਹਿ ਨਾਮ ਸੁਨਾਊ ॥ ਕਥਾ ਬਢਨ ਤੇ ਅਧਿਕ ਡਰਾਊ ॥੧੯॥ [੧੦]ਤਿਨ ਕੇ ਬੰਸ ਬਿਖੈ ਰਘ ਭਯੋ ॥ ਰਘੁਬੰਸਹਿ ਜਿਹ ਜਗਹਿ ਚਲਯੋ ॥ [੧੧]ਤਾ ਤੇ ਪੁਤ੍ਰ ਹੋਤ ਭਯੋ ਅਜਬਰ ॥ ਮਹਾਰਥੀ[ੲ] ਅਰ ਮਹਾ ਧਨੁਰਧਰ ॥੨੦॥ [੧੩]ਜਬ ਤਿਨ ਭੇਸ ਜੋਗ ਕੋ ਲਯੋ ॥ ਰਾਜ ਪਾਟ ਦਸਰਥ ਕੋ ਦਯੋ ॥ [੧੪]ਹੋਤ ਭਯੋ ਵਹ ਮਹਾ ਧਨੁਰਧਰ ॥ ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ[ਸ] ॥੨੧॥ [੧੫]ਪ੍ਰਿਥਮ ਜਯੋ ਤਿਹ ਰਾਮ ਕੁਮਾਰਾ ॥ ਭਰਥ ਲੱਛਮਣ ਸਤ੍ਰ ਬਿਦਾਰਾ ॥ [੧੬]ਬਹੁਤ ਕਾਲ ਤਿਨ ਰਾਜ ਕਮਾਯੋ ॥ ਕਾਲ ਪਾਇ ਸੁਰਪੁਰਹਿ ਸਿਧਾਯੋ ॥੨੨॥ [੧੭]ਸੀਅ ਸੁਤ ਬਹੁਰਿ ਭਏ ਦੁਇ ਰਾਜਾ[ਹ] ॥ ਰਾਜ ਪਾਟ ਉਨਹੀ ਕਉ ਛਾਜਾ ॥ [੧੮]ਮੱਦ੍ਰ [ਕ]ਦੇਸ ਏਸ੍ਵਰਜਾ ਬਰੀ ਜਬ ॥ ਭਾਂਤਿ ਭਾਂਤਿ ਕੇ ਜੱਗ ਕੀਏ ਤਬ ॥੨੩॥ [੧੯]ਤਹੀ ਤਿਨੈ ਬਾਧੇ ਦੁਇ ਪੁਰਵਾ ॥ ਏਕ ਕਸੂਰ ਦੁਤੀਅ ਲਹੁਰਵਾ[ਖ] ॥ [੨੦]ਅਧਿਕ ਪੁਰੀ ਤੇ ਦੋਊ ਬਿਰਾਜੀ ॥ ਨਿਰਖ ਲੰਕ ਅਮਰਾਵਤ ਲਾਜੀ ॥੨੪॥ [੨੧]ਬਹੁਤ ਕਾਲ ਤਿਨ ਰਾਜ ਕਮਾਯੋ ॥ ਜਾਲ ਕਾਲ ਤੇ ਅੰਤ ਫਸਾਯੋ ॥ [੨੨]ਤਿਨ ਤੇ ਪੁਤ੍ਰ ਪੌਤ੍ਰ ਜੇ ਵਏ ॥ ਰਾਜ ਕਰਤ ਇਹ ਜਗ ਕੋ ਭਏ ॥੨੫॥ [੨੩]ਕਹਾ ਲਗੇ ਤੇ ਬਰਨ ਸੁਨਾਊ ॥ ਤਿਨ ਕੇ ਨਾਮ ਨ ਸੰਖਿਆ ਪਾਊ ॥ [੨੪]ਹੋਤ ਚਹੂੰ ਜੁਗ ਮੈ ਜੇ ਆਏ ॥ ਤਿਨ ਕੇ ਨਾਮ ਨ ਜਾਤ ਗਨਾਏ ॥੨੬॥ [੨੫]ਜੌ ਅਬ ਤਉ ਕਿਰਪਾ ਬਲ ਪਾਊ ॥ ਨਾਮ ਜਥਾ ਮਤ ਭਾਖ ਸੁਨਾਊ ॥ [੨੬]ਕਾਲ ਕੇਤ ਅਰੁ ਕਾਲ ਰਾਇ ਭਨ ॥ ਜਿਨ ਤੇ ਭਏ ਪੁਤ੍ਰ ਘਰ ਅਨਗਨ ॥੨੭॥ [੨੭]ਕਾਲ

---

ੳ ਜਦੋਂ ਉਹਨਾਂ ਨੇ ਪੰਜਾਬ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ ਤਾਂ ਉਹਨਾਂ ਲਵ ਨੇ ਲਾਹੌਰ 'ਤੇ

ਅ ਕੁਸ਼ ਨੇ ਕਸੂਰ ਦੇ ਦੋ ਸ਼ਹਿਰ ਵਸਾ ਕੇ ਆਪਣੀ ਰਾਜਧਾਨੀ ਕਾਇਮ ਕਰ ਲਈਆਂ ।

ੳ ਦੈਂਤਾਂ ਦੇ ਮਿਹਦੇ ਦੀ ਚਰਬੀ ਤੋਂ ਹੋਣ ਕਰਕੇ ਧਰਤੀ ਜਾਂ ਨਾਮ (ਮੇਧਨੀ) ਕਿਹਾ ਜਾਂਦਾ ਹੈ ।

ਅ ਬਨਿਤਾ, ਕਦਰੂ, ਦਿਤੀ ਤੇ ਅਦਿਤੀ ਇਹ ਚਾਰੇ ਕਸ਼ਯਪ ਰਿਸ਼ੀ ਨੇ ਵਿਆਹ ਲਈਆਂ ਜਿਨ੍ਹਾਂ ਤੋਂ ਬਨਿਤਾ ਤੋਂ ਸਰਪ, ਕਦ੍ਰੂ ਤੋਂ ਨਾਗਾਂ ਦਾ ਵੈਰੀ ਗਰੜ, ਦਿਤੀ ਤੋਂ ਦੈਂਤ ਤੇ ਅਦਿਤੀ ਤੋਂ ਦੇਵਤਿਆਂ ਦੀਆਂ ਕੁਲਾਂ ਪ੍ਰਚਲਿਤ ਕਰ ਲਈਆਂ ।

ੲ ਮਹਾਂਰਥੀ ਉਸ ਨੂੰ ਕਹਿੰਦੇ ਹਨ ਜਿਹੜਾ ਸੂਰਮਾ ਇਕੱਲਾ ਹੀ ਦਸ ਹਜ਼ਾਰ ਬਲਧਾਰੀਆਂ ਨਾਲ ਯੁੱਧ ਭਾਵ ਟਾਕਰਾ ਕਰ ਸਕੇ ।

ਸ ਤਿੰਨ ਇਸਤਰੀਆਂ ਕੌਸ਼ਲਿਆ, ਸੁਮਿਤਰਾ ਤੇ ਕੇਕਈ ਵਿਆਹੀਆਂ । ਕੌਸ਼ਲਿਆ ਨੇ ਰਾਮ ਚੰਦਰ ਤੇ ਸੁਮਿਤਰਾ ਨੇ ਲਛਮਣ ਅਤੇ ਕੇਕਈ ਨੇ ਭਰਤ ਅਤੇ ਸ਼ਤਰੂਘਣ ਨੂੰ ਜਨਮ ਦਿੱਤਾ ।

ਹ ਸੀਤਾ ਦੇ ਪੁੱਤਰ ਲਊ ਤੇ ਕੁਸ਼ ਦੋਵੇਂ ਪੰਜਾਬ ਦੇ ਰਾਜੇ ਹੋ ਗਏ ।

ਤਰਨ ਲੱਗ ਪਈ । ਜਿਸ ਲਈ ਉਸ ਦਾ ਨਾਮ ਮੇਧਾ੬ ਭਾਵ (ਮੇਧਨੀ) ਨਾਉਂ ਕਹਿਣ ਲੱਗੇ ॥੧੪॥

੧ ਜੋ ਸੁਧਰੇ ਹੋਏ ਕਰਮ ਕਰਨ ਲੱਗੇ ਉਹੀ ਸਾਧੂ ਰੂਪ ਵਾਲਿਆਂ ਨੂੰ ਦੇਵਤਾ੭ ਜਗਤ ਕਹਿਣ ਲੱਗ ਪਿਆ ।

੨ ਜੋ ਲੋਕ ਜਗਤ ਵਿਚ ਬੁਰੇ ਕਰਮ ਕਰਦੇ ਸਨ ਉਹਨਾਂ ਨੂੰ ਅਸਰ ਭਾਵ (ਰਾਖਸ਼ਸ, ਦੈਂਤ) ਨਾਮ ਸਾਰਿਆ ਨੇ ਪ੍ਰਸਿੱਧ ਕਰ ਲਿਆ ॥੧੫॥

੩ ਬਹੁਤਾ ਵਿਸਥਾਰ ਮੈਂ ਕਿਸੇ ਤੱਕ ਬਿਆਨ ਕਰਾਂ ਜੋ ਬਹੁਤ ਹੈ ਕਿਉਂਕਿ ਗ੍ਰੰਥ ਦੇ ਵਾਧੇ ਤੋਂ ਮੈਨੂੰ ਬਹੁਤ ਭੈ ਆਉਂਦਾ ਹੈ । "ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ ॥ "ਕਥਾ ਬਢਨ ਤੇ ਅਧਿਕ ਡਰਾਊ" ॥੧੬॥

੪ ਉਹਨਾਂ (੧੦੦੦੦ ਪੁੱਤਰੀਆਂ) ਤੋਂ ਅੱਗੇ ਬਹੁਤ ਰਾਜੇ ਹੋਏ ਜਿਨ੍ਹਾਂ ਨੂੰ ਦੱਛ ਪਰਜਾਪਤੀ ਨੇ ਜਨਮ ਦਿੱਤਾ੮ ॥੧੬॥

੫ ਦੱਛ ਪਰਜਾਪਤੀ ਦੇ ਦਸ ਹਜ਼ਾਰ ਪੁੱਤਰੀ ਜਨਮੀ ਜਿਨ੍ਹਾਂ ਦੀ ਸੁੰਦਰਤਾ ਜਿਹੀ ਹੋਰ ਦੂਜੀ ਕੋਈ ਨਹੀਂ ਦਿਸਦੀ ।

੬ ਕੁਦਰਤ ਦੇ ਕੰਮ ਐਸੇ ਉਥੇ ਹੋਏ । ਉਹ ਸਾਰੀਆਂ ਰਾਜਿਆਂ ਨਾਲ ਵਿਆਹ ਦਿੱਤੀਆਂ ਦੱਛ ਪਰਜਾਪਤੀ ਦੀਆਂ ਲੜਕੀਆਂ ॥੧੭॥

੭ ਦੋਹਰਾ ॥ ਬਨਤਾ ਕਦਰੂ ਦਿਤਿ ਅਦਿਤੀ ਇਹ ਚਾਰੇ ਕੱਛਪ ਰਿਖੀ ਦੇ ਨਾਲ ਵਿਆਹ ਦਿੱਤੀਆਂ ਗਈਆ ।

੮ ਬਨਤਾ ਤੋਂ ਸਰਪ ਤੇ ਕਦਰ ਤੋਂ ਨਾਗਾਂ ਦੇ ਵੈਰੀ ਗਰੁੜ ਦਿਤੀ ਤੋਂ ਦੈਂਤ ਅਤੇ ਅਦਿਤੀ ਤੋਂ ਦੇਵਤੇ ਪੈਦਾ ਹੋ ਗਏ ॥੧੮॥

੯ ਅਦਿਤੀ ਤੋਂ ਹੀ ਸੂਰਜ ਨੇ ਰੂਪ ਧਾਰਨ ਕੀਤਾ ਜਿਸ ਤੋਂ ਸੂਰਜ ਵੰਸ ਪ੍ਰਚਲਿਤ ਹੋਇਆ । ਸ੍ਰੀ ਦਸਮੇਸ਼ ਗੁਰੂ ਜੀ

੧੦ ਕਹਿੰਦੇ ਹਨ ਕਿ ਜੇ ਮੈਂ ਉਹਨਾਂ ਦੇ ਸਾਰੇ ਨਾਮ ਗਿਣਾਂ ਤਾਂ ਕਥਾ ਦੇ ਵਧ ਜਾਣ ਦਾ ਬਹੁਤਾ ਡਰ ਹੈ ॥੧੯॥

੧੧ ਉਹਨਾਂ ਦੇ ਹੀ ਵੰਸ ਦੇ ਵਿਚ ਹੀ ਰਾਜਾ ਰਘੂ ਹੋਇਆ । ਜਿਸ ਤੋਂ ਅੱਗੇ ਸੂਰਜ ਵੰਸ ਦੇ ਵਿਚ ਰਘੂ ਕੁਲ ਜਗਤ ਵਿਚ ਪ੍ਰਸਿੱਧ ਹੋ ਗਈ (ਚੱਲ ਪਈ) ।

੧੨ ਉਸ ਤੋ ਅੱਗੇ ਉਸ ਦਾ ਪੁੱਤਰ ਰਾਜਾ ਅਜ ਹੋਇਆ ਜੋ ਮਹਾਂਰਥੀ ਤੇ ਮਹਾਂ ਧਨੁੱਖ ਧਾਰੀ ਸੀ ॥੨੦॥ ਇਸੇ "ਅਜ" ਰਾਜੇ ਦਾ ਹੀ ਨਾਮ ਆਦਿ ਬਾਣੀ ਵਿਚ ਆਉਂਦਾ ਹੈ— "ਅਜੈ ਸੁ ਰੋਵੈ ਭੀਖਿਆ ਖਾਇ ॥ ਅੰਗ ੯੫੩॥"

੧੩ ਆਖਰੀ ਸਮੇਂ ਰਾਜੇ ਅਜ ਨੇ ਰਾਜ ਤਿਆਗ ਕੇ ਸੰਨਿਆਸ ਲੈ ਲਿਆ ਤੇ ਜੋਗੀ (ਸਾਧੂ) ਹੋ ਗਿਆ । ਉਸ ਨੇ ਸਿੰਘਾਸਨ ਦਸ਼ਰਥ ਨੂੰ ਦੇ ਦਿੱਤਾ ।

੧੪ ਰਾਜਾ ਦਸ਼ਰਥ ਵੀ ਬੜਾ ਮਹਾਨ ਧਨੁੱਖਧਾਰੀ ਤੇ ਬਹਾਦਰ ਹੋਇਆ ਹੈ ਜਿਸ ਨੇ ਤਿੰਨ ਇਸਤਰੀਆਂ ਖੁਸ਼ੀ ਨਾਲ ਵਿਆਹੀਆਂ ॥੨੧॥

੧੫ ਪਹਿਲੀ ਰਾਣੀ ਕੁਸ਼ਲਿਆ ਨੇ ਰਾਜ ਕੁਮਾਰ ਰਾਮ ਚੰਦ੍ਰ ਨੂੰ ਜਨਮ ਦਿੱਤਾ ਦੂਜੀਆਂ ਦੋਹਾਂ ਕੇਕਈ ਤੇ ਸੁਮਿੱਤਰਾ ਨੇ ਭਰਥ, ਸ਼ਤਰੂਘਨ, ਲਛਮਣ ਨੂੰ ਜਨਮ ਦਿੱਤਾ ।

੧੬ ਰਾਜੇ ਦਸ਼ਰਥ ਨੇ ਬਹੁਤ ਸਾਲ ਰਾਜ ਕੀਤਾ । ਸਮਾਂ ਆਉਣ ਤੇ ਦੇਵ ਲੋਕ ਨੂੰ ਚਲਾ ਗਿਆ ॥੨੨॥

੧੭ ਸੀਤਾ ਦੇ ਪੁੱਤਰ ਉਸ ਤੋਂ ਉਪਰੰਤ ਰਾਜੇ ਹੋ ਗਏ । ਰਾਜ ਤਿਲਕ ਉਹਨਾਂ ਨੂੰ ਦਿੱਤਾ ਗਿਆ ।

੧੮ ਜਿਸ ਵੇਲੇ ਉਹਨਾਂ ਨੇ ਪੰਜਾਬ 'ਤੇ ਕਬਜ਼ਾ ਕੀਤਾ ਅਤੇ ਰਾਜ ਕੁਮਾਰੀਆਂ ਵਰੀਆਂ । ਫੇਰ ਉਹਨਾਂ ਨੇ ਕਈ ਭਾਂਤ ਦੇ ਜਗ ਕੀਤੇ ॥੨੩॥

੧੯ ਇਥੇ ਉਹਨਾਂ ਨੇ ਦੋ ਸ਼ਹਿਰ ਵਸਾਏ । ਰਾਜਧਾਨੀ ਕਾਇਮ ਕੀਤੀ, ਇਕ ਲਾਹੌਰ ਤੇ ਇਕ ਕਸੂਰ ।

੨੦ ਦੋਵੇਂ ਪੁਰੀਆਂ ਬਹੁਤ ਸੁੰਦਰ ਵਸਣ ਲੱਗੀਆਂ । ਜਿਨ੍ਹਾਂ ਨੂੰ ਤੱਕ ਕੇ ਲੰਕਾ ਤੇ ਇੰਦਰ ਪੁਰੀ ਵੀ ਸ਼ਰਮਾਉਂਦੀ ਸੀ ॥੨੪॥

੨੧ ਬਹੁਤ ਸਾਰੇ ਬਰਸ ਲਵ-ਕੁਸ਼ ਨੇ ਉਥੇ ਰਾਜ ਕੀਤਾ । ਅੰਤ ਕਾਲ ਨੇ ਆਪਣੇ ਜਾਲ ਵਿਚ ਫਸਾ ਲਏ ਭਾਵ ਮਰ ਗਏ ।

੨੨ ਫੇਰ ਉਹਨਾਂ ਤੋਂ ਜੋ ਪੁੱਤਰ, ਪੋਤਰੇ ਹੋਏ ਉਹ ਜਗਤ ਦਾ ਰਾਜ ਕਰਨ ਲੱਗੇ ॥੨੫॥

੨੩ ਉਹਨਾਂ ਨੂੰ ਮੈਂ ਕਿਥੋਂ ਤੱਕ ਕਹਿ ਕੇ ਸੁਣਾਵਾਂ ? ਉਹਨਾਂ ਦੇ ਨਾਮਾਂ ਦੀ ਗਿਣਤੀ ਨਹੀਂ ਮਿਲਦੀ ।

੨੪ ਜਿਹੜੇ ਚਾਰਾਂ ਯੁਗਾਂ ਵਿਚ ਹੁੰਦੇ ਆਏ ਉਹਨਾਂ ਦੇ ਨਾਮ ਗਿਣੇ ਨਹੀਂ ਜਾਂਦੇ ॥੨੬॥

੨੫ ਹੇ ਪ੍ਰਭੂ ! ਜੇ ਮੈਂ ਹੁਣ ਤੇਰੀ ਕ੍ਰਿਪਾ ਦਾ ਬਲ ਪਾ ਲਵਾਂ ਤਾਂ ਮੈਂ ਉਹਨਾਂ ਦੇ ਨਾਮ ਆਪਣੀ ਮਤ ਅਨੁਸਾਰ ਕਹਿ ਕੇ ਸੁਣਾ ਸਕਦਾ ਹਾਂ ।

੨੬ ਕਾਲ ਕੇਤ ਅਤੇ ਕਾਲ ਰਾਏ ਕਹੀਦੇ ਹਨ । ਜਿਨ੍ਹਾਂ ਦੇ ਘਰ ਅਨੇਕਾਂ ਬਹੁਤ ਸਾਰੇ ਪੁੱਤਰ ਹੋਏ ਜੋ ਗਿਣੇ ਨਹੀਂ ਜਾਂਦੇ ॥੨੭॥

੨੭ ਕਾਲ

[੧]ਕੇਤ ਭਯੋ ਬਲੀ ਅਪਾਰਾ ॥ ਕਾਲ ਰਾਇ ਜਿਨਿ ਨਗਰ ਨਿਕਾਰਾ ॥ [੨]ਭਾਜ ਸਨੌਢ[ੳ] ਦੇਸ ਤੇ ਗਏ ॥ ਤਹੀ ਭੂਪਜਾ ਬਿਆਹਤ ਭਏ ॥੨੮॥ [੩]ਤਿਹਤੇ ਪੁਤ੍ਰ ਭਯੋ ਜੋ ਧਾਮਾ ॥ ਸੋਢੀ ਰਾਇ ਧਰਾ ਤਿਹਿ ਨਾਮਾ ॥ [੪]ਬੰਸ ਸਨੌਢ ਤ ਦਿਨ ਤੇ ਥੀਆ ॥ ਪਰਮ ਪਵਿਤ੍ਰ ਪੁਰਖ ਜੁ ਕੀਆ ॥੨੯॥ [੫]ਤਾਂ ਤੇ ਪੁਤ੍ਰ ਪੌਤ੍ਰ ਹੁਇ ਆਏ ॥ ਤੇ ਸੋਢੀ ਸਭ ਜਗਤ ਕਹਾਏ ॥ [੬]ਜਗ ਮੈ ਅਧਿਕ ਸੁ ਭਏ ਪ੍ਰਸਿੱਧਾ ॥ ਦਿਨ ਦਿਨ ਤਿਨ ਕੇ ਧਨ ਕੀ ਬ੍ਰਿਧਾ ॥੩੦॥ [੭]ਰਾਜ ਕਰਤ ਭਏ ਬਿਬਿਧ ਪ੍ਰਕਾਰਾ ॥ ਦੇਸ ਦੇਸ ਕੇ ਜੀਤ ਨ੍ਰਿਪਾਰਾ ॥ [੮]ਜਹਾਂ ਤਹਾਂ ਤਿਹ ਧਰਮ ਚਲਾਯੋ ॥ ਅਤ੍ਰ ਪਤ੍ਰ ਕਹ ਸੀਸ ਢੁਰਾਯੋ ॥੩੧॥ [੯]ਰਾਜਸੂਅ[ਅ] ਬਹੁ ਬਾਰਨ ਕੀਏ ॥ ਜੀਤ ਜੀਤ ਦੇਸੇਸ੍ਵਰ ਲੀਏ ॥ [੧੦]ਬਾਜਮੇਧ[ੲ] ਬਹੁ ਬਾਰਨ ਕਰੇ ॥ ਸਕਲ ਕਲੂਖ ਨਿਜ ਕੁਲ ਕੇ ਹਰੇ ॥੩੨॥ [੧੧]ਬਹੁਰ ਬੰਸ ਮੈ ਬਢੋ ਬਿਖਾਧਾ ॥ ਮੇਟ ਨ ਸਕਾ ਕੋਊ ਤਿਹੱ ਸਾਧਾ ॥ [੧੨]ਬਿਚਰੇ ਬੀਰ ਬਨੈਤ ਅਖੰਡਲ ॥ ਗਹਿ ਗਹਿ ਚਲੇ ਭਿਰਨ ਰਨ ਮੰਡਲ ॥੩੩॥ [੧੩]ਧਨ ਅਰੁ ਭੂਮ ਪੁਰਾਤਨ ਬੈਰਾ ॥ ਜਿਨ ਕਾ ਮੂਆ ਕਰਤਿ ਜਗ ਘੇਰਾ ॥ [੧੪]ਮੋਹ ਬਾਦ ਅਹੰਕਾਰ ਪਸਾਰਾ ॥ ਕਾਮ ਕ੍ਰੋਧ ਜੀਤਾ ਜਗ ਸਾਰਾ ॥੩੪॥ ਦੋਹਰਾ ॥ [੧੫]ਧਨਿ ਧਨਿ ਧਨਿ ਕੋ ਭਾਖੀਐ ਜਾ ਕਾ ਜਗਤੁ ਗੁਲਾਮੁ ॥ [੧੬]ਸਭ ਨਿਰਖਤ ਯਾ ਕੋ ਫਿਰੈ ਸਭ ਚਲ ਕਰਤ ਸਲਾਮ ॥੩੫॥ ਚੌਪਈ ॥ [੧੭]ਕਾਲ ਨ ਕੋਊ ਕਰਨ ਸੁਮਾਰਾ[ਸ] ॥ ਬੈਰ ਬਾਦ ਅਹੰਕਾਰ ਪਸਾਰਾ ॥ [੧੮]ਲੋਭ ਮੂਲ ਇਹਿ ਜਗ ਕੋ ਹੂਆ ॥ ਜਾ ਸੋ ਚਾਹਤ ਸਭੈ ਕੋ ਮੂਆ[ਹ] ॥੩੬॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸੁਭਿ ਬੰਸ ਬਰਨਨੰ
ਦੁਤੀਆ ਧਿਆਉ ॥੨॥ ਅਫਜੂ ॥੧੩੭॥

[੧੯]ਭੁਜੰਗ ਪ੍ਰਯਾਤ ਛੰਦ ॥ ਰਚਾ ਬੈਰ ਬਾਦੰ ਬਿਧਾਤੇ ਅਪਾਰੰ ॥ ਜਿਸੈ ਸਾਧ ਸਾਕਿਓ ਨ ਕੋਊ ਸੁਧਾਰੰ ॥ [੨੦]ਬਲੀ ਕਾਮ ਰਾਯੰ ਮਹਾ ਲੋਭ ਮੋਹੰ ॥ ਗਯੋ ਕਉਨ ਬੀਰੰ ਸੁ ਯਾ ਤੇ ਅਲੋਹੰ[ਕ] ॥੧॥ [੨੧]ਤਹਾ ਬੀਰ ਬੰਕੇ ਬਕੈ ਆਪ ਮੱਧੰ ॥ [੨੨]ਉਠੈ ਸਸਤ੍ਰ ਲੈ ਲੈ ਮਚਾ ਜੁੱਧ ਸੁੱਧੰ ॥ [੨੩]ਕਹੂੰ ਖਪਰੀ ਖੋਲ ਖੰਡੇ ਅਪਾਰੰ ॥ ਨਚੈ ਬੀਰ ਬੈਤਾਲ ਡਉਰੂ ਡਕਾਰੰ ॥੨॥ [੨੪]ਕਹੂੰ ਈਸ ਸੀਸੰ ਪੁਐ ਰੁੰਡ ਮਾਲੰ ॥ ਕਹੂੰ ਡਾਕ ਡਉਰੂ ਕਹੂੰ ਕੰ ਬਿਤਾਲੰ ॥ [੨੫]ਚਵੀ ਚਾਵਡੀਅੰ ਕਿਲੰਕਾਰ ਕੰਕੰ ॥ ਗੁਥੀ ਲੁੱਥ ਜੁੱਥੰ ਬਹੇ ਬੀਰ ਬੰਕੰ ॥੩॥ [੨੬]ਪਰੀ ਕੁਟ ਕੁਟੰ ਰੁਲੇ ਤੱਛੰ ਮੁੱਛੰ ॥ ਰਹੇ ਹਾਥ ਡਾਰੇ ਉਭੈ ਉਰਧ ਮੁੱਛੰ ॥ [੨੭]ਕਹੂੰ

---

ੳ ਮਥਰਾ, ਭਰਤਪੁਰ ਤੋਂ ਲੈ ਕੇ ਅਮਰ ਕੋਟ ਤੱਕ ਦਾ ਦੇਸ਼ (ਸਨੌਢ) ਦੇਸ਼ ਕਹਾਉਂਦਾ ਹੈ ।
ਅ ਰਾਜਸੂਅ ਭਾਵ ਰਾਜ ਦੀ ਸਥਾਪਨਾ ਦੀ ਖੁਸ਼ੀ ਵਿਚ ਕੀਤੇ ਜਾਣ ਵਾਲਾ ਯਗ
ੲ ਬਾਜਮੇਧ ਜਿਨ੍ਹਾਂ ਜੱਗਾਂ ਦੇ ਹਵਨ ਕੁੰਡ ਵਿਚ ਘੋੜੇ ਦੇ ਮਾਸ ਦੀਆਂ ਅਹੂਤੀਆਂ ਪਾਈਆਂ ਜਾਂਦੀਆਂ ਹਨ ।
ਸ ਉਸ ਵੇਲੇ ਕਾਲ ਨੂੰ ਕੋਈ ਯਾਦ ਨਹੀਂ ਰੱਖਦਾ, ਜਿਸ ਵੇਲੇ ਵੈਰ, ਵਿਰੋਧ ਅਤੇ ਹੰਕਾਰ ਦਾ ਪਹਿਰਾ ਹੋ ਜਾਵੇ ।
ਹ ਜਿਸ ਵੇਲੇ ਇਸ ਜਗਤ ਵਿਚ ਵਿਚ ਪਸਾਰ ਕਰ ਲਵੇ, ਇਸ ਦੀ ਹਨੇਰੀ ਵਿਚ ਕੋਈ ਮਰਨ ਲਈ ਤਿਆਰ ਹੋ ਜਾਂਦਾ ਹੈ ।
ਕ ਇਕ ਕਾਮ ਰੂਪੀ ਬਾਦਸ਼ਾਹ ਹੈ, ਦੂਜਾ ਲੋਭ ਰੂਪੀ ਮਹਾਂਰਾਜਾ ਹੈ, ਮੋਹ ਹੈ ਉਹ ਕਿਹੜਾ ਸੂਰਮਾ ਹੈ ਜਿਹੜਾ ਇਹਨਾਂ ਦੇ ਵਾਰ ਤੋਂ ਬਚਿਆ ਹੈ ?

੧ ਕਾਲ ਕੇਤ (ਕਸੂਰ ਰਾਜਧਾਨੀ ਦਾ ਮਾਲਿਕ) ਬਹੁਤ ਬਲੀ ਤੇ ਬੇਅੰਤ ਬਹਾਦਰ ਸੀ । ਜਿਸ ਨੇ ਕਾਲ ਰਾਏ (ਲਾਹੌਰ ਦੇ ਰਾਜੇ) ਨੂੰ ਰਾਜਧਾਨੀ ਵਿਚੋਂ ਖਦੇੜ ਦਿੱਤਾ ।

੨ ਉਹ ਭੱਜ ਕੇ ਸਨੌਡ ਦੇਸ਼ ਵਿਚ ਚਲੇ ਗਏ । ਉਥੇ ਹੀ ਜਾ ਕੇ ਰਾਜੇ ਦੀ ਪੁੱਤਰੀ ਵਿਆਹ ਲਈ ॥੨੮॥

੩ ਜਿਹੜਾ ਸਨੌਡ ਰਾਜੇ ਦੀ ਪੁੱਤਰੀ ਦੇ ਘਰ ਪੁੱਤਰ ਹੋਇਆ ਉਸ ਦਾ ਨਾਮ ਸੋਢੀ ਰਾਏ ਰੱਖਿਆ ਗਿਆ ।

੪ ਉਸ ਦਿਨ ਤੋਂ ਸਨੌਢ ਵੰਸ਼ ਦਾ ਨਾਮ ਚਲਿਆ ਜੋ ਬਹੁਤ ਪਰਮ ਤੇ ਪਵਿੱਤਰ ਪੁਰਖ ਨੇ ਸਾਜਿਆ ॥੨੯॥

੫ ਉਸ ਤੋਂ ਅੱਗੇ ਪੁੱਤਰ-ਪੋਤਰੇ ਹੁੰਦੇ ਆਏ । ਭਾਵ ਪੀੜੀ ਅੱਗੇ ਹੋਰ ਵਧੀ-ਫੁੱਲੀ। "ਵਧੀ ਵੇਲਿ ਬਹੁ ਪੀੜੀ ਚਾਲੀ ॥ ਅੰਗ ੩੯੬॥ ਚਲੀ ਪੀੜੀ ਸੋਢੀਆਂ... ॥ (ਭਾਈ ਗੁਰਦਾਸ ਜੀ) ਉਹ ਸਾਰੇ ਹੀ ਜਗਤ ਵਿਚ ਸੋਢੀ ਹੀ ਕਹਾਏ।

੬ ਸੰਸਾਰ ਦੇ ਵਿਚ ਬਹੁਤ ਹੀ ਪ੍ਰਸਿੱਧ ਹੋ ਗਏ ਸੋਢੀ ਵੰਸ । ਦਿਨੋ-ਦਿਨ ਉਹਨਾਂ ਦੇ ਘਰ ਧਨ ਵਧਦਾ ਗਿਆ ॥੩੦॥

੭ ਅਨੇਕ ਪ੍ਰਕਾਰ ਤੇ ਰਾਜ ਕਰਦੇ ਰਹੇ । ਦੇਸ਼ ਦੇਸ਼ਾਂਤਰਾਂ ਦੇ ਰਾਜੇ ਜਿੱਤ ਲਏ ।

੮ ਜਿਥੇ ਕਿਥੇ ਧਰਮ ਦਾ ਪਸਾਰਾ ਕੀਤਾ ਅਤੇ ਇਧਰ-ਉਧਰ ਸਿਰ 'ਤੇ ਆਪਣੇ ਛਤਰ ਝੁਲਾਇਆ ॥੩੧॥

੯ ਬਹੁਤ ਵਾਰ ਰਾਜਸੂਅ ਜੱਗ ਕੀਤੇ ਅਤੇ ਦੇਸ਼-ਦੇਸ਼ਾਂ ਦੇ ਰਾਜੇ ਜਿੱਤ ਲਏ ।

੧੦ ਬਾਜ ਮੇਧ ਘੋੜਿਆ ਦੀ ਬਲੀ ਦੇਣ ਵਾਲੇ ਬਹੁਤ ਵਾਰ ਜੱਗਾ ਕੀਤੇ ਅਤੇ ਆਪਣੇ ਕੁਲ ਦੇ ਲੱਗੇ ਕਾਲੇ ਦਾਗ (ਪਾਪ) ਸਾਰੇ ਧੋ ਦਿੱਤੇ ॥੩੨॥

੧੧ ਵਾਹਿਗੁਰੂ ਦੀ ਐਸੀ ਗਤੀ ਹੋਈ ਫੇਰ ਆਪਸ ਵਿਚ ਵੈਰ ਵਿਰੋਧ ਵਧ ਗਿਆ ਵੰਸ ਵਿਚ । ਕੋਈ ਸੁਚੱਜਾ ਪੁਰਸ਼ ਵਿਚ ਪੈ ਕੇ ਉਸ ਵੈਰ ਵਿਰੋਧ ਨੂੰ ਮਿਟਾ ਕੇ ਸੁਲਾਹ ਸਫਾਈ ਨਾ ਕਰ ਸਕਿਆ ।

੧੨ ਆਖਰੀ ਦੋਹਾਂ ਧਿਰਾਂ ਨੇ ਸਸ਼ਤਰ ਚੁੱਕ ਲਏ ਤੇ ਬਣ-ਠਣ ਕੇ ਯੁੱਧ ਲਈ ਨਾ ਕੱਟੇ ਜਾਣ ਵਾਲੇ ਤੁਰ ਪਏ । ਹੱਥਾ ਵਿਚ ਸਸ਼ਤਰ ਫੜ੍ਹ-ਫੜ੍ਹ ਕੇ ਯੁੱਧ ਕਰਨ ਲਈ ਟਕਰਾਉਣ ਲਈ ॥੩੩॥

੧੩ ਧਨ ਤੇ ਧਰਤੀ ਅਤੇ ਪੁਰਾਣੀ ਦੁਸ਼ਮਣੀ ਜਿਨ੍ਹਾਂ ਦਾ ਘੇਰਨਾ ਹੀ ਜਗਤ ਦਾ ਕਾਲ ਹੋ ਜਾਂਦਾ ਹੈ ।

੧੪ ਮੋਹ ਤੇ ਵਾਦ-ਵਿਵਾਦ ਅਤੇ ਹੰਕਾਰ ਦਾ ਵਾਧਾ ਅਤੇ ਕਾਮ ਕ੍ਰੋਧ ਨੇ ਸਾਰਾ ਜੱਗ ਜਿੱਤ ਲਿਆ ਹੈ ॥੩੪॥

੧੫ ਦੋਹਰਾ ॥ ਇਸ ਲਈ ਧਨ ਨੂੰ ਧੰਨ-ਧੰਨ ਕਹੋ ਜਿਸ ਦਾ ਸਾਰਾ ਜਗਤ ਗੁਲਾਮ (ਨੌਕਰ) ਹੋ ਰਿਹਾ ਹੈ ।

੧੬ ਸਾਰੇ ਲੋਕ ਹੀ ਇਸ ਨੂੰ ਦੇਖ ਕੇ ਫਿਰਦੇ ਹਨ ਤੇ ਸਾਰੇ ਹੀ ਜਾ ਕੇ ਇਸ ਅੱਗੇ ਸਲਾਮਾਂ ਕਰਦੇ ਹਨ ॥੩੫॥

੧੭ ਚੌਪਈ ॥ ਅਕਾਲ ਪੁਰਖ ਨੂੰ ਕੋਈ ਯਾਦ ਨਹੀਂ ਰੱਖਦਾ ਜਿਸ ਕਰਕੇ ਕਾਲ (ਮੌਤ) ਵੀ ਭੁੱਲ ਜਾਂਦੀ ਹੈ । ਵੈਰ ਵਿਵਾਦ, ਹੰਕਾਰ ਦਾ ਵਧ ਜਾਣਾ ਕੁਦਰਤੀ ਹੈ ।

੧੮ ਇਸ ਜਗਤ ਵਿਚ ਕਲਾ ਕਲੇਸ਼ ਦਾ ਮੁੱਢ ਲੋਭ ਬਣਿਆ ਹੋਇਆ ਹੈ ਜਿਸ ਦੇ ਪਿੱਛੇ ਲੱਗ ਕੇ ਹਰ ਕੋਈ ਮਰਨ ਲਈ ਤਿਆਰ ਹੈ ॥੩੬॥

ਦੂਤੀਆ ਧਿਆਇ ॥੨॥ ਅਫਜੂ ॥੧੩੭॥

੧੯ ਭੁਜੰਗ ਪ੍ਰਯਾਤ ਛੰਦ ॥ ਬਿਧਨਾ ਨੇ ਬਹੁਤ ਹੀ ਵੈਰ-ਵਾਦ ਨੂੰ ਲੰਬਾ ਕਰ ਦਿੱਤਾ ਹੈ ਜਿਸ ਨੂੰ ਕੋਈ ਸੁਧਾਰਕ ਸਖਸ਼ੀਅਤ ਨਾ ਸੁਧਾਰ ਸਕੀ (ਸਜੇ ਪਾਸ ਦੀ) ।

੨੦ ਬਲਵਾਨ ਕਾਮ ਬਾਦਸ਼ਾਹ ਤੇ ਮਹਾਂ ਲੋਭ ਤੇ ਮੋਹ ਕਿਹੜਾ ਸੂਰਮਾ ਹੈ ਜੋ ਇਹਨਾਂ ਤੋਂ ਲੁਕ ਕੇ ਬਚ ਗਿਆ ਹੋਵੇ ॥੧॥

੨੧ ਮੈਦਾਨਾਂ ਦੇ ਵਿਚ ਬੜੇ ਸੁੰਦਰ ਜਵਾਨ ਆਪੋ ਵਿਚ ਇਕ ਦੂਜੇ ਦੇ ਵਿਰੁੱਧ ਬਕਵਾਸ ਕਰ ਰਹੇ ਹਨ ।

੨੨ ਸਸ਼ਤਰ ਲੈ-ਲੈ ਕੇ ਉੱਠਦੇ ਹਨ ਤੇ ਯੁੱਧ ਦੀ ਮਾਰ ਮੱਚ ਗਈ।

੨੩ ਕਿਤੇ ਰੰਬੇ ਜਿਹੇ ਚੌੜੇ ਮੂੰਹ ਵਾਲਾ, ਕਿਤੇ ਤਲਵਾਰ ਦਾ ਮਿਆਨ ਤੋਂ ਤਲਵਾਰਾਂ ਬੇਅੰਤ ਨਿਕਲ ਪਏ ਹਨ । ਕਿਤੇ ਭੂਤ ਪ੍ਰੇਤ ਮਾਸ ਖਾ ਕੇ ਡਕਾਰ ਲੈਂਦੇ ਤੇ ਖੁਸ਼ੀ ਵਿਚ ਡਮਰੂ ਵਜਾਉਂਦੇ ਹਨ ਤੇ ਡਕਾਰਦੇ ਹਨ ॥੨॥

੨੪ ਕਿਤੇ ਸ਼ਿਵ ਜੀ ਕੱਟੇ ਹੋਏ ਸਿਰਾਂ ਦੀ ਰੁੰਡ ਮਾਲਾ ਪਰੋ ਰਿਹਾ ਹੈ । ਕਿਤੇ ਡਾਕਣੀਆਂ ਡਮਰੂ ਵਾਂਗ ਬੋਲਦੀਆ ਹਨ, ਕਿਤੇ ਕਾਂ ਤੇ ਬਿਤਾਲ ਬੋਲਦਾ ਸੁਣਾਈ ਦਿੰਦਾ ਹੈ ।

੨੫ ਕਿਤੇ ਚਾਉ ਭਰੀਆਂ ਇੱਲਾਂ, ਕਿਤੇ ਕਾਂ ਕਿਲਕਾਰੀਆਂ ਮਾਰਦੇ ਹਨ । ਸੂਰਮਿਆਂ ਦੀਆਂ ਲੋਥਾਂ ਇਕ ਦੂਜੇ ਦੇ ਉੱਪਰ ਖੂਨ ਨਾਲ ਲੱਥ-ਪੱਥ ਹੋਈਆਂ ਬੜੇ ਬੰਕੇ ਬੀਰਾਂ ਦੀਆਂ ਰਲ ਰਹੀਆਂ ਹਨ ॥੩॥

੨੬ ਕੱਟਾ ਵਢੀ ਪੈ ਗਈ ਹੈ ਤੇ ਮੁੱਛਾਂ ਵਾਲੇ ਜ਼ਖਮੀ ਰੁਲ ਰਹੇ ਹਨ ਅਤੇ ਮੁੱਛਾਂ ਨੂੰ ਹੱਥ ਪਾਏ ਹੋਏ ਹੀ ਰਹਿ ਗਏ, ਮੂਧੇ ਮੂੰਹ ਬੇਹੋਸ਼ ਹੋਏ ਪਏ ਹਨ।

੨੭ ਕਿਤੇ

---

*(ਪੰਨਾ ੧੦੩ ਦੀ ਬਾਕੀ)* ☞

ਸੀ। ਉਸ ਸਤਿਯੁਗ ਦੇ ਸਮੇਂ ਗੁਰੂ ਵਿਅਕਤੀਆਂ ਨੇ ਵੀ ਉਹਨਾਂ ਵੇਦਾਂ ਦੇ ਅਨੁਸਾਰ ਹੀ ਭਗਤੀ ਕਰਕੇ ਇਹ ਮੁਰਾਤਬਾ ਹਾਸਿਲ ਕੀਤਾ, ਅਤੇ ਦੱਸਿਆ ਕਿ ਇਸ ਸੰਸਾਰ ਦੇ ਵਿਚ ਅਗਿਆਨ ਦੀ ਹਨੇਰੀ ਰਾਤ ਹੈ । ਇਸ ਦੇ ਵਿਚ ਰਾਹ ਵਿਖਾਉਣ ਵਾਲੀ ਇਕ ਨਿਰਮਲ ਅਕਾਲੀ ਜੋਤਿ ਹੀ ਹੈ ਜਿਹੜੇ ਉਸ ਦਾ ਨਾਮ ਨਹੀਂ ਜਪਦੇ ਉਹ ਤਾਂ ਅਸ਼ੁੱਧ, ਮੈਲੇ ਤੇ ਝੂਠੇ, ਅਛੂਤ ਹੀ ਹਨ । ਵੇਦ ਭਗਤੀ ਦੀ ਸ੍ਰੋਤ ਦਾ ਹੋਕਾ ਦਿੰਦਾ ਹੈ । ਜਿਹੜਾ ਉਸ ਨੂੰ ਸੁਣ ਕੇ ਮੰਨ ਲੈਂਦਾ ਹੈ ਉਹ ਉਸ ਜੋਤਿ ਦੇ ਦਰਸ਼ਨ ਕਰ ਲੈਂਦਾ ਹੈ ॥੬॥ ਸਾਸ਼ਤਰ-ਸਿਮ੍ਰਿਤੀਆਂ ਨਾਮ ਦਾ ਹੋਕਾ ਦੇਂਦੀਆਂ ਹਨ । ਜਿਹੜੇ ਗੁਰੂ ਦੁਆਰਾ ਸਮਝ ਲੈਂਦੇ ਹਨ ਉਹ ਗੁਰਮੁਖ ਬਣ ਕੇ ਸ਼ਾਂਤੀ ਤੇ ਉਤਮ ਕਰਮ ਕਰਦੇ ਹਨ ਪਰ ਉਹਨਾਂ ਨੂੰ ਨਾ ਮੰਨਣ ਵਾਲੇ ਮਨਮੁਖ ਜੋਨੀਆਂ ਵਿਚ ਪੈ ਕੇ ਦੁੱਖ ਸਹਾਰਦੇ ਹਨ । ਜਿਸ ਨੇ ਮੰਨ ਲਿਆ ਉਸ ਦੇ ਬੰਧਨ ਟੁੱਟ ਗਏ ਤੇ ਉਸ ਨੇ ਇਕ ਅਕਾਲ ਪੁਰਖ ਨੂੰ ਹਿਰਦੇ ਵਿਚ ਵਸਾ ਲਿਆ । ਜੋ ਸ਼ਬਦ ਇਉਂ ਹੈ :-
ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ ਕਛੋਤਿ ॥ ਬੇਦ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥੬॥ ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ ਉਤਮ ਕਰਾਮੰ ॥ ਮਨਮੁਖਿ ਜੋਨੀ ਦੂਖ ਸਹਾਮੰ ॥ ਬੰਧਨ ਤੂਟੇ ਇਕੁ ਨਾਮੁ ਵਸਾਮੰ ॥ ਅੰਗ-੮੩੧-੩੨ ॥ ਮ: ੧॥
ਅਸੀਂ ਸਾਰੇ ਬੇਦ ਤੇ ਵਿਵਾਦ ਦੀਆਂ ਗੱਲਾਂ ਕਰਨ ਹੀ ਜਾਣਦੇ ਹਾਂ । ਨਾ ਸਾਨੂੰ ਸ਼ਬਦ ਦੀ ਜਾਣ-ਪਛਾਣ ਹੈ, ਨਾ ਸਾਡੇ ਪੱਥਰ ਦਿਲ ਵਿਚ ਉਹ ਭਿੱਜ ਹੀ ਸਕਦਾ ਹੈ ਪਰ ਸੋਚਣ ਵਾਲੀ ਗੱਲ ਹੈ ਕਿ ਆਦਿ ਕਾਲ ਵਿਚ ਸਾਨੂੰ ਪੁੰਨ ਪਾਪ ਦੀ ਸੋਝੀ ਦੇਣ ਵਾਲਾ ਕੌਣ ਸੀ ? ਗੁਰੂ ਜੀ ਦੱਸਦੇ ਹਨ ਕਿ ਬੇਦ ਬਾਦ ਸਭਿ ਆਖਿ ਵਖਾਣਹਿ ॥ ਨ ਅੰਤਰ ਭੀਜੈ ਨ ਸਬਦੁ ਪਛਾਣਹਿ ॥ ਪੁੰਨੁ ਪਾਪੁ ਸਭੁ ਬੇਦੁ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥ ਪੰਨਾ ੧੦੫੦ ॥ ਮ: ੩ ॥ ਭਾਵ ਕਿ ਪੁੰਨ ਪਾਪ ਦੱਸਣ ਵਾਲੇ ਵੇਦ ਹੀ ਹਨ ਪ੍ਰੰਤੂ ਇਸ ਵਿਚੋਂ ਜਿਨ੍ਹਾਂ ਨੂੰ ਸਮਝਿਆ ਉਹਨਾਂ ਗੁਰਮੁਖਾਂ ਨੇ ਤਾਂ ਵਿਚੋਂ ਨਿਚੋੜ ਕੱਢ ਕੇ ਅੰਮ੍ਰਿਤ ਪੀ ਲਿਆ । ਮਨਮੁਖਾਂ ਨੂੰ ਇਸ ਵਿਚੋਂ ਕੋਈ ਸਵਾਦ ਨਹੀਂ ਆਉਂਦਾ । ਸੁਣਦਾ ਹੀ ਨਹੀਂ ਮੁਖਵਾਕ ਹੈ :-
ਬੇਦ ਸਾਸ਼ਤਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥ ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥ ਅੰਗ ੪੦੮ ॥ ਮ: ੫ ॥
ਬੇਦ ਪਾਠ ਮਤਿ ਪਾਪਾ ਖਾਇ ॥ ਅੰਗ ੭੯੧ ॥ ਮ: ੧ ॥ ਪਰ ਬੇਦ ਪਾਠੀਆਂ ਦੀ ਮਤਿ ਪਾਪਾਂ ਨੂੰ ਖਾਣ ਦੇ ਥਾਂ ਮਾਇਆ ਨੂੰ ਖਾਣ 'ਤੇ ਰੁੱਝ ਗਈ। ਬੇਦ ਪੁਰਾਨ ਜਾਸ ਗੁਨ ਗਾਵਤ ਤਾਕੋ ਨਾਮ ਹੀਐ ਮੋ ਧਰੁ ਰੇ ॥ (ਅੰਗ-੨੨੦ ॥ ਮ: ੯) ਦੀ ਬਜਾਇ ਲੋਭ ਵੱਲ ਬਿਰਤੀ ਲੱਗ ਗਈ, ਇਕ ਨੂੰ ਛੱਡ ਕੇ ਬਹੁ ਦੇਵ ਵੱਲ ਝੁਕ ਗਏ ਤੇ ਜਿਸ ਦਾ ਨਤੀਜਾ ਗੰਗਾ ਪੁੱਠੀ ਵਗ ਤੁਰੀ, ਮੂਰਤੀ ਪੂਜਾ, ਪੱਥਰ ਪੂਜਾ, ਸ਼ਿਵਲਿੰਗ ਆਦਿ ਕਈ ਭੈਰੋਂ ਭੂਤ ਰੱਬ ਕਲਪ ਲਏ ਤਓ ਜੇ ਕੋਈ ਟੋਕੇ ਤਾਂ ਕੋਈ ਵੇਦ ਮੰਤਰ ਪੜ੍ਹ ਕੇ ਸੁਣਾ ਦੇਣਾ । ਵੇਦਾਂ ਨੂੰ ਅਸੀਂ ਖੋਤੇ ਸਮਝ ਲਿਆ । ਪੈਸੇ ਮਿਲਦੇ ਦਿਸਣ ਤਾਂ ਪਾਠ ਕਰ ਵਿਖਾਉਣਾ ਨਹੀਂ ਤਾਂ ਵਿਹਲੀਆਂ ਖਾਣੀਆਂ ਨੇ । ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ ॥ ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥ ਉਤਮ ਮਧਿਮ ਜਾਤੀ ਜਿਨਸੀ ਭਰਮਿ ਭਵੈ ਸੰਸਾਰੁ ॥ ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥ ਗੁਰਮੁਖਿ ਆਖੀ ਗੁਰਮਖਿ ਜਾਤੀ ਸੁਰਤੀ ਕਰਮਿ ਧਿਆਈ ॥ ਅੰਗ ੧੨੪੩ ॥੧॥
ਅਰਥ ਸਾਫ ਹੈ ਕਿ ਜੋ ਕਮੀ ਵੇਦਾਂ ਵਿਚ ਸੀ ਉਹ ਤੱਤ੍ਹ ਰੂਪ ਵਿਚ ਗੁਰਬਾਣੀ ਨੇ ਸਮਝਾ ਦਿੱਤਾ ਪਰ ਸਾਡੇ ਪੜ੍ਹਨ ਜਾਂ ਵੇਚਣ ਅਥਵਾ ਖਰੀਦਣ ਵਿਚ ਕੋਈ ਅੰਤਰ ਨਹੀਂ ਹੋਇਆ । ਬਾਣੀ ਤਾਂ ਕਹਿੰਦੀ ਹੈ ਕਿ ਸੱਚੇ ਦਿਲੋਂ ਬੀਜ ਪਾਇਆ ਜਾਵੇ ਤਦ ਹੀ ਸੱਚ ਉਗਦਾ ਹੈ । ਦਰਗਾਹ ਵਿਚ ਥਾਂ ਤਾਂ ਹੀ ਪਾਈਦਾ ਹੈ। ਜਿਵੇਂ ਬੇਦਾਂ ਤੇ ਵਪਾਰੀਆਂ ਦੇ ਪੱਲੇ ਰਾਸ ਜਮਾਂ ਨਹੀਂ ਹੁੰਦੀ, ਅਤੇ ਰਸ ਤੋਂ ਬਿਨਾਂ ਜਹਾਜ਼ ਜਾਂ ਟਰੱਕ ਭਰ ਕੇ ਮਾਲ ਦਾ ਕੋਈ ਘਰ ਨਹੀਂ ਲੈ ਆਉਂਦਾ, ਜੇ ਅਸੀਂ ਗੁਰਬਾਣੀ ਵੀ ਬੇਦ ਦੇ ਵਪਾਰੀਆਂ ਵਾਂਗ ਹੀ ਖਰੀਦੋ-ਫਰੋਖਤ ਕਰਦੇ ਹਾਂ ਤਾਂ ਸਾਡਾ ਵੀ ਰੱਬ ਹੀ ਰਾਖਾ ਹੈ । ਜਿਵੇਂ :- ਵੇਦੁ

☞

[੧]ਖੋਪਰੀ ਖੋਲ ਖਿੰਗੰ ਖਤੰਗੰ ॥ ਕਹੂੰ ਖਤ੍ਰੀਅੰ ਖਗ ਖੇਤੰ ਨਿਖੰਗੰ ॥੪॥ [੨]ਚਵੀ ਚਾਂਵਡੀ ਡਾਕਨੀ ਡਾਕ ਮਾਰੈ ॥ ਕਹੂੰ ਭੈਰਵੀ ਭੂਤ ਭੈਰੋਂ ਬਕਾਰੈ ॥ [੩]ਕਹੂੰ ਬੀਰ ਬੈਤਾਲ ਬੰਕੇ ਬਿਹਾਰੰ ॥ ਕਹੂੰ ਭੂਤ ਪ੍ਰੇਤੰ ਹਸੈ ਮਾਸਹਾਰੰ ॥੫॥ [੪]ਰਸਾਵਲ ਛੰਦ ॥ ਮਹਾਬੀਰ ਗੱਜੇ ॥ ਸੁਣੇ ਮੇਘ ਲੱਜੇ ॥ [੫]ਝੰਡਾ ਗਡ ਗਾਢੇ ॥ ਮੰਡੇ ਰੋਸ ਬਾਢੇ ॥੬॥ [੬]ਕ੍ਰਿਪਾਣੰ ਕਟਾਰੰ ॥ ਭਿਰੇ ਰੋਸ ਧਾਰੰ ॥ [੭]ਮਹਾਂ ਬੀਰ ਬੰਕੰ ॥ ਭਿਰੇ ਭੂਮ ਹੰਕੰ ॥੭॥ [੮]ਮਚੇ ਸੂਰ ਸਸਤ੍ਰੰ ॥ ਉਠੀ ਝਾਰ ਅਸਤ੍ਰੰ ॥ [੯]ਕ੍ਰਿਪਾਣੰ ਕਟਾਰੰ ॥ ਪਰੀ ਲੋਹ ਮਾਰੰ ॥੮॥ ਭੁਜੰਗ ਪ੍ਰਯਾਤ ਛੰਦ ॥ [੧੦]ਹਲੱਬੀ[ੳ] ਜੁਨੱਬੀ ਸੁਰੋਹੀ ਦੁਧਾਰੀ ॥ ਬਹੀ ਕੋਪ ਕਾਤੀ ਕ੍ਰਿਪਾਣੰ ਕਟਾਰੀ ॥ [੧੧]ਕਹੂੰ ਸੈਹਥੀਅੰ ਕਹੂੰ ਸੁਧ ਸੇਲੰ ॥ ਕਹੂੰ ਸੇਲ ਸਾਂਗੰ ਭਈ ਰੇਲ ਪੇਲੰ ॥੯॥ ਨਰਾਜ ਛੰਦ ॥ [੧੨]ਸਰੋਖ ਸੂਰ ਸਾਜਿਅੰ ॥ ਬਿਸਾਰਿ ਸੰਕ ਬਾਜਿਅੰ ॥ [੧੩]ਨਿਸੰਕ ਸਸਤ੍ਰ ਮਾਰਹੀਂ ॥ ਉਤਾਰ ਅੰਗ ਡਾਰਹੀਂ ॥੧੦॥ [੧੪]ਕਛੂ ਨ ਕਾਨ ਰਾਖਹੀਂ ॥ ਸੁ ਮਾਰਿ ਮਾਰਿ ਭਾਖਹੀਂ ॥ [੧੫]ਸੁ ਹਾਂਕ ਹਾਠ ਰੇਲਿਯੰ ॥ ਅਨੰਤ ਸਸਤ੍ਰ ਝੇਲਿਯੰ ॥੧੧॥ [੧੬]ਹਜਾਰ ਹੂਰ ਅੰਬਰੰ ॥ ਬਿਰੁਧ ਕੈ ਸੁਅੰਬਰੰ ॥ [੧੭]ਕਰੂਰ ਭਾਂਤ ਡੋਲਹੀ ॥ ਸੁ ਮਾਰ ਮਾਰ ਬੋਲਹੀ ॥੧੨॥ [੧੮]ਕਹੂੰ ਕਿ ਅੰਗ ਕੱਟੀਅੰ ॥ ਕਹੂੰ ਸੁ ਰੋਹ ਪੱਟੀਅੰ ॥ [੧੯]ਕਹੂੰ ਸੁ ਮਾਸ ਮੁੱਛੀਅੰ ॥ ਗਿਰੈ ਸੁ ਤੱਛ ਮੁੱਛੀਅੰ ॥੧੩॥ [੨੦]ਢਮੱਕ ਢੋਲ ਢਾਲਯੰ ॥ ਹਰੋਲ ਹਾਲ ਚਾਲਯੰ ॥ [੨੧]ਝਟਾਕ ਝੱਟ ਬਾਹੀਅੰ ॥ ਸੁ ਬੀਰ ਸੈਨ ਗਾਹੀਅੰ ॥੧੪॥ [੨੨]ਨਵੰ ਨਿਸਾਣ ਬਾਜਿਅੰ ॥ ਸੁ ਬੀਰ ਧੀਰ ਗਾਜਿਅੰ ॥ [੨੩]ਕ੍ਰਿਪਾਣ ਬਾਣ ਬਾਹਹੀ ॥ ਅਜਾਤ ਅੰਗ ਲਾਹਹੀ ॥੧੫॥ [੨੪]ਬਿਰੁੱਧ ਕ੍ਰੁੱਧ ਰਾਜਿਯੰ ॥ ਨ ਚਾਰ ਪੈਰ ਭਾਜਿਯੰ ॥ [੨੫]ਸੰਭਾਰ ਸਸਤ੍ਰ ਗਾਜਹੀ ॥ ਸੁ ਨਾਦ ਮੇਘ ਲਾਜਹੀ ॥੧੬॥ [੨੬]ਹਲੰਕ ਹਾਂਕ ਮਾਰਹੀ ॥ ਸਰੱਕ ਸਸਤ੍ਰ ਝਾਰਹੀ ॥ [੨੭]ਭਿਰੇ ਬਿਸਾਰਿ ਸੋਕਿਯੰ ॥ ਸਿਧਾਰ ਦੇਵ ਲੋਕਿਯੰ ॥੧੭॥ [੨੮]ਰਿਸੇ ਬਿਰੁੱਧ ਬੀਰਿਯੰ ॥ ਸੁ ਮਾਰਿ ਝਾਰਿ ਤੀਰਿਯੰ ॥ [੨੯]ਸਬਦ ਸੰਖ ਬੱਜਿਯੰ ॥ ਸੁ ਬੀਰ ਧੀਰ ਸੱਜਿਯੰ ॥੧੮॥ ਰਸਾਵਲ ਛੰਦ ॥ [੩੦]ਤੁਰੀ ਸੰਖ ਬਾਜੇ ॥ ਮਹਾਬੀਰ ਸਾਜੇ ॥ [੩੧] ਨਚੇ ਤੁੰਦ ਤਾਜੀ ॥ ਮਚੇ ਸੂਰ ਗਾਜੀ ॥੧੯॥ [੩੨]ਝਿਮੀ ਤੇਜ ਤੇਗੰ ॥ ਮਨੋ ਬਿੱਜ ਬੇਗੰ ॥ [੩੩]ਉਠੈ ਨੱਦ ਨਾਦੰ ॥ ਧੁਨੰ ਨ੍ਰਿਬਿਖਾਦੰ ॥੨੦॥ [੩੪]ਤੁਟੈ ਖੱਗ ਖੋਲੰ ॥ ਮੁਖੰ ਮਾਰ ਬੋਲੰ ॥ [੩੫]ਧਕਾ ਧੀਕ ਧੱਕੰ ॥ ਗਿਰੇ ਹੱਕ ਬੱਕੰ ॥੨੧॥ [੩੬]ਦਲੰ ਦੀਹ ਗਾਹੰ ॥ ਅਧੋ ਅੰਗ ਲਾਹੰ ॥ [੩੭]ਪ੍ਰਯੋਘੰ ਪ੍ਰਹਾਰੰ ॥ ਬਕੈ ਮਾਰ ਮਾਰੰ ॥੨੨॥

ੳ ਹਲਬੀ । ਇਹ ਅਸਾਮ ਦੇਸ਼ ਵਿਚ ਇਕ ਸ਼ਹਿਰ ਹੈ ਜਿਥੇ ਦੀ ਬਣੀ ਤਲਵਾਰ ਨੂੰ ਤਰਜੀਹ ਦਿੱਤੀ ਜਾਂਦੀ ਹੈ । ਜਨੱਬੀ (ਇਹ ਸ਼ਹਿਰ ਆਰਮੇਨੀਆ ਵਿਚ ਹੈ) ਸਰੋਹੀ-ਸ਼ਹਿਰ ਰਾਜਪੂਤਾਨੇ ਵਿਚ ਚੌਹਾਨ ਜਾਤਿ ਦੀ ਇਕ ਸਾਖ (ਦਿਉਰਾ) ਰਾਜਪੂਤ ਵੰਸ਼ਜ਼ ਦੀ ਇਕ ਰਿਆਸਤ ਅਤੇ ਉਸ ਦੀ ਰਾਜਧਾਨੀ ਹੈ । ਇਹ ਸ਼ਹਿਰ ਗਊਸੈਨ ਮੱਲ ਨੇ ਵਸਾਇਆ ਸੀ ਜੋ ਰਾਜਪੂਤਾਨਾ ਤੇ ਮਾਲਵਾ ਸਟੇਸ਼ਨ ਦੇ ਨੇੜੇ ਹੀ ਹੈ ।

---

ਵਪਾਰੀ ਗਿਆਨ ਰਾਸਿ ਕਰਮੀ ਪਲੈ ਹੋਇ ॥ ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥ ਉਹੀ ॥

ਅ ਪੜਿ ਪੜਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖ ਧਾਰੀ ॥ ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਗਾ ਅਤਿ ਭਾਰੀ ॥ ਮੂਰਖ ਅੰਧੇ ਤ੍ਰੈਗੁਣ ਸੇਵਹਿ ਮਾਇਆ ਕੇ ਬਿਉਹਾਰੀ ॥ ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥

ੲ ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥ ਪੁਕਾਰੰਤਾ ਅਜਾਣੰਤਾ ॥ ਜਾ ਬੂਝੈ ਤਾ ਸੂਝੈ ਸੋਈ ॥ ਅੰਗ ੧੨੪੬ ॥ ਮ: ੩ ॥

ਨਾਨਕੁ ਆਖੈ ਕੂਕ ਨ ਹੋਈ ॥੧॥ ਅੰਗ ੧੨੪੨ ॥ ਮ: ੧ ॥ ਦ੍ਰਿਸ਼ਟਾਂਤ ਦੇ ਰੂਪ ਇਤਨਾ ਹੀ ਬਹੁਤ ਹੈ । ਅਸੀਂ ਨਾ ਆਪ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੜ੍ਹਦੇ ਹਾਂ, ਨਾ ਸੁਣਦੇ ਹਾਂ, ਨਾ ਸਮਝਦੇ ਹਾਂ । ਫੇਰ ਸਾਡੇ ਲਈ ਬੇਦ ਕੀ ਤੇ ਗੁਰਬਾਣੀ ਕੀ ? ਸਭ ਇਕੋ ਭਾਅ ਹੈ । ਅੰਮ੍ਰਿਤ ਦਾ ਗੁਣ ਹੈ ਜੀਵਾਲ ਦੇਣਾ ਤੇ ਵਿਸ਼ ਦਾ ਗੁਣ ਹੈ ਮਾਰ ਦੇਣਾ । ਭਾਵ ਹੋਵੇ ਬੇਦ ਪਾਠੀ ਭਾਵੇਂ ਗੁਰਮਤਿ ਦਾ ਪਾਠੀ ਅੰਮ੍ਰਿਤ ਤੇ ਜ਼ਹਿਰ ਲਈ ਕੋਈ ਫਰਕ ਨਹੀਂ। ਬੇਦ ਬਾਦ ਸਭਿ ਆਖਿ ਵਖਾਣਹਿ ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥ ਹਾਂ ਜੀ ਗੁਰਮੁਖ ਜੋ ਪ੍ਰੇਮ ਨਾਲ, ਸ਼ਰਧਾ ਭਾਵਨਾ ਨਾਲ ਪੜ੍ਹਦੇ ਹਨ ਉਹ ਤਾਂ ਵੇਦਾਂ ਵਿਚੋਂ ਵੀ ਅੰਮ੍ਰਿਤ ਨਿਚੋੜ ਲੈਂਦੇ ਹਨ ।

ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥ ਅੰਗ ੧੦੫੦ ॥ ਮ: ੩ ॥ ਕਿਉਂਕਿ :-

ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥ ਨਾਨਕ ਲਧੜੀਆ ਤਿੰਨਾਹ ਜਨਾ ਭਾਗੁ ਮਥਾਹੜੈ ॥ ਅੰਗ ੧੧੦੧ ॥ ਮ: ੫ ॥

ਸਾਧੂ ਸਤਿਗੁਰਾਂ ਦੀਆਂ ਕਥਾ-ਕਹਾਣੀਆਂ ਸੁਖ ਦੇਣ ਵਾਲੇ ਰਾਹ ਹਨ ਪਰ ਮਿਲਦੇ ਉਹਨਾਂ ਨੂੰ ਹਨ ਜਿਨ੍ਹਾਂ ਦੇ ਮੱਥੇ ਦੇ ਭਾਗ ਚੰਗੇ ਹੋਣ । ਇਸ ਲਈ ਗੁਰਦੇਵ ਤਾਕੀਦ ਕਰਦੇ ਹਨ ਕਿ ਭਾਈ ਗੁਰਸਿੱਖੋ ! ਕੱਚਿਆਂ ਨਾਲੋਂ ਰਿਸ਼ਤਾ ਤੋੜ ਦਿਉ, ਮਤਲਬ ਸਿੱਧੀ ਤੋਂ ਬਿਨਾਂ ਜਿਉਂਦਿਆਂ ਨੂੰ ਹੀ ਛੱਡ ਕੇ ਦੌੜ

੧ ਸਿਰ ਦੀ ਖੋਪਰੀ, ਕਿਤੇ ਤਲਵਾਰ ਦਾ ਮਿਆਨ, ਕਿਤੇ ਕੋਈ ਤੀਰ, ਕਿਤੇ ਕੋਈ ਸੁਰਮਾ, ਕਿਤੇ ਕੋਈ ਖੰਡਾ, ਖੇਤ ਦੇ ਵਿਚ ਤੀਰਾਂ ਦੇ ਭੱਥੇ ਰੁਲ ਰਹੇ ਹਨ ॥੪॥

੨ ਕਿਤੇ ਇੱਲਾਂ ਤੇ ਗਿੱਧਾਂ ਮਾਸ ਖਾ-ਖਾ ਕੇ ਰੱਜ ਕੇ ਡਕਾਰ ਮਾਰਦੀਆਂ ਹਨ, ਕਿਤੇ ਭੈਰੋਂ-ਭੂਤ ਮੱਛਰੇ ਹੋਏ ਬੋਲਦੇ ਹਨ।

੩ ਕਿਤੇ ਬੀਰ ਬੈਤਾਲ ਬੜੇ ਰੋਅਬ ਨਾਲ ਫਿਰਦੇ ਹਨ, ਕਿਤੇ ਭੂਤ-ਪ੍ਰੇਤ ਮਾਸਾਹਾਰੀ ਮਾਸ ਖਾ-ਖਾ ਕੇ ਹੱਸਦੇ ਹਨ ॥੫॥

੪ ਰਸਾਵਲ ਛੰਦ ॥ ਯੋਧੇ ਇਉਂ ਗਰਜਦੇ ਹਨ ਜਿਸ ਨੂੰ ਸੁਣ ਕੇ ਬੱਦਲ ਵੀ ਸ਼ਰਮਿੰਦੇ ਹੁੰਦੇ ਹਨ ।

੫ ਆਪ ਆਪਣੇ ਝੰਡੇ ਅੱਗੇ ਤੋਂ ਅੱਗੇ ਗੱਡਦੇ ਹਨ । ਬੜੇ ਕ੍ਰੋਧ ਨਾਲ ਭਰ ਕੇ ਯੁੱਧ ਕਰ ਰਹੇ ਹਨ ॥੬॥

੬ ਕ੍ਰੋਧ ਨਾਲ ਭਰੇ ਹੋਏ ਕ੍ਰਿਪਾਨਾਂ ਤੇ ਕਟਾਰਾਂ ਨੂੰ ਧਾਰਨ ਕਰਦੇ ਹਨ ।

੭ ਬੜੇ ਸੁੰਦਰ ਜਵਾਨ ਬਾਂਕੇ ਭਿੜਦੇ ਹਨ ਤੇ ਉਹਨਾਂ ਦੇ ਭੇੜ ਨਾਲ ਧਰਤੀ ਹਿੱਲਦੀ ਹੈ ॥੭॥

੮ ਸੂਰਮੇ ਸਸ਼ਤਰਾਂ ਨਾਲ ਜੁਟੇ ਹੋਏ ਹਨ ਅਤੇ ਅਸਤਰਾਂ ਦੀ ਝਲਕ ਨਾਲ ਅੱਗ ਦੇ ਕਿਣਕੇ ਉੱਠਦੇ ਹਨ ।

੯ ਕ੍ਰਿਪਾਨ ਤੇ ਕਟਾਰ ਦੀ ਲੋਹੇ ਨਾਲ ਲੋਹੇ ਦੀ ਮਾਰ ਪਈ ਹੋਈ ਹੈ ॥੮॥

੧੦ ਭੁਜੰਗ ਛੰਦ ॥ ਕਿਤੇ ਹੱਲਬ ਸ਼ਹਿਰ ਦੀ ਬਣੀ, ਕਿਤੇ ਜੁਨਬ ਸ਼ਹਿਰ ਦੀ ਬਣੀ, ਕਿਤੇ ਸਰੋਹੀ ਦੀ ਬਣੀ, ਕਿਤੇ ਦੋ ਧਾਰੀ, ਕਿਤੇ ਕ੍ਰੋਧ ਨਾਲ ਛੁਰੀ ਕਿਤੇ ਕ੍ਰਿਪਾਨ ਤੇ ਕਿਤੇ ਕਟਾਰੀ ਚੱਲਦੀ ਹੈ ।

੧੧ ਕਿਤੇ ਸਿੱਧੀ ਤਲਵਾਰ, ਕਿਤੇ ਸੇਲਾ ਆਦਿ, ਕਿਤੇ ਸੇਲੇ ਤੇ ਤਲਵਾਰਾਂ ਦੀ ਹੱਲੇ ਤੇ ਹੱਲੇ ਹੋ ਰਹੇ ਹਨ, ਇਕ ਦੂਜੇ ਨੂੰ ਧੱਕ ਰਹੇ ਹਨ ॥੯॥

੧੨ ਨਰਾਜ ਛੰਦ ॥ ਸੂਰਮੇ ਕ੍ਰੋਧ ਨਾਲ ਹਥਿਆਰ ਲੈ ਕੇ ਸਜੇ ਹੋਏ ਹਨ । ਮੌਤ ਦਾ ਭੈ ਭੁਲਾ ਕੇ ਸ਼ਸ਼ਤਰ ਤੇ ਸ਼ਸ਼ਤਰ ਵੱਜ ਰਿਹਾ ਹੈ ।

੧੩ ਨਿਸੰਗ ਹੋ ਕੇ ਸ਼ਸ਼ਤਰ ਮਾਰਦੇ ਹਨ ਅਤੇ ਅੰਗ ਕੱਟ ਕੇ ਸੁੱਟ ਦਿੰਦੇ ਹਨ॥੧੦॥

੧੪ ਸੂਰਬੀਰ ਕਿਸੇ ਦੀ ਕੋਈ ਪ੍ਰਵਾਹ ਨਹੀਂ ਕਰਦੇ । ਮਾਰੋ ਹੀ ਮਾਰ ਮੂੰਹ ਤੋਂ ਬੋਲਦੇ ਹਨ ।

੧੫ ਇਕ ਦੂਜੇ ਨੂੰ ਧੱਕ ਕੇ ਪਿਛਾਂਹ ਹਟਾਉਂਦੇ ਹਨ । ਆਪਣੇ ਤਨ ਤੇ ਬੇਅੰਤ ਸ਼ਸ਼ਤਰਾਂ ਦੇ ਘਾਵ ਝੱਲਦੇ ਹਨ ॥੧੧॥

੧੬ ਅਕਾਸ਼ ਵਿਚ ਹਜ਼ਾਰਾਂ ਹੂਰਾਂ ਸੁਯੰਬਰ ਬਰਨ ਲਈ ਫਿਰਦੀਆਂ ਹਨ ਤੇ ਇਕ ਤੋਂ ਇਕ ਅੱਗੇ ਹੋ ਕੇ ਬਹਾਦਰੀ ਨਾਲ ਮਰਨ ਵਾਲੇ ਨੂੰ ਵਰਦੀਆਂ ਹਨ ਅਤੇ—

੧੭ ਸੂਰਮੇ ਬੜੇ ਜੋਸ਼ ਨਾਲ ਬੋਲਦੇ ਹਨ ਅਤੇ ਮੁੱਖ ਤੋਂ ਮਾਰ ਹੀ ਮਾਰ ਬੋਲਦੇ ਹਨ ॥੧੨॥

੧੮ ਕਿਸੇ ਦੇ ਕੋਈ ਅੰਗ ਕੱਟੇ ਗਏ ਹਨ, ਕਿਸੇ ਦੇ ਕੇਸ ਪੁੱਟੇ ਗਏ ਹਨ।

੧੯ ਕਿਸੇ ਦਾ ਮਾਸ ਕੱਟਿਆ ਗਿਆ ਹੈ । ਕਿਤੇ ਜ਼ਖਮੀ ਹੋਏ ਵੱਢਿਆ-ਟੁੱਕਿਆ ਪਿਆ ਹੈ ॥੧੩॥

੨੦ ਢਾਲਾਂ ਤੇ ਸਸ਼ਤਰ ਵੱਜਣ ਨਾਲ ਢੋਲਾਂ ਵਾਂਗ ਢਮ-ਢਮ ਦੀ ਆਵਾਜ਼ ਨਿਕਲਦੀ ਹੈ । ਨਗਾਰਿਆਂ ਦੀ ਆਵਾਜ਼ ਨੇ ਹਲਚਲ ਪਾਈ ਹੋਈ ਹੈ।

੨੧ ਸ਼ਸ਼ਤਰ ਬੜੀ ਤੇਜ਼ੀ ਨਾਲ ਚੱਲ ਰਹੇ ਹਨ । ਸੂਰਮੇ ਸੈਨਾ ਨੂੰ ਪੈਰਾਂ ਥੱਲੇ ਰੋਲ ਰਹੇ ਹਨ ਤੇ ਅੱਗੇ ਵਧ ਰਹੇ ਹਨ ॥੧੪॥

੨੨ ਨਵੇਂ ਨਗਾਰੇ ਵੱਜਦੇ ਹਨ, ਬੜੇ ਧੀਰਜ ਵਾਲੇ ਯੋਧੇ ਗੱਜ

੨੩ ਰਹੇ ਹਨ । ਕ੍ਰਿਪਾਨਾਂ ਤੇ ਤੀਰ ਚਲਾ ਰਹੇ ਹਨ । ਅਚਾਨਕ ਹੀ ਅੰਗ ਲਾਹ ਕੇ ਸੁੱਟ ਦਿੰਦੇ ਹਨ ॥੧੫॥

੨੪ ਇਕ ਦੂਜੇ ਦੇ ਵਿਰੁੱਧ ਕ੍ਰੋਧ ਕਰ ਰਹੇ ਹਨ ਅਤੇ ਚਾਰ ਪੈਰ ਪਿਛਾਂਹ ਹੱਟ ਕੇ ਕੋਈ ਭੱਜਦਾ ਨਹੀਂ ।

੨੫ ਆਪ ਨੂੰ ਸੰਭਾਲ ਕੇ ਸ਼ਸ਼ਤਰ ਲੈ ਕੇ ਗਰਜਦੇ ਹਨ, ਜਿਸ ਭਬਕ ਨੂੰ ਸੁਣ ਕੇ ਬਦਲ ਵੀ ਸ਼ਰਮਿੰਦਾ ਹੁੰਦਾ ਹੈ ॥੧੬॥

੨੬ ਬੜੀ ਦਿਲ ਕੰਬਾਊ, ਹੌਲਨਾਕ ਲਲਕਾਰ ਮਾਰਦੇ ਹਨ । ਸਰੱਕ ਦੇ ਕੇ ਸ਼ਸ਼ਤਰ ਮਾਰ ਦਿੰਦੇ ਹਨ ।

੨੭ ਮੌਤ ਨੂੰ ਦਿਲੋਂ ਭੁਲਾ ਕੇ ਬੇਧੜਕ ਹੋ ਕੇ ਟੱਕਰ ਲੈਂਦੇ ਭਾਵ ਭਿੜ ਰਹੇ ਹਨ ਤੇ ਦੇਵ ਲੋਕ ਨੂੰ ਤੁਰੇ ਜਾਂਦੇ ਹਨ, ਸ਼ਹੀਦੀਆਂ ਪਾ ਕੇ ॥੧੭॥

੨੮ ਯੋਧੇ ਇਕ-ਦੂਜੇ ਦੇ ਵਿਰੁੱਧ ਜੋਸ਼ ਵਿਚ ਆਏ ਹੋਏ ਹਨ । ਮਾਰੋ-ਮਾਰ ਕਰਦਿਆਂ ਹੋਇਆਂ ਨੇ ਤੀਰਾਂ ਦੀ ਝੜੀ ਲਾਈ ਹੋਈ ਹੈ ।

੨੯ ਸੰਖਾਂ ਦੇ ਵੱਜਣ ਦੀ ਆਵਾਜ਼ ਆ ਰਹੀ ਹੈ । ਸੂਰਮੇ ਬੜੀ ਧੀਰਜ ਦੇ ਨਾਲ ਸੱਜ ਰਹੇ ਹਨ ॥੧੮॥

੩੦ ਰਸਾਵਲ ਛੰਦ ॥ ਤੂਰਮ ਵਾਜੇ ਤੇ ਫੂਕ ਮਾਰ ਕੇ ਵਜਾ ਰਹੇ ਹਨ ਤੇ ਨਾਲ ਸੰਖ ਵੱਜ ਰਹੇ ਹਨ । ਸੂਰਮੇ ਉਨ੍ਹਾਂ ਆਵਾਜ਼ਾਂ ਨੂੰ ਸੁਣ ਕੇ ਸੱਜ ਰਹੇ ਹਨ ।

੩੧ ਘੋੜਿਆਂ ਦੀ ਫੌਜ ਗਰਮਾ-ਗਰਮੀ ਨਾਲ ਨੱਚ ਰਹੀ ਹੈ । ਬਹਾਦਰ-ਸੂਰਮੇ ਜੁਟੇ ਹੋਏ ਹਨ ॥੧੯॥

੩੨ ਤਿੱਖੀਆਂ ਤੇਜ਼ ਤੇਗਾਂ ਲਪਕਦੀਆਂ ਹਨ ਜਾਣੋ ਬਿਜਲੀ ਦੀ ਤੇਜ਼ੀ ਨਾਲ ਚਲਦੀਆਂ ਹਨ ।

੩੩ ਧੌਂਸਿਆਂ ਦੀਆਂ ਆਵਾਜ਼ਾਂ ਨਿਕਲਦੀਆਂ ਹਨ । ਇਕ ਰਸ ਸੁਣਾਈ ਦਿੰਦੀਆਂ ਹਨ ॥੨੦॥

੩੪ ਤਲਵਾਰਾਂ ਦੇ ਮਿਆਨ ਟੁੱਟੇ ਪਏ ਹਨ । ਮੂੰਹਾਂ ਵਿਚੋਂ ਮਾਰੋ-ਮਾਰ ਦੇ ਬੋਲ ਬੋਲਦੇ ਹਨ ।

੩੫ ਧੱਕੇ ਤੇ ਧੱਕਾ ਪੈਂਦਾ ਹੈ । ਕਈ ਹੱਕੇ-ਬੱਕੇ ਹੈਰਾਨ ਤੇ ਬੇਵੱਸ ਹੋ ਕੇ ਧੱਕੇ ਨਾਲ ਡਿਗ ਪਏ ਹਨ ॥੨੧॥

੩੬ ਵੱਡੇ ਭਾਰੀ ਤੋਂ ਭਾਰੀ ਦਲਾਂ ਨੂੰ ਲਿਤਾੜ ਕੇ ਅੱਗੇ ਨਿਕਲ ਰਹੇ ਹਨ। ਅੱਧ ਵਿਚਕਾਰੋਂ ਹੀ ਅੰਗ ਕੱਟ ਕੇ ਸੁੱਟ ਦਿੰਦੇ ਹਨ ।

੩੭ ਵੱਡੀਆਂ ਗਦਾਂ ਤੇ ਮੂੰਗਲੀਆਂ ਮਾਰਦੇ ਹਨ ਤੇ ਮੂੰਹੋਂ ਮਾਰੋ-ਮਾਰ ਬੋਲ ਰਹੇ ਹਨ ॥੨੨॥

---

ਜਾਣਗੇ ਪਰ ਪੱਕੇ ਸਤਿਗੁਰ ਤਾਂ ਮੋਇਆਂ ਨੂੰ ਛੱਡ ਪਾਸੇ ਨਹੀਂ ਹੁੰਦੇ ਧਰਮਰਾਜ ਦੇ ਸਾਹਮਣੇ ਵੀ ਵਕੀਲ ਬਣ ਕੇ ਡਟ ਜਾਂਦੇ ਹਨ । ਗੁਰੂ ਨਾਨਕ ਤੇਰੇ ਬਾਝੋਂ ਦਰਗਾਹ ਵਿਚ ਕੌਣ ਵਕੀਲ ਬਣੇ ? ਲੇਖ ਦਾ ਨਿਚੋੜ ਹੈ ਕਿ ਅਸੀਂ ਚੰਗੀਆਂ ਗੁਰਮਤਿ ਤੇ ਗੁਰਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਨੂੰ ਆਪ ਆਪਣੀ ਰਸਨਾ ਦੁਆਰਾ ਪੜ੍ਹਿਆ ਕਰੀਏ । ਛੱਡ ਦਿਉ ਭਾੜਾ ਦੇ ਕੇ ਅਖੰਡ ਪਾਠ ਕਰਨੇ । ਛੱਡ ਦੋ ਗੰਦੇ ਮੈਗਜ਼ੀਨ ਤੇ ਪੁਸਤਕਾਲੇ ਪੜ੍ਹਨੇ, ਛੱਡ ਦਿਉ ਟੀ.ਬੀ. ਦੀ ਬਿਮਾਰੀ ਤੇ ਛੱਡ ਦਿਉ ਮਨ ਨੂੰ ਭਰਮਾਉਣ ਵਾਲੇ ਸਿਨੇਮੇ ਤੇ ਇਸਤਰੀਆਂ ਬੇਸੁਆਦਾਂ ਰੰਗੀਲੇ ਗੀਤ ਗਾਣੇ, ਛੱਡ ਦਿਉ ਵਾਹੀਆਤ ਰੀਤਾਂ ਦੇ ਰਿਵਾਜਾਂ ਦੇ ਦਪਲਾਣੇ । ਸਿੱਖ ਲਵੋ ਗੁਰਬਾਣੀ ਆਪ ਪੜ੍ਹਨਾ ਤੇ ਸੁਣਨਾ ਅਤੇ ਸਮਝਣਾ, ਸਿੱਖ ਲਵੋ ਆਪਣੇ ਇਤਿਹਾਸ ਦੇ ਮਾਰੇ ਮਰ ਕੇ ਮੱਲਾਂ ਮਾਰੀਆਂ ਤਾਂ ਕਿ ਸਾਡੀ ਤਰ੍ਹਾਂ ਐਵੇਂ ਨਾ ਰਹਿ ਜਾਣ ਕੰਵਾਰੀਆਂ ।

[੧]ਨਦੀ ਰਕਤ ਪੂਰੰ ॥ ਫਿਰੀ ਗੈਣਿ ਹੂਰੰ ॥ [੨]ਗਜੇ ਗੈਣ ਕਾਲੀ ॥ ਹਸੀ ਖੱਪਰਾਲੀ ॥੨੩॥ [੩]ਮਹਾਂ ਸੂਰ ਸੋਹੰ ॥ ਮੰਡੇ ਲੋਹ ਕ੍ਰੋਹੰ ॥ [੪]ਮਹਾਂ ਗਰਬ ਗੱਜਿਯੰ ॥ ਧੁਣੰ ਮੇਘ ਲੱਜਿਯੰ ॥੨੪॥ [੫]ਛਕੇ ਲੋਹ ਛੱਕੰ ॥ ਮੁਖੰ ਮਾਰ ਬੱਕੰ ॥ [੬]ਮੁਖੰ ਮੁੱਛ ਬੰਕੰ ॥ ਭਿਰੇ ਛਾਡ ਸੰਕੰ ॥੨੫॥ [੭]ਹਕੰ ਹਾਕ ਬਾਜੀ ॥ ਘਿਰੀ ਸੈਣ ਸਾਜੀ ॥ [੮]ਚਿਰੇ ਚਾਰ ਢੂਕੇ ॥ ਮੁਖੰ ਮਾਰ ਕੂਕੇ ॥ ੨੬॥ [੯]ਰੁਕੇ ਸੂਰ ਸਾਂਗੰ ॥ ਮਨੋ ਸਿਧ ਗੰਗੰ ॥ [੧੦]ਢਹੇ ਢਾਲ ਢੱਕੰ ॥ ਕ੍ਰਿਪਾਣੰ ਕੜੱਕੰ ॥੨੭॥ [੧੧]ਹਕੰ ਹਾਕ ਬਾਜੀ ॥ ਨਚੇ ਤੁੰਦ ਤਾਜੀ ॥ [੧੨]ਰਸੇ ਰੁਦ੍ਰ ਪਾਗੇ ॥ ਭਿਰੇ ਰੋਸ ਜਾਗੇ ॥੨੮॥ [੧੩]ਗਿਰੇ ਸੁੱਧ ਸੇਲੰ ॥ ਭਲੀ ਰੇਲ ਪੇਲੰ ॥ [੧੪]ਪਲੰਹਾਰ ਨੱਚੇ ॥ ਰਣੰ ਬੀਰ ਮੱਚੇ ॥੨੯॥ [੧੫]ਹਸੇ ਮਾਸਹਾਰੀ ॥ ਨਚੇ ਭੂਤ ਭਾਰੀ ॥ [੧੬]ਮਹਾਂ ਢੀਠ ਢੂਕੇ ॥ ਮੁਖੰ ਮਾਰ ਕੂਕੇ ॥੩੦॥ [੧੭]ਗਜੇ ਗੈਣ ਦੇਵੀ ॥ ਮਹਾਂ ਅੰਸ ਭੇਵੀ[ੳ] ॥ [੧੮]ਭਲੇ ਭੂਤ ਨਾਚੰ ॥ ਰਸੰ ਰੁਦ੍ਰ ਰਾਚੰ ॥੩੧॥ [੧੯]ਭਿਰੇ ਬੈਰ ਰੁੱਝੈ ॥ ਮਹਾ ਜੋਧ ਜੁੱਝੈ ॥ [੨੦]ਝੰਡਾ ਗੱਡ ਗਾਢੇ ॥ ਬਜੇ ਬੈਰ ਬਾਢੇ ॥੩੨॥ [੨੧]ਗਜੰ ਗਾਹ ਬਾਧੇ ॥ ਧਨੁਰ ਬਾਨ ਸਾਧੇ ॥ [੨੨]ਬਹੇ ਆਪ ਮੱਧੰ ॥ ਗਿਰੇ ਅੱਧ ਅੱਧੰ ॥੩੩॥ [੨੩]ਗਜੰ ਬਾਜ ਜੁੱਝੈ ॥ ਬਲੀ ਬੈਰ ਰੁੱਝੈ ॥ [੨੪]ਨ੍ਰਿਭੈ ਸਸਤ੍ਰ ਬਾਹੈਂ ॥ ਉਭੈ ਜੀਤ ਚਾਹੈਂ ॥੩੪॥ [੨੫]ਗਜੇ ਆਨ ਗਾਜੀ ॥ ਨਚੇ ਤੁੰਦ ਤਾਜੀ ॥ [੨੬]ਹਕੰ ਹਾਕ ਬੱਜੀ ॥ ਫਿਰੈ ਸੈਨ ਭੱਜੀ ॥੩੫॥ [੨੭]ਮਦੰ ਮੱਤ ਮਾਤੇ ॥ ਰਸੰ ਰੁਦ੍ਰ ਰਾਤੇ ॥ [੨੮]ਗਜੰ ਜੂਹ ਸਾਜੇ ॥ ਭਿਰੇ ਰੋਸ ਬਾਜੇ ॥੩੬॥ [੨੯]ਝਮੀ ਤੇਜ ਤੇਗੰ ॥ ਘਣੰ ਬਿੱਜ ਬੇਗੰ ॥ [੩੦]ਬਹੇ ਬਾਰ ਬੈਰੀ ॥ ਜਲੰ ਜਿਉ ਗੰਗੈਰੀ ॥੩੭॥ [੩੧]ਆਪੇ ਆਪ ਬਾਹੰ ॥ ਉਭੈ ਜੀਤ ਚਾਹੰ ॥ [੩੨]ਰਸੰ ਰੁਦ੍ਰ ਰਾਤੇ ॥ ਮਹਾਂ ਮੱਤ ਮਾਤੇ ॥੩੮॥ ਭੁਜੰਗ ਛੰਦ ॥ [੩੩]ਮਚੇ ਬੀਰ ਬੀਰੰ ਅਭੂਤੰ ਭਯਾਣੰ ॥ ਬਜੀ ਭੇਰ ਭੁੰਕਾਰ ਧੁੱਕੇ ਨਿਸਾਣੰ ॥ [੩੪]ਨਵੰ ਨੱਦ ਨੀਸਾਨ ਗੱਜੇ ਗਹੀਰੰ ॥ ਫਿਰੇ ਰੁੰਡ ਮੁੰਡੰ ਤਨੰ ਤੱਛ ਤੀਰੰ ॥੩੯॥ [੩੫]ਬਹੇ ਖੱਗ ਖੇਤੰ ਖਿਆਲੰ ਖਤੰਗੰ ॥ ਰੁਲੇ ਤੱਛੰ ਮੁੱਛੰ ਮਹਾ ਜੋਧ ਜੰਗੰ ॥ [੩੬]ਬੰਧੇ ਬੀਰ ਬਾਨਾ ਬਡੇ ਐਠਿ ਵਾਰੇ ॥ ਘੁਮੈ ਲੋਹ ਘੁੱਟੰ ਮਨੋ ਮੱਤਵਾਰੇ ॥੪੦॥ [੩੭]ਉਠੀ ਕੂਹ ਜੂਹੰ ਸਮਰ ਸਾਰ ਬੱਜਿਯੰ ॥ ਕਿਧੋ ਅੰਤਕੇ ਕਾਲ ਕੋ ਮੇਘ ਗੱਜਿਯੰ ॥ [੩੮]ਭਈ ਤੀਰ ਭੀਰੰ ਕਮਾਣੰ ਕੜੱਕਿਯੰ ॥ ਬਜੇ ਲੋਹ ਕ੍ਰੋਹੰ ਮਹਾਂ ਜੰਗਿ ਮੱਚਿਯੰ ॥੪੧॥ [੩੯]ਬਿਰੱਚੇ ਮਹਾਂ ਜੰਗ ਜੋਧਾ ਜੁਆਣੰ ॥ ਖੁਲੇ

---

ੳ ਸਾਨੂੰ ਇਹੋ ਜਿਹੇ ਬਾਰੀਕ ਨੁਕਤਿਆਂ ਨੂੰ ਹੋਸ਼ ਦੇ ਨਾਲ ਸਮਝਣਾ ਚਾਹੀਦਾ ਹੈ ਜਿਨ੍ਹਾਂ ਪ੍ਰਮਾਦਾਂ ਦੇ ਸਦਕਾ ਉਂਜ ਤਾਂ ਅਸੀਂ ਹੁਸ਼ਿਆਰ ਬਹੁਤੇਰੇ ਹਾਂ ਅਤੇ ਸੁੱਤੇ ਨਹੀਂ ਪਏ ਐਨ ਜਾਗਦੇ ਵੀ ਹਾਂ । ਚਾਰ ਵੇਦ-ਸ਼ਾਸਤਰ ਗੁਰਬਾਣੀ ਚੌਂਕੀਦਾਰ ਹੋ ਕੇ ਪਹਿਰਾ ਵੀ ਦੇ ਰਹੇ ਹਨ, ਫੇਰ ਅਸੀਂ ਲੁੱਟੇ ਕਿਉਂ ਜਾ ਰਹੇ ਹਾਂ । ਇਸ ਦਾ ਕੀ ਕਾਰਨ ਹੈ ? ਸਾਨੂੰ ਆਪਣੇ ਚਸ਼ਮਿਆਂ ਦੇ ਲੈਨਜ਼ ਬਦਲਣੇ ਪੈਣਗੇ ਕਿਉਂਕਿ ਇਹਨਾਂ ਵਿਚ ਕੁਝ ਸੰਸੇ ਹਨ ਜੋ ਸਾਨੂੰ ਸ਼ੁੱਧ ਵੇਖਣ ਵਿਚ ਰੋਕ ਬਣੇ ਹੋਏ ਹਨ ਅਤੇ ਅਸੀਂ ਠੀਕ ਨਾ ਦਿਸਣ ਕਰਕੇ ਨਿੰਮ ਨੂੰ ਅੰਬ ਕਹੀ ਜਾਂਦੇ ਹਾਂ ਅਤੇ ਅੰਬ ਨੂੰ ਨਿੰਮ ਸਮਝੀ ਜਾਂਦੇ ਹਾਂ ਤੇ ਕੇਲੇ ਝਾੜਾਂ ਵਿਚ ਲੱਭਦੇ ਫਿਰਦੇ ਹਾਂ । ਮੈਂ ਨਹੀਂ ਕਹਿੰਦਾ ਸਾਡੀ ਗੁਰਬਾਣੀ ਕਹਿੰਦੀ ਹੈ ਕਿ ਸਾਡੇ ਭਾਣੇ ਨਾਲੀਯਾਰ ਦੇ ਬੂਟੇ ਨੂੰ ਸੇਬ ਦਾ ਫਲ ਲੱਗਾ ਹੋਇਆ ਦਿਸਦਾ ਹੈ ਅਤੇ ਇਹ ਹੈ ਸਾਡੀ ਮੂਰਖਤਾ ਅਤੇ ਗੁਆਰਪੁਣੇ ਦੀ ਨਿਸ਼ਾਨੀ

ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥
ਨੀਂਬੁ ਭਇਓ ਆਂਬੁ ਭਇਓ ਨੀਂਬਾ ਕੇਲਾ ਪਾਕਾ ਝਾਰਿ ॥ ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥ ਅੰਗ ੯੭੨॥ ਕਬੀਰ ਜੀ ॥

ਕੁਦਰਤ ਦੇ ਰੰਗ—

ਬਦਲ ਸੂਰਜ ਚੰਦ ਸਤਾਰੇ ॥ ਕੁਦਰਤ ਦੇ ਸਭ ਖੇਡ ਨਿਆਰੇ ॥ ਸਰਦੀ ਗਰਮੀ ਤੇ ਬਰਸਾਤਾਂ ॥ ਕਾਲਖ ਨੇਰੇ ਚਾਨਣ ਰਾਤਾਂ ॥
ਪਰਬਤ ਜੰਗਲ ਨਦੀਆਂ ਨਾਲੇ ॥ਪਿੰਡ ਗਿਰਾਂ ਤੇ ਸ਼ਹਿਰ ਨਿਰਾਲੇ ॥ ਉਸ ਨੇ ਹੈਨ ਚੋਜ ਖਿਲਾਰੇ ॥ ਜਾਈਏ ਕੁਦਰਤ ਦੇ ਬਲਿਹਾਰੇ ॥
ਖੁਸ਼ੀਆਂ ਗਮੀਆਂ ਰੰਗ ਤਮਾਸ਼ੇ ॥ ਹਉਕੇ ਹਾਵੇ ਪੀੜਾਂ ਤੇ ਹਾਸੇ ॥ ਈਦ ਵਿਸਾਖੀ ਤੇ ਦਿਵਾਲੀ ॥ ਹੋਲੀ ਲੋਹੜੀ ਗੀਤਾਂ ਵਾਲੀ ॥
ਸਾਗਰ ਝੀਲਾਂ ਬ੍ਰਿਛ ਪਿਆਰੇ ॥ ਪੰਛੀ ਮੋਰ ਪਪੀਹੇ ਸਾਰੇ ॥ ਪਾਣੀ ਪਰਬਤ ਤੇ ਅਸਮਾਨ ॥ ਸਭ ਹਨ ਉਸੇ ਦੇ ਰਚੇ ਸਾਮਾਨ ॥
ਕਣ ਕਣ ਦੇ ਵਿਚ ਕੁਦਰਤ ਵਸਦੀ ॥ ਗੁਝੇ ਭੇਦ ਅਨੋਖੇ ਦਸਦੀ ॥ ਕੁਦਰਤ ਵਾਂਗੂ ਰੰਗ ਵਟਾਈਏ ॥ ਕੁਦਰਤ ਦੇ ਫਿਰ ਅੰਗ ਸਮਾਈਏ ॥

ਕਾਵ ਪ੍ਰਵੇਸਕਾ ਵਿਚੋਂ ॥

ਅਸੀਂ (ਗਜੈ ਗੈਣ ਦੇਵੀ) ਸ਼ਬਦ ਨੂੰ ਪੜ੍ਹ ਕੇ ਦੇਵੀ ਦੇ ਅਰਥ ਸਹਿਜੇ ਹੀ ਕਰ ਲੈਂਦੇ ਹਾਂ ਪਰ ਅੱਗੇ ਜੋ ਲੇਖ ਹੈ (ਮਹਾਂ ਅੰਸ ਭੇਵੀ) ਦੇ ਅਰਥਾਂ ਜਾਂ ਭਾਵ ਵੱਲ ਬਰੀਕੀ ਵਿਚ ਜਾਣ ਦੀ ਖੇਚਲ ਨਹੀਂ ਕਰਦੇ । ਜਦ ਕਿ ਪ੍ਰਭੂ ਇਕ ਅਸਚਰਜ ਰੂਪ ਹੈ, ਜੋ ਸਾਡੇ ਗੁਰਦੇਵ ਸ੍ਰੀ ਦਸਮੇਸ਼ ਪਾਤਸ਼ਾਹ ਨੇ ਜਾਪੁ ਸਾਹਿਬ ਅਤੇ ਫੇਰ ਅਕਾਲ ਉਸਤਤਿ, ਬਚਿੱਤਰ ਨਾਟਕ ਦੇ ਆਦਿ ਵਿਚ ਦ੍ਰਿੜ ਕਰਾਇਆ ਹੈ ਕਿ ਉਸ ਦਾ ਕੋਈ ਰੂਪ ਰੰਗ ਆਦਿ ਨਹੀਂ ਪਰ ਹੈ ਵੀ ਸਭ ਕੁਝ ਉਹੀ ਹੋਰ ਸਭ ਕੁਝ ਦੇਖਣ ਮਾਤਰ ਹੈ ਜੋ ਸੁਪਨੇ ਵਤ ਹੀ ਹੈ ਜੋ ਆਦਿ ਬਾਣੀ ਦਾ ਵੀ ਸੰਕੇਤ ਹੈ, "ਤੂ ਅਚਰਜੁ ਕੁਦਰਤਿ ਤੇਰੀ

੧ ਖ਼ੂਨ ਨਾਲ ਨਦੀ ਭਰ ਗਈ ਹੈ । ਅਸਮਾਨ ਵਿਚ ਹੂਰਾਂ ਘੁੰਮਦੀਆ ਹਨ।

੨ ਕਾਲਕਾ ਦੇਵੀ ਅਸਮਾਨ ਵਿਚ ਗਰਜ ਰਹੀ ਹੈ । ਜੋਗਣੀਆਂ (ਇੱਲਾਂ ਤੇ ਗਿਰਜਾਂ) ਹੱਸਦੀਆਂ ਹਨ ॥੨੩॥

੩ ਮਹਾਨ ਯੋਧੇ ਰਣ ਵਿਚ ਸ਼ੋਭ ਰਹੇ ਹਨ । ਜੋ ਲੋਹੇ ਨਾਲ ਮੜ੍ਹੇ ਹੋਏ ਤੇ ਕ੍ਰੋਧ ਨਾਲ ਭਰੇ ਹੋਏ ਹਨ ਅਤੇ...

੪ ਬੜੇ ਹੰਕਾਰ ਵਿਚ ਗੱਜਦੇ ਹਨ, ਜਿਨ੍ਹਾਂ ਦੀ ਆਵਾਜ਼ ਸੁਣ ਕੇ ਬੱਦਲ ਵੀ ਸ਼ਰਮਿੰਦਾ ਹੁੰਦਾ ਹੈ ॥੨੪॥

੫ ਸੂਰਮੇ ਲੋਹੇ ਨਾਲ ਮੜ੍ਹੇ ਫੱਬ ਰਹੇ ਹਨ ਅਤੇ ਮੂੰਹ ਤੋਂ ਮਾਰੋ-ਮਾਰ ਹੀ ਬਕ ਰਹੇ ਹਨ ।

੬ ਜਿਨ੍ਹਾਂ ਦੇ ਮੂੰਹ 'ਤੇ ਬੜੀਆਂ ਬਾਂਕੀਆਂ ਮੁੱਛਾਂ ਹਨ, ਮਰਨ ਜਿਊਣ ਦੀ ਸ਼ੰਕਾ ਨੂੰ ਛੱਡ ਕੇ ਭਿੜਦੇ ਹਨ ॥੨੫॥

੭ ਲਲਕਾਰੇ ਤੇ ਲਲਕਾਰਾ ਵੱਜਦਾ ਹੈ । ਸਾਰੀ ਸੈਨਾ ਜੰਗ ਦੇ ਬੱਦਲਾਂ ਵਿਚ ਘਿਰੀ ਹੋਈ ਹੈ ।

੮ ਚਿੜ ਕੇ ਚਾਰੇ ਪਾਸਿਆਂ ਤੋਂ ਅੱਗੇ ਤੋਂ ਅੱਗੇ ਢੁੱਕ ਰਹੇ ਹਨ । ਮੁੱਖ ਤੋਂ ਮਾਰੋ-ਮਾਰ ਕਹਿ ਰਹੇ ਹਨ ॥੨੬॥

੯ ਸੂਰਮੇ ਨੇਜੇ ਤੇ ਸ਼ਸ਼ਤਰ ਲੈ ਕੇ ਖੜ੍ਹੇ ਹਨ । ਜਿਵੇਂ ਸਾਧੂ ਗੰਗਾ ਨੂੰ ਜਾ ਰਹੇ ਹੁੰਦੇ ਹਨ—ਇਸ਼ਨਾਨ ਲਈ ।

੧੦ ਢਾਲ ਤੇ ਤਲਵਾਰ ਵੱਜਦੀ ਹੈ ਤੇ ਢੰਕੇ ਦੀ ਆਵਾਜ਼ ਆਉਂਦੀ ਹੈ ਤੇ ਕ੍ਰਿਪਾਨਾਂ ਕੜਕਦੀਆਂ ਹਨ ॥੨੭॥

੧੧ ਲਲਕਾਰੇ ਤੇ ਲਲਕਾਰਾ ਵੱਜਿਆ ਤੇ ਘੋੜਿਆਂ ਦੇ ਝੁੰਡ ਨੱਚ ਉੱਠੇ ।

੧੨ ਰੁਦ੍ਰ ਰਸ ਦਾ ਪਹਿਰਾ ਹੋ ਗਿਆ ਤੇ ਬੜੇ ਰੋਸ ਵਿਚ ਆ ਕੇ ਭਿੜਦੇ ਹਨ, ਕ੍ਰੋਧ ਦੇ ਨਾਲ ॥੨੮॥

੧੩ ਬੜੇ ਸੁੰਦਰ ਨੇਜੇ ਡਿਗੇ ਪਏ ਹਨ । ਧੱਕੇ ਤੇ ਧੱਕਾ ਪੈ ਰਿਹਾ ਹੈ ।

੧੪ ਮਾਸਾਹਾਰੀ ਨੱਚਦੇ ਹਨ । ਸੂਰਮੇ ਯੁੱਧ ਦੇ ਵਿਚ ਜੁਟੇ ਹੋਏ ਹਨ ॥੨੯॥

੧੫ ਮਾਸ ਦੇ ਖਾਣ ਵਾਲੇ ਹੱਸਦੇ ਹਨ । ਵੱਡੇ-ਵੱਡੇ ਭਾਰੀ ਭੂਤ ਬਹੁਤ ਸਾਰੇ ਨੱਚ ਰਹੇ ਹਨ ।

੧੬ ਮਹਾਂ ਹਠੀ ਨੇੜੇ ਢੁੱਕ ਗਏ ਹਨ । ਤੇ ਮੁਖੋਂ ਮਾਰ ਹੀ ਮਾਰ ਬੋਲਦੇ ਹਨ ॥੩੦॥

੧੭ ਅਸਮਾਨ ਵਿਚ ਉਹ ਦੇਵੀ ਗੱਜਦੀ ਹੈ ਜੋ ਮਹਾਂ ਅੰਸ਼-ਅਕਾਲ ਪੁਰਖ ਦੀ ਅੰਸ਼ ਭਾਵ (ਕੁਦਰਤ, ਹੋਣੀ) ਮਹਾਂ ਸ਼ਕਤੀ ਜਿਸ ਦਾ ਕਿਸੇ ਨੂੰ ਭੇਤ ਨਹੀਂ ਹੈ ।

੧੮ ਭਲੀ ਭਾਂਤ ਭੂਤ ਨੱਚਦੇ ਹਨ ਜੋ ਰੁਦ੍ਰ ਰਸ ਵਿਚ ਖਚਤ ਹਨ ॥੩੧॥

੧੯ ਵੈਰ ਭਾਵ ਨੂੰ ਅੱਗੇ ਰੱਖ ਕੇ ਭਿੜ ਰਹੇ ਹਨ ਜੋ ਮਹਾਨ ਯੋਧੇ ਸਨ ਉਹ ਜੂਝ ਕੇ ਮਰ ਰਹੇ ਹਨ ।

੨੦ ਝੰਡੇ ਗੱਡੇ ਹੋਏ ਹਨ । ਦਿਲ ਵਿਚ ਵੈਰ ਨੂੰ ਵਧਾ ਕੇ ਲੜ ਰਹੇ ਹਨ ॥੩੨॥

੨੧ ਸਿਰਾਂ ਦੇ ਉੱਤੇ ਕਫਨ ਬੰਨਿਆ ਹੋਇਆ ਹੈ ਤੇ ਹੱਥ ਵਿਚ ਧਨੁੱਖ ਬਾਣ ਸਿੰਨੇ ਹੋਏ ਹਨ ਅਤੇ...

੨੨ ਆਪੋ ਵਿਚ ਚਲਾ ਰਹੇ ਹਨ, ਜਿਨ੍ਹਾਂ ਦੇ ਵਾਰ ਲੱਗਣ ਤੇ ਕੱਟ ਕੇ ਦੋ ਟੋਟੇ ਹੋ ਕੇ ਡਿੱਗ ਪੈਂਦੇ ਹਨ ॥੩੩॥

੨੩ ਹਾਥੀ, ਘੋੜੇ ਮਰੇ ਪਏ ਹਨ । ਜਿਹੜੇ ਸੂਰਮੇ ਬਾਕੀ ਹਨ ਉਹ ਅਜੇ ਵੀ ਵੈਰ ਵਿਚ ਰੁੱਝੇ ਹੋਏ ਹਨ ।

੨੪ ਬੇਡਰ ਹੋ ਕੇ ਸ਼ਸ਼ਤਰ ਚਲਾਉਂਦੇ ਹਨ । ਦੋਵੇਂ ਪਾਸੇ ਆਪੋ-ਆਪਣੀ ਜਿੱਤ ਚਾਹੁੰਦੇ ਹਨ ॥੩੪॥

੨੫ ਸੂਰਮੇ ਅੱਗੇ ਹੋ-ਹੋ ਕੇ ਗੱਜਦੇ ਹਨ ਅਤੇ ਤੇਜ਼ ਘੋੜੇ ਨਚਾਉਂਦੇ ਹਨ ।

੨੬ ਲਲਕਾਰੇ ਤੇ ਲਲਕਾਰ ਵੱਜਦਾ ਹੈ ਤੇ ਸੈਨਾ ਭੱਜੀ ਫਿਰਦੀ ਹੈ । ਜਿਵੇਂ ॥੩੫॥

੨੭ ਸ਼ਰਾਬ ਦੇ ਨਸ਼ੇ ਵਿਚ ਚੂਰ ਹੁੰਦੇ ਹਨ ਪਰ ਰਣ ਰੁਦ੍ਰ ਰਸ ਨਾਲ ਅੰਨੇ ਹੋਏ ਹੋਏ ।

੨੮ ਹਾਥੀਆਂ ਦੇ ਝੁੰਡ ਸਜੇ ਹੋਏ ਹਨ ਅਤੇ ਬੜੇ ਰੋਸ ਨੂੰ ਵਧਾ ਕੇ ਭਿੜ ਰਹੇ ਹਨ ॥੩੬॥

੨੯ ਤਿੱਖੀ ਤਲਵਾਰ ਇਉਂ ਲਿਸ਼ਕਦੀ ਹੈ ਜਿਸ ਤਰ੍ਹਾਂ ਬਹੁਤ ਗੂੜ੍ਹੇ ਬੱਦਲ ਵਿਚ ਬਿਜਲੀ ਚਮਕਦੀ ਹੈ ।

੩੦ ਵੈਰੀ ਇਸ ਤਰ੍ਹਾਂ ਵਾਰ ਕਰ ਰਿਹਾ ਹੈ ਜਿਵੇਂ ਪਾਣੀ ਵਿਚ ਜਲ ਜੁਲਾਹਾ ਜੀਵ ਬੜੀ ਤੇਜ਼ੀ ਨਾਲ ਘੁੰਮ ਰਿਹਾ ਹੁੰਦਾ ਹੈ ॥੩੭॥

੩੧ ਆਹਮੋ-ਸਾਹਮਣੇ ਸ਼ਸ਼ਤਰ ਵਾਹੁੰਦੇ ਹਨ ਤੇ ਦੋਵੇਂ ਪਾਸੇ ਆਪੋ-ਆਪਣੀ ਜਿੱਤ ਚਾਹੁੰਦੇ ਹਨ ਅਤੇ

੩੨ ਰੁਦ੍ਰ ਰਸ ਵਿਚ ਡੁੱਬੇ ਹੋਏ ਮਹਾਂ ਮਸਤੀ ਦੇ ਵਿਚ ਮਸਤ ਹੋਏ ਹੋਏ ਹਨ ॥੩੮॥

੩੩ ਭੁਜੰਗ ਛੰਦ ॥ ਯੋਧਿਆਂ ਨਾਲ ਯੋਧੇ ਲੜ ਰਹੇ ਹਨ, ਜਿਨ੍ਹਾਂ ਦੇ ਬੜੇ ਡਰਾਉਣੇ ਅਸਚਰਜ ਰੂਪ ਧਾਰੇ ਹੋਏ ਹਨ ਜੋ ਬੜੇ ਭਿਆਨਕ ਦਿਸਦੇ ਹਨ । ਭੇਰੀ ਵਾਜਾ ਵੱਜਦਾ ਹੈ ਤੇ ਧੌਂਸੇ ਦੀਆਂ ਆਵਾਜ਼ਾਂ ਆਉਂਦੀਆਂ ਹਨ ।

੩੪ ਨਵੇਂ ਧੌਂਸੇ ਵੱਜਦੇ ਹਨ ਜਿਨ੍ਹਾਂ ਦੀ ਗਰਜ ਬੜੀ ਗੰਭੀਰ ਹੈ। ਕਿਤੇ ਧੜ ਤੇ ਕਿਤੇ ਸਿਰ, ਕਿਤੇ ਤਨ (ਸਰੀਰ) ਚੀਰਿਆ ਤੀਰਾਂ ਦਾ ਵਿੰਨਿਆ ਹੋਇਆ ਦਿਸਦਾ ਹੈ ॥੩੯॥

੩੫ ਜੰਗੀ ਮੈਦਾਨ ਦੇ ਵਿਚ ਤਲਵਾਰ ਚੱਲਦੀ ਹੈ। ਕਿਸੇ ਖਿਆਲ ਵਿਚ ਤੀਰ ਆ ਗਿਆ ਉਸ ਨੇ ਉਹ ਚਲਾ ਦਿੱਤਾ । ਵੱਢੇ-ਟੁੱਕੇ ਮਹਾਨ ਸੂਰਮੇ ਜੰਗ ਦੇ ਵਿਚ ਵਿੰਨੇ ਹੋਏ ਰੁਲ ਰਹੇ ਹਨ ।

੩੬ ਵੱਡੇ ਆਕੜ ਖਾਂ "ਬਾਨਾ" ਬਾਨਣੂੰ ਬੰਨਦੇ ਹਨ ਵਾ ਭੱਥੇ ਬੰਨੀ ਫਿਰਦੇ ਹਨ ਜਿਵੇਂ ਸ਼ਰਾਬੀ ਕਸਵੱਟੇ ਲੈ ਰਿਹਾ ਹੋਵੇ ॥੪੦॥

੩੭ ਕੂਕ ਰੌਲਾ ਪੈ ਰਿਹਾ ਹੈ । ਯੁੱਧ ਵਿਚ ਲੋਹਾ ਖੜਕਦਾ ਹੈ। ਇਉਂ ਜਾਪਦਾ ਹੈ ਜਿਵੇਂ ਅੰਤ ਕਾਲ ਦਾ ਬੱਦਲ ਗਰਜ ਪਿਆ ਹੈ, ਭਾਵ ਪਰਲੋ ਕਾਲ ਆ ਗਿਆ ਹੈ ।

੩੮ ਤੀਰਾਂ ਦੀ ਬਾਰਸ਼ ਹੋ ਰਹੀ ਹੈ । ਕਮਾਨਾਂ ਦੇ ਕੜਾਕੇ ਪੈਂਦੇ ਹਨ । ਬੜੇ ਜੋਸ਼ ਨਾਲ ਲੋਹਾ ਲੋਹੇ ਨਾਲ ਖੜਕਦਾ ਹੈ । ਮਹਾਂ ਜ਼ੋਰ ਦਾ ਯੁੱਧ ਮਚ ਪਿਆ ਹੈ ॥੪੧॥

੩੯ ਮਹਾਂ ਯੁੱਧ ਦੇ ਵਿਚ ਯੋਧੇ ਤੇ ਜੁਆਨ ਵਿਚਰ ਰਹੇ ਹਨ। ਖੁੱਲੇ ਭਾਵ ਨੰਗੀਆਂ ਤਲਵਾਰਾਂ

---

☞ ਬਿਸਮਾ॥" ਹੇ ਪਰਵਰਦਿਗਾਰ ਤੂੰ ਆਪ ਅਸਚਰਜ ਰੂਪ ਹੈਂ ਜਿਸ ਦਾ ਪਾਰ ਵਾਰ ਨਹੀਂ ਲੱਭਦਾ । ਪਰ ਤੇਰੀ ਕੁਦਰਤ ਹੋਰ ਵੀ ਹੈਰਾਨਕੁੰਨ ਹੈ ॥ ਜੋ ਇਸ ਸੰਸਾਰ ਮੰਚ ਦੀ ਨਾਇਕ ਹੈ । ਕਦੇ ਵੀ ਗੈਰ ਹਾਜ਼ਰ ਨਹੀਂ ਹੁੰਦੀ । ਪਰਮ ਪੁਰਖ ਪ੍ਰਮਾਤਮਾ ਨੇ ਭਾਵੇਂ ਸਾਰੇ ਅਨੇਕਾਂ ਹੀ ਭਵਨ ਰਚੇ ਹਨ ਜੋ ਸਾਰਾ ਵਿਸਥਾਰ ਇਕ ਤੋਂ ਹੀ ਹੋਇਆ ਹੈ ਅਤੇ ਵਿਆਪ ਵੀ ਹਰ ਜੀਵ ਤੇ ਹਰ ਥਾਂ 'ਤੇ ਰਿਹਾ ਹੈ । ਪਰ ਹੈ ਵੀ ਸਭ ਤੋਂ ਅਲੱਗ, ਤਾਂ ਤੇ ਸ੍ਰੀ ਦਸਮੇਸ਼ ਜੀ ਨੇ ਸਾਨੂੰ ਇਹ ਕਥਾ ਸਮਝਣ ਲਈ ਸਭ ਤੋਂ ਪਹਿਲਾਂ ਇਹੀ ਪ੍ਰਭੂ ਦਾ ਪ੍ਰਤਾਪ ਸਮਝਾਇਆ ਹੈ । ਆਦਿ ਬਾਣੀ ਵਿਚ ਵੀ ਲੇਖ ਹੈ :-

ਸਗਲ ਭਵਨ ਧਾਰੇ ਏਕ ਥੇ ਕੀਏ ਬਿਸਥਾਰੇ ਪੂਰਿ ਰਹਿਓ ਸਰਬ ਮਹਿ ਆਪਿ ਹੈ ਨਿਰਾਰੇ ॥
ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥

ਆਪ ਹੀ ਧਾਰਨ ਧਾਰੇ :- ਭਾਵ ਇਹ ਕਿ ਉਸ ਨੇ ਸਾਰੇ ਭਵਨ ਰਚੇ ਹਨ । ਇਕ ਤੋਂ ਹੀ ਸਾਰਾ ਵਿਸਥਾਰ ਕੀਤਾ ਹੈ ਤੇ ਵਿਆਪਕ ਵੀ ਸਭ ਵਿਚ ਹੋ ਰਿਹਾ ਹੈ ਪਰ ਸਭ ਦੇ ਵਿਚ ਵਿਆਪਕ ਹੋਣ ਵਾਲਾ ਦਿਸਦਾ ਕਿਸੇ ਨੂੰ ਨਹੀਂ । ਕਿਤਨੀ ਹੈਰਾਨੀ ਤੇ ਅਸਚਰਜ ਗੱਲ ਹੈ ਇਹ । ਇਹ ਸਾਡੀ ਹੈਰਾਨੀ ਤੇ ਪ੍ਰੇਸ਼ਾਨੀ ਨੂੰ ਦੂਰ ਕਰਨ ਲਈ ਹਰ ਕੌਤਕ ਦੇ ਵਰਤਾਰੇ ਸਮੇਂ ਇਕ ਇਸਤਰੀ ਦੇ ਰੂਪ ਵਿਚ ਕੁਦਰਤ ਵਿਖਾਈ ਜਾਂਦੀ ਹੈ ਜੋ ਸਾਨੂੰ ਉਸ ਮਾਲਿਕ ਦੇ ਹਰ ਕੰਮ ਨੂੰ ਆਪ ਅਕਾਲ ਪੁਰਖ ਨਾਲ ਮੋਢਾ ਡਾਹ ਕੇ ਹਰ ਕੰਮ ਕਰਦੀ ਦਿਸਦੀ ਹੈ ਅਤੇ ਅਕਾਲ ਪੁਰਖ ਦੀ ਹੋਂਦ ਨੂੰ ਪ੍ਰਗਟ ਕਰਦੀ ਹੈ । ਜਦੋਂ ਸਾਡੇ ਨਾਲ ਕਿਸੇ ਅਸਚਰਜ, ਹੈਰਾਨ ਕਰਨ ਵਾਲੀ, ਬਚਿੱਤਰ ਘਟਨਾ ਨਾਲ ਵਾਹ ਪੈਂਦਾ ਹੈ ਤਾਂ ਅਸੀਂ ਸੁਭਾਵਕ ਹੀ ਕਹਿੰਦੇ ਹਾਂ 'ਕੁਦਰਤ ਵਰਤ ਗਈ!' 'ਅਕਾਲ ਪੁਰਖ ਦਾ ਭਾਣਾ ਇਹੋ ਸੀ', 'ਭਾਣਾ ਵਰਤ ਗਿਆ' । ਭਾਣੇ ਤੇ ਕੁਦਰਤ ਦੋ ਨਹੀਂ ਹੋਇਆ ਕਰਦੇ । ਸ਼ਬਦ ਦੀ ਅੰਤਲੀ ਪੰਗਤੀ ਪ੍ਰਗਟ ਕਰਦੀ ਹੈ ਕਿ ਧਾਰਨ ਤਾਂ ਉਹ ਆਪ ਧਾਰਦਾ ਹੈ ਪਰ ਉਸ ਨੂੰ ਵਿਖਾਉਣ ਵਾਲੀ ਉਸ ਦੀ ਕੁਦਰਤ ਹੀ ਹੈ :-

ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥ ਅੰਗ ੧੩੮੬ ॥ ਮ: ੫ ॥

ਉਹ ਨਹੀਂ ਦਿਸਦਾ, ਕੁਦਰਤ ਹਰ ਵੇਲੇ ਸਾਹਮਣੇ ਖੜੀ ਦਿਸਦੀ ਹੈ । ਸਮੇਂ ਤੋਂ ਪਹਿਲਾਂ ਵੇਦ ਸ਼ਾਸਤਰ ਤੇ ਸਿਮ੍ਰਿਤੀਆਂ ਅਤੇ ਪੁਰਾਣਾਂ ਦੀ ਹੀ ਪ੍ਰਧਾਨਗੀ

☞ *(ਬਾਕੀ ਪੰਨਾ ੯੯ ਤੇ)*

[੧]ਖੱਗ ਖਤ੍ਰੀ ਅਭੂਤੰ ਭਯਾਨੰ ॥ [੨]ਬਲੀ ਜੁੱਝ ਜੁੱਝੇ ਰਸੰ ਰੁਦ੍ਰ ਰੱਤੇ ॥ ਮਿਲੇ ਹੱਥ ਬੱਖੰ ਮਹਾ ਤੇਜ ਤੱਤੇ ॥੪੨॥ [੩]ਝਮੀ ਤੇਜ ਤੇਗੰ ਸੁ ਰੋਸੰ ਪ੍ਰਹਾਰੰ ॥ ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ ॥ [੪]ਬਬੱਕੰਤ ਬੀਰੰ ਭਭੱਕੰਤ ਘਾਯੰ ॥ ਮਨੋ ਜੁੱਧ ਇੰਦ੍ਰੰ ਜੁਟਿਓ ਬ੍ਰਿਤਰਾਯੰ[ੳ] ॥੪੩॥ [੫]ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ ॥ ਆਪੇ ਆਪ ਮੈਂ ਸਸਤ੍ਰ ਸੋਂ ਸਸਤ੍ਰ ਬਾਜੇ ॥ [੬]ਉਠੇ ਝਾਰ ਸਾਂਗੰ ਮਚੇ ਲੋਹ ਕ੍ਰੋਹੰ ॥ ਮਨੋ ਖੇਲ ਬਾਸੰਤ ਮਾਹੰਤ ਸੋਹੰ ॥੪੪॥ ਰਸਾਵਲ ਛੰਦ ॥ [੭]ਜਿਤੇ ਬੈਰ ਰੁੱਝੰ ॥ ਤਿਤੇ ਅੰਤ ਜੁੱਝੰ ॥ [੮]ਜਿਤੇ ਖੇਤ ਭਾਜੇ ॥ ਤਿਤੇ ਅੰਤਿ ਲਾਜੇ ॥੪੫॥ [੯]ਤੁਟੇ ਦੇਹ ਬਰਮੰ ॥ ਛੁਟੀ ਹਾਥ ਚਰਮੰ ॥ [੧੦]ਕਹੂੰ ਖੇਤ ਖੋਲੰ ॥ ਗਿਰੇ ਸੂਰ ਟੋਲੰ ॥੪੬॥ [੧੧]ਕਹੂੰ ਮੁੱਛ ਮੁੱਖੰ ॥ ਕਹੂੰ ਸਸਤ੍ਰ ਸੱਖੰ ॥ [੧੨]ਕਹੂੰ ਖੋਲ ਖੱਗੰ ॥ ਕਹੂੰ ਪਰਮ ਪੱਗੰ ॥੪੭॥ [੧੩]ਗਹੇ ਮੁੱਛ ਬੰਕੀ ॥ ਮੰਡੇ ਆਨ ਹੰਕੀ ॥ [੧੪]ਢਕਾ ਢੁੱਕ ਢਾਲੰ ॥ ਉਠੇ ਹਾਲ ਚਾਲੰ ॥੪੮॥ ਭੁਜੰਗ ਛੰਦ ॥ [੧੫]ਖੁਲੇ ਖੱਗ ਖੂਨੀ ਮਹਾਂਬੀਰ ਖੇਤੰ ॥ ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥ [੧੬]ਬਜੇ ਡੰਕ ਡਉਰੂ ਉਠੇ ਨਾਦ ਸੰਖੰ ॥ ਮਨੋ ਮੱਲ ਜੁੱਟੇ ਮਹਾਂ ਹੱਥ ਬੰਖੰ ॥੪੯॥ ਛਪੈ ਛੰਦ ॥ [੧੮]ਜਿਨ ਸੂਰਨ ਸੰਗ੍ਰਾਮ ਸਬਲ ਸਾਮੁਹਿ ਹ੍ਵੈ ਮੰਡਿਓ ॥ ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛੱਡਿਓ ॥ [੧੯]ਸਭ ਖੱਤ੍ਰੀ ਖੱਗ ਖੰਡ ਖੇਤ ਭੂ ਮੰਡਪ ਅਹੁੱਟੇ ॥ ਸਾਰ ਧਾਰ ਧਰ ਧੂਮ ਮੁਕਤ ਬੰਧਨ ਤੇ ਛੁੱਟੇ ॥ [੨੦]ਹ੍ਵੈ ਟੂਕ ਟੂਕ ਜੁੱਝੈ ਸਭੈ ਪਾਵ ਨ ਪਾਛੈ ਡਾਰੀਯੰ ॥ ਜੈਕਾਰ ਅਪਾਰ ਸੁਧਾਰ ਹੂਅੰ ਬਾਸਿਵ ਲੋਕ ਸਿਧਾਰੀਯੰ ॥੫੦॥ ਚਉਪਈ ॥ [੨੧]ਇਹ ਬਿਧ ਮਚਾ ਘੋਰ ਸੰਗ੍ਰਾਮਾ ॥ ਸਿਧਏ ਸੂਰ, ਸੂਰਿ ਕੇ ਧਾਮਾ ॥ [੨੨]ਕਹਾ ਲਗੈ ਵਹ ਕਥੋਂ ਲਰਾਈ ॥ ਆਪਨ ਪ੍ਰਭਾ ਨ ਬਰਨੀ ਜਾਈ ॥੫੧॥ ਭੁਜੰਗ ਪ੍ਰਯਾਤ ਛੰਦ ॥ [੨੩]ਲਵੀ ਸਰਬ ਜੀਤੇ ਕੁਸੀ ਸਰਬ ਹਾਰੇ ॥ ਬਚੇ ਜੇ ਬਲੀ ਪ੍ਰਾਨ ਲੈ ਕੈ ਸਿਧਾਰੇ ॥ [੨੪]ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ ॥ ਘਨੇ ਬਰਖ ਕੀਨੇ ਤਹਾਂ ਹੀ ਨਿਵਾਸੰ ॥੫੨॥

[੨੫]ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਲਵੀ ਕੁਸੀ ਜੁੱਧ ਬਰਨਨੰ ਨਾਮੁ
ਤ੍ਰਿਤੀਆ ਧਿਆਉ ਸਮਾਪਤ ਮਸਤ ਸੁਭ ਮਸਤੁ ॥੩॥ ਅਫਜੂ ॥੧੬੯॥

ਭੁਜੰਗ ਪ੍ਰਯਾਤ ਛੰਦ ॥ [੨੬]ਜਿਨੈ ਬੇਦ ਪਠਿਓ ਸੁ ਬੇਦੀ ਕਹਾਏ[ਅ] ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ ॥ [੨੭]ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ ॥ ਅਪੋ ਆਪ ਮੋ ਬੈਰ ਭਾਵੰ ਬਿਸਾਰੰ ॥੧॥ [੨੮]ਨ੍ਰਿਪੰ ਮੁਕਲਿਯੰ ਦੂਤ ਸੋ ਕਾਸਿ ਆਯੰ ॥ ਸਭੈ ਬੇਦਿਯੰ ਭੇਦ ਭਾਖੇ ਸੁਨਾਯੰ ॥ [੨]ਸਭੈ ਬੇਦ ਪਾਠੀ ਚਲੇ ਮੱਦ੍ਰ ਦੇਸੰ ॥ ਪ੍ਰਣਾਮੰ ਕੀਯੋ ਆਨ ਕੈ ਕੈ ਨਰੇਸੰ ॥੨॥

ੳ ਇਹ ਕਥਾ ਸਾਨੂੰ ਇਕ ਬਹੁਤ ਹੀ ਉਤਮ ਉਪਦੇਸ਼ ਦਿੰਦੀ ਹੈ ਕਿ ਜੇਕਰ ਇਕ ਧਿਰ ਥੋੜ੍ਹਾ ਜਿਹਾ ਨੁਕਸਾਨ ਝੱਲ ਲੈਂਦੀ ਤਾਂ ਹਜ਼ਾਰਾਂ ਸੂਰਮਿਆਂ ਦੀਆਂ ਜਿੰਦਾਂ ਸਲਾਮਤ ਬਚ ਜਾਂਦੀਆਂ ਜਿਨ੍ਹਾਂ ਦਾ ਘਾਟਾ ਪੂਰਾ ਨਹੀਂ ਕੀਤਾ ਜਾ ਸਕਦਾ ਅਤੇ ਜੰਗਾਂ ਦੇ ਉੱਪਰ ਜੋ ਧਨ ਦੋਹਾਂ ਧਿਰਾਂ ਦਾ ਖਰਚ ਹੁੰਦਾ ਹੈ ਉਸ ਦਾ ਅੰਦਾਜ਼ਾ ਲਾਉਣਾ ਹੀ ਅਸੰਭਵ ਹੈ । ਫੇਰ ਇਹ ਵੀ ਪਤਾ ਹੈ ਦੋਹਾਂ ਧਿਰਾਂ ਵਿਚੋਂ ਇਕ ਨੇ ਹਾਰਨਾ ਵੀ ਜ਼ਰੂਰੀ ਹੈ । ਇਸ ਘਰ ਦੀ ਵੰਡ ਨੂੰ ਤਬਾਹੀ ਦਾ ਕਾਰਨ ਨਾ ਬਣਾਇਆ ਜਾਵੇ ਅਤੇ ਆਪਣੇ ਭਰਾਵਾਂ ਦਾ ਪਿਆਰ ਨਾ ਗਵਾਇਆ ਜਾਵੇ, ਜਿਸੇ ਦੇ ਹੱਕ 'ਤੇ ਛਾਪਾ ਨਾ ਲਗਾਇਆ ਜਾਵੇ ਅਤੇ ਵੰਡੇ ਆਉਂਦਾ ਹੀ ਖਾ ਕੇ ਗੁਜ਼ਾਰਾ ਕਰਨ ਵਿਚ ਹੀ ਸੋਭਾ, ਵਡਿਆਈ ਤੇ ਖੱਟੀ ਹੈ । ਪਰ ਇਹ ਸਭ ਕੁਝ ਕੁ ਆਪਣੀ ਵਡਿਆਈ (ਉਪਮਾ) ਮੈਥੋਂ ਆਪ ਨਹੀਂ ਕੀਤੀ ਜਾਂਦੀ ਇਸ ਲਈ ਸੰਕੋਚਵੀ ਗੱਲ ਕਰਦਾ ਹਾਂ ।

ਅ ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇਕਰ ਸ੍ਰੀ ਦਸਮੇਸ਼ ਜੀ ਇਸ ਪ੍ਰਕਰਣ ਨੂੰ ਛੂੰਹਦੇ ਹੀ ਨਾ ਤਾਂ ਸਾਨੂੰ ਅੱਜ ਕਿਵੇਂ ਪਤਾ ਲੱਗਣਾ ਸੀ ਕਿ ਗੁਰੂ ਨਾਨਕ ਦੇਵ ਜੀ ਨੂੰ ਬੇਦੀ ਕਿਉਂ ਕਿਹਾ ਜਾਂਦਾ ਸੀ ਅਤੇ ਇਸ ਬੰਸ ਵਿਚ ਖੂਬੀ ਕੀ ਹੈ, ਇਸ ਕੁਲ ਦਾ ਅਤੀਤ ਕੀ ਹੈ ?

ਤਰਕ ਕਰਨ ਵਾਲੇ ਤਰਕ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਵੀ ਤਾਂ ਆਪਣਾ ਰਾਹ ਨਵਾਂ ਹੀ ਚਲਾਇਆ ਹੈ । ਪਾਠਕ ਜਨੋ ਤੁਸੀਂ ਆਪ ਹੀ ਵਿਚਾਰ ਸਕਦੇ ਹੋ । ਇਸ ਦੇ ਵਿਚ ਕੋਈ ਸ਼ੱਕ ਸੰਦੇਹ ਨਹੀਂ ਕਿ ਤਾਂ ਤੇ ਮਹਾਨ ਰਿਸ਼ੀ ਹੋਏ ਹਨ, ਪਰ ਜੇ ਸਾਰੇ ਲੋਕ ਹੀ ਉਹਨਾਂ ਦੇ ਆਖੇ ਲੱਗ ਕੇ ਸੰਨਿਆਸ ਲੈ ਕੇ ਸੰਸਾਰ ਤੋਂ ਉਦਾਸ ਹੋ ਕੇ ਅਲੱਗ-ਥਲੱਗ ਹੋ ਬਹਿਣ ਤਾਂ ਪ੍ਰਭੂ ਦੇ ਇਸ ਸੰਸਾਰ ਮੇਚ ਦੀ ਖੇਡ ਤੇ ਕੀ ਅਸਰ ਪਵੇਗਾ । ਇਹ ਕਿ ਸਾਰੀ ਤਰੱਕੀ ਅਲੋਪ ਹੋ ਜਾਏਗੀ ਤੇ ਜਗਤ ਰੌਣਕ ਖਤਮ ਹੋ ਕੇ ਸਾਰਾ ਜਗਤ ਹੀ ਇਕ ਸਮਸ਼ਾਨ ਘਾਟ ਬਣ ਜਾਏਗਾ । ਦੁਸ਼ਟਾਂ ਦੇ ਸਾਹਮਣੇ ਕੌਣ ਅੜੇਗਾ ? ਹੱਥਾਂ ਦੇ ਨਹੁੰ ਵਧਾਉਣਾ ਜਾਂ ਜਟਾਂ ਬਣਾ ਲੈਣੀਆਂ ਕਿਸੇ ਦਾ ਕੀ ਸਵਾਰਨਗੀਆਂ ? ਜੋ ਖੂਬਸੂਰਤੀ ਲਈ ਅੜਿੱਕਾ ਹੀ ਹੈ । ੨ ਗੋਰਖ

੧ ਲੈ ਕੇ ਬੜੇ ਡਰਾਉਣੇ ਰੂਪ ਵਿਚ ਫਿਰ ਰਹੇ ਹਨ।

੨ ਬਲੀ ਯੋਧੇ ਕਈ ਮਰ ਗਏ, ਕਈ ਰੁਦ੍ਰ ਰਸ ਵਿਚ ਮੱਸਤ ਹੋਏ ਹਨ ਅਤੇ ਦੁਸ਼ਮਣ ਦੀਆਂ ਬਖੀਆਂ ਵਿਚ ਹੱਥ ਪਾ ਕੇ ਤੁੱਮਲ ਯੁੱਧ ਕਰਦੇ ਹਨ ਜੋ ਬੜੇ ਤੇਜ਼ ਤੇ ਗਰਮ ਸੁਭਾਅ ਦੇ ਹਨ ॥੪੨॥

੩ ਤਿੱਖੀ ਚਮਕਦੀ ਤਲਵਾਰ ਗੁੱਸੇ ਨਾਲ ਮਾਰਦੇ ਹਨ। ਧੜ ਤੇ ਸਿਰ ਰੁਲਦੇ ਹਨ ਅਤੇ ਸ਼ਸ਼ਤਰਾਂ ਤੇ ਸ਼ਸ਼ਤਰ ਵੱਜ ਗਏ, ਅਗਨ ਦੇ ਸ਼ੋਲੇ ਨਿਕਲਦੇ ਹਨ।

੪ ਸੂਰਮੇ ਬੋੜਾਂ ਮਾਰਦੇ ਤੇ ਬਕਵਾਸ ਕਰਦੇ ਹਨ ਤੇ ਜ਼ਖਮਾਂ ਵਿਚੋਂ ਭਕ-ਭਕ ਕਰਕੇ ਖੂਨ ਵਹਿ ਰਿਹਾ ਹੈ। ਜਾਣੋ ਇੰਦਰ ਤੇ ਬ੍ਰਿਤਾਸੁਰ ਦੈਂਤ ਦਾ ਯੁੱਧ ਹੋ ਰਿਹਾ ਹੈ ॥੪੩॥

੫ ਘੋਰ ਯੁੱਧ ਮਚਿਆ ਹੋਇਆ ਹੈ। ਮਹਾਨ ਸੂਰਮੇ ਗੱਜ ਰਹੇ ਹਨ। ਸ਼ਸ਼ਤਰਾਂ ਨਾਲ ਸ਼ਸ਼ਤਰ ਆਪੋ ਵਿਚ ਵੱਜ ਰਹੇ ਹਨ।

੬ ਨੇਜੇ, ਬਰਛਿਆਂ ਵਿਚੋਂ ਟਕਰਾ ਕੇ ਕ੍ਰੋਧ ਨਾਲ ਲੋਹਾ ਖੜਕ ਰਿਹਾ ਹੈ। ਇਉਂ ਜਾਪਦਾ ਹੈ ਜਿਵੇਂ ਸਾਧੂ ਜਨ ਬਸੰਤ ਹੋਲੀ ਖੇਲ ਰਹੇ ਹਨ ॥੪੪॥

੭ ਰਸਾਵਲ ਛੰਦ ॥ ਜਿਤਨੇ ਵੈਰੀ ਲੜੇ, ਅੰਤ ਮਾਰੇ ਗਏ।

੮ ਜਿਹੜੇ ਖੇਤ ਵਿਚੋਂ ਭੱਜ ਗਏ ਉਹ ਅੰਤ ਸ਼ਰਮਸਾਰ ਹੋਏ ॥੪੫॥

੯ ਸਰੀਰਾਂ ਵਿਚੋਂ ਸੰਜੋਆਂ ਟੁੱਟ ਗਈਆਂ ਹਨ, ਹੱਥੋਂ ਢਾਲਾਂ ਛੁੱਟ ਗਈਆਂ।

੧੦ ਕਿਤੇ ਜੰਗ ਦੇ ਮੈਦਾਨ ਵਿਚ ਤਲਵਾਰਾਂ ਤੇ ਤੀਰਾਂ ਦੇ ਖੋਲ ਮਿਆਨ ਤੇ ਭੱਥੇ ਡਿਗੇ ਪਏ ਹਨ, ਜਿਨ੍ਹਾਂ ਨੂੰ ਸੂਰਮੇ ਟੋਲ ਰਹੇ ਹਨ ॥੪੬॥

੧੧ ਕਿਤੇ ਮੁੱਛਾਂ ਵਾਲੇ ਮੂੰਹ ਪਏ ਹਨ। ਕੋਈ ਸ਼ਸ਼ਤਰਾਂ ਤੋਂ ਬਿਨਾਂ ਖਾਲੀ ਡਿਗਿਆ ਪਿਆ ਹੈ।

੧੨ ਕਿਤੇ ਤਲਵਾਰਾਂ ਦੇ ਖੋਲ (ਮਿਆਨ) ਪਏ ਹਨ। ਕਿਤੇ ਕਿਸੇ ਦੀ ਸੁੰਦਰ ਪੱਗ ਡਿੱਗੀ ਪਈ ਹੈ ॥੪੭॥

੧੩ ਕਿਸੇ ਨੇ ਆਪਣੀ ਸੁੰਦਰ ਮੁੱਛ ਫੜੀ ਹੋਈ ਹੈ ਅਤੇ ਆ ਕੇ ਯੁੱਧ ਕਰਨ ਲੱਗ ਗਿਆ ਹੈ। ਬੜੇ ਹੰਕਾਰ ਦੇ ਨਾਲ

੧੪ ਢਾਲਾਂ ਤੇ ਸ਼ਸ਼ਤਰ ਵੱਜ ਕੇ, ਢੁਕ-ਢੁਕ ਖੜਕਦੇ ਹਨ ਤੇ ਯੁੱਧ ਵਿਚ ਹਲਚਲ ਪਈ ਹੋਈ ਹੈ ॥੪੮॥

੧੫ ਭੁਜੰਗ ਛੰਦ ॥ ਖੂਨੀ ਤਲਵਾਰਾਂ ਨੰਗੀਆਂ ਲੈ ਕੇ ਮਹਾਨ ਯੋਧੇ ਰਣ-ਖੇਤ ਵਿਚ ਆ ਗਏ ਤੇ ਵੀਰ ਭੂਤ ਅਤੇ ਪ੍ਰੇਤ ਤੋਂ ਬੈਤਾਲ ਨੱਚ ਰਹੇ ਹਨ।

੧੬ ਛਉਰੀ ਵੱਜਦੇ ਹਨ ਤੇ ਢੋਲ 'ਤੇ ਡਗਾ ਖੜਕਦਾ ਹੈ ਤੇ ਸੰਖਾਂ ਦੀ ਆਵਾਜ਼ ਆ ਰਹੀ ਹੈ।

੧੭ ਮਾਨੋ ਮੱਲ ਭਲਵਾਨ ਘੁਲਦੇ ਹਨ ਤੇ ਇਕ ਨੇ ਦੂਜੇ ਦੀਆਂ ਵੱਖੀਆਂ ਵਿਚ ਹੱਥ ਪਾ ਕੇ ਕਲਾਵੇ ਵਿਚ ਲਿਆ ਹੋਇਆ ਹੈ ॥੪੯॥

੧੮ ਛਪੈ ਛੰਦ ॥ ਜਿਹੜੇ ਸੂਰਮਿਆਂ ਨੇ ਯੁੱਧ ਸਾਹਮਣੇ ਹੋ ਕੇ ਲੜਿਆ ਸਾਰੇ ਦਾ ਸਾਰਾ ॥ ਉਹਨਾਂ ਸੂਰਮਿਆਂ ਵਿਚੋਂ ਕਾਲ ਨੇ ਕੋਈ ਵੀ ਜਿਊਂਦਾ ਨਹੀਂ ਰਹਿਣ ਦਿੱਤਾ।

੧੯ ਉਹ ਯੋਧੇ ਸਾਰੇ ਹੀ ਤਲਵਾਰ ਦੇ ਅੱਗੇ ਕਤਲ ਹੋ ਕੇ ਅਤੇ ਜੋ ਤਲਵਾਰਾਂ ਲੈ ਕੇ ਰਣ ਭੂਮੀ ਵਿਚ ਆ ਕੇ ਇਕੱਠੇ ਹੋਏ ਸਨ ਉਹ ਤਲਵਾਰ ਦੀ ਧਾਰ ਦੇ ਅੱਗੇ ਧਰ ਕੇ ਭੌਤਿਕ ਚੋਲੇ ਨੂੰ ਮੁਕਤ ਹੋ ਗਏ। ਜੀਅ ਜੋਨੀਆਂ ਜਨਮ-ਮਰਨ ਦੇ ਬੰਧਨ ਤੋਂ ਛੁੱਟ ਗਏ।

੨੦ ਟੋਟੇ-ਟੋਟੇ ਹੋ ਕੇ ਸ਼ਹੀਦ ਹੋ ਗਏ ਪਰ ਪੈਰ ਯੁੱਧ ਵਿਚੋਂ ਪਿਛਾਂਹ ਨਹੀਂ ਹਟਾਇਆ ਕਿਸੇ ਨੇ। ਜਿਸ ਵੇਲੇ ਉਹਨਾਂ ਦੀਆਂ ਰੂਹਾਂ ਦੇਵ ਲੋਕ ਵਿਚ ਗਈਆਂ ਤਾਂ ਬੇਅੰਤ ਜੈ-ਜੈ ਦੇ ਸ਼ਬਦਾਂ ਨਾਲ ਬੜਾ ਹੀ ਸੰਵਾਰ ਕੇ ਆਦਰ ਹੁਇਆ ॥੫੦॥

੨੧ ਚਉਪਈ ॥ ਇਸ ਤਰ੍ਹਾਂ ਬੜਾ ਹੀ ਘੋਰ ਯੁੱਧ ਹੋਇਆ। ਸੂਰਮੇ ਚਲੇ ਗਏ ਸਵਰਗ ਦੇ ਰਾਹ ਭਾਵ ਸਵਰਗ ਦੇ ਘਰ ਵਿਚ।

੨੨ ਸਾਹਿਬ ਕਲਗੀਧਰ ਜੀ ਫੁਰਮਾ ਰਹੇ ਹਨ—ਕਿਥੋਂ ਤੱਕ ਮੈਂ ਉਹ ਲੜਾਈ ਕਥਾ ਕਹਾਂ ? ਆਪਣੀ ਸ਼ੋਭਾ ਆਪ ਤੋਂ ਕਹੀ ਨਹੀਂ ਜਾਂਦੀ ॥੫੧॥

੨੩ ਭੁਜੰਗ ਪ੍ਰਯਾਤ ਛੰਦ ॥ ਅੰਤ ਨਤੀਜਾ ਇਹ ਹੋਇਆ ਕਿ ਲਵ ਦੇ ਵੰਸ਼ ਦੀਆਂ ਫੌਜਾਂ ਨੇ ਸਭ ਕੁਝ ਜਿੱਤ ਲਿਆ ਤੇ ਕੁਸ਼ ਸਾਰੇ ਹੀ ਵੰਸ਼ ਸਮੇਤ ਹਾਰ ਗਏ। ਜਿਹੜੇ ਸੂਰਮੇ ਬਚ ਗਏ ਉਹ ਆਪਣੀਆਂ ਜਾਨਾਂ ਲੈ ਕੇ ਤੁਰ ਗਏ ਘਰਾਂ ਨੂੰ।

੨੪ ਉਹਨਾਂ ਚਾਰੇ ਵੇਦ ਪੜ੍ਹੇ ਤੇ ਕਾਂਸ਼ੀਪੁਰੀ ਵਿਚ ਜਾ ਵਸੇ ਅਤੇ ਬਹੁਤ ਸਾਰੇ ਵਰਸ਼ ਉਥੇ ਹੀ ਨਿਵਾਸ ਰੱਖਿਆ ॥੫੨॥

੨੫ ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਦਾ ਲਵ-ਕੁਸ਼ ਦਾ ਜੋ ਯੁੱਧ ਵਰਨਣ ਕੀਤਾ ਗਿਆ ਹੈ ਜਿਸ ਦਾ ਇਹ ਤੀਸਰਾ ਅਧਿਆਇ ਹੈ, ਸਮਾਪਤ ਹੁੰਦਾ ਹੈ ਸ਼ੁਭ ਸਮੇਤ। ਪ੍ਰਕਰਣ ਅੱਗੇ ਚਲਦਾ ਹੈ ॥੧੩॥੧੯੯॥

੨੬ ਭੁਜੰਗ ਪ੍ਰਯਾਤ ਛੰਦ ॥ ਜਿਨ੍ਹਾਂ ਨੇ ਵੇਦ ਪੜ੍ਹ ਲਏ ਉਹਨਾਂ ਨੂੰ ਬੇਦੀ ਕਹਿਣ ਲੱਗੇ। ਉਹਨਾਂ ਵਿਦਵਾਨਾਂ ਨੇ ਧਰਮ ਕਰਮਾਂ ਨੂੰ ਅੱਗੇ ਤੋਰਿਆ, ਬੜੇ ਸੁੰਦਰ ਤੇ ਚੰਗੇ ਢੰਗ ਨਾਲ।

੨੭ ਪੰਜਾਬ ਦੇ ਰਾਜੇ ਨੇ (ਜੋ ਲਵ ਵੰਸ਼ੀ) ਸੀ, ਪਿਆਰ ਪੂਰਵਕ ਪੱਤਰਕਾ ਲਿਖ ਕੇ ਭੇਜੀ ਕਿ ਆਉ ਅਸੀਂ ਆਪੋ ਵਿਚ ਰਲ ਕੇ ਬੈਠੀਏ ਤੇ ਵੈਰ ਭਾਵਨਾ ਨੂੰ ਭੁਲਾ ਦੇਈਏ ॥੧॥

੨੮ ਰਾਜੇ ਦਾ ਭੇਜਿਆ ਹੋਇਆ ਦੂਤ ਪੱਤਰਕਾ ਲੈ ਕੇ ਕਾਂਸ਼ੀ ਵਿਚ ਆ ਗਿਆ।

੨੯ ਸਾਰੇ ਬੇਦ ਪਾਠੀਆਂ ਨੂੰ

---

☞ ਨਾਥ ਨੇ ਬੜੇ ਸੁੰਦਰ ਪ੍ਰਭੂ ਦੇ ਦਿੱਤੇ ਕੰਨਾਂ ਨੂੰ ਪਾੜ ਕੇ ਖਰਾਬ ਕਰਕੇ ਜੋ ਮੁੰਦਰਾਂ ਪਾਈਆਂ ਸੰਸਾਰ ਨੂੰ ਇਹਨਾਂ ਤੋਂ ਕੀ ਲਾਭ ਪੁੱਜਦਾ ਹੈ ? ਜੇ ਸਾਰੇ ਲੋਕ ਮੁੰਦਰਾਂ ਪਾ ਕੇ ਸੁਆਹ ਲਾ ਕੇ ਪਹਾੜਾਂ ਤੇ ਗੁਫਾਵਾਂ ਵਿਚ ਜਾ ਬੈਠਣ। ਇਹਨਾਂ ਨੂੰ ਮੰਗਦਿਆਂ ਰੋਟੀ ਕੌਣ ਦੇਵੇਗਾ ਜੋ ਆਪਣੀ ਰੋਟੀ ਵੀ ਕ੍ਰਿਤ ਕਰਕੇ ਨਹੀਂ ਖਾ ਸਕਦੇ, ਫੇਰ ਇਹ ਸਮਾਜ ਦਾ ਕੀ ਸੰਵਾਰਨਗੇ ? ੩ ਬੈਰਾਗੀ ਵੀ ਸੰਸਾਰ ਦਾ ਦੂਜਾ ਨਾਮ ਤਿਆਗ ਹੀ ਹੈ। ਸੰਸਾਰ ਨੂੰ ਤਿਆਗ ਕੇ ਕਿੱਥੇ ਜਾਣਾ ਹੈ ? ਗਲੇ ਦੀ ਕੰਠੀ ਉਸ ਵਿਚ ਇਸ ਜੀਵ ਦੀ ਕੀ ਮਦਦ ਕਰ ਸਕਦੀ ਹੈ ? ੪ ਮਹਾਂ ਦੀਨ ਲਈ ਸੁੰਨਤ ਕਰ ਦੇਣ ਨਾਲ ਦੇਸ਼ ਦੀ ਕੀ ਭਲਾਈ ਹੈ ? ਜਦ ਕਿ ਇਹਨਾਂ ਸੁੰਨਤ ਕਟਿਆਂ ਨੇ ਇਸ ਆਡ ਦੇ ਵਿਚ ਖੁਦਾ ਦੀ ਖੁਦਾਈ ਨਾਲ ਅਸਹਿ ਜ਼ੁਲਮ ਤੇ ਕਹਿਰ ਗੁਜ਼ਾਰੇ ਹਨ।

੫ ਇਹਨਾਂ ਦੇ ਮੁਕਾਬਲੇ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂ ਦੀ ਹਰ ਕ੍ਰਿਤ ਨੂੰ ਸੁੰਦਰਤਾ ਦੇ ਸੰਭਾਲ ਕਰਨ ਦਾ ਸੱਦਾ ਦਿੱਤਾ ਹੈ। ਪ੍ਰਭੂ ਦੀ ਕ੍ਰਿਤ ਵਿਚ ਦਖਲ-ਅੰਦਾਜ਼ੀ ਵਿਚ ਰੋਕ ਪਾਈ ਹੈ। ਕੋਈ ਦਿਖਾਵੇ ਦੇ ਚਿੰਨ ਬੇ-ਮਾਇਨੀ ਨਹੀਂ ਦਿੱਤਾ ਅਤੇ ਕ੍ਰਿਤ ਕਰਕੇ ਖਾਣਾ ਤੇ ਭੁੱਖੇ ਨੂੰ ਤ੍ਰਿਪਤ ਕਰਨਾ, ਗਊ ਗਰੀਬ ਮਜ਼ਲੂਮ ਦੀ ਮਦਦ ਕਰਨਾ ਅਤੇ ਦੇਸ਼, ਕੌਮ ਦੀ ਸੇਵਾ ਸੰਭਾਲ ਵਿਚ ਜੀਵਨ ਦੀ ਜਾਚ ਦੱਸੀ ਹੈ। ਸੰਸਾਰ ਨੂੰ ਉਜਾੜਨਾ ਨਹੀਂ ਸਗੋਂ ਵਸਾਉਣਾ ਤੇ ਇਸ ਨੂੰ ਸੇਵਾ ਸਿਮ੍ਰਤੀ ਨਾਲ ਸੰਵਾਰਨ ਦਾ ਬਲ ਸਿਖਾਇਆ ਹੈ। ਆਪ ਮਰੋ, ਅਵਰਾਂ ਨੂੰ ਬਚਾਉ। ਆਪ ਜਪੋ ਅਵਰਾਂ ਨੂੰ ਨਾਮ ਜਪਾਉ ਦਾ ਉਪਦੇਸ਼ ਹੈ। ਆਪ ਮਰੋ ਹੋਰਨਾਂ ਨੂੰ ਬਚਾਉ। ਸੇਵਾ ਦੇ ਪਿੜ ਵਿਚ ਆਪ ਗਜੋ ਤੇ ਹੋਰਨਾਂ ਨੂੰ ਗਜਾਉ। ਇਡ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣ ਪਾਈਐ ॥ ਕਹੁ ਨਾਨਕ ਬਾਹ ਲਡਾਈਐ ॥੪॥

ਅ ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥
ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥ ਪੁਰਬੀ ਨਾਵੈ ਵਰਨਾਂ ਕੀ ਦਾਤ ॥
ਵਰਤ ਨੇਮ ਕਰੇ ਦਿਨ ਰਾਤਿ ॥੨॥ ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥ ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਪੜੀਅਸਿ ਬੰਧਿ ॥੩॥ ਮ: ੧॥
ਜਿਸੁ ਜੀਉ ਅੰਤਰਿ ਮੈਲਾ ਹੋਇ ॥ ਤੀਰਥ ਭਵੈ ਦਿਸੰਤਰ ਲੋਇ ॥
ਨਾਨਕ ਮਿਲੀਐ ਸਤਿਗੁਰ ਸੰਗ ॥ ਤਉ ਭਵਜਲ ਕੇ ਤੂਟਸਿ ਬੰਧੁ ॥੫॥ ਅੰਗ ੧੧੬੯॥ ਮ: ੩ ॥
ਕੀ ਸਾਡੇ ਸਤਿਗੁਰ ਮਿਲਣ ਵਾਲੇ ਚੋਜ ਹਨ ?

[੩]ਧੁਨੰ ਬੇਦ ਕੀ ਭੂਪ ਤਾਂ ਤੇ ਕਰਾਈ ॥ ਸਭੈ ਪਾਸ ਬੈਠੇ ਸਭਾ ਬੀਚ ਭਾਈ ॥ [੪]ਪੜੇ ਸਾਮ ਬੇਦੰ ਜੁਜਰ ਬੇਦ ਕੱਥੰ ॥ ਰਿਗੰ ਬੇਦ ਪਠਿਯੰ ਕਰੇ ਭਾਵ ਹੱਥੰ ॥੩॥ ਰਸਾਵਲ ਛੰਦ ॥ [੫]ਅਥਰ ਬੇਦ ਪਠਿਯੰ ॥ ਸੁਣੇ ਪਾਪ ਨੱਠਿਯੰ ॥ [੬]ਰਹਾ ਰੀਝ ਰਾਜਾ॥ ਦੀਆ ਸਰਬ ਸਾਜਾ[ਉ] ॥੪॥ [੭]ਲਯੋ ਬਨ ਬਾਸੰ ॥ ਮਹਾਂ ਪਾਪ ਨਾਸੰ ॥ [੮]ਰਿਖੰ ਭੇਸ ਕੀਯੰ ॥ ਤਿਸੈ ਰਾਜ ਦੀਯੰ ॥੫॥ [੯]ਰਹੇ ਹੇਰ ਲੋਗੰ ॥ ਤਜੇ ਸਰਬ ਸੋਗੰ ॥ [੧੦]ਧਨੰ ਧਾਮ ਤਿਆਗੇ ॥ ਪ੍ਰਭੰ ਪ੍ਰੇਮ ਪਾਗੇ ॥੬॥ ਅੜਿਲ ॥ [੧੧]ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇ ਕੈ ॥ ਦੇਤ ਭਯੋ ਬਰਦਾਨ ਹੀਐ ਹੁਲਸਾਇਕੈ ॥ ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ ॥ ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈ ॥੭॥ ਦੋਹਰਾ ॥ [੧੩]ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ ॥ [੧੪]ਭਾਂਤਿ ਭਾਂਤਿ ਤਿਨਿ ਭੋਗੀਯੰ ਭੂਅ ਕਾ ਸਕਲ ਸਮਾਜ॥੮॥ ਚਉਪਈ ॥ [੧੫]ਤ੍ਰਿਤੀਯ ਬੇਦ ਸੁਨਬੋ ਤੁਮ ਕੀਆ ॥ ਚਤੁਰ ਬੇਦ ਸੁਨਿ ਭੂਅ ਕੋ ਦੀਆ ॥ [੧੬]ਤੀਨ ਜਨਮ ਹਮਹੂੰ ਜਬ ਧਰਿ ਹੈਂ ॥ ਚੌਥੇ ਜਨਮ ਗੁਰੂ ਤੁਹਿ ਕਰਿ ਹੈਂ ॥੯॥ [੧੭]ਉਤ ਰਾਜਾ ਕਾਨਨਹਿ ਸਿਧਾਯੋ ॥ ਇਤ ਇਨ ਰਾਜ ਕਰਤ ਸੁਖ ਪਾਯੋ ॥ [੧੮]ਕਹਾ ਲਗੇ ਕਰਿ ਕਥਾ ਸੁਨਾਊ ॥ ਗ੍ਰੰਥ ਬਢਨ ਤੇ ਅਧਿਕ ਡਰਾਊ ॥੧੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬੇਦ ਪਾਠ ਭੇਟ ਰਾਜ
ਚਤੁਰਥ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੪॥ ਅਫਜੂ ॥੧੯੯॥

ਨਰਾਜ ਛੰਦ ॥ [੧੯]ਬਹੁਰਿ ਬਿਖਾਦ ਬਾਧਿਯੰ ॥ ਕਿਨੀ ਨ ਤਾਹਿ ਸਾਧਿਯੰ ॥ [੨੦]ਕਰੰਮ ਕਾਲ ਯੌ ਭਈ ॥ ਸੁ ਭੂਮ ਬੰਸ ਤੇ ਗਈ ॥੧॥ ਦੋਹਰਾ ॥ [੨੧]ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛਤ੍ਰੀ ਬੈਸਨ ਕਰਮ ॥ [੨੨]ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ ॥੨॥ ਚੌਪਈ ॥ [੨੩]ਬੀਸ ਗਾਵ ਤਿਨ ਕੇ ਰਹਿ ਗਏ ॥ ਜਿਨ ਮੋ ਕਰਤ ਕ੍ਰਿਸਾਨੀ ਭਏ ॥ [੨੪]ਬਹੁਤ ਕਾਲ ਇਹ ਭਾਂਤਿ ਬਿਤਾਯੋ ॥ ਜਨਮ ਸਮੈ ਨਾਨਕ ਕੋ ਆਯੋ ॥੩॥ ਦੋਹਰਾ ॥ [੨੫]ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ॥ [੨੬]ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥੪॥ ਚੌਪਈ ॥ [੨੭]ਤਿਨ ਇਹ ਕਲ ਮੋ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥ [੨੮]ਜੋ ਤਾਂ ਕੇ ਮਾਰਗਿ ਮਹਿ ਆਏ ॥ [੨੯]ਤੇ ਕਬਹੂੰ ਨਹੀ ਪਾਪ

ਉ ਸੋਢੀ ਰਾਜੇ ਨੇ ਬੇਦ ਦਾ ਪਾਠ ਸੁਣ ਕੇ ਉਨ੍ਹਾਂ ਦੀ ਭੇਟ ਵਜੋਂ ਆਪਣਾ ਸਾਰਾ ਰਾਜ ਜੋ ਤਲਵਾਰ ਦੇ ਜ਼ੋਰ ਨਾਲ ਹਜ਼ਾਰਾਂ ਜਾਨਾਂ ਵਾਰ ਕੇ ਬੜੀ ਕੁਰਬਾਨੀ ਕਰਕੇ ਲਿਆ ਸੀ ਉਹ ਭੇਟਾ ਬਦਲੇ ਬੇਦੀਆਂ ਨੂੰ ਸਹਿਜੇ ਹੀ ਸੌਂਪ ਦਿੱਤਾ । ਇਥੇ ਵਿਚਾਰਯੋਗ ਗੱਲ ਹੈ ਕਿ ਕੀ ਵੇਦ ਕੋਈ ਵਿਅਰਥ ਜਿਹੀ ਚੀਜ਼ ਹੈ ਜੋ ਸੰਸਾਰ ਦੇ ਆਦਿ ਕਾਲ ਤੋਂ ਪ੍ਰਚਲਿਤ ਹੈ । ਕੀ ਉਹਨਾਂ ਵਿਚ ਗਿਆਨ ਨਹੀਂ, ਗਿਆਨ ਹੈ ਪਰ ਗੁਰੂ ਬਿਨਾਂ ਅਰਥ ਬੋਧ ਨਹੀਂ ਹੈ । ਸੰਖੀਆ ਇਕ ਜ਼ਹਿਰ ਤੋਂ ਅਣਜਾਣ ਖਾ ਲਵੇ ਤਾਂ ਫੌਰੀ ਮੌਤ ਹੈ ਪ੍ਰੰਤੂ ਵਿਦਵਾਨ ਉਸ ਨੂੰ ਸੋਧ ਕੇ ਖੁਆਂਦੇ ਹਨ ਜੋ ਅਨੇਕ ਰੋਗਾਂ ਲਈ ਅੰਮ੍ਰਿਤ ਹੋ ਕੇ ਦਿਸਦਾ ਹੈ। ਸਾਨੂੰ ਵੇਦਾਂ ਦੀ ਵਿਚਾਰ ਨਹੀਂ ਕਬੀਰ ਗੱਜ ਕੇ ਆਖਦੇ ਹਨ—ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਬਿਚਾਰੈ॥ ਅੰਗ ੧੩੫੦॥ ਕਬੀਰ ਜੀ ॥ ਇਹ ਸਾਡੀ ਫਿਤਰਤ ਹੈ ਕਿ ਅਸੀਂ ਝੂਠੇ ਹੋਣ ਦੇ ਬਾਵਜੂਦ ਮਹਾਨ ਪਵਿੱਤਰ ਹਸਤੀਆਂ ਦੇ ਗ੍ਰੰਥਾਂ ਨੂੰ ਝੂਠਾ ਕਰਾਰ ਦੇ ਕੇ ਆਪ ਸੱਚੇ ਹੋਣ ਦਾ ਸਬੂਤ ਦਿੰਦੇ ਹਾਂ। ਇਸ ਦਾਸ ਨੇ ਥਾਂ ਪਰ ਥਾਂ ਗੁਰਬਾਣੀ ਨੂੰ ਹੀ ਅਧਾਰ ਬਣਾਇਆ ਹੈ । ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥ ਅੰਗ ੫੯੫॥ ਮ: ੧॥ ਜੇ ਅਸੀਂ ਸਤ (ਸੱਚ) ਨੂੰ ਸੱਤ ਘੋੜੇ ਮੰਨ ਲਈਏ ਤਾਂ ਕਸੂਰ ਦਿਸਦਾ ਹੈ । ਗੁਰਬਾਣੀ ਦੀ ਤਾਂ ਅਜੇ ਨੀਂਹ ਹੀ ਰੱਖੀ ਸੀ ਗੁਰੂ ਨਾਨਕ ਦੇਵ ਜੀ ਦੇ ?

੧ ਇਸ ਪੱਤਰ ਦਾ ਭੇਤ ਕਹਿਕੇ ਦੱਸਿਆ । ਜਿਸ ਨੂੰ ਸੁਣ...
੨ ਕੇ ਸਾਰੇ ਹੀ ਬੇਦ ਪਾਠੀ ਪੰਜਾਬ ਦੇਸ਼ ਨੂੰ ਚੱਲ ਪਏ । ਅਦਬ ਨਾਲ ਸਤਿਕਾਰ ਕੀਤਾ ਆ ਕੇ ਰਾਜੇ ਦਾ ॥੨॥
੩ ਰਾਜੇ ਨੇ ਉਹਨਾਂ ਕੋਲੋਂ ਵੇਦਾਂ ਦੀ ਕਥਾ ਕਰਵਾਈ । ਸਾਰੇ ਭਾਈ ਉਸ ਸਭਾ ਵਿਚ ਮਿਲ ਕੇ ਬੈਠ ਗਏ ।
੪ ਪਹਿਲਾਂ ਉਹਨਾਂ ਨੇ (ਸ਼ਾਮ ਵੇਦ) ਪੜ੍ਹਿਆ, ਫੇਰ (ਜੁਜਰ ਵੇਦ) ਦੀ ਕਥਾ ਕੀਤੀ । ਫੇਰ (ਰਿਗ) ਵੇਦ ਪੜ੍ਹ ਕੇ ਉਸ ਦੇ ਅਰਥ ਕਰ ਕੇ ਦੱਸੇ ॥੩॥
੫ ਰਸਾਵਲ ਛੰਦ ਫੇਰ ਅੱਥਰ ਬੇਦ ਪੜ੍ਹਿਆ । ਜਿਸ ਨੂੰ ਸੁਣ ਕੇ ਪਾਪ ਨੱਠ ਗਏ ਭਾਵ ਉੱਡ ਕੇ ਚਲੇ ਗਏ । ਜਿਸ ਨੂੰ
੬ ਸੁਣ ਕੇ ਰਾਜੇ ਤੇ ਬਹੁਤ ਅਸਰ ਹੋਇਆ । ਤੇ ਰਾਜੇ ਨੇ ਰਾਜ ਦਾ ਸਾਰਾ ਸਾਜ ਵੇਦੀਆਂ ਦੇ ਹਵਾਲੇ ਕਰ ਦਿੱਤਾ ॥੪॥
੭ ਆਪ ਨੇ ਬਨਵਾਸ ਲੈ ਲਿਆ । ਉਸ ਦੇ ਸਾਰੇ ਮਹਾਂ ਪਾਪ ਧੋਤੇ ਗਏ । ਹਰਨ ਹੋ ਗਏ ।
੮ ਰਿਸ਼ੀਆਂ ਵਾਲਾ ਭੇਸ ਬਣਾ ਲਿਆ ਤੇ ਰਾਜ ਬੇਦੀ ਦੇ ਸਪੁਰਦ ਕਰ ਦਿੱਤਾ ॥੫॥
੯ ਲੋਕ ਰੋਕ ਰਹੇ ਕਿ ਤੁਸੀਂ ਵਣ ਨੂੰ ਨਾ ਜਾਉ ਪ੍ਰੰਤੂ ਰਾਜੇ ਨੇ ਤਾਂ ਸਾਰੇ ਹਰਖ-ਸੋਗ ਤਿਆਗ ਦਿੱਤੇ ।
੧੦ ਧਨ ਤੇ ਮਹੱਲ ਸਭ ਕੁਝ ਤਿਆਗ ਦਿੱਤਾ । ਇਕ ਪ੍ਰਭੂ ਦੇ ਨਾਲ ਹੀ ਪ੍ਰੇਮ ਪਾ ਲਿਆ ॥੬॥
੧੧ ਅੜਿੱਲ ॥ ਰਾਜ ਨੂੰ ਪਾ ਕੇ ਵੇਦੀ ਬਹੁਤ ਖੁਸ਼ ਹੋਏ । ਹਿਰਦੇ ਵਿਚ ਪ੍ਰਸੰਨ ਹੋ ਕੇ ਵਰਦਾਨ ਦੇ ਦਿੱਤਾ ।
੧੨ ਜਿਸ ਵੇਲੇ ਕਲਜੁਗ ਦੇ ਵਿਚ ਅਸੀਂ ਆ ਕੇ ਨਾਨਕ ਨਾਮ ਕਹਾਵਾਂਗੇ, ਜਗਤ ਦਾ ਪੂਜਣ ਯੋਗ ਤੈਨੂੰ ਬਣਾ ਕੇ ਮੈਂ ਸੱਚਖੰਡ ਚਲਾ ਜਾਵਾਂਗਾ ॥੭॥
੧੩ ਦੋਹਰਾ ॥ ਲਵ ਕੁਲ ਦੇ ਮੁਖੀ ਰਾਜ ਦੇ ਕੇ ਆਪ ਵਣ ਨੂੰ ਚਲੇ ਗਏ ਅਤੇ ਵੇਦੀਆਂ ਨੇ ਰਾਜ ਕੀਤਾ ।
੧੪ ਅੱਠੇ ਤਰ੍ਹਾਂ ਦੇ ਪ੍ਰਿਥਵੀ ਦੇ ਦੁਖ ਤੇ ਸਮਾਜ ਦੇ ਸੁਖ ਭੋਗੇ ॥੮॥
੧੫ ਚਉਪਈ ॥ ਵੇਦੀ ਰਾਏ ਨੇ ਸੋਢੀ ਰਾਏ ਨੂੰ ਕਿਹਾ ਕਿ ਤੂੰ ਪਹਿਲਾਂ ਤਿੰਨ ਵੇਦ ਸੁਣ ਲਏ ਹਨ । ਚੌਥਾ ਵੇਦ ਸੁਣ ਕੇ ਤੂੰ ਸਾਨੂੰ ਇਸ ਧਰਤੀ ਦਾ ਰਾਜ ਦਿੱਤਾ ਹੈ । ਇਸੇ ਤਰ੍ਹਾਂ ਜਦੋਂ ਮੈਂ
੧੬ ਤਿੰਨ ਚੋਲਿਆਂ ਦੇ ਵਿਚ ਜਗਤ ਪਾਤਸ਼ਾਹੀ ਕਰ ਲਵਾਂਗਾ, ਫੇਰ ਚੌਥਾ ਗੁਰੂ ਤੈਨੂੰ ਅਸਥਾਪਨ ਕਰਾਂਗਾ ॥੯॥
੧੭ ਉਧਰ ਰਾਜਾ ਵਣਾਂ ਨੂੰ ਤੁਰ ਗਿਆ । ਇਧਰ ਇਥੇ ਇਨ੍ਹਾਂ ਨੇ ਰਾਜ ਕਰ ਕੇ ਸੁਖ ਭੋਗਿਆ ।
੧੮ ਗੁਰਦੇਵ ਕਹਿੰਦੇ ਹਨ ਕਿ ਮੈਂ ਕਿਥੋਂ ਤੱਕ ਇਹ ਕਥਾ ਕਹਿ ਕੇ ਸੁਣਾਵਾਂ । ਗ੍ਰੰਥ ਦੇ ਬਧਣੇ ਦੇ ਬਧ ਜਾਣ ਦਾ ਮੈਨੂੰ ਬਹੁਤ ਫਿਕਰ ਹੈ ॥੧੦॥

ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਵੇਦਾਂ ਦੇ ਪਾਠ ਦੀ ਭੇਟ ਅਤੇ ਰਾਜ ਦਾ ਜ਼ਿਕਰ ਕੀਤਾ ਹੈ ਅਤੇ ਚੌਥਾ ਅਧਿਆਇ ਸਮਾਪਤ ਹੁੰਦਾ ਹੈ ॥੪॥ ਅੱਗੇ ਪ੍ਰਕਰਣ ਚਲਦਾ ਹੈ ॥੪॥੧੯੯॥

੧੯ ਨਰਾਜ ਛੰਦ ॥ ਸਮਾਂ ਲੰਘਦਾ ਗਿਆ ਅਤੇ ਫੇਰ ਵੇਦੀ ਕੁਲ ਵਿਚ ਮੁੜ ਕੇ ਝਗੜਾ ਵਧ ਗਿਆ, ਜਿਸ ਨੂੰ ਕੋਈ ਰੋਕ ਨਾ ਸਕਿਆ ।
੨੦ ਸਮੇਂ ਦੀ ਤੇ ਕਰਮ ਦੀ ਚਾਲ ਇਹ ਹੋਈ, ਕਿ ਉਹ ਰਾਜ ਦੀ ਧਰਤੀ ਇਸ ਵੇਦੀ ਵੰਸ਼ ਵਿਚੋਂ ਚਲੀ ਗਈ । (ਉਧਰ ਸੰਸਾਰ ਦੀ ਇਹ ਹਾਲਤ ॥੧॥
੨੧ ਦੋਹਰਾ ॥ ਹੋ ਗਈ) ਬ੍ਰਾਹਮਣ ਸ਼ੂਦਰਾਂ ਵਾਲੇ ਕਰਮ ਕਰਨ ਲੱਗੇ ਤੇ ਛੱਤਰੀ ਵੈਸ਼ਨੋਆਂ ਵਾਲੇ ਕਰਮ ਕਰ ਕਰ ਕੇ ਆਪਣੀ ਉਪਜੀਵਕਾ ਚਲਾਉਣ ਲੱਗ ਪਏ ।
੨੨ ਛੱਤਰੀ ਵੈਸ਼ਾਂ ਵਾਲੇ ਕਰਮ ਕਰਨ ਲੱਗੇ । ਸ਼ੂਦਰ ਬ੍ਰਾਹਮਣਾਂ ਵਾਲੇ ਧਰਮ ਕਰਨ ਲੱਗ ਪਏ ॥੨॥
੨੩ ਚੌਪਈ ॥ ਅਖੀਰ ਬਾਬੇ ਕਾਲ ਤੱਕ ਸਿਰਫ ੨੦ ਪਿੰਡ ਹੀ ਰਹਿ ਗਏ ਜਿਸ ਦੇ ਵਿਚ ਖੇਤੀ ਦਾ ਕੰਮ ਕਰਨ ਲੱਗੇ ਵੇਦੀ ਲੋਕ ।
੨੪ ਇਸ ਤਰ੍ਹਾਂ ਬਹੁਤ ਸਮਾਂ ਬੀਤ ਗਿਆ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਸਮਾਂ (ਅਵਤਾਰ ਧਾਰਨ ਦਾ ਸਮਾਂ) ਆ ਗਿਆ ॥੩॥
੨੫ ਦੋਹਰਾ ॥ ਉਹਨਾਂ ਹੀ ਵੇਦੀਆਂ ਦੀ ਕੁਲ ਵਿਚ ਆ ਕੇ ਗੁਰੂ ਨਾਨਕ ਰਾਏ ਪ੍ਰਗਟ ਹੋਏ । ਜਿਸ ਨੇ ਆ ਕੇ ਆਪਣੇ
੨੬ ਸਾਰੇ ਸਿੱਖਾਂ ਨੂੰ ਸੁਖ ਦਿੱਤਾ ਤੇ ਜਿਥੇ ਕਿਥੇ ਸਹਾਇਤਾ ਕੀਤੀ ॥੪॥
੨੭ ਚੌਪਈ ॥ ਗੁਰੂ ਨਾਨਕ ਦੇਵ ਜੀ ਨੇ ਆ ਕੇ ਕਲੂ ਕਾਲ ਕਲਯੁੱਗ ਵਿਚ ਧਰਮ ਨੂੰ ਨਵੇਂ ਸਿਰੇ ਪ੍ਰਚਲਿਤ ਕੀਤਾ । ਸਾਰੇ ਸਾਧਨਾ ਦੇ ਰਾਹ ਦੱਸੇ ।
੨੮ ਜੋ ਵੀ ਕੋਈ ਗੁਰੂ ਨਾਨਕ ਦੇ ਦੱਸੇ ਸਾਧਨ ਦੇ ਰਾਹ ਪੈ ਗਿਆ ਭਾਵ ਸਿੱਖੀ ਧਾਰਨ ਕੀਤੀ ।
੨੯ ਉਸ ਨੂੰ ਕਦੇ ਵੀ ਪਾਪ

ਸੰਤਾਏ ॥੫॥ [੨]ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ ਕੇ ਪ੍ਰਭ ਹਰੇ ॥ [੩]ਦੂਖ ਭੂਖ ਕਬਹੂੰ ਨ ਸੰਤਾਏ ॥ ਜਾਲ ਕਾਲ ਕੇ ਬੀਚ ਨ ਆਏ ॥੬॥ [੪]ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥ [੫]ਅਮਰ ਦਾਸ ਪੁਨਿ ਨਾਮੁ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥੭॥ [੬]ਜਬ ਬਰਦਾਨਿ ਸਮੈ ਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ ॥ [੭]ਤਿਹ ਬਰਦਾਨਿ ਪੁਰਾਤਨ ਦੀਆ ॥ ਅਮਰਦਾਸਿ ਸੁਰਪੁਰਿ ਮਗੁ ਲੀਆ ॥੮॥ [੮]ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥ [੯]ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ ਲਖਾ, ਮੂੜ ਨਹਿ ਪਾਯੋ ॥੯॥ [੧੦]ਭਿੰਨ ਭਿੰਨ ਸਬਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥ [੧੧]ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨ ਆਈ[ੳ] ॥੧੦॥ [੧੨]ਰਾਮਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥ [੧੩]ਜਬ ਅਰਜਨ ਪ੍ਰਭੁ ਲੋਕ ਸਿਧਾਏ ॥ ਹਰਿਗੋਬਿੰਦ ਤਿਹ ਠਾਂ ਠਹਰਾਏ ॥੧੧॥ [੧੪]ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀ ਰਾਇ ਤਿਹ ਠਾਂ ਬੈਠਾਰੇ ॥ [੧੫]ਹਰੀ ਕ੍ਰਿਸਨ ਤਿਨ ਕੇ ਸੁਤ ਵਏ ॥ ਤਿਨ ਤੇ ਤੇਗ ਬਹਾਦਰ ਭਏ ॥੧੨॥ [੧੬]ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ [੧੭]ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਯਾ ਪਰੁ ਸੀ ਨ ਉਚਰੀ ॥੧੩॥ [੧੮]ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰੁ ਸਿਰਰੁ ਨ ਦੀਆ ॥ [੧੯]ਨਾਟਕ ਚੇਟਕ ਕੀਏ ਕੁਕਾਜਾ[ਅ] ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥ ਦੋਹਰਾ ॥ [੨੦]ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ ॥ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥ [੨੧]ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥

[੨੨]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਸਾਹੀ ਬਰਨਨੰ
ਨਾਮ ਪੰਚਮੋ ਧਿਆਉ ਸਮਾਪਤ ਮਸਤੁ ਸੁਭ ਮਸਤੁ ॥੫॥ ਅਫਜੂ ॥੨੧੫॥

ਚੌਪਈ ॥ [੨੩]ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥[੨੪] ਹੇਮਕੁੰਟ[ੲ] ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥ [੨੫]ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡ ਰਾਜ ਜਹ ਜੋਗੁ ਕਮਾਵਾ ॥ ਤਹ ਹਮ ਅਧਿਕ ਤਪੱਸਿਆ

---

ੳ ਜਿਸ ਤਰ੍ਹਾਂ ਇਹ ਸਾਰੇ ਕਹਿੰਦੇ ਹਨ ਕਿ ਪ੍ਰਭੂ ਇਕ ਹੈ ਪਰ ਇਕ ਕਿਸੇ ਸਮਝਿਆ ਹੈ ਨਹੀਂ, ਪਾਵਨ ਬਚਨ ਹੈ—ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ ॥ ਅੰਗ ੧੨੩੪॥ ਮ: ੩॥

ਇਸੇ ਤਰ੍ਹਾਂ ਕਹਿੰਦੇ ਸਾਰੇ ਹਨ ਪਰ ਗੁਰੂ ਨਾਨਕ ਜੋਤਿ ਨੂੰ ਵੀ ਕਿਸੇ ਵਿਰਲੇ ਨੇ ਦਸਾਂ ਰੂਪਾਂ ਵਿਚ ਤੱਕਿਆ ਹੈ ।

ਅ ਜਿਸ ਤਰ੍ਹਾਂ ਵੇਲੇ ਔਰੰਗੇ ਨੇ ਹਿੰਦ ਦੀ ਚਾਦਰ ਗੁਰੂ ਤੇਗ ਬਹਾਦਰ ਨੂੰ ਕਿਹਾ ਕਿ ਜਾਂ ਕਰਾਮਾਤ ਵਿਖਾਓ ਜਾਂ ਮੁਸਲਮਾਨ ਹੋ ਜਾਉ ਨਹੀਂ ਤਾਂ ਕਤਲ ਕੀਤੇ ਜਾਉਗੇ । ਤਾਂ ਗੁਰਦੇਵ ਨੇ ਉੱਤਰ ਦਿੱਤਾ :- ਕਰਾਮਾਤ ਕਹਿਰ ਦਾ ਨਾਉ ਹੈ, ਅਸਾਂ ਕਿਸੇ ਉਤੇ ਕਹਿਰ ਨਹੀਂ ਕਰਨਾ, ਕਿਉਂਕਿ ਕਰਾਮਾਤ ਕੋਈ ਮਦਾਰੀ ਦਾ ਖੇਡ ਨਹੀਂ । ਇਹ ਈਸ਼ਵਰੀ ਸ਼ਕਤੀ ਹੈ ਜੋ ਈਸ਼ਵਰ ਦੇ ਹੁਕਮ ਵਿਚ ਹੈ । ਔਰੰਗਾ ਬੋਲਿਆ ਸ਼ਕਤੀ ਦਿਖਾਉ ਨਹੀਂ ਤਾ ਜਾਨ ਤੋਂ ਜਾਂਦੇ ਰਹੋਗੇ ।

ਗੁਰੂ ਜੀ ਨੇ ਕਿਹਾ ਸੀ—ਜਗਤ ਸਰਾਇ ਹੈ, ਕੋਈ ਪਲ ਅੱਗੇ ਕੋਈ ਪਲ ਪਿੱਛੇ ਸਭ ਨੇ ਤੁਰ ਜਾਣਾ ਹੈ, ਅਸੀਂ ਤਾਂ ਅੱਗੇ ਹੀ ਤਿਆਰ ਬੈਠੇ ਹਾਂ, ਪਿੱਛੋਂ ਤੂੰ ਭੀ ਤੁਰ ਆਉਣਾ ਹੈ ।

ੲ ਹਿਮਾਲੀਆ ਦੀ ਧਾਰਾ ਵਿਚ ਇੰਦਰ ਦਯੋ ਮਾਨ ਸਰ ਪਾਸ ਹੇਮ ਕੁੰਡ ਪਰਬਤ ਹੈ । ਜਿਥੇ ਪਹਾੜ ਦੀਆਂ ਚੋਟੀਆਂ ਦਿਖਾਈ ਦਿੰਦੀਆਂ ਹਨ ਅਤੇ ਸਤ ਚੋਟੀ ਵਾਲਾ ਪਹਾੜ ਉਹ ਹੈ ਜਿਥੇ ਰਾਜੇ ਪੰਡ ਨੇ ਤਪ ਕੀਤਾ ਸੀ।

ਸ੍ਰੀ ਰਾਮ ਚੰਦਰ ਜੀ ਦੇ ਪੁੱਤਰ ਸਨ ਲਊ ਤੇ ਕੁਸ਼ੂ । ਲਊ ਨੇ ਆਪਣੀ ਰਾਜਧਾਨੀ ਲਾਹੌਰ ਸ਼ਹਿਰ ਵਸਾ ਕੇ ਉਸ ਨੂੰ ਬਣਾਇਆ ਅਤੇ ਕਸ਼ੂ ਨੇ ਕਸੂਰ ਸ਼ਹਿਰ ਅਬਾਦ ਕਰਕੇ ਕਸੂਰ ਨੂੰ ਆਪਣੀ ਰਾਜਧਾਨੀ ਬਣਾਇਆ। ਸਮਾਂ ਬੀਤਦਾ ਗਿਆ । ਕਈ ਪੁਸ਼ਤਾਂ ਹੋ ਕੇ ਮਿਟ ਗਈਆਂ, ਲਊ ਤਖਤ ਤੇ (ਕਾਲ ਗਏ) ਆ ਬੈਠਾ ਸੀ ਤੇ ਕਸ਼ੂ ਦੇ ਤਖਤ ਤੇ (ਕਾਲਕੇਤ) ਬਿਰਾਜ ਰਹੇ ਸਨ, ਜਦੋਂ ਆਪਸੀ ਵਾਦ-ਵਿਵਾਦ ਛਿੜ ਗਿਆ । ਅੰਤ ਦੋਹਾਂ ਧਿਰਾਂ ਵਿਚ ਯੁੱਧ ਹੋਇਆ ਤੇ ਕਾਲ ਰਾਏ ਨੇ ਕਾਲ ਕੇਤ ਨੂੰ ਜਿੱਤ ਲਿਆ । ਕਾਲ ਕੇਤਾ ਆਪਣੀਆਂ ਸੈਨਾ ਤੇ ਸਬੰਧੀਆਂ ਸਮੇਤ ਸਨੌਢ ਦੇਸ਼ ਵਿਚ ਜਾ ਪਹੁੰਚਿਆ। ਸਨੌਢ ਦੇਸ਼ ਦੇ ਰਾਜੇ ਨੂੰ ਜਾ ਧਮਕਾਇਆ, ਸਨੌਢ ਦੇਸ਼ ਦੇ ਰਾਜੇ ਨੇ ਆਪਣੀ ਪੁੱਤਰੀ ਦਾ ਡੋਲਾ ਦੇ ਕੇ ਸਲਾਹ ਕਰ ਲਈ । ਆਪਣੀ ਰਾਜਧਾਨੀ ਵਿਚ ਹੀ ਉਸ ਨੂੰ ਮੁਨਾਸਬ ਥਾਂ ਦੇ ਕੇ ਵਸਾ ਲਿਆ। ਸਮਾਂ ਪਾ ਕੇ ਉਸ ਰਾਜ ਕੁਮਾਰੀ ਦੇ ਪੁੱਤਰ ਨੇ ਜਨਮ ਲਿਆ । ਜਿਸ ਦਾ ਨਾਮ ਸੋਢੀ ਰਾਏ ਰੱਖਿਆ ਗਿਆ

॥ਕੇ

੧ ਨਹੀਂ ਸਤਾਉਂਦੇ ॥੫॥

੨ ਜਿਹੜੇ ਜਿਹੜੇ ਲੋਕ ਗੁਰੂ ਨਾਨਕ ਦੇ ਪੰਥ ਵਿਚ ਪੈ ਕੇ ਉਸ ਦੇ ਦੱਸੇ ਰਾਹ 'ਤੇ ਤੁਰ ਪਏ, ਪਾਪ ਤੇ ਦੁੱਖ-ਸੰਤਾਪ ਉਹਨਾਂ ਤੋਂ ਦੂਰ ਪਰ੍ਹੇ ਚਲੇ ਗਏ, ਪ੍ਰਭੂ ਨੇ ਹਰ ਲਏ ।

੩ ਉਹਨਾਂ ਨੂੰ ਦੁੱਖ ਜਾਂ ਭੁੱਖ ਦਾ ਕਲੇਸ਼ ਨਹੀਂ ਹੁੰਦਾ । ਤੇ ਨਾ ਹੀ ਕਾਲ ਦੇ ਜਾਲ ਵਿਚ ਫਸਦੇ ਹਨ । ਸਿੱਖ ਪੰਥ ॥੬॥

੪ ਗੁਰੂ ਨਾਨਕ ਨੇ ਫੇਰ ਅੰਗਦ ਦਾ ਜਾਮਾ ਪਹਿਨ ਲਿਆ ਤੇ ਆਪਣੇ ਕੀਤੇ ਪ੍ਰਚਲਿਤ ਧਰਮ ਨੂੰ ਅੱਗੇ ਤੋਰਿਆ ਇਸ ਜਗਤ ਦੇ ਵਿਖੇ, ਉਪਰੰਤ—

੫ ਫੇਰ ਅਮਰ ਦਾਸ ਆਪਣਾ ਨਾਮ ਕਹਾਇਆ । ਮਾਨੋ ਇੱਕ ਦੀਵੇ ਨਾਲ ਦੂਜਾ ਦੀਵਾ ਜਗਾ ਦਿੱਤਾ ਹੈ ॥੭॥

੬ ਜਿਸ ਵੇਲੇ ਉਸ ਦਿੱਤੇ ਵਰਦਾਨ ਦਾ ਸਮਾਂ ਆ ਢੁੱਕਾ ਤਾਂ ਉਸ ਵੇਲੇ ਰਾਮਦਾਸ ਗੁਰੂ ਨਾਮ ਸੋਢੀ ਕਹਾਇਆ ।

੭ ਜਿਸ ਨੂੰ ਪੁਰਬਲੇ ਸਮੇਂ ਵਿਚ ਵਰਦਾਨ ਦਿੱਤਾ ਸੀ । ਉਹ ਵਰਦਾਨ ਪੂਰਾ ਕਰਕੇ ਗੁਰੂ ਅਮਰ ਦਾਸ ਜੀ ਨੇ ਦੇਵ ਪੁਰੀ ਦਾ ਰਾਹ ਲੈ ਲਿਆ ਭਾਵ ਜੋਤੀ ਜੋਤ ਸਮਾਏ ॥੮॥

੮ ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਅੰਗਦ ਕਰਕੇ ਮੰਨਿਆ ਗਿਆ ਅਤੇ ਗੁਰੂ ਅਮਰਦਾਸ ਜੀ ਨੂੰ ਅੰਗਦ ਕਰਕੇ ਹੀ ਪਛਾਣਿਆ ।

੯ ਅਮਰ ਦਾਸ ਹੀ ਗੁਰੂ ਰਾਮਦਾਸ ਕਰਕੇ ਕਿਹਾ ਗਿਆ ਪਰ ਇਹ ਗੱਲ ਸ਼ੁੱਧ ਹਿਰਦੇ ਵਾਲੇ ਪੁਰਸ਼ਾਂ ਨੇ ਸਮਝੀ । ਮੂਰਖਾਂ ਨੂੰ ਇਸ ਗੱਲ ਦਾ ਭੇਦ ਨਹੀਂ ਮਿਲਿਆ ॥੯॥

੧੦ ਹੋਰ ਆਮ ਲੋਕਾਂ ਨੇ ਇਹਨਾਂ ਪਾਤਸ਼ਾਹਾਂ ਨੂੰ ਜੁਦਾ ਜੁਦਾ ਕਰਕੇ ਹੀ ਜਾਣਿਆ ਹੈ। ਇਹਨਾਂ ਸਭ ਪਾਤਸ਼ਾਹੀਆਂ ਦਾ ਇਕ ਰੂਪ ਕਰਕੇ ਕਿਸੇ ਗੁਰਮੁਖ ਨੇ ਹੀ ਪਛਾਣਿਆ ਹੈ ।

੧੧ ਜਿਨ੍ਹਾਂ ਨੇ ਇਸ ਭੇਦ ਨੂੰ ਜਾਣ ਲਿਆ ਉਹਨਾਂ ਨੂੰ ਸਿੱਧੀ (ਮੁਕਤੀ) ਮਿਲ ਗਈ । ਇਸ ਗੱਲ ਨੂੰ ਸਮਝੇ ਬਿਨਾਂ ਮੁਕਤੀ ਕਿਸੇ ਦੇ ਹੱਥ ਨਹੀਂ ਲੱਗੀ (ਵ ਭਵਿੱਖ ਵਿਚ ਵੀ ਜਿਹੜੇ ਲੋਗ ਦਸਾਂ ਪਾਤਸ਼ਾਹੀਆਂ ਵਿਚ ਭੇਦ-ਭਾਵ ਸਮਝਣਗੇ ਉਹ ਆਵਾਗਵਨ ਦੇ ਚੱਕਰ ਵਿਚ ਪਏ ਰਹਿਣਗੇ-ਮੁਕਤੀ ਦੀ ਪ੍ਰਾਪਤੀ ਹਾਸਲ ਨਹੀਂ ਹੋਵੇਗੀ ॥੧੦॥

੧੨ ਜਿਸ ਵੇਲੇ ਸ੍ਰੀ ਗੁਰੂ ਰਾਮ ਦਾਸ ਜੀ ਹਰਿ ਜੋਤ ਵਿਚ ਜਾ ਮਿਲੇ ਉਹ ਗੁਰਤਾ ਗੱਦੀ ਗੁਰੂ ਅਰਜਨ ਦੇਵ ਜੀ ਨੂੰ ਦੇ ਗਏ।

੧੩ ਜਦੋਂ ਗੁਰੂ ਅਰਜਨ ਦੇਵ ਜੀ ਸੱਚ ਖੰਡ ਨੂੰ ਪਿਆਨਾ ਕਰ ਗਏ ਤਾਂ ਉਹਨਾਂ ਨੇ ਹਰਿਗੋਬਿੰਦ ਜੀ ਨੂੰ ਆਪਣੀ ਥਾਂ 'ਤੇ ਬਿਠਾ ਦਿੱਤਾ ਸੀ, ਠਹਿਰਾ ਦਿੱਤਾ ॥੧੧॥

੧੪ ਜਿਸ ਵੇਲੇ—ਸ੍ਰੀ ਗਰਿ ਹਰਿਗੋਬਿੰਦ ਸਾਹਿਬ ਪ੍ਰਭ ਲੋਕ ਨੂੰ ਗਏ ਤਾਂ ਉਹਨਾਂ ਹਰਿ ਰਾਏ ਜੀ ਨੂੰ ਉਸ ਥਾਂ ਗੁਰੂ ਨਾਨਕ ਦੇਵ ਜੀ ਦੇ ਤਖਤ 'ਤੇ ਬਿਠਾ ਦਿੱਤਾ ਸੀ ।

੧੫ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਉਹਨਾਂ ਦੇ ਸਪੁੱਤਰ ਹੋਏ ਹਨ ਜੋ ਗੱਦੀ 'ਤੇ ਬਿਰਾਜਮਾਨ ਹੋਏ । ਉਹਨਾਂ ਤੋਂ ਬਾਅਦ ਤੇਗ ਬਹਾਦਰ ਗੁਰੂ ਹੋਏ ਗੁਰੂ ਗੱਦੀ ਪਰ ਬਿਰਾਜਵਾਨ ॥੧੨॥

੧੬ ਜਿਨ੍ਹਾਂ ਨੇ ਕਸ਼ਮੀਰ ਤੋਂ ਆਏ ਫਰਿਆਦੀ ਬ੍ਰਾਹਮਾਂ ਦੀ ਫਰਿਆਦ ਸੁਣ ਕੇ ਉਹਨਾਂ ਦੇ ਤਿਲਕ ਤੇ ਜਨੇਊ ਦੀ ਰੱਖਿਆ ਕੀਤੀ। ਜੋ ਕਲਿਯੁਗ ਦੇ ਸਮੇਂ ਵਿਚ ਇਹ ਇੱਕ ਬਹੁਤ ਵੱਡੀ ਕੁਰਬਾਨੀ ਦੀ ਹੱਦ ਕਰ ਦਿੱਤੀ ।

੧੭ ਸਾਧੂ ਪੁਰਸ਼ਾਂ ਦੀ ਰੱਖਿਆ ਲਈ ਜਿਸ ਨੇ ਇਹ ਹੱਦ ਦੀ ਕਾਲ ਕਰ ਦਿੱਤੀ ਜੋ ਬੜੀ ਕਠਿਨ ਸੀ, ਸਿਰ ਦੇ ਦਿੱਤਾ ਪਰ ਚੀਸ ਨਹੀਂ ਵੱਟੀ ॥੧੩॥

੧੮ ਜਿਸ ਨੇ ਧਰਮ ਦੇ ਵਾਸਤੇ ਇੰਨਾ ਵੱਡਾ ਸਾਕਾ ਕੀਤਾ, ਸਿਰ ਤਾਂ ਦੇ ਦਿੱਤਾ ਪਰ ਆਪਣੀ ਸਿਰੜ ਤੋਂ ਪਿੱਛੇ ਨਹੀਂ ਹਟੇ, ਜ਼ੁਲਮ ਅੱਗੇ ਝੁਕੇ ਨਹੀਂ।

੧੯ ਦਿਖਾਵਾ ਕਰਨਾ ਜਾਂ ਕਿਸੇ ਦੇ ਅਧੀਨ ਹੋ ਕੇ ਕਰਾਮਾਤਾਂ ਦਿਖਾਉਣੀਆਂ ਇਹ ਕੁਕਾਜ ਹਨ ਭਾਵ ਚੰਗੇ ਕੰਮ ਨਹੀਂ। ਇਸ ਲਈ ਪ੍ਰਭੂ ਦੇ ਪ੍ਰੇਮੀ ਵਿਅਕਤੀਆਂ ਨੂੰ ਇਹੋ ਜਿਹੇ ਕਰਮ ਕਰਦਿਆਂ ਲੱਜਾ ਮਹਿਸੂਸ ਹੁੰਦੀ ਹੈ ॥੧੪॥

੨੦ ਦੋਹਰਾ ॥ ਇਸ ਵਾਸਤੇ ਸਰੀਰ ਰੂਪੀ ਭਾਂਡਾ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦੇ ਸਿਰ ਨਾਲ ਭੰਨ ਕੇ ਪ੍ਰਭੂ ਲੋਕ ਨੂੰ ਚਲੇ ਗਏ । ਸ੍ਰੀ ਗੁਰੂ ਤੇਗ ਬਹਾਦਰ ਜਿਹਾ ਇਤਨਾ ਵੱਡਾ ਕੰਮ ਇਸ ਸੰਸਾਰ ਵਿਚ ਆ ਕੇ ਕਿਸੇ ਨੇ ਨਹੀਂ ਕੀਤਾ ॥੧੫॥

੨੧ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜਾਣ ਕਰਕੇ ਜਗਤ ਨੂੰ ਬੜਾ ਦੁੱਖ ਹੋਇਆ। ਸਾਰੇ ਜਗਤ ਦੇ ਵਿਚ ਹਾਹਾਕਾਰ ਮੱਚ ਗਿਆ ਸੀ ਤੇ ਲੁਕਾਈ ਹੈ ਹੈ ਕਰਕੇ ਤੜਪ ਰਹੀ ਸੀ ਪ੍ਰੰਤੂ ਸੁਰਗ ਲੋਕ ਦੇ ਦੇਵਤੇ ਸਾਰੇ ਜੋ ਉਹਨਾਂ ਦੇ ਦਰਸ਼ਨ ਨੂੰ ਤਰਫ਼ੜਦੇ ਸਨ । ਦਰਸ਼ਨ ਕਰਕੇ ਜੈ ਜੈ ਕਾਰ ਕਰਨ ਲੱਗ ਪਏ ਸਨ੯ ॥੧੬॥

੨੨ ਇਥੇ ਬਚਿੱਤਰ ਨਾਟਕ ਗ੍ਰੰਥ ਵਿਚ ਪਾਤਸ਼ਾਹੀਆਂ ਦਾ ਵਰਨਣ ਪਵਾਂ ਅਧਿਆਇ ਸਮਾਪਤ ਹੁੰਦਾ ਹੈ । ਹੁਣ ਅਗਲਾ ਪ੍ਰਸੰਗ ਚਲਦਾ ਹੈ ॥੫॥੨੧੫॥

੨੩ ਚੌਪਈ ॥ ਸ੍ਰੀ ਦਸਮੇਸ਼ ਜੀ ਫ਼ੁਰਮਾਨ ਕਰਦੇ ਹਨ—ਕਿ ਹੁਣ ਮੈਂ ਆਪਣੇ ਨਾਲ ਲਗਦੀ ਕਥਾ ਦਾ ਵਖਾਨ ਕਰਦਾ ਹਾਂ। ਜਿਸ ਤਰ੍ਹਾਂ ਤਪ ਕਰਦੇ ਨੂੰ ਮੈਨੂੰ ਇਥੇ ਲਿਆਂਦਾ ਗਿਆ।

੨੪ ਜਿਥੇ ਹੇਮ ਕੁੰਟ ਪਹਾੜ ਹੈ, ਉਥੇ ਪਹਾੜ ਤੇ ਸੱਤ ਚੋਟੀਆਂ ਵਾਲਾ ਸਪਤ ਸ੍ਰਿੰਗ ਪਹਾੜ ਸ਼ੁਭਾਇਮਾਨ ਹੈ ॥੧੭॥

੨੫ ਜਿਸ ਕਰਕੇ ਸੱਤ ਸ੍ਰਿੰਗਾਂ ਵਾਲਾ ਉਸ ਦਾ ਨਾਮ ਕਿਹਾ ਜਾਂਦਾ ਹੈ । ਜਿੱਥੇ ਬੈਠ ਕੇ ਰਾਜੇ ਪੰਡੂ ਨੇ ਜੋਗ ਕੀਤਾ ਸੀ ।

੨੬ ਉਥੇ ਮੈਂ ਬਹੁਤ ਕਠਿਨ (ਭਾਰੀ) ਤਪਸਿ

---

ਤੇ ਸੋਢੀ ਖੱਤਰੀ ਬੰਸਜ਼ ਪ੍ਰਚਲਿਤ ਹੋ ਗਿਆ ਹੈ । ਸਨੌਢ ਦੇਸ਼ ਦੇ ਰਾਜੇ ਦੇ ਆਪਣੀ ਕੋਈ ਸੰਤਾਨ ਨਹੀਂ ਸੀ ਜਿਸ ਲਈ ਉਸ ਨੇ ਆਪਣੇ ਦੋਹਤੇ ਤੇ ਸੋਢੀ ਰਾਏ ਨੂੰ ਸੋਢੀ ਦਾ ਵਾਰਸ ਥਾਪ ਕੇ ਤਖਤ 'ਤੇ ਬੈਠ ਦਿੱਤਾ । ਸਮਾਂ ਪਾ ਕੇ ਉਸ ਦੇ ਘਰ (ਜਗਤ ਰਾਂਏ ਤੇ ਪ੍ਰਿਥਵੀ ਰਾਏ) ਦੋ ਪੁੱਤਰ ਹੋ ਗਏ। ਛੋਤੇ ਪੁੱਤਰ ਪ੍ਰਿਥਵੀ ਰਾਏ ਨੂੰ ਤਖਤ 'ਤੇ ਬਿਠਾ ਕੇ ਅਮਰ ਕੋਟ ਦਾ ਰਾਜਾ ਥਾਪ ਕੇ ਸੋਢੀ ਰਾਏ ਆਪਣੇ ਵੱਡੇ ਪੁੱਤਰ ਜਗਤ ਰਾਏ ਨੂੰ ਨਾਲ ਲੈ ਕੇ ਪਿਤਾ ਦਾ ਵੈਰ ਲੈਣ ਲਈ ਪੰਜਾਬ 'ਤੇ ਚੜ੍ਹ ਕੇ ਆ ਗਿਆ। ਅੰਤ ਇਹ ਹੁਣ ਦੋਬਾਰਾ ਯੁੱਧ ਹੋਇਆ ਸੀ ਕਿ ਸੋਢੀ ਰਾਏ ਨੇ ਕਾਲ ਰਾਏ ਦੇ ਪੋਤਰੇ ਦੇਵ ਰਾਏ ਨੂੰ ਪੰਜਾਬ ਵਿਚੋਂ ਹਰਾ ਕੇ ਕੱਢ ਦਿੱਤਾ ਜੋ ਉਹ ਸਮੇਤ ਪਰਿਵਾਰ ਤੇ ਸਬੰਧੀਆਂ ਨੇ ਜਾਨਾਂ ਲੈ ਕੇ ਨੱਸ ਗਏ ਅਤੇ ਕਾਸ਼ੀ ਪੁਰੀ ਜਾ ਕੇ ਵਸ ਗਏ । ਜਿਥੇ ਜਾ ਕੇ ਵਿਦਿਆ ਪੜ੍ਹ ਕੇ ਉਹ ਬੇਦ ਪਾਠੀ ਹੋ ਕੇ ਵੇਦੀ ਕਹਾਏ ।

੯ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਦਾ ਦਿੱਲੀ ਆਉਣ ਲਈ ਸੱਦਾ ਮਿਲਿਆ । ਕੁਝ ਸਮੇਂ ਬਾਅਦ ਆਪ ਪ੍ਰਚਾਰ ਕਰਦੇ ਪਿੰਡੋਂ ਪਿੰਡੀਂ ਹੁੰਦੇ ਹੋਏ ਅਨੇਕਾਂ ਭਗਤਾਂ ਨੂੰ ਤਾਰਦੇ ਤੇ ਉੱਕੇ ਹੋਏ ਵਿਅਕਤੀਆਂ ਨੂੰ ਸੁਧਾਰਦੇ, ਕਈ ਮਹੀਨਿਆਂ ਦਾ ਪੰਧ ਮਾਰਦੇ ਆਪ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਮੁਕੱਰਰ ਕੀਤੇ ਕਰਰੇ ਪਿੰਡ ਦੇ ਰੂਪੇ ਮਸੰਦ ਪਾਸ ਪੁੱਜੇ ਪਰ ਉਸ ਨੇ ਔਰੰਗਜ਼ੇਬ ਦੇ ਭੈ ਕਰਕੇ ਗੁਰੂ ਤੇਗ ਬਹਾਦਰ ਜੀ ਦਾ ਕੋਈ ਆਦਰ ਮਾਣ ਨਾ ਕੀਤਾ । ਉਸ ਭਾਵਨੀ ਦਾ ਫਲ ਇਹ ਹੋਇਆ ਸੀ ਕਿ ਉਸ ਨੂੰ ਉਸੇ ਦੇ ਪਿੱਪਲ ਨਾਲ ਬੰਨ ਕੇ ਫਾਂਸੀ ਦਿੱਤੀ ਗਈ ਸੀ। ਉੱਥੇ ਹੀ ਭਾਗੂ ਨਾਮ ਦੇ ਜੱਟ ਨੇ ਉਹਨਾਂ ਦੀ ਖ਼ੂਬ ਸੇਵਾ ਕੀਤੀ ਸੀ, ਉਸ ਨੂੰ ਗੁਰੂ ਜੀ ਨੇ ਪੰਜ ਰੁਪਏ ਦਾ ਬਦਰਾ ਦੇ ਕੇ ਇੱਥੇ ਇੱਕ ਖੂਹ ਤੇ ਬਾਗ ਲਾਉਣ ਨੂੰ ਕਿਹਾ ਸੀ, ਅਜੇ ਤੱਕ ਉਸ ਦੀ ਅੰਸ਼ ਕਰਰੇ ਪਿੰਡ ਵਿਚ ਵਸਦੀ ਹੈ ਅਤੇ ਗੁਰੂਦੁਆਰੇ ਦੀ ਸੇਵਾ ਸੰਭਾਲ ਕਰਦੀ ਹੈ । ਸ੍ਰੀ ਗੁਰੂ ਤੇਗ ਬਹਾਦਰ ਜੀ ਹੋਰ ਅਨੇਕਾਂ ਥਾਵਾਂ ਨੂੰ ਹੁੰਦੇ ਤੇ ਸੰਗਤਾਂ ਨੂੰ ਤਾਰਦੇ ਪਿੰਡ ਕਨੌਜ ਦੇ ਕੋਲ ਜਾ ਬਿਰਾਜੇ । ਬਾਉਲੀ ਤੇ ਇਕ ਸੰਤ ਰਹਿੰਦਾ ਸੀ । ਉਸ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਪਹਿਲੇ ਬੜੇ ਜਪ ਤਪ ਤੀਰਥ ਕੀਤੇ ਹਨ । ਜੋਗ ਸਾਧਨਾ ਸਮਾਧੀ ਆਦਿ ਕੀਤੇ ਹਨ । ਪ੍ਰੰਤੂ ਦਵੈਖ, ਕ੍ਰੋਧ, ਹੰਕਾਰ ਦੀ ਸੜਾਂਦ ਦੂਰ ਨਹੀਂ ਹੋਈ, ਜਿਸ 'ਤੇ ਗੁਰਦੇਵ ਨੇ ਇਹ ਸ਼ਬਦ ਉਚਾਰਨ ਕੀਤਾ :-

ਤਿਹ ਜੋਗੀ ਕਉ ਜੁਗਤਿ ਨ ਜਾਨਉ ॥ ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥ ਪਰ ਨਿੰਦਾ ਉਸਤਤਿ ਨਹਿ ਜਾਕੈ ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥ ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥ ਕਹੁ ਨਾਨਕ ਇਹ ਬਿਧ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥ ਅੰਗ ॥੬੮੫॥ ਮ: ੯ ॥

ਗੁਰੂ ਜੀ ਗਇਆ ਨਾਮੀ ਸ਼ਹਿਰ ਫਲਗੂ ਕਿਨਾਰੇ ਬਾਹਮਣੀ ਘਾਟ ਉੱਤੇ (ਜਿੱਥੇ ਹੁਣ ਉਦਾਸੀ ਸਾਧ ਰਹਿੰਦੇ ਹਨ) ਜਾ ਉੱਤਰੇ। ਉਸ ਪਿੰਡ ਬ੍ਰਾਹਮਣ ਆਪ ਨੂੰ ਜਨੇਊ ਭੇਟ ਕਰਕੇ ਮਿਲੇ । ਗੁਰੂ ਜੀ ਦਾ ਬਚਨ ਸੀ ਇਹ ਝੂਠੇ ਸੂਤਰ ਦੇ ਜੰਝੂ ਛੱਡ ਕੇ ਅਸੀਂ ਨਾਮ ਸੱਚਾ ਜੰਞੂ ਪਹਿਨਿਆ ਹੈ ਅਤੇ ਨਾ ਹੀ ਅਸੀਂ ਇਥੇ ਕੋਈ ਪਿੰਡ ਭਰਾਉਣ ਲਈ ਆਏ ਹਾਂ ਤਾਂ ਉਹਨਾਂ ਦਾਨ ਮੰਗਿਆ । ਆਪ ਨੇ ਇਕ ਦਸਤਾਰ ਤੇ ਇਕ ਚਾਦਰ ਕੋਲ ਸਖੱਕ ਸਰਬੰਸ

(ਬਾਕੀ ਪੰਨਾ ੧੧੧ ਤੇ)

[੧]ਸਾਧੀ ॥ ਮਹਾਂਕਾਲ[ੳ] ਕਾਲ ਕਾ ਅਰਾਧੀ ॥੨॥ [੨]ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥ [੩]ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ
ਸਾਧਨਾ ਸਾਧਾ ॥੩॥ [੪]ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨਿ
ਗੁਰਦੇਵਾ ॥ [੫]ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ
ਕਲੂ ਮਹਿ ਲੀਆ ॥੪॥ [੬]ਚਿਤ ਨ ਭਯੋ ਹਮਰੋ ਆਵਨ ਕਹਿ ॥ ਚੁਭੀ ਰਹੀ ਸ੍ਰੁਤ ਪ੍ਰਭੁ
ਚਰਨਨ ਮਹਿ ॥ [੭]ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿਕੈ ਇਹ ਲੋਕ
ਪਠਾਯੋ ॥੫॥ [੮]ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ[ਅ] ॥ ਚੌਪਈ ॥ [੯]ਜਬ ਪਹਿਲੇ
ਹਮ ਸ੍ਰਿਸਟਿ ਬਨਾਈ ॥ ਦਈਤ ਰਚੇ ਦੁਸਟ ਦੁਖਦਾਈ ॥ [੧੦]ਤੇ ਭੁਜ ਬਲ ਬਵਰੇ ਹ੍ਵੈ
ਗਏ ॥ ਪੂਜਤ ਪਰਮ ਪੁਰਖ ਰਹਿ ਗਏ[ੲ] ॥੬॥ [੧੧]ਤੇ ਹਮ ਤਮਕਿ ਤਨਕ ਮੋ ਖਾਪੇ ॥
ਤਿਨ ਕੀ ਠਉਰ ਦੇਵਤਾ ਥਾਪੇ ॥ [੧੨]ਤੇ ਭੀ ਬਲ ਪੂਜਾ ਉਰਝਾਏ ॥ ਆਪਨ ਹੀ
ਪ੍ਰਮੇਸਰ ਕਹਾਏ[ਸ] ॥੭॥ [੧੩]ਮਹਾਦੇਵ ਅਚੁੱਤ[ਹ] ਕਹਵਾਯੋ ॥ ਬਿਸਨ ਆਪ ਹੀ ਕੋ
ਠਹਿਰਾਯੋ ॥ [੧੪]ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭ ਕੋ ਪ੍ਰਭੁ ਨ ਕਿਨਹੂੰ ਜਾਨਾ ॥੮॥
[੧੫]ਤਬ ਸਾਖੀ ਪ੍ਰਭ ਅਸਟ ਬਨਾਏ[ਕ] ॥ ਸਾਖ ਨਮਿਤ ਦੇਬੇ ਠਹਿਰਾਏ ॥ [੧੬]ਤੇ ਕਹੈ ਕਰੋ
ਹਮਾਰੀ ਪੂਜਾ ॥ ਹਮ ਬਿਨ ਅਵਰ ਨ ਠਾਕੁਰੁ ਦੂਜਾ[ਖ] ॥੯॥ [੧੭]ਪਰਮ ਤੱਤ ਕੋ ਜਿਨ
ਨ ਪਛਾਨਾ ॥ ਤਿਨ ਕਰਿ ਈਸਰ ਤਿਨ ਕਹੁ ਮਾਨਾ ॥ [੧੮]ਕੇਤੇ ਸੂਰ ਚੰਦ ਕਹੁ ਮਾਨੈ ॥
ਅਗਨ ਹੋਤ੍ਰ ਕਈ ਪਵਨ ਪ੍ਰਮਾਨੈ ॥੧੦॥ [੧੯]ਕਿਨਹੂੰ ਪ੍ਰਭੁ ਪਾਹਨ ਪਹਿਚਾਨਾ ॥ ਨ੍ਹਾਤਿ
ਕਿਤੇ ਜਲ ਕਰਤ ਬਿਧਾਨਾ ॥ [੨੦]ਕੇਤਕ ਕਰਮ ਕਰਤ ਡਰਪਾਨਾ[ਗ] ॥ ਧਰਮਰਾਜ ਕੋ
ਧਰਮ ਪਛਾਨਾ ॥੧੧॥ [੨੧]ਜੇ ਪ੍ਰਭ ਸਾਖ ਨਮਿਤ ਠਹਰਾਏ ॥ ਤੇ ਹਿਆਂ ਆਇ ਪ੍ਰਭੁ
ਕਹਵਾਏ ॥ [੨੨]ਤਾ ਕੀ ਬਾਤ ਬਿਸਰ ਜਾਤੀ ਭੀ ॥ ਅਪਨੀ ਅਪਨੀ ਪਰਤ
ਸੋਭ ਭੀ ॥੧੨॥ [੨੩]ਜਬ ਪ੍ਰਭ ਕੋ ਨ ਤਿਨੈ ਪਹਿਚਾਨਾ ॥ ਤਬ ਹਰਿ ਇਨ ਮਨੁਛਨ
ਠਹਿਰਾਨਾ ॥ [੨੪]ਤੇ ਭੀ ਬਸਿ ਮਮਤਾ ਹੁਇ ਗਏ ॥ ਪਰਮੇਸਰ ਪਾਹਨ ਠਹਿਰਏ ॥੧੩॥
[੨੫]ਤਬ ਹਰਿ ਸਿੱਧ ਸਾਧ ਠਹਿਰਾਏ ॥ ਤਿਨ ਭੀ ਪਰਮ ਪੁਰਖ ਨਹੀ ਪਾਏ ॥
[੨੬]ਜੇ ਕੋਈ ਹੋਤ ਭਯੋ ਜਗਿ ਸਿਆਨਾ ॥ ਤਿਨ ਤਿਨ ਅਪਨੋ ਪੰਥੁ ਚਲਾਨਾ ॥੧੪॥
[੨੭]ਪਰਮ ਪੁਰਖ ਕਿਨਹੂੰ ਨਹ ਪਾਯੋ ॥ ਬੈਰ ਬਾਦ ਅਹੰਕਾਰ ਬਢਾਯੋ ॥
[੨੮]ਪੇਡ ਪਾਤ ਆਪਨ ਤੇ ਜਲੈ ॥ ਪ੍ਰਭ ਕੈ ਪੰਥ ਨ ਕੋਊ ਚਲੈ ॥੧੫॥ ਜਿਨਿ[੨੯]

---

ੳ ਮਹਾਂ ਕਾਲ ਜੋ ਕਾਲ ਦਾ ਕਾਲ ਹੈ ਉਸ ਕਾਲ ਦੀ ਕਾਲ ਦੀ ਭਗਤੀ ਕੀਤੀ । ਉਸ ਦੇ ਅਰਾਧਨ ਵਾਲਾ ਅਰਧਕ ਹੋ ਗਿਆ ।

ਅ ਇਹ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੁਨਹਿਰੀ ਮੁਹਰ ਜੋ ਕਹਿੰਦੀ ਹੈ ਮੈਂ ਇਕ ਕੀੜੇ ਲਈ ਮਾਲਿਕ ਦਾ ਹੁਕਮ । ਜੋ ਪਹਿਲੇ ਰੂਪ ਵਿਚ ਕਹਿੰਦੇ (ਨਾਨਕੁ ਨੀਚ ਕਹੈ ਵੀਚਾਰੁ) ਦੱਸੋ ਦੋਹਾਂ ਦੇ ਨਿਮਰ ਭਾਵ ਵਿਚ ਕੀ ਅੰਤਰ ਹੈ ?

ੲ ਆਹ ਪੰਗਤੀ ਵਿਚਾਰ ਮੰਗਦੀ ਹੈ, ਕਿਉਂ ਜੇਕਰ ਪਰਮ ਪੁਰਖ ਆਪ ਹੀ ਸਿੱਧੀ ਅਕਾਸ਼ਬਾਣੀ ਕਰੇ ਹੁੰਦੇ ਤਾਂ ਸ਼ਬਦ 'ਮੈਨੂੰ' ਹੋਣਾ ਸੀ, ਜਿਸ ਤੋਂ ਸਿੱਧ ਹੈ ਇਹ ਵਾਰਤਾ ਕੁਦਰਤ ਕੋਈ ਹੋਰ ਰੂਪ ਧਾਰ ਕੇ ਕਹਿ ਰਹੀ ਹੈ । ਮੈਂ ਦਾ ਸਾਫ ਸੰਕੇਤ ਹੈ ਕਿ ਇਹ ਸਭ ਕੁਝ ਮੇਰੇ ਹੱਕ ਨਾਲ ਕੀਤਾ ਗਿਆ । ਮੁਖੀ ਵਿਅਕਤੀ ਜਾਂ ਸ਼ਕਤੀ ਆਪ ਕਿਸੇ ਦੇ ਹੱਥੀਂ ਨਹੀਂ ਪੈਂਦੇ ਉਹਨਾਂ ਹੁਕਮ ਹੀ ਤੀਰ ਤੇ ਕਮਾਨ ਹੈ ।

ਸ ਇਸ ਦੇ ਵਿਚ ਸੰਦੇਹ ਵੀ ਕੀ ਅਸੀਂ ਨਹੀਂ ਵੇਖ ਰਹੇ ਕਿ ਇਹਨਾਂ ਦੇਵਤਿਆਂ ਦੀ ਕ੍ਰੋਪੀ ਤੋਂ ਹੀ ਭੈ ਭੀਤ ਹੋ ਕੇ ਬ੍ਰਾਹਮਣ ਲੋਕ ਆਪ ਇਹਨਾਂ ਦੀ ਪੂਜਾ ਕਰਦੇ ਹਨ ਅਤੇ ਇਹਨਾਂ ਦੀ ਕ੍ਰੋਪੀ ਦਾ ਭੈ ਦੇ ਕੇ ਜਜਮਾਨਾਂ ਨੂੰ ਲੁੱਟਦੇ ਹਨ । ਜੋ ਸਾਰੇ ਡਰਦੇ ਹੋਏ ਹੀ ਹਰਿ-ਹਰਿ ਕਰਦੇ ਹਨ ।

ਹ ਅਚੁੱਤ (ਕੇਦ ਨਾ ਹਿੱਲਣ ਵਾਲਾ, ਹਮੇਸ਼ਾਂ ਰਹਿਣ ਵਾਲਾ ਕਾਰਨ-ਕਰਨ

ਕ ਬ੍ਰਹਮਾ ਕੁਮਾਰੀ ਮਤ ਸ਼ਿਵ ਲਿੰਗ ਤੇ ਬ੍ਰਹਮਾ ਨੂੰ ਈਸ਼ਵਰ ਮੰਨਦਾ ਹੈ ਜੋਗੀ ਲੋਕ ਸ਼ਿਵਲਿੰਗ ਦੇ ਪੁਜਾਰੀ ਹਨ । ਇਹਨਾਂ ਦੇ ਆਖੇ ਲੱਗਣ ਵਾਲੇ ਤੇ ਦੇਖੋ-ਦੇਖੀ ਦੇ ਪੁਜਾਰੀ ਇਹੋ ਕੁਝ ਕਰਦੇ ਹਨ ।

ਖ ਪੁਰਾਣਕ ਮਤ ਅਨੁਸਾਰ ਇਹ ੮ ਗੁਆਹ ਕਾਇਮ ਕੀਤੇ ਪ੍ਰਭੂ ਭਗਤੀ ਲਈ ੧ ਧਰਤੀ, ੨ ਅਕਾਸ਼, ੩ ਚੰਦਰਮਾ, ੪ ਸੂਰਜ, ੫ ਅਗਨ ੬ ਹਵਾ ੭ ਬ੍ਰਹਮਾ ੮ ਧਰਮਰਾਜ ਪਰ ਲੋਕਾਂ ਨੇ ਇਹਨਾਂ ਦੀ ਹੀ ਪੂਜਾ ਕਰਨੀ ਮੁੱਖ ਧਰਮ ਬਣਾ ਲਿਆ ਹੈ । ਇਹ ਵੀ ਆਪਣੀ ਪੂਜਾ ਕਰਵਾ ਕੇ ਪ੍ਰਸੰਨ ਹੁੰਦੇ ਤੇ ਵਰ ਸਰਾਪ ਦਿੰਦੇ ਹਨ ।

ਗ ਸੋਚੋ ਸਾਨੂੰ ਇਹਨਾਂ ਵਿ ਾਰਾਂ ਨੂੰ ਜੋ ਜਾਨਣ ਦੀ ਕਿਤਨੀ ਕੁ ਲੋੜ ਹੈ ।

ਘ ਭਗਤ ਕਬੀਰ ਜੀ ਕਹਿੰਦੇ ਹਨ—ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥ ਪੰਨਾ ੯੭੦॥ ਜਿਵੇਂ ਕਈ ਗੁੱਗਾ ਕਰਕੇ ਸਰਪ ਦੀ ਪੂਜਾ ਕਰਦੇ ਹਨ, ਕਈ ਸੀਤਲਾ ਆਦਿ ਨੂੰ ਇਸੇ ਲਈ ਪੂਜਦੇ ਹਨ ਕਿ ਸਾਨੂੰ ਇਹ ਬਿਮਾਰੀ ਨਾ ਹੋਵੇ ਜੇ ਹੋਵੇ ਤਾਂ ਸਾਡਾ ਜਾਨੀ ਨੁਕਸਾਨ ਨਾ ਕਰੇ ਆਦਿ ਆਦਿ ।

☞

੧ ਸਾਧਿਆ । ਅਰ ਮਹਾਂ ਕਾਲ (ਜੋ ਕਾਲ ਦਾ ਵੀ ਕਾਲ ਹੈ) ਦਾ ਅਰਾਧਕ ਹੋਇਆ ॥੨॥

੨ ਇਸ ਤਰ੍ਹਾਂ ਤਪੱਸਿਆ ਕਰਦਾ ਰਿਹਾ । ਪ੍ਰਭੂ ਤੇ ਮੈਂ ਦੋ ਰੂਪ ਸੀ ਪਰ ਹੁਣ ਦੋ ਤੋਂ ਮੈਂ ਅਤੇ ਪ੍ਰਭੂ ਵਿਚ ਦਵੈਤ ਭਾਵ ਮਿਟ ਕੇ ਇਕ ਹੀ ਰੂਪ ਹੋ ਗਏ ।

੩ ਮੇਰੇ ਪਿਤਾ ਤੇ ਮਾਤਾ ਨੇ ਵੀ ਉਸ ਨਾ ਜਾਨਣ ਵਾਲੇ ਦੀ ਹੀ ਅਰਾਧਨਾ ਕੀਤੀ ਅਤੇ ਕਈ ਪ੍ਰਕਾਰ ਦੀ ਜੋਗ ਸਾਧਨਾ ਕੀਤੀ ॥੩॥

੪ ਉਹਨਾਂ ਨੇ ਜਦੋਂ ਉਸ ਲਖਤਾ ਤੋਂ ਉਪਰ ਵਾਲੇ ਅਪਹੁੰਚ ਦੀ ਸੇਵਾ ਭਾਵਨਾ ਕੀਤੀ ਤਾਂ ਸ੍ਰੀ ਗੁਰਦੇਵ ਜੀ ਪ੍ਰਸੰਨ ਹੋ ਗਏ।

੫ ਫੇਰ ਉਸ ਪ੍ਰਭੂ ਨੇ ਜਦੋਂ ਪ੍ਰਸੰਨ ਹੋ ਕੇ ਮੈਨੂੰ ਆਗਿਆ ਦਿੱਤੀ ਤਾਂ ਮੈਂ ਇਸ ਕਲਯੁਗ ਦੇ ਸਮੇਂ ਵਿਚ ਆ ਕੇ ਜਨਮ ਲਿਆ ॥੪॥

੬ ਭਾਵੇਂ ਪ੍ਰਭੂ ਭਗਤੀ ਨੂੰ ਤਿਆਗ ਕੇ ਆਉਣ ਲਈ ਦਿਲ ਨਹੀਂ ਸੀ ਚਾਹੁੰਦਾ। ਮੇਰੇ ਮਨ ਦੀ ਬਿਰਤੀ ਪ੍ਰਭੂ ਦੇ ਚਰਨਾਂ ਵਿਚ ਖੁੱਭੀ ਹੋਈ ਸੀ ।

੭ ਪਰ ਜਿਉਂ-ਤਿਉਂ ਕਰਕੇ ਪ੍ਰਭੂ ਨੇ ਮੈਨੂੰ ਸਮਝਾਇਆ ਤੇ ਇਹ ਕਹਿ ਕੇ ਇਸ ਲੋਕ ਵਿਚ ਭੇਜਿਆ ॥੫॥

੮ ਅਕਾਲ ਪੁਰਖ ਦਾ ਕਹਿਣਾ ਮੈਂ ਕੀੜੇ ਪ੍ਰਤੀ ॥ ਚੌਪਈ ॥

੯ ਸ੍ਰੀ ਪ੍ਰਭੂ ਜੀ ਨੇ ਦੁਸ਼ਟ ਦਮਨ ਜੀ ਨੂੰ ਬਚਨ ਕੀਤਾ—ਕਿ ਜਦੋਂ ਮੈਂ ਪਹਿਲੇ-ਪਹਿਲ ਸ੍ਰਿਸ਼ਟੀ ਰਚੀ ਸੀ, ਉਦੋਂ ਦੈਂਤ ਬਣਾਏ ਜੋ ਬੜੇ ਦੁਸ਼ਟ ਤੇ ਸੰਤਾਂ-ਭਗਤਾਂ ਨੂੰ ਬਹੁਤ ਦੁੱਖ ਦੇਣ ਵਾਲੇ ਸਿੱਧ ਹੋਏ।

੧੦ ਉਹ ਬਾਹਾਂ ਦੇ ਜ਼ੋਰ ਕਰਕੇ ਪਾਗਲ ਹੋ ਗਏ ਅਤੇ ਪਰਮ ਪੁਰਖ ਦੀ ਪੂਜਾ ਕਰਨ ਤੋਂ ਹਟ ਗਏ ॥੬॥

੧੧ ਜੋ ਫੇਰ ਮੈਂ ਜੋਸ਼ ਵਿਚ ਆ ਕੇ ਅੱਖ ਫੁਰਕੇ ਵਿਚ ਉਡਾ ਦਿੱਤੇ । ਉਨ੍ਹਾਂ ਦੀ ਥਾਂ ਤੇ ਦੇਵਤੇ ਪੈਦਾ ਕੀਤੇ ।

੧੨ ਉਹ ਵੀ ਆਪਣਾ ਬਲ ਵਿਖਾ ਕੇ ਆਪਣੀ ਪੂਜਾ ਕਰਾਉਣ ਲੱਗ ਪਏ ਤੇ ਆਪ ਨੂੰ ਹੀ ਪ੍ਰਮੇਸ਼ਰ ਸਿੱਧ ਕੀਤਾ ਅਤੇ ਕਹਾਇਆ ॥੭॥

੧੩ ਸ਼ਿਵ ਜੀ ਨੇ ਆਪ ਨੂੰ ਹੀ ਅਚੁਤ ਕਹਾਇਆ । ਵਿਸ਼ਨੂੰ ਨੂੰ ਲੋਕ ਪ੍ਰਭੂ ਕਰਕੇ ਹੀ ਮੰਨਦੇ ਹਨ । ਅਨੇਕਾਂ ਫਿਰਕੇ ਹਨ

੧੪ ਜੋ ਬ੍ਰਹਮਾ ਨੂੰ ਪਾਰਬ੍ਰਹਮ ਕਰਕੇ ਪੂਜਦੇ ਹਨ ਵਾਹਿਗੁਰੂ ਨੂੰ ਤਾਂ ਕਿਸੇ ਨੇ ਪ੍ਰਭੂ ਜਾਣਿਆ ਹੀ ਨਹੀਂ । ਨਿਗੁਰੇ ਆਮ ਤੌਰ 'ਤੇ ਸਾਰੇ ਹੀ ਇਹਨਾਂ ਦੇਵੀ ਦੇਵਤਿਆਂ ਤੋਂ ਡਰਦੇ ਇਹਨਾਂ ਦੀ ਪੂਜਾ ਕਰਦੇ ਹਨ ਜਿਸ ਲਈ ਪ੍ਰਭੂ ਨੂੰ ਭੁੱਲ ਗਏ ਹਨ ॥੮॥

੧੫ ਫੇਰ ਪਰਮ ਪਿਤਾ ਨੇ ਇਹ ਅੱਠ ਗਵਾਹ ਕਾਇਮ ਕੀਤੇ । ਸਾਖੀ ਭਰਨ (ਜ਼ਮਾਨਤ) ਲਈ ਮੁਕਰਰ ਕੀਤਾ ।

੧੬ ਉਹਨਾਂ ਗੁਆਹਾਂ ਨੇ ਲੋਕਾਈ ਨੂੰ ਕਿਹਾ ਕਿ ਪਹਿਲਾਂ ਤੁਸੀਂ ਸਾਡੀ ਹੀ ਪੂਜਾ ਕਰੋ । ਸਾਥੋਂ ਬਿਨਾਂ ਤੁਹਾਡਾ ਮਾਲਿਕ ਕੌਣ ਹੈ ਭਾਵ ਹੋਰ ਕੋਈ ਨਹੀਂ ਹੈ ॥੯॥

੧੭ ਜਿਨ੍ਹਾਂ ਨੇ ਅਸਲ ਸਾਰੇ ਤੱਤਾਂ ਦੇ ਮਾਲਿਕ ਪਰਮ ਤੱਤ ਦੀ ਜਾਣਕਾਰੀ ਨਾ ਕੀਤੀ । ਉਹਨਾਂ ਨੇ ਇਹਨਾਂ ਅੱਠ ਗਵਾਹਾਂ ਨੂੰ ਹੀ ਪ੍ਰਮੇਸ਼ਰ ਜਾਣ ਲਿਆ ਤੇ ਮੰਨ ਲਿਆ ।

੧੮ ਕਿਤਨੇ ਲੋਕ ਹਨ ਜੋ ਸੂਰਜ, ਚੰਦ ਨੂੰ ਹੀ ਮੰਨਦੇ ਹਨ । ਕਿਤਨੇ ਹਨ ਜਿਨ੍ਹਾਂ ਨੇ ਅੱਗ ਵਿਚ ਅਹੂਤੀਆਂ ਪਾਉਣ ਤੇ ਹਵਾ ਨੂੰ ਹੀ ਪ੍ਰਮਾਣ ਕੀਤਾ ਹੋਇਆ ਹੈ ॥੧੦॥

੧੯ ਕਿਸੇ ਨੇ ਪੱਥਰ ਨੂੰ ਹੀ ਪ੍ਰਭੂ ਜਾਣਿਆ ਹੋਇਆ ਹੈ । ਕਿਸੇ ਨੇ ਤੀਰਥਾਂ 'ਤੇ ਨਹਾਉਣ ਨੂੰ ਹੀ ਆਪਣਾ ਵਿਧਾਨ ਹੱਕ ਬਣਾਇਆ ਹੋਇਆ ਹੈ ।

੨੦ ਕਿਤਨੇ ਲੋਕ ਐਸੇ ਹਨ ਉਹ ਇਸ ਕਰਕੇ ਹੀ ਕਈ ਅਣ ਹੋਏ ਕਰਮ ਡਰਦੇ ਹੀ ਕਰੀ ਜਾਂਦੇ ਹਨ । ਕਿਸੇ ਨੇ ਧਰਮਰਾਜ ਨੂੰ ਹੀ ਆਪਣਾ ਧਰਮ ਮਿਥ ਲਿਆ ਹੈ ॥੧੧॥

੨੧ ਜਿਹੜੇ ਪ੍ਰਭੂ ਨੇ ਸਾਖੀ ਦਾ ਇਕ ਨਮਿਤ ਹੀ ਕਾਇਮ ਕੀਤਾ ਸੀ ਉਹੀ ਇਥੇ ਆ ਕੇ ਪ੍ਰਭੂ ਬਣ ਬੈਠੇ ।

੨੨ ਪ੍ਰਭੂ ਦੀ ਗੱਲ ਹੀ ਭੁੱਲ ਗਈ । ਆਪੋ-ਆਪਣੀ ਸ਼ੋਭਾ, ਵਡਿਆਈ ਹੀ ਮੁੱਖ ਹੋ ਗਈ ॥੧੨॥

੨੩ ਜਦੋਂ ਉਹਨਾਂ ਨੇ ਪ੍ਰਭੂ ਨੂੰ ਨਾ ਸਮਝਿਆ ਤਾਂ ਹਰਿ (ਵਾਹਿਗੁਰੂ) ਨੇ ਕੁਝ ਵਿਦਵਾਨ ਮਨੁੱਖਾਂ ਨੂੰ ਇਸ ਪਾਸੇ ਲਾਇਆ ।

੨੪ ਉਹ ਵੀ ਆ ਕੇ ਮਾਇਆ ਦੇ ਮੋਹ ਵਿਚ ਪੈ ਗਏ ਤੇ ਪ੍ਰਮੇਸ਼ਰ ਨੂੰ ਪੱਥਰਾਂ ਵਿਚ ਦੱਸਣ ਲੱਗੇ ॥੧੩॥

੨੫ ਫੇਰ ਹੋਰ ਸਾਧ ਅਤੇ ਸਿੱਧ ਆਦਿਕ ਬਣਾਏ । ਉਹਨਾਂ ਨੇ ਵੀ ਪਰਮ ਪੁਰਖ ਤੱਕ ਰਸਾਈ ਨਾ ਕੀਤੀ ।

੨੬ ਜਿਹੜਾ ਕੋਈ ਜਗਤ ਵਿਚ ਆ ਕੇ ਸਿਆਣਾ, ਸਮਝਦਾਰ ਹੋਇਆ। ਉਹਨਾਂ-ਉਹਨਾਂ ਨੇ ਆਪੋ-ਆਪਣੇ ਪੰਥ ਫਿਰਕੇ ਬਣਾ ਦਿੱਤੇ ॥੧੪॥

੨੭ ਇਹਨਾਂ ਫਿਰਕੇਦਾਰਾਂ ਨੇ ਕਿਸੇ ਨੇ ਵੀ ਪਰਮ ਪੁਰਖ ਵਾਹਿਗੁਰੂ ਦੀ ਪ੍ਰਾਪਤੀ ਨਾ ਕੀਤੀ ਜਿਸ ਦਾ ਉਲਟਾ ਅਸਰ ਇਹ ਹੋਇਆ ਕਿ ਵੈਰ, ਝਗੜਾ ਵੱਧ ਗਿਆ ।

੨੮ ਰੁੱਖ ਆਪਣੇ ਹੀ ਪੱਤਿਆਂ ਨਾਲ ਸੜ ਗਿਆ । ਪ੍ਰਭੂ ਦੇ ਰਾਹ ਕੋਈ ਵੀ ਨਾ ਤੁਰਿਆ ॥੧੫॥

੨੯ ਜਿਸ

---

*(ਪੰਨਾ ੧੦੯ ਦੀ ਬਾਕੀ)*

ਉਹਨਾਂ ਨੂੰ ਬਖਸ਼ ਦਿੱਤਾ ਸੀ, ਚੰਗੇ ਪਕਵਾਨਾਂ ਦਾ ਲੰਗਰ ਕੀਤਾ। ਔਰੰਗਜ਼ੇਬ ਜਿਸ ਰਾਜੇ ਨੂੰ ਮਰਵਾਉਣਾ ਚਾਹੇ ਉਸ ਨੂੰ ਅਸਾਮ ਦੇਸ਼ ਫਤਹਿ ਕਰਨ ਲਈ ਭੇਜ ਦਿੰਦਾ ਸੀ ਜੋ ਅਸਾਮ ਨੂੰ ਫਤਹਿ ਤਾਂ ਕਰ ਨਹੀਂ ਸੀ ਸਕਦਾ ਆਪ ਮਾਰਿਆ ਜਾਂਦਾ ਸੀ । ਇਸੇ ਸਕੀਮ ਹੇਠ ਰਾਜਾ ਬਿਸ਼ਨ ਸਿੰਘ ਨਾ ਚਾਹੁੰਦੇ ਹੋਏ ਨੂੰ ਔਰੰਗਜ਼ੇਬ ਨੇ ਸਖਤ ਹੁਕਮ ਦੇ ਕੇ ਨਾਲ ਸੈਨਾ ਦੇ ਕੇ ਅਸਾਮ ਮੁਲਕ ਨੂੰ ਫਤਹਿ ਕਰਨ ਲਈ ਭੇਜ ਦਿੱਤਾ ਸੀ ਪਰ ਉਹ ਘਬਰਾਇਆ ਸੀ ਕਿਉਂਕਿ ਅਸਾਮ ਦੇਸ਼ ਨੂੰ ਜਿੱਤ ਕੇ ਕੋਈ ਰਾਜਾ ਕਦੇ ਜ਼ਿੰਦਾ ਮੁੜ ਕੇ ਨਹੀਂ ਸੀ ਆਇਆ । ਰਾਜੇ ਬਿਸ਼ਨ ਸਿੰਘ ਨੇ ਸੁਣਿਆ ਹੋਇਆ ਸੀ ਕਿ ਇਹ ਗੁਰ ਉਸ ਗੁਰੂ ਦਾ ਪੁੱਤਰ ਹੈ ਜਿਸ ਹਰਿਗੋਬਿੰਦ ਜੀ ਨੇ ਗਵਾਲੀਅਰ ਕਿਲ੍ਹੇ ਵਿਚੋਂ ੫੨ ਰਾਜਿਆਂ ਦੀ ਜਾਨ ਬਚਾ ਕੇ ਬੰਦ ਖਲਾਸ ਕਰਵਾਈ । ਇਹ ਗੁਰੂ ਤੇਗ ਬਹਾਦਰ ਵੀ ਉਸੇ ਗੱਦੀ 'ਤੇ ਬਿਰਾਜਮਾਨ ਹੈ । ਇਹ ਸੋਚ ਕੇ ਗੁਰੂ ਜੀ ਦੇ ਚਰਨਾਂ ਵਿਚ ਆ ਡਿੱਗਿਆ ਤੇ ਕਿਹਾ ਕਿ ਜਿਵੇਂ ਤੁਸੀਂ ਜਹਾਂਗੀਰ ਦੀ ਕੈਦ ਵਿਚੋਂ ੫੨ ਰਾਜੇ ਪਹਾੜੀ ਬਚਾਏ ਸਨ, ਮੈਂ ਵੀ ਮੌਤ ਦੇ ਮੂੰਹ ਵਿਚ ਆ ਗਿਆ ਹਾਂ । ਹੇ ਪ੍ਰਭੂ ! ਮੇਰੀ ਰੱਖਿਆ ਕਰੋ ਕਿਉਂਕਿ ਰਾਜੇ ਮਾਨ ਸਿੰਘ ਸਵਾਈ ਜਿਹੇ ਅਨੇਕ ਰਾਜੇ ਤੇਂ ਨਵਾਬ ਉਥੇ ਖਪ ਚੁੱਕੇ ਹਨ ਕਿਉਂਕਿ ਅਸਾਮ ਦੇਸ਼ ਵਿਚ ਕੀ ਇਸਤਰੀ ਕੀ ਮਰਦ ਜਾਦੂਗਰ ਹੈ, ਜਦੋਂ ਉਥੇ ਕੋਈ ਸੈਨਾ ਲੈ ਕੇ ਚੜ੍ਹਾਈ ਕਰਦਾ ਹੈ ਤਾਂ ਉਹ ਲੋਕ (ਮੋਹਨ) ਤਾਪਨ, ਉਚਾਟਨ, ਮਾਰਨ ਆਦਿ ਚਾਰ ਪ੍ਰਕਾਰ ਦੇ ਜਾਦੂ ਕਰਕੇ ਜਿੱਤ ਲੈਂਦੇ ਹਨ । ਹੁਣ ਮੈਂ ਜੇ ਚੜ੍ਹਾਈ ਕਰਕੇ ਅਸਾਮ ਦੇ ਰਾਜੇ ਨਾਲ ਲੜਦਾ ਹਾਂ ਤਾਂ ਭਿਆਨਕ ਮੌਤ ਤੋਂ ਸਿਵਾ ਹੋਰ ਮੈਨੂੰ ਕੁਝ ਨਹੀਂ ਸੁਝਦਾ । ਜੇ ਨਹੀਂ ਜਾਂਦਾ ਤਾ ਜਾਲਮ ਔਰੰਗਜ਼ੇਬ ਦੇ ਜ਼ੁਲਮ ਦਾ ਸ਼ਿਕਾਰ ਹੁੰਦਾ ਹਾਂ । ਇਸ ਲਈ ਗੁਰੂ ਨਾਨਕ ਗੱਦੀ ਨਿਮਾਣਿਆਂ ਦਾ ਮਾਣ, ਨਿਤਾਣਿਆਂ ਲਈ ਤਾਣ ਹੈ । ਮੈਂ ਆਪ ਦੀ ਸ਼ਰਨ ਹਾਂ ਮੇਰੀ ਸਹਾਇਤਾ ਕਰੋ । ਗੁਰੂ ਜੀ ਉੱਥੋਂ ਰਾਜੇ ਬਿਸ਼ਨ ਸਿੰਘ ਦੇ ਨਾਲ ਗਏ ਤੇ ਸੰਮਤ ੧੭੨੩ ਬਿ. ਨੂੰ ਦੁਸਹਿਰਾ ਵੇਖ ਕੇ ਗੁਰੂ ਸਾਹਿਬ ਜੀ ਨੇ ਰਾਜੇ ਬਿਸ਼ਨ ਸਿੰਘ ਦੇ ਨਾਲ ਕਾਮ ਰੂਪ ਦੇਸ਼ ਨੂੰ ਜਾਣ ਦੀ ਤਿਆਰੀ ਕਰ ਲਈ । ਮਾਤਾ ਗੁਜਰੀ ਜੀ ਦੇ ਭਰਾ ਕ੍ਰਿਪਾਲ ਚੰਦ, ਮੁਨਸ਼ੀ ਸਾਹਿਬ ਚੰਦ, ਦੀਵਾਨ ਮਤੀ ਰਾਮ, ਚਰਨ ਦਾਸ ਆਦਿ ਜੋ ਗੁਰੂ ਜੀ ਦੇ ਆਗੂ ਸਿੱਖ ਸਨ, ਨੂੰ ਨਾਨਕੀ ਜੀ ਪਾਸ ਛੱਡ ਕੇ ਆਪ ਰਾਜੇ ਬਿਸ਼ਨ ਸਿੰਘ ਦੇ ਨਾਲ ਉਸ ਦੀ ਮੁਹਿੰਮ ਤੇ ਗਏ । ਮਕਸੂਦਾਬਾਦ ਤੋਂ ਬੰਗਾਲ ਦੇਸ਼ ਨੂੰ ਵੇਖਦੇ ਹੋਏ ਢਾਕੇ ਸ਼ਹਿਰ ਜਾ ਪੁੱਜੇ । ਜਿਥੇ ਕਿਸੇ ਵੇਲੇ ਗੁਰੂ ਨਾਨਕ ਦੇਵ ਜੀ ਦਾ ਉਹ ਯਾਦਗਾਰੀ ਪਲੰਘ ਬਲਾਕੀ ਦਾਸ ਮਸੰਦ ਨੇ ਸਜਾ ਕੇ ਤੇ ਸਵਾਰ ਕੇ ਰੱਖਿਆ ਹੋਇਆ ਸੀ । ਉਸ ਦੇ ਘਰ ਆਪ ਜਾ ਡੇਰਾ ਕੀਤਾ । ਬਲਾਕੀ ਆਪ ਘਰ ਨਹੀਂ ਸੀ ਪ੍ਰੰਤੂ ਉਸ ਦੀ ਬਿਰਧ ਮਾਤਾ ਨੇ ਜਦੋਂ ਗੁਰੂ ਜੀ ਦਾ ਆਉਣਾ ਸੁਣਿਆ ਤਾਂ ਬੜੀ ਸ਼ਰਧਾ ਦੇ ਨਾਲ ਗੁਰੂ ਜੀ ਨੂੰ ਉਸੇ ਗੁਰੂ ਨਾਨਕ ਦੇਵ ਦੀ ਛੂਹ ਪ੍ਰਾਪਤ ਕਰ ਵਾਲੇ ਪਲੰਘ 'ਤੇ ਬੈਠਾਇਆ ਸੀ ਅਤੇ ਉਸ ਬਿਰਧ ਮਾਤਾ ਨੇ ਹੱਥੀਂ ਸੂਤ ਕੱਤ ਕੇ ਚੋਲਾ ਬਣਾ ਕੇ ਰੱਖਿਆ ਹੋਇਆ ਸੀ। ਉਹ ਗੁਰੂ ਜੀ ਨੇ ਪਹਿਨਿਆ । ਬਹੁਤ ਸਾਰੇ ਸ਼ਰਧਾਲੂ ਉਥੇ ਪੁੱਜ ਗਏ ਉਹਨਾਂ ਨੇ ਫੇਰ ਦਰਸ਼ਨਾਂ ਦੀ ਮੰਗ ਕੀਤੀ ਤਾਂ ਗੁਰੂ ਜੀ ਨੇ ਉਹਨਾਂ ਨੂੰ ਪੰਜ ਗ੍ਰੰਥੀ ਪੋਥੀ ਦੇ ਕੇ ਕਿਹਾ ਸੀ ਕਿ ਇਸ ਦਾ ਦਰਸ਼ਨ ਸਾਡਾ ਦਰਸ਼ਨ ਹੈ, ਜਦੋਂ ਵੀ ਕੋਈ ਕਾਰਜ ਕਰਨਾ ਹੋਵੇ ਇਸ ਨੂੰ ਗੁਰੂ ਮੰਨ ਕੇ ਇਸ ਅੱਗੇ ਬੇਨਤੀ ਕਰਨੀ ਕਾਰਜ ਸਿੱਧ ਹੋਵੇਗਾ।

ਬਾਦਸ਼ਾਹੀ ਲਸ਼ਕਰ ਦੇ ਆਵਣ ਦੀ ਖਬਰ ਜਾਣ ਕੇ ਰਾਜਾ ਪਰਣਪਾਲ ਸਿੰਘ ਨੇ ਆਪਣੀ ਤਿਆਰੀ ਕੀਤੀ ਪਰ ਗੁਰੂ ਜੀ ਅੱਗੇ ਉਸ ਦੀ ਕੋਈ

*(ਬਾਕੀ ਪੰਨਾ ੧੧੨ ਤੇ)*

[੧]ਜਿਨਿ ਤਨਕਿ ਸਿੱਧ ਕੋ ਪਾਯੋ ॥ ਤਿਨ ਤਿਨ ਅਪਨਾ ਰਾਹੁ ਚਲਾਯੋ ॥ [੨]ਪਰਮੇਸਰ ਨ ਕਿਨਹੂੰ ਪਹਿਚਾਨਾ ॥ ਮਮ ਉਚਾਰ ਤੇ ਭਯੋ ਦਿਵਾਨਾ ॥੧੬॥ [੩]ਪਰਮ ਤੱਤ ਕਿਨਹੂੰ ਨ ਪਛਾਨਾ ॥ ਆਪ ਆਪ ਭੀਤਰਿ ਉਰਝਾਨਾ ॥ [੪]ਤਬ ਜੇ ਜੇ ਰਿਖ ਰਾਜ ਬਨਾਏ ॥ ਤਿਨ ਆਪਨ ਪੁਨਿ ਸਿੰਮ੍ਰਿਤਿ ਚਲਾਏ ॥੧੭॥ [੫]ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥ [੬]ਜਿਨ ਮਨੁ ਹਰਿ ਚਰਨਨ ਠਹਿਰਾਯੋ ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥੧੮॥ [੭]ਬ੍ਰਹਮਾ ਚਾਰ ਹੀ ਬੇਦ ਬਨਾਏ ॥ ਸਰਬ ਲੋਕ ਤਿਹ ਕਰਮ ਚਲਾਏ ॥ [੮]ਜਿਨ ਕੀ ਲਿਵ ਹਰਿ ਚਰਨਨ ਲਾਗੀ ॥ ਤੇ ਬੇਦਨ ਤੇ ਭਏ ਤਿਆਗੀ ॥੧੯॥ [੯]ਜਿਨ ਮਤ ਬੇਦ ਕਤੇਬਨ ਤਿਯਾਗੀ[ੳ] ॥ ਪਾਰਬ੍ਰਹਮ ਕੇ ਭਏ ਅਨੁਰਾਗੀ ॥ [੧੦]ਤਿਨ ਕੇ ਗੂੜ੍ਹ ਮੱਤ ਜੇ ਚਲਹੀ ॥ ਭਾਂਤ ਅਨੇਕ ਦੂਖਨ ਸੋ ਦਲਹੀ ॥੨੦॥ [੧੧]ਜੇ ਜੇ ਸਹਿਤ ਜਾਤਨ ਸੰਦੇਹਿ ॥ ਪ੍ਰਭ ਕੋ ਸੰਗਿ ਨ ਛੋਡਤ ਨੇਹ ॥ [੧੨]ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੁ ਨਾਹੀ ॥੨੧॥ [੧੩]ਜੇ ਜੇ ਜੀਯ ਜਾਤਨ ਤੇ ਡਰੇ ॥ ਪਰਮ ਪੁਰਖ ਤਜਿ ਤਿਨ ਮਗ ਪਰੇ ॥ [੧੪]ਤੇ ਤੇ ਨਰਕ ਕੁੰਡ ਮੋ ਪਰਹੀ ॥ ਬਾਰ ਬਾਰ ਜਗ ਮੋ ਬਪੁ ਧਰਹੀ ॥ ੨੨॥ [੧੫]ਤਬ ਹਰਿ ਬਹੁਰਿ ਦੱਤ ਉਪਜਾਇਓ ॥ ਤਿਨ ਭੀ ਅਪਨਾ ਪੰਥੁ ਚਲਾਇਓ ॥ [੧੬]ਕਰ ਮੋ ਨਖ, ਸਿਰ ਜਟਾ ਸਵਾਰੀ ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੩॥ [੧੭]ਪੁਨਿ ਹਰਿ ਗੋਰਖ ਕੌ ਉਪਰਾਜਾ ॥ ਸਿੱਖ ਕਰੇ ਤਿਨਹੂੰ ਬਡ ਰਾਜਾ ॥ [੧੮]ਸ੍ਰਵਨ ਫਾਰਿ ਮੁਦ੍ਰਾ ਦੁਐ ਡਾਰੀ ॥ ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ ॥੨੪॥ [੧੯]ਪੁਨਿ ਹਰਿ ਰਾਮਾਨੰਦ ਕੋ ਕਰਾ ॥ ਭੇਸ ਬੈਰਾਗੀ ਕੋ ਜਿਨ ਧਰਾ ॥ [੨੦]ਕੰਠੀ ਕੰਠਿ ਕਾਠ ਕੀ ਡਾਰੀ ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੫॥ [੨੧]ਜੇ ਪ੍ਰਭ ਪਰਮ ਪੁਰਖ ਉਪਜਾਏ ॥ ਤਿਨ ਤਿਨ ਅਪਨੇ ਰਾਹ ਚਲਾਏ ॥ [੨੨]ਮਹਾਦੀਨ ਤਬ ਪ੍ਰਭ ਉਪਰਾਜਾ ॥ ਅਰਬ ਦੇਸ ਕੋ ਕੀਨੋ ਰਾਜਾ ॥੨੬॥ [੨੩]ਤਿਨ ਭੀ ਏਕੁ ਪੰਥੁ ਉਪਰਾਜਾ ॥ ਲਿੰਗ ਬਿਨਾ ਕੀਨੇ ਸਭ ਰਾਜਾ ॥ [੨੪]ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿਨਾਮੁ ਕਾਹੂ ਨ ਦ੍ਰਿੜ੍ਹਾਯੋ ॥੨੭॥ [੨੫]ਸਭ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥ [੨੬]ਤਪ ਸਾਧਤ ਹਰਿ ਮੋਹਿ ਬੁਲਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥੨੮॥

ੳ ਉਹ ਕਹਿ ਉੱਠੇ— ਵਰਤ ਨ ਰਹਉ ਨਾਮਹਰਮਦਾਨਾ ॥ ਤਿਸ ਸੇਵੀ ਜੋ ਰਖੈ ਨਿਦਾਨਾ ॥੧॥ ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥ ਕਹੁ ਕਬੀਰ ਇਹੁ ਕੀਆ ਵਖਾਨਾ ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥ ਅੰਗ ੧੧੩੬॥
ਹਿੰਦੂ ਅੰਨਾ ਤੁਰਕੂ ਕਾਣਾ ॥ ਦੋਹਾਂ ਤੇ ਗਿਆਨੀ ਸਿਆਣਾ ॥ ਹਿੰਦੂ ਪੂਜੈ ਦੇਹੁਰਾ ਮੁਸਲਮਾਨ ਮਸੀਤ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ ॥੪॥ ਅੰਗ ੮੭੫॥

*(ਪੰਨਾ ੧੧੧ ਦੀ ਬਾਕੀ)*

ਪੇਸ਼ ਨਾ ਗਈ ਚੂੰ ਕਿ ਉਹ ਦੇਵੀ ਦਾ ਉਪਾਸਕ ਨੂੰ ਸਾਰੀ ਰਾਤ ਨੀਂਦ ਨਾ ਪਈ, ਬੈਠ ਕੇ ਦੇਵੀ ਦਾ ਧਿਆਨ ਕਰਕੇ ਬੇਨਤੀ ਕਰਦਾ ਰਿਹਾ ਤੇ ਦੇਵੀ ਨੇ ਪ੍ਰਗਟ ਹੋ ਕੇ ਪੁੱਛਿਆ ਕੀ ਕਾਰਜ ਹੈ ? ਰਾਜੇ ਪ੍ਰਿਤਪਾਲ ਦੇ ਦੱਸਣ ਤੋਂ ਦੇਵੀ ਸਤਿਗੁਰਾਂ ਦੇ ਚਰਨਾਂ ਵਿਚ ਪੁੱਜੀ ਤੇ ਰਾਜੇ ਪ੍ਰਿਤਪਾਲ ਦੀ ਤਲਵਾਰ ਗੁਰੂ ਜੀ ਦੇ ਚਰਨਾਂ ਵਿਚ ਨਜ਼ਰਾਨਾ ਭੇਟ ਕਰਕੇ ਸੁਲਾਹ ਦੀ ਵਿਉਂਤ ਕਹਿ ਕੇ ਗੁਰੂ ਜੀ ਨੇ ਰਾਜੇ ਬਿਸ਼ਨ ਸਿੰਘ ਤੇ ਰਾਜੇ ਪ੍ਰਿਤਪਾਲ ਦੀ ਸੁਲਾਹ ਕਰਾ ਕੇ ਵਾਪਸ ਮੁੜੇ । ਉਥੇ ਹੀ ਇਕ ਸਿੱਖ ਪੱਤਰ ਲੈ ਕੇ ਦੁਸ਼ਟ ਦਮਨ ਸ੍ਰੀ ਕਲਗੀਧਰ ਸ੍ਰੀ ਦਸਮੇਸ਼ ਜੀ ਦੇ ਪ੍ਰਕਾਸ਼ ਦੀ ਖਬਰ ਲੈ ਆਸ਼ਰਮ ਵਿਚ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਪੁੱਜਾ ਤੇ ਪੱਤ੍ਰਕਾ ਪੜ੍ਹ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਖੁਸ਼ੀ ਹੋਣੀ ਹੀ ਸੀ ਪਰ ਨਾਲ ਰਾਜੇ ਬਿਸ਼ਨ ਸਿੰਘ ਦੇ ਕੈਂਪ ਵਿਚ ਅਤੇ ਰਾਜੇ ਪ੍ਰਿਤਪਾਲ ਆਸਾਮ ਦੇ ਰਾਜੇ ਦੇ ਮਹਿਲਾਂ ਵਿਚ ਵੀ ਅਥਾਹ ਖੁਸ਼ੀਆਂ ਤੇ ਵਧਾਈਆਂ ਮਨਾਈਆਂ ਗਈਆਂ ਤੇ ਮਠਿਆਈ ਆਦਿ ਨਾਲ ਜਸ਼ਨ ਹੋਏ । ਗੁਰੂ ਜੀ ਦਸ-ਬਾਰਾਂ ਦਿਨ ਉੱਥੇ ਰਹੇ । ਸਤਿਸੰਗ ਹੋਏ ਅਤੇ ਰਾਜਾ ਵੀ ਪ੍ਰਮੇਸ਼ਰ ਦਾ ਭਗਤ ਗੁਰੂ ਦਾ ਸਿੱਖ ਹੋ ਗਿਆ ਸੀ । ਗੁਰੂ ਜੀ ਕਲਕੱਤੇ, ਬਾਲੇਸਵਰ, ਮੇਦਨੀਪੁਰ, ਮੋਰ ਭੰਜ, ਕਾਂਸ਼ੀਪੁਰੀ ਆਦਿਕ ਉੜੀਸਾ ਦੇਸ਼ ਨੂੰ ਵੇਖਦੇ, ਕਟਕ ਨਦ, ਬਾਹਮਣੀ, ਬੈਤਰਣੀ, ਕਰਮਨਾਸਾ ਆਦਿਕ ਨਦੀਆ ਲੰਘ ਕੇ ਹੌਲੀ-ਹੌਲੀ ਸੰਮਤ ੧੭੨੪ ਬਿ. ਨੂੰ ਮੁੜ ਕੇ ਪਟਨੇ ਆ ਪੁੱਜੇ।
ਮੁਰ ਪਿਤ ਪੂਰਬ ਕੀਯਸਿ ਪਯਾਨਾ ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥ ਦਾ ਇਹ ਹੈ ਸੰਕੋਚਵਾ ਇਤਿਹਾਸ ॥

੧ ਜਿਸ ਨੇ ਥੋੜ੍ਹੀ ਜਿਹੀ ਸਿੱਧੀ ਹਾਸਿਲ ਕੀਤੀ ਉਸੇ ਨੇ ਹੀ ਆਪਣਾ ਫਿਰਕਾ ਬਣਾ ਕੇ ਆਪਣਾ ਨਵਾਂ ਕੋਈ ਰਾਹ ਤੋਰ ਲਿਆ ।

੨ ਪ੍ਰਮੇਸ਼ਰ ਦੀ ਜਾਣ-ਪਛਾਣ ਕਿਸੇ ਨੇ ਨਾ ਕੀਤੀ । ਪ੍ਰਭੂ ਜੀ ਕਹਿੰਦੇ ਹਨ ਮੇਰਾ ਨਾਮ ਜਪਣ ਵਲੋਂ ਸ਼ੁਦਾਈ ਹੀ ਹੋ ਗਏ ॥੧੬॥

੩ ਜੋ ਪ੍ਰਮਾਤਮਾ ਪਰਮ ਤੱਤ ਸਾਰੇ ਤੱਤਾਂ ਦਾ ਮੂਲ ਸੋਮਾ ਹੈ ਉਸ ਨੂੰ ਕਿਸੇ ਨੇ ਨਾ ਪਛਾਣਿਆ । ਆਪਣੇ ਆਪੇ ਵਿਚ ਹੀ ਉਲਝ ਗਏ ।

੪ ਫੇਰ ਜਿਹੜੇ ਰਿਖੀ-ਮੁਨੀਆਂ ਦੇ ਮੁਖੀ (ਰਾਜ ਰਿਖੀ) ਬਣਾਏ ਉਹਨਾਂ ਨੇ ਵੀ ਆਪੋ ਆਪਣੀ ਅੱਡ-ਅੱਡ ਸਿਮ੍ਰਤੀਆਂ ਚਲਾ ਦਿੱਤੀਆਂ ॥੧੭॥

੫ ਜਿਹੜੇ ਸਿਮ੍ਰਤੀਆਂ ਦੇ ਮੋਹ ਵਿਚ ਲੱਗ ਗਏ ਉਹਨਾਂ ਨੇ ਬ੍ਰਹਮ ਦੇ ਰਾਹ ਵਾਲਾ ਕੰਮ ਹੀ ਛੱਡ ਦਿੱਤਾ ।

੬ ਜਿਨ੍ਹਾਂ ਨੇ ਆਪਣਾ ਮਨ ਹਰਿ ਦੇ ਚਰਨਾਂ ਵਿਚ ਟਿਕਾ ਲਿਆ ਉਹ ਸਿਮ੍ਰਤੀਆਂ ਦੇ ਰਾਹ ਹੀ ਨਹੀਂ ਤੁਰਿਆ ॥੧੮॥ "ਸਿਮਰਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥"

੭ ਬ੍ਰਹਮਾ ਨੇ ਚਾਰ ਵੇਦਾਂ ਦੀ ਸਥਾਪਨਾ ਕੀਤੀ ਜਿਨ੍ਹਾਂ ਨੇ ਸਾਰੇ ਲੋਕਾਂ ਨੂੰ ਕਰਮ-ਕਾਂਡ ਵੱਲ ਚਲਾ ਦਿੱਤਾ ।

੮ ਜਿਨ੍ਹਾਂ ਦਾ ਮਨ ਵਾਹਿਗੁਰੂ ਦੇ ਚਰਨਾਂ ਨਾਲ ਜੁੜ ਗਿਆ ਉਹ ਵੇਦਾਂ ਦਾ ਦੱਸਿਆ ਰਾਹ ਛੱਡ ਗਏ ॥੧੯॥

੯ ਜਿਨ੍ਹਾਂ ਨੇ ਵੇਦਾਂ ਤੇ ਕਤੇਬਾਂ ਦੀ ਦੱਸੀ ਮਤ ਤਿਆਗ ਦਿੱਤੀ ਉਹ ਪਾਰ "ਵਾਹਿਗੁਰੂ" ਦੇ ਮਿਲਾਪੜੇ ਹੋ ਗਏ ।

੧੦ ਜਿਹੜਾ ਵੀ ਸਖਸ਼ ਉਹਨਾਂ ਦੇ ਚੁਣੇ ਹੋਏ ਮਤ ਤੇ ਚੱਲੇਗਾ ਉਹ ਅਨੇਕ ਤਰ੍ਹਾਂ ਦੇ ਦੁੱਖਾਂ ਦਾ ਨਾਸ ਕਰ ਦੇਵੇਗਾ ॥੨੦॥

੧੧ ਜਿਹੜੇ ਇਸ ਸਿੱਖਿਆ 'ਤੇ ਸੰਦੇਹ (ਸ਼ੰਕਾ) ਨਹੀਂ ਕਰਦੇ ਅਤੇ ਪ੍ਰਭੂ ਨਾਲੋਂ ਆਪਣਾ ਨੇਹ ਨਹੀਂ ਤੋੜਦੇ ਭਾਵ ਨਿਸ਼ੰਕ ਹੋ ਕੇ ਇਸ ਰਾਹ 'ਤੇ ਤੁਰਦੇ ਹਨ ।

੧੨ ਉਹ ਪਰਮ ਪੁਰਖ ਪ੍ਰਮਾਤਮਾ ਦੇਵ ਦੀ ਪੁਰੀ ਵਿਚ ਚਲੇ ਜਾਂਦੇ ਹਨ । ਉਹਨਾਂ ਦਾ ਵਾਹਿਗੁਰੂ ਦੇ ਨਾਲ ਮਿਲਾਪ ਵਿਚ ਜ਼ਰਾ ਵੀ ਫਰਕ ਨਹੀਂ ਰਹਿੰਦਾ ॥੨੧॥

੧੩ ਜਿਹੜੇ ਲੋਕ ਜੀਵ-ਸੰਕਟ-ਕਸ਼ਟਾਂ ਤੋਂ ਹੀ ਡਰਦੇ ਹਨ, ਪਰਮ ਪੁਰਖ ਨੂੰ ਤਿਆਗ ਕੇ ਉਹਨਾਂ "ਬੇਦ-ਕਤੇਬਾਂ" ਦੇ ਹੀ ਰਾਹ ਤੁਰ ਪਏ ।

੧੪ ਉਹ ਸਾਰੇ ਹੀ ਨਰਕ ਦੇ ਕੁੰਡ ਵਿਚ ਪੈਣਗੇ ਅਤੇ ਮੁੜ-ਮੁੜ ਜਗਤ ਵਿਚ ਜੰਮਣ, ਮਰਨਗੇ ॥੨੨॥

੧੫ ਇਸ ਦਸ਼ਾ ਨੂੰ ਵੇਖ ਕੇ ਹਰੀ ਨੇ ਦੱਤਾਤ੍ਰੇ ਦੇ ਅਵਤਾਰ ਨੂੰ ਭੇਜਣਾ ਕੀਤਾ। ਉਸ ਨੇ ਵੀ ਸੰਨਿਆਸ ਮੱਤ ਦਾ ਆਪਣਾ ਰਾਹ ਚਲਾ ਦਿੱਤਾ ।

੧੬ ਹੱਥਾਂ ਦੇ ਨਹੁੰ ਵਧਾ ਲੈਣੇ ਤੇ ਸਿਰ 'ਤੇ ਜਟਾਂ ਬਣਾਉਣੀਆਂ, ਪ੍ਰਭੂ ਦੀ ਕ੍ਰਿਆ-ਖੋਜ ਨੂੰ ਨਾ ਸਮਝਿਆ ॥੨੩॥

੧੭ ਫੇਰ ਹਰਿ ਨੇ ਗੋਰਖ ਨਾਥ ਨੂੰ ਪੈਦਾ ਕੀਤਾ । ਜਿਸ ਨੇ ਵੱਡੇ-ਵੱਡੇ ਰਾਜੇ ਭਰਥਰੀ ਤੇ ਗੋਪੀ ਚੰਦ ਵਰਗਿਆਂ ਨੂੰ ਚੇਲੇ ਬਣਾਇਆ । ਉਸ ਨੇ

੧੮ ਕੰਨ ਪਾੜ ਕੇ ਦੋਹਾਂ ਕੰਨਾਂ ਵਿਚ ਮੁੰਦਰਾਂ ਪਾ ਦਿੱਤੀਆਂ ਜੋ ਹਰੀ ਦੇ ਕੰਮ 'ਚ ਦਖਲ ਦੇ ਕੇ ਹਰੀ ਕੰਮ ਦੀ ਰੀਤ ਨਾ ਸਮਝੀ ॥੨੪॥

੧੯ ਫੇਰ ਹਰੀ ਨੇ ਰਾਮਾ ਨੰਦ ਨੂੰ ਬਣਾਇਆ । ਜਿਸ ਨੇ ਬੈਰਾਗੀ ਦਾ ਭੇਸ ਧਾਰਨ ਕਰ ਲਿਆ ।

੨੦ ਅਤੇ ਗਲੇ ਵਿਚ ਲੱਕੜੀ ਦੇ ਮਣਕਿਆਂ ਦੀ ਕੰਠੀ ਬਣਾ ਕੇ ਗਲੇ ਵਿਚ ਪਾ ਦਿੱਤੀ । ਪ੍ਰਭੂ ਕਿਰਿਆ ਨੂੰ ਕੁਝ ਨਾ ਸਮਝਿਆ ॥੨੫॥

੨੧ ਜਿਹੜੇ-ਜਿਹੜੇ ਪ੍ਰਭੂ ਨੇ ਉੱਤਮ ਪੁਰਸ਼ ਪੈਦਾ ਕੀਤੇ, ਉਹਨਾਂ ਨੇ ਆਪੋ-ਆਪਣੇ ਰਸਤੇ ਚਲਾ ਦਿੱਤੇ ।

੨੨ ਫੇਰ ਪ੍ਰਭੂ ਨੇ ਮੁਹੰਮਦ ਸ਼ਾਹ ਨੂੰ ਪੈਦਾ ਕੀਤਾ ਤੇ ਉਸ ਨੂੰ ਅਰਬ ਦੇਸ਼ ਦਾ ਰਾਜਾ ਕਰ ਦਿੱਤਾ ॥੨੬॥

੨੩ ਉਸ ਨੇ ਵੀ ਇਕ ਪੰਥ ਦੀ ਸਿਰਜਨਾ ਕਰ ਲਈ । ਸਾਰੇ ਰਾਜੇ-ਮਹਾਰਾਜੇ ਸਭ ਦੀ ਸੁੰਨਤ ਕਰਾ ਦਿੱਤੀ ।

੨੪ ਸਭ ਨੂੰ ਹੀ ਆਪਣਾ ਨਾਮ ਜਪਣ ਤੇ ਲਾ ਦਿੱਤਾ । ਸਤਿਨਾਮ ਜਪਣ ਲਈ ਕਿਸੇ ਨੂੰ ਨਹੀਂ ਕਿਹਾ ॥੨੭॥

੨੫ ਸਾਰੇ ਆਪੋ-ਆਪਣੀ ਪ੍ਰਭਾ ਵਿਚ ਹੀ ਉਲਝ ਗਏ । ਪਾਰਬ੍ਰਹਮ ਨੂੰ ਕਿਸੇ ਨੇ ਨਾ ਪਛਾਣਿਆ ।

੨੬ (ਫਿਰ ਕੀ ਹੋਇਆ ?) ਪਰਮ ਪਿਤਾ ਨੇ ਮੈਨੂੰ ਤਪ ਕਰਦੇ ਨੂੰ ਆਪਣੇ ਪਾਸ ਬੁਲਾਇਆ ਅਤੇ ਇਸ ਪ੍ਰਕਾਰ ਬਚਨ ਕਹਿ ਕੇ ਇਸ ਲੋਕ ਵਿਚ ਭੇਜਿਆ ॥੨੮॥

[1]ਅਕਾਲ ਪੁਰਖ ਬਾਚ ॥ [2]ਚੌਪਈ ॥

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ॥ [3]ਜਾਹਿ ਤਹਾਂ ਤੈ ਧਰਮੁ ਚਲਾਇ ॥ ਕੁਬੁਧਿ ਕਰਨ ਤੇ ਲੋਕ ਹਟਾਇ ॥੨੯॥ [4]ਕਬਿ ਬਾਚ ॥ ਦੋਹਰਾ ॥ [5]ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਆਇ ॥ [6]ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦॥ ਚੌਪਈ ॥ [7]ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥ ਤਬ ਮੈ ਜਗਤ ਜਨਮੁ ਧਰਿ ਆਯੋ ॥ [8]ਜਿਮ ਤਿਨ ਕਹੀ [ੳ]ਇਨੈ ਤਿਮ ਕਹਿਹੋ ॥ ਅਉਰ ਕਿਸੂ ਤੇ ਬੈਰ ਨ ਗਹਿਹੋ ॥੩੧॥ [9]ਜੋ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥ [10]ਮੋ ਕੋ ਦਾਸ ਤਵਨ ਕਾ ਜਾਨੋ ॥ ਯਾ ਮੈ ਭੇਦ ਨ ਰੰਚ ਪਛਾਨੋ ॥੩੨॥ [11]ਮੈ ਹੋਂ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥ [12]ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ ॥ ਮ੍ਰਿਤ ਲੋਕ ਤੇ ਮੋਨਿ ਨ ਰਹਿਹੋਂ ॥੩੩॥ ਨਰਾਜ ਛੰਦ ॥ [13]ਕਹਿਯੋ ਪ੍ਰਭੂ ਸੁ ਭਾਖਿਹੋਂ ॥ [14]ਕਿਸੂ ਨ ਕਾਨ ਰਾਖਿਹੋਂ ॥ ਕਿਸੂ ਨ ਭੇਖ ਭੀਜ ਹੋਂ ॥ ਅਲੇਖ ਬੀਜ ਬੀਜ ਹੋਂ ॥੩੪॥ [15]ਪਖਾਣ ਪੂਜ ਹੋਂ ਨਹੀ ॥ ਨ ਭੇਖ ਭੀਜ ਹੋਂ ਕਹੀ॥ ਅਨੰਤ ਨਾਮੁ ਗਾਇ ਹੋਂ ॥ ਪਰੱਮ ਪੁਰਖ ਪਾਇ ਹੋਂ ॥੩੫॥ ਜਟਾ ਨ ਸੀਸ ਧਾਰਿਹੋ ॥ ਨ ਮੁੰਦ੍ਰਕਾ ਸੁ ਧਾਰਿਹੋ ॥ ਨ ਕਾਨ ਕਾਹੂ ਕੀ ਧਰੋ ॥ ਕਹਿਯੋ ਪ੍ਰਭੂ ਸੁ ਮੈ ਕਰੋ ॥੩੬॥ [19]ਭਜੋ ਸੁ ਏਕੁ ਨਾਮਯੰ ॥ ਜੁ ਕਾਮ ਸਰਬ ਠਾਮਯੰ॥ [20]ਨ ਜਾਪ ਆਨ ਕੋ ਜਪੋ ॥ ਨ ਅਉਰ ਥਾਪਨਾ ਥਪੋ ॥੩੭॥ [21]ਬਿਅੰਤਿ ਨਾਮੁ ਧਿਆਇ ਹੋ ॥ ਪਰਮ ਜੋਤਿ ਪਾਇ ਹੋ ॥ [22]ਨ ਧਿਆਨ ਆਨ ਕੋ ਧਰੋਂ ॥ ਨ ਨਾਮ ਆਨ ਉਚਰੋਂ॥ ੩੮॥ [23]ਤਵੱਕ ਨਾਮ ਰੱਤਿਯੰ ॥ ਨ ਆਨ ਮਾਨ ਮੱਤਿਯੰ ॥ [24]ਪਰੱਮ ਧਿਆਨ ਧਾਰੀਯੰ॥ ਅਨੰਤ ਪਾਪ ਟਾਰੀਯੰ ॥੩੯॥ [25]ਤੁਮੇਵ ਰੂਪ ਰਾਚਿਯੰ ॥ ਨ ਆਨ ਦਾਨ ਮਾਚਿਯੰ॥ [26]ਤਵੱਕ ਨਾਮ ਉਚਾਰੀਯੰ ॥ ਅਨੰਤ ਦੂਖ ਟਾਰੀਯੰ ॥੪੦॥ ਚੌਪਈ॥ [27]ਜਿਨ ਜਿਨ ਨਾਮੁ ਤਿਹਾਰੋ ਧਿਆਇਆ ॥ ਦੂਖ ਪਾਪ ਤਿਨ ਨਿਕਟਿ ਨ ਆਇਆ ॥ [28]ਜੇ ਜੇ ਅਉਰ ਧਿਆਨ ਕੋ ਧਰਹੀ ॥ ਬਹਿਸ ਬਹਿਸ ਬਾਦਨ ਤੇ ਮਰਹੀ ॥੪੧॥ [29]ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ [30]ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਯਨਿ ਪਕਰਿ ਪਛਾਰੋ ॥੪੨॥ [31]ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਭ ਮਨਮੰ ॥ [32]ਧਰਮ ਚਲਾਵਨ ਸੰਤ ਉਬਾਰਨ[ਅ] ॥

ੳ ਪਾਠੰਤਰ-ਤਿਨੈ

ਅ ਅੰਗ ੫੭, ੫੮, ੫੯ ਇਹਨਾਂ ਤਿੰਨਾਂ ਪੰਨਿਆਂ ਦੇ ਵਿਚ ਕਵੀਆਂ ਦੇ ਸਿਰਤਾਜ ਪੰਥ ਦੇ ਵਾਲੀ ਨੇ ਆਪਣਾ ਇਸ਼ਟ ਆਪਣਾ ਨਿਸ਼ਚਾ, ਆਪਣਾ ਪ੍ਰੋਗਰਾਮ ਕਾਰਣ ਤੇ ਕਰਤੱਵ ਬਾਰੇ ਬਹੁਤ ਹੀ ਥੋੜ੍ਹੇ ਸ਼ਬਦਾਂ ਦੇ ਵਿਚ ਭਲੀ ਪ੍ਰਕਾਰ ਪ੍ਰਗਟ ਕਰ ਦਿੱਤਾ ਹੈ ਤਾਂ ਕਿ ਪਾਠਕ ਜਨ ਅੰਧੇਰੇ ਵਿਚ ਇਧਰ ਉਧਰ ਰਥ ਨਾ ਮਾਰਦੇ ਫਿਰਨ ਪਰ ਜੇ ਫੇਰ ਵੀ ਅਸੀਂ ਪੜ੍ਹ ਕੇ ਨਾ ਸਮਝੀਏ ਅਤੇ ਬਹੁਤੇ ਵਿਦਵਾਨ ਉਹ ਹਨ ਜਿਨ੍ਹਾਂ ਪੜ੍ਹਿਆ ਹੀ ਨਹੀਂ ਦੂਜਿਆਂ ਦੀਆਂ ਲਿਖਤਾਂ ਦੇਖ ਕੇ ਹੀ ਉਹਨਾਂ ਅੱਗੇ ਨਿਕਲਣ ਦਾ ਉਪਰਾਲਾ ਕਰਦੇ ਹਨ। ਕਿਹੜਾ ਸੂਝਵਾਨ ਵਿਦਵਾਨ ਹੈ ਜਿਹਵਾ ਇਹ ਨਾ ਲਿਖਤਾਂ ਨੂੰ ਪੜ੍ਹ ਕੇ ਸ਼ੰਕਾ ਕਰ ਸਕੇ। ਜਿਸ ਦੇ ਹਿਰਦੇ ਵਿਚ ਹਰਿ ਨਾਮ ਤੇ ਸ਼ਰਧਾ ਹੈ ਉਹ ਤਾਂ ਇਹਨਾਂ ਨੂੰ ਪੜ੍ਹ ਕੇ ਇੱਕ-ਇੱਕ ਅੱਖਰ ਵਿਚ ਬ੍ਰਹਮ ਗਿਆਨ ਨੂੰ ਹੀ ਵੇਖਦਾ ਹੈ। ਗੁਰਬਾਣੀ ਕਹਿੰਦੀ ਹੈ— ਜਾ ਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥ ਬੀਸ ਬਿਸੁਏ ਜਾਕੈ ਮਨਿ ਪਰਗਾਸੁ ॥ ਤਿਸੁ ਜਨ ਕੈ ਪਾਰ ਬ੍ਰਹਮ ਕਾ ਨਿਵਾਸ ॥੩॥ ਤਿਸੁ ਗੁਰ ਕਉ ਸਦ ਕਰੀ ਨਮਸਕਾਰਾ ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥ ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥ ਮ: ੫॥ ਕੀ ਇਹੋ ਗੁਰੂ ਨਾਨਕ ਦਾ ਜਾਪ ਤੇ ਬਲਿਹਾਰ ਜਾਣਾ ਹੈ ਦਸਵੇਂ ਗੁਰੂ ਨਾਨਕ ਦੀ ਬਾਣੀ ਦਾ ਰੱਜ ਕੇ ਤ੍ਰਿਸਕਾਰ ਕੀਤਾ ਜਾਵੇ, ਕੀ ਦਸਵੇਂ ਗੁਰੂ ਨਾਨਕ ਦੀ ਬਾਣੀ ਗੁਰਬਾਣੀ ਨਹੀਂ ? ਅੰਤ ਇਹ ਮੰਨਣਾ ਪਏਗਾ ਕਿ ਸ੍ਰੀ ਦਸਮੇਸ਼ ਜੀ ਉਚਰੀ ਬਾਣੀ ਤਾਂ ਗੁਰ ਬਾਣੀ ਹੀ ਹੈ ਪਰ ਸਾਡੇ ਅੰਦਰਲੇ ਮੈਲੇ ਹਨ

੧ ਅਕਾਲ ਪੁਰਖ ਦਾ ਹੁਕਮ ॥
੨ ਚੌਪਈ ॥ ਮੈਂ ਤੈਨੂੰ ਆਪਣਾ ਪੁੱਤਰ ਬਣਾਉਣ ਦੀ ਉਪਾਧੀ
ਤੇ ਵਡਿਆਈ ਦਿੱਤੀ ਹੈ ਅਤੇ ਪੰਥ ਪ੍ਰਚਲਿਤ ਕਰਨ ਲਈ
ਸਜਾਇਆ ਹੈ । ਸ਼ੁੱਧ ਪੰਥ ਪ੍ਰਚੁਰ ਕਰੋ ।
੩ ਜਿਥੇ ਕਿਥੇ ਧਰਮ ਦੇ ਰਾਜ ਚਲਦੇ ਕਰੋ । ਮੂਰਖਤਾ ਵਾਲੇ
ਕਬੁੱਧ ਦੇ ਰਾਹਾਂ ਤੋਂ ਲੋਕਾਂ ਨੂੰ ਵਰਜੋ (ਹਟਾਉ) ॥੨੯॥
੪ ਕਵੀ ਆਪਣੀ ਕੀਤੀ ਬੇਨਤੀ ਦੱਸਦਾ ਹੈ ਕਿ ॥ ਦੋਹਰਾ ॥
ਮੈਂ ਉਸ ਵੇਲੇ
੫ ਦੋ ਹੱਥ ਜੋੜ ਕੇ ਖੜਾ ਹੋ ਗਿਆ ਅਤੇ ਸਿਰ ਨੀਵਾਂ ਕਰਕੇ
ਨਿਮਰਤਾ ਨਾਲ ਬੇਨਤੀ ਕੀਤੀ ਕਿ ਹੇ ਪ੍ਰਭੂ !
੬ ਪੰਥ ਤਾਂ ਜਗਤ ਵਿਚ ਤਾਂ ਹੀ ਚੱਲ ਸਕਦਾ ਹੈ, ਜੇਕਰ
ਤੁਸੀਂ ਮੇਰੇ ਸਹਾਇਕ ਹੋਵੋ ॥੩੦॥
੭ ਚੌਪਈ ॥ ਸ੍ਰੀ ਕਲਗੀਧਰ ਜੀ ਹੁਣ ਦੱਸਦੇ ਹਨ ਕਿ ਇਸ
ਕਾਰਨ ਕਰਕੇ ਮੈਨੂੰ ਪ੍ਰਭੂ ਨੇ ਭੇਜਿਆ ਹੈ ਜਿਸ ਕਰਕੇ ਮੈਂ
ਆ ਕੇ ਜਗਤ ਵਿਚ ਜਨਮ ਲਿਆ ।
੮ ਜਿਸ ਤਰ੍ਹਾਂ ਮਾਲਿਕ ਨੇ ਹੁਕਮ ਕੀਤਾ ਮੈਂ ਉਹ ਗੱਲ ਕਹਿ
ਰਿਹਾ ਹਾਂ। ਹੋਰ ਮੈਂ ਕਿਸੇ ਨੂੰ ਜਗਤ ਵਿਚ ਧੋਖਾ ਦੇ ਕੇ
ਵੈਰ ਨਹੀਂ ਕਰ ਰਿਹਾ (ਪਰ ਯਾਦ ਰੱਖੋ) ॥੩੧॥
੯ ਜਿਹੜੇ ਜਿਹੜੇ ਵੀ ਸੁਧਾਰਕ ਜਾਂ ਪ੍ਰੇਰਕ "ਹਮ ਕੋ" ਆਪਣੇ
ਆਪ ਨੂੰ ਪ੍ਰਮੇਸ਼ਰ ਕਹਾਉਣਗੇ ਜਾਂ ਕਹਾਉਂਦੇ ਹਨ ਉਹ
ਸਾਰੇ ਹੀ ਨਰਕ ਦੇ ਕੁੰਡ ਵਿਚ ਪੈ ਜਾਣਗੇ ।
੧੦ ਭਾਵੇਂ ਮੈਨੂੰ ਅਖਾਲ ਪੁਰਖ ਨੇ ਆਪਣਾ ਪੁੱਤਰ ਕਹਿਕੇ
ਨਿਵਾਜਿਆ ਹੈ ਪਰ ਫਿਰ ਵੀ ਮੈਨੂੰ ਉਸ ਦਾ ਸੇਵਕ ਹੀ
ਸਮਝੋ । ਇਸ ਦੇ ਵਿਚ ਜ਼ਰਾ ਜਿੰਨਾ ਵੀ ਫਰਕ ਨਾ
ਸਮਝੋ ॥੩੨॥
੧੧ ਮੈਂ ਤਾਂ ਉਸ ਪਰਮ ਪੁਰਖ ਦਾ ਦਾਸ ਹੀ ਹਾਂ ਅਤੇ ਇਥੇ
ਇਸ ਜਗਤ ਦਾ ਤਮਾਸ਼ਾ ਵੇਖਣ ਲਈ ਹੀ ਆਇਆ ਹਾਂ।
ਜੋ ਕੁਝ ਪਹਿਲੇ ਸੁਧਾਰਕਾਂ ਬਾਰੇ
੧੨ ਪ੍ਰਭੂ ਨੇ ਕਿਹਾ_ਉਹੀ ਗੱਲ ਮੈਂ ਜਗਤ ਵਾਲਿਆਂ ਨੂੰ ਕਹੀ
ਹੈ । ਇਸ ਮ੍ਰਿਤ ਲੋਕ ਵਿਚ ਆ ਕੇ ਕਿਸੇ ਤੋਂ ਡਰ ਕੇ
ਚੁੱਪ ਕਰਕੇ ਨਹੀਂ ਬੈਠਾਂਗਾ ॥੩੩॥
੧੩ ਨਰਾਜ ਛੰਦ ॥ ਜੋ ਮੇਰੇ ਪ੍ਰਭੂ ਨੇ ਕਿਹਾ ਹੈ ਮੈਂ ਉਹ ਗੱਲ ਹੀ
ਕਹਾਂਗਾ । ਹੋਰ ਕਿਸੇ ਤੋਂ ਡਰ, ਭੈ ਨਹੀਂ ਰੱਖਾਂਗਾ ਅਤੇ ਨਾ ਹੀ
੧੪ ਕਿਸੇ ਦੇ ਭੇਖ ਦਾ ਅਸਰ ਮੰਨਾਂਗਾ । ਨਾਮ ਸਿਮਰਨ ਦਾ
ਉਹ ਬੀਜ ਬੀਜਾਂਗਾ ਜੋ ਕਿਸੇ ਦੇ ਲੇਖੇ ਵਿਚ ਨਹੀਂ ਆ
ਸਕਦਾ ॥੩੪॥
੧੫ ਪੱਥਰ ਨਹੀਂ ਪੂਜਾਂਗਾ । ਨਾ ਹੀ ਕਿਸੇ ਦੇ ਭੇਖ ਦਾ ਅਸਰ
ਮੰਨਾਂਗਾ ।
੧੬ ਪ੍ਰਭੂ ਦੇ ਬੇਅੰਤ ਨਾਮਾਂ ਦਾ ਗਾਇਨ ਕਰਾਂਗਾ । ਜਿਨ੍ਹਾਂ ਦਾ
ਗਾਇਨ ਕਰਕੇ ਪਰਮ ਪੁਰਖ ਦੀ ਪ੍ਰਾਪਤੀ ਹੋਵੇਗੀ ॥੩੫॥
੧੭ ਨਾ ਹੀ ਸਿਰ ਦੇ ਉੱਪਰ ਜਟਾਂ ਬਣਾਵਾਂਗਾ । ਨਾ ਹੀ ਕੰਨਾਂ
ਦੇ ਵਿਚ ਮੁੰਦਰਾਂ ਪਾਵਾਂਗਾ ।
੧੮ ਨਾ ਹੀ ਕਿਸੇ ਦੇ ਡਰ ਭੈ ਦੀ ਪ੍ਰਵਾਹ ਕਰਾਂਗਾ । ਜੋ ਕੁਝ
ਮੈਨੂੰ ਪ੍ਰਭੂ ਨੇ ਕਿਹਾ ਹੈ ਉਹ ਮੈਂ ਕਰਾਂਗਾ ॥੩੬॥
੧੯ ਅਤੇ ਜਪਾਂਗਾ ਤਾਂ ਇਕੋ ਪ੍ਰਭੂ ਦਾ ਨਾਮ ਹੀ ਜਪਾਂਗਾ ।
ਜਿਹੜਾ ਹਰ ਥਾਂ ਕੰਮ ਆਉਂਦਾ ਹੈ ।
੨੦ ਹੋਰ ਕਿਸੇ ਦਾ ਜਾਪ ਨਹੀਂ ਜਪਾਂਗਾ । ਨਾ ਹੀ ਹੋਰ ਕੋਈ
ਕਿਸੇ ਦੇਵੀ, ਦੇਵਤੇ ਦੀ ਸਥਾਪਨਾ ਕਰਾਂਗਾ ॥੩੭॥
੨੧ ਉਸ ਪ੍ਰਭੂ ਦੇ ਹੀ ਬੇਅੰਤ ਨਾਮ ਹਨ ਜਿਨ੍ਹਾਂ ਨੂੰ ਮੈਂ ਸਿਮਰਾਂਗਾ।
ਜਿਸ ਦੇ ਨਾਲ ਪਰਮ ਜੋਤਿ ਦੀ ਪ੍ਰਾਪਤੀ ਹੋਵੇਗੀ ।
੨੨ ਨਾ ਹੋਰ ਕਿਸੇ ਦਾ ਧਿਆਨ ਧਰਾਂਗਾ, ਨਾ ਹੀ ਹੋਰ ਕਿਸੇ
ਦੇ ਨਾਮ ਦਾ ਉਚਾਰਨ ਕਰਾਂਗਾ ॥੩੮॥
੨੩ ਹੇ ਪ੍ਰਭੂ ! ਮੈਂ ਤਾਂ ਇੱਕ ਤੇਰੇ ਹੀ ਨਾਮ ਵਿਚ ਰੱਤਿਆ
ਹੋਇਆ ਹਾਂ । ਹੋਰ ਕਿਸੇ ਮਾਨ ਮੱਤੇ ਨੂੰ ਨਹੀਂ ਜਾਣਦਾ।
੨੪ ਸਭ ਦੇ ਪੂਜ ਸਭ ਤੋਂ ਵੱਡੇ ਦੇ ਹੀ ਧਿਆਨ ਨੂੰ ਧਰਾਂਗਾ।
ਜਿਸ ਦੇ ਨਾਲ ਬੇਅੰਤ ਪਾਪ ਦੂਰ ਹੋ ਜਾਣਗੇ ॥੩੯॥
੨੫ ਹੇ ਪ੍ਰਭੂ ! ਮੈਂ ਤਾਂ ਤੇਰੇ ਹੀ ਰੂਪ ਵਿਚ ਰਚਿਆ ਰਹਾਂਗਾ।
ਹੋਰ ਕਿਸੇ ਦਾਨ ਆਦਿ ਨਾਲ ਨਹੀਂ ਮਿਲਾਂਗਾ ।
੨੬ ਇਕ ਤੇਰਾ ਨਾਮ ਉਚਾਰਨ ਕਰਕੇ ਉਸ ਦੇ ਨਾਲ ਅਨੇਕਾਂ
ਦੁੱਖ ਦੂਰ ਕਰ ਲਵਾਂਗਾ ॥੪੦॥
੨੭ ਚੌਪਈ ॥ ਹੇ ਪ੍ਰਭੂ ! ਜਿਸ-ਜਿਸ ਨੇ ਵੀ ਤੇਰਾ ਨਾਮ ਜਪਿਆ
ਹੈ । ਦੁੱਖ ਤੇ ਪਾਪ ਤਾਂ ਉਸ ਦੇ ਕਦੇ ਲਾਗੇ ਨਹੀਂ ਲੱਗਿਆ।
੨੮ ਜਿਹੜੇ-ਜਿਹੜੇ ਹੋਰ ਕਿਸੇ ਦੇ ਧਿਆਨ ਨੂੰ ਧਰਦੇ ਹਨ ਉਹ
ਤਾਂ ਬਹਿਸ ਮੁਬਾਹਿਸਾ ਬਾਦ ਵਿਰੋਧ ਕਦੇ ਹੀ ਮਰ ਜਾਂਦੇ
ਹਨ ॥੪੧॥
੨੯ ਅਸੀਂ ਤਾਂ ਇਸ ਕੰਮ ਲਈ ਜਗਤ ਵਿਚ ਆਏ ਹਾਂ । ਧਰਮ
ਦੇ ਪੱਖ ਨੂੰ ਪੂਰਨ ਲਈ ਭਾਵ ਧਰਮ ਦਾ ਪ੍ਰਚਾਰ ਕਰਨ
ਲਈ ਗੁਰਦੇਵ ਨੇ ਭੇਜੇ ਹਨ ਤੇ ਹੁਕਮ
੩੦ ਦਿੱਤਾ ਹੈ ਜਿਥੇ ਕਿਥੇ ਹੋਵੇ ਧਰਮ ਦਾ ਵਾਧਾ ਕਰੋ । ਦੁਸ਼ਟਾਂ,
ਦੋਖੀਆਂ, ਧਰਮ ਦੇ ਵਿਰੋਧੀਆਂ ਨੂੰ ਫੜ ਕੇ ਪਿਛਾੜ
ਦਿਉ ॥੪੨॥
੩੧ ਇਸੇ ਕੰਮ ਲਈ ਅਸੀਂ ਜਨਮ ਲਿਆ ਹੈ । ਇਸ ਗੱਲ ਨੂੰ
ਸਾਰੇ ਨੇਕ ਪੁਰਖ ਮਨ ਵਿਚ ਸਮਝ ਲੈਣ ਕਿ ਧਰਮ
੩੨ ਨੂੰ ਚਲਾਉਣਾ ਤੇ ਸੰਤਾਂ ਦਾ ਬਚਾਉਣਾ...

[੧]ਦੁਸਟ ਸਭਨ ਕੋ ਮੂਲ ਉਪਾਰਨਿ ॥੪੩॥ [੨]ਜੇ ਜੇ ਭਏ ਪਹਿਲ ਅਵਤਾਰਾ ॥ ਆਪੁ ਆਪੁ ਤਿਨ ਜਾਪੁ ਉਚਾਰਾ ॥ [੩]ਪ੍ਰਭ ਦੋਖੀ ਕੋਈ ਨ ਬਿਦਾਰਾ ॥ ਧਰਮ ਕਰਮ ਕੋ ਰਾਹੁ ਨ ਡਾਰਾ ॥੪੪॥ [੪]ਜੇ ਜੇ ਗਉਸ ਅੰਬੀਆ ਭਏ ॥ ਮੈ ਮੈ ਕਰਤ ਜਗਤ ਤੇ ਗਏ ॥ [੫]ਮਹਾ ਪੁਰਖ ਕਾਹੂ ਨ ਪਛਾਨਾ ॥ ਕਰਮ ਧਰਮ ਕੋ ਕਛੂ ਨ ਜਾਨਾ ॥੪੫॥ [੬]ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋ ਮਨ ਮਾਹੀਂ ॥ [੭]ਆਨ ਆਸ ਉਪਜਤ ਕਿਛੁ ਨਾਹੀ ॥ ਵਾ ਕੀ ਆਸ ਧਰੋ ਮਨ ਮਾਹੀ ॥੪੬॥ ਦੋਹਰਾ ॥ [੮]ਕੋਈ ਪੜਤਿ ਕੁਰਾਨ ਕੋ ਕੋਈ ਪੜਤ ਪੁਰਾਨ ॥ [੯]ਕਾਲ ਨ ਸਕਤ ਬਚਾਇਕੈ ਫੋਕਟ ਧਰਮ ਨਿਦਾਨ ॥੪੭॥ ਚੌਪਈ ॥ [੧੦]ਕਈ ਕੋਟਿ ਮਿਲਿ ਪੜ੍ਹਤ ਕੁਰਾਨਾ ॥ ਬਾਚਤ ਕਿਤੇ ਪੁਰਾਨ ਅਜਾਨਾ ॥ [੧੧]ਅੰਤਿ ਕਾਲ ਕੋਈ ਕਾਮ ਨ ਆਵਾ ॥ ਦਾਵ ਕਾਲ ਕਾਹੂ ਨ ਬਚਾਵਾ ॥੪੮॥ [੧੨]ਕਿਉ ਨ ਜਪੋ ਤਾ ਕੋ ਤੁਮ ਭਾਈ ॥ ਅੰਤਿ ਕਾਲ ਜੋ ਹੋਇ ਸਹਾਈ ॥ [੧੩]ਫੋਕਟ ਧਰਮ ਲਖੋ ਕਰ ਭਰਮਾ ॥ ਇਨ ਤੇ ਸਰਤ ਨ ਕੋਈ ਕਰਮਾ ॥੪੯॥ [੧੪]ਇਹ ਕਾਰਨਿ ਪ੍ਰਭ ਹਮੈ ਬਨਾਯੋ ॥ ਭੇਦੁ ਭਾਖਿ ਇਹ ਲੋਕ ਪਠਾਯੋ ॥ [੧੫]ਜੋ ਤਿਨ ਕਹਾ ਸੁ ਸਭਨ ਉਚਰੋਂ ॥ ਡਿੰਭ ਵਿੰਭ ਕਿਛੁ ਨੈਕੁ ਨ ਕਰੌਂ ॥੫੦॥ ਰਸਾਵਲ ਛੰਦ ॥ [੧੬]ਨ ਜਟਾ ਮੂੰਡ ਧਾਰੌਂ ॥ ਨ ਮੁੰਦ੍ਰਕਾ ਸਵਾਰੌਂ ॥ [੧੭]ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥੫੧॥ [੧੮]ਨ ਨੈਨੰ ਮਿਚਾਊ ॥ ਨ ਡਿੰਭੰ ਦਿਖਾਊ ॥ [੧੯]ਨ ਕੁਕਰਮੰ ਕਮਾਊ ॥ ਨ ਭੇਖੀ ਕਹਾਊਂ ॥੫੨॥ ਚੌਪਈ ॥ [੨੦]ਜੇ ਜੇ ਭੇਖ ਸੁ ਤਨ ਮੈ ਧਾਰੈ ॥ ਤੇ ਪ੍ਰਭ ਜਨ ਕਛੁ ਕੈ ਨ ਬਿਚਾਰੈ ॥ [੨੧]ਸਮਝ ਲੇਹੁ ਸਭ ਜਨ ਮਨ ਮਾਹੀਂ ॥ ਡਿੰਭਨ ਮੈ ਪਰਮੇਸਰ ਨਾਹੀ ॥੫੩॥ [੨੨]ਜੇ ਜੇ ਕਰਮ ਕਰਿ ਡਿੰਭ ਦਿਖਾਹੀਂ ॥ ਤਿਨ ਪ੍ਲੋਗਨ ਮੋ ਗਤਿ ਨਾਹੀ ॥ [੨੩]ਜੀਵਤ ਚਲਤ ਜਗਤ ਕੇ ਕਾਜਾ ॥ ਸ੍ਵਾਂਗ ਦੇਖਿ ਕਰਿ ਪੂਜਤ ਰਾਜਾ ॥੫੪॥ [੨੪]ਸੁਆਂਗਨ ਮੈ ਪਰਮੇਸਰ ਨਾਹੀ ॥ ਖੋਜ ਫਿਰੈ ਸਭ ਹੀ ਕੋ ਕਾਹੀ ॥ [੨੫]ਅਪਨੋ ਮਨੁ ਕਰ ਮੋ ਜਿਹ ਆਨਾ ॥ ਪਾਰਬ੍ਰਹਮ ਕੋ ਤਿਨੀ ਪਛਾਨਾ ॥੫੫॥ ਦੋਹਰਾ ॥ [੨੬]ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥ [੨੭]ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥੫੬॥ ਚੌਪਈ ॥ [੨੮]ਜੇ ਜੇ ਜਗ ਕੋ ਡਿੰਭ ਦਿਖਾਵੈ ॥ ਲੋਗਨ ਮੂੰਡਿ ਅਧਿਕ ਸੁਖੁ ਪਾਵੈ ॥ [੨੯]ਨਾਸਾ ਮੂੰਦ ਕਰੈ ਪ੍ਰਣਾਮੰ ॥

੧ ਸਾਰੇ ਦੁਸ਼ਟਾਂ ਦੀਆਂ ਜੜ੍ਹਾਂ ਪੁਟਣੀਆਂ (ਮੇਰੇ ਜਗਤ ਵਿਚ ਆਉਣ ਦਾ ਇਹ ਪ੍ਰਯੋਜਨ ਹੈ) ॥੪੩॥

੨ ਜਿਹੜੇ-ਜਿਹੜੇ ਵੀ ਪਹਿਲਾਂ ਅਵਤਾਰ ਹੋਏ ਹਨ ਉਹਨਾਂ ਨੇ ਆਪਣੇ ਨਾਮ ਦਾ ਜਾਪ ਜਪਾਇਆ, ਜਾਂ ਕਿਰਤਮ ਨਾਮਾਂ ਦਾ ਜਾਪ ਜਪਾਇਆ । ਜਿਵੇਂ ਰਾਧੇ ਸ਼ਿਆਮ, ਸੀਤਾ ਰਾਮ, ਆਦਿ ਜਿਵੇਂ ਅੱਜ-ਕਲ੍ਹ ਨੂਰਮਹਿਲਏ ਤੇ ਬਿਆਸਾ ਵਾਲੇ ਜੰਮ ਪਏ ਹਨ ।

੩ ਪ੍ਰਭੂ ਤੋਂ ਉਲਟ ਚੱਲਣ ਵਾਲਾ ਕੋਈ ਨਾ ਮਾਰਿਆ । ਧਰਮ ਤੇ ਕਰਮ ਦਾ ਅਸਲ ਰਾਹ ਨਾ ਦੱਸਿਆ ॥੪੪॥

੪ ਜਿਹੜੇ-ਜਿਹੜੇ ਵੀ ਪੀਰ-ਪੈਗੰਬਰ ਹੋਏ, ਉਹ ਮੈਂ-ਮੈਂ ਕਰਦੇ ਜਗਤ ਤੋਂ ਚਾਲੇ ਪਾ ਗਏ ।

੫ ਮਹਾਨ ਹਸਤੀ ਪਰਮ ਪੁਰਖ ਨੂੰ ਕਿਸੇ ਨੇ ਨਾ ਪਛਾਣਿਆ। ਧਰਮ ਤੇ ਕਰਮ ਦੀ ਕੋਈ ਜਾਣਕਾਰੀ ਨਾ ਦਿੱਤੀ ॥੪੫॥

੬ ਇਸ ਵਾਸਤੇ ਐ ਸਿੱਖੋ ! ਹੋਰ ਦੀ ਆਸ ਰੱਖਣੀ ਕੁਝ ਵੀ ਨਹੀਂ ਹੈ, ਇਕੋ ਆਸ ਮਨ ਵਿਚ ਧਾਰਨ ਕਰ ਲਵੋ ।

੭ ਹੋਰ ਤੋਂ ਕੁਝ ਨਹੀਂ ਮਿਲਦਾ । ਇਸ ਲਈ ਉਸੇ ਦੀ ਆਸ ਮਨ ਵਿਚ ਰੱਖੋ ॥੪੬॥

੮ ਦੋਹਰਾ ॥ ਕੋਈ ਕੁਰਾਨ ਪੜ੍ਹਦਾ ਹੈ, ਕੋਈ ਪੁਰਾਣ ਪੜ੍ਹਦਾ ਹੈ।

੯ ਪਰ ਕਾਲ ਤੋਂ ਕੋਈ ਵੀ ਨਹੀਂ ਬਚਾ ਸਕਦਾ (ਮੁਕਤ) ਨਹੀਂ ਹੁੰਦਾ ਇਸ ਲਈ ਹਿੰਦੂ ਜਾਂ ਮੁਸਲਮਾਨ ਧਰਮ ਥੋਥਾ ਹੈ ਭਾਵ ਬੱਚਿਆਂ ਵਾਲੀ ਖੇਡ ਹੈ ॥੪੭॥

੧੦ ਚੌਪਈ ॥ ਕਈ ਕਰੋੜ ਇਕੱਠੇ ਹੋ-ਹੋ ਕੇ ਕੁਰਾਨ ਪੜ੍ਹਦੇ ਹਨ। ਕਿਤੇ ਪੁਰਾਣਾਂ ਨੂੰ ਅਣਜਾਣ ਲੋਕ ਵਾਚਦੇ ਹਨ ।

੧੧ ਅੰਤ ਦੇ ਵੇਲੇ ਕੋਈ ਵੀ ਕੰਮ ਨਹੀਂ ਦਿੰਦਾ । ਕਾਲ ਦੇ ਦਾਉ ਤੋਂ ਕੋਈ ਨਹੀਂ ਬਚਾਉਂਦਾ ॥੪੮॥

੧੨ ਐ ਭਾਈ ! ਫੇਰ ਤੁਸੀਂ ਕਿਉਂ ਨਹੀਂ ਉਸ ਵਾਹਿਗੁਰੂ ਨੂੰ ਜਪਦੇ ? ਜਿਹੜਾ ਅੰਤ ਦੇ ਸਮੇਂ ਸਹਾਈ ਹੁੰਦਾ ਹੈ ।

੧੩ ਫੋਕੇ ਧਰਮਾਂ ਨੂੰ ਭਰਮ ਕਰਕੇ ਹੀ ਜਾਣੋ । ਇਹਨਾਂ ਕੋਲੋਂ ਕੋਈ ਕੰਮ ਨਹੀਂ ਸਰਦਾ ॥੪੯॥

੧੪ ਇਸ ਕੰਮ ਕਰਕੇ ਹੀ ਪ੍ਰਭੂ ਨੇ ਮੇਰੇ ਸਰੀਰ ਨੂੰ ਬਣਾਇਆ ਹੈ ਤੇ ਮੈਨੂੰ ਸਿਰਜਿਆ ਹੈ । ਇਹ ਸਾਰਾ ਭੇਤ ਦੱਸ ਕੇ ਇਸ ਮਾਤ ਲੋਕ ਵਿਚ ਮੈਨੂੰ ਉਸ ਪਰਮ ਪੁਰਖ ਨੇ ਭੇਜਿਆ ਹੈ।

੧੫ ਜੋ ਉਸ ਨੇ ਮੈਨੂੰ ਕਿਹਾ ਹੈ ਮੈਂ ਉਹ ਸਭ ਨੂੰ ਕਹਿ ਕੇ ਦੱਸਦਾ ਹਾਂ । ਇਸ ਦੇ ਵਿਚ ਝੂਠ-ਪਾਖੰਡ, ਧੋਖਾ ਇਕ ਜਰਾ ਜਿੰਨਾ ਵੀ ਨਹੀਂ ਕਰਾਂਗਾ ॥੫੦॥

੧੬ ਰਸਾਵਲ ਛੰਦ ॥ ਨਾ ਸਿਰ ਜਟਾਂ ਧਾਰਨ ਕਰਾਂ, ਕਰਾਵਾਂਗਾ, ਨਾ ਹੀ ਕੰਨਾਂ ਵਿਚ ਮੁੰਦਰਾਂ ਪਾਵਾਂਗਾ ।

੧੭ ਇਕੋ-ਇਕ ਉਸ ਦਾ ਨਾਮ ਜਪਾਂਗਾ । ਜਿਸ ਤੋਂ ਸਾਰੇ ਕੰਮ ਸਰਦੇ ਹਨ ॥੫੧॥

੧੮ ਨਾ ਅੱਖਾਂ ਮੀਟਣ ਵਾਸਤੇ ਕਹਿੰਦਾ ਹਾਂ । ਨਾ ਕੋਈ ਪਖੰਡ ਹੀ ਕਰਕੇ ਦਿਖਾਵਾਂਗਾ ।

੧੯ ਨਾ ਕੋਈ ਖੋਟਾ ਕਰਮ ਕਰਾਂ, ਕਰਾਵਾਂਗਾ । ਨਾ ਹੀ ਕੋਈ ਭੇਖ ਧਾਰ ਕੇ ਭੇਖੀ ਕਹਾਵਾਂਗਾ ॥੫੨॥

੨੦ ਚੌਪਈ ॥ ਜਿਹੜੇ-ਜਿਹੜੇ ਵੀ ਲੋਕ ਦਿਖਾਵੇ ਦਾ ਭੇਖ ਸਰੀਰ 'ਤੇ ਧਾਰਦੇ ਹਨ ਉਹਨਾਂ ਨੂੰ ਪ੍ਰਭੂ ਦੇ ਬੰਦੇ ਕੁਝ ਵੀ ਕਰਕੇ ਨਹੀਂ ਜਾਣਦੇ ।

੨੧ ਇਸ ਗੱਲ ਨੂੰ ਸਾਰੇ ਭਗਤ-ਜਨ ਮਨ ਵਿਚ ਜਾਣ ਲੈਣ। ਇਹਨਾਂ ਪਾਖੰਡਾਂ ਵਿਚ ਪ੍ਰਮੇਸ਼ਰ ਨਹੀਂ ਵਸਦਾ ॥੫੩॥

੨੨ ਜਿਹੜੇ-ਜਿਹੜੇ ਕਰਮ ਕਾਂਡ ਕਰਕੇ ਪਾਖੰਡ ਵਿਖਾਉਂਦੇ ਹਨ ਉਹਨਾਂ ਪਾਖੰਡੀਆਂ ਦੀ ਪ੍ਰਲੋਕ ਵਿਚ ਮੁਕਤੀ ਨਹੀਂ ਹੁੰਦੀ।

੨੩ ਹਾਂ, ਜਿਉਂਦੇ-ਜਿਉਂਦੇ ਜਗਤ 'ਤੇ ਕੰਮ ਚੱਲ ਪੈਂਦੇ ਹਨ । ਭੇਖ ਵੇਖ ਕੇ ਰਾਜੇ, ਮਹਾਂਰਾਜੇ ਵੀ ਪੂਜਣ ਲੱਗ ਜਾਂਦੇ ਹਨ ॥੫੪॥

੨੪ ਪਰ ਭੇਖਾਂ ਤੇ ਪਾਖੰਡਾਂ ਵਿਚ ਪ੍ਰਮੇਸ਼ਰ ਨਹੀਂ ਹੈ । ਭਾਵੇਂ ਸਾਰੇ ਲੋਕ ਕਿਤੇ ਵੀ ਖੋਜ (ਟੋਲ) ਫਿਰਨ ॥

੨੫ ਜਿਸ ਨੇ ਆਪਣੇ ਮਨ ਨੂੰ ਮੁੱਠੀ ਵਿਚ ਲੈ ਲਿਆ ਹੈ "ਗੁਪਤ ਪ੍ਰਗਟ ਸਭ ਸਭ ਜਾਣੀਐ ਜੇ ਮਨ ਰਾਖੈ ਠਾਇ ॥ ਆਦਿ ਅੰਗ ੫੭॥ ਪਾਰਬ੍ਰਹਮ ਨੂੰ ਉਸੇ ਨੇ ਹੀ ਪਛਾਣਿਆ ਹੈ ॥੫੫॥

੨੬ ਦੋਹਰਾ ॥ ਜਿਹੜੇ ਲੋਕ ਸੰਸਾਰ ਨੂੰ ਭੇਖ ਦਿਖਾ ਕੇ ਲੋਕਾਂ ਨੂੰ ਵੱਸ ਕਰਦੇ ਹਨ ॥

੨੭ ਉਹ ਦੰਭੀ ਲੋਕ ਅੰਤ ਨੂੰ ਕਾਲ ਦੀ ਕਟਾਰੀ ਦੇ ਕੱਟੇ ਹੋਏ ਨਰਕਾਂ ਵਿਚ ਜਾ ਕੇ ਵਸਦੇ ਹਨ ॥੫੬॥

੨੮ ਚੌਪਈ ॥ ਜਿਹੜੇ-ਜਿਹੜੇ ਵੀ ਲੋਕ ਜਗਤ ਨੂੰ ਪਾਖੰਡ ਕਰਕੇ ਦਿਖਾਉਂਦੇ ਹਨ ਇਹ ਠੀਕ ਹੈ ਕਿ ਉਹ ਲੋਕਾਂ ਦਾ ਸਿਰ ਮੁੰਨ ਕੇ ਆਪ ਬਹੁਤ ਸੁਖ ਭੋਗਦੇ ਹਨ ।

੨੯ ਨਾਸਾਂ ਮੁੰਦ ਕੇ ਮੱਥੇ ਟੇਕਦੇ ਹਨ ਪਾਖੰਡੀ—

[੧]ਫੋਕਟ ਧਰਮ ਨ ਕਉਡੀ ਕਾਮੰ ॥੫੭॥ [੨]ਫੋਕਟ ਧਰਮ ਜਿਤੇ ਜਗ ਕਰਹੀ ॥ ਨਰਕਿ ਕੁੰਡ ਭੀਤਰ ਤੇ ਪਰਹੀ ॥ [੩]ਹਾਥਿ ਹਲਾਏ ਸੁਰਗ ਨ ਜਾਹੂ ॥ ਜੋ ਮਨੁ ਜੀਤ ਸਕਾ ਨਹੀ ਕਾਹੂ ॥੫੮॥ [੪]ਕਬਿ ਬਾਚ ॥ ਦੋਹਰਾ ॥ [੫]ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੌ ਜਗ ਮਾਹਿ ॥ [੬]ਜੋ ਤਿਹ ਪ੍ਰਭ ਕੌ ਧਿਆਇ ਹੈ ਅੰਤ ਸੁਰਗ ਕੋ ਜਾਹਿ ॥੫੯॥ ਦੋਹਰਾ ॥ [੭]ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥ [੮]ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥ ਚੌਪਈ ॥ [੯]ਜੇ ਜੇ ਬਾਦਿ ਕਰਤ ਹੰਕਾਰਾ ॥ ਤਿਨ ਤੇ ਭਿੰਨ ਰਹਤ ਕਰਤਾਰਾ ॥ [੧੦]ਬੇਦ ਕਤੇਬ ਬਿਖੈ ਹਰਿ ਨਾਹੀ ॥ ਜਾਨ ਲੇਹੁ ਹਰਿਜਨ ਮਨ ਮਾਹੀ ॥੬੧॥ [੧੧]ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥ ਆਂਧਰ ਕੀ ਪਦਵੀ ਕਹ ਪਾਵੈ ॥ [੧੨]ਆਂਖਿ ਮੀਚ ਮਗ ਸੂਝ ਨ ਜਾਈ ॥ ਤਾਹਿ ਅਨੰਤ ਮਿਲੈ ਕਿਮ ਭਾਈ ॥੬੨॥ [੧੩]ਬਹੁ ਬਿਸਥਾਰ ਕਹ ਲਉ ਕੋਈ ਕਹੈ ॥ ਸਮਝਤ ਬਾਤਿ ਥਕਤਿ ਹੁਐ ਰਹੈ ॥ [੧੪]ਰਸਨਾ ਧਰੈ ਕਈ ਜੌ ਕੋਟਾ ॥ ਤਦਪ ਗਨਤ ਤਿਹ ਪਰਤ ਸੁ ਤੋਟਾ ॥੬੩॥ ਦੋਹਰਾ ॥ [੧੫]ਜਬ ਆਇਸੁ ਪ੍ਰਭ ਕੋ ਭਯੋ ਜਨਮ ਧਰਾ ਜਗ ਆਇ ॥ [੧੬]ਅਬ ਮੈ ਕਥਾ ਸੰਛੇਪ ਤੇ ਸਭਹੂੰ ਕਹਤ ਸੁਨਾਇ ॥੬੪॥

[੧੭]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰਵੇਸ ਕਰਨ
ਨਾਮ ਖਸਟਮੋ ਧਆਇ ਸਮਾਪਤੁ ਮਸਤੁ ਸੁਭ ਮਸਤੁ ॥੬॥ ਅਫਜੂ ॥੨੭੯॥

### [੧੮]ਅਥ ਕਬਿ ਜਨਮ ਕਥਨੰ ॥

ਚੌਪਈ ॥ [੧੯]ਮੁਰ ਪਿਤ ਪੂਰਬ ਕੀਯਸਿ ਪਯਾਨਾ ॥ ਭਾਂਤਿ ਭਾਂਤਿ ਕੇ ਤੀਰਥ ਨਾਨ੍ਾ ॥ [੨੦]ਜਬ ਹੀ ਜਾਤ ਤ੍ਰਿਬੇਣੀ ਭਏ[ੳ] ॥ ਪੁੰਨ ਦਾਨ ਦਿਨ ਕਰਤ ਬਿਤਏ ॥੧॥ [੨੧]ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥ [੨੨]ਮੱਦ੍ਰ ਦੇਸ ਹਮ ਕੋ ਲੇ ਆਏ ॥ ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨॥ [੨੩]ਕੀਨੀ ਅਨਿਕ ਭਾਂਤਿ ਤਨ ਰੱਛਾ ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ ॥ [੨੪]ਜਬ ਹਮ ਧਰਮ ਕਰਮ ਮੋ ਆਏ ॥ ਦੇਵ ਲੋਕ ਤਬ ਪਿਤਾ ਸਿਧਾਏ ॥੩॥

[੨੫]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਸਮਤਮੋ ਧਿਆਇ
ਸਮਾਪਤ ਮਸਤੁ ਸੁਭ ਮਸਤੁ ॥੭॥ ਅਫਜੂ ॥੨੮੨॥

ੳ ਜਿਸ ਵੇਲੇ ਗੁਰੂ ਤੇਗ ਬਹਾਦਰ ਜੀ ਦੀ ਪ੍ਰਭਤਾ ਮੱਖਣ ਸ਼ਾਹ ਸੌਦਾਗਰ ਦਾ ਡੁੱਬਦਾ ਜਹਾਜ਼ ਪਾਰ ਕਰਨ ਉਪਰੰਤ ਬਹੁਤ ਵਧ ਰਹੀ ਸੀ, ਤਾਂ ਸੋਢੀਆਂ ਨੂੰ ਈਰਖਾ ਦੀ ਬੀਮਾਰੀ ਨੇ ਅਤਿ ਦੁਖੀ ਕਰ ਦਿੱਤਾ । ਜਿਸ ਨੂੰ ਤੱਕ ਕੇ ਸ਼ਾਂਤੀ ਦੇ ਪੁੰਜ ਵੈਰਾਗ ਦੀ ਮੂਰਤ ਨੇ ਆਪਣੇ ਪ੍ਰੋਗਰਾਮ ਤੀਰਥ ਯਾਤਰਾ ਦੀ ਬਣਾ ਲਿਆ ਸੀ । ਤੇ ਅਨੰਦ ਪੁਰ ਦੀ ਸੰਗਤ ਨੂੰ ਤਿੰਨ ਸਾਲ ਤੱਕ ਵਾਪਸ ਆਉਣ ਲਈ ਕਹਿ ਕੇ ਟਿਕਾ ਦਿੱਤਾ ਸੀ ਪਰ ਫੇਰ ਵੀ ਬਹੁਤ ਸਾਰੇ ਪ੍ਰੇਮੀ ਗੁਰੂ ਜੀ ਦੇ ਨਾਲ ਚੱਲ ਪਏ ਸਨ । ਸੁੱਖਾ ਨੰਦ, ਨੱਥੂ ਰਬਾਬੀ, ਮਾਤਾ ਨਾਨਕੀ ਜੀ ਦਾ ਰੱਥ, ਮਾਤਾ ਸ੍ਰੀ ਗੁਜਰੀ ਜੀ ਦਾ ਡੋਲਾ ਦਾਸ ਤੇ ਦਾਸੀਆਂ ਸਮੇਤ ਕ੍ਰਿਪਾਲ ਚੰਦ, ਸਾਹਿਬ ਚੰਦ, ਗੁਰਬਖਸ਼, ਮਤੀ ਰਾਮ, ਸਾਧੂ ਰਾਮ ਸਾਥੀ ਲੈ ਕੇ ਪਹਿਲੇ ਦਿਨ ਘਨੌਲੀ ਜਾ ਕੇ ਉਤਰੇ । ਦੂਜੇ ਦਿਨ ਰੋਪੜ ਤੇ ਸਨੇ ਸਨੇ ਅਨੇਕਾਂ ਸੰਗਤਾਂ ਨੂੰ ਤਾਰਦੇ ਤੇ ਸਵਾਲੀਆਂ ਦੀਆਂ ਝੋਲੀਆਂ ਭਰਦੇ ਮੂੰਹ ਮੰਗੀਆਂ ਮੁਰਾਦਾਂ ਦੀ ਬਖਸ਼ਿਸ਼ ਕਰਦੇ ਪਟਨੇ ਜਾ ਪਹੁੰਚੇ । ਮਾਤਾ ਨਾਨਕੀ ਤੇ ਗੁਜਰੀ ਜੀ ਨੂੰ ਪਟਨੇ ਸਾਹਿਬ ਮਹਿਲਾਂ ਵਿਚ ਛੱਡ ਕੇ ਆਪ ਪ੍ਰੇਮੀ ਸੰਗਤਾਂ ਸਮੇਤ ਸਨੇ-ਸਨੇ ਮੰਜ਼ਲ ਮਾਰਦੇ ਪਿੰਡ ਸੁਸਰਾਉ ਪੜਾਉ ਕਰਕੇ

੧ ਉਸ ਦਾ ਧਰਮ ਫੋਕਾ (ਥੋਥਾ) ਹੈ, ਇਕ ਕੌਡੀ ਦੇ ਵੀ ਕੰਮ ਨਹੀਂ ਆਉਂਦਾ ॥੫੭॥
੨ ਜਿਹੜੇ ਲੋਕ ਇਹੋ ਜਿਹੇ ਫੋਕੇ ਕਰਮ ਜੱਗ ਵਿਚ ਕਰਦੇ ਹਨ ਉਹ ਸਾਰੇ ਨਰਕ ਕੁੰਡ ਵਿਚ ਜਾ ਕੇ ਪੈਂਦੇ ਹਨ।
੩ ਜਿਹੜੇ ਲੋਕ ਹੱਥ ਹਿਲਾ ਕੇ ਦਿਖਾਵਾ ਕਰਦੇ ਹਨ ਉਹ ਕੋਈ ਹੱਥ ਹਿਲਾ ਕੇ ਸੁਰਗ ਨੂੰ ਨਹੀਂ ਚਲੇ ਜਾਂਦੇ। ਜੇ ਉਹ ਆਪਣੇ ਮਨ ਨੂੰ ਨਹੀਂ ਜਿੱਤ ਸਕਿਆ ॥੫੮॥
੪ ਦੋਹਰਾ ॥ ਮਹਾਂ ਕਵੀ ਜੀ ਆਪਣੀ ਵਿਚਾਰ ਕਹਿੰਦੇ ਹਨ ਕਿ—
੫ ਜੋ ਪ੍ਰਭੂ ਜੀ ਨੇ ਆਪ ਮੈਨੂੰ ਕਿਹਾ ਹੈ, ਉਹ ਮੈਂ ਜਗਤ ਵਿਚ ਕਹਿ ਰਿਹਾ ਹਾਂ।
੬ ਜਿਹੜਾ ਵੀ ਉਸ ਪ੍ਰਭੂ ਦਾ ਸਿਮਰਨ ਕਰੇਗਾ ਅੰਤ ਉਹੀ ਸਵਰਗ ਨੂੰ ਜਾਏਗਾ (ਜਾਂਦੇ ਹਨ) ॥੫੯॥
੭ ਦੋਹਰਾ ॥ ਹਰਿ ਤੇ ਹਰਿ ਦਾ ਭਗਤ (ਪਿਆਰਾ) ਇਹ ਦੋਵੇਂ ਇਕੋ ਰੂਪ ਹੀ ਹਨ, ਇਹਨਾਂ ਵਿਚ ਭਰਮ ਭੇਦ ਕੁਝ ਵੀ ਨਹੀਂ।
੮ ਜਿਸ ਤਰ੍ਹਾਂ ਨਦੀ ਵਿਚੋਂ ਪਾਣੀ ਦੀ ਧਾਰ ਵਹਿੰਦੀ ਹੋਈ ਵੱਖਰੀ ਦਿਸਦੀ ਹੈ ਪਰ ਅੰਤ ਜਲ ਦੇ ਵਿਚ ਜਾ ਸਮਾਉਂਦੀ ਹੈ। ਦੋਹਾਂ ਧਾਰਾਂ ਦਾ ਨਿਸ਼ਚਾ ਸਮੁੰਦਰ ਹੀ ਹੈ ॥੬੦॥
੯ ਚੌਪਈ ॥ ਜਿਹੜੇ ਲੋਕ ਹੰਕਾਰ ਵਿਚ ਆ ਕੇ ਵਾਦ-ਵਿਵਾਦ ਕਰਦੇ ਹਨ ਉਹਨਾਂ ਤੋਂ ਕਰਤਾਰ (ਵਾਹਿਗੁਰੂ) ਦੂਰ ਰਹਿੰਦਾ ਹੈ।
੧੦ ਵੇਦਾਂ ਤੇ ਕੁਰਾਨਾਂ ਵਿਚ ਹਰਿ ਲੁਕ ਕੇ ਨਹੀਂ ਬੈਠਾ। ਐ ਹਰੀ ਦੇ ਭਗਤੋ ! ਇਹ ਗੱਲ ਆਪਣੇ ਮਨ ਵਿਚ ਜਾਣ ਲਵੋ (ਸਮਝ ਲਵੋ) ॥੬੧॥
੧੧ ਜੇ ਕੋਈ ਭਜਨ ਤਾਂ ਕਰਦਾ ਨਹੀਂ ਅੱਖਾਂ ਬੰਦ ਕਰਕੇ ਲੋਕਾਂ ਨੂੰ ਪਾਖੰਡ ਕਰਕੇ ਦਿਖਾਉਂਦਾ ਹੈ, ਉਸ ਨੂੰ ਅੰਨੇ ਪ੍ਰਤੀਕ ਕਿਹਾ ਜਾਂਦਾ ਹੈ।
੧੨ ਜਰਾ ਸੋਚੋਂ, ਜਦੋਂ ਸਾਨੂੰ ਅੱਖਾਂ ਮੀਟ ਕੇ ਆਪਣਾ ਰਸਤਾ ਵੀ ਨਹੀਂ ਦਿਸਦਾ ਤਾਂ ਉਸ ਬੇਅੰਤ ਪ੍ਰਭੂ ਪਾਸ ਕਿਵੇਂ ਅੱਪੜ ਕੇ ਉਸ ਨੂੰ ਮਿਲ ਸਕਾਂਗੇ ॥੬੨॥
੧੩ ਜੇ ਕੋਈ ਵਿਸਥਾਰ ਕਰੇ ਤਾਂ ਇਸ ਗਿਆਨ ਦਾ ਕੋਈ ਥਹੁ ਪਤਾ ਨਹੀਂ ਚਲਦਾ। ਇਸ ਗੱਲ ਨੂੰ ਸਮਝਦੇ-ਸਮਝਦੇ ਥੱਕ ਹੀ ਜਾਈਦਾ ਹੈ।
੧੪ ਜੇ ਕੋਈ ਕਰੋੜਾਂ ਜਿਹਬਾਂ ਵੀ ਧਰ ਲਵੇ। ਤਾਂ ਵੀ ਪ੍ਰਭੂ ਦੇ ਗਿਆਨ ਦੀ ਵਿਚਾਰ ਤੇ ਉਸ ਦੇ ਗੁਣਾਂ, ਨਾਵਾਂ ਦਾ ਪਰਲਾ ਸਿਰਾ ਨਹੀਂ ਮਿਲਦਾ ॥੬੩॥
੧੫ ਦੋਹਰਾ ॥ ਮੁੱਕਦੀ ਗੱਲ ਇਹ ਕਿ, ਜਦੋਂ ਮੈਨੂੰ ਪ੍ਰਭੂ ਨੇ ਆਗਿਆ ਦਿੱਤੀ ਤਾਂ ਮੈਂ ਜਗਤ ਵਿਚ ਆ ਕੇ ਜਨਮ ਲੈ ਲਿਆ।
੧੬ ਹੁਣ ਮੈਂ ਸੰਕੋਚਵੀਂ ਕਥਾ ਸਭ ਨੂੰ ਕਹਿ ਕੇ ਸੁਣਾਉਂਦਾ ਹਾਂ ॥੬੪॥
੧੭ ਇਥੇ ਬਚਿੱਤਰ ਨਾਟਕ ਗ੍ਰੰਥ ਦੇ ਵਿਚ ਮੇਰੇ ਪ੍ਰਵੇਸ਼ ਲਈ ਅਕਾਲ ਪੁਰਖ ਦੀ ਆਗਿਆ ਤੇ ਛੇਵਾਂ ਅਧਿਆਇ ਸ਼ੁਭ ਸਮੇਂ ਸਮਾਪਤ ਹੁੰਦਾ ਹੈ ॥੬॥ ਪ੍ਰਕਰਣ ਚਲਦਾ ਹੈ ॥੨੭੯॥
੧੮ ਇਥੇ ਹੁਣ ਦਸਮੇਸ਼ ਕਵੀ ਜੀ ਆਪਣੇ ਜਨਮ ਦੀ ਕਥਾ ਕਹਿੰਦੇ ਹਨ।
੧੯ ਚੌਪਈ ॥ ਜਦੋਂ ਮੇਰੇ ਪਿਤਾ ਜੀ ਨੇ ਪੂਰਬ ਦੇਸ਼ ਨੂੰ ਜਾਣਾ ਕੀਤਾ। ਤਰ੍ਹਾਂ-ਤਰ੍ਹਾਂ ਦੇ ਤੀਰਥਾਂ ਦੇ ਇਸ਼ਨਾਨ ਕੀਤੇ। ਤੀਰਥ ਕਰਦੇ
੨੦ ਕਰਦੇ ਜਦੋਂ ਪ੍ਰਾਗ ਰਾਜ ਜਿਥੇ ਗੰਗਾ, ਜਮਨਾ, ਸਰਸਵਤੀ ਤਿੰਨੇ ਨਦੀਆਂ ਇਕ ਹੁੰਦੀਆਂ ਹਨ ਉਥੇ ਪੁੱਜੇ ਤਾਂ ਕਈ ਦਿਨ ਪੁੰਨ-ਦਾਨ ਕਰਦਿਆਂ ਬੀਤ ਗਏ ॥੧॥
੨੧ ਉਸ ਸਮੇਂ ਮੇਰਾ ਪ੍ਰਕਾਸ਼ ਹੋਇਆ ਅਤੇ ਪਟਣੇ ਸਾਹਿਬ ਦੇ ਵਿਚ ਅਵਤਾਰ ਧਾਰਿਆ ਸੀ।
੨੨ ਉਥੋਂ ਫੇਰ ਸਾਨੂੰ ਪੰਜਾਬ ਵਿਚ ਲੈ ਆਂਦਾ, ਜਿਥੇ ਹਰ ਤਰ੍ਹਾਂ ਸਾਨੂੰ ਮਾਤਾ ਤੇ ਦਾਈਆਂ ਨੇ ਲਾਡ ਕੀਤੇ ॥੨॥
੨੩ ਤੇ ਅਨੇਕ ਪ੍ਰਕਾਰ ਸਾਡੇ ਤਨ ਦੀ ਦੇਖ-ਰੇਖ ਤੇ ਸੰਭਾਲ ਕੀਤੀ ਅਤੇ ਮਾਤਾ-ਪਿਤਾ ਨੇ ਹਰ ਤਰ੍ਹਾਂ ਪੜ੍ਹਾਈ-ਲਿਖਾਈ, ਘੋੜ-ਸਵਾਰੀ ਤੀਰ ਅੰਦਾਜ਼ੀ ਦੀ ਸਿੱਖਿਆ ਦਿੱਤੀ।
੨੪ ਜਦੋਂ ਅਸੀਂ ਧਰਮ ਦੇ ਕੰਮਾਂ ਵਿਚ ਆਏ, ਉਸ ਵੇਲੇ ਸਾਡੇ ਪਿਤਾ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਸੱਚ ਖੰਡ ਨੂੰ ਚਲੇ ਗਏ ॥੩॥
੨੫ ਇਥੇ ਬਚਿੱਤਰ ਨਾਟਕ ਗ੍ਰੰਥ ਦਾ ੭ਵਾਂ ਅਧਿਆਇ ਸਮਾਪਤ ਹੁੰਦਾ ਹੈ ॥੭॥੨੮੨॥
ਪ੍ਰਸੰਗ ਅੱਗੇ ਚਲਦਾ ਹੈ।

## [੧]ਅਥ ਰਾਜ ਸਾਜ ਕਥਨੰ ॥

ਚੌਪਈ ॥ [੨]ਰਾਜ ਸਾਜ ਹਮ ਪਰ ਜਬ ਆਯੋ ॥ ਜਥਾ ਸਕਤ ਤਬ ਧਰਮ ਚਲਾਯੋ ॥ [੩]ਭਾਂਤਿ ਭਾਂਤਿ ਬਨ ਖੇਲ ਸਿਕਾਰਾ ॥ ਮਾਰੇ ਰੀਛ ਰੋਝ ਝੰਖਾਰਾ ॥੧॥ [੪]ਦੇਸ ਚਾਲ ਹਮ ਤੇ ਪੁਨਿ ਭਈ ॥ ਸਹਰ ਪਾਵਟਾ ਕੀ ਸੁਧਿ ਲਈ ॥ [੫]ਕਾਲਿੰਦ੍ਰੀ ਤਟਿ ਕਰੇ ਬਿਲਾਸਾ ॥ ਅਨਿਕ ਭਾਂਤ ਕੇ ਪੇਖਿ ਤਮਾਸਾ ॥੨॥ [੬]ਤਹ ਕੇ ਸਿੰਘ ਘਨੇ ਚੁਨਿ ਮਾਰੇ ॥ ਰੋਝ ਰੀਛ ਬਹੁ ਭਾਂਤਿ ਬਿਦਾਰੇ ॥ [੭]ਫਤੇ ਸਾਹ ਕੋਪਾ ਤਬਿ ਰਾਜਾ[ੳ] ॥ ਲੋਹ ਪਰਾ ਹਮ ਸੋ ਬਿਨੁ ਕਾਜਾ ॥੩॥ ਭੁਜੰਗ ਪ੍ਰਯਾਤ ਛੰਦ ॥ [੮]ਤਹਾ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ ॥ ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ ॥ [੯]ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ ॥ ਰਣੰ ਦੇਖੀਐ ਰੰਗ ਰੂਪੰ ਸਹਾਬੰ ॥੪॥ [੧੦]ਹਠਿਯੋ ਮਾਹਰੀ ਚੰਦਯੰ ਗੰਗ ਰਾਮੰ ॥ ਜਿਨੈ ਕਿਤੀਯੰ ਜਿਤੀਯੰ ਫੌਜ ਤਾਮੰ ॥ [੧੧]ਕੁਪੇ ਲਾਲ ਚੰਦੰ ਕੀਏ ਲਾਲ ਰੂਪੰ ॥ ਜਿਨੈ ਗਜੀਯੰ ਗਰਬ ਸਿੰਘੰ ਅਨੂਪੰ ॥੫॥ [੧੨]ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ ॥ ਜਿਨੈ ਖਾਨ ਖਾਵੀਨੀਯੰ ਖੇਤ ਮਾਰੇ ॥ [੧੩]ਕੁਪਿਓ ਦੇਵਤੇਸੰ ਦਯਾ ਰਾਮ ਜੁਧੰ ॥ ਕੀਯੋ ਦ੍ਰੋਣ ਕੀ ਜਿਉ ਮਹਾਂ ਜੁੱਧ ਸੁੱਧੰ ॥੬॥ [੧੪]ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ॥ ਹਠੀ ਖਾਨ ਹਯਾਤ ਕੇ ਸੀਸ ਝਾਰੀ ॥ [੧੫]ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ ॥ ਮਾਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥੭॥ [੧੬]ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ ॥ ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ ॥ [੧੭]ਤੁਟੀ ਤੇਗ ਤ੍ਰਿੱਖੀ ਕਢੇ ਜੱਮਦੱਢੰ ॥ ਹਠੀ ਰਾਖੀਯੰ ਲੱਜ ਬੰਸੰ ਸਨੱਢੰ ॥੮॥ [੧੮]ਤਹਾਂ ਮਾਤਲੇਯੰ ਕ੍ਰਿਪਾਲੰ ਕਰੁੱਧੰ ॥ ਛਕਿਯੋ ਛੋਭ ਛੱਤ੍ਰੀ ਕਰਯੋ ਜੁੱਧ ਸੁੱਧੰ ॥ [੧੯]ਸਹੇ ਦੇਹ ਆਪੰ ਮਹਾਂਬੀਰ ਬਾਣੰ ॥ ਕਰੋ ਖਾਨ ਬਾਨੀਨ ਖਾਲੀ ਪਲਾਣੰ ॥੯॥ [੨੦]ਹਠਿਯੋ ਸਾਹਬੰ ਚੰਦ ਖੇਤੰ ਖਤ੍ਰਿਯਾਣੰ ॥ ਹਨੇ ਖਾਨ ਖੂਨੀ ਖੁਰਾਸਾਨ ਭਾਨੰ ॥ [੨੧]ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ ॥ ਬਚੇ ਪ੍ਰਾਨ ਲੈ ਕੈ ਸਿਪਾਹੀ ਸਿਧਾਰੇ ॥੧੦॥ [੨੨]ਤਹਾਂ ਸਾਹ ਸੰਗਾਮ ਕੀਨੇ ਅਖਾਰੇ ॥ ਘਨੇ ਖੇਤ ਮੋ ਖਾਨ ਖੂਨੀ ਲਤਾਰੇ ॥ [੨੩]ਨ੍ਰਿਪੰ ਗੋਪਾਲਯੰ ਖਰੋ ਖੇਤ ਗਾਜੈ ॥ ਮ੍ਰਿਗਾ ਝੁੰਡ ਮੱਧਯੰ ਮਨੋ ਸਿੰਘ ਰਾਜੈ ॥੧੧॥ ਤਹਾਂ ਏਕ ਬੀਰੰ ਹਰੀ ਚੰਦ ਕੋਪਯੋ ॥ ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਯੋ ॥ [੨੫]ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ ॥ ਲਗੈ ਜੌਨ ਕੇ ਤਾਹਿ ਪਾਰੈ ਪਧਾਰੇ ॥੧੨॥ ਰਸਾਵਲ ਛੰਦ ॥ [੨੬]ਹਰੀ ਚੰਦ ਕ੍ਰੁੱਧੰ ॥ ਹਨੇ ਸੂਰ ਸੁੱਧੰ ॥

---

ਨੋਟ— ੧੭੩੩ ਬਿ: ਨੂੰ ਸ੍ਰੀ ਦਸਮੇਸ਼ ਜੀ ਗੁਰਗੱਦੀ ਤੇ ਬਿਰਾਜਵਾਨ ਹੋਏ ੧੭੪੩ ਬਿ: ੧੬੯੬ ਈ: ਸਤੰਬਰ ਅਕਤੂਬਰ ਵਿਚ ਦੇਸ਼ ਚਾਲ ਪਈ।

੧ ਰਾਜ ਦੀ ਅਤੇ ਜੋਗ ਦੀ ਦੋਹਾਂ ਪਾਤਸ਼ਾਹੀਆਂ ਦੀ ਗੱਦੀ ਦੀ ਜ਼ਿੰਮੇਵਾਰੀ ਦੀ ਕਥਾ ॥

੨ ਚੌਪਈ ॥ ਜਦੋਂ ਸਾਡੇ ਉੱਪਰ ਰਾਜ ਦੇ ਸਾਜ ਦਾ ਭਾਰ ਪੈ ਗਿਆ, ਉਸ ਵੇਲੇ ਮੈਂ ਆਪਣੀ ਸ਼ਕਤੀ ਅਨੁਸਾਰ ਧਰਮ ਦੇ ਕੰਮਾਂ ਨੂੰ ਅੱਗੇ ਤੋਰਿਆ ਤੇ

੩ ਤਰ੍ਹਾਂ-ਤਰ੍ਹਾਂ ਦੇ ਜੰਗਲਾਂ ਵਿਚ ਸ਼ਿਕਾਰ ਖੇਡੇ ਅਤੇ ਰਿੱਛ, ਬਾਘ, ਜਿਥੇ ਬੜਕਾਂ ਤੇ ਝਾਰਾਂ ਮਾਰਦੇ ਸਨ ਉਹ ਮਾਰੇ ॥੧॥

੪ ਜਦੋਂ ਸਾਨੂੰ ਦੇਸ਼ ਵਿਚ ਤੁਰਨ-ਫਿਰਨ ਤੇ ਘੁੰਮਣ ਦਾ ਸਮਾਂ ਆਇਆ। ਫੇਰ ਅਸੀਂ ਪਾਉਂਟਾ ਸ਼ਹਿਰ ਦੀ ਸਾਰ ਲਈ ਭਾਵ ਪਾਉਂਟੇ ਸ਼ਹਿਰ ਵੱਲ ਚਾਲੇ ਪਾ ਦਿੱਤੇ, ਅਨੰਦਪੁਰ ਨੂੰ ਛੱਡ ਕੇ ।

੫ ਜਮਨਾ ਨਦੀ ਦੇ ਕਿਨਾਰੇ ਕਈ ਕੌਤਕ ਤੇ ਖੁਸ਼ੀਆਂ ਅਤੇ ਕਈ ਤਮਾਸ਼ੇ, ਕੌਤਕ ਵੇਖੇ ॥੨॥

੬ ਉਥੇ ਵੀ ਸ਼ੇਰ ਬਹੁਤ ਸਾਰੇ ਟੋਲ-ਟੋਲ ਕੇ ਮਾਰੇ ਅਤੇ ਰੋਜ਼ ਰਿੱਛ ਅਨੇਕ ਤਰ੍ਹਾਂ ਮਾਰੇ ।

੭ ਉਥੇ ਹੀ ਫਤਹਿ ਸ਼ਾਹ ਰਾਜਾ ਕ੍ਰੋਧ ਵਿਚ ਆ ਗਿਆ। ਜਿਸ ਕਰਕੇ ਬਿਨਾਂ ਹੀ ਕਿਸੇ ਕਾਰਨ ਸਾਡੇ ਨਾਲ ਫਤੇ ਸ਼ਾਹ ਦਾ ਯੁੱਧ ਛਿੜ ਪਿਆ। ਬਿਨਾਂ ਹੀ ਕਿਸੇ ਕਾਰਨ ਸਾਡੇ 'ਤੇ ਚੜ੍ਹ ਕੇ ਆ ਗਿਆ ॥੩॥

੮ ਭੁਜੰਗ ਪ੍ਰਯਾਤ ਛੰਦ ॥ ਉਥੇ ਸੂਰਮਿਆਂ ਵਿਚੋਂ ਸ਼ਾਹੂਕਾਰ ਸ੍ਰੀ ਸ਼ਾਹ ਯੁੱਧ ਦੇ ਵਿਚ ਕ੍ਰੋਧਵਾਨ ਹੋ ਗਿਆ ਤੇ ਪੰਜੇ ਭਰਾ (ਬੀਬੀ ਵੀਰੋ ਦੇ ਸਪੁੱਤਰ) ਮਿਲ ਕੇ ਧਰਤੀ 'ਤੇ ਪੈਰ ਟਿਕਾ ਕੇ ਜੰਮ ਕੇ ਖਲੋ ਗਿਏ ।

੯ ਇਕ ਯੁੱਧ ਵਿਚ ਡਟਣ ਵਾਲਾ ਜੀਤ ਮੱਲ, ਦੂਜਾ ਬੜਾ ਗਾਜੀ (ਸੂਰਮਾ) ਗੁਲਾਬ ਚੰਦ। ਜੰਗ ਨੂੰ ਸਾਹਮਣੇ ਵੇਖ ਕੇ ਇਹਨਾਂ ਦਾ ਰੰਗ ਲਾਲ ਸੂਹਾ ਹੋ ਗਿਆ ਭਾਵ ਜੋਸ਼ ਨਾਲ ਭਰ ਗਏ॥੪॥

੧੦ ਮਾਹਰੀ ਚੰਦ ਤੇ ਗੰਗਾ ਰਾਮ ਇਹੋ ਜਿਹੇ ਹਠ ਵਿਚ ਆਏ ਜਿਨ੍ਹਾਂ ਨੇ ਜਿੱਤ ਕੇ ਫੌਜ ਨੂੰ ਭੁੰਨੇ ਹੋਏ ਕੀਮੇ ਵਾਂਗ ਕਰ ਦਿੱਤਾ ।

੧੧ ਲਾਲ ਚੰਦ ਕ੍ਰੋਧ ਵਿਚ ਆ ਕੇ ਲਾਲ ਰੂਪ ਕਰ ਲਿਆ ਜਿਸ ਨੇ ਅਨੇਕਾਂ ਸ਼ੇਰਾਂ ਦਾ ਹੰਕਾਰ ਤੋੜ ਦਿੱਤਾ ॥੫॥

੧੨ ਮੇਹਰ ਚੰਦ ਨੇ ਕ੍ਰੋਧ ਵਿਚ ਆ ਕੇ ਕੇਹਰੀ ਸ਼ੇਰ ਵਾਲਾ ਰੂਪ ਧਾਰ ਲਿਆ ਜਿਸ ਨੇ ਬੜੇ-ਬੜੇ ਖੱਬੀ ਖਾਨ ਪਠਾਣਾਂ ਨੂੰ ਮਾਰ ਕੇ ਖੇਤ ਵਿਚ ਰੱਖ ਦਿੱਤਾ।

੧੩ ਦੇਵਤਾ ਰੂਪ ਦਇਆ ਰਾਮ, ਪ੍ਰੋਹਤ ਕ੍ਰੋਧ ਵਿਚ ਆ ਗਿਆ ਜਿਸ ਨੇ ਮਹਾਂਭਾਰਤ ਵਿਚ ਦਰੋਣਾਚਾਰੀਆ ਵਾਂਗ ਮਹਾਂ ਯੋਧਿਆਂ ਨਾਲ ਯੁੱਧ ਕੀਤਾ॥੬॥

੧੪ ਕ੍ਰਿਪਾਲ ਦਾਸ ਵੈਰਾਗੀ ਸਾਧੂ ਨੇ ਕ੍ਰੋਧ ਵਿਚ ਆ ਕੇ ਆਪਣਾ ਭੰਗ ਘੋਟਣ ਵਾਲਾ ਸੋਟਾ ਮੋਢੇ 'ਤੇ ਰੱਖ ਕੇ ਸੰਭਾਲ ਲਿਆ ਅਤੇ ਬੜੇ ਹੰਕਾਰੀ ਹਿਆਤ ਖਾਂ ਪਠਾਣ ਦੇ ਸਿਰ 'ਤੇ ਦੇ ਮਾਰਿਆ ।

੧੫ ਸਲੋਤਰਾ ਸਿਰ ਵਿਚ ਐਸਾ ਪਿਆ ਕਿ ਉਸ ਦੇ ਸਿਰ ਵਿਚ ਖੂਨ ਤੇ ਚਰਬੀ ਦੀਆਂ ਛਿੱਟਾਂ ਇਉਂ ਫੈਲ ਗਈਆਂ ਜਿਵੇਂ ਕ੍ਰਿਸ਼ਨ ਨੇ ਦਹੀਂ ਦੀ ਮੱਟਕੀ ਭੰਨੀ ਸੀ ॥੭॥

੧੬ ਉਥੇ ਨੰਦ ਚੰਦ ਨੇ ਦਿਲ ਵਿਚ ਬੜਾ ਕ੍ਰੋਧ ਕੀਤਾ ਤੇ ਨਜਾਬਤ ਖਾਂ ਦੇ ਬਰਛੀ ਮਾਰੀ। ਉਹ ਉਸ ਦੇ ਵਿਚੇ ਰਹਿ ਗਈ ਤਾਂ ਤਲਵਾਰ ਚਲਾਉਣ ਲੱਗਾ, ਜਦੋਂ—

੧੭ ਤਲਵਾਰ ਵੀ ਟੁੱਟ ਗਈ ਤਾਂ ਉਸ ਨੇ (ਜਮਦਾੜ੍ਹ) ਲੈ ਲਈ। ਉਸ ਸੂਰਮੇ ਨੇ ਸੋਢੀ ਵੰਸ਼ ਦੀ ਲਾਜ ਰੱਖ ਦਿਖਾਈ ॥੮॥

੧੮ ਉਥੇ ਮੇਰੇ ਮਾਮੇ ਕ੍ਰਿਪਾਲ ਚੰਦ ਨੇ ਕ੍ਰੋਧ ਵਿਚ ਆ ਕੇ ਬਹਾਦਰੀ ਦੇ ਜੌਹਰ ਦਿਖਾਏ। ਬੜਾ ਸੁੰਦਰ ਯੁੱਧ ਕੀਤਾ ।

੧੯ ਉਸ ਨੇ ਆਪਣੀ ਦੇਹ 'ਤੇ ਮਹਾਂ ਬੀਰ ਨੇ ਕਈ ਬਾਣ ਸਹੇ ਪਰ ਤੀਰ ਚਲਾਉਣ ਵਾਲੇ ਖਾਨਾਂ ਦੇ ਘੋੜੇ ਸੂਰਮਿਆਂ ਨੂੰ ਮਾਰ ਕੇ ਅਲਾਣੇ (ਖਾਲੀ) ਕਰ ਦਿੱਤੇ ॥੯॥

੨੦ ਸਾਹਿਬ ਚੰਦ ਯੋਧੇ ਨੇ ਖੇਤ ਵਿਚ ਬੜੀ ਬਹਾਦਰੀ ਵਿਖਾਈ। ਬੜੇ-ਬੜੇ ਖੂਨੀ ਖਾਨ ਜੋ ਖੁਰਾਸਾਨ ਦੇ ਸੂਰਜ ਕਹਾਉਂਦੇ ਸਨ ਉਹ ਮਾਰ-ਮਾਰ ਕੇ ਸੁੱਟ ਦਿੱਤੇ, ਸਿਰ ਭੰਨ ਕੇ ।

੨੧ ਬੜੇ-ਬੜੇ ਬਾਂਕੇ ਜੁਆਨ ਚੰਗੀ ਤਰ੍ਹਾਂ ਮਾਰੇ। ਉਸ ਤੋਂ ਉਹੀ ਬਚ ਸਕੇ ਜਿਹੜੇ ਜਾਨਾਂ ਲੈ ਕੇ ਭੱਜ ਗਏ ॥੧੦॥

੨੨ ਉਥੇ ਸੰਗੋ ਸ਼ਾਹ ਨੇ ਯੁੱਧ ਦਾ ਚੰਗਾ ਅਖਾੜਾ ਕੀਤਾ। ਬਹੁਤ ਸਾਰੇ ਖੂਨੀ ਪਠਾਣ ਮੈਦਾਨੇ-ਜੰਗ ਵਿਚ ਲਿਤਾੜ ਕੇ ਸੁੱਟ ਦਿੱਤੇ (ਰੋਲ ਦਿੱਤੇ) ਤੇ ਉਸ ਵੇਲੇ—

੨੩ ਉਥੇ (ਗੁਲੇਰੀਆ) ਰਾਜਾ ਗੋਪਾਲ ਰਣ ਖੇਤ ਵਿਚ ਆ ਕੇ ਗਰਜਿਆ ਤੇ ਜੰਮ ਕੇ ਖਲੋ ਗਿਆ। ਜਿਵੇਂ ਹਿਰਨਾਂ ਦੀ ਡਾਰ ਦੇ ਵਿਚ ਜਾ ਕੇ ਸ਼ੇਰ ਗੱਜ ਪੈਂਦਾ ਹੈ ॥੧੧॥

੨੪ ਉਥੇ ਇਕ ਸੂਰਮਾ ਹਰੀ ਚੰਦ (ਖਡੂਰੀਆ) ਕ੍ਰੋਧ ਵਿਚ ਆ ਗਿਆ। ਉਸ ਬੜੇ ਚੰਗੀ ਤਰ੍ਹਾਂ ਮੈਦਾਨ ਵਿਚ ਪੈਰ ਜਮਾ ਲਏ ।

੨੫ ਬੜੇ ਗੁੱਸੇ ਦੇ ਨਾਲ ਤਿੱਖੇ ਤੀਰ ਮਾਰਨ ਲੱਗਾ। ਜਿਸ ਦੇ ਉਹ ਤੀਰ ਲਗਦਾ ਬਸ ਪਾਰ ਹੀ ਨਿਕਲ ਜਾਂਦਾ ॥੧੨॥

੨੬ ਰਸਾਵਲ ਛੰਦ ॥ ਹਰੀ ਚੰਦ ਕ੍ਰੋਧ ਵਿਚ ਆ ਕੇ ਬੜੇ ਸੁੰਦਰ ਜਵਾਨ ਮਾਰ ਸੁੱਟੇ।

---

*(ਪੰਨਾ ੧੨੩ ਦੀ ਬਾਕੀ)* ☛

ਮਾਰ ਭਜਾਇਆ। ਉਥੇ ਹੀ ਗੁਪਾਲ ਚੰਦ ਗੁਲੇਰੀਆ ਖੜਾ ਸੀ। ਉਹ ਵੀ ਇਸ ਮਾਰ ਤੋਂ ਬਚ ਨਾ ਸਕਿਆ, ਨੰਦ ਚੰਦ ਜੀ ਨੇ ਉਸ ਦੇ ਮੂੰਹ ਤੇ ਜਬਰਦਸਤ ਸੱਟ ਮਾਰ ਦਿੱਤੀ ਸੀ, ਜੋ ਹਰੀ ਚੰਦ ਹੰਡੂਰੀਏ ਨੂੰ ਚੁੱਭ ਗਈ ਉਸ ਨੇ ਧਨੁਸ਼ ਬਾਣ ਲੈ ਕੇ ਯੁੱਧ ਕੀਤਾ। ਇਤਨੇ ਨੂੰ ਜੀਤ ਮੱਲ ਨੇ ਹਰੀ ਚੰਦ ਨੂੰ ਨੇਜਾ ਮਾਰ ਦਿੱਤਾ ਤੇ ਉਹ ਬੇ ਸੁਧ ਹੋ ਗਿਆ। ਜਿਸ ਨੂੰ ਤੱਕ ਕੇ ਕੇਸਰੀ ਚੰਦ ਜਸਵਾਲੀਆ, ਮਧਕਰ ਸ਼ਾਹ ਢਢਵਾਲੀਆ ਅਤੇ ਗਾਜ਼ੀ ਚੰਦ ਚੰਦੋਰੀਆ ਸੈਨਾ ਲੈ ਕੇ ਯੁੱਧ ਵਿਚ ਆ ਕੁੱਦੇ। ਇਕ ਪਾਸੇ ਸੰਗੋ ਸਾਹ ਤੇ ਨਜਾਬਤ ਖਾਨ ਲੜ ਰਹੇ ਸੀ ਜੋ ਦੋਹਾਂ ਦੇ ਵਾਰ ਇਕੋ ਸਮੇਂ ਅਜਿਹਾ ਹੋਇਆ ਕਿ ਦੋਵੇਂ ਸ਼ਹੀਦ ਹੋ ਗਏ। ਇਕ ਦਯਾ ਰਾਮ ਬ੍ਰਾਹਮਣ ਜਾਤੀ ਮੱਲ ਦਾ ਪੁੱਤਰ ਜਿਸ ਨੇ ਭੰਗਾਣੀ ਦੇ ਯੁੱਧ ਵਿਚ ਵੱਡੀ ਪੱਧਰ ਤੇ ਵੀਰਤਾ ਨਾਲ ਦੁਸ਼ਮਣ ਦਾ ਟਾਕਰਾ ਕੀਤਾ ਸੀ। ਗੁਰੂ ਜੀ ਉਸ ਨੂੰ ਦੇਵਤਾ ਦੀ ਉਪਾਧੀ ਯੋਜਤ ਕਰਦੇ ਹਨ। "ਕੁਪਿਓ ਦੇਵਤੇਸੰ ਦੁਯਾਰਾਮ ਜੁਧੰ ॥ ਕੀਯੋ ਦੋਣ ਕੀ ਜਿਉਂ ਮਹਾਂ ਜੁਧ ਸੁਧੰ ॥੬॥" ਰਾਜਿਆਂ ਦੇ ਸਿਪਾਹੀ ਜਦ ਉਸ ਦੇ ਤਲਵਾਰ ਮਾਰ ਦੇ ਤਾਂ ਬਜਲੀ ਵਾਂਗ ਲਿਸ਼ਕ ਪੈਦੀ ਸਿਪਾਹੀ ਦੇ ਹੱਥ ਕੰਬ ਜਾਂਦੇ ਪਰ ਜਦੋਂ ਬ੍ਰਾਹਮਣ ਤਲਵਾਰ ਦਾ ਵਾਰ ਕਰਦਾ ਤਾਂ ਜਵਾਨ ਚਿੱਤ ਹੋ ਜਾਂਦਾ। ਉਸ ਬ੍ਰਾਹਮਣ ਨੇ ਰਾਜੇ ਫਤਹ ਸ਼ਾਹ ਦੇ ਘੋੜੇ ਦੀ ਬਾਂਗ ਫੜਕੇ ਪੁੱਛਿਆ (ਤੇਰਾ ਨਾਂ ਫਤਹ ਸ਼ਾਹ ਹੈ) ਹਾਂ ਫਤਹ ਸ਼ਾਹ ਹੈ? ਚੰਗਾ ਫੇਰ ਨੱਠ ਜਾਹ ਦੇਖ ਕਿਤਨੀਆਂ ਮੌਤਾਂ ਹੋਈਆਂ ਹਨ ਗੁਰੂ ਮਹਾਰਾਜ ਬਰਕਤਾਂ ਵਾਲੇ ਹਨ ਉਹਨਾਂ ਦਾ ਕੁਝ ਨਹੀਂ ਹੋਣਾ ਪਰ ਤੁਹਾਡਾ ਕੁਝ ਬਾਕੀ ਨਹੀਂ ਰਹਿਣਾ ਉਹ ਪਿੱਛੇ ਹੋ ਗਿਆ ਤਾਂ ਫਤਹ ਸ਼ਾਹ ਅਗੇ ਹੋ ਗਿਆ ਤਾਂ ਉਸ ਨੂੰ ਰਣ ਖੇਤ ਵਿਚੋਂ ਡਰ ਲੱਗਾ ਦਲਾਂ ਦੇ ਦਲ ਆਉਂਦੇ ਦਿਸੇ ਰਾਜਨ ਤੁਸਾਂ ਗੁਰੂ ਮਹਾਰਾਜ ਨੂੰ ਆਪ ਸਦਿਆ ਸੀ ਤੂੰ ਗੁਰੂ ਘਰ ਦਾ ਸ਼ਰਧਾਲੂ ਹੈ ਵੈਰੀ ਨਹੀਂ ਸਿਰਫ ਧੀ ਜਵਾਈ ਕਰਕੇ ਕੁੜਮ ਦੇ ਆਖੇ ਲਗਾਨਠ ਜਾਹ ਉਸ ਵੇਲੇ ਫਤਹ ਸ਼ਾਹ ਨੇ ਬ੍ਰਾਹਮਣ ਵੱਲ ਤੱਕਿਆ ਤਾਂ ਬ੍ਰਾਹਮਣ ਉਸ ਨੂੰ ਉਚਾ ਲੰਮਾਂ ਤੀਰ ਕਮਾਨ ਫੜੀ ਸੈਨਕ ਨਜ਼ਰ ਪਿਆ ਤਾਂ ਉਹ ਡਰ ਗਿਆ ਤੇ ਘੋੜਾ ਦੌੜਾ ਕੇ ਨਸ ਗਿਆ।

[੧]ਭਲੇ ਬਾਣ ਬਾਹੇ ॥ ਬਡੇ ਸੈਨ ਗਾਹੇ ॥੧੩॥ [੨]ਰਸੰ ਰੁੱਦ੍ਰ ਰਾਚੇ ॥ ਮਹਾਂ ਲੋਹ ਮਾਚੇ ॥ [੩]ਹਨੇ ਸਸਤ੍ਰ ਧਾਰੀ ॥ ਲਿਟੇ ਭੂਪ ਭਾਰੀ ॥੧੪॥ [੪]ਤਬੈ ਜੀਤ ਮਲੰ ॥ ਹਰੀ ਚੰਦ ਭੱਲੰ ॥ [੫]ਹ੍ਰਿਦੈ ਐਂਚ ਮਾਰਿਯੰ ॥ ਸੁ ਖੇਤੰ ਉਤਾਰਿਯੰ ॥੧੫॥ [੬]ਲਗੇ ਬੀਰ ਬਾਣੰ ॥ ਰਿਸਿਯੋ ਤੇਜਿ ਮਾਣੰ ॥ [੭]ਸਮੂਹ ਬਾਜ ਡਾਰੇ ॥ ਸੁਵਰਗੰ ਸਿਧਾਰੇ ॥੧੬॥ ਭੁਜੰਗ ਪ੍ਰਯਾਤ ਛੰਦ ॥ [੮]ਖੁਲੈ ਖਾਨ ਖੂਨੀ ਖੁਰਾਸਾਨ ਖੱਗੰ ॥ ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ ॥ [੯]ਭਈ ਤੀਰ ਭੀਰੰ ਕਮਾਣੰ ਕੜੱਕੇ ॥ ਗਿਰੇ ਬਾਜ ਤਾਜੀ ਲਗੇ ਧੀਰ ਧੱਕੇ ॥੧੭॥ [੧੦]ਬਜੀ ਭੇਰ ਭੁੰਕਾਰ ਧੁੰਕੇ ਨਗਾਰੇ ॥ ਦੁਹੂ ਓਰ ਤੇ ਬੀਰ ਬੰਕੇ ਬਕਾਰੇ ॥ [੧੧]ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ ॥ ਡਕੀ ਡਾਕਣੀ ਚਾਂਵਡੀ ਚੀਤਕਾਰੰ ॥੧੮॥ ਦੋਹਰਾ ॥ [੧੨]ਕਹਾ ਲਗੇ ਬਰਨਨ ਕਰੌਂ ਮਚਿਯੋ ਜੁਧੁ ਅਪਾਰ ॥ ਜੇ ਲੁੱਝੇ ਜੁੱਝੇ ਸਭੈ ਭੱਜੇ ਸੂਰ ਹਜਾਰ ॥੧੯॥ ਭੁਜੰਗ ਪ੍ਰਯਾਤ ਛੰਦ ॥ [੧੩]ਭਜਿਯੋ ਸਾਹ ਪਹਾੜ ਤਾਜੀ ਤ੍ਰਿਪਾਯੰ ॥ ਚਲਿਯੋ ਬੀਰੀਯਾ, ਤੀਰੀਯਾ ਨਾ ਚਲਾਯੰ ॥ [੧੪]ਜਸੋ ਡੱਢਵਾਲੰ ਮਧੁੱਕਰ ਸੁ ਸਾਹੰ ॥ ਭਜੇ ਸੰਗਿ ਲੈਕੈ ਸੁ ਸਾਰੀ ਸਿਪਾਹੰ ॥੨੦॥ [੧੫]ਚਕ੍ਰਿਤ ਚੌਪਿਯੋ ਚੰਦ ਗਾਜੀ ਚੰਦੇਲੰ ॥ ਹਠੀ ਹਰੀ ਚੰਦੰ ਗਹੇ ਹਾਰ ਸੇਲੰ ॥ [੧੬]ਕਰਿਯੋ ਸੁਆਮ ਧਰਮੰ ਮਹਾ ਰੋਸ ਰੁੱਝਿਯੰ ॥ ਗਿਰਿਓ ਟੂਕ ਟੂਕ ਹ੍ਵੈ ਇਸੋ ਸੂਰ ਜੁੱਝਿਯੰ ॥੨੧॥ [੧੭]ਤਹਾ ਖਾਨ ਨੈਜਾਬਤੋ[ੳ] ਆਨ ਕੈ ਕੈ ॥ ਹਨਿਓ ਸਾਹ [ਅ]ਸੰਗ੍ਰਾਮ ਕੋ ਸਸਤ੍ਰ ਲੈ ਕੈ ॥ [੧੮]ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ ॥ ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ ॥੨੨॥ ਦੋਹਰਾ ॥ [੧੯]ਮਾਰਿ ਨਜਾਬਤ ਖਾਨ ਕੌ ਸੰਗੋ ਜੁਝੈ ਜੁਝਾਰ ॥ ਹਾ ਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ ॥੨੩॥ ਭੁਜੰਗ ਛੰਦ ॥ [੨੦]ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥ ਤਵੰ ਕੀਟ ਬਾਣੰ ਕਮਾਣੰ ਸੰਭਾਰੰ ॥ [੨੧]ਹਨਿਯੋ ਏਕ ਖਾਨੰ ਖਿਆਲੰ ਖਤੰਗੰ ॥ ਡਸਿਯੋ ਸਤ੍ਰ ਕੋ ਜਾਨੁ ਸਯਾਮੰ ਭੁਜੰਗੰ ॥੨੪॥ [੨੨]ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ ॥ [ੲ]ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ ॥ [੨੩]ਭਜਯੋ ਖਾਨ ਖੂਨੀ ਰਹਿਯੋ ਖੇਤ ਤਾਜੀ ॥ ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ॥੨੫॥ [੨੪]ਛੁਟੀ ਮੂਰਛਨਾ ਹਰੀ ਚੰਦੰ ਸੰਭਾਰੇ ॥ ਗਹੇ ਬਾਣ ਕਾਮਾਣ ਭੇ ਐਂਚ ਮਾਰੇ ॥ [੨੫]ਲਗੇ ਅੰਗ ਜਾ ਕੇ ਰਹੇ ਨ ਸੰਭਾਰੰ ॥ ਤਨੰ ਤਿਆਗਤੇ ਦੇਵ ਲੋਕੰ ਪਧਾਰੰ ॥੨੬॥ [੨੬]ਦੁਯੰ ਬਾਨ ਖੈਂਚੇ ਇਕੰ ਬਾਰ ਮਾਰੇ ॥ ਬਲੀ ਬੀਰ ਬਾਜੀਨ ਤਾਜੀ

---

ੳ ਨਜ਼ਾਬਤ ਖਾਨ ਉਹਨਾਂ ਨਮਕ ਹਰਾਮੀ ਖਾਨਾਂ ਦਾ ਆਗੂ ਸੀ ਜੋ ਕੰਜਪੁਰੇ ਦਾ ਵਸਨੀਕ ੧੦੦ ਸਵਾਰਾਂ ਦਾ ਸਰਦਾਰ ਸੀ । ਸਾਈਂ ਬੁੱਧੂ ਸ਼ਾਹ ਸੰਢੋਰੇ ਵਾਲੇ ਨੇ ਗੁਰੂ ਪਾਤਸ਼ਾਹ ਪਾਸ ਨੌਕਰ ਰਖਾਇਆ ਸੀ । ਹੁਣ ਦੁਸ਼ਮਣ ਦੇ ਹੱਕ ਵਿਚ ਲੜ ਗਿਆ ਸੀ ।

ਅ ਸ਼ਾਹ ਸੰਗਰਾਮ (ਯੁੱਧ ਦਾ ਬਾਦਸ਼ਾਹ) ਸਾਧੂ ਤੇ ਬੀਬੀ ਵੀਰੋ ਦਾ ਸਪੁੱਤਰ ਯੁੱਧਾਂ ਵਿਚ ਬਹਾਦਰੀ ਨਾਲ ਲੜਦਾ ਸੀ, ਜਿਸ ਲਈ ਉਸ ਨੂੰ ਗੁਰੂ ਜੀ ਨੇ ਯੁੱਧ ਬਾਦਸ਼ਾਹ ਦਾ ਖਿਤਾਬ ਦੇ ਦਿੱਤਾ ਸੀ ।

ੲ ਭੀਖਨ ਖਾਨ ਵੀ ਨਿਜ਼ਾਬਤ ਖਾਨ ਦਾ ਸਾਥੀ ਹੀ ਸੀ ਜੋ ੧੦੦ ਘੋੜ ਸਵਾਰ ਫੌਜ ਦਾ ਸਰਦਾਰ ਸੀ । ਇਸ ਜੰਗ ਵਿਚ ਹਜ਼ਾਰ ਪਹਾੜੀਏ ਮਰੇ ਤੇ ਹਜ਼ਾਰਾਂ ਹੀ ਜ਼ਖਮੀ ਹੋਏ । ਚਾਰ ਸੌ ਵਿਚੋਂ ਤਿੰਨ ਸੌ ਤੋਂ ਵੱਧ ਨਮਕ ਹਰਾਮ ਪਠਾਣ ਮਰ ਕੇ ਜੰਗ ਦੀ ਭੇਟ ਚੜ੍ਹ ਗਏ । ਤਿੰਨ ਤੋਂ ਚਾਰ ਸੌ ਦੇ ਵਿਚ ਵਿਚ ਸਿੰਘ ਸ਼ਹੀਦ ਹੋਏ ।

ਸ੍ਰੀ ਨਗਰ ਦਾ ਰਾਜਾ ਫਤੇ ਸਾਹ । ਜਿਨ੍ਹਾਂ ਵਿਚੋਂ ਮੁਖੀ ਹੋ ਕੇ ਹਿੱਸਾ ਲੈ ਰਹੇ ਸਨ ਉਹਨਾਂ ਦੇ ਨਾਮ ਇਸ ਯੁੱਧ ਵਿਚ ਸਨੇ ਸਨੇ ਆਉਂਦੇ ਜਾਂਦੇ ਹਨ। ਕੁਝ ਮੁਸਲਮਾਨ ਦਾਮਲੇ ਪਿੰਡ ਦੇ ਵਸਨੀਕ, ਔਰੰਗਜ਼ੇਬ ਦੀ ਨੌਕਰੀ ਛੱਡਕੇ ਆ ਗਏ ਸਨ ਜੋ ਸਢੌਰੇ ਦੇ ਪੀਰ ਬੁਧੂ ਸ਼ਾਹ ਦੀ ਫੁਰਮਾਇਸ਼ ਤੇ ਗੁਰੂ ਜੀ ਨੇ ਆਪਣੀ ਫੌਜ ਵਿਚ ਰੱਖ ਲਏ ਸਨ ਜੋ ਉਹ ਸਾਰੇ ਪਠਾਨ ਨਮਕ ਹਰਾਮ ਬੇਈਮਾਨ ਹੋ ਕੇ ਪਹਾੜੀ ਰਾਜਿਆਂ ਵੱਲੋਂ ਗੁਰੂ ਜੀ ਨਾਲ ਲੜ ਰਹੇ ਸਨ । ਇਹਨਾਂ ਸਾਰਿਆਂ ਨੇ ਰਲ ਕੇ ਗੁਰੂ ਜੀ ਉੱਤੇ ਭੰਗਾਣੀ ਪਿੰਡ ਕੋਲ ਪੱਧਰ ਧਰਤੀ ਵੀ ਹੈ ਤੇ ਪਹਾੜੀ ਵੀ, ਜੰਗ ਦੇ ਬੱਦਲ ਗਰਜਦੇ ਸੁਣ ਕੇ ਪਿੰਡ ਵਾਲੇ ਤੇ ਕਿੱਤਰ-ਛਿੱਤਰ ਹੋ ਗਏ । ਜਿਸ ਵੇਲੇ ਇਕ ਸਿੱਖ ਨੇ ਸਾਹੋ ਸਾਹ ਹੋਏ ਨੇ ਆਕੇ ਪਹਾੜੀ ਧਾੜ ਦੀ ਖਬਰ ਗੁਰੂ ਜੀ ਨੂੰ ਦਿੱਤੀ ਉਸ ਵੇਲੇ ਗੁਰੂ ਦੀ ਸ੍ਰੀ ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਪ੍ਰਸੰਗ ਵਿਚ ਰੁਝੇ ਹੋਏ ਸਨ ਜੋ ਇਕ ਦਮ ਸਾਰੇ ਕਿਲੇ ਦੇ ਵਿਚ ਵਾਸੀ ਜੋਸ਼ ਵਿਚ ਆਕੇ ਤਿਆਰ-ਬਰ-ਤਿਆਰ ਹੋ ਕੇ ਜੈਕਾਰੇ ਛੱਡਦੇ ਬਾਹਰ ਆ ਗਏ ਅਤੇ ਗੁਰੂ ਜੀ ਦੀ ਭੂਆ ਵੀਰੋ ਸਾਧੂ ਦੇ ਪੁੱਤਰ ਜਿਹੜੇ ਪੰਜ ਭਰਾ ਸਨ ਸਾਹ ਸ੍ਰੀ ਸ਼ਾਹ, ਜੀਤ ਮਲ, ਗੁਲਾਬ ਚੰਦ, ਮਾਹਰੀ ਚੰਦ, ਗੰਗਾ ਰਾਮ । ਪੰਜੇ ਤਲਵਾਰਾਂ ਸੂਤ ਕੇ ਫੌਜਾਂ ਅੱਗਾ ਰੋਕ ਕੇ ਖਲੋ ਗਏ ਸਨ ਪੈਰ ਧਰਤੀ ਤੇ ਗੱਡ ਲਏ ਵੈਰੀ ਤੇ ਟੁੱਟ ਕੇ ਪੈ ਗਏ । ਵੈਰੀ ਦੇ ਮੂੰਹ ਤੇ ਐਸੀ ਖੰਡੇ ਮਾਰ ਪਾਈ ਕਿ ਵੈਰੀ ਅੱਗੋ ਵਧਣੋਂ ਰੁਕ ਗਿਆ । ਜੀਤ ਮੱਲ ਤੇ ਗੁਲਾਬ ਚੰਦ ਵੀ ਵਿੱਚ ਸ਼ਾਮਲ ਸਨ ਘੋੜਿਆਂ ਦੀ ਲੱਤਾਂ ਵੱਢਕੇ ਸੈਨਿਕ ਨੂੰ ਹੇਠਾਂ ਸੁੱਟ ਲੈਂਦੇ ਤੇ ਫੇਰ ਉਸ ਦੇ ਡੱਕਰੇ ਕਰ ਦਿੰਦੇ ਜਿਵੇਂ ਗਾਜਰਾਂ ਮੂਲੀਆਂ ਕੱਟਕੇ ਅਚਾਰ ਪਾ ਲਈਦਾ ਏ । ਧਰਤੀ ਲਹੂ ਨਾਲ ਲਾਲੋ ਲਾਲ ਹੋ ਗਈ ਸੀ । ਮਾਸਾਹਾਰੀ ਪੰਛੀਆਂ ਦੀ ਭੀੜ ਤੇ ਅਕਾਸ਼ ਵਿਚ ਉੜਦੇ ਫਿਰਦੇ ਸਨ ॥੪॥ ਯੁੱਧ ਜੇਤੂ ਬਹਾਦਰ-ਮਾਹਰੀ ਚੰਦ, ਅਤੇ ਗੰਗਾ ਰਾਮ ਦੀ ਤਾਂ ਗੱਲ ਹੀ ਕੀ ਹੈ ਉਹਨਾਂ ਨੇ ਤਾਂ ਸਾਰਾ ਜੰਗਾਹੀ ਸਾਰੀ ਫ਼ੌਜ ਜਿੱਤ ਲਈ ਸੀ । ਲਾਲ ਚੰਦ ਨੇ ਕ੍ਰੋਧ ਨਾਲ

☞

੧ ਹਰੀ ਚੰਦ ਖਡੂਰੀਏ ਨੇ ਬਹੁਤ ਤੀਰ ਛੋਡੇ । ਬਹੁਤ ਸੈਨਾ ਮਿੱਧ ਸੁੱਟੀ ॥੧੩॥

੨ ਰੁੱਦ੍ਰ ਰਸ ਮਚ ਗਿਆ । ਲੋਹੇ ਤੇ ਲੋਹਾ ਖੜਕਣ ਲੱਗਾ। ਉਸ ਨੇ

੩ ਬੜੇ ਸਸ਼ਤਰਧਾਰੀ ਮਾਰ ਸੁੱਟੇ । ਭਾਰੀ ਯੋਧੇ ਧਰਤੀ 'ਤੇ ਲਿਟਾ ਦਿੱਤੇ ॥੧੪॥

੪ ਉਸ ਵੇਲੇ ਜੀਤ ਮੱਲ ਨੇ ਹਰੀ ਚੰਦ ਦੇ ਭਾਲਾ (ਬਰਛਾ)।

੫ ਖਿੱਚ ਕੇ ਹਿਰਦੇ ਵਿਚ ਮਾਰ ਦਿੱਤਾ ਤੇ ਖੇਤ ਵਿਚ ਸੁੱਟ ਦਿੱਤਾ ॥੧੫॥

੬ ਜਿਸ ਸੂਰਮੇ ਦੇ ਤੀਰ ਲਗਦਾ ਉਸ ਥਾਂ ਤੋਂ ਖ਼ੂਨ ਨਿਕਲ ਕੇ ਸੂਰਜ ਵਾਂਗ ਲਾਲ ਹੋ ਕੇ ਚਮਕ ਪੈਂਦਾ ।

੭ ਘੋੜੇ ਨੂੰ ਸਾਹਮਣੇ ਛੱਡ ਕੇ ਆਪ ਸਵਰਗ ਨੂੰ ਤੁਰ ਜਾਂਦਾ ॥੧੬॥

੮ ਭੁਜੰਗ ਪ੍ਰਯਾਤ ਛੰਦ ॥ ਖ਼ੂਨੀ ਖਾਨਾਂ ਦੇ ਹੱਥਾਂ ਵਿਚ ਖੁਰਾਸਾਨ ਦੇ ਬਣੇ ਹੋਏ ਖੰਡਿਆਂ ਦੀ ਧਾਰ ਚਮਕੀ ਤੇ ਸਸ਼ਤਰਾਂ ਦੀ ਧਾਰ ਚਮਕੀ ਜਾਣੋ ਅੱਗ ਦੀ ਲਾਟ ਉੱਠ ਖਲੋਤੀ ਹੈ ।

੯ ਤੀਰਾਂ ਦੀ ਬਾਰਸ਼ ਹੋਣ ਲੱਗੀ ਤੇ ਕਮਾਨ ਕੜਕੇ । ਸੂਰਮੇ ਘੋੜਿਆ ਤੋਂ ਡਿੱਗਣ ਲੱਗੇ ਅਤੇ ਧੱਕੇ ਤੇ ਧੱਕਾ ਲੱਗਿਆ ॥੧੭॥

੧੦ ਭੇਰੀ ਦੀ ਭੂੰ-ਭੂੰ ਵੱਜਦੀ ਸੀ, ਨਗਾਰੇ ਤੇ ਸੱਟ ਵੱਜਦੀ ਸੀ। ਦੋਹਾਂ ਪਾਸਿਆਂ 'ਤੇ ਬੜੇ ਬਾਂਕੇ ਸੂਰਮੇ ਬੜਕਾਂ ਮਾਰਦੇ ਸਨ।

੧੧ ਬਾਹਾਂ ਅੱਗੇ ਕਰ-ਕਰ ਕੇ ਸ਼ਸ਼ਤਰ ਮਾਰਦੇ ਸਨ । ਇੱਲਾਂ, ਗਿੱਧਾਂ ਆਦਿ ਡਾਕਣੀਆਂ ਬੋਲਦੀਆਂ ਸਨ ॥੧੮॥

੧੨ ਦੋਹਰਾ ॥ ਕਿਥੋਂ ਤੱਕ ਬਿਆਨ ਕਰਾਂ ਯੁਧ ਬੇਅੰਤ ਹੋ ਰਿਹਾ ਸੀ । ਜਿਹੜੇ ਲੜਦੇ ਰਹੇ ਉਹ ਯੁੱਧ ਕਰਕੇ ਜੂਝ ਗਏ ਬਾਕੀ ਹਜ਼ਾਰਾਂ ਹੀ ਦੌੜ-ਭੱਜ ਗਏ ਸੂਰਮੇ ਜਾਨ ਬਚਾ ਕੇ ॥੧੯॥

੧੩ ਭੁਜੰਗ ਪ੍ਰਯਾਤ ਛੰਦ ॥ ਰਾਜਾ ਫਤਹਿ ਸ਼ਾਹ ਪਹਾੜ ਵੱਲ ਨੂੰ ਭੱਜ ਗਿਆ । ਘੋੜੀ ਨੂੰ ਅੱਡੀ ਲਾ ਕੇ ਤੇਜ਼ੀ ਦੇ ਨਾਲ। ਭੱਜੇ ਜਾਂਦੇ ਨੂੰ ਵੇਖ ਕੇ ਸਾਡੇ ਕਿਸੇ ਸੂਰਮੇ ਨੇ ਉਸ ਵੱਲ ਤੀਰ ਨਾ ਚਲਾਇਆ।

੧੪ ਉਸ ਦੇ ਪਿੱਛੋਂ (ਜਸਵਾਲ ਦਾ ਰਾਜਾ ਕੇਸਰੀ, ਡਢਵਾਲ ਦਾ ਰਾਜਾ ਮਧਕਰ ਥੋੜ੍ਹਾ ਜਿਹਾ ਲੜ ਕੇ ਸਾਰੀ ਸੈਨਾ ਨਾਲ ਲੈ ਭੱਜ ਗਏ ॥੨੦॥

੧੫ ਚੰਦੇਲੀਆ ਰਾਜਾ ਗਾਜੀ ਚੰਦ ਹੈਰਾਨ ਜਿਹਾ ਹੋ ਕੇ ਚਮਕਿਆ। ਹਰੀ ਚੰਦ ਸੂਰਮਾ ਵੀ ਹੱਥ ਵਿਚ ਬਰਛਾ ਲੈ ਆਇਆ ।

੧੬ ਜੋ ਆਪਣੇ ਮਾਲਿਕ ਦੀ ਵਫਾਦਾਰੀ ਨਿਭਾਉਂਦਾ ਹੋਇਆ ਬੜੇ ਜੋਸ਼ ਨਾਲ ਜੰਗ ਵਿਚ ਰੁਝਿਆ ਤੇ ਟੋਟੇ-ਟੋਟੇ ਹੋ ਕੇ ਉਥੇ ਹੀ ਸ਼ਹੀਦ ਹੋ ਗਿਆ ॥੨੧॥

੧੭ ਉਥੇ ਨਜਾਬਤ ਖਾਂ ਨੇ ਆ ਕੇ ਸੰਗਰਾਮ ਦੇ ਬਾਦਸ਼ਾਹ ਸੰਗੋ ਸ਼ਾਹ ਨੂੰ ਸ਼ਹੀਦ ਕਰ ਦਿੱਤਾ ।

੧੮ ਕਈ ਹੋਰ ਖਾਨਾਂ ਨੇ ਤੀਰ ਆਦਿ ਅਸਤਰ ਉਸ ਪਰ ਮਾਰੇ ਜਿਸ ਕਰਕੇ ਐਨ ਯੁੱਧ ਦਾ ਬਾਦਸ਼ਾਹ ਸਵਰਗਪੁਰੀ ਨੂੰ ਚਲਾ ਗਿਆ—ਸੰਗੋ ਸ਼ਾਹ ॥੨੨॥

੧੯ ਦੋਹਰਾ ॥ ਨਿਜਾਬਤ ਖਾਂਨ ਨੂੰ ਮਾਰ ਕੇ ਸੰਗੋ ਸ਼ਾਹ ਸ਼ਹੀਦ ਹੋ ਗਏ । ਇਸ ਲੋਕ ਵਿਚ ਤਾਂ ਸੋਗ ਹੋ ਗਿਆ ਪਰ ਸਵਰਗ ਲੋਕ ਵਿਚ ਜੈ ਜੈਕਾਰ ਹੋਈ ਸੰਗੋ ਸ਼ਾਹ ਦੀ ॥੨੩॥

੨੦ ਭੁਜੰਗ ਛੰਦ ॥ ਗੁਰੂ ਜੀ ਕਹਿੰਦੇ ਹਨ ਕਿ ਜਿਸ ਵੇਲੇ ਮੈਂ ਸੰਗੋ ਸ਼ਾਹ ਨੂੰ ਸ਼ਹੀਦ ਹੋ ਕੇ ਡਿੱਗਦਾ ਵੇਖਿਆ ਉਸ ਵੇਲੇ ਮੈਂ ਕੀਟ ਨੇ ਤੀਰ ਕਮਾਨ ਸੰਭਾਲ ਲਿਆ।

੨੧ ਤੇ ਇਕ ਖਾਨ ਨੂੰ ਮਾਰਿਆ ਜੋ ਤੀਰ ਲਗਦੇ ਹੀ ਇਉਂ ਡਿੱਗ ਪਿਆ ਜਿਵੇਂ ਕਾਲਾ ਸੱਪ ਡੱਸ ਗਿਆ ਹੋਵੇ ॥੨੪॥

੨੨ ਜਿਸ ਵੇਲੇ ਉਹ ਡਿੱਗ ਗਿਆ ਫੇਰ ਮੈਂ ਦੂਜਾ ਤੀਰ ਸੰਭਾਲ ਲਿਆ । ਭੀਖਨ ਖਾਨ ਦੇ ਮੂੰਹ 'ਤੇ ਖਿੱਚ ਕੇ ਮਾਰ ਦਿੱਤਾ ਜੋ ਉਹ ਖਾਨ

੨੩ ਜ਼ਖਮੀ ਹੋ ਕੇ ਭੱਜ ਗਿਆ ਪਰ ਉਸ ਦਾ ਘੋੜਾ ਖੇਤ ਵਿਚ ਹੀ ਰਹਿ ਗਿਆ । ਜੋ ਉਹ ਘੋੜਾ ਵੀ ਤੀਜਾ ਤੀਰ ਲੱਗਣ ਨਾਲ ਉਥੇ ਹੀ ਰਹਿ ਗਿਆ । ਘੋੜੇ ਨੇ ਪ੍ਰਾਣ ਤਿਆਗ ਦਿੱਤੇ ॥੨੫॥

੨੪ ਉਧਰ ਜਿਸ ਵੇਲੇ ਹਰੀ ਚੰਦ ਦੀ ਬੇਹੋਸ਼ੀ ਦੂਰ ਹੋਈ ਉਸ ਨੇ ਆਪਣੇ ਆਪੇ ਨੂੰ ਸੰਭਾਲਿਆ, ਹੋਸ਼ ਵਿਚ ਆਇਆ ਤਾਂ ਉਸ ਨੇ ਮੁੜ ਕੇ ਤੀਰ ਕਮਾਨ ਲੈ ਕੇ ਖਿੱਚ-ਖਿੱਚ ਕੇ ਚਲਾਏ।

੨੫ ਉਸ ਦਾ ਤੀਰ ਜਿਸ ਨੂੰ ਵੀ ਲੱਗ ਗਿਆ ਉਸ ਨੂੰ ਆਪਣੇ ਆਪ ਦੀ ਸੰਭਾਲ ਨਹੀਂ ਰਹੀ । ਉਹ ਇਤਨਾ ਸੂਰਮਾ ਤੇ ਜੋਸ਼ੀਲਾ ਸੀ ਹਰੀ ਚੰਦ ਹੰਡੂਰੀਆ । ਜਿਸ ਦੇ ਉਸ ਦਾ ਤੀਰ ਲਗਦਾ ਸਰੀਰ ਤਿਆਗ ਕੇ ਦੇਵ ਲੋਕ ਨੂੰ ਹੀ ਚਲਾ ਜਾਂਦਾ ॥੨੬॥

੨੬ ਦੋ-ਦੋ ਤੀਰ ਕਮਾਨ ਉੱਪਰ ਚੜ੍ਹਾ ਕੇ ਇਕੋ ਵਾਰ ਮਾਰ ਦਿੰਦਾ ਸੀ । ਭਾਵੇਂ ਕੋਈ ਕਿੱਡਾ ਸੂਰਮਾ ਹੋਵੇ । ਇਕੋ ਵਾਰ ਸਵਾਰ ਵੀ ਤੇ ਘੋੜਾ ਵੀ ਦੋਹਾਂ ਨੂੰ ਮਾਰ ਸੁੱਟਦਾ ਸੀ । ਜਿਸ ਦੇ ਤੀਰ ਲਗਦਾ ਪਾਰ ਜਾ ਨਿਕਲਦਾ ਸੀ।

---

ਲਾਲ ਸੂਹਾ ਮੂੰਹ ਕਰ ਲਿਆ ਸੀ ਅਤੇ ਉਸ ਨੇ ਜੈਕਾਰਾ ਛੱਡਿਆ ਕਿ ਸਾਥੀਓਂ ਸ਼ੇਰ ਵਾਂਗ ਭਬਕ ਮਾਰ ਕੇ ਤੇ ਬਦਲ ਵਾਂਗ ਗਰਜ ਕੇ ਟੁਟ ਕੇ ਵੈਰੀ ਤੇ ਪੈ ਜਾਉ....ਬੱਸ ਫੇਰ ਕੀ ਸੀ ਲਾਲ ਚੰਦ ਆਪ ਗਰਜਿਆ ਜਿਵੇਂ ਰਾਮ ਤੇ ਰਾਵਣ ਦੇ ਯੁੱਧ ਵਿਚ ਹਨੂੰਮਾਨ ਗਰਜਿਆ ਸੀ ਅਤੇ ਮਹਾਂਭਾਰਤ ਵੇਲੇ ਭੀਮ ਸੈਨ ਨੇ ਲਲਕਾਰਾ ਮਾਰਿਆ ਸੀ । ਰਾਜਿਆਂ ਦੇ ਵਾਰ ਨੂੰ ਸਿੱਖ ਬੜੀ ਦਲੇਰੀ ਨਾਲ ਰੋਕਦੇ ਸਨ ਤੇ ਭਿਆਨਕ ਯੁੱਧ ਹੋ ਰਿਹਾ ਸੀ । ਕ੍ਰਿਪਾਲ ਦਾਸ ਸਾਧੂ ਜਿਸ ਦੇ ਨਾਲ ਉਸ ਦੇ ਹੋਰ ਚੇਲੇ ਸਾਥੀ ਵੀ ਸਨ ਜਦੋਂ ਉਸ ਨੇ ਵੇਖਿਆ ਕਿ ਇਕ ਹਿਆਤ ਖਾਂ ਪਠਾਨ ਬੜਾ ਗਰਜ-ਗਰਜ ਕੇ ਤੇਜ਼ੀ ਨਾਲ ਤਲਵਾਰ ਚਲਾ ਰਿਹਾ ਹੈ, ਉਸਦਾ ਕੁੱਲਾ ਤਾਂ ਧਰਤੀ ਤੇ ਡਿਗ ਪਿਆ ਸੀ ਤੇ ਗੰਜਾ ਸਿਰ ਲਿਸ਼ਕ ਰਿਹਾ ਸੀ ਕ੍ਰਿਪਾਲ ਦਾਸ ਸਾਧੂ ਨੇ ਉਸ ਦੇ ਸਿਰ ਵਿਚ ਆਪਣਾ ਸੋਟਾ ਮਾਰਿਆ ਤੇ ਸਿਰ ਐਉਂ ਭੰਨ ਸੁਟਿਆ ਜਿਵੇਂ ਇਕ ਵਾਰ ਕ੍ਰਿਸ਼ਨ ਨੇ ਦਹੀ ਦਾ ਮੱਟਕਾ ਭੰਨ ਸੁਟਿਆ ਸੀ । ਪਰ ਤੱਤੇ ਘਾਹ ਹਯਾਤ ਖਾਂ ਨੇ ਕ੍ਰਿਪਾਲ ਦਾਸ ਤੇ ਵਾਰ ਕਰਨ ਲੱਗਾ ਤਾਂ ਕ੍ਰਿਪਾਲ ਦਾਸ ਨੇ ਉਸ ਦਾ ਵਾਰ ਸੋਟੇ ਤੇ ਸੰਭਾਲ ਕੇ ਇਸ ਤਰ੍ਹਾਂ ਵਾਰ ਕੀਤਾ ਕਿ ਉਸ ਦੀ ਤਲਵਾਰ ਤਿੰਨ ਟੋਟੇ ਹੋ ਕੇ ਧਰਤੀ ਤੇ ਜਾ ਪਈ ਤੀਜਾ ਸੋਟਾ ਖਾ ਕੇ ਹਿਯਾਤ ਖਾ ਰੱਜ ਕੇ ਧਰਤੀ ਤੇ ਲੇਟ ਗਿਆ ਮੁੜ ਕੇ ਉਠਣ ਦਾ ਨਾਂ ਨਾ ਲਿਆ ਇਕ ਖੇਮਚੰਦ ਰਾਜਪੂਤ ਜੈ ਦੇਵਾ-ਜੈ ਦੇਵਾ ਕਹਿੰਦਾ ਹੋਇਆ ਕ੍ਰਿਪਾਲ ਦਾਸ ਸਾਧੂ ਉੱਤੇ ਆ ਗਰਜਿਆ ਤੇ ਕਿਹਾ ਕਿ ਇਕ ਸਾਧੂ ਹੋ ਕੇ ਰਾਜਪੂਤਾਂ ਨਾਲ ਲੜਾਈ ਉਹ ਹੰਕਾਰੀ ਸੀ ਗੱਤਕੇ ਦਾ ਖਿਡਾਰੀ ਸੀ ਉਸ ਨੂੰ ਆਪਣੇ ਬਲ ਤੇ ਮਾਣ ਸੀ ਕ੍ਰਿਪਾਲ ਦਾਸ ਨੇ ਉਤਰ ਦਿੱਤਾ ਸੀ ਔਰੰਗੇ ਦੇ ਟੁਕੜਿਆਂ ਤੇ ਪਲਨ ਵਾਲੇ ਸੱਪੋ ! ਸੱਪਾਂ ਦੀਆਂ ਸਿਰੀਆਂ ਸਾਧੂ ਦਾ ਸੋਟਾ ਹੀ ਫੇਹ ਸਕਦਾ ਹੈ ਕੁਤਕ ਉਤੇ ਚੁਕੀ ਤੇ ਪੁੜ-ਪੁੜੀ ਤੇ ਰੱਖ ਦਿੱਤੀ । ਦੂਜੀ ਹੋਰ ਛੱਡੀ ਚਕਰ ਖਾਕੇ ਹਿਯਾਤ ਖਾ ਦੀ ਲਾਸ ਤੇ ਜਾਪਿਆ। ਜਿਸ ਵੇਲੇ ਹਰੀ ਚੰਦ ਅਜੇ ਲੜ ਹੀ ਰਿਹਾ ਸੀ ਇਕ ਸਿੱਖ ਲੱਕੜ ਦੀ ਤੋਪ ਲੈ ਕੇ ਆ ਗਿਆ ਗੁਰੂ ਜੀ ਦੇ ਹੁਕਮ ਨਾਲ ਉਸ ਵਿਚ ਪੱਥਰਾਂ ਦੀ ਕੰਕਰਾਂ ਨੂੰ ਬਰੂਦ ਪਾ ਕੇ ਚਲਾ ਦਿੱਤਾ । ਇਨ੍ਹਾਂ ਪੱਥਰਾਂ ਦੀਆਂ ਕੰਕਰਾਂ ਨੇ ਅਨੇਕਾਂ ਪਹਾੜੀ ਸੈਨਿਕ ਜ਼ਖ਼ਮੀ ਕਰ ਦਿੱਤੇ ਤੇ ਤੋਪ ਦੀ ਗਰਜ ਨੇ ਪਹਾੜ ਨੂੰ ਹੀ ਧਮਕਾ ਦਿੱਤਾ । ਖੇਮ ਚੰਦ ਰਾਜਪੂਤ ਦੀ ਮੌਤ ਦੇ ਪਿੱਛੋਂ ਕ੍ਰਿਪਾਲ ਦਾਸ ਦੀ ਦਲੇਰੀ ਵੇਖਕੇ ਉਸ ਦੇ ਸਾਥੀ ਵੀ ਚੋਕੰਨੇ ਹੋ ਗਏ ਤੇ ਸੋਟਿਆਂ ਨਾਲ ਰਾਜਪੂਤਾਂ ਤੇ ਪਠਾਨਾਂ ਨੂੰ ਖੂਬ ਕੁੱਟਣ ਲੱਗਾ । ਨੰਦ ਚੰਦ ਨੇ ਵੇਖਿਆ ਕਿ ਨਜਾਬਤ ਖਾਨ ਕ੍ਰਿਪਾਲ ਦਾਸ ਵੱਲ ਵਧ ਕੇ ਅੱਗੇ ਹੋ ਰਿਹਾ ਹੈ, ਨੰਦ ਚੰਦ ਸੂਰਮੇ ਨੇ ਵੈਰੀ ਨਜਾਬਤ ਖਾਨ ਨੂੰ ਵੇਖਕੇ ਕ੍ਰੋਧ ਨਾਲ ਲਾਲ ਹੋ ਕੇ ਇਕ ਹੱਥ ਵਿਚ ਬਰਛੀ ਤੇ ਦੂਜੇ ਵਿਚ ਤਲਵਾਰ ਘੁਮਾਈ-ਘੋੜੇ ਨੂੰ ਪੈਰਾਂ ਦੇ ਇਸ਼ਾਰੇ ਹੀ ਤੋਰਕੇ ਲਲਕਾਰਿਆ ਜਿਸ ਨੂੰ ਸੁਣਕੇ ਨਜਾਬਤ ਖਾਨ ਵੀ ਨੰਦ ਚੰਦ ਵੱਲ ਵਧਿਆ ਡਟਵਾਂ ਯੁੱਧ ਹੋਇਆ ਤੇ ਬੜੇ ਜ਼ੋਰ ਨਾਲ ਨਜਾਬਤ ਖਾਨ ਨੇ ਨੰਦ ਚੰਦ ਤੇ ਵਾਰ ਕਰ ਦਿੱਤਾ, ਵਾਰ ਤੋਂ ਨੰਦ ਚੰਦ ਨੂੰ ਤਾਂ ਗੁਰੂ ਨੇ ਬਚਾ ਲਿਆ ਪਰ ਨਜਾਬਤ ਖਾਨ ਜ਼ੋਰ ਨਾਲ ਵਾਰ ਕਰਨ ਕਰਕੇ ਹੇਠਾਂ ਨੂੰ ਮੂਧਾ ਹੋ ਗਿਆ । ਨੰਦ ਚੰਦ ਦੀ ਕ੍ਰਿਚ ਅਗੇ ਆ ਗਈ ਜੋ ਬੱਖੀ ਚੀਰ ਕੇ ਅੱਧੀ ਉਸ ਵਿਚ ਲੰਘ ਗਈ ਜਦੋਂ ਉਹ ਜਮਦਾੜ ਬਾਹਰ ਨੂੰ ਖਿੱਚੀ ਤਾਂ ਨਜਾਬ ਖਾਨ ਦੀਆਂ ਆਂਦਰਾਂ ਨਾਲ ਹੀ ਖਿੱਚ ਲੈ ਆਈ । ਸਾਧੂਆਂ ਦਾ ਖਾਸ ਨੁਕਸਾਨ ਹੋਇਆ ਕਈ ਸਾਧੂ ਮਾਰੇ ਗਏ, ਉਸ ਦਾ ਕਾਰਨ ਸੀ ਕਿ ਸਾਧੂ ਤਾਂ ਸੋਟਿਆਂ ਨਾਲ ਕੁੱਟਣ ਡਹੇ ਹੋਏ ਸਨ । ਉਧਰੋਂ ਕਈ ਰਾਜੇ ਦੂਰ ਤੋਂ ਤੀਰ ਮਾਰੀ ਜਾਂਦੇ ਸਨ । ਜਿਸ ਨੂੰ ਤੱਕ ਕੇ ਗੁਰਦੇਵ ਨੇ ਵੀ ਤੀਰਾਂ ਦਾ ਮੀਂਹ ਵਰਸਾ ਦਿੱਤਾ । ਜਿਸ ਦੇ ਦ੍ਰਿਸ਼ ਨੇ ਮਹਾਂਭਾਰਤ ਦੇ ਯੁੱਧ ਵਿਚ ਅਰਜਨ ਨੂੰ ਵੀ ਮਾਤ ਪਾ ਦਿੱਤੀ ਸੀ ।

ਹਿਯਾਤ ਖਾਨ ਨੂੰ ਕ੍ਰਿਪਾਲ ਦਾਸ ਉਦਾਸੀ ਨੇ ਮਾਰ ਦਿੱਤਾ ਸੀ ਇਸ ਲਈ ਨਜਾਬਤ ਖਾਨ ਕ੍ਰਿਪਾਲ ਦਾਸ ਤੇ ਟੁੱਟ ਪਿਆ । ਉਸ ਦੇ ਵਾਰ ਨੂੰ ਰੋਕਣ ਲਈ ਦੀਵਾਨ ਨੰਦ ਚੰਦ ਅੱਗੇ ਹੋਇਆ ਤਾਂ ਤੁਰਕਾਂ ਨੇ ਘੇਰ ਲਿਆ, ਨੰਦ ਚੰਦ ਦੀ ਮਦਦ ਵਾਸਤੇ ਮਾਮਾ ਕ੍ਰਿਪਾਲ ਦਾਸ ਜੀ ਜਾ ਪੁੱਜੇ ਤੇ ਉਨ੍ਹਾਂ ਨੂੰ

(ਬਾਕੀ ਪੰਨਾ ੧੨੧ ਤੇ)

ਬਿਦਾਰੇ ॥ [1]ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥ ਤਨੰ ਬੇਧਿਕੈ ਤਾਹਿ ਪਾਰੰ
ਸਿਧਾਰੰ ॥੨੭॥ [2]ਸਭੈ ਸ੍ਵਾਮ ਧਰਮੰ ਸੁ ਬੀਰੰ ਸੰਭਾਰੇ ॥ ਡਕੀ ਡਾਕਣੀ ਭੂਤ ਪ੍ਰੇਤੰ
ਬਕਾਰੇ॥ [3]ਹਸੇ ਬੀਰ ਬੈਤਾਲ ਔ ਸੁੱਧ ਸਿੱਧੰ ॥ ਚਵੀ ਚਾਵਡੀਯੰ ਉਡੀ ਗਿੱਧ
ਬ੍ਰਿੱਧੰ ॥੨੮॥ [4]ਹਰੀ ਚੰਦ ਕੋਪੇ ਕਮਾਣੰ ਸੰਭਾਰੰ ॥ ਪ੍ਰਥਮ ਬਾਜੀਯੰ ਤਾਣ ਬਾਣੰ
ਪ੍ਰਹਾਰੰ ॥ [5]ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ ॥ ਰਖਿਓ ਦਈਵ ਮੈ ਕਾਨ
ਛ੍ਵੈਕੈ ਸਿਧਾਯੰ ॥੨੯॥ [6]ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ ॥ ਬਿਧਿਅੰ ਚਿਲਕਤੰ
ਦੁਆਲ ਪਾਰੰ ਪਧਾਰੰ ॥ [7]ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥ ਕਲੰ ਕੇਵਲੰ
ਜਾਨ ਦਾਸੰ ਬਚਾਯੰ ॥੩੦॥ ਰਸਾਵਲ ਛੰਦ ॥ [8]ਜਬੈ ਬਾਨ ਲਾਗਿਯੋ ॥ ਤਬੈ
ਰੋਸ ਜਾਗਿਯੋ ॥ [9]ਕਰੰ ਲੈ ਕਮਾਣੰ ॥ ਹਨੰ ਬਾਣ ਤਾਣੰ ॥੩੧॥ [10]ਸਭੈ ਬੀਰ
ਧਾਏ ॥ ਸਰੋਘੰ ਚਲਾਏ॥ [11]ਤਬੈ ਤਾਕਿ ਬਾਣੰ ॥ ਹਨਿਯੋ ਏਕ ਜੁਆਣੰ॥੩੨॥
[12]ਹਰੀ ਚੰਦ ਮਾਰੇ[ੳ] ॥ ਸੁ ਜੋਧਾ ਲਤਾਰੇ॥ [13]ਸੁ ਕਾਰੋੜ ਰਾਯੰ ॥ ਵਹੈ ਕਾਲ
ਘਾਯੰ॥੩੩॥ [14]ਰਣੰ ਤਿਆਗਿ ਭਾਗੇ॥ ਸਬੈ ਤ੍ਰਾਸ ਪਾਗੇ ॥ [15]ਭਈ ਜੀਤ ਮੇਰੀ॥
ਕ੍ਰਿਪਾ ਕਾਲ ਕੇਰੀ ॥੩੪॥ [16]ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥ [17]ਧਨੰ
ਧਾਰ ਬਰਖੇ ॥ ਸਬੈ ਸੂਰ ਹਰਖੇ ॥੩੫॥ ਦੋਹਰਾ॥ [18]ਜੁੱਧ ਜੀਤ ਆਏ ਜਬੈ ਟਿਕੈ
ਨ ਤਿਨ ਪੁਰ ਪਾਵ ॥ ਕਾਹਲੂਰ ਮੈ ਬਾਂਧਿਯੋ ਆਨ ਆਨੰਦਪੁਰ ਗਾਂਵ[ਅ] ॥੩੬॥
[19]ਜੇ ਜੇ ਨਰ ਤੱਹ ਨ ਭਿਰੇ ਦੀਨੇ ਨਗਰ ਨਿਕਾਰ॥ [20]ਜੇ ਤਿਹ ਠਉਰ ਭਲੇ
ਭਿਰੇ ਤਿਨੈ ਕਰੀ ਪ੍ਰਤਿਪਾਰ ॥੩੭॥ ਚਉਪਈ ॥ [21]ਬਹੁਤ ਦਿਵਸ ਇਹ ਭਾਂਤਿ
ਬਿਤਾਏ ॥ ਸੰਤ ਉਬਾਰ, ਦੁਸਟ ਸਭ ਘਾਏ ॥ [22]ਟਾਂਗ ਟਾਂਗ ਕਰਿ ਹਨੇ ਨਿਦਾਨਾ॥
ਕੂਕਰ ਜਿਮਿ, ਤਿਨ ਤਜੇ ਪਰਾਨਾ ॥੩੮॥

[23]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ
ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੮॥ ਅਫਜੂ ॥੩੨੦॥

## ਅਥ ਨਦਉਣ ਕਾ ਜੁੱਧ ਬਰਨਨੰ ॥

ਚੌਪਈ ॥ [24]ਬਹੁਤ ਕਾਲ ਇਹ ਭਾਤਿ ਬਿਤਾਯੋ ॥ ਮੀਆ ਖਾਨ[ੲ] ਜੰਮੂ
ਕਹ ਆਯੋ ॥ [25]ਅਲਫ ਖਾਨ ਨਾਦੌਣ ਪਠਾਵਾ[ਸ] ॥ ਭੀਮ ਚੰਦ ਤਨ ਬੈਰ
ਬਢਾਵਾ ॥੧॥ [26]ਜੁੱਧ ਕਾਜ, ਨ੍ਰਿਪ ਹਮੈ ਬੁਲਾਯੋ ॥ ਆਪ ਤਵਨ ਕੀ ਓਰ
ਸਿਧਾਯੋ ॥ [27]ਤਿਨ ਕਠ ਗੜ ਨਵਰਸ ਪਰ ਬਾਂਧੋ ॥ ਤੀਰ ਤੁਫੰਗ

---

ੳ ਹਰੀ ਚੰਦ ਮਾਰਿਆ ਉਸ ਦੇ ਨਾਲ ਹੀ ਭਗਦੜ ਮਚ ਗਈ । ਸਾਰੇ ਪਹਾੜੀ ਰਾਜੇ ਤੇ ਹਮਾਇਤੀ ਖਿਸਕ ਗਏ ਜਿਨ੍ਹਾਂ ਦੇ ਪਤੀ ਪੁੱਤਰ ਘਰ ਨਹੀਂ ਆਏ ਉਹ ਲੱਭਦੇ ਫਿਰਦੇ ਸਨ । ਰਾਜੇ ਹਰੀ ਚੰਦ ਹਡੂਰੀਏ ਦੀ ਰਾਣੀ ਆਈ ਪਤੀ ਦੀ ਲਾਸ਼ ਲੱਭੀ ਤੇ ਗੋਲੀਆਂ ਨੂੰ ਹੁਕਮ ਦੇ ਕੇ ਚਿਤਾ ਬਣਾ ਕੇ ਰਾਜੇ ਦੇ ਨਾਲ ਸਤੀ ਹੋ ਕੇ ਸਵਰਗ ਸਿਧਾਰ ਗਈ ।

ਅ ਅਨੰਦਪੁਰ ਗਰਾਊਂ ਪਹਿਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬੰਨ੍ਹਿਆ ਸੀ। ੧੭੪੫ ਬਿ: ਨੂੰ ਸ੍ਰੀ ਗੁਰੂ ਦਸਮੇਸ਼ ਜੀ ਮੁੜ ਕੇ ਅਨੰਦਪੁਰ ਆਏ । ਤਿੰਨ ਚਾਰ ਸਾਲ ਬਾਹਰ ਰਹਿਣ ਕਰਕੇ ਸ਼ਹਿਰ ਵਿਚ ਬੇਰੌਣਕੀ ਹੋ ਗਈ ਸੀ, ਜਿਸ ਨੂੰ ਆ ਕੇ ਦੁਬਾਰਾ ਅਬਾਦ ਕੀਤਾ । ਰਾਜਾ ਨਾਹਨ ਗੁਰੂ ਜੀ ਦਾ ਸ਼ਰਧਾਲੂ ਸੀ ਪ੍ਰੰਤੂ ਬਰਾਦਰੀ ਦੇ ਭੈ ਕਰਕੇ ਨਾ ਉਸ ਨੇ ਜੰਗ ਵਿਚ ਰਾਜਿਆਂ ਵੱਲੋਂ ਹਿੱਸਾ ਲਿਆ ਨਾ ਗੁਰੂ ਜੀ ਵੱਲੋਂ, ਜਿਸ ਲਈ ਗੁਰੂ ਜੀ ਉਸ ਨੂੰ ਮਿਲੇ ਬਿਨਾਂ ਹੀ ਉਥੋਂ ਵਾਪਸ ਆ ਗਏ । ੧੭੪੫ ਦੀ ਪੂਰਨਮਾਸ਼ੀ ਨੂੰ ਕਪਾਲ ਮੋਚਨ ਦੇ ਮੇਲੇ ਤੇ ਪੁੱਜੇ ਤੇ ਪ੍ਰਚਾਰ ਕੀਤਾ ਗੁਰਸਿੱਖੀ ਦਾ, ਤੇ ਰਾਏਪੁਰ ਗਏ ਉਥੇ ਦੀ ਰਾਣੀ ਨੇ ਆਪ ਦੀ ਤਨੋ ਮਨੋ ਬਹੁਤ ਸੇਵਾ ਕੀਤੀ ਅਤੇ ਗੁਰੂ ਦੀ ਸਿੱਖੀ ਧਾਰਨ ਕੀਤੀ, ਜਿਥੇ-ਜਿਥੇ ਗੁਰੂ ਜੀ ਦੇ ਚਰਨ ਪਏ ਰਾਣੀ ਵੱਲੋਂ ਉਥੇ-ਉਥੇ ਯਾਦਗਾਰੀ ਸਥਾਨ ਬਣਾਏ ਗਏ । ਫੇਰ ਦਕੋਲੀ ਗਏ ਜਿਥੇ ਪਠਾਣਾਂ ਨੇ ਗੁਰੂ ਜੀ ਦੀ ਬਹੁਤ ਆਉ ਭਗਤ ਕੀਤੀ । ਉਥੇ ਆਪ ਨੇ ਬਾਉਲੀ ਲਗਵਾਈ। ਪਹਾੜੀ ਰਾਜਿਆਂ ਦੀ ਹਾਲਤ ਐਸੀ ਨਿਘਰੀ ਕਿ ਰੋਂਦਿਆਂ ਦੇ ਦਿਨ ਕਈ ਮਹੀਨੇ ਨਿਕਲੇ । ਕੁਝ ਵਿਆਹ ਕਰਕੇ ਕੁਝ ਜੰਗ ਕਰਕੇ ਆਰਥਿਕ ਹਾਲਤ ਬਹੁਤ ਥੱਲੇ ਡਿਗ ਪਈ । ੧੭੪੬ ਵਿਚ ਉਹ ਭੀਮ ਚੰਦ ਹੰਕਾਰੀ ਮੁੜ ਕੇ ਅਨੰਦਪੁਰ ਗੁਰੂ ਜੀ ਦੀ ਸ਼ਰਨ ਆਇਆ । ਤੇ ਮਾਫੀ ਮੰਗੀ ਸੀ । ਨੋਟ— ਉਹ ਕਿਹੋ ਜਿਹੇ ਲੋਕ ਨੇ ਜੋ ਬਚਿੱਤਰ ਨਾਕ ਨੂੰ ਕਵੀਆਂ ਦੀ ਰਚਨਾ ਕਹੀ ਜਾਂਦੇ ਹਨ ।

ੲ ਮੀਆਂ ਖਾਂ ਔਰੰਗਜ਼ੇਬ ਦਾ ਅਹਲਕਾਰ ਸੀ ਜੋ ਸਰਕਾਰ ਵੱਲੋਂ ਪਹਾੜੀ ਰਾਜਿਆਂ ਵੱਲ ੩ ਸਾਲ ਦਾ ਮਲੀਆ ਲੈਣ ਲਈ ਆਇਆ ਸੀ । ਨਾ ਦੇਣ ਪਰ ਯੁੱਧ ਕਰਨ ਲਈ ਸੈਨਾ ਲੈ ਕੇ ਇਥੇ ਪੁੱਜਿਆ ਸੀ ।

ਸ ਅਲਫ ਖਾਨ-ਔਰੰਗਜ਼ੇਬ ਦਾ ਸੈਨਾਪਤੀ ਸੀ ਜੋ ਮੀਆਂ ਖਾਨ ਦਾ ਸਹਾਇਕ ਸੀ ।

ਕਹਲੂਰ (ਰਿਆਸਤ ਬਿਲਾਸਪੁਰ ਦਾ ਇਲਾਕਾ ਕਹਿਲੂਰੀਏ 'ਅਜੀਤ ਚੰਦ' ਨੇ ਨਾਲਾ ਗੜ ਨੂੰ ਫਤੇਹ ਕਰਕੇ ਆਪਣੀ ਰਾਜਧਾਨੀ ਨੂੰ ਹੰਡੂਰ, ਹਿੰਦੂਰ, ਵੀ ਲਿਖਿਆ ਹੈ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਵਿਚ ਹੰਡੂਰ ਦੀ ਥਾਂ (ਕਹਿਲੂਰ) ਦਾ ਹੀ ਜਿਕਰ ਆਉਂਦਾ ਹੈ । ਸਤਲੁਜ ਦੇ ਕਿਨਾਰੇ

੧ ਜਿਸ ਦੇ ਵੀ ਉਸ ਦਾ ਤੀਰ ਲੱਗ ਜਾਂਦਾ ਉਸ ਨੂੰ ਆਪਣੇ ਆਪ ਦੀ ਸੰਭਾਲ ਨਹੀਂ ਸੀ ਰਹਿੰਦੀ । ਸਰੀਰ ਵਿੰਨ ਕੇ ਤੀਰ ਪਾਰ ਜਾ ਨਿਕਲਦਾ ਸੀ ॥੨੭॥

੨ ਸੂਰਮਿਆਂ ਨੇ ਆਪਣੇ ਮਾਲਿਕ ਦੀ ਵਫਾਦਾਰ ਦੇ ਸਾਰੇ ਕਾਨੂੰਨ ਪੂਰੇ ਕੀਤੇ। ਇੱਲਾਂ, ਜੋਗਣੀਆਂ ਰੱਜ-ਰੱਜ ਕੇ ਡਕਾਰ ਮਾਰਦੀਆਂ ਸਨ, ਭੂਤ, ਪ੍ਰੇਤ ਭਭਕਾਰਦੇ ਸਨ ।

੩ ਬੀਰ, ਬੈਤਾਲ, ਡਾਕਣੀ, ਚੁੜੇਲਾਂ ਤੇ ਸਿੱਧ ਅਤੇ ਇੱਲਾਂ ਉੱਡ ਰਹੀਆਂ ਸਨ ॥੨੮॥

੪ ਹਰੀ ਚੰਦ ਹੰਡੂਰੀਏ ਨੇ ਕ੍ਰੋਧ ਵਿਚ ਆ ਕੇ ਤੀਰ ਸੰਭਾਲਿਆ। ਤੇ ਪਹਿਲਾ ਬਾਣ ਸਾਡੇ ਘੋੜੇ ਨੂੰ ਮਾਰਿਆ ।

੫ ਦੂਸਰਾ ਤੱਕ ਕੇ ਉਸ ਨੇ ਤੀਰ ਮੇਰੇ 'ਤੇ ਚਲਾਇਆ । ਅਕਾਲ ਪੁਰਖ ਨੇ ਮੇਰੀ ਰੱਖਿਆ ਕੀਤੀ । ਮੇਰੇ ਕੰਨ ਨੂੰ ਛੂਹ ਕੇ ਉਹ ਵੀ ਤੀਰ ਲੰਘ ਗਿਆ॥੨੯॥

੬ ਤੀਜਾ ਤੀਰ ਮਾਰਿਆ ਜੋ ਮੇਰੀ ਪੇਟੀ (ਕਮਰਕੱਸੇ) ਵਿਚ ਲੱਗਾ। ਜੋ ਪੇਟੀ ਨੂੰ ਵਿੰਨ ਕੇ ਅੱਗੇ ਨਿਕਲ ਗਿਆ ।

੭ ਥੋੜ੍ਹੀ ਜਿਹੀ ਤੀਰ ਦੀ ਚੁੰਝ ਮੇਰੇ ਤਨ ਦੀ ਚਮੜੀ ਵਿਚ ਖੁੱਭੀ ਪਰ ਕੋਈ ਘਾਵ ਨਹੀਂ ਹੋਇਆ । ਅਕਾਲ ਪੁਰਖ ਨੇ ਆਪਣਾ ਦਾਸ ਜਾਣ ਕੇ ਮੈਨੂੰ ਬਚਾ ਲਿਆ ॥੩੦॥

੮ ਰਸਾਵਲ ਛੰਦ ॥ ਜਿਸ ਵੇਲੇ ਮੇਰੇ ਬਾਣ ਲੱਗਿਆ ਤਾਂ ਮੈਨੂੰ ਵੀ ਜੋਸ਼ ਜਾਗ ਪਿਆ।

੯ ਤਾਂ ਮੈਂ ਹੱਥ ਵਿਚ ਕਮਾਨ ਲੈ ਕੇ, ਖਿੱਚ ਕੇ ਤੀਰ ਚਲਾ ਦਿੱਤਾ ॥੩੧॥

੧੦ ਸਾਰੇ ਹੀ ਸੂਰਮਿਆਂ ਨੇ ਧਾਈ ਕਰ ਦਿੱਤੀ ਤੇ ਤੀਰਾਂ ਦੀ ਵਰਖਾ ਕਰ ਦਿੱਤੀ । ਉਸ ਵੇਲੇ ਤੱਕ ਕੇ—

੧੧ ਇਕ ਤੀਰ ਚਲਾ ਦਿੱਤਾ ਤੇ ਇਕ ਜੁਆਨ ਮਾਰ ਦਿੱਤਾ ॥੩੨॥

੧੨ ਉਹ ਜੁਆਨ ਕੌਣ ਸੀ ? ਹਰੀ ਚੰਦ ਮਾਰ ਦਿੱਤਾ । ਬਾਕੀ ਦੇ ਜੋਧੇ ਵੀ ਲਤਾੜ ਦਿੱਤੇ, ਫੱਟੜ ਕਰ ਦਿੱਤੇ ।

੧੩ ਜੋ ਕਿਸੇ ਵੇਲੇ ਕੋਟ ਲਹਿਰ ਦਾ ਰਾਜ ਸੀ, ਉਸ ਨੂੰ ਵੀ ਕਾਲ ਨੇ ਮਾਰ ਦਿੱਤਾ ॥੩੩॥

੧੪ ਬਾਕੀ ਦੇ ਸਾਰੇ ਯੁੱਧ ਨੂੰ ਛੱਡ ਕੇ ਸਿਰ 'ਤੇ ਪੈਰ ਰੱਖ ਕੇ ਦੌੜ ਗਏ । ਸਾਰੇ ਹੀ ਯੁੱਧ ਕਰਨ ਤੋਂ ਡਰ ਗਏ । ਫੇਰ ਕੀ ਸੀ ?

੧੫ ਮੇਰੀ ਜਿੱਤ ਹੋ ਗਈ । ਉਸ ਅਕਾਲ ਪੁਰਖ ਦੀ ਕ੍ਰਿਪਾ ਦਾ ਸਦਕਾ ॥੩੪॥

੧੬ ਯੁੱਧ ਜਿੱਤ ਕੇ ਵਾਪਸ ਕਿਲ੍ਹੇ ਵਿਚ ਆ ਗਏ । ਆਪਣੇ ਬੁੰਗੇ ਤੇ ਜਿੱਤ ਦੀਆਂ ਖੁਸ਼ੀਆਂ ਵਿਚ ਵਾਹਿਗੁਰੂ ਦੀ ਫਤਹਿ ਦੇ ਗੀਤ ਗਾਏ ।

੧੭ ਅਸਾਂ ਸੂਰਮਿਆਂ ਨੂੰ ਇਨਾਮ ਵਜੋਂ ਧਨ ਦੀ ਵਰਖਾ ਕਰ ਦਿੱਤੀ। ਸਾਰੇ ਹੀ ਸੂਰਮੇ ਪ੍ਰਸੰਨ ਹੋਏ ॥੩੫॥

੧੮ ਦੋਹਰਾ ॥ ਜਿਸ ਵੇਲੇ ਸੂਰਮੇ ਯੁੱਧ ਜਿੱਤ ਕੇ ਆਏ ਤਾਂ ਧਰਤੀ ਉੱਪਰ ਪੈਰ ਨਹੀਂ ਸੀ ਟਿਕਦਾ । ਇਸ ਲਈ ਕਹਿਲੂਰ ਰਿਆਸਤ ਦੇ ਇਲਾਕੇ ਵਿਚ ਆ ਕੇ ਆਨੰਦਪੁਰ ਰੌਣਕ ਬਣਾ ਦਿੱਤੀ ॥੩੬॥

੧੯ ਜਿਹੜੇ ਪੁਰਸ਼ਾਂ ਨੇ ਉਥੇ ਭੰਗਾਣੀ ਦੇ ਯੁੱਧ ਵਿਚ ਕੋਈ ਹਿੱਸਾ ਨਾ ਲਿਆ ਉਹ ਨਗਰ ਵਿਚੋਂ ਕੱਢ ਦਿੱਤੇ ।

੨੦ ਜਿਨ੍ਹਾਂ ਨੇ ਚੰਗੀ ਦਿਲਚਸਪੀ ਲਈ, ਉਤਸ਼ਾਹ ਨਾਲ ਲੜੇ ਉਹਨਾਂ ਦੀ ਪ੍ਰਤਿਪਾਲਨਾ ਕੀਤੀ ॥੩੭॥

੨੧ ਚੌਪਈ ॥ ਬਹੁਤ ਸਾਰੇ ਦਿਨ ਇਸ ਤਰ੍ਹਾਂ ਬਿਤਾਏ । ਸੰਤਾਂ ਨੂੰ ਬਚਾ ਕੇ ਦੁਸ਼ਟਾਂ ਦਾ ਖਾਤਮਾ ਕੀਤਾ ।

੨੨ ਉਹਨਾਂ ਮੂਰਖਾਂ, ਵਿਆਕਲਾਂ ਨੂੰ ਰੁੱਖਾਂ ਨਾਲ ਟੰਗ-ਟੰਗ ਕੇ ਮਾਰਿਆ । ਜਿਵੇਂ ਕੁੱਤੇ ਪ੍ਰਾਣ ਤਿਆਗਦੇ ਹਨ ਭਾਵ ਕੁੱਤੇ ਦੀ ਮੌਤ ਮਾਰੇ ਗਏ ॥੩੮॥

੨੩ ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਦੇ ਵਿਚ ਭੰਗਾਣੀ ਦਾ ਯੁੱਧ ਸਮਾਪਤ ਹੁੰਦਾ ਹੈ । ਅਧਿਆਇ ੮ ॥ ਅੰਕ ੩੨੦ ॥ ਅਗਲੀ ਕਥਾ ਆਰੰਭ ਹੈ।

ਅੱਗੇ ਨਦੌਣ ਦਾ ਯੁੱਧ ਕਥਨ ਕਰਦਾ ਹਾਂ—

੨੪ ਚੌਪਈ ॥ ਬਹੁਤ ਸਮਾਂ ਇਸੇ ਤਰ੍ਹਾਂ ਬਤੀਤ ਕੀਤਾ । ਫੇਰ ਮੀਆਂ ਖਾਨ ਆ ਗਿਆ ਜੰਮੂ ਕਸ਼ਮੀਰ ਵੱਲ ।

੨੫ ਉਸ ਨੇ ਅਲਫ ਖਾਨ ਨੂੰ ਨਦੌਣ ਭੇਜ ਦਿੱਤਾ । ਉਨ੍ਹਾਂ ਨੇ ਭੀਮ ਚੰਦ ਨਾਲ ਵੈਰ ਭਾਵ ਕਰ ਲਿਆ ॥੧॥

੨੬ ਭੀਮ ਚੰਦ ਨੇ ਯੁੱਧ ਉਨ੍ਹਾਂ ਨਾਲ ਕਰਨ ਲਈ ਸਾਨੂੰ ਬੁਲਾਇਆ ਤੇ ਆਪ ਉਸ ਵੱਲ ਚਲਾ ਗਿਆ ।

੨੭ ਉਸ ਨੇ ਕਾਠ ਦਾ ਇਕ ਨਵਾਂ ਹੀ ਪੁਰ ਬੰਨ ਲਿਆ ਤੇ ਰਾਜਿਆਂ ਨੇ ਵੀ ਤੀਰ ਤੇ ਬੰਦੂਕਾਂ—

---

☛ ਕਹਿਲੂਰ ਦੀ ਰਾਜਧਾਨੀ ਹੈ । ਭੰਗਾਣੀ ਦੇ ਯੁੱਧ ਦੀ ਫਤਹ ਉਪਰੰਤ ਸਿੱਖਾਂ ਦੇ ਹੌਂਸਲੇ ਵੱਧ ਗਏ ਤੇ ਉਹ ਚਾਹੁੰਦੇ ਸਨ ਕਿ ਫਤਹ ਸ਼ਾਹ ਦੀ ਰਿਆਸਤ ਫਤਹ ਕਰਕੇ ਅਨੰਦ ਪੁਰ ਤੇ ਪਾਉਂਟਾ ਸਾਹਿਬ ਤਕ ਦੇ ਰਸਤੇ ਤੇ ਆਪਣਾ ਅਧਿਕਾਰ ਜਮਾ ਲਿਆ ਜਾਵੇ । ਪਰ ਗੁਰੂ ਜੀ ਦਾ ਨਿਸ਼ਾਨਾ ਕਿਸੇ ਵੀ ਇਲਾਕੇ ਤੇ ਅਧਿਕਾਰ ਜਮਾਉਣਾ ਨਹੀਂ ਸੀ ਸਗੋਂ ਦੱਬੀ ਜਨਤਾ ਵਿਚ ਸਾਹਸ ਤੇ ਜੁਰਤ ਪੈਦਾ ਕਰਨਾ ਸੀ, ਜੋ ਉਹਨਾਂ ਦਾ ਅਸਲ ਨਿਸ਼ਾਨ ਸੀ । ਯੁੱਧ ਤੋਂ ਉਪ੍ਰੰਤ ਆਪ ਨੇ ਜਿਥੇ ਆਪਣੇ ਜ਼ਖ਼ਮੀ ਸਿੱਖਾਂ ਦੀ ਸੰਭਾਲ ਕੀਤੀ ਉਥੇ ਵੈਰੀ ਦੇ ਜਖਮੀਆਂ ਨੂੰ ਵੀ ਸੰਭਾਲਿਆ । ਐਉਂ ਸੱਚੀ ਮਿੱਤ੍ਰਤਾ ਦਾ ਅਹਿਸਾਸ ਕਰਾ ਦਿੱਤਾ । ਇਸੇ ਕਾਰਣ ਨੂੰ ਮੁੱਖ ਰੱਖਕੇ ਭੀਮ ਚੰਦ ਤੇ ਹੋਰ ਕਈ ਰਾਜਿਆਂ ਨੇ ੧੭੪੬ ਵਿਚ ਆਨੰਦਪੁਰ ਪੁੱਜਕੇ ਮੁਆਫੀ ਮੰਗ ਕੇ ਸੁਲਾਹ ਕਰ ਲਈ ਸੀ । ਉਧਰ ਪਹਾੜੀ ਰਾਜੇ ਸਾਲ ਕਰਾਜ (ਬਾਦਸ਼ਾਹੀ ਕਰ ਦਿੰਦੇ) ਸਨ ਪਰ ਇਹਨਾਂ ਜੰਗਾਂ ਯੁੱਧਾਂ ਦੇ ਕਾਰਣ ਖਜਾਨੇ ਖਾਲੀ ਹੋ ਗਏ ਬਾਦਸ਼ਾਹੀ ਕਰ ਨਾ ਦਿੱਤਾ ਗਿਆ । ਔਰੰਗਜ਼ੇਬ ਵੱਲੋਂ ਸ਼ਾਹੀ ਫੌਜਦਾਰ ਮੀਆਂ ਖਾਨ ਨੂੰ ਇਸ ਕੰਮ ਲਈ ਦਿੱਲੀਓਂ ਪੰਜਾਬ ਵੱਲ ਭੇਜਿਆ ਗਿਆ ਕਿ ਉਹ ਕਰ ਉਗਰਾਹ ਨਾ ਦੇਣ ਤੇ ਯੁੱਧ ਕਰਕੇ ਉਹਨਾਂ ਤੇ ਇਲਾਕਿਆਂ ਤੇ ਕਬਜ਼ਾ ਕੀਤਾ ਜਾਵੇ । ਮੀਆਂ ਖਾਨ ਨੇ ਲਾਹੌਰ ਆ ਕੇ ਆਪਣੀ ਫ਼ੌਜ ਦੋ ਹਿੱਸਿਆਂ ਵਿਚ ਵੰਡ ਲਈ । ਇਕ ਹਿੱਸਾ ਤਾਂ ਆਪ ਲੈ ਕੇ ਜੰਮੂ ਵੱਲ ਰਵਾਨਾ ਹੋ ਗਿਆ, ਦੂਜਾ ਹਿੱਸਾ ਉਸ ਨੇ ਆਪਣੇ ਭਤੀਜੇ (ਅਲਫ ਖਾਨ) ਨੂੰ ਦੇ ਦਿੱਤਾ ਤੇ ਕਿਹਾ ਕਿ ਕਹਿਲੂਰ ਤੋਂ ਜੋ ਉਸ ਦੇ ਰਸਤੇ ਵਿਚ ਰਿਆਸਤਾਂ ਹਨ ਉਹਨਾਂ ਤੋਂ ਖਰਾਜ ਉਗਰਾਹੇ। ਚੂੰਕਿ ਭੀਮ ਚੰਦ ਦਾ ਖਜ਼ਾਨਾ ਖਾਲੀ ਸੀ ਤੇ ਉਹ ਰਿਆਸਤਾਂ ਦਾ ਮੁਖੀ ਵੀ ਸੀ ਇਸ ਲਈ ਉਸ ਨੇ ਬਾਕੀ ਰਾਜਿਆਂ ਨੂੰ ਬੁਲਾਕੇ ਇਕ ਇਕਤ੍ਰਤਾ ਕੀਤੀ ਤੇ ਸਰਬ ਸੰਮਤੀ ਨਾਲ ਲੜਨ ਦਾ ਫੈਸਲਾ ਲੈ ਲਿਆ। ਜਾਂ ਕਰ ਦਿੰਦੇ ਜਾਂ ਯੁੱਧ ਕਰਦੇ ਦੋਹਾਂ ਵਿਚ ਇਕ ਗੱਲ ਕਰਨੀ ਹੀ ਸੀ । ਉੱਧਰ ਅਲਫ ਖਾਨ ਕਾਂਗੜੇ ਨੂੰ ਫਤਹ ਕਰਕੇ ਮੰਡੀ ਤੋਂ ਹੁੰਦਾ ਹੋਇਆ, ਪਹਾੜੀ ਰਾਜਿਆਂ ਨੂੰ ਈਨ ਮਨਾ ਕੇ ਸੁਲਾਹ ਕਰਦਾ ਹੋਇਆ ਨਾਦੌਣ ਜਾਂ ਪੁੱਜਿਆ ਜੋ ਕਹਿਲੂਰ ਦੀ ਰਿਆਸਤ ਸੀ । ਇਥੋਂ [illegible] ਨੇ ਭੀਮ ਚੰਦ ਨੂੰ ਕਰ ਦੇਣ ਜਾ ਯੁੱਧ ਕਰਨ ਦਾ ਸੁਨੇਹਾ ਭੇਜਿਆ, ਭੀਮ ਚੰਦ ਨਾਲ ਲੜਨ ਲਈ ਤਿਆਰ ਹੋਇਆ ਬੈਠਾ ਸੀ, ਜਿਸ ਲਈ ਉਹਨਾਂ ਆਪਣੀ ਮਦਦ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਪੱਤਰ ਭੇਜਿਆ । ਉਧਰ ਵਿਝੜ ਵਾਲ ਦਿਆਲ ਚੰਦ ਦੀ ਭੀਮ ਚੰਦ ਨਾਲ ਲਗਦੀ ਸੀ। ਇਸ ਲਈ ਉਹ ਆਪਣੀ ਸੈਨਾ ਸਮੇਤ ਅਲਫ ਖਾਨ ਦੇ ਨਾਲ ਨਾਦੌਣ ਜਾ ਪੁੱਜਿਆ । ਦਰਿਆ ਦੇ ਕਿਨਾਰੇ ਇੱਕ ਉੱਚੇ ਟਿੱਲੇ ਉਤੇ ਅਲਫ ਖਾਂਨ ਨੇ ਮੋਰਚਾ ਬੰਦੀ ਕੀਤੀ ਸੀ, ਭੀਮ ਚੰਦ ਨੇ ਸਾਥੀਆਂ ਸਮੇਤ ਆਉਂਦਿਆਂ ਹੀ ਹਮਲਾ ਕਰਕੇ ਮੋਰਚੇ ਵਾਲੀ ਥਾਂ ਤੇ ਚੰਗੀ ਮਾਰ ਕੀਤੀ ਉਸ ਦਾ ਨੁਕਸਾਨ ਕਰਕੇ ਪਿੱਛੇ ਹਟੇ । ਇਤਨੇ ਨੂੰ ਗੁਰੂ ਜੀ ਪੰਜ ਸੌ ਸਿੱਖਾਂ ਸਮੇਤ ਮੈਦਾਨ ਵਿਚ ਜਾ ਪੁੱਜੇ । ਭਾਵੇਂ ਭੀਮ ਚੰਦ ਨੇ ਹਨੂਮਾਨ ਤੇ ਸ਼ਿਵ ਜੀ ਦੇ ਮੰਤਰ ਵੀ ਪੜ੍ਹੇ ਫੌਜ ਨੇ ਸਾਰਾ ਜ਼ੋਰ ਲਾਕੇ ਹਮਲਾ ਕੀਤਾ ਜੰਗ ਲੜੇ ਪਰ ਅੱਗੋ ਵੀ ਉਹ ਚੰਗੇ ਟੱਕਰੇ । ਘਮਸਾਨ ਦੀ ਜੰਗ ਮਚ ਗਈ, ਅਲਫ ਖਾਨ ਦਾ ਜ਼ੋਰ ਵੱਧ ਰਿਹਾ ਸੀ ਉਸਦਾ ਸਾਥੀ ਰਾਜਾ ਦਿਆਲ ਚੰਦ ਬਿਝੜ ਵਾਲ ਬਹੁਤ ਅੜਿਆ ਤੇ ਸੂਰਮਿਆਂ ਵਾਂਗ ਚੰਗਾ ਲੜਿਆ, ਭੀਮ ਚੰਦ ਤੇ ਉਸ ਦੇ ਸਾਥੀ ਬੇ ਵਸ ਹੋ ਚੁੱਕੇ ਸਨ ਉਹਨਾਂ ਦੀ ਪੇਸ਼ ਨਹੀਂ ਜਾਂਦੀ । ਗੁਰੂ ਜੀ ਚਾਹੁੰਦੇ ਸਨ ਕਿ ਇਹਨਾਂ ਦੇ ਗਲੀਂ ਪਏ ਗੁਲਾਮੀ ਦੇ ਸੰਗਲ ਕਿਵੇਂ ਟੁੱਟਣ । ਜਦੋਂ ਭਾਰੀ ਨੁਕਸਾਨ ਕਰਾ ਕੇ ਭੀਮ ਚੰਦ ਨੂੰ ਪਿੱਛੇ ਹਟਣਾ ਪਿਆ । ਗੁਰੂ ਜੀ ਨੇ ਵਿਰੋਧੀ ਦਿਆਲ ਚੰਦ ਦੀ ਵੀ ਸਲਾਘਾ ਕੀਤੀ ਹੈ ਅਤੇ ਭੀਮ ਚੰਦ ਨੇ ਉਸ ਵੇਲੇ ਗੁਰੂ ਜੀ ਅੱਗੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਪਹਿਲਾਂ ਦੁਨਾਲੀ ਬੰਦੂਕ ਤੇ ਫੇਰ ਤੀਰ ਚਲਾਏ ਤੇ ਦਿਆਲ ਚੰਦ ਨੂੰ ਮਾਰ ਮੁਕਾਇਆ । ਦਿਆਲ ਚੰਦ ਤੇ ਹੋਰ ਸੂਰਮਿਆਂ ਦੇ ਮਰਨ ਕਰਕੇ ਅਲਫ ਖਾਨ ਕੰਬ ਗਿਆ ਤੇ ਯੁੱਧ ਵਿਚੋਂ ਭੱਜਕੇ ਜਾਨ ਬਚਾਈ । ਅੱਧੀ ਰਾਤ ਦੇ ਸਮੇਂ ਅਲਫ ਖਾਨ ਜੰਗੀ ਸਮਾਨ ਤੇ ਹੋਰ ਸਭ ਕੁਝ ਉਥੇ ਹੀ ਛੱਡ ਕੇ ਭੱਜ ਗਿਆ ਤੇ ਉਸ ਨੇ ਗੁਰੂ ਜੀ ਦੀ ਵੀਰਤਾ ਪਰਖੀ ਤੇ ਡਰਿਆ ਕਿ ਕਲ ਮੈਂ ਵੀ ਇਹਨਾਂ ਦੇ ਹੱਥੋਂ ਮਾਰਿਆ ਜਾਵਾਂਗਾ । ਹਾਰ ਖਾ ਕੇ ਅਲਫ ਖਾਂ ਵਾਪਸ ਲਾਹੌਰ ਜਾ ਰਿਹਾ ਸੀ ਤੇ ਸਾਰੇ ਪਾਸੇ ਇਹ ਜਿੱਤ ਗੁਰੂ ਜੀ ਦੀ ਜਿੱਤ ਕਰਕੇ ਹੀ ਧੁੰਮ ਗਈ । ਜਦੋਂ ਸੂਬਾ ਲਾਹੌਰ ਨੇ ਅਲਫ ਖਾਂ ਦੀ ਕਾਰ ਗੁਜਾਰੀ ਦੀ ਰਿਪੋਰਟ ਪੜੀ ਤਾਂ ਉਸਨੇ ਸਹਿਜੇ ਹੀ ਇਹ ਅਨੁਮਾਨ ਲਾ ਲਿਆ ਕਿ ਜਦ ਤੱਕ ਗੁਰੂ ਗੋਬਿੰਦ ਸਿੰਘ ਪਹਾੜੀ ਰਾਜਿਆਂ ਦੀ ਪਿੱਠ ਤੇ ਹੈ ਉਦੋਂ ਤੱਕ ਅਸੀਂ ਪਹਾੜੀ ਰਾਜਿਆਂ ਨੂੰ ਫਤਹ ਨਹੀਂ ਕਰ ਸਕਾਂਗੇ, ਇਸ ਲਈ ਜ਼ਰੂਰੀ ਹੈ ਕਿ ਪਹਿਲਾਂ ਗੁਰੂ ਨੂੰ ਹੀ ਦਬਾਇਆ ਜਾਵੇ। ਅਲਫ ਖਾਂ ਦੀ ਹਾਰ ਪਿੱਛੋਂ ਲਾਹੌਰੀਆਂ ਨੇ ਭੀਮ ਚੰਦ ਕਹਿਲੂਰੀਏ ਨਾਲ ਸੁਲਾਹ ਦੀ ਪੇਸ਼ਕਸ਼ ਕਰ ਦਿੱਤੀ । ਭੀਮ ਚੰਦ ਦੇ ਦਿਮਾਗ ਵਿਚ ਸਲਤਨਤ ਦੇ ਦਬਾ ਦਾ ਹਊਆ ਘਰ ਕਰੀ ਬੈਠਾ ਸੀ । ਰੁਸਤਮ ਖਾਂ ਪਹਾੜੀਆਂ ਦੇ ਜਿਗਰਿਆਂ ਨੂੰ ਭਲੀ ਪ੍ਰਕਾਰ ਜਾਣਦਾ ਸੀ। ਭੀਮ ਚੰਦ ਨੇ ਤਾਂ ਗੁਰੂ ਜੀ ਤੋਂ ☛

ਨੇਰਸਨ ਸਾਂਧੇ ॥੨॥ ਭੁਜੰਗ ਛੰਦ ॥ [੧]ਤਹਾਂ ਰਾਜ ਸਿੰਘੰ ਬਲੀ ਭੀਮ ਚੰਦੰ ॥ ਚੜਿਓ ਰਾਮ ਸਿੰਘੰ ਮਹਾਂ ਤੇਜ ਵੰਦੰ ॥ [੨]ਸੁਖੰ ਦੇਵ ਗਾਜੀ ਜਸਾਰੋਟ ਰਾਜੰ ॥ ਚੜੇ ਕ੍ਰੁੱਧ ਕੀਨੇ ਕਰੇ ਸਰਬ ਕਾਜੰ ॥੩॥ [੩]ਪ੍ਰਿਥੀ ਚੰਦ ਚੜਿਓ ਡਢੇ ਡਢਵਾਰੰ ॥ ਚਲੇ ਸਿੱਧ ਹੁਐ ਕਾਜ ਰਾਜੰ ਸੁਧਾਰੰ ॥ [੪]ਕਰੀ ਢੂਕ ਢੋਅੰ ਕਿਰਪਾਲ ਚੰਦੰ ॥ ਹਟਾਏ ਸਬੈ ਮਾਰਿ ਕੈ ਬੀਰ ਬ੍ਰਿੰਦੰ ॥੪॥ [੫]ਦੁਤੀਯ ਢੋਅ ਢੂਕੇ ਵਹੈ ਮਾਰਿ ਉਤਾਰੀ ॥ ਖਰੇ ਦਾਂਤ ਪੀਸੈ ਛੁਭੈ ਛੱਤ੍ਰਧਾਰੀ ॥ [੬]ਉਤੈ ਵੈ ਖਰੇ ਬੀਰ ਬੰਬੈ ਬਜਾਵੈਂ ॥ ਤਰੇ ਭੂਪ ਠਾਂਢੇ ਬਡੋ ਸੋਕੁ ਪਾਵੈਂ ॥੫॥ [੭]ਤਬੈ ਭੀਮ ਚੰਦੰ ਕੀਯੋ ਕੋਪ ਆਪੰ ॥ ਹਨੂੰਮਾਨ ਕੇ ਮੰਤ੍ਰ ਕੋ ਮੁਖ ਜਾਪੰ ॥ [੮]ਸਭੇ ਬੀਰ ਬੋਲੇ ਹਮੈ ਭੀ ਬੁਲਾਯੰ॥ ਤਬੈ ਢੋਅ ਕੈ ਕੈ ਸੁ ਨੀਕੇ ਸਿਧਾਯੰ॥੬॥ [੯]ਸਭੈ ਕੋਪ ਕੈ ਕੈ ਮਹਾਂਬੀਰ ਢੂਕੇ ॥ ਚਲੈ ਬਾਰਿਬੇ ਬਾਰ ਕੋ ਜਿਉ ਭਭੂਕੇ ॥ [੧੦]ਤਹਾਂ ਬਿਝੁੜਿਆਲੰ ਹਠਿਯੋ ਬੀਰ ਦਿਆਲੰ॥ ਉਠਿਯੋ ਸੈਨ ਲੈ ਸੰਗਿ ਸਾਰੀ ਕ੍ਰਿਪਾਲੰ ॥੭॥ ਮਧੁਭਾਰ ਛੰਦ ॥ [੧੧]ਕੁੱਪਿਓ ਕ੍ਰਿਪਾਲ ॥ ਨੱਚੇ ਮਰਾਲ ॥ [੧੨]ਬੱਜੈ ਬਜੰਤ ॥ ਕ੍ਰੂਰੰ ਅਨੰਤ ॥ ੮॥ [੧੩]ਜੁੱਝੰਤ ਜੁਆਣ ॥ ਬਾਹੇ ਕ੍ਰਿਪਾਣ ॥ [੧੪]ਜੀਅ ਧਾਰ ਕ੍ਰੋਧ ॥ ਛੱਡੇ ਸਰੋਘ ॥੯॥ [੧੫]ਲੁੱਝੈ ਨਿਦਾਣ ॥ ਤੱਜੰਤ ਪ੍ਰਾਣ ॥ [੧੬]ਗਿਰ ਪਰਤ ਭੂਮ ॥ ਜਣੁ ਮੇਘ ਝੂਮ ॥੧੦॥ ਰਸਾਵਲ ਛੰਦ ॥ [੧੭]ਕਿਰਪਾਲ ਕੋਪਿਯੰ ॥ ਹਠੀ ਪਾਵ ਰੋਪਿਯੰ॥ [੧੮]ਸਰੋਘੰ ਚਲਾਏ ॥ ਬਡੇ ਬੀਰ ਘਾਏ ॥੧੧॥ [੧੯]ਹਣੇ ਛੱਤ੍ਰ ਧਾਰੀ ॥ ਲਿਟੇ ਭੂਪ ਭਾਰੀ ॥ [੨੦]ਮਹਾਂ ਨਾਦ ਬਾਜੇ ॥ ਭਲੇ ਸੂਰ ਗਾਜੇ ॥੧੨॥ [੨੧]ਕ੍ਰਿਪਾਲੰ ਕ੍ਰੁਧੰ ॥ ਕੀਯੋ ਜੁੱਧ ਸੁਧੰ ॥ [੨੨]ਮਹਾਂ ਬੀਰ ਗੱਜੇ ॥ ਮਹਾਂ ਸਾਰ ਬੱਜੇ ॥੧੩॥ [੨੩]ਕਰੋ ਜੁੱਧ ਚੰਡੰ ॥ ਸੁਣਿਯੋ ਨਾਵ ਖੰਡੰ ॥ [੨੪]ਚਲਿਯੋ ਸਸਤ੍ਰ ਬਾਹੀ॥ ਰਜੌਤੀ ਨਿਬਾਹੀ ॥੧੪॥ ਦੋਹਰਾ ॥ [੨੫]ਕੋਪ ਭਰੇ ਰਾਜਾ ਸਬੈ ਕੀਨੋ ਜੁੱਧ ਉਪਾਇ ॥ [੨੬]ਸੈਨ ਕਟੋਚਨ[ੳ] ਕੀ ਤਬੈ ਘੇਰ ਲਈ ਅਰਰਾਇ ॥੧੫॥ ਭੁਜੰਗ ਛੰਦ॥ [੨੭]ਚਲੇ ਨਾਂਗਲੂ[ਅ] ਪਾਂਗਲੂ ਵੇਦੜੋਲੰ ॥ ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ ॥ [੨੮]ਤਹਾਂ ਏਕ ਬਾਜਿਯੋ ਮਹਾਂਬੀਰ ਦਿਆਲੰ ॥ ਰਖੀ ਲਾਜ ਜੌਨੈ ਸਭੈ ਬਿਝੜਵਾਲੰ ॥੧੬॥ ਤਵੰ ਕੀਟ ਤੌ ਲੌ ਤੁਫੰਗੰ ਸੰਭਾਰੋ ॥ ਹ੍ਰਿਦੈ ਏਕ ਰਾਵੰਤ ਕੇ ਤੱਕਿ ਮਾਰੋ ॥ [੩੦]ਗਿਰਿਯੋ ਝੂਮ ਭੂਮੈ ਕਰਿਓ ਜੁੱਧ ਸੁੱਧੰ ॥ ਤਊ ਮਾਰਿ ਬੋਲਿਯੋ ਮਹਾ ਮਾਨਿ ਕ੍ਰੁਧੰ ॥੧੭॥ [੩੧]ਤਜਿਯੋ

ੳ ਜਸਰੋਟ ਦਾ ਰਾਜਾ-ਸੁਖਦੇਵ

ਅ ਨਾਂਗਲੂ (ਕਹਿਲੂਰ ਦੇ ਰਾਜੇ ਦੇ ਪੁੱਤਰ ਸੰਘਰ ਚੰਦ ਦੇ ਪੁੱਤਰ ਚੁਹਾਮੀਆਂ ਦੀ ਸੰਤਾਨ, ਜਿਸ ਨੂੰ ਨਾਂਗਲੂ ਕਹਿ ਕੇ ਉਹਨਾਂ ਦੀ ਅੱਲ ਦਾ ਪ੍ਰਗਟਾਵਾ ਹੈ । ਪਾਂਗਲੂ ਰਿਆਸਤ ਚੰਬੇ ਦੇ ਪਾਂਗੀ ਇਲਾਕੇ ਦੇ ਵਸਨੀਕ ਪੰਗ ਵਾਲ ਆਦਿ ਦੇ ਵਸਨੀਕ ਰਾਜਪੂਤਾਂ ਦੀ ਮੂੰਹੀ ਹੈ-ਵੇਦੜੋਲੀ (ਰਾਜਪੂਤਾਂ ਦਾ ਇਕ ਗੋਤ ਹੈ-ਜਸਵਾਰੇ (ਜਸਵਾਲ-ਕਟੋਜ) ਰਾਜਪੂਤਾਂ ਦੀ ਸਾਖ ਹੈ ਜੋ ਜਸਵਾਲ ਰਾਜਧਾਨੀ ਨਾਲ ਸੰਬੰਧਿਤ ਹੈ । ਗੁਲੇਰ ਰਿਆਸਤ ਗੁਲੇਰ ਦੇ ਵਾਸੀ ਰਾਜਪੂਤ ਰਾਜਾ ਹਰੀ ਚੰਦ ਕਟੋਚੀਏ ਦੀ ਰਿਆਸਤ ਦੇ ਵਸਨੀਕ।

ਚੋਰੀ-ਚੋਰੀ ਭਜੇ ਜਾਂਦੇ ਅਲਫ ਖਾਂ ਨੂੰ ਹੀ ਸੁਲਾਹ ਲਈ ਜੰਗ ਕਰਨ ਦੀ ਜ਼ਿੰਮੇਵਾਰੀ ਸਾਰੀ ਗੁਰੂ ਜੀ ਦੇ ਨਾਂ ਨਾਲ ਮੜ੍ਹਕੇ ਸਿਰ ਹਿਲਾਕੇ ਹਾਂ ਕਰ ਦਿੱਤੀ ਸੀ ਜੋ ਬੇਈਮਾਨੀ ਤੇ ਅਕ੍ਰਿਤਘਣਤਾ ਦਾ ਖੁੱਲਾ ਸਬੂਤ ਸੀ । ਗੁਰੂ ਜੀ ਨੇ ਪਹਾੜੀ ਰਾਜਿਆਂ ਦੀ ਇਹ ਕਮਜ਼ੋਰੀ ਚੰਗੀ ਤਰ੍ਹਾਂ ਤਾੜ ਲਈ ਸੀ । ਗੁਰੂ ਜੀ ਨੇ ਤਾਂ ਪਾਉਂਟਾ ਸਾਹਿਬ ਤੋਂ ਆਕੇ ਉਦੋਂ ਹੀ ਕਿਲ੍ਹਿਆਂ ਦੀ ਤਿਆਰੀ ਵੱਲ ਧਿਆਨ ਦੇ ਦਿੱਤਾ ਸੀ । ਉਸ ਵੇਲੇ ਤਕ ਅਨੰਦਗੜ੍ਹ ਦਾ ਕਿਲ੍ਹਾ ਤਾਂ ਤਿਆਰ ਹੋ ਹੀ ਗਿਆ ਸੀ ਬਾਕੀ ਵੀ ਤਿਆਰ ਹੋ ਰਹੇ ਸੀ, ਫੌਜੀ ਸਿੱਖਾਂ ਦੀ ਭਰਤੀ ਵੀ ਦੋ ਤਿੰਨ ਹਜ਼ਾਰ ਤਕ ਕਰ ਲਈ ਸੀ । ਨਾਦੌਣ ਦਾ ਬਦਲਾ ਲੈਣ ਲਈ ਸੂਬਾ ਲਾਹੌਰ ਨੇ ਆਪਣੇ ਪੁੱਤਰ (ਰੁਸਤਮ ਖਾਂ) ਨੂੰ ਗੁਰੂ ਜੀ ਤੇ ਅਚੇਚਾ ਭੇਜਿਆ ਸੀ ਤੇ ਨਾਲ ਹੁਕਮ ਦਿੱਤਾ ਸੀ ਕਿ ਪਹਿਲਾਂ ਅਨੰਦਪੁਰ ਵਾਲੇ ਦਸਮੇਸ਼ ਗੁਰੂ ਤੇ ਹਮਲਾ ਕਰਨਾ, ਗੁਰੂ ਨੂੰ ਜਿੱਤ ਲਿਆ, ਬੱਸ ਫੇਰ ਸਭ ਫਤਹ ਹੈ । ਇਸ ਹੁਕਮ ਦੀ ਪਾਲਨਾ ਕਰਨ ਲਈ ਰੁਸਤਮ ਖਾਂ ਮਾਰੋ-ਮਾਰ ਕਰਦਾ ਆਨੰਦਪੁਰ ਦੇ ਨੇੜੇ ਆ ਢੁਕਿਆ ਤੇ ਨਦੀ ਦੇ ਪਾਰ ਰੁਕ ਗਿਆ, ਗੁਰੂ ਜੀ ਦੇ ਸਿੰਘ ਦਰਬਾਰੀ ਆਲਮ ਸਿੰਘ ਨੇ ਗੁਰੂ ਜੀ ਨੂੰ ਖਬਰ ਆ ਦਿੱਤੀ । ਗੁਰੂ ਜੀ ਝੱਟ ਹੀ ਸਿੰਘਾਂ ਨੂੰ ਤਿਆਰ ਹੋਣ ਲਈ ਹੁਕਮ ਦੇ ਦਿੱਤਾ ਤੇ ਸਿੰਘਾਂ ਨੇ ਜੈਕਾਰੇ ਤੇ ਜੈਕਾਰਾ ਗੂੰਜਾ ਦਿੱਤਾ ਸਸਤ੍ਰ ਅਸਤ੍ਰ ਪਹਿਨ ਕੇ ਖਾਲਸਾ ਤਿਆਰ ਬਰ ਤਿਆਰ ਹੋ ਗਿਆ। ਰੁਸਤਮ ਖਾਂ ਨਦੀ ਤੋਂ ਪਾਰ ਬੈਠਾ ਵਿਉਂਤਾਂ ਸੋਚਦਾ ਸੀ ਕਿ ਕਿਵੇਂ ਨਦੀ ਪਾਰ ਕਰਕੇ ਹਮਲਾ ਕਰਨਾ ਹੈ । ਜਦੋਂ ਦੂਜੇ ਕਿਨਾਰੇ ਤੋਂ ਜੈਕਾਰੇ ਸੁਣੇ ਤੇ ਠੰਡ ਨੇ ਮੱਛੂ ਠੱਪਿਆ ਬਰਸਾਤੀ ਪਾਣੀ ਦਾ ਜ਼ੋਰ ਵੇਖਕੇ, ਗੁਰੂ ਜੀ ਦੀਆਂ ਕੁਝ ਬਹਾਦਰੀ ਦੀਆਂ ਗੱਲਾਂ ਸੁਣ ਕੇ ਰੁਸਤਮ ਖਾਂ ਕੰਬ ਉਠਿਆ ਅਤੇ ਭੱਜ ਜਾਣ ਵਿਚ ਹੀ ਆਪਣੀ ਸੁਖ ਸੋਚੀ ਤੇ ਰਾਤੋ ਰਾਤ ਕਿਤੇ ਦਾ ਕਿਤੇ ਜਾ ਪੁੱਜਿਆ । ਜਿਸ ਕਰਕੇ ਉਸ ਨਦੀ-ਨਾਲੇ ਦਾ ਨਾਮ (ਸਿਹਾਅ ਕੁ ਨਾਲਾ) ਰੱਖਿਆ ਗਿਆ ।

ਰੁਸਤਮ ਖਾਂ ਇਸ ਤਰ੍ਹਾਂ ਹਮਲੇ ਤੋਂ ਨਾ ਕਾਮ ਹੋ ਕੇ ਵਾਪਸ ਲਾਹੌਰ ਜਾ ਪੁੱਜਿਆ ਜਿਸ ਤੋਂ ਦਿਲਾਵਰ ਖਾਂ ਨੇ ਪੁੱਤਰ ਤੇ ਕ੍ਰੋਧ ਵੀ ਕੀਤਾ ਪਰ ਹੁਣ ਕਰ ਕੀ ਸਕਦਾ ਸੀ । ਇਸ ਲਈ ਉਸ ਨੇ ਜਿਸ ਕਿਸੇ ਨੇ ਪੱਤਰ ਲਿਖਿਆ ਹੈ ਕਿਸੇ ਨੇ ਜਰ ਖਰੀਦ ਗੁਲਾਮ। ਖੈਰ, ਕੁਝ ਹੋਵੇ ਇਹ ਕਿਹਾ ਸੀ ਕਿ ਕੋਈ ਨਿਤ੍ਰੋ ਜੋ ਗੁਰੂ ਨੂੰ ਪਛਾੜ ਕੇ ਰਾਜਿਆਂ ਤੋਂ ਕਰ ਵਸੂਲ ਕਰੇ ਤਾਂ ਹੁਸੈਨੀ ਨਿਤਰਿਆ ਤੇ 2000 (ਦੋ ਹਜ਼ਾਰ) ਸਨੱਧ ਬੱਧ ਫ਼ੌਜ ਲੈ ਕੇ ਚੜ੍ਹ ਪਿਆ ਅਤੇ ਲੁੱਟ ਮਾਰ ਸਾੜ ਫੂਕ ਆਦਿ ਦੀ ਤਰਥੱਲੀ ਮਚਾਉਂਦਾ ਹੋਇਆ, ਪਹਾੜੀ ਰਾਜਿਆਂ ਨੂੰ ਡਰਾ ਕੇ ਸੁਲਾ ਸੁਲਾਈ ਕਰਕੇ ਭੀਮ ਚੰਦ ਤੇ ਕ੍ਰਿਪਾਲ ਚੰਦ ਕਈ ਰਾਜਿਆਂ ਨੂੰ ਆਪਣੇ ਨਾਲ ਮਿਲਾ ਲਿਆ। ਹੁਸੈਨੀ ਹੰਕਾਰੀ ਤਾਂ ਪਹਿਲਾਂ ਹੀ ਬਹਿਤੇਰਾ ਸੀ ਪਰ ਹੁਣ ਭੀਮ ਚੰਦ ਜਿਹੇ ਪਹਾੜੀ ਰਾਜਿਆਂ

ਭੁਜੰਗ

ਸਿੱਧੀਆਂ ਕਰ ਲਈਆਂ ॥੨॥

੧ ਭੁਜੰਗ ਛੰਦ ॥ ਰਾਜਾ ਰਾਜ ਸਿੰਘ ਸੂਰਮਾ ਤੇ ਭੀਮ ਚੰਦ ਤੇ ਰਾਮ ਸਿੰਘ ਵੱਡਾ ਤੇਜ ਵਾਲਾ ਜਸਰੋਟ ਦਾ ਰਾਜਾ ਚੜ੍ਹ ਪਏ।

੨ ਸੁਖਦੇਵ ਸਿੰਘ ਗਾਜੀ ਬੜੇ ਕ੍ਰੋਧ ਕਰਕੇ ਚੜ੍ਹ ਪਏ ਤਾਂ ਕਿ ਸਾਰੇ ਕੰਮ ਸਿੱਧ ਕੀਤੇ ਜਾਣ ॥੩॥

੩ ਪ੍ਰਿਥੀ ਚੰਦ ਡਢਵਾਰੀਆ ਚੜ੍ਹ ਪਿਆ। ਇਹ ਸਾਰੇ ਚੱਲ ਪਏ ਤਾਂ ਕਿ ਉਸ ਰਾਜੇ ਦੇ ਕੰਮ ਨੂੰ ਸੁਧਾਰਿਆ ਜਾਵੇ।

੪ ਅੱਗੇ ਜਾ ਕੇ ਢੁੱਕ ਕੇ ਕ੍ਰਿਪਾਲ ਚੰਦ ਨੇ ਟਾਕਰਾ ਕੀਤਾ ਤੇ ਸੂਰਮੇ ਸਾਰੇ ਪਿਛਾਂਹ ਹਟਾ ਦਿੱਤੇ ਚੰਗੀ ਮਾਰ ਮਾਰ ਕੇ ॥੪॥

੫ ਦੂਜੇ ਮੁਕਾਬਲੇ ਤੇ ਫੇਰ ਗਏ ਤਾਂ ਉਹੀ ਫੇਰ ਮਾਰ ਪਈ। ਪਹਾੜੀ ਰਾਜੇ ਖੜ੍ਹੇ ਕਚੀਚੀਆਂ ਵੱਟਦੇ ਸਨ। ਸਾਰੇ ਛਤਰਾਂ ਵਾਲੇ

੬ ਉਧਰ ਉਹ ਦੂਜੇ ਪਾਸੇ ਖੜ੍ਹੇ ਸੂਰਮੇ ਧੌਂਸੇ ਵਜਾ ਰਹੇ ਸਨ। ਇਧਰ ਇਹ ਹੇਠਾਂ ਖੜ੍ਹੇ ਬੜੇ ਸ਼ੌਕ ਵਿਚ ਡੁੱਬੇ ਹੋਏ ਸਨ ॥੫॥

੭ ਉਦੋਂ ਫੇਰ ਭੀਮ ਚੰਦ ਨੇ ਆਪਣੇ ਮਨ ਵਿਚ ਬਹੁਤ ਕ੍ਰੋਧ ਕੀਤਾ ਅਤੇ ਮੂੰਹ ਨਾਲ ਹਨੂੰਮਾਨ ਦੇ ਮੰਤਰ (ਚਲੀਸੇ) ਦਾ ਜਾਪ ਕੀਤਾ।

੮ ਸਾਰੇ ਸੂਰਮੇ ਬੁਲਾ ਲਏ ਅਤੇ ਸਾਨੂੰ ਵੀ ਬੁਲਾ ਲਿਆ। ਸਾਰਿਆਂ ਨੇ ਇਕੱਠੇ ਹੋ ਕੇ ਹੱਲਾ ਬੋਲ ਦਿੱਤਾ ॥੬॥

੯ ਸਾਰੇ ਹੀ ਸੂਰਮੇ ਕ੍ਰੋਧ ਕਰਕੇ ਜਾਂ ਨੇੜੇ ਢੁਕ ਕੇ ਉਹ ਇਉਂ ਬੋਲੇ ਕਿਵੇਂ ਬਾੜ ਸਾੜਨੇ ਵਾਸਤੇ ਭਭੂਕੇ (ਗੈਸ) ਲੈ ਕੇ ਅੱਗ ਲਾ ਕੇ ਸਾੜੀਦੀ ਹੈ।

੧੦ ਉਥੋਂ ਉਧਰੋਂ ਬਿੱਜੜਵਾਲੀਆ ਦਿਆਲ ਚੰਦ ਸੂਰਮਾ ਅਤੇ ਕਾਂਗੜੇ ਦਾ ਕ੍ਰਿਪਾਲ ਚੰਦ ਸਾਰੀ ਫੌਜ ਨੂੰ ਨਾਲ ਲੈ ਕੇ ਮੋਢੀ (ਮੁਖੀ) ਹੋ ਕੇ ਆ ਗਏ ॥੭॥

੧੧ ਮਧੁਭਾਰ ਛੰਦ ॥ ਜਿਸ ਵੇਲੇ ਕ੍ਰਿਪਾਲ ਕ੍ਰੋਧ ਵਿਚ ਆਇਆ ਤਾਂ ਘੋੜੇ ਨੱਚੇ। ਉਸ ਵੇਲੇ ਬੜੇ ਡਰਾਉਣੇ

੧੨ ਵਾਜੇ ਵਜਾਏ ਜੋ ਬੇਅੰਤ ਸਨ ॥੮॥

੧੩ ਜੁਆਨ ਲੜਨ ਲੱਗੇ ਤੇ ਕ੍ਰਿਪਾਨਾਂ ਚੱਲਣ ਲੱਗੀਆਂ।

੧੪ ਦਿਲਾਂ ਵਿਚ ਗੁੱਸਾ ਖਾ ਕੇ ਤੀਰ ਚਲਾ ਰਹੇ ਸਨ ॥੯॥

੧੫ ਜੁਆਨ ਯੁੱਧ ਵਿਚ ਉਲਝ ਕੇ ਪ੍ਰਾਣ ਤਿਆਗ ਰਹੇ ਸਨ।

੧੬ ਧਰਤੀ ਤੇ ਡਿੱਗ-ਡਿੱਗ ਪੈਂਦੇ ਸਨ। ਜਾਣੋ ਕਿ ਬੱਦਲ ਘੁੰਮ-ਘੁੰਮ ਕੇ ਡਿੱਗ ਰਿਹਾ ਹੈ ॥੧੦॥

੧੭ ਰਸਾਵਲ ਛੰਦ ॥ ਕ੍ਰਿਪਾਲ ਕ੍ਰੋਧ ਵਿਚ ਆਇਆ। ਉਸ ਨੇ ਬੜੇ ਜ਼ੋਰ ਨਾਲ ਪੈਰ ਗੱਡ ਲਏ।

੧੮ ਤੇ ਤੀਰ ਚਲਾਏ। ਬਹੁਤ ਸੂਰਮੇ ਮਾਰ ਦਿੱਤੇ ॥੧੧॥

੧੯ ਛਤਰਧਾਰੀ ਰਾਜੇ ਮਾਰ ਦਿੱਤੇ। ਬੜੇ ਭਾਰੀ ਰਾਜੇ ਧਰਤੀ 'ਤੇ ਲੇਟ ਗਏ।

੨੦ ਵੱਡੇ-ਵੱਡੇ ਧੌਂਸੇ ਵੱਜੇ। ਤੇ ਖੂਬ ਸੂਰਮੇ ਗੱਜੇ ॥੧੨॥

੨੧ ਕ੍ਰਿਪਾਲ ਚੰਦ ਕ੍ਰੋਧ ਵਿਚ ਸੀ। ਉਸ ਨੇ ਬੜੇ ਜੋਸ਼ ਨਾਲ ਯੁੱਧ ਕੀਤਾ।

੨੨ ਵੱਡੇ-ਵੱਡੇ ਸੂਰਮੇ ਤੇ ਬੇਅੰਤ ਲੋਹਾ ਖੜਕਿਆ ॥੧੩॥

੨੩ ਉਸ ਨੇ ਇਉਂ ਯੁੱਧ ਕੀਤਾ ਜਿਵੇਂ ਚੰਡੀ ਨੇ ਕੀਤਾ ਸੀ। ਜੋ ਨੌਂਆਂ ਖੰਡਾਂ ਵਿਚ ਸੁਣਿਆ ਗਿਆ।

੨੪ ਸ਼ਸ਼ਤਰ ਵਾਹੁੰਦਾ ਅੱਗੇ ਹੀ ਅੱਗੇ ਤੁਰਿਆ ਜਾਂਦਾ ਸੀ। ਉਸ ਨੇ ਚੰਗੀ ਰਾਜਪੂਤੀ ਨਿਭਾਈ ॥੧੪॥

੨੫ ਦੋਹਰਾ ॥ ਦੂਜੇ ਪਾਸੇ ਦੇ ਰਾਜੇ ਵੀ ਕ੍ਰੋਧ ਨਾਲ ਭਰ ਗਏ, ਉਹਨਾਂ ਨੇ ਯੁੱਧ ਕਰਨ ਦਾ ਪੁਰਸ਼ਾਰਥ ਭਾਵ (ਯਤਨ) ਕੀਤਾ।

੨੬ ਕਟੋਚੀਏ ਦੀ ਸੈਨਾ ਵੰਗਾਰ ਕੇ ਘੇਰ ਲਈ ॥੧੫॥

੨੭ ਭੁਜੰਗ ਛੰਦ ॥ ਇਕੱਠੇ ਹੋ ਕੇ ਚੱਲ ਪਏ। ਨਾਂਗਲੂ, ਪਾਂਗਲੂ, ਵੇਦੜੋਲੇ। ਜਸਵਾਰੇ ਗੁਲੇਰੇ, ਟੋਲੇ ਬੰਨ ਕੇ ਤੁਰ ਪਏ।

੨੮ ਦੂਜੇ ਪਾਸਿਓਂ ਇਕ ਬੜਾ ਮਹਾਂ ਸੂਰਮਾ ਦਿਆਲ ਆ ਵਜਿਆ। ਜਿਸ ਨੇ ਸਾਰੇ ਬਿੱਜੜਵਾਲੀਆਂ ਦੀ ਲੱਜਾ ਰੱਖ ਲਈ ॥੧੬॥

੨੯ ਗੁਰੂ ਜੀ ਕਹਿੰਦੇ ਹਨ ਕਿ ਮੈਂ ਵੀ ਉਸ ਵੇਲੇ ਬੰਦੂਕ ਸੰਭਾਲ ਲਈ। ਇਕ ਰਾਜੇ ਦੇ ਹਿਰਦੇ ਵਿਚ ਤੱਕ ਕੇ ਗੋਲੀ ਚਲਾ ਦਿੱਤੀ-ਮਾਰ ਦਿੱਤੀ।

੩੦ ਉਹ ਘੁੰਮ ਕੇ ਧਰਤੀ 'ਤੇ ਜਾ ਪਿਆ, ਪਰ ਉਸ ਨੇ ਯੁੱਧ ਬੜਾ ਸੁੰਦਰ ਕੀਤਾ। ਡਿੱਗ ਕੇ ਵੀ ਉਸ ਨੇ ਬੜੇ ਜੋਸ਼ ਨਾਲ ਮਾਰੋ ਮਾਰ ਹੀ ਕਿਹਾ ਬੜੇ ਕ੍ਰੋਧ ਦੇ ਨਾਲ ॥੧੭॥

੩੧ ਤਿਆਗ......

---

ਨੂੰ ਨਾਲ ਖੜੇ ਤੱਕ ਕੇ ਤਾਂ ਖੁਦਾ ਵੀ ਉਸ ਦੀਆਂ ਅੱਖਾਂ ਕੋਲੋਂ ਅਲੋਪ ਹੋ ਗਿਆ ਸੀ। ਜਦੋਂ ਦੁਸ਼ਮਣ ਆਪ ਹੀ ਮਾਫੀ ਦੀ ਭੀਖ ਆ ਮੰਗੇ ਤਾਂ ਹੁਣ ਡਰ ਕਾਹਦਾ? ਹੁਣ ਉਹ ਚਾਹੁੰਦਾ ਸੀ ਕਿ ਮੈਂ ਸਿੱਧਾ ਆਨੰਦਪੁਰੀ ਤੇ ਜਾ ਬਰਸਾਂ ਪਰ ਉਸ ਦੀ ਮੂਰਖਤਾ ਉਸ ਦੇ ਰਾਹ ਦਾ ਰੋੜਾ ਬਣ ਗਈ ਤੇ ਉਸ ਦੀ ਮੌਤ ਉਸ ਨੂੰ ਨਵਾਂ ਰਾਹ ਵਿਖਾਉਣ ਲੱਗ ਪਈ। ਪਹਿਲਾਂ ਹੀ ਰਿਆਸਤ ਗੁਲੇਰ ਦੇ ਰਾਜੇ ਗੁਪਾਲ ਚੰਦ ਵੱਲ ਮੂੰਹ ਕਰ ਲਿਆ। ਭੰਗਾਣੀ ਦੇ ਯੁੱਧ ਪਿੱਛੋਂ ਗੁਪਾਲ ਚੰਦ ਸਤਿਗੁਰਾਂ ਦਾ ਅਨਿਨ ਭਗਤ ਤੇ ਪੂਰਨ ਸ਼ਰਧਾਲੂ ਹੋ ਗਿਆ ਸੀ ਗੁਰੂ ਜੀ ਹਰ ਤਰ੍ਹਾਂ ਦੇ ਉਸ ਦੇ ਸਹਾਇਕ ਸਨ ਪਰ ਫੇਰ ਵੀ ਉਸ ਨੇ ਯੁੱਧ ਕਰਨ ਨਾਲੋਂ ਸੁਲਹਾ ਕਰਨ ਨੂੰ ਭਲਾ ਚਾਹਿਆ ਤੇ 4000 ਰੁਪਿਆ ਲੈ ਕਿ ਗਿਆ ਪਰ ਹੁਸੈਨੀ ਦਾ ਪਾਰਾ ਹੋਰ ਚੜ ਗਿਆ। ਉਸ ਨੇ 4000 ਲੈਣੋਂ ਇਨਕਾਰ ਕਰਕੇ ਕਿਹਾ ਕਿ 10000 ਦਸ ਹਜ਼ਾਰ ਤੋਂ ਇਕ ਪਾਈ ਘੱਟ ਨਹੀਂ ਲੈਣਾ, ਰਾਜਾ ਗੁਪਾਲ ਚੰਦ 4000 ਹਜ਼ਾਰ ਲੈ ਕੇ ਵਾਪਸ ਆ ਗਿਆ। ਰਾਜੇ ਗੁਪਾਲ ਚੰਦ ਦਾ ਵਜੀਰ ਸੀ (ਹਰੀ ਦਾਸ) ਉਹ ਨਮਕ ਹਰਾਮ ਕੁਝ ਮਾਇਆ ਦੇ ਲਾਲਚ ਦੇ ਵਸ ਹੋ ਕੇ ਰਾਜੇ ਗੁਪਾਲ ਚੰਦ ਨੂੰ ਪੂਰਾ ਮਾਲੀਆ ਦੇ ਕੇ ਸੁਲਾਹ ਕਰਨ ਵੱਲ ਧੱਕ ਰਿਹਾ ਸੀ, ਪਰ ਰਾਜੇ ਗੁਪਾਲ ਚੰਦ ਨੇ ਬੜੀ ਬੇਪ੍ਰਵਾਹੀ ਨਾਲ ਕਿਹਾ ਸੀ। ਕਿਉਂਕਿ ਹੁਸੈਨੀ ਨੇ ਉਸ ਦੀ ਬੁਰੀ ਤਰ੍ਹਾਂ ਬੇਇਜਤੀ ਦੇ ਬਚਨ ਕਹੇ ਸਨ ਤੇ ਗੁਰੂ ਜੀ ਨੂੰ ਮਦਦ ਲਈ ਸੁਨੇਹਾ ਭੇਜ ਦਿੱਤਾ। ਗੁਰੂ ਜੀ ਨੇ ਭਾਈ ਸੰਗਤੀਆਂ ਦੀ ਕਮਾਨ ਹੇਠ 400 ਸਿੱਖ ਜਵਾਨਾਂ ਦਾ ਜੱਥਾ ਭੇਜ ਦਿੱਤਾ ਅਤੇ ਜੰਗ ਹੋਇਆ ਤੇ ਭਾਈ ਸੰਗਤੀਆਂ 7 ਹੋਰ ਜਵਾਨਾਂ ਸਮੇਤ ਬਹਾਦਰੀ ਦੇ ਜੌਹਰ ਵਿਖਾਕੇ ਸ਼ਹੀਦੀ ਪਾ ਗਿਆ। ਫ਼ੌਜਾਂ ਦਾ ਤਾਂ ਬਹੁਤ ਹੀ ਨੁਕਸਾਨ ਹੋਇਆ, ਨਾਲ ਹੁਸੈਨੀ ਤੇ ਉਸ ਦਾ ਨਾਇਬ ਸ਼ਮਸ਼ੇਰ ਖਾਨ ਤੇ ਮੁਖੀ ਦਲੇਰ ਖਾਨ, ਕ੍ਰਿਪਾਲ ਚੰਦ ਕਟੋਚੀਆ ਅਤੇ ਹੁਸੈਨ ਖਾਨ ਮਸਾਰੀ ਰਕਮ ਵਸੂਲ ਕਰਦਾ ਆਪਣਾ ਵੀ ਸਭ ਕੁਝ ਛੱਡ ਕੇ ਧੁਰ ਦਰਗਾਹ ਦੇ ਰਾਹ ਪੈ ਗਿਆ। ਸੰਮਤ ਬਿ: ੧੭੫੦-੫੧ ਤਕ ਇਹ ਜੰਗ ਚਲਦੀ ਰਹੀ ਸੀ।

ਸ਼ਰਧਾ ਨੂੰ ਫਲ ਕਿਵੇਂ ਲਗਦੇ ਨੇ ? ਇਹ ਹੈ ਇਕ ਅਜੀਬ ਉਦਾਹਰਣ

ਸਤਿਗੁਰੂ ਜੀ ਨੇ ਸਿਰਫ ਉਹੀ ਪ੍ਰਸੰਗ ਛੁਹਿਆ ਹੈ ਜੋ ਉਹਨਾਂ ਦੇ ਨਾਲ ਵਾਪਰਿਆ ਇਕ ਤਾਂ ਇਸ ਕਰਕੇ ਕਿ ਉਹ ਗ੍ਰੰਥ ਦਾ ਵਾਧਾ ਕਰਨ ਤੋਂ ਸੰਕੋਚ ਕਰਦੇ ਸਨ ਦੂਜੇ ਇਹ ਕਿ ਉਹ ਆਪਣੀਆਂ ਅਜਮਤਾਂ ਦੱਸਣ ਦੇ ਹਾਮੀ ਨਹੀਂ ਸੀ ਜਿਸ ਵਿਚ ਹਉਮੈ ਦੇ ਪਰਦੇ ਤੋਂ ਬਾਹਰ ਉਹ ਆਪ ਨਹੀਂ ਸਨ ਆਉਂਦੇ। ਉਹ ਹਰ ਵੇਲੇ ਇਹੀ ਕਹਿੰਦੇ ਸਨ ਭਾਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥ ਪ੍ਰੰਤੂ ਆਓ ਅਸੀਂ ਉਹ ਪੱਖ ਵੇਖੀਏ ਕਿ ਸ਼ਰਧਾ ਦੇ ਬੇੜੇ ਕਿਵੇਂ ਪਾਰ ਲਗਦੇ ਨੇ ?

ਰਾਜੇ ਗੁਪਾਲ ਚੰਦ ਦੀ ਪੁੱਤਰੀ ਸ਼ਾਂਤਾ ਰਾਣੀ ਦਾ ਵਿਆਹ ਮੂਲ ਚੰਦ, ਕਾਂਗੜੇ ਦੇ ਰਾਜੇ ਸੰਸਾਰ ਚੰਦ ਦੇ ਪੁੱਤਰ ਨਾਲ ਹੋ ਕੇ ਹਟਿਆ ਸੀ, ਸਾਂਤਾ ਰਾਣੀ ਸਹੁਰੇ ਘਰ ਚਲੀ ਗਈ ਸੀ। ਉਸ ਦੀ ਛੋਟੀ ਭੈਣ ਸੀ (ਸਾਵਿਤ੍ਰੀ)। ਰਾਜੇ ਗੁਪਾਲ ਚੰਦ ਦੇ ਘਰ ਪੁੱਤਰ ਕੋਈ ਹੈ ਹੀ ਨਹੀਂ ਸੀ, ਹੁਣ ਉਹ ਚਾਹੁੰਦਾ ਸੀ ਕਿ ਕੋਈ ਸੁਘੜ ਰਾਜਕੁਮਾਰ ਵੇਖਕੇ ਸਵਿਤ੍ਰੀ ਦੇ ਹੱਥ ਰੰਗ ਦੇਵੇ ਤੇ ਆਪ ਸੰਨਿਆਸ ਲੈ ਲਵੇ। ਵਿਆਹ ਤੋਂ ਬੇਹਲੇ ਹੋ ਗਏ। ਉਸ ਦੇ ਘਰ ਭੰਬੌਰ ਰਾਜ ਦਾ ਸ਼ਾਹਜ਼ਾਦਾ ਪ੍ਰਤਾਪ ਚੰਦ ਵਿਆਹ ਵਿਚ ਆਇਆ ਸੀ ਉਸ ਦੀ ਸੁੰਦ੍ਰਤਾ ਤੇ ਸੀਘ੍ਰਤਾ ਅਤੇ ਸੁਚੱਜਤਾ ਨੂੰ ਵੇਖਕੇ ਰਾਜੇ ਗੁਪਾਲ ਚੰਦ ਨੇ ਉਸ ਨੂੰ ਕੁਝ ਦਿਨਾਂ ਲਈ ਆਪਣੇ ਕੋਲ ਠਹਿਰਾ ਲਿਆ ਸੀ। ਸਾਵਿਤ੍ਰੀ ਬੜੀ ਸੁੰਦਰ ਰਾਜ ਕੁਮਾਰੀ ਸੀ ਪਰ ਉਸ ਨੂੰ ਆਪਣੇ ਪਿਤਾ ਦੀ ਇਸ ਧਾਰਨਾ ਦਾ ਕੋਈ ਪਤਾ ਨਹੀਂ ਸੀ, ਪਰ ਅੰਦਰੋਂ-ਅੰਦਰੀ ਉਹ ਵੀ ਪ੍ਰਤਾਪ ਚੰਦ ਵੱਲ ਨੂੰ ਖਿੱਚੀ ਜਾ ਰਹੀ ਸੀ। ਕਿਉਂਕਿ ਰਾਜ ਕੁਮਾਰ ਪ੍ਰਤਾਪ ਚੰਦ ਉਸ ਦੇ ਗੁਣ ਉਸ ਨੂੰ ਖਿਚ ਰਹੇ ਸਨ, ਕਿਉਂਕਿ ਪ੍ਰਭੂ ਦੀ ਪੂਰਨ ਲਗਨ ਨਾਲ ਭਗਤੀ ਦੀ ਲਗਨ ਵੇਖ ਕੇ ਰਾਜਾ ਗੁਪਾਲ ਚੰਦ ਵੀ ਉਹਨਾਂ ਨੂੰ ਮਿਲਨ ਦਾ ਖੁਲਾ ਸਮਾਂ ਦਿੰਦਾ ਸੀ, ਪ੍ਰਤਾਪ ਚੰਦ, ਰਾਜੇ ਗੁਪਾਲ ਚੰਦ ਨੂੰ ਪਿਤਾ ਜੀ ਕਹਿਕੇ ਹੀ ਬੁਲਾਇਆ ਕਰਦਾ ਸੀ। ਰਾਜਾ ਗੁਪਾਲ ਚੰਦ ਦੀ ਅੰਦਰੋਂ ਖਾਹਿਸ਼ ਸੀ ਕਿ ਸਵਿਤ੍ਰੀ ਦਾ ਉਸ ਨਾਲ ਵਿਆਹ ਕਰਕੇ ਉਸ ਨੂੰ ਆਪਣੇ ਪਾਸ ਰੱਖ ਲਏ। ਰਾਜਾ ਗੁਪਾਲ ਚੰਦ ਤੇ ਰਾਜਕੁਮਾਰ ਪ੍ਰਤਾਪ ਚੰਦ ਦੋਵੇਂ ਬੈਠੇ ਸਨ ਕਿ ਨਮਕ ਹਰਾਮੀ ਵਜੀਰ ਹਰੀ ਦਾਸ ਹੁਸੈਨੀ ਤੇ ਭੀਮ ਚੰਦ ਤੇ ਕ੍ਰਿਪਾਲ ਚੰਦ ਵੱਲੋਂ ਸੂਚਨਾ ਤੇ ਪਤ੍ਰਿਕਾ ਲੈ ਕੇ ਹਾਜ਼ਰ ਹੋਇਆ ਤੇ ਬੜੀ ਘਬਰਾਹਟ ਦੇ ਨਾਲ ਆ ਕੇ ਕਿਹਾ ਸੀ ਕਿ ਮਹਾਰਾਜ ਰੁਪਿਆ ਦੇ ਕੇ ਸੁਲਾਹ ਕਰ ਲਵੋ ਨਹੀਂ ਤਾਂ ਕੱਲ੍ਹ ਹੀ ਆਫਤ ਆ ਜਾਏਗੀ। ਉਸ ਨੇ ਦੱਸਿਆ ਕਿ ਲਾਹੌਰ ਦਰਬਾਰ ਵੱਲੋਂ ਫ਼ੌਜ ਚੜ ਆਈ ਹੈ ਇਥੋਂ ਕੋਈ 10 ਕੋਹਾਂ ਤੇ ਡੇਰਾ ਲਾਈ ਬੈਠੀ ਹੈ। ਰਾਜੇ ਨੇ ਬੜੀ ਬੇਪ੍ਰਵਾਹੀ ਨਾਲ ਪੁੱਛਿਆ। ਫੇਰ ਕੀ ਕਰਨਾ ਹੈ ? ਜੀ ਮੈਨੂੰ ਤਾਂ ਸਮਝ ਨਹੀਂ ਆਉਂਦੀ ਕਟੋਚ ਦਾ ਰਾਜਾ ਕ੍ਰਿਪਾਲ ਚੰਦ ਉਹਨਾਂ ਨਾਲ ਮਿਲ ਗਿਆ ਹੈ, ਮੇਰੀ ਸਲਾਹ ਹੈ ਕਿ ਰੁਪਿਆ ਦੇ ਕੇ ਸੁਲਾਹ

[1]ਤੁੱਪਕੰ ਬਾਨ ਪਾਨੰ ਸੰਭਾਰੇ ॥ ਚਤੁਰ ਬਾਨਯੰ ਲੈ ਸੁ ਸਬਿਯੰ ਪ੍ਰਹਾਰੇ ॥ [2]ਤ੍ਰਿਯੋ ਬਾਨ ਲੈ ਬਾਮ ਪਾਣੰ ਚਲਾਏ ॥ ਲਗੇ ਯਾ ਲਗੇ ਨਾ ਕਛੂ ਜਾਨਿ ਪਾਏ ॥੧੮॥ ਸੁ ਤਉ ਲਉ ਦਈਵ ਜੁੱਧ ਕੀਨੋ ਉਝਾਰੰ ॥ ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ ॥ [4]ਪਰੀ ਮਾਰ ਬੂੰਗੰ ਛੁਟੀ ਬਾਣ ਗੋਲੀ ॥ ਮਨੋ ਸੂਰ ਬੈਠੇ ਭਲੀ ਖੇਲ ਹੋਲੀ ॥੧੯॥ [5]ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ ॥ ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ ॥ [6]ਲੀਯੋ ਜੀਤਿ ਬੈਰੀ ਕੀਆ ਆਨ ਡੇਰੰ ॥ ਤੇਊ ਜਾਇ ਪਾਰੰ ਰਹੇ ਬਾਰਿ ਕੇਰੰ ॥੨੦॥ [7]ਭਈ ਰਾਤ੍ਰ ਗੁਬਾਰ ਕੇ ਅਰਧ ਜਾਮੰ ॥ ਤਬੈ ਛੋਰਿਗੇ ਬਾਰ ਦੇਵੈ ਦਮਾਮੰ ॥ [8]ਸਬੈ ਰਾਤਿ੍ ਬੀਤੀ ਉਦਿਯੋ ਦਿਉਸ ਰਾਣੰ ॥ ਚਲੇ ਬੀਰ ਚਾਲਾਕ ਖੱਗੰ ਖਿਲਾਣੰ ॥੨੧॥ [9]ਭਜਿਓ ਅਲਫ ਖਾਨੰ, ਨ ਖਾਨਾ ਸੰਭਾਰਿਯੋ ॥ ਭਜੇ ਅਉਰ ਬੀਰੰ, ਨ ਧੀਰੰ ਬਿਚਾਰਿਯੋ ॥ [10]ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ ॥ ਭਲੀ ਭਾਂਤਿ ਦੇਖੇ ਸਬੈ ਰਾਜ ਧਾਮੰ ॥੨੨॥ ਚੌਪਈ ॥ [11]ਇਤ ਹਮ ਹੋਇ ਬਿਦਾ ਘਰਿ ਆਏ ॥ ਸੁਲਹ ਨਮਿਤ ਵੈ ਉਤਹਿ ਸਿਧਾਏ॥ [12]ਸੰਧਿ ਇਨੈ ਉਨ ਕੈ ਸੰਗਿ ਕਈ ॥ ਹੇਤ ਕਥਾ ਪੂਰਨ ਇਤ ਭਈ ॥੨੩॥ ਦੋਹਰਾ ॥ [13]ਆਲਸੂਨ ਕੱਹ ਮਾਰਿਕੈ ਇਹ ਦਿਸਿ ਕੀਯੋ ਪਯਾਨ ॥ [14]ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ[ੳ] ॥੨੪॥

[15]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਣ ਜੁੱਧ
ਬਰਨਨੰ ਨਾਮ ਨੌਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੯॥ ਅਫਜੂ ॥੩੪੪॥

ਚੌਪਈ ॥ [16]ਬਹੁਤ ਬਰਖ ਇਹ ਭਾਂਤਿ ਬਿਤਾਏ ॥ ਚੁਨਿ ਚੁਨਿ ਚੋਰ ਸਭੇ ਗਹਿ ਘਾਏ ॥ [17]ਕੇਤਕਿ ਭਾਜਿ ਸਹਿਰ ਤੇ ਗਏ ॥ ਭੂਖ ਮਰਤ ਫਿਰਿ ਆਵਤ ਭਏ ॥੧॥ [18]ਤਬ ਲੌ ਖਾਨ ਦਿਲਾਵਰ ਆਏ ॥ ਪੂਤ ਆਪਨ ਹਮ ਓਰ ਪਠਾਏ ॥ [19]ਦ੍ਵੈਕ ਘਰੀ ਬੀਤੀ ਨਿਸਿ ਜਬੈ ॥ ਚੜ੍ਹਤ ਕਰੀ ਖਾਨਨ ਮਿਲਿ ਤਬੈ ॥੨॥ [20]ਜਬ ਦਲ ਪਾਰ ਨਦੀ ਕੇ ਆਯੋ ॥ ਆਨ ਆਲਮੈ ਹਮੈ ਜਗਾਯੋ ॥ [21]ਸੋਰੁ ਪਰਾ, ਸਭ ਹੀ ਨਰ ਜਾਗੇ ॥ ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ ॥੩॥ [22]ਛੂਟਨ ਲਗੀ ਤੁਫੰਗੈਂ ਤਬਹੀ ॥ ਗਹਿ ਗਹਿ ਸਸਤ੍ਰ ਰਿਸਾਨੇ ਸਬਹੀ ॥ [23]ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ ॥ ਸੋਰੁ ਸੁਨਾ ਸਰਤਾ ਕੇ ਪਾਰਾ ॥੪॥ ਭੁਜੰਗ ਪ੍ਰਯਾਤ ਛੰਦ ॥ [24]ਬਜੀ ਭੇਰ ਭੁੰਕਾਰ ਧੁੰਕੇ ਨਗਾਰੇ॥ ਮਹਾਂਬੀਰ ਬਾਨੈਤ ਬੰਕੇ ਬਕਾਰੇ ॥

ੳ ਨੋਟ—ਨਦੌਣ ਦੇ ਮੁਕਾਮ ਯੁੱਧ ਸਤ੍ਰਹ ਸੈ ਸੰਤਾਲੀਸ ਮਾਹਿ ॥ ਚੇਤ ਮਾਸ ਕੀ ਬਾਈਸ ਆਹਿ ॥ ਫਤਹਿ ਭਈ ਜੀਤ ਘਰਿ ਆਏ ॥ ਰਾਜੇ ਅਪ ਨੇ ਧਾਮ ਸਧਾਇ ੧-੬੫ (ਸ. ਬਿਲਾਸ ਮਨੀ ਸਿੰਘ) -ਭਾਈ ਰਣਧੀਰ ਸਿੰਘ ਪੰਨਾ ੮੧॥

☛ ਕਰ ਲਈ ਜਾਵੇ । ਕਿਉਂਕਿ ਵੈਰੀ 10000 ਫ਼ੌਜ ਚੜ੍ਹਾ ਕੇ ਲੈ ਆਇਆ ਹੈ ਅਸੀਂ ਉਸ ਦਾ ਟਾਕਰਾ ਕਿਵੇਂ ਕਰਾਂਗੇ ਤੇ ਗੱਲ ਸਮਝਣ ਦਾ ਯਤਨ ਕੀਤਾ ਤੇ ਪੁੱਛਿਆ ਕੀ ਤੁਰਕ ਫ਼ੌਜ ਚੜ੍ਹ ਆਈ ਹੈ ? ਤਾਂ ਵਜੀਰ ਨੇ ਸਾਰੀ ਗੱਲ ਦੱਸ ਦਿੱਤੀ ਤੇ ਰਾਜੇ ਨੇ ਪੁੱਛਿਆ ਬੇਟੀ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ ? ਪਿਤਾ ਜੀ ਜੋ ਰਾਜਪੂਤ ਸ਼ੇਰ ਕਰਿਆ ਕਰਦੇ ਨੇ, ਭਾਵ-ਯੁੱਧ ਕਰਨਾ ਹੀ ਧਰਮ ਹੈ । ਬੱਸ, ਇਹ ਗੱਲ ਸੁਣ ਕੇ ਪ੍ਰਤਾਪ ਚੰਦ ਰਾਜ ਕੁਮਾਰ ਖੜਾ ਹੋ ਗਿਆ ਤੇ ਜੋਸ਼ ਵਿਚ ਆਕੇ ਬੋਲਿਆ ਪਿਤਾ ਜੀ ਮੈਨੂੰ ਆਗਿਆ ਦਿਉ ਤਾਂ ਮੈਂ ਫ਼ੌਜ ਦੀ ਕਮਾਨ ਕਰਾਂਗਾ । ਵਜੀਰ ਨੇ ਰਾਜੇ ਦਾ ਇਹ ਫੈਸਲਾ ਬਦਲਨ ਵਾਸਤੇ ਤਰਲਾ ਲਿਆ ਤੇ ਕਿਹਾ ਸਾਡੀ ਤਾਕਤ ਥੋੜ੍ਹੀ ਹੈ, ਸਾਡੇ ਆਪਣੇ ਹੀ ਵੈਰੀ ਨਾਲ ਜਾ ਮਿਲੇ ਹਨ । "ਸਾਡੀ ਪਿੱਠ ਤੇ ਆਨੰਦਪੁਰ ਦਾ ਵਾਲੀ ਕਲੰਗੀਆਂ ਵਾਲਾ ਸਤਿਗੁਰੂ ਹੈ ਜਿੱਤ ਅਵੱਸ ਸਾਡੀ ਹੋਵੇਗੀ ਰਾਜ ਕੁਮਾਰੀ ਸਾਵਿਤ੍ਰੀ ਨੇ ਵੀ ਆਪਣੇ ਪਿਤਾ ਦੀ ਗੱਲ ਦੀ ਹਿਮਾਇਤ ਕਰ ਦਿੱਤੀ ।" ਪ੍ਰਤਾਪ ਚੰਦ ਯੁੱਧ ਦੀ ਤਿਆਰੀ ਵੱਲ ਹੋ ਗਿਆ ਤੇ ਨਿਗਾਰੇ ਤੇ ਚੋਟ ਮਾਰ ਦਿੱਤੀ । ਹੁਸੈਨੀ ਵੱਲੋਂ ਭੇਜਿਆ ਦੂਤ ਪੰਡਿਤ ਕੇਸ਼ਵਦਾਸ ਸੀ । ਉਸ ਨੇ ਕੁਝ ਗੱਲਾਂ ਵਜ਼ੀਰ ਹਰਿਦਾਸ ਨੇ ਅਲੈਹਦਗੀ ਵਿਚ ਕੀਤੀਆਂ ਤੇ ਪੰਡਿਤ ਕੇਸ਼ਵਦਾਸ ਦੂਤ ਨੇ ਰਾਜੇ ਗੁਪਾਲ ਚੰਦ ਨੂੰ ਕਿਹਾ ਕਿ ਸੁਲਾਹ ਕਰਨੀ ਠੀਕ ਹੈ ਕਿਉਂਕਿ ਰਾਜੇ ਕ੍ਰਿਪਾਲ ਚੰਦ ਨੇ ਲਾਹੌਰ ਦੇ ਸੂਬੇਦਾਰ ਨੂੰ ਕੁੜੀ ਦਾ ਡੋਲਾ ਦੇਣ ਦਾ ਇਕਰਾਰ ਕਰਕੇ ਸਿਰ ਤੋਂ ਮੁਸੀਬਤ ਆਈ ਲਾਹ ਦਿੱਤੀ ਹੈ । ਜੇ ਤੁਸਾਂ ਕੋਈ ਗੱਲ ਨਾ ਮੁਕਾਈ ਗੁਲੇਰ ਦੀ ਰਿਆਸਤ ਵੀ ਜਿੱਤ ਕੇ ਕਟੋਚ ਦੇ ਹਵਾਲੇ ਹੋ ਜਾਏਗੀ । ਰਾਜਪੂਤਾਂ ਦੀ ਅਣਖ ਮਰ ਚੁੱਕੀ ਸੀ ਆਪਾ ਬਚਾਉਣ ਲਈ ਧੀਆਂ ਦੇ ਡੋਲੇ ਮੁਸਲਮਾਨਾਂ ਨੂੰ ਦੇ ਕੇ ਜਾਨ ਤੇ ਮਾਲ ਬਚਾ ਲੈਂਦੇ ਸਨ, ਜੋ ਇਕ ਸ਼ੁਰਾਲਹੀ ਚਲ ਪਈ ਸੀ ਪਰ ਗੁਰੂ ਜੀ ਉਸ ਮਰੀ ਪਈ ਅਣਖ ਵਿਚ ਜਾਨ ਪਾ ਕੇ ਫੇਰ ਜਿਉਂਦਾ ਕਰਨਾ ਚਾਹੁੰਦੇ ਸਨ ਜਿਸ ਗੱਲ ਨੂੰ ਰਾਜਾ ਗੁਪਾਲ ਚੰਦ ਚੰਗੀ ਤਰ੍ਹਾਂ ਸਮਝ ਚੁੱਕਾ ਸੀ ਕਿ ਵਜੀਰ ਉਸ ਨੂੰ ਰਾਜ ਕੁਮਾਰੀ ਸਾਵਿਤ੍ਰੀ ਦਾ ਡੋਲਾ ਦੇ ਕੇ ਜਾਨ ਬਚਾ ਲਏ । ਇਹ ਗੱਲ ਸਵਿਤ੍ਰੀ ਨੇ ਵੀ ਪਰਾਂ ਖੜੀ ਨੇ ਸੁਣ ਲਈ ਤੇ ਕ੍ਰੋਧ ਵਿਚ ਹੋਈ ਬੋਲੀ ।" ਤੈਨੂੰ ਰਾਜਕੁਮਾਰੀਆਂ ਰਾਜਪੂਤਾਂ ਦੇ ਡੋਲੇ ਮਲੇਛਾਂ ਨੂੰ ਦਿਵਾਉਂਦਿਆਂ ਸ਼ਰਮ ਨਹੀਂ ਆਉਂਦੀ, ਤੂੰ ਡੁਬ ਕੇ ਕਿਉਂ ਨਹੀਂ ਮਰ ਜਾਂਦਾ ?" ਰਾਜੇ ਨੇ ਕੇਸ਼ਵ ਨੂੰ ਸਾਫ ਕਹਿ ਦਿੱਤਾ ਕਿ ਐਥੋਂ ਹੁਣੇ ਨਿਕਲ ਜਾਹ ਤੇਰੇ ਮਲੇਛ ਮਾਲਕਾਂ ਨਾਲ ਗੱਲ ਹੁਣ ਮੈਦਾਨੇ ਜੰਗ ਵਿਚ ਹੀ ਹੋਵੇਗੀ । ਰਾਜ ਕੁਮਾਰੀ ਨੇ ਜੋਸ਼ ਵਿਚ ਆਕੇ ਕਿਹਾ ਪਿਤਾ ਜੀ ਇਸ ਬੇ ਇਜ਼ਤੀ, ਬੇਹਿਆਈ ਦੇ ਜੀਵਨ ਨਾਲੋਂ ਮੌਤ ਹਜਾਰ ਦਰਜਾ ਚੰਗੀ ਹੈ ਮੈਂ ਆਪ ਯੁੱਧ ਕਰਨ ਜਾਵਾਂਗੀ । ਭਾਵੇਂ ਰਾਜੇ ਨੇ ਬਹੁਤ ਕਿਹਾ ਪੁੱਤਰੀ ਮੇਰੇ ਜਿਉਂਦੇ ਤੈਨੂੰ ਜੰਗ ਵਿਚ ਜਾਣ ਦੀ ਲੋੜ ਨਹੀਂ ਪਰ ਸਵਿਤ੍ਰੀ ਦੇ ਹੱਠ ਅੱਗੇ ਉਸ ਨੂੰ ਝੁਕਣਾ ਹੀ ਪਿਆ ਨਾਲ ☛

੧ ਕੇ ਬੰਦੂਕ ਨੂੰ ਮੈਂ ਉਸ ਵੇਲੇ ਤੀਰ ਕਮਾਨ ਹੱਥ ਵਿਚ ਫੜ ਲਈ ਅਤੇ ਚਾਰ ਤੀਰ ਸੱਜੇ ਹੱਥ ਨਾਲ ਸੁੱਟ ਦਿੱਤੇ ।
੨ ਤਿੰਨ ਤੀਰ ਲੈ ਕੇ ਖੱਬੇ ਹੱਥ ਨਾਲ ਚਲਾ ਦਿੱਤੇ । ਉਹ ਕਿਸੇ ਦੇ ਲੱਗੇ ਯਾ ਨਾਂ ਲੱਗੇ ਇਹ ਕੁਝ ਪਤਾ ਨਹੀਂ ਲੱਗਿਆ ॥੧੮॥
੩ ਸੋ ਇਤਨੇ ਨੂੰ ਅਕਾਲ ਪੁਰਖ ਨੇ ਮੈਦਾਨ ਜੰਗ ਨੂੰ ਸਾਫ ਕਰ ਦਿੱਤਾ ਭਾਵ ਦੁਸ਼ਮਣ ਦੀ ਸਾਰੀ ਸੈਨਾ ਕੁਝ ਮਰ ਗਈ, ਕੁਝ ਡਰ ਕੇ ਭੱਜ ਗਈ । ਮੈਦਾਨ ਖਾਲੀ ਹੋ ਗਿਆ ਤੇ ਦੁਸ਼ਮਣ ਦੇ ਮੁਰਦੇ ਆਦਿ ਨਦੀ ਦੇ ਵਿਚ ਰੋੜ ਦਿੱਤੇ ਸੁੱਟ ਕੇ ।
੪ ਬੁੰਗਿਆਂ 'ਤੇ ਚੜ੍ਹ ਕੇ ਤੀਰ ਤੇ ਗੋਲੀਆਂ ਮਾਰੀਆਂ ਗਈਆਂ । ਜ਼ਖਮੀਆਂ ਦੇ ਖੂਨ ਚੱਲ ਰਿਹਾ ਸੀ ਜੋ ਇਉਂ ਜਾਪਦੇ ਸਨ ਜਿਵੇਂ ਸੂਰਮੇ ਹੋਲੀ ਖੇਡ ਕੇ ਰੰਗ ਨਾਲ ਲਾਲ ਹੋਏ ਬੈਠ ਕੇ ਦਮ ਮਾਰਦੇ ਹਨ ॥੧੯॥
੫ ਸੂਰਮੇ ਧਰਤੀ 'ਤੇ ਡਿੱਗ ਪਏ ਸਨ । ਤਲਵਾਰਾਂ ਤੇ ਬਰਛਿਆਂ ਨਾਲ ਵਿੰਨੇ ਗਏ । ਜਿਸ ਤਰ੍ਹਾਂ ਬਸਤਰ ਖੂਨ ਨਾਲ ਰੰਗੇ ਹੋਏ ਇਉਂ ਜਾਪਦੇ ਸਨ ਜਿਵੇਂ ਹੋਲੀ ਖੇਡੀ ਹੈ ।
੬ ਇਸ ਤਰ੍ਹਾਂ ਅਸਾਂ ਵੈਰੀ ਜਿੱਤ ਲਏ ਤੇ ਡੇਰੇ ਆ ਗਏ ਅਤੇ ਨਦੀ ਤੋਂ ਪਾਰ ਆ ਕੇ ਅਰਾਮ ਕੀਤਾ ॥੨੦॥
੭ ਜਿਸ ਵੇਲੇ ਰਾਤ ਅੱਧੀ ਗਈ ਹਨੇਰਾ ਘੁੱਪ ਹੋ ਗਿਆ । ਉਸ ਵੇਲੇ ਦੁਸ਼ਮਣ ਧੌਂਸੇ ਵੱਜਦੇ ਛੱਡ ਕੇ ਦਰਵਾਜ਼ੇ ਖੁੱਲੇ ਛੱਡ ਕੇ ਤੁਰ ਗਏ ।
੮ ਜਿਸ ਵੇਲੇ ਰਾਤ ਬੀਤ ਗਈ ਤੇ ਸੂਰਜ ਉਦੇ ਹੋਇਆ ਤਾਂ ਸਾਰੇ ਹੁਸ਼ਿਆਰ ਸੂਰਮੇ ਤਲਵਾਰਾਂ ਨਚਾਉਂਦੇ ਚੱਲ ਪਾਏ ਉਹਨਾਂ ਨੂੰ ਮਾਰਨ ਵਾਸਤੇ ॥੨੧॥
੯ ਪਰ ਅਲਫ ਖਾਨ ਤਾਂ ਭੱਜ ਗਿਆ ਸੀ । ਉਸ ਨੇ ਤਾਂ ਡੇਰਾ ਵੀ ਨਹੀਂ ਸੀ ਸੰਭਾਲਿਆ । ਹੋਰ ਸੂਰਮੇ ਵੀ ਭੱਜ ਗਏ ਸਨ । ਕਿਸੇ ਨੇ ਵੀ ਹੌਂਸਲਾ ਨਾ ਕੀਤਾ (ਧੀਰਜ ਨਾ ਧਰੀ) ।
੧੦ ਅਸੀਂ ਉਥੇ ਨਦੀ ਉੱਤੇ ਅੱਠ ਦਿਨ ਮੁਕਾਮ ਕੀਤਾ ਅਤੇ ਸਾਰੇ ਰਾਜੇ ਦੇ ਅਸਥਾਨ ਚੰਗੀ ਤਰ੍ਹਾਂ ਵੇਲੇ ॥੨੨॥
੧੧ ਚੌਪਈ ॥ ਇਧਰ ਅਸੀਂ ਭੀਮ ਚੰਦ ਆਦਿ ਰਾਜਿਆਂ ਤੋਂ ਵਿਦਾ ਹੋ ਕੇ ਘਰ (ਅਨੰਦਪੁਰ) ਆ ਗਏ । ਉਧਰ ਉਹਨਾਂ ਨੇ ਜਾ ਕੇ ਆਪਸ ਵਿਚ ਸੁਲਾਹ ਕਰ ਲਈ ।
੧੨ ਇਨ੍ਹਾਂ ਰਾਜਿਆਂ ਨੇ ਉਹਨਾਂ ਦੁਸ਼ਮਣਾਂ ਦੇ ਨਾਲ ਸੰਧੀ ਭਾਵ ਮੇਲ-ਜੋਲ ਕਰ ਲਿਆ । ਇਸ ਲਈ ਇਹ ਕਥਾ ਇਥੇ ਹੀ ਪੂਰੀ ਤੇ ਸਮਾਪਤ ਹੋ ਗਈ ॥੨੩॥
੧੩ ਦੋਹਰਾ ॥ ਕਸ਼ਮੀਰ ਵਿਚ (ਆਲਸੂਨ) ਦੇ ਸਥਾਨ 'ਤੇ ਹੋਈ ਜੰਗ ਫਤਹਿ ਕਰਕੇ ਇਸ ਪਾਸੇ ਨੂੰ ਚੱਲ ਪਏ ।
੧੪ ਤਰ੍ਹਾਂ-ਤਰ੍ਹਾਂ ਦੇ ਅਨੰਦਪੁਰ ਆ ਕੇ ਸੁਖ ਪ੍ਰਾਪਤ ਕੀਤੇ ॥੨੪॥
੧੫ ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਨਦੌਣ ਦਾ ਯੁੱਧ ਬਿਆਨ ਤੇ ੯ਵਾਂ ਅਧਿਆਇ ਸ਼ੁਭ ਸਮੇਂ ਸਮਾਪਤ ਹੈ ॥੯॥ ਅੱਗੇ ਪ੍ਰਕਰਣ ਚਲਦਾ ਹੈ ॥੩੪੪॥
੧੬ ਚੌਪਈ ॥ ਕਈ ਸਾਲ ਇਸੇ ਤਰ੍ਹਾਂ ਬਤੀਤ ਕੀਤੇ । ਲੱਭ-ਲੱਭ ਕੇ ਸਾਰੇ ਚੋਰ ਫੜ੍ਹ-ਫੜ੍ਹ ਕੇ ਮਾਰੇ ।
੧੭ ਕਿਤਨੇ ਲੋਕ ਸ਼ਹਿਰ ਛੱਡ ਕੇ ਭੱਜ ਗਏ । ਜਦੋਂ ਭੁੱਖੇ ਮਰਨ ਲੱਗੇ ਤਾਂ ਫੇਰ ਆ ਗਏ ਵਾਪਸ ਆਨੰਦਪੁਰ ॥੧॥
੧੮ ਇਤਨੇ ਨੂੰ ਦਿਲਾਵਰ ਖਾਨ ਚੜ੍ਹਕੇ ਆ ਗਿਆ । ਉਸ ਨੇ ਆਪਣਾ ਪੁੱਤਰ ਸਾਡੇ ਵੱਲ ਚਾੜ੍ਹ ਭੇਜਿਆ ।
੧੯ ਜਿਸ ਵੇਲੇ ਦੋ ਕੁ ਘੜੀ ਰਾਤ ਬੀਤੀ । ਉਸ ਵੇਲੇ ਖਾਨਾਂ ਨੇ ਚੜਾਈ ਕਰ ਦਿੱਤੀ ॥੨॥
੨੦ ਜਿਸ ਵੇਲੇ ਸੈਨਾ ਨਦੀ ਤੋਂ ਪਾਰ ਆ ਗਈ ਤਾਂ ਉਸ ਵੇਲੇ ਡਿਉਢੀ ਬ੍ਰਦਾਰ ਆਲਮ ਸਿੰਘ ਨੇ ਸਾਨੂੰ ਆ ਜਗਾਇਆ ।
੨੧ ਜਿਸ ਵੇਲੇ ਰੌਲਾ ਪਿਆ ਤਾਂ ਸਾਰੇ ਸੂਰਬੀਰ ਜਾਗ ਪਏ । ਬੀਰ ਰਸ ਵਿਚ ਆ ਕੇ ਸਭ ਨੇ ਸ਼ਸ਼ਤਰ ਫੜ੍ਹ ਲਏ ॥੩॥
੨੨ ਉਸੇ ਵੇਲੇ ਬੰਦੂਕਾਂ ਚੱਲ ਪਈਆ । ਸ਼ਸ਼ਤਰ ਲੈ-ਲੈ ਕੇ ਸਾਰੇ ਹੀ ਗੁੱਸੇ ਵਿਚ ਜੋਸ਼ ਨਾਲ ਭਰ ਗਏ ।
੨੩ ਬੁਰੀ ਤਰ੍ਹਾਂ ਉਹਨਾਂ ਸ਼ੋਰ-ਸ਼ਰਾਬਾ ਕਰ ਦਿੱਤਾ ਤੇ ਰੌਲਾ ਸੁਣਾਈ ਦਿੱਤਾ ਨਦੀ ਦੇ ਪਾਰ ਤੋਂ ।
੨੪ ਭੁਜੰਗ ਪ੍ਰਯਾਤ ਛੰਦ ॥ ਭੇਰੀਆਂ ਵੱਜੀਆਂ ਤੇ ਭੂੰ-ਭੂੰ ਦੀਆਂ ਆਵਾਜ਼ਾਂ ਆਈਆਂ, ਨਗਾਰੇ ਖੜਕੇ । ਮਹਾਨ ਯੋਧੇ ਬੰਕੇ ਬਣ-ਠਣ ਕੇ ਬੜਕਾਂ ਮਾਰਨ ਲੱਗੇ ।

---

☛ ਹੀ ਪ੍ਰਤਾਪ ਚੰਦ ਨੇ ਦਸਿਆ ਪਿਤਾ ਜੀ ਇਹ ਸਾਰੀ ਸਾਜਿਸ਼ ਵਜੀਰ ਹਰਿਦਾਸ ਦੀ ਹੈ ਉਹ ਬੇਈਮਾਨ ਹੋ ਗਿਆ ਖੁਫੀਆ ਭੇਤ ਵੀ ਦੇ ਰਿਹਾ ਹੈ। ਵਜੀਰ ਹਰਿ ਦਾਸ ਨੂੰ ਫੜਕੇ ਕੈਦ ਖਾਨੇ ਦੇ ਭੋਰੇ ਵਿਚ ਸੁਟਿਆ ਗਿਆ, ਕੇਸ਼ਵ ਦਾਸ ਦਾ ਮੂੰਹ ਕਾਲਾ ਕਰਕੇ ਆਪਣੇ ਮਾਲਕਾਂ ਵੱਲ ਨੂੰ ਤੋਰ ਦਿੱਤਾ। ਹੁਸੈਨੀ ਆਇਆ ਸੀ ਆਨੰਦਪੁਰ ਨੂੰ ਫਤਹ ਕਰਨ ਲਈ ਪਰ ਭੀਮਚੰਦ ਤੇ ਕ੍ਰਿਪਾਲ ਚੰਦ ਆਦਿ ਪਹਾੜੀਆਂ ਦੀ ਜਿੱਤ ਨੇ ਉਸ ਦੀ ਮੱਤ ਮਾਰ ਦਿੱਤੀ ਜਦੋਂ ਕੇਸਵ ਦਾਸ ਮੂੰਹ ਕਾਲਾ ਕਰਵਾਕੇ ਪੁਜਿਆ ਤਾਂ ਫ਼ੌਜ ਤਿਆਰ ਕਰਕੇ ਗੁਲੇਰ ਦਾ ਰੁਖ ਬਦਲ ਲਿਆ । ਗੁਰੂ ਜੀ ਨੂੰ ਪਤਾ ਲੱਗਾ ਕਿ ਇਸ ਨੇ ਗੁਲੇਰ ਤੇ ਚੜਾਈ ਕੀਤੀ ਹੈ ਉਹ ਸਾਡਾ ਸੇਵਕ ਹੈ ਤਾਂ 500 ਜੁਆਨ ਉਸ ਦਾ ਅੱਗਾ ਰੋਕਣ ਲਈ ਭੇਜ ਦਿੱਤੇ ਤੇ ਯੁੱਧ ਗੁਲੇਰ ਜਾਣ ਤੋਂ ਪਹਿਲਾਂ ਹੀ ਅਰੰਭ ਹੋ ਗਿਆ। ਪ੍ਰਤਾਪ ਚੰਦ ਨੇ ਹਥਿਆਰ ਸਜਾ ਲਏ ਤੇ ਕਿਲੇ ਤੋਂ ਨਾ ਨਿਕਲਿਆਂ ਤੇ ਪਹਿਰੇ ਖੜੇ ਕਰ ਦਿੱਤੇ ਅਤੇ ਗੁਪਾਲ ਚੰਦ ਤੋਂ ਅਸ਼ੀਰਵਾਦ ਲੈਕੇ 3000 ਸੈਨਿਕ ਨਾਲ ਲੈ ਕੇ ਵੈਰੀ ਵੱਲ ਮੂੰਹ ਕਰਕੇ ਰਾਹ ਪੈ ਗਿਆ । ਸਾਵਿਤ੍ਰੀ ਦਾ ਭਾਵੇਂ ਅਜੇ ਪ੍ਰਤਾਪ ਚੰਦ ਨਾਲ ਵਿਆਹ ਤਾਂ ਨਹੀਂ ਸੀ ਹੋਇਆ ਪਰ ਆਪਣੇ ਦਿਲ ਵਿਚ ਉਸ ਨੂੰ ਉਹ ਆਪਣਾ ਦੇਵਤਾ ਹੀ ਮੰਨਦੀ ਸੀ । ਇਸ ਲਈ ਉਹ ਵੀ ਉਸ ਦੇ ਨਾਲ ਉਸ ਤੋਂ ਆਗਿਆ ਲੈ ਕੇ ਯੁੱਧ ਵਿਚ ਜਾਣ ਨੂੰ ਤਿਆਰ ਹੋ ਗਈ । ਸਾਵਿਤ੍ਰੀ ਦਾ ਆਧਾਰ ਸੀ ਸਸਤ੍ਰ ਚਲਾਣਾ ਵੀ ਉਸ ਨੇ ਸਿਖ ਲਿਆ ਹੋਇਆ ਸੀ, ਮਰਦਾਵੇ ਬਸਤ੍ਰ ਪਹਿਨਕੇ ਸਾਰੇ ਸਸ਼ਤ੍ਰ ਸਜਾ ਕੇ ਚੰਗੇ ਸੈਨਕ ਦੇ ਰੂਪ ਵਿਚ ਪ੍ਰਤਾਪ ਚੰਦ ਦੀ ਸਹਾਇਕ ਬਣਕੇ ਘੋੜੇ ਤੇ ਸਵਾਰ ਹੋ ਕੇ ਨਾਲ ਚੱਲ ਪਈ ।

ਉਧਰ ਉਹਨਾਂ ਨੂੰ ਇਹ ਵੀ ਉਡੀਕ ਸੀ ਕਿ ਦਿਨ ਚੜ੍ਹਦੇ ਹੀ ਹੁਸੈਨੀ ਦੀ ਫ਼ੌਜ ਗੁਅਲੀਅਰ ਦੀ ਇੱਟ ਨਾਲ ਇੱਟ ਖੜਕਾਉਣ ਲਈ ਪੁੱਜ ਜਾਏਗੀ ਪਰ ਉਹ ਨਹੀਂ ਸੀ ਪੁੱਜੀ ਉਸ ਦਾ ਕਾਰਨ ਇਹ ਹੈ ਕਿ ਰਸਤੇ ਵਿਚ ਹੀ ਉਹਨਾਂ ਨੂੰ ਸ੍ਰੀ ਦਸਮੇਸ਼ ਜੀ ਦੇ ਦਲ ਨੇ ਘੇਰ ਲਿਆ ਸੀ, ਪਰ ਪ੍ਰਤਾਪ ਚੰਦ ਨੂੰ ਤੌਖਲਾ ਸੀ ਕਿਸੇ ਹੋਰ ਰਸਤੇ ਵੈਰੀ ਰਾਜਧਾਨੀ ਤੇ ਨਾ ਟੁੱਟ ਪਏ, ਪਰ ਸਵਿਤ੍ਰੀ ਜਿਸ ਨੇ ਆਪਣਾ ਨਾਮ ਹੁਣ ਦੇਵੀ ਦਾਸ ਕਲਪ ਲਿਆ ਸੀ ਉਸ ਨੇ ਆਪਣੀ ਸ਼ਰਧਾ ਤੇ ਭਾਵਨੀ ਨਾਲ ਕਿਹਾ ਨਹੀਂ ਜੀ ਤੁਸੀਂ ਚਿੰਤਾ ਨਾ ਕਰੋ ਅਨੰਦਪੁਰ ਵਾਲਾ ਸਾਡਾ ਸਾਹਇਕ ਹੈ । ਇਤਨੇ ਨੂੰ ਇਕ ਵਿਜੇ ਨਾਮੀ ਸੈਨਕ ਨੇ ਆ ਕੇ ਖਬਰ ਦਿੱਤੀ ਕਿ ਆਪਣਾ ਗਸਤੀ ਦਸਤਾ ਇਹ ਖਬਰ ਲੈ ਕੇ ਆਇਆ ਹੈ ਕਿ ਪਹਾੜੀਆਂ ਦੇ ਪਰਲੇ ਪਾਸੇ ਬੜੇ ਘਮਸਾਣ ਦੀ ਜੰਗ ਹੋ ਰਹੀ ਹੈ । ਪ੍ਰਤਾਪ ਚੰਦ ਦੇਵੀ ਦਾਸ ਤੇ ਪੰਜ ਸੋ ਘੋੜ-ਸਵਾਰ ਪਹਾੜੀ ਤੋਂ ਅੱਗੇ ਹੋਏ ਤਾਂ ਸਾਹਮਣੇ ਲੜਾਈ ਹੋ ਰਹੀ ਸੀ, ਤੀਰ ਤੇ ਤਲਵਾਰਾਂ ਮਾਰੋ ਮਾਰ ਕਰਕੇ ਚਲ ਰਹੀਆਂ ਸਨ ਜਿਸ ਨੂੰ ਤਕ ਕੇ ਇੱਕ ਦਮ ਤੁਰਕ ਫੌਜ ਤੇ ਹਮਲਾ ਕਰ ਦਿੱਤਾ, ਇਸ ਅਚਾਨਕ ਹਮਲੇ ਨਾਲ ਹੁਸੈਨੀ ਦੀ ਸਾਰੀ ਚਾਲ ਫੇਲ ਹੋ ਗਈ, ਕਿਸੇ ਰਾਜਪੂਤ ਨੂੰ ਇਹ ਪਤਾ ਨਹੀਂ ਸੀ ਕਿ ਇਹ ਫ਼ੌਜ ਦਾ ਟਾਕਰਾ ਕਰਨ ਵਾਲਾ ਜੁਆਨ ਕੌਣ ਹੈ ਜਾਂ ਜੋ ਪਹਿਲਾਂ ਤੁਰਕਾਂ ਨਾਲ ਲੋਹਾ ਲੈ ਰਹੇ ਹਨ ਉਹ ਫ਼ੌਜ ਕਿਸ ਦੀ ਹੈ, ਪਰ ਸਾਵਿਤ੍ਰੀ ਨੇ ਇਹ ਅਨੁਮਾਨ ਕਰ ਲਿਆ ਸੀ ਕਿ ਇਹ ਫ਼ੌਜ ਠੀਕ ਸ੍ਰੀ ਅਨੰਦਪੁਰ ਦੇ ਸਵਾਮੀ ਦੀ ਹੀ ਹੈ । ਜਿਸ ਵੇਲੇ ਗੁਲੇਰ ਦੀ ਫ਼ੌਜ ਉਥੇ ਪੁੱਜੀ ਤਾਂ ਭਾਈ ਸੰਗਤੀਆ ਜ਼ਖ਼ਮੀ ਹੋ ਚੁੱਕਾ ਸੀ । ਭਾਈ ਸੰਗਤੀਏ ਨੇ ਪ੍ਰਤਾਪ ਚੰਦ ਤੇ ਦੇਵੀ ਦਾਸ ਨੂੰ ਵੇਖ ਕੇ ਪਹਿਚਾਣਿਆ ਤੇ ਕਿਹਾ ਜੋ ਆਪ ਜ਼ਖ਼ਮਾਂ ਕਰਕੇ ਨਿਢਾਲ ਹੋ ਚੁੱਕਾ ਸੀ ਤੁਸੀਂ ਸੰਭਾਲੋ ਕਲਗੀਆਂ ਵਾਲੇ ਨੇ ਫਤਹ ਬਖਸ਼ ਦਿੱਤੀ ਹੈ ਮੈਂ ਜਾ ਰਿਹਾ ਹਾਂ । ਪ੍ਰਤਾਪ ਚੰਦ ਨੇ ਉਸ ਨੂੰ ਚੁੱਕ ਕੇ ਇਕ ਪਾਸੇ ਜਾ ਲਿਟਾਇਆ ਜਿਥੇ ਕੁਝ ਨਰਮ-ਨਰਮ ਘਾਹ ਸੀ ਤੇ ਸੰਗਤੀਏ ਸੂਰਮੇ ਨੇ ਕਿਹਾ ਤੁਸੀਂ ਹੁਣ ਜਾਕੇ ਜੰਗ ਦੀ ਕਮਾਣ ਸਾਂਭੋਂ ਮੈਂ ਜਾ ਰਿਹਾ ਹਾਂ । ਕਹਿੰਦੇ 2 ਨੇਤਰ ਬੰਦ ਕਰ ਲਏ ਤੇ ਸ੍ਰੀ ਦਸਮੇਸ਼ ਜੀ ਦੀ ਗੋਦ ਵਿਚ ਜਾ ਸੁੱਤਾ। ਇਹ ਦੋਵੇਂ ਜਵਾਨ ਆਪਣੀ ਸੈਨਾ ਦਾ ਹੌਂਸਲਾ ਵਧਾਉਂਦੇ ਹੋਏ ਯੁੱਧ ਵਿਚ ਜਾ ਪੁੱਜੇ ਜਿਸ ਵੇਲੇ ਗੁਲੇਰ ਦੀ ਸਾਰੀ ਫ਼ੌਜ ਵੱਖ-ਵੱਖ ਰਸਤਿਆਂ ਰਾਹੀਂ ਯੁੱਧ ਭੂਮੀ ਵਿਚ ਲੈ ਆਇਆ ਸੀ, ਅਨੰਦਪੁਰ ਦੇ ਪੰਜ ਸੌ ਜਵਾਨਾਂ ਨੇ ਹੀ ਫ਼ੌਜ ਨੂੰ ਹੱਥਾਂ ਪੈਰਾਂ ਦੀ ਪਾਈ ਹੋਈ ਸੀ ਇਸ ਦੇ ਆਉਣ ਨਾਲ ਤਾਂ ਉਸ ਦੇ ਥੰਮ ਹੀ ਥਿੜਕ ਗਏ ਸੀ । ਹੁਸੈਨ ਖਾਨ ਨੂੰ ਸੁਪਨੇ ਵਿਚ ਵੀ ਇਹ ਯਾਦ ਨਹੀਂ ਸੀ ਕਿ ਇਥੇ ਤੁਰੇ ਜਾਂਦੇ ਨਾਲ ਰਾਹ ਵਿਚ ਵੀ ਲੜਾਈ ਹੋ ਸਕਦੀ ਹੈ, ਉਹ ਤਾਂ ਆਸ ਲਾਈ ਬੈਠਾ ਸੀ ਕਿ ਮੇਰਾ ਗੁਲੇਰ ਜਾਣ ਤੇ ਭੀ ਕਿਸੇ ਨੇ ਕੋਈ ਟਾਕਰਾ ਨਹੀਂ ਕਰਨਾ, ਫੇਰ ਵੀ ਉਹ ਮੈਦਾਨ ਵਿਚ ਗੱਜ ਰਿਹਾ ਸੀ । ਦੇਵੀ ਦਾਸ ਦੀ ਕਮਾਨ ਵਿਚੋਂ ਤੀਰ ਨਿਕਲਿਆ ਜੋ ਹੁਸੈਨੀ ਦੀ ਛਾਤੀ ਚੀਰ ਕੇ ਦੂਜੇ ਪਾਸੇ ਬਾਹਰ ਜਾ ਨਿਕਲਿਆ । ਹੁਸੈਨੀ ਉਛਲਕੇ ਘੋੜੇ ਤੋਂ ਹੇਠਾਂ ਜਾ ਪਿਆ ਤੇ ਸਾਰੇ ਵੈਰ ਵਿਰੋਧ ਮੁਕਾਕੇ ਅੰਤ ਦੇ ਰਾਹ ਜਾ ਪਿਆ । ਦੁਸ਼ਮਣ ਸਾਰਾ ਜੰਗੀ ਸਮਾਨ ਛੱਡਕੇ ਸੰਨਿਆਸ ਲੈ ਕੇ ਆਪਣੇ ਪਿਛੋਕੜ ਦੇ ਰਾਹ ਪੈ ਗਿਆ, ਦੇਵੀ ਦਾਸ ਆਪਣੇ ਉਹੀ ਸਵਿਤ੍ਰੀ ਦੇ ਰੂਪ ਵਿਚ ਦੋਵੇਂ ਗੁਪਾਲ ਚੰਦ ਨੂੰ ਮਿਲ ਪਏ ਤੇ ਸਾਰੇ ਇਹ ਧੁੰਮ ਗਈ ਧੰਨ ਅਨੰਦਪੁਰ ਦਾ ਵਾਲੀ ਕਲਗੀਆਂ ਵਾਲਾ ਗੁਰੂ ਤੇ ਧੰਨ ਉਸ ਦੀ ਸਿੱਖੀ ਗੁਪਾਲ ਚੰਦ ਤੋਂ ਬਿਨਾਂ ਪ੍ਰਤਾਪ ਚੰਦ ਤੇ ਸਾਵਿਤ੍ਰੀ ਬਾਰੇ ਹੋਰ ਕਿਸੇ ਨੂੰ ਉਹਨਾਂ ਬਾਰੇ ਕੋਈ ਪਤਾ ਨਹੀਂ ਸੀ । ਇਸੇ ਵਾਸਤੇ ਗੁਰੂ ਦੇਵ ਜੀ ਨੇ ਅੰਤ ਵਿਚ ਇਹ ਪਾਵਨ ਬਚਨ ਕਹੇ ਹਨ : ☛

[੧]ਭਏ ਬਾਹੁ ਆਘਾਤ ਨੱਚੇ ਮਰਾਲੰ ॥ ਕ੍ਰਿਪਾ ਸਿੰਧ ਕਾਲੀ ਗਰਜੀ ਕਰਾਲੰ ॥੫॥ [੨]ਨਦੀਯੰ ਲਖਿਯੋ ਕਾਲ ਰਾਤ੍ਰੰ ਸਮਾਨੰ[ੳ] ॥ ਕਰੇ ਸੂਰਮਾ ਸੀਤ ਪਿੰਗੰ ਪ੍ਰਮਾਨੰ ॥ [੩]ਇਤੇ ਬੀਰ ਗੱਜੇ ਭਏ ਨਾਦ ਭਾਰੇ ॥ ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ ॥੬॥ ਨਰਾਜ ਛੰਦ ॥ [੪]ਨਿਲੱਜ ਖਾਨ ਭੱਜਿਯੋ ॥ ਕਿਨੀ ਨ ਸਸਤ੍ਰ ਸੱਜਿਯੋ ॥ [੫]ਸੁ ਤਿਆਗ ਖੇਤ ਕੌ ਚਲੇ ॥ ਸੁ ਬੀਰ ਬੀਰਹਾ ਭਲੇ[ਅ] ॥੭॥ [੬]ਚਲੇ ਤੁਰੇ ਤੁਰਾਇਕੈ ॥ ਸਕੈ ਨ ਸਸਤ੍ਰ ਉਠਾਇਕੈ ॥ [੭]ਨ ਲੈ ਹਥਿਯਾਰ ਗੱਜਹੀ ॥ ਨਿਹਾਰ ਨਾਰਿ ਲੱਜਹੀ ॥੮॥ ਦੋਹਰਾ ॥ [੮]ਬਰਵਾ ਗਾਂਉ ਉਜਾਰ ਕੈ ਕਰੇ ਮੁਕਾਮ ਭਲਾਨ ॥ ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ ॥੯॥ [੯]ਤਵ ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ ॥ ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ ॥੧੦॥

[੧੦]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠ ਜੈਬੋ ਬਰਨਨੰ ਨਾਮ ਦਸਮੋ ਧ੍ਯਾਇ ਸਮਾਪਤ ਮਸਤੁ ਸੁਭ ਮਸਤੁ ॥੧੦॥ ਅਫਜੂ ॥੩੫੪॥

## ਹੁਸੈਨੀ ਜੁੱਧ ਕਥਨੰ ॥

ਭੁਜੰਗ ਪ੍ਰਯਾਤ ਛੰਦ ॥ [੧੧]ਗਯੋ ਖਾਨਜਾਦਾ ਪਿਤਾ ਪਾਸ ਭੱਜੰ ॥ ਸਕੈ ਜ੍ਵਾਬੁ ਦੈ ਨਾ ਹਨੇ ਸੂਰ ਲੱਜੰ ॥ [੧੨]ਤਹਾ ਠੋਕ ਬਾਹਾ ਹੁਸੈਨੀ ਗਰੱਜਿਯੰ ॥ ਸਬੈ ਸੂਰ ਲੈ ਕੈ ਸਿਲਾ ਸਾਜ ਸੱਜਿਯੰ ॥੧॥ [੧੩]ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ ॥ ਪ੍ਰਥਮ ਕੂਟਿ ਕੈ ਲੂਟਿ ਲੀਨੇ ਅਵਾਨੰ ॥ [੧੪]ਪੁਨਰ ਡਢਵਾਲੰ ਕੀਯੋ ਜੀਤਿ ਜੇਰੰ ॥ ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ ॥੨॥ [੧੫]ਪੁਨਰਿ ਦੂਨਿ ਕੋ ਲੂਟ ਲੀਨੋ ਸੁਧਾਰੰ ॥ ਕੋਈ ਸਾਮੁਹੇ ਹ੍ਵੈ ਸਕਿਓ ਨ ਗਵਾਰੰ ॥ [੧੬]ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ ॥ ਮਹਾ ਮੂੜਿਯੰ ਕੁਤਸਤੰ ਕਾਜ ਕੀਯੰ ॥੩॥ ਦੋਹਰਾ ॥ [੧੭]ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ ॥ [੧੮]ਗੁਆਲੇਰੀਯਨ ਕੀ ਪਰਤ ਭੀ ਆਨ ਮਿਲੰਨ ਕੀ ਬਾਤ ॥੪॥ [੧੯]ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਰਾਇ ॥ [੨੦]ਕਾਲਿ ਤਿਨੂ ਕੇ ਘਰ ਬਿਖੈ ਡਾਰੀ ਕਲਹ ਬਨਾਇ ॥੫॥ ਚੌਪਈ ॥ [੨੧]ਗੁਆਲੇਰੀਯਾ ਮਿਲਨ ਕਹੁ ਆਏ ॥ ਰਾਮ ਸਿੰਘ ਭੀ ਸੰਗਿ ਸਿਧਾਏ ॥ [੨੨]ਚਤਰਥ ਆਨ ਮਿਲਤ ਭਏ ਜਾਮੰ ॥ ਫੂਟਿ ਗਈ ਲਖਿ ਨਜਰਿ ਗੁਲਾਮੰ ॥੬॥ ਦੋਹਰਾ ॥ [੨੩]ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ ॥ [੨੪]ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ ॥੭॥

---

ੳ ਜਿਸ ਵੇਲੇ ਦੁਸ਼ਮਣ ਨਦੀ ਤੋਂ ਪਾਰ ਆ ਗਿਆ, ਸਿੰਘ ਸ਼ਸਤਰ ਲੈ ਕੇ ਗੱਜਣ ਲੱਗੇ । ਵੈਰੀ ਨੂੰ ਨਦੀ ਹੀ ਕਾਲ ਰੂਪ ਹੋ ਕੇ ਦਿਸਣ ਲੱਗੀ।

ਅ ਜ਼ਿਲ੍ਹਾ ਹੁਸ਼ਿਆਰਪੁਰ ਤਹਿਸੀਲ ਊਨਾ ਵਿਚ ਥਾਣਾ ਨੂਰਪੁਰ ਦਾ ਪਿੰਡ ਹੈ ਬਰਵਾ ਤੇ ਭਲਾਣ ।

ਸਾਰ-ਅੰਸ਼—ਦਿਲਾਵਰ ਖਾਨ (ਸੂਬਾ ਲਾਹੌਰ) ਨੇ ਅਲਫ ਖਾਂ ਦੀ ਰਿਪੋਰਟ ਤੋਂ ਨਿਸ਼ਚਾ ਕਰ ਲਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਸਦਕਾ ਪਹਾੜੀ ਰਾਜੇ ਜਿੱਤੇ ਨਹੀਂ ਜਾ ਸਕਦੇ । ਭੀਮ ਚੰਦ ਨੇ ਵੀ ਅੰਦਰੋਂ ਅੰਦਰ ਸੁਲਾਹ ਕਰਕੇ ਆਪ ਬਰੀ ਹੋ ਕੇ ਸਾਰਾ ਦੋਸ਼ ਗੁਰੂ ਜੀ 'ਤੇ ਹੀ ਲਾ ਦਿੱਤਾ ਤੇ ਸਾਰੀ ਜੰਗ ਦੀ ਜ਼ਿੰਮੇਵਾਰੀ ਗੁਰੂ ਜੀ ਤੇ ਥੱਪ ਕੇ ਆਪ ਬਰੀ ਹੋ ਕੇ ਬੜਾ ਕ੍ਰਿਤਘਣ ਸਾਬਤ ਹੋਇਆ । ਗੁਰੂ ਜੀ ਨੂੰ ਵੀ ਇਹ ਸੂਹ ਮਿਲ ਗਈ ਉਹ ਵੀ ਅਨੰਦਪੁਰ ਆ ਕੇ ਇਸ ਤਿਆਰੀ ਵਿਚ ਰੁੱਝ ਗਏ । ਆਨੰਦਗੜ੍ਹ ਦਾ ਕਿਲ੍ਹਾ ਤਾਂ ਤਿਆਰ ਹੋ ਗਿਆ ਸੀ ਬਾਕੀ ਦੂਜਿਆਂ ਵੱਲ ਵੀ ਆਪ ਨੇ ਧਿਆਨ ਦਿੱਤਾ । ਨਦੌਣ ਦੇ ਯੁੱਧ ਦੀ ਹਾਰ ਦਾ ਬਦਲਾ ਲੈਣ ਲਈ ਸੂਬਾ ਲਾਹੌਰ ਨੇ ਆਪਣੇ ਪੁੱਤਰ ਪਹਾੜੀ ਰਾਜਿਆਂ ਵੱਲ ਤੋਰਿਆ। ਉਹ ਮਾਰੋ ਮਾਰ ਕਰਦਾ ਜਦੋਂ ਆਨੰਦਪੁਰੀ ਦੇ ਨੇੜੇ ਆਇਆ ਅੱਗੇ ਨਦੀਆਂ ਮਾਰੋ ਮਾਰ ਕਰਕੇ ਵਗ ਰਹੀਆਂ ਸਨ, ਉਹ ਨਦੀ ਤੋਂ ਪਾਰ ਹੀ ਰੁਕ ਗਿਆ । ਡਿਊਟੀ ਬਰਦਾਰ ਗੁਰੂ ਦੇ ਸਿੰਘ ਆਲਮ ਸਿੰਘ ਨੇ ਗੁਰੂ ਜੀ ਨੂੰ ਰਾਤ ਦੇ ਵੇਲੇ ਆ ਜਗਾਇਆ ਤੇ ਸਾਰੀ ਗੱਲ ਦੱਸੀ, ਗੁਰੂ ਜੀ ਨੇ ਸਿੰਘਾਂ ਨੂੰ ਹਥਿਆਰ ਦੇ ਕੇ ਜੰਗ ਲਈ ਤਿਆਰ ਹੋਣ ਦਾ ਹੁਕਮ ਦਿੱਤਾ ਤੇ ਸਿੰਘਾਂ ਦਾ ਦਿਲ ਕੰਬਾਊ ਧੌਂਸਿਆਂ ਉੱਪਰ ਸੱਟ ਮਾਰੀ ਤੇ ਬੰਦੂਕਾਂ ਦੇ ਖਾਲੀ ਫਾਇਰਾਂ ਦੀ ਠਾ-ਠਾ ਦੇ ਨਾਲ ਜੈਕਾਰੇ ਗੂੰਜਾ ਦਿੱਤੇ ਜਿਸ ਸ਼ੋਰ ਸ਼ਰਾਬੇ ਨੂੰ ਸੁਣ ਖਾਨਾਂ ਦੀ ਫੌਜ ਰਾਤ ਦੇ ਹਨੇਰੇ ਤੇ ਠੰਡ ਦੇ ਨਾਲ ਜੁੜੇ ਬੈਠੇ ਸਨ । ਇਕ ਤਾਂ ਸਰਦੀ ਨਾਲ ਕੰਬ ਰਹੇ ਸਨ ਦੂਜੇ ਗੁਰੂ ਦੇ ਸਿੰਘਾਂ ਦੇ ਭੈ ਦੀ ਠਾਰੀ ਨੇ ਨੱਠਣ ਲਈ ਮਜਬੂਰ ਕਰ ਦਿੱਤਾ ।

---

ਜੀਤ ਭਈ ਰਨ ਭਯੋ ਉਜਾਰਾ ॥ ਸਿਮ੍ਰਿਤ ਕਰਿ ਸਭ ਘਰੋ ਸਿਧਾਰਾ ॥
ਰਾਖਿ ਲੀਯੋ ਹਮ ਕੋ ਜਗ ਰਾਈ ॥ ਲੋਹ ਘਟਾ ਅਨ ਤੇ ਬਰਸਾਈ ॥੬੯॥

ਉਹ ਕਟੋਚੀਆ ਕ੍ਰਿਪਾਲ ਚੰਦ ਸਾਰੇ ਬਖੇੜੇ ਤੇ ਕਲਾ ਦਾ ਮੂਲ ਜੋ ਗੁਪਾਲ ਚੰਦ ਨੂੰ ਜਿੱਤ ਕੇ ਗੁਲੇਰ ਤੇ ਕਬਜੇ ਦੀ ਝਾਕ ਲਾਈ ਬੈਠਾ ਸੀ, ਅਕ੍ਰਿਤਘਣ ਹੋ ਕੇ ਸ੍ਰੀ ਦਸਮੇਸ਼ ਜੀ ਦੇ ਅਹਿਸਾਨਾਂ ਨੂੰ ਭੁਲਾ ਬੈਠਾ ਸੀ ਅੱਜ ਉਸ ਦੀ ਮ੍ਰਿਤਕ ਲਾਸ ਖਾਤਰ ਵੀ ਹੱਥਾਂ ਪੈਰਾਂ ਦੀ ਪਈ ਹੋਈ ਹੈ । ਜਿਸ ਬਾਰੇ ਸਤਿਗੁਰਾਂ ਦਾ ਪਵਨ ਬਚਨ ਹੋਇਆ ਹੈ :-

ਰਣ ਜੁੱਝਤ ਕ੍ਰਿਪਾਲ ਕੇ ਨਾਚਤ ਭਯੋ ਗੁਪਾਲ ॥ ਸੈਨ ਸਭੈ ਸਿਰਦਾਰ ਬਿਨ ਭਾਜਤ ਭਈ ਬਿਹਾਲ ॥੬੫॥
ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੁਝੰਤ ॥ ਭਾਜਿ ਚਲੇ ਜੋਧਾ ਸਭੈ ਜਿਮ ਦੇ ਮੁਕਟ ਮਰੰਤ ॥੬੬॥

੧ ਸੂਰਮੇ ਬਾਹਾਂ ਖੜੀਆਂ ਕਰਕੇ ਹੋਏ ਘੋੜੇ ਨਚਾਉਣ ਲੱਗੇ। ਕ੍ਰਿਪਾ ਦੇ ਸਾਗਰ ਦੀ ਹੋਣੀ ਕਾਲ ਰੂਪ ਧਾਰ ਕੇ ਬੜੀ ਭਿਆਨਕ ਹੋ ਕੇ ਗਰਜੀ ॥੫॥

੨ ਉਹਨਾਂ ਨਦੀ ਤੋਂ ਪਾਰ ਹੀ ਵੇਖਿਆ ਕਿ ਉਹ ਕਾਲੀ ਹਨੇਰੀ ਰਾਤ ਹੀ ਕਾਲ ਹੋ ਕੇ ਦਿਸੀ। ਇਕ ਪਾਸੇ ਹਨੇਰੀ ਰਾਤ, ਦੂਜੇ ਪਾਸੇ ਸਰਦੀ ਨੇ ਇਉਂ ਹੱਡ ਜੋੜ ਦਿੱਤੇ ਜਿਵੇਂ ਪਿੰਗਲੇ ਹੁੰਦੇ ਹਨ।

੩ ਇਧਰ ਖਾਲਸੇ ਸੂਰਮੇ ਗੱਜੇ ਜੋ ਉਹਨਾਂ ਦੇ ਜੈਕਾਰਿਆਂ ਦੀ ਗੂੰਜ ਬੜੀ ਬੁਲੰਦ ਹੋਈ। ਉਹ ਖੂਨ ਦੇ ਪਿਆਸੇ ਖਾਨ ਭੱਜ ਗਏ। ਕਿਸੇ ਨੇ ਸ਼ਸ਼ਤਰ ਵੀ ਨਾ ਸਾਂਭੇ ॥੬॥

੪ ਨਰਾਜ ਛੰਦ ॥ ਬੇਸ਼ਰਮ ਹੋ ਕੇ ਖਾਨ ਭੱਜ ਗਏ। ਕਿਸੇ ਨੇ ਵੀ ਸ਼ਸ਼ਤਰ ਨਾ ਸਜਾਇਆ।

੫ ਮੈਦਾਨ ਛੱਡ ਕੇ ਚਲੇ ਗਏ। ਜਿਹੜੇ ਆਪ ਨੂੰ ਬੜੇ ਬਹਾਦਰ ਕਹਾਉਂਦੇ ਸਨ ॥੭॥

੬ ਘੋੜੇ ਭਜਾ ਕੇ ਚਲੇ ਗਏ। ਸ਼ਸ਼ਤਰ ਲੈ ਕੇ ਸਾਹਮਣੇ ਨਾ ਆਏ। ਸਸ਼ਤਰ ਚੁੱਕ ਹੀ ਨਾ ਸਕੇ।

੭ ਹਥਿਆਰ ਲੈ ਕੇ ਗੱਜੇ ਹੀ ਨਾ। ਜਿਨ੍ਹਾਂ ਨੂੰ ਵੇਖ ਕੇ ਇਸਤਰੀ ਵੀ ਸ਼ਰਮਸਾਰ ਹੋ ਜਾਂਦੀ ਹੈ ॥੮॥

੮ ਦੋਹਰਾ ॥ ਉਧਰੋਂ ਭੱਜਿਆਂ ਨੇ ਜਾ ਕੇ ਬਰਵਾਂ ਪਿੰਡ ਨੂੰ ਜਾ ਲੁੱਟਿਆ ਤੇ ਮਕਾਮ ਭਲਿਆਹਣ ਜਾ ਕੀਤਾ। ਜੋ ਸਾਨੂੰ ਪ੍ਰਭੂ ਨੇ ਬਲ ਦਿੱਤਾ ਹੈ ਉਸ ਦੇ ਪ੍ਰਤਾਪ ਸਦਕਾ ਸਾਡੇ ਨੇੜੇ ਨਾ ਆ ਸਕੇ। ਉਹ ਮੂਰਖ ਭੱਜ ਹੀ ਗਏ ॥੯॥

੯ ਹੇ ਅਕਾਲ ਪੁਰਖ ! ਤੇਰੇ ਬਲ ਕਰਕੇ ਇਥੇ ਸਾਡੇ ਬੁੰਗੇ ਤੇ ਤਾਂ ਮਾਰ ਨਾ ਕਰ ਸਕੇ। ਬਰਵਾਂ ਪਿੰਡ ਨੂੰ ਮਾਰ ਕੇ ਆਪਣਾ ਗੁੱਸਾ ਕੱਢ ਲਿਆ। ਜਿਵੇਂ ਕੰਜੂਸ ਬਾਣੀਆਂ ਮਾਸ (ਡਲਿਆਂ) ਦਾ ਸੁਆਦ ਤਾਂ ਲੈਣਾ ਚਾਹੁੰਦਾ ਹੈ, ਪਰ ਮੀਟ ਖਾ ਨਹੀਂ ਸਕਦਾ, ਪ੍ਰੰਤੂ ਰੋੜਾਂ ਦੀ ਤੁਕਾਰੀ ਬਣਾ ਕੇ ਖਾ ਕੇ ਆਪਣਾ ਬੁੱਤਾ ਸਾਰ ਲੈਂਦਾ ਹੈ। ਉਸੇ ਪ੍ਰਕਾਰ ਦੀ ਇਹ ਮੂਰਖ, ਖਾਲਸਾ ਫੌਜਾਂ ਨਾਲ ਤਾਂ ਅੜ ਨਹੀਂ ਸਕੇ-ਪਿੱਛੇ ਮੁੜਕੇ ਬਰਵਾ ਨਗਰ ਨੂੰ ਜਾ ਉਜਾੜਿਆ ॥੧੦॥

੧੦ ਇਥੇ ਬਚਿੱਤਰ ਨਾਟਕ ਗ੍ਰੰਥ ਖਾਨਜ਼ਾਦੇ ਆਉਣਾ ਤੇ ਡਰ ਕੇ ਭੱਜ ਜਾਣਾ ਕਿਹਾ ਹੈ। ੧੦ ਦਸਵਾਂ ਅਧਿਆਇ ਸਮਾਪਤ ਹੁੰਦਾ ਹੈ। ਸ਼ੁਭ ਸਮੇਂ ੩੫੪॥ ਤੋਂ ਅੱਗੇ ਪ੍ਰਕਰਣ ਚਲਦਾ ਹੈ। ਹੋਰ ਅੱਗੇ ਹੁਣ

ਹੁਸੈਨੀ ਦੇ ਯੁੱਧ ਦਾ ਵਰਣਨ ਕਰਦੇ ਹਾਂ—

੧੧ ਭੁਜੰਗ ਪ੍ਰਯਾਤ ਛੰਦ ॥ ਖਾਨਜ਼ਾਦਾ ਆਪਣੇ ਭੱਜ ਕੇ ਪਿਤਾ ਪਾਸ ਚਲਾ ਗਿਆ ਦਿਲਾਵਰ ਕੋਲ ਤੇ ਪਿਉ ਦੇ ਅੱਗੇ ਲਾਜ ਦਾ ਮਾਰਿਆ ਬੋਲ ਨਾ ਸਕਿਆ।

੧੨ ਉਸ ਵੇਲੇ ਹੁਸੈਨੀ ਗਰਜ ਕੇ ਬਾਹਾਂ 'ਤੇ ਹੱਥ ਮਾਰੇ ਤੇ ੨੦੦੦ ਸਿਪਾਹੀ ਲੈ ਕੇ ਸਸ਼ਤਰ ਸਜਾ ਲਏ ॥੧॥

੧੩ ਸੈਨਾ ਜੋੜ ਕੇ ਹੁਸੈਨੀ ਨੇ ਚੜ੍ਹਾਈ ਕਰ ਦਿੱਤੀ ਅਤੇ ਪਹਿਲਾਂ ਉਸ ਨੇ ਰਸਤੇ ਵਿਚ ਆਏ ਪਿੰਡਾਂ ਨੂੰ ਲੁੱਟਿਆ, ਆਮ ਲੋਕਾਂ ਨੂੰ।

੧੪ ਫੇਰ ਡਢਵਾਲ ਦੇ ਰਾਜੇ ਮਧਕਰ ਸ਼ਾਹ ਨੂੰ ਆਪਣੇ ਅਧੀਨ ਕਰ ਲਿਆ, ਡਰਾ ਕੇ ਜਿੱਤ ਲਿਆ। ਹੋਰ ਜਿਹੜਾ ਵੀ ਰਾਜਪੂਤ ਸਾਹਮਣੇ ਆਇਆ ਉਸ ਨੂੰ ਜਾਂ ਤਾਂ ਆਪਣੇ ਤਹਿਦ ਕਰ ਲਿਆ ਜਾਂ ਕੈਦ ਕਰ ਲਿਆ ॥੨॥

੧੫ ਫੇਰ ਉਸ ਨੇ ਦੂਣ ਦੇ ਇਲਾਕੇ ਨੂੰ ਚੰਗੀ ਤਰ੍ਹਾਂ ਲੁੱਟਿਆ। ਕੋਈ ਵੀ ਅਣਜਾਣ ਬੰਦਾ ਉਸ ਦੇ ਸਾਹਮਣੇ ਨਾ ਆਇਆ।

੧੬ ਲੋਕਾਂ ਤੋਂ ਅੰਨ ਖੋਹ ਕੇ ਆਪਣੇ ਦਲ ਵਿਚ ਵੰਡ ਦਿੱਤਾ। ਮਹਾਂ ਮੂਰਖ ਹੁਸੈਨੀ ਨੇ ਇਹ ਬਹੁਤ ਹੀ ਖੋਟਾ ਕਰਮ ਕੀਤਾ ॥੩॥

੧੭ ਦੋਹਰਾ ॥ ਇਸੇ ਤਰ੍ਹਾਂ ਉਪੱਦਰ ਕਰਦਿਆਂ ਉਸ ਨੂੰ ਕਈ ਦਿਨ ਬੀਤ ਗਏ, ਉਤਪਾਤ ਕਰਦੇ ਹੋਏ ਨੂੰ। ਤਾਂ

੧੮ ਹੁਣ ਗਵਾਲੀਅਰ ਦੇ ਰਾਜੇ ਗੋਪਾਲ ਚੰਦ ਨੂੰ ਆ ਕੇ ਮਿਲਣ ਦੀ ਗੱਲ ਚੱਲੀ ॥੪॥

੧੯ ਜੇਕਰ ਦੋ ਦਿਨ ਗੁਲੇਰੀਆਂ ਦਾ ਰਾਜਾ ਗੋਪਾਲ ਚੰਦ ਨਾ ਮਿਲਦਾ ਤਾਂ ਉਸ ਨੇ ਬੜਕਾਂ ਮਾਰ ਨੇ ਇਧਰ ਆ ਜਾਣਾ ਸੀ।

੨੦ ਪਰ ਸਮੇਂ ਨੇ ਉਹਨਾਂ ਵਿਚ ਤਲਖੀ ਵਧਾ ਦਿੱਤੀ ਜਿਸ ਕਰਕੇ ਸੁਲਾਹ ਨਾ ਹੋਈ ॥੫॥

੨੧ ਚੌਪਈ ॥ ਜਦੋਂ ਗੁਆਲੇਰੀਏ ਦਾ ਰਾਜਾ ਗੋਪਾਲ ਚੰਦ ਹੁਸੈਨੀ ਨੂੰ ਮਿਲਣ ਲਈ ਆਇਆ ਤਾਂ ਉਸ ਵੇਲੇ ਰਾਮ ਸਿੰਘ ਵੀ ਨਾਲ ਗਿਆ ਸੀ।

੨੨ ਦਿਨ ਦੇ ਚੌਥੇ ਪਹਿਰ ਰਾਜਾ ਗੋਪਾਲ ਚੰਦ ਆ ਕੇ ਉਸ ਨੂੰ ਮਿਲਿਆ ਪਰ ਉਸ ਹੁਸੈਨੀ ਦੀ ਉਹਨਾਂ ਨੂੰ ਆਇਆਂ ਵੇਖ ਇਹ ਸਮਝ ਕੇ ਕਿ ਇਹ ਮੇਰੇ ਕੋਲੋਂ ਡਰ ਗਏ ਹਨ ਤਾਂ ਉਸ ਦੀ ਨਿਗਾਹ ਬਦਲ ਗਈ ॥੬॥

੨੩ ਦੋਹਰਾ ॥ ਗੁਰੂ ਜੀ ਉਦਾਹਰਨ ਦਿੰਦੇ ਹਨ ਕਿ ਜਿਵੇਂ ਸੂਰਜ ਦੇ ਤੇਜ ਕਰਕੇ ਰੇਤ ਤਪ ਜਾਂਦੀ ਹੈ—

੨੪ ਉਹ ਮੂਰਖ ਸੂਰਜ ਦੇ ਤੇਜ ਨੂੰ ਭੁੱਲ ਕੇ ਆਪਣਾ ਹੀ ਤੇਜ ਸਮਝਦਾ ਹੈ ਤੇ ਹੰਕਾਰ ਕਰਦਾ ਹੈ ॥੭॥

---

☛ ਇਥੋਂ ਤਕ ਪ੍ਰਤਾਪ ਚੰਦ ਗੁਲੇਰ ਦੀ ਸ਼ਰਧਾ ਨੂੰ ਫੁੱਲ ਹੀ ਆਏ ਹਨ, ਫਲ ਅਜੇ ਲਗਣੇ ਹਨ। ਹੁਣ ਅੱਗੇ ਉਹ ਭੀ ਪੜ ਲਉ। ਹੁਣ ਸਾਵਿਤ੍ਰੀ ਦਾ ਨਿਸਚਾ ਸ਼ਰਧਾ ਦੀ ਬਿਭੂਤੀ ਨਾਲ ਪੱਕ ਕੇ ਹੋਰ ਵੀ ਲਾਲ ਹੋ ਗਿਆ ਸੀ, ਗੁਰਬਾਣੀ ਵਿਚੋਂ ਉਹ ਗੁਰੂ ਦੇ ਪ੍ਰੱਤਖ ਦਰਸ਼ਨ ਕਰਦੀ, ਗੁਰਮੁਖੀ ਉਸ ਨੇ ਚੰਗੀ ਪੜ੍ਹ ਲਈ ਸੀ ਸਾਰਾ ਦਿਨ ਗੁਰਬਾਣੀ ਤੇ ਗੁਰ ਇਤਿਹਾਸ ਰਾਤ ਦਿਨ ਪੜਦੀ ਰਹਿੰਦੀ। ਲੜਾਈ ਜਿੱਤੀ ਗਈ। ਰਾਜਾ ਗੁਪਾਲ ਚੰਦ ਨੇ ਵੱਡੀ ਰਾਜਕੁਮਾਰੀ ਦਾ ਵਿਆਹ ਸੰਸਾਰ ਚੰਦ ਕਾਂਗੜੇ ਦੇ ਰਾਜੇ ਦੇ ਪੁੱਤਰ ਮੂਲ ਚੰਦ ਦੇ ਨਾਲ ਕਰ ਦਿੱਤਾ ਹੋਇਆ ਸੀ। ਹੁਣ ਚਾਹੁੰਦਾ ਸੀ ਕਿ ਸਾਵਿਤ੍ਰੀ ਦਾ ਵਿਆਹ ਕਰਕੇ ਸੁਰਖਰੂ ਹੋ ਜਾਵੇ। ਪ੍ਰਤਾਪ ਚੰਦ ਬਿਭੌਰ ਦੀ ਨਿੱਕੀ ਜਿਹੀ ਰਿਆਸਤ ਦੇ ਰਾਜੇ ਫਤਹ ਚੰਦ ਦਾ ਇਕਲੌਤਾ ਪੁੱਤਰ ਸੀ। ਪਰ ਰਾਜੇ ਫਤਹਚੰਦ ਦੀ ਤਾਂ ਘੋੜੇ ਤੋਂ ਡਿਗ ਕੇ 2 ਸਾਲ ਪਹਿਲਾਂ ਮੌਤ ਹੋ ਗਈ ਸੀ ਸਾਰੇ ਪੰਜਾਹ ਕੁ ਪਿੰਡਾਂ ਦੀ ਇਹ ਰਿਆਸਤ ਸੀ ਜਿਸ ਦੀ ਵਾਰਸ ਆਮਦਨੀ ਸਾਰੀ ਪੰਜਾਹ ਸੱਠ ਹਜ਼ਾਰ ਰੁਪਿਆ ਹੀ ਹੋਵੇਗੀ, ਰਾਜੇ ਦੀ ਮੌਤ ਦੇ ਪਿਛੋਂ ਉਸ ਦਾ ਪੁੱਤਰ ਪ੍ਰਤਾਪ ਚੰਦ ਹੀ ਗੱਦੀ ਤੇ ਬਿਰਾਜਵਾਨ ਸੀ। ਲੇਕਿਨ ਉਸ ਦਾ ਦੀਵਾਨ (ਚਤਰ ਦਾਸ) ਚੰਗਾ ਪ੍ਰਭੂ ਭਗਤ ਸੀ ਅਤੇ ਸਿਦਕੀ ਤੇ ਸਿਆਣਾ ਬੰਦਾ ਸੀ ਦਿਲੋਂ ਇਮਾਨਦਾਰ ਸੀ। ਪ੍ਰਤਾਪ ਚੰਦ ਰਾਜ ਦਾ ਕੰਮ ਕਾਰ ਚਤਰ ਦਾਸ ਦੀਵਾਨ ਤੇ ਛੱਡਕੇ ਆਪ ਸਤਿਸੰਗ ਤੇ ਪ੍ਰਭੂ ਭਗਤੀ ਦੀ ਲਗਨ ਵਿਚ ਹੀ ਰਹਿੰਦਾ। ਪ੍ਰੰਤੂ ਅਜੇ ਉਸ ਨੂੰ ਆਤਮਿਕ ਮੰਡਲ ਦੀ ਸੋਝੀ ਦੇਣ ਵਾਲੀ ਕੋਈ ਸ਼ਖ਼ਸੀਅਤ ਨਹੀਂ ਸੀ ਮਿਲੀ। ਰਾਜੇ ਗੁਪਾਲ ਚੰਦ ਦੀ ਵੱਡੀ ਰਾਜ ਕੁਮਾਰੀ ਸਾਂਤਾ ਦਾ ਵਿਆਹ ਸੀ, ਰਾਜੇ ਗੁਪਾਲ ਚੰਦ ਦੇ ਸੱਦੇ ਤੇ ਪ੍ਰਤਾਪ ਚੰਦ ਵਿਆਹ ਵਿਚ ਗਿਆ ਸੀ, ਰਾਜੇ ਗੁਪਾਲ ਚੰਦ ਤੇ ਸਵਿਤ੍ਰੀ ਦੇਵੀ ਦੀ ਗੁਰੂ ਜੀ ਤੇ ਅਤੁੱਟ ਸ਼ਰਧਾ ਹੋ ਗਈ ਸੀ, ਸਵਿਤ੍ਰੀ ਤਾਂ ਗੁਰੂ ਦੇ ਨਾਮ ਤੇ ਕੁਰਬਾਨ ਹੀ ਹੋ ਚੁੱਕੀ ਸੀ ਜੋ ਭਗਤ ਤੇ ਭਗਵਾਨ ਦਾ ਇਕ ਰੂਪ ਹੋ ਚੁੱਕੀ ਸੀ ਪ੍ਰਤਾਪ ਚੰਦ ਵੀ ਰੂਹਾਨੀਅਤ ਦੇ ਵਿਸ਼ੇ ਤੇ ਉਸ ਦੇ ਨਾਲ ਵਿਚਾਰ ਵਟਾਂਦਰਾ ਕਰਦਾ ਰਹਿੰਦਾ। ਘੰਟਾ-ਘੰਟਾ ਦੋ-ਦੋ ਘੰਟੇ ਗੁਰਬਾਣੀ ਦੇ ਵਿਸੇ ਤੇ ਵਿਚਾਰ ਵੀ ਹੁੰਦੀ। ਰਾਜੇ ਗੁਪਾਲ ਚੰਦ ਨੇ ਦਿਲ ਵਿਚ ਇਹ ਵਿਚਾਰ ਕਰਕੇ ਕਿ ਸਾਵਿਤ੍ਰੀ ਦਾ ਵਿਆਹ ਪ੍ਰਤਾਪ ਚੰਦ ਨਾਲ ਕਰਕੇ ਪ੍ਰਤਾਪ ਚੰਦ ਨੂੰ ਗੁਲੇਰ ਦੀ ਰਿਆਸਤ ਦਾ ਵਾਰਸ ਥਾਪ ਦੇਵੇ। ਵਜੀਰ ਹਰੀ ਦਾਸ ਕੈਦ ਦੀ ਕਾਲ ਕੋਠੜੀ ਵਿਚ ਸੁੱਟਿਆ ਪਿਆ ਸੀ ਹਰੀਦਾਸ ਦੇ ਪਰਿਵਾਰ ਵੱਲੋਂ ਮਿੰਨਤ ਤਰਲਾ ਕਰਨ ਤੇ ਉਸ ਨੂੰ ਬਾਹਰ ਨਿਕਾਲ ਕੇ ਮਾਫੀ ਮੰਗਕੇ ਪਹਿਲੇ ਅਹੁਦੇ ਤੇ ਨੀਅਤ ਕਰ ਦਿੱਤਾ। ਉਹ ਗਿੜ-ਗੜਾ ਕੇ ਰਾਜੇ ਦੇ ਪੈਰਾਂ ਤੇ ਡਿੱਗ ਕੇ ਮਾਫੀ ਮੰਗ ਕੇ ਅੱਗੇ ਲਈ ਵਫਾਦਾਰ ਹੋ ਕੇ ਚੱਲਣ ਦੀਆਂ ਸੌਹਾਂ ਖਾਂਦਾ ਸੀ। ਜਦੋਂ ਹਰੀਦਾਸ ਵਜੀਰ ਦੀ ਹੈਸੀਅਤ ਵਿਚ ਰਾਜੇ ਦੇ ਕੋਲ ਸੀ ਤਾਂ ਰਾਜੇ ਨੇ ਪ੍ਰਤਾਪ ਚੰਦ ਨਾਲ ਸਵਿਤ੍ਰੀ ਦਾ ਵਿਆਹ ਕਰਨ ਦੀ ਗੱਲ ਚਲਾਈ ਤੇ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਸਵਿਤ੍ਰੀ ਦਾ ਵਿਆਹ ਕਰਕੇ ਗੁਲੇਰ ਦੀ ਰਿਆਸਤ ਪ੍ਰਤਾਪ ਚੰਦ ਦੇ ਹਵਾਲੇ ਕਰ ਦੇਵਾਂ ਪਰ ਕਹਾਵਤ ਹੈ (ਵਾਰਸ਼ ਸ਼ਾਹ ਨਾਂ ਆਦਤਾਂ ਜਾਂਦੀਆਂ ਨੇ ਭਾਵੇਂ ਕਟੀਐ ਪੋਰੀਆਂ ਪੋਰੀਆਂ ਜੀ) ਵਜੀਰ ਹਰੀਦਾਸ ਨੇ ਰਾਜੇ ਗੁਪਾਲ ਚੰਦ ਦੀ ਇਹ ਗੱਲ ਠੀਕ ਨਾ ਸਮਝਕੇ ਇਸ ਫੈਸਲੇ ਨੂੰ ਗਲਤ ਕਿਹਾ ਕਿਉਂਕਿ ਉਹ ਪ੍ਰਤਾਪ ਚੰਦ ਨਾਲ ਸਹਿਮਤ ਨਹੀਂ ਸੀ। ਪਰ ਰਾਜੇ ਨੇ ਉਸ ਦੀ ਗੱਲ ਨਾ ਮੰਨ ਕੇ ਪੰਜ ਵੈਸਾਖ ਦੀ ਤਿਥ ਜਦਕਿ ਚੇਤਰ ਦੀ ਸੰਗਰਾਂਦ ਸੀ ਸਾਹਾ ਨੀਅਤ ਕਰ ਦਿੱਤਾ। ਪਰ ਵਜੀਰ ਹਰੀਦਾਸ ਚੁਕਲ ਦਾ ਸਰਪ ਬਣਕੇ ਰਾਜਪ੍ਰੋਹਤ ਦੀ ਮਦਦ ਨਾਲ ਵਿਆਹ ਇਕ ਮਹੀਨੇ ਲਈ ਪਿੱਛੇ ਪਾ ਦਿੱਤਾ ਅਤੇ ਆਪਣੇ ਪੁੱਤਰ ਪ੍ਰਕਾਸ਼ ਦਾਸ ਨੂੰ ਪੜ੍ਹ ਲਿਖਕੇ ਦੇ ਕੇ ਕਾਂਗੜੇ ਭੇਜ ਦਿੱਤਾ ਸੀ ਕਿਉਂਕਿ ਕਾਂਗੜੇ ਦਾ ਵਜ਼ੀਰ ਤੁਲਸੀ ਦਾਸ ਉਸ ਦਾ ਨਜ਼ਦੀਕੀ ਰਿਸ਼ਤੇਦਾਰ ਸੀ, ਉਸ ਦੇ ਰਾਹੀ ਹੀ ਗੁਲੇਰ ਤੇ ਕਾਂਗੜੇ ਦੇ ਸਬੰਧ ਜੁੜੇ ਸਨ। ਕਾਂਗੜੇ ਦੇ ਰਾਜੇ ਸੰਸਾਰ ਚੰਦ ਨੂੰ ਵਜੀਰ ਹਰੀਦਾਸ ਨੇ ਚਿੱਠੀ ਵਿਚ ਲਿਖ ਦਿੱਤਾ ਕਿ ਰਾਜੇ ਗੁਪਾਲ ਚੰਦ ਨੇ ਸਵਿਤ੍ਰੀ ਦੇਵੀ ਦਾ ਵਿਆਹ ਕਰਕੇ ਰਾਜ ਦਾ ਵਾਰਸ ਸਵਿਤ੍ਰੀ ਨੂੰ ਬਣਾਕੇ ਗੱਦੀ ਤੇ ਪ੍ਰਤਾਪ ਚੰਦ ਨੂੰ ਬਿਠਾਉਣਾ ਮਿਥ ਲਿਆ ਹੈ, ਜਦਕਿ ਤੇਰੀ ਨੂੰਹ ਸਵਿਤ੍ਰੀ ਦੀ ਵੱਡੀ ਭੈਣ ਹੈ ਇਸ ਲਈ ਹੱਕ ਇਸ ਦਾ ਬਣਦਾ ☛

ਚੌਪਈ ॥ [੧]ਤੈਸੇ ਹੀ ਫੂਲ ਗੁਲਾਮ ਜਾਤਿ ਭਯੋ ॥ ਤਿਨੈ ਨ ਦ੍ਰਿਸਟ ਤਰੇ ਆਨਤ ਭਯੋ ॥ [੨]ਕਾਹਲੂਰੀਆ ਕਟੋਚ ਸੰਗਿ ਲਹਿ ॥ ਜਾਨਾ ਆਨ ਨ ਮੋ ਸਰਿ ਮਹਿ ਮਹਿ ॥੮॥ [੩]ਤਿਨ ਜੋ ਧਨ ਆਨੋ ਥੋ ਸਾਥਾ ॥ ਤੇ ਦੇ ਰਹੇ ਹੁਸੈਨੀ ਹਾਥਾ ॥ [੪]ਦੇਤ ਲੇਤ ਆਪਨ ਕੁਰਰਾਨੇ ॥ ਤੇ ਧਨਿ ਲੈ ਨਿਜਿ ਧਾਮ ਸਿਧਾਨੇ[ੳ] ॥੯॥ [੫]ਚੇਰੋ ਤਬੈ ਤੇਜ ਤਨ ਤਯੋ ॥ ਭਲਾ ਬੁਰਾ ਕਛੁ ਲਖਤ ਨ ਭਯੋ ॥ [੬]ਛੰਦ ਬੰਦ ਨਹ ਨੈਕੁ ਬਿਚਾਰਾ ॥ ਜਾਤ ਭਯੋ ਦੇ ਤਬਹਿ ਨਗਾਰਾ ॥੧੦॥ [੭]ਦਾਵ ਘਾਵ ਤਿਨ ਨੈਕੁ ਨ ਕਰਾ ॥ ਸਿੰਘਹਿ ਘੇਰਿ ਸਸਾ ਕਹੁ ਡਰਾ ॥ [੮]ਪੰਦ੍ਰਹ ਪਹਰਿ ਗਿਰਦ ਤਿਹ ਕੀਯੋ ॥ ਖਾਨ ਪਾਨ ਤਿਨ ਜਾਨ ਨ ਦੀਯੋ ॥੧੧॥ [੯]ਖਾਨ ਪਾਨ ਬਿਨ ਸੂਰ ਰਿਸਾਏ ॥ ਸਾਮ ਕਰਨ ਹਿਤ ਦੂਤ ਪਠਾਏ ॥ [੧੦]ਦਾਸ ਨਿਰਖ ਸੰਗਿ ਸੈਨ ਪਠਾਨੀ ॥ ਫੂਲਿ ਗਯੋ ਤਿਨ ਕੀ ਨਹੀ ਮਾਨੀ ॥੧੨॥ [੧੧]ਦਸ ਸਹੰਸ੍ਰ ਅਬ ਹੀ ਕੈ ਦੈਹੂ ॥ ਨਾ ਤਰ ਮੀਚ ਮੂੰਡ ਪਰ ਲੈਹੂ ॥ [੧੨]ਸਿੰਘ ਸੰਗਤੀਯਾ ਤਹਾ ਪਠਾਏ ॥ ਗੋਪਾਲੈ ਸੁ ਧਰਮੁ ਦੇ ਲਯਾਏ ॥ ੧੩॥ [੧੩]ਤਿਨ ਕੇ ਸੰਗਿ ਨ ਉਨ ਕੀ ਬਨੀ ॥ ਤਬ ਕ੍ਰਿਪਾਲ ਚਿਤ ਮੋ ਇਹ ਗਨੀ ॥ [੧੪]ਐਸਿ ਘਾਤਿ ਫਿਰ ਹਾਥ ਨ ਐਹੈ ॥ ਸਭਹੂੰ ਫੇਰਿ ਸਮੋ ਛਲਿ ਜੈਹੈ ॥੧੪॥ [੧੫]ਗੋਪਾਲੈ ਸੁ ਅਬੈ ਗਹਿ ਲੀਜੈ ॥ ਕੈਦ ਕੀਜੀਐ ਕੈ ਬਧ ਕੀਜੈ[ਅ] ॥ [੧੬]ਤਨਕ ਭਨਕ ਜਬ ਤਿਨ ਸੁਨ ਪਾਈ ॥ ਨਿਜ ਦਲ ਜਾਤ ਭਯੋ ਭਟਰਾਈ ॥੧੫॥ ਮਧੁਭਾਰ ਛੰਦ ॥ [੧੭]ਜਬ ਗਯੋ ਗੁਪਾਲ ॥ ਕੁੱਪਿਯੋ ਕ੍ਰਿਪਾਲ ॥ [੧੮]ਹਿੰਮਤ ਹੁਸੈਨ ॥ ਜੰਮੈ ਲੁਝੈਨ ॥੧੬॥ ਕਰਿਕੈ ਗੁਮਾਨ ॥ ਜੁੰਮੈ ਜੁਆਨ ॥ [੨੦]ਬੱਜੇ ਤਬੱਲ ॥ ਦੁੰਦਭ ਦਬਲ ॥੧੭॥ [੨੧]ਬੱਜੇ ਨਿਸਾਣ ॥ ਨੱਚੇ ਕਿੱਕਾਣ ॥ [੨੨]ਬਾਹੇ ਤੜਾਕ ॥ ਉਠੈ ਕੜਾਕ ॥੧੮॥ [੨੩]ਬੱਜੇ ਨਿਸੰਗ ॥ ਗੱਜੇ ਨਿਹੰਗ ॥ [੨੪]ਛੁੱਟੇ ਕ੍ਰਿਪਾਨ ॥ ਲਿੱਟੇ ਜੁਆਨ ॥੧੯॥ [੨੫]ਤੁੱਪਕ ਤੜਾਕ ॥ ਕੈਬਰ ਕੜਾਕ ॥ [੨੬]ਸੈਹਥੀ ਸੜਾਕ ॥ ਛੋਹੀ ਛੜਾਕ ॥੨੦॥ [੨੭]ਗੱਜੇ ਸੁ ਬੀਰ ॥ ਬੱਜੇ ਗਹੀਰ ॥ [੨੮]ਬਿਚਰੇ ਨਿਹੰਗ ॥ ਜੈਸੇ ਪਿਲੰਗ ॥੨੧॥ [੨੯]ਹੁੰਕੇ ਕਿਕਾਣ ॥ ਧੁੱਕੇ ਨਿਸਾਣ ॥ ਬਾਹੈ ਤੜਾਕ ॥ ਝੱਲੈ ਝੜਾਕ ॥੨੨॥ [੩੦]ਜੁੱਝੇ ਨਿਹੰਗ ॥ ਲਿੱਟੇ ਮਲੰਗ ॥ [੩੧]ਖੁੱਲ੍ਹੇ ਕਿਸਾਰ ॥ ਜਨੁ ਜਟਾ ਧਾਰ ॥੨੩॥ [੩੨]ਸੱਜੇ ਗਜਿੰਦ੍ਰ ॥ ਗੱਜੇ ਗਜਿੰਦ੍ਰ ॥ ਉੱਤਰੇ ਖਾਨ ॥ ਲੈ ਲੈ ਕਮਾਨ ॥੨੪॥ ਤ੍ਰਿਭੰਗੀ ਛੰਦ ॥

ੳ ਜਦੋਂ ਗੋਪਾਲ ਚੰਦ ਨੇ ਚਾਰ ਹਜ਼ਾਰ ਰੁਪਇਆ ਹੁਸੈਨੀ ਹੱਥ ਦੇ ਧਰਿਆ ਤਾਂ ਅੱਗੋਂ ਉਹ ਕ੍ਰੋਧ ਵਿਚ ਆ ਗਿਆ ਤੇ ਕਿਹਾ ਕਿ ੧੦੦੦੦ ਰੁਪਏ ਵਿਸ ਵੱਲ ਬਾਕੀ ਹੈ ਮੈਂ ਸਾਰਾ ਹੁਣੇ ਲੈਣਾ ਹੈ ਜਿਸ ਕਰਕੇ ਦੋਹਾਂ ਪਾਸਿਆਂ ਤੋਂ ਤਲਖੀ ਵਧ ਗਈ । ਰਾਜਾ ਗੋਪਾਲ ਚੰਦ ਨੇ ਪਾਲਸੀ ਖੇਲੀ ਤੇ ਕਿਹਾ ਇਹ ਚਾਰ ਹਜ਼ਾਰ ਮੈਂ ਲੈ ਜਾਂਦਾ ਹਾਂ । ਘਰ ਤੋਂ ਦਸ ਹਜ਼ਾਰ ਕਰਕੇ ਲੈ ਆਉਂਦਾ ਹਾਂ ।

ਅ ਗੋਪਾਲ ਚੰਦ ਭੰਗਾਣੀ ਦਾ ਯੁੱਧ ਵੇਖ ਕੇ ਗੁਰੂ ਜੀ ਦੇ ਬਹੁਤ ਹੀ ਨੇੜੇ ਹੋ ਗਿਆ ਸੀ । ਉਹ ਸਤਿਗੁਰਾਂ ਤੇ ਆਪਣੀ ਵੇਲ ਲਾਈ ਬੈਠਾ ਸੀ, ਜਿਸ ਕਰਕੇ ਦੂਜੇ ਰਾਜੇ ਉਸ ਨਾਲ ਖੁਣਸ ਖਾਂਦੇ ਸਨ ਉਹ ਕਿਸੇ ਦੀ ਪ੍ਰਵਾਹ ਨਹੀਂ ਸੀ ਕਰਦਾ ।

☛ ਹੈ ਤੂੰ ਯਤਨ ਕਰਕੇ ਵਿਆਹ ਤੋਂ ਪਹਿਲਾਂ ਹੀ ਇਸ ਗੱਲ ਨੂੰ ਖੋਲ ਲੈ । ਹਰੀਦਾਸ ਨੇ ਚਵਾਤੀ ਲਾ ਦਿੱਤੀ । ਅੱਗ ਦਾ ਤਾਂ ਇਕ ਤੀਲਾ ਹੀ ਲਕੜ ਦੇ ਢੇਰਾਂ ਦੇ ਢੇਰ ਸਾੜ ਦਿੰਦਾ ਹੈ । ਰਾਜਾ ਸੰਸਾਰ ਚੰਦ ਕਾਂਗੜਾ ਸੜ ਕੇ ਸਵਾਹ ਹੋ ਗਿਆ । ਉਸ ਨੇ ਚਿੱਠੀ ਲਿਖੀ ਕਿ ਇਕ ਭੁੱਖੀ ਰਿਆਸਤ ਤੇ ਬੌਰ ਦੇ ਪੁੱਤਰ ਨਾਲ ਰਾਜਕੁਮਾਰੀ ਦਾ ਵਿਆਹ ਨਹੀਂ ਸੋਭਦਾ ਦੂਜੇ ਤੇ ਲਾਵਾਰਸ ਮੌਤ ਤੋਂ ਬਾਅਦ ਤੇਰੀ ਇਸ ਰਾਜਧਾਨੀ ਦਾ ਵਾਰਸ਼ ਮੇਰਾ ਪੁੱਤਰ ਮੂਲ ਚੰਦ ਹੈ ਹੋਰ ਕੋਈ ਕੁਝ ਨਹੀਂ ਲਗਦਾ । ਕਾਂਗੜੇ ਦਾ ਦਰਬਾਰ ਇਹ ਨਹੀਂ ਸਹਾਰ ਸਕਦਾ । ਇਹ ਚਿੱਠੀ ਦੇਕੇ ਉਸਨੇ ਆਪਣਾ ਵਜੀਰ ਜੋ ਰਾਜ ਪ੍ਰੋਹਤ ਵੀ ਸੀ—(ਰਾਮ ਜੀ ਦਾਸ) ਨਾਲ ਗੱਲ ਕਰੋ ਤੁਹਾਡੇ ਪਾਸ ਹੀ ਭੇਜ ਰਿਹਾ ਹਾਂ । ਜਿਸ ਨੂੰ ਪੜ੍ਹ ਕੇ ਰਾਜਾ ਗੁਪਾਲ ਚੰਦ ਚਕ੍ਰਿਤ ਹੋ ਕੇ ਰਹਿ ਗਿਆ ਤੇ ਸਮਝ ਗਿਆ ਕਿ ਇਹ ਵਜੀਰ ਹਰੀਚੰਦ ਹੀ ਸ਼ਰਾਰਤ ਹੈ ਜਿਸ ਤੋਂ ਸਲਾਹ ਲੈਣੀ ਉਸ ਨੇ ਠੀਕ ਨਾ ਸਮਝੀ । ਸਵਿਤ੍ਰੀ ਨੇ ਕਿਹਾ ਪਿਤਾ ਜੀ ਘਬਰਾਉਣਾ ਨਹੀਂ । ਖਾਣਾ ਖਾਉ ਇਸ ਦਾ ਹੱਲ ਆਪੇ ਸਾਡੇ ਵਾਲੀ ਸ੍ਰੀ ਅਨੰਦਪੁਰ ਵਾਲੇ ਕਰਨਗੇ ਉਸ ਦਾ ਸ੍ਰੀ ਦਸਮੇਸ਼ ਜੀ ਤੇ ਪੂਰਨ ਹੀ ਨਹੀਂ ਲੋਹੜੇ ਦਾ ਵਿਸ਼ਵਾਸ ਸੀ । ਰਾਜਕੁਮਾਰੀ ਨੇ ਆਏ ਵਜੀਰ ਰਾਮ ਜੀ ਦਾਸ ਨਾਲ ਗੱਲ ਬਾਤ ਸ਼ੁਰੂ ਕੀਤੀ ਤੇ ਰਾਮ ਜੀ ਦਾਸ ਨੇ ਦਲੀਲਾਂ ਨਾਲ ਉਸ ਨੂੰ ਬਿਭੌਰ ਵਿਆਹ ਕਰਾਉਣ ਤੋਂ ਰੋਕਣਾ ਸਮਝਾਉਣਾ ਚਾਹਿਆ ਪ੍ਰੰਤੂ ਸਵਿਤ੍ਰੀ ਦੀ ਦਲੀਲ ਦਾ ਕਾਇਲ ਹੋ ਗਿਆ ਪਰ ਸ੍ਰੀ ਦਸਮੇਸ਼ ਜੀ ਬਾਰੇ ਕੁਝ ਘੁਣਤਰਾਂ ਦੀਆਂ ਗੱਲਾਂ ਕੀਤੀਆਂ ਜਿਨਾਂ ਨੂੰ ਸੁਣਕੇ ਰਾਜਕੁਮਾਰੀ ਕ੍ਰੋਧ ਵਿਚ ਆ ਗਈ ਤੇ ਕਹਿ ਦਿੱਤਾ ਤੇਰੀ ਜਬਾਨ ਕਿਉਂ ਨਹੀਂ ਸੜ ਜਾਂਦੀ । ਜਿਸ ਗੁਰੂ ਨੇ ਤੁਹਾਡੀ ਰਖਿਆ ਲਈ ਆਪਣਾ ਪਿਤਾ ਤੱਕ ਵਾਰ ਦਿੱਤਾ ਤੂੰ ਉਸ ਗੱਦੀ ਨੂੰ ਦੁਕਾਨਦਾਰੀ ਦੱਸ ਰਿਹਾ ਹੈਂ । ਬੱਸ, ਇਹ ਸਰਾਪ ਸਵਿਤ੍ਰੀ ਦੇ ਮੂਹੋਂ ਨਿਕਲਣ ਦੀ ਦੇਰ ਸੀ ਕਿ ਉਸ ਬ੍ਰਾਹਮਣ ਦੀ ਜਬਾਨ ਤੇ ਉਹ ਸਾੜਾ ਪੈ ਗਿਆ ਜਿਸ ਨੂੰ ਝੱਲਣ ਤੋਂ ਉਹ ਅਸਮਰੱਥ ਸੀ । ਉਹ ਆਪਣੀ ਭਾਰੀ ਦੇਹ ਨੂੰ ਲੈ ਕੇ ਕੁਮਾਰੀ ਤੇ ਪੈਰਾਂ ਤੇ ਜਾ ਢਿੱਗਾ ਤੇ ਕਿਹਾ ਸੀ ਬੇਟੀ ਤੇਰਾ ਅਨੰਦਪੁਰੀ ਵਾਲਾ ਗੁਰੂ ਧੰਨ ਹੈ ਤੂੰ ਮੈਨੂੰ ਬਖਸ਼ ਦੇਹ ਮੇਰੇ ਤੇ ਤਰਸ ਕਰ ਹੁਣ ਮੈਂ ਤੇਰਾ ਵਿਆਹ ਬਿਭੌਰ ਦੇ ਰਾਜਕੁਮਾਰ ਨਾਲ ਕਰਾਕੇ ਹੀ ਘਰ ਜਾਵਾਂਗਾ । ਫੇਰ ਪ੍ਰੋਹਤ ਤੇ ਵਜੀਰ ਕਾਂਗੜਾ ਅਨੰਦਪੁਰ ਗੁਰੂ ਜੀ ਦੇ ਚਰਨਾਂ ਤੇ ਵੀ ਜਾਕੇ ਢਹਿ ਪਿਆ ਤੇ ਸ੍ਰੀ ਦਸਮੇਸ਼ ਜੀ ਨੇ ਕਿਹਾ ਕਿ ਜਾ ਕੇ ਕਹਿ ਦੇਹ ਹਰ ਰਾਜਾ ਗੁਪਾਲ ਚੰਦ ਸਵਿਤ੍ਰੀ ਦਾ ਵਿਆਹ ਕਰਕੇ ਆਪਣਾ ਵਿਆਹ ਕਰਾ ਲਏ ਉਸ ਦੀ ਗੱਦੀ ਦਾ ਵਾਰਸ ਆ ਜਾਏਗਾ, ਇਹ ਸੁਨੇਹਾ ਉਸ ਨੇ ਆਕੇ ਗੁਪਾਲ ਚੰਦ ਨੂੰ ਆ ਦਿੱਤਾ ਜਿਸ ਤੇ ਖੁਸ਼ੀਆਂ ਹੀ ਖੁਸ਼ੀਆਂ ਫੈਲ ਗਈਆਂ 20 ਚੇਤਰ ਨੂੰ ਵਿਆਹ ☛

੧ ਚੌਪਈ ॥ ਉਸੇ ਤਰ੍ਹਾਂ ਹੀ ਇਹ ਗੁਲਾਮ ਹੁਸੈਨੀ ਫੁੱਲ ਗਿਆ। ਉਹਨਾਂ ਨੂੰ ਨਿਗਾਹ ਹੇਠਾਂ ਹੀ ਨਾ ਲਿਆਂਦਾ ।

੨ ਭੀਮ ਚੰਦ ਕਹਲੂਰੀਏ ਤੇ ਕ੍ਰਿਪਾਲ ਚੰਦ ਕਟੋਚੀਏ ਨੂੰ ਇਕੱਠੇ ਵੇਖ ਕੇ ਉਸ ਸਮਝਿਆ ਇਹ ਸਾਰੇ ਮੈਥੋਂ ਡਰ ਗਏ ਹਨ। ਮੇਰੇ ਜਿਹਾ ਸੂਰਮਾ ਹੋਰ ਕੌਣ ਹੈ ਇਸ ਧਰਤੀ ਦੇ ਉੱਤੇ ? ॥੮॥

੩ ਗੋਪਾਲ ਚੰਦ ੪੦੦੦ ਰੁਪਏ ਲੈ ਕੇ ਆਇਆ ਸੀ । ਉਹ ਹੁਸੈਨੀ ਦੇ ਹੱਥ ਉੱਪਰ ਰੱਖ ਦਿੱਤਾ ।

੪ ਦਿੰਦੇ ਸਾਰ ਹੀ ਹੁਸੈਨੀ ਅੱਗ ਭਬੂਕਾ ਹੋ ਗਿਆ । ਉਹ ਉਸ ਧਨ ਨੂੰ ਲੈ ਕੇ ਘਰ ਨੂੰ ਤੁਰ ਗਏ ॥੯॥

੫ ਹੁਸੈਨੀ ਤੇਜ਼ੀ ਵਿਚ ਆ ਕੇ ਗਰਮ ਹੋ ਗਿਆ । ਭਲਾ ਬੁਰਾ ਕੁਝ ਨਾ ਵੇਖਿਆ ।

੬ ਰਾਜਨੀਤੀ ਤੋਂ ਭਲੇ-ਬੁਰੇ ਨੂੰ ਜ਼ਰਾ ਵੀ ਨਾ ਸੋਚਿਆ । ਜਾਂਦੇ ਹੀ ਨਗਾਰੇ 'ਤੇ ਚੋਟ ਮਾਰ ਦਿੱਤੀ ਅਤੇ ਗੋਪਾਲ ਚੰਦ ਦੇ ਉੱਤੇ ਚੜ੍ਹਾਈ ਕਰ ਦਿੱਤੀ ॥੧੦॥

੭ ਹੁਸੈਨੀ ਨੇ ਜ਼ਰਾ ਵੀ ਦਾਉ-ਪੇਚ ਨਾ ਕੀਤਾ । ਜਿਵੇਂ ਸਹਿਆ ਸ਼ੇਰ ਨੂੰ ਡਰਾਉਣਾ ਚਾਹੇ ਇਸੇ ਤਰ੍ਹਾਂ ਗੋਪਾਲ ਚੰਦ ਨੂੰ ਡਰਾਉਣ ਲਈ ਉਸ ਦੇ ਦੁਆਲੇ ਘੇਰਾ ਪਾ ਲਿਆ ।

੮ ਪੰਦਰਾਂ ਪਹਿਰ ਘੇਰਾ ਪਾ ਰੱਖਿਆ । ਖਾਣ-ਪੀਣ ਲਈ ਕੁਝ ਅੰਦਰ ਨਾ ਜਾਣ ਦਿੱਤਾ ॥੧੧॥

੯ ਅੰਦਰ ਕੁਝ ਨਾ ਜਾਣ ਕਰਕੇ ਸੂਰਮੇ ਕ੍ਰੋਧ ਵਿਚ ਆ ਗਏ ਤੇ ਸੁਲਹਾ ਕਰਨ ਲਈ ਬੰਦੇ ਭੇਜੇ ।

੧੦ ਪਰ ਹੁਸੈਨੀ ਆਪਣੀ ਪਠਾਨਾਂ ਦੀ ਸੈਨਾ ਨੂੰ ਵੇਖ ਕੇ ਫੁੱਲਿਆ ਹੋਇਆ ਸੀ । ਉਸ ਨੇ ਉਹਨਾਂ ਦੀ ਕੋਈ ਗੱਲ ਨਾ ਮੰਨੀ ਤੇ ਕਿਹਾ ॥੧੨॥

੧੧ ਕਿ ਹੁਣੇ ੧੦੦੦੦ ਰੁਪਏ ਦਿਉ, ਨਹੀਂ ਤਾਂ ਸਿਰ ਪਰ ਮੌਤ ਕਬੂਲ ਕਰੋ ।

੧੨ ਉਸ ਵੇਲੇ ਗੋਪਾਲ ਚੰਦ ਤਾਂ ਘਰ ਜਾ ਕੇ ਗੁਰੂ ਦੀ ਆਸ ਰੱਖ ਕੇ ਆਕੀ ਹੋ ਕੇ ਬੈਠ ਗਿਆ ਸੀ । ਗੋਪਾਲ ਚੰਦ ਨੂੰ ਧਰਮ ਦਾ ਬਚਨ ਦੇ ਕੇ ਸੰਗਤੀਆ ਸਿੰਘ ਭੇਜਿਆ ਜੋ ਭੀਮ ਚੰਦ ਆਦਾਂ ਕੋਲ ਲੈ ਆਇਆ ॥੧੩॥

੧੩ ਪਰ ਉਨ੍ਹਾਂ ਨਾਲ ਗੋਪਾਲ ਚੰਦ ਦੀ ਕੋਈ ਗੱਲ ਨਾ ਬਣੀ ਤਾਂ ਕ੍ਰਿਪਾਲ ਨੇ ਚਿੱਤ ਵਿਚ ਇਹ ਗੱਲ ਸੋਚੀ ।

੧੪ ਕਿ ਇਹੋ ਜਿਹਾ ਸਮਾ ਫੇਰ ਹੱਥ ਨਹੀਂ ਆਉਣਾ । ਇਸ ਸਮੇਂ ਨੂੰ ਹੱਥੋਂ ਜਾਣ ਨਹੀਂ ਦੇਣਾ ਚਾਹੀਦਾ । ਫੇਰ ਸਮਾਂ ਸਭ ਨੂੰ ਛਲ ਲਵੇਗਾ ॥੧੪॥

੧੫ ਤਾਂ ਕ੍ਰਿਪਾਲ ਨੇ ਉਨ੍ਹਾਂ ਨੂੰ ਕਿਹਾ ਕਿ ਗੋਪਾਲ ਚੰਦ ਨੂੰ ਹੁਣੇ ਪਕੜ ਕੇ ਜਾਂ ਤਾਂ ਕੈਦ ਕਰ ਲਵੋ ਜਾ ਜਾਨ ਤੋਂ ਹੀ ਮਾਰ ਸੁੱਟੋ ।

੧੬ ਇਹ ਗੱਲ ਗੋਪਾਲ ਚੰਦ ਦੇ ਕੰਨ ਵਿਚ ਪੈ ਗਈ ਤਾਂ ਉਹ ਬਹਾਦਰ ਝਟ ਆਪਣੀ ਫੌਜ ਦੇ ਵਿਚ ਚਲਾ ਗਿਆ, ਸੂਰਮਿਆਂ ਦਾ ਰਾਜਾ ॥੧੫॥

੧੭ ਮਧੁਭਾਰ ਛੰਦ ॥ ਜਿਸ ਵੇਲੇ ਗੋਪਾਲ ਚੰਦ ਉੱਠ ਕੇ ਉਹਨਾਂ ਕੋਲੋਂ ਆਪਣੀ ਫੌਜ ਵਿਚ ਚਲਾ ਗਿਆ । ਜਿਸ ਵੇਲੇ ਗੋਪਾਲ ਚੰਦ ਚਲਾ ਗਿਆ ਤਾਂ ਕ੍ਰਿਪਾਲ ਚੰਦ ਕ੍ਰੋਧ ਵਿਚ ਆ ਗਿਆ।

੧੮ ਤੇ ਨਾਲ ਹਿੰਮਤ ਨੇ ਹੁਸੈਨੀ ਨਾਲ ਮਿਲ ਕੇ ਹੁਸੈਨੀ ਦੀ ਮਦਦ ਕਰਨ ਲਈ ਤੁਰ ਪਏ ॥੧੬॥

੧੯ ਹੰਕਾਰ ਵਿਚ ਆ ਕੇ ਹੋਰ ਵੀ ਸੂਰਮੇ ਨਾਲ ਲੈ ਕੇ—

੨੦ ਦੁੰਧਵੀ ਤੇ ਧੌਂਸੇ ਵਜਾ ਦਿੱਤੇ, ਦਬੱਲ ਕੇ ॥੧੭॥

੨੧ ਦੂਜੇ ਪਾਸਿਓਂ ਵੀ ਧੌਂਸੇ ਵੱਜੇ ਤੇ ਘੋੜੇ ਨੱਚ ਪਏ ।

੨੨ ਤੜੱਕ-ਤੜੱਕ ਬੰਦੂਕਾਂ ਦੀ ਹੋਣ ਲੱਗੀ ਤੇ ਸ਼ਸ਼ਤਰਾਂ ਦੀ ਕੜੱਕ-ਕੜੱਕ ਹੋਣ ਲੱਗੀ ॥੧੮॥

੨੩ ਨਿਸੰਗ ਵਾਜੇ ਵੱਜਣ ਲੱਗੇ ਤੇ ਸੂਰਮੇ ਨਿਹੰਗ ਗੱਜਦੇ ਹਨ।

੨੪ ਕ੍ਰਿਪਾਨ ਚੱਲਦੀ ਹੈ ਤੇ ਜੁਆਨ ਧਰਤੀ 'ਤੇ ਜਾ ਡਿੱਗਦੇ ਹਨ ॥੧੯॥

੨੫ ਬੰਦੂਕਾਂ ਤੜਾਕ-ਤੜਾਕ ਬੋਲਦੀਆਂ ਹਨ । ਧਨੁੱਖ ਕੜ-ਕੜ ਕਰਦੇ ਹਨ ।

੨੬ ਤਲਵਾਰ ਸੜਾਕ ਜਾ ਵੱਜਦੀ ਹੈ । ਛਵੀ ਛੜਾਕ ਕਰਕੇ ਜਾ ਵੱਜਦੀ ਹੈ ॥੨੦॥

੨੭ ਵੀਰ ਗੱਜਦੇ ਹਨ । ਵਾਜੇ ਵੱਜਦੇ ਹਨ ।

੨੮ ਨਿਹੰਗ ਸੂਰਮੇ ਫਿਰਦੇ ਹਨ, ਜਿਵੇਂ ਜੰਗਲ ਵਿਚ ਚਿਤਰੇ ॥੨੧॥

੨੯ ਘੋੜੇ ਹਿਣਕਦੇ, ਧੌਂਸੇ ਧੁੱਕਦੇ ਹਨ । ਤੜਾਕ ਦੇ ਕੇ ਸ਼ਸ਼ਤਰ ਚਲਦੇ ਹਨ ਤੇ ਗਾਜੀ ਸ਼ਸ਼ਤਰਾਂ ਦੀ ਮਾਰ ਝੱਲਦੇ ਹਨ ॥੨੨॥

੩੦ ਮਰੇ ਹੋਏ ਸੂਰਮੇ ਇਉਂ ਪਏ ਹਨ ਜਿਵੇਂ ਮਲੰਗ ਆਗ ਕਰ ਰਹੇ ਹੁੰਦੇ ਹਨ ।

੩੧ ਖੁੱਲੇ ਹੋਏ ਕੇਸ ਇਉਂ ਦਿਸਦੇ ਹਨ ਜਿਵੇਂ ਜਟਾਂਧਾਰੀ ਸਾਧੂ ਪਏ ਹੁੰਦੇ ਹਨ ॥੨੩॥

੩੨ ਹਾਥੀ ਸਜੇ ਹੋਏ ਹਨ । ਗਾਜੀ ਗੱਜਦੇ ਹਨ । ਹਾਥੀਆਂ ਤੋਂ ਉਤਰਦੇ ਹਨ । ਖਾਨ ਕਮਾਨਾਂ ਲੈ-ਲੈ ਕੇ ॥੨੪॥

---

ਹੋ ਗਿਆ ਜਿਸ ਦੀ ਕਾਂਡੀਆਂ ਪ੍ਰੋਹਤ ਰਾਮ ਜੀ ਦਾਸ ਨੇ ਪੜਾਈਆਂ ਤੇ ਆਪ ਉਥੇ ਹੀ ਡੇਰੇ ਲਾ ਲਏ ਮੁੜਕੇ ਕਾਂਗੜੇ ਵੱਲ ਨਾ ਗਿਆ। ਰਾਜੇ ਗੁਪਾਲ ਚੰਦ ਨੇ ਪਹਿਲੇ ਵਜੀਰ ਹਰੀ ਦਾਸ ਨੂੰ ਛੁੱਟੀ ਦੇ ਦਿੱਤੀ ਤੇ ਉਸ ਦੀ ਥਾਂ ਤੇ ਪ੍ਰੋਹਤ ਰਾਮ ਜੀ ਦਾਸ ਨੂੰ ਥਾਂ ਦੇ ਦਿੱਤੀ ਤੇ ਉਸ ਦਾ ਪਰਿਵਾਰ ਵੀ ਕਾਂਗੜੇ ਤੋਂ ਗੁਲੇਰ ਸੱਦ ਲਿਆ ਗਿਆ ਤੇ ਹੁਣ ਬੈਠਕੇ ਵਜੀਰ ਰਾਮ ਜੀ ਦਾਸ ਨਾਲ ਵਿਚਾਰ ਕਰਦੇ ਹੋਏ ਰਾਜੇ ਨੇ ਕਿਹਾ ਕਿ ਮੈਂ ਚਾਹੁੰਦਾ ਤਾਂ ਇਹ ਸੀ ਕਿ ਰਾਜਪ੍ਰਤਾਪ ਚੰਦ ਨੂੰ ਸੌਂਪ ਦਿਆਂ ਪਰ ਕਾਂਗੜੇ ਨੇ ਇਹ ਗੱਲ ਬਰਦਾਸਤ ਨਹੀਂ ਕਰਨੀ ਇਸ ਲਈ ਦੋਹਾਂ ਵਿਚ ਅੱਧਾ-ਅੱਧਾ ਵੰਡ ਦਿੰਦੇ ਹਾਂ, ਹੁਣ ਮੈਂ ਵਿਆਹ ਕਰਾਉਂਦਾ ਚੰਗਾ ਲਗਾਂਗਾ ਜਦ ਕਿ ਮੇਰੀਆਂ ੨ ਧੀਆਂ ਜਵਾਨ ਹਨ । ਰਾਮ ਜੀ ਦਾਸ ਨੇ ਇਹ ਗੱਲ ਮੰਨੀ ਤੇ ਕਿਹਾ ਕਿ ਮੈਂ ਆਪ ਗੁਰੂ ਜੀ ਕੋਲੋਂ ਆਇਆ ਹਾਂ ਉਹਨਾਂ ਦਾ ਵਿਚਾਰ ਕਿ ਆਪ ਵਿਆਹ ਕਰਾਉ ਤੇ ਤੁਹਾਡੀ ਬੰਸ ਹੀ ਇਹ ਰਾਜ ਸੰਭਾਲੇਗੀ। ਗੁਰੂ ਜੀ ਦੀ ਕਹੀ ਗੱਲ ਖਾਲੀ ਨਹੀਂ ਜਾ ਸਕਦੀ। ਗੁਲੇਰ ਸ਼ਹਿਰ ਦਾ ਹੀ ਰਹਿਣ ਵਾਲਾ (ਸੇਠ ਯੋਧਾ ਮਲ) ਜੋ ਬੜਾ ਵੱਡਾ ਵਪਾਰੀ ਸੀ ਅਤੇ ਉਸ ਦੀ ਕਿਲੇ ਨੁਮਾ ਇਮਾਰਤ ਇਕ ਪਹਾੜੀ ਤੇ ਬਣੀ ਹੋਈ ਸੀ । ਯੋਧਾ ਮਲ ਦੀ ਬੜੀ ਹੀ ਹੁਸੀਨ (ਪੁਸਪਾ) ਦੇ ਨਾਲ ਪੂਰਨਮਾਸ਼ੀ ਵਾਲੇ ਦਿਨ ਵਿਆਹ ਹੋ ਗਿਆ। ਯੋਧਾ ਮੱਲ ਸੇਠ ਨੇ ਬੜੀ ਖੁਸ਼ੀ ਦੇ ਨਾਲ ਆਪਣੀ ਸ਼ੁਸੀਲ ਪੁਤਰੀ ਰਾਜੇ ਦੇ ਨਾਲ ਪ੍ਰਨਾ ਦਿੱਤੀ ਉਧਰ ਸੁਣੋ ਕਾਂਗੜੇ ਦੀ ਕਹਾਣੀ ਰਾਮ ਜੀਂ ਦਾਸ ਕਾਂਗੜੇ ਦੇ ਵਾਲੀ ਦੀ ਹਰ ਗੱਲ ਨੂੰ ਸਮਝਦਾ ਉਸ ਦੇ ਪਾਸ ਚੋਖਾ ਚਿਰ ਵਜੀਰ ਵੀ ਰਹਿ ਚੁੱਕਾ ਸੀ, ਹਰੀ ਰਾਮ ਗੁਲੇਰ ਤੋਂ ਖਾਰਜ ਹੋ ਕੇ ਕਾਂਗੜੇ ਜਾ ਰਿਹਾ ਸੀ । ਉਹ ਆਪਣੀ ਨਮਕ ਹਰਾਮ ਤਾਂ ਦੇ ਪੂਰੇ ਜੌਹਰ ਵਖਾ ਰਿਹਾ ਸੀ । ਰਿਸ਼ਤਾ ਲੈਣ ਦੀ ਖਬਰ ਸੁਣ ਕੇ ਉਸ ਨੇ ਗੁਲੇਰ ਨੂੰ ਮਲੀਆ ਮੇਟ ਕਰ ਦੇਣ ਦੇ ਪੜ੍ਹ ਲਿਖ ਕੇ ਭੇਜ ਦਿੱਤੇ ਸੀ, ਕੁਝ ਆਦਮੀ ਗੁਪਾਲ ਚੰਦ ਰਾਜੇ ਨੂੰ ਸਾਧੂਆਂ ਦੇ ਭੇਸ ਵਿਚ ਕਤਲ ਕਰਨ ਲਈ ਭੇਜ ਦਿੱਤੇ ਸਨ ਪਰ ਵਜ਼ੀਰ ਰਾਮ ਜੀ ਦਾਸ ਦੀ ਹੁਸ਼ਿਆਰੀ ਤੇ ਸੈਨਾ ਪਤੀ ਬੁੱਧ ਸਿੰਘ ਦੀ ਵਫਾਦਾਰੀ ਸਦਕਾ ਉਹ ਜਬਰ ਗ੍ਰਿਫਤਾਰ ਕੀਤੇ ਗਏ ਜਿਹੜਾ ਫ਼ੌਜੀ ਨਾਨੂ ਮੱਲ ਕਈ ਸਾਥੀਆਂ ਨੂੰ ਨਾਲ ਲੈ ਕੇ ਗਿਆ ਸੀ । ਸਾਵਿਤ੍ਰੀ ਤੇ ਪ੍ਰਤਾਪ ਚੰਦ ਨੇ 20 ਸੁੰਦਰ ਘੋੜੇ ਤੇ ਕੁਝ ਹਥਿਆਰ ਲੈ ਕੇ ਆਨੰਦਪੁਰ ਦੇ ਵਾਲੀ ਦੀ ਨਜ਼ਰ ਭੇਟ ਦੇਣ ਚਲੇ ਗਏ ਤੇ ੮ ਦਿਨ ਗੁਰੂ ਜੀ ਦੇ ਦਰਸ਼ਨ ਕਰਦੇ ਰਹੇ ਜਦੋਂ ਕਿ ਇਕ ਦਿਨ ਗੁਰੂ ਜੀ ਨੇ ਜਾਕੇ ਵੇਖਿਆ ਤਾਂ ਰਾਜਾ ਪ੍ਰਤਾਪ ਚੰਦ (ਪਾਣੀ ਦੀ) ਤੇ ਰਾਣੀ ਸਵਿਤ੍ਰੀ ਦੇਵੀ (ਬ੍ਰਤਨਾ ਦੀ) ਸੇਵਾ ਕਰ ਰਹੇ ਸਨ। ਮੂਲਚੰਦ, ਪ੍ਰਤਾਪ ਚੰਦ ਦੇ ਘਰ ਗਿਆ । ਉਥੇ ਵੀ ਗੁਪਾਲ ਚੰਦ ਦੇ ਵਿਆਹ ਤੇ ਗੁਰੂ ਬਾਰੇ ਕੁਝ ਸੋਖ ਸੁਸਤ ਬੋਲਣ ਪਰ ਆਪਸ ਵਿਚ ਮੈਂ-ਮੈਂ ਤੂੰ-ਤੂੰ ਹੋ ਗਈ ਇਥੋਂ ਤੱਕ ਕਿ ਤਲਵਾਰਾਂ ਨਿਕਲ ਪਈਆਂ । ਪਰ ਸਵਿਤ੍ਰੀ ਦੀ ਸਿਆਣਪ ਕਰਕੇ ਬਚ ਬਚਾ ਹੋ ਗਿਆ। ਕਾਂਗੜੇ ਦੇ ਰਾਜੇ ਸੰਸਾਰ ਚੰਦ ਨੇ ਜਦੋਂ ਆਪਣੇ ਭੇਜਿਆਂ ਦੀ ਗ੍ਰਿਫਤਾਰੀ ਸੁਣੀ ਤਾਂ ਫ਼ੌਜ ਨੂੰ ਯੁੱਧ ਲਈ ਤਿਆਰ ਹੋਣ ਲਈ ਹੁਕਮ ਦੇ ਦਿੱਤਾ, ਜਿਸ ਨੂੰ ਮੂਲ ਚੰਦ ਨੇ ਰੋਕ ਕੇ ਸਕੀਮ ਘੜੀ ਸੰਸਾਰ ਚੰਦ ਰਾਜੇ ਨੇ ਕੁਝ ਵੀ ਦੇ ਭੇਜਕੇ ਰਾਮ ਜੀ ਦਾਸ ਵਜੀਰ ਨੂੰ ਕਾਬੂ ਕਰ ਲਿਆ । ਜਿਸ ਦੀ ਖਬਰ ਦੇਣ ਲਈ ਰਣਜੀਤ ਸਿੰਘ ਹਲਕਾਰਾ ਪਤ੍ਰਕਾ ਲੈ ਕੇ ਗੁਪਾਲ ਚੰਦ ਰਾਜੇ ਵੱਲੋਂ ਬਿਭੌਰ ਚਲਾ ਗਿਆ । ਚਿੱਠੀ ਪੜ੍ਹਕੇ, ਰਾਤ ਦੇ ਸਮੇਂ ਰਾਜਾ ਪ੍ਰਤਾਪ ਚੰਦ, ਸਵਿਤ੍ਰੀ ਦੇਵੀ ਹਲਕਾਰਾ ਰਣਜੀਤ ਸਿੰਘ ੨੪ ਘੋੜ ਸਵਾਰ ਫ਼ੌਜੀ ਨਾਲ ਲੈਕੇ ਗੁਲੇਰ ਨੂੰ ਚਲ ਪਏ ਅਤੇ ਸਵਿਤ੍ਰੀ ਨੇ ਵੀ. ਮਰਦਾਨੀ ਫ਼ੌਜੀ ਪੁਸ਼ਾਕ ਪਹਿਨ ਲਈ ਭੀਮ ਸਿੰਘ ਨੂੰ ਪਿੱਛੇ ਘਰ ਦੀ ਨਿਗਰਾਨੀ ਸੌਂਪਕੇ ਚੰਦ ਦੀ ਚਾਂਦਨੀ ਰਾਤ ਘਰੋਂ ਚਲ ਪਏ । ਬਿਖੜਾ ਪਹਾੜੀ ਰਸਤਾ ਤੇ ਗੁਰੂ ਵੱਲ ਧਿਆਨ ਤੇ ਅਰਦਾਸਾਂ ਕਰਦੇ ਜਾ ਰਹੇ ਸੀ ਕਿ ਸਾਡਾ ਇਹ ਵੀ ਮੋਰਚਾ ਤੁਸਾਂ ਹੀ ਫਤਹ ਕਰਨਾ ਹੈ, ਇਸ ਵਜੀਰ ਰਾਮ ਜੀ ਦਾਸ ਨੇ ਸਾਡੀ ਬਹੁਤ ਸਹਾਇਤਾ ਕੀਤੀ ਹੈ ਜੇ ਉਸ ਨੂੰ ਕੁਝ ਹੋ ਗਿਆ ਤਾਂ ਬੜੀ ਨਿਮੋਸ਼ੀ ਤੇ ਸਾਰੀ ਖੇਡ ਹੀ ਬਿਗੜ ਜਾਏਗੀ, ਦਿਲੋਂ ਕੀਤੀ ਅਰਦਾਸ ਵਿਰਥੀ ਨਹੀਂ ਜਾਂਦੀ । ਗੁਲੇਰ ੩ ਮੀਲ ਦੇ ਫਾਸਲੇ ਸੀ ਦਾਰਾ ਜੋ ਇਤਨਾ ਤੰਗ ਸੀ ਕਿ ਇਕ ਘੋੜਾ ਮਸਾਂ ਵਿਚੀ ਲੰਘ ਸਕਦਾ ਸੀ ਸਾਰੇ ਅੱਗੋਂ ਪਿੱਛੇ ਹੋ ਗਏ ਜਿਥੇ ਰਾਜਾ ਪ੍ਰਤਾਪ ਚੰਦ ਦੇ ਕੰਨਾਂ ਵਿਚ ਇਹ ਅਵਾਜ ਪਈ ਮੈਂ ਤੁਹਾਡੀ ਕੋਈ ਗੱਲ ਮਨਹੀਂ ਮੰਨਾਗਾ ਇਕ ਨੇ ਕਿਹਾ ਕੇ ਕਿਉਂ ਕਤਲ ਨਹੀਂ ਤੇ ਜਿਹੜੇ

[੧]ਕੁਪਿਯੋ ਕ੍ਰਿਪਾਲੰ ਸਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ ॥ [੨]ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖ ਲਾਲੰ ॥ [੩]ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸੱਜੇ ਜੁਆਨੰ ਤਨ ਤੱਤੰ ॥ [੪]ਰਨਿ ਰੰਗ ਕਲੋਲੰ ਮਾਰਹੀ ਬੋਲੰ ਜਨੁ ਗਜ ਡੋਲੰ ਬਨ ਮਤੰ ॥੨੫॥ ਭੁਜੰਗ ਛੰਦ ॥ [੫]ਤਬੈ ਕੋਪੀਯੰ ਕਾਂਗੜੇਸੰ ਕਟੋਚੰ ॥ ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ॥ [੬]ਉਤੇ ਉੱਠੀਯੰ ਖਾਨ ਖੇਤੰ ਖਤੰਗੰ ॥ ਮਨੋ ਬਿਹਚਰੇ ਮਾਸ ਹੇਤੰ ਪਿਲੰਗੰ ॥੨੬॥ [੭]ਬਜੀ ਭੇਰ ਭੁੰਕਾਰ ਤੀਰੰ ਤੜੱਕੇ ॥ ਮਿਲੇ ਹੱਥਿ ਬੱਥੰ ਕ੍ਰਿਪਾਣੰ ਕੜੱਕੇ ॥ [੮]ਬਜੇ ਜੰਗ ਨੀਸਾਣ ਕੱਥੇ ਕਥੀਰੰ ॥ ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੭॥ [੯]ਉਠੈ ਟੋਪ ਟੂਕੰ ਗੁਰਜੈ ਪ੍ਰਹਾਰੇ ॥ ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ ॥ [੧੦]ਪਰੈ ਕੱਤੀਯੰ ਘਾਤ ਨਿਰਘਾਤ ਬੀਰੰ ॥ ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੮॥ [੧੧]ਬਹੀ ਬਾਹੁ ਆਘਾਤ ਨਿਰਘਾਤੰ ਬਾਣੰ ॥ ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ ॥ [੧੨]ਛਕੇ ਛੋਭ ਛਤ੍ਰੀ ਤਜੈ ਬਾਣ ਰਾਜੀ ॥ ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ ॥੨੯॥ [੧੩]ਜੁਟੇ ਆਪ ਮੈ ਬੀਰ ਬੀਰੰ ਜੁਝਾਰੇ ॥ ਮਨੋ ਗਜ ਜੁੱਟੇ ਦੰਤਾਰੇ ਦੰਤਾਰੇ ॥ [੧੪]ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ ॥ ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੇ ॥੩੦॥ [੧੫]ਹਰੀ ਸਿੰਘ ਧਾਯੋ ਤਹਾਂ ਏਕ ਬੀਰੰ ॥ ਸਹੇ ਦੇਹ ਆਪੰ ਭਲੀ ਭਾਂਤਿ ਤੀਰੰ ॥[੧੬] ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ ॥ ਬਡੋ ਜੁੱਧ ਕੈ ਦੇਵ ਲੋਕੰ ਪਧਾਰੇ ॥੩੧॥ [੧੭]ਹਠਿਯੋ ਹਿੰਮਤੰ ਕਿੰਮਤੰ ਲੈ ਕ੍ਰਿਪਾਨੰ ॥ ਲਏ ਗੁਰਜ ਚੱਲੰ ਸੁ ਜਲਾਲ ਖਾਨੰ ॥ [੧੮]ਹਠੇ ਸੂਰਮਾ ਮੱਤ ਜੋਧਾ ਜੁਝਾਰੰ ॥ ਪਰੀ ਕੁਟ ਕੁਟੰ ਉਠੀ ਸਸਤ੍ਰ ਝਾਰੰ ॥੩੨॥ ਰਸਾਵਲ ਛੰਦ ॥ [੧੯]ਜਸੰਵਾਲ ਧਾਏ ॥ ਤੁਰੰਗੰ ਨਚਾਏ ॥ ਲਯੋ ਘੇਰਿ ਹੁਸੈਨੀ ॥ ਹਨਿਯੋ ਸਾਂਗ ਪੈਨੀ ॥੩੩॥ [੨੦]ਤਿਨੂ ਬਾਨ ਬਾਹੇ ॥ ਬਡੇ ਸੈਨ ਗਾਹੇ ॥ [੨੧]ਜਿਸੈ ਅੰਗਿ ਲਾਗਿਯੋ । ਤਿਸੈ ਪ੍ਰਾਣ ਤਿਯਾਗਿਯੋ ॥੩੪॥ [੨੨]ਜਬੈ ਘਾਵ ਲਾਗਿਯੋ ॥ ਤਬੈ ਕੋਪ ਜਾਗਿਯੋ ॥ [੨੩]ਸੰਭਾਰੀ ਕਮਾਣੰ ॥ ਹਨੇ ਬੀਰ ਬਾਣੰ ॥੩੫॥ [੨੪]ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥ [੨੫]ਨ੍ਰਿਭੈ ਸਸਤ੍ਰ ਬਾਹੈਂ ॥ ਦੋਊ ਜੀਤ ਚਾਹੈਂ ॥੩੬॥ [੨੬]ਰਿਸੇ ਖਾਨਜਾਦੇ ॥ ਮਹਾਂ ਮੱਦ ਮਾਦੇ ॥ [੨੭]ਮਹਾਂ ਬਾਣ ਬਰਖੇ ॥ ਸਭੈ ਸੂਰ ਹਰਖੇ ॥੩੭॥ [੨੮]ਕਰੈ ਬਾਣ ਅਰਚਾ ॥ ਧਨੁਰ ਬੇਦ ਚਰਚਾ ॥ ਸੁ ਸਾਂਗੰ ਸਮ੍ਹਾਲੰ ॥ ਕਰੇ ਤਉਣ ਠਾਮੰ ॥੩੮॥ ਬਲੀ

☛ ਤੂੰ ਸਾਡੇ ਆਦਮੀ ਧੋਖੇ ਨਾਲ ਕੁਝ ਕਿਵੇਂ ਕਰ ਸਕਦਾ ਹਾਂ ਨਹੀਂ ਮੰਨੇਗਾ ਤਾਂ ਕਾਲੂ ਸਿੰਘ ਦੀ ਤਲਵਾਰ ਤੇ ਤੇਰਾ ਸਿਰ ਹੋਵੇਗਾ, ਮਰਨਾ ਹੈ ਮਾਰ ਦਿਓ ਪਰ ਇਹ ਵਸਾਹ ਨਹੀਂ ਕਰਾਂਗਾ, ਵਜੀਰ ਨੇ ਉਤਰ ਦਿੱਤਾ, ਇਹ ਸਭ ਕੁਝ ਸੁਣਦੇ ਹੋਏ ਪ੍ਰਤਾਪ ਚੰਦ ਤੇ ਸਵਿਤ੍ਰੀ ਮੌਕੇ ਤੇ ਪੁੱਜ ਗਏ ਤੇ ਵਾਰ ਕੀਤਾ ਕਾਲੂ ਸਿੰਘ ਦਾ ਸਿਰ ਧੜ ਤੇ ਦੂਰ ਜਾ ਡਿੱਗਾ ਤੇ ਦੂਜੇ ਤੇ ਵਾਰ ਹੋਇਆ । ਉਹ ਵੀ ਪਾਰ ਜਾ ਪਿਆ ਤੇ ਵਜੀਰ ਰਾਮ ਜੀ ਦਾਸ ਨੂੰ ਨਾਲ ਲੈ ਕੇ ਗੁਲੇਰ ਜਾ ਪੁੱਜੇ ਅਤੇ ਕਲਗੀ ਵਾਲੇ ਗੁਰੂ ਦਾ ਜਸ ਕਰਦੇ ਤੇ ਧੰਨਵਾਦ ਕਰਦੇ ਗੁਪਾਲ ਚੰਦ ਨੂੰ ਜਾ ਮਿਲੇ ਉਧਰ ਰਾਜਾ ਸੰਸਾਰ ਚੰਦ ਪਾਣੀ ਤੋਂ ਵਿਛੜੀ ਮੱਛੀ ਵਾਂਗ ਤੜਪ ਰਿਹਾ ਸੀ, ਵਜੀਰ ਰਾਮ ਜੀ ਦਾਸ ਭੇਜਿਆ ਸੀ ਕੰਮ ਨੂੰ ਉਸ ਦੇ ਹੱਕ ਵਿਚ ਸਿੱਧਾ ਕਰਨ ਲਈ ਉਹ ਮੁੜਕੇ ਨਹੀਂ ਆਇਆ। ਆਪਣੇ ਅਹਿਲਕਾਰ ਸਾਧੂਆਂ ਦੇ ਰੂਪ ਵਿਚ ਭੇਜੇ ਸੀ । ਰਾਜੇ ਗੁਪਾਲ ਚੰਦ ਨੂੰ ਕਤਲ ਕਰਨ ਲਈ ਉਹ ਗ੍ਰਿਫਤਾਰ ਹੋ ਗਏ। ਕਾਲੂ ਤੇ ਇਕ ਅਫਸਰ ਭੇਜਿਆ ਸੀ ਰਾਮ ਜੀ ਦਾਸ ਵਜੀਰ ਨੂੰ ਆਪਣੇ ਹੱਕ ਵਿਚ ਕਰਨ ਲਈ ਉਹ ਆਪ ਹੀ ਮਾਰੇ ਗਏ ਤਾਂ ਮੂਲ ਚੰਦ ਨੇ ਸਕੀਮ ਘੜੀ ਆਪਣੀ ਵਹੁਟੀ ਜੋ ਗੁਪਾਲ ਚੰਦ ਦੀ ਵੱਡੀ ਪੁੱਤਰੀ ਸਾਂਤਾ ਦੇਵੀ ਨੂੰ ਜਾ ਕੇ ਕਿਹਾ ਕਿ ਦੇਖ ਇਕ ਤਾਂ ਨਮਕ ਹਰਾਮੀ ਵਜੀਰ ਰਾਮ ਜੀ ਦਾਸ ਨੇ ਰਾਜੇ ਗੁਪਾਲ ਚੰਦ ਦਾ ਵਿਆਹ ਕਰਵਾ ਦਿੱਤਾ ਜੋ ਘੋਰ ਪਾਪ ਹੈ ਜੋ ਸਾਨੂੰ ਗੁਲੇਰ ਰਿਆਸਤ ਦੀ ਮਿਲਣ ਦੀ ਆਸ ਸੀ ਉਹ ਵੀ ਜਾਂਦੀ ਰਹੀ ਜਿਹੜੇ ਆਦਮੀ ਅਸੀਂ ਕਿਸੇ ਕੰਮ ਲਈ ਭੇਜੇ ਸਨ ਉਹ ਵੀ ਮਾਰੇ ਗਏ ਜਾਂ ਪਕੜੇ ਗਏ। ਬਿਭੌਰ ਗਿਆ ਸੀ ਉਥੇ ਵੀ ਪ੍ਰਤਾਪ ਚੰਦ ਨੇ ਮੇਰੀ ਬੇਇਜ਼ਤੀ ਕੀਤੀ ਹੈ ਤੇ ਸਾਵਿਤਰੀ ਦੇਵੀ ਗੁਲੇਰ ਹੀ ਆਈ ਹੋਈ ਹੈ ਆਹ ਲੈ ਜ਼ਹਿਰ ਦੀਆਂ ਚਾਰ ਪੁੜੀਆਂ ਇਕ ਆਪਣੇ ਪਿਤਾ ਤੇ ਦੂਜੀ ਬਣੀ ਨਵੀਂ ਮਾਂ ਤੇ ਤੀਜੀ ਪ੍ਰਤਾਪ ਚੰਦ ਤੇ ਸਵਿਤ੍ਰੀ ਚੌਥੀ ਨਮਕ ਹਰਾਮ ਰਾਮ ਜੀ ਦਾਸ ਨੂੰ ਭੋਜਨ ਵਿਚ ਪਾ ਕੇ ਖਵਾਕੇ ਸਾਰਿਆਂ ਦਾ ਸਫਾਇਆ ਕਰ ਦੇਹ ਜੇ ਮੇਰੇ ਘਰ ਵਸਣਾ ਹੈ । ਹੁਣ ਸਾਂਤਾ ਸਰੂਪ ਦੇ ਮੂੰਹ ਵਿਚ ਕਿਰਲੀ ਸਮਾਨ ਸੀ ਜੇ ਉਸ ਦੀ ਗੱਲ ਨਹੀਂ ਮੰਨਦੀ ਤਾਂ ਸੁਹਾਗ ਤੋਂ ਜੁਆਬ ਹੈ ਜੇ ਮੰਨੇ ਤਾਂ ਕੁਲ ਘਾਤਣ ਹੈ ਜ਼ੈਹਰ ਉਸ ਕੋਲੋਂ ਲਈ ਤੇ ਡੋਲੇ ਤੇ ਸਵਾਰ ਹੋ ਕੇ ਗੁਲੇਰ ਦੇ ਰਾਹ ਪੈ ਗਈ । ਰਾਹ ਵਿਚ ਇਕ ਕੂਈ ਤੋਂ ਪੀਣ ਲਈ ਪਾਣੀ ਮੰਗਾਇਆ ਤੇ ਸਾਰੀ ਜਹਿਰ ਆਪਣੇ ਮੂੰਹ ਵਿਚ ਸੁੱਟਕੇ ਪਾਣੀ ਪੀ ਲਿਆ ਤੇ ਦਮ ਤੋੜ ਗਈ ਅਤੇ ਉਸ ਦੀ ਮੌਤ ਦੀ ਖਬਰ ਕਹਾਰਾਂ ਨੇ ਆ ਸੁਣਾਈ ਤੇ ਪ੍ਰੇਸ਼ਾਨ ਹੋ ਕੇ ਨੀਮ ਬੇਹੋਸ਼ੀ ਵਿਚ ਮੂਲ ਚੰਦ ਘਾਹ ਤੇ ਗਿਰਿਆ ਪਿਆ ਸੀ ਕਿ ਇਕ ਆਵਾਜ਼ ਉਸ ਦੇ ਕੰਨਾਂ ਵਿਚ ਅਚਾਨਕ ਗੂੰਜੀ ਅੱਖਾਂ ਖੋਲੀਆਂ ਇਕ ਨੂਰਾਨੀ ਚਿਹਰਾ ਉਸ ਦੇ ਸਾਹਮਣੇ ਸੀ ਮੂਲ ਚੰਦ ਉਸ ਦੇ ਚਰਨਾਂ ਤੇ ਢਹਿ ਪਿਆ ਤੇ ਨੂਰਾਨੀ ਚਿਹਰੇ ਦੇ ਪਵਿਤ੍ਰ ਬੁਲਾਂ ਵਿਚੋਂ ਸ਼ਬਦ ਬਾਹਰ ਨਿਕਲਿਆ—ਆਹ ਲੈ ਅੰਮ੍ਰਿਤ ਜਾਕੇ ਸਾਂਤਾਂ ਦੇ ਮੂੰਹ ਵਿਚ ਚੋ ਦੇਹ ਉਹ ਬਚ ਜਾਏਗੀ । ਪਰ ਤਦ ਬਚੇਗੀ ਜੇ ਤੂੰ ਦਿਲ ਦੇ ਵਿਚੋਂ ਮਕਰ, ਫਰੇਬ, ਰਾਜੇ ਗੁਲੇਰ ਦੇ ਨਾਲੋਂ ਛੱਡ ਦੇਵੇਂ ਤੂੰ ਉਸਦਾ ਕੁਝ ਵਿਗਾੜ ਨਹੀਂ ਸਕੇਂਗਾ, ਆਪਣਾ ਲੋਕ ਪ੍ਰਲੋਕ ਨਾ ਗਵਾ । ਇਤਨਾ ਕਹਿ ਕੇ ਅੰਮ੍ਰਿਤ ਇਕ ਨਿਕੀ ਜਿਹੀ ਸੀਸੀ ਦੇ ਕੇ, ਮਹਾ ਪ੍ਰਕਾਸ਼ਵਾਨ ਉਹ ਚਿਹਰਾ ਅਲੋਪ ਹੋ ਗਿਆ, ਧੰਨ ਕੰਲਗੀਆ ਵਾਲਾ ਮੂਲ ਚੰਦ ਦੇ ਮੂਹੋਂ ਨਿਕਲਿਆ । ਘੋੜਾ ਲੈ ਕੇ ਮੂਲ ਚੰਦ ਪਲੋ ਪੱਲੀ ਵਿਚ ਚੇਤਨਪੁਰ ਪੁਜ ਗਿਆ, ਕਹਾਰ ਤੇ ਨਾਲ ਦੇ ਸਵਾਰ ਰੋ ਰਹੇ ਸਨ, ਰਾਣੀ ਜ਼ਹਿਰ ਖਾਕੇ ਮਰੀ ਪਈ ਸੀ, ਮੂਲ ਚੰਦ ਨੇ ਰੁਮਾਲ ਨਾਲ ਉਸ ਦਾ ਮੂੰਹ ਪੂੰਜਿਆ ਤੇ ਅੰਮ੍ਰਿਤ ਦੀ ਬੂੰਦ ਉਸ ਦੇ ਮੂੰਹ ਵਿਚ ਪਾ ਦਿੱਤੀਆਂ ਤੇ ਰਾਣੀ ਨੇਤ੍ਰ ਖੋਲ ਕੇ ਉਠ ਬੈਠੀ ਹੋਈ ਦੋਵੇਂ ਰਲਕੇ ਗੁਲੇਰ ਚਲੇ ਗਏ ਤੇ ਦਿਲਾਂ ਦੇ ਭਾਂਬੜ ਬਲਦੇ ਸਾਰੇ ਬੁਝ ਗਏ, ਦੋਵੇਂ ਘਰ ਸ਼ਾਂਤੀ ਨਾਲ ਵਸਣ ਲਗੇ ਸ਼ਰਧਾ ਦੇ ਬੇੜੇ ਪਾਰ ਹੁੰਦੇ ਹਨ ਹੁਣ ਮੂਲ ਚੰਦ ਤੇ ਪ੍ਰਤਾਪ ਚੰਦ ਸਾਵਿਤ੍ਰੀ ਅਤੇ ਸਾਂਤਾ ਦੇਵੀ ਦੋਨੋਂ ☛

੧ ਤ੍ਰਿਭੰਗੀ ਛੰਦ ॥ ਕ੍ਰੋਧ ਵਿਚ ਆ ਗਿਆ ਕ੍ਰਿਪਾਲ ਚੰਦ ਕਟੋਚੀਆ ਕਾਂਗੜੇ ਦਾ ਰਾਜਾ ਘੋੜਾ ਸਜਾ ਕੇ । ਉਸ ਲੰਮੀਆਂ ਬਾਹਾਂ ਵਿਚ ਢਾਲ ਲੈ ਲਈ ।

੨ ਸਾਰੇ ਸੂਰਮੇ ਨਾਲ ਚੱਲ ਪਏ, ਬੜਾ ਡਰਾਉਣਾ ਰੂਪ ਕਰਕੇ। ਜਿਨ੍ਹਾਂ ਦੇ ਮੁੱਖ 'ਤੇ ਲਾਲੀ ਦਾ ਨੂਰ ਚਮਕਦਾ ਹੈ, ਜੋ ਕ੍ਰੋਧ ਦੀ ਨਿਸ਼ਾਨੀ ਹੈ ।

੩ ਹੱਥਾਂ ਵਿਚ ਲੈ ਕੇ ਕ੍ਰਿਪਾਨ ਤੇ ਤੀਰ ਕਮਾਨ ਸੱਜ ਗਏ ਹਨ, ਜਵਾਨ ਅੱਗ ਭਬੂਕਾ ਹੋ ਕੇ ।

੪ ਰਣ ਦੇ ਵਿਚ ਹੱਸਦੇ ਹਨ ਮੂੰਹੋਂ ਮਾਰ ਹੀ ਮਾਰ ਬੋਲਦੇ ਹਨ ਜਿਵੇਂ ਮਸਤੇ ਹੋਏ ਹਾਥੀ ਫਿਰਦੇ ਹਨ ॥੨੫॥

੫ ਭੁਜੰਗ ਛੰਦ ॥ ਤੇ ਕਾਂਗੜੇ ਦੇ ਰਾਜੇ ਕਟੋਚੀਏ ਨੇ ਨੇਤਰ ਲਾਲ ਕਰ ਲਏ ਤੇ ਹੋਰ ਸਭ ਸੋਚ ਭੁਲਾ ਦਿੱਤੀ ।

੬ ਉਧਰ ਖਾਨ ਖੇਤ ਵਿਚ ਕਮਾਣਾਂ ਫੜੀ ਖੜ੍ਹੇ ਹਨ । ਇਉਂ ਜਾਣੋ ਜਿਵੇਂ ਮਾਸ ਦੇ ਭੁੱਖੇ ਚਿੜੇ ਫਿਰਦੇ ਹਨ ॥੨੬॥

੭ ਭੇਰੀ ਦੀ ਭੂੰਕਾਰ ਨਿਕਲੀ ਤੇ ਤੀਰ ਤੜ-ਤੜ ਵੱਜੇ । ਕਈ ਹੱਥੋ-ਹੱਥੀ ਵੱਖੀਆਂ ਨੂੰ ਪੈ ਗਏ ਤੇ ਕ੍ਰਿਪਾਨਾਂ ਦੀ ਕੜ-ਕੜ ਹੋਈ ।

੮ ਜੰਗੀ ਧੌਂਸੇ ਵੱਜੇ ਤੇ ਢਾਡੀ ਵਾਰਾਂ ਗਾਉਣ ਲੱਗੇ । ਸਿਰ ਤੇ ਧੜ ਫਿਰਦੇ ਹਨ, ਤਨ ਤੀਰਾਂ ਨਾਲ ਵਿੰਨੇ ਹੋਏ ॥੨੭॥

੯ ਜਦੋਂ ਲੋਹੇ ਦੇ ਟੋਪਾਂ ਉੱਤੇ ਗੁਰਜਾਂ ਵੱਜਦੀਆਂ ਹਨ ਤਾਂ ਟੁਕ-ਟੁਕ ਹੁੰਦੀ ਹੈ । ਲੋਥਾਂ ਦੇ ਢੇਰ ਰੁਲਦੇ ਹਨ । ਮਾਰੇ ਹੋਏ ਸੂਰਮੇ ਡਿਗੇ ਪਏ ਹਨ ।

੧੦ ਕਿਤਨੇ ਸੂਰਮੇ ਘਾਇਲ ਤੇ ਅਣਘਾਇਲ ਪਏ ਹਨ । ਕਿਤਨੇ ਹੀ ਸਿਰ ਕੱਟੇ ਹੋਏ, ਕਿਤਨੇ ਹੀ ਤਨ ਤੀਰਾਂ ਨਾਲ ਵਿੰਨੇ ਹੋਏ ਫਿਰਦੇ ਹਨ ॥੨੮॥

੧੧ ਕਿਤੇ ਬਾਣਾਂ ਦਾ ਘਾਤ ਕੀਤੇ ਹੋਏ, ਕਿਤੇ ਬਣਾਂ ਤੋਂ ਬਿਨਾਂ ਮਾਰੇ ਹੋਇਆਂ ਦੀਆਂ ਆਵਾਜ਼ਾਂ ਆ ਰਹੀਆਂ ਹਨ । ਕਿਤੇ ਕਮਾਣ ਕੜਕਦੇ ਹਨ ।

੧੨ ਕਿਤੇ ਸੂਰਮੇ ਮਾਰੇ ਗਏ ਹਨ । ਤੀਰ ਸੁੱਟ ਦਿੱਤੇ ਹਨ ਤੇ ਘੋੜੇ ਖਾਲੀ ਹੋ ਕੇ ਵੇਲੇ ਫਿਰਦੇ ਹਨ ॥੨੯॥

੧੩ ਕਿਤੇ ਜੁਝਾਰੂ ਯੋਧੇ ਆਪੋ ਵਿਚ ਜੁਟੇ ਹੋਏ ਹਨ । ਜਿਸ ਤਰ੍ਹਾਂ ਹਾਥੀ ਦੂਜੇ ਹਾਥੀ ਨਾਲ ਲੜ ਰਿਹਾ ਹੁੰਦਾ ਹੈ । ਕਿਤੇ ਇਉਂ ਜਾਪਦਾ ਹੈ ਕਿ

੧੪ ਸ਼ੇਰ-ਸ਼ੇਰ ਨਾਲ ਲੜ ਰਿਹਾ ਹੈ । ਇਸੇ ਤਰ੍ਹਾਂ ਕ੍ਰਿਪਾਲ ਚੰਦ ਤੇ ਗੋਪਾਲ ਚੰਦ ਲੜ ਰਹੇ ਹਨ ॥੩੦॥

੧੫ ਇਕ ਹੁਸੈਨੀ ਦਾ ਹੋਰ ਸੂਰਮਾ ਹਰੀ ਸਿੰਘ ਆਇਆ । ਉਸ ਨੇ ਆਪਣੇ ਸਰੀਰ 'ਤੇ ਚੰਗੇ ਤੀਰ ਝੱਲੇ ।

੧੬ ਬੜੇ ਕ੍ਰੋਧ ਦੇ ਨਾਲ ਉਸ ਨੇ ਬੜੇ ਸੂਰਮੇ ਮਾਰੇ । ਪਰ ਅੰਤ ਯੁੱਧ ਵਿਚ ਜੂਝ ਕੇ ਦੇਵ ਲੋਕ ਨੂੰ ਚਲਾ ਗਿਆ ॥੩੧॥

੧੭ ਫੇਰ ਰਾਜਿਆਂ ਵੱਲੋਂ ਬੜੇ ਹਠੀਲੇ ਹਿੰਮਤ ਤੇ ਕਿਮਤ ਕ੍ਰਿਪਾਨਾਂ ਲੈ ਕੇ ਨਿਤਰੇ । ਉਧਰ ਹੁਸੈਨੀ ਵੱਲੋਂ ਗੁਰਜ ਲੈ ਕੇ ਜਲਾਲ ਖਾਨ ਚੱਲਿਆ ।

੧੮ ਬੜਾ ਹਠੀ ਸੂਰਮਾ ਮੱਤਿਆ ਹੋਇਆ ਯੁੱਧ ਦਾ ਜੁਝਾਰੂ ਸੀ। ਪਈ ਸ਼ਸ਼ਤਰਾਂ ਦੀ ਕੁੱਟ-ਕੁੱਟ ਹੋਈ ਤੇ ਸ਼ਸ਼ਤਰਾਂ 'ਚੋਂ ਅੱਗ ਚਮਕ ਉੱਠੀ ॥੩੨॥

੧੯ ਰਸਵਾਲ ਛੰਦ ॥ ਜਸਵਾਲ ਦਾ ਰਾਜਾ ਕੇਸਰੀ ਚੰਦ ਆਇਆ। ਉਸ ਨੇ ਘੋੜਾ ਨਚਾਇਆ ਤੇ ਹੁਸੈਨੀ ਨੂੰ ਘੇਰ ਲਿਆ ਅਤੇ ਤਿੱਖੀ ਸਾਂਗ ਮਾਰ ਕੇ ਮਾਰ ਦਿੱਤਾ ॥੩੩॥

੨੦ ਹੁਸੈਨੀ ਨੇ ਵੀ ਬੜੇ ਤੀਰ ਚਲਾਏ ਤੇ ਬੜੀ ਸੈਨਾ ਖਪਾ ਦਿੱਤੀ।

੨੧ ਉਸ ਦਾ ਤੀਰ ਜਿਸ ਦੇ ਤਨ ਵਿਚ ਲੱਗ ਗਿਆ । ਬੱਸ, ਉਹ ਪ੍ਰਾਣ ਤਿਆਗ ਗਿਆ ॥੩੪॥

੨੨ ਜਦੋਂ ਕਿਸੇ ਦੇ ਘਾਵ ਲਗਦਾ ਹੈ ਤਾਂ ਹੀ ਕ੍ਰੋਧ ਜਾਗਦਾ ਹੈ । (ਜਿਸ ਨੂੰ ਕ੍ਰੋਧ ਜਾਗਦਾ ਹੈ ਉਹ)

੨੩ ਫੇਰ ਉਹ ਤੀਰ ਕਮਾਨ ਸੰਭਾਲ ਕੇ ਹੱਥ ਵਿਚ ਲੈ ਕੇ ਅਨੇਕ ਸੂਰਮਿਆਂ ਨੂੰ ਮਾਰ ਸੁੱਟਦਾ ਹੈ ॥੩੫॥

੨੪ ਚਾਰੇ ਪਾਸਿਆਂ ਤੋਂ ਇਕ ਦੂਜੇ ਦੇ ਨੇੜੇ ਆ ਢੁੱਕੇ ਹਨ ਅਤੇ ਮੁੱਖ ਤੋਂ ਮਾਰੋ ਮਾਰ ਬੋਲਦੇ ਹਨ ।

੨੫ ਬੇਡਰ ਹੋ ਕੇ ਸ਼ਸ਼ਤਰ ਵਾਹੁੰਦੇ ਹਨ । ਦੋਵੇਂ ਪਾਸੇ ਆਪੋ-ਆਪਣੀ ਜਿੱਤ ਚਾਹੁੰਦੇ ਹਨ ॥੩੬॥

੨੬ ਕ੍ਰੋਧ ਨਾਲ ਭਰ ਕੇ ਖਾਨਜ਼ਾਦੇ ਨੇ ਮਹਾਨ ਮਦ ਵਿਚ ਮਸਤ ਹੋ ਕੇ

੨੭ ਬੜੇ ਜੋਸ਼ ਨਾਲ ਤੀਰ ਚਲਾਏ । ਜਿਸ ਦੇ ਨਾਲ ਸਾਰੇ ਹੀ ਸੂਰਮੇ ਹਰਖ ਵਿਚ ਆ ਗਏ ॥੩੭॥

੨੮ ਤੀਰਾਂ ਦੀ ਅਰਚਾ ਇਉਂ ਹੋ ਰਹੀ ਹੈ ਜਿਵੇਂ ਬੜੇ ਜੋਰ ਨਾਲ ਕੋਈ ਬੇਦ ਪੜ੍ਹ ਰਿਹਾ ਹੈ ।

੨੯ ਕੋਈ ਉਥੇ ਬਰਛੀ ਸੰਭਾਲ ਰਿਹਾ ਹੈ ॥੩੮॥

੩੦ ਸੂਰਮੇ......

---

ਪਰਿਵਾਰ ਮਿਲਕੇ ਆਨੰਦਪੁਰ ਦੇ ਸਾਂਈ ਦੇ ਦਰਸ਼ਨਾਂ ਲਈ ਅਨੰਦ ਨੂੰ ਚਲੇ ਗਏ । ਗੁਪਾਲ ਚੰਦ ਤੇ ਸਾਵਿਤ੍ਰੀ ਦੇਵੀ ਪ੍ਰਤਾਪ ਚੰਦ ਦੀ ਸ਼ਰਧਾ ਨੂੰ ਫਲ ਅੱਗੇ ਅਤੇ ਸ੍ਰੀ ਦਸਮੇਸ਼ ਜੀ ਦੇ ਆਹ ਬਚਨ ਪੂਰੇ ਹੋ ਕੇ ਸਾਡੇ ਲਈ ਰਾਹ ਰਵਾਂ ਦਾ ਮਾਰਗ ਦਿਖਾਉਂਦੇ ਹਨ :-

ਸਰਬ ਕਾਲ ਸਭ ਸਾਧ ਉਬਾਰੇ ॥ ਦੁਖੁ ਦੈ ਕੈ ਦੋਖੀ ਸਭ ਮਾਰੇ ॥
ਅਦਭੁਤ ਗਤਿ ਭਗਤਨ ਦਿਖਰਾਈ ॥ ਸਭ ਸੰਕਟ ਤੇ ਲਏ ਬਚਾਈ ॥੧॥

ਸਾਡੀ ਨਦਾਨਤਾ ਦੀ ਵੀ ਕੋਈ ਹੱਦ ਬੰਨਾਂ ਨਹੀਂ ਪਿਤਾ ਨੂੰ ਜਾਣਦੇ ਹਾਂ ਸਾਹਮਣੇ ਖੜਾ ਦਿਸਦਾ ਹੈ ਪਰ ਪੁੱਤਰ ਦੀ ਜਾਤ ਤੋਂ ਅਣਜਾਣ ਹਾਂ । ਆਰਸੀ ਅੰਗੂਠੇ ਵਿਚ ਪਈ ਦਿਸਦੀ ਹੈ ਪਰ ਗੁਅਨਾ ਲੱਭ ਦੇ ਫਿਰਦੇ ਹਾਂ ਇਸ ਬਚਿਤ੍ਰ ਨਾਟਕ ਦੇ ਵਿਚ ਗੁਰਦੇਵ ਜੀ ਐ ਹਮ, ਅਸੀਂ ਅਨੇਕਾਂ ਆਵਾਜਾਂ ਆਉਂਦੀਆਂ ਹਨ ਅਸੀਂ ਇਸ ਨੂੰ ਦਸਮੇਸ਼ ਗੁਰਬਾਣੀ ਕਹਿਣ ਤੋਂ ਮੁਕਰਦੇ ਹਾਂ । ਜਦ ਕਿ ਇਸ ਤੋਂ ਅੱਗੇ ਸਾਰਾ ਹੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਚਿਤ੍ਰ ਨਾਟਕ ਹੈ ਅਲਫ ਤੋਂ ਯੇ, ੳ ਤੋਂ ੜ ਅਤੇ A to Z ਤੱਕ ਸਬਦਾਵਲੀ ਇੱਕ ਹੈ, ਰਵਾਨੀ ਵਿਚ ਰਤਾਕੁ ਜਿੰਨਾਂ ਵੀ ਕਿਤੇ ਫਰਕ ਨਹੀਂ

ਸਭੁ ਕਿਛੁ ਜਾਣੈ ਜਾਣੁ ਬੁਧਿ ਵੀਚਰਦਾ ॥ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥
ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸ ਦੇ ਹੋਵੈ ਵਲਿ ਸੁ ਕਦੇ ਨਾ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥
ਅੰਗ : ੫੧੮-੧੯ ॥ ਮ: ੫ ॥ ਪਰ ਅਸੀਂ ਭੁਲੇ ਫਿਰਦੇ ਹਾਂ ।

[1]ਬੀਰ ਰੁੱਝੇ ॥ ਸਮੂਹ ਸਸਤ੍ਰ ਜੁੱਝੇ ॥ [2]ਲਗੈ ਧੀਰ ਧੱਕੈ ॥ ਕ੍ਰਿਪਾਣੰ ਝਨੱਕੈ ॥੩੯॥ [3]ਕੜੱਕੈ ਕਮਾਣੰ ॥ ਝਣੰਕੇ ਕ੍ਰਿਪਾਣੰ ॥ ਕੜੱਕਾਰ ਛੁੱਟੈ । ਛਣੰਕਾਰ ਉੱਠੈ ॥੪੦॥ [4]ਹਠੀ ਸਸਤ੍ਰ ਝਾਰੈ ॥ ਨ ਸੰਕਾ ਬਿਚਾਰੈ ॥ [5]ਕਰੈ ਤੀਰ ਮਾਰੰ ॥ ਫਿਰੈ ਲੋਹ ਧਾਰੰ ॥੪੧॥ [6]ਨਦੀ ਸ੍ਰੋਣ ਪੂਰੰ ॥ ਫਿਰੈ ਗੈਣ ਹੂਰੰ ॥ [7]ਉਭੇ ਖੇਤ ਪਾਲੰ ॥ ਬਕੇ ਬਿੱਕਰਾਲੰ ॥੪੨॥ ਪਾਧੜੀ ਛੰਦ ॥ [8]ਤਹ ਹੜ ਹੜਾਇ ਹੱਸੇ ਮਸਾਣ ॥ ਲਿੱਟੇ ਗਜਿੰਦ੍ਰ ਛੁੱਟੇ ਕਿਕਾਣ ॥ [9]ਜੁੱਟੇ ਸੁ ਬੀਰ ਤਹ ਕੜਕ ਜੰਗ ॥ ਛੁਟੀ ਕ੍ਰਿਪਾਣ ਬੁੱਠੇ ਖਤੰਗ ॥੪੩॥ [10]ਡਾਕਨ ਡੱਹਕਿ ਚਾਵਡ ਚਿਕਾਰ ॥ ਕਾਕੰ ਕਹੱਕਿ ਬੱਜੇ ਦੁਧਾਰ ॥ [11]ਖੋਲੰ ਖੜੱਕਿ ਤੁਪਕਿ ਤੜਾੱਕਿ ॥ ਸੈਥੰ ਸੜੱਕ ਧੱਕੰ ਧਹਾੱਕਿ ॥੪੪॥ ਭੁਜੰਗ ਛੰਦ ॥ [12]ਤਹਾ ਆਪ ਕੀਨੋ ਹੁਸੈਨੀ ਉਤਾਰੰ ॥ ਸਭੋ ਹਾਥ ਬਾਣੰ ਕਮਾਣੰ ਸੰਭਾਰੰ ॥ [13]ਰੁਪੇ ਖਾਨ ਖੂਨੀ ਕਰੈ ਲਾਗ ਜੁੱਧੰ ॥ ਮੁਖੰ ਰਕਤਨੈਣੰ ਭਰੇ ਸੂਰ ਕ੍ਰੁੱਧੰ ॥੪੫॥ ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ ॥ ਬਹੇ ਬਾਣ ਬਾਂਕੇ ਬਰਛੀ ਦੁਧਾਰੰ ॥ [14]ਮਿਲੇ ਬੀਰ ਧੀਰੰ ਮਹਾ ਧੀਰ ਬੰਕੇ ॥ ਧਕਾ ਧੱਕਿ ਸੈਥੰ ਕ੍ਰਿਪਾਨੰ ਝਨੰਕੇ ॥੪੬॥ [15]ਭਏ ਢੋਲ ਢੰਕਾਰ ਨੱਦੰ ਨਫੀਰੰ ॥ ਉਠੇ ਬਾਹੁ ਆਘਾਤ ਗੱਜੇ ਸੁ ਬੀਰੰ ॥ [16]ਨਵੰ ਨੱਦ ਨੀਸਾਣ ਬੱਜੇ ਅਪਾਰੰ ॥ ਰੁਲੇ ਤੱਛ ਮੁੱਛੰ ਉਠੀ ਸਸਤ੍ਰ ਝਾਰੰ ॥੪੭॥ [17]ਟਕਾ ਟੁਕ ਟੋਪੰ ਢਕਾ ਢੁੱਕ ਢਾਲੰ ॥ ਮਹਾਂ ਬੀਰ ਬਾਨੈਤ ਬੰਕੇ ਬਿਕ੍ਰਾਲੰ ॥ [18]ਨੱਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥ ਨਚੀ ਡਾਕਿਣੀ ਜੋਗਣੀ ਉਰਧ ਹੇਤੰ ॥੪੮॥ [19]ਛੁਟੀ ਜੋਗ ਤਾਰੀ ਮਹਾਂ ਰੁਦ੍ਰ ਜਾਗੇ ॥ ਡਗਿਯੋ ਧਿਆਨ ਬ੍ਰਹਮੰ ਸਭੈ ਸਿੱਧ ਭਾਗੇ ॥ [20]ਹਸੇ ਕਿੰਨਰੰ ਜੱਛ ਬਿਦਿਆ ਧਰੇਯੰ ॥ ਨਚੀ ਅੱਛਰਾ ਪੱਛਰਾ ਚਾਰਣੇਯੰ ॥੪੯॥ [21]ਪਰਿਯੋ ਘੋਰ ਜੁੱਧੰ ਸੁ ਸੈਨਾ ਪਰਾਨੀ ॥ ਤਹਾਂ ਖਾਂ ਹੁਸੈਨੀ ਮੰਡਿਓ ਬੀਰ ਬਾਨੀ ॥ [22]ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ ॥ ਸਭੈ ਬਿਉਤ ਡਾਰੇ ਬਗਾਸੇ ਅਸ੍ਵਾਰੰ ॥੫੦॥ [23]ਤਹਾਂ ਖਾਂ ਹੁਸੈਨੀ ਰਹਿਯੋ ਏਕ ਠਾਂਢੰ ॥ ਮਨੋ ਜੁੱਧ ਖੰਭੰ ਰਣੰ ਭੂਮ ਗਾਡੰ ॥ [24]ਜਿਸੈ ਕੋਪ ਕੈ ਕੈ ਹਠੀ ਬਾਣਿ ਮਾਰਿਯੋ ॥ ਤਿਸੈ ਛੇਦ ਕੈ ਪੈਲ ਪਾਰੇ ਪਧਾਰਿਯੋ ॥੫੧॥ [25]ਸਹੇ ਬਾਣ ਸੂਰੰ ਸਭੈ ਆਣ ਢੂਕੈ ॥ ਚਹੂੰ ਓਰ ਤੇ ਮਾਰ ਹੀ ਮਾਰ ਕੂਕੈ ॥ [26]ਭਲੀ ਭਾਂਤਿ ਸੋਂ ਅਸਤ੍ਰ ਅਉ ਸਸਤ੍ਰ ਝਾਰੇ ॥ ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ ॥੫੨॥ ਦੋਹਰਾ ॥ [27]ਜਬੈ ਹੁਸੈਨੀ ਜੁਝਿਯੋ ਭਯੋ ਸੂਰਮਨ ਰੋਸੁ ॥ ਭਾਜਿ ਚਲੇ ਅਵਰੇ ਸਭੈ ਉਠਿਯੋ ਕਟੋਚਨ ਜੋਸੁ ॥੫੩॥ ਚੌਪਈ ॥

ੳ ਬੀਰ (ਸੂਰਮੇ) ਬਾਹਾਂ ਖੜੀਆਂ ਕਰ-ਕਰ ਕੇ ਗੱਜਦੇ ਹਨ ।

੧ ਸੂਰਮੇ ਰੁੱਝੇ ਹੋਏ ਹਨ। ਆਹਮੋ-ਸਾਹਮਣੇ ਸ਼ਸ਼ਤਰ ਚਲਾਉਣ ਵਿਚ ਜੁੱਟੇ ਹੋਏ ਹਨ।

੨ ਧੱਕੇ ਤੇ ਧੱਕਾ ਪੈਂਦਾ ਹੈ ਤੇ ਤਲਵਾਰਾਂ ਇਕ ਦੂਜੇ 'ਤੇ ਝਾੜ ਰਹੇ ਹਨ ॥੩੯॥

੩ ਕਮਾਨਾਂ ਕੜਕਦੀਆਂ ਹਨ। ਕ੍ਰਿਪਾਨਾਂ ਚਮਕਦੀਆਂ ਹਨ। ਕਾੜ-ਕਾੜ ਤੀਰ ਛੁੱਟਦੇ ਹਨ ਜਿਨ੍ਹਾਂ ਦੀ ਟਕਰਾ ਕੇ ਛਣਕਾਰੇ ਪੈਂਦੇ ਹਨ ॥੪੦॥

੪ ਸੂਰਮੇ ਸਸ਼ਤਰ ਚਲਾਉਂਦੇ ਹਨ। ਕੋਈ ਸ਼ੰਕਾ ਨਹੀਂ ਕਰਦੇ ਕਿ ਮੈਂ ਮਰਾਂਗਾ ਜਾਂ ਕੋਈ ਹੋਰ ਕੌਣ ਮਰਦਾ ਹੈ ?

੫ ਤੀਰਾਂ ਦੀ ਮਾਰ ਕਰੀ ਜਾਂਦੇ ਹਨ। ਲੋਹੇ ਦੀ ਧਾਰ ਘੁੰਮ ਰਹੀ ਹੈ ॥੪੧॥

੬ ਖੂਨ ਦੀ ਨਦੀ ਭਰ ਗਈ ਹੈ। ਅਸਮਾਨ ਵਿਚ ਹੂਰਾਂ ਫਿਰਦੀਆਂ ਹਨ।

੭ ਦੋਹਾਂ ਪਾਸਿਆਂ ਦੇ ਖੇਤ ਦੇ ਮੁਖੀ ਮੂੰਹ ਆਇਆ ਬਕਵਾਸ ਕਰਦੇ ਹਨ ॥੪੨॥

੮ ਪਾਧੜੀ ਛੰਦ ॥ ਭੂਤ-ਪ੍ਰੇਤ ਹੜ-ਹੜਾ ਕੇ ਹੱਸਦੇ ਹਨ। ਹਾਥੀ ਡਿੱਗੇ ਪਏ ਹਨ, ਘੋੜੇ ਖੁੱਲੇ ਫਿਰਦੇ ਹਨ।

੯ ਯੁੱਧ ਵਿਚ ਜੁੱਟੇ ਹੋਏ ਹਨ ਤੇ ਕੜਕ-ਕੜਕ ਹਥਿਆਰ ਵੱਜਦੇ ਹਨ। ਕ੍ਰਿਪਾਨ ਚਲਦੀ ਹੈ ਤੇ ਤੀਰਾਂ ਦੀ ਵਰਖਾ ਹੋ ਰਹੀ ਹੈ ॥੪੩॥

੧੦ ਡੈਣਾਂ ਡਰ ਰਹੀਆਂ ਹਨ ਤੇ ਚੁੜੇਲਾਂ ਚੀਕਾਂ ਮਾਰਦੀਆਂ ਹਨ।

੧੧ ਕਾਂ ਕਾਂਵਾਂ ਰੌਲੀ ਪਾ ਰਹੇ ਹਨ। ਦੁਧਾਰੇ ਖੰਡੇ ਵੱਜਦੇ ਹਨ। ਤੀਰਾਂ ਦੇ ਭੱਥੇ ਖੜਕਦੇ ਹਨ। ਤਾੜ-ਤਾੜ ਬੰਦੂਕਾਂ ਚਲਦੀਆਂ ਹਨ। ਤਲਵਾਰਾਂ ਸਾੜ ਪੈਂਦੀਆਂ ਹਨ ਤੇ ਧੱਕੇ ਤੇ ਧੱਕਾ ਪੈ ਰਿਹਾ ਹੈ ॥੪੪॥

੧੨ ਭੁਜੰਗ ਛੰਦ ॥ ਉਥੇ ਹੁਸੈਨੀ ਨੇ ਆਪ ਜੰਗ ਲਈ ਕੈਂਪ ਲਾਇਆ ਹੈ ਤੇ ਸਾਰੇ ਸੂਰਮਿਆਂ ਦੇ ਹੱਥਾਂ ਵਿਚ ਤੀਰ ਤੇ ਕਮਾਨਾਂ ਸੰਭਾਲ ਦਿੱਤੀਆਂ ਹਨ।

੧੩ ਜ਼ਾਲਮ ਖਾਨ ਯੁੱਧ ਕਰਨ ਲੱਗ ਗਏ ਹਨ। ਮੂੰਹ ਤੇ ਅੱਖਾਂ ਲਾਲ ਕੀਤੀਆਂ ਹੋਈਆਂ ਹਨ। ਸੂਰਮੇ ਕ੍ਰੋਧ ਨਾਲ ਭਰੇ ਹੋਏ ਹਨ ॥੪੫॥

੧੪ ਬੜੇ ਜੁਝਾਰੂ ਯੋਧਿਆਂ ਦਾ ਜਾਲਮਾਨ ਯੁੱਧ ਜਾਗ ਪਿਆ ਹੈ। ਬੜੇ ਬਾਂਕੇ ਬਾਣ ਚਲਾ ਰਹੇ ਹਨ ਤੇ ਬਰਛੀਆਂ ਤੇ ਦੋ ਧਾਰੇ ਖੰਡੇ ਚਲਦੇ ਹਨ।

੧੫ ਬੜੇ ਬਾਂਕੇ ਸੂਰਮੇ ਆਪੋ ਵਿਚ ਮਿਲ ਕੇ ਲੜਦੇ ਹਨ। ਬੜੀ ਧੀਰਜ ਤੇ ਸ਼ਕਤੀ ਦੇ ਨਾਲ ਤਲਵਾਰਾਂ ਨੂੰ ਦੁਸ਼ਮਣ ਜੇ ਤਨ ਵਿਚ ਧੱਕ ਦਿੰਦੇ ਹਨ ਤੇ ਕ੍ਰਿਪਾਨਾਂ ਨੂੰ ਝਾੜ ਦਿੰਦੇ ਹਨ ॥੪੬॥

੧੬ ਢੋਲ ਖੜਕਦੇ ਹਨ ਤੇ ਨਫੀਰੀਆਂ, ਤੂਤੀਆਂ ਵੱਜਦੀਆਂ ਹਨ। ਬੀਰਾਂ, ਬਹਾਦਰਾਂ ਦੇ ਗੱਜਣ ਦੀਆਂ ਹਰ ਪਾਸਿਓਂ ਆਵਾਜ਼ਾਂ ਆ ਰਹੀਆਂ ਹਨ।

੧੭ ਨਵੇਂ ਧੌਂਸੇ ਤਾਂ ਬੇਅੰਤ ਹੀ ਵੱਜਦੇ ਸਨ। ਵੱਢੇ-ਟੁੱਕੇ, ਘਾਇਲ ਰੁਲ ਰਹੇ ਸਨ ਤੇ ਸ਼ਸ਼ਤਰਾਂ ਵਿਚੋਂ ਅੱਗ ਬਰਸ ਰਹੀ ਸੀ ॥੪੭॥

੧੮ ਲੋਹੇ ਦੇ ਟੋਪਾਂ ਦੀ ਟਕਾ ਟੁਕ ਦੀ ਆਵਾਜ਼ ਹੁੰਦੀ ਸੀ ਤੇ ਢਾਲਾਂ ਤੋਂ ਢਕਾ-ਢੁਕ ਦੀਆਂ ਬਹੁਤ ਆਵਾਜ਼ਾਂ ਸੁਣਾਈ ਦਿੰਦੀਆਂ ਸਨ। ਮਹਾਨ ਯੋਧਿਆਂ ਨੇ ਤੀਰਾਂ ਨਾਲ ਆਪਣਾ ਬੜਾ ਭਿਆਨਕ ਰੂਪ ਧਾਰਨ ਕਰ ਲਿਆ ਹੈ।

੧੯ ਭੂਤ-ਪ੍ਰੇਤ ਨਚ ਰਹੇ ਹਨ। ਡਾਇਣ ਤੇ ਜੋਗਨੀਆਂ, ਗਿੱਧਾਂ ਤੇ ਸ਼ਿਵ ਜੀ ਯੁੱਧ ਹੋਣ ਕਰਕੇ ਨੱਚਦੇ ਹਨ ॥੪੮॥

੨੦ ਯੁੱਧ ਵਿਚ ਮਹਾਨ ਰੁਦਰ ਜਾਗ ਪਿਆ ਤੇ ਸ਼ਿਵ ਜੀ ਦੀ ਸਮਾਧੀ ਛੁੱਟ ਗਈ। ਬ੍ਰਹਮਾ ਦਾ ਧਿਆਨ ਉਖੜ ਗਿਆ, ਸਾਰੇ ਸਿੱਧ ਲੋਕ ਭੱਜ ਗਏ।

੨੧ ਦੇਵਤਿਆਂ ਦੇ ਰਾਗੀ ਤੇ ਕਿੰਨਰ ਵਿਦਿਆਧਰ ਲੋਕ ਇਸ ਭਿਆਨਕ ਯੁੱਧ ਨੂੰ ਵੇਖ ਕੇ ਹੱਸ ਰਹੇ ਸਨ ਤੇ ਅੱਛਰਾਂ-ਪੱਛਰਾਂ ਤੇ ਗਾਇਬੀ ਪਰੀਆਂ ਨੱਚ ਰਹੀਆਂ ਸਨ ॥੪੯॥

੨੨ ਜਿਸ ਵੇਲੇ ਘੋਰ ਯੁੱਧ ਦਾ ਜ਼ੋਰ ਪਿਆ ਤਾਂ ਹੁਸੈਨੀ ਦੀ ਸੈਨਾ ਨੱਸ ਗਈ। ਉਹਨਾਂ ਯੋਧਿਆਂ ਦੇ ਮੁਖੀ ਹੁਸੈਨ ਖਾਂ ਨੇ ਯੁੱਧ ਮਚਾ ਦਿੱਤਾ।

੨੩ ਦੂਜੇ ਪਾਸੇ ਤੋਂ ਜਸਵਾਰੀਏ ਸੂਰਮੇ ਨੇ ਅੱਗਾ ਰੋਕ ਕੇ ਦੁਸ਼ਮਣ ਦੀ ਸੈਨਾ ਇਉਂ ਕਤਰ ਦਿੱਤੀ ਜਿਵੇਂ ਦਰਜੀ ਲੱਠੇ ਦੇ ਕੱਪੜੇ ਨੂੰ ਕੈਂਚੀ ਨਾਲ ਵਿਉਂਤ ਕੇ ਕੱਟ ਦਿੰਦਾ ਹੈ ॥੫੦॥

੨੪ ਕੁਝ ਭੱਜ ਗਏ, ਕੁਝ ਜਸਵਾਰੀਏ ਨੇ ਵਿਉਂਤ ਦਿੱਤੇ, ਹੁਸੈਨੀ ਇਕੱਲਾ ਹੀ ਖੜਾ ਰਹਿ ਗਿਆ। ਜਾਣੋ ਕਿ ਯੁੱਧ ਭੂਮੀ ਵਿਚ ਰਣ ਖੰਭਾ ਗੱਡਿਆ ਹੋਇਆ ਹੈ।

੨੫ ਖਾਨ ਸੂਰਮੇ ਨੇ ਕ੍ਰੋਧ ਨਾਲ ਜਿਸ ਦੇ ਵੀ ਤੀਰ ਮਾਰਿਆ ਉਸ ਨੂੰ ਵਿੰਨ ਕੇ ਤੀਰ ਪਾਰ ਦੀ ਨਿਕਲ ਗਿਆ ॥੫੧॥

੨੬ ਉਸ ਸੂਰਮੇ ਦੇ ਜਿਹੜੇ ਤੀਰ ਆਏ ਉਹ ਸੂਰਮਿਆਂ ਨੇ ਝੱਲੇ। ਫੇਰ ਇਕੱਠੇ ਹੋ ਕੇ ਸਾਰੇ ਉਸ ਦੇ ਨੇੜੇ ਢੁਕ ਗਏ। ਚਾਰੇ ਪਾਸਿਆਂ ਤੋਂ ਮਾਰੋ ਮਾਰ ਕਹਿ ਉੱਠੇ।

੨੭ ਚੰਗੀ ਤਰ੍ਹਾਂ ਸ਼ਸ਼ਤਰਾਂ-ਅਸ਼ਤਰਾਂ ਦੀ ਮਾਰ ਕੀਤੀ ਅਤੇ ਹੁਸੈਨੀ ਡਿੱਗ ਪਿਆ, ਪ੍ਰਲੋਕ ਨੂੰ ਚਲਾ ਗਿਆ ॥੫੨॥

੨੮ ਦੋਹਰਾ ॥ ਜਿਸ ਵੇਲੇ ਹੁਸੈਨੀ ਮਰ ਗਿਆ ਤਾਂ ਸੂਰਮਿਆਂ ਤੇ ਜੋਸ਼ ਚੜ੍ਹ ਗਿਆ। ਹੋਰ ਤਾਂ ਸਾਰੇ ਭੱਜ ਕੇ ਚਲੇ ਗਏ ਪ੍ਰੰਤੂ ਕਟੋਚੀਆ ਨੂੰ ਉਸ ਦਾ ਦੁੱਖ ਲੱਗਾ ਤੇ ਜੋਸ਼ ਚੜ੍ਹ ਗਿਆ ॥੫੩॥

[੧]ਕੋਪਿ ਕਟੋਚਿ ਸਭੈ ਮਿਲਿ ਧਾਏ ॥ ਹਿੰਮਤ ਕਿੰਮਤ ਸਹਿਤ ਰਿਸਾਏ ॥ [੨]ਹਰੀ ਸਿੰਘ ਤਬ ਕੀਯਾ ਉਠਾਨਾ ॥ ਚੁਨਿ ਚੁਨਿ ਹਨੇ ਪਖਰੀਯਾ ਜੁਆਨਾ ॥੫੪॥ ਨਰਾਜ ਛੰਦ ॥ [੩]ਤਬੈ ਕਟੋਚ ਕੋਪੀਅੰ ॥ ਸੰਭਾਰ ਪਾਵ ਰੋਪੀਅੰ ॥ [੪]ਸਰੱਕ ਸਸਤ੍ਰ ਝਾਰਹੀ ॥ ਸੁ ਮਾਰਿ ਮਾਰਿ ਉਚਾਰਹੀ ॥੫੫॥ [੫]ਚੰਦੇਲ ਚੌਪੀਯੰ ਤਬੈ । ਰਿਸਾਤ ਧਾਤ ਭੇ ਸਭੈ ॥ [੬]ਜਿਤੇ ਗਏ ਸੁ ਮਾਰੀਯੰ ॥ ਬਚੇ ਤਿਤੇ ਸਿਧਾਰੀਯੰ ॥੫੬॥ ਦੋਹਰਾ ॥ [੭]ਸਾਤ ਸਵਾਰਨ ਕੇ ਸਹਿਤ ਜੁਝੈ ਸੰਗਤ ਰਾਇ॥ ਦਰਸੋ ਸੁਨਿ ਜੁੱਝੈ ਤਿਨੈ ਬਹੁਰ ਜੁਝਤ ਭਯੋ ਆਇ ॥੫੭॥ [੮]ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ ॥ ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੇ ਤਨਿ ਝਾਰ ॥੫੮॥ [੯]ਬਾਜ ਤਹਾਂ ਜੁਝਤ ਭਯੋ ਹਿੰਮਤ ਗਯੋ ਪਰਾਇ ॥ ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਰਾਇ ॥੫੯॥ ਰਸਾਵਲ ਛੰਦ ॥ [੧੦]ਬਲੀ ਬੈਰ ਰੁੱਝੈ ॥ ਸਮੁਹਿ ਸਾਰ ਜੁੱਝੈ ॥ [੧੧]ਕ੍ਰਿਪਾ ਰਾਮ ਗਾਜੀ ॥ ਲਰਿਯੋ ਸੈਨ ਭਾਜੀ ॥੬੦॥ [੧੨]ਮਹਾਂ ਸੈਨ ਗਾਹੈ । ਨਿਭੈ ਸਸਤ੍ਰ ਬਾਹੈ ॥ [੧੩]ਘਨਿਯੋ ਕਾਲ ਕੈ ਕੈ ॥ ਚਲੈ ਜੱਸ ਲੈ ਕੈ ॥੬੧॥ [੧੪]ਬਜੇ ਸੰਖ ਨਾਦੰ ॥ ਸੁਰੰ ਨਿਰਬਿਖਾਦੰ ॥ [੧੫]ਬਜੇ ਡੌਰ ਡੱਵੰ ॥ ਹਠੇ ਸਸਤ੍ਰ ਕੱਢੰ ॥੬੨॥ [੧੬]ਪਰੀ ਭੀਰ ਭਾਰੀ ॥ ਜੁਝੈ ਛਤ੍ਰ ਧਾਰੀ ॥ [੧੭]ਮੁਖੰ ਮੁੱਛ ਬੰਕੰ ॥ ਮੰਡੇ ਬੀਰ ਹੰਕੰ ॥੬੩॥ [੧੮]ਮੁਖੰ ਮਾਰਿ ਬੋਲੈ ॥ ਰਣੰ ਭੂਮਿ ਡੋਲੈ ॥ [੧੯]ਹਥਿਯਾਰੰ ਸੰਭਾਰੈ ॥ ਉਭੈ ਬਾਜ ਡਾਰੈ ॥੬੪॥ ਦੋਹਰਾ ॥ [੨੦]ਰਣ ਜੁੱਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ॥ ਸੈਨ ਸਭੈ ਸਿਰਦਾਰ ਦੈ ਭਾਜਤ ਭਈ ਬਿਹਾਲ ॥੬੫॥ [੨੧]ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੂਝੰਤ ॥ ਭਾਜਿ ਚਲੇ ਜੋਧਾ ਸਭੈ ਜਿਮ ਦੇ ਮੁਕਟ ਮਹੰਤ ॥੬੬॥ ਚੌਪਈ ॥ [੨੨]ਇਹ ਬਿਧ ਸਤ੍ਰ ਸਭੈ ਚੁਨਿ ਮਾਰੇ ॥ ਗਿਰੇ ਆਪਨੇ ਸੂਰ ਸੰਭਾਰੇ ॥ [੨੩]ਤਹ ਘਾਇਲ ਹਿੰਮਤ ਕੱਹ ਲਹਾ ॥ ਰਾਮ ਸਿੰਘ ਗੋਪਾਲ ਸਿਉਂ ਕਹਾ ॥੬੭॥ [੨੪]ਜਿਨ ਹਿੰਮਤ ਅਸ ਕਲਹ ਬਢਾਯੋ ॥ ਘਾਇਲ ਆਜੁ ਹਾਥ ਵਹ ਆਯੋ ॥ [੨੫]ਜਬ ਗੁਪਾਲ ਐਸੇ ਸੁਨਿ ਪਾਵਾ ॥ ਮਾਰਿ ਦੀਯੋ ਜੀਅਤ ਨ ਉਠਾਵਾ ॥੬੮॥ [੨੬]ਜੀਤ ਭਈ ਰਨ ਭਯੋ ਉਝਾਰਾ ॥ ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ ॥ [੨੭]ਰਾਖਿ ਲਯੋ ਹਮ ਕੋ ਜਗਰਾਈ ॥

੧ ਚੌਪਈ ॥ ਕਟੋਚੀਏ ਸਾਰੇ ਹੀ ਇਕੱਠੇ ਹੋ ਕੇ ਆ ਗਏ । ਹਿੰਮਤ ਕਿੰਮਤ ਆਦਿ ਸਾਰੇ ਹੀ ਕ੍ਰੋਧ ਵਿਚ ਆ ਗਏ ।

੨ ਉਸ ਵੇਲੇ ਹਰੀ ਸਿੰਘ ਨੇ ਉਦੋਂ ਅੱਗਾ ਜਾ ਰੋਕਿਆ । ਘੋੜ ਸਵਾਰ ਉਸ ਨੇ ਟੋਲ-ਟੋਲ ਕੇ ਜੁਆਨ ਮਾਰ ਸੁੱਟੇ ॥੫੪॥

੩ ਨਰਾਜ ਛੰਦ ॥ ਤਾਂ ਫੇਰ ਕਟੋਚੀਏ ਨੂੰ ਕ੍ਰੋਧ ਨੇ ਆ ਘੇਰਿਆ। ਤੇ ਉਹ ਗੁੱਸੇ ਵਿਚ ਆ ਗਿਆ । ਪੈਰ ਗੱਡ ਕੇ ਖੜ੍ਹਾ ਹੋ ਗਿਆ।

੪ ਸੱਰਰ-ਸੱਰਰ ਸ਼ਸ਼ਤਰ ਮਾਰਦਾ ਹੈ ਤੇ ਮੂੰਹ ਤੋਂ ਮਾਰ-ਮਾਰ ਹੀ ਮਾਰ ਪੁਕਾਰਦਾ ਹੈ ॥੫੫॥

੫ ਗੋਪਾਲ ਚੰਦ ਵੱਲੋਂ ਚੰਦੇਲ ਉਤਸ਼ਾਹਤ ਹੋ ਗਿਆ । ਚੰਦੇਲ ਦੇ ਰਾਜੇ ਗਾਜੀ ਚੰਦ ਕ੍ਰੋਧ ਨਾਲ ਨਾਲ ਅੱਗੇ ਜਾ ਕੇ ਖੜ੍ਹੇ ਹੋ ਗਏ ।

੬ ਕ੍ਰਿਪਾਲ ਚੰਦ ਚੰਦੋਰੀਏ ਦੇ ਅੱਗੇ ਜੋ ਵੀ ਗਿਆ ਉਹੀ ਮਾਰਿਆ ਗਿਆ । ਜਿਹੜੇ ਭੱਜ ਗਏ ਉਹ ਬਚ ਗਏ ॥੫੬॥

੭ ਦੋਹਰਾ ॥ ਸੱਤ ਸਵਾਰਾਂ ਸਮੇਤ ਗੁਰੂ ਜੀ ਦਾ ਸਿੱਖ ਸੰਗਤ ਰਾਏ ਜੂਝ ਕੇ ਸ਼ਹੀਦ ਹੋ ਗਿਆ । ਜਿਸ ਵੇਲੇ ਬਾਕੀ ਸੇਵਕਾਂ ਨੇ ਸੰਗਤ ਸਿੰਘ ਨੂੰ ਸ਼ਹੀਦ ਹੁੰਦਾ ਵੇਖਿਆ ਤਾਂ ਉਹ ਵੀ ਆ ਕੇ ਜੂਝ ਕੇ ਸ਼ਹੀਦ ਹੋ ਗਏ ॥੫੭॥

੮ ਹਿੰਮਤ ਸਿੰਘ ਖੇਤ ਵਿਚ ਜਦੋਂ ਆ ਗਿਆ ਤਾਂ ਉਸ ਸੂਰਮੇ ਨੇ ਕਿਤਨਿਆਂ ਨੂੰ ਕਤਲ ਕੀਤਾ, ਕਿਤਨਿਆਂ ਦੇ ਤਨ ਝਾੜ ਸੁੱਟੇ ਅਤੇ ਕਿਤਨੇ ਹੀ ਵਾਹ ਆਪਣੇ ਤਨ 'ਤੇ ਸਹੇ ॥੫੮॥

੯ ਘੋੜਾ ਤਾਂ ਉਸ ਦਾ ਉਥੇ ਹੀ ਮਾਰਿਆ ਗਿਆ ਪਰ ਹਿੰਮਤ ਆਪ ਭੱਜ ਗਿਆ । ਕ੍ਰਿਪਾਲ ਚੰਦ ਦੀ ਮ੍ਰਿਤਕ ਲੋਥ ਲੈਣ ਵਾਸਤੇ ਉਸ ਦੇ ਆਦਮੀ ਰੌਲਾ ਪਾਉਂਦੇ ਹੋਏ ਕ੍ਰੋਧ ਵਿਚ ਆ ਗਏ ਤੇ ਹੱਲਾ ਕਰਕੇ ਆ ਪਏ ॥੫੯॥

੧੦ ਰਸਾਵਲ ਛੰਦ ॥ ਵੈਰੀ ਦੇ ਸੂਰਮੇ ਵੈਰ ਲੈਣ ਲਈ ਜੁਟ ਗਏ ਤੇ ਸਾਹਮਣੇ ਲੋਹਾ ਲੈ ਕੇ ਲੜਨ ਲੱਗੇ ।

੧੧ ਕ੍ਰਿਪਾ ਰਾਮ ਸੂਰਮੇ ਨੇ ਜਦੋਂ ਯੁੱਧ ਕੀਤਾ ਤਾਂ ਸੈਨਾ ਭੱਜ ਗਈ ॥੬੦॥

੧੨ ਉਸ ਨੇ ਬੜੇ-ਬੜੇ ਸੈਨਾਪਤੀ ਮਾਰ ਦਿੱਤੇ । ਬੜੇ ਨਿਰਭੈ ਹੋ ਕੇ ਸ਼ਸ਼ਤਰ ਚਲਾਏ ।

੧੩ ਬਹੁਤਿਆਂ ਨੂੰ ਮਾਰ ਕੇ ਅੰਤ ਜੱਸ ਖੱਟ ਕੇ ਆਪ ਵੀ ਚਲਾ ਗਿਆ ॥੬੧॥

੧੪ ਸੰਖਾਂ ਦੇ ਵੱਜਣ ਦੀਆਂ ਆਵਾਜ਼ਾਂ ਆਈਆਂ ਤੇ ਨਗਾਰੇ ਵੱਜੇ। ਇਕ ਰਸ ਆਵਾਜ਼ ਆਈ ।

੧੫ ਉਰੂ ਤੇ ਢੱਢਾਂ ਵੱਜੀਆਂ ਤਾਂ ਸੂਰਮਿਆਂ ਨੇ ਸ਼ਸ਼ਤਰ ਬਾਹਰ ਕੱਢ ਲਏ ॥੬੨॥

੧੬ ਭਾਰੀ ਭੀੜ ਹੋ ਗਈ ਹੈ । ਕਿਤਨੇ ਰਾਜੇ ਮਾਰੇ ਗਏ ਹਨ ਜਿਨ੍ਹਾਂ ਦੇ ਮੂੰਹਾਂ ਦੇ ਉੱਪਰ

੧੭ ਬੜੀਆਂ ਸੁੰਦਰ ਮੁੱਛਾਂ ਸਨ । ਉਹ ਸੂਰਮੇ ਲੜੇ ਜੋ ਹਾਕਾਂ ਮਾਰਦੇ ਸਨ ॥੬੩॥

੧੮ ਮੁੱਖ ਤੋਂ ਮਾਰੋ ਮਾਰ ਕਹਿੰਦੇ ਹਨ ਤਾਂ ਯੁੱਧ ਵਿਚ ਧਰਤੀ ਹਿੱਲ ਜਾਂਦੀ ਹੈ ।

੧੯ ਹਥਿਆਰ ਸੰਭਾਲਦੇ ਹਨ ਤੇ ਦੋਹਾਂ ਪਾਸਿਆਂ ਤੋਂ ਘੋੜੇ ਧੱਕ ਦਿੰਦੇ ਹਨ ॥੬੪॥

੨੦ ਚੌਪਈ ॥ ਜਿਸ ਵੇਲੇ ਯੁੱਧ ਵਿਚ ਕ੍ਰਿਪਾਲ ਮਾਰਿਆ ਗਿਆ ਤਾਂ ਗੋਪਾਲ ਚੰਦ ਨੱਚ ਉੱਠਿਆ । ਸਾਰੀ ਸੈਨਾ ਸਰਦਾਰ ਤੋਂ ਬਿਨਾਂ ਬੁਰੀ ਤਰ੍ਹਾਂ ਬੇਹਾਲ ਹੋ ਕੇ ਭੱਜ ਗਈ ॥੬੫॥

੨੧ ਹੁਸੈਨ ਖਾਂ, ਕ੍ਰਿਪਾਲ ਅਤੇ ਹਿੰਮਤ ਇਨ੍ਹਾਂ ਸੂਰਬੀਰਾਂ ਦੇ ਸ਼ਹੀਦ ਹੋ ਜਾਣ ਉਪਰੰਤ—ਤਾਂ ਸਾਰੇ ਯੋਧੇ ਇਉਂ ਭੱਜ ਗਏ ਜਿਵੇਂ ਕੋਈ ਸਾਧੂ ਆਪਣੇ ਕਿਸੇ ਚੇਲੇ ਦੇ ਸਿਰ 'ਤੇ ਮਹੰਤੀ ਦਾ ਮੁਕਟ ਦੇ ਕੇ ਆਪ ਸਵਰਗਪੁਰੀ ਨੂੰ ਚਲਾ ਜਾਂਦਾ ਹੈ ॥੬੬॥

੨੨ ਚੌਪਈ ॥ ਇਸ ਤਰ੍ਹਾਂ ਸਾਰੇ ਦੁਸ਼ਮਣ ਟੋਲ-ਟੋਲ ਕੇ ਮਾਰ ਦਿੱਤੇ ਤੇ ਆਪਣੇ ਡਿੱਗੇ ਪਏ ਘਾਇਲ ਤੇ ਲਾਸ਼ਾਂ ਦੀ ਸੰਭਾਲ ਕਰੀ, ਸੂਰਮਿਆਂ ਦੀ ।

੨੩ ਉਥੇ ਘਾਇਲ ਹੋ ਕੇ ਪਏ ਹਿੰਮਤ ਨੂੰ ਵੇਖਿਆ । ਤੇ ਰਾਮ ਸਿੰਘ ਨੇ ਗੋਪਾਲ ਚੰਦ ਨੂੰ ਇਉਂ ਦੱਸਿਆ ॥੬੭॥

੨੪ ਜਿਸ ਹਿੰਮਤ ਨੇ ਇਹ ਸਾਰੀ ਹੀ ਕਲਾ ਵਧਾਉਣ ਦਾ ਮੂਲ ਕਾਰਨ ਸੀ ਉਹ ਅੱਜ ਗੋਪਾਲ ਚੰਦ ਨੂੰ ਜ਼ਖਮੀ ਹੋਇਆ ਹੱਥ ਆ ਗਿਆ ।

੨੫ ਜਿਸ ਵੇਲੇ ਗੋਪਾਲ ਚੰਦ ਨੇ ਇਹ ਗੱਲ ਸੁਣੀ, ਉਸ ਵੇਲੇ ਤਲਵਾਰ ਮਾਰ ਕੇ ਉਥੇ ਹੀ ਮਾਰ ਦਿੱਤਾ । ਜਿਊਂਦਾ ਉੱਠਣ ਜੋਗਾ ਨਾ ਛੱਡਿਆ ॥੬੮॥

੨੬ ਜਿੱਤ ਹੋ ਗਈ ਖੇਤ ਉਜਾੜ ਹੋ ਗਿਆ । ਗੱਲਾਂ ਕਰਦੇ ਸਭ ਲੋਕ ਆਪੋ ਆਪਣੇ ਘਰਾਂ ਨੂੰ ਤੁਰ ਗਏ ।

੨੭ ਸਾਨੂੰ ਜਗਤ ਦੇ ਮਾਲਿਕ ਵਾਹਿਗੁਰੂ ਨੇ ਬਚਾ ਲਿਆ । ਹੁਸੈਨੀ ਸਾਨੂੰ ਨਿਸ਼ਾਨਾ ਬਣਾ ਕੇ ਆਇਆ ਸੀ ਪਰ ਹੋਰ ਪਾਸੇ ਹੀ ਉਲਝ ਕੇ ਮਰ ਗਿਆ ।



ਲੋਹ ਘਟਾ ਅਨਤੈ ਬਰਸਾਈ ॥੬੯॥

ਇਤਿ ਸ੍ਰੀ ਬਚਿਤ੍ਰ ਗ੍ਰੰਥੇ ਹੁਸੈਨੀ ਬਧਹ ਕ੍ਰਿਪਾਲ ਹਿੰਮਤ ਸੰਗਤੀਆ ਬਧ
ਬਰਨਨੰ ਨਾਮ ਗਿਯਾਰਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੧॥ ਅਫਜੂ॥੪੨੩॥

ਚੌਪਈ ॥ [੩]ਜੁੱਧ ਭਯੋ ਇਹ ਭਾਂਤਿ ਅਪਾਰਾ ॥ ਤੁਰਕਨ ਕੋ ਮਾਰਯੋ ਸਿਰਦਾਰਾ ॥ [੪]ਰਿਸਤਨ ਖਾਨ ਦਿਲਾਵਰ ਤਏ ॥ ਇਤੈ ਸਊਰ ਪਠਾਵਤ ਭਏ ॥੧॥ [੫]ਉਤੈ ਪਠਿਓ ਉਨ ਸਿੰਘ ਜੁਝਾਰਾ ॥ ਤਿੱਹ ਭਲਾਨ ਤੇ ਖੇਦ ਨਿਕਾਰਾ ॥ [੬]ਇਤ ਗਜ ਸਿੰਘ ਪੰਮਾ ਦਲ ਜੋਰਾ ॥ ਧਾਇ ਪਰੇ ਤਿਨ ਊਪਰ ਭੋਰਾ ॥੨॥ [੭]ਉਤੈ ਜੁਝਾਰ ਸਿੰਘ ਭਯੋ ਆਡਾ ॥ ਜਿਮ ਰਨ ਖੰਭ ਭੂਮਿ ਰਨਿ ਗਾਡਾ ॥ [੮]ਗਾਡਾ ਚਲੈ, ਨ ਹਾਡਾ ਚਲਿ ਹੈ ॥ ਸਾਮੁਹਿ ਸੇਲ ਸਮਰ ਮੋ ਝਲਿ ਹੈ ॥੩॥ [੯]ਬਾਟ ਚੜ੍ਹੈ ਦਲ ਦੋਊ ਜੁਝਾਰਾ ॥ ਉਤੈ ਚੰਦੇਲ ਇਤੈ ਜਸਵਾਰਾ ॥ [੧੦]ਮੰਡਿਯੋ ਬੀਰ ਖੇਤ ਮੋ ਜੁੱਧਾ ॥ ਉਪਜਿਯੋ ਸਮਰ ਸੂਰ ਮਨ ਕ੍ਰੁੱਧਾ ॥੪॥ [੧੧]ਕੋਪ ਭਰੇ ਦੋਊ ਦਿਸ ਭਟ ਭਾਰੇ ॥ ਇਤੈ ਚੰਦੇਲ ਉਤੈ ਜਸਵਾਰੇ ॥ [੧੨]ਢੋਲ ਨਗਾਰੇ ਬਜੇ ਅਪਾਰਾ ॥ ਭੀਮ ਰੂਪ ਭੈਰੋ ਭਭਕਾਰਾ ॥੫॥ ਰਸਾਵਲ ਛੰਦ ॥ [੧੩]ਧੁਣੰ ਢੋਲ ਬੱਜੇ ॥ ਮਹਾਂ ਸੂਰ ਗੱਜੇ ॥ [੧੪]ਕਰੇ ਸਸਤ੍ਰ ਘਾਵੰ ॥ ਚੜ੍ਹੇ ਚਿੱਤ ਚਾਵੰ ॥੬॥ [੧੫]ਨ੍ਰਿਭੈ ਬਾਜ ਡਾਰੈ ॥ ਪਰੱਘੈ ਪ੍ਰਹਾਰੈ ॥ ਕਰੈ ਤੇਗ ਘਾਯੰ ॥ ਚੜ੍ਹੇ ਚਿਤ ਚਾਯੰ ॥੭॥ [੧੬]ਬਕੈ ਮਾਰ ਮਾਰੰ ॥ ਨ ਸੰਕਾ ਬਿਚਾਰੰ ॥ ਰੁਲੈ ਤੱਛ ਮੁਛੰ ॥ ਕਰੇ ਸੁਰਗ ਇੱਛੰ ॥੮॥ ਦੋਹਰਾ ॥ [੧੭]ਨੈਕ ਨ ਰਨ ਤੇ ਮੁਰਿ ਚਲੇ ਕਰੈ ਨਿਡਰ ਹ੍ਵੈ ਘਾਇ ॥ [੧੮]ਗਿਰ ਗਿਰ ਪਰੈ ਪਵੰਗ ਤੇ ਬਰੇ ਬਰੰਗਨ ਜਾਇ ॥੯॥ ਚੌਪਈ ॥ [੧੯]ਇਹ ਬਿਦਿ ਹੋਤ ਭਯੋ ਸੰਗ੍ਰਾਮਾ ॥ ਜੂਝੇ ਚੰਦ ਨਰਾਇਨ ਨਾਮਾ ॥ [੨੦]ਤਬ ਜੁਝਾਰ ਏਕਲ ਹੀ ਧਯੋ ॥ ਬੀਰਨ ਘੇਰਿ ਦਸੋ ਦਿਸ ਲਯੋ ॥੧੦॥ ਦੋਹਰਾ ॥ [੨੧]ਧਸਿਯੋ ਕਟਕ ਮੈ ਝਟਕ ਦੈ ਕਛੂ ਨ ਸੰਕ ਬਿਚਾਰ ॥ [੨੨]ਗਾਹਤ ਭਯੋ ਸੁਭਟਨ ਬਡੇ ਬਾਹਤਿ ਭਯੋ ਹਥਿਯਾਰ ॥੧੧॥ ਚੌਪਈ ॥ [੨੩]ਇਹ ਬਿਧਿ ਘਨੇ ਘਰਨ ਕੋ ਗਾਰਾ ॥ ਭਾਂਤਿ ਭਾਂਤਿ ਕੇ ਕਰਿ ਹਥਿਯਾਰਾ ॥ [੨੪]ਚੁਨਿ ਚੁਨਿ ਬੀਰ ਪਖਰੀਆ ਮਾਰੇ ॥ ਅੰਤਿ ਦੇਵ ਪੁਰ ਆਪ ਪਧਾਰੇ ॥੧੨॥

[੨੫]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁੱਧ ਬਰਨਨੰ
ਨਾਮ ਦ੍ਵਾਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੨॥ ਅਫਜੂ ॥੪੩੫॥

---

੧ ਜੋ ਇਹ ਲੋਹ ਘਟਾ ਸ਼ਸਤ੍ਰ ਰੂਪੀ ਬੱਦਲਾਂ ਦੀ ਬਾਰਿਸ਼ ਹੋਰ ਥਾਂ ਜਾ ਵਰਸੀ ॥੬੯॥

੨ ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਹੁਸੈਨੀ ਦਾ ਮਰਨਾ ਤੇ ਕ੍ਰਿਪਾਲ ਹਿੰਮਤ ਸੰਗਤੀਆ ਦੀ ਮੌਤ ਕਹੀ ਗਈ ਹੈ, ਗਿਆਰਵਾਂ ਅਧਿਆਇ ਸਮਾਪਤ ਹੁੰਦਾ ਹੈ ॥੧੧॥ ਇਸ ਤੋਂ ਅੱਗੇ ਚਲਦਾ ਹੈ ॥੪੨੩॥

੩ ਚੌਪਈ ॥ ਇਸ ਤਰ੍ਹਾਂ ਯੁੱਧ ਬਹੁਤ ਹੋਇਆ ਤੇ ਤੁਰਕਾਂ ਦੇ ਸਰਦਾਰ ਮਾਰੇ ਗਏ । (ਇਸ ਖ਼ਬਰ ਨੂੰ ਸੁਣ ਕੇ)

੪ ਕ੍ਰੋਧ ਨਾਲ ਦਿਲਾਵਰ ਖਾਨ ਸੜ ਗਿਆ ਅਤੇ ਸਵਾਰਾਂ ਦਾ ਇਕ ਜੱਥਾ ਭੇਜ ਦਿੱਤਾ (ਰੁਸਤਮ ਖਾਂ) ਪਠਾਨ ਨੂੰ ਰਸਾਲਾ ਦੇ ਕੇ ਭੇਜ ਦਿੱਤਾ ।

੫ ਉਧਰ ਉਨ੍ਹਾਂ ਨੇ ਝੁਜਾਰ ਸਿੰਘ ਨੂੰ ਭੇਜ ਦਿੱਤਾ । ਉਹ ਆ ਕੇ ਭਲਾਣ ਪਿੰਡ ਤੋਂ ਆ ਪਏ । ਦੂਜੇ ਪਾਸਿਓਂ ਰਾਜ ਸਿੰਘ ਤੇ ਪਰਮਾ ਨੰਦ ਨੂੰ ਭੀਮ ਚੰਦ ਨੇ ਭੇਜ ਦਿੱਤਾ। ਜਿਨ੍ਹਾਂ ਨੇ ਉਨ੍ਹਾਂ ਭਲਾਣ ਤੋਂ ਖਦੇੜ ਦਿੱਤਾ ।

੬ ਜਦੋਂ ਗਜ ਸਿੰਘ ਜਸਵਾਲੀਏ ਨੂੰ ਪਤਾ ਲੱਗਾ ਤਾਂ ਉਸ ਨੇ ਪੰਮਾ (ਪਰਮਾ ਨੰਦ) ਨੂੰ ਭੇਜ ਦਿੱਤਾ । ਉਹ ਸੈਨਾ ਲੈ ਕੇ ਆ ਗਿਆ । ਉਹ ਸਵੇਰੇ ਹੀ ਆ ਕੇ ਉਹਨਾਂ 'ਤੇ ਟੁੱਟ ਕੇ ਪੈ ਗਏ ॥੨॥

੭ ਉਧਰ ਜੁਝਾਰ ਸਿੰਘ ਵੀ ਅੜ ਕੇ ਖਲੋ ਗਿਆ । ਜਿਵੇਂ ਰਣ ਭੂਮੀ ਵਿਚ ਝੰਡਾ ਗੱਡਿਆ ਹੁੰਦਾ ਹੈ ਉਹ

੮ ਨਾ ਝੰਡਾ ਗੱਡਿਆ ਹੋਇਆ ਹਿੱਲਦਾ ਹੈ ਇਸੇ ਤਰ੍ਹਾਂ ਹਾਡਾ ਗੋਤ ਦਾ ਰਾਜਪੂਤ ਵੀ ਨਹੀਂ ਹਿੱਲਦਾ ॥ ਸਾਹਮਣੇ ਅੜ ਕੇ ਤਲਵਾਰ ਹਿੱਕ ਵਿਚ ਝਲਦਾ ਹੈ ॥੩॥

੯ ਦੋਹਾਂ ਰਾਜਿਆਂ ਦੇ ਦਲ ਵੰਡ ਕੇ ਚੜ੍ਹ ਪਏ । ਉਧਰ ਚੰਦੇਲ (ਬਿਲਾਸਪੁਰ) ਦਾ ਰਾਜਾ ਤੇ ਇਧਰ ਜਸਵਾਲ ਦਾ ਰਾਜਾ।

੧੦ ਯੁੱਧ ਆਰੰਭ ਕਰ ਦਿੱਤਾ ਤੇ ਸੂਰਮਿਆਂ ਤੇ ਮੰਨਾਂ ਵਿਚ ਕ੍ਰੋਧ ਉਪਜ ਪਿਆ, ਰੋਮ ਦੇ ਵਿਚ ॥੪॥

੧੧ ਦੋਨੋਂ ਪਾਸੇ ਬੜੇ ਭਾਰੀ ਸੂਰਮੇ ਕ੍ਰੋਧ ਵਿਚ ਭਰ ਗਏ । ਉਧਰ ਚੰਦੇਲ ਜਾਤੀ ਦੇ ਬਿਲਾਸਪੁਰ ਦਾ ਰਾਜਾ ਇਧਰੋਂ ਜਸਵਾਲ ਦੇ ਸੂਰਮੇ ਸਨ ।

੧੨ ਢੋਲ ਤੇ ਨਗਾਰੇ ਬੇਅੰਤ ਵੱਜਣ ਲੱਗੇ । ਡਰਾਉਣਾ ਜਿਹਾ ਰੂਪ ਧਾਰ ਕੇ ਸੂਰਮੇ ਭੈਰੋਂ ਵਾਂਗ ਬੁੜ੍ਹਕਦੇ ਹਨ ॥੫॥

੧੩ ਰਸਾਵਲ ਛੰਦ ॥ ਢੋਲਾਂ ਦੇ ਵੱਜਣ ਨਾਲ ਧੁਨ ਉੱਠੀ । ਮਹਾਨ ਸੂਰਮੇ ਗੱਜ ਪਏ ।

੧੪ ਸ਼ਸਤਰ ਵੈਰੀ ਦੇ ਮਾਰਦੇ ਹਨ ਤੇ ਚਾਉ ਚੜ੍ਹਦਾ ਹੈ । ਵੈਰੀ ਦੇ ਘਾਵ ਕਰਕੇ ॥੬॥

੧੫ ਬੇਡਰ ਹੋ ਕੇ ਘੋੜੇ ਭਜਾਉਂਦੇ ਹਨ ਅਤੇ ਕੁਹਾੜੇ ਚਲਾਉਂਦੇ ਹਨ।

੧੬ ਕੋਈ ਤਲਵਾਰ ਦੇ ਘਾਵ ਕਰਦਾ ਹੈ ਤੇ ਉਸ ਦੇ ਚਿੱਤ ਵਿਚ ਬੜਾ ਚਾਉ ਉਪਜਦਾ ਹੈ ॥੭॥

੧੭ ਮੂੰਹ ਤੋਂ ਮਾਰੋ ਮਾਰ ਬਕਦੇ ਹਨ ਤੇ ਮਾਰਨ ਵੇਲੇ ਕੋਈ ਸ਼ੰਕਾ ਨਹੀਂ ਵਿਚਾਰਦੇ ।

੧੮ ਵੱਢੇ-ਟੁੱਕੇ ਜੁਆਨ ਰੁਲਦੇ ਹਨ । ਮਰ ਮਰ ਕੇ ਸਵਰਗ ਲੋਕ ਦੀ ਇੱਛਾ ਕਰਦੇ ਹਨ ॥੮॥

੧੯ ਦੋਹਰਾ ॥ ਯੁੱਧ ਤੋਂ ਜ਼ਰਾ ਵੀ ਮੁੜ ਕੇ ਪਿੱਛੇ ਨਹੀਂ ਹਟਦੇ, ਬੇਧੜਕ ਹੋ ਕੇ ਸ਼ਸ਼ਤਰ ਮਾਰਦੇ ਹਨ ।

੨੦ ਜਿਹੜੇ ਜ਼ਖਮੀ ਹੋ ਗਏ ਉਹ ਘੋੜਿਆਂ ਤੋਂ ਹੇਠਾਂ ਡਿੱਗ ਪੈਂਦੇ ਹਨ, ਉਹਨਾਂ ਨੂੰ ਅਪੱਛਰਾਂ ਬਰ ਲੈਂਦੀਆਂ ਹਨ ॥੯॥

੨੧ ਚੌਪਈ ॥ ਇਸ ਤਰ੍ਹਾਂ ਯੁੱਧ ਹੁੰਦਾ ਪਿਆ ਸੀ ਕਿ ਚੰਦੇਲ ਵਾਸੀ ਦਾ ਨਰਾਇਣ ਚੰਦ ਨਾਮ ਦਾ ਰਾਜਾ ਮਰ ਗਿਆ।

੨੨ ਤਦ ਜੁਝਾਰ ਇਕੱਲੇ ਨੇ ਹੀ ਧਾਵਾ ਕਰ ਦਿੱਤਾ । ਜਿਸ ਨੂੰ ਸੂਰਮਿਆਂ ਨੇ ਸਾਰੇ ਪਾਸਿਆਂ ਤੋਂ ਘੇਰ ਲਿਆ ॥੧੦॥

੨੩ ਦੋਹਰਾ ॥ ਉਹ ਕਟਕ ਦੇ ਵਿਚ ਝਟਪਟ ਜਾ ਧੱਸਿਆ, ਦਿਲ ਵਿਚ ਕੋਈ ਸ਼ੰਕਾ ਨਾ ਕੀਤੀ ।

੨੪ ਸੂਰਮਿਆਂ ਨੂੰ ਲਤਾੜਨ ਲੱਗ ਪਿਆ ਤੇ ਹਥਿਆਰ ਚਲਾਉਂਦਾ ਜਾ ਰਿਹਾ ਸੀ ॥੧੧॥

੨੫ ਚੌਪਈ ॥ ਇਸ ਤਰ੍ਹਾਂ ਬਹੁਤੇ ਘਰ ਗਾਲ ਦਿੱਤੇ । ਹਰ ਤਰ੍ਹਾਂ ਦੇ ਹਥਿਆਰ ਚਲਾਕੇ ।

੨੬ ਲੱਭ-ਲੱਭ ਕੇ ਘੋੜ ਚੜ੍ਹੇ ਸੂਰਮੇ ਮਾਰ ਦਿੱਤੇ । ਅੰਤ ਆਪ ਵੀ ਦੇਵ ਪੁਰੀ ਨੂੰ ਚਲਾ ਗਿਆ (ਸ਼ਹੀਦ ਹੋ ਗਿਆ) ॥੨੨॥

੨੭ ਇਥੇ ਬਚਿੱਤਰ ਨਾਟਕ ਗ੍ਰੰਥ ਜੁਝਾਰ ਸਿੰਘ ਦਾ ਯੁੱਧ ਵਰਨਿਆ ਗਿਆ ਹੈ । ੧੨ਵਾਂ ਅਧਿਆਇ ਸ਼ੁਭ ਸਮੇਂ ਸਮਾਪਤ ਹੁੰਦਾ ਹੈ ॥੧੨॥ ਅਗਲਾ ਪ੍ਰਸੰਗ ਚਲਦਾ ਹੈ ॥੪੩੫॥



## [੧]ਸਹਜਾਦੇ ਕੋ ਆਗਮਨ ਮਦ੍ਰ ਦੇਸ ॥

ਚੌਪਈ ॥ [੨]ਇਹ ਬਿਧਿ ਸੋ ਬਧ ਭਯੋ ਜੁਝਾਰਾ ॥ ਆਨ ਬਸੇ ਤਬ ਧਾਮ ਲੁਝਾਰਾ ॥ [੩]ਤਬ ਅਉਰੰਗ ਮਨ ਮਾਹਿ ਰਿਸਾਵਾ ॥ ਮੱਦ੍ਰ ਦੇਸ ਕੋ ਪੂਤ ਪਠਾਵਾ ॥੧॥ [੪]ਤਿਹੱ ਆਵਤ ਸਭ ਲੋਕ ਡਰਾਨੇ ॥ ਬਡੇ ਬਡੇ ਗਿਰ ਹੇਰ ਲੁਕਾਨੇ ॥ [੫]ਹਮਹੂੰ ਲੋਗਨ ਅਧਿਕ ਡਰਾਯੋ ॥ ਕਾਲ ਕਰਮ ਕੋ ਮਰਮ ਨ ਪਾਯੋ ॥੨॥ [੬]ਕਿਤਕ ਲੋਕ ਤਜਿ ਸੰਗਿ ਸਿਧਾਰੇ ॥ ਜਾਏ ਬਸੇ ਗਿਰਵਰ ਜੱਹ ਭਾਰੇ ॥ [੭]ਚਿਤ ਮੂੰਜੀਯਨ ਕੋ ਅਧਿਕ ਡਰਾਨਾ ॥ ਤਿਨੈ ਉਬਾਰ ਨ ਅਪਨਾ ਜਾਨਾ ॥੩॥ [੮]ਤਬ ਅਉਰੰਗ ਜੀਅ ਮਾਂਝ ਰਿਸਾਏ ॥ ਏਕ ਅਹਦੀਆ ਈਹਾਂ ਪਠਾਏ ॥ [੯]ਹਮ ਤੇ ਭਾਜਿ ਬਿਮੁਖ ਜੇ ਗਏ ॥ ਤਿਨ ਕੇ ਧਾਮ ਗਿਰਾਵਤ ਭਏ[ੳ] ॥੪॥ [੧੦]ਜੇ ਅਪਨੇ ਗੁਰ ਤੇ ਮੁਖ ਫਿਰਹੈ ॥ ਈਹਾਂ ਊਹਾਂ ਤਿਨ ਕੇ ਗ੍ਰਿਹਿ ਗਿਰਿ ਹੈ ॥ [੧੧]ਇਹਾਂ ਉਪਹਾਸ ਨ ਸੁਰ ਪੁਰ ਬਾਸਾ ॥ ਸਭ ਬਾਤਨ ਤੇ ਰਹੇ ਨਿਰਾਸਾ ॥੫॥ [੧੨]ਦੂਖ ਭੂਖ ਤਿਨ ਕੋ ਰਹੈ ਲਾਗੀ ॥ ਸੰਤ ਸੇਵ ਤੇ ਜੋ ਹੈ ਤਿਆਗੀ ॥ [੧੩]ਜਗਤ ਬਿਖੈ ਕੋਈ ਕਾਮ ਨ ਸਰਹੀ ॥ ਅੰਤਹਿ ਕੁੰਡ ਨਰਕ ਕੀ ਪਰਹੀ ॥੬॥ [੧੪]ਤਿਨ ਕੋ ਸਦਾ ਜਗਤ ਉਪਹਾਸਾ ॥ ਅੰਤਹਿ ਕੁੰਡ ਨਰਕ ਕੀ ਬਾਸਾ ॥ ਗੁਰ ਪਗ ਤੇ ਜੇ ਬੇਮੁਖ ਸਿਧਾਰੇ ॥ ਈਹਾਂ ਊਹਾਂ ਤਿਨ ਕੇ ਮੁਖ ਕਾਰੇ ॥੭॥ [੧੬]ਪੁਤ੍ਰ ਪਉਤ੍ਰ ਤਿਨ ਕੇ ਨਹੀ ਫਰੈ ॥ ਦੂਖ ਦੈ ਮਾਤ ਪਿਤਾ ਕੌ ਮਰੈਂ ॥ [੧੭]ਗੁਰ ਦੋਖੀ ਸਗ ਕੀ ਮ੍ਰਿਤ ਪਾਵੈ ॥ ਨਰਕ ਕੁੰਡ ਡਾਰੇ ਪਛੁਤਾਵੈ ॥੮॥ [੧੮]ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪਰਮੇਸਰ ਸੋਊ ॥ [੧੯]ਦੀਨ ਸਾਹ ਇਨ ਕੌ ਪਹਿਚਾਨੋ ॥ ਦੁਨੀ ਪੱਤਿ ਉਨਕੌ ਅਨੁਮਾਨੋ ॥੯॥ [੨੦]ਜੋ ਬਾਬੇ ਕੇ ਦਾਮ ਨ ਦੈਹੈ ॥ ਤਿਨ ਤੇ ਗਹਿ ਬਾਬਰ ਕੇ ਲੈਹੈ ॥ [੨੧]ਦੈ ਦੈ ਤਿਨ ਕੋ ਬਡੀ ਸਜਾਇ ॥ ਪੁਨਿ ਲੈਹੈ ਗ੍ਰਹਿ ਲੂਟਿ ਬਨਾਇ ॥੧੦॥ [੨੨]ਜਬ ਹ੍ਵੈ ਹੈ ਬੇਮੁਖ ਬਿਨਾ ਧਨ ॥ ਤਬਿ ਚੜਿ ਹੈਂ ਸਿੱਖਨ ਕਹ ਮਾਂਗਨ ॥ [੨੩]ਜੇ ਜੇ ਸਿਖ ਤਿਨੈ ਧਨ ਦੈਹੈਂ ॥ ਲੂਟਿ ਮਲੇਛ ਤਿਨੂ ਕੌ ਲੈਹੈਂ ॥੧੧॥ [੨੪]ਜਬ ਹੁਇ ਹੈ ਤਿਨ ਦਰਬ ਬਿਨਾਸਾ ॥ ਤਬ ਧਰਿਹੈ ਨਿਜਿ ਗੁਰ ਕੀ ਆਸਾ ॥ [੨੫]ਜਬ, ਤੇ ਗੁਰ ਦਰਸਨ ਕੋ ਐਹੈਂ ॥ ਤਬ ਤਿਨ ਕੋ ਗੁਰ ਮੁਖ ਨ ਲਗੈ ਹੈਂ ॥੧੨॥ [੨੬]ਬਿਦਾ ਬਿਨਾ ਜੈਹੈਂ ਤਬ ਧਾਮੰ ॥ ਸਰਿ ਹੈ ਕੋਈ ਨ ਤਿਨ ਕੋ ਕਾਮੰ ॥ [੨੭]ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ ॥ ਦੂਹੂੰ ਠਉਰ ਤੇ

ੳ ਇਥੇ ਪਾਠਕਾਂ ਦੇ ਅੱਗੇ ਇਹ ਪ੍ਰਸ਼ਨ ਚਿੰਨ ਬਣ ਜਾਂਦਾ ਹੈ ਕਿ ਔਰੰਗਜ਼ੇਬ ਦਾ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ ਖਾਨ ਤੇ ਅਹਿਦੀਏ ਔਰੰਗਜ਼ੇਬ ਨੇ ਗੁਰੂ ਜੀ ਦੀ ਚੜ੍ਹਦੀ ਕਲਾ ਨੂੰ ਰੋਕਣ ਲਈ ਭੇਜੇ ਸਨ ਉਹਨਾਂ ਨੇ ਗੁਰੂ ਜੀ ਨੂੰ ਤਾਂ ਕੁਝ ਨਾ ਕਿਹਾ ਤੇ ਗੁਰੂ ਜੀ ਤੋਂ ਬੇਮੁੱਖ ਲੋਕਾਂ ਨੂੰ ਲੱਭ-ਲੱਭ ਕੇ ਚੁਣ-ਚੁਣ ਕੇ ਲੁੱਟਿਆ ਗਿਆ ਤੇ ਉਹਨਾਂ ਦੇ ਘਰ ਢਾਹੇ । ਇਸ ਦਾ ਕੀ ਕਾਰਨ ਸੀ ? ਹਾਂ ਜੀ ਕਾਰਣ ਸੀ ਕਿ ਪਾਠਕ ਜਨੋ ਕਾਰਣ ਧਿਆਨ ਨਾਲ ਵੇਖੋ । ਸ਼ਾਹਜ਼ਾਦਾ ਮੁਅੱਜ਼ਮ ਅਤੇ ਮਿਰਜਾ ਜਾਫਰ ਬੇਗ ਦੀ ਚੜ੍ਹਾਈ ॥

ਹੁਸੈਨੀ ਦੇ ਮਰਨ ਦੀ ਖਬਰ ਲਾਹੌਰ ਪੁੱਜੀ ਤਾ ਦਿਲਾਵਰ ਖਾਂ ਸੂਬੇ ਨੇ ਇਕ ਪਾਸੇ ਗੁਰੂ ਜੀ ਦੀ ਵਧ ਰਹੀ ਤਾਕਤ ਅਤੇ ਆਪਣੀਆਂ ਹਾਰਾਂ ਤੇ ਨੁਕਸਾਨ, ਪੁੱਤਰ ਦੀ ਮੌਤ ਦਾ ਸਾਰਾ ਹਾਲ ਲਿਖ ਕੇ ਦਿੱਲੀ ਭੇਜਿਆ ਅਤੇ ਆਪ ਹੋਰ ਤਿਆਰੀ ਦੇ ਆਹਰ ਜੁੱਟ ਗਿਆ । ਦਿੱਲੀ ਦੇ ਸ਼ਾਹੀ ਹੁਕਮ ਦੀ ਉਡੀਕ ਕਰਨ ਲੱਗਾ । ਔਰੰਗਜ਼ੇਬ ਕਈ ਵਰ੍ਹਿਆਂ ਤੋਂ ਦੱਖਣ ਵਿਚ ਬੀਜਾਪੁਰ ਦੀ ਬਗਾਵਤ ਦਬਾਉਣ ਦੇ ਆਹਰ ਵਿਚ ਰੁੱਝਿਆ ਅਤੇ ਉਥੇ ਗਿਆ ਹੋਇਆ ਸੀ । ਸੰਮਤ ੧੭੫੨ ਪੱਤਰ ਦੇ ਵਿਚ ਸ਼ਾਹੀ ਹੁਕਮ ਪਾ ਕੇ ਸ਼ਾਹਜ਼ਾਦਾ ਮੁਅੱਜ਼ਮ ਖਾਂ ਲਾਹੌਰ ਪੁੱਜਿਆ ਤੇ ਉਸ ਨੇ ਗੁਰੂ ਜੀ ਦੇ ਵਿਰੁੱਧ ਜੋ ਕੁਝ ਕਹਿਣਾ ਸੀ ਕਹਿ ਦਿੱਤਾ । ਪਰ ਸ਼ਾਹਜ਼ਾਦੇ ਦਾ ਮੀਰ ਮੁਨਸ਼ੀ (ਨੰਦ ਲਾਲ) ਇਸ ਸਮੇਂ ਉਸ ਦੇ ਨਾਲ ਹੀ ਸੀ ਅਤੇ ਸ਼ਾਹਜ਼ਾਦਾ ਮੁਲਤਾਨ ਦੀ ਰਿਹਾਇਸ਼ ਦੇ ਸਮੇਂ ਤੋਂ ਹੁਣ ਤੱਕ ਦੀ ਸ਼ੋਭਾ ਗੁਰੂ ਜੀ ਦੀ ਸੁਣ ਚੁੱਕਿਆ ਸੀ, ਕਿ ਗੁਰੂ ਜੀ ਕਿਸ ਕਰਾਮਾਤ ਤੇ ਕਿਸ ਅਜਮਤ ਦੇ ਮਾਲਿਕ ਹਨ । ਔਰੰਗਜ਼ੇਬ ਨੇ ਆਪਣੇ ਪੁੱਤਰ ਨੂੰ ਸਿਰਫ ਇੰਨਾ ਹੀ ਕਿਹਾ ਸੀ ਕਿ ਗੁਰੂ ਦੀ ਤਾਕਤ ਦਬਾ ਦਿੱਤੀ ਜਾਵੇ । ਉਹਨਾਂ ਦੀ ਸੈਨਾ ਦੀ ਗਿਣਤੀ ਨੂੰ ਵਧਣ ਤੋਂ ਰੋਕਿਆ ਜਾਵੇ ਪਰ ਆਨੰਦਪੁਰ ਤਾਂ ਸੰਗੀ ਸਿੱਖਾਂ ਦੀ ਗਿਣਤੀ ਵਧ ਰਹੀ ਸੀ । ਸੂਬਾ ਲਾਹੌਰ ਨੇ ਸਾਰੀ ਜ਼ਿੰਮੇਵਾਰੀ ਗੁਰੂ ਜੀ 'ਤੇ ਸੁੱਟ ਕੇ ਸ਼ਾਹਜ਼ਾਦੇ ਨੂੰ ਉਕਸਾਇਆ ਤੇ ਦੋ ਚਾਰ ਸਾਲ ਦੇ ਆਪ ਬੀਤੇ ਹਾਲ ਦੱਸੇ ਸੀ । ਪਰ ਨੰਦ ਲਾਲ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਕਿਵੇਂ ਬਾਬਰ ਨੂੰ ਬਾਦਸ਼ਾਹੀਆਂ ਦਿੱਤੀਆਂ, ਵਰ ਦਿੱਤੇ । ਸੇਰਸ਼ਾਹ ਸੂਰੀ ਦੇ ਸਮੇਂ ਬਾਦਸ਼ਾਹੀ ਖੋਹੀ ਜਾਣ ਸਮੇਂ ਹਮਾਯੂੰ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਪੁੱਜਿਆ ਸੀ । ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ ਹਰਗੋਬਿੰਦ ਜੀ ਗੁਆਲੀਅਰ ਆਦਿ ਸਾਰਾ ਇਤਿਹਾਸ ਖੋਲ੍ਹ ਕੇ ਫੋਲ ਕੇ ਦੱਸਿਆ ਸੀ ਜੋ ਬੜੀ ਵਿਦਵਤਾ ਦੇ ਨਾਲ ਦੱਸਿਆ । ਜਿਸ ਨਾਲ ਸੂਬਾ ਲਾਹੌਰ ਦੀ ਜ਼ਹਿਰ ਸ਼ਹਿਜ਼ਾਦੇ ਦੇ ਮਨ ਵਿਚੋਂ ਇਉਂ ਦੂਰ ਹੋ ਗਈ ਜਿਵੇਂ ਸਵੇਰ ਦਾ ਸੂਰਜ ਹਨੇਰੇ ਨੂੰ ਭਜਾ ਦਿੰਦਾ ਹੈ । ਨਾਲ ਦੱਸਿਆ ਕਿ ਔਰੰਗਜ਼ੇਬ ਨੂੰ ਦੱਖਣ ਦੀ ਫਤਹਿ ਨਸੀਬ ਨਾ ਹੋਣ ਦਾ ਕੀ ਕਾਰਨ ਹੈ ਉਹ ਹੈ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ । ਇਉਂ ਗੁਰੂਆਂ ਦੇ ਪ੍ਰਤੱਖ ਚਮਤਕਾਰ ਵਿਖਾ ਕੇ ਪ੍ਰੇਮ ਤੇ ਪਿਆਰ ਦੀ ਸ਼ਕਤੀ ਨਾਲ ਸ਼ਹਿਜ਼ਾਦੇ ਨੂੰ ਐਸਾ ਪ੍ਰੇਰਿਆ ਕਿ ਲਾਹੌਰ ਦੇ ਸੂਬੇ ਦੀਆਂ ਗੱਲਾਂ ਦਾ ਜ਼ਹਿਰ ਉਤਾਰ ਕੇ ਤੇ ਗੁਰੂ ਮੂਰਤ ਦੇ ਚਮਤਕਾਰ ਦੱਸ ਕੇ ਪ੍ਰਭਤਾ ਦਾ ਸਿੱਕਾ ਬੈਠਾ ਦਿੱਤਾ । ਜਿਸ ਕਰਕੇ ਸ਼ਾਹਜਾਦਾ ਮੁਅਜਮ ਨੇ ਆਪ ਲਾਹੌਰ ਬੈਠ ਕੇ ਮਿਰਜਾ ਬੇਗ ਦੀ

ਪਿਛੋ

੧ ਸ਼ਹਿਜਾਦੇ ਮੁਅਜਮ ਖਾਂ ਨੂੰ ਔਰੰਗਜ਼ੇਬ ਨੇ ਪੰਜਾਬ ਭੇਜਣਾ ਤੇ ਉਸ ਦੇ ਆਉਣ ਦਾ ਸਮਾਚਾਰ—

੨ ਚੌਪਈ ॥ ਇਸ ਤਰ੍ਹਾਂ ਜੁਝਾਰ ਦੀ ਮੌਤ ਹੋ ਗਈ ਤਾਂ ਸਾਰੇ ਆਪੋ ਆਪਣੇ ਘਰੀਂ ਆ ਵਸੇ ।

੩ ਜਦੋਂ ਇਹ ਖਬਰਾਂ ਔਰੰਗੇ ਨੂੰ ਪੁੱਜੀਆਂ ਤਾਂ ਉਸ ਨੇ ਮਨ ਵਿਚ ਕ੍ਰੋਧ ਕੀਤਾ ਤੇ ਪੰਜਾਬ ਨੂੰ ਉਸ ਨੇ ਆਪਣਾ ਪੁੱਤਰ ਮੁਅਜ਼ਮ ਖਾਂ ਭੇਜਿਆ ॥੧॥

੪ ਉਸ ਦਾ ਆਉਣਾ ਸੁਣ ਕੇ ਸਾਰੇ ਲੋਕ ਡਰ ਗਏ ਤੇ ਭੱਜ ਕੇ ਵੱਡੇ-ਵੱਡੇ ਪਹਾੜਾਂ ਵਿਚ ਜਾ ਲੁਕੇ ।

੫ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਸਾਨੂੰ ਵੀ ਲੋਕਾਂ ਨੇ ਬਹੁਤ ਡਰਾਇਆ ਕਿਉਂਕਿ ਉਹਨਾਂ ਨੇ ਅਕਾਲ ਪੁਰਖ ਦੀ ਇਸ ਖੇਡ ਦਾ ਭੇਤ ਨਹੀਂ ਸੀ ਜਾਣਿਆ ॥੨॥

੬ ਕਿਤਨੇ ਹੀ ਲੋਕ ਸਾਡੀ ਸੰਗਤ ਛੱਡ ਕੇ ਉਹਨਾਂ ਡਰੇ ਹੋਇਆਂ ਦੇ ਨਾਲ ਚਲੇ ਗਏ। ਜਾ ਕੇ ਉਥੇ ਵਸ ਗਏ ਜਿਥੇ ਵੱਡੇ-ਵੱਡੇ ਪਹਾੜ ਸਨ ।

੭ ਉਹਨਾਂ ਡਰਾਕਲਾਂ ਦੇ ਚਿੱਤ ਬਹੁਤੇ ਡਰ ਗਏ ਸਨ। ਉਹਨਾਂ ਇਥੇ ਆਪਣਾ ਬਚਾਉ ਨਾ ਸਮਝਿਆ ॥੩॥

੮ ਔਰੰਗਜ਼ੇਬ ਨੇ ਦਿਲ ਵਿਚ ਕ੍ਰੋਧ ਕੀਤਾ ਤੇ ਇਕ ਅਹਿਦੀਆ ਇਧਰ ਨੂੰ ਹੋਰ ਭੇਜ ਦਿੱਤਾ ।

੯ ਜਿਹੜੇ ਸਾਡੇ ਕੋਲੋਂ ਬੇਮੁਖ ਹੋ ਕੇ ਭੱਜ ਗਏ ਸਨ ਉਹਨਾ ਦੇ ਘਰ ਬੰਦ ਪਏ ਸਨ ਜੋ ਉਹਨਾਂ ਅਹਿਦੀਆਂ ਨੇ ਡੇਗ ਦਿੱਤੇ ॥੪॥

੧੦ ਜਿਹੜੇ ਲੋਕ ਆਪਣੇ ਗੁਰੂ ਕੋਲੋਂ ਮੂੰਹ ਮੋੜਦੇ ਹਨ ਉਹਨਾਂ ਦੇ ਇਥੇ ਇਸ ਲੋਕ ਤੇ ਪ੍ਰਲੋਕ ਵਿਚ ਹੀ ਘਰ ਢਹਿ ਜਾਂਦੇ ਹਨ ਭਾਵ ਉਹਨਾਂ ਨੂੰ ਕਿਤੇ ਵੀ ਥਾਂ ਨਹੀਂ ਮਿਲਦਾ ।

੧੧ ਇਥੇ ਉਹਨਾਂ ਨੂੰ ਲੋਕ ਹਾਸੀ (ਮਖੌਲ) ਕਰਦੇ ਹਨ ਤੇ ਸੁਰਪੁਰ ਵਾਸਾ (ਥਾਂ) ਹੀ ਨਹੀਂ ਮਿਲਦਾ। ਸਾਰੀਆਂ ਗੱਲਾਂ ਤੋਂ ਨਿਰਾਸ਼ ਹੋ ਜਾਂਦਾ ਹੈ ਮਨਮੁਖ ਲੋਕ ॥੫॥

੧੨ ਉਹ ਸਦਾ ਹੀ ਦੁੱਖ ਤੇ ਭੁੱਖ ਦੇ ਵੱਸ ਪਏ ਰਹਿੰਦੇ ਹਨ। ਜਿਨ੍ਹਾਂ ਨੇ ਸੰਤ-ਸਤਿਗੁਰੂ ਦੀ ਸੇਵਾ ਤਿਆਗ ਦਿੱਤੀ ।

੧੩ ਇਸ ਸੰਸਾਰ ਵਿਚ ਉਹਨਾਂ ਦਾ ਕੋਈ ਕੰਮ ਨਹੀਂ ਹੁੰਦਾ । ਅੰਤ ਨਰਕ ਕੁੰਡ ਦੀ ਅੱਗ ਵਿਚ ਜਾ ਪੈਂਦੇ ਹਨ, ਗੁਰੂ ਤੋਂ ਬੇਮੁਖ ਲੋਕ ॥੬॥

੧੪ ਤੇ ਜਗਤ ਉਹਨਾਂ ਦੀ ਹਾਸੀ ਸਦਾ ਹੀ ਉਡਾਉਂਦਾ ਹੈ । ਅੰਤ ਨੂੰ ਨਰਕ ਕੁੰਡ ਵਿਚ ਵਾਸਾ ਜਾ ਪਾਉਂਦਾ ਹੈ ।

੧੫ ਜੋ ਲੋਕ ਗੁਰੂ ਦੇ ਚਰਨਾਂ ਤੋਂ ਬੇਮੁਖ ਹੋ ਕੇ ਚਲੇ ਗਏ, ਇਸ ਲੋਕ ਤੇ ਪ੍ਰਲੋਕ ਵਿਚ ਉਹਨਾਂ ਦੇ ਮੂੰਹ ਕਾਲੇ ਹੋ ਜਾਂਦੇ ਹਨ ॥੭॥

੧੬ ਪੁੱਤਰ ਤੇ ਪੋਤਰੇ ਉਹਨਾਂ ਦੇ ਕਦੇ ਵੀ ਨਹੀਂ ਫਲਦੇ। ਆਪਣੇ ਮਾਤਾ-ਪਿਤਾ ਨੂੰ ਦੁਖੀ ਕਰਕੇ ਮਰ ਜਾਂਦੇ ਹਨ ।

੧੭ ਜਿਹੜੇ ਗੁਰੂ ਘਰ ਦੇ ਦੋਖੀ ਹਨ ਉਹ ਤਾਂ ਕੁੱਤੇ ਦੀ ਮੌਤ ਮਰਦੇ ਹਨ । ਜਿਸ ਵੇਲੇ ਨਰਕ ਕੁੰਡ ਵਿਚ ਪਾਏ ਜਾਂਦੇ ਹਨ ਫਿਰ ਪਛਤਾਉਂਦੇ ਹਨ ॥੮॥

੧੮ ਇਕ ਬਾਬੇ ਨਾਨਕ ਦੇ ਹਨ ਤੇ ਦੂਜੇ ਬਾਬਰ ਬਾਦਸ਼ਾਹ ਦੇ ਹਨ। ਇਹ ਦੋ ਪਾਸੇ ਦੇ ਬੰਦੇ ਹਨ, ਜੋ ਪਰਮੇਸ਼ਰ ਨੇ ਆਪ ਹੀ ਬਣਾਏ ਹਨ । ਇਹਨਾਂ ਨੂੰ ਪਾਤਸ਼ਾਹੀ ਦਿੱਤੀ ਹੈ ।

੧੯ ਬਾਬੇ ਕਿਆਂ ਨੂੰ ਦੀਨ ਸ਼ਾਹ (ਧਰਮ ਦੇ ਰਾਜੇ) ਸਮਝੋ । ਤੇ ਬਾਬਰ ਕਿਆਂ ਨੂੰ ਦੁਨੀਆਂ ਦੇ ਰਾਜੇ ਸਮਝੋ ॥੯॥

੨੦ ਜਿਹੜੇ ਲੋਕ ਬਾਬੇ ਨਾਨਕ ਦੇ ਨਾਮ ਦਸਵੰਧ ਨਹੀਂ ਦਿੰਦੇ ਜਾਂ ਲੋਕਾਂ ਤੋਂ ਉਗਰਾਹ ਕੇ ਖਾਂਦੇ ਹਨ ਉਹਨਾਂ ਨੂੰ ਘੰਡੀ ਤੋਂ ਫੜ ਕੇ ਬਾਬਰ ਕੇ ਖੋਹ ਲੈਂਦੇ ਹਨ ਅਤੇ ਨਾਲ

੨੧ ਬੜੀ ਬੜੀ ਸਜ਼ਾ (ਦੰਡ) ਵੀ ਦੇਣਗੇ ਤੇ ਫੇਰ ਉਸ ਦਾ ਘਰ ਵੀ ਐਨ ਬਣਾ ਕੇ ਲੁੱਟ ਲੈਣਗੇ ॥੧੦॥

੨੨ ਜਦੋਂ ਬੇਮੁੱਖ ਨਿਧਨ ਹੋ ਜਾਣਗੇ ਫਿਰ ਉਹ ਸਿੱਖਾਂ ਪਾਸ ਮੰਗਣ ਜਾਣਗੇ ।

੨੩ ਜਿਹੜੇ ਸਿੱਖ ਉਹਨਾਂ ਨੂੰ ਧਨ ਦੇਣਗੇ ਉਹਨਾਂ ਨੂੰ ਵੀ ਤੁਰਕ ਲੁੱਟ ਲੈਣਗੇ ਭਾਵ-ਬੇਮੁਖ ਜਾਂ ਗੁਰੂ ਦੋਖੀ ਦੀ ਸਹਾਇਤਾ ਕਰਨੀ ਵੀ ਗੁਰੂ ਦੀ ਕ੍ਰੋਪੀ ਦਾ ਸ਼ਿਕਾਰ ਹੋਣਾ ਹੈ । ਬੱਸ, ਇਨ੍ਹਾਂ ਸਾਕਤ ਲੋਕਾਂ ਤੋਂ ਤਾਂ—"...ਦੂਰਹੁ ਜਾਈਏ ਭਾਗ ॥" ਕਬੀਰ ਜੀ ॥੧੧॥

੨੪ ਜਦੋਂ ਉਹਨਾਂ ਦਾ ਧਨ ਵੀ ਨਸ਼ਟ ਹੋ ਗਇਆ ਫੇਰ ਉਹ ਆਪਣੇ ਗੁਰ ਤੇ ਆਸ ਕਰਨਗੇ ।

੨੫ ਜਦੋਂ ਫੇਰ ਉਹ ਗੁਰੂ ਦੇ ਦਰਸ਼ਨ ਕਰਨ ਲਈ ਆਉਂਦੇ ਹਨ ਤਾਂ ਗੁਰੂ ਉਹਨਾਂ ਨੂੰ ਦਰਸ਼ਨ ਨਹੀਂ ਦਿੰਦਾ ॥੧੨॥

੨੬ ਫੇਰ ਉਹ ਗੁਰੂ ਖੁਸ਼ੀ ਲਏ ਬਿਨਾਂ ਹੀ ਘਰ ਪਰਤਣਗੇ । ਉਹਨਾਂ ਦਾ ਕੋਈ ਵੀ ਕੰਮ ਸਿਰੇ ਨਹੀਂ ਚੜ੍ਹੇਗਾ। ਨਾ ਉਹਨਾਂ ਨੂੰ ਗੁਰੂ ਦੇ ਦਰ 'ਤੇ ਢੁੱਕਣਾ ਮਿਲਦਾ ਹੈ, ਨਾ ਦਰਗਾਹ ਵਿਚ ਵਾਸਾ ਮਿਲਦਾ ਹੈ ।

੨੭ ਲੋਕ-ਪ੍ਰਲੋਕ ਦੋਹਾਂ ਹੀ ਥਾਵਾਂ ਤੋਂ

---

☞ ਕਮਾਨ ਹੇਠ ਪਹਾੜੀਆਂ ਨੂੰ ਸੋਧਣ ਦਾ ਹੁਕਮ ਦੇ ਕੇ ਭੇਜ ਦਿਤਾ ਅਤੇ ਭਾਈ ਨੰਦ ਲਾਲ ਜੀ ਨੂੰ ਗੁਰੂ ਜੀ ਦੇ ਰੁਹਾਨੀ ਜਾਹੋ ਜਲਾਲ ਬਾਰੇ ਹੋਰ ਜਾਣਕਾਰੀ ਪ੍ਰਾਪਤ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤਾ ਅਤੇ ਮਿਰਜਾ ਬੇਗ ਨੇ ਪਹਾੜੀਆਂ ਦੀ ਚੰਗੀ ਲਾਹ-ਪਾਹ ਕੀਤੀ, ਅਤੇ ਭਾਈ ਨੰਦ ਲਾਲ ਦੇ ਇਹ ਦੱਸਣ ਕਰਕੇ ਕਿ ਪਹਾੜੀ ਲੋਕ ਗੁਰੂ ਜੀ ਨੂੰ ਨਾਜਾਇਜ਼ ਤੰਗ ਕਰਦੇ ਕਰਦੇ ਹਨ ਇਸ ਦੇ ਸੁਧਾਰ ਲਈ ਸ਼ਹਿਜ਼ਾਦਾ ਮੁਅਜਜ਼ ਨੇ ਲਗਾਤਾਰ ੧੭੩੫ ਤੱਕ ਦੋ ਸਾਲ ਹੋਰ ਵੀ ਫੌਜਦਾਰ ਭੇਜੇ, ਜਿਨ੍ਹਾਂ ਨੂੰ ਅਹਦੀਏ ਕਿਹਾ ਗਿਆ ਉਹਨਾਂ ਨੇ ਪਹਾੜੀਆਂ ਨੂੰ ਸਜ਼ਾਵਾਂ ਦਿੱਤੀਆਂ ਤੇ ਗੁਰੂ ਤੇ ਬੇਮੁਖਾਂ ਦੇ ਬੰਦ ਪਏ ਘਰ ਢਾਹੇ ਤੇ ਉਹਨਾਂ ਨੂੰ ਲੱਭ-ਲੱਭ ਕੇ ਜਲੂਸਾਂ ਦੀ ਸ਼ਕਲ ਵਿਚ ਚੰਗਾ ਨਿਸ਼ਚਾ ਵਿਖਾਇਆ ਤੇ ਮੰਦ ਕਰਨੀ ਕਰਨ ਵਾਲਿਆਂ ਨੂੰ ਚੰਗੇ ਦੰਡ ਦਿੱਤੇ।

ਕੁਝ ਲੇਖਕਾਂ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਸ਼ਹਿਜ਼ਾਦੇ ਨਾਲ ਕੋਈ ਅੰਦਰਖਤੇ ਸਮਝੌਤਾ ਕੀਤਾ ਹੋਵੇਗਾ ਜੋ ਬਿਲਕੁਲ ਨਿਰਮੂਲ ਹੈ । ਗੁਰੂ ਜੀ ਕਦੇ ਵੀ ਤੁਰਕ ਹਕੂਮਤ ਦੇ ਸ਼ਾਹੀ ਰੋਅਬ ਅੱਗੇ ਨਹੀਂ ਝੁਕੇ । ਇਹ ਸਾਰਾ ਚਮਤਕਾਰ ਭਾਈ ਨੰਦ ਲਾਲ ਜੀ ਦੀ ਸੂਝ ਬੂਝ ਦਾ ਹੀ ਸੀ ਤੇ ਗੁਰੂ ਜੀ ਨੇ ਤਾਂ ਸਾਰਾ ਸ਼ਾਰ ਕਟ ਇਤਿਹਾਸ ਦਿੱਤਾ ਹੈ ਜਿਸ ਵਿਚ ਉਹਨਾਂ ਆਪਣਾ ਚਮਤਕਾਰ ਕੋਈ ਦਿਸੇ ਹੀ ਨਾ ਉਹੀ ਗੱਲ ਅੱਗੇ ਲਈ ਹੈ, ਜੋ ਗੁਰੂ ਜੀ ਦੀ ਲਿਖਤ ਤੇ ਉਚਰਤ ਬਾਣੀ ਦਾ ਆਕਟ ਸਬੂਤ ਹੈ । ਜੋ ਕੋਈ ਕਵੀ ਜਾਂ ਸ਼ਰਧਾਲੂ ਲੇਖਕ ਹੁੰਦਾ ਤਾਂ ਉਹ ਇਹਨਾਂ ਮੁਅਜਜ਼ਿਆਂ ਦੇ ਲਿਖਣ ਤੋਂ ਕਿਵੇਂ ਰੁਕ ਸਕਦਾ ਹੈ ਜੋ ਲਿਖਾਰੀ ਤੇ ਕਵੀ ਲਈ ਕੇਂਦਰੀ ਨੁਕਤਾ ਹੈ ।

ਰਹੇ ਨਿਰਾਸਾ ॥੧੩॥ [੨]ਜੇ ਜੇ ਗੁਰ ਚਰਨਨ ਰਤ ਹ੍ਵੈ ਹੈਂ॥ ਤਿਨ ਕੋ ਕਸਟਿ ਨ ਦੇਖਨ ਪੈ ਹੈਂ ॥ [੩]ਰਿੱਧਿ ਸਿੱਧ ਤਿਨ ਕੇ ਗ੍ਰਿਹ ਮਾਹੀਂ॥ ਪਾਪ ਤਾਪ ਛ੍ਵੈ ਸਕੇ ਨਾ ਛਾਹੀਂ ॥੧੪॥ [੪]ਤਿੱਹ ਮਲੇਛ ਛ੍ਵੈ ਹੈ ਨਹੀ ਛਾਹਾਂ ॥ ਅਸਟ ਸਿੱਧ ਹ੍ਵੈ ਹੈ ਘਰਿ ਮਾਹਾਂ[ੳ] ॥ [੫]ਹਾਸ ਕਰਤ ਜੋ ਉਦਮ ਉਠੈਹੈ॥ ਨਵੋ ਨਿਧਿ ਤਿਨ ਕੇ ਘਰਿ ਐਹੈ॥੧੫॥ [੬]ਮਿਰਜਾ ਬੇਗ ਹੁਤੋ ਤਿਹ ਨਾਮੰ॥ ਜਿਨ ਢਾਹੇ ਬੇਮੁਖਨ ਕੇ ਧਾਮੰ ॥ [੭]ਸਭ ਸਨਮੁਖ ਗੁਰ ਆਪ ਬਚਾਏ ॥ ਤਿਨਕੇ ਬਾਰ ਨ ਬਾਂਕਨ ਪਾਏ ॥੧੬॥ [੮]ਉਤ ਅਉਰੰਗ ਜੀਯ ਅਧਿਕ ਰਿਸਾਯੋ ॥ ਚਾਰ ਅਹਦੀਯਨ ਅਉਰ ਪਠਾਯੋ ॥ [੯]ਜੇ ਬੇਮੁਖ ਤਾਂ ਤੇ ਬਚਿ ਆਏ ॥ ਤਿਨਕੇ ਗ੍ਰਿਹ ਪੁਨਿ ਇਨੈ ਗਿਰਾਏ ॥੧੭॥ [੧੦]ਜੇ ਤਜਿ ਭਜੇ ਹੁਤੇ ਗੁਰ ਆਨਾ ॥ ਤਿਨ ਪੁਨਿ ਗੁਰੂ ਅਹਦੀਅਹਿ ਜਾਨਾ ॥ [੧੧]ਮੂਤ੍ਰ ਡਾਰ ਤਿਨ ਸੀਸ ਮੁੰਡਾਏ ॥ ਪਾਹੁਰਿ ਜਾਨਿ ਗ੍ਰਿਹਹਿ ਲੈ ਆਏ ॥੧੮॥ [੧੨]ਜੇ ਜੇ ਭਾਜ ਹੁਤੇ ਬਿਨੁ ਆਇਸੁ ॥ ਕਹੋ ਅਹਿਦੀਅਹਿ ਕਿਨੈ ਬਤਾਇਸੁ ॥ [੧੩]ਮੂੰਡ ਮੂੰਡਿਕਰਿ ਸਹਰਿ ਫਿਰਾਏ ॥ ਕਾਰ ਭੇਟ ਜਨੁ ਲੈਨ ਸਿਧਾਏ ॥੧੯॥ [੧੪]ਪਾਛੈ ਲਾਗਿ ਲਰਿਕਵਾ ਚਲੇ ॥ ਜਾਨੁਕ ਸਿੱਖ ਸਖਾ ਹੈਂ ਭਲੇ॥ [੧੫]ਛਿਕੇ ਤੋਬਰਾ ਬਦਨ ਚੜਾਏ[ਅ] ॥ ਜਨੁ ਗ੍ਰਿਹ ਖਾਨ ਮਲੀਦਾ ਆਏ ॥੨੦॥ [੧੬]ਮਸਤਕ ਸੁਭੇ ਪਨਹੀਯਨ ਘਾਇ ॥ [੧੭]ਜਨੁ ਕਰਿ ਟੀਕਾ ਦਏ ਬਨਾਇ ॥ ਸੀਸ ਈਟ ਕੇ ਘਾਇ ਕਰੇਹੀ ॥ ਜਨੁ ਤਿਨੁ ਭੇਟ ਪੁਰਾਤਨ ਦੇਹੀ ॥੨੧॥ ਦੋਹਰਾ ॥ [੧੮]ਕਬਹੂੰ ਰਣ ਜੁੱਝਿਯੋ ਨਹੀ, ਕਛੁ ਦੈ ਜਸੁ ਨਹੀ ਲੀਨ॥ ਗਾਂਵ ਬਸਤਿ ਜਾਨਿਯੋ ਨਹੀ, ਜਮ ਸੋ ਕਿਨ ਕਹਿ ਦੀਨ॥੨੨॥ ਚੌਪਈ ॥ [੧੯]ਇਹ ਬਿਧਿ ਤਿਨੋ ਭਯੋ ਉਪਹਾਸਾ ॥ ਸਭ ਸੰਤਨ ਮਿਲਿ ਲਖਿਓ ਤਮਾਸਾ ॥ [੨੦]ਸੰਤਨ ਕਸਟ ਨ ਦੇਖਨ ਪਾਯੋ ॥ ਆਪ ਹਾਥ ਦੈ ਨਾਥ ਬਚਾਯੋ ॥੨੩॥ ਚਾਰਣੀ ॥ ਦੋਹਰਾ ॥ [੨੧]ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥ [੨੨]ਛ੍ਵੈ ਨ ਸਕੈ ਤਿਹ ਛਾਹਿ ਕੌ ਨਿਹਫਲ ਜਾਇ ਗਵਾਰ ॥੨੪॥ [੨੩]ਜੋ ਸਾਧੂ ਸਰਨੀ ਪਰੇ ਤਿਨ ਕੇ ਕਵਣ ਬਿਚਾਰ॥ ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ॥੨੫॥

[੨੪]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਾਹਜਾਦੇ ਵ ਅਹਦੀਆ ਗਮਨ ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੩॥ ਅਫਜੂ॥੪੬੦॥

---

ੳ ਜਿਹੜਾ ਵੀ ਵਿਅਕਤੀ ਗੁਰੂ ਦੇ ਚਰਨਾਂ ਦੇ ਨਾਲ ਜੁੜਿਆ ਰਹਿੰਦਾ ਹੈ ਅਤੇ ਪੂਰਨ ਭਰੋਸਾ ਰੱਖਦਾ ਹੈ ਉਹਨਾਂ ਦੇ ਘਰ ਵਿਚ ਰਿਧੀਆਂ-ਸਿਧੀਆਂ ਅਰਥਾਤ ਗੁਪਤ ਕਰਾਮਾਤਾਂ ਜੋ ਗਿਣਤੀ ਵਿਚ ਅਠਾਰਾਂ ਹਨ ਉਹ ਸਾਰੀਆਂ ਮੌਜੂਦ ਹੁੰਦੀਆਂ ਹਨ । ਉਹ ਸਾਰੀਆਂ ਦੇ ਕੀ ਨਾਮ ਤੇ ਪ੍ਰੀਚੇ ਹਨ ? ੧ ਅਣਮਾ (ਦੂਜੇ ਦਾ ਰੂਪ ਧਾਰਨ ਕਰ ਲੈਣਾ) । ੨ ਮਹਿਮਾ (ਦੇਹ, ਸਰੀਰ ਨੂੰ ਵੱਡਾ ਕਰ ਲੈਣਾ, ਜਿਵੇਂ ਸਿੱਧ ਲੋਕ ਕਰ ਲੈਂਦੇ ਹਨ । ੩ ਲਘਮਾ (ਦੇਹ, ਸਰੀਰ ਨੂੰ ਛੋਟਾ ਕਰ ਲੈਣਾ) । ੪ ਗਰਮਾ (ਦੇਹ ਨੂੰ ਭਾਰੀ ਕਰ ਲੈਣਾ) । ੫ ਮਨ ਇਛੇ ਭੋਗਾਂ ਦੀ ਪ੍ਰਾਪਤੀ ਕਰ ਲੈਣਾ । ੬ ਪਰ ਕਾਮਨਯ (ਹੋਰਨਾਂ ਦੇ ਮਨ ਦੀ ਗੱਲ ਜਾਣ ਲੈਣਾ) । ੭ ਈਸਤਾ (ਆਪਣੀ ਇੱਛਾ ਅਨੁਸਾਰ ਵਯਗਤੀ ਨੂੰ ਪ੍ਰੇਰ ਲੈਣਾ) । ੮ ਅਨੁਗਮ (ਭੁੱਖ ਤੇਹ ਨੂੰ ਮਾਰ ਲੈਣਾ) । ੧੦ ਦੂਰ ਸਰਵਣ (ਦੂਰੋਂ ਹੀ ਕਿਸੇ ਦੀ ਗੱਲ ਸੁਣ ਲੈਣਾ) । ੧੧ ਦੂਰ ਦਰਸ਼ਨ (ਦੂਰੋਂ ਹੀ ਆਪਣੇ ਮਤਲਬ ਦੀ ਗੱਲ ਜਾਂ ਵਸਤੂ ਵੇਖ ਲੈਣੀ) । ੧੨ ਮਨੋ ਵੇਗ (ਜਿਵੇਂ ਖਿਆਲ ਛੇਤੀ ਦੂਰ ਦੁਰਾਡੇ ਪੁੱਜ ਜਾਂਦਾ ਹੈ ਤਿਵੇਂ ਹੀ ਪੁੱਜ ਜਾਣਾ) । ੧੩ ਕਾਮ ਰੂਪ (ਮਨ ਇੱਛਤ ਰੂਪ ਧਾਰਨ ਕਰ ਲੈਣਾ) । ੧੪ ਪਰ ਕਾਇ ਪ੍ਰਵੇਸ਼ (ਦੂਜੀ ਦੇਹ ਵਿਚ ਪ੍ਰਵੇਸ਼ ਕਰ ਲੈਣਾ), ਜਿਵੇਂ ਮਛੰਦਰ ਨਾਥ ਜੋਗੀ ਨੇ ਸੰਗਲਾ ਦੀਪ ਦੇ ਰਾਜੇ ਦੀ ਮ੍ਰਿਤਕ ਦੇਹ ਵਿਚ ਪ੍ਰਵੇਸ਼ ਕਰਕੇ ਪਦਮਣੀਆਂ ਤੇ ਰਾਜ ਦੇ ਸੁੱਖ ਭੋਗੇ ਸਨ । ੧੫ ਸਵਛ ਮ੍ਰਿਤਿਊ (ਮਨ ਦੀ ਇੱਛਾ ਨਾਲ ਪ੍ਰਾਣ ਤਿਆਗ ਦੇਣੇ) । ੧੬ ਸੁਰ ਕ੍ਰੀੜਾ (ਦੇਵਤਿਆਂ ਨਾਲ ਰਲ ਮਿਲ ਜਾਣਾ) । ੧੭ ਸੰਕਲਪ ਸਿੱਧੀ (ਜੋ ਮਨ ਦੀ ਇੱਛਾ ਹੋਵੇ ਉਸ ਦਾ ਪੂਰਨ ਹੋ ਜਾਣਾ) । ੧੮ ਅਪਤ ਗਤ (ਬਿਨਾਂ ਕਿਸੇ ਰੋਕ ਤੋਂ ਹਰ ਥਾਂ ਪਹੁੰਚ ਜਾਣਾ) ਇਹਨਾਂ ਵਿਚੋਂ ਅੱਠ ਸਿੱਧੀਆਂ ਉਹਨ ਹਨ ਜੋ ਹਰ ਸਖਸ਼ ਦੀ ਲੋੜ ਪੂਰੀ ਕਰ ਸਕਦੀਆਂ ਹਨ ।

੧ ਆਸ ਗੁਆ ਬਹਿੰਦਾ ਹੈ ॥੧੩॥

੨ ਜਿਹੜਾ-ਜਿਹੜਾ ਵੀ ਗੁਰੂ ਦੇ ਚਰਨਾਂ ਵਿਚ ਪ੍ਰੀਤੀ ਰੱਖਦਾ ਹੈ। ਉਹਨਾਂ ਦੇ ਦੁੱਖ ਦੇਖਣ ਵਿਚ ਵੀ ਨਹੀਂ ਆਉਂਦਾ।

੩ ਰਿੱਧੀਆਂ-ਸਿੱਧੀਆਂ ਉਹਨਾਂ ਦੇ ਘਰ ਵਿਚ ਵਸਦੀਆਂ ਹਨ। ਤਾਪ-ਪਾਪ ਦੀ ਤਾਂ ਉਹਨਾਂ ਨੂੰ ਛਾਇਆ ਵੀ ਛੂਹ ਨਹੀਂ ਸਕਦੀ ॥੧੪॥

੪ ਤੁਰਕ ਤਾਂ ਉਹਨਾਂ ਦੀ ਛਾਂ ਨੂੰ ਵੀ ਛੋਹ ਨਹੀਂ ਸਕਦੇ। ਅੱਠੇ ਸਿੱਧੀਆਂ ਉਹਨਾਂ ਦੇ ਘਰ ਵਿਚ ਰਹਿੰਦੀਆਂ ਹਨ।

੫ ਜੇ ਉਹ ਹਾਸੀ ਵਿਚ ਵੀ ਕੋਈ ਉਦਮ ਕਰਦੇ ਹਨ ਭਾਵ ਨੌਂ ਨਿਧਾਂ ਉਹਨਾਂ ਦੇ ਘਰ ਵਿਚ ਆ ਜਾਂਦੀਆਂ ਹਨ ॥੧੫॥

੬ ਉਸ ਔਰੰਗਜੇਬ ਦੇ ਪੁੱਤਰ ਦਾ ਮਿਰਜ਼ਾ ਬੇਗ ਨਾਮ ਸੀ। ਜਿਸ ਨੇ ਉਹਨਾਂ ਬੇਮੁਖਾਂ ਦੇ ਘਰ ਢਾਹੇ ਸਨ।

੭ ਜਿਹੜੇ ਗੁਰੂ ਦੇ ਸਾਹਮਣੇ ਰਹੇ ਉਹ ਗੁਰੂ ਬਾਬੇ ਨਾਨਕ ਨੇ ਆਪ ਹੱਥ ਦੇ ਕੇ ਬਚਾ ਲਏ। ਉਹਨਾਂ ਦਾ ਵਾਲ ਵੀ ਵਿੰਗਾ ਨਾ ਹੋਇਆ ॥੧੬॥

੮ ਉਧਰ ਔਰੰਗਜ਼ੇਬ ਬਹੁਤ ਕ੍ਰੋਧ ਵਿਚ ਆ ਗਿਆ। ਉਸ ਨੇ ਚਾਰ ਅਹੁਦੇਦਾਰ ਏ ਹੋਰ ਭੇਜ ਦਿੱਤੇ।

੯ ਜਿਹੜੇ ਬੇਮੁੱਖ ਪਹਿਲੇ ਅਹੁਦੀਏ ਦੇ ਕੋਲੋਂ ਬਚ ਰਹੇ ਸਨ। ਉਹਨਾਂ ਦੇ ਘਰ ਫੇਰ ਇਹਨਾਂ ਚਾਰਾਂ ਨੇ ਆ ਕੇ ਢਾਹ ਦਿੱਤੇ ॥੧੭॥

੧੦ ਜਿਹੜੇ ਗੁਰੂ ਦੀ ਆਨ (ਓਟ) ਛੱਡ ਕੇ ਭੱਜ ਗਏ ਸਨ ਉਹਨਾਂ ਸਮਝੋ ਕਿ ਗੁਰੂ ਅਹਿਦੀਆਂ ਨੂੰ ਜਾਣ ਲਿਆ।

੧੧ ਉਨ੍ਹਾਂ ਅਹੁਦੇਦਾਰਾਂ ਨੇ ਉਨ੍ਹਾਂ ਬੇਮੁਖਾਂ ਦੇ ਸਿਰ ਵਿਚ ਮੂਤਰ ਪਾ ਕੇ ਫਿਰ ਸਿਰ ਮੁੰਨ ਦਿੱਤੇ—ਇਹ ਸਮਝੋ ਕਿ ਉਹ ਲੋਕ ਅਹੁਦੀਆਂ ਤੋਂ ਪਾਹੁਲ ਲੈ ਆਏ ਹਨ। ਆਪਣੇ ਘਰ ਨੂੰ ਮੂਤ ਦੀ ॥੧੮॥

੧੨ ਜਿਹੜੇ-ਜਿਹੜੇ ਭੱਜ ਗਏ ਸਨ ਆਗਿਆ ਲਏ ਤੋਂ ਬਿਨਾਂ। ਦੱਸੋ ਉਹਨਾਂ ਦੇ ਨਾਂ ਬਾਰੇ ਉਹਨਾਂ ਨੂੰ ਕਿਸ ਨੇ ਦੱਸ ਦਿੱਤਾ। (ਇਹੀ ਤਾਂ ਅਸਚਰਜ ਹੈਂ)

੧੩ ਸਿਰ ਮੁੰਨ-ਮੁੰਨ ਕੇ ਉਹਨਾਂ ਨੂੰ ਅਹੁਦੀਆਂ ਨੇ ਸ਼ਹਿਰ ਵਿਚ ਫੇਰਿਆ। ਇਉਂ ਜਾਣੋ ਕਿ ਉਹ ਉਹਨਾਂ ਦੀ ਕਾਰ ਭੇਟ ਲੈਣ ਲਈ ਉਹਨਾਂ ਦੇ ਮਸੰਦ ਹੋ ਕੇ ਆਏ ਹਨ ॥੧੯॥

੧੪ ਉਹਨਾਂ ਦੇ ਪਿੱਛੇ ਮੁੰਡਿਆਂ ਨੇ ਓਏ-ਓਏ ਹਲੇ-ਹਲੇ ਕਰਕੇ ਜਲੂਸ ਕੱਢਿਆ। ਜਾਣੋ ਉਹ ਉਹਨਾਂ ਦੇ ਚੰਗੇ ਸਿੱਖ ਤੇ ਸੇਵਕ ਸਨ।

੧੫ ਮੂੰਹਾਂ ਦੇ ਉੱਪਰ ਛਿੱਕੇ ਗੋਬਰ ਤੇ ਤੋਬਰ ਬੰਨੇ ਹੋਏ ਸਨ ॥੨੦॥

੧੬ ਜਿਹੜੇ ਉਹਨਾਂ ਦੇ ਮੱਥੇ 'ਤੇ ਜੁੱਤੀਆਂ ਦੇ ਨਿਸ਼ਾਨ ਹੋ ਗਏ ਸਨ ਉਹ ਜਾਣੋ ਉਹਨਾਂ ਦੇ ਮੱਥੇ 'ਤੇ ਅਹੁਦੀਆਂ ਨੇ ਆਪਣੇ ਮਸੰਦ ਹੋਣ ਦੀ ਮੋਹਰ (ਟਿੱਕਾ) ਲਾ ਦਿੱਤਾ ਹੈ।

੧੭ ਜੇ ਕਿਸੇ ਦੇ ਸਿਰ ਵਿਚ ਇੱਟ ਵੱਜ ਕੇ ਘਾਵ ਹੋ ਗਿਆ ਹੈ ਤਾਂ ਉਹ ਜਾਣੋ ਉਹਨੂੰ ਪਹਿਲੀ ਕਾਰ ਭੇਟ ਅਟਕੀ ਹੋਈ ਮਿਲ ਗਈ ਹੈ ॥੨੧॥

੧੮ ਦੋਹਰਾ ॥ ਗੁਰੂ ਜੀ ਕਹਿੰਦੇ ਹਨ ਕਿ ਜੇ ਕਿਸੇ ਨੇ ਕਦੇ ਯੁੱਧ ਨਹੀਂ ਕੀਤਾ, ਕਿਸੇ ਨੂੰ ਕੁਝ ਸਹਾਇਤਾ ਦੇ ਕੇ ਜੱਸ ਨਹੀਂ ਲਿਆ। ਅਚਰਜ ਗੱਲ ਇਹ ਹੈ ਕਿ ਜਮਾਂ ਨੂੰ ਉਨ੍ਹਾਂ ਬੇਮੁਖਾਂ ਦਾ ਐਡਰਿਸ ਕਿਸ ਨੇ ਦੱਸ ਦਿੱਤਾ ? ਭਾਵ ਜਮਾਂ ਦੇ ਜਮਦੰਡ ਤੋਂ ਬਚ ਹੀ ਨਹੀਂ ਸਕਣਗੇ ॥੨੨॥

੧੯ ਚੌਪਈ ॥ ਇਸ ਤਰ੍ਹਾਂ ਉਹਨਾਂ ਨਾਲ ਮਖੌਲ ਕੀਤਾ ਗਿਆ। ਸਾਰੇ ਸੇਵਕਾਂ ਨੇ ਇਹ ਤਮਾਸ਼ਾ ਵੇਖਿਆ-ਖਾਲਸੇ ਨੇ।

੨੦ ਸੰਤਾਂ ਗੁਰਮੁਖਾਂ ਨੂੰ ਕੋਈ ਦੁੱਖ ਨਾ ਦੇਖਣ ਵਿਚ ਆਇਆ। ਉਹਨਾਂ ਨੂੰ ਆਪ ਹੱਥ ਦੇ ਕੇ ਮਾਲਕ ਨੇ ਬਚਾ ਲਿਆ ॥੨੩॥

੨੧ ਚਾਰਣੀ ॥ ਦੋਹਰਾ ॥ ਜਿਸ ਨੂੰ ਸੱਜਣ ਸਤਿਗੁਰੂ (ਗੁਰੂ ਨਾਨਕ) ਰੱਖ ਕਰਦਾ ਹੈ ਉਸ ਦੇ ਅੱਗੇ ਦੁਸ਼ਮਣ ਵਿਚਾਰੇ ਕੀ ਵਸਤੂ ਹੈ ?

੨੨ ਦੁਸ਼ਮਣ ਤਾਂ ਉਸ ਦੀ ਛਾਂ ਨੂੰ ਵੀ ਛੂਹ ਨਹੀਂ ਸਕਦਾ, ਇਸ ਗਵਾਰ ਦੇ ਸਾਰੇ ਯਤਨ ਫੇਲ ਹੋ ਜਾਂਦੇ ਹਨ ॥੨੪॥

੨੩ ਜੇ ਕੋਈ ਸਾਧੂ ਸਤਿਗੁਰ ਦੀ ਸ਼ਰਨ ਲਵੇ। ਉਸ ਬਾਰੇ ਇਹ ਵਿਚਾਰ ਸਪੱਸ਼ਟ ਹੈ ਕਿ ਜਿਵੇਂ ਜੀਭ ਨੂੰ ੩੨ ਦੰਦ ਬਚਾ ਕੇ ਹੋਰ ਸਭ ਕੁਝ ਰਗੜ ਦਿੰਦੇ ਹਨ ਪਰ ਜੀਭ ਨੂੰ ਬਚਾ ਲੈਂਦੇ ਹਨ ਇਵੇਂ ਹੀ ਪ੍ਰਭੂ ਬਚਾ ਲੈਂਦਾ ਹੈ ॥੨੫॥

੨੪ ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਦਾ ਸ਼ਹਿਜ਼ਾਦਾ ਤੇ ਅਹਿਦੀਏ ਦਾ ਆਉਣਾ ਵਰਨਣ ਕੀਤਾ ਗਿਆ ਹੈ। ਤੇਰਵਾਂ ਅਧਿਆਇ ਸਮਾਪਤ ਹੈ ॥੧੩॥੪੬੦॥ ਹੁਣ ਅੱਗੇ ਦੇਖੋ ॥

ਚੌਪਈ ॥ [੧]ਸਰਬ ਕਾਲ ਸਭ ਸਾਧ ਉਬਾਰੇ ॥ ਦੁਖੁ ਦੈਕੈ ਦੋਖੀ ਸਭ ਮਾਰੇ ॥ [੨]ਅਦਭੁਤਿ ਗਤਿ ਭਗਤਨ ਦਿਖਰਾਈ ॥ ਸਭ ਸੰਕਟ ਤੇ ਲਏ ਬਚਾਈ ॥੧॥ [੩]ਸਭ ਸੰਕਟ ਤੇ ਸੰਤ ਬਚਾਏ ॥ ਸਭ ਕੰਟਕ ਕੰਟਕ ਜਿਮ ਘਾਏ ॥ [੪]ਦਾਸ ਜਾਨ ਮੁਰਿ ਕਰੀ ਸਹਾਇ ॥ ਆਪ ਹਾਥੁ ਦੈ ਲਯੋ ਬਚਾਇ ॥੨॥ [੫]ਅਬ ਜੋ ਜੋ ਮੈ ਲਖੇ ਤਮਾਸਾ ॥ ਸੋ ਸੋ ਕਰੋ ਤੁਮੈ ਅਰਦਾਸਾ ॥ [੬]ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ ॥ ਸੋ ਤਵ ਦਾਸ ਉਚਾਰਤ ਜੈਹੈ ॥੩॥ [੭]ਜਿਹ ਜਿਹ ਬਿਧਿ ਮੈ ਲਖੇ ਤਮਾਸਾ ॥ ਚਾਹਤ ਤਿਨਕੋ ਕੀਯੋ ਪ੍ਰਕਾਸਾ ॥ [੮]ਜੌ ਜੌ ਜਨਮ ਪੂਰਬਲੇ ਹੇਰੇ ॥ ਕਹਿਹੋ ਸੁ ਪ੍ਰਭੁ ਪਰਾਕ੍ਰਮ ਤੇਰੇ ॥੪॥ [੯]ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿ ਕਾਲਕਾ[ੳ] ਮਾਤ ਹਮਾਰਾ ॥ [੧੦]ਮਨੂਆ ਗੁਰ ਮੁਰਿ ਮਨਸਾ ਮਾਈ ॥ ਜਿਨਿ ਮੋਕੋ ਸੁਭ ਕ੍ਰਿਆ ਪੜਾਈ ॥੫॥ [੧੧]ਜਬ[ਅ] ਮਨਸਾ ਮਨ ਮਯਾ ਬਿਚਾਰੀ ॥ ਗੁਰ ਮਨੂਆ ਕਹ ਕਹਿਯੋ ਸੁਧਾਰੀ ॥ [੧੨]ਜੇ ਜੇ ਚਰਿਤ ਪੁਰਾਤਨ ਲਹੇ ॥ ਤੇ ਤੇ ਅਬ ਚਹੀਅਤ ਹੈਂ ਕਹੇ ॥੬॥ ਸਰਬ ਕਾਲ ਕਰਣਾ ਤਬ ਭਰੇ ॥ ਸੇਵਕ ਜਾਨਿ ਦਯਾ ਰਸ ਢਰੇ ॥ [੧੪]ਜੋ ਜੋ ਜਨਮੁ ਪੂਰਬਲੋ ਭਯੋ ॥ ਸੋ ਸੋ ਸਭ ਸਿਮਰਣ ਕਰ ਦਯੋ[ੲ] ॥੭॥ [੧੫]ਮੋ ਕੋ ਇਤੀ ਹੁਤੀ ਕਹ ਸੁੱਧੰ ॥ ਜਸ ਪ੍ਰਭ ਦਈ ਕ੍ਰਿਪਾ ਕਰਿ ਬੁੱਧੰ ॥ [੧੬]ਸਰਬ ਕਾਲ ਤਬ ਭਏ ਦਇਆਲਾ ॥ ਲੋਹ ਰੱਛ ਹਮ ਕੋ ਸਭ ਕਾਲਾ ॥੮॥ [੧੭]ਸਰਬ ਕਾਲ ਰੱਛਾ ਸਭ ਕਾਲ ॥ ਲੋਹ ਰੱਛ ਸਰਬਦਾ ਬਿਸਾਲ ॥ [੧੮]ਢੀਠ ਭਯੋ ਤਵ ਕ੍ਰਿਪਾ ਲਖਾਈ ॥ ਐਂਡੋ ਫਿਰੋ ਸਭਨ ਭਯੋ ਰਾਈ ॥੯॥ [੧੯]ਜਿਹ ਜਿਹ ਬਿਧ ਜਨਮਨ ਸੁਧਿ ਆਈ ॥ ਤਿਮ ਤਿਮ ਕਹੇ ਗਿਰੰਥ ਬਨਾਈ ॥ [੨੦]ਪ੍ਰਥਮੇ ਸਤਿਜੁਗ ਜਿਹ ਬਿਧ ਲਹਾ ॥ ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥੧੦॥ [੨੧]ਪਹਿਲੇ ਚੰਡੀ ਚਰਿਤ੍ਰ ਬਨਾਯੋ ॥ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥ [੨੨]ਛੋਰ ਕਥਾ ਤਬ ਪ੍ਰਥਮ ਸੁਨਾਈ ॥ ਅਬ ਚਾਹਤ ਫਿਰਿ ਕਰੌ ਬਡਾਈ ॥੧੧॥

[੨੩]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ
ਨਾਮ ਚੌਦਸਮੋ ਧਿਯਾਇ ਸਮਾਪਤ ਮਸਤੁ ਸੁਭ ਮਸਤੁ ॥੧੪॥ ਅਫਜੂ ॥੪੭੧॥

---

ੳ ਪ੍ਰਭੂ ਦੀ ਕੋਈ ਧੜ ਜਾਂ ਵਜੂਦ ਨਹੀਂ ਹੈ । ਉਹ ਨਿਰੋਲ ਨਾਮ ਤੇ ਸ਼ਕਤੀ ਰੂਪ ਹੈ ਜੋ ਦੇਵਾਂ ਦਾ ਦੇਵ ਤੇ ਕਾਲ ਕਾ ਕਾਲ ਹੈ, ਉਹ ਸ਼ਕਤੀ ਮੇਰੀ ਮਾਤਾ ਹੈ ।

ਅ ਮਨਸਾ ਜਦੋਂ ਪਦਾਰਥ ਚਿਤਵਦੀ ਹੈ ਤਦ ਇਹ ਬੰਧਨ ਰੂਪ ਹੋ ਨਿਬੜਦੀ ਹੈ ਭਾਵ ਸੰਗਲ ਰੂਪ ਹੈ (ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥ ਅੰਗ ੬੩੫॥ ਮ: ੧॥ ਪਰ ਇਹੋ ਆਸਾ ਮਨਸਾ ਗੁਰਮੁਖਾਂ ਲਈ ਜੋਤਿ ਜਗਾਉਣ ਨੂੰ ਸਮਰੱਥ ਹੈ, ਮਨਮੁਖਾਂ ਲਈ ਬੰਧਨ ਰੂਪ ਹੈ।
ਆਸਾ ਮਨਸਾ ਏਹੁ ਸਰੀਰ ਹੈ ਅੰਤਰਿ ਜੋਤਿ ਜਗਾਏ ॥ ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਇ ॥ ਅੰਗ ੫੫੯॥ ਮ: ੩॥
ਜਦੋਂ ਮਨਸਾ ਮੇਹਰ ਦੀ ਵਿਚਾਰ ਵਿਚ ਆ ਗਈ ਤਾਂ ਉਸ ਨੇ ਗੁਰੂ ਵਾਂਗ ਮਨ ਨੂੰ ਸਿੱਧੇ ਰਾਹ ਪਾ ਦਿੱਤਾ ।

ੲ ਇਸ ਤੋਂ ਸਾਫ਼ ਤੇ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪੂਰਨ ਤ੍ਰੈ ਕਾਲ ਦਰਸ਼ੀ ਹਨ ਉਹਨਾਂ ਨੂੰ ਕੁਲ ਅਗਲੇ ਪਿਛਲੇ ਜੁਗਾਂ ਤੇ ਸਮਿਆਂ ਦੀ ਸੋਝੀ ਹੈ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਉਚਾਰਨ ਨਾਲ ਐਨ ਤਸੱਲੀ ਹੋ ਜਾਂਦੀ ਹੈ । ਉਹ ਕਿਸੇ ਗ੍ਰੰਥ ਨੂੰ ਪੜ੍ਹੇ ਬਿਨਾਂ ਹੀ ਉਸ ਦੇ ਸਾਰ ਅੰਸ਼ ਹੀ ਨਹੀਂ ਮੂਲ ਵੀ ਪ੍ਰਗਟ ਕਰਨ ਦੇ ਸਮਰੱਥ ਸਨ ।

ਗੁਰੂ ਜੀ ਅਕਾਲ ਪੁਰਖ ਦਾ ਧੰਨਵਾਦ ਤੇ ਉਪਮਾ ਅਤੇ ਆਪਣਾ ਪ੍ਰੋਗਰਾਮ ਦੱਸਦੇ ਹਨ ।

੧ ਚੌਪਈ ॥ ਹੇ ਮੇਰੇ ਮਾਲਿਕ ! ਤੂੰ ਸਾਰੇ ਹੀ ਸਮਿਆਂ ਵਿਚ ਸਾਰੇ ਹੀ ਆਪਣੇ ਸਾਧਾਂ ਨੂੰ ਬਚਾਇਆ ਹੈ ਤੇ ਉਹਨਾਂ ਦੇ ਦੋਖੀਆਂ ਨੂੰ ਦੁੱਖ ਦੇ ਕੇ ਮਾਰਿਆ ਹੈ।

੨ ਇਹ ਤੂੰ ਅਸਚਰਜ ਲੀਲਾ ਭਗਤਾਂ ਨੂੰ ਵਿਖਾਈ ਹੈ ਅਤੇ ਸਾਰੀਆਂ ਔਕੜਾਂ ਤੋਂ ਉਹਨਾਂ ਨੂੰ ਬਚਾ ਲਿਆ ਹੈ ॥੧॥

੩ ਸਾਰੇ ਸੰਕਟਾਂ ਤੋਂ ਆਪਣੇ ਸੰਤ ਬਚਾ ਲਏ ਹਨ । ਉਹਨਾਂ ਦੇ ਦੋਖੀ ਸਾਰੇ ਕੰਡੇ ਵਾਂਗ ਤੋੜ ਕੇ ਸੁੱਟ ਦਿੱਤੇ । ਇਸੇ ਤਰ੍ਹਾਂ ਤੁਸਾਂ—

੪ ਮੈਨੂੰ ਆਪਣਾ ਦਾਸ ਜਾਣ ਕੇ ਮੇਰੀ ਸਹਾਇਤਾ ਕੀਤੀ ਹੈ ਅਤੇ ਮੈਨੂੰ ਆਪ ਨੇ ਆਪਣਾ ਹੱਥ ਦੇ ਕੇ ਬਚਾ ਲਿਆ ॥੨॥

੫ ਹੁਣ ਮੈਂ ਜੋ ਆਪ ਦੇ ਤਮਾਸ਼ੇ ਵੇਖੇ ਹਨ । ਉਹ ਮੈਂ ਆਪ ਅੱਗੇ ਅਰਦਾਸੇ ਕਰਦਾ ਹਾਂ । ਹੇ ਪ੍ਰਭੂ ! ਜੋ ਤੂੰ ਆਪਣੀ ਮੇਹਰ ਦੀ—

੬ ਨਿਗਾਹ ਕਰਕੇ ਵਿਖਾਏਂਗਾ । ਸੋ ਮੈਂ ਤੇਰਾ ਦਾਸ ਕਹਿੰਦਾ ਜਾਵਾਂਗਾ ॥੩॥

੭ ਜਿਸ-ਜਿਸ ਵੀ ਭਾਂਤ ਮੈਂ ਤੇਰੇ ਖੇਡ ਵੇਖੇ ਹਨ । ਮੈਂ ਚਾਹੁੰਦਾ ਹਾਂ ਕਿ ਉਹਨਾਂ ਨੂੰ ਪਬਲਿਕ ਦੇ ਸਾਹਮਣੇ ਰੋਸ਼ਨ ਕਰ ਦੇਵਾਂ।

੮ ਜੋ ਜੋ ਪੂਰਬਲੇ (ਪਹਿਲੇ) ਜਨਮਾਂ ਵਿਚ ਵੇਖੇ ਹਨ । ਸੋ ਮੈਂ ਤੇਰੀ ਬਖਸ਼ਿਸ਼ ਸਦਕਾ ਕਹਿ ਸਕਦਾ ਹਾਂ ॥੪॥

੯ ਸਾਰਿਆਂ ਸਮਿਆਂ ਵਿਚ ਹੀ ਤੂੰ ਸਾਡਾ ਪਿਤਾ ਬੇਅੰਤ ਵੱਡਾ ਪਿਤਾ ਹੈਂ। ਮਹਾਂ ਕਾਲ ਦੀ ਸ਼ਕਤੀ ਕੁਦਰਤ ਦੇਵੀ ਮੇਰੀ ਮਾਤਾ ਹੈ ।

੧੦ ਦੂਜਾ ਗੁਰੂ ਮੇਰਾ ਮਨ ਹੀ ਹੈ ਤੇ ਮਨਸਾ ਸੰਬੰਧੀ ਮੇਰੀ ਮਾਈ ਹੈ ਜਿਨ੍ਹਾਂ ਮੈਨੂੰ ਸ਼ੁਭ ਕੰਮ ਕਰਨ ਲਈ ਸਮਝਾਇਆ ਹੈ ॥੫॥

੧੧ ਜਦੋਂ ਮੇਰੇ ਮਨ ਨੇ ਮਾਤਾ ਬੁੱਧੀ ਨਾਲ ਵਿਚਾਰ ਕੀਤੀ ਤਾਂ ਗੁਰੂ ਰੂਪ ਮਨ ਨੇ ਸਭ ਕੁਝ ਸੰਵਾਰ ਕੇ ਕਿਹਾ ਹੈ ।

੧੨ ਜਿਹੜੇ ਜਿਹੜੇ ਕੌਤਕ ਮੈਂ ਪੁਰਾਣੇ ਵੇਖੇ ਹਨ, ਉਹ ਮੈਂ ਇਥੇ ਕਹਿਣੇ ਚਾਹੁੰਦਾ ਹਾਂ ॥੬॥

੧੩ ਸਾਰੇ ਸਮਿਆਂ ਦੇ ਸੁਆਮੀ ਜਦੋਂ ਕ੍ਰਿਪਾ ਦੇ ਰਸ ਵਿਚ ਭਰ ਗਏ ਤਾਂ ਉਸ ਨੇ ਮੈਨੂੰ ਆਪਣਾ ਸੇਵਕ ਜਾਣ ਕੇ ਦਇਆ ਦੇ ਰਸ ਦੀ ਬਖਸ਼ਿਸ਼ ਕਰ ਦਿੱਤੀ ।

੧੪ ਜੋ ਜੋ ਮੇਰੇ ਪਹਿਲੇ ਜਨਮ ਸਮੇਂ ਹੋਇਆ । ਉਹ ਮੈਨੂੰ ਉਸ ਨੇ ਸਾਰਾ ਯਾਦ ਕਰਾ ਦਿੱਤਾ ॥੭॥

੧੫ ਮੈਨੂੰ ਇੰਨੀ ਕਿਥੋਂ ਸੋਝੀ ਹੋਣੀ ਸੀ ? ਜਿਹੜੀ ਮੈਨੂੰ ਪ੍ਰਭੂ ਨੇ ਕ੍ਰਿਪਾ ਕਰਕੇ ਬੁੱਧ ਬਖਸ਼ ਦਿੱਤੀ ਹੈ ।

੧੬ ਸਾਰੇ ਕਾਲਾਂ ਵਿਚ ਵਿਚਰਨ ਵਾਲੇ ਤਦੋਂ ਮੇਰੇ ਤੇ ਦਿਆਲ ਹੋ ਗਏ । ਜਿਸ ਵੇਲੇ ਮੇਰੇ ਤੇ ਹਰ ਸਮੇਂ ਲੋਹੇ ਤੋਂ ਰੱਛਾ ਕੀਤੀ, ਭਾਵ ਅਸ਼ਤਰਾਂ-ਸ਼ਸ਼ਤਰਾਂ ਦੇ ਅੱਗਿਓਂ ਬਚਾ ਲਿਆ ॥੮॥

੧੭ ਸਰਬ ਕਾਲ ਵਿਆਪੀ ਨੇ ਮੇਰੀ ਰੱਛਾ ਸਾਰੇ ਸਮੇਂ ਕੀਤੀ ਹੈ ਜਿਹੜਾ ਆਪ ਸਭ ਦੀ ਲੋਹ (ਪੂਰਨ) ਰੱਛਾ ਕਰਨ ਲਈ ਸਮਰੱਥ ਹੈ ।

੧੮ ਸਾਰੇ ਹੀ ਸਮਿਆਂ ਦੇ ਵਿਚ । ਉਸ ਦੇ ਮਾਣ ਵਿਚ ਮੈਂ ਬੇਡਰ ਹੋ ਗਿਆ ਹਾਂ । ਹੇ ਪ੍ਰਭੂ ! ਤੇਰੀ ਕ੍ਰਿਪਾ ਨੂੰ ਵੇਖ ਕੇ । ਬੇਫਿਕਰ ਹੋ ਸਭ ਦਾ ਬਾਦਸ਼ਾਹ ਬਣਿਆ ਫਿਰਦਾ ਹਾਂ ॥੯॥

੧੯ ਜਿਸ ਜਿਸ ਤਰ੍ਹਾਂ ਮੈਨੂੰ ਪਿਛਲੇ ਜਨਮਾਂ ਦੀ ਯਾਦ ਆਈ, ਉਸੇ-ਉਸੇ ਤਰ੍ਹਾਂ ਮੈਂ ਬੋਲ ਕੇ ਗ੍ਰੰਥ ਲਿਖਵਾ ਦਿੱਤੇ ਬਣਾ ਕੇ ।

੨੦ ਪਹਿਲਾਂ ਜਿਸ ਤਰ੍ਹਾਂ ਸਤਯੁਗ ਵੇਖਿਆ ਤਾਂ ਮੈਂ ਪਹਿਲਾਂ ਦੇਵੀ ਕੁਦਰਤ "ਦੈਵੀ ਸ਼ਕਤੀ" ਦਾ ਜੱਸ ਕਿਹਾ ॥੧੦॥

੨੧ ਫੇਰ ਪਹਿਲਾਂ ਚੰਡੀ ਚਰਿੱਤਰ ਦੀ ਰਚਨਾ ਕੀਤੀ । ਜੋ ਪੈਰ ਦੇ ਨਹੁੰਆਂ ਤੋਂ ਲੇ ਕੇ ਕੇਸਾਂ ਤਕ ਕ੍ਰਮਵਾਰ ਕਹਿ ਕੇ ਸੁਣਾਇਆ।

੨੨ ਇਸ ਨੂੰ ਛੱਡ ਕੇ ਮੈਂ ਚਾਹੁੰਦਾ ਹਾਂ ਕਿ ਜਿਵੇਂ ਜਾਪ ਤੇ ਅਕਾਲ ਉਸਤਤਿ ਵਿਚ ਕੀਤੀ ਹੈ ਉਸੇ ਤਰ੍ਹਾਂ ਪਹਿਲਾਂ ਅਕਾਲ ਪੁਰਖ ਦੀ ਵਡਿਆਈ ਕਰਾਂ ॥੧੧॥

ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਸਰਬ ਕਾਲ ਰਹਿਣ ਵਾਲੇ ਅਕਾਲ ਪੁਰਖ (ਸਰਬ ਲੋਹ) ਅੱਗੇ ਬੇਨਤੀ ਅਤੇ ਬਚਿੱਤਰ ਨਾਟਕ ਦੀ ਕਥਾ ਚੌਧਵੇਂ ਅਧਿਆਇ ਦੀ ਪੂਰੀ ਹੁੰਦੀ ਹੈ ਸ਼ੁਭ ਸਮੇਂ ॥੧੪॥ ਅੱਗੇ ਪ੍ਰਸੰਗ ਚਲਦਾ ਹੈ ॥੪੭੨॥



[੧]ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥

[੨]ਅਥ ਚੰਡੀ ਚਰਿਤ੍ਰ ਉਕਤਿ ਬਿਲਾਸ ॥ ਸ੍ਵੈਯਾ ॥ [੩]ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ॥ [੪]ਕੈ ਸਿਵ ਸਕਤ ਦਏ ਸ੍ਰੁਤਿਚਾਰ, ਰਜੋ ਤਮ ਸੱਤ ਤਿਹੂ ਪੁਰ ਬਾਸਾ ॥ [੫]ਦਿਉਸ ਨਿਸਾ ਸਸਿ ਸੂਰ ਕੈ ਦੀਪ, ਸੁ ਸ੍ਰਿਸਟਿ ਰਚੀ ਪੰਚ ਤੱਤ ਪ੍ਰਕਾਸਾ ॥ [੬]ਬੈਰ ਬਢਾਇ ਲਰਾਇ ਸੁਰਾਸੁਰ, ਆਪਹ ਦੇਖਤ ਬੈਠ [ੳ]ਤਮਾਸਾ ॥੧॥ ਦੋਹਰਾ ॥ [੭]ਕ੍ਰਿਪਾਸਿੰਧ, ਤੁਮਰੀ ਕ੍ਰਿਪਾ; ਜੌ ਕਛੁ ਮੋ ਪਰਿ ਹੋਇ ॥ ਰਚੋ ਚੰਡਕਾ ਕੀ ਕਥਾ, ਬਾਣੀ ਸੁਭ ਸਭ ਹੋਇ ॥੨॥ [੮]ਜੋਤ ਜਗਮਗੈ ਜਗਤਿ ਮੈ ਚੰਡ ਚਮੁੰਡ ਪ੍ਰਚੰਡ[ਅ] ॥ ਭੁਜ ਦੰਡਨ, ਦੰਡਨਿ ਅਸੁਰ; ਮੰਡਨਿ ਭੁਇ ਨਵਖੰਡ ॥੩॥ ਸ੍ਵੈਯਾ ॥ [੯]ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ[ੲ] ॥ [੧੦]ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ ॥[੧੧] ਤਾਮਸਤਾ ਮਮਤਾ ਨਮਤਾ ਕਵਿਤਾ ਕਵਿਕੇ ਮਨ ਮੱਧਿ ਗੁਹੀ ਹੈ ॥ [੧੨]ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤ ਜਾਹਿ ਛੁਹੀ ਹੈ ॥੪॥ ਦੋਹਰਾ ॥ [੧੩]ਪ੍ਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ ॥ ਰਚੋ ਚਰਿਤ੍ਰ ਬਚਿਤ੍ਰ ਤੁਅ; ਕਰੋ ਸਬੁੱਧ ਪ੍ਰਕਾਸ ॥੫॥ ਪੁਨਹਾ ॥ [੧੪]ਆਇਸ ਅਬ ਜੋ ਹੋਇ, ਗ੍ਰੰਥ ਤਉ ਮੈ ਰਚੌਂ ॥ ਰਤਨ ਪ੍ਰਮੁਦ ਕਰ ਬਚਨ; ਚੀਨ ਤਾ ਮੈ ਗਚੌਂ ॥ [੧੫]ਭਾਖਾ ਸੁਭ ਸਭ ਕਰਹੋ ਧਰਿਹੋ ਕ੍ਰਿਤ ਮੈ ॥ ਅਦਭੁਤ ਕਥਾ ਅਪਾਰ ਸਮਝਕਰਿ ਚਿੱਤ ਮੈਂ[ਸ] ॥੬॥ ਸ੍ਵੈਯਾ ॥ [੧੬]ਤ੍ਰਾਸ ਕੁਟੰਬ ਕੇ ਹੁਇਕੈ ਉਦਾਸ, ਅਵਾਸ ਕੋ ਤਿਆਗਿ ਬਸਿਓ ਬਨਰਾਈ ॥ [੧੭]ਨਾਮ ਸੁਰੱਥ ਮੁਨੀਸਰ ਬੇਖ; ਸਮੇਤ ਸਮਾਧ, ਸਮਾਧ ਲਗਾਈ ॥ [੧੮]ਚੰਡ ਅਖੰਡ ਖੰਡੇ ਕਰ ਕੋਪ, ਭਈ ਸੁਰ ਰੱਛਨ ਕੋ ਸਮੁਹਾਈ ॥ [੧੯]ਬੂਝਹੁ ਜਾਇ ਤਿਨੈ ਤੁਮ ਸਾਧ; ਅਗਾਧਿ ਕਥਾ ਕਿਹ ਭਾਂਤਿ ਸੁਨਾਈ ॥੭॥ ਤੋਟਕਛੰਦ ॥ [੨੦]ਮੁਨੀਸਰੋ ਵਾਚ ॥ ਹਰਿ ਸੋਇ ਰਹੇ ਸਜ ਸੈਨ ਤਹਾ ॥ ਜਲ ਜਾਲ ਕਰਾਲ ਬਿਸਾਲ ਜਹਾ ॥ [੨੧]ਭਯੋ ਨਾਭ ਸਰੋਜ ਤੇ ਬਿਸੁਕਰਤਾ ॥ ਸ੍ਰੁਤ ਮੈਲ ਤੇ ਦੈਤ ਰਚੇ ਜੁਗਤਾ ॥੮॥ [੨੨]ਮਧਿ ਕੈਟਭ ਨਾਮ ਧਰੇ ਤਿਨ ਕੇ ॥ ਅਤਿ ਦੀਰਘ ਦੇਹ ਭਏ ਜਿਨ ਕੇ ॥ [੨੩]ਤਿਨ ਦੇਖ ਲੁਕੇਸ ਡਰਿਓ ਹੀਅ ਮੈ ॥ ਜਗ[ਹ] ਮਾਤ ਕੋ ਧਿਆਨੁ ਧਰਿਯੋ ਜੀਅ ਮੈ ॥੯॥ ਦੋਹਰਾ ॥ [੨੪]ਛੁਟੀ ਚੰਡ ਜਾਗੇ ਬ੍ਰਹਮ, ਕਰਿਓ ਜੁੱਧ ਕੋ ਸਾਜੁ ॥ [੨੫]ਦੈਤ ਸਭੈ ਘਟਿ ਜਾਹਿ ਜਿਉ ਬਢੈ ਦੇਵਤਨ ਰਾਜ ॥੧੦॥ ਸ੍ਵੈਯਾ ॥ [੨੬]ਜੁੱਧ ਕਰਿਓ ਤਿਨਸੋਂ ਭਗਵੰਤ; ਨ ਮਾਰ ਸਕੇ ਅਤ ਦੈਤ ਬਲੀ

ੳ ਜਿਸ ਤਰ੍ਹਾਂ ਅਸੀਂ ਵੀ ਕੁੱਕੜ ਤੇ ਕਬੂਤਰ, ਪਹਿਲਾਂ ਉਹਨਾਂ ਨੂੰ ਪਾਲ ਲੈਂਦੇ ਹਾਂ ਫੇਰ ਉਹਨਾਂ ਨੂੰ ਲੜਾ ਕੇ ਆਪ ਉਹਨਾਂ ਦਾ ਤਮਾਸ਼ਾ ਵੇਖ-ਵੇਖ ਕੇ ਪ੍ਰਸੰਨ ਹੁੰਦੇ ਹਾਂ, ਐਨ ਇਸੇ ਤਰ੍ਹਾਂ ਪਰਮ ਪਿਤਾ ਲਈ ਦੇਵ ਤੇ ਦੈਂਤ, ਨਰ, ਮਨੁੱਖ ਤੇ ਕੁੱਕੜਾਂ-ਕਬੂਤਰਾਂ ਵਿਚ ਕੋਈ ਫਰਕ ਨਹੀਂ । ਉਸ ਦੇ ਲਈ ਇਹ ਸਭ ਕੁੱਕੜ ਤੇ ਕਬੂਤਰਾਂ ਸਮਾਨ ਹੀ ਹਨ ।

ਅ ਇਥੇ ਚੰਡ ਮੁੰਡ ਪ੍ਰਚੰਡ ਸਬਦ ਨੂੰ ਦੇਵੀ ਦੇ ਨਾਲ ਜੋੜ ਦੇਣਾ ਸਾਹਿਬ ਗੁਰਦੇਵ ਜੀ ਦੇ ਨਾਲ ਸਖਤ ਬੇਇਨਸਾਫੀ ਕਰਨਾ ਹੈ, ਜਦਕਿ ਇਹ ੬ ਅੰਕ ਸ੍ਰੀ ਅਕਾਲ ਪੁਰਖ ਦੀ ਪ੍ਰਚੰਡ ਜੋਤਿ ਦੇ ਨਾਲ ਸੰਬੰਧਿਤ ਹਨ ਤੇ ਇਹਨਾਂ ਦਾ ਅਰਥ ਭਾਵ ਹੈ ਕਿ ਜਿਹੜੀ ਜੋਤਿ ਚੰਡ ਦੈਂਤ ਤੇ ਚਮੁੰਡ (ਦੇਵੀ) ਦੇ ਵਿਚ ਪ੍ਰਚੰਡ ਰੂਪ ਵਿਚ ਜਗ ਰਹੀ ਹੈ । ਅਸੁਰਾਂ ਨੂੰ ਦੰਡ ਦੇਣਾ ਤੇ ਨੌਆਂ ਖੰਡਾਂ ਦੀ ਰੱਖਿਆ ਕਰਨਾ ਉਸ ਦਾ ਕੰਮ ਹੈ ।

ੲ ਜੋ ਲੋਕਾਂ ਨੂੰ ਤਾਰਨ ਤੇ ਭੂਮੀ ਦਾ ਉਧਾਰ ਕਰਨ ਵਾਲੀ ਤੇ ਦੈਂਤਾਂ ਦਾ ਸੰਘਾਰ ਕਰਨ ਵਾਲੀ ਸ਼ਕਤੀ ਇਕ ਤੂੰ ਹੀ ਹੈਂ । ਸਾਰੇ ਕਾਰਨਾਂ ਦਾ ਸੁਆਮੀ ਲਛਮੀ ਤੇ ਵਿਸ਼ਨੂੰ ਅਤੇ ਪਾਰਬਤੀ ਜਿੱਥੇ ਮੈਂ ਵੇਖਦਾ ਹਾਂ ਉਥੇ ਮੈਨੂੰ ਉਹੀ ਮਹਾਨ ਜੋਤੀ ਖੜ੍ਹੀ ਦਿਸਦੀ ਹੈ । ਇਸੇ ਤਰ੍ਹਾਂ ਇਹ ਛੇ ਹੀ ਅੰਕ ਅਕਾਲੀ ਜੋਤਿ ਨੂੰ ਸਮਰਪਣ ਹਨ ਜੋ ਦੇਵੀ ਨਾਲ ਇਹਨਾਂ ਨੂੰ ਜੋੜਨਾ ਸਖਤ ਭੁੱਲ ਹੈ ।

ਸ ਇਥੋਂ ਤੱਕ ਨਿਰੋਲ ਤੋਂ ਨਿਰੋਲ ਇਹ ਕਥਾ ਅਕਾਲ ਪੁਰਖ ਨਾਲ ਬੇਨਤੀ ਰੂਪ ਵਿਚ ਸੰਬੰਧਿਤ ਹੈ । ਜੋ ਟੀਕਾਕਾਰਾਂ ਨੇ ਪ੍ਰਮਾਦ ਕਰਕੇ ਦੇਵੀ ਨਾਲ ਜੋੜ ਦਿੱਤੀ ਹੈ । ਗੁਰੂ ਜੀ ਤਾਂ ਲਿਖਦੇ ਹਨ ਕਿ ਮੇਰੀ ਭਾਸ਼ਾ ਸੁਭ ਸਭ ਕਰੋ । ਹੇ ਸਤਿਗੁਰੋ ਮੇਰੀ ਭਾਸ਼ਾ (ਬੋਲੀ) ਚੰਗੀ ਕਰ ਦਿਉ ਅਤੇ ਅਕਾਲ ਪੁਰਖ ਤੋਂ ਆਗਿਆ ਮੰਨਦੇ ਹਨ । ਹੇ ਅਕਾਲ ਪੁਰਖ ! (ਆਇਸ ਅਬ ਜੋ ਹੋਇ) ਜੇ ਤੇਰੀ ਆਗਿਆ ਹੋਵੇ ਤਾਂ ਮੈਂ ਇਸ ਗ੍ਰੰਥ ਦੀ ਰਚਨਾ ਕਰਾਂ। ਕਮਲਾ (ਲਛਮੀ) ਹਰਿ (ਸ਼ਿਵਜੀ) ਅਦ੍ਰਸੁਤਾ (ਪਹਾੜ ਦੀ ਪੁੱਤਰੀ) ਇਹ ਸਭ (ਕਾਰਨ ਈਸ) ਈਸ਼ਵਰ ਦੇ ਰਚੇ ਹੋਏ ਕਾਰਨ ਹੀ ਹਨ ਪਰ ਮੈਂ ਜਿਸ ਵੱਲ ਵੇਖਦਾ ਹਾਂ (ਜਹ ਦੇਖੋ ਉਹੀ ਹੈ ਉਹੀ ਪਰਮ ਪਾਵਨ ਪਿਤਾ ਸਭ ਦੇ ਸਾਜਣ ਵਾਲਾ (ਜੋਤ ਜਗ ਮਗੈ ਜਗਤਿ ਮੈ) ਜਗਤ ਸਾਰੇ ਸੰਸਾਰ ਵਿਚ ਜੋਤ ਅਕਾਲ ਪੁਰਖ ਦੀ ਜਗਦੀ ਹੈ ਨਾ ਕਿ ਦੇਵੀ ਦੀ । ਫੇਰ ਪਹਿਲਿਆਂ ਪ੍ਰਕਰਣਾਂ ਵਿਚ ਵਾਰ-ਵਾਰ ਇਹ ਦੱਸਣ ਦਾ ਕਿ ਅਕਾਲ ਪੁਰਖ ਹੋਰ ਕੋਈ ਦੂਜਾ ਹੈ ਹੀ

(ਬਾਕੀ ਪੰਨਾ ੧੫੧ ਤੇ) ☛

ਗੁਰੂ ਸਾਹਿਬ ਦੇ ਲਿਖੇ ਤਿੰਨ ਚੰਡੀ ਕਾਵਿ ਮਿਲਦੇ ਹਨ। ਚੰਡੀ ਚਰਿਤ੍ਰੋਕਤੀ ਬਿਲਾਸ ॥ ਚੰਡੀ ਚਰਿਤ੍ਰ (ਤ੍ਰਾਂਬੀ ਮਹਾਤਮ) ਤੇ ਵਾਰ ਦੁਰਗਾ ਕੀ॥ ਦੂਜਾ ਚੰਡੀ ਚਰਿਤ੍ਰ ਸੁਤੰਤਰ ਰਚਨਾ ਨਹੀਂ, ਇਹ ਬਚਿਤ੍ਰ ਨਾਟਕ ਦਾ ਭਾਗ ਹੈ। ਇਸ ਦੇ ਮੁੱਢ ਮੰਗਲਾ ਚਰਣ ਰੂਪ ਵਿਚ ੨੦ ਤ੍ਰਿਭੰਗੀ ਛੰਦ ਸਨ ਜੋ ਅਕਾਲ ਉਸਤਤਿ ਵਿਚ ਦਰਜ ਮਿਲਦੇ ਹਨ। ਸੋ ਦੂਜੇ ਚੰਡੀ ਚਰਿਤ੍ਰ ਨੂੰ ਅਡਰੀ ਰਚਨਾ ਮੰਨਣਾ ਦਰੁਸਤ ਨਹੀਂ, ਜਿਥੇ ਗੁਰੂ ਸਾਹਿਬ ਨੇ ਬਚਿਤ੍ਰ ਨਾਟਕ ਵਿਚ ਵਿਸ਼ਨੂੰ, ਬ੍ਰਹਮਾ, ਰੁਦ੍ਰ ਦੇ ਅਵਤਾਰਾਂ ਦੀ ਕਥਾ ਲਿਖੀ, ਉਥੇ ਨਾਲ ਹੀ ਚੰਡੀ ਦੇਵੀ ਦੀ ਕਥਾ ਵੀ ਰਚੀ। ਇਸੇ ਕਰਕੇ ਚੰਡੀ ਚਰਿਤ੍ਰ ਦੇ ਹਰ ਅਧਿਓਾਇ ਦੇ ਅੰਤ ਵਿਚ ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਲਿਖਿਆ ਮਿਲਦਾ ਹੈ। ਜਦੋਂ ਕਿ ਚੰਡੀ ਚਰਿਤ੍ਰੋਕਤੀ ਬਿਲਾਸ ਵਿਚ ਅਜੇਹਾ ਨਹੀਂ। ਇਹ ਗੱਲ ਖੋਲ੍ਹਣ ਦੀ ਇਥੇ ਇਸ ਲਈ ਲੋੜ ਪਈ ਕਿ ਸਿੱਖ ਵਿਦਵਾਨ ਇਸ ਅਸਲੀਅਤ ਤੋਂ ਜਾਣੂ ਨਾ ਹੋਣ ਕਾਰਨ ਕਈ ਕਿਸਮ ਦੀ ਵਿਆਖਿਆ ਕਰਦੇ ਆਏ ਹਨ, ਜੋ ਬਣਦੀ ਨਹੀਂ। ਅਸਲ ਵਿਚ ਗੁਰੂ ਸਾਹਿਬ ਨੇ ਸੁਤੰਤਰ ਵਿਚ ਚੰਡੀ ਕਥਾ ਦੋ ਹੀ ਲਿਖੀਆਂ, ਇਕ ਹਿੰਦੀ ਵਿਚ ਤੇ ਇਕ ਪੰਜਾਬੀ ਵਿਚ। ਹਿੰਦੀ ਵਾਲੀ ਦਾ ਨਾਮ ਚੰਡੀ ਚਰਿਤ੍ਰ ਉਕਤਿ ਬਿਲਾਸ ਹੈ ਤੇ ਪੰਜਾਬੀ ਵਾਲੀ ਦਾ ਨਾਮ ਵਾਰ ਦੁਰਗਾ ਕੀ। ਤੀਸਰੀ ਰਚਨਾ ਸੁਤੰਤਰ ਰਚਨਾ ਨਹੀਂ ਸਗੋਂ ਬਚਿਤ੍ਰ ਨਾਟਕ ਦੇ ਕਥਾ ਸਾਗਰ ਦਾ ਇਕ ਅੰਗ ਹੈ।

ਚੰਡੀ ਚਰਿਤ੍ਰ ਉਕਤਿ ਬਿਲਾਸ ਦੁਰਗਾ ਸਪਤਸਤੀ ਦਾ ਖੁੱਲ੍ਹਾ ਕਾਵਿ ਅਨੁਵਾਦ ਹੈ।

ਦੁਰਗਾ ਸਪਤਸਤੀ ਵੀ ਸੁਤੰਤਰ ਰਚਨਾ ਨਹੀਂ ਸੀ ਸਗੋਂ ਮਾਰਕੰਡੇ ਪੁਰਾਣ ਦੇ ੮੧ ਤੋਂ ੯੫ ਅਧਿਆਇ ਦਾ ਇਕ ਹਿੱਸਾ ਹੈ ਜਿਸ ਵਿਚ ਦੁਰਗਾ ਦੇਵੀ ਦੀ ਕਥਾ ਆਉਂਦੀ ਹੈ, ਜਿਵੇਂ ਕਿ ਮਹਾਂ ਭਾਰਤ ਦੇ ਭੀਸਮ ਪਰਬ ਵਿਚ ਆਈ ਰਚਨਾ ਨੂੰ ਭਾਗਵਤ ਗੀਤਾ। ਇਹ ਰਚਨਾ ਦੀ ਪ੍ਰਸਿੱਧੀ ਨੂੰ ਮੁੱਖ ਰੱਖ ਕੇ ਹੀ ਗੁਰੂ ਸਾਹਿਬ ਨੇ ਇਸ ਕਥਾ ਨੂੰ ਆਪਣੇ ਢੰਗ ਨਾਲ ਭਾਖਾ ਵਿਚ ਕਲਮਬੰਦ ਕੀਤਾ ਤੇ ਲਿਖਿਆ—

ਗ੍ਰੰਥ ਸਤਸਇਆ ਕੋ ਕਰਿਓ ਜਾ ਸਮ ਅਵਰ ਨ ਕੋਇ ॥ ਜਿਹ ਨਿਮਿਤ ਕਵਿ ਨੇ ਕਹਯੋ ਸੁ ਦੇਹੁ ਚੰਡਿਕਾ ਸੋਇ ॥੨੩੩॥

---

੧ (ਇਹ ਹੈ ਸ੍ਰੀ ਦਸਮੇਸ਼ ਗੁਰੂ ਜੀ ਦੀ ਗੁਰਬਾਣੀ ਹੋਣ ਦੀ ਮੋਹਰ) ਵ ਇਹ ਦਸਮੇਸ਼ ਬਾਣੀ ਦਾ ਮੁਖ ਮੰਗਲਾ ਚਰਣ ਹੈ, ਉਸ ਸਮੱਰਥ ਅਤੇ ਸਰਬ ਸ਼ਕਤੀਮਾਨ ਸ੍ਰੀ=ਸ਼੍ਰੋਮਣੀ, ਵਾਹਿਗੁਰੂ=ਅਕਾਲ ਪੁਰਖ, ਜੀ ਕੀ=ਜੀ ਦੀ ਸਦਾ ਹੀ ਫਵੇ=ਜਿੱਤ ਹੈ।

੨ ਇਥੇ ਹੁਣ ਚੰਡੀ ਬਚਿੱਤਰ ਜੀਵਨ ਕੌਤਕ ਬਾਰੇ ਅਚਰਜ ਖੇਲਾਂ ਦੇ ਬਚਨ ਕਰਦੇ ਹਾਂ।

੩ ਸ੍ਵੈਯਾ ॥ ਪਹਿਲਾਂ ਅਕਾਲ ਪੁਰਖ ਦੀ ਬਚਿੱਤਰਤਾ ਯਾਦ ਕਰਕੇ ਉਸ ਦੀ ਸ਼ਕਤੀ ਦਾ ਪ੍ਰਗਟਾਵਾ ਕਰਦੇ ਹਨ ਕਿ ਪ੍ਰਭੂ ਤੂੰ ਸਭ ਦਾ ਆਦਿ ਹੈ; ਬੇਅੰਤ ਹੈਂ, ਲੇਖਾਂ ਤੋਂ ਪਰ੍ਹੇ ਹੈਂ, ਅਨੰਤ ਹੈ, ਕਾਲ ਤੋਂ ਰਹਿਤ ਹੈ, ਭੇਖ ਕੋਈ ਨਹੀਂ, ਲਖਿਆ ਨਹੀਂ ਜਾਂਦਾ ਤੇ ਨਾ ਹੀ ਨਾਸ਼ ਹੁੰਦਾ ਹੈਂ।

੪ ਤੇਰੀ ਮਹਾਨ ਸ਼ਕਤੀ (ਕੁਦਰਤ) ਨੇ ਚਾਰ ਵੇਦ ਸੰਸਾਰ ਨੂੰ ਦਿੱਤੇ ਅਤੇ ਤਿੰਨ ਗੁਣ, ਰਜੋ, ਸਤੋ, ਤਮੋ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਤਿੰਨਾਂ ਦੀ ਰਚਨਾ ਕਰਕੇ ਤਿੰਨਾਂ ਲੋਕਾਂ ਵਿਚ ਆਪ ਵੱਸ ਰਿਹਾ ਹੈਂ। (ਕੁਦਰਤ ਦੇ ਰਾਹੀਂ) "ਕੁਦਰਤਿ ਕਰਿਕੈ ਵਸਿਆ ਸੋਇ ॥ ਅੰਗ-੮੩ ॥"

੫ ਦਿਨ ਤੇ ਰਾਤ, ਚੰਦ ਤੇ ਸੂਰਜ ਤੇ ਦੀਪਾਂ ਦੀ ਵੰਡ ਕਰਕੇ ਇਸ ਸ੍ਰਿਸ਼ਟੀ ਦੀ ਰਚਨਾ ਕੀਤੀ ਜੋ ਉਸ ਰਚਨਾ ਰਚਣ ਲਈ ਪੰਜ ਤੱਤ ਪ੍ਰਕਾਸ਼ਵਾਨ ਕੀਤੇ।

੬ ਹੇ ਵਾਹਿਗੁਰੂ ! ਦੇਵਤਿਆਂ ਤੇ ਦੈਂਤਾਂ ਵਿਚ ਵੈਰ ਵਿਰੋਧ ਪਾ ਕੇ ਉਹਨਾਂ ਨੂੰ ਆਪਸ ਵਿਚ ਲੜਾ ਕੇ ਆਪ ਬੈਠ ਕੇ ਉਹਨਾਂ ਦਾ ਤਮਾਸ਼ਾ ਵੇਖ ਰਿਹਾ ਹੈਂ ॥੧॥

੭ ਦੋਹਰਾ ॥ ਹੇ ਕ੍ਰਿਪਾ ਦੇ ਸਮੁੰਦਰ ਵਾਹਿਗੁਰੂ ! ਜੇ ਤੇਰੀ ਕ੍ਰਿਪਾ ਮੇਰੇ ਤੇ ਹੋ ਜਾਵੇ, ਤਾਂ ਮੈਂ ਚੰਡ ਦੈਂਤ ਨੂੰ ਮਾਰਨ ਵਾਲੀ, ਚੰਡੀ ਦੇਵੀ ਦੀ ਕਥਾ ਦੀ ਰਚਨਾ ਕਰਾਂ ਤਾਂ ਕਿ ਸਾਰੀ ਬਾਣੀ ਸ਼ੁੱਧ (ਪਵਿੱਤਰ) ਹੋਵੇ ॥੨॥

੮ ਹੇ ਪ੍ਰਭੂ ! ਤੇਰੀ ਜੋਤਿ ਸਾਰੇ ਜਗਤ ਵਿਚ ਜਗਮਗ-ਜਗਮਗ ਜਗ ਰਹੀ ਹੈ ਜੋ ਚੰਡ ਦੈਂਤ ਵਿਚ ਅਤੇ ਚੰਡੀ ਦੇਵੀ ਵਿਚ ਸਾਰੇ ਪ੍ਰਚੰਡ ਹੋ ਰਹੀ ਹੈ। ਬਾਹਾਂ ਵਿਚ ਦੰਡ ਦੇਣ ਦੀ ਸ਼ਕਤੀ ਦੇਣ ਵਾਲਾ ਅਸੁਰਾਂ ਨੂੰ ਦੰਡ ਦੇਣ ਵਾਲਾ ਨੌਂ ਖੰਡ ਪ੍ਰਿਥਵੀ ਦੀ ਰੱਖਿਆ ਕਰਨ ਵਾਲੀ ਜੋਤਿ ਹੈ ॥੩॥

੯ ਸ੍ਵੈਯਾ ॥ ਲੋਕਾਂ ਨੂੰ ਤਾਰਨ ਵਾਲਾ ਧਰਤੀ ਦਾ ਉਧਾਰ ਕਰਤਾ ਦੈਂਤਾਂ ਨੂੰ ਨਾਸ ਕਰਨ ਵਾਲਾ ਚੰਡ ਰੂਪ ਵਾਹਿਗੁਰੂ ਤੂੰ ਆਪ ਹੀ ਹੈਂ।

੧੦ ਸਾਰੇ ਕਾਰਨਾਂ ਦਾ ਸੁਆਮੀ (ਈਸ਼ਵਰ) ਸਾਰੀ ਕਲਾ ਦਾ ਮਾਲਿਕ ਹਰਿ ਰੂਪ (ਸ਼ਿਵ ਜੀ) ਪਹਾੜ ਦੀ ਪੁੱਤਰੀ (ਦੁਰਗਾ ਪਾਰਬਤੀ) ਜਿੱਥੇ ਮੈਂ ਦੇਖਦਾ ਹਾਂ ਉਥੇ ਉਹੀ ਤੇਰੀ ਸ਼ਕਤੀ ਹੀ ਖੜੀ ਵੇਖਦਾ ਹਾਂ।

੧੧ ਤਮੋ ਗੁਣੀ, ਰਜੋ ਗੁਣੀ ਤੇ ਸਤੋ ਗੁਣੀ ਤਿੰਨਾਂ ਗੁਣਾਂ ਵਾਲੀ ਕਵਿਤਾ ਤੇਰੇ ਕਵੀ ਦੇ ਮਨ ਵਿਚ ਤੂੰ ਹੀ ਰੱਖੀ ਹੈ।

੧੨ ਇਸ ਜਗਤ ਦੇ ਵਿਚ ਉਸ ਲੋਹੇ ਨੂੰ ਸੋਨਾ ਕਰ ਦਿੱਤਾ ਹੈ ਹੇ ਪ੍ਰਭੂ ! ਜਿਸ ਨੂੰ ਤੇਰੀ ਪਾਰਸ ਰੂਪ ਮੂਰਤੀ ਛੂਹ ਗਈ ਹੈ ॥੪॥

੧੩ ਦੋਹਰਾ ॥ ਹੇ ਖੁਸ਼ੀਆਂ ਬਖਸ਼ਣ ਵਾਲੇ ਤੇ ਸਾਰੇ ਡਰ ਭੈ ਦੂਰ ਕਰਨ ਵਾਲੇ ਮੈਨੂੰ ਆਗਿਆ ਬਖਸ਼ੋ ਤਾਂ ਕਿ ਮੈਂ (ਜਿਸ ਦਾ ਨਾਮ ਚੰਡਕਾ ਹੈ। ਤੇਰੇ ਚਰਿੱਤਰ ਜੋ ਬੜੇ ਹੀ ਪਵਿੱਤਰ ਤੇ ਬਚਿੱਤਰ ਹਨ ਉਹਨਾਂ ਦੀ ਰਚਨਾ ਕਰਨ ਲਈ ਮੇਰੀ ਬੁੱਧੀ ਨੂੰ ਰੋਸ਼ਨ ਕਰ ਦਿਉ ॥੫॥

੧੪ ਪੁਨਹਾ ॥ ਪੁਨਹਾ=ਇਸ ਛੰਦ ਦਾ ਨਾਮ "ਹਰਿਹਾਂ", "ਚਾਂਦ੍ਰਾਯਣ", "ਪਰਿਹਾਂ" ਅਤੇ "ਫੁਨਹਾ" ਭੀ ਹੈ।... ਅਜੇਹੇ ਮਿਲਵੇਂ ਛੰਦਾਂ ਦੇ ਦਰਸ਼ਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੁੰਦੇ ਹਨ। ਜਿ... "ਭਾਂਡਾ ਧੋਵੈ ਕਉਣ ਜਿ ਕਚਾ ਸਜਿਆ। ਧਾਤੂ ਪੰਜਿ ਰਲ..ਇ ਕੂੜਾ ਪਾਜਿਆ ॥ ਅੰਗ-੧੪੧੧॥" ਹੇ ਪ੍ਰਭੂ ! ਜੇ ਤੇਰੀ ਆਗਿਆ ਹੋਵੇ ਤਾਂ ਮੈਂ ਗ੍ਰੰਥ ਦੀ ਰਚਨਾ ਕਰਾਂ ਤੇ ਗਿਆਨ ਰੂਪੀ ਸਮੁੰਦਰ ਨੂੰ ਰਿੜਕ ਕੇ ਸੋਹਣੇ ਸੁੱਚੇ ਮੋਤੀਆਂ ਜਿਹੇ ਬਚਨ ਚੁਣ ਕੇ ਇਸ ਰਚਨਾ ਵਿਚ ਜੜ੍ਹਾਂ !

੧੫ ਮੇਰੀ ਬਚਨਾਵਲੀ ਪਵਿੱਤਰ ਕਰ ਦਿਉ, ਜਿਹੜੀ ਕਵਿਤਾ ਮੈਂ ਇਸ ਵਿਚ ਰੱਖਾਂ। ਬਹੁਤ ਹੀ ਬੇਅੰਤ ਅਦਭੁਤ ਕਥਾ ਚਿੱਤ ਵਿਚ ਵਿਚਾਰ ਕੇ ਲਿਖਣਾ ਚਾਹੁੰਦਾ ਹਾਂ ॥੬॥

੧੬ ਸਵੈਯਾ ॥ ਗ੍ਰਹਿਸਤ ਦੇ ਦੁੱਖਾਂ ਤੋਂ ਭੈ-ਭੀਤ ਹੋ ਕੇ ਬੜੇ ਸੁੰਦਰ ਉੱਚੇ ਮਹਿਲਾਂ ਨੂੰ ਤਿਆਗ ਕੇ ਰਾਜਾ ਵਣ ਵਿਚ ਜਾ ਵਸਿਆ।

੧੭ ਜਿਸ ਦਾ ਨਾਮ (ਸਰੱਥ) ਸੀ ਉਸ ਨੇ ਮੁਨੀ ਦੇ ਭੇਸ ਵਿਚ ਜੰਗਲ ਵਿਚ ਇਕ ਬੇਖ ਨਾਮ ਸਾਥੀ ਸਮੇਤ ਸਮਾਧੀ ਲਾ ਲਈ। (ਉਸ ਨੂੰ ਸੰਕਲਪ ਫੁਰਿਆ। ਮੇਧ ਨਾਮੀ ਮੁੱਨੀ ਪਾਸ ਚਲਾ ਗਿਆ।)

੧੮ ਨਾ ਕੱਟੇ ਜਾਣ ਵਾਲਾ ਚੰਡ ਰਾਖਸ਼ਸ਼ ਜਿਸ ਨੇ ਕ੍ਰੋਧ ਕਰਕੇ ਕੱਟ ਦਿੱਤਾ ਸੀ ਤੇ ਦੇਵਤਿਆਂ ਦੀ ਰੱਖਿਆ ਲਈ ਸਾਹਮਣੇ ਆ ਕੇ ਯੁੱਧ ਕੀਤਾ ਸੀ, ਉਸ ਬਾਰੇ—

੧੯ ਉਹ ਮੈਂ ਜਾ ਕੇ ਪੁੱਛਾਂ ਕਿ ਇਹ ਅਗਾਧ ਕਥਾ ਕਿਸ ਤਰ੍ਹਾਂ ਸੁਣੀ ਹੈ। (ਮੇਧਕ ਨਾਮੀ ਮੁਨੀ ਨੂੰ ਕਿਹਾ) ॥੭॥

੨੦ ਤੋਟਕ ਛੰਦ ॥ ਮੁਨੀਸਰੋ ਵਾਚ ॥ ਕਿ ਵਿਸ਼ਨੂੰ ਜਿਥੇ ਸ਼ੇਸ਼ ਦੀ ਸੇਜ ਤੇ ਸੌਂ ਰਹੇ ਸਨ ਜਿਥੇ ਸਮੂਹਕ ਜਲ ਹੀ ਜਲ ਸੀ। ਉਸ ਦੀ ਨਾਭੀ ਤੋਂ ਕੰਵਲ ਫੁੱਲ

੨੧ ਤੋਂ ਬ੍ਰਹਮਾ ਪੈਦਾ ਹੋ ਗਿਆ। ਉਸ ਨੇ ਕੰਨ ਦੀ ਮੈਲ ਤੋਂ ਜੁਗਤੀ ਨਾਲ ਦੈਂਤ ਰਚ ਦਿੱਤੇ ਦੋ ॥੮॥

੨੨ ਤੇ ਮਧ ਤੇ ਕੈਟਭ ਉਹਨਾਂ ਦੇ ਨਾਮ ਰੱਖ ਦਿੱਤੇ। ਬਹੁਤ ਵੱਡੀ ਕੱਦਾਵਰ ਦੇਹ ਹੋ ਗਈ ਉਹਨਾਂ ਦੀ।

੨੩ ਉਹਨਾਂ ਦੇ ਸਰੀਰਾਂ ਨੂੰ ਵੇਖ ਕੇ ਬ੍ਰਹਮਾ ਹਿਰਦੇ ਵਿਚ ਡਰ ਗਿਆ। ਜਗ ਮਾਤ ਦਾ ਧਿਆਨ ਉਸ ਨੇ ਆਪਣੇ ਮਨ ਵਿਚ ਕੀਤਾ, ਭਾਵ ਜਿਸ ਕੁਦਰਤ ਨੇ ਉਹਨਾਂ ਨੂੰ ਪੈਦਾ ਕੀਤਾ ਸੀ ਉਸ ਨੂੰ ਯਾਦ ਕੀਤਾ-"ਗੁਰਦੇਵ ਮਾਤਾ ਨੂੰ ॥੯॥

੨੪ ਦੋਹਰਾ ॥ ਉਸ ਵੇਲੇ ਨੀਂਦ ਤੋਂ ਉਪਰਾਮ ਹੋ ਕੇ ਵਿਸ਼ਨੂੰ ਜੀ ਉੱਠੇ ਤੇ ਯੁੱਧ ਦੀ ਤਿਆਰੀ ਕੀਤੀ।

੨੫ ਵਿਸ਼ਨੂੰ ਜੀ ਨੇ ਕਿਹਾ ਕਿ ਦੈਂਤ ਸਾਰੇ ਇਉਂ ਘਟ ਜਾਣਗੇ ਜਿਵੇਂ ਦੇਵਤਿਆਂ ਦਾ ਰਾਜ ਵਧ ਜਾਂਦਾ ਹੈ ॥੧੦॥

੨੬ ਸ੍ਵੈਯਾ ॥ ਵਿਸ਼ਨੂੰ ਜੀ ਨੇ ਜਾ ਕੇ ਯੁੱਧ ਕੀਤਾ ਉਹਨਾਂ ਨਾਲ ਪਰ ਮਾਰ ਨਾ ਸਕੇ ਕਿਉਂਕਿ ਦੈਂਤ ਬਹੁਤ ਬਲੀ ਸਨ।

ਹੈ ॥ [੧]ਸਾਲ ਭਏ ਤਿਨ ਪੰਚ ਹਜਾਰ; ਦੁਹੂੰ ਲਰਤੇ, ਨਹਿ ਬਾਂਹ ਟਲੀ ਹੈ ॥ [੨]ਦੈਤਨ ਰੀਝ ਕਹਿਓ ਬਰ ਮਾਂਗ;[ੳ] ਕਹਿਓ ਹਰਿ, ਸੀਸਨ ਦੇਹ ਭਲੀ ਹੈ ॥ [੩]ਧਾਰਿ ਉਰੂ ਪਰਿ ਚੱਕ੍ਰ ਸੋਂ ਕਾਟਕੈ ਜੋਤਿ ਲੈ ਆਪਨੈ ਅੰਗ ਮਲੀ ਹੈ ॥੧੧॥ ਸੋਰਠਾ ॥ [੪]ਦੇਵਨ ਥਾਪਿਓ ਰਾਜ, ਮਧ ਕੈਟਭ ਕੋਂ ਮਾਰਿਕੈ ॥ ਦੀਨੋ ਸਕਲ ਸਮਾਜ, ਬੈਕੁੰਠ ਗਾਮੀ ਹਰਿ ਭਏ ॥੧੨॥

[੫]ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਮਧ ਕੈਟਭ ਬਧਹਿ ਪ੍ਰਥਮ ਧਿਆਇ ॥੧॥

ਪੁਨਹਾ ॥ [੬]ਬਹੁਰਿ ਭਇਓ ਮਹਖਾਸੁਰ, ਤਿਨ ਤੋ ਕਿਆ ਕੀਆ ॥ ਭੁਜਾ ਜੋਰ ਕਰਿ ਜੁੱਧੁ ਜੀਤ ਸਭ ਜਗੁ ਲੀਆ ॥ [੭]ਸੁਰ ਸਮੂਹ ਸੰਘਾਰੇ ਰਣਹਿ ਪਚਾਰ ਕੈ ॥ ਟੂਕ ਟੂਕ ਕਰ ਡਾਰੇ ਆਯੁਧ ਧਾਰ ਕੈ ॥੧੩॥ ਸ੍ਵੈਯਾ ॥ [੮]ਜੁਧ ਕਰਯੋ ਮਹਿਖਾਸੁਰ ਦਾਨਵ ਮਾਰਿ ਸਭੈ ਸੁਰ ਸੈਨ ਗਿਰਾਇਓ ॥ [੯]ਕੈ ਕੈ ਦੁਟੂਕ ਦਏ ਅਰ ਖੇਤ ਮਹਾਂ ਬਰਬੰਡ ਮਹਾ ਰਨ ਪਾਇਓ ॥ [੧੦]ਸ੍ਰਉਣਤ ਰੰਗ ਸਨਿਓ ਨਿਸਰਿਓ ਜਸੁ ਇਆ ਛਬਿ ਕੋ ਮਨ ਮੈ ਇਹਿ ਆਇਓ ॥ [੧੧]ਮਾਰਿਕੈ ਛਤ੍ਰਨਿ ਕੁੰਡ ਕੈ ਛੇਤ੍ਰ ਮੈ ਮਾਨਹੁ ਪੈਠਿਕੈ ਰਾਮ ਜੂ ਨ੍ਹਾਇਓ ॥੧੪॥ ਸ੍ਵੈਯਾ ॥ [੧੨]ਲੈ ਮਹਖਾਸੁਰ ਅਸਤ੍ਰ ਸੁ ਸਸਤ੍ਰ ਸਭੈ ਕਲਵਤ੍ਰ ਜਿਉ ਚੀਰ ਕੈ ਡਾਰੇ ॥ [੧੩]ਲੁੱਥ ਪੈ ਲੁੱਥ ਰਹੀ ਗੁੱਥ ਜੁੱਥ ਗਿਰੇ ਗਿਰ ਸੇ ਰਥ ਸੇਂਧਵ ਭਾਰੇ ॥ [੧੪]ਗੂਦ ਸਨੇ ਸਿਤ ਲੋਹੂ ਮੈ ਲਾਲ ਕਰਾਲ ਪਰੇ ਰਨ ਮੈ ਗਜ ਕਾਰੇ ॥ [੧੫]ਜਿਉ ਦਰਜੀ ਜਮ ਮ੍ਰਿਤ ਕੇ ਸੀਤ ਮੈ ਬਾਗੇ ਅਨੇਕ ਕਤਾ ਕਰਿ ਡਾਰੇ ॥੧੫॥ ਸ੍ਵੈਯਾ ॥ [੧੬]ਲੈ ਸੁਰ ਸੰਗ ਸਭੈ ਸੁਰਪਾਲ ਸੁ ਕੋਪ ਕੈ ਸਤ੍ਰ ਕੀ ਸੈਨ ਪੈ ਧਾਏ ॥ [੧੭]ਦੇ ਮੁਖ ਢਾਰ, ਲੀਏ ਕਰਵਾਰ; ਹਕਾਰ ਪਚਾਰ ਪ੍ਰਹਾਰ ਲਗਾਏ ॥ [੧੮]ਸ੍ਰਉਨ ਮੈ ਦੈਤ ਸੁਰੰਗ ਭਏ; ਕਬਿ ਨੇ ਮਨ ਭਾਉ ਇਹੈ ਛਬਿ ਪਾਏ ॥ [੧੯]ਰਾਮ ਮਨੋ ਰਨ ਜੀਤ ਕੈ ਭਾਲਕ ਦੈ ਸਿਰਪਾਉ ਸਭੈ ਪਹਰਾਏ ॥੧੬॥ ਸ੍ਵੈਯਾ ॥ [੨੦]ਘਾਇਲ ਘੂਮਤ ਹੈ ਰਨ ਮੈ ਇਕ ਲੋਟਤ ਹੈ ਧਰਨੀ ਬਿਲਲਾਤੇ ॥ [੨੧]ਦਉਰਤ ਬੀਚ ਕਬੰਧ ਫਿਰੈ, ਜਿਹ ਦੇਖਤ ਕਾਇਰ ਹੈਂ ਡਰ ਪਾਤੇ ॥ [੨੨]ਇਯੋ ਮਹਿਖਾਸੁਰ ਜੁੱਧੁ ਕੀਯੋ ਤਬ ਜੰਬੁਕ ਗਿਰਝ ਭਏ ਰੰਗ ਰਾਤੇ ॥ [੨੩]ਸ੍ਰੋਨ ਪ੍ਰਵਾਹ ਮੈ ਪਾਇ ਪਸਾਰ ਕੇ ਸੋਏ ਹੈਂ ਸੂਰ ਮਨੋ ਮਦ ਮਾਤੇ ॥੧੭॥ ਸ੍ਵੈਯਾ ॥ [੨੪]ਜੁੱਧੁ ਕੀਓ ਮਹਖਾਸੁਰ ਦਾਨਵ ਦੇਖਤ ਭਾਨ ਚਲੈ ਨਹੀ ਪੰਥਾ ॥ [੨੫]ਸ੍ਰੋਨ ਸਮੂਹ ਚਲਿਓ ਲਖਿਕੈ ਚਤੁਰਾਨਨ ਭੂਲਿ ਗਏ ਸਭ ਗ੍ਰੰਥਾ ॥ [੨੬]ਮਾਸ ਨਿਹਾਰਕੈ ਗ੍ਰਿਝ ਰੜੈਂ; ਚਟਸਾਰ ਪੜੈਂ ਜਿਮੁ ਬਾਰਕ ਸੰਥਾ ॥ [੨੭]ਸਾਰਸੁਤੀ ਤਟ ਲੈ ਭਟ ਲੋਥ ਸ੍ਰਿੰਗਾਲ ਕਿ ਸਿੱਧ ਬਨਾਵਤ ਕੰਥਾ ॥੧੮॥ [੨੮]ਦੋਹਰਾ ॥ ਅਗਨਤ

ੳ ਦੈਂਤ ਹੈਰਾਨ ਹੋ ਗਏ ਕਿ ਵਿਸ਼ਨੂੰ ਦੀ ਮੂਰਤੀ ਸਾਡੇ ਨਾਲੋਂ ਕਿਤਨੀ ਛੋਟੀ ਜਿਹੀ ਹੈ ਪਰ ਮੁਕਾਬਲੇ ਵਿਚ ਸਾਥੋਂ ਨਾ ਮਾਰਿਆ ਹੀ ਜਾ ਸਕਿਆ ਹੈ, ਨਾ ਪਿੱਛੇ ਹਟਿਆ ਹੈ । ਬਲਵਾਨ ਬਹੁਤ ਹੈ । ਇਸ ਸਾਬਾਸ਼ ਤੇ ਕੁਝ ਇਨਾਮ ਦੇਣਾ ਚਾਹੀਦਾ ਹੈ । ਵਿਸ਼ਨੂੰ ਜੀ ਨੇ ਉਸ ਤੋਂ ਪਹਿਲਾਂ ਬਚਨ ਲੇ ਲਿਆ ਕਿ ਜੋ ਮੰਗੇਗਾ ਮੈਂ ਤੈਨੂੰ ਉਹ ਕੁਝ ਦੇ ਦਿਆਂਗਾ । ਫੇਰ ਉਸ ਤੋਂ ਉਸ ਦੇ ਸਿਰ ਦੀ ਮੰਗ ਕਰ ਦਿੱਤੀ ਜੋ ਸ੍ਰੀ ਵਿਸ਼ਨੂੰ ਜੀ ਨੇ ਆਪਣੇ ਪੱਟ 'ਤੇ ਰੱਖ ਕੇ ਸੁਦਰਸ਼ਨ ਚੱਕਰ ਨਾਲ ਸਿਰ ਕੱਟ ਕੇ ਜੁਦਾ ਕਰ ਦਿੱਤਾ ਤੇ ਉਸ ਦੀ ਰੂਹ ਨੂੰ ਆਪਣੇ ਜਿਸਮ ਨਾਲ ਮਲ ਕੇ ਆਪਣੇ ਵਿਚ ਹੀ ਸਮੋ ਲਿਆ । ਇਹਨਾਂ ਪ੍ਰਕਰਣਾਂ ਨੂੰ ਗੁਰੂ ਜੀ ਦਾ ਲਿਖਣਾ ਦਾ ਅੰਤਰਗਤ ਭਾਵ ਇਹ ਹੈ ਕਿ ਭਾਵੇਂ ਵਿਸ਼ਨੂੰ ਤੋਂ ਵੀ ਕੋਈ ਤਕੜਾ ਪੁਰਸ਼ ਜਗਤ ਵਿਚ ਕਿਉਂ ਨਾ ਹੋ ਜਾਵੇ ਅੰਤ ਉਹ ਕਾਲ ਤੇ ਫਤਹਿ ਨਹੀਂ ਪਾ ਸਕਿਆ ਤਾਂ ਕਿ ਇਹਨਾਂ ਪ੍ਰਕਰਣਾਂ ਨੂੰ ਪੜ੍ਹਨ ਵਾਲਾ ਪਾਠਕ ਤੇ ਸੁਨਣ ਵਾਲਾ ਸਰੋਤਾ ਹੰਕਾਰ ਤੋਂ ਮੁਕਤ ਹੋ ਜਾਵੇ । ਉਹ ਸੋਚੇਗਾ ਕਿ ਐ ਮਨ ਜਦ ਇਹੋ ਜਿਹੇ ਬਲੀ, ਯੋਧੇ ਜੋ ਵਿਸ਼ਨੂੰ ਜੀ ਭਗਵਾਨ ਨਾਲ ੫੦੦੦ ਪੰਜ ਹਜ਼ਾਰ ਬਰਸ ਯੁੱਧ ਵਿਚ ਟਾਕਰਾ ਕਰਕੇ ਨਾ ਮਰਨ ਵਾਲੇ ਵੀ ਇਥੇ ਨਹੀਂ ਰਹੇ ਤਾਂ ਫੇਰ ਤੇਰੀ ਕੀ ਔਕਾਤ ਹੈ ? ਗੁਰੂ ਜੀ ਨੇ ਜਿਹੜੀਆਂ ਉਦਾਹਰਨਾਂ ਦੇ ਕੇ ਦੱਸਿਆ ਕਿ ਇਹੋ ਜਿਹੇ ਗੁਜ਼ਰੇ ਨੇ ਪਰ ਉਹ ਸਾਰੇ ਕਾਲ ਨੇ ਜਿੱਤ ਲਏ ਹਨ ਪਰ ਕਾਲ ਨੂੰ ਕੋਈ ਨਹੀਂ ਜਿੱਤ ਸਕਿਆ । ਹੁਣ ਇਹ ਉਹਨਾਂ ਦੇ ਅਕਸ਼ ਵਿਖਾ ਕੇ ਪੂਰੀ-ਪੂਰੀ ਤਸੱਲੀ ਕਰ ਰਹੇ ਹਨ । ਤਾਂ ਕਿ ਪਾਠਕਾਂ ਦੀ ਇਹ ਵੀ ਤਸੱਲੀ ਹੋ ਜਾਵੇ ਕਿ ਗੁਰੂ ਜੀ ਨੂੰ ਇਹਨਾਂ ਪ੍ਰਸੰਗਾਂ ਦੇ ਲਿਖਣ ਦਾ ਕੀ ਚਾਉ ਸੀ ? ਭਾਵੇਂ ਇਸ ਲੇਖ ਦਾ ਸੰਬੰਧ ਚੱਲ ਰਹੇ ਪ੍ਰਕਰਣ ਨਾਲ ਨਹੀਂ ਕਿਉਂਕਿ ਇਹ ਤਾਂ ਪ੍ਰਕਰਣ ਅੱਗੇ ਚੱਲ ਰਿਹਾ ਹੈ ਪਰ ਫੇਰ ਵੀ ਇਹਨਾਂ ਦਾ ਕੇਂਦਰੀ ਭਾਵ ਸਾਰੇ ਜੰਗਾਂ ਯੁੱਧਾਂ ਦਾ ਇਸ ਵਿਚਾਰ 'ਤੇ ਨਿਖੇੜ ਕੇ ਜੁਦਾ ਨਹੀਂ ਹੋ ਸਕਦਾ ।

ਜਿਸ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਅੱਜ ਦੇ ਸਮਾਜ ਨਾਲੋਂ ਉਸ ਵੇਲੇ ਦੇ ਸਮਾਜ ਵਿਚ ਬਚਨ ਦੀ ਕੀ ਅਹਮੀਅਤ ਸੀ ਕੀ ਸਾਡੇ ਨਾਲੋਂ ਉਸ ਸਮੇਂ ਦੇ ਆਪ ਜ਼ਬਾਨ ਪੂਰਨ ਪਾਬੰਦ ਨਹੀਂ ਸੀ । ਜਦਕਿ ਅਸੀਂ ਅੱਜ ਚੰਦ ਦੁਆਨੀਆਂ ਦਾ ਨੁਕਸਾਨ ਹੁੰਦਾ ਦਿਸੇ ਤਾਂ ਫਟਾ-ਫਟ ਕੀਤੀ ਜਬਾਨ ਤੇ ਮੁਕਰ ਜਾਂਦੇ ਹਾਂ । ਜ਼ਬਾਨ ਤਾਂ ਰਹੀ ਇਕ ਪਾਸੇ ਲਿਖੇ ਬਹੀ ਖਾਤੇ, ਅਸਟਾਮ ਤੇ ਰਜਿਸਟਰੀਆਂ ਕਰਕੇ ਵੀ ਬਦਲ ਜਾਂਦੇ ਹਾਂ, ਕੀ ਆਫਰੀਨ ਨਹੀਂ ਉਸ ਦੈਤ ਦੇ ਕਿ ਜੋ ਜ਼ੋਰ ਨਾਲ ਮਾਰਿਆ ਨਹੀਂ ਸੀ ਗਿਆ ਉਸ ਨੇ ਆਪਣੀ ਜਬਾਨ ਨਹੀਂ ਬਦਲੀ ਕੀਤਾ ਕੌਲ ਨਿਭਾਉਂਦੇ ਹੋਏ ਆਪਣੇ ਸਿਰ ਖੁਸ਼ੀ ਨਾਲ ਸ੍ਰੀ

੧ ਉਹਨਾਂ ਨੂੰ ਯੁੱਧ ਕਰਦਿਆਂ ਪੰਜ ਹਜ਼ਾਰ ਸਾਲ ਹੋ ਗਏ ਦੋਹਾਂ ਨੂੰ ਲੜਦਿਆਂ ਪਰ ਕਿਸੇ ਦੀ ਵੀ ਬਹਿ ਨਹੀਂ ਥੱਕੀ ਨਾ ਪਾਸੇ ਹੋਈ ।
੨ ਪ੍ਰਸੰਨ ਹੋ ਕੇ ਦੈਂਤ ਨੇ ਵਿਸ਼ਨੂੰ ਜੀ ਨੂੰ ਕਿਹਾ ਕਿ ਤੂੰ ਬੜਾ ਬਹਾਦਰ ਹੈਂ ਇਸ ਲਈ ਮੈਥੋਂ ਵਰ ਮੰਗ ਕੀ ਚਾਹੁੰਦਾ ਹੈਂ ਤਾਂ ਵਿਸ਼ਨੂੰ ਜੀ ਨੇ ਕਿਹਾ ਕਿ ਆਪਣਾ ਸਿਰ ਦੇ ਦੇਹ । ਜੇ ਚੰਗਾ ਵਰ ਦੇਣਾ ਚਾਹੀਦਾ ਹੈ ।
੩ ਉਸ ਦਾ ਸਿਰ ਵਿਸ਼ਨੂੰ ਜੀ ਨੇ ਆਪਣੇ ਪੱਟ ਉੱਤੇ ਧਰ ਕੇ ਸੁਦਰਸ਼ਨ ਚੱਕਰ ਨਾਲ ਸਿਰ ਕੱਟ ਕੇ ਉਸ ਦੀ ਜੋਤ ਆਪਣੇ ਤਨ ਨਾਲ ਮਿਲਾ ਲਈ ॥੧੧॥
੪ ਸੋਰਠਾ ॥ ਮਧ ਕੈਟਭ ਨੂੰ ਮਾਰ ਕੇ ਵਿਸ਼ਨੂੰ ਜੀ ਨੇ ਦੇਵਤਿਆਂ ਦਾ ਰਾਜ ਕਾਇਮ ਕਰ ਦਿੱਤਾ ਅਤੇ ਸ੍ਰੀ ਵਿਸ਼ਨੂੰ ਜੀ ਆਪ ਆਪਣੇ ਬੈਕੁੰਠ ਧਾਮ 'ਤੇ ਚਲੇ ਗਏ (ਨੋਟ :- ਦੇਵੀ ਦੁਰਗਾ ਦਾ ਇਥੇ ਨਾਮ ਮਾਤਰ ਵੀ ਜ਼ਿਕਰ ਨਹੀਂ)॥੧੨॥
੫ ਇਥੇ ਮਾਰਕੰਡੇ ਪੁਰਾਣ ਅਨੁਸਾਰ ਚੰਡੀਚਿਰਿਤ੍ਰ ਉਕਤ ਪ੍ਰਸੰਗ, ਮਧ ਕੈਟਭ ਦਾ ਪਹਿਲਾ ਅਧਿਆਇ ਸਮਾਪਤ ਹੈ ॥੧॥
੬ ਪੁਨਹਾ ॥ ਫੇਰ ਮਹਿਖਾਸੁਰ (ਝੋਟੇ) ਜਿਹਾ ਦੈਂਤ ਪੈਦਾ ਹੋ ਗਿਆ। ਫੇਰ ਉਸ ਨੇ ਕਿਆ ਕੀਤਾ । ਬਾਹਾਂ ਦੇ ਜ਼ੋਰ ਨਾਲ ਯੁੱਧ ਕਰਕੇ ਸਾਰਾ ਜਗਤ ਹੀ ਕਬਜ਼ੇ ਵਿਚ ਕਰ ਲਿਆ ।
੭ ਸਾਰੇ ਦੇਵਤੇ ਮਾਰ ਦਿੱਤੇ ਯੁੱਧ ਦੇ ਵਿਚ ਵੰਗਾਰ-ਵੰਗਾਰ ਕੇ। ਸਭ ਨੂੰ ਟੋਟੇ-ਟੋਟੇ ਕਰ ਸੁੱਟਿਆ ਸ਼ਸ਼ਤਰ ਫੜ ਕੇ ॥੧੩॥
੮ ਸ੍ਵੈਯਾ ॥ ਮਹਿਖਾਸਰੁ ਨੇ ਐਸਾ ਯੁੱਧ ਕੀਤਾ ਕਿ ਸਾਰੀ ਦੇਵਤਿਆਂ ਦੀ ਸੈਨਾ ਮਾਰ ਕੇ ਸੁੱਟ ਦਿੱਤੀ, ਮਹਾਨ ਯੁੱਧ ਕੀਤਾ ।
੯ ਦੋ-ਦੋ ਟੁਕੜੇ ਕਰ ਕੇ ਦੁਸ਼ਮਣ ਨੂੰ ਰਣ ਭੂਮੀ ਵਿਚ ਮਹਾਂ ਯੋਧੇ ਨੇ ਮਹਾਂਯੁੱਧ ਕੀਤੀ ।
੧੦ ਲਹੂ ਦੇ ਰੰਗ ਵਿਚ ਭਿੱਜ ਕੇ ਬਾਹਰ ਨਿਕਲਿਆ, ਜਿਸ ਉਸ ਵੇਲੇ ਦੀ ਛਬੀ ਨੂੰ ਵੇਖ ਕੇ ਮੇਰੇ ਮਨ ਵਿਚ ਇਉਂ ਆਇਆ।
੧੧ ਜਾਣੋ ਕਿ ਛੱਤਰੀਆਂ ਨੂੰ ਮਾਰ ਕੇ ਕੁਲਛੇਤਰ ਦੇ ਤਲਾਅ ਵਿਚ ਬਹਿ ਕੇ ਜਾਣੋ ਪਰਸਰਾਮ ਨਹਾਤਾ ਹੈ ॥੧੪॥
੧੨ ਸ੍ਵੈਯਾ ॥ ਉਸੇ ਤਰ੍ਹਾਂ ਮਹਿਖਾਸੁਰ ਦੈਂਤ ਨੇ ਅਸ਼ਤਰ-ਸ਼ਸਤਰ ਸਾਰੇ ਹੀ ਆਰੇ ਨਾਲ ਚੀਰ ਕੇ ਸੁੱਟ ਦਿੱਤੇ ਹਨ ।
੧੩ ਲੋਥ ਦੇ ਉੱਪਰ ਲੋਥ ਡਿੱਗ ਕੇ ਗੁੱਛੇ ਵਾਂਗ ਲੱਥ-ਪੱਥ ਹੋ ਕੇ ਡਿੱਗੇ ਪਏ ਹਨ ਜਿਵੇਂ ਰੱਥ ਤੇ ਭਾਰੀ ਪਹਾੜ ਡਿੱਗੇ ਪਏ ਹੁੰਦੇ ਹਨ ।
੧੪ ਮਿੱਝ ਤੇ ਚਿੱਟੀ ਚਰਬੀ, ਲਹੂ ਵਿਚ ਲਾਲ ਬੇਹਾਲ ਪਏ ਹਨ। ਰਣ ਵਿਚ ਕਾਲੇ ਹਾਥੀ ਡਿੱਗੇ ਪਏ ਹਨ ਜਿਵੇਂ
੧੫ ਦਰਜੀ ਜਮਾਂ ਦੇ ਮਾਰੇ ਹੋਏ ਸਰਦੀ ਦੇ ਦਿਨਾਂ ਵਿਚ ਅਨੇਕ ਪੁਸ਼ਾਕੇ ਤੇ ਕੱਪੜੇ ਕਤਰ ਕੇ ਲੀਰਾਂ ਕਰਕੇ ਸੁੱਟ ਦਿੰਦਾ ਹੈ ॥੧੫॥
੧੬ ਸ੍ਵੈਯਾ ॥ ਰਾਜਾ ਇੰਦਰ ਦੇਵਤਿਆਂ ਨੂੰ ਨਾਲ ਲੈ ਕੇ ਸਾਰੇ ਹੀ ਦੇਵਤਿਆਂ ਦੇ ਰਾਜੇ ਕ੍ਰੋਧ ਵਿਚ ਆ ਕੇ ਵੈਰੀ ਦੀ ਸੈਨਾ ਵੱਲ ਆਏ ।
੧੭ ਮੂੰਹ ਅੱਗੇ ਢਾਲਾਂ ਕਰਕੇ, ਤਲਵਾਰਾਂ ਫੜ ਕੇ ਵੰਗਾਰ ਕੇ ਦੁਸ਼ਮਣ 'ਤੇ ਵਾਰ ਕੀਤੇ ।
੧੮ ਲਹੂ ਵਿਚ ਦੈਂਤ ਇਸ ਤਰ੍ਹਾਂ ਰੰਗੇ ਗਏ ਜਿਨ੍ਹਾਂ ਦੀ ਛਬੀ ਕਵੀ ਦੇ ਮਨ ਵਿਚ ਇਸ ਤਰ੍ਹਾਂ ਆਈ । ਜਾਣੋ
੧੯ ਰਾਮ ਚੰਦਰ ਨੇ ਯੁੱਧ ਜਿੱਤਣ ਤੋਂ ਬਾਅਦ ਰਿੱਛਾਂ, ਬਾਂਦਰਾਂ ਨੂੰ ਲਾਲ ਬਸਤਰ ਸਿਰੋਪਾਉ ਦੇ ਕੇ ਪਹਿਨਾ ਦਿੱਤੇ ਹਨ ਸਾਰਿਆਂ ਨੂੰ ॥੧੬॥
੨੦ ਸ੍ਵੈਯਾ ॥ ਇੱਕ ਜ਼ਖਮੀ ਹੋ ਕੇ ਘੁੰਮਦੇ ਹਨ ਯੁੱਧ ਭੂਮੀ ਦੇ ਵਿਚ, ਇੱਕ ਉਹ ਹਨ ਜੋ ਧਰਤੀ ਤੇ ਲਿਟਦੇ ਹਨ ਤੇ ਵਿਲਕਦੇ ਹਨ, ਰੋਂਦੇ ਹਨ ।
੨੧ ਇਕ ਸਿਰ ਤੋਂ ਬਿਨਾਂ ਧੜ ਦੌੜਦੇ ਹਨ, ਜਿਨ੍ਹਾਂ ਨੂੰ ਵੇਖ ਕੇ ਕਾਇਰ, ਡਰਾਕਲ ਡਰਦੇ ਹਨ—ਬਈ ਕੀ ਆ ਰਿਹਾ ਹੈ।
੨੨ ਇਸ ਤਰ੍ਹਾਂ ਮਹਿਖਾਸੁਰ ਦੈਂਤ ਨੇ ਯੁੱਧ ਕੀਤਾ ਉਸ ਵੇਲੇ ਗਿੱਦੜ, ਗਿਰਝਾਂ ਲਹੂ ਨਾਲ ਰੰਗ ਹੋ ਕੇ ਲਾਲੋ-ਲਾਲ ਹੋ ਗਏ ।
੨੩ ਲਹੂ ਦੇ ਚੱਲ ਰਹੇ ਪ੍ਰਵਾਹ ਦੇ ਵਿਚ ਲੰਮੀਆਂ ਤਾਣ ਕੇ ਸੂਰਮੇ ਇਉਂ ਪਏ ਹਨ ਜਿਵੇਂ ਸ਼ਰਾਬ ਦੇ ਨਸ਼ਈ ਸ਼ਰਾਬ ਪੀ ਕੇ ਮਦ ਵਿਚ ਮਸਤ ਹੋ ਕੇ ਸੁੱਤੇ ਪਏ ਹਨ ॥੧੭॥
੨੪ ਸ੍ਵੈਯਾ ॥ ਮਹਿਖਾਸੁਰ ਦੈਂਤ ਨੇ ਇਹੋ ਜਿਹਾ ਯੁੱਧ ਕੀਤਾ ਕਿ ਸੂਰਜ ਆਪਣੇ ਰਸਤੇ 'ਤੇ ਤੁਰਨਾ ਭੁੱਲ ਗਿਆ ।
੨੫ ਸਾਰੇ ਪਾਸੇ ਸਮੂਹ ਹੀ ਲਹੂ ਚਲਦਾ ਵੇਖ ਕੇ ਬ੍ਰਹਮਾ ਆਪਣੇ ਸਾਰੇ ਗ੍ਰੰਥ ਹੀ ਭੁੱਲ ਗਿਆ-ਹੈਰਾਨ ਹੋ ਗਿਆ ।
੨੬ ਮਾਸ ਪਿਆ ਵੇਖ ਕੇ ਗਿਰਝ ਇਉਂ ਹਨ ਜਿਵੇਂ ਵਿਦਿਆਰਥੀ ਵਿਦਿਆਲੇ ਵਿਚ ਆਪਣਾ ਸਬਕ (ਸੰਥਿਆ) ਪਕਾ ਰਹੇ ਹੁੰਦੇ ਹਨ । ਜਾਂ ਇਉਂ
੨੭ ਜਾਣ ਲਵੋ ਕਿ ਜਿਵੇਂ ਸੁਰਸਤੀ ਨਦੀ ਦੇ ਕਿਨਾਰੇ ਰਹਿਣ ਵਾਲੇ ਸੂਰਮੇ ਖਿੱਚੀ ਜਾਂਦੇ ਹਨ । ਰੁੱਖ ਦੀ ਛਿੱਲ ਨੂੰ ਸਾਧੂ ਲੋਕ ਕਫਨੀ ਬਣਾਉਣ ਲਈ ਖਿੱਚੀ ਜਾਂਦੇ ਹਨ ॥੧੮॥
੨੮ ਦੋਹਰਾ ॥ ਅਣਗਿਣਤ—

☞ ਵਿਸ਼ਨੂੰ ਜੀ ਦੀ ਭੇਟ ਕਰ ਦਿੱਤਾ। ਸ਼ਾਬਾਸ਼ ਹੈ ਉਸ ਦੇ ਬਲ ਤੇ ਬਹਾਦਰੀ ਦੇ ਅਤੇ ਆਫ਼ਰੀਨ ਦੇ ਉਸ ਦੀ ਕੀਤੀ ਜ਼ਬਾਨ ਨੂੰ ਨਿਭਾਉਣ ਦੇ ਨਾਲ ਇਹ ਵੀ ਸਤਿਗੁਰਾਂ ਵੱਲੋਂ ਸਪੱਸ਼ਟ ਕਰ ਕੇ ਦੱਸਣਾ ਹੈ ਕਿ ਉਸ ਅਕਾਲ ਪੁਰਖ ਦੇ ਏਲਚੀ ਕਾਲ ਦੇ ਅੱਗੇ ਰਾਵਣ ਨਾਲੋਂ ਵੀ ਬੜੇ-ਬੜੇ ਬਲਵਾਨ ਇਕ ਛਿਨ ਦੇ ਵਿਚ ਸੱਦਾ ਆਉਣ ਤੇ ਕਿਵੇਂ ਚਲੇ ਜਾਂਦੇ ਨੇ ਫੇਰ ਗਰਬ ਕਾਹਦਾ ?
ਕਹਾਂ ਨਰ ਗਰਬਸਿ ਥੋਰੀ ਬਾਤ ॥ ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥੧॥ ਰਹਾਉ ॥ ਬਹੁਤੁ ਪ੍ਰਤਾਪੁ ਗਾਉ ਸਉ ਪਾਏ ਦੁਇ ਲਖ ਟਕਾ ਬਰਾਤ ॥ ਦਿਵਸ ਚਾਰ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥੨॥ ਨਾ ਕੋਊ ਲੈ ਆਇਆ ਇਹ ਧਨੁ ਨਾ ਕੋਊ ਲੈ ਜਾਤੁ ॥ ਰਾਵਨ ਹੂੰ ਤੇ ਅਧਿਕ ਛਤ੍ਰ ਪਤਿ ਖਿਨ ਮਹਿ ਗਏ ਬਿਲਾਤ ॥ ਅੰਗ ੧੨੫੧ ॥ ਕਬੀਰ ਜੀ ।

☛ (ਪੰਨਾ ੧੪੮ ਦੀ ਬਾਕੀ)
ਨਹੀਂ, ਦੇ ਕੀ ਮਾਇਨੇ ? ਅੰਕ ੬ ਤੱਕ ਪੰਜਾਂ ਅੰਕਾਂ ਦੇ ਵਿਚ ਅਕਾਲ ਪੁਰਖ ਦੀ ਵਡਿਆਈ ਤੇ ਉਸਤਤਿ ਅਤੇ ਆਗਿਆ ਤੇ ਅਰਦਾਸ ਬੇਨਤੀ ਕਰਕੇ ੬ ਅੰਕ ਤੋਂ ਅੱਗੇ ਚੰਡੀ ਚਰਿਤ੍ਰ ਦੀ ਗਰਾਊਂਡਿੰਗ ਆਰੰਭ ਕਰਦੇ ਹਨ ।
ਹ ਇਥੇ ਵੀ "ਜੱਗ ਮਾਤ" ਨੂੰ (ਦੁਰਗਾ ਲਿਖ ਦਿੱਤਾ ਹੈ) ਜਦ ਕਿ ਉਸ ਵੇਲੇ ਅਜੇ ਦੁਰਗਾ ਵਜੂਦ ਵਿਚ ਵੀ ਨਹੀਂ ਸੀ ਆਈ । ਜੇ ਦੁਰਗਾ ਵਜੂਦ ਵਿਚ ਆ ਭੀ ਗਈ ਹੋਵੇ ਤਾਂ ਵੀ ਪਹਿਲੇ ਜਨਮ ਵਿਚ ਉਸ ਨੇ ਕੋਈ ਜੰਗ ਯੁੱਧ ਨਹੀਂ ਕੀਤਾ । ਜਗਮਾਤ ਜੋ ਸਾਰੇ ਸੰਸਾਰ ਦੀ ਮਾਤਾ ਕੁਦਰਤ ਰਾਣੀ ਹੈ ਜੋ ਵਿਸ਼ਨੂੰ ਤੋਂ ਭੀ ਪਹਿਲਾਂ ਹਰ ਸਮੇਂ ਕਾਇਮ ਰਹਿਣ ਵਾਲੀ ਹੈ ਜੋ ਦੇਵਾਂ ਤੇ ਦੇਵੀਆਂ ਦੀ ਵੀ ਜਨਨੀ ਮਾਤਾ ਹੈ ਉਸ ਨੂੰ ਹਰ ਥਾਂ ਦੇਵੀ ਦੁਰਗਾ ਨਾਲ ਜੋੜਿਆ ਗਿਆ ਹੈ ਜੋ ਭੁਲੇਖਾ ਹੈ, ਪ੍ਰਮਾਦ ਹੈ, ਅਸਲੀਅਤ ਨਹੀਂ, ਕਿਛੀ ਭੁੱਲ ਹੈ । ਯਾਦ ਕੀਤਾ ਹੈ ਦੁਰਗਾ ਨੂੰ ਤੇ ਜਾਗ ਪਏ ਨੇ ਵਿਸ਼ਨੂੰ ਜੀ ! ਜੇ ਦੇਵੀ ਨੂੰ ਯਾਦ ਕੀਤਾ ਹੁੰਦਾ ਤਾਂ ਦੇਵੀ ਨੇ ਸਸਤ੍ਰ ਕਿਉਂ ਨਾ ਸੰਭਾਲੇ ਲੜਨ ਲਈ ਵਿਸ਼ਨੂੰ ਜੀ ਕਿਉਂ ਗਏ ? ਸਪੱਸ਼ਟ ਹੈ ਕਿ ਬ੍ਰਹਮਾ ਜੀ ਨੇ ਪ੍ਰਮ ਸ਼ਕਤੀ ਨੂੰ ਯਾਦ ਕੀਤਾ ਤੇ ਉਸ ਸ਼ਕਤੀ ਨੇ ਵਿਸ਼ਨੂੰ ਜੀ ਨੂੰ ਉਹਨਾਂ ਦੈਂਤਾਂ ਨਾਲ ਲੋਹਾ ਲੈਣ ਲਈ ਭੇਜਿਆ ਜਿਵੇਂ ਕਿ ਸਾਰੇ ਇਤਿਹਾਸ ਇਕ ਜ਼ਬਾਨ ਹੋ ਕੇ ਬੋਲਦੇ ਹਨ ਕਿ ਜਦੋਂ ਵੀ ਕੋਈ ਸ਼ਕਤੀ ਪਰਮ ਸ਼ਕਤੀ ਤੋਂ ਉਲਟ ਕੰਮ ਕਰਦੀ ਹੈ ਤਾਂ ਉਥੇ ਵਿਸ਼ਨੂੰ ਜੀ ਹੀ ਕਿਸੇ ਅਵਤਾਰ ਜਾਂ ਕਿਸੇ ਦਰਕਾਰ ਰੂਪ ਦੇ ਵਿਚ ਉਹ ਕੰਮ ਨਿਭਾਉਂਦੇ ਹਨ ਸੋ ਇਥੇ ਨਿਭਾ ਰਹੇ ਹਨ ।
ਕ ਯਾਦ ਰਹੇ ਇਹ ਪਹਿਲਾ ਚੰਡੀ ਚਰਿਤ ਮਾਰਕੰਡੇ ਪੁਰਾਣ ਅਨੁਸਾਰ ਗੁਰਦੇਵ ਨੇ ਉਚਾਰਨ ਕੀਤਾ ਹੈ ਜਿਸ ਵਿਚ ਬਹੁਤ ਅਮੋਲਕ ਬਚਨ ਹੀਰਿਆਂ ਤੁਲ ਜੜੇ ਹਨ ।

[੧]ਮਾਰੇ ਗਨੈ ਕੋ, ਭਜੈ ਜੁ ਸੁਰ ਕਰਿ ਤ੍ਰਾਸ ॥ ਧਾਰਿ ਧਿਆਨ ਮਨ ਸਿਵਾ ਕੋ ਤਕੀ ਪੁਰੀ ਕੈਲਾਸ ॥੧੯॥[ੳ] ਸੋਰਠਾ ॥ [੨]ਦੇਵਨ ਕੋ ਧਨ ਧਾਮ ਸਭ, ਦੈਤਨ ਲੀਓ ਛਿਨਾਇ ਕੈ॥ ਦਏ ਕਾਢ ਸੁਰਧਾਮ ਤੇ, ਬਸੇ ਸਿਵਪੁਰੀ ਜਾਇ ॥੨੦॥ ਦੋਹਰਾ॥ [੩]ਕਿਤਕਿ ਦਿਵਸ ਬੀਤੇ ਤਹਾਂ ਨਾਵਨ ਨਿਕਸੀ ਦੇਵ ॥ ਬਿਧ ਪੂਰਬ ਸਭ ਦੇਵਤਨ, ਕਰੀ ਦੇਵ ਕੀ ਸੇਵ ॥੨੧॥[ਅ] ਰੇਖਤਾ ॥ [੪]ਕਰੀ ਹੈ ਹਕੀਕਤ ਮਾਲੂਮ ਖੁਦ ਦੇਵੀ ਸੇਤੀ; ਲੀਆ ਮਹਖਾਸੁਰ ਹਮਾਰਾ ਛੀਨ ਧਾਮ ਹੈ ॥ [੫]ਕੀਜੈ ਸੋਈ ਬਾਤ ਮਾਤ, ਤੁਮ ਕਉ ਸੁਹਾਤ ਸਭ; ਸੇਵਕਿ ਕਦੀਮ ਤਕ ਆਏ ਤੇਰੀ ਸਾਮ ਹੈ ॥ [੬]ਦੀਜੈ ਬਾਜ ਦੇਸ ਹਮੈ ਮੇਟੀਐ ਕਲੇਸ ਲੇਸ ਕੀਜੀਏ ਅਭੇਸ ਉਨੈ ਬਡੋ ਯਹ ਕਾਮ ਹੈ ॥ [੭]ਕੂਕਰ ਕੋ ਮਾਰਤ ਨ ਕੋਊ ਨਾਮ ਲੈਕੈ ਤਾਹਿ; ਮਾਰਤ ਹੈ ਤਾ ਕੋ, ਲੈ ਕੈ ਖਾਵੰਦ ਕੋ ਨਾਮ ਹੈ ॥੨੨॥ ਦੋਹਰਾ ॥ [੮]ਸੁਨਤ ਬਚਨ ਏ ਚੰਡਕਾ ਮਨ ਮੈ ਉਠੀ ਰਿਸਾਇ॥ ਸਭ ਦੈਤਨ ਕੋ ਛੈ ਕਰਉ; ਬਸਉ ਸਿਵਪੁਰੀ ਜਾਇ ॥੨੩॥ [੯]ਦੈਤਨ ਕੇ ਬਧ ਕੋ ਜਬੈ ਚੰਡੀ ਕੀਓ ਪ੍ਰਕਾਸ ॥ ਸਿੰਘ ਸੰਖ ਅਉ ਅਸਤ੍ਰ ਸਭ; ਸਸਤ੍ਰ ਆਇਗੇ ਪਾਸ॥੨੪॥ [੧੦]ਦੈਤ ਸੰਘਾਰਨ ਕੇ ਨਮਿਤ ਕਾਲ ਜਨਮੁ ਇਹ ਲੀਨ ॥ ਸਿੰਘ ਚੰਡ ਬਾਹਨ ਭਇਓ ਸਤ੍ਰੁਨ ਕਉ ਦੁਖੁ ਦੀਨ॥੨੫॥ ਸ੍ਵੈਯਾ ॥ [੧੧]ਦਾਰੁਨ ਦੀਰਘੁ ਦਿਗਜ ਸੇ ਬਲ ਸਿੰਗਹਿ ਕੇ ਬਲ ਸਿੰਘ ਧਰੇ ਹੈ ॥ [੧੨]ਰੋਮ ਮਨੋ ਸਰ ਕਾਲਹਿ ਕੇ ਜਨ ਪਾਹਨ ਪੀਤ ਪੈ ਬ੍ਰਿਛ ਹਰੇ ਹੈ ॥ [੧੩]ਮੇਰ ਕੇ ਮੱਧਿ ਮਨੋ ਜਮਨਾ ਲਰ ਕੇਤਕੀ ਪੁੰਜ ਪੈ ਭ੍ਰਿੰਗ ਢਰੇ ਹੈ ॥ [੧੪]ਮਾਨੋ ਮਹਾ ਪ੍ਰਿਥ ਲੈ ਕੈ ਕਮਾਨ ਸੁ ਭੂਧਰ ਭੂਮ ਤੇ ਨਿਆਰੇ ਕਰ ਹੈ ॥੨੬॥ ਦੋਹਰਾ ॥ [੧੫]ਘੰਟਾ ਗਦਾ ਤ੍ਰਿਸੂਲ ਅਸ, ਸੰਖ ਸਰਾਸਨ ਬਾਨ ॥ ਚੱਕ੍ਰ ਬੱਕ੍ਰ ਕਰ ਮੈ ਲੀਏ ਜਨ ਗ੍ਰੀਖਮ ਰਿਤ ਭਾਨ ॥੨੭॥ [੧੬]ਚੰਡ ਕੋਪ ਕਰਿ ਚੰਡਕਾ ਏ ਆਯੁਧ ਕਰ ਲੀਨ ॥ ਨਿਕਟ ਬਿਕਟਿ ਪੁਰ ਦੈਤ ਕੇ ਘੰਟਾ ਕੀ ਧੁਨ ਕੀਨ ॥੨੮॥ ਦੋਹਰਾ ॥ [੧੭]ਸੁਨਿ ਘੰਟਾ ਕੇਹਰਿ ਸਬਦਿ ਅਸਰਨ ਅਸਿ ਰਨ ਲੀਨ॥ ਚੜੇ ਕੋਪ ਕੈ ਜੂਥ ਹੁਇ; ਜਤਨ ਜੁੱਧੁ ਕੋ ਕੀਨ ॥੨੯। [੧੮]ਪੈਤਾਲੀਸ ਪਦਮ ਅਸੁਰ ਸਜਜੋ ਕਟਕ ਚਤੁਰੰਗ ॥ ਕਛੁ ਬਾਏਂ ਕਛੁ ਦਾਹਨੈ ਕਛੁ ਭਟ ਨ੍ਰਿਪਕੇ ਸੰਗ ॥੩੦॥ [੧੯]ਭਏ ਇਕੱਠੇ ਦਲ ਪਦਮ[ੲ] ਦਸ ਪੰਦ੍ਰਹ ਅਰੁ ਬੀਸ॥ ਪੰਦ੍ਰਹ ਕੀਨੇ ਦਾਹਨੇ ਦਸ ਬਾਏਂ ਸੰਗਿ ਬੀਸ ॥੩੧॥ ਸ੍ਵੈਯਾ ॥ [੨੦]ਦਉਰ ਸਬੈ ਇਕ ਬਾਰ ਹੀ ਦੈਤ ਸੁ ਆਏ ਹੈ ਚੰਡ ਕੇ ਸਾਮੁਹੇ ਕਾਰੇ ॥ ਲੈ ਕਰਿ ਬਾਨ ਕਮਾਨਨ ਤਾਨ ਘਨੇ ਅਰੁ ਕੋਪ ਸੋਂ ਸਿੰਘ ਪ੍ਰਹਾਰੇ॥ [੨੧]ਚੰਡ ਸੰਭਾਰ

ੳ ਸੋਰਠਾ=ਇਹ ਛੰਦ ਦੋਹੇ ਦਾ ਉਲਟ ਹੈ ।......ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੋਰਠਾ ਛੰਦ ਦਾ ਸਿਰਲੇਖ "ਸਲੋਕ" ਭੀ ਦੇਖੀਦਾ ਹੈ (ਮਹਾਨ ਕੋਸ਼)

ਅ ਰੇਖਤਾ=ਪ੍ਰਾਕ੍ਰਿਤ ਭਾਸ਼ਾ ਦੀ ਕਵਿਤਾ । ਖਾਸ ਕਰਕੇ ਫਾਰਸੀ ਹਿੰਦੀ ਪਦ ਜਿਸ ਛੰਦ ਵਿੱਚ ਮਿਲੇ ਹੋਣ ।

ੲ ਪਦਮ=ਇਕ ਸੌ ਨੀਲ ਪ੍ਰਮਾਣ ਗਿਣਤੀ ਹੈ=੧੦੦੦੦੦੦੦੦੦੦੦੦੦੦੦ ।"

੧ ਜਿਹੜੇ ਬੇਅੰਤ ਦੇਵਤੇ ਮਾਰੇ ਗਏ ਉਹਨਾਂ ਨੂੰ ਕੌਣ ਗਿਣੇ ? ਜਿਹੜੇ ਦੇਵਤੇ ਡਰ ਕੇ ਭੱਜ ਗਏ ਉਹਨਾ ਨੇ ਪਾਰਬਤੀ ਦੇਵੀ ਵੱਲ ਧਿਆਨ ਕੀਤਾ ਮਨ ਦੇ ਵਿਚ, ਕੈਲਾਸ਼ਪੁਰੀ ਦੇ ਵੱਲ ਤੱਕਿਆ ॥੧੯॥

੨ ਸੋਰਠਾ ॥ ਦੇਵਤਿਆਂ ਦੇ ਘਰ ਤੇ ਧਨ ਆਦਿ ਦੈਂਤਾਂ ਨੇ ਆਪਣੇ ਅਧਿਕਾਰ ਵੱਸ ਵਿਚ ਕਰ ਲਏ । ਦੇਵਪੁਰੀ ਦੇ ਵਿਚੋਂ ਬਾਹਰ ਕੱਢ ਦਿੱਤਾ ਜੋ ਜਾ ਕੇ ਸ਼ਿਵ ਜੀ ਦੀ ਪੁਰੀ ਕੈਲਾਸ਼ ਪੁਰੀ 'ਤੇ ਜਾ ਵਸੇ, ਸਾਰੇ ਦੇਵਤੇ ਇਕੱਠੇ ਹੋ ਕੇ ॥੨੦॥

੩ ਦੋਹਰਾ ॥ ਜਦੋਂ ਕਿਤਨੇ ਦਿਨ ਉਥੇ ਬੀਤ ਗਏ ਤਾਂ ਇਕ ਦਿਨ ਇਸ਼ਨਾਨ ਕਰਨ ਲਈ ਦੇਵੀ ਬਾਹਰ ਨਿਕਲੀ, ਤਾਂ ਮਰਯਾਦਾ ਅਨੁਸਾਰ ਸਾਰੇ ਦੇਵਤਿਆਂ ਨੇ ਉਸ ਦੀ ਉਸਤਤ ਕੀਤੀ ॥੨੧॥

੪ ਰੇਖਤਾ ॥ ਤੇ ਸਾਰੀ ਹਕੀਕਤ ਦੀ ਕਹਾਣੀ ਦੇਵੀ ਅੱਗੇ ਦੇਵਾਂ ਨੇ ਪ੍ਰਗਟ ਕੀਤੀ ਤੇ ਦੱਸਿਆ ਕਿ ਮਹਿਖਾਸੁਰ ਦੈਂਤ ਨੇ ਸਾਰੇ ਘਰ-ਘਾਟ ਸਾਥੋਂ ਖੋਹ ਲਏ ਹਨ ।

੫ ਹੁਣ ਤੂੰ ਉਹ ਕੰਮ ਕਰ ਜੋ ਤੈਨੂੰ ਚੰਗਾ ਲਗਦਾ ਹੈ ਅਸੀਂ ਤਾਂ ਸਾਰੇ ਤੇਰੇ ਮੁੱਢ ਕਦੀਮ ਤੋਂ ਸੇਵਕ ਹਾਂ, ਤੇਰੀ ਸ਼ਰਨ ਤੱਕ ਕੇ ਆ ਗਏ ਹਾਂ ।

੬ ਸਾਡਾ ਦੇਸ਼ ਮੋੜ ਕੇ ਸਾਨੂੰ ਦੇ ਦਿਉ ਤਾਂ ਕਿ ਸਾਡਾ ਦੁੱਖ ਦੂਰ ਹੋ ਜਾਵੇ ਅਤੇ ਦੈਂਤਾਂ ਦਾ ਨਾਸ ਕਰ ਦਿਉ ਜੋ ਬਹੁਤ ਵੱਡਾ ਕੰਮ ਹੈ ।

੭ ਕੁੱਤੇ ਨੂੰ ਮਾਰਨ ਵੇਲੇ ਕੋਈ ਕੁੱਤੇ ਦਾ ਨਾਮ ਲੈ ਕੇ ਨਹੀਂ ਮਾਰਦਾ, ਜੇ ਮਾਰਦਾ ਹੈ ਤਾਂ ਉਸ ਦੇ ਮਾਲਿਕ ਦਾ ਨਾਮ ਹੀ ਲੈਂਦਾ ਹੈ । (ਜੋ ਈਸ਼ਵਰੀ ਸ਼ਕਤੀ ਨੂੰ ਚੈਲੰਜ ਹੈ) ॥੨੨॥

੮ ਦੋਹਰਾ ॥ ਇਹ ਕਹਾਣੀ ਸੁਣ ਕੇ ਦੁਰਗਾ ਦੇਵੀ ਮਨ ਦੇ ਵਿਚ ਕ੍ਰੋਧ ਨਾਲ ਭੜਕ ਉੱਠੀ । ਤੇ ਕਿਹਾ ਕਿ ਮੈਂ ਸਾਰੇ ਦੈਂਤਾਂ ਦਾ ਨਾਸ ਕਰਾਂਗੀ ਤਾਂ ਹੀ ਆ ਕੇ ਕੈਲਾਸ਼ ਪੁਰੀ ਵਿਚ ਵਸਾਂਗੀ ਤੁਸੀਂ ਹਾਲ ਸ਼ਿਵਪੁਰੀ ਵਿਚ ਹੀ ਨਿਵਾਸ ਰੱਖੋ ॥੨੩॥

੯ ਜਿਸ ਵੇਲੇ ਦੈਂਤਾਂ ਨੂੰ ਮਾਰਨ ਲਈ ਚੰਡੀ ਨੇ ਬਚਨ ਕੀਤਾ। ਸ਼ੇਰ ਤੇ ਸ਼ੰਖ ਅਤੇ ਅਸਤਰ ਤੇ ਸ਼ਸ਼ਤਰ ਸਾਰੇ ਉਸ ਦੇ ਪਾਸ ਆ ਗਏ ਉਸ ਵੇਲੇ ॥੨੪॥

੧੦ ਸਮਝੋ ਕਿ ਦੈਂਤਾਂ ਦਾ ਨਾਸ ਕਰਨ ਦੇ ਵਾਸਤੇ ਕਾਲ ਨੇ ਜਨਮ ਲੈ ਲਿਆ ਹੈ ਅਤੇ ਦੈਂਤਾਂ ਨੂੰ ਦੁਖੀ ਕਰਨ ਦੇ ਲਈ ਚੰਡੀ ਸਿੰਘ (ਸ਼ੇਰ) 'ਤੇ ਸਵਾਰ ਹੋ ਗਈ ॥੨੫॥

੧੧ ਸ੍ਵੈਯਾ ॥ ਇਉਂ ਸਮਝ ਲਉ ਕਿ ਵੱਡੇ-ਵੱਡੇ ਪਹਾੜ ਕੱਦ ਤੱਕ ਹੇ ਦੈਂਤਾਂ ਨੂੰ ਮਾਰਨ ਵਾਸਤੇ (ਦਲ ਸਿੰਹਕਾ) ਜਿਹਾ ਬਲ ਇਹ ਸ਼ੇਰ ਵਿਚ ਹੈ ਸੀ ਅਤੇ ਉਸ ਸ਼ੇਰ ਦੇ ਵਾਲ

੧੨ ਮਾਨੋ ਕਾਲ ਦੇ ਤੀਰ ਹਨ ਜਾਂ ਪੀਲੇ ਪੱਥਰਾਂ ਦੇ ਪਹਾੜ ਉਹੋ ਹਰੇ ਰੰਗ ਦੇ ਰੁੱਖ ਖੜੇ ਹਨ ।

੧੩ ਦੋ ਪਹਾੜਾਂ ਦੇ ਵਿਚ ਜਾਣੋ ਜਮਨਾ ਨਦੀ ਦੇ ਕਿਨਾਰੇ ਕੇਤਕੀ ਦੇ ਫੁੱਲਾਂ ਦੇ ਭੌਰੇ ਬੈਠੇ ਹਨ ।

੧੪ ਸ਼ੇਰ ਦੀ ਪਿੱਠ 'ਤੇ ਗੋਲ ਰੰਗ ਦੇ ਦਾਗ ਇਉਂ ਪਾਜਦੇ ਸਨ ਜਿਵੇਂ ਪ੍ਰਿਥੁ ਰਾਜ ਨੇ ਬਾਣਾਂ ਦੇ ਨਾਲ ਪਹਾੜ ਚੁੱਕ ਕੇ ਧਰੇ ਸਨ ॥੨੬॥

੧੫ ਦੋਹਰਾ ॥ ਘੰਟਾ, ਗਦਾ, ਤ੍ਰਿਸੂਲ, ਤੇਗ, ਸੰਖ, ਕਮਾਨ ਤੇ ਬਾਣ ਤੇ ਭਿਆਨਕ ਚੱਕਰ ਅੱਠਾਂ ਹੱਥਾਂ ਵਿਚ ਅੱਠੇ ਹਥਿਆਰ ਫੜ ਲਏ ਜੋ ਇਉਂ ਚਮਕਦੇ ਸਨ ਜਿਵੇਂ ਜੇਠ ਦੇ ਮਹੀਨੇ ਸੂਰਜ ਚਮਕਦਾ ਹੈ ॥੨੭॥

੧੬ ਚੰਡੀ ਨੇ ਕ੍ਰੋਧ ਕਰਕੇ ਚੰਡ ਕਰਨ ਵਾਲੀ ਭਾਵ ਨਾਸ ਕਰਨ ਵਾਲੇ ਸ਼ਸ਼ਤਰ ਹੱਥ ਵਿਚ ਲੈ ਲਏ । ਦੈਂਤ ਦੇ ਮਹਿਲ ਭਾਵ ਸ਼ਹਿਰ ਦੇ ਨੇੜੇ ਜਾ ਕੇ ਜੰਗੀ ਬਿਗਲ ਵਜਾ ਦਿੱਤਾ ॥੨੮॥

੧੭ ਦੋਹਰਾ ॥ ਜਿਸ ਵੇਲੇ ਦੈਂਤ ਨੇ ਘੰਟੇ ਦੀ ਤੇ ਸ਼ੇਰ ਦੀ ਆਵਾਜ਼ ਸੁਣੀ ਦੈਂਤਾਂ ਨੇ ਜੰਗੀ ਤਲਵਾਰਾਂ ਲੈ ਲਈਆਂ ਅਤੇ ਟੋਲੇ ਬਣਾ ਕੇ ਕ੍ਰੋਧ ਨਾਲ ਚੜ੍ਹ ਪਏ ਤੇ ਯੁੱਧ ਦਾ ਯਤਨ ਕਰ ਲਿਆ ॥੨੯॥

੧੮ ੪੫ ਪਦਮ ਦੈਂਤ ਚਾਰ ਰੰਗੀ ਸੈਨਾ ਦਾ ਰੂਪ ਬਣਾ ਕੇ ਚੱਲ ਪਿਆ । ਕੁਝ ਸੱਜੇ, ਕੁਝ ਖੱਬੇ ਕੁਝ ਰਾਜੇ ਦੇ ਪਿੱਛੇ ॥੩੦॥

੧੯ ੪੫ ਪਦਮ ਦਲ ਇਕੱਠਾ ਹੋ ਗਿਆ । ਪੰਦਰਾਂ ਪਦਮ ਸੱਜੇ, ਦਸ ਪਦਮ ਖੱਬੇ, ਵੀਹ ਪਦਮ ਪਿੱਛੇ ॥੩੧॥

੨੦ ਸ੍ਵੈਯਾ ॥ ਸਾਰੇ ਹੀ ਦੌੜ ਕੇ ਇਕੋ ਵਾਰ ਦੈਂਤ ਚੰਡੀ ਦੇ ਸਾਹਮਣੇ ਆ ਗਏ ਕਾਲੇ-ਕਾਲੇ । ਹੱਥਾਂ ਵਿਚ ਬਾਣ ਲੈ ਕੇ ਕਮਾਨਾਂ ਤਾਣ ਕੇ ਕਿਤਨੇ ਹੀ ਵੈਰੀ ਕ੍ਰੋਧ ਨਾਲ ਸ਼ੇਰ ਨੂੰ ਮਾਰੇ ।

੨੧ ਚੰਡੀ ਨੇ ਉਹਨਾਂ ਨੂੰ ਸੰਭਾਲ ਕੇ—

[੧]ਤਬੈ ਕਰਵਾਰ ਹਕਾਰ ਕੈ ਸਤ੍ਰ ਸਮੂਹ ਨਿਵਾਰੇ ॥ [੨]ਖਾਂਡਵ ਜਾਰਨ ਕੋ ਅਗਨੀ ਤਿਹ ਪਾਰਥ ਨੇ ਜਨੁ ਮੇਘ ਬਿਡਾਰੇ ॥੩੨॥ ਦੋਹਰਾ ॥ [੩]ਦੈਤ ਕੋਪ ਇਕ ਸਾਮੁਹੇ ਗਇਓ ਤੁਰੰਗਮ ਡਾਰਿ ॥ ਸਨਮੁਖ ਦੇਵੀ ਕੇ ਭਇਓ ਸਲਭ ਦੀਪ ਅਨੁਹਾਰ ॥੩੩॥ ਸ੍ਵੈਯਾ ॥ [੪]ਬੀਰ ਬਲੀ ਸਿਰਦਾਰ ਦੈਈਤ ਸੁ ਕ੍ਰੋਧ ਕੈ ਮਿਆਨ ਤੇ ਖਗੁ ਨਿਕਾਰਿਓ ॥ [੫]ਏਕ ਦਇਓ ਤਨ ਚੰਡ ਪ੍ਰਚੰਡ ਕੈ ਦੂਸਰ ਕੇਹਰਿ ਕੇ ਸਿਰ ਝਾਰਿਓ ॥ [੬]ਚੰਡ ਸੰਭਾਰ ਤਬੈ ਬਲੁ ਧਾਰਿ ਲਇਓ ਗਹਿ ਨਾਰਿ ਧਰਾ ਪਰ ਮਾਰਿਓ ॥ [੭]ਜਿਉ ਧੁਬੀਆ ਸਰਤਾ ਤਟ ਜਾਇਕੈ ਲੈ ਪਟ ਕੋ ਪਟ ਸਾਥ ਪਛਾਰਿਓ ॥੩੪॥ ਦੋਹਰਾ ॥ [੮]ਦੇਵੀ ਮਾਰਿਓ ਦੈਤ ਇਉ ਲਰਿਓ ਜੁ ਸਨਮੁਖ ਆਇ ॥ ਪੁਨਿ ਸਤ੍ਰਨਿ ਕੀ ਸੈਨ ਮੈ ਧਸੀ ਸੁ ਸੰਖੁ ਬਜਾਇ ॥੩੫॥ ਸ੍ਵੈਯਾ ॥ [੯]ਲੈ ਕਰਿ ਚੰਡ ਕੁਵੰਡ ਪ੍ਰਚੰਡ ਮਹਾਂ ਬਰਬੰਡ ਤਬੈ ਇਹ ਕੀਨੋ ॥ [੧੦]ਏਕ ਹੀ ਬਾਰ ਨਿਹਾਰ ਹਕਾਰ ਸੁਧਾਰ ਬਿਦਾਰ ਸਭੈ ਦਲੁ ਦੀਨੋ॥ [੧੧]ਦੈਤ ਘਨੇ ਰਨ ਮਾਹਿ ਹਨੇ ਲਖਿ ਸ੍ਰੋਨ ਸਨੇ ਕਵਿ ਇਉ ਮਨ ਚੀਨੋ॥ [੧੨]ਜਿਉ ਖਗਰਾਜ ਬਡੋ ਅਹਿਰਾਜ ਸਮਾਜ ਕੈ ਕਾਟ ਕਤਾ ਕਰਿ ਲੀਨੋ ॥੩੬॥ ਦੋਹਰਾ॥ [੧੩]ਦੇਵੀ ਮਾਰੇ ਦੈਤ ਬਹੁ ਪ੍ਰਬਲ ਨਿਬਲ ਸੇ ਕੀਨ ॥ ਸਸਤ੍ਰ ਧਾਰ ਕਰਿ ਕਰਨ ਮੈ ਚਮੂੰ ਚਾਲ ਕਰਿ ਦੀਨ ॥੩੭॥ [੧੪]ਭਜੀ ਚਮੂੰ ਮਹਖਾਸੁਰੀ ਤਕੀ ਸਰਨਿ ਨਿਜ ਈਸ॥ ਧਾਇ ਜਾਇ ਤਿਨ ਇਉ ਕਹਿਓ ਹਨਿਓ ਪਦਮ ਭਟ ਬੀਸ ॥੩੮॥ [੧੫]ਸੁਨ ਮਹਖਾਸੁਰ ਮੂੜ ਮਤ ਮਨ ਮੈ ਉਠਿਓ ਰਿਸਾਇ ॥ ਆਗਿਆ ਦੀਨੀ ਸੈਨ ਕੋ ਘੇਰੋ ਦੇਵੀ ਜਾਇ ॥੩੯॥ ਸ੍ਵੈਯਾ ॥ [੧੬]ਬਾਤ ਸੁਨੀ ਪ੍ਰਭ ਕੀ ਸਭ ਸੈਨਹਿ ਸੂਰ ਮਿਲੇ ਇਕੁ ਮੰਤ੍ਰ ਕਰਿਓ ਹੈ॥ [੧੭]ਜਾਇ ਪਰੈਂ ਚਹੂੰ ਓਰ ਤੇ ਧਾਇਕੈ ਠਾਟ ਇਹੈ ਮਨ ਮੱਧਿ ਕਰਿਓ ਹੈ ॥ [੧੮]ਮਾਰਹੀ ਮਾਰ ਪੁਕਾਰ ਪਰੇ ਅਸਿ ਲੈ ਕਰਿ ਮੈ ਦਲੁ ਇਉ ਬਿਹਰਿਓ ਹੈ ॥ [੧੯]ਘੇਰਿ ਲਈ ਚਹੂੰ ਓਰ ਤੇ ਚੰਡ ਸੁ ਚੰਦ ਮਨੋ ਪਰਵੇਖ ਪਰਿਓ ਹੈ ॥੪੦॥ ਸ੍ਵੈਯਾ ॥ [੨੦]ਦੇਖਿ ਚਮੂੰ ਮਹਖਾਸੁਰ ਕੀ ਕਰਿ ਚੰਡ ਕੁਵੰਡ ਪ੍ਰਚੰਡ ਧਰਿਓ ਹੈ ॥ [੨੧]ਦਛਨ ਬਾਮ ਚਲਾਇ ਘਨੇ ਸਰ ਕੋਪ ਭਯਾਨਕ ਜੁੱਧੁ ਕਰਿਓ ਹੈ॥ [੨੨]ਭੰਜਨ ਭੇ ਅਰਿ ਕੇ ਤਨ ਤੇ ਛੁਟ ਸ੍ਰਉਨ ਸਮੂਹ ਧਰਾਨ ਪਰਿਓ ਹੈ ॥ [੨੩]ਆਠਵੋ ਸਿੰਧ ਪਚਾਇਓ ਹੁਤੋ ਮਨੋ ਯਾ ਰਨ ਮੈ ਬਿਧਿ ਨੇ ਉਗਰਿਓ ਹੈ ॥੪੧॥ ਦੋਹਰਾ॥ [੨੪]ਕੋਪ ਭਈ ਅਰਿ ਦਲ ਬਿਖੈ ਚੰਡੀ ਚਕ੍ਰ ਸੰਭਾਰ॥ ਏਕ ਮਾਰਿਕੈ ਦ੍ਵੈ ਕੀਏ ਦ੍ਵੈ ਤੇ ਕੀਨੇ ਚਾਰ ॥੪੨॥ ਸ੍ਵੈਯਾ॥ [੨੫]ਇਹ ਭਾਂਤ ਕੋ ਜੁੱਧੁ ਕਰਿਓ ਸੁਨਿਕੈ ਕਵਲਾਸ ਮੈ ਧਿਆਨ ਛੁਟਿਓ ਹਰਿ ਕਾ॥



੧ ਹੱਥ ਵਿਚ ਹਥਿਆਰ ਲੈ ਕੇ ਵੰਗਾਰ ਕੇ ਵੈਰੀ ਦੇ ਸਾਹਮਣੇ ਚਲਾ ਦਿੱਤੇ ਜਿਵੇਂ—
੨ ਖਾਂਡਵ ਬਾਗ ਦੀ ਲੱਗੀ ਅੱਗ ਨੂੰ ਬੁਝਾਉਣ ਲਈ ਬੱਦਲ ਆਏ ਸਨ ਪਰ ਅਰਜਨ ਨੇ ਅਸਤਰ ਚਲਾ ਕੇ ਬੱਦਲ ਉਡਾ ਦਿੱਤੇ ਸਨ। ਐਉਂ ਹੀ ਚੰਡੀ ਨੇ ਵੈਰੀ ਦਲ ਨੂੰ ਉਡਾ ਕੇ ਦੂਰ ਕਰ ਦਿੱਤਾ ਹੈ ॥੩੨॥
੩ ਦੋਹਰਾ ॥ ਇਕ ਦੈਂਤ ਕ੍ਰੋਧ ਨਾਲ ਦੇਵੀ ਦੇ ਸਾਹਮਣੇ ਚਲਾ ਗਿਆ ਘੋੜਾ ਭਜਾ ਕੇ। ਜਿਸ ਵੇਲੇ ਦੇਵੀ ਦੇ ਸਾਹਮਣੇ ਗਿਆ, ਜਿਵੇਂ ਭਭੱਕੜ (ਪਤੰਗੇ) ਦੀਵੇ ਦੀ ਲਾਟ ਦੇ ਸਾਹਮਣੇ ਜਾਂਦੇ ਹਨ॥੩੩॥
੪ ਸ੍ਵੈਯਾ ॥ ਤੇ ਦੈਂਤਾਂ ਦੇ ਸਰਦਾਰ ਬਲੀ ਦੈਂਤ ਨੇ ਗੁੱਸੇ ਨਾਲ ਮਿਆਨ ਵਿਚੋਂ ਖੰਡਾ ਕੱਢਿਆ, ਤੇ ਇਕ ਵਾਰ ਤਾਂ ਉਸ ਨੇ
੫ ਚੰਡੀ ਦੇ ਮਾਰਿਆ, ਦੂਜਾ ਵਾਰ ਸ਼ੇਰ ਦੇ ਸਿਰ ਵਿਚ ਮਾਰ ਦਿੱਤਾ।
੬ ਚੰਡੀ ਨੇ ਬਲ ਨਾਲ ਉਸ ਦਾ ਵਾਰ ਸੰਭਾਲ ਕੇ ਉਸ ਨੂੰ ਧੌਣ ਤੋਂ ਪਕੜ ਕੇ ਧਰਤੀ 'ਤੇ ਪਟਕਾ ਕੇ ਮਾਰਿਆ। ਜਿਸ ਤਰ੍ਹਾਂ
੭ ਧੋਬੀ ਨਦੀ ਉੱਪਰ ਜਾ ਕੇ ਕੱਪੜੇ ਨੂੰ ਸਿਲ ਉੱਪਰ ਮਾਰਦਾ ਹੈ ॥੩੪॥
੮ ਦੋਹਰਾ ॥ ਦੇਵੀ ਨੇ ਜਿਹੜਾ ਦੈਂਤ ਸਾਹਮਣੇ ਆ ਕੇ ਲੜਿਆ ਇਸੇ ਤਰ੍ਹਾਂ ਉਸ ਨੂੰ ਪਟਕਾ ਮਾਰਿਆ। ਫੇਰ ਵੈਰੀ ਦੀ ਫੌਜ ਵਿਚ ਸੰਖ ਵਜਾ ਕੇ ਜਾ ਧਸੀ ॥੩੫॥
੯ ਸ੍ਵੈਯਾ ॥ ਫੇਰ ਚੰਡੀ ਨੇ ਬੜਾ ਭਾਰੀ ਧਨੁੱਖ ਲੈ ਕੇ ਇਹ ਕੰਮ ਕੀਤਾ।
੧੦ ਕਿ ਇਕੋ ਵਾਰ ਵੇਖ ਕੇ ਵੰਗਾਰ ਕੇ ਸੋਧ ਕੇ ਸਾਰਾ ਦਲ ਬਿਦਾਰ ਮਾਰ ਮੁਕਾਇਆ।
੧੧ ਬੇਅੰਤ ਦੈਂਤ ਯੁੱਧ ਦੇ ਵਿਚ ਕਤਲ ਕਰਕੇ ਕਤਾਰ ਦੀ ਕਤਾਰ ਲਹੂ ਡੋਲ ਕੇ ਮਾਰ ਸੁੱਟੇ ਜਿਨ੍ਹਾਂ ਨੂੰ ਕਵੀ ਨੇ ਇਉਂ ਜਾਣਿਆ ਹੈ ਕਿ—
੧੨ ਜਿਵੇਂ ਗਰੁੜ ਵੱਡੇ-ਵੱਡੇ ਸੱਪਾਂ ਦੇ ਸਮਾਜ ਨੂੰ ਕੱਟ ਕੇ ਕੁਤਰਾ ਕਰ ਦਿੰਦਾ ਹੈ ॥੩੬॥
੧੩ ਦੋਹਰਾ ॥ ਇਸ ਤਰ੍ਹਾਂ ਦੇਵੀ ਨੇ ਬਹੁਤ ਦੈਂਤ ਮਾਰ ਦਿੱਤੇ। ਦੈਂਤਾਂ ਦੀ ਫੌਜ ਦੀ ਤਾਕਤ ਬਲਵਾਨ ਤੋਂ ਨਿਰਬਲ ਕਰ ਦਿੱਤੀ। ਸ਼ਸ਼ਤਰਾਂ ਨੂੰ ਹੱਥਾਂ ਵਿਚ ਪਕੜ ਕੇ ਵੈਰੀ ਦੀ ਫੌਜ ਭਜਾ ਦਿੱਤੀ ॥੩੭॥
੧੪ ਮਹਿਖਾਸੁਰ ਦੈਂਤ ਦੀ ਫੌਜ ਭੱਜ ਗਈ ਆਪਣੇ ਮਾਲਿਕ ਦੀ ਸ਼ਰਨ ਜਾ ਲਈ। ਮੁੜ ਕੇ ਜਾ ਕੇ ਉਸ ਨੇ ਰਾਜੇ ਪਾਸ ਜਾ ਕੇ ਇਸ ਤਰ੍ਹਾਂ ਕਿਹਾ ਕਿ ਸਾਡੇ ਵੀਹ ਪਦਮ ਸੂਰਮੇ ਮਾਰੇ ਗਏ ॥੩੮॥
੧੫ ਮੱਤ ਦੇ ਮਾਰੇ ਮਹਿਖਾਸੁਰ ਨੇ ਇਹ ਗੱਲ ਸੁਣ ਕੇ ਮਨ ਦੇ ਵਿਚ ਕ੍ਰੋਧ ਕਰਕੇ ਤੜਪ ਪਿਆ ਤੇ ਹੋਰ ਸੈਨਾ ਨੂੰ ਹੁਕਮ ਦੇ ਦਿੱਤਾ ਕਿ ਜਾ ਕੇ ਦੇਵੀ ਨੂੰ ਘੇਰ ਲਵੋ ॥੩੯॥
੧੬ ਸ੍ਵੈਯਾ ॥ ਜਿਸ ਵੇਲੇ ਆਪਣੇ ਮਾਲਿਕ ਦੀ ਗੱਲ ਸੁਣੀ ਸਾਰੀ ਸੈਨਾ ਨੇ ਤਾਂ ਸੂਰਮਿਆਂ ਨੇ ਮਿਲ ਕੇ ਇਕ ਸਲਾਹ ਕਰ ਲਈ ਅਤੇ
੧੭ ਚਾਰੇ ਪਾਸਿਆਂ ਤੋਂ ਇਕੱਠੇ ਹੋ ਕੇ ਜਾ ਪਏ ਅਤੇ ਇਹ ਗੱਲ ਆਪਣੇ ਮਨ ਵਿਚ ਠਾਣ ਲਈ। ਮਾਰੋ ਮਾਰ ਕਹਿੰਦੇ ਹੋਏ
੧੮ ਤਲਵਾਰਾਂ ਲੈ ਕੇ ਦਲ ਵਿਚ ਇਉਂ ਫਿਰਨ ਲੱਗੇ ਅਤੇ
੧੯ ਦੁਰਗਾ ਦੇਵੀ ਚਾਰੇ ਪਾਸਿਆਂ ਤੋਂ ਘੇਰ ਲਈ ਜਿਵੇਂ ਚੰਦ ਦੇ ਆਲੇ-ਦੁਆਲੇ ਪ੍ਰਵਾਰ ਘੇਰਾ ਪੈ ਜਾਂਦਾ ਹੈ ॥੪੦॥
੨੦ ਸ੍ਵੈਯਾ ॥ ਮਹਿਖਾਸੁਰ ਦੀ ਫੌਜ ਦੇ ਘੇਰੇ ਨੂੰ ਵੇਖ ਕੇ ਹੱਥ ਵਿਚ ਬੜਾ ਭਾਰੀ ਸਖਤ ਧਨੁੱਖ ਪਕੜ ਲਿਆ ਅਤੇ
੨੧ ਸੱਜੇ-ਖੱਬੇ ਅਨੇਕ ਤੀਰ ਕ੍ਰੋਧ ਦੇ ਨਾਲ ਭਿਅੰਕਰ ਯੁੱਧ ਕੀਤਾ।
੨੨ ਵੈਰੀ ਦੇ ਤਨ ਦੇ ਫੁਟਣ ਨਾਲ ਸਾਰਾ ਲਹੂ ਧਰਤੀ 'ਤੇ ਆ ਪਿਆ।
੨੩ ਜੋ ਇਉਂ ਜਾਪਦਾ ਸੀ ਕਿ ਇਹ ਅਠਵਾਂ ਸਮੁੰਦਰ (ਲਹੂ ਦਾ) ਪ੍ਰਭੂ ਨੇ ਆਪਣੇ ਪੇਟ ਵਿਚ ਹਜ਼ਮ ਕੀਤਾ ਹੋਇਆ ਸੀ। ਇਸ ਬਹਾਨੇ ਨਾਲ ਉਸ ਨੇ ਪੇਟ ਵਿਚੋਂ ਉਗਲ ਕੇ ਬਾਹਰ ਕੱਢ ਦਿੱਤਾ ਹੈ ॥੪੧॥
੨੪ ਦੋਹਰਾ ॥ ਕ੍ਰੋਧ ਵਿਚ ਆ ਗਈ ਚੰਡੀ ਦੁਸ਼ਮਣ ਦੇ ਦਲ ਵਿਚ ਚੰਡੀ ਨੇ ਚੱਕਰ ਸੰਭਾਲ ਲਿਆ। ਇਕ ਨੂੰ ਕੱਟ ਕੇ ਦੋ ਕਰ ਦਿੱਤਾ ਤੇ ਦੋ ਨੂੰ ਕੱਟ ਕੇ ਚਾਰ ਟੋਟੇ ਕਰ ਦਿੱਤੇ ॥੪੨॥
੨੫ ਸ੍ਵੈਯਾ ॥ ਇਸ ਤਰੀਕੇ ਨਾਲ ਯੁੱਧ ਕੀਤਾ ਜਿਸ ਨੂੰ ਸੁਣ ਕੇ ਕੈਲਾਸ਼ ਪਰਬਤ 'ਤੇ ਬੈਠੇ ਸ਼ਿਵ ਜੀ ਦੀ ਤਾੜੀ ਖੁੱਲ ਗਈ।

[੧]ਪੁਨਿ ਚੰਡ ਸੰਭਾਰ ਉਭਾਰ ਗਦਾ ਧੁਨਿ ਸੰਖ ਬਜਾਇ ਕਰਿਓ ਖਰਕਾ ॥ [੨]ਸਿਰ ਸਤ੍ਰੁਨਿ ਕੇ ਪਰ ਚਕ੍ਰ ਪਰਿਓ ਛੁਟ ਐਸੇ ਬਹਿਓ ਕਰਿ ਕੇ ਬਰਕਾ ॥ ਜਨੁ ਖੇਲਨ ਕੋ ਸਰਤਾ ਤਟ ਜਾਇ ਚਲਾਵਤ ਹੈ ਛਿਛਲੀ ਲਰਕਾ ॥੪੩॥ ਦੋਹਰਾ ॥ [੪]ਦੇਖ ਚਮੂੰ ਮਹਿਖਾਸੁਰੀ ਦੇਵੀ ਬਲਹਿ ਸੰਭਾਰਿ ॥ ਕਛੁ ਸਿੰਘਹਿ ਕਛੁ ਚਕ੍ਰ ਸੋਂ ਡਾਰੇ ਸਭੈ ਸੰਘਾਰਿ ॥੪੪॥ [੫]ਇਕ ਭਾਜੇ ਨ੍ਰਿਪ ਪੈ ਗਏ ਕਹਿਓ ਹਤੀ ਸਭ ਸੈਨ ॥ ਇਉ ਸੁਨਿਕੈ ਕੋਪਿਓ ਅਸੁਰ ਚੜਿ ਆਇਓ ਰਨ ਐਨ ॥੪੫॥ ਸ੍ਵੈਯਾ ॥ [੬]ਜੂਝ ਪਰੀ ਸਭ ਸੈਨ ਲਖੀ ਜਬ; ਤੌ ਮਹਖਾਸੁਰ ਖੱਗੁ ਸੰਭਾਰਿਓ ॥ [੭]ਚੰਡ ਪ੍ਰਚੰਡ ਕੇ ਸਾਮੁਹਿ ਜਾਇ, ਭਇਆਨਕ ਭਾਲਕ ਜਿਉ ਭਭਕਾਰਿਓ ॥ [੮]ਮੁਗਦਰੁ ਲੈ ਅਪਨੇ ਕਰਿ ਚੰਡ ਸੁ ਕੈ ਬਰਿ ਤਾ ਤਨ ਊਪਰ ਡਾਰਿਓ ॥ [੯]ਜਿਉ ਹਨੂੰਮਾਨ ਉਖਾਰ ਪਹਾਰ ਕੋ ਰਾਵਨ ਕੇ ਉਰ ਭੀਤਰ ਮਾਰਿਓ ॥੪੬॥ [੧੦]ਫੇਰ ਸਰਾਸਨ ਕੋ ਗਹਿਕੈ ਕਰ; ਬੀਰ ਹਨੇ ਤਿਨ ਪਾਨ ਨ ਮੰਗੇ ॥ [੧੧]ਘਾਇਲ ਘੂਮ ਪਰੇ ਰਨ ਮਾਂਹਿ ਕਰਾਹਤ ਹੈ ਗਿਰ ਸੇ ਗਜ ਲੰਗੇ॥ [੧੨]ਸੂਰਨ ਕੇ ਤਨ ਕਉਚਨ ਸਾਥਿ ਪਰੇ ਧਰ ਭਾਉ ਉਠੇ ਤਹ ਚੰਗੇ ॥ [੧੩]ਜਾਨੋ ਦਵਾ ਬਨ ਮਾਝ ਲਗੇ ਤਹ ਕੀਟਨ ਭੱਛ ਕੌ ਦਉਰੇ ਭੁਜੰਗੇ ॥੪੭॥ ਸ੍ਵੈਯਾ ॥ [੧੪]ਕੋਪ ਭਰੀ ਰਨ ਚੰਡ ਪ੍ਰਚੰਡ ਸੁ ਪ੍ਰੇਰ ਕੇ ਸਿੰਘ ਧਸੀ ਰਨ ਮੈ ॥ [੧੫]ਕਰਵਾਰ ਲੈ ਲਾਲ ਕੀਏ ਅਰਿ ਖੇਤ ਲਗੀ ਬੜਵਾਨਲ ਜਿਉ ਬਨ ਮੈ ॥ [੧੬]ਤਬ ਘੇਰਿ ਲਈ ਚਹੂੰ ਓਰ ਤੇ ਦੈਤਨ ਇਉ ਉਪਮਾ ਉਪਜੀ ਮਨ ਮੈ ॥ [੧੭]ਮਨ ਤੇ ਤਨ ਤੇਜੁ ਚਲਿਓ ਜਗ ਮਾਤ ਕੋ ਦਾਮਨ ਜਾਨ ਚਲੇ ਘਨ ਮੈ ॥੪੮॥ [੧੮]ਫੂਟ ਗਈ ਧੁਜਨੀ ਸਗਰੀ ਅਸਿ ਚੰਡ ਪ੍ਰਚੰਡ ਜਬੈ ਕਰਿ ਲੀਨੋ ॥ [੧੯]ਦੈਤ ਮਰੈ ਨਹਿ ਬੇਖ ਕਰੇ ਬਹੁ; ਤਉ ਬਰਬੰਡ ਮਹਾਂ ਬਲ ਕੀਨੋ ॥ [੨੦]ਚਕ੍ਰ ਚਲਾਇ ਦਇਓ ਕਰਿ ਤੇ; ਸਿਰ ਸਤ੍ਰੁ ਕੋ ਮਾਰ ਜੁਦਾ ਕਰਿ ਦੀਨੋ ॥ [੨੧]ਸ੍ਰਉਨਤ ਧਾਰ ਚਲੀ ਨਭ ਕੋ ਜਨੁ ਸੂਰ ਕੋ ਰਾਮ ਜਲਾਂਜਲ ਦੀਨੋ ॥੪੯॥ ਸ੍ਵੈਯਾ ॥ [੨੨]ਸਭ ਸੂਰ ਸੰਘਾਰ ਦਏ ਤਿਹ ਖੇਤ ਮਹਾਂ ਬਰ ਬੰਡ ਪਰਾਕ੍ਰਮ ਕੈ ॥ [੨੩]ਤਹ ਸ੍ਰਉਨਤ ਸਿੰਧ ਭਇਓ ਧਰਨੀ ਪਰਿ ਪੁੰਜ ਗਿਰੇ ਅਸਿ ਕੈ ਧਮ ਕੈ ॥ [੨੪]ਜਗਮਾਤ ਪ੍ਰਤਾਪ ਹਨੇ ਸੁਰ ਤਾਪ ਸੁ ਦਾਨਵ ਸੈਨ ਗਈ ਜਮ ਕੈ ॥ [੨੫]ਬਹੁਰੌ ਅਰਿ ਸਿੰਧੁਰ ਕੇ ਦਲ ਪੈਠ ਕੈ ਦਾਮਨ ਜਿਉ ਦੁਰਗਾ ਦਮ ਕੈ ॥੫੦॥ ਦੋਹਰਾ ॥ [੨੬]ਜਬ ਮਹਖਾਸੁਰ ਮਾਰਿਓ ਸਬ ਦੈਤਨ ਕੋ ਰਾਜ ॥ ਤਬ ਕਾਇਰ ਭਾਜੇ ਸਭੈ ਛਾਡਿਓ ਸਕਲ ਸਮਾਜ ॥੫੧॥ ਕਬਿਤੁ ॥ [੨੭]ਮਹਾਬੀਰ ਕਹਰੀ, ਦੁਪਹਰੀ ਕੋ ਭਾਨ ਮਾਨੋ; ਦੇਵਨ ਕੇ ਕਾਜ ਦੇਵੀ ਡਾਰਿਓ ਦੈਤ

੧ ਫੇਰ ਚੰਡੀ ਨੇ ਗਦਾ ਚੁੱਕ ਕੇ ਉਭਾਰੀ ਤੇ ਸੰਖ ਵਜਾ ਕੇ ਗਦਾ ਮਾਰ-ਮਾਰ ਕੇ ਖੜਕਾ ਕਰ ਦਿੱਤਾ।
੨ ਵੈਰੀ ਦੇ ਸਿਰ ਚੱਕਰਇਉਂ ਪਿਆ ਫਿਰਦਾ ਸੀ ਹੱਥੋਂ ਨਿਕਲ ਕੇ, ਜਿਵੇਂ ਬੱਚੇ ਕਿਸੇ ਸਰੋਵਰ ਦੇ ਕਿਨਾਰੇ
੩ ਠੀਕਰੀ ਚਲਾਉਂਦੇ ਹਨ। ਉਹ ਤਰਦੀ ਹੋਈ ਪਾਣੀ ਤੋਂ ਅੱਗੇ ਹੀ ਅੱਗੇ ਤੁਰੀ ਜਾਂਦੀ ਹੈ ॥੪੩॥
੪ ਦੋਹਰਾ ॥ ਮਹਿਖਾਸੁਰ ਦੀ ਸੈਨਾ ਨੂੰ ਵੇਖ ਕੇ ਦੇਵੀ ਨੇ ਆਪਣੇ ਬਲ ਨੂੰ ਸੰਭਾਲਿਆ। ਕੁਝ ਸ਼ੇਰ ਨੇ ਕੁਝ ਚੱਕਰ ਨਾਲ ਸਾਰੇ ਮਾਰ ਸੁੱਟੇ ॥੪੪॥
੫ ਕੁਝ ਭੱਜ ਕੇ ਰਾਜੇ ਪਾਸ ਚਲੇ ਗਏ ਤੇ ਜਾ ਕੇ ਕਿਹਾ ਕਿ ਸਾਰੀ ਸੈਨਾ ਮਾਰੀ ਗਈ ਹੈ। ਇਹ ਸੁਣ ਕੇ ਕ੍ਰੋਧ ਵਿਚ ਆਇਆ ਦੈਂਤ ਆਪ ਚੜ੍ਹਾਈ ਕਰਕੇ ਆ ਗਿਆ ਰਣ ਦੇ ਵਿਚ ॥੪੫॥
੬ ਸ੍ਵੈਯਾ ॥ ਜਿਸ ਵੇਲੇ ਮਰੀ ਪਈ ਉਸ ਨੇ ਸਾਰੀ ਸੈਨਾ ਵੇਖੀ ਤਾਂ ਮਹਿਖਾਸੁਰ ਨੇ ਆਪ ਖੜਗ ਸੰਭਾਲ ਲਿਆ।
੭ ਤੇਜਵੰਤ ਚੰਡੀ ਦੇ ਸਾਹਮਣੇ ਜਾ ਕੇ ਵੱਡੇ ਡਰਾਉਣੇ ਰਿੱਛ ਵਾਂਗ ਜਾ ਕੇ ਬੁੜਕਿਆ।
੮ ਤਾਂ ਚੰਡੀ ਨੇ ਮੁਗਦਰ ਲੈ ਕੇ ਜ਼ੋਰ ਨਾਲ ਉਸ ਦੇ ਸਰੀਰ ਦੇ ਉੱਪਰ ਇਉਂ ਮਾਰਿਆ
੯ ਜਿਸ ਤਰ੍ਹਾਂ ਹਨੂੰਮਾਨ ਨੇ ਪਹਾੜ ਉਖਾੜ ਕੇ ਰਾਵਣ ਦੇ ਢਿੱਡ ਵਿਚ ਮਾਰਿਆ ਸੀ ॥੪੬॥
੧੦ ਫੇਰ ਦੁਰਗਾ ਨੇ ਤੀਰ ਕਮਾਨ ਪਕੜ ਕੇ ਯੋਧੇ ਮਾਰ ਸੁੱਟੇ। ਜਿਸ ਦੇ ਤੀਰ ਲੱਗ ਗਿਆ ਉਸ ਨੇ ਪਾਣੀ ਨਹੀਂ ਮੰਗਿਆ।
੧੧ ਜ਼ਖਮੀ ਘੁਮੇੜੀਆਂ ਖਾ ਕੇ ਮੈਦਾਨ ਵਿਚ ਡਿੱਗ ਪਏ ਹਨ ਹਾਲ ਦੁਹਾਈ ਕਰਦੇ ਹਨ ਪਹਾੜਾਂ ਜਿਹੇ ਵਜੂਦ ਜਿਵੇਂ ਲੰਗੜਾ ਹਾਥੀ ਚੀਕਾਂ ਮਾਰਦਾ ਹੈ।
੧੨ ਸੂਰਮਿਆਂ ਦੇ ਸਰੀਰ ਲੋਹੇ ਨਾਲ ਮੜ੍ਹੇ ਹੋਏ ਹਨ। ਧਰਤੀ 'ਤੇ ਜਿਨ੍ਹਾਂ ਨੂੰ ਵੇਖ ਕੇ ਮੇਰੇ ਮਨ ਵਿਚ ਚੰਗੇ ਭਾਵ ਉੱਠਦੇ ਹਨ।
੧੩ ਇਉਂ ਜਾਣੋ ਕਿ ਵਣ ਨੂੰ ਅੱਗ ਲੱਗ ਗਈ ਹੈ ਜਿਸ ਦੇ ਭੈ ਤੇ ਕੀੜੇ-ਮਕੌੜੇ ਬਾਹਰ ਨੂੰ ਭੱਜਦੇ ਹਨ। ਸੱਪਾਂ ਨੂੰ ਦੌੜ ਕੇ ਖਾਣ ਲਈ ਸਮਾਂ ਹੱਥ ਆ ਗਿਆ ॥੪੭॥
੧੪ ਸ੍ਵੈਯਾ ॥ ਗੁੱਸੇ ਨਾਲ ਭਰੀ ਹੋਈ ਯੁੱਧ ਦੇ ਵਿਚ ਦੁਰਗਾ ਤੇਜ਼ੀ ਨਾਲ ਸ਼ੇਰ ਨੂੰ ਪ੍ਰੇਰ ਕੇ ਯੁੱਧ ਦੇ ਵਿਚ ਜਾ ਧਸੀ ਹੈ।
੧੫ ਤਲਵਾਰ ਲੈ ਕੇ ਮੂੰਹ ਲਾਲ ਕਰਕੇ ਵੈਰੀ ਦੇ ਰਣ ਖੇਤ ਵਿਚ ਜਿਵੇਂ ਵਣ ਨੂੰ ਅੱਗ ਲੱਗੀ ਹੁੰਦੀ ਹੈ।
੧੬ ਉਸ ਵੇਲੇ ਦੈਂਤਾਂ ਨੇ ਦੁਰਗਾ ਨੂੰ ਚਾਰੇ ਪਾਸਿਓਂ ਘੇਰ ਲਿਆ ਜਿਸ ਦੀ ਉਪਮਾ ਮੈਂ ਲੇਖਕ ਦੇ ਮਨ ਵਿਚ ਆਈ ਹੈ। ਜਾਣੋ—
੧੭ ਜਗਤ ਮਾਤਾ ਦੇ ਤਨ ਵਿਚੋਂ ਮਨ ਦਾ ਤੇਜ ਚਮਕਿਆ ਹੈ ਜਿਵੇਂ ਬਿਜਲੀ ਕਾਲੇ ਬੱਦਲ ਵਿਚ ਜਾ ਸਮਾਉਂਦੀ ਹੈ ॥੪੮॥
੧੮ ਧੁਜਨੀ (ਸੈਨਾ) ਦੈਂਤਾ ਦੀ ਸੈਨਾ ਫੁੱਟ ਕੇ ਖਿਲਰ-ਪਿੱਲਰ ਗਈ ਜਿਸ ਵੇਲੇ ਚੰਡੀ ਨੇ ਤਲਵਾਰ ਹੱਥ ਵਿਚ ਲਈ—
੧੯ ਬਹੁਤ ਦੈਂਤ ਮਰ ਗਏ ਤਦ ਬਲਵਾਨ ਦੁਰਗਾ ਨੇ ਮਹਾਂ ਬਲ ਧਾਰ ਲਿਆ ਅਤੇ ਹੱਥ ਵਿਚ ਲੈ ਕੇ
੨੦ ਚੱਕਰ ਚਲਾ ਦਿੱਤਾ ਮਹਿਖਾਸੁਰ ਦੇ ਮਾਰ ਕੇ ਸਿਰ ਵੱਖਰਾ ਕਰ ਦਿੱਤਾ।
੨੧ ਲਹੂ ਦੀ ਧਾਰ ਧੜ ਵਿਚੋਂ ਫੁਹਾਰੇ ਵਾਂਗ ਨਿਕਲ ਕੇ ਉੱਪਰ ਨੂੰ ਇਉਂ ਜਾ ਕੇ ਧਾਰ ਬਣ ਕੇ ਡਿੱਗਣ ਲੱਗੀ ਜਿਵੇਂ ਪਰਸ ਰਾਮ ਨੇ ਸੂਰਜ ਨੂੰ ਪਾਣੀ ਚੜ੍ਹਾਇਆ ਹੈ ਭਾਵ (ਜਲਧਾਰਾ) ॥੪੯॥
੨੨ ਸ੍ਵੈਯਾ ॥ ਜਦੋਂ ਚੰਡੀ ਨੇ ਸੂਰਮੇ ਮਾਰ ਸੁੱਟੇ ਰਣ ਭੂਮੀ ਦੇ ਵਿਚ ਬਹੁਤ ਵੱਡਾ ਪੁਰਸ਼ਾਰਥ ਕਰਕੇ—
੨੩ ਉਸ ਵੇਲੇ ਲਹੂ ਦਾ ਸਾਗਰ ਹੀ ਬਣ ਗਿਆ ਧਰਤੀ ਉੱਪਰ ਤਲਵਾਰ ਦੇ ਝਟਕੇ ਹੋਏ ਇਕ ਵੱਢਿਉਂ ਧਰਤੀ 'ਤੇ ਜਾ ਡਿੱਗੇ।
੨੪ ਜਗਤ ਮਾਤਾ ਦੇ ਪ੍ਰਤਾਪ ਕਰਕੇ ਦੇਵਤਿਆਂ ਦਾ ਦੁੱਖ ਦੂਰ ਹੋ ਗਿਆ ਅਤੇ ਦੈਂਤਾਂ ਦੀ ਸੈਨਾ ਯਮ ਲੋਕ ਭਾਵ ਯਮਰਾਜ ਦੇ ਘਰ ਚਲੀ ਗਈ।
੨੫ ਤੇ ਬਾਅਦ ਵਿਚ ਵੈਰੀ ਦੀ ਹਾਥੀਆਂ ਜਿਹੇ ਦਲਾਂ ਦੀਆਂ ਲਾਸ਼ਾਂ ਦੇ ਵਿਚ ਖੜ੍ਹੀ ਜਾ ਬੈਠੀ ਖੁਸ਼ੀ ਦਾ ਨੂਰ ਦੇਵੀ ਦੇ ਚਿਹਰੇ ਤੋਂ ਬਿਜਲੀ ਜਿਹਾ ਲਿਸ਼ਕਾਰਾ ਪੈਣ ਲੱਗਾ ॥੫੦॥
੨੬ ਦੋਹਰਾ ॥ ਜਿਸ ਵੇਲੇ ਮਹਿਖਾਸੁਰ ਮਾਰ ਦਿੱਤਾ ਜੋ ਸਾਰੇ ਦੈਂਤਾਂ ਦਾ ਰਾਜਾ ਸੀ, ਤਾਂ ਉਸ ਵੇਲੇ ਕਾਇਰ, ਡਰਪੋਕ ਸਾਰੇ ਹੀ ਉਥੋਂ ਭੱਜ ਉੱਠੇ। ਸਾਰਾ ਸਾਜੋ ਸਮਾਨ ਤੇ ਸਾਥੀ ਛੱਡ ਦਿੱਤੇ ॥੫੧॥
੨੭ ਕਬਿੱਤ ॥ ਮਹਾਨ ਸੂਰਮਾ ਜੋ ਹਾੜ ਦੇ ਮਹੀਨੇ ਦੇ ਸੂਰਜ ਵਾਂਗ ਦੇਵਤਿਆਂ ਤੇ ਪਬਲਿਕ ਨੂੰ ਤਪਾਉਂਦਾ ਸੀ ਭਾਵ ਹਾੜ ਦੇ ਮਹੀਨੇ ਦੁਪਹਿਰ ਦੇ ਸੂਰਜ ਵਾਂਗ ਤੇਜਸਵੀ ਸੀ ਉਸ ਨੂੰ ਦੇਵੀ ਨੇ ਦੇਵਤਿਆਂ 'ਤੇ ਕੰਮ ਸਵਾਰਨ ਲਈ ਮਾਰ ਕੇ ਸੁੱਟ ਦਿੱਤਾ ਤੇ ਐਨ ਠੰਢਾ ਕਰ ਦਿੱਤਾ।

ਮਾਰਿਕੈ ॥ [੧]ਅਉਰ ਦਲੁ ਭਾਜਿਓ ਜੈਸੇ ਪਉਨ ਹੂੰ ਤੇ ਭਾਜੇ ਮੇਘ ਇੰਦ੍ਰ ਦੀਨੋ ਰਾਜ ਬਲੁ ਆਪਨੋ ਸੋ ਧਾਰਿ ਕੈ ॥ [੨]ਦੇਸ ਦੇਸ ਕੇ ਨਰੇਸ ਡਾਰੇ ਹੈ ਸੁਰੇਸ ਪਾਇ; ਕੀਨੋ ਅਭਖੇਕ ਸੁਰ ਮੰਡਲ ਬਿਚਾਰਿਕੈ[ੳ] ॥ [੩]ਈਹਾਂ ਭਈ ਗੁਪਤਿ, ਪ੍ਰਗਟਿ ਜਾਇ ਤਹਾਂ ਭਈ; ਜਹਾਂ ਬੈਠੇ ਹਰਿ, ਹਰਿ ਅੰਬਰਿ ਕੋ ਡਾਰਿਕੈ ॥੫੨॥

[੪]ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤ ਬਿਲਾਸ ਮਹਖਾਸੁਰ ਬਧਹਿ ਨਾਮ ਦੁਤੀਆ ਧਿਆਇ ॥੨॥

ਦੋਹਰਾ ॥ [੫]ਲੋਪ ਚੰਡਕਾ ਹੋਇ ਗਈ ਸੁਰਪਤਿ ਕੌ ਦੇ ਰਾਜ ॥ ਦਾਨਵ ਮਾਰ ਅਭੇਖ ਕਰਿ ਕੀਨੇ ਸੰਤਨ ਕਾਜ ॥੫੩॥ ਸ੍ਵੈਯਾ ॥ [੬]ਯਾਤੇ ਪ੍ਰਸੰਨਿ ਭਏ ਹੈ ਮਹਾਂਮੁਨਿ [ਅ]ਦੇਵਨ ਕੇ ਤਪ ਮੈ ਸੁਖ ਪਾਵੈਂ ॥ [੭]ਜੱਗਯ ਕਰੈ ਇਕ ਬੇਦ ਰਰੈ ਭਵ ਤਾਪ ਹਰੈ ਮਿਲਿ ਧਿਆਨਹਿ ਲਾਵੈਂ ॥ [੮]ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ ॥ [੯]ਕਿੰਨਰ ਗੰਧ੍ਰਪ ਗਾਨ ਕਰੈ ਗਨਿ ਜੱਛ ਅਪੱਛਰ ਨਿਰਤ ਦਿਖਾਵੈਂ ॥੫੪॥ [੧੦]ਸੰਖਨ ਕੀ ਧੁਨ ਘੰਟਨਿ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ ॥ [੧੧]ਆਰਤੀ ਕੋਟ ਕਰੈ ਸੁਰ ਸੁੰਦਰ ਪੇਖ ਪੁਰੰਦਰ ਕੇ ਬਲਿ ਜਾਵੈਂ[ੲ] ॥ [੧੨]ਦਾਨ ਤਦੱਛਨ ਦੈ ਕੈ ਪ੍ਰਦੱਛਨ ਭਾਲ ਮੈ ਕੁੰਕਮ ਅੱਛਤ ਲਾਵੈਂ ॥ [੧੩]ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲਿ ਗਾਵੈਂ ॥੫੫॥ ਦੋਹਰਾ ॥ [੧੪]ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥ ਤੀਨ ਲੋਕ ਜੈ ਜੈ ਕਰੈ ਰਰੈ ਨਾਮ ਸਤਿ ਜਾਪ ॥੫੬॥ [੧੫]ਇਸੀ ਭਾਂਤਿ ਸੋ ਦੇਵਤਨ ਰਾਜ ਕੀਯੋ ਸੁਖੁ ਮਾਨ ॥ ਬਹੁਰ ਸੁੰਭ ਨੈਸੁੰਭ ਦੁਇ, ਦੈਤ ਬਡੇ ਬਲਿਵਾਨ ॥੫੭॥ ਦੋਹਰਾ ॥ [੧੬]ਇੰਦ੍ਰਲੋਕ ਕੇ ਰਾਜ ਹਿਤ ਚੜਿ ਧਾਏ ਨ੍ਰਿਪ ਸੁੰਭ ॥ ਸੈਨਾ ਚਤੁਰੰਗਨਿ ਰਚੀ ਪਾਇਕ ਰਥ ਹੈ ਕੁੰਭ ॥੫੮॥ ਸ੍ਵੈਯਾ ॥ [੧੭]ਬਾਜਤ ਡੰਕ ਪਰੀ ਧੁਨ ਕਾਨ ਸੁ ਸੰਕ ਪੁਰੰਦਰ ਮੂੰਦਤ ਪਉਰੈ ॥ [੧੮]ਸੂਰ ਮੈ ਨਾਹਿ ਰਹੀ ਦੁਤ ਦੇਖਿਕੈ ਜੁੱਧ ਕੋ ਦੈਤ ਭਏ ਇਕ ਠਉਰੈ ॥ [੧੯]ਕਾਂਪ ਸਮੁੰਦ੍ਰ ਉਠੇ ਸਿਗਰੇ ਬਹੁ ਭਾਰ ਭਈ ਧਰਨੀ ਗਤਿ ਅਉਰੈ ॥ [੨੦]ਮੇਰੁ ਹਲਿਓ ਦਹਲਿਓ ਸੁਰ ਲੋਕ ਜਬੈ ਦਲ ਸੁੰਭ ਨਿਸੁੰਭ ਕੇ ਦਉਰੈ ॥੫੯॥ ਦੋਹਰਾ ॥ [੨੧]ਦੇਵ ਸਭੇ ਮਿਲਿਕੈ ਤਬੈ ਗਏ ਸੱਕ੍ਰ ਪਹਿ ਧਾਇ ॥ ਕਹਿਓ ਦੈਤ ਆਏ ਪ੍ਰਬਲ ਕੀਜੈ ਕਹਾ ਉਪਾਇ ॥੬੦॥ ਦੋਹਰਾ ॥ [੨੨]ਸੁਨਿ ਕੋਪਿਓ ਸੁਰਪਾਲ ਤਬ ਕੀਨੋ ਜੁੱਧ ਉਪਾਇ ॥ ਸੇਖ ਦੇਵਗਨ ਜੇ ਹੁਤੇ; ਤੇ ਸਭ ਲੀਏ ਬੁਲਾਇ ॥੬੧॥ ਸ੍ਵੈਯਾ ॥ [੨੩]ਭੂੰਮ ਕੋ ਭਾਰ ਉਤਾਰਨ ਕੋ ਜਗਦੀਸ ਬਿਚਾਰ ਕੈ ਜੁੱਧੁ ਠਟਾ ॥ [੨੪]ਗਰਜੈ

---

ੳ ਕੀ ਕਿਸੇ ਸੂਰਮੇ ਦੀ ਸੂਰਮਤਾਈ ਦੀ ਦਾਦ ਦੇਣਾ ਉਸ ਦੀ ਪੂਜਾ ਕਰਨਾ ਜਾਂ ਉਸ ਨੂੰ ਦੇਵ ਸਿੱਧ ਕਰਨਾ ਹੈ ? ਜਦ ਕਿ ਗੁਰਦੇਵ ਚੰਡੀ ਚਰਿਤ੍ਰ ਉਕਤ ਬਿਲਾਸ ਤੋਂ ਆਦਿ ਵਿਚ ਛੇ ਅੰਕ ਆਪਣੇ ਇਸ਼ਟ ਦੇਵ ਦਾ ਮੰਗਲਾ ਚਰਨ ਕਰਕੇ ਪ੍ਰੀਚੈ ਦੇ ਚੁੱਕੇ ਹਨ । ਕੀ ਖੇਡ ਦੇ ਜੇਤੂ ਨੂੰ ਪੁਰਸਕਾਰ ਨਹੀਂ ਦਿੱਤੇ ਜਾਂਦੇ ? ਕੀ ਕਿਸੇ ਜੇਤੂ ਨੂੰ ਸ਼ਾਬਾਸ਼ ਕਹਿਣਾ ਉਸ ਦੀ ਪੂਜਾ ਕਰਨਾ ਹੈ ? ਕੀ ਜੁੱਧ ਜੇਤੂ ਸੈਨਿਕਾਂ ਨੂੰ ਪੁਰਸਕਾਰ ਤੇ ਇਨਾਮ ਵਿਚ ਮੁਰੱਬੇ ਨਹੀਂ ਵੰਡੇ ਗਏ ? ਕੀ ਨੇਕ ਕੰਮ ਕਰਨ ਵਾਲੇ ਸ਼ਹੀਦਾਂ ਦੇ ਬੁੱਤ ਨਹੀਂ ਲਾਏ ਜਾ ਰਹੇ ? ਕੀ ਬਹਾਦਰਾਂ ਦੀ ਬਹਾਦਰੀ ਦੇ ਸਤਿਕਾਰ ਨਾਲ ਕਿੱਸੇ ਨਹੀਂ ਛਪ ਰਹੇ ? ਫੇਰ ਦੇਵੀ ਦਾ ਇਤਿਹਾਸ ਨੇਕੀ ਤੇ ਸੂਰਮਤਾਈ ਦੇ ਸੁਮੇਲ ਦੀ ਚੋਣ ਕਰਕੇ ਉਸ ਦਾ ਇਤਿਹਾਸ ਲਿਖਣਾ ਤੇ ਪ੍ਰਚਾਰਨਾ ਦੇਵੀ ਦੀ ਪੂਜਾ ਕਿਉਂ ਕਿਹਾ ਜਾਂਦਾ ਹੈ ? ਬਲ ਸਭ ਨੂੰ ਬਲ ਦਾ ਮਾਲਿਕ ਵੰਡਦਾ ਹੈ ਪਰ ਬਲ ਦਾ ਯਥਾਰਥ ਵਰਤੋਂ ਕਰਨ ਵਾਲੇ ਦੀ ਪ੍ਰਸੰਸਾ ਕਿਉਂ ਨਾ ਕੀਤੀ ਜਾਵੇ ਤੇ ਬਲ ਨੂੰ ਕੁਥਾਏਂ ਪ੍ਰਯੋਗ ਕਰਨ ਵਾਲੇ ਨੂੰ ਕਿਉਂ ਨਾ ਨਿੰਦਿਆ ਤੇ ਭੰਡਿਆ ਜਾਵੇ ? ਇਹਨਾਂ 'ਤੇ ਰੋਕ ਲਾ ਕੇ ਅੱਗੇ ਲਈ ਪਬਲਿਕ ਦਾ ਰੁੱਖ ਕਿਵੇਂ ਬਦਲੇਗਾ ? ਇਹ ਗੁਰੂ ਜੀ ਦੀ ਬਹੁਤ ਵੱਡੀ ਦੇਣ ਤੇ ਦੂਰ ਅੰਦੇਸ਼ੀ ਹੈ ।

ਅ ਅਸੀਂ ਦੇਵਤਿਆਂ ਨੂੰ ਨਿੰਦਦੇ ਤੇ ਭੰਡਦੇ ਜ਼ਰਾ ਨਹੀਂ ਸੰਗਦੇ, ਪਰ ਗੁਰੂ ਜੀ ਉਹਨਾਂ ਨੂੰ ਮਹਾਨ ਰਿਸ਼ੀ ਮੁਨੀਆਂ ਦੇ ਸਿਰੋਪਣੀ ਗਰਦਾਨਦੇ ਹਨ, ਹੈ ਭੀ ਠੀਕ ਜੇਕਰ ਉਹਨਾਂ ਨੇ ਕਠਿਨ ਤਪ ਨਾ ਸਾਧੇ ਹੁੰਦੇ ਤਾਂ ਉਹਨਾਂ ਨੂੰ ਇਹ ਪਦਵੀ ਕਿਵੇਂ ਹਾਸਲ ਹੋ ਗਈ ਹੁੰਦੀ । ਸਪੱਸ਼ਟ ਹੈ ਉਹਨਾਂ ਪਹਿਲਾਂ ਉਗਰ ਤਪ ਭਗਤੀ ਕਰਕੇ ਪ੍ਰਭੂ ਦੀ ਨੇੜਤਾ ਹਾਸਲ ਕੀਤੀ ਹੈ । ਫੇਰ ਆਪਣੇ ਮਾਲਿਕ ਦੇ ਹੁਕਮ ਦੀ ਪੂਰਨ ਪਾਲਨਾ ਕੀਤੀ ਹੈ । ਇਸੇ ਤਰ੍ਹਾਂ ਪ੍ਰਭੂ ਦੀ ਭਗਤੀ ਤੋਂ ਬਿਨਾਂ ਦੇਵਤੇ ਸਵਰਗ ਦੇ ਵਾਸੀ ਕਿਵੇਂ ਹੋ ਗਏ ? ਅਸੀਂ ਸਵਰਗਵਾਸ ਨੂੰ ਕਿਉਂ ਤਰਸਦੇ ਹਾਂ ? ਇਹਨਾਂ ਪ੍ਰਸ਼ਨਾਂ 'ਤੇ ਝਾਤ ਮਾਰਨ ਦੀ ਲੋੜ ਹੈ, ਦੇਵਤਿਆਂ ਦੇ ਪੁਜਾਰੀ ਲੋਕਾਂ ਨੇ ਦੇਵਤਿਆਂ ਨੂੰ ਉਹਨਾਂ ਦੇ ਮਾਲਿਕ ਦੀ ਸੀਟ ਦੇ ਕੇ ਦੇਵਤਿਆਂ ਨੂੰ ਬਦਨਾਮ ਕਰਨ ਦਾ ਰੋਲ ਅਦਾ ਕੀਤਾ ਹੈ । ਨਹੀਂ ਇਹ ਹੁਕਮ ਦੀ ਕਾਰ ਸੀ ।

ੲ ਕੁਝ ਵਿਰੋਧੀ ਵਿਦਵਾਨ ਆਰਤੀ ਕਰਨ ਤੇ ਇਤਰਾਜ਼ ਤੇ ਮਜ਼ਾਕ ਉਡਾਉਂਦੇ ਹਨ, ਉਹ ਇਹ ਨਹੀਂ ਸੋਚਦੇ ਕਿ ਜਿਸ ਵੇਲੇ ਕਿਸੇ ਦੇ ਉਤੇ ਆਈ ਮੁਸੀਬਤ ਦਾ ਹਮਲਾ ਹੁੰਦਾ ਹੈ ਤਾਂ ਉਸ ਦੇ ਦਿਲ ਦੀ ਕੀ ਅਵਸਥਾ ਹੁੰਦੀ ਹੈ । ਉਸ ਵੇਲੇ ਉਹ ਜਿਸ ਹਰੀ ਨੂੰ ਸੁਖ ਵਿਚ ਭੁਲਾ ਬੈਠਾ ਸੀ ਉਸ ਨੂੰ ਦਮ-ਦਮ

੧ ਜਿਹੜੀ ਸੈਨਾ ਬਾਕੀ ਬਚੀ ਜਦੋਂ ਰਾਜਾ ਮਾਰਿਆ ਗਿਆ ਤਾਂ ਉਹ ਵੀ ਇਉਂ ਭੱਜ ਗਈ ਜਿਵੇਂ ਪੁਰੇ ਦੀ ਹਵਾ ਨਾਲ ਬੱਦਲ ਦੌੜੇ ਜਾਂਦੇ ਦਿਸਦੇ ਹਨ, ਤੇ ਇੰਦਰ ਨੂੰ ਉਸ ਦਾ ਰਾਜ ਦੇ ਦਿੱਤਾ ਆਪਣੇ ਬਲ ਦੇ ਜ਼ੋਰ ਨਾਲ ।

੨ ਦੇਸ਼ਾਂ ਤੇ ਦੇਸ਼ਾਂਤਰਾਂ ਦੇ ਰਾਜੇ ਇੰਦਰ ਦੇ ਪੈਰਾਂ ਨਾਲ ਲਾ ਦਿੱਤੇ, ਦੇਵਤਿਆਂ ਦੀ ਇਕੱਤਰਤਾ ਕਰਕੇ ਸਾਰੇ ਦੇਵਤਿਆਂ ਦੀ ਵਿਚਾਰ ਨਾਲ ਇੰਦਰ ਨੂੰ ਰਾਜ ਤਖਤ ਦੇ ਦਿੱਤਾ ।

੩ ਇਥੋਂ ਦੇਵੀ ਪੁਰੀ ਤੋਂ ਅਲੋਪ ਹੋ ਕੇ ਉਥੇ ਜਾ ਪ੍ਰਗਟ ਹੋਈ ਜਿਥੇ ਸ਼ਿਵ ਜੀ ਭਗਵਾਨ ਸ਼ੇਰ ਦੀ ਖੱਲੜੀ ਵਿਛਾ ਕੇ ਉਸ ਦੇ ਉੱਪਰ ਬੈਠੇ ਸੀ ਕੈਲਾਸ਼ ਪਰਬਤ 'ਤੇ ॥੫੨॥

੪ ਇਥੇ ਪੂਰਾ ਹੁੰਦਾ ਹੈ ਸ੍ਰੀ ਮਾਰਕੰਡੇ ਪੁਰਾਣ ਦਾ ਚੰਡੀ ਚਰਿਤਰ, ਉਕਤ ਬਿਲਾਸ, ਮਹਿਖਾਸੁਰ ਦੀ ਮੌਤ ਦੂਜਾ ਅਧਿਆਇ ॥੨॥

੫ ਦੋਹਰਾ ॥ ਚੰਡਕਾ ਦੇਵਾਂ ਦੇ ਰਾਜੇ ਇੰਦਰ ਨੂੰ ਰਾਜ ਦੇ ਕੇ ਅਲੋਪ ਹੋ ਗਈ । ਦੈਂਤਾਂ ਦੇ ਸਮਾਜ ਨੂੰ ਖਤਮ ਕਰਕੇ ਸੰਤਾਂ ਦਾ ਕੰਮ ਕਰਕੇ ॥੫੩॥

੬ ਸ੍ਵੈਯਾ ॥ ਇਸ ਕਰਕੇ ਦੇਵਤੇ (ਸ਼੍ਰੋਮਣੀ ਮੁਨੀ) ਦੇਵੀ ਦੇ ਤੇਜ ਪ੍ਰਤਾਪ ਦਾ ਸਦਕਾ ਸੁਖੀ ਹੋ ਕੇ ਰਹਿਣ ਲੱਗੇ । ਉਹ ਹੁਣ ਆਪਣੀ

੭ ਆਜ਼ਾਦੀ ਨਾਲ ਯੱਗ ਕਰਦੇ ਹਨ ਤੇ ਕੋਈ ਬੇਦ ਪੜ੍ਹਦਾ ਹੈ ਆਪਣੇ ਭਵਿੱਖ ਦੇ ਦੁੱਖ ਨੂੰ ਦੂਰ ਕਰ ਲਿਆ ਪ੍ਰਭੂ ਸਿਮ੍ਰਤੀ ਦੇ ਧਿਆਨ ਲਾਉਂਦੇ ਹਨ ।

੮ ਛੈਣੇ ਤੇ ਕੋਈ ਹੱਥਾਂ ਦੀ ਤਾਲੀ, ਕੋਈ ਢੋਲਕੀ, ਕੋਈ ਉੱਪਰੋਂ ਵਜਾਉਣ ਵਾਲਾ ਵਾਜਾ, ਕੋਈ ਰਬਾਬ ਲੈ ਕੇ ਸਾਜਾਂ ਦੇ ਸੁਰ ਮਿਲਾਉਂਦੇ ਹਨ ।

੯ ਸਾਜੀ ਤੇ ਰਾਗੀ ਗਾਣਾ ਗਾਉਂਦੇ ਹਨ ਅਤੇ ਸਾਰੀਆਂ ਅਪੱਛਰਾਵਾਂ ਮਿਲ ਕੇ ਨਾਚ ਕਰਦੀਆਂ ਹਨ ॥੫੪॥

੧੦ ਸੰਖ ਤੇ ਘੜਿਆਲਾਂ ਦੀ ਧੁਨ ਵਿਚ ਫੁੱਲਾਂ ਦੀ ਬਾਰਿਸ਼ ਕਰਦੇ ਹਨ ।

੧੧ ਕਰੋੜਾਂ ਹੀ ਦੇਵਤੇ ਥਾਂ ਪਰ ਥਾਂ ਆਰਤੀਆਂ ਕਰਦੇ ਹਨ। ਆਪਣੇ ਸੁੰਦਰ ਰਾਜੇ ਇੰਦਰ ਨੂੰ ਵੇਖ ਕੇ ਬਲਿਹਾਰ ਜਾਂਦੇ ਹਨ ।

੧੨ ਦੱਛਨਾਂ ਦੇ ਰੂਪ ਵਿਚ ਦਾਨ ਕਰਦੇ ਹਨ ਤੇ ਪ੍ਰਦੱਛਨਾ ਕਰਦੇ ਹਨ, ਇੰਦਰ ਦੇ ਦਿਵਾਲੇ ਮੱਥੇ ਵਿਚ ਕੇਸਰ ਤੇ ਚਾਵਲਾਂ ਦਾ ਤਿਲਕ ਲਗਾਉਂਦੇ ਹਨ ।

੧੩ ਦੇਵਪੁਰੀ ਵਿਚ ਉਤਸ਼ਾਹ ਮਨਾਇਆ ਜਾ ਰਿਹਾ ਹੈ ਤੇ ਮਿਲ ਕੇ ਦੇਵਤਿਆਂ ਦੀਆਂ ਕੁਲਾਂ ਇਸਤਰੀ-ਪੁਰਸ਼ ਮੰਗਲਮਈ ਭਜਨ ਗਾ ਰਹੇ ਹਨ ॥੫੫॥

੧੪ ਦੋਹਰਾ ॥ ਐਸੇ ਚੰਡ ਪ੍ਰਤਾਪ ਤੇ ਭਾਵ ਇਸ ਤਰ੍ਹਾਂ ਚੰਡੀ ਦੇ ਬਲ ਕਰਕੇ ਦੇਵਤਿਆਂ ਦਾ ਰਾਜ ਦਾ ਪ੍ਰਤਾਪ ਮੁੜ ਕੇ ਬਹਾਲ ਹੋ ਗਿਆ । ਜਿਸ ਲਈ ਤਿੰਨੇ ਲੋਕ ਦੇਵੀ ਦੀ ਜੈ-ਜੈ ਕਰਦੇ ਹਨ ਤੇ ਸਤ ਕਰਤਾਰ ਦਾ ਜਾਪ ਜਪਦੇ ਹਨ ॥੫੬॥

੧੫ ਇਸੇ ਤਰ੍ਹਾਂ ਦੇਵਤਿਆਂ ਨੇ ਬਹੁਤ ਦਿਨ ਬੜੇ ਸੁੱਖ ਨਾਲ ਰਾਜ ਕੀਤਾ । ਫੇਰ ਸੁੰਭ ਤੇ ਨਿਸੁੰਭ ਦੁਇ ਭਾਈ ਦੈਂਤ ਬੜੇ ਬਲੀ ਹੋਰ ਉੱਠ ਖੜੇ ਹੋਏ ॥੫੭॥

੧੬ ਦੋਹਰਾ ॥ ਇੰਦਰ ਲੋਕ ਦਾ ਰਾਜ ਲੈਣ ਲਈ ਚੜ੍ਹਾਈ ਕਰ ਦਿੱਤੀ ਰਾਜੇ ਸੁੰਭ ਨੇ । ਚਾਰੇ ਭਾਂਤ ਦੀ ਸੈਨਾ ਤਿਆਰ ਕਰ ਲਈ ਪੈਦਲ, ਰਥੀ ਤੇ ਹਾਥੀ, ਘੋੜਿਆਂ ਵਾਲੀ ॥੫੮॥

੧੭ ਸ੍ਵੈਯਾ ॥ ਜਿਸ ਵੇਲੇ ਢੋਲ ਤੇ ਡੱਗਾ ਵੱਜਿਆ ਤਾਂ ਦੇਵਤਿਆਂ ਦੇ ਕੰਨੀਂ ਆਵਾਜ਼ ਪਈ ਤੇ ਸ਼ੰਕਾ ਹੋ ਗਿਆ ਉਹਨਾਂ ਉਸੇ ਵੇਲੇ ਆਪਣੇ ਇੰਦਰ ਪੁਰੀ ਦੇ ਦਰਵਾਜ਼ੇ ਬੰਦ ਕਰ ਲਏ।

੧੮ ਸੂਰਬੀਰਾਂ ਦੇ ਮੁੱਖਾਂ ਤੇ ਉੱਤੇ ਨੂਰ ਲਾਲੀ ਨਾ ਰਹੀ ਦੈਂਤਾਂ ਦਾ ਦਲ ਵੇਖ ਕੇ ਮੂੰਹ ਉੱਡ ਗਏ ਜਦੋਂ ਦੈਂਤ ਇਕ ਥਾਂ ਇਕੱਠੇ ਹੋਏ ਵੇਖੇ।

੧੯ ਸਮੁੰਦਰ ਉੱਛਲ ਪਏ ਧਰਤੀ ਤੇ ਬਹੁਤ ਭਾਰ ਕਰਕੇ ਕੰਬ ਉੱਠੀ ਤੇ ਹੋਰ ਦੀ ਹੋਰ ਗਤ ਹੋ ਗਈ ।

੨੦ ਪਰਬਤ ਹਿੱਲ ਪਏ, ਸੁਰ ਲੋਕ ਡਰ ਗਏ, ਜਿਸ ਵੇਲੇ ਸੁੰਭ ਨਿਸੁੰਭ ਦੇ ਦਲ ਆਉਂਦੇ ਵੇਖੇ ॥੫੯॥

੨੧ ਦੋਹਰਾ ॥ ਸਾਰੇ ਦੇਵਤੇ ਇਕੱਠੇ ਹੋ ਕੇ ਇੰਦਰ ਪਾਸ ਦੌੜੇ ਗਏ ਤੇ ਜਾ ਕੇ ਕਿਹਾ ਕਿ ਬੜੇ ਬਲਵਾਨ ਦੈਂਤ ਆ ਗਏ ਹਨ ਉਹਨਾਂ ਤੋਂ ਬਚਣ ਦਾ ਕੁਝ ਉਪਾਅ ਕਰੋ । ਕੀ ਕਰੀਏ ? ॥੬੦॥

੨੨ ਦੋਹਰਾ ॥ ਇਹ ਸੁਣ ਕੇ ਇੰਦਰ ਨੂੰ ਕ੍ਰੋਧ ਆਇਆ । ਯੁੱਧ ਦੀ ਤਿਆਰੀ ਕੀਤੀ ਤੇ ਦੇਵਤਿਆਂ ਦੇ ਸਾਰੇ ਜਥੇ ਬੁਲਾ ਲਏ ॥੬੧॥

੨੩ ਸ੍ਵੈਯਾ ॥ ਧਰਤੀ ਦਾ ਭਾਰ ਹੌਲਾ ਕਰਨ ਲਈ ਜਗਤ ਦੇ ਮਾਲਿਕ ਨੇ ਇਹ ਯੁੱਧ ਦਾ ਮਾਹੌਲ ਬਣਾ ਦਿੱਤਾ ਹੈ ॥

੨੪ ਗਰਜ ਕੇ—

---

ਯਾਦ ਕਰਦਾ ਹੋਇਆ ਸਮੇਤ ਮਨ ਦੇ ਮੋਮ ਵਾਂਗ ਪਿਘਲਕੇ ਪਾਣੀ ਵਾਂਗ ਧਰਤੀ ਤੇ ਵਿੱਛ ਜਾਂਦਾ ਹੈ ਅਤੇ ਜਦੋਂ ਦੁਖ ਪੈਂਦਾ ਹੈ ਤਾਂ ਪ੍ਰਭੂ ਕੰਮ ਪੈਂਦਾ ਹੈ ਫੇਰ ਪ੍ਰਭੂ ਯਾਦ ਆਉਂਦਾ ਹੈ । ਕਬੀਰ ਜੀ ਕਹਿੰਦੇ ਹਨ ਕਿ ਐ ਭਾਈ ਜਨੋਂ ਜਿਸ ਤਰ੍ਹਾਂ ਕੰਮ ਪਏ ਤੋਂ ਪ੍ਰਭੂ ਦਾ ਨਾਮ ਸਿਮਰਨ ਕਰੀਦਾ ਹੈ ਇਸੇ ਤਰ੍ਹਾਂ ਨਿੱਤ ਹੀ ਸਿਮਰੋ। ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥ ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੇ ਬਿਤ ॥੧੬੩॥ ਅੰਗ ॥੧੩੭੩॥ ਇਹ ਇਕ ਉਦਾਹਰਣ ਹੈ ਕਿ ਪ੍ਰਾਣੀ ਦੁਖ ਤੇ ਕੰਮ ਪਏ ਤੋਂ ਬੜੀ ਡੂੰਘੀ ਇੱਛਾ ਤੇ ਪ੍ਰੇਮ ਨਾਲ ਨਾਮ ਸਿਮਰਦਾ ਹੈ ਪਰ ਇਹ ਕ੍ਰਿਤਘਣ ਦੁਖ ਤੇ ਕੰਮ ਰਾਸ ਹੋ ਜਾਣਤੇ ਭੁਲ ਜਾਂਦਾ ਹੈ ਉਸ ਨੂੰ ਕਿਰਤ ਘਣ ਕਿਹਾ ਜਾਂਦਾ ਹੈ ਜੋ ਸਾਰੇ ਪਾਪੀਆਂ ਤੋਂ ਪਾਪੀ ਮੰਨਿਆ ਜਾਂਦਾ ਹੈ । ਭਾਈ ਗੁਰਦਾਸ ਜੀ ਤੋਂ ਪੁਛ ਦੇਖੋ ਉਹ ਕੀ ਕਹਿੰਦੇ ਹਨ :-

ਮਦ ਵਿਚਿ ਰਿਧਾ ਪਾਇਕੇ ਕੁਤੇ ਦਾ ਮਾਸੁ ॥ ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸੁ ॥
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ ॥ ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ ॥
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ ॥ ਨਦਰਿ ਪਵੈ ਅਕਿਤਿਘਣੁ ਮਤੁ ਹੋਇ ਵਿਣਾਸ ॥੯॥ ਵਾ : ੩੫ ॥

ਪਰ ਦੇਵਤੇ ਅਕ੍ਰਿਤਘਣ ਨਹੀਂ ਹੋ ਸਕਦੇ ਉਹ ਤਾਂ ਮਹਾ ਮੁਨੀ ਹਨ ਤੇ ਅਮਰਾ ਪੁਰੀ ਦੇ ਵਾਸੀ ਹਨ, ਹਰਿ ਦੇ ਨਜ਼ਦੀਕੀ ਹਨ ਉਹ ਕੰਮ ਰਾਸ ਹੋ ਜਾਣਤੇ ਕਿਵੇਂ ਹਰੀ ਨੂੰ ਭੁੱਲ ਸਕਦੇ ਸਨ, ਉਹਨਾਂ ਹਰੀ ਪ੍ਰਭੂ ਦੀਆਂ ਥਾਂ-ਥਾਂ ਆਰਤੀਆਂ ਉਤਾਰੀਆਂ ਤੇ ਉਸ ਦੇ ਸ਼ੁਕ੍ਰਾਨੇ ਵਜੋਂ ਗੁਣ ਗਾਇ ਤੇ ਸ਼ੁਕਰ ਅਦਾ ਕਰਕੇ ਆਪਣਾ ਫਰਜ਼ ਅਦਾ ਕੀਤਾ । ਜੇ ਅਸੀਂ ਬਿਨਾਂ ਹੀ ਕਿਸੇ ਪਈ ਬਿਪਤਾ ਤੇ ਉਸੇ ਤਰ੍ਹਾਂ ਦੇਵਤਿਆਂ ਵਾਂਗ ਅਕਾਲ ਪੁਰਖ ਦੀ ਆਰਤੀ ਆਪਣੇ ਗੁਰੂ ਦੇ ਦਸੇ ਰਾਹ ਤੇ ਚਲਾਂਗੇ ਤਾਂ ਅਸੀਂ ਦੋਸ਼ੀ ਕਿਉਂ ? ਉਜਾੜੇ ਦਾ ਦੁਖ ਕੀ ਹੁੰਦਾ ਹੈ ?

*ਪੁਛੋ ਰਾਣੀ ਜਿੰਦ ਕੌਰ ਨੂੰ* ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਨੇਤ੍ਰ ਮੀਚ ਜਾਣ ਤੋਂ ਬਾਅਦ ਇਸ ਦੇਸ਼ *ਤੇ ਰਾਜ ਉਜਾੜੇ ਦਾ ਦੁਖ ਆਪਣੇ ਹੱਡੀ ਹੰਡਾਇਆ ਸੀ ।* (ਜਿੰਦਾ ਦੀ ਉਮਰ ਅਜੇ ਉਸ ਵੇਲੇ ੧੬ ਸਾਲ ਸੀ ਜਦੋਂ ਇਸ ਦੇ ਸੰਜੋਗ ਦਾ ਸਗਨ ਸੇਰ ਪੰਜਾਬ ਨੂੰ ਦਿੱਤਾ) ਸੀ ਨਗਰ (ਚਾਹੜ) ਤਹਿਸੀਲ ਫਿਰੋਜ਼ਪੁਰ ਜ਼ਿਲਾ ਸਿਆਲ ਕੋਟ ਦੇ ਵਿਚ ਰੱਜਿਆ-ਪੁੱਜਿਆ ਘਰਾਣਾ ਸ੍ਰ. ਮੰਨਾ ਸਿੰਘ ਦੀਆਂ ੨ ਪੁੱਤਰੀਆਂ ਸਨ । ਵੱਡੀ ਪੁੱਤਰੀ (ਦੀਪਾ) ਸ੍ਰ. ਜਵਾਲਾ ਸਿੰਘ ਨਾਲ ਵਿਆਹੀ ਗਈ ਸੀ ਜਿੰਦਾ ਅਜੇ ਕੰਵਾਰੀ ਸੀ ਜਿਸ ਦਾ ਲੰਮਾ ਕੱਦ ਤੇ ਹੁਸਨ ਦੀ ਭਰਪੂਰ ਪਿਟਾਰੀ ਤੇ ਗੁਣਾਂ ਦੀ ਥੈਲੀ ਅਤੇ ਸਲੀਕੇ ਦੀ ਮਹਾਨ ਗੁਥਲੀ ਸੀ । ਸ੍ਰ. ਮੰਨਾਂ ਸਿੰਘ ਦਾ ਕਿਲੇ ਜਿਹਾ ਰਿਹਾਇਸ਼ੀ ਮਕਾਨ ਅਤੇ ਇਲਾਕੇ ਵਿਚ ਮੰਨਿਆ-ਧੰਨਿਆ ਵਿਸ਼ਾਲ ਪ੍ਰਭਾਵਸ਼ਾਲੀ ਦੇ ਘਰ ਮਹਾਰਾਜਾ ਰਣਜੀਤ ਸਿੰਘ ਨੂੰ ਖਾਣੇ ਦੀ ਦਾਵਤ ਅਤੇ ਕੁਝ ਇਲਾਕੇ ਮਸਲੇ ਨਜਿਠਣ ਲਈ ਸੱਦਿਆ ਗਿਆ ਸੀ । ਮਹਾਰਾਜਾ ਰਣਜੀਤ ਸਿੰਘ ਦੀ ਸਵਾਰੀ ਆ ਰਹੀ ਸੀ ਕਿ ਰਸਤੇ ਵਿਚ ੧੦ ਮੁੰਡੇ ਬੇਰੀ ਤੋਂ ਬੇਰ ਝਾੜ ਰਹੇ ਸੀ ਜਿਸ ਤੋਂ ਇਕ ਛੋਟਾ ਜਿਹਾ ਮਿੱਟੀ ਦਾ ਢੇਲਾ ਜਾ ਕੇ ਮਹਾਰਾਜੇ ਦੇ ਜਾ ਲੱਗਾ ਤਾਂ ਬੱਚੇ ਕੰਬ ਗਏ । ਮਹਾਰਾਜਾ ਰਣਜੀਤ ਸਿੰਘ ਨੇ ਹਾਥੀ ਤੋਂ ਉਤਰਕੇ ਬੱਚਿਆਂ ਨੂੰ ਕੋਲ ਸੱਦ ਲਿਆ ਤੇ ਪੁੱਛਿਆ ਤੁਸੀਂ ਇਹ ਢੀਮਾਂ ਕਿਉਂ ਮਾਰ ਰਹੇ ਹੋ । ਹੋਰ ਬੱਚੇ ਤਾਂ ਸਹਿਮ ਗਏ ਬੱਚਿਓ ਤੁਹਾਡੇ ਵਿਚੋਂ ਇਹ ਢੀਮ ਕਿਸ ਨੇ ਮਾਰੀ ਹੈ ਮਹਾਰਾਜ ਨੇ ਪੁੱਛਿਆ । ਹੋਰ ਬੱਚੇ ਤਾਂ ਬੋਲ ਹੀ ਨਾ ਸਕੇ ਪਰ ਸਰਦਾਰ ਮੰਨਾਂ ਸਿੰਘ ਦਾ ਭਤੀਜਾ (ਚੰਨਾ) ਬੋਲਿਆ ਮਹਾਰਾਜ ਅਸੀਂ ਇਹ ਗੁਨਾਹ ਸਾਰਿਆਂ ਨੇ ਹੀ ਕੀਤਾ ਹੈ, ਇਸ ਲਈ ਅਸੀਂ ਸਾਰੇ ਹੀ ਆਪ ਤੋਂ ਮੁਆਫੀ ਮੰਗਦੇ ਹਾਂ । ਤੁਸੀਂ ਇਸ ਬੇਰੀ ਦੇ ਢੀਮਾਂ ਕਿਉਂ ਮਾਰਦੇ ਹੋ ? ਜੀ ਇਹ ਬੇਰੀ ਢੀਮਾਂ ਮਾਰਨ ਤੇ ਸਾਨੂੰ ਬੇਰ ਦੇਂਦੀ ਹੈ ? ਚੰਨੇ ਨੇ ਕਿਹਾ । ਮਹਾਰਾਜ ਨੇ ਖਜਾਨਚੀ ਨੂੰ ਹੁਕਮ ਦਿੱਤਾ ਇਹ ਬੇਰੀ ਢੀਮ ਮਾਰੇ ਤੋਂ ਇਹਨਾਂ ਨੂੰ ਬੇਰ ਦਿੰਦੀ ਹੈ ਮੈਂ ਇਕ ਬਾਦਸ਼ਾਹ ਹਾਂ ਇਸ ਲਈ ਖਜ਼ਾਨਚੀ ਨੂੰ ਹੁਕਮ ਕੀਤਾ ਕਿ ਇਹਨਾਂ ਸਾਰੇ ਬੱਚਿਆਂ ਨੂੰ ਇੱਕ-ਇੱਕ ਸੌ ਰੁਪਿਆ ਦੇ ਦਿਉ । ਜਿੰਦਾ ਤੇ ਗੁਲਾਬਾਂ ਕੁੜੀਆਂ ਵੀ ਇਹ ਸਭ ਕੁਝ ਵੇਖ ਰਹੀਆਂ ਸਨ। ਉਥੇ ਹੀ ਮੰਨਾਂ ਸਿੰਘ ਦੇ ਘਰ ਵਿਚ ਇਕ ਦਰਾਣੀ, ਜਠਾਣੀ ਦਾ ਝਗੜਾ ਪੇਸ਼ ਹੋ ਗਿਆ । ਦਰਾਣੀ ਪਾਸ ਗਊ ਦੁੱਧ ਦੇਂਦੀ ਸੀ ਤੇ ਜਠਾਣੀ ਪਾਸ ਮੱਝ ਸੀ। ਪਰ ਦਰਾਣੀ ਦਾ ਕਹਿਣਾ ਸੀ ਕਿ ਮੇਰੀ ਜਠਾਣੀ ਨੇ ਮੇਰੀ ਘਿਉ ਦੀ ਚਾਟੀ ਚੁੱਕ ਲਈ ਹੈ । ਜਠਾਣੀ ਕਹਿੰਦੀ ਸੀ ਮੇਰੇ ਘਰ ਮੱਝ ਦੁੱਧ

[੧]ਮਦਮੱਤ ਕਰੀ ਬਦਰਾ ਬਗ ਪੰਤ ਲਸੈ ਜਨ ਦੰਤ ਗਟਾ ॥ [੨]ਪਹਰੇ ਤਨ ਤ੍ਰਾਨ ਫਿਰੈ ਤਹ ਬੀਰ ਲੀਏ ਬਰਛੀ ਕਰਿ ਬਿੱਜੁ ਛਟਾ ॥ [੩]ਦਲ ਦੈਤਨ ਕੋ ਅਰਿ ਦੇਵਨ ਪੈ ਉਮਡਿਓ ਮਾਨੋ ਘੋਰ ਘਮੰਡ ਘਟਾ ॥੬੨॥ ਦੋਹਰਾ ॥ [੪]ਸਗਲ ਦੈਤ ਇਕਠੇ ਭਏ ਕਰਯੋ ਜੁੱਧ ਕੋ ਸਾਜ ॥ ਅਮਰਪੁਰੀ ਮਹਿ ਜਾਇਕੈ ਘੇਰਿ ਲੀਓ ਸੁਰਰਾਜ ॥੬੩॥ ਸ੍ਵੈਯਾ ॥ [੫]ਖੋਲਿਕੈ ਦੁਆਰ ਕਿਵਾਰ ਸਭੈ ਨਿਕਸੀ ਅਸੁਰਾਰ ਕੀ ਸੈਨ ਚਲੀ ॥ [੬]ਰਨ ਮੈ ਤਬ ਆਨਿ ਇਕੱਤ੍ਰ ਭਏ ਲਖਿ ਸੱਤ੍ਰ ਕੀ ਪੱਤ੍ਰ ਜਿਉ ਸੈਨ ਹਲੀ ॥ [੭]ਦ੍ਰੁਮ ਦੀਰਘ ਜਿਉ ਗਜ ਬਾਜ ਹਲੇ ਰਥ ਪਾਇਕ ਜਿਉ ਫਲ ਫੂਲ ਕਲੀ ॥ [੮]ਦਲ ਸੁੰਭ ਕੋ ਮੇਘ ਬਿਡਾਰਨ ਕੋ ਨਿਕਸਿਓ ਮਘਵਾ ਮਾਨੋ ਪਉਨ ਬਲੀ ॥੬੪॥ [੯]ਇਤ ਕੋਪ ਪੁਰੰਦਰ ਦੇਵ ਚੜੇ ਉਤ ਜੁੱਧ ਕੋ ਸੁੰਭ ਚੜੇ ਰਨ ਮੈ ॥ [੧੦]ਕਰ ਬਾਨ ਕਮਾਨ ਕ੍ਰਿਪਾਨ ਗਦਾ ਪਹਿਰੇ ਤਨ ਤ੍ਰਾਨ ਤਬੈ ਤਨ ਮੈ ॥ [੧੧]ਤਬ ਮਾਰ ਮਚੀ ਦੁਹੂੰ ਓਰਨ ਤੇ ਨ ਰਹਿਓ ਭ੍ਰਮ ਸੂਰਨ ਕੇ ਮਨ ਮੈ ॥ [੧੨]ਬਹੁ ਜੰਬੁਕ ਗ੍ਰਿੱਝ ਚਲੇ ਸੁਨਿ ਕੈ ਅਤਿ ਮੋਦ ਬਢਿਓ ਸਿਵ ਕੇ ਗਨ ਮੈ ॥੬੫॥ [੧੩]ਰਾਜ ਪੁਰੰਦਰ ਕੋਪ ਕੀਓ ਇਤ ਜੁੱਧ ਕੋ ਦੈਤ ਜੁਰੇ ਉਤ ਕੈਸੇ ॥ [੧੪]ਸਿਆਮ ਘਟਾ ਘੁਮਰੀ ਘਨਘੋਰ ਕੈ ਘੇਰਿ ਲੀਓ ਹਰਿ ਕੋ ਰਵਿ ਤੈਸੇ ॥ ਸਕ੍ਰ ਕਮਾਨ ਕੇ ਬਾਨ ਲਗੇ ਸਰ ਫੋਕ ਲਸੈ ਅਰਿ ਕੇ ਉਰ ਐਸੇ ॥ [੧੬]ਮਾਨੋ ਪਹਾਰ ਕਰਾਰ ਮੈ ਚੋਂਚ ਪਸਾਰ ਰਹੇ ਸਿਸੁ ਸਾਰਕ ਜੈਸੇ ॥੬੬॥ ਸ੍ਵੈਯਾ ॥ [੧੭]ਬਾਨ ਲਗੇ ਲਖ ਸੁੰਭ ਦਈਤ ਧਸੇ ਰਨ ਲੈ ਕਰਵਾਰਨ ਕੋ ॥ [੧੮]ਰੰਗ ਭੂਮ ਮੈ ਸਤ੍ਰ ਗਿਰਾਇ ਦਏ ਬਹੁ ਸ੍ਰਉਨ ਬਹਿਓ ਅਸੁਰਾਰਨ ਕੋ ॥ [੧੯]ਪ੍ਰਗਟੇ ਗਨ ਜੰਬੁਕ ਗ੍ਰਿਝ ਪਿਸਾਚ ਸੁ ਯੌ ਰਨ ਭਾਂਤਿ ਪੁਕਾਰਨ ਕੋ ॥ [੨੦]ਸੁ ਮਨੋ ਭਟ ਸਾਰਸੁਤੀ ਤਟ ਨ੍ਹਾਤ ਹੈ ਪੂਰਬ ਪਾਪ ਉਤਾਰਨ ਕੋ ॥੬੭॥ [੨੧]ਜੁੱਧ ਨਿਸੁੰਭ ਭਇਆਨ ਰਚਿਓ ਅਸ ਆਗੇ ਨ ਦਾਨਵ ਕਾਹੂ ਕਰਿਓ ਹੈ ॥ [੨੨]ਲੋਥਨ ਊਪਰਿ ਲੋਥ ਪਰੀ ਤਹ ਗੀਧ ਸ੍ਰਿੰਗਾਲਨਿ ਮਾਸੁ ਚਰਿਓ ਹੈ ॥ [੨੩]ਗੂੰਦ ਬਹੈ ਸਿਰ ਕੇਸਨ ਤੇ ਸਿਤ ਪੁੰਜ ਪ੍ਰਵਾਹ ਧਰਾਨ ਪਰਿਓ ਹੈ ॥ [੨੪]ਮਾਨਹੁ ਜਟਾਧਰ ਕੀ ਜਟ ਤੇ ਜਨੁ ਰੋਸ ਕੈ ਗੰਗ ਕੋ ਨੀਰ ਢਰਿਓ ਹੈ ॥੬੮॥ [੨੫]ਬਾਰ ਸਿਵਾਰ ਭਏ ਤਿਹ ਠਉਰ ਸੁ ਫੇਨ ਜਿਉ ਛੱਤ੍ਰ ਫਿਰੇ ਤਰਤਾ ॥ [੨੬]ਕਰ ਅੰਗੁਲਕਾ ਸਫਰੀ ਤਲਫੈ ਭੁਜ ਕਾਟ ਭੁਜੰਗ ਕਰੇ ਕਰਤਾ ॥ [੨੭]ਹਯ ਨਕ੍ਰ ਧੁਜਾ ਦ੍ਰੁਮ ਸ੍ਰਉਣਤ ਨੀਰ ਮੈ ਚਕ੍ਰ ਜਿਉ ਚਕ੍ਰ ਫਿਰੈ ਗਰਤਾ ॥ [੨੮]ਤਬ ਸੁੰਭ ਨਿਸੁੰਭ ਦੁਹੂੰ ਮਿਲਿ ਦਾਨਵ ਮਾਰ ਕਰੀ ਰਨ ਮੈ ਸਰਤਾ ॥੬੯॥ ਦੋਹਰਾ ॥ [੨੯]ਸੁਰ ਹਾਰੇ ਜੀਤੇ ਅਸੁਰ

ਦਿੰਦੀ ਹੈ, ਇਸ ਦੇ ਘਰ-ਗਊ । ਫੇਰ ਇਸ ਦੇ ਘਰ ਘਿਉ ਦੀ ਚਾਟੀ ਕਿਥੋਂ ਆਈ । ਦਲੀਲ ਠੀਕ ਸੀ, ਪਰ ਅਸਲੀਅਤ ਗਲਤ । ਮਹਾਰਾਜ ਨੇ
ਕਿਹਾ ਕਿ ਤੁਸੀਂ ਦੋਵੇਂ ਜਾਉ ਉਹ ਛੱਪੜ ਦੇ ਚਿਕੜ ਵਿਚ ਦਸ-ਦਸ ਕਦਮ ਤੁਰ ਕੇ ਆ ਜਾਉ, ਤਾਂ ਉਹਨਾਂ ਐਵੇਂ ਕੀਤਾ ਪੈਰ ਚਿਕੜ ਨਾਲ ਲੱਥ-
ਪੱਥ ਹੋ ਗਏ । ਫੇਰ ਮਹਾਰਾਜੇ ਨੇ ਦੋਨਾਂ ਨੂੰ ਇਕੋ ਜਿਹੀ ਦੋ ਟਿੰਡਾ ਪਾਣੀ ਦੀਆਂ ਪੈਰ ਧੋਣ ਲਈ ਦੇ ਦਿੱਤੀਆਂ । ਜਦੋਂ ਪੈਰ ਧੋਕੇ ਦੋਵੇਂ ਆਈਆਂ ਤਾਂ
ਦਰਾਣੀ ਦੇ ਪੈਰ ਸਾਫ ਸਨ ਤੇ ਟਿੰਡ ਵਿਚ ਕੁਝ ਪਾਣੀ ਵੀ ਬਾਕੀ ਸੀ ਪਰ ਜਠਾਣੀ ਦੇ ਪੈਰ ਚੰਗੀ ਤਰ੍ਹਾਂ ਸਾਫ ਨਹੀਂ ਸਨ ਤੇ ਟਿੰਡ ਖਾਲੀ ਸੀ । ਮਹਾਰਾਜੇ
ਨੇ ਫੈਸਲਾ ਸੁਣਾ ਕੇ ਘਿਉ ਦੀ ਚਾਟੀ ਦਰਾਣੀ ਨੂੰ ਦਿਲਵਾ ਦਿੱਤੀ ਤੇ ਪੁੱਛਣ ਤੇ ਕਿਹਾ ਕਿ ਦਰਾਣੀ ਸੰਜਮ ਨਾਲ ਚਲਦੀ ਹੈ ਇਸ ਲਈ ਘਿਉ ਦੀ
ਮੱਟੀ ਇਸ ਨੇ ਜੋੜ ਲਈ ਅਤੇ ਜਠਾਣੀ ਸੰਜਮ ਨਹੀਂ ਜਾਣਦੀ ਇਸ ਨੇ ਪੈਰ ਸਾਫ ਕਰੇ ਬਿਨਾਂ ਹੀ ਪਾਣੀ ਦੀ ਟਿੰਡ ਮੁਕਾ ਦਿੱਤੀ ਹੈ ਇਹ ਘਿਉ ਕਿਵੇਂ
ਬਚਾ ਸਕਦੀ ਹੈ ? ਇਸ ਫੈਸਲੇ ਨੂੰ ਵੇਖਕੇ ਵੇਖਣ ਵਾਲੇ ਲੋਕ ਮਹਾਰਾਜ ਦੇ ਇਸ ਇਨਸਾਫ ਨੂੰ ਦੇਖਕੇ ਜਿਥੇ ਹੈਰਾਨ ਹੋ ਗਏ ਉਥੇ ਧੰਨ-ਧੰਨ ਵੀ ਕਹਿ ਉੱਠੇ।
ਉਥੇ ਹੀ ਮਹਾਰਾਜ ਰਣਜੀਤ ਸਿੰਘ ਨੇ ਫਿਰਦੀ ਜਿੰਦਾਂ ਦੇ ਰੂਪ ਤੇ ਸਲੀਕੇ ਨੂੰ ਵੇਖਕੇ ਜਿੰਦਾਂ ਦੇ ਭਣਵੀਏ ਨੂੰ ਜਿੰਦਾਂ ਦੀ ਮੰਗ ਕਰ ਦਿੱਤੀ ਜੋ ਜਿੰਦਾਂ
ਦੀ ਭੈਣ ਤੇ ਮਾਤਾ ਅਤੇ ਪਿਤਾ ਮੰਨਾਂ ਸਿੰਘ ਵੱਲੋਂ ਖੁਸ਼ੀ ਖੁਸ਼ੀ ਮਨਜ਼ੂਰ ਕਰਕੇ ਸ਼ਗਨ ਭੇਜ ਦਿੱਤਾ ਗਿਆ। ਜੋ ਸ੍ਰ. ਜਵਾਲਾ ਸਿੰਘ ਜਿੰਦਾਂ ਦਾ ਭਣੋਈਆ
ਆਪ ਸਗਨ ਪਾਉਣ ਲਈ ਲਾਗੀਆਂ ਦੇ ਨਾਲ ਗਿਆ ਸੀ ਅਤੇ ਕੱਤਕ ਦੀ ਪੂਰਨਮਾਸ਼ੀ ਵਿਆਹ ਦੀ ਤਰੀਕ ਨਿਯਤ ਹੋ ਗਈ ਸੀ। ਜੋ ਅਨੰਦਕਾਰਜ
ਗੁਰਮਤ ਅਨੁਸਾਰ ਕੀਤਾ ਗਿਆ ਅਤੇ ਸ੍ਰ. ਮੰਨਾ ਸਿੰਘ ਵੱਲੋਂ ਦਹੇਜ ਵਿਚ ਹਾਥੀ ਘੋੜੇ ਤੇ ਮੱਝਾਂ ਦਿੱਤੀਆਂ ਗਈਆਂ । ਬਸਤ੍ਰਾਂ ਦੀ ਤਾਂ ਕੀ ਗਿਣਤੀ
ਹੋ ਸਕਦੀ ਹੈ ? ਉਸ ਖੁਸ਼ੀ ਦਾ ਵੀ ਕੀ ਅਨੁਮਾਨ ਲਾਇਆ ਜਾ ਸਕਦਾ ਹੈ ਜਿਸ ਵੇਲੇ ਇਕ ਪੇਂਡੂ ਜਿਮੀਦਾਰ ਦੀ ਧੀ ਮਹਾਰਾਜ ਰਣਜੀਤ ਸਿੰਘ ਜਿਹੇ
ਪ੍ਰਤਾਪਵਾਨ ਨਾਲ ਡੋਲੀ ਦੇ ਚੜ੍ਹਾ ਕੇ ਮਾਪਿਆਂ ਨੇ ਤੋਰੀ ਹੋਵੇਗੀ ਅਤੇ ਹੁਣ "ਜਿੰਦਾਂ" ਨਹੀਂ "ਮਹਾਰਾਣੀ ਜਿੰਦ ਕੌਰ" ਸੀ । ਲਾਹੌਰ ਵਿਚ ਬੁਰਜ ਦਾ
ਸ਼ਾਨਦਾਰ ਮਾਹੌਲ ਵਿਚ ਨਿਵਾਸ ਹੋ ਗਿਆ, ਉਸ ਦੇ ਨਾਲ ਦੀ ਇਹੋ ਜਿਹੀ ਭਾਗਸ਼ਾਲੀ ਹੋਰ ਕੋਈ ਰਾਣੀ ਨਹੀਂ ਸੀ, ਸੁੱਖਾਂ ਦੇ ਅੰਬਾਰ ਉਸ ਦੇ ਹੇਠ
ਉਤੇ ਸਨ, ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਉਸ ਦੀ ਸੁੰਦ੍ਰਤਾ ਤੇ ਮਾਯਲ ਸੀ ਜੋ ਜਾਨ ਤਕ ਜਿੰਦਾ ਤੇ ਕੁਰਬਾਨ ਕਰਨ ਲਈ ਤਤਪਰ ਸੀ, ਹੀਰੇ
ਜਵਾਹਰਾਤ ਮੋਤੀ ਹਾਰਾਂ ਦੇ ਰੂਪ ਵਿਚ ਸੀ, ਅਤੇ ਇਕ ਸੁੰਦ੍ਰ ਹੀਰੇ ਜੇਹਾ ਮੋਤੀ-ਬਾਲ ਦਲੀਪ ਉਸ ਦੀ ਗੋਦ ਵਿਚ ਸੀ ਭਾਵੇਂ ਮਹਾਰਾਜਾ ਰਣਜੀਤ ਸਿੰਘ
ਦੀਆਂ ਹੋਰ ਵੀ ਕਈ ਮਹਾਰਾਣੀਆਂ ਸਨ ਸਭ ਤੋਂ ਵੱਡੀ ਮਹਿਤਾਬ ਕੌਰ, ਮਹਾਰਾਣੀ ਰਾਜ ਕੌਰ, ਰੂਪ ਕੌਰ ਮਹਾਰਾਣੀ ਲਕਸ਼ਮੀ, ਮਹਾਰਾਣੀ ਮਹਿਤਾਬ

੧ ਸ਼ਰਾਬ ਨਾਲ ਮਤੇ ਹੋਏ ਮਸਤ ਹਾਥੀਆਂ ਦੇ ਦੰਦ ਜਾਣੋ ਫੌਜ
ਦੇ ਅੱਗੇ-ਅੱਗੇ ਬਗਲੇ ਚਮਕਦੇ ਹਨ ਜੋ ਹਾਥੀਆਂ ਦੇ ਦੰਦਾਂ
ਦੀ ਚਿੱਟੀ ਦਮਕ ਪੈਂਦੀ ਹੈ ।
੨ ਸੈਨਿਕਾ ਨੇ ਤਨ ਦੇ ਉੱਤੇ ਸੰਜੋਆਂ ਆਦਿ ਪਹਿਨੀਆਂ
ਹੋਈਆਂ ਹਨ ਤੇ ਸੂਰਮੇ ਹੱਥਾਂ ਵਿਚ ਬਰਛੀਆਂ ਲਈ ਫਿਰਦੇ
ਹਨ ਤੇ ਉਹਨਾਂ ਦੇ ਸ਼ਸ਼ਤਰ ਇਉਂ ਚਮਕਦੇ ਹਨ ਜਿਵੇਂ
ਬਿਜਲੀ ਦੀ ਛਟਾ ਹੁੰਦੀ ਹੈ ।
੩ ਦੈਂਤਾਂ ਦਾ ਦਲ ਆਪਣੇ ਵੈਰੀ ਦੇਵਤਿਆਂ ਉੱਤੇ ਇਉਂ ਚੜ੍ਹ
ਕੇ ਆਏ ਜਿਵੇਂ ਘੋਰ ਬੱਦਲ ਦੀ ਘਟਾ ਹੁੰਦੀ ਹੈ ॥੬੨॥
੪ ਦੋਹਰਾ ॥ ਸਾਰੇ ਦੈਂਤਾਂ ਨੇ ਇਕੱਠੇ ਹੋ ਕੇ ਦੁੱਧ ਦੀ ਤਿਆਰੀ
ਕਰ ਲਈ ਤੇ ਅਮਰਪੁਰੀ (ਦੇਵਪੁਰੀ) ਚੁਫੇਰੇ ਤੋਂ ਘੇਰ ਲਿਆ
ਇੰਦਰ ਨੂੰ ॥੬੩॥
੫ ਸ੍ਵੈਯਾ ॥ ਦਰਵਾਜ਼ੇ ਖੋਲ੍ਹ ਕੇ ਸਾਰੇ ਹੀ ਦੇਵਤਿਆਂ ਦੀ ਫੌਜ
ਦੈਂਤਾਂ ਵੱਲ ਨੂੰ ਤੁਰ ਪਈ ।
੬ ਜੰਗ-ਏ-ਮੈਦਾਨ ਵਿਚ ਆ ਕੇ ਇਕੱਠੇ ਹੋ ਗਏ ਜਿਨ੍ਹਾਂ ਨੂੰ
ਵੇਖ ਕੇ ਵੈਰੀ ਦੀ ਸੈਨਾ ਵੀ ਰੁਖ ਦੇ ਪੱਤਿਆਂ ਵਾਂਗ ਹਿੱਲ
ਪਈ ।
੭ ਵੱਡੇ ਭਾਰੇ ਰੁੱਖ ਵਾਂਗ ਹਾਥੀ, ਘੋੜੇ ਹਿੱਲ ਪਏ, ਰੱਥ ਤੇ
ਪੈਦਲ ਇਉਂ ਜਾਣੋ ਜਿਵੇਂ ਰੁਖ ਦੇ ਫਲ, ਫੁੱਲ, ਕਲੀ ਦੇ
ਹੁੰਦੇ ਹਨ।
੮ ਸੁੰਭ ਦੇ ਦਲ ਦੇ ਬੱਲਦਾਂ ਨੂੰ ਦੂਰ ਕਰਨ ਲਈ, ਇੰਦਰ ਇਉਂ
ਚੱਲ ਪਿਆ ਜਿਵੇਂ ਤੇਜ਼ ਹਵਾ ਦੀ ਹਨੇਰੀ ਚੱਲਦੀ ਹੈ ॥੬੪॥
੯ ਇਧਰੋਂ ਕ੍ਰੋਧ ਨਾਲ ਇੰਦਰ ਤੇ ਦੇਵਤੇ ਚੜ੍ਹ ਪਏ, ਉਧਰ
ਤੋਂ ਯੁੱਧ ਲਈ ਸੁੰਭ ਚੜ੍ਹ ਕੇ ਜੰਗ-ਏ-ਮੈਦਾਨ ਵਿਚ ਆ
ਗਿਆ।
੧੦ ਹੱਥ ਵਿਚ ਤੀਰ ਤੇ ਕਮਾਨ, ਕ੍ਰਿਪਾਨ ਅਤੇ ਗਦਾ ਹੈ, ਤਨ
'ਤੇ ਸੰਜੋਆਂ ਤੇ ਦਸਤਾਨੇ ਪਹਿਨ ਲਏ ਉਸੇ ਵੇਲੇ ।
੧੧ ਉਸ ਵੇਲੇ ਦੋਹਾਂ ਪਾਸਿਆਂ ਤੋਂ ਜਦੋਂ ਮਾਰੋ-ਮਾਰ ਮੱਚ ਗਈ
ਤਾਂ ਸੂਰਮਿਆਂ ਦੇ ਮਨ ਵਿਚ ਕੋਈ ਭੁਲੇਖਾ ਨਾ ਰਹਿ ਗਿਆ।
੧੨ ਜੰਗ ਦੀ ਸੋਅ ਸੁਣ ਕੇ ਗਿੱਦੜ, ਗਿੱਝਾਂ ਚੱਲ ਪਏ ।
ਮਾਸਾਹਾਰੀ ਮਾਸ ਖਾਣ ਲਈ ਤੇ ਸ਼ਿਵ ਜੀ ਦੇ ਗਣਾਂ ਨੂੰ
ਬੜੀ ਖੁਸ਼ੀ ਹੋਈ ॥੬੫॥
੧੩ ਰਾਜੇ ਇੰਦਰ ਨੇ ਕ੍ਰੋਧ ਕੀਤਾ ਤੇ ਇਧਰੋਂ ਯੁੱਧ ਕਰਨ ਲਈ
ਦੈਂਤ ਕਿਸ ਤਰ੍ਹਾਂ ਜੁੜੇ ਹੋਏ ਸਨ ? ਇਉਂ ਸਨ ਜਿਵੇਂ
੧੪ ਕਾਲੀਆਂ ਘਟਾਵਾਂ ਘੋਰ ਦੇ ਨਾਲ ਘੁੰਮਦੀਆਂ ਹਨ ਅਤੇ
ਇੰਦਰ ਨੂੰ ਆ ਕੇ ਇਉਂ ਘੇਰ ਲਿਆ ਜਿਵੇਂ ਦੈਂਤਾਂ ਦਾ
ਰਾਜਾ ਰਾਹੂ-ਸੂਰਜ ਨੂੰ ਘੇਰ ਲੈਂਦਾ ਹੈ ।
੧੫ ਇੰਦਰ ਦੀ ਕਮਾਨ ਵਿਚੋਂ ਨਿਕਲ ਕੇ ਬਾਣ ਦੁਸ਼ਮਣ ਦੇ
ਜਿਸਮ ਵਿਚ ਧਸ ਗਿਆ ਤੇ ਉਸ ਦੀ ਚੁੰਝ ਬਾਹਰ
੧੬ ਨਿਕਲੀ ਹੋਈ ਇਉਂ ਜਾਪਦੀ ਹੈ ਜਿਵੇਂ ਗਟਾਰ ਦਾ ਬੱਚਾ
ਪਹਾੜ ਦੀ ਖੁੱਡ ਵਿਚੋਂ ਚੁੰਝ ਬਾਹਰ ਕੱਢ ਕੇ ਵੇਖ ਰਿਹਾ
ਹੁੰਦਾ ਹੈ ॥੬੬॥
੧੭ ਸ੍ਵੈਯਾ ॥ ਜਿਸ ਵੇਲੇ ਇਸ ਤਰ੍ਹਾਂ ਤੀਰ ਲੱਗੇ ਵੇਖੇ ਸੁੰਭ ਫੌਜ
ਨੂੰ ਲੈ ਕੇ ਹੱਥਾਂ ਵਿਚ ਤਲਵਾਰਾਂ ਲੈ ਕੇ ਜੋਸ਼ ਨਾਲ ਸੈਨਾ
ਦੇ ਵਿਚ ਜਾ ਧਸੇ ਅਤੇ—
੧੮ ਯੁੱਧ ਭੂਮੀ ਦੇ ਵਿਚ ਵੈਰੀ ਮਾਰ-ਮਾਰ ਕੇ ਸੁੱਟ ਦਿੱਤੇ, ਬਹੁਤ
ਸਾਰਾ ਲਹੂ ਵਹਿ ਤੁਰਿਆ ਦੈਂਤਾਂ ਦਾ ।
੧੯ ਆ ਕੇ ਦਿਸਣ ਲੱਗੇ ਡਾਰਾਂ ਦੀਆਂ ਡਾਰਾਂ ਗਿੱਦੜਾਂ ਤੇ
ਗਿਰਝਾਂ ਦੀਆਂ ਭੂਤਾਂ-ਪ੍ਰੇਤਾਂ ਨੇ ਰੌਲਾ ਆ ਪਾਇਆ । ਇਉਂ
੨੦ ਜਾਪਦਾ ਸੀ ਜਿਵੇਂ ਸੂਰਮੇ ਸੁਰਸਤੀ ਨਦੀ ਦੇ ਕਿਨਾਰੇ
ਨਹਾਉਂਦੇ ਹਨ, ਪਿਛਲੇ ਪਾਪਾਂ ਨੂੰ ਉਤਾਰਨ ਲਈ ॥੬੭॥
੨੧ ਨਿਸੁੰਭ ਨੇ ਬੜਾ ਹੀ ਭਿਆਨਕ ਯੁੱਧ ਕਰਨਾ ਸ਼ੁਰੂ ਕਰ ਦਿੱਤਾ
ਹੈ, ਐਸਾ ਅੱਗੇ ਕਿਸੇ ਦੈਂਤ ਨੇ ਨਹੀਂ ਸੀ ਕੀਤਾ ।
੨੨ ਮੁਰਦਿਆਂ ਦੀ ਲੋਥ ਦੇ ਉੱਤੇ ਲੋਥ ਚੜ੍ਹ ਗਈ, ਗ੍ਰਿੱਧਾਂ ਤੇ
ਗਿੱਦੜਾਂ ਨੇ ਖੂਬ ਮਾਸ ਖਾਧਾ ਹੈ ।
੨੩ ਸਿਰ ਦੇ ਵਿਚੋਂ ਚਰਬੀ ਨਿਕਲਦੀ ਹੈ ਚਿੱਟੀ ਸਫੈਦ ਪਰਿਵਾਰ
ਧਰਤੀ 'ਤੇ ਪੈ ਗਿਆ ਹੈ, ਜੋ ਇਉਂ ਪ੍ਰਤੀਤ ਹੁੰਦਾ ਹੈ—
੨੪ ਜਿਵੇਂ ਸ਼ਿਵ ਜੀ ਦੀਆਂ ਜਟਾਂ ਵਿਚੋਂ ਕ੍ਰੋਧ ਨਾਲ ਰੁੱਸ ਕੇ
ਗੰਗਾ ਦਾ ਪਾਣੀ ਵਹਿ ਤੁਰਿਆ ਹੈ ।
੨੫ ਸਵਾਰੇ ਹੋਏ ਵਾਲ ਜੂੜੇ ਕੀਤੇ ਹੋਏ ਲਹੂ ਵਿਚ ਤਰਦੇ ਇਉਂ
ਜਾਪਦੇ ਸਨ ਜਿਸ ਤਰ੍ਹਾਂ ਛਤਰ ਤੁਰਦਾ ਫਿਰਦਾ ਹੈ ।
੨੬ ਤੇ ਹੱਥਾਂ ਦੀਆਂ ਉਂਗਲਾਂ ਕੱਟੀਆਂ ਹੋਈਆਂ ਇਉਂ ਤਰਦੀਆਂ
ਸਨ ਜਿਵੇਂ ਸੱਪ ਤਰਦੇ ਹਨ ਕਰਤਾ ਪੁਰਖ ਦੇ ਪੈਦਾ ਕੀਤੇ ਹੋਏ।
੨੭ ਘੋੜੇ ਤੰਦੂਏ ਜਾਪਦੇ ਹਨ ਤੇ ਝੰਡੇ ਇਉਂ ਦਿਸਦੇ ਹਨ
ਜਿਵੇਂ ਕੱਟੇ ਹੋਏ ਰੁੱਖ ਰੁੜੇ ਜਾਂਦੇ ਹਨ, ਰੱਥਾਂ ਦੇ ਪਹੀਏ
ਚੱਕਰ ਘੁੰਮਦੇ ਦਿਸਦੇ ਹਨ (ਇਥੇ ਨਦੀ ਦਾ ਅਲੰਕਾਰ
ਬੰਨਿਆ ਹੈ) ।
੨੮ ਉਸ ਵੇਲੇ ਸੁੰਭ ਤੇ ਨਿਸੁੰਭ ਦੋਹਾਂ ਨੇ ਮਿਲ ਕੇ ਦਾਨਵਾਂ ਨੇ
ਉਹ ਮਾਰ ਕਰੀ ਜਿਸ ਨੇ ਯੁੱਧ ਵਿਚ ਲਹੂ ਦੀ ਨਦੀ ਵਹਾ
ਦਿੱਤੀ ॥੬੯॥
੨੯ ਦੋਹਰਾ ॥ ਅੰਤ ਨੂੰ ਦੇਵਤੇ ਹਾਰ ਗਏ ਅਤੇ ਅਸੁਰ (ਦੈਂਤ)
ਜਿੱਤ ਗਏ ।

---

ਦੇਵੀ, ਦਇਆ ਕੌਰ, ਗੁਲਾਬ ਕੌਰ ਤੋਂ ਬਿਨਾਂ ਜੋ ਰਖੇਲਾਂ ਸਨ ਉਹਨਾਂ ਦੀ ਗਿਣਤੀ ਰਾਣੀ ਜਿੰਦਾ ਸਮੇਤ ੪੦ ਤੱਕ ਹੈ । ਪਰ ਇਸ ਵੇਲੇ ਮਹਾਰਾਣੀ ਜਿੰਦਾ ਦੀ ਝੰਡੀ ਸੀ ।

ਜਿੰਦ ਕੌਰ ਦਾ ਭਰਾ ਸ੍. ਜਵਾਹਰ ਸਿੰਘ ਘਰ ਆਏ ਤੇ ਉਸ ਨੇ ਆਕੇ ਦੱਸਿਆ, ਭੈਣ ਸਰਦਾਰ ਸਖਤ ਬੀਮਾਰ ਹੋ ਗਏ ਹਨ, ਰਾਤੀ ਅੰਗ੍ਰੇਜ਼ੀ ਪਰਾਹੁਣਿਆਂ ਨੂੰ ਪਾਰਟੀ ਸੀ ਜਿਸ ਵੇਲੇ ਉਹ ਖਾਣਾਂ ਖਾ ਰਹੇ ਸਨ ਅਚਾਨਕ (ਅਧਰੰਗ) ਦਾ ਹਮਲਾ ਹੋ ਗਿਆ ਨੇ । ਤੇ ਮਹਾਰਾਜੇ ਨੂੰ ਦੇਖਣ ਤੇ ਮਿਲਣ ਲਈ ਗਈ, ਮਹਾਰਾਜੇ ਨੇ ਉਸ ਦਾ ਹੱਥ ਆਪਣੇ ਹੱਥ ਵਿਚ ਲੈਂਦੇ ਹੋਏ ਆਪਣੀ ਗਲਤੀ ਦਾ ਅਹਿਸਾਸ ਕੀਤਾ ਤੇ ਕਿਹਾ, ਮੈਨੂੰ ਤੇਰੇ ਨਾਲ ਵਿਆਹ ਨਹੀਂ ਕਰਵਾਣਾ ਚਾਹੀਦਾ ਸੀ, ਜਦ ਕਿ ਉਸ ਵੇਲੇ ਮਹਾਰਾਜਾ ਪੋਤਿਆਂ ਵਾਲਾ ਸੀ । ਮੇਰੇ ਸ੍ਰੀ ਦਸਮੇਸ਼ ਪਿਤਾ ਨੇ ਇਸ ਲਈ ਪਖਯਾਨਾਂ ਵਿਚ ਛੋਟੀ ਵੱਡੀ ਉਮਰ ਦੇ ਅਜੋੜ ਦੇ ਦ੍ਰਿਸ਼ ਵਿਖਾਕੇ ਇਸ ਗਲਤੀ ਦਾ ਪਾਠਕਾਂ ਨੂੰ ਅਹਿਸਾਸ ਕਰਾਇਆ ਹੈ ਜੋ ਕਿਸੇ ਸੁਖ ਦੇ ਲਾਲਚ ਵਿਚ ਆਕੇ ਨਹੀਂ ਕਰਨੀ ਚਾਹੀਦੀ । ਮਹਾਰਾਜਾ ਰਣਜੀਤ ਸਿੰਘ ੪੦ ਰਾਣੀਆਂ ਸਮੇਤ ਪੰਜਾਬ ਨੂੰ ਰੰਡੀ ਕਰਕੇ ਧੁਰ ਦਰਗਾਹ ਦੇ ਰਾਹ ਪੈ ਗਿਆ, ਉਸ ਵੇਲੇ ਜਿੰਦਾ ਦੇ ਮਨ ਦੀ ਹਾਲਤ ਮਹਾਰਾਣੀ ਜਿੰਦ ਕੌਰ ਹੀ ਜਾਣ ਸਕਦੀ ਹੈ । ਕੰਵਰ-ਖੜਕ ਸਿੰਘ ਗੱਦੀ ਤੇ ਸ਼ਸੋਬਤ ਹੋ ਗਿਆ, ਜਿਸ ਦੀ ਰਾਣੀ ਸੀ (ਚੰਦ ਕੌਰ) ਨੂੰ ਧਿਆਨ ਸਿੰਘ ਡੋਗਰੇ ਨੇ ਇਹ ਕਹਿਕੇ ਬਦ ਜਨ ਕਰ ਦਿੱਤਾ ਕਿ ਮਹਾਰਾਜਾ ਖੜਕ ਸਿੰਘ ਰਾਜ ਅੰਗਰੇਜ਼ਾਂ ਵਾਲਾ ਕਰਨਾ ਚਾਹੁੰਦਾ ਹੈ ਜਿਸ ਤੇ ਤੇਰਾ ਪੁੱਤਰ ਨੌ ਨਿਹਾਲ ਸਿੰਘ ਬਿਰਵਾ ਹੋ ਜਾਏਗਾ ਜਾ ਗੱਦੀ ਤੋਂ ਕੰਵਰ ਨੌ ਨਿਹਾਲ ਸਿੰਘ ਉਸ ਵੇਲੇ ਬਿਸਾਵਰ ਦੀ ਮੁਹਿੰਮ ਤੇ ਗਿਆ ਹੋਇਆ ਸੀ ਉਸ ਨੂੰ ਵੀ ਖਾਸ ਦੋਲਚੀ ਭੇਜ ਕੇ ਬੁਲਾ ਲਿਆ ਤੇ ਮਾਂ ਤੇ ਪੁੱਤਰ ਦੋਹਾਂ ਨੂੰ ਨਮਕ ਹਰਾਮੀ ਡੋਗਰੇ ਨੇ ਆਪਣੇ ਅੱਡੇ ਲਾ ਲਿਆ ਮਹਾਰਾਜਾ ਖੜਕ ਸਿੰਘ ਤੋਂ ਉਸ ਦੀ ਮਹਾਰਾਣੀ ਚੰਦ ਕੌਰ ਅਤੇ ਨੌ ਨਿਹਾਲ ਸਿੰਘ ਨੂੰ ਅਲੱਗ ਥਲੱਗ ਕਰ ਦਿੱਤਾ ਅਤੇ ਗੋਲੀ ਨੂੰ ਲਾਲਚ ਦੇ ਕੇ ਮਹਾਰਾਜਾ ਖੜਕ ਸਿੰਘ ਨੂੰ ਜਹਿਰ ਦੀ ਗੋਲੀ ਖੁਆ ਦਿੱਤੀ ਜਿਸ ਨਾਲ ਉਹ ਬਿਮਾਰ ਹੋ ਕੇ ਰਿਚ ਰਿਚਕੇ ਮਰ ਗਿਆ ਅਤੇ ਉਸ ਨੂੰ ਆਪਣੇ ਪਰਿਵਾਰ ਨਾਲ ਮਿਲਣ ਹੀ ਨਾ ਦਿੱਤਾ ਅਤੇ ਰਾਣੀ ਚੰਦ ਕੌਰ ਨੇ ਰਾਜ ਭਾਗ ਸੰਭਾਲ ਲਿਆ ।

ਡੋਗਰੇ ਫੇਰ ਵੀ ਟਿਕ ਕੇ ਨਾ ਬੈਠੇ ਉਹਨਾਂ ਨੇ ਮਹਾਰਾਜ ਸ਼ੇਰ ਸਿੰਘ ਨੂੰ ਜਾ ਚੁੱਚ ਦਿੱਤੀ ਤੇ ਕਿਹਾ ਕਿ ਰਾਜ ਦਾ ਹੱਕਦਾਰ ਮਾਲਿਕ ਤੂੰ ਹੈਂ ਚੰਦ ਕੌਰ ਰਾਜ ਦੀ ਕੀ ਲੱਗਦੀ ਹੈ ? ਉਹ ਇਹਨਾਂ ਦੇ ਮਲੰਮੇ ਵਿਚ ਆਕੇ ਥੋੜੀ ਜਿਹੀ ਫ਼ੌਜ ਲੈ ਕੇ ਬੁੱਧੂ ਦੇ ਆਵੇ ਪਾਸ ਆ ਬੈਠਾ ਥੋੜੀ ਝੜਪ ਵੀ ਹੋਈ ਭਾਵੇਂ ਮਹਾਰਾਣੀ ਜ਼ਿੰਦਾ ਨੇ ਇਹ ਸਕੀਮ ਰੱਖੀ ਕਿ ਮਹਾਰਾਜਾ ਸ਼ੇਰ ਸਿੰਘ ਅਤੇ ਮਹਾਰਾਣੀ ਚੰਦ ਕੌਰ ਦੋਵੇਂ ਆਪਸ ਵਿਚ ਅਨੰਦ ਕਾਰਜ ਕਰ ਲੈਣ ਤਾਂ ਕੇ ਇਹ ਘਰ ਦੀ ਲੜਾਈ ਖਤਮ ਹੋ ਜਾਵੇ ਪਰ ਡੋਗਰਿਆਂ ਨੇ ਇਹ ਸਕੀਮ ਵੀ ਨੇਪਰੇ ਨਾ ਚੜ੍ਹਨ ਦਿੱਤੀ । ਸ਼ੇਰ ਸਿੰਘ ਨੇ ਕਿਹਾ ਕਿ ਜਿਸਨੇ ਆਪਣੇ ਪਤੀ ਮਹਾਰਾਜੇ ਖੜਗ ਸਿੰਘ ਨੂੰ ਮਿਲਵਰਤਣ ਨਹੀਂ ਦਿੱਤਾ ਉਹ ਤੇਰੇ ਨਾਲ ਕਿਵੇਂ ਵਰਤੇਗੀ ?

ਮਹਾਰਾਣੀ ਜਿੰਦਾ ਨੂੰ ਇਕ ਲੱਖ ਰੁਪਿਆ ਸਾਲਾਨੇ ਦੇਣਾ ਕਰਕੇ ਮਹਾਰਾਜਾ ਸ਼ੇਰ ਸਿੰਘ ਗੱਦੀ ਤੇ ਬੈਠਾ ਦਿੱਤਾ ਗਿਆ । ਸੰਧਾ ਵਾਲੀਏ ਸਰਦਾਰ ਅਜੀਤ ਸਿੰਘ ਤੇ ਲਹਿਣਾ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਦੀ ਗਰਜ ਨੂੰ ਅੱਗੇ ਰੱਖਕੇ ਉਸ ਕੋਲੋਂ ਧਿਆਨ ਸਿੰਘ ਡੋਗਰੇ ਨੂੰ ਕਤਲ ਕਰਨ ਲਈ ਆਗਿਆ ਪੱਤਰ ਤੇ ਸੈਨ ਕਰਵਾ ਲਏ ਅਤੇ ਰਾਜਾ ਧਿਆਨ ਸਿੰਘ ਡੋਗਰੇ ਤੋਂ ਮਹਾਰਾਜਾ ਖੜਕ ਸਿੰਘ ਨੂੰ ਕਤਲ ਕਰਨ ਲਈ ਆਗਿਆ ਪੱਤਰ ਭਰਵਾ ਲਿਆ, ਅਤੇ ਮਹਾਰਾਜ ਸ਼ੇਰ ਸਿੰਘ ਸ਼ਿਕਾਰ ਤੇ ਬਾਹਰ ਸੀ ਉਥੇ ਹੀ ਉਸ ਨੂੰ ਜਾ ਮਿਲੇ ਤੇ ਨਵੀਂ ਬੰਦੂਕ ਵਿਖਾਉਣ ਲਈ ਅੱਗੇ ਕਰਕੇ ਗੋਲੀ ਚਲਾ ਦਿੱਤੀ ਜੋ ਹਮੇਸ਼ਾ ਲਈ ਖੇਲ ਖਤਮ ਕਰਕੇ ਇਸ ਫਾਨੀ ਸੰਸਾਰ ਨੂੰ ਛੱਡਕੇ ਮਹਾਰਾਜਾ ਸ਼ੇਰ ਸਿੰਘ ਪ੍ਰਲੋਕ ਦੇ ਰਾਹ ਪੈ ਗਿਆ । ਸੰਧਾ ਵਾਲੀਏ ਉਥੋਂ ਹਟਕੇ ਮਹਿਲਾਂ

[੧]ਲੀਨੇ ਸਕਲ ਸਮਾਜ ॥ ਦੀਨੋ ਇੰਦ੍ਰ ਭਜਾਇਕੈ ਮਹਾਂ ਪ੍ਰਬਲ ਦਲ ਸਾਜ ॥੭੦॥
ਸ੍ਵੈਯਾ ॥ [੨]ਛੀਨ ਭੰਡਾਰ ਲਇਓ ਹੈ[ੳ] ਕੁਬੇਰ ਤੇ ਸੇਸ ਹੂੰ ਤੇ ਮਨ ਮਾਲ ਛਡਾਈ ॥
ਜੀਤ ਲੁਕੇਸ ਦਿਨੇਸ ਨਿਸੇਸ ਗਨੇਸ[ਅ] ਜਲੇਸ ਦੀਓ ਹੈ ਭਜਾਈ ॥ [੪]ਲੋਕ ਕੀਏ
ਤਿਨ ਤੀਨਹੁ ਆਪਨੇ, ਦੈਤ ਪਠੈ ਤਹ ਦੈ ਠਕੁਰਾਈ ॥ [੫]ਜਾਇ ਬਸੇ ਸੁਰ ਧਾਮ
ਤੇਊ; ਤਿਨ ਸੁੰਭ ਨਿਸੁੰਭ ਕੀ ਫੇਰੀ ਦੁਹਾਈ ॥੭੧॥ ਦੋਹਰਾ ॥ [੬]ਖੇਤ ਜੀਤ ਦੈਤਨ
ਲੀਓ ਗਏ ਦੇਵਤੇ ਭਾਜ ॥ ਇਹੈ ਬਿਚਾਰਿਓ ਮਨ ਬਿਖੈ ਲੇਹ ਸਿਵਾ ਤੇ ਰਾਜ ॥੭੨॥
ਸ੍ਵੈਯਾ ॥ [੭]ਦੇਵ ਸੁਰੇਸ ਦਿਨੇਸ ਨਿਸੇਸ; ਮਹੇਸ ਪੁਰੀ ਮਹਿ ਜਾਇ ਬਸੇ ਹੈ ॥ [੮]ਭੇਸ
ਬੁਰੇ, ਤਹਾਂ ਜਾਇ ਦੁਰੇ; ਸਿਰ ਕੇਸ [ੲ]ਜੁਰੇ ਰਨ ਤੇ ਜੁ ਤ੍ਰਸੇ ਹੈ ॥ [੯]ਹਾਲ ਬਿਹਾਲ
ਮਹਾ ਬਿਕਰਾਲ; ਸੰਭਾਲ ਨਹੀ, ਜਨੁ ਕਾਲ ਗ੍ਰਸੇ ਹੈ ॥ [੧੦]ਬਾਰ ਹੀ ਬਾਰ ਪੁਕਾਰ
ਕਰੀ ਅਤਿ ਆਰਤਵੰਤ ਦਰੀਨ ਧਸੇ ਹੈ ॥੭੩॥ [੧੧]ਕਾਨ ਸੁਨੀ ਧੁਨਿ ਦੇਵਨ ਕੀ
ਸਭ ਦਾਨਵ ਮਾਰਨ ਕੋ ਪ੍ਰਨ ਕੀਨੋ ॥ [੧੨]ਹੁਇਕੈ ਪ੍ਰਤੱਛ ਮਹਾ ਬਰ ਚੰਡ ਸੁ ਕ੍ਰੁੱਧ
ਹ੍ਵੈ ਜੁੱਧ ਬਿਖੈ ਮਨ ਦੀਨੋ ॥ [੧੩]ਭਾਲ ਕੋ ਫੋਰ ਕੈ ਕਾਲੀ ਭਈ; ਲਖਿ ਤਾ ਛਬਿ
ਕੋ ਕਬਿ ਕੇ ਮਨ ਭੀਨੋ ॥ [੧੪]ਦੈਤ ਸਮੂਹਿ ਬਿਨਾਸਨ ਕੋ ਜਮ ਰਾਜ ਤੇ ਮ੍ਰਿਤ ਮਨੋ
ਭਵ ਲੀਨੋ ॥੭੪॥ ਸ੍ਵੈਯਾ ॥ [੧੫]ਪਾਨ ਕ੍ਰਿਪਾਨ ਧਰੇ ਬਲਵਾਨ ਸੁ ਕੋਪ ਕੈ ਬਿੱਜੁਲ
ਜਿਉ ਗਰਜੀ ਹੈ ॥ [੧੬]ਮੇਰ ਸਮੇਤ ਹਲੇ ਗਰੂਏ ਗਿਰ ਸੇਸ ਕੇ ਸੀਸ ਧਰਾ ਲਰਜੀ
ਹੈ ॥ [੧੭]ਬ੍ਰਹਮ ਧਨੇਸ ਦਿਨੇਸ ਡਰਿਓ ਸੁਨਿਕੈ ਹਰਿ ਕੀ ਛਤੀਆ ਤਰਜੀ ਹੈ ॥
[੧੮]ਚੰਡ ਪ੍ਰਚੰਡ ਅਖੰਡ ਲੀਏ ਕਰ ਕਾਲਕਾ ਕਾਲ ਹੀ ਜਿਉ ਅਰਜੀ ਹੈ ॥੭੫॥
ਦੋਹਰਾ ॥ [੧੯]ਨਿਰਖ ਚੰਡਕਾ ਤਾਸ ਕੋ ਤਬੈ ਬਚਨ ਇਹ ਕੀਨ ॥ ਹੇ ਪੁਤ੍ਰੀ ਤੂੰ ਕਾਲਕਾ
ਹੋਹੁ ਜੁ ਮੁਝ ਮੈ ਲੀਨ ॥੭੬॥ [੨੦]ਸੁਨਤ ਬਚਨ ਯਹ ਚੰਡ ਕੇ ਤਾਂ ਮਹਿ ਗਈ ਸਮਾਇ ॥
ਜਿਉ ਗੰਗਾ ਕੀ ਧਾਰ ਮੈ ਜਮਨਾ ਪੈਠੀ ਧਾਇ ॥੭੭॥ ਸ੍ਵੈਯਾ ॥ [੨੧]ਬੈਠ ਤਬੈ ਗਿਰਜਾ
ਅਰ ਦੇਵਨ ਬੁੱਧਿ ਇਹੈ ਮਨ ਮੱਧਿ ਬਿਚਾਰੀ ॥ [੨੨]ਜੁਧ ਕੀਏ ਬਿਨੁ ਫੇਰ ਫਿਰੈ ਨਹਿ
ਭੂਮ ਸਭੈ ਅਪਨੀ ਅਵਧਾਰੀ ॥ [੨੩]ਇੰਦ੍ਰ ਕਹਿਓ ਅਬ ਢੀਲ ਬਨੇ ਨਹਿ ਮਾਤ, ਸੁਨੋ
ਯਹ ਬਾਤ ਹਮਾਰੀ ॥ [੨੪]ਦੈਤਨ ਕੇ ਬਧ ਕਾਜ ਚਲੀ ਰਣ ਚੰਡ ਪ੍ਰਚੰਡ ਭੁਜੰਗਨਿ
ਕਾਰੀ ॥੭੮॥ ਸ੍ਵੈਯਾ ॥ [੨੫]ਕੰਚਨ ਸੋ ਤਨ ਖੰਜਨ ਸੇ ਦ੍ਰਿਗ ਕੰਜਨ ਕੀ ਸੁਖਮਾ
ਸਕੁਚੀ ਹੈ ॥ [੨੬]ਲੈ ਕਰਤਾਰ ਸੁਧਾ ਕਰ ਮੈ ਮਧ ਮੂਰਤ ਸੀ ਅੰਗ ਅੰਗ ਰਚੀ ਹੈ ॥
[੨੭]ਆਨਨ ਕੀ ਸਰ ਕੋ ਸਸ ਨਾਹਿਨ ਅਉਰ ਕਛੂ ਉਪਮਾ ਨ ਬਚੀ ਹੈ ॥ [੨੮]ਸ੍ਰਿੰਗ

ੳ ਕੁਬੇਰ ਦੇਵਤਿਆਂ ਦਾ ਖਜ਼ਾਨਾ ਮੰਤਰੀ ਸੀ ।
ਅ ਸ਼ਿਵਜੀ ਦਾ ਪੁੱਤਰ
ੲ ਨਹਾਉਣ ਧੋਣ ਦਾ ਸਮਾਂ ਨਾ ਹੋਣ ਕਰਕੇ ਸਿਰ ਦੇ ਕੇਸ ਜੁੜ ਕੇ ਜਟਾਂ ਵਾਂਗ ਹੋ ਗਏ ।

ਵੱਲ ਆਏ ਮਹਾਰਾਜਾ ਸ਼ੇਰ ਸਿੰਘ ਦੇ ਪੁੱਤਰ ਰਾਜਕੁਮਾਰ ਕੰਵਰ ਪ੍ਰਤਾਪ ਸਿੰਘ ਨੂੰ ਭੀ ਕਤਲ ਕਰ ਦਿੱਤਾ, ਕਿਲੇ ਵਿਚ ਰਾਜਾ ਧਿਆਨ ਸਿੰਘ ਨਮਕ ਹਰਾਮੀ ਡੋਗਰਾ ਜੋ ਉਹਨਾਂ ਦੀ ਉਡੀਕ ਕਰ ਰਿਹਾ ਸੀ । ਕਿਉਂਕਿ ਉਸ ਨੇ ਧੰਧਾ ਵਾਲੀਆਂ ਨਾਲ ਇਹ ਗੁਪਤ ਫੈਸਲਾ ਕੀਤਾ ਸੀ ਕਿ ਮਹਾਰਾਜਾ ਸ਼ੇਰ ਸਿੰਘ ਤੇ ਉਸ ਦੇ ਪੁੱਤਰ ਕੰਵਰ ਪ੍ਰਤਾਪ ਸਿੰਘ ਨੂੰ ਖਤਮ ਕਰਨ ਪਿਛੋਂ, ਨਾਬਾਲਕ ਦਲੀਪ ਸਿੰਘ ਨੂੰ ਗੱਦੀ ਤੇ ਬਿਠਾਕੇ ਵਜੀਰੀ ਸੰਧਾਂ ਵਾਲੀਆਂ ਨੂੰ ਦੇ ਕੇ ਆਪ ਸੰਨਿਆਸ ਲੈ ਲਵੇਗਾ । ਕਿਲੇ ਵਿਚ ਪੁੱਜਣ ਤੇ ਉਸ ਨੇ ਸੰਧਾਂ ਵਾਲੀਏ ਸਰਦਾਰਾਂ ਦਾ ਸਵਾਗਤ ਕੀਤਾ ਪਰ ਆਪ ਤੀਰਥ ਯਾਤਰਾ ਤੇ ਵਜੀਰੀ ਤੋਂ ਸੰਨਿਆਸ ਲੈਣ ਤੋਂ ਮੁਕਰ ਗਿਆ ਜਿਸ ਕਰਕੇ ਸਰਦਾਰ ਅਜੀਤ ਸਿੰਘ ਸ਼ੰਧਾਵਾਲੀਏ ਦੀ ਬੰਦੂਕ ਵਿਚੋਂ ਇਕ ਹੋਰ ਗੋਲੀ ਨਿਕਲੀ ਤੇ ਰਾਜਾ ਧਿਆਨ ਸਿੰਘ ਦੀ ਛਾਤੀ ਨੂੰ ਖਿੰਨਕੇ ਉਸ ਦੀ ਆਤਮਾ ਨੂੰ ਆਪਣੇ ਪੁੱਤਰ ਹੀਰਾ ਸਿੰਘ ਨੂੰ ਗੱਦੀ ਦੇਣ ਦੀ ਥਾਂ ਖੂਨੀ ਪਾਤਰਾਂ ਸਮੇਤ ਪਾਪਾਂ ਦੀ ਗੰਡ ਸਿਰ ਪਰ ਧਰ ਕੇ ਧਰਮਰਾਜ ਦੀ ਕਚਹਿਰੀ ਵਿਚ ਹਾਜਰ ਜਾ ਹੋਇਆ । ਇਸ ਤੋਂ ਕੁਝ ਦਿਨ ਪਹਿਲਾਂ ਇਸੇ ਧਿਆਨ ਸਿੰਘ ਡੋਗਰੇ ਨੇ ਮਹਾਰਾਣੀ ਚੰਦ ਕੌਰ ਨੂੰ ਉਸ ਦੀਆਂ ਗੋਲੀਆਂ ਤੋਂ ਹੀ ਪੱਥਰ ਮਰਵਾਕੇ ਮਾਰਵਾ ਦਿੱਤਾ ਸੀ ਅਤੇ ਮਹਾਰਾਜਾ ਸ਼ੇਰੇ ਪੰਜਾਬ ਰਣਜੀਤ ਸਿੰਘ ਦੇ ਪਰਿਵਾਰ ਨੂੰ ਇਕ-ਇਕ ਕਰਕੇ ਮਰਵਾਉਣ ਵਿਚ ਕਾਮਯਾਬ ਹੋ ਰਿਹਾ ਸੀ ਤੇ ਉਸ ਦਿਨ ਦੀ ਉਡੀਕ ਵਿਚ ਸੀ ਜਿਸ ਦਿਨ ਕੰਵਰ ਦਲੀਪ ਸਿੰਘ ਨੂੰ ਚਲਦਾ ਕਰਕੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਗੱਦੀ ਉਪਰ ਬੈਠਾ ਵੇਖੇ । ਪਰ ਇਹ ਮਾਤਮੀ ਤਮਾਸ਼ਾ ਐਥੇ ਹੀ ਖਤਮ ਨਹੀਂ ਹੋਇਆ । ਹੀਰਾ ਸਿੰਘ ਡੋਗਰੇ ਨੇ ਧਿਆਨ ਸਿੰਘ ਦੇ ਪੁੱਤਰ ਨੇ ਸੰਧਾਵਾਲੀਏ ਸਰਦਾਰਾਂ ਨੂੰ ਕਤਲ ਕਰ ਦਿੱਤਾ। ਮਹਾਰਾਜਾ ਕੰਵਰ ਦਲੀਪ ਸਿੰਘ ਗੱਦੀ ਤੇ ਬੈਠਾ ਸੀ ਕਿ ਹੀਰਾ ਸਿੰਘ ਨੇ ਵਜੀਰੀ ਦਾ ਕੰਗਣ ਆਪਣੇ ਹੱਥ ਵਿਚ ਪਹਿਨ ਲਿਆ ਪਰ ਇਹ ਗੱਲ ਸਿੱਖ ਸਰਦਾਰਾਂ ਤੇ ਫ਼ੌਜੀਆਂ ਨੂੰ ਪਸੰਦ ਨਹੀਂ ਸੀ ਉਹ ਉਹਨਾਂ ਦੇ ਕਸੂਰਾਂ ਨੂੰ ਸਹਿਨ ਕਰਕੇ ਉਸ ਨੂੰ ਮੁਆਫ ਕਰਨ ਲਈ ਤਿਆਰ ਨਹੀਂ ਸੀ, ਜਦੋਂ ਹੀਰਾ ਸਿੰਘ ਪੰਜਾਬ ਰਾਜ ਦਾ ਖਜਾਨਾ ਲੈ ਕੇ ਜਮੂੰ ਨੂੰ ਦੌੜਿਆ ਜਾ ਰਿਹਾ ਸੀ ਤਾਂ ਉਸ ਦਾ ਸਿੱਖਾਂ

੧ ਦੇਵਤਿਆਂ ਦਾ ਜੋ ਸਾਜੋ ਸਮਾਨ ਸੀ ਸੋ ਸਭ ਦੈਂਤਾਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ। ਇੰਦਰ ਨੂੰ ਭਜਾ ਕੇ ਮਹਾਨ ਬਲਵਾਨ ਸਲਤਨਤ ਕਾਇਮ ਕਰ ਲਏ ॥੭੦॥

੨ ਸ੍ਵੈਯਾ ॥ ਕੁਬੇਰ ਕੋਲੋਂ ਸਾਰਾ ਖਜ਼ਾਨਾ ਕਾਬੂ ਕਰ ਲਿਆ ਅਤੇ ਸ਼ੇਸ਼ ਨਾਗ ਕੋਲੋਂ ਉਸ ਦੀ ਮਣੀਆਂ ਹੀਰਿਆਂ ਦੀ ਮਾਲਾ ਖੋਹ ਲਈ।

੩ ਜਿੱਤ ਕੇ ਬ੍ਰਹਮਾ, ਸੂਰਜ, ਚੰਦਰਮਾ, ਗਣੇਸ਼ ਤੇ ਵਰਣ ਦੇਵਤਾ ਇਹ ਸਾਰੇ ਭਜਾ ਦਿੱਤੇ।

੪ ਤਿੰਨਾਂ ਲੋਕਾਂ ਤੇ ਦੈਂਤਾਂ ਦਾ ਜਾਲ ਵਿਛਾ ਕੇ ਦੈਂਤਾਂ ਨੂੰ ਤਿੰਨਾਂ ਲੋਕਾਂ ਦੀ ਰਿਆਇਆ ਬਣਾ ਕੇ ਮਲਕੀਅਤ ਕਰ ਲਈ।

੫ ਦੇਵਤਿਆਂ ਦੇ ਘਰਾਂ ਵਿਚ ਸਾਰੇ ਦੈਂਤ ਜਾ ਵਸੇ ਤੇ ਸੁੰਭ ਤੇ ਨਿਸੁੰਭ ਦੇ ਰਾਜ ਦੀ ਸਾਰੇ ਮੁਨਾਦੀ ਕਰ ਦਿੱਤੀ ॥੭੧॥

੬ ਦੋਹਰਾ ॥ ਮੈਦਾਨ ਦੈਂਤਾਂ ਨੇ ਮਾਰ ਲਿਆ। ਦੇਵਤੇ ਘਰ-ਘਾਟ ਛੱਡ ਕੇ ਚਲੇ ਗਏ ਅਤੇ ਇਹ ਹੀ ਵਿਚਾਰ ਕੀਤੀ ਕਿ ਦੇਵੀ (ਪਾਰਬਤੀ) ਦੀ ਸਹਾਇਤਾ ਹਾਸਿਲ ਕਰਕੇ ਫੇਰ ਰਾਜ ਲਵਾਂਗੇ ॥੭੨॥

੭ ਸ੍ਵੈਯਾ ॥ ਦੇਵਤੇ ਇੰਦਰ ਤੇ ਸੂਰਜ ਅਤੇ ਚੰਦਰਮਾ ਸਮੇਤ ਸ਼ਿਵਪੁਰੀ (ਕੈਲਾਸ਼ ਪਰਬਤ) ਦੇ ਉੱਤੇ ਜਾ ਕੇ ਵਸ ਗਏ।

੮ ਮੈਲੇ ਫਟੇ-ਪੁਰਾਣੇ ਬਸਤਰ ਸਰੋ ਸਮਾਨ ਤੇ ਖਾਲੀ (ਰਫਿਊਜੀ) ਸ਼ਕਲ ਵਿਚ ਬੁਰੇ ਹਾਲੀਂ ਯੁੱਧ ਵਿਚ ਦੁਖੀ ਹੋਏ ਹੋਏ ਕੈਲਾਸ਼ ਪਰਬਤ 'ਤੇ ਜਾ ਪਹੁੰਚੇ।

੯ ਹਾਲ ਤੋਂ ਬੇਹਾਲ ਹੋ ਕੇ ਬੜੇ ਭੈੜੇ ਰੂਪ ਦੇ ਵਿਚ ਆਪੋ-ਆਪੇ ਦੀ ਵੀ ਸੰਭਾਲ ਨਹੀਂ ਸੀ ਰਹੀ। ਇਉਂ ਜਾਪਦੇ ਸਨ ਜਿਵੇਂ ਕਾਲ ਨੇ ਖਾ ਲਏ ਹਨ (ਕਾਬੂ ਕਰ ਲਏ ਹਨ)।

੧੦ ਵਾਰ-ਵਾਰ ਆਪਣੇ ਦੁੱਖਾਂ ਦਾ ਇਜ਼ਹਾਰ ਕਰਦੇ ਹਨ। ਬੜੇ ਦੁਖੀ ਹੋ ਕੇ, ਆਪਣਾ ਦਰਦ ਦੁਹਰਾਉਂਦੇ ਹੋਏ ਪਹਾੜ ਦੀ ਕੰਧਰਾ ਵਿਚ ਜਾ ਵੜੇ ॥੭੩॥

੧੧ ਉਹਨਾਂ ਦੀਆਂ ਪੁਕਾਰਾਂ ਜਦੋਂ ਦੇਵੀ ਦੇ ਕੰਨਾਂ ਵਿਚ ਪਈਆਂ ਤਾਂ ਦੁਰਗਾ ਨੇ ਸਾਰੇ ਦੈਂਤ ਮਾਰਨ ਦਾ ਪ੍ਰਣ ਕਰ ਲਿਆ।

੧੨ ਉਹਨਾਂ ਦੇਵਤਿਆਂ ਦੇ ਸਾਹਮਣੇ ਆ ਕੇ (ਪ੍ਰਗਟ ਹੋ ਕੇ) ਬੜੇ ਜੋਸ਼ ਵਿਚ ਕ੍ਰੋਧਵਾਨ ਹੋ ਕੇ ਯੁੱਧ ਕਰਨ ਲਈ ਮਨ ਬਣਾ ਲਿਆ।

੧੩ ਮੱਥੇ ਨੂੰ ਫੋੜ ਕੇ ਉਸ ਦੇ ਵਿਚੋਂ ਕਾਲੀ ਪ੍ਰਗਟ ਹੋ ਗਈ ਜਿਸ ਸ਼ੋਭਾ ਨੂੰ ਤੱਕ ਕੇ ਮੈਂ ਲੇਖਕ ਦਾ ਮਨ ਪਸੀਜ ਗਿਆ।

੧੪ ਇਉਂ ਸਮਝੋ ਕਿ ਦੈਂਤਾਂ ਦੇ ਸਮੂਹਕ ਨਾਸ਼ ਲਈ, ਯਮਰਾਜ ਕੋਲੋਂ ਮੌਤ ਨੇ ਆ ਕੇ ਜਨਮ ਲੈ ਲਿਆ ਹੈ ॥੭੪॥

੧੫ ਸ੍ਵੈਯਾ ॥ ਉਸ ਵੇਲੇ ਦੁਰਗਾ ਨੇ ਹੱਥ ਵਿਚ ਕ੍ਰਿਪਾਨ ਲੈ ਲਈ, ਬੜੇ ਬਲ ਦੇ ਨਾਲ ਕ੍ਰੋਧ ਕਰਕੇ ਬਿਜਲੀ ਵਾਂਗ ਗਰਜੀ।

੧੬ ਉਸ ਦੀ ਗਰਜਣ ਨੂੰ ਸੁਣ ਕੇ ਸੁਮੇਰ ਦੇ ਨਾਲ ਹੋਰ ਪਰਬਤ ਵੀ ਹਿੱਲ ਗਏ ਅਤੇ ਸ਼ੇਸ਼ ਨਾਗ ਦੇ ਸਿਰ 'ਤੇ ਧਰੀ ਹੋਈ ਧਰਤੀ ਵੀ ਹਿੱਲ ਗਈ।

੧੭ ਬ੍ਰਹਮਾ, ਕੁਬੇਰ, ਸੂਰਜ ਵੀ ਡਰ ਗਿਆ, ਗ੍ਰਜਨਾ ਸੁਣਕੇ ਸ਼ਿਵ ਜੀ ਦੀ ਵੀ ਛਾਤੀ ਕੰਬ ਗਈ।

੧੮ ਉਸ ਵੇਲੇ ਚੰਡੀ ਬੜੇ ਪ੍ਰਚੰਡ ਜੋਸ਼ ਦੇ ਵਿਚ ਅਖੰਡ ਪ੍ਰਤਾਪ ਦੇ ਨਾਲ ਖੰਡਾ ਲੈ ਲਿਆ ਹੱਥ ਵਿਚ ਕਾਲ ਭਵਾਨੀ ਦਾ ਵੀ ਕਾਲ ਹੋ ਕੇ ॥੭੫॥

੧੯ ਦੋਹਰਾ ॥ ਚੰਡੀ ਨੇ ਕਾਲਕਾ ਨੂੰ ਵੇਖਿਆ ਤੇ ਉਸ ਨੂੰ ਬਚਨ ਕੀਤਾ ਕਿ ਹੇ ਪੁੱਤਰੀ ਤੂੰ ਕਾਲਕਾ, ਤੂੰ ਸ਼ਕਤੀ ਰੂਪ ਹੋ ਕੇ ਮੇਰੇ ਵਿਚ ਸਮਾ ਜਾ ॥੭੬॥

੨੦ ਚੰਡੀ ਦਾ ਇਹ ਬਚਨ ਸੁਣ ਕੇ ਉਹ ਸ਼ਕਤੀ ਦਾ ਰੂਪ ਚੰਡੀ ਦੇ ਵਿਚ ਲੀਨ ਹੋ ਗਈ। ਜਿਵੇਂ ਗੰਗਾ ਦੇ ਵਹਾਉ ਵਿਚ ਜਮਨਾ ਜਾ ਕੇ ਮਿਲ ਜਾਂਦੀ ਹੈ ॥੭੭॥

੨੧ ਸ੍ਵੈਯਾ ॥ ਫੇਰ ਦੇਵੀ ਤੇ ਦੇਵਤਿਆਂ ਨੇ ਇਹ ਸੋਚ ਕੇ ਵਿਚਾਰ ਵਿਚਾਰੀ ਕਿ

੨੨ ਯੁੱਧ ਕਰੇ ਬਿਨਾਂ ਅੰਮ੍ਰਿਤ ਪੁਰੀ ਾਪਸ ਨਹੀਂ ਲਈ ਜਾ ਸਕਦੀ।

੨੩ ਇੰਦਰ ਨੇ ਕਿਹਾ ਕਿ ਐ ਮਾਤਾ ! ਮੇਰੀ ਗੱਲ ਸੁਣ, ਹੁਣ ਢਿੱਲ ਕਰਨੀ ਠੀਕ ਨਹੀਂ।

੨੪ ਦੈਂਤਾਂ ਨੂੰ ਮਾਰਨ ਦੇ ਕੰਮ ਲਈ ਚੰਡੀ ਬੜੀ ਭਾਰੀ ਕਾਲੀ ਸਰਪਨੀ ਕਾਲੀ ਨਾਗਣੀ ਬਣ ਕੇ ਚੱਲ ਪਈ ॥੭੮॥

੨੫ ਸ੍ਵੈਯਾ ॥ (ਇਥੇ ਹੁਣ ਚੰਡੀ ਦੀ ਸੁੰਦਰਤਾ ਦਾ ਜ਼ਿਕਰ ਕਰਦੇ ਗੁਰਦੇਵ ਜੀ ਕਹਿੰਦੇ ਹਨ ਕਿ) ਸੋਨੇ ਜਿਹਾ ਸਰੀਰ ਤੇ ਮਮੋਲੇ ਜਿਹੇ ਨੇਤਰ ਜੋ ਕੰਵਲ ਫੁੱਲ ਦੀ ਕੋਮਲਤਾ ਤੋਂ ਭਾਰੀ ਹੈ। ਜੋ ਇਉਂ ਜਾਪਦੀ ਹੈ—

੨੬ ਕਿ ਕਰਨਹਾਰ ਨੇ ਅੰਮ੍ਰਿਤ ਹੱਥ ਵਿਚ ਲੈ ਕੇ ਉਸ ਦੀ ਮੂਰਤ ਇਸ ਅੰਗ-ਅੰਗ ਦੇ ਵਿਚ ਭਰ ਦਿੱਤਾ ਹੈ

੨੭ ਹੋਰ ਕੋਈ ਸੁੰਦਰਤਾ ਦੀ ਉਪਮਾ ਚੰਦਰਮਾ ਦੇ ਤੁਲ ਨਹੀਂ ਪਰ ਇਸ ਦੇ ਬਰਾਬਰ ਦੀ ਉਦਾਹਰਣ ਦੇਣ ਲਈ ਹੋਰ ਕੋਈ ਹੈ ਹੀ ਨਹੀਂ।

੨੮ ਪਹਾੜ ਦੀ ਚੋਟੀ—

---

ਨੇ ਪਿੱਛਾ ਕੀਤਾ ਤੇ ਲਾਹੌਰ ਤੋਂ ਕੁਝ ਮੀਲ ਹੀ ਗਿਆ ਸੀ ਮਾਰਕੇ ਖਜ਼ਾਨਾ ਵਾਪਸ ਲਾਹੌਰ ਲੈ ਆਏ ਆਖਰ ਇਹ ਗੱਲ ਸਿੱਧ ਹੋਈ ਕਿ ਡੋਗਰਿਆਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਨਾਲ ਬੁਰੀ ਤਰ੍ਹਾਂ ਕਾਲ ਚਕ੍ਰ ਚਲਾਇਆ ਪਰ ਇਨਸਾਨ ਲੋਭ, ਲਾਲਚ ਦੇ ਵਸ ਪੈ ਕੇ ਕਿਸੇ ਦਾ ਬੁਰਾ ਚਿਤਵਦਾ ਹੈ ਪਰ ਉਹ ਆਪਣਾ ਭਲਾ ਨਹੀਂ ਕਰ ਸਕਦਾ ਗੁਰਬਾਣੀ ਦਾ ਇਹ ਪਾਵਨ ਬਚਨ ਨਿਰਾਰਥ ਨਹੀਂ ਕਿ :

ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥ ਮੇਰ ਤੇਰ ਜਬ ਇਨਹਿ ਚੁਕਾਈ ॥ ਤਾਤੇ ਇਸੁ ਸੰਗਿ ਨਹੀ ਬੈਰਾਈ ॥੨॥ ਅੰਗ ੨੩੫ ॥ ਮ: ੫ ॥

ਡੋਗਰਿਆਂ ਨੇ ਜਿਸ ਰਾਜ ਗੱਦੀ ਲਈ ਅਨੇਕਾਂ ਖੂਨ ਖਰਾਬੇ ਕੀਤੇ ਪਰ ਉਹ ਰਾਜ ਹੱਥ ਨਾ ਆਇਆ ਤੇ ਆਪਣੀ ਸਫਾਈ ਕਰਾਕੇ ਕਾਲੇ ਮੂੰਹ ਲੈ ਕੇ ਧਰਮ ਰਾਜ ਦੇ ਬੂਹੇ ਤੇ ਜਾ ਪੁੱਜੇ, ਤੇ ਸੰਧਾਵਾਲੀਏ ਵੀ ਉਹਨਾਂ ਦੇ ਅੱਗੇ ਪਿੱਛੇ ਲੱਗ ਕੇ ਚਲੇ ਗਏ ਰਾਜ ਦੀ ਥਾਂ ਤੇ ਸਮਸਾਨ ਡੇਰੇ ਜਾ ਲੱਗੇ। ਹੁਣ ਮਹਾਰਾਜਾ ਦਲੀਪ ਸਿੰਘ ਦਾ ਵਜੀਰ ਮਹਾਰਾਣੀ ਜਿੰਦਾ ਦਾ ਭਰਾ ਜਵਾਹਰ ਸਿੰਘ ਥਾਪਿਆ ਗਿਆ। ਰਾਜ ਭਾਗ ਚਲਾਉਣ ਦੀ ਜਿਮੇਂਵਾਰੀ ਮਹਾਰਾਣੀ ਜਿੰਦ ਕੌਰ ਦੇ ਮੋਢਿਆਂ ਤੇ ਹੀ ਆ ਪਈ ਸੀ ਜੋ ਸਫਲਤਾ ਸਿੰਘ ਨੇ ਮਹਾਰਾਜੇ ਦਾ ਛੋਟਾ ਪੁੱਤਰ ਕੰਵਰ ਪਸੌਰਾ ਸਿੰਘ ਨੂੰ ਫਤਹ ਖਾਨ ਫਵਾਣਾ ਨੂੰ ਲਾਲਚ ਦੇ ਕੇ ਕਤਲ ਕਰਾ ਦਿੱਤਾ ਤਾਂ ਕਿ ਉਹ ਰਾਜ ਦੀ ਕੁਰਸੀ ਤੇ ਆਪਣਾ ਹੱਕ ਨਾ ਜਤਾ ਸਕੇ, ਜਿਸ ਦਾ ਅਸਰ ਇਹ ਹੋਇਆ ਕਿ ਸਰਦਾਰ ਜਵਾਹਰ ਸਿੰਘ ਨੂੰ ਫ਼ੌਜੀਆਂ ਨੇ ਇਸ ਦੋਸ਼ ਦੇ ਦੰਡ ਵਜੋਂ ਗੋਲੀ ਮਾਰ ਕੇ ਮਾਰ ਦਿੱਤਾ। ਭਾਵੇਂ ਉਹ ਮਹਾਰਾਣੀ ਜਿੰਦਾ ਦਾ ਸਕਾ ਭਰਾ ਸੀ ਮਹਾਰਾਜੇ ਦਲੀਪ ਸਿੰਘ ਦਾ ਵਜੀਰ ਸੀ ਪਰ ਕੀਤੀ ਦਾ ਫਲ ਸਭ ਨੂੰ ਲੈਣਾ ਹੀ ਪੈਂਦਾ ਹੈ।

ਉਧਰ ਅੰਗਰੇਜ਼ ਨੇ ਕੁਝ ਮੁਖੀ ਖਰੀਦ ਕੇ ਮੁੱਦਕੀ, ਫੇਰੂ ਸ਼ਹਿਰ, ਅਲੀ ਵਾਲ ਤੇ ਸਭ ਰਾਵਾਂ ਦੇ ਮੈਦਾਨ ਵਿਚ ਜੰਗ ਛੇੜਿਆ ਤੇਜਾ ਸਿੰਘ, ਲਾਲ ਸਿੰਘ ਤੇ ਗੁਲਾਬ ਸਿੰਘ ਆਦਿ ਗਦਾਰਾਂ ਨੇ ਵਿਸ਼ਵਾਤ ਘਾਤ ਕਰਕੇ ਸਿੱਖਾਂ ਨੂੰ ਹਾਰ ਦੇ ਸਾਹਮਣੇ ਝੋਕ ਦਿੱਤਾ ਅਤੇ ਯੁੱਧ ਕਰਨ ਤੋਂ ਪਿਛਾਹਾਂ ਹਟ ਗਏ, ਸ਼ਾਮ ਸਿੰਘ ਅਟਾਰੀ ਨੇ ਮਰਦੇ ਦਮ ਤਕ ਲੜਾਈ ਲੜੀ ਅਮਰ ਸ਼ਹੀਦ ਹੋ ਗਿਆ, ਗਦਾਰ, ਫ਼ੌਜਾਂ ਨੂੰ ਲੈ ਕੇ ਪਿਛਾਹਾਂ ਹਟ ਗਏ ਜੰਗ ਹਾਰਨ ਤੋਂ ਬਿਨਾਂ ਜਿੱਤ ਕਿਵੇਂ ਹਾਸਲ ਕਰ ਸਕਦਾ ਸੀ ? ਬਲਕਿ ਇਥੋਂ ਤਕ ਕਿ ਆਪ ਸਤਲੁਜ ਦੇ ਪੁਲ ਤੋਂ ਪਾਰ ਹੋਕੇ ਬਰੂਦ ਦੇ ਨਾਲ ਪੁਲ ਭੀ ਉਡਾ ਦਿੱਤਾ ਤਾਕਿ ਜੋਸ਼ੀਲੇ ਸਿੰਘ ਪਾਰ ਹੀ ਮਾਰੇ ਜਾਣ ਇਧਰ ਜਿੰਦਾ ਆਉਣ ਹੀ ਨਾ।

ਯੁੱਧ ਜਿੱਤ ਕੇ ਅੰਗਰੇਜ਼ੀ ਫ਼ੌਜਾਂ (ਲਾਰਡ-ਹਾਰਡਿੰਗ) ਦੀ ਅਗਵਾਈ ਹੇਠ ਲਾਹੌਰ ਦੇ ਅੰਦਰ ਦਾਖਲ ਹੋ ਗਈਆਂ। ਅਤੇ ਧੋਖਾ ਦੇਣ ਲਈ ਐਲਾਨ ਕਰ ਦਿੱਤਾ ਕਿ ਅੰਗਰੇਜ਼ੀ ਰਾਜ ਦਾ ਇਰਾਦਾ ਪੰਜਾਬ ਨੂੰ ਕਬਜ਼ੇ ਵਿਚ ਲੈਣਾ ਨਹੀਂ ਇਸ ਦੇ ਤਖਤ ਤੇ ਮਹਾਰਾਜ ਰਣਜੀਤ ਸਿੰਘ ਦਾ ਨਬਾਲਗ ਪੁੱਤਰ ਮਹਾਰਾਜਾ ਦਲੀਪ ਸਿੰਘ ਹੀ ਰਹੇਗਾ ਉਸ ਨੂੰ ਬਾਲਗ ਹੋਣ ਤੱਕ ੬ ਸਾਲ ਅੰਗਰੇਜ਼ੀ ਪ੍ਰਤੀਨਿਧ ਉਸ ਦੀ ਥਾਂ ਕੰਮ ਚਲਾਏਗਾ। ਹਾਂ ਉਸ ਨੇ ਅੰਗਰੇਜ਼ ਨਾਲ ਯੁੱਧ ਕੀਤਾ ਇਸ ਦੀ ਸਜਾ ਮੁਜਬ ਤਵਾਣ ਦੇ ਰੂਪ ਵਿਚ ਦੰਡ ਲਾਇਆ ਜਾਏਗਾ ਇਕ ਕਰੋੜ ਪੰਜਾਹ ਲੱਖ ਰੁਪਈਆ ਪੰਜਾਬ ਤੋਂ ਵਸੂਲਿਆ ਜਾਏਗਾ, ਸਤਲੁਜ ਦੇ ਪਾਰ ਜੋ ਪੰਜਾਬ ਸਰਕਾਰ ਦੇ ਇਲਾਕੇ ਹਨ ਉਹਨਾਂ ਨੂੰ ਅੰਗਰੇਜ਼ੀ ਸਰਕਾਰ ਦੇ ਅਧੀਨ ਰਖਿਆ ਜਾਏਗਾ। ਇਹ ਸੰਧੀ ਲਿਖਕੇ ਸਾਈਨ ਕਰ ਲਏ ਗਏ ਜਿਸ ਨੂੰ (ਭੈਰੋਂਵਾਲ) ਦੀ ਸੰਧੀ ਕਿਹਾ ਜਾਂਦਾ ਹੈ (ਹੈਨਰੀ ਲਾਰੰਸ) ਨੂੰ ਲਾਹੌਰ ਵਿਚ ਅੰਗਰੇਜ਼ੀ ਰਾਜ ਵੱਲੋਂ ਰੈਜੀਡੈਂਸ ਥਾਪਿਆ ਗਿਆ ਸਿੱਖ ਰਾਜ ਜਿਸ ਦੀ ਕਠਪੁਤਲੀ ਹੋ ਕੇ ਰਹਿ ਗਿਆ। ਪੰਜਾਬ ਸਰਕਾਰ ਦੇ ਖਜਾਨੇ ਖਾਲੀ ਹੋ ਚੁੱਕੇ ਸਨ। ਡੇਢ ਕ੍ਰੋੜ ਰੁਪਿਆ ਦੇਸ਼ ਕੀ ਰਿਆਸ਼ਤ ਜੰਮੂ ਤੇ ਕਸ਼ਮੀਰ ਦੇ ਬਦਲੇ ਰਾਜਾ ਗੁਲਾਬ ਸਿੰਘ ਨੇ ਦੇ ਕੇ ਜੰਮੂ ਕਸ਼ਮੀਰ ਮੁਲ ਖਰੀਦ ਲਏ। ਮਹਾਰਾਣੀ ਜਿੰਦਾ ਤੇ ਮਹਾਰਾਜਾ ਦਲੀਪ ਸਿੰਘ ਦੇ ਖਰਚੇ ਲਈ ਪੰਜ ਲੱਖ ਰੁਪਿਆ ਸਲਾਨਾ ਨੀਯਤ ਹੋ ਗਿਆ। ਭਾਵੇਂ ਸੰਧੀ ਵਿਚ ਇਹ ਸਪੱਸ਼ਟ ਲਿਖਿਆ ਗਿਆ ਸੀ ਕਿ ਮਹਾਰਾਜਾ ਦੀ ਉਮਰ ੧੬ ਸਾਲ

[੧]ਸੁਮੇਰ ਕੇ ਚੰਡ ਬਿਰਾਜਤ ਮਾਨੋ ਸਿੰਘਾਸਨ ਬੈਠੀ ਸਚੀ ਹੈ ॥੭੯॥ ਦੋਹਰਾ ॥ [੨]ਐਸੇ ਸ੍ਰਿੰਗ ਸੁਮੇਰ ਕੇ ਸੋਭਤ ਚੰਡ ਪ੍ਰਚੰਡ ॥ ਚੰਦ੍ਰਹਾਸ ਕਰਿ ਬਰ ਧਰੇ ਜਨ ਜਮ ਲੀਨੇ ਦੰਡ ॥੮੦॥ [੩]ਕਿਸੀ ਕਾਜ ਕੋ ਦੈਤ ਇਕੁ ਆਇਓ ਹੈ ਤਿਹ ਠਾਇ ॥ ਨਿਰਖ ਰੂਪ ਬਰ ਚੰਡ ਕੋ ਗਿਰਿਓ ਮੂਰਛਾ ਖਾਇ ॥੮੧॥ [੪]ਉਠਿ ਸੰਭਾਰਿ, ਕਰਿ ਜੋਰ ਕੈ; ਕਹੀ ਚੰਡ ਸੋ ਬਾਤ ॥ ਨ੍ਰਿਪਤਿ ਸੁੰਭ ਕੋ ਭ੍ਰਾਤ ਹੌਂ ਕਹ੍ਯੋ ਬਚਨ ਸੁਕਚਾਤ ॥੮੨॥ [੫]ਤੀਨ ਲੋਕ ਜਿਨ ਬਸਿ ਕੀਏ ਅਤਿ ਬਲ ਭੁਜਾ ਅਖੰਡ ॥ ਐਸੋ ਭੂਪਤਿ ਸੁੰਭ ਹੈ ਤਾਹਿ ਬਰੋ ਬਰਿ ਚੰਡ ॥੮੩॥ [੬]ਸੁਨਿ ਰਾਕਸ ਕੀ ਬਾਤ ਕੋ ਦੇਵੀ ਉੱਤਰ ਦੀਨ ॥ ਜੁੱਧ ਕਰੈ ਬਿਨ ਨਹਿ ਬਰੌ ਸੁਨਹੁ ਦੈਤ ਮਤ ਹੀਨ ॥੮੪॥ ਦੋਹਰਾ ॥ [੭]ਇਹ ਸੁਨ ਦਾਨਵ ਚਪਲ ਗਤਿ ਗਇਓ ਸੁੰਭ ਕੇ ਪਾਸ ॥ ਪਰ ਪਾਇਨ ਕਰ ਜੋਰ ਕੈ ਕਰੀ ਏਕ ਅਰਦਾਸ ॥੮੫॥ [੮]ਅਉਰ ਰਤਨ ਨ੍ਰਿਪ ਧਾਮ ਤੁਅ; ਤ੍ਰੀਆ ਰਤਨ ਤੇ ਹੀਨ ॥ ਬਧੂ ਏਕ ਬਨ ਮੈ ਬਸੈ ਤਿਹ ਤੁਮ ਬਰੋ ਪ੍ਰਬੀਨ ॥੮੬॥ ਸੋਰਠਾ ॥ [੯]ਸੁਨੀ ਮਨੋਹਰਿ ਬਾਤ ਨ੍ਰਿਪ; ਬੂਝਿਓ ਪੁਨਿ ਤਾਹਿ ਕੋ ॥ ਮੋ ਸੋ ਕਹਿਯੈ ਭ੍ਰਾਤ; ਬਰਨਨ ਤਾਹਿ ਸਰੀਰ ਕੋ ॥੮੭॥ ਸ੍ਵੈਯਾ ॥ [੧੦]ਹਰਿ ਸੋ ਮੁਖ ਹੈ ਹਰਿਤੀ ਦੁਖ ਹੈ ਅਲਿਕੈ ਹਰਿ ਹਾਰ ਪ੍ਰਭਾ ਹਰਨੀ ਹੈ ॥ [੧੧]ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿ ਸੀ ਬਰੁਨੀ ਹੈ ॥ [੧੨]ਕੇਹਰਿ ਸੋ ਕਰਹਾ ਚਲਬੋ ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ ॥ [੧੩]ਹੈ ਕਰ ਮੈ ਹਰਿ ਪੈ ਹਰਿ ਸੌਂ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ ॥੮੮॥ ਕਬਿਤੁ ॥ [੧੪]ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ ਫਿਰਤ ਦਿਵਾਨੇ ਬਨ ਡੋਲੈ ਜਿਤ ਤਿਤਹੀ ॥ [੧੫]ਕੀਰ ਅਉ ਕਪੋਤ ਬਿੰਬ ਕੋਕਲਾ ਕਲਾਪੀ ਬਨ ਲੂਟੇ ਫੂਟੇ ਫਿਰੈ ਮਨ ਚੈਨ ਹੂੰ ਨ ਕਿਤਹੀ ॥ [੧੬]ਦਾਰਮ ਦਰਕ ਗਇਓ ਪੇਖ ਦਸਨਨਿ ਪਾਂਤ ਰੂਪ ਹੀ ਕੀ ਕ੍ਰਾਂਤ ਜਗ ਫੈਲ ਰਹੀ ਸਿਤ ਹੀ ॥ [੧੭]ਐਸੀ ਗੁਨ ਸਾਗਰ ਉਜਾਗਰ ਸੁ ਨਾਗਰ ਹੈ ਲੀਨੋ ਮਨ ਮੇਰੋ ਹਰਿ ਨੈਨ ਕੋਰ ਚਿਤ ਹੀ ॥੮੯॥ ਦੋਹਰਾ ॥ [੧੮]ਬਾਤ ਦੈਤ ਕੀ ਸੁੰਭ ਸੁਨਿ ਬੋਲਿਓ ਕਛੁ ਮੁਸਕਾਤ ॥ ਚਤੁਰ ਦੂਤ ਕੋਊ ਭੇਜੀਏ ਲਖਿ ਆਵੈ ਤਿਹ ਘਾਤ ॥੯੦॥ ਦੋਹਰਾ ॥ [੧੯]ਬਹੁਰਿ ਕਹੀ ਉਨ ਦੈਤ ਅਬ ਕੀਜੈ ਏਕ ਬਿਚਾਰ ॥ ਜੋ ਲਾਇਕ ਭਟ ਸੈਨ ਮੈ ਭੇਜਹੁ ਦੈ ਅਧਿਕਾਰ ॥੯੧॥ ਸ੍ਵੈਯਾ ॥ [੨੦]ਬੈਠੋ ਹੁਤੋ ਨ੍ਰਿਪ ਮੱਧਿ ਸਭਾ ਉਠਿਕੈ ਕਰਿ ਜੋਰਿ ਕਹਿਓ ਮਮ ਜਾਊ ॥ [੨੧]ਬਾਤਨ ਤੇ ਰਿਝਵਾਇ ਮਿਲਾਇ ਹੋ ਨਾਤਰਿ ਕੇਸਨ ਤੇ ਗਹਿ ਲਿਆਊ ॥ [੨੨]ਕ੍ਰੁੱਧ ਕਰੈ ਤਬ ਜੁੱਧੁ ਕਰੌਂ

ਹੋ ਜਾਣ ਤੇ ਅੰਗਰੇਜ਼ ਇਸ ਨੂੰ ਸਭ ਕੁਝ ਸੌਂਪ ਕੇ ਆਪ ਅੰਗਰੇਜ਼ ਐਥੋਂ ਚਲੇ ਜਾਣਗੇ ਪਰ ਇਸ ਲਿਖਤ ਨੂੰ ਖਤਮ ਕਰਨ ਲਈ ਕਿਸੇ ਬਹਾਨੇ ਦੀ ਭਾਲ ਤੇ ਤਾਕ ਵਿਚ ਸਨ ।
ਅਸਲੀ ਤੌਰ ਤੇ ਪੰਜਾਬ ਦੀ ਅਜ਼ਾਦੀ ਖਤਮ ਹੋ ਗਈ । ਅੰਗਰੇਜ਼ੀ ਰਾਜ ਦੇ ਝੰਡੇ ਪੰਜਾਬੀ ਝੰਡੇ ਲਾਹਕੇ ਝੁਲਾ ਦਿੱਤੇ ਗਏ । (ਯੂਨੀਅਨ ਜੈਨ) ਲਾ ਦਿੱਤਾ ਗਿਆ, ਅੰਗਰੇਜ਼ ਪੰਜਾਬ ਵਿਚ ਪੈਰ ਜਮਾਕੇ ਟਿਕ ਕੇ ਬੈਠ ਗਿਆ ਗਦਾਰ ਲਾਲ ਸਿੰਘ ਨੂੰ ੨੦੦੦ ਰੁਪਏ ਮਹੀਨਾ ਪੈਨਸ਼ਨ ਲੱਗ ਗਈ ਤੇ ਬਨਾਰਸ ਭੇਜ ਦਿੱਤਾ ਗਿਆ । ਤੇਜ ਸਿੰਘ ਜੋ ਖਾਲਸਾ ਫ਼ੌਜ ਦਾ ਪ੍ਰਧਾਨ ਸੈਨਾਪਤੀ ਸੀ ਪਰ ਹੁਣ ਰਿਹ, ਅੰਦਰ ਗਤੀ ਗਦਾਰ ਬਣਕੇ (ਹੈਨਰੀ ਲਾਰਡ) ਦੇ ਨੇੜੇ ਤੇ ਸਭ ਤੋਂ ਅੱਗੇ ਹੋ ਗਿਆ ਸੀ ਜੋ ਸ਼ਰਾਬੀ ਤੇ ਪੁੱਜਕੇ ਹੰਕਾਰੀ ਬਦਕਾਰ ਬੰਦਾ ਸੀ । ਉਹ ਸ਼ਾਮ ਦੇ ਵੇਲੇ ਜਿਸ ਵੇਲੇ ਮਹਾਰਾਣੀ ਜਿੰਦਾ (ਰਹਰਾਸਿ) ਸਾਹਿਬ ਦਾ ਪਾਠ ਕਰ ਰਹੀ ਸੀ ਮਹਿਲ ਦੇ ਵਿਚ ਜਾ ਪਹੁੰਚਿਆ । ਰੱਜ ਕੇ ਸ਼ਰਾਬ ਪੀਤੀ ਹੋਈ ਸੀ ਲੱਤਾਂ ਲੜ-ਖੜਾਂਦੀਆਂ ਸਨ । ਮਦਹੋਸੀ ਦੀ ਹਾਲਤ ਵਿਚ ਜਿਵੇਂ ਦੈਤਾਂ ਨੇ ਦੁਰਗਾਭਵਾਨੀ ਨੂੰ ਰਾਜੇ ਸੁੰਭ ਨਾਲ ਵਿਆਹ ਕਰ ਲੈਣ ਲਈ ਕਿਹਾ ਸੀ ਇਸ ਦੁਸ਼ਟ ਨੇ ਵੀ ਮਹਾਰਾਣੀ ਨੂੰ ਇਹ ਸਵਾਲ ਜਾ ਕੀਤਾ । ਮਹਾਰਾਣੀ ਜਿੰਦਾ ਕੌਰ ਨੇ ਆਪਣੀ ਗੋਲੀ ਸਾਮਾ ਨੂੰ ਆਵਾਜ਼ ਮਾਰਕੇ ਸਾਰੀਆਂ ਗੋਲੀਆਂ ਬੁਲਾ ਲਈਆਂ ਤੇ ਤੇਜਾ ਸਿੰਘ ਨੂੰ ਧੱਕੇ ਮਾਰਕੇ ਮਹਿਲ ਤੋਂ ਬਾਹਰ ਕੱਢ ਦਿੱਤਾ ਅਤੇ ਸ਼ਾਮੋ ਦੇ ਧੱਕਾ ਦੇ ਨਾਲ ਤੇਜਾ ਸਿੰਘ ਫਰਸ਼ ਤੇ ਡਿੱਗ ਕੇ ਗੋਡਿਆਂ ਆਦਿ ਤੇ ਕਈ ਸੱਟਾਂ ਵੀ ਲੱਗ ਗਈਆਂ, ਇਸ ਦੇ ਬਦਲੇ ਵਿਚ ਤੇਜ ਸਿੰਘ ਨੇ (ਰੇਜੀਡੈਂਟ) ਨੂੰ ਜਾਕੇ ਮਹਾਰਾਣੀ ਜਿੰਦਾ ਵਿਰੁੱਧ ਕਿਹਾ ਕਿ ਜਨਾਬ ਮਹਾਰਾਣੀ ਜਿੰਦਾ ਫੌਜੀ ਸਰਦਾਰਾਂ ਨੂੰ ਬਗਾਵਤ ਲਈ ਚੁੱਕ ਰਹੀ ਹੈ ਤੇ ਕਹਿ ਰਹੀ ਹੈ ਕਿ ਅੰਗਰੇਜ਼ਾਂ ਨੂੰ ਮਾਰ ਭਜਾਉ ਤੇ ਉਹ ਤੁਹਾਡੇ ਤੇ ਅੰਗ੍ਰੇਜ਼ਾਂ ਤੇ ਬਹੁਤ ਨਫਰਤ ਕਰਦੀ ਤੇ ਨਫਰਤ ਫੈਲਾ ਰਹੀ ਹੈ। ਕੰਵਰ ਦਲੀਪ ਸਿੰਘ ਜਿਸ ਵੇਲੇ ਖੇਡ ਲਈ (ਸ਼ਾਲਾਮਾਰ) ਬਾਗ ਵਿਚ ਗਿਆ ਹੋਇਆ ਸੀ (ਹੈਨਰੀ ਲਾਰੰਸ) ਕੁਝ ਅਸਲਾ ਨਾਲ ਲੈ ਕੇ ਗਿਆ ਤੇ ਮਹਾਰਾਣੀ ਜਿੰਦਾ ਨੂੰ ਇਕ ਬਘੀ ਤੇ ਨਾਲ ਉਸ ਦੀ ਵਿਸ਼ਵਾਸ ਪਾਤਰ ਗੋਲੀ ਸ਼ਾਮਾ ਨੂੰ ਬਿਠਾਇਆ ਗਿਆ ਤੇ ਤਿੰਨ ਬਘੀਆਂ ਹੋਰ ਜਿਨਾਂ ਵਿਚੋਂ ਇਕਤੇ (ਹੈਨਰ ਲਾਰੰਸ) ਤੇ ਕੁਝ ਕਰਮਚਾਰੀ ਅਤੇ ਇਕ ਤੇ ਹੋਰ ਗੋਲੀਆਂ । ਚਾਰ ਬੱਘੀਆਂ ਚਲ ਪਈਆਂ ਤੇ (ਸੇਖੂਪੁਰੇ) ਜਾ ਪਹੁੰਚੀਆਂ ਸ਼ਹਿਰ ਤੇ ਸ਼ਹਿਰ ਦੇ ਪਤਵੰਤੇ ਰਾਜ ਵਫਾਦਾਰਾਂ ਨੇ ਮਹਾਰਾਣੀ ਦਾ ਸਵਾਗਤ ਕੀਤਾ ਉਪਰੰਤ ਮਹਾਰਾਣੀ ਨੇ ਖੜੀ ਹੋ ਕੇ ਪਬਲਿਕ ਦਾ ਧੰਨਵਾਦ ਭਾਸ਼ਨ ਦਿੱਤਾ ਤੇ ਸੇਖੂ ਪੁਰੇ ਦੇ ਕਿਲੇ ਵਿਚ ਇਕ ਛੋਟੇ ਜਿਹੇ ਮਹਿਲ ਵਿਚ ਜਾ ਉਤਾਰਿਆ ਅਤੇ ਖਰਚ ਦੀ ਰਕਮ ਪੰਜ ਲੱਖ ਦੀ ਥਾਂ ਡੇਢ ਲੱਖ ਹੀ ਕਰ ਦਿੱਤੀ ਗਈ । ਹੁਣ

੧ ਸੁਮੇਰ ਪਰਬਤ ਦੀ ਉੱਚੀ ਚੋਟੀ ਦੇ ਉੱਤੇ ਚੰਡੀ ਜਾ ਬੈਠੀ। ਇਉਂ ਜਾਪਦੀ ਸੀ ਜਾਣੋ ਆਪਣੇ ਸਿੰਘਾਸਨ 'ਤੇ ਇੰਦਰ ਦੀ ਇਸਤਰੀ (ਸੱਚੀ) ਬੈਠੀ ਹੈ ॥੭੯॥

੨ ਦੋਹਰਾ ॥ ਇਹੋ ਜਿਹੀ ਸੁਮੇਰ ਪਰਬਤ ਦੀ ਚੋਟੀ 'ਤੇ ਸੁਭਾਇਮਾਨ ਹੋ ਰਹੀ ਹੈ। ਚੰਡੀ ਬੜੇ ਪ੍ਰਚੰਡ (ਤੇਜ ਦੇ ਵਿਚ) ਹੱਥ ਵਿਚ ਤਲਵਾਰ ਫੜੀ ਹੋਈ ਹੈ ਜਿਵੇਂ ਯਮਰਾਜ ਪਾਪੀਆਂ ਨੂੰ ਦੰਡ ਦੇਣ ਲਈ ਬੈਠਾ ॥੮੦॥

੩ ਕਿਸੇ ਕੰਮ ਦੇ ਵਾਸਤੇ ਇਕ ਦੈਂਤ ਉੱਥੇ ਉਸ ਥਾਂ 'ਤੇ ਆ ਗਿਆ ਤੇ ਉਸ (ਚੰਡੀ) ਦੇ ਰੂਪ ਨੂੰ ਵੇਖ ਕੇ ਬੇਹੋਸ਼ ਹੋ ਕੇ ਡਿੱਗ ਪਿਆ (ਬਹੁਤਾ ਮੋਹਿਤ ਹੋ ਗਿਆ) ॥੮੧॥

੪ ਹੋਸ਼ ਆਉਣ 'ਤੇ ਉੱਠਿਆ ਤੇ ਆਪਣਾ ਆਪ ਸੰਭਾਲਦਾ ਹੋਇਆ ਹੱਥ ਜੋੜ ਕੇ ਚੰਡੀ ਨੂੰ ਉਸ ਨੇ ਇਹ ਗੱਲ ਕਹੀ ਕਿ ਮੈਂ ਰਾਜੇ ਸੁੰਭ ਦਾ ਭਾਈ ਹਾਂ, ਝਕਦੇ-ਝਕਦੇ ਉਸ ਨੇ ਇਹ ਗੱਲ ਕਹੀ ॥੮੨॥

੫ ਜਿਸ ਸੁੰਭ ਨੇ ਤਿੰਨਾਂ ਲੋਕਾ 'ਤੇ ਆਪਣਾ ਰਾਜ ਕਾਇਮ ਕੀਤਾ ਹੋਇਆ ਹੈ ਜਿਸ ਦੀਆ ਬਾਹਵਾਂ ਵਿਚ ਅਤੀ ਦਾ ਬਲ ਹੈ, ਨਾ ਖੰਡੇ ਜਾਣ ਵਾਲਾ। ਇਹੋ ਜਿਹਾ ਉਹ ਰਾਜਾ ਸੁੰਭ ਹੈ, ਐ ਸੁੰਦਰਤਾ ਦੀ ਤੇਜਵਾਨ ! ਤੂੰ ਉਸ ਨਾਲ ਵਿਆਹ ਕਰਾ ਲੈ ॥੮੩॥

੬ ਉਸ ਦੈਂਤ ਦੀ ਇਹ ਗੱਲ ਸੁਣ ਕੇ ਦੇਵੀ ਨੇ ਉੱਤਰ ਇਉਂ ਦਿੱਤਾ, ਕਿ ਮੈਂ ਉਸ ਨਾਲ ਯੁੱਧ ਕਰੇ ਬਿਨਾਂ ਉਸ ਨੂੰ ਨਹੀਂ ਵਰਾਂਗੀ। ਐ ਮੱਤ ਦੇ ਮਾਰੇ ਮੱਤਹੀਣ ਦੈਂਤ ! ਤੂੰ ਮੇਰੀ ਇਹ ਗੱਲ ਸੁਣ ਲੈ ॥੮੪॥

੭ ਦੋਹਰਾ ॥ ਇਹ ਗੱਲ ਸੁਣ ਕੇ ਉਹ ਦੈਂਤ ਬੜੀ ਤੇਜ਼ੀ ਦੇ ਨਾਲ ਸੁੰਭ ਦੇ ਪਾਸ ਵਾਪਿਸ ਚਲਾ ਗਿਆ। ਹੱਥ ਜੋੜ ਕੇ ਪੈਰਾਂ 'ਤੇ ਲਾਏ ਤੇ ਇਕ ਬੇਨਤੀ ਕੀਤੀ ॥੮੫॥

੮ ਐ ਰਾਜਨ ! ਹੋਰ ਰਤਨ ਤਾਂ ਤੇਰੇ ਪਾਸ ਸਾਰੇ ਹੀ ਮੌਜੂਦ ਹਨ ਪਰ ਇਸਤਰੀ ਰਤਨ ਤੇਰੇ ਘਰ ਨਹੀਂ। ਇਕ ਇਸਤਰੀ ਵਣ (ਪਹਾੜ) 'ਤੇ ਬੈਠੀ ਹੈ ਤੂੰ ਉਸ ਨੂੰ ਲਿਆ ਕੇ ਵਿਆਹ ਲੈ। ਐ ਸਿਆਣੇ ਰਾਜਨ ! ॥੮੬॥

੯ ਸੋਰਠਾ ॥ ਇਹ ਵਧੀਆ ਮਿੱਠੀ ਗੱਲ ਸੁਣ ਕੇ ਰਾਜੇ ਨੇ ਪੁੱਛਿਆ ਮੁੜ ਕੇ ਉਸ ਨੂੰ। ਐ ਭਾਈ ! ਮੈਨੂੰ ਉਸ ਦੇ ਸਰੀਰ ਬਾਰੇ ਉਸ ਦੀ ਸਰੀਰਕ ਸੁੰਦਰਤਾ ਦੱਸ ॥੮੭॥

੧੦ ਸ੍ਵੈਯਾ ॥ ਸੁੰਭ ਆਪਣੇ ਭਰਾ ਨਿਸੁੰਭ ਨੂੰ ਉਸ ਦੀ ਸੁੰਦਰਤਾ ਦੱਸਦਾ ਹੈ ਕਿ ਉਸ ਦਾ ਚੰਦਰਮਾ ਜਿਹਾ ਮੁੱਖ ਹੈ ਜੋ ਵੇਖਿਆਂ ਦਲਿੱਦਰ ਦੂਰ ਕਰਦਾ ਹੈ ਅਤੇ ਅਲਕਾਂ ਹਰ (ਸ਼ਿਵ ਜੀ) ਦੇ ਗਲੇ ਦੇ ਹਾਰ ਸਰਪ ਦੀ ਵੀ ਪ੍ਰਭਾ ਨੂੰ ਮਾਤ ਕਰਦੀਆਂ ਹਨ।

੧੧ ਨੇਤਰ ਕੰਵਲ ਫੁੱਲ ਜਿਹੇ ਤੇ ਭਰਵੱਟੇ ਕਮਾਨ ਜਿਹੇ ਹਨ ਤੇ ਨਜ਼ਰ ਤੀਰ ਵਾਂਗ ਮਾਰ ਕਰਦੀ ਹੈ।

੧੨ ਕੇਹਰੀ ਸ਼ੇਰ ਜਿਹਾ ਲੱਕ ਹੈ ਤੇ ਹਾਥੀ ਵਾਂਗ ਚਲਦੀ ਹੈ। ਜਾਣੋ ਕਾਮ ਦੀ ਇਸਤਰੀ ਰੱਤੀ ਦੀ ਸ਼ੋਭਾ ਨੂੰ ਹਰਨ ਵਾਲੀ ਹੈ।

੧੩ ਹੱਥ ਵਿਚ ਤਲਵਾਰ ਹੈ, ਸ਼ੇਰ ਦੀ ਸਵਾਰੀ ਹੈ, ਸੂਰਜ ਜਿਹਾ ਰੂਪ ਹੈ, ਸ਼ਿਵ ਜੀ ਦੀ ਘਰ ਵਾਲੀ ਹੀ ਹੈ ॥੮੮॥

੧੪ ਕਬਿੱਤ ॥ ਨੇਤਰਾਂ ਨੂੰ ਵੇਖ ਕੇ ਮੱਛ ਮੁਰਝਾ ਜਾਂਦੇ ਹਨ, ਕੋਮਲਤਾ ਦੇ ਸਾਹਮਣੇ ਕੰਵਲ ਮੁਰਝਾ ਜਾਂਦੇ ਹਨ, ਭੌਰੇ ਉਸ ਦੇ ਮੁੱਖ ਨੂੰ ਫੁੱਲ ਸਮਝ ਕੇ, ਜੰਗਲਾਂ ਵਿਚ ਡੋਲਦੇ ਫਿਰਦੇ ਹਨ, ਇਧਰ ਤੋਂ ਉਧਰ, ਉਧਰ ਤੋਂ ਇਧਰ।

੧੫ ਕੀਰ (ਤੋਤੇ) ਨੱਕ ਨੂੰ ਵੇਖ ਕੇ ਖਸਿਆਨੇ ਹੁੰਦੇ ਹਨ ਤੇ ਕਪੋਤ (ਕਬੂਤਰ) ਗਰਦਨ ਨੂੰ ਵੇਖ ਕੇ ਆਪਣਾ ਮੂੰਹ ਨੀਵਾਂ ਕਰ ਲੈਂਦੇ ਹਨ। ਨੀਵੀਂ ਨਿਗਾਹ ਨੂੰ ਤੱਕ ਕੇ ਕੰਦੂਰੀ ਤੇ ਕਲਾਪੀ ਸ਼ਰਮਸਾਰ ਹੁੰਦੇ ਹਨ ਤੇ ਆਵਾਜ਼ ਅੱਗੇ ਕੋਇਲ ਸ਼ਰਮਾ ਜਾਂਦੀ ਹੈ। ਨਹੀਂ, ਸਗੋਂ ਇਹ ਸਾਰੇ ਲੁੱਟੇ-ਪੁੱਟੇ ਹੀ ਜਾਂਦੇ ਹਨ ਜੋ ਸ਼ੁਦਾਈਆਂ ਵਾਂਗ ਵਣਾਂ ਵਿਚ ਭਟਕਦੇ ਹਨ।

੧੬ ਉਸ ਦੇ ਦੰਦਾਂ ਨੂੰ ਵੇਖ ਕੇ ਅਨਾਰ ਸੜ ਗਿਆ ਤੇ ਉਸ ਦਾ ਤਾਂ ਕਾਲਜਾ ਹੀ ਫੁੱਟ ਗਿਆ। ਉਸ ਦੇ ਦਰਸ਼ਨ ਦੀ ਤੇ ਰੂਪ ਦੀ ਚਮਕ ਹੀ ਸਾਰੇ ਜਗਤ ਨੂੰ ਚਾਂਦਨੀ ਹੋ ਕੇ ਫੈਲ ਰਹੀ ਹੈ।

੧੭ ਉਹ ਇਤਨੀ ਗੁਣਾਂ ਦੀ ਸਾਗਰ ਹੈ ਜੋ ਨਾਗਰਕ ਸੰਸਾਰ ਵਿਚ ਪ੍ਰਗਟ ਹੈ ਜਿਸ ਨੇ ਮੇਰਾ ਮਨ ਨੇਤਰ ਦੀ ਨੋਕ ਨਾਲ ਹੀ ਚੁਰਾ ਲਿਆ ਹੈ ॥੮੯॥

੧੮ ਦੋਹਰਾ ॥ ਉਸ ਦੈਂਤ ਤੋਂ ਸਿਫਤ ਸੁਣ ਕੇ ਸੁੰਭ ਕੁਝ ਮੁਸਕਰਾ ਕੇ ਬੋਲਿਆ। ਕਿਸੇ ਚਤਰ ਦੂਤ ਨੂੰ ਭੇਜੋ ਜੋ ਸਾਰੀ ਦਾਉ-ਘਾਉ ਨੂੰ ਜਾਣ ਕੇ ਸਮਝ ਕੇ ਆਵੇ ॥੯੦॥

੧੯ ਦੋਹਰਾ ॥ ਫੇਰ ਉਸ ਦੈਂਤ ਨੇ ਕਿਹਾ ਕਿ ਹੁਣ ਇਕ ਹੋਰ ਵਿਚਾਰ ਕਰੋ। ਜਿਹੜਾ ਤੁਸੀਂ ਸੈਨਾ ਵਿਚ ਕਾਬਲ ਸੂਰਮਾ ਵੇਖਦੇ ਹੋ ਉਸ ਨੂੰ ਅਧਿਕਾਰ ਦੇ ਕੇ ਭੇਜ ਦਿਉ ॥੯੧॥

੨੦ ਸ੍ਵੈਯਾ ॥ ਉਸ ਸਭਾ ਦੇ ਵਿਚ (ਧੂਮਰ ਨੈਣ) ਇਕ ਦੈਂਤ ਸਭਾ ਦੇ ਵਿਚ ਬੈਠਾ ਹੋਇਆ ਸੀ, ਉਸ ਨੇ ਉੱਠ ਕੇ ਕਿਹਾ ਹੁਕਮ ਕਰੋ ਤਾਂ ਮੈਂ ਚਲਾ ਜਾਂਦਾ ਹਾਂ।

੨੧ ਜੇ ਹੋ ਸਕਿਆ ਤਾਂ ਗੱਲਾਂ ਨਾਲ ਖੁਸ਼ ਕਰਕੇ ਤੁਹਾਨੂੰ ਲਿਆ ਮਿਲਾਵਾਂਗਾ, ਨਹੀਂ ਤਾਂ ਫੇਰ ਕੇਸਾਂ ਤੋਂ ਫੜ੍ਹ ਕੇ ਲੈ ਆਵਾਂਗਾ।

੨੨ ਜੇਕਰ ਕ੍ਰੋਧ ਕਰਨ ਲੱਗੀ ਤਾਂ ਯੁੱਧ ਕਰਾਂਗਾ ਤਾਂ...

---

ਸਮਝੋ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਲੋਹੇ ਦੇ ਪਿੰਜਰੇ ਵਿਚ ਨਹੀਂ ਇੱਟਾਂ ਦੇ ਪਿੰਜਰੇ ਵਿਚ ਕੈਦਣ ਹੈ ਪਰ ਕਿਲੇ ਤੇ ਪੰਜ ਸੱਤ ਪੰਜਾਬੀ ਫੌਜੀਆਂ ਦਾ ਪਹਿਰਾ ਰਹਿ ਗਿਆ ਤੇ ੨ ਗੋਲੀਆਂ ਬਾਕੀ ਅਸਲਾ ਸਭ ਵਾਪਸ ਚਲਾ ਗਿਆ। ਪਿੰਜਰਾ ਭਾਵੇਂ ਲੋਹੇ ਦਾ ਹੈ ਜਾਂ ਸੋਨੇ ਦਾ ਭਾਵੇਂ ਇੱਟਾਂ ਦਾ ਉਸ ਵਿਚ ਬੈਠਾ ਪੰਛੀ ਕੈਦੀ ਹੀ ਬੇਸ਼ੱਕ ਮਹਾਰਾਣੀ ਦੀ ਲੋੜਾਂ ਦੇ ਸਾਮਾਨ ਦਾ ਪ੍ਰਬੰਧ ਕਰ ਦਿੱਤਾ ਗਿਆ ਸੀ ਪਰ ਮਹਾਰਾਣੀ ਹੁਣ ਅੰਗਰੇਜ਼ ਦੀ ਪੂਰੀ ਤਰ੍ਹਾਂ ਕੈਦ ਵਿਚ ਸੀ ਅਤੇ ਦਲੀਪ ਨੂੰ ਮਿਲਨ ਦੀ ਆਗਿਆ ਨਹੀਂ ਸੀ। (ਸਮਨ ਬੁਰਜ) ਹੀ ਹੁਣ ਉਸਦਾ ਪੱਕਾ ਟਿਕਾਣਾ ਸੀ। ਉਸ ਵੇਲੇ ਮਹਾਰਾਣੀ ਜਿੰਦਾ ਦੇ ਦੁੱਖ ਨੂੰ ਕੌਣ ਫਰੋਲ ਕੇ ਦੱਸ ਸਕਦਾ ਹੈ ਜਦ ਉਸ ਅੰਦਰ ਪਲੰਘ ਤੇ ਜਾਕੇ ਢਹ ਪਈ ਤੇ ਫੁਟ-ਫੁਟ ਕੇ ਰੋਈ।

ਤੇਜ ਸਿੰਘ ਨੇ ਸੇਖੂ ਪੁਰੇ ਦੇ ਕਿਲੇ ਵਿਚ ਜਾਕੇ ਫੇਰ ਕਿਹਾ ਸੀ ਕਿ ਤੂੰ ਮੇਰੀ ਗੱਲ ਮੰਨ ਲੈ ਅਜੇ ਡੁੱਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ ਮੈਂ ਤੈਨੂੰ ਆਜ਼ਾਦ ਕਰਾ ਦੇਂਦਾ ਹਾਂ ਪਰ ਮਹਾਰਾਣੀ ਆਪਣੇ ਸਤ ਧਰਮ ਦੀ ਪੱਕੀ ਸੀ ਅਤੇ ਜੋ ਵੀ ਮੁਸੀਬਤ ਆਏਗੀ ਉਸ ਨੂੰ ਸਿਰ ਤੇ ਕਬੂਲਣ ਲਈ ਦ੍ਰਿੜ ਤੇ ਤੇਜ ਸਿੰਘ ਨੂੰ ਉਕਾ ਹੀ ਮੂੰਹ ਨਾ ਲਾਕੇ ਕਿਹਾ ਕਿ ਤੂੰ ਆਪਣੀ ਸੂਰਤ ਮੈਨੂੰ ਨਾ ਵਿਖਾ ਤੇ ਐਥੋਂ ਦਫਾ ਹੋ ਜਾਹ। ਮੈਂ ਸੇਰੇ ਪੰਜਾਬ ਦੀ ਰਾਣੀ ਹਾਂ ਮੇਰੀ ਗਰਦਨ ਕੱਟ ਤਾਂ ਜਾਏਗੀ ਪਰ ਕਿਸੇ ਅੱਗੇ ਨਿਵੇਗੀ ਨਹੀਂ। ਇਸ ਉਤਰ ਦੇ ਜੁਆਬ ਵਜੋਂ ਮਹਾਰਾਣੀ ਜਿੰਦਾ ਨੂੰ ਫ਼ੌਜੀ ਕਰਮਚਾਰੀਆਂ ਨੇ ਆ ਘੇਰਿਆ ਤਲਾਸ਼ੀ ਲਈ ਗਈ। ਗਹਿਣੇ ਆਦਿ ਅੰਗਰੇਜ਼ੀ ਅਫਸਰਾਂ ਨੇ ਕਬਜ਼ੇ ਵਿਚ ਲੈ ਲਏ ਅਤੇ ਖਰਚ ਡੇਢ ਲਖ ਤੋਂ ਘਟਾ ਕੇ ੧੨ ਹਜਾਰ ਕਰ ਦਿੱਤਾ ਸਿਰਫ ਪਹਿਨੇ ਹੋਏ ਗਹਿਣੇ ਛੱਡਕੇ ਬਾਕੀ ਸਾਰੇ ਜ਼ਬਤ ਕਰ ਲਏ ਗਏ। ਬਾਕੀ ਸਾਰੀਆਂ ਦਾਸੀਆਂ ਨੂੰ ਛੁੱਟੀ ਕਰ ਦਿੱਤੀ ਸਿਰਫ ੨ ਦਾਸੀਆਂ ਹੀ ਰੱਖਣ ਦੀ ਆਗਿਆ ਹੈ ਜੋ ਨਾਲ ਜਾ ਸਕਣਗੀਆਂ। ਕੁਝ ਦਿਨ ਮਹਾਰਾਣੀ ਨੂੰ ਤੇ ਸ਼ਾਮੋ ਅਤੇ ਗੋਮਤੀ ਦਾਸੀ ਨੂੰ ਬਨਾਰਸ ਦੇ ਕਿਲੇ ਵਿਚ ਰਖਿਆ ਉਪਰੰਤ ਯੂ. ਪੀ. ਦੇ ਕਿਲੇ ਵਿਚ ਲਿਜਾ ਕੇ ਬੰਦ ਕਰ ਦਿੱਤਾ ਜੋ ਇਕ ਪਹਾੜੀ ਦੇ ਉਪਰ ਸੀ। ਚਾਰੇ ਪਾਸੇ ਰੁਖ ਤੇ ਜੰਗਲ ਨਾਲ ਘਿਰਿਆ ਹੋਇਆ ਤੇ ਨਿਰੀ ਉਦਾਸੀ ਦਾ ਰਾਜ ਸੀ, ਸਫਾਈ ਦਾ ਕੋਈ ਚੰਗਾ ਪ੍ਰਬੰਧ ਨਹੀਂ ਸੀ। ਸਿਰਫ ਇਕ ਛੋਟਾ ਜਿਹਾ ਫੌਜੀ ਦਸਤਾ ਕਿਲੇ ਦੀ ਦੇਖਭਾਲ ਤੇ ਕੈਦੀਆਂ ਦੀ ਨਿਗਰਾਨੀ ਲਈ ਹੀ ਰਹਿੰਦਾ ਸੀ ਜੋ ਸਾਰੇ ਦੇ ਸਾਰੇ ਪੂਰਬੀਏ ਹੀ ਸਨ ਜਾਂ ਚਾਰ ਪੰਜ ਸਿੱਖ। ਇਸ ਵਾਤਾਵਰਨ ਨੂੰ ਵੇਖਕੇ ਮਹਾਰਾਣੀ ਜਿੰਦ ਕੌਰ ਦੀ ਨਿਰਾਸਤਾ ਸੁਭਾਵਕ ਹੀ ਸੀ ਜਦ ਕੇ ਉਸ ਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਨੂੰ ਪਹਿਲਾਂ ਹੀ ਯੂ. ਪੀ. ਦੇ ਸ਼ਹਿਰ ਫਤਹਗੜ੍ਹ ਲਿਆਂਦਾ ਜਾ ਚੁੱਕਿਆ ਸੀ ਜੋ ਉਹ ਵੀ ਕੈਦ ਕਰ ਦਿੱਤਾ ਗਿਆ ਸੀ (ਚਨਾਰ ਦੇ ਕਿਲੇ ਵਿਚ)।

ਮਹਾਰਾਣੀ ਨੇ ਆਪਣੀ ਵਫਾਦਾਰੀ (ਗੋਲੀ ਨਹੀਂ ਜੋ ਸਹੇਲੀ ਹੀ ਸੀ) ਸ਼ਾਮੋ ਨੂੰ ਹਿੰਝੂਆਂ ਭਰੇ ਨੇਤਰਾਂ ਨਾਲ ਕਿਹਾ ਕੀ ਹੁਣ ਮੈਂ ਆਪਣੇ ਦਲੀਪ ਨੂੰ ਕਦੇ ਨਹੀਂ ਮਿਲ ਸਕਾਂਗੀ ? ਕੀ ਮੈਂ ਹੁਣ ਇਸ ਜੇਲ੍ਹ ਵਿਚ ਵੀ ਹੱਡ ਰਗੜ ਕੇ ਮਰਾਂਗੀ ? ਸ਼ਾਮੋਂ ਨੇ ਧੀਰਜ ਤੇ ਦਿਲਾਸੇ ਦੇ ਸ਼ਬਦ ਕਹੇ ਅਤੇ ਗੋਮਤੀ ਨਾਲ ਮਿਲ ਕੇ ਸਕੀਮ ਘੜੀ ਤੇ ਉਸ ਤੇ ਅਮਲ ਕਰਨ ਤੇ ਜੁਟ ਗਈਆਂ।

ਮਹਾਰਾਣੀ ਜਿੰਦਾ ਇਕ ਗੁਰਸਿੱਖ ਘਰਾਣੇ ਦੀ ਜੰਮਪਲ ਸੀ, ਫੇਰ ਮਹਾਰਾਜਾ ਰਣਜੀਤ ਸਿੰਘ ਜਿਹੇ ਗੁਰਸਿੱਖ ਘਰਾਣੇ ਨਾਲ ਜੁੜੀ ਸੀ ਉਰਦੂ ਉਸ ਨੇ ਇਕ ਮੌਲਵੀ ਕੋਲੋਂ ਪੜ੍ਹ ਲਿਆ ਸੀ। ਗੁਰਮੁਖੀ ਤੇ ਗੁਰਬਾਣੀ ਦੀ ਚੰਗੀ ਮਾਹਰ ਸੀ ਸਵੇਰੇ ਪਹਿਰ ਦੇ ਤੜਕੇ ਉੱਠਕੇ ਇਸ਼ਨਾਨ ਕਰਕੇ ਬਾਣੀ ਦਾ ਨਿੱਤਨੇਮ ਕਰਨਾ ਉਸ ਦਾ ਪੱਕਾ ਨਿਯਮ ਸੀ ਤੇ ਸ਼ਾਮ ਨੂੰ ਰਹਿਰਾਸ ਦਾ ਪਾਠ ਜ਼ਰੂਰੀ ਸੀ। ਹੁਣ ਵਿਪਤਾ ਦੇ ਦਿਨਾਂ ਵਿਚ ਖਾਣ ਸੌਣ ਤੋਂ ਬਾਹਰਾ ਸਮਾਂ ਉਸ ਦਾ ਗੁਰਬਾਣੀ ਪੜਦਿਆਂ ਹੀ ਬੀਤਦਾ। ਹਰ ਮਹੀਨੇ ਇਕ ਸਹਿਜ ਪਾਠ ਕਰਕੇ ਭੋਗ ਪਾਉਣਾ ਉਸ ਨੂੰ ਜ਼ਰੂਰੀ ਸੀ। ਗੰਗਾ ਦਰਿਆ ਕਿਲ੍ਹੇ ਦੇ

[੧]ਰਣ ਸ੍ਰਉਣਤ ਕੀ ਸਰਤਾਨ ਬਹਾਊ ॥ [੨]ਲੋਚਨ ਧੂਮ ਕਹੈ ਬਲ ਆਪਨੋ ਸ੍ਵਾਸਨ ਸਾਥ ਪਹਾਰ ਉਡਾਊ ॥੯੨॥ ਦੋਹਰਾ ॥ [੩]ਉਠੋ ਬੀਰ ਕੋ ਦੇਖ ਕੈ ਸੁੰਭ ਕਹੀ ਤੁਮ ਜਾਹੁ ॥ ਰੀਝੈ ਆਵੈ ਆਨੀਓ ਖੀਝੈ ਜੁੱਧ ਕਰਾਹੁ ॥੯੩॥ [੪]ਤਹਾ ਧੂਮ੍ਰ ਲੋਚਨ ਚਲੇ ਚਤੁਰੰਗਨ ਦਲੁ ਸਾਜ ॥ ਗਿਰ ਘੇਰਿਓ ਘਨ ਘਟਾ ਜਿਉ ਗਰਜ ਗਰਜ ਗਜਰਾਜ ॥੯੪॥ [੫]ਧੂਮ੍ਰ ਨੈਨ ਗਿਰਰਾਜ ਤਟ ਊਚੇ ਕਹੀ ਪੁਕਾਰ ॥ ਕੈ ਬਰ ਸੁੰਭ ਨ੍ਰਿਪਾਲ ਕੋ ਕੈ ਲਰ ਚੰਡ ਸੰਭਾਰ ॥੯੫॥ [੬]ਰਿਪ ਕੇ ਬਚਨ ਸੁਨੰਤ ਹੀ ਸਿੰਘ ਭਈ ਅਸਵਾਰ ॥ ਗਿਰ ਤੇ ਉਤਰੀ ਬੇਗ ਦੈ ਕਰ ਆਯੁਧ ਸਭ ਧਾਰ ॥੯੬॥ ਸ੍ਵੈਯਾ ॥ [੭]ਕੋਪ ਕੈ ਚੰਡ ਪ੍ਰਚੰਡ ਚੜੀ ਇਤ ਕ੍ਰੁੱਧ ਕੈ ਧੂਮ੍ਰ ਚੜੈ ਉਤ ਸੈਨੀ ॥ [੮]ਬਾਨ ਕ੍ਰਿਪਾਨਨ ਮਾਰ ਮਚੀ ਤਬ ਦੇਵੀ ਲਈ ਬਰਛੀ ਕਰ ਪੈਨੀ ॥ [੯]ਦਉਰ ਦਈ ਅਰ ਕੇ ਮੁਖਿ ਮੈ; ਕਟਿ ਓਠ ਦਏ, ਜਿਮੁ ਲੋਹ ਕੋਂ ਛੈਨੀ ॥ [੧੦]ਦਾਂਤ ਗੰਗਾ ਜਮੁਨਾ ਤਨ ਸਿਆਮ ਸੋ ਲੋਹੂ ਬਹਿਓ ਤਿਹ ਮਾਹਿ ਤ੍ਰਿਬੈਨੀ ॥੯੭॥ [੧੧]ਘਾਉ ਲਗੈ ਰਿਸਕੈ ਦ੍ਰਿਗ ਧੂਮ੍ਰ ਸੁ ਕੈ ਬਲਿ ਆਪਨੋ ਖੱਗੁ ਸੰਭਾਰਿਓ ॥ [੧੨]ਬੀਸ ਪਚੀਸਕ ਵਾਰ ਕਰੇ ਤਿਨ; ਕੇਹਰਿ ਕੋ ਪਗੁ ਨੈਕੁ ਨ ਹਾਰਿਓ ॥ [੧੩]ਧਾਇ ਗਦਾ ਗਹਿ ਫੇਰਿਕੈ ਫਉਜ ਕੋ ਘਾਉ ਸਿਵਾ ਸਿਰ ਦੈਤ ਕੇ ਮਾਰਿਓ ॥ [੧੪]ਸ੍ਰਿੰਗ ਧਰਾ ਧਰ ਊਪਰ ਕੋ ਜਨ ਕੋਪ ਪੁਰੰਦ੍ਰ ਨੈ ਬੱਜ੍ਰ ਪ੍ਰਹਾਰਿਓ ॥੯੮॥ [੧੫]ਲੋਚਨ ਧੂਮ ਉਠੇ ਕਿਲਕਾਰ ਲਏ ਸੰਗ ਦੈਤਨ ਕੇ ਕੁਰਮਾ ॥ [੧੬]ਗਹਿ ਪਾਨ ਕ੍ਰਿਪਾਨ ਅਚਾਨਕ ਤਾਨ ਲਗਾਈ ਹੈ ਕੇਹਰਿ ਕੇ ਉਰ ਮਾ ॥ [੧੭]ਹਰਿ ਚੰਡ ਲਇਓ ਬਰਿ ਕੈ ਕਰ ਤੇ ਅਰੁ ਮੂੰਡ ਕਟਿਓ ਅਸੁਰੰ ਪੁਰ ਮਾ ॥ [੧੮]ਮਾਨੋ ਆਂਧੀ ਬਹੇ ਧਰਨੀ ਪਰ ਛੂਟ ਖਜੂਰ ਤੇ ਟੂਟ ਪਰਿਓ ਖੁਰਮਾ ॥੯੯॥ ਦੋਹਰਾ ॥ [੧੯]ਧੂਮ੍ਰ ਨੈਨ. ਜਬ ਮਾਰਿਓ ਦੇਵੀ ਇਹ ਪਰਕਾਰ ॥ ਅਸੁਰ ਸੈਨ ਬਿਨ ਚੈਨ ਹੁਇ ਕੀਨੋ ਹਾਹਾਕਾਰ ॥੧੦੦॥

[੨੦]ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਧੂਮ੍ਰਨੈਨ ਬਧਹਿ ਨਾਮ ਤ੍ਰਿਤੀਆ ਧਿਆਇ ॥੩॥

ਸ੍ਵੈਯਾ ॥ [੨੧]ਸੋਰੁ ਸੁਨਿਓ ਜਬ ਦੈਤਨ ਕੋ ਤਬ ਚੰਡ ਪ੍ਰਚੰਡ ਤਚੀ ਅਖੀਆਂ ॥ [੨੨]ਹਰ ਧਿਆਨੁ ਛੁਟਿਓ ਮੁਨ ਕੋ ਸੁਨਿਕੈ ਧੁਨਿ ਟੂਟਿ ਖਗੇਸ ਗਈ ਪਖੀਆਂ ॥ [੨੩]ਦ੍ਰਿਗ ਜੁਆਲ ਬਢੀ ਬੜਵਾਨਲ ਜਿਉ ਕਵਿ ਨੇ ਉਪਮਾ ਤਿਹ ਕੀ ਲਖੀਆਂ ॥ [੨੪]ਸਭੁ ਛਾਰ ਭਇਓ ਦਲੁ ਦਾਨਵ ਕੋ ਜਿਮੁ ਘੂਮ ਹਲਾਹਲ ਕੀ ਮਖੀਆਂ ॥੧੦੧॥ ਦੋਹਰਾ ॥ [੨੫]ਅਉਰ ਸਕਲ ਸੈਨਾ ਜਰੀ ਬਚਿਓ ਸੁ ਏਕੈ ਪ੍ਰੇਤ ॥ ਚੰਡ ਬਚਾਇਓ ਜਾਨਿਕੈ ਅਉਰਨ ਮਾਰਨ ਹੇਤ ॥੧੦੨॥

---

ਨਾਲ ਹੀ ਬਹਿੰਦਾ ਸੀ । ਸਾਮੋਂ ਜਾਂ ਗੋਮਤੀ ਪਹਿਰ ਦੇ ਤੜਕੇ ਦਰਿਆਂ ਭੋਂ ਪਾਣੀ ਦੀ ਗਾਗਰ ਭਰ ਕੇ ਮਹਾਰਾਣੀ ਦੇ ਇਸ਼ਨਾਨ ਕਰਾਂਦੀਆਂ ਸਨ । ਅੱਧੀ ਰਾਤ ਦਾ ਸਮਾਂ ਸੀ ਇਕ ਰਤਨਾ ਨਾਮ ਦਾ ਪੂਰਬੀਆਂ ਕਿਲੇ ਦੇ ਦਰਵਾਜ਼ੇ ਅੱਗੇ ਪਹਿਰੇ ਤੇ ਬੈਠਾ ਸੀ । ਰਤਨਿਆ ਰਤਾ ਕੁ ਬੂਹਾ ਖੋਲ ਸਾਮੋ ਨੇ ਕਿਹਾ । ਮੈਂ ਮਹਾਰਾਣੀ ਦੇ ਇਸ਼ਨਾਨ ਲਈ ਗਾਗਰ ਪਾਣੀ ਲੈ ਕੇ ਲਿਆਉਣੀ ਹੈ ਜੋ ਰੋਜ਼ ਹੀ ਲਿਆਇਆ ਕਰਦੀ ਸੀ । ਰਤਨੇ ਕੋਲ ਕੋਈ ਘੜੀ ਤਾਂ ਹੈ ਹੀ ਨਹੀਂ ਭਾਵੇਂ ਸਮਾਂ ਅੱਧੀ ਰਾਤ ਸੀ, ਪਰ ਉਹ ਸਮਝਿਆ ਕਿ ਸਵੇਰ ਹੋ ਗਈ ਹੈ । ਬੂਹਾ ਖੁਲ੍ਹਾ ਕੇ ਸ਼ਾਮੋ ਗਾਗਰ ਲੈ ਕੇ ਬਾਹਰ ਨਿਕਲ ਗਈ ਅੱਗੇ ਗੋਮਤੀ ਬਾਹਰ ਦਰਿਆ ਦੇ ਤਟ ਤੇ ਬੈਠੀ ਸੀ । ਗੋਮਤੀ ਨੇ ਸਾਮੋਂ ਨੂੰ ਦੱਸਿਆ ਕਿ ਮਹਾਰਾਣੀ ਨੂੰ ਇਥੇ ਭੇਜ ਦੇਹ ਮੇਰਾ ਇਕ ਇਤਬਾਰੀ ਰਿਸ਼ਤੇਦਾਰ ਬੇੜੀ ਦਾ ਮਲਾਹ ਹੈ ਉਹ ਹੁਣੇ ਪਾਰ ਕਰ ਦੇਵੇਗਾ ਮੈਂ ਉਸ ਨੂੰ ਤਟ ਤੇ ਖੜਾ ਕਰ ਆਈ ਹਾਂ ਉਹ ਜਾਕੇ ਰਾਮ ਗੜ੍ਹ ਉਤਾਰ ਦੇਵੇਗਾ। ਸਾਮੋਂ ਗਾਗਰ ਗੋਮਤੀ ਪਾਸ ਛੱਡਕੇ ਦੌੜੀ ਆਈ ਤੇ ਬੁਖਲਾ ਕੇ ਰੋਣਹਾਕੀ ਹੋ ਕੇ ਬੋਲੀ ਤਾਂ ਰਤਨੇ ਨੇ ਪੁੱਛਿਆ ਛੋਕਰੀਏ ਕੀ ਗੱਲ ਹੈ ? ਪਾਣੀ ਦੀ ਗਾਗਰ ਕਿਥੇ ਹੈ ? ਸ਼ਾਮੋ ਨੇ ਕਹਿ ਦਿੱਤਾ ਕਿ ਗਾਗਰ ਦਰਿਆ ਵਿਚ ਰੁੜ ਗਈ ਮੇਰੇ ਹੱਥੋਂ ਨਿਕਲ ਕੇ ਰਤਨੇ ਨੇ ਕੋਈ ਹੋਰ ਬ੍ਰਤਨ ਦੇ ਦਿੱਤਾ ਹਮਦਰਦੀ ਕਰਦੇ ਹੋਇਆ ਮੈਂ ਹੁਣੇ ਆਉਂਦੀ ਹਾਂ ਦਰਵਾਜ਼ਾ ਬੰਦ ਨਾ ਕਰੀ । ਸ਼ਾਮੋਂ ਕਹਿ ਕੇ ਮਹਾਰਾਣੀ ਪਾਸ ਚਲੀ ਗਈ ਅਤੇ ਇਹ ਬਿਉਂਤਾਂ ਕਈ ਮਹੀਨਿਆਂ ਤੋਂ ਬਣ ਰਹੀਆਂ ਸਨ । ਰਾਣੀ ਦੇ ਹੀਰੇ ਜੜਤ ਬਸਤ੍ਰ ਸ਼ਾਮੋ ਨੇ ਪਹਿਨ ਲਏ ਰਾਣੀ ਨੇ ਦਾਸੀ ਦੇ ਬਸਤ੍ਰ ਗਾਗਰ ਚੁਕ ਲਈ ਅਤੇ ਆਪਣ ਵਿਚ ਇਕ ਦੂਜੀ ਨਾਲ ਝਗੜਦੀ ਦੋਵੇਂ ਕਿਲੇ ਤੋਂ ਬਾਹਰ ਹੋ ਗਈਆਂ । ਰਤਨੇ ਨੇ ਸਮਝਿਆ ਕਿ ਗਾਗਰ ਰੁੜ ਜਾਣ ਕਰਕੇ ਰਾਣੀ ਸ਼ਾਮੋਂ ਨੂੰ ਤਾੜਨਾ ਕਰ ਰਹੀ ਹੈ, ਮਹਾਰਾਣੀ ਬਾਹਰ ਨਿਕਲ ਗਈ ਅਤੇ ਸ਼ਾਮੋਂ ਮਹਾਰਾਣੀ ਦੇ ਲੰਘ ਤੇ ਕਪੜਾ ਲਪੇਟ ਕੇ ਪੈ ਗਈ ਹੀਰੇ ਜੜਤ ਚੂੜੀ ਵਾਲੀ ਬਾਂਹ ਬਾਹਰ ਪਲੰਘ ਤੇ ਹੇਠਾਂ ਕਰ ਲਈ ਜੇ ਕੋਈ ਵੇਖਦਾ ਤਾਂ ਇਹੋ ਸੋਚਦਾ ਕਿ ਮਹਾਰਾਣੀ ਸੁੱਤੀ ਪਈ ਹੈ ਇਸ ਨੂੰ ਬਲਾਉਣਾ ਠੀਕ ਨਹੀਂ ।

ਇਤਨੇ ਨੂੰ ਰਤਨੇ ਦੀ ਡਿਊਟੀ ਸਮਾਪਤ ਹੋ ਗਈ ਉਸ ਦੀ ਥਾਂ ਤੇ ਸੁੰਦਰ ਗੋਰਖਾ ਆ ਬੈਠਾ ਉਸ ਨੂੰ ਹੁਣ ਤਕ ਦੀ ਕਿਸੇ ਗੱਲ ਦਾ ਪਤਾ ਹੀ ਨਹੀਂ ਸੀ, ਮਹਾਰਾਣੀ ਚੁਨਾਰ ਦੀ ਕੈਦ ਵਿਚੋਂ ਨਿਕਲਕੇ ਗੰਗਾ ਦੇ ਤਟ ਤੇ ਗੋਮਤੀ ਪਾਸ ਪੁੱਜਣ ਵਿਚ ਸਫਲ ਹੋ ਗਈ । ਦੋਵੇਂ ਘਾਟ ਤੇ ਜਾ ਪੁੱਜੀਆਂ ਜਿਥੇ

੧ ਯੁੱਧ ਕਰਕੇ ਖ਼ੂਨ ਦੀ ਨਦੀ ਵਹਾ ਦਿਆਂਗਾ ।
੨ ਲੋਚਨ ਧੂਮ ਨੇ ਆਪਣਾ ਬਲ ਦੱਸਿਆ ਕਿ ਮੈਂ ਫੂਕਾਂ ਮਾਰ ਕੇ ਪਹਾੜ ਹੀ ਉਡਾ ਦਿਆਂਗਾ ॥੯੨॥
੩ ਦੋਹਰਾ ॥ ਸੂਰਮੇ ਨੂੰ ਖੜ੍ਹਾ ਵੇਖ ਕੇ ਸੁੰਭ ਨੇ ਕਿਹਾ ਕਿ ਤੂੰ ਜਾਹ। ਜੇਕਰ ਖ਼ੁਸ਼ੀ ਨਾਲ ਆ ਜਾਵੇ ਤਾਂ ਲੈ ਆਉਣਾ, ਜੇ ਗੁੱਸਾ ਕਰੇ ਤਾਂ ਫੇਰ ਲੜਾਈ ਕਰ ਲੈਣਾ ॥੯੩॥
੪ ਧੂਮਰ ਲੋਚਨ ਉਥੇ ਨੂੰ ਤੁਰ ਪਿਆ ਨਾਲ ਚਤਰੰਗਨੀ ਸੈਨਾ ਨੂੰ ਲੈ ਕੇ । ਜਾ ਕੇ ਪਹਾੜ ਘੇਰ ਲਿਆ ਬੱਦਲ ਦੀ ਸੰਘਣੀ ਘਟਾ ਵਾਂਗ, ਹਾਥੀ ਵਾਂਗ ਜਾ ਕੇ ਗਰਜਿਆ ॥੯੪॥
੫ ਧੂਮਰ ਨੈਣ ਨੇ ਪਹਾੜਾਂ ਦੇ ਰਾਜੇ ਸੁਮੇਰ ਪਰਬਤ ਨੂੰ ਜਾ ਕੇ ਘੇਰ ਲਿਆ, ਕਾਲੇ ਬੱਦਲਾਂ ਵਾਂਗ ਹੇਠ ਖੜ੍ਹ ਕੇ ਉੱਚੀ ਅਵਾਜ਼ ਨਾਲ ਜਾ ਕੇ ਕਿਹਾ, ਕਿ ਜਾਂ ਤਾਂ ਰਾਜੇ ਸੁੰਭ ਨੂੰ ਚੱਲ ਕੇ ਬਰ ਲੈ ਨਹੀਂ ਤਾਂ ਲੜਨ ਲਈ ਤੇਗ ਸੰਭਾਲ ਲੈ ॥੯੫॥
੬ ਚੰਡੀ ਦੈਂਤ ਦੇ ਬਚਨ ਸੁਣ ਕੇ ਸ਼ੇਰ 'ਤੇ ਸਵਾਰ ਹੋ ਗਈ। ਪਰਬਤ ਤੋਂ ਬੜੀ ਤੇਜ਼ੀ ਨਾਲ ਉਤਰੀ ਹੱਥ ਵਿਚ ਸਾਰੇ ਸ਼ਸਤਰ ਸੰਭਾਲ ਕੇ ॥੯੬॥
੭ ਸ੍ਵੈਯਾ ॥ ਕ੍ਰੋਧ ਕਰਕੇ ਚੰਡੀ ਬੜੀ ਤੇਜ਼ੀ ਨਾਲ ਚੜ੍ਹ ਪਈ, ਉਧਰੋਂ ਸੈਨਾ ਲੈ ਕੇ ਧੂਮਰ ਨੈਣ ਚੜ੍ਹ ਪਿਆ ।
੮ ਬਾਣਾਂ ਦੀ ਤੇ ਕ੍ਰਿਪਾਨਾਂ ਦੀ ਮਾਰੋ-ਮਾਰ ਮਚ ਗਈ, ਤਦ ਦੇਵੀ ਨੇ ਹੱਥ ਵਿਚ ਤਿੱਖੀ ਬਰਛੀ ਫੜ ਲਈ ।
੯ ਦੌੜ ਕੇ ਵੈਰੀ ਦੇ ਮੂੰਹ ਵਿਚ ਧਕੇਲ ਦਿੱਤੀ ਬਰਛੀ, ਬੁੱਲ ਇਉਂ ਕੱਟ ਸੁੱਟੇ ਜਿਸ ਤਰ੍ਹਾਂ ਲੋਹੇ ਨੂੰ ਛੈਣੀ ਕੱਟ ਦਿੰਦੀ ਹੈ।
੧੦ ਗੰਗਾ ਤੇ ਜਮਨਾ ਜਿਹਾ ਦੈਂਤ ਦਾ ਕਾਲਾ ਰੰਗ ਸੀ, ਉਸ ਦੇ ਵਿਚ ਲਾਲ ਲਹੂ ਦੀ ਧਾਰ ਰਲ ਕੇ ਤ੍ਰਿਵੈਣੀ ਦਾ ਰੂਪ ਧਾਰਨ ਕਰ ਲਿਆ ॥੯੭॥
੧੧ ਘਾਉ ਹੋ ਜਾਣ 'ਤੇ ਗੁੱਸੇ ਵਿਚ ਆ ਕੇ ਦੈਂਤ ਨੇ ਆਪਣੀ ਖੰਡਾ ਸੰਭਾਲ ਲਿਆ ਬਲ ਨਾਲ ।
੧੨ ਅਤੇ ਯਕਦਮ ਵੀਹ-ਪੱਚੀ ਵਾਰ ਦੈਂਤ ਨੇ ਕਰ ਦਿੱਤੇ, ਸਿੰਘ 'ਤੇ ਵਾਰ ਕੀਤੇ ਪਰ ਸ਼ੇਰ ਇਕ ਪੈਰ ਵੀ ਪਿਛਾਂਹ ਨਾ ਹਟਿਆ।
੧੩ ਫੌਜ ਦੇ ਵਿਚ ਦੀ ਲੰਘ ਕੇ ਦੁਰਗਾ ਨੇ ਗਦਾ ਫੜ੍ਹ ਕੇ ਦੌੜ ਕੇ ਦੈਂਤ ਦੇ ਸਿਰ ਵਿਚ ਜਾ ਮਾਰੀ ।
੧੪ ਜਾਣੋ ਕਿ ਇੰਦਰ ਨੇ ਕ੍ਰੋਧ ਨਾਲ ਪਹਾੜ 'ਤੇ ਬੱਜਰ ਮਾਰ ਦਿੱਤਾ ॥੯੮॥
੧੫ ਧੂਮਰ ਲੋਚਨ ਕਿਲਕਾਰੀ ਮਾਰ ਕੇ ਉੱਠਿਆ ਤੇ ਨਾਲ ਆਪਣੇ ਕੁਰਮਾ ਦੈਂਤਾਂ ਦੇ ਟੋਲਿਆਂ ਨੂੰ ਲੈ ਲਿਆ ਅਤੇ
੧੬ ਇਕ ਦਮ ਹੀ ਕ੍ਰਿਪਾਨ ਫੜੀ ਤੇ ਖਿੱਚ ਕੇ ਕੇਹਰ (ਸ਼ੇਰ ਦੀ ਛਾਤੀ) ਵਿਚ ਮਾਰ ਦਿੱਤੀ ।
੧੭ ਚੰਡੀ ਨੇ ਵੀ ਹੱਥ ਵਿਚ ਖੰਡਾ ਲਿਆ ਤੇ ਵੈਰੀ ਦੇ ਗਲ ਤੇ 'ਤੇ ਚਲਾ ਦਿੱਤਾ, ਜਿਸ ਨਾਲ ਸਿਰ ਟੁੱਟ ਕੇ ਦੈਂਤਾਂ ਦੀ ਛਾਉਣੀ ਵਿਚ ਇਉਂ ਜਾ ਡਿੱਗਾ
੧੮ ਜਿਵੇਂ ਹਨੇਰੀ ਦੇ ਬੁੱਲੇ ਨਾਲ ਖਜੂਰ ਦੇ ਉੱਪਰੋਂ ਟੁੱਟ ਕੇ ਫਲਾਂ ਦਾ ਗੁੱਛਾ ਡਿੱਗ ਪੈਂਦਾ ਹੈ ॥੯੮॥
੧੯ ਦੋਹਰਾ ॥ ਦੈਂਤ ਧੂਮਰ ਨੈਨ ਜਦੋਂ ਦੇਵੀ ਨੇ ਇਸ ਤਰ੍ਹਾਂ ਮਾਰ ਦਿੱਤਾ । ਤਾਂ ਦੈਂਤਾਂ ਦੀ ਸੈਨਾ ਤੜਫ ਕੇ ਦੁਖੀ ਹੋਈ ਤਾਂ ਹਾਏ-ਹਾਏ ਭਾਵ ਹਾਹਾਕਾਰ ਕਰ ਉੱਠੀ ॥੧੦੦॥
੨੦ ਪੂਰਾ ਹੁੰਦਾ ਹੈ ਮਾਰਕੰਡੇ ਪੁਰਾਣ ਵਿਚੋਂ ਚੰਡੀ ਚਰਿੱਤਰ ਉਕਤਿ ਬਿਲਾਸ ਦਾ ਧੂਮਰ ਨੈਨ ਦੀ ਮੌਤ 'ਤੇ ਤੀਸਰਾ ਅਧਿਆਇ ॥੩॥
੨੧ ਸ੍ਵੈਯਾ ॥ ਜਿਸ ਵੇਲੇ ਦੇਵੀ ਨੇ ਦੈਂਤਾਂ ਦਾ ਰੌਲਾ ਪੈਂਦਾ ਸੁਣਿਆ ਤਾਂ ਚੰਡੀ ਨੇ ਬੜੇ ਕ੍ਰੋਧ ਨਾਲ ਉਹਨਾਂ ਵੱਲ ਨੇਤਰ ਦੇ ਕੇ ਵੇਖਿਆ ।
੨੨ ਦੈਂਤਾਂ ਦੇ ਕੁਲਾਹਲ ਅਤੇ ਦੇਵੀ ਜੋਸ਼ ਨਾਲ ਬੋਲਣ ਕਰਕੇ ਸ਼ਿਵ ਜੀ ਦੀ ਸਮਾਧੀ ਖੁੱਲ ਗਈ ਤੇ ਗਰੁੜ ਪੰਛੀ ਦੇ ਕਾਹਲੀ ਨਾਲ ਉੱਠ ਕੇ ਨੱਠਣ ਤੇ ਉਸ ਦੇ ਖੰਭ ਟੁੱਟ ਗਏ ।
੨੩ ਦੇਵੀ ਦੇ ਨੇਤਰਾਂ ਵਿਚੋਂ ਅਗਨ ਪ੍ਰਚੰਡ ਹੋ ਗਈ ਜਿਵੇਂ ਅਗਨ ਵਣ ਨੂੰ ਫੂਕ ਕੇ ਸੁਆਹ ਕਰ ਦਿੰਦੀ ਹੈ ਤਿਵੇਂ ਉਸ ਅਗਨ ਦੀ ਉਪਮਾ ਕਵੀ ਇਉਂ ਕਰਦਾ ਹੈ ਕਿ ਉਹ ਦੈਂਤ ਇਉਂ
੨੪ ਸੜ ਕੇ ਸੁਆਹ ਹੋ ਗਏ ਜਿਵੇਂ ਮੱਖੀਆਂ ਜ਼ਹਿਰ ਨਾਲ ਘੁੰਮ-ਘੁੰਮ ਕੇ ਡਿੱਗ ਪੈਂਦੀਆਂ ਹਨ ॥੧੦੧॥
੨੫ ਦੋਹਰਾ ॥ ਹੋਰ ਤਾਂ ਸਾਰੀ ਸੈਨਾ ਸੜ ਕੇ ਸੁਆਹ ਹੋ ਗਈ, ਇਕ ਪ੍ਰੇਤ ਜਿਊਂਦਾ ਬਚ ਗਿਆ । ਉਹ ਵੀ ਦੁਰਗਾ ਨੇ ਜਾਣ ਕੇ ਬਚਾ ਲਿਆ, ਹੋਰਨਾਂ ਨੂੰ ਮਾਰਨ ਵਾਸਤੇ ਕਿ ਉਹ ਹੋਰ ਦੈਂਤਾਂ ਨੂੰ ਪ੍ਰੇਰ ਕੇ ਲਿਆਵੇਗਾ ਜੰਗ ਕਰਨ ਲਈ ॥੧੦੨॥

---

☛ ਅੱਗੇ ਬੇੜੀ ਉਹਨਾਂ ਦੀ ਉਡੀਕ ਕਰ ਰਹੀ ਸੀ । ਇਸ ਮਲਾਹ ਦੇ ਪਿਉ ਨੂੰ ਅੰਗਰੇਜ਼ਾਂ ਨੇ ਦੇਸ਼ ਭਗਤ ਹੋਣ ਦੇ ਦੋਸ਼ ਵਿਚ ਫਾਹਾ ਲਾ ਦਿੱਤਾ ਸੀ ਜਿਸ ਲਈ ਉਹ ਅੰਗਰੇਜ਼ੀ ਸਾਮਰਾਜ ਦਾ ਕਟੜ ਵਿਰੋਧੀ ਸੀ ਤੇ ਗੋਮਤੀ ਨੇ ਪਹਿਲਾਂ ਹੀ ੨ ਜੋੜੇ ਭਗਵੇਂ ਤਿਆਰ ਕਰਕੇ ਪਾਸ ਰਖੇ ਹੋਇ ਸਨ ਜੋ ਪਹਿਨਕੇ ਸਨਿਆਸਣਾਂ ਬਣ ਗਈਆਂ ਬੇੜੀ ਜਾਕੇ ਤਟ ਤੇ ਖੜੀ ਕੀਤੀ ਦੋਵੇਂ ਸਨਿਆਸਣਾਂ ਤੇ ਇਕ ਮਲਾਰ ਮੋਹਨ ਨੂੰ ਗੋਮਤੀ ਨੇ ਰੁਪਿਆਂ ਪੋਟਲੀ ਦੇ ਕੇ ਧੰਨਵਾਦ ਕੀਤਾ । ਪਰ ਮੋਹਨ ਮਲਾਹ ਨੇ ੧੦੦ ਰੁਪੈ ਦੀ ਪੋਟਲੀ ਵਾਪਸ ਕਰਕੇ ਕਿਹਾ ਮੈਨੂੰ ਹੋਰ ਸੇਵਾ ਦੱਸੋ ਜੇ ਕਹੋ ਤਾਂ ਮੈਂ ਵੀ ਤੁਹਾਡੇ ਨਾਲ ਚਲਦਾ ਹਾਂ। ਪਰ ਧੰਨਵਾਦ ਕਰਕੇ ਦੋਵੇਂ ਸਨਿਆਸਣਾਂ ਮੂੰਹ ਨੇਪਾਲ ਵੱਲ ਨੂੰ ਹੋ ਗਿਆ ਪ੍ਰੰਤੂ ਦਿਲ ਧੜਕਦੇ ਸਨ ਇਸਤ੍ਰੀ ਜਾਤ ਜੰਗਲ ਦੇ ਰਸਤੇ ਤੌਖਲਾ ਲਗਾਤਾਰ ਜਾਨ ਨੂੰ ਖਾ ਰਿਹਾ ਸੀ ਤੇ ਪ੍ਰੇਸ਼ਾਨੀ ਨਾਲ ਸੋਚ ਰਹੀਆਂ ਸਨ ਕਿ ਅਸੀਂ ਇਤਨਾ ਬਿਖੜਾ ਪੈਂਡਾ ਜਾਨਵਰਾਂ ਦਾ ਖਤਰਾ ਤੇ ਹਕੂਮਤ ਦਾ ਪਿੱਛੋਂ ਆਕੇ ਟੱਕਰ ਪੈਣਾ ਤੇ ਫੇਰ ਉਹਨਾਂ ਦੀ ਕਰੋਪੀ ਤੇ ਉਹੀ ਜੇਲ ਦਾ ਦ੍ਰਿਸ਼ ਉਹਨਾਂ ਦੇ ਮਨ ਦਾ ਪਿੱਛਾ ਨਹੀਂ ਸੀ ਛੱਡ ਰਿਹਾ ।

ਰਾਣੀ ਦਾ ਗੁੰਮ ਹੋ ਜਾਣਾ ਕਿਲੇ ਦੇ ਕਰਮਚਾਰੀਆਂ ਲਈ ਇਕ ਆਫਤ ਸੀ ਰਤਨੇ ਤੋਂ ਪੁੱਛ ਪੜਤਾਲ ਹੋਣ ਲੱਗੀ ਸਾਮੋਂ ਤੇ ਤਾਂ ਲੋਹੜੇ ਦੀ ਮਾਰ ਕੁਟਾਈ ਕੀਤੀ ਗਈ, ਲਾਲਚ ਦਿੱਤੇ ਪਰ ਅਫਰੀਨ ਹੈ ਉਹਨਾਂ ਨਮਕ ਹਲਾਲਾਂ ਦੇ ਜੋ ਆਪਣੇ ਮਾਲਿਕ ਲਈ ਆਪਣੀ ਮੌਤ ਤੱਕ ਦੀ ਪ੍ਰਵਾਹ ਨਹੀਂ ਕਰਦੇ । ਜਦੋਂ ਸ਼ਾਮੋ ਤੋਂ ਕੋਈ ਭੇਤ ਨਾ ਮਿਲਿਆ ਉਸ ਨੂੰ ਇਕ ਕੋਠੜੀ ਵਿਚ ਬੰਦ ਕਰ ਦਿੱਤਾ ਤੇ ਬਾਹਰ ਸਖਤ ਪਹਿਰਾ ਲਾ ਦਿੱਤਾ ਗਿਆ ਤੇ ਹੁਕਮ ਦਿੱਤਾ ਗਿਆ । ਜਿਵੇਂ ਹੋ ਸਕੇ ਇਸ ਤੋਂ ਭੇਤ ਕੱਢਿਆ ਜਾਵੇ ਅਤੇ ਮਹਾਰਾਣੀ ਨੂੰ ਲੱਭਣ ਲਈ ਹਰ ਪਾਸੇ ਨੂੰ ਘੋੜ ਸਵਾਰ ਦੁੜਾ ਦਿੱਤੇ ਗਏ । ਪੁਲਿਸ ਦੇ ਗਸਤੀ ਦਸਤੇ ਤੇ ਜਾਸੂਸਾਂ ਦੀ ਟੋਲੀਆਂ ਚੌਫੇਟੇ ਨੂੰ ਤੁਰ ਪਈਆਂ ਇਸ ਲਈ ਦਿਨੇ ਸਫਰ ਕਰਨਾ ਮਹਾਰਾਣੀ ਤੇ ਗੋਮਤੀ ਨੂੰ ਕਿਸੇ ਵੇਲੇ ਵੀ ਖਤਰੇ ਤੋਂ ਬਾਹਰ ਨਹੀਂ ਸੀ। ਇਸ ਲਈ ਦਿਨੇ ਕਿਤੇ ਲੁਕ ਛੁਪ ਕੇ ਰਾਤ ਨੂੰ ਸਫਰ ਕਰਦੀਆਂ । ਪੜ ਲੈਣ ਤੇ ਸੁਣ ਲੈਣ ਅਤੇ ਕਹਿ ਦੇਣਾ ਬੜਾ ਸੌਖਾ ਏ ਪਰ (ਜਿਸ ਤਨ ਲਾਗੇ ਸੋ ਤਨ ਜਾਣੇ ਕਿਆ ਜਾਨੇ ਕੋਈ ਦਰਦ ਬੇਗਾਨੇ ਜ਼ਖ਼ਮ ਪਰੇ ਹੈ ਠੌਰ ਠੌਰ) ਵਾਲੀ ਗੱਲ ਆਪਣੇ ਤੇ ਘਟਾਇਆ ਹੀ ਮਹਿਸੂਸ ਹੁੰਦਾ ਹੈ, ਕਿ ਉਹ ਮਹਾਰਾਣੀ ਜੋ ਇਕ ਮਹਿਲ ਤੋਂ ਦੂਜੇ ਤੇ ਜਾਣ ਲਈ ਵੀ ਬੱਘੀ ਜਾਂ ਪਾਲਕੀ ਤੇ ਜਾਂਦੀ ਸੀ ਅੱਜ ਰਾਤ ਦੇ ਸਮੇਂ ਭਿਆਨਕ ਜੰਗਲਾਂ ਦੇ ਰਾਹ-ਜੰਗਲ ਦੇ ਦਰਿੰਦਰੇ ਜਾਨਵਰ ਡਾਕੂ ਤੇ ਸਰਕਾਰੀ ਮਸ਼ੀਨਰੀ ਦੇ ਖਤਰਿਆਂ ਵਿਚ ਅਨੇਰੀਆਂ ਰਾਤਾਂ ਦੇ ਵਿਚ ਪੈਦਲ ਕਿਵੇਂ ਸਫਰ ਕਰ ਰਹੀਆਂ ਹਨ ? ਜੇ ਕੋਈ ਦੇਵੀ ਦੁਰਗਾ ਵਾਂਗੋ ਅੱਗੇ ਹੋ ਕੇ ਇਹਨਾਂ ਨੂੰ ਇਸ ਮੁਸੀਬਤ ਵਿਚੋਂ ਬਚਾਕੇ ਇਹਨਾਂ ਨੂੰ ਆਪਣਾ ਰਾਜ ਆਪਣਾ ਘਰ, ਆਪਣੇ ਰਿਸ਼ਤੇਦਾਰ ਤੇ ਆਪਣੀ ਅਜ਼ਾਦੀ ਮੋੜਕੇ ਲਿਆ ਦੇਵੇ ਤਾਂ ਕੀ ਮਹਾਰਾਣੀ ਜਿੰਦ ਕੌਰ ਅਤੇ ਉਸਦਾ ਪਰਿਵਾਰ ਤੇ ਉਸਦੀ ਰਿਆਇਆ ਉਸ ਹਮਦਰਦ ਨੂੰ ਦੂਜਾ ਰੱਬ ਨਹੀਂ ਮੰਨੇਗੀ ? ਉਸ ਦੀ ਆਰਤੀ ਕਰਨ ਤੋਂ ਸੰਕੋਚ ਕਰੇਗੀ ? ਜਾਂ ਉਸ ਦਾ ਧੰਨਵਾਦ ਕਰਨਾ ਗੁਨਾਹ ਹੋਵੇਗਾ ? ਫੇਰ ਦੇਵਤਿਆਂ ਤੇ ਕਿਤੂ ਕਿਉਂ ਉਹਨਾਂ ਨੇ ਦੁਰਗਾ ਦੀ ਆਰਤੀ ਜਾਂ ਧੰਨਵਾਦ ਕਰ ਕੇ ਕੀ ਗੁਨਾਹ ਕੀਤਾ ਅਤੇ ਗੁਰਦੇਵ ਨੇ ਆਪਣੇ ਪਿਤਾ ਤੋਂ ਇਹੋ ਜਿਹਾ ਬਲ ਮੰਗ ਕੇ ਕਿਹੜਾ ਨੀਚ ਕਰਮ ਕੀਤਾ ? ਇਹ ਹੈ ਸਾਡੀ ਸੋਚਣੀ ਤੇ ਅਤੇ ਅਫਸੋਸ ਹੈ ਸਾਡੀ ਇਸ ਗੂੜ ਵਿਦਵਤਾ ਤੇ । ਮੈਂ ਅਰਦਾਸ ਕਰਦਾ ਹਾਂ ਕਿ ਮਾਲਿਕ ਸਾਨੂੰ ਭੀ ਸ੍ਰੀ ਦਸਮੇਸ਼ ਜੀ ਦੇ ਇਸ ਰਾਹੇ ਪਾਕੇ ਕਿਰਤਾਰਥ ਕਰੇ । ਤੇ ਅਫਰੀਨ ਹੈ ਮਹਾਰਾਣੀ ਜਿੰਦਾ ਜਿਸ ਨੇ ਸਿਦਕ ਦੇ ਨਾਲ ਇਹ ਭਾਣਾ ਕਬੂਲ ਕੀਤਾ ਅਤੇ ਧੰਨ ਹਨ ਉਹ ਵਫਾਦਾਰ ਸੇਵਕ ਜਿਨਾਂ ਨੇ ਆਪਣੀਆਂ ਜਾਨਾਂ ਹਲੂਕੇ ਦੇਸ਼ ਭਗਤੀ ਤੇ ਅਜ਼ਾਦੀ ਲਈ ਆਪਾ ਵਾਰਿਆ । ਇਹ ਤਾਂ ਅਜ਼ਾਦੀ ਦੇ ਅਲੰਬਦਾਰ ਸ਼੍ਰੋਮਣੀ ਦੇਸ਼ ਭਗਤ ਗੁਰੂਆਂ ਦੇ ਸਤਿਗੁਰ ਸ੍ਰੀ ਦਸਮੇਸ਼ ਜੀ ਦੀ ਉਚਾਰਤ ਬਾਣੀ ਹੈ ਇਥੇ ਸਾਨੂੰ ਆਪਣੀ ਮਤ ਗਹਿਣੇ ਰੱਖਣੀ ਪਏਗੀ ਅਤੇ ਸਤ ਕਰਕੇ ਗੁਰ ਉਪਦੇਸ਼ ਸੁਣਨ ਵਿਚ ਹੀ ਸਾਡਾ ਭਲਾ ਹੈ ।

ਗੁਰੁ ਪੂਰਾ ਜਿਸ ਭੇਟਿਆ ਤਾ ਕੈ ਸੁਖਿ ਪਰਵੇਸੁ ॥ ਮਨ ਕੀ ਮਤਿ ਤਿਆਗੀਐ, ਸੁਣੀਐ ਉਪਦੇਸੁ ॥੧॥ ਅੰਗ ੮੧੪ ॥ ਮ: ੫ ॥

ਇਹ ਤਾਂ ਸਾਡੇ ਸਤਿਗੁਰ ਦਾ ਆਦੇਸ਼ ਹੈ ਉਪਦੇਸ਼ ਹੈ ਸਾਡਾ ਪੁਰਾਤਨ ਇਤਿਹਾਸ ਬੜਾ ਵਿਸ਼ੇਸ਼ ਹੈ ਜੋ ਸਾਡੇ ਪਿਉ ਦਾਦੇ ਦਾ ਖਜਾਨਾ ਹੈ । ਜਿਸ ਨੂੰ ਖੋਲ ਕੇ ਵੇਖਣਾ ਸਾਡਾ ਮੁਢਲਾ ਫਰਜ਼ ਹੈ, ਜਿਸ ਨੂੰ ਖੋਲ ਕੇ ਵੇਖਣ ਨਾਲ ਸਾਡੇ ਜੀਵਨ ਕਾਲ ਦਾ ਭਲਾ ਹੈ, ਜਿਸ ਦੇ ਖੋਲ ਕੇ ਵੇਖੇ ਬਿਨਾ ਅਸੀਂ ਕੰਗਾਲਾਂ ਤੋਂ ਭੀ ਕੰਗਾਲ ਹਾਂ ਇਸ ਵਿਚ ਸਾਡੀ ਖੁਸ਼ਹਾਲੀ ਦਾ ਰਾਜ ਹੈ ਅੱਗੇ ਦੇਖੋ, ਚੰਡੀ ਦੀ ਵਾਰ ਦੀ ਦੂਜੀ ਭੂਮਿਕਾ ਵਿਚ ਟੀਕਾ ਮਹਾਨ ਵਿਦਵਾਨ ਭਾਈ ਕਾਹਨ ਸਿੰਘ ਜੀ ਨਾਭਾ ਏ ਟੀਕੇ ਵਿਚ ਛਪਿਆ ਲੇਖ ਸ੍ਰੀ ਅਮਰ ਭਾਰਤੀ—ਦਸਮ ਗੁਰੂ ਗ੍ਰੰਥ ਸਾਹਿਬ ।

[੧]ਭਾਜ ਨਿਸਾਚਰ ਮੰਦ ਮਤ ਕਹੀ ਸੁੰਭ ਪਹਿ ਜਾਇ ॥ ਧੂਮ੍ਰ ਨੈਨ ਸੈਨਾ ਸਹਿਤ ਡਾਰਿਓ ਚੰਡ ਖਪਾਇ ॥੧੦੩॥ [੨]ਸਕਲ ਕਟੇ ਭਟ ਕਟਕ ਕੇ ਪਾਇਕ ਰਥ ਹੈ ਕੁੰਭ ॥ ਯੌਂ ਸੁਨਿ ਬਚਨ ਅਚਰਜ ਹ੍ਵੈ ਕੋਪ ਕੀਓ ਨ੍ਰਿਪ ਸੁੰਭ ॥੧੦੪॥ ਦੋਹਰਾ ॥ [੩]ਚੰਡ ਮੁੰਡ ਦ੍ਵੈ ਦੈਤ ਤਬ ਲੀਨੇ ਸੁੰਭ ਹਕਾਰ ॥ ਚਲਿ ਆਏ ਨ੍ਰਿਪ ਸਭਾ ਮਹਿ ਕਰਿ ਲੀਨੇ ਅਸ ਵਾਰ ॥੧੦੫॥ [੪]ਅਭਬੰਦਨ ਦੋਨੋ ਕੀਓ ਬੈਠਾਏ ਨ੍ਰਿਪ ਤੀਰ ॥ ਪਾਨ ਦਏ ਮੁਖ ਤੇ ਕਹਿਓ ਤੁਮ ਦੋਨੋ ਮਮ ਬੀਰ ॥੧੦੬॥ [੫]ਨਿਜ ਕਟ ਕੋ ਫੈਂਟਾ ਦਇਓ ਅਰੁ ਜਮਧਰ ਕਰਵਾਰ[ੳ] ॥ ਲਿਆਵਹੁ ਚੰਡੀ ਬਾਂਧ ਕੈ ਨਾਤਰ ਡਾਰੋ ਮਾਰ ॥੧੦੭॥ ਸ੍ਵੈਯਾ ॥ [੬]ਕੋਪ ਚੜੇ ਰਨ ਚੰਡ ਅਉ ਮੁੰਡ ਸੁ ਲੈ ਚਤੁਰੰਗਨ ਸੈਨ ਭਲੀ ॥ [੭]ਤਬ ਸੇਸ ਕੇ ਸੀਸ ਧਰਾ ਲਰਜੀ ਜਨ ਮਧਿ ਤਰੰਗਨਿ ਨਾਵ ਹਲੀ ॥ [੮]ਖੁਰ ਬਾਜਨ ਧੂਰ [ਅ]ਉਠੀ ਨਭਿ ਕੋ ਕਵਿ ਕੇ ਮਨ ਤੇ ਉਪਮਾ ਨ ਟਲੀ ॥ [੯]ਭਵ ਭਾਰ ਅਪਾਰ ਨਿਵਾਰਨ ਕੌ ਧਰਨੀ ਮਨੋ ਬ੍ਰਹਮ ਕੇ ਲੋਕ ਚਲੀ ॥੧੦੮॥ ਦੋਹਰਾ ॥ [੧੦]ਚੰਡ ਮੁੰਡ ਦੈਤਨ ਦੁਹੂ ਸਬਲ ਪ੍ਰਬਲ ਦਲੁ ਲੀਨ ॥ ਨਿਕਟਿ ਜਾਇ ਗਿਰ ਘੇਰਿਕੈ ਮਹਾਂ ਕੁਲਾਹਲ ਕੀਨ ॥੧੦੯॥ ਸ੍ਵੈਯਾ ॥ [੧੧]ਜਬ ਕਾਨ ਸੁਨੀ ਧੁਨਿ ਦੈਤਨ ਕੀ ਤਬ ਕੋਪੁ ਕੀਓ ਗਿਰਜਾ ਮਨ ਮੈ ॥ [੧੨]ਚੜ੍ਹ ਸਿੰਘ ਸੁ ਸੰਖ ਬਜਾਇ ਚਲੀ ਸਭਿ ਆਯੁਧ ਧਾਰ ਤਬੈ ਤਨ ਮੈ ॥ [੧੩]ਗਿਰ ਤੇ ਉਤਰੀ ਦਲ ਬੈਰਨ ਕੇ ਪਰ ਯੌਂ ਉਪਮਾ ਉਪਜੀ ਮਨ ਮੈ ॥ [੧੪]ਨਭ ਤੇ [ੲ]ਬਹਰੀ ਲਖ ਛੂਟ ਪਰੀ ਜਨੁ ਕੂਕ ਕੁਲੰਗਨ ਕੇ ਗਨ ਮੈ ॥੧੧੦॥ [੧੫]ਚੰਡ ਕੁਵੰਡ ਤੇ ਬਾਨ ਛੁਟੇ; ਇਕ ਤੇ ਦਸ, ਸਉ ਤੇ ਸਹੰਸ ਤਹ ਬਾਢੇ ॥ [੧੬]ਲੱਛਕ ਹੁਇ ਕਰਿ ਜਾਇ ਲਗੇ ਤਨ ਦੈਤਨ ਮਾਂਝ ਰਹੇ ਗਡਿ ਗਾਢੇ ॥ [੧੭]ਕੋ ਕਵਿ ਤਾਹਿ ਸਰਾਹ ਕਰੈ ਅਤਿਸੈ ਉਪਮਾ ਜੁ ਭਈ ਬਿਨੁ ਕਾਢੇ ॥ [੧੮]ਫਾਗਨ ਪਉਨ ਕੇ ਗਉਨ ਭਏ ਜਨੁ ਪਾਤੁ ਬਿਹੀਨ ਰਹੇ ਤਰੁ ਠਾਢੇ ॥੧੧੧॥ ਸ੍ਵੈਯਾ ॥ [੧੯]ਮੁੰਡ ਲਈ ਕਰਵਾਰ ਹਕਾਰ ਕੈ ਕੇਹਰਿ ਕੇ ਅੰਗ ਅੰਗ ਪ੍ਰਹਾਰੇ ॥ [੨੦]ਫੇਰ ਦਈ ਤਨ ਦਉਰ ਕੈ ਗਉਰ ਕੋ ਘਾਇਲ ਕੈ ਨਿਕਸੀ ਅੰਗ ਧਾਰੇ ॥ [੨੧]ਸ੍ਰਉਨ ਭਰੀ ਥਹਰੈ ਕਰ ਦੈਤ ਕੇ ਕੋ ਉਪਮਾ ਕਵਿ ਅਉਰ ਬਿਚਾਰੇ ॥ [੨੨]ਪਾਨ ਗੁਮਾਨ ਸੋ ਖਾਇ ਅਘਾਇ ਮਨੋ ਜਮੁ ਆਪਨੀ ਜੀਭ ਨਿਹਾਰੇ ॥੧੧੨॥ [੨੩]ਘਾਉ ਕੈ ਦੈਤ ਚਲਿਓ ਜਬਹੀ ਤਬ ਦੇਵੀ ਨਿਖੰਗ ਤੇ ਬਾਨ ਸੁ ਕਾਢੇ ॥ [੨੪]ਕਾਨ ਪ੍ਰਮਾਨ ਲਉ ਖੈਂਚ ਕਮਾਨ; ਚਲਾਵਤ ਏਕ, ਅਨੇਕ ਹੁਇ ਬਾਢੇ ॥ [੨੫]ਮੁੰਡ ਲੈ ਢਾਲ ਦਈ ਮੁਖ ਓਟ ਧਸੇ ਤਿਹ ਮੱਧਿ ਰਹੇ ਗਡਿ ਗਾਢੇ ॥ [੨੬]ਮਾਨਹੁ ਕੂਰਮ ਪੀਠ ਪੈ ਨੀਠ ਭਏ

ੳ ਜਦੋਂ ਕੋਈ ਮੋਰਚਾ ਅੜ ਜਾਵੇ ਤਾਂ ਉਸ ਵੇਲੇ ਢਾਲ, ਤਲਵਾਰ ਤੇ ਨਾਲ ਪਾਨਾਂ ਦਾ ਬੀੜਾ ਸਭਾ ਵਿਚ ਰੱਖਿਆ ਜਾਂਦਾ ਹੈ ਜਿਸ ਨੂੰ ਕੋਈ ਚੋਣਵਾਂ ਸੂਰਮਾ ਜਿਸ ਨੂੰ ਆਪਣੇ ਬਲ 'ਤੇ ਪੂਰਨ ਭਰੋਸਾ ਹੋਵੇ ਉਹ ਉਸ ਨੂੰ ਚੁੱਕਦਾ ਹੈ । ਸੋ ਇਸੇ ਰਸਮ ਅਨੁਸਾਰ ਚੰਡ ਤੇ ਮੁੰਡ ਦੋਵੇਂ ਬਹਾਦਰ ਚੁਣ ਕੇ ਇਹ ਬੀੜਾ ਉਹਨਾਂ ਨੂੰ ਦਿੱਤਾ ਗਿਆ ।

ਅ ਪਾਠਂਤਰ-ਉਡੀ

ੲ ਬਹਿਰੀ ਇਕ ਸ਼ਿਕਾਰੀ ਜਾਨਵਰ ਹੈ । ਲਗਭਗ ਕੂੰਜ ਦੇ ਗੱਦ ਦਾ ਹੁੰਦਾ ਹੈ, ਕੂੰਜਾਂ ਤੇ ਚਿੜੀਆਂ ਹਰ ਕਿਸਮ ਦੀਆਂ ਇਸ ਦੀ ਖੁਰਾਕ ਹੈ ਜੋ ਬੜਾ ਦਲੇਰ ਪੰਛੀ ਹੁੰਦਾ ਹੈ ।

੧ ਉਸ ਬੁਰੀ ਬੁੱਧੀ ਵਾਲੇ ਪ੍ਰੇਤ ਨੇ ਸੁੰਭ ਨੂੰ ਜਾ ਕੇ ਦੱਸਿਆ ਕਿ ਧੂਮਰ ਨੈਨ ਨੂੰ ਚੰਡੀ ਨੇ ਸੈਨਾ ਸਮੇਤ ਮਾਰ ਕੇ ਮੁਕਾ ਦਿੱਤਾ ਹੈ ॥੧੦੩॥

੨ ਸਾਰੇ ਸੂਰਮਿਆਂ ਦਾ ਦਲ ਕੱਟਿਆ ਗਿਆ ਹੈ, ਪੈਦਲ ਤੇ ਰਥੀ ਸਮੇਤ। ਸੁੰਭ ਨੇ ਸੁਣਿਆ ਤੇ ਇਹ ਬਚਨ ਸੁਣ ਕੇ ਹੈਰਾਨ ਹੋ ਗਿਆ ਤੇ ਕ੍ਰੋਧ ਨਾਲ ਭਰ ਗਿਆ ਰਾਜਾ ਸੁੰਭ ॥੧੦੪॥

੩ ਦੋਹਰਾ ॥ ਚੰਡ ਤੇ ਮੁੰਡ ਦੋਵੇਂ ਦੈਂਤ ਭਰਾ ਸੁੰਭ ਨੇ ਬੁਲਾ ਲਏ। ਉਹ ਚੱਲ ਕੇ ਰਾਜੇ ਦੀ ਸਭਾ ਵਿਚ ਆ ਗਏ ਹੱਥ ਵਿਚ ਢਾਲ ਤੇ ਤਲਵਾਰ ਲੈ ਕੇ ॥੧੦੫॥

੪ ਦੋਹਾਂ ਨੇ ਹੱਥ ਜੋੜ ਕੇ ਡੰਡੌਤ ਕੀਤੀ ਰਾਜੇ ਨੇ ਆਪਣੇ ਕੋਲ ਬਿਠਾ ਲਏ, ਤੇ ਪਾਨਾਂ ਦੇ ਬੀੜੇ ਦੇ ਕੇ ਮੂੰਹ ਤੋਂ ਕਿਹਾ ਤੁਸੀਂ ਦੋਵੇਂ ਮੇਰੇ ਭਰਾ ਹੋ ਸੂਰਬੀਰ ਹੋ ॥੧੦੬॥

੫ ਆਪਣੇ ਲੱਕ ਨਾਲੋਂ ਖੋਲ੍ਹ ਕੇ "ਫੈਂਟਾ ਪੇਟੀ, ਕਮਰਕੱਸਾ ਦਿੱਤਾ, ਨਾਲ ਇਕ ਬਰਛੀ ਤੇ ਤਲਵਾਰ। ਤੇ ਨਾਲ ਕਿਹਾ ਕਿ ਦੇਵੀ ਨੂੰ ਪਕੜ ਕੇ ਲੈ ਆਉ ਜੇ ਅੜਦੀ ਦਿਸੇ ਤਾਂ ਜਾਨ ਤੋਂ ਮਾਰ ਦਿਉ ॥੧੦੭॥

੬ ਸ੍ਵੈਯਾ ॥ ਕ੍ਰੋਧ ਨਾਲ ਯੁੱਧ ਲਈ ਚੰਡ ਤੇ ਮੁੰਡ ਨੇ ਚੜ੍ਹਾਈ ਕਰ ਦਿੱਤੀ ਤੇ ਬਹੁਤ ਸਾਰੀ ਚਤਰੰਗਨੀ ਸੈਨਾ ਲੈ ਕੇ।

੭ ਉਸ ਵੇਲੇ ਸ਼ੇਸ਼ ਨਾਗ ਦੇ ਸਿਰ ਦੇ ਉੱਤੇ ਧਰਤੀ ਇਉਂ ਡੋਲੀ ਜਿਵੇਂ ਨਦੀ ਦੇ ਤਰੰਗਾਂ ਨਾਲ "ਨਾਵ" ਕਿਸ਼ਤੀ ਡੋਲਦੀ ਹੈ।

੮ ਘੋੜਿਆਂ ਤੇ ਪੈਦਲਾਂ ਦੇ ਖੁਰਾਂ ਨਾਲ ਧੂਰ ਉੱਡ ਕੇ ਅਸਮਾਨ ਨੂੰ ਜੋ ਚੜ੍ਹੀ ਸੀ ਉਸ ਦੀ ਉਪਮਾ ਕਵੀ ਦੇ ਮਨ ਤੋਂ ਟਲੀ ਨਹੀਂ।

੯ ਜੋ ਇਉਂ ਜਾਪਦਾ ਸੀ ਕਿ ਧਰਤੀ 'ਤੇ ਬਹੁਤਾ ਭਾਰ ਹੋ ਗਿਆ ਹੈ ਉਸ ਨੂੰ ਉਤਾਰਨ ਲਈ ਫਰਿਆਦ ਕਰਨ ਖਾਤਰ ਧਰਤੀ ਬ੍ਰਹਮ ਲੋਕ ਨੂੰ ਤੁਰ ਪਈ ਧਰਤੀ ॥੧੦੮॥

੧੦ ਦੋਹਰਾ ॥ ਚੰਡ ਤੇ ਮੁੰਡ ਦੋਹਾਂ ਦੈਂਤਾਂ ਨੇ ਬੜੇ ਬਹਾਦਰਾਂ ਦਾ ਬਹੁਤ ਸਾਰਾ ਦਲ ਲੈ ਲਿਆ। ਨੇੜੇ ਜਾ ਕੇ ਪਹਾੜ ਨੂੰ ਘੇਰ ਕੇ ਬਹੁਤ ਸਾਰਾ ਸ਼ੋਰ ਸ਼ਰਾਬਾ ਕਰ ਦਿੱਤਾ ॥੧੦੯॥

੧੧ ਸ੍ਵੈਯਾ ॥ ਜਿਸ ਵੇਲੇ ਦੈਂਤਾਂ ਦੀ ਅਵਾਜ਼ ਦੇਵੀ ਦੇ ਕੰਨ ਵਿਚ ਪਈ ਦੇਵੀ ਨੇ ਵੀ ਮਨ ਵਿਚ ਕ੍ਰੋਧ ਕੀਤਾ।

੧੨ ਅਤੇ ਸ਼ੇਰ ਤੇ ਸਵਾਰ ਹੋ ਕੇ ਸੰਖ ਵਜਾ ਕੇ ਚੱਲ ਪਈ, ਸਾਰੇ ਸ਼ਸ਼ਤਰ ਆਪਣੇ ਤਨ ਵਿਚ ਧਾਰਨ ਕਰਕੇ

੧੩ ਜਿਸ ਵੇਲੇ ਦੇਵੀ ਪਹਾੜ ਤੋਂ ਹੇਠਾਂ ਉੱਤਰੀ ਵੈਰੀਆਂ ਦੇ ਦਲ ਉੱਤੇ, ਉਸ ਵੇਲੇ ਦੀ ਉਪਮਾ ਕਵੀ ਦੇ ਮਨ ਵਿਚ ਇਉਂ ਉੱਠੀ।

੧੪ ਜਿਵੇਂ ਅਸਮਾਨ ਤੇ ਉੱਡਦੀ ਹੋਈ (ਬੈਹਰੀ) ਕੂੰਜਾਂ ਜਾ ਚਿੜੀਆਂ ਤੇ ਟੁੱਟ ਕੇ ਪੈ ਗਈ ਹੈ ਡਾਰ ਤੇ ॥੧੧੦॥

੧੫ ਦੁਰਗਾ ਦੇ ਧਨੁੱਖ ਵਿਚੋਂ ਤੀਰ ਨਿਕਲੇ; ਜੋ ਇਕ ਤੋਂ ਦਸ, ਦਸ ਤੋਂ ਸੌ ਤੇ ਸੌ ਤੋਂ ਹਜ਼ਾਰ ਤੱਕ ਵਧ ਗਏ।

੧੬ ਲੱਖ ਤੀਰ ਸਮਾਨ ਹੋ ਕੇ ਜਾ ਕੇ ਲਗਦਾ ਹੈ, ਦੈਂਤਾਂ ਦੇ ਤਨ ਵਿਚ ਜਾ ਕੇ ਗੱਡਿਆ ਹੀ ਰਹਿ ਜਾਂਦਾ ਹੈ।

੧੭ ਕਿਹੜਾ ਕਵੀ ਉਸ ਦੀ ਸਿਫਤ ਕਰੇ ? ਉਹਨਾਂ ਤੀਰਾਂ ਦੀ ਅਤਿ ਵੱਡੀ ਉਪਮਾ ਹੈ ਉਹ ਬਿਨਾਂ ਕੱਢੇ ਨਿਕਲਦੇ ਹੀ ਨਹੀਂ।

੧੮ ਉਸ ਸਮੇਂ ਦਾ ਨਜ਼ਾਰਾ ਇਉਂ ਦਿਸਦਾ ਸੀ ਜਿਵੇਂ ਫੱਗਣ ਦੇ ਮਹੀਨੇ ਰੁੱਖਾਂ ਦੇ ਪੱਤੇ ਹਵਾ ਨਾਲ ਝੜ ਕੇ ਖੜ੍ਹੇ ਹੁੰਦੇ ਹਨ ॥੧੧੧॥

੧੯ ਸ੍ਵੈਯਾ ॥ ਮੁੰਡ ਦੈਂਤ ਨੇ ਤਲਵਾਰ ਹੱਥ ਵਿਚ ਲਈ ਤੇ ਵੰਗਾਰ ਕੇ ਸ਼ੇਰ ਦੇ ਪਿੰਡੇ ਉੱਤੇ ਚਲਾ ਦਿੱਤੀ।

੨੦ ਫੇਰ ਦੌੜ ਕੇ ਗੌਰਜਾਂ ਦੇ ਮਾਰੀ, ਜਿਸ ਨਾਲ ਦੇਵੀ ਦੇ ਜ਼ਖਮ ਹੋ ਗਿਆ ਅਤੇ ਵਿਚੋਂ ਲਹੂ ਦੀ ਧਾਰ ਵਹਿ ਤੁਰੀ।

੨੧ ਦੈਂਤ ਦੇ ਹੱਥ ਵਿਚ ਉਹ ਤਲਵਾਰ ਦੇਵੀ ਦੇ ਲੱਗ ਕੇ ਲਹੂ ਦੀ ਭਰੀ ਹੋਈ ਦੀ ਉਪਮਾ ਕਵੀ ਹੋਰ ਕਿਹੜੀ ਵਿਚਾਰ ਕਹੇ ?

੨੨ ਇਉਂ ਜਾਪਦੀ ਸੀ ਜਿਵੇਂ ਯਮ ਰੱਜ ਕੇ ਫੇਰ ਆਪਣੀ ਜੀਭ ਵੱਲ ਵੇਖ ਰਿਹਾ ਹੋਵੇ ॥੧੧੨॥

੨੩ ਜਿਸ ਵੇਲੇ ਦੈਂਤ ਘਾਵ ਕਰਕੇ ਖਿਸਕਣ ਲੱਗਿਆ, ਤਾਂ ਦੇਵੀ ਨੇ ਕਮਾਨ ਵਿਚੋਂ ਤੀਰ ਕੱਢ ਦਿੱਤੇ।

੨੪ ਕੰਨ ਦੇ ਬਰਾਬਰ ਤੱਕ ਖਿੱਚ ਕੇ ਕਮਾਨ, ਤੀਰ ਚਲਾ ਦਿੱਤਾ ਜਿਸ ਇੱਕ ਤੀਰ ਤੋਂ ਵਧ ਕੇ ਅਨੇਕ ਹੋ ਗਏ।

੨੫ ਮੁੰਡ ਨੇ ਢਾਲ ਲੈ ਕੇ ਮੂੰਹ ਦੇ ਅੱਗੇ ਕਰ ਲਈ, ਤਾਂ ਤੀਰ ਉਥੇ ਹੀ ਚਾਰੇ ਪਾਸਿਆਂ ਤੋਂ ਢਾਲ ਵਿਚ ਧੱਸ ਗਏ ਤੇ ਗੱਡੇ ਹੀ ਰਹਿ ਗਏ। ਜੋ ਇਉਂ ਜਾਪਦੇ ਸਨ

੨੬ ਜਿਵੇਂ ਕੱਛੂ ਦੀ ਖੋਪਰੀ (ਪਿੱਠ) ਦੇ ਉੱਤੇ ਸ਼ੇਸ਼ ਨਾਗ ਨੇ ਫਨ ਰੱਖ ਕੇ ਫਨ ਉੱਪਰ ਖਿਲਾਰੇ ਹੋਏ ਹਨ ਭਾਵ—

ਹੈ ਸਹਸ ਫਨ ਕੇ ਫਨ ਠਾਢੇ ॥੧੧੩॥ [੧]ਸਿੰਘਹਿ ਪ੍ਰੇਰ ਕੈ ਆਗੈ ਭਈ ਕਰਿ ਮੈ ਅਸ ਲੈ ਬਰਚੰਡ ਸੰਭਾਰਿਓ ॥ ਮਾਰਿ ਕੈ ਧੂਰਿ ਕੀਏ ਚਕਚੂਰ ਗਿਰੇ ਅਰਿ ਪੂਰ ਮਹਾਂ ਰਨ ਪਾਰਿਓ ॥ [੨]ਫੇਰਿ ਕੈ ਘੇਰਿ ਲਇਓ ਰਨ ਮਾਹਿ ਸੁ ਮੁੰਡ ਕੋ ਮੁੰਡ ਜੁਦਾ ਕਰਿ ਮਾਰਿਓ ॥ ਐਸੇ ਪਰਿਓ ਧਰਿ ਊਪਰ ਜਾਇ ਜਿਉ ਬੇਲਹਿ ਤੇ ਕਦੂਆ ਕਟਿ ਡਾਰਿਓ ॥੧੧੪॥ ਸ੍ਵੈਯਾ ॥ [੩]ਸਿੰਘ ਚੜੀ ਮੁਖ ਸੰਖ ਬਜਾਵਤ ਜਿਉ ਘਨ ਮੈ ਤੜਤਾ ਦੁਤ ਮੰਡੀ ॥ [੪]ਚਕ੍ਰ ਚਲਾਇ ਗਿਰਾਇ ਦਇਓ ਅਰਿ ਭਾਜਤ ਦੈਤ ਬਡੇ ਬਰਬੰਡੀ ॥ [੫]ਭੂਤ ਪਿਸਾਚਨਿ ਮਾਸ ਅਹਾਰ ਕਰੈ ਕਿਲਕਾਰ ਖਿਲਾਰ ਕੈ ਝੰਡੀ ॥ [੬]ਮੁੰਡ ਕੋ ਮੁੰਡ ਉਤਾਰ ਦਇਓ ਅਬ ਚੰਡ ਕੋ ਹਾਥ ਲਗਾਵਤ ਚੰਡੀ ॥੧੧੫॥ ਸ੍ਵੈਯਾ ॥ [੭]ਮੁੰਡ ਮਹਾਂ ਰਨ ਮੱਧਿ ਹਨਿਓ ਫਿਰ ਕੈ ਬਰ ਚੰਡ ਤਬੈ ਇਹ ਕੀਨੋ ॥ [੮]ਮਾਰ ਬਿਦਾਰ ਦਈ ਸਭ ਸੈਨ ਸੁ ਚੰਡਕਾ ਚੰਡ ਸੋ ਆਹਵ ਕੀਨੋ ॥ [੯]ਲੈ ਬਰਛੀ ਕਰ ਮੈ ਅਰ ਕੋ ਸਿਰ ਕੈ ਬਰ ਮਾਰ ਜੁਦਾ ਕਰਿ ਦੀਨੋ ॥ [੧੦]ਲੈ ਕੈ ਮਹੇਸ ਤ੍ਰਿਸੂਲ ਗਨੇਸ ਕੋ ਰੁੰਡ ਕੀਓ ਜਨ ਮੁੰਡ ਬਿਹੀਨੋ ॥੧੧੬॥

[੧੧]ਇਤਿ ਸ੍ਰੀ ਬਚਿਤ੍ਰ ਨਾਟਕੇ ਸ੍ਰੀ ਚੰਡੀ ਚਰਿਤ੍ਰੇ ਚੰਡ ਮੁੰਡ ਬਧਹਿ ਚਤ੍ਰਥ ਧਿਆਇ ॥੪॥

ਸੋਰਠਾ ॥ [੧੨]ਘਾਇਲ ਘੂਮਤ ਕੋਟ, ਜਾਇ ਪੁਕਾਰੇ ਸੁੰਭ ਪੈ ॥ ਮਾਰੇ ਦੇਵੀ ਘੋਟ, ਸੁਭਟ ਕਟਕ ਕੇ ਬਿਕਟ ਅਤਿ ॥੧੧੭॥ ਦੋਹਰਾ ॥ [੧੩]ਰਾਜ ਗਾਤ ਕੇ ਬਾਤਿ ਇਹ ਕਹੀ ਜੁ ਤਾਹੀ ਠਉਰ ॥ ਮਰਿ ਹੋ, ਜੀਅਤਿ ਨ ਛਾਡਹੋ; ਕਹਿਓ ਸੱਤਿ ਨਹਿ ਅਉਰ[ੳ] ॥੧੧੮॥ [੧੪]ਝੁੰਡ ਸੁੰਭ ਕੇ ਚੰਡਕਾ ਚਢਿ ਬੋਲੀ ਇਹ ਭਾਇ ॥ ਮਾਨੋ ਅਪਨੀ ਮ੍ਰਿਤ ਕੋ ਲੀਨੋ ਅਸੁਰ ਬੁਲਾਇ ॥੧੧੯॥ ਦੋਹਰਾ ॥ [੧੫]ਸੁੰਭ ਨਿਸੁੰਭ ਸੁ ਦੁਹੂੰ ਮਿਲਿ ਬੈਠ ਮੰਤ੍ਰ ਤਬ ਕੀਨ ॥ ਸੈਨਾ ਸਕਲ ਬੁਲਾਇ ਕੈ ਸੁਭਟ ਬੀਰ ਚੁਨ ਲੀਨ ॥੧੨੦॥ [੧੬]ਰਕਤਬੀਜ ਕੋ ਭੇਜੀਏ ਮੰਤ੍ਰਨ ਕਹੀ ਬਿਚਾਰ ॥ ਪਾਥਰ ਜਿਉ ਗਿਰ ਡਾਰ ਕੈ ਚੰਡਹਿ ਹਨੈ ਹਕਾਰ ॥੧੨੧॥ ਸੋਰਠਾ ॥ [੧੭]ਭੇਜੋ ਕੋਊ ਦੂਤ ਗ੍ਰਹ ਤੇ ਲਿਆਵੈ ਤਾਹਿ ਕੋ ॥ ਜੀਤਿਓ ਜਿਨ ਪੁਰਹੂਤ ਭੁਜ ਬਲਿ ਜਾ ਕੇ ਅਮਿਤ ਹੈ ॥੧੨੨॥ ਦੋਹਰਾ ॥ [੧੮]ਸ੍ਰੌਣਤ ਬਿੰਦ ਪੈ ਦੈਤ ਇਕੁ ਗਇਓ ਕਰੀ ਅਰਦਾਸ ॥ ਰਾਜ ਬੁਲਾਵਤ ਸਭਾ ਮੈ ਬੇਗ ਚਲੋ ਤਿਹ ਪਾਸ ॥੧੨੩॥ [੧੯]ਰਕਤਬੀਜ ਨ੍ਰਿਪ ਸੁੰਭ ਕੋ ਕੀਨੋ ਆਨ ਪ੍ਰਨਾਮ ॥ ਅਸੁਰ ਸਭਾ ਮਧਿ ਭਾਉ ਕਰਿ ਕਹਿਓ ਕਰਹੁ ਮਮ ਕਾਮ ॥੧੨੪॥ ਸ੍ਵੈਯਾ ॥ [੨੦]ਸ੍ਰਉਣਤ ਬਿੰਦ ਕੋ ਸੁੰਭ ਨਿਸੁੰਭ ਬੁਲਾਇ ਬੈਠਾਇਕੈ ਆਦਰੁ ਕੀਨੋ ॥ [੨੧]ਦੈ ਸਿਰਤਾਜ

ੳ ਜਿਸ ਵੇਲੇ ਦੈਂਤ ਰਾਜੇ ਸੁੰਭ ਨੇ ਸ਼ਿਵਜੀ ਤੋਂ ਤਪ ਕਰਕੇ ਇਹ ਬਰ ਲਿਆ ਸੀ ਕਿ ਜਦ ਤੱਕ ਮੈਂ ਆਪ ਨੂੰ ਮਰਨ ਦਾ ਬਚਨ ਮੂਹ ਤੋਂ ਨਾ ਕੱਢਾਂ ਉਦੋਂ ਤੱਕ ਮੈਨੂੰ ਕੋਈ ਮਾਰ ਨਾ ਸਕੇ । ਹੁਣ ਉਹ ਬਚਨ ਸੁੰਭ ਦੇ ਮੁੱਖੋਂ ਸੁਭਾਵਕ ਹੀ ਨਿਕਲ ਗਿਆ ਕਿ ਮੈਂ ਆਪ ਮਰ ਜਾਵਾਂਗਾ ਪਰ ਚੰਡੀ ਨੂੰ ਜਿਊਂਦੀ ਨਹੀਂ ਛੱਡਾਂਗਾ । ਆਪ ਮਰਨ ਵਾਲਾ ਬਚਨ ਹੁਣ ਸਤ ਹੋਣ ਦਾ ਸਮਾਂ ਆ ਗਿਆ ਹੈ ।

ਹਜ਼ਾਰ ਫਨ ਖਿਲਾਰੇ ਹੋਏ ਹਨ ॥੧੧੩॥
੧ ਦੁਰਗਾ ਸ਼ੇਰ ਨੂੰ ਛੇੜ ਕੇ ਅੱਗੇ ਵਧੀ ਤੇ ਹੱਥ ਵਿਚ ਤਲਵਾਰ ਲੈ ਕੇ ਆਪਣਾ ਜੁੱਸਾ ਸੰਭਾਲਿਆ। ਅਤੇ ਵੈਰੀਆਂ ਨੂੰ ਮਾਰ ਮਾਰ ਕੇ ਚੂਰਨ ਕਰ ਦਿੱਤਾ ਅਤੇ ਪੂਰਾਂ ਦੇ ਪੂਰ ਲਿਟਾ ਦਿੱਤੇ। ਇਸ ਤਰ੍ਹਾਂ ਦੇਵੀ ਨੇ ਬਹੁਤ ਬੜਾ ਰਣ ਮਚਾ ਦਿੱਤਾ ।
੨ ਸ਼ੇਰ ਨੂੰ ਮੋੜਾ ਦੇ ਕੇ ਦੈਂਤ ਨੂੰ ਘੇਰ ਲਿਆ ਯੁੱਧ ਦੇ ਮੈਦਾਨ ਵਿਚ, ਮੁੰਡ ਦੈਂਤ ਦਾ ਸਿਰ ਵੱਢ ਕੇ ਵੱਖ ਕਰ ਦਿੱਤਾ । ਇਸ ਤਰ੍ਹਾਂ ਦੈਂਤਾਂ ਦੇ ਸਿਰ ਧਰਤੀ 'ਤੇ ਪਏ ਸਨ ਜਿਵੇਂ ਵੇਲ ਤੋਂ ਤੋੜ ਕੇ ਕੱਦੂ ਦੇ ਢੇਰ ਲੱਗੇ ਹੋਏ ਹੁੰਦੇ ਹਨ ॥੧੧੪॥
੩ ਸ੍ਵੈਯਾ ॥ ਸ਼ੇਰ 'ਤੇ ਚੜ੍ਹੀ ਹੋਈ ਮੂੰਹ ਨਾਲ ਸੰਖ ਵਜਾਉਂਦੀ ਇਉਂ ਜਾਪਦੀ ਸੀ ਜਿਵੇਂ ਬੱਦਲਾਂ ਦੀਆਂ ਘਟਾ ਵਿਚ ਬਿਜਲੀ ਚਮਕਦੀ ਹੈ ।
੪ ਚੱਕਰ ਚਲਾ ਕੇ ਵੈਰੀ ਸੁੱਟ ਦਿੱਤਾ । ਜਿਹੜੇ ਬੜੇ ਬਲੀ ਦੈਂਤ ਕਹਾਉਂਦੇ ਸਨ ਉਹ ਭੱਜੇ ਜਾ ਰਹੇ ਹਨ ।
੫ ਭੂਤ, ਪ੍ਰੇਤ, ਭੂਤਨੀਆਂ ਮਾਸ ਦੇ ਖਾਣ ਵਾਲੇ ਕਿਲਕਾਰੀਆਂ ਮਾਰ-ਮਾਰ ਕੇ "ਝੰਡੀ" ਸਿਰ ਦੀਆਂ ਬੋਟੀਆਂ ਰੋਲ-ਰੋਲ ਕੇ ਖਾ ਰਹੇ ਹਨ ।
੬ ਮੁੰਡ ਦਾ ਤਾਂ ਸਿਰ ਲਾਹ ਦਿੱਤਾ ਹੈ, ਹੁਣ ਚੰਡ ਨੂੰ ਹੱਥ ਪਾਉਂਦੀ ਹੈ ਚੰਡਕਾ ॥੧੧੫॥
੭ ਸ੍ਵੈਯਾ ॥ ਮੁੰਡ ਨੂੰ ਤਾਂ ਮਹਾਂ ਯੁੱਧ ਦੇ ਵਿਚ ਮਾਰ ਦਿੱਤਾ ਫੇਰ ਬਲਵਾਨ ਚੰਡੀ ਨੇ ਇਹ ਕੰਮ ਕੀਤਾ ।
੮ ਮਾਰ-ਮਾਰ ਕੇ ਸਾਰੀ ਸੈਨਾ ਨਸ਼ਟ ਕਰ ਦਿੱਤੀ । ਹੁਣ ਚੰਡਕਾ ਨੇ ਚੰਡ ਦੈਂਤ ਨਾਲ ਯੁੱਧ ਛੇੜ ਦਿੱਤਾ ਅਤੇ
੯ ਹੱਥ ਵਿਚ ਬਰਛੀ ਲੈ ਕੇ ਦੈਂਤ ਦਾ ਧੜ ਸਿਰ ਤੋਂ ਬਿਨਾਂ ਕਰ ਦਿੱਤਾ ।
੧੦ ਜਾਣੋ ਕਿ ਸ਼ਿਵ ਜੀ ਨੇ ਤ੍ਰਿਸ਼ੂਲ ਲੈ ਕੇ ਆਪਣੇ ਪੁੱਤਰ ਗਣੇਸ਼ ਦਾ ਧੜ ਸਿਰ ਤੋਂ ਬਿਨਾਂ ਕਰ ਦਿੱਤਾ ਹੈ ॥੧੧੬॥
੧੧ ਇਥੇ ਸਮਾਪਤ ਹੁੰਦਾ ਹੈ ਬਚਿੱਤਰ ਨਾਟਕ ਦਾ ਸ੍ਰੀ ਚੰਡੀ ਚਰਿਤਰ ਮੁੰਡ ਨੂੰ ਮਾਰਨ ਤੋਂ ਚੌਥਾ ਅਧਿਆਇ ॥
੧੨ ਸੋਰਠਾ ॥ ਕਰੋੜਾਂ ਹੀ ਜ਼ਖਮੀ ਤੜਫੜਾਉਂਦੇ ਜਾ ਕੇ ਸੁੰਭ ਅੱਗੇ ਫਰਿਆਦੀ ਹੋ ਗਏ ਤੇ ਜਾ ਕੇ ਦੱਸਿਆ ਕਿ ਦੇਵੀ ਨੇ ਬਹੁਤ ਸੂਰਮੇ ਕੱਟਕਾਂ ਦੇ ਕੱਟਕ ਨਾ ਕੱਟੇ ਜਾਣ ਵਾਲੇ ਅੱਤ ਦੇ ਯੋਧੇ ਮਾਰ ਸੁੱਟੇ ਹਨ ॥੧੧੭॥
੧੩ ਦੋਹਰਾ ॥ ਉਹਨਾਂ ਜ਼ਖਮੀ ਦੈਂਤਾਂ ਦੀ ਗੱਲ ਸੁਣ ਕੇ ਰਾਜੇ ਨੇ ਆਪਣੇ ਮੂੰਹ ਤੋਂ ਇਹ ਗੱਲ ਕਹਿ ਦਿੱਤੀ ਉਸੇ ਥਾਂ 'ਤੇ। ਕਿ ਮੈਂ ਮਰ ਤਾਂ ਜਾਵਾਂਗਾ ਪਰ ਦੇਵੀ ਨੂੰ ਜਿਊਂਦੀ ਨਹੀਂ ਛੱਡਾਂਗਾ । ਅਕਾਸ਼ਬਾਣੀ ਹੋਈ ਕਿ ਇਹ ਗੱਲ ਸੱਚੀ ਹੈ ॥੧੧੮॥
੧੪ ਦੋਹਰਾ ॥ ਦੇਵੀ ਸੁੰਭ ਦੇ ਮੂੰਹ ਚੜ੍ਹ ਕੇ ਇਸ ਤਰ੍ਹਾਂ ਬੋਲ ਪਈ ਹੈ । ਜਾਣੋ ਆਪਣੀ ਮੌਤ ਨੂੰ ਦੈਂਤ ਨੇ ਸੱਦਾ ਦੇ ਕੇ ਬੁਲਾ ਲਿਆ ਹੈ ॥੧੧੯॥
੧੫ ਦੋਹਰਾ ॥ ਸੁੰਭ ਤੇ ਨਿਸੁੰਭ ਦੋਹਾਂ ਨੇ ਮਿਲ ਕੇ ਇਹ ਸਲਾਹ ਕੀਤੀ ਕਿ ਸੈਨਾ ਬੁਲਾ ਕੇ ਚੰਗੇ-ਚੰਗੇ ਸੂਰਮੇ ਛਾਂਟ ਲਏ ਜਾਣ ॥੧੨੦॥
੧੬ ਦੋਹਰਾ ॥ ਮੰਤਰੀਆਂ ਨੇ ਸਲਾਹ ਦਿੱਤੀ ਕਿ ਰਕਤ ਬੀਜ ਨੂੰ ਸੈਨਾ ਦੇ ਕੇ ਭੇਜ ਦਿਉ । ਪਹਾੜ ਉੱਪਰ ਤੋਂ ਦੇਵੀ ਨੂੰ ਪੱਥਰ ਵਾਂਗ ਹੇਠਾਂ ਰੋੜ੍ਹ ਕੇ ਦੇਵੀ ਨੂੰ ਵੰਗਾਰ ਕੇ ਮਾਰ ਦੇਵੇਗਾ ॥੧੨੧॥
੧੭ ਸੋਰਠਾ ॥ ਰਾਜੇ ਨੇ ਕਿਹਾ ਕਿ ਕਿਸੇ ਦੈਂਤ ਨੂੰ ਭੇਜੋ ਜੋ ਉਸ ਦੇ ਘਰ ਜਾ ਕੇ ਉਸ ਨੂੰ ਬੁਲਾ ਕੇ ਲੈ ਆਵੇ । ਜਿਸ ਨੇ ਇੰਦਰ ਨੂੰ ਜਿੱਤਿਆ ਸੀ ਉਸ ਦੇ ਬਾਜੂਆਂ ਵਿਚ ਬਹੁਤ ਬੇਓੜਕਾ ਬਲ ਹੈ ॥੧੨੨॥
੧੮ ਦੋਹਰਾ ॥ ਸ੍ਰੋਣਤ ਬੀਜ ਪਾਸ ਇਕ ਦੈਂਤ ਗਿਆ ਤੇ ਜਾ ਕੇ ਉਸ ਨੇ ਉਸ ਕੋਲ ਬੇਨਤੀ ਕੀਤੀ, ਕਿ ਤੈਨੂੰ ਰਾਜਾ ਸਭਾ ਵਿਚ ਬੁਲਾ ਰਿਹਾ ਹੈ । ਝਟਪਟ ਉਸ ਦੇ ਕੋਲ ਚੱਲੋ ਜੀ ॥੧੨੩॥
੧੯ ਰਕਤ ਬੀਜ ਨੇ ਰਾਜੇ ਸੁੰਭ ਨੂੰ ਆ ਕੇ ਨਮਸਕਾਰ ਕੀਤੀ ਅਤੇ ਸੁੰਭ ਨੇ ਬੜੇ ਆਦਰ ਨਾਲ ਕਿਹਾ ਕਿ ਮੇਰਾ ਆਹ ਕੰਮ ਕਰੋ ॥੧੨੪॥
੨੦ ਸ੍ਵੈਯਾ ॥ ਸ੍ਰਉਣਤ ਬੀਜ ਨੂੰ ਰਾਜੇ ਸੁੰਭ ਨਿਸੁੰਭ ਨੇ ਬਿਠਾ ਕੇ ਬਹੁਤ ਆਦਰ ਕੀਤਾ ਤੇ
੨੧ ਸਿਰੋਪਾਉ ਦੇ ਕੇ—



[੧]ਬਡੇ ਗਜਰਾਜ ਸੁ ਬਾਜ ਦਏ ਰਿਝਵਾਇਕੈ ਲੀਨੋ ॥ [੨]ਪਾਨ ਲੈ ਦੈਤ ਕਹੀ ਇਹ ਚੰਡ ਕੋ ਰੁੰਡ ਕਰੋ ਅਬ ਮੁੰਡ ਬਿਹੀਨੋ ॥ [੩]ਐਸੇ ਕਹਿਓ ਤਿਨ ਮੱਧਿ ਸਭਾ ਨ੍ਰਿਪ ਰੀਝ ਕੈ ਮੇਘ ਅਡੰਬਰ[ੳ] ਦੀਨੋ ॥੧੨੫॥ [੪]ਸ੍ਰੋਣਤ ਬਿੰਦ ਕੋ ਸੁੰਭ ਨਿਸੁੰਭ ਕਹਿਓ ਤੁਮ ਜਾਹੁ ਮਹਾਂ ਦਲੁ ਲੈ ਕੈ ॥ [੫]ਛਾਰ ਕਰੋ ਗਰੂਏ ਗਿਰ ਰਾਜਹਿ ਚੰਡ ਪਚਾਰ ਹਨੋ ਬਲੁ ਕੈ ਕੈ ॥ [੬]ਕਾਨਨ ਮੈ ਨ੍ਰਿਪ ਕੀ ਸੁਨੀ ਬਾਤ ਰਿਸਾਤ ਚਲਿਓ ਚੜ੍ਹਿ ਊਪਰਿ ਗੈ ਕੈ ॥ [੭]ਮਾਨੋ ਪ੍ਰਤੱਛ ਹੋਇ ਅੰਤਕ ਦੰਤ ਕੋ ਲੈ ਕੇ ਚਲਿਓ ਰਨ ਹੇਤ ਜੁ ਛੈ ਕੈ ॥੧੨੬॥ ਸ੍ਵੈਯਾ ॥ [੮]ਬੀਜ ਰਕਤ੍ਰ ਸੁ ਬੰਬ ਬਜਾਇਕੈ ਆਗੈ ਕੀਏ ਗਜ ਬਾਜ ਰਥਈਆ ॥ [੯]ਏਕ ਤੇ ਏਕ ਮਹਾਂ ਬਲਿ ਦਾਨਵ ਮੇਰ ਕੋ ਪਾਇਨ ਸਾਥ ਮਥਈਆ ॥ [੧੦]ਦੇਖਿ ਤਿਨੈ ਸੁਭ ਅੰਗ ਸੁ ਦੀਰਘ ਕਉਚ ਸਜੇ ਕਟ ਬਾਂਧਿ ਭਥਈਆ ॥ [੧੧]ਲੀਨੇ ਕਮਾਨਨ ਬਾਨ ਕ੍ਰਿਪਾਨ ਸਮਾਨ ਕੈ ਸਾਥ ਲਏ ਜੁ ਸਥਈਆ ॥੧੨੭॥ ਦੋਹਰਾ ॥ [੧੨]ਰਕਤਬੀਜ ਦਲ ਸਾਜ ਕੈ ਉਤਰੇ ਤਟ ਗਿਰਰਾਜ ॥ ਸ੍ਰਵਣ ਕੁਲਾਹਲ ਸੁਨਿ ਸਿਵਾ ਕਰਿਓ ਜੁੱਧ ਕੋ ਸਾਜ ॥੧੨੮॥ ਸੋਰਠਾ ॥ [੧੩]ਹੁਇ ਸਿੰਘਹਿ ਅਸਵਾਰ ਗਾਜ ਗਾਜ ਕੈ ਚੰਡਕਾ ॥ ਚਲੀ ਪ੍ਰਬਲ ਅਸ ਧਾਰ ਰਕਤਿ ਬੀਜ ਕੇ ਬਧ ਨਮਿਤ ॥੧੨੯॥ ਸ੍ਵੈਯਾ ॥ [੧੪]ਆਵਤ ਦੇਖ ਕੈ ਚੰਡ ਪ੍ਰਚੰਡ ਕੋ ਸ੍ਰੋਣਤ ਬਿੰਦ ਮਹਾ ਹਰਖਿਓ ਹੈ ॥ [੧੫]ਆਗੈ ਹ੍ਵੈ ਸਤ੍ਰ ਧਸੇ ਰਨ ਮੱਧਿ ਸੁ ਕ੍ਰੁਧ ਕੈ ਜੁਧਹਿ ਕੋ ਸਰਖਿਓ ਹੈ ॥ [੧੬]ਲੈ ਉਮਡਿਓ ਦਲੁ ਬਾਦਲੁ ਸੋ ਕਵਿ ਨੇ ਜਸੁ ਇਆ ਛਬਿ ਕੋ ਪਰਖਿਓ ਹੈ ॥ [੧੭]ਤੀਰ ਚਲੇ ਇਮ ਬੀਰਨ ਕੇ ਬਹੁ ਮੇਘ ਮਨੋ ਬਲੁ ਕੈ ਬਰਖਿਓ ਹੈ ॥੧੩੦॥ ਸ੍ਵੈਯਾ ॥ [੧੮]ਬੀਰਨ ਕੇ ਕਰ ਤੇ ਛੁਟ ਤੀਰ ਸਰੀਰਨ ਚੀਰ ਕੇ ਪਾਰ ਪਰਾਨੇ ॥ [੧੯]ਤੋਰ ਸਰਾਸਨ ਫੋਰ ਕੈ ਕਉਚਨ ਮੀਨਨ ਕੇ ਰਿਪ ਜਿਉ ਥਹਰਾਨੇ ॥ [੨੦]ਘਾਉ ਲਗੇ ਤਨ ਚੰਡ ਅਨੇਕ ਸੁ ਸ੍ਰਉਣ ਚਲਿਓ ਬਹਿਕੈ ਸਰਤਾਨੇ ॥ [੨੧]ਮਾਨਹੁ ਫਾਰ ਪਹਾਰ ਹੂੰ ਕੋ ਸੁਤ ਤੱਛਕ ਕੇ ਨਿਕਸੇ ਕਰ ਬਾਨੇ ॥੧੩੧॥ [੨੨]ਬੀਰਨ ਕੇ ਕਰ ਤੇ ਛੁਟ ਤੀਰ ਸੁ ਚੰਡਕਾ ਸਿੰਘਨਿ ਜਿਉ ਭਭਕਾਰੀ ॥ [੨੩]ਲੈ ਕਰਿ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਚਕ੍ਰ ਛੁਰੀ ਅਉ ਕਟਾਰੀ ॥ [੨੪]ਕਾਟ ਕੈ ਦਾਮਨ ਛੇਦ ਕੈ ਭੇਦ ਕੈ ਸਿੰਧਰ ਕੀ ਕਰੀ ਭਿੰਨ ਅੰਬਾਰੀ ॥ [੨੫]ਮਾਨਹੁ ਆਗ ਲਗਾਇ ਹਨੂ; ਗੜ ਲੰਕ ਅਵਾਸ ਕੀ ਡਾਰੀ ਅਟਾਰੀ ॥੧੩੨॥ [੨੬]ਤੋਰ ਕੈ ਮੋਰ ਕੈ ਦੈਤਨ ਕੇ ਮੁਖ ਘੋਰ ਕੈ ਚੰਡ ਮਹਾ ਅਸਿ ਲੀਨੋ ॥ [੨੭]ਜੋਰ ਕੈ ਕੋਰ ਕੈ ਠੋਰ ਕੈ ਬੀਰ ਸੁ ਰਾਛਸ ਕੋ ਹਤਿ ਕੈ ਤਿਹ ਦੀਨੋ ॥ [੨੮]ਖੋਰ ਕੈ ਤੋਰ ਕੈ ਬੋਰ ਕੈ ਦਾਨਵ ਲੈ ਤਿਨ ਕੇ ਕਰੇ ਹਾਡ ਚਬੀਨੋ ॥ ਸ੍ਰਉਣ ਕੋ ਪਾਨ

ੳ ਇਕ ਤੰਬੂ ਜੋ ਕਾਫੀ ਵੱਡਾ ਹੁੰਦਾ ਹੈ ਜਿਸ ਥੱਲੇ ਰਾਜ ਦਰਬਾਰ ਲੱਗ ਸਕਦਾ ਹੈ ਅਤੇ ਛੱਤਰੀ ਵਾਲੀ ਹਾਥੀ ਦੀ ਅੰਬਾਰੀ, ਵੱਡਾ ਧੌਂਸਾ ਆਦਿ ਨੂੰ ਮੇਘਾਡੰਬਰ ਕਹਿੰਦੇ ਹਨ ।

੧ ਤੇ ਬਹੁਤ ਸਾਰੇ ਹਾਥੀ, ਘੋੜੇ ਦੇ ਕੇ ਖੁਸ਼ ਕਰ ਲਿਆ ।

੨ ਦੈਂਤ ਨੇ ਪਾਨ ਦਾ ਬੀੜਾ ਲਿਆ ਤੇ ਨਾਲ ਇਹ ਗਲ ਕਹਿ ਦਿੱਤੀ ਕਿ ਮੈਂ ਹੁਣੇ ਜਾ ਕੇ ਦੇਵੀ ਦਾ ਧੜ ਸਿਰ ਤੋਂ ਬਿਨਾਂ ਕਰ ਦਿਆਂਗਾ ।

੩ ਜਿਸ ਵੇਲੇ ਰਕਤ ਬੀਜ ਨੇ ਇਹ ਗੱਲ ਕਹੀ ਸਭਾ ਦੇ ਵਿਚ, ਰਾਜੇ ਨੇ ਖੁਸ਼ ਹੋ ਕੇ ਉਸ ਨੂੰ ਮੇਘਾ ਅਡੰਬਰ੍ਹ ਦੇ ਦਿੱਤਾ ॥੧੨੫॥

੪ ਤੇ ਸ੍ਰੋਣਤ ਬਿੰਦ ਨੂੰ ਸ਼ੁੰਭ ਨਿਸੰਭ ਕਿਹਾ ਦੋਹਾਂ ਭਰਾਵਾਂ ਨੇ ਕਿ ਤੂੰ ਜਾਹ ਆਹ ਬੜਾ ਭਾਰੀ ਦਲ ਲੈ ਜਾਹ ।

੫ ਉਸ ਪਹਾੜਾਂ ਦੇ ਰਾਜੇ ਪਹਾੜ ਦੀ ਧੂੜ ਉਡਾ ਦਿਓ ਅਤੇ ਦੇਵੀ ਨੂੰ ਵੰਗਾਰ ਕੇ ਆਪਣੇ ਬਲ ਦੇ ਨਾਲ ਮਾਰ ਸੁੱਟੋ।

੬ ਰਾਜੇ ਦੀ ਗੱਲ ਕੰਨਾਂ ਨਾਲ ਸੁਣੀ, ਕ੍ਰੋਧ ਵਿਚ ਆ ਕੇ ਹਾਥੀ 'ਤੇ ਚੜ੍ਹ ਕੇ ਤੁਰ ਪਿਆ ਪਹਾੜ ਵੱਲ ਦੈਂਤ ਰਕਤ ਬੀਜ।

੭ ਜਾਣੋ ਕਿ ਇਹ ਹਾਥੀ ਪ੍ਰਤੱਖ ਕਾਲ ਰੂਪ ਹੋ ਕੇ ਦੈਂਤ ਨੂੰ ਲੈ ਕੇ ਰਣ ਭੂਮੀ ਵੱਲ ਤੁਰ ਪਿਆ ਹੈ (ਹਾਥੀ ਵਿਚ ਲੁਕ ਕੇ) ॥੧੨੬॥

੮ ਸ੍ਵੈਯਾ ॥ ਰਕਤ ਬੀਜ ਨੇ ਧੌਂਸਾ ਵਜਾ ਕੇ ਆਪਣੇ ਅੱਗੇ ਹਾਥੀ, ਘੋੜੇ ਤੇ ਰਥ ਕਰ ਲਏ ।

੯ ਇਕ ਤੋਂ ਇਕ ਦਾਨਵ ਮਹਾਨ ਸੂਰਮਾ ਹੈ ਜਿਹੜਾ ਪਰਬਤ ਨੂੰ ਪੈਰਾਂ ਨਾਲ ਹੀ ਮਲ ਦੇਣ ਵਾਲਾ ਸੀ ।

੧੦ ਦਿਖ ਲਈ ਉਹਨਾਂ ਦੇ ਸੋਹਣੇ ਸਰੀਰ ਬੜੇ-ਬੜੇ ਭਾਰੇ ਸੰਜੋਅ ਨਾਲ ਸਜੇ ਹੋਏ, ਪਿੱਠ ਨਾਲ ਬੰਨੇ ਹੋਏ ਤੀਰਾਂ ਦੇ ਭੱਥੇ ।

੧੧ ਹੱਥਾਂ ਵਿਚ ਲਏ ਹੋਏ, ਕਮਾਨ ਤੇ ਤੀਰ ਅਤੇ ਕ੍ਰਿਪਾਨਾਂ ਅਤੇ ਬਰਾਬਰ ਦੇ ਸਾਥੀ ਲਏ ਹੋਏ ਹਨ ॥੧੨੭॥

੧੨ ਦੋਹਰਾ ॥ ਰਕਤ ਬੀਜ ਨੇ ਫੌਜ ਇਕੱਠੀ ਕਰਕੇ ਵੱਡੇ ਪਹਾੜ ਦੇ ਕਿਨਾਰੇ ਜਾ ਕੇ ਉਤਾਰਾ ਕਰ ਲਿਆ । ਤੇ ਦੁਰਗਾ ਨੇ ਕੰਨ ਵਿਚ ਉਹਨਾਂ ਦੇ ਰੌਲੇ ਦੀ ਆਵਾਜ਼ ਸੁਣੀ ਤਾਂ ਉਸ ਨੇ ਯੁੱਧ ਦੀ ਤਿਆਰੀ ਕਰ ਲਈ ॥੧੨੮॥

੧੩ ਸੋਰਠਾ ॥ ਸ਼ੇਰ 'ਤੇ ਸਵਾਰ ਹੋ ਕੇ ਬਿਜਲੀ ਵਾਂਗ ਕੜਕ ਕੇ ਦੇਵੀ ਚੱਲ ਪਈ, ਬੜਾ ਭਾਰੀ ਖੰਡਾ ਹੱਥ ਵਿਚ ਲੈ ਕੇ ਰਕਤ ਬੀਜ ਦੇ ਮਾਰਨ ਲਈ ॥੧੨੯॥

੧੪ ਸ੍ਵੈਯਾ ॥ ਭਿਆਨਕ ਰੂਪ ਦੇਵੀ ਨੂੰ ਆਉਂਦਿਆਂ ਵੇਖ ਕੇ ਸ੍ਰੋਣਤ ਬੀਜ ਬੜਾ ਪ੍ਰਸੰਨ ਹੋਇਆ ।

੧੫ ਸ਼ਸ਼ਤਰ ਸਜਾਏ ਵੈਰੀ ਦੀ ਫੌਜ ਵਿਚ ਧਸ ਗਿਆ, ਬੜੇ ਕ੍ਰੋਧ ਨਾਲ ਅੱਗੇ ਨੂੰ ਸਿਰਕਿਆ (ਵਧਿਆ) ।

੧੬ ਜਿਵੇਂ ਉਹ ਬੱਦਲ ਵਾਂਗ ਦਲ ਲੈ ਕੇ ਅੱਗੇ ਹੋਇਆ ਉਸ ਸਮੇਂ ਦੀ ਛਬਿ ਕਵੀ ਨੇ ਇਉਂ ਸਮਝੀ ਹੈ ਕਿ ਤੀਰ

੧੭ ਸੂਰਮਿਆਂ ਦੇ ਉਸ ਵੇਲੇ ਇਉਂ ਚੱਲੇ ਜਿਵੇਂ ਜ਼ੋਰ ਦੀ ਬਾਰਿਸ਼ ਵਰਸਦੀ ਹੈ ॥੧੩੦॥

੧੮ ਸ੍ਵੈਯਾ ॥ ਸੂਰਮਿਆਂ ਦੇ ਹੱਥੋਂ ਤੀਰ ਨਿਕਲ ਕੇ ਤਨ ਚੀਰ ਕੇ ਪਾਰ ਜਾ ਪੈਂਦੇ ਹਨ ।

੧੯ ਧਨੁਖਾਂ ਨੂੰ ਤੋੜ ਕੇ ਸੰਜੋਆਂ ਨੂੰ ਭੰਨ ਕੇ ਜਿਵੇਂ ਬਹਿਰੀ ਮੱਛੀ ਨੂੰ ਲਪਕ ਕੇ ਪੈਂਦੀ ਹੈ ਇਉਂ ਜਾ ਬੋਚਦੇ ਹਨ

੨੦ ਦੇਵੀ ਦੇ ਸਰੀਰ ਦੇ ਉੱਤੇ ਅਨੇਕਾਂ ਘਾਉ ਹੋ ਗਏ ਹਨ, ਲਹੂ ਇਉਂ ਚੱਲ ਰਿਹਾ ਹੈ ਜਿਵੇਂ ਨਦੀ ਚਲਦੀ ਹੈ ।

੨੧ ਉਹਨਾਂ ਨੂੰ ਤੀਰ ਨਹੀਂ ਕਿਹਾ ਜਾਂਦਾ । ਉਹ ਤੀਰ ਤਾਂ ਇਉਂ ਸਨ ਜਿਵੇਂ ਪਹਾੜ ਵਿਚੋਂ ਤਛਕ ਸਰਪ ਦੇ ਪੁੱਤਰ ਰੂਪ ਵੱਟ ਕੇ ਨਿਕਲਦੇ ਹਨ ॥੧੩੧॥

੨੨ ਜਦੋਂ ਸੂਰਮਿਆਂ ਦੇ ਹੱਥੋਂ ਤੀਰ ਆਏ ਤਾਂ ਦੇਵੀ ਵੀ ਸ਼ੇਰਨੀ ਵਾਂਗ ਭਭਕੀ ।

੨੩ ਤੇ ਹੱਥ ਵਿਚ ਤੀਰ ਕਮਾਨ, ਕ੍ਰਿਪਾਨ, ਗਦਾ, ਚੱਕਰ, ਛੁਰੀ, ਕਟਾਰ ਫੜ ਕੇ ਅੱਗੇ ਹੋਈ ।

੨੪ ਰੱਸੇ ਤੇ ਤੰਗ ਆਦਿ ਹਾਥੀ ਦਾ ਕੱਟ ਦਿੱਤਾ ਅਤੇ ਅੰਬਾਰੀ ਹਾਥੀ ਤੋਂ ਅਲੱਗ ਕਰ ਦਿੱਤੀ ।

੨੫ ਸਮਝੋ ਕਿ ਹਨੂੰਮਾਨ ਨੇ ਅੱਗ ਲਾ ਕੇ ਲੰਕਾ ਗੜ੍ਹ ਦੀ ਉੱਪਰੋਂ ਰਾਵਣ ਦੀ ਅਟਾਰੀ ਸੁੱਟ ਦਿੱਤੀ ਹੈ ॥੧੩੨॥

੨੬ ਦੈਂਤਾਂ ਦੇ ਮੂੰਹ ਤੋੜ ਕੇ ਮੋੜ ਦਿੱਤੇ ਹਨ, ਗਰਜ ਕੇ ਚੰਡੀ ਨੇ ਹੱਥ ਵਿਚ ਖੰਡਾ ਲੈ ਲਿਆ ।

੨੭ ਬੜੇ ਜ਼ੋਰ ਦੇ ਨਾਲ ਇਕੱਲੇ-ਇਕੱਲੇ ਨੂੰ ਠੋਰ-ਠੋਰ ਕੇ ਸੂਰਮੇ ਦੈਂਤਾਂ ਨੂੰ ਉਸ ਨੇ ਮਾਰ ਦਿੱਤਾ । ਬੜੀ ਦਹਿਸ਼ਤ ਦੇ ਕੇ

੨੮ ਉਹਨਾਂ ਦੀਆਂ ਹੱਡੀਆਂ ਤੋੜ-ਤੋੜ ਕੇ ਜਿਵੇਂ ਡੋਬ ਕੇ ਮਾਰੀਦਾ ਹੈ ਇਉਂ ਉਹਨਾਂ ਦੇ ਹੱਡ ਚੂਰਾ-ਚੂਰ ਕਰ ਦਿੱਤੇ ਤੇ ਚੱਬ ਲਏ ।

੨੯ ਦੈਂਤਾਂ ਦੇ ਲਹੂ ਨੂੰ ਪੀ ਲਿਆ......

੧ਕਰਿਓ ਜਿਉ ਦਵਾ ਹਰਿ ਸਾਗਰ ਕੋ ਜਲ ਜਿਉ ਰਿਖਿ ਪੀਨੋ ॥੧੩੩॥ ਸ੍ਵੈਯਾ ॥ ੨ਚੰਡ ਪ੍ਰਚੰਡ ਕੁਵੰਡ ਕਰੰ ਗਹਿ ਜੁੱਧ ਕਰਿਓ ਨ ਗਨੇ ਭਟ ਆਨੇ ॥ ੩ਮਾਰ ਦਈ ਸਭ ਦੈਤ ਚਮੂੰ ਤਿਹ ਸ੍ਰਉਣਤ ਜੰਬੁਕ ਗ੍ਰਿੱਝ ਅਘਾਨੇ ॥ ੪ਭਾਲ ਭਇਆਨਕ ਦੇਖਿ ਭਵਾਨੀ ਕੋ ਦਾਨਵ ਇਉ ਰਨ ਛਾਡ ਪਰਾਨੇ ॥ ੫ਪਉਨ ਕੇ ਗਉਨ ਕੇ ਤੇਜ ਪ੍ਰਤਾਪ ਤੇ ਪੀਪਰ ਕੇ ਜਿਉ ਪਾਤ ਉਡਾਨੇ ॥੧੩੪॥ ਸ੍ਵੈਯਾ ॥ ੬ਆਹਵ ਮੈ ਖਿਝਕੈ ਬਰਚੰਡ ਕਰੰ ਧਰ ਕੈ ਹਰਿ ਪੈ ਅਰ ਮਾਰੇ ॥ ੭ਏਕਨ ਤੀਰਨ ਚਕ੍ਰ ਗਦਾ ਹਤਿ ਏਕਨ ਕੇ ਤਨ ਕੇਹਰਿ ਫਾਰੇ ॥ ੮ਹੈ ਦਲ ਗੈ ਦਲ ਪੈਦਲ ਘਾਇਕੈ; ਮਾਰ ਰਥੀ ਬਿਰਥੀ ਕਰ ਡਾਰੇ ॥ ੯ਸਿੰਧੁਰ ਐਸੇ ਪਰੇ ਤਿਹ ਠਉਰ ਜਿਉ ਭੂਮ ਮੈ ਭੂਮਿ ਗਿਰੇ ਗਿਰ ਭਾਰੇ ॥੧੩੫॥ ਦੋਹਰਾ ॥ ੧੦ਰਕਤਬੀਜ ਕੀ ਚਮੂੰ ਸਭ ਭਾਗੀ ਕਰਿ ਤਿਹ ਤ੍ਰਾਸ ॥ ਕਹਿਓ ਦੈਤ ਪੁਨਿ ਘੇਰਿ ਕੈ ਕਰੋਂ ਚੰਡ ਕੋ ਨਾਸ ॥੧੩੬॥ ਸ੍ਵੈਯਾ ॥ ੧੧ਕਾਨਨ ਮੈ ਸੁਨਿਕੈ ਇਹ ਬਾਤ ਸੁ ਬੀਰ ਫਿਰੇ ਕਰ ਮੈ ਅਸਿ ਲੈ ਕੈ ॥ ੧੨ਚੰਡ ਪ੍ਰਚੰਡ ਸੋ ਜੁੱਧੁ ਕਰਿਓ ਬਲਿ ਕੈ ਅਤਹੀ ਮਨ ਕ੍ਰੁਧਤ ਹ੍ਵੈਕੈ ॥ ੧੩ਘਾਉ ਲਗੈ ਤਿਨ ਕੇ ਤਨ ਮੈ ਇਮ ਸ੍ਰਉਣ ਗਿਰਿਓ ਧਰਨੀ ਪਰੁ ਚੁਐਕੈ ॥ ੧੪ਆਗ ਲਗੇ ਜਿਮੁ ਕਾਨਨ ਮੈ ਤਨ ਤਿਉ ਰਹੀ ਬਾਨਨ ਕੀ ਧੁਨਿ ਹ੍ਵੈ ਕੈ ॥੧੩੭॥ ਸ੍ਵੈਯਾ ॥ ੧੫ਆਇਸ ਪਾਇਕੈ ਦਾਨਵ ਕੋ ਦਲ ਚੰਡ ਕੇ ਸਾਮੁਹੇ ਆਇ ਅਰਿਓ ਹੈ ॥ ੧੬ਢਾਰ ਅਉ ਸਾਂਗ ਕ੍ਰਿਪਾਨਨਿ ਲੈ ਕਰ ਮੈ ਬਰ ਬੀਰਨ ਜੁੱਧ ਕਰਿਓ ਹੈ ॥ ੧੭ਫੇਰ ਫਿਰੇ ਨਹਿ ਆਹਵ ਤੇ ਮਨ ਮਹਿ ਤਿਹ ਧੀਰਜ ਗਾਢੋ ਧਰਿਓ ਹੈ ॥ ੧੮ਰੋਕ ਲਈ ਚਹੂੰ ਓਰ ਤੇ ਚੰਡ ਸੁ ਭਾਨ ਮਨੋ ਪਰਬੇਖ ਪਰਿਓ ਹੈ ॥੧੩੮॥ ੧੯ਕੋਪ ਕੈ ਚੰਡ ਪ੍ਰਚੰਡ ਕੁਵੰਡ ਮਹਾਂ ਬਲ ਕੈ ਬਲਵੰਡ ਸੰਭਾਰਿਓ ॥ ੨੦ਦਾਮਨ ਜਿਉ ਘਨ ਸੇ ਦਲ ਪੈਠ ਕੈ; ਕੈ ਪੁਰਜੇ ਪੁਰਜੇ ਦਲੁ ਮਾਰਿਓ ॥ ੨੧ਬਾਨਨਿ ਸਾਥ ਬਿਦਾਰ ਦਏ ਅਰਿ ਤਾ ਛਬਿ ਕੋ ਕਵਿ ਭਾਉ ਬਿਚਾਰਿਓ ॥ ੨੨ਸੂਰਜ ਕੀ ਕਿਰਨੈ ਸਰ ਮਾਸਹਿ ਰੇਨ ਅਨੇਕ ਤਹਾਂ ਕਰਿ ਡਾਰਿਓ ॥੧੩੯॥ ਸ੍ਵੈਯਾ ॥ ੨੩ਚੰਡ ਚਮੂੰ ਬਹੁ ਦੈਤਨ ਕੀ ਹਤਿ ਫੇਰਿ ਪ੍ਰਚੰਡ ਕੁਵੰਡ ਸੰਭਾਰਿਓ ॥ ੨੪ਬਾਨਨ ਸੋ ਦਲ ਫੋਰ ਦਇਓ ਬਲ ਕੈ ਬਰ ਸਿੰਘ ਮਹਾ ਭਭਕਾਰਿਓ ॥ ੨੫ਮਾਰ ਦਏ ਸਿਰਦਾਰ ਬਡੇ ਧਰ ਸ੍ਰਉਣ ਬਹਾਇ ਬਡੋ ਰਨ ਪਾਰਿਓ ॥ ੨੬ਏਕ ਕੇ ਸੀਸ ਦਇਓ ਧਨ ਯੌ ਜਨੁ ਕੋਪ ਕੈ ਗਾਜ ਨੇ ਮੰਡਪ ਮਾਰਿਓ ॥੧੪੦॥ ਦੋਹਰਾ ॥ ੨੭ਚੰਡ ਚਮੂੰ ਸਭ ਦੈਤ ਕੀ ਐਸੇ ਦਈ ਸੰਘਾਰ ॥ ਪਉਨ ਪੂਤ ਜਿਉ ਲੰਕ ਕੋ ਡਾਰਿਓ ਬਾਗ ਉਖਾਰ ॥੧੪੧॥

੧ ਜਿਵੇਂ ਕ੍ਰਿਸ਼ਨ ਨੇ ਲੱਗੀ ਅੱਗ ਬੁਝਾ ਦਿੱਤੀ ਸੀ ਅਤੇ ਅਗਸਤ ਮੁਨੀ ਨੇ ਸਮੁੰਦਰ ਦਾ ਜਲ ਪੀ ਲਿਆ ਸੀ ॥੧੩੩॥

੨ ਸ੍ਵੈਯਾ ॥ ਚੰਡੀ ਨੇ ਪ੍ਰਚੰਡ ਰੂਪ ਧਾਰ ਕੇ ਧਨੁੱਖ ਹੱਥ ਵਿਚ ਲੈ ਕੇ ਐਸਾ ਜੁੱਧ ਕੀਤਾ ਕਿ ਉਹਨਾਂ ਸੂਰਮਿਆਂ ਨੂੰ ਕਿਸੇ ਗਿਣਤੀ ਵਿਚ ਹੀ ਨਾ ਰੱਖਿਆ, ਸਮਝਿਆ ਹੀ ਕੁਝ ਨਾ।

੩ ਦੈਂਤਾਂ ਦੀ ਸਾਰੀ ਸੈਨਾ ਮਾਰ ਦਿੱਤੀ ਖ਼ੂਨ ਪੀ-ਪੀ ਕੇ ਗਿੱਦੜ ਤੇ ਗਿਲਝਾਂ ਆਦਿ ਰੱਜ ਗਈਆਂ ।

੪ ਦੇਵੀ ਦਾ ਭਿਆਨਕ ਮੱਥਾ ਵੇਖ ਕੇ ਦੈਂਤ ਇਉਂ ਰਣ ਛੱਡ ਕੇ ਭੱਜ ਗਏ—

੫ ਜਿਸ ਤਰ੍ਹਾਂ ਹਨੇਰੀ ਦੇ ਅੱਗੇ ਪਿੱਪਲ ਦੇ ਪੱਤੇ ਟੁੱਟ ਕੇ ਉੱਡ ਜਾਂਦੇ ਹਨ ॥੧੩੪॥

੬ ਸ੍ਵੈਯਾ ॥ ਜੁੱਧ ਦੇ ਵਿਚ ਖਿਝ ਕੇ ਦੇਵੀ ਨੇ ਖੰਡਾ ਹੱਥ ਵਿਚ ਫੜ ਕੇ ਦੁਸ਼ਮਣਾਂ ਨੂੰ ਇਉਂ ਮਾਰਿਆ ਕਿ

੭ ਕਿਸੇ ਨੂੰ ਤੀਰਾਂ ਨਾਲ, ਕਿਸੇ ਨੂੰ ਚੱਕਰ ਨਾਲ, ਕਿਸੇ ਨੂੰ ਗਦਾ ਨਾਲ, ਕਿਸੇ ਨੂੰ ਫੜ੍ਹ ਕੇ ਸ਼ੇਰ ਨੇ ਪਾੜ ਦਿੱਤਾ ।

੮ ਘੋੜ ਸਵਾਰ, ਹਾਥੀਆਂ 'ਤੇ ਬੈਠੇ ਅਤੇ ਪੈਦਲ ਜ਼ਖ਼ਮੀ ਕਰਕੇ ਰੱਥਾਂ ਵਾਲੇ ਰਥਾਂ ਬਗੈਰ ਵ ਬੇਅਰਥ (ਨਕਾਰੇ) ਕਰ ਦਿੱਤੇ।

੯ ਹਾਥੀ ਉਸ ਥਾਂ 'ਤੇ ਇਸ ਤਰ੍ਹਾਂ ਪਏ ਸਨ ਜਿਵੇਂ ਭੁਚਾਲ ਨਾਲ ਵੱਡੇ ਪਹਾੜ ਡਿੱਗ ਜਾਂਦੇ ਹਨ ॥੧੩੫॥

੧੦ ਦੋਹਰਾ ॥ ਰਕਤਬੀਜ ਦੈਂਤ ਦੀ ਸਾਰੀ ਫ਼ੌਜ ਉਸ ਤੋਂ ਡਰ ਕੇ ਭੱਜ ਗਈ । ਦੈਂਤ ਨੇ ਜਾਂਦੀ ਫ਼ੌਜ ਨੂੰ ਘੇਰ ਕੇ ਕਿਹਾ ਕਿ ਤੁਸੀਂ ਡਰੋ ਨਾ, ਮੈਂ ਹੁਣੇ ਦੇਵੀ ਦਾ ਨਾਸ਼ ਕਰ ਦਿੰਦਾ ਹਾਂ ॥੧੩੬॥

੧੧ ਸ੍ਵੈਯਾ ॥ ਦੈਂਤ ਦੀ ਇਹ ਗੱਲ ਕੰਨ ਵਿਚ ਸੁਣ ਕੇ ਸੂਰਮੇ ਮੁੜ ਕੇ ਆ ਗਏ ਤੇ ਹੱਥਾਂ ਵਿਚ ਤਲਵਾਰਾਂ ਲੈ ਲਈਆਂ।

੧੨ ਬਹਾਦਰ ਚੰਡੀ ਦੇ ਨਾਲ ਬੜੇ ਜ਼ੋਰ ਤੇ ਕ੍ਰੋਧ ਨਾਲ ਯੁੱਧ ਕੀਤਾ।

੧੩ ਉਹਨਾਂ ਦੇ ਜਿਹੜੇ ਘਾਉ ਲੱਗੇ ਉਹਨਾਂ ਵਿਚੋਂ ਲਹੂ ਇਉਂ ਡਿਗਦਾ ਸੀ ਜਿਵੇਂ ਝਰਨਿਆਂ ਵਿਚੋਂ ਪਾਣੀ ਚੋਂਦਾ ਹੈ ।

੧੪ ਜਿਸ ਤਰ੍ਹਾਂ ਜੰਗਲ ਨੂੰ ਅੱਗ ਲੱਗੀ ਤੋਂ ਤੜਤੜ ਦੀ ਆਵਾਜ਼ ਨਿਕਲਦੀ ਹੈ ਇਸੇ ਤਰ੍ਹਾਂ ਤੀਰਾਂ ਦੇ ਟਕਰਾਉਣ ਦੀਆਂ ਆਵਾਜ਼ਾਂ ਆ ਰਹੀਆਂ ਹਨ ॥੧੩੭॥

੧੫ ਸ੍ਵੈਯਾ ॥ ਰਕਤਬੀਜ ਦੈਂਤ ਦੇ ਹੁਕਮ ਨੂੰ ਪਾ ਕੇ ਸੈਨਾ ਫੇਰ ਦੇਵੀ ਦੇ ਸਾਹਮਣੇ ਆ ਕੇ ਅੜ ਗਈ ।

੧੬ ਢਾਲਾਂ ਅਤੇ ਤਲਵਾਰਾਂ, ਕ੍ਰਿਪਾਨਾਂ ਲੈ ਕੇ ਹੱਥਾਂ ਦੇ ਵਿਚ ਯੋਧਿਆਂ ਨੇ ਬੜੀ ਸੂਰਮਤਾਈ ਨਾਲ ਯੁੱਧ ਕੀਤਾ ।

੧੭ ਫੇਰ ਉਹਨਾਂ ਪੈਰ ਪਿੱਛੇ ਨਹੀਂ ਫੇਰਿਆ ਯੁੱਧ ਤੋਂ ਮਨ ਦੇ ਵਿਚ ਮਰਨ-ਮਾਰਨ ਦੀ ਪੱਕੀ ਗੱਲ ਠਾਨ ਲਈ ।

੧੮ ਦੇਵੀ ਨੂੰ ਘੇਰਾ ਪਾ ਕੇ ਚਾਰੇ ਪਾਸਿਆਂ ਤੋਂ ਰੋਕ ਲਿਆ ਜਿਵੇਂ ਸੂਰਜ ਨੂੰ ਪ੍ਰਵਾਰ ਪੈ ਗਿਆ ਹੁੰਦਾ ਹੈ ॥੧੩੮॥

੧੯ ਚੰਡੀ ਨੇ ਵੀ ਬੜੀ ਤੇਜ਼ੀ ਦੇ ਨਾਲ ਪੂਰਨ ਬਲ ਧਾਰ ਕੇ ਬੜਾ ਭਾਰੀ ਕਮਾਣ ਨੂੰ ਸੰਭਾਲ ਲਿਆ ।

੨੦ ਜਿਵੇਂ ਕਾਲੀ ਘਟਾ ਦੇ ਵਿਚੋਂ ਬਿਜਲੀ ਨਿਕਲਦੀ ਹੈ ਇਸ ਤਰ੍ਹਾਂ ਦੇਵੀ ਨੇ ਬੱਦਲ ਜਿਹੇ ਦਲ ਵਿਚ ਵੜ ਕੇ ਦੈਂਤਾਂ ਦੇ ਪੁਰਜੇ-ਪੁਰਜੇ ਕਰ ਕੇ ਮਾਰ ਸੁੱਟੇ ।

੨੧ ਬਾਣਾਂ ਦੇ ਨਾਲ ਉਡਾ ਦਿੱਤੇ ਵੈਰੀ ਉਸ ਵੇਲੇ ਦੀ ਛਬੀ ਨੂੰ ਕਵੀ ਨੇ ਇਸ ਤਰ੍ਹਾਂ ਵਿਚਾਰਿਆ ਹੈ ਕਿ ਜਿਵੇਂ—

੨੨ ਜਿਸ ਤਰ੍ਹਾਂ ਸੂਰਜ ਦੀਆਂ ਕਿਰਨਾਂ ਸਰਦੀ ਦੇ ਦਿਨਾਂ ਵਿਚ ਤ੍ਰੇਲ ਦੀਆਂ ਬੂੰਦਾਂ ਨੂੰ ਝਾੜ ਕੇ ਸੁੱਟ ਦਿੰਦੀਆਂ ਹਨ ॥੧੩੯॥

੨੩ ਸ੍ਵੈਯਾ ॥ ਦੇਵੀ ਨੇ ਬਹੁਤ ਸਾਰੇ ਦੈਂਤਾਂ ਦੀ ਸੈਨਾ ਨੂੰ ਮਾਰ ਕੇ ਫੇਰ ਬੜਾ ਧਨੁੱਖ ਸੰਭਾਲ ਲਿਆ ਅਤੇ—

੨੪ ਬਾਣਾਂ ਦੇ ਨਾਲ ਸੈਨਾ ਬਿਖੇਰ ਦਿੱਤੀ, ਹੌਲੀ ਕਰ ਦਿੱਤੀ ਤੇ ਸ਼ੇਰ ਬੜੇ ਜ਼ੋਰ ਨਾਲ ਭਬਕਿ[illegible] ।

੨੫ ਵੱਡੇ-ਵੱਡੇ ਸਰਦਾਰ ਮਾਰ ਦਿੱਤੇ ਹਨ, ਧਰਤੀ 'ਤੇ ਲਹੂ ਵਹਾ ਦਿੱਤਾ ਹੈ ਜੋ ਇਸ ਤਰ੍ਹਾਂ ਬਹੁਤ ਭਾਰੀ ਯੁੱਧ ਮਾਰ ਲਿਆ ਹੈ ।

੨੬ ਇਕ ਦੇ ਸਿਰ ਉੱਪਰ ਧਨੁੱਖ ਮਾਰ ਦਿੱਤਾ ਜਾਣੋ ਬਿਜਲੀ ਨੇ ਕ੍ਰੋਧ ਨਾਲ ਕੜਕ ਕੇ ਕਿਲ੍ਹਾ ਢਾਹ ਦਿੱਤਾ ਹੈ ॥੧੪੦॥

੨੭ ਦੋਹਰਾ ॥ ਦੇਵੀ ਨੇ ਦੈਂਤ ਦੀ ਫ਼ੌਜ ਸਾਰੀ ਇਸ ਤਰ੍ਹਾਂ ਮਾਰ ਦਿੱਤੀ । ਜਿਸ ਤਰ੍ਹਾਂ ਪਵਨ ਪੁੱਤਰ (ਹਨੂੰਮਾਨ) ਨੇ ਲੰਕਾ ਦਾ ਅਸ਼ੋਕ ਬਾਗ ਉਜਾੜ ਦਿੱਤਾ ਸੀ ॥੧੪੧॥

ਸ੍ਵੈਯਾ ॥ [੧]ਗਾਜ ਕੈ ਚੰਡ ਮਹਾਂ ਬਲ ਮੇਘ ਸੀ ਬੂੰਦਨ ਜਿਉ ਅਰਿ ਪੈ ਸਰ ਡਾਰੇ ॥ [੨]ਦਾਮਨ ਸੋ ਖਗ ਲੈ ਕਰਿ ਮੈ ਬਹੁ ਬੀਰ ਅਧੰ ਧਰ ਕੈ ਧਰ ਮਾਰੇ ॥ [੩]ਘਾਇਲ ਘੂਮ ਪਰੇ ਤਿਹ ਇਉ ਉਪਮਾ ਮਨ ਮੈ ਕਵਿ ਯੌਂ ਅਨੁਸਾਰੇ ॥ [੪]ਸ੍ਰੂਉਨ ਪ੍ਰਵਾਹ ਮਨੋ ਸਰਤਾ ਤਿਹ ਮੱਧਿ ਧਸੀ ਕਰਿ ਲੋਥ ਕਰਾਰੇ ॥੧੪੨॥ [੫]ਐਸੇ ਪਰੇ ਧਰਨੀ ਪਰ ਬੀਰ ਸੁ ਕੈ ਕੈ ਦੁਖੰਡ ਜੁ ਚੰਡਹਿ ਡਾਰੇ ॥ [੬]ਲੋਥਨ ਊਪਰ ਲੋਥ ਗਿਰੀ ਬਹਿ ਸ੍ਰੂਉਣ ਚਲਿਓ ਜਨੁ ਕੋਟ ਪਨਾਰੇ ॥ [੭]ਲੈ ਕਰਿ ਬਿਯਾਲ ਸੋ ਬਿਯਾਲ ਬਜਾਵਤ ਸੋ ਉਪਮਾ ਕਵਿ ਯੌਂ ਮਨ ਧਾਰੇ ॥ [੮]ਮਾਨੋ ਮਹਾਂ ਪ੍ਰਲੈ ਬਹੇ ਪਉਨ ਸੋ ਆਪਸਿ ਮੈ ਭਿਰ ਹੈਂ ਗਿਰ ਭਾਰੇ ॥੧੪੩॥ ਸ੍ਵੈਯਾ ॥ [੯]ਲੈ ਕਰ ਮੈ ਅਸਿ ਦਾਰੁਨ ਕਾਮ ਕਰੇ ਰਨ ਮੈ ਅਰ ਸੋ ਅਰਨੀ ਹੈ ॥ [੧੦]ਸੂਰ ਹਨੇ ਬਲਿ ਕੈ ਬਲਵਾਨ ਸੁ ਸ੍ਰੂਉਨ ਚਲਿਓ ਬਹਿ [ੳ]ਬੈਤਰਨੀ ਹੈ ॥ [੧੧]ਬਾਂਹ ਕਟੀ ਅਧ ਬੀਚ ਤੇ ਸੁੰਡ ਸੀ ਸੋ ਉਪਮਾ ਕਵਿ ਨੇ ਬਰਨੀ ਹੈ ॥ [੧੨]ਆਪਸਿ ਮੈ ਲਰ ਕੈ ਸੁ ਮਨੋ ਗਿਰ ਤੇ ਗਿਰੀ ਸਰਪ ਕੀ ਦੁਇ ਘਰਨੀ ਹੈ ॥੧੪੪॥ ਦੋਹਰਾ ॥ [੧੩]ਸਕਲ ਪ੍ਰਬਲ ਦਲ ਦੈਤ ਕੋ ਚੰਡੀ ਦਇਓ ਭਜਾਇ ॥ ਪਾਪ ਤਾਪ ਹਰਿ ਜਾਪ ਤੇ ਜੈਸੇ ਜਾਤ ਪਰਾਇ ॥੧੪੫॥ ਸ੍ਵੈਯਾ ॥ [੧੪]ਭਾਨ ਤੇ ਜਿਉ ਤਮ, ਪਉਨ ਤੇ ਜਿਉ ਘਨ; ਮੋਰ ਤੇ ਜਿਉ ਫਨ, ਤਿਉ ਸੁਕਚਾਨੇ ॥ [੧੫]ਸੂਰ ਤੇ ਕਾਤੁਰੁ, ਕੂਰ ਤੇ ਚਾਤੁਰੁ; ਸਿੰਘ; ਤੇ ਸਾਤੁਰੁ ਏਣਿ ਡਰਾਨੇ ॥ [੧੬]ਸੂਮ ਤੇ ਜਿਉ ਜਸ, ਬਿਓਗ ਤੇ ਜਿਉ ਰਸ; ਪੂਤ ਕਪੂਤ ਤੇ ਜਿਉ ਬੰਸੁ ਹਾਨੇ ॥ [੧੭]ਧਰਮ ਜਿਉ ਕ੍ਰੁੱਧ ਤੇ, ਭਰਮ ਸੁਬੁੱਧ ਤੇ; ਚੰਡ ਕੇ ਜੁੱਧ ਤੇ, ਦੈਤ ਪਰਾਨੇ ॥੧੪੬॥ [੧੮]ਫੇਰ ਫਿਰੇ ਸਭ ਜੁੱਧ ਕੇ ਕਾਰਨ ਲੈ ਕਰਵਾਰਨ ਕ੍ਰੁੱਧ ਹੁਇ ਧਾਏ ॥ [੧੯]ਏਕ ਲੈ ਬਾਨ ਕਮਾਨਨ ਤਾਨ ਕੈ ਤੂਰਨ ਤੇਜ ਤੁਰੰਗ ਤੁਰਾਏ ॥ [੨੦]ਧੂਰ ਉਡੀ ਖੁਰ ਪੂਰਨ ਤੇ ਪਥ ਊਰਧ ਹੁਇ ਰਵਿ ਮੰਡਲ ਛਾਏ ॥ [੨੧]ਮਾਨਹੁ ਫੇਰ ਰਚੇ ਬਿਧਿ ਲੋਕ; ਧਰਾਖਟ, ਆਠ ਅਕਾਸ ਬਨਾਏ[ਅ] ॥੧੪੭॥ [੨੨]ਚੰਡ ਪ੍ਰਚੰਡ ਕੁਵੰਡ ਲੈ ਬਾਨਨਿ ਦੈਤਨ ਕੇ ਤਨ ਤੂਲਿ ਜਿਉ ਤੂੰਬੇ ॥ [੨੩]ਮਾਰ ਗਇੰਦ ਦਏ ਕਰਵਾਰ ਲੈ ਦਾਨਵ ਮਾਨ ਗਇਓ ਉਡ ਪੂੰਬੇ ॥ [੨੪]ਬੀਰਨ ਕੇ ਸਿਰ ਕੀ ਸਿਤ ਪਾਗ ਚਲੀ ਬਹਿ ਸ੍ਰੋਨਤ ਊਪਰ ਖੂੰਬੇ ॥ [੨੫]ਮਾਨਹੁ ਸਾਰਸੁਤੀ ਕੇ ਪ੍ਰਵਾਹ ਮੈ ਸੂਰਨ ਕੇ ਜਸ ਕੇ ਉਠੇ ਬੂੰਬੇ ॥੧੪੮॥ ਸ੍ਵੈਯਾ ॥ [੨੬]ਦੈਤਨ ਸਾਥ ਗਦਾ ਗਹਿ ਹਾਥ ਸੁ ਕ੍ਰੁੱਧ ਹ੍ਵੈ ਜੁੱਧੁ ਨਿਸੰਗ ਕਰਿਓ ਹੈ ॥ [੨੭]ਪਾਨ ਕ੍ਰਿਪਾਨ ਲਏ ਬਲਵਾਨ ਸੁ ਮਾਰ ਤਬੈ ਦਲ ਛਾਰ ਕਰਿਓ ਹੈ ॥ [੨੮]ਪਾਗ ਸਮੇਤ ਗਿਰਿਓ ਸਿਰ ਏਕ ਕੋ ਭਾਉ ਇਹੈ ਕਬਿ ਤਾ ਕੋ ਧਰਿਓ ਹੈ ॥ [੨੯]ਪੂਰਨਿ ਪੁੰਨ

---

ੳ ਬੈਤਰਨੀ ਨਦੀ ਜੋ ਜੀਵ ਦੇ ਮਾਤ ਲੋਕ ਤੋਂ ਯਮ ਲੋਕ ਦੇ ਰਾਹ ਵਿਚ ਆਉਂਦੀ ਹੈ । ਉਸ ਨੂੰ ਇਤਨਾ ਭਿਆਨਕ ਕਿਹਾ ਜਾਂਦਾ ਹੈ ਜਿਸ ਵਿਚੀਂ ਪਾਰ ਹੋਣਾ ਬਹੁਤ ਹੀ ਅਸੰਭਵ ਹੈ ਅਤੇ ਉਸ ਦਾ ਨਾਮ ਸੁਣ ਕੇ ਜੀ ਕੰਬ ਜਾਂਦਾ ਹੈ ਤੇ ਉਸ ਤੋਂ ਬਚਣ ਲਈ ਬੇਓੜਕੇ ਲੋਕ ਸਾਧ ਹੋ ਕੇ ਜਪ-ਤਪ ਆਦਿ ਘਾਲਣਾ ਘਾਲਦੇ ਹਨ, ਤੇ ਕਈ ਲੋਕ ਗਊ ਦੀ ਪੂਛ ਫੜ ਕੇ ਪਾਰ ਹੋਣ ਲਈ ਗਊਆਂ ਦਾਨ ਕਰਦੇ ਹਨ ।

ਅ ਸੱਤ ਅਕਾਸ਼ ਸੱਤ ਪਤਾਲ ਦੀ ਥਾਂ ਇਕ ਅਕਾਸ਼ ਧਰਤੀ ਤੋਂ ਧੂੜ ਉੱਡ ਕੇ ਬਣ ਗਿਆ ਜਿਸ ਲਈ ਅਕਾਸ਼ ਦਾ ਥਾਂ ਅੱਠ ਹੋ ਗਏ ਅਤੇ ਜਿਸ ਇਕ ਧਰਤੀ ਦੀ ਧੂੜ ਬਣ ਗਈ ਉਹ ਇਕ ਧਰਤੀ ਘਟ ਕੇ ਛੇ ਰਹਿ ਗਈਆਂ । ਜੋ ਨਵਾਂ ਧੂੜ ਦਾ ਅਕਾਸ਼ ਬਣਿਆ ਉਹ ਸੱਤ ਅਕਾਸ਼ਾਂ ਦੇ ਥਾਂ ਇਕ ਹੋਰ ਰਲ ਕੇ ਅਕਾਸ਼ ਅੱਠ ਹੋ ਗਏ ।

---

ਦੂਜੀ ਛਾਪ ਦੀ ਭੂਮਿਕਾ

ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਾਰ ਵੀ ਉਸੇ ਤਰ੍ਹਾਂ ਓਅੰਕਾਰ ਹੀ ਏ. ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸਾਰ ਓਅੰਕਾਰ ਹੈ।

ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸਟਿ ਉਪਾਰਾ ॥ —(ਦਸਮ ਗੁਰੂ ਗ੍ਰੰਥ ਸਾਹਿਬ)

ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥ ਵਣ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥ ਜਾਂ
ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥ —(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ)

ਸਿੱਖ ਜਗਤ ਵਿਚ ਆਮ ਧਾਰਨਾ ਇਹ ਪਾਈ ਜਾਂਦੀ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਦੀ ਰਚਨਾ ਬੀਰ ਰਸ ਜਗਾਉਣ ਲਈ

੧ ਸ੍ਵੈਯਾ ॥ ਮਹਾਂ ਬਲਵਾਨ ਚੰਡੀ ਨੇ ਬੱਦਲ ਵਾਂਗ ਗਰਜ ਕੇ ਵੈਰੀ ਦੇ ਉੱਤੇ ਬਾਰਸ਼ ਵਾਂਗ, ਮੀਂਹ ਵਾਂਗ ਤੀਰ ਸੁੱਟ ਦਿੱਤੇ।

੨ ਬਿਜਲੀ ਜਿਹਾ ਚਮਕਦਾ ਖੰਡਾ ਹੱਥ ਵਿਚ ਲੈ ਕੇ ਬਹੁਤ ਸਾਰੇ ਸੂਰਮੇ ਅੱਧੋ-ਅੱਧ ਕਰਕੇ ਧਰਤੀ 'ਤੇ ਸੁੱਟ ਦਿੱਤੇ ।

੩ ਜ਼ਖਮੀ ਘੁੰਮ-ਘੁੰਮ ਕੇ ਉਥੇ ਇਉਂ ਡਿੱਗੇ ਪਏ ਸਨ ਜੋ ਕਵੀ ਦੀ ਇਸ ਉਦਾਹਰਨ ਵਾਂਗ ਸਨ (ਕਿਹੜੀ ਉਦਾਹਰਣ ? ਦੇਖੋ ਅੱਗੇ) ।

੪ ਜਿਵੇਂ ਕਿ ਸਾਉਣ ਦੇ ਮਹੀਨੇ ਬਰਸਾਤੀ ਨਦੀ ਦੇ ਪ੍ਰਵਾਹ ਦੇ ਵਿਚ ਸਵਾਰ ਡੁੱਬ ਗਿਆ ਹੈ, ਹਾਥੀ ਦੀ ਲੋਥ ਕਿਨਾਰੇ ਲੱਗੀ ਪਈ ਹੈ ॥੧੪੨॥

੫ ਧਰਤੀ ਦੇ ਉੱਪਰ ਸੂਰਮੇ ਇਸ ਤਰ੍ਹਾਂ ਪਏ ਸਨ ਦੋ-ਦੋ ਟੁਕੜੇ ਕੀਤੇ ਹੋਏ ਜੋ ਚੰਡੀ ਨੇ ਕੱਟ ਕੇ ਸੁੱਟ ਦਿੱਤੇ ਸਨ ।

੬ ਲੋਥ ਦੇ ਉੱਪਰ ਲੋਥ ਚੜ੍ਹੀ ਪਈ ਸੀ ਤੇ ਲਹੂ ਇਉਂ ਵਗ ਰਿਹਾ ਸੀ ਜਿਵੇਂ ਸਾਵਣ ਦੀ ਬਾਰਸ਼ ਨਾਲ ਕਰੋੜਾਂ ਪਰਨਾਲੇ ਚੱਲ ਪਏ ਹਨ ।

੭ ਹਾਥੀ ਦੀ ਲੋਥ ਦੂਜੇ ਹਾਥੀ ਨਾਲ ਟਕਰਾ ਕੇ ਵੱਜਦੀ ਹੈ ਜਿਨ੍ਹਾਂ ਦੀ ਉਪਮਾ ਇਉਂ ਮਨ ਨੇ ਧਾਰੀ ਹੈ ।

੮ ਜਾਣੋ ਮਹਾਂ ਪਰਲੋਂ ਸਮੇਂ ਆਪਸ ਵਿਚ ਭਾਰੇ ਪਹਾੜ ਟਕਰਾਉਂਦੇ ਹਨ ॥੧੪੩॥

੯ ਸ੍ਵੈਯਾ ॥ ਹੱਥ ਵਿਚ ਖੰਡਾ ਲੈ ਕੇ ਮਾਰ ਕਰਨ ਵਾਲੀ ਯੁੱਧ ਵਿਚ ਵੈਰੀ ਨਾਲ ਅੜਨ ਵਾਲੀ ਵੈਰਨ ਹੈ ।

੧੦ ਸੂਰਮੇ ਮਾਰ ਸੁੱਟੇ ਬਲਵਾਨ ਦੇਵੀ ਨੇ ਬਲ ਦੇ ਨਾਲ, ਲਹੂ ਇਉਂ ਚਲਦਾ ਸੀ ਜਿਵੇਂ ਬੈਤਨੀ ਨਹੀਂ ਹੁੰਦੀ ਹੈ ।

੧੧ ਸੁੰਡ ਜਿਹੀਆਂ ਅੱਧ ਵਿਚੋਂ ਕੱਟੀਆਂ ਹੋਈਆਂ ਬਾਹਾਂ ਜਿਨ੍ਹਾਂ ਦੀ ਉਪਮਾ ਕਵੀ ਇਉਂ ਕਹਿੰਦਾ ਹੈ ਕਿ ਜਿਵੇਂ—

੧੨ ਆਪਸ ਵਿਚ ਲੜ ਕੇ ਪਹਾੜ ਦੇ ਉੱਤੋਂ ਦੋ ਸੱਪਣੀਆਂ ਪਾਣੀ ਵਿਚ ਰੁੜ ਕੇ ਆ ਗਈਆਂ ਹਨ ॥੧੪੪॥

੧੩ ਦੋਹਰਾ ॥ ਬੇਅੰਤ ਬਲ ਵਾਲਾ ਦਲ ਦੈਂਤਾਂ ਦਾ ਦੇਵੀ ਨੇ ਭਜਾ ਦਿੱਤਾ । ਜਿਸ ਤਰ੍ਹਾਂ ਕੀਤੇ ਪਾਪ ਤੇ ਉਹਨਾਂ ਦੇ ਦੁੱਖ ਹਰੀ ਦਾ ਜਾਪ ਕਰਨ ਨਾਲ ਹਰਨ ਹੋ ਜਾਂਦੇ ਹਨ ॥੧੪੫॥

੧੪ ਸ੍ਵੈਯਾ ॥ ਜਿਸ ਤਰ੍ਹਾਂ ਸੂਰਜ ਕੋਲੋਂ ਹਨੇਰਾ ਅਤੇ ਹਵਾ ਤੋਂ ਬੱਦਲ, ਜਿਸ ਤਰ੍ਹਾਂ ਮੋਰ ਕੋਲੋਂ ਸੱਪ ਇਉਂ ਚੰਡੀ ਕੋਲੋਂ ਦੈਂਤ ਦੌੜ ਗਏ ਅਤੇ—

੧੫ ਸੂਰਮੇ ਕੋਲੋਂ ਕਾਇਰ, (ਕਮਜ਼ੋਰ ਡਰਾਕਲ) ਅਤੇ ਝੂਠ ਅੱਗੇ ਸਿਆਣਪ (ਆਮ ਕਹਾਵਤ ਹੈ-ਮੂਰਖ ਚੱਕੇ ਸੋਟੜਾ, ਬੰਨ੍ਹ ਖਲੋਈਦੇ ਹਾਥ) ਸ਼ੇਰ ਅੱਗੇ ਖਰਗੋਸ਼ ਜਾਂ ਹਰਨ ਡਰਦੇ ਹਨ।

੧੬ ਸੂਮ ਕੋਲੋਂ ਜਸ, ਵਿਛੋੜੇ ਤੋਂ ਸੁਖ ਅਨੰਦ, ਕਪੁੱਤਰ-ਪੁੱਤਰ ਕੋਲੋਂ ਬੰਸ ਦੀ ਹਾਨੀ ਹੋ ਜਾਂਦੀ ਹੈ ।

੧੭ ਕ੍ਰੋਧ ਕੋਲੋਂ ਧਰਮ, ਚੰਗੀ ਬੁੱਧੀ ਕੋਲੋਂ ਭਰਮ ਪਰ੍ਹਾਂ ਰਹਿੰਦੇ ਹਨ । ਇਸੇ ਤਰ੍ਹਾਂ ਚੰਡੀ ਦੇ ਯੁੱਧ ਤੋਂ ਦੈਂਤ ਦੌੜ ਕੇ ਦੂਰ ਚਲੇ ਗਏ ਹਨ ॥੧੪੬॥

੧੮ ਯੁੱਧ ਕਰਨ ਦੇ ਵਾਸਤੇ ਫੇਰ ਮੁੜ ਕੇ ਆ ਗਏ ਤਲਵਾਰਾਂ ਲੈ ਕੇ ਕ੍ਰੋਧ ਦੇ ਨਾਲ ਆ ਪਏ ।

੧੯ ਇਕ ਉਹ ਹਨ ਜਿਨ੍ਹਾਂ ਨੇ ਕਮਾਨ ਖਿੱਚ ਕੇ ਛੇਤੀ ਨਾਲ ਬੜੇ ਤੇਜ਼ ਘੋੜੇ ਦੁੜਾਏ ।

੨੦ ਉਨ੍ਹਾਂ ਦੀ ਧੂੜ ਉੱਡ ਕੇ ਅਸਮਾਨ ਨੂੰ ਚੜ੍ਹ ਗਈ ਖੁਰਾਂ ਨਾਲ, ਸੂਰਜ ਦੇ ਅੱਗੇ ਛਾ ਗਈ ।

੨੧ ਜਾਣੋ ਬ੍ਰਹਮਾ ਨੇ ਮੁੜ ਕੇ ਚੌਦਾਂ ਲੋਕਾਂ ਦੀ ਰਚਨਾ ਕੀਤੀ ਹੈ ਜਿਸ ਵਿਚ ਛੇ ਧਰਤੀਆਂ ਤੇ ਅਕਾਸ਼ ਅੱਠ ਬਣਾ ਦਿੱਤੇ ਹਨ ॥੧੪੭॥

੨੨ ਚੰਡੀ ਨੇ ਭਾਰੀ ਕਮਾਨ ਲੈ ਕੇ ਦੈਂਤਾਂ ਦੇ ਪੇਂਜੇ ਦੀ ਰੂਈਂ ਵਾਂਗ ਤੂੰਬੇ ਉਡਾ ਦਿੱਤੇ ।

੨੩ ਤਲਵਾਰ ਲੈ ਕੇ ਹਾਥੀ ਮਾਰ ਸੁੱਟੇ ਦੈਂਤਾਂ ਦੇ ਮਨ ਇਉਂ ਉੱਡ ਗਏ ਜਿਵੇਂ ਅੱਕ ਦੀ ਛੱਲੀ ਵਿਚੋਂ ਰੂੰ ਉੱਡਦੀ ਹੈ।

੨੪ ਸੂਰਮਿਆਂ ਦੇ ਸਿਰ ਉੱਤੇ ਚਿੱਟੀ ਪੱਗ ਇਉਂ ਰੁੜੀ ਜਾਂਦੀ ਹੈ ਜਿਵੇਂ ਲਹੂ ਦੇ ਉੱਤੇ ਖੁੰਬਾਂ ਧਰੀਆਂ ਹੋਈਆਂ ਹਨ ।

੨੫ ਜਾਂ ਇਉਂ ਸਮਝੋ ਕਿ ਗੰਗਾ ਨਦੀ ਦੇ ਪ੍ਰਵਾਹ ਵਿਚ ਸੂਰਮਿਆਂ ਦੇ ਜਸ ਦੇ ਬੁਲਬੁਲੇ ਉੱਠੇ ਹੋਏ ਹਨ ॥੧੪੮॥

੨੬ ਸ੍ਵੈਯਾ ॥ ਦੇਵੀ ਨੇ ਵੀ ਮੁੜ ਕੇ ਆਇਆਂ ਦੇ ਨਾਲ ਗਦਾ ਲੈ ਕੇ ਹੱਥ ਵਿਚ ਸ਼ੰਕਾ ਛੱਡ ਕੇ ਯੁੱਧ ਕੀਤਾ ਕ੍ਰੋਧਵਾਨ ਹੋ ਕੇ

੨੭ ਹੱਥ ਵਿਚ ਕ੍ਰਿਪਾਨ ਲੈ ਕੇ ਬਲਵਾਨ ਦੇਵੀ ਨੇ ਦੈਂਤਾਂ ਦਾ ਦਲ ਖਾਕ ਵਿਚ ਮਿਲਾ ਦਿੱਤਾ ।

੨੮ ਇਕ ਦੈਂਤ ਦਾ ਸਿਰ ਪੱਗ ਸਮੇਤ ਡਿੱਗ ਪਿਆ, ਜਿਸ ਦਾ ਭਾਵ ਕਵੀ ਨੇ ਆਹ ਰੱਖਿਆ ਹੈ—

੨੯ ਪੁੰਨ ਪੂਰੇ ਹੋ ਜਾਣੇ ਤੇ—

---

ਕੀਤੀ ਹੈ । ਇਸ ਧਾਰਨਾ ਦਾ ਅਸਰ ਇਹ ਹੋਇਆ ਹੈ ਕਿ ਚੰਡੀ ਸੰਬੰਧੀ ਬਾਣੀਆਂ ਦੇ ਅਧਿਆਤਮ ਤੇ ਸਾਧਨਾ ਪੱਖ ਵੱਲ ਧਿਆਨ ਹੀ ਨਹੀਂ ਜਾਂਦਾ। ਜਦੋਂ ਕਿ ਦਸਮ ਗੁਰਾਂ ਵੱਲੋਂ ਰਚੀ ਗਈ, ਸਾਰੀ ਬਾਣੀ ਵਿਚ ਕਿਸੇ ਇਕ ਚਰਿਤ੍ਰ ਨੂੰ ਲੈ ਕੇ ਵੱਖ-ਵੱਖ ਰੂਪਾਂ ਤੇ ਵੱਖ-ਵੱਖ ਪ੍ਰਸੰਗਾਂ ਵਿਚ, ਜੇਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਚੰਡੀ ਜਾਂ ਦੁਰਗਾ ਦੇ ਚਰਿਤ੍ਰ ਨੂੰ ਲੈ ਕੇ ਹੀ ਏ । ਇਸ ਚਰਿਤ੍ਰ ਬਾਰੇ ਚੰਡੀ ਦੀ ਵਾਰ ਤੋਂ ਇਲਾਵਾ ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਵੀ ਰਚਿਆ ਗਿਆ । ਅਕਾਲ ਉਸਤਤਿ, ਬਚਿਤ੍ਰ ਨਾਟਕ-ਕ੍ਰਿਸ਼ਨਾਵਤਾਰ ਵਿਚ ਵੀ ਏਸੇ ਸ਼ਕਤੀ ਦੀ ਕਥਾ ਲਿਖੀ ਗਈ ਅਤੇ ਅੰਤ ਤੇ ਚਰਿਤ੍ਰੋਪਾਖਿਆਨ ਖੰਡ ਦੇ ਤ੍ਰਿਯਾ ਚਰਿਤ੍ਰਾਂ ਵਿਚ ਅੰਤਿਮ ਚਾਰ ਸੌ ਚੌਥੇ ਚਰਿਤ੍ਰ ਵਿਚ ਫਿਰ ਏਸੇ ਸ਼ਕਤੀ ਸੰਬੰਧੀ ਉਪਾਖਿਆਨ ਲਿਖਿਆ ਗਿਆ ਹੈ। ਉਂਜ ਇਹ ਗੱਲ ਆਖਣੀ ਸ਼ਾਇਦ ਅਤਿ ਕਥਨੀ ਨਾ ਲਗੇ ਕਿ ਦਸਮ ਗੁਰੂ ਦੀ ਬਾਣੀ 'ਜਾਪੁ' ਸਾਹਿਬ ਵਿਚ ਪਰਮਾਤਮਾ ਦੇ ਜਿਸ ਵਿਰਾਟ ਰੂਪ ਦਾ ਵਰਨਣ ਕੀਤਾ ਗਿਆ ਹੈ ਚੰਡੀ ਬਾਰੇ ਵੱਖ ਵੱਖ ਕਥਾਨਕਾਂ ਨੂੰ ਪ੍ਰਕਾਸ਼ਿਤ ਕਰਦਿਆਂ ਹੋਇਆਂ ਸਾਧਨਾ-ਕ੍ਰਮ ਰਾਹੀਂ ਪਰਮਾਤਮਾ ਦੇ ਓਸੇ ਸਰੂਪ ਵਿਚ ਪ੍ਰਵੇਸ਼ ਨੂੰ ਸੁਗਮ ਬਣਾਉਣ ਦਾ ਯਤਨ ਕੀਤਾ ਗਿਆ ਹੈ। ਖ਼ਾਸ ਕਰਕੇ ਤ੍ਰਿਯਾ ਚਰਿਤ੍ਰਾਂ ਵਿਚੋਂ ਅੰਤਿਮ ਵਿਚ ਸਾਰੇ ਗ੍ਰੰਥ ਦੀ ਬਾਣੀ ਨੂੰ ਸੰਪੂਰਨ ਆਧਾਰ ਮਿਲ ਗਿਆ ਹੈ। ਚੰਡੀ ਦੀ ਵਾਰ ਮੂਲ ਰੂਪ ਵਿਚ ਅਧਿਆਤਮਕ ਕਾਵਿ ਹੈ ਅਤੇ ਇਹ ਜੀਵ ਦੀ ਬ੍ਰਹਮ ਨੂੰ ਮਿਲਣ-ਯਾਤ੍ਰਾ ਵਿਚ ਓਸੇ ਤਰ੍ਹਾਂ ਹੀ ਸਾਧਨਾ ਕ੍ਰਮ ਦੀ ਬਾਣੀ ਹੈ, ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਜਪੁ' ਜੀ ਸਾਹਿਬ ਹੈ । ਇਸੇ ਲਈ ਚੰਡੀ ਦੀ ਵਾਰ ਵੀ ਨਿੱਤਨੇਮ ਨਾਲ ਪਾਠ ਕਰਨ ਦੀ ਬਾਣੀ ਹੈ । ਇਸ ਬਾਣੀ ਦੀ ਪਾਠ-ਮਹਾਨਤਾ ਦਾ ਅੰਦਾਜ਼ਾ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖੀਆਂ ਇਸ ਬਾਣੀ ਦੀਆਂ ਅੰਤਿਮ ਤੁਕਾਂ ਤੋਂ ਸੌਖਿਆਂ ਹੀ ਲਗ ਜਾਂਦਾ ਹੈ-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥ ਫੇਰਿ ਨ ਜੂਨੀ ਆਇਆ ਜਿਨਿ ਇਹ ਗਾਇਆ ॥

ਇਨ੍ਹਾਂ ਤੁਕਾਂ ਤੇ ਜ਼ਾਹਿਰ ਹੈ ਕਿ ਚੰਡੀ ਬਾਰੇ ਬਾਣੀ ਨੂੰ ਆਵਾਗਵਨ ਤੋਂ ਮੁਕਤੀ ਦਾ ਆਧਾਰ ਬਣਾਇਆ ਗਿਆ ਹੈ ਅਤੇ ਇਹ ਮੁਕਤੀ ਉਦੋਂ ਹੀ ਹਾਸਿਲ ਹੁੰਦੀ ਹੈ, ਜਦੋਂ ਜੀਵ ਦਾ ਬ੍ਰਹਮ ਨਾਲ ਮਿਲਨ ਹੋ ਜਾਏ ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ "ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਓਸੇ ਮਹਾਨ ਗ੍ਰੰਥ (ਬਚਿੱਤਰ ਨਾਟਕ) ਦਾ ਇਕ ਭਾਗ ਹੈ । ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ ਤੋਂ ਲਈ ਗਈ ਹੈ, ਇਸ ਪੁਰਾਣ ਦੇ ੮੧ਵੇਂ ਅਧਯਾਏ ਤੋਂ ਲੈ ਕੇ ੯੪ ਵੇਂ ਅਧਯਾਏ ਤਕ ਦੁਰਗਾ ਦੀ ਕਥਾ ੭੦੦ ਸਲੋਕਾਂ ਵਿਚ ਲਿਖੀ ਗਈ ਹੈ, ਜਿਸ ਦਾ ਨਾਉਂ 'ਦੁਰਗਾ ਸਪਤਸ਼ਤੀ' ਅਤੇ ਦੁਰਗਾ ਪਾਠ ਹੋ ਗਿਆ ਹੈ ।"

ਦੁਰਗਾ ਦੇ ਕਥਾਨਕਾਂ ਵਿਚ ਮੋਟੇ ਤੌਰ ਤੇ ਦੋ ਤਾਕਤਾਂ ਆਹਮੋ ਸਾਹਮਣੇ ਖੜੀਆਂ ਲੜਦੀਆਂ-ਭਿੜਦੀਆਂ ਦਿਸਦੀਆਂ ਨੇ । ਉਹ ਦੋ ਤਾਕਤਾਂ ਨੇ ਦੇਵ ਤੇ ਦਾਨਵ । ਪਰ ਵਾਸਤਵ ਵਿਚ ਇਨ੍ਹਾਂ ਕਥਾਨਕਾਂ ਦਾ ਨਿਸ਼ਾਨਾ ਦੇਵਤੇ ਹਨ ਜੋ ਅਕਸਰ ਆਪਣਾ ਧਰਮ ਛੱਡ ਦੇਂਦੇ ਤੇ ਦਾਨਵਾਂ ਦਾ ਧਰਮ ਅਪਣਾ ਲੈਂਦੇ ਨੇ। ਸੁਭਾਵੇ ਦੇਵਤੇ 'ਰਜੋ' ਤੇ 'ਸਤੋ' ਗੁਣਾਂ ਦੀ ਪ੍ਰਧਾਨਤਾ ਵਾਲੇ ਹੋਣੇ ਚਾਹੀਦੇ ਨੇ ਅਤੇ ਦਾਨਵ 'ਤਮੋ' ਤੇ 'ਰਜੋ' ਗੁਣਾਂ ਦੀ ਪ੍ਰਧਾਨਤਾ ਵਾਲੇ । ਪਰ ਸਮਰੱਥਾ ਹੱਥ ਵਿਚ ਆਉਂਦਿਆਂ ਹੀ ਦੇਵਤਿਆਂ ਦਾ ਧਰਮ ਬਦਲ ਜਾਂਦਾ ਹੈ। ਉਹ ਉਨ੍ਹਾਂ ਹੀਣ ਬਿਰਤੀਆਂ ਦੇ ਸ਼ਿਕਾਰ ਹੋ ਜਾਂਦੇ ਨੇ ਜਿਹੜੀਆਂ ਬਿਰਤੀਆਂ ਦਾਨਵਾਂ ਦੇ ਸੁਭਾਵ ਦਾ ਹਿੱਸਾ ਨੇ । ਪਰਮਾਤਮਾ ਆਪਣੀ ਕੁਦਰਤ ਦਾ ਸੰਤੁਲਨ ਜਾਂ ਸਾਵਾਂਪਨ ਕਾਇਮ ਰੱਖਣ ਖ਼ਾਤਰ ਦੇਵਤਿਆਂ ਦਾ ਅਭਿਮਾਨ ਦੂਰ ਕਰਨ ਲਈ ਮਹਿਖਾਸੁਰ ਤੇ ਸੁੰਭ ਦੈਤ ਪੈਦਾ ਕਰਦਾ ਹੈ ।

ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ, ਸੁੰਭ ਉਪਾਇਆ ॥ ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜ ਕਮਾਇਆ ॥
ਵਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ ॥ ਦਿਤਾ ਇੰਦ੍ਰ ਨਿਕਾਲ ਕੈ ਤਿਨ ਗਿਰਿ ਕੈਲਾਸੁ ਤਕਾਇਆ ॥
ਡਰਿ ਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ ॥ ਪਾਸ ਦੁਰਗਾ ਦੇ ਇੰਦ੍ਰ ਆਇਆ ॥

ਦੇਵਤੇ ਅਕਸਰ ਅਭਿਮਾਨ ਨਾਲ ਭਰ ਕੇ ਦੁਰਬਿਰਤੀਆਂ ਦੇ ਸ਼ਿਕਾਰ ਹੁੰਦੇ ਤੇ ਲੜਦਿਆਂ-ਭਿੜਦਿਆਂ ਦੈਤ ਉਨ੍ਹਾਂ ਨੂੰ ਜਿੱਤ ਕੇ ਇੰਦ੍ਰਪੁਰੀ ਜਾਂ ਅਮਰਾਪੁਰੀ ਵਿਚੋਂ ਭਜਾ ਕੇ ਪਾਤਾਲ ਲੋਕ ਵਿਚ ਜਾਣ ਲਈ ਮਜਬੂਰ ਕਰ ਦੇਂਦੇ ।

[੧]ਭਏ ਨਭ ਤੇ ਸੁ ਮਨੋ ਭੂਅ ਟੂਟ ਨਛੱਤ੍ਰ ਪਰਿਓ ਹੈ ॥੧੪੯॥ [੨]ਬਾਰਨ ਬਾਰਦ ਜਿਉ ਨਿਰਵਾਰ ਮਹਾਂ ਬਲ ਧਾਰ ਤਬੈ ਇਹ ਕੀਆ ॥ [੩]ਪਾਨ ਲੈ ਬਾਨ ਕਮਾਨ ਕੋ ਤਾਨ ਸੰਘਾਰ ਸਨੇਹ ਤੇ ਸ੍ਰਉਨਤ ਪੀਆ ॥ [੪]ਏਕ ਗਏ ਕੁਮਲਾਇ ਪਰਾਏ ਕੈ ਏਕਨ ਕੋ ਧਰਕਿਓ ਤਨ ਹੀਆ ॥ [੫]ਚੰਡ ਕੇ ਬਾਨ ਕਿਧੋ ਕਰ ਭਾਨਹਿ ਦੇਖਿਕੈ ਦੈਤ ਗਈ ਦੁਤ ਦੀਆ ॥੧੫੦॥ [੬]ਲੈ ਕਰ ਮੈ ਅਸਿ ਕੋਪ ਭਈ ਅਤਿ ਧਾਰ ਮਹਾਂ ਬਲ ਕੋ ਰਨ ਪਾਰਿਓ ॥ [੭]ਦਉਰ ਕੈ ਠਉਰ ਹਤੇ ਬਹੁ ਦਾਨਵ ਏਕ ਗਇੰਦ੍ਰ ਬਡੋ ਰਨ ਮਾਰਿਓ॥ [੮]ਕਉਤਕਿ ਤਾ ਛਬਿ ਕੋ ਰਨ ਪੇਖ ਤਬੈ ਕਬਿ ਇਉ ਮਨ ਮੱਧਿ ਬਿਚਾਰਿਓ ॥ [੯]ਸਾਗਰ ਬਾਂਧਨ ਕੇ ਸਮਏ ਨਲ ਮਾਨੋ ਪਹਾਰ ਉਖਾਰ ਕੈ ਡਾਰਿਓ॥ ੧੫੧॥ ਦੋਹਰਾ ॥ [੧੦]ਮਾਰ ਜਬੈ ਸੈਨਾ ਲਈ ਤਬੈ ਦੈਤ ਇਹ ਕੀਨ॥ ਸਸਤ੍ਰ ਧਾਰ ਕਰ, ਚੰਡ ਕੇ ਬਧਿਬੇ ਕੋ ਮਨ ਦੀਨ ॥੧੫੨॥ ਸ੍ਵੈਯਾ ॥ [੧੧]ਬਾਹਨਿ ਸਿੰਘ ਭਇਆਨਕ ਰੂਪ ਲਖਿਓ ਸਭ ਦੈਤ ਮਹਾਂ ਡਰ ਪਾਇਓ ॥ [੧੨]ਸੰਖ ਲੀਏ ਕਰ ਚਕ੍ਰ ਅਉ ਬਕ੍ਰ ਸਰਾਸਨ ਪੱਤ੍ਰ ਬਚਿਤ੍ਰ ਬਨਾਇਓ ॥ [੧੩]ਧਾਇ ਭੁਜਾ ਬਲ ਆਪਨ ਹ੍ਵੈ ਹਮ ਸੋ ਤਿਨ ਯੌ ਅਤਿ ਜੁੱਧੁ ਮਚਾਇਓ॥ [੧੪]ਕ੍ਰੁੱਧ ਕੇ ਸ੍ਰਉਣਤ ਬਿੰਦ ਕਹੈ ਰਨ ਇਆਹੀ ਤੇ ਚੰਡਕਾ[ੳ] ਨਾਮ ਕਹਾਇਓ ॥੧੫੩॥ [੧੫]ਮਾਰਿ ਲਇਓ ਦਲ ਅਉਰ ਭਜਿਓ ਤਬ ਕੋਪ ਕੈ ਆਪਨ ਹੀ ਸੁ ਭਿਰਿਓ ਹੈ ॥ [੧੬]ਚੰਡਿ ਪ੍ਰਚੰਡਿ ਸੋ ਜੁੱਧੁ ਕਰਿਓ ਅਸ ਹਾਥਿ ਛੁਟਿਓ ਮਨ ਨਾਹਿ ਗਿਰਿਓ ਹੈ ॥ [੧੭]ਲੈ ਕੈ ਕੁਵੰਡ ਕਰੰ ਬਲ ਧਾਰਕੈ ਸ੍ਰੌਨ ਸਮੂਹ ਮੈ ਐਸੇ ਤਰਿਓ ਹੈ ॥ [੧੮]ਦੇਵ ਅਦੇਵ ਸਮੁੰਦ੍ਰ ਮਥਿਓ ਮਾਨੋ ਮੇਰ ਕੋ ਮੱਧਿ ਧਰਿਓ ਸੁ ਫਿਰਿਓ ਹੈ ॥੧੫੪॥ [੧੯]ਕ੍ਰੁੱਧ ਕੈ ਜੁੱਧ ਕੋ ਦੈਤ ਬਲੀ ਨਦ ਸ੍ਰੋਨ ਕੋ ਪੈਰ ਕੇ ਪਾਰ ਪਧਾਰਿਓ ॥ [੨੦]ਲੈ ਕਰਵਾਰ ਅਉ ਢਾਰ ਸੰਭਾਰ ਕੈ ਸਿੰਘ ਕੋ ਦਉਰ ਕੈ ਜਾਇ ਹਕਾਰਿਓ ॥ [੨੧]ਆਵਤ ਪੇਖਿ ਕੈ ਚੰਡ ਕੁਵੰਡ ਤੇ ਬਾਨ ਲਗਿਓ ਤਨ ਮੂਰਛ ਪਾਰਿਓ॥ [੨੨]ਰਾਮ ਕੇ ਭ੍ਰਾਤਨ ਜਿਉ ਹਨੂੰਮਾਨ ਕੋ ਸੈਲ ਸਮੇਤ ਧਰਾ ਪਰ ਡਾਰਿਓ ॥੧੫੫॥ ਸ੍ਵੈਯਾ ॥ [੨੩]ਫੇਰ ਉਠਿਓ ਕਰ ਲੈ ਕਰਵਾਰ ਕੋ ਚੰਡ ਪ੍ਰਚੰਡ ਸਿਉ ਜੁੱਧੁ ਕਰਿਓ ਹੈ ॥ [੨੪]ਘਾਇਲ ਕੈ ਤਨ ਕੇਹਰ ਤੇ ਬਹਿ ਸ੍ਰਉਨ ਸਮੂਹ ਧਰਾਨ ਪਰਿਓ ਹੈ ॥ [੨੫]ਸੋ ਉਪਮਾ ਕਬਿ ਨੇ ਬਰਨੀ ਮਨ ਕੀ ਹਰਨੀ ਤਿਹ ਨਾਉ ਧਰਿਓ ਹੈ ॥ [੨੬]ਗੇਰੂ ਨਗੰ ਪਰ ਕੈ ਬਰਖਾ ਧਰਨੀ ਪਰਿ ਮਾਨਹੁ ਰੰਗ ਢਰਿਓ ਹੈ ॥੧੫੬॥ [੨੭]ਸ੍ਰੋਣਤ ਬਿੰਦੁ ਸੋ ਚੰਡ ਪ੍ਰਚੰਡ ਸੁ ਜੁੱਧੁ ਕਰਿਓ ਰਨ ਮੱਧਿ ਰੁਹੇਲੀ ॥ [੨੮]ਪੈਦਲ ਮੈ ਦਲ ਮੀਜ ਦਇਓ ਤਿਲ ਤੇ ਜਿਮੁ ਤੇਲ ਨਿਕਾਰਤ ਤੇਲੀ॥

ੳ ਚੰਡੀ ਨਾਮ ਚੰਡ ਦੈਂਤ ਨੂੰ ਮਾਰਨ ਕਰਕੇ ਚੰਡ ਨੂੰ ਚੰਡਣ ਵਾਲੀ ਚੰਡੀ ਚੰਡਕਾ ਪਰ ਇਸ ਦੇ ਅਰਥ ਗਿਆਨੀਆਂ ਦੀ ਵਿਚਾਰ ਅਨੁਸਾਰ ਚੰਡਿ ਦਾ ਅਰਥ ਬਲਵਾਨ, ਕਠੋਰ, ਸਖਤ ਸਭਾ ਵਾਲੀ 'ਕਾ' ਦਾ ਅਰਥ ਕ੍ਰੋਧ ਕਰਨ ਵਾਲੀ ਜੋੜ ਕੇ ਚੰਡਕਾ ਸ਼ਬਦ ਬਣ ਗਿਆ ।

☛ ਚੌਦਾਂ ਭਵਨਾ ਅਥਵਾ ਚੌਦਾਂ ਲੋਕਾਂ ਵਿਚੋਂ ਧਰਤੀ ਤੇ ਉਪਰ ਨੂੰ ਸਵਰਗ ਨਾਲ ਸੰਬੰਧਤ ਸੱਤ ਭਵਨ ਨੇ ਤੇ ਧਰਤੀ ਤੋਂ ਹੇਠਾਂ ਨਰਕ ਨਾਲ ਸੰਬੰਧਤ ਸੱਤ ਭੁਵਨ। ਪਾਤਾਲ ਲੋਕ ਦੇ ਦੁਖ ਭੋਗਦਿਆਂ ਤੇ ਛੁਟਕਾਰੇ ਦਾ ਰਾਹ ਲੱਭਦਿਆਂ ਲੁਕਦੇ ਛੁਪਦੇ ਦੇਵਤੇ ਉਨ੍ਹਾਂ ਤਿੰਨਾਂ ਕਾਰਨ ਦੇਵਤਿਆਂ-ਬ੍ਰਮ੍ਹਾ, ਵਿਸ਼ਨੂੰ ਤੇ ਮਹੇਸ਼ ਕੋਲ ਜਾਂਦੇ ਨੇ-ਜਿਹੜੇ 'ਸਤੋ', 'ਰਜੋ' ਤੇ 'ਤਮੋ' ਗੁਣ ਦੇ ਪ੍ਰਤੀਕ ਨੇ । ਪਰ ਇਨ੍ਹਾਂ ਕਾਰਨ ਦੇਵਤਿਆਂ ਦੀ ਆਪਣੀ ਸੀਮਾ ਹੈ । ਉਹ ਇਕੱਲੇ ਇਕੱਲੇ ਨੇ ਤਾਂ 'ਸ੍ਰਿਸਟੀ', ਸਥਿਤੀ ਤੇ 'ਸਮੇਟਨ' ਵਾਲਾ ਆਪਣਾ ਆਪਣਾ ਕੰਮ ਕਰੀ ਜਾਂਦੇ ਨੇ । ਉਹ ਇਕੱਲੇ-ਇਕੱਲੇ ਦਾਨਵਾਂ ਦੇ ਸਾਹਮਣੇ ਕਮਜ਼ੋਰ ਨੇ ਇਸ ਲਈ ਲੜ ਕੇ ਵੀ ਦੇਵਤਿਆਂ ਦੀ ਮਦਦ ਨਹੀਂ ਕਰ ਸਕਦੇ । ਇਸ ਹਾਲਤ ਵਿਚ ਹੁੰਦਾ ਇਹ ਹੈ ਇਕ 'ਕਾਰਨ ਦੇਵਤਾ' ਦੂਜੇ 'ਕਾਰਨ ਦੇਵਤਾ' ਕੋਲ ਇੰਦ੍ਰ ਆਦਿ ਦੇਵਤਿਆਂ ਨੂੰ ਲੈ ਕੇ ਜਾਂਦਾ ਹੈ ਤੇ ਫਿਰ ਇਹ ਦੋਵੇਂ 'ਕਾਰਨ ਦੇਵਤਾ' ਤੀਜੇ 'ਕਾਰਨ ਦੇਵਤਾ' ਕੋਲ । ਤਿੰਨਾਂ ਕਾਰਨ ਦੇਵਤਿਆਂ ਜਾਂ ਤਿੰਨਾਂ ਤੱਤਾਂ ਦਾ ਇਕੱਠਿਆਂ ਹੋਣਾ ਹੀ ਸੰਘਾਰ ਦੀ ਅਰਥਾਤ 'ਚੌਥੇ' ਦੀ ਸੂਚਨਾ ਹੈ । ਇਹ ਚੌਥਾ ਹੈ ਪਰਮਾਤਮਾ ਦੀ ਸ਼ਕਤੀ ਜਿਸ ਨੂੰ ਆਗਮ ਸ਼ਾਸਤ੍ਰ ਵਿਚ ਬਿੰਦੂ ਅਤੇ 'ਦੁਰਗਾ ਸਪਤ-ਸਤੀ' ਵਿਚ 'ਅਰਧ ਮਾਤ੍ਰਾ' ਰੂਪ ਆਖਿਆ ਗਿਆ ਹੈ ।

ਇਨ੍ਹਾਂ ਸਾਰੇ ਕਥਾਨਕਾਂ ਵਿਚ ਦੇਵ ਤੇ ਦਾਨਵ ਸਭ ਪ੍ਰਤੀਕ ਰੂਪ ਨੇ । ਅਸਲ ਕਥਾ ਮਨੁੱਖ ਦੀਆਂ ਉਨ੍ਹਾਂ ਦੇਵ-ਦਾਨਵੀ ਬਿਰਤੀਆਂ ਤੇ ਪ੍ਰਵਿਰਤੀਆਂ ਦੀ ਹੈ ਜੋ ਮਨੁੱਖ ਦੇ ਅਮਦਰ ਹਮੇਸ਼ਾ ਰਹਿੰਦੀਆਂ ਨੇ । ਉਨ੍ਹਾਂ ਵਿਚੋਂ ਕਦੇ ਦੇਵ ਬਿਰਤੀਆਂ ਭਾਰੂ ਹੋ ਜਾਂਦੀਆਂ ਨੇ ਤੇ ਕਦੇ ਦਾਨਵੀ ਬਿਰਤੀਆਂ ਦੀ ਚੜ੍ਹ ਮੱਚ ਜਾਂਦੀ ਹੈ । ਮਨੁੱਖ ਦੇ ਅੰਦਰ ਇਨ੍ਹਾਂ ਬਿਰਤੀਆਂ ਰਾਹੀਂ ਲਗਾਤਾਰ ਏਕ ਤੋਂ ਬਾਅਦ ਇਕ ਸੰਘਰਸ਼ ਚਲਦਾ ਰਹਿੰਦਾ ਹੈ । ਮਨੁੱਖੀ ਸਰੀਰ ਦੇ ਮੁਖ ਰੂਪ ਵਿਚ ਦੋ ਹਿੱਸੇ ਨੇ ਨਾਭੀ ਜਾ ਧੁੰਨੀ ਤੋ ਉਪਰਲਾ ਇਕ ਹਿੱਸਾ, ਅਤੇ ਨਾਭੀ ਜਾ ਧੁੰਨੀ ਤੋ ਹੇਠਲਾ ਇਕ ਹਿੱਸਾ । ਉਪਰਲੇ ਹਿੱਸੇ ਦੀਆਂ ਬਿਰਤੀਆਂ ਦੇਵ ਬਿਰਤੀਆਂ ਨੇ ਤੇ ਹੇਠਲੇ ਹਿੱਸੇ ਦੀਆਂ ਪਸ਼ੂ (ਪਾਸ-ਬੰਧਨ-ਵਾਲੀਆਂ) ਬਿਰਤੀਆਂ । ਆਮ ਤੌਰ ਤੇ ਮਨੁੱਖ ਵਾਸਨਾਵਾਂ ਤੇ ਕਾਮਨਾਵਾਂ ਦੇ ਅਧੀਨ ਹੇਠਲੇ ☛

੧ ਅਕਾਸ਼ ਤੋਂ ਤਾਰਾ ਟੁੱਟ ਕੇ ਧਰਤੀ 'ਤੇ ਆ ਪਿਆ ਹੈ ॥੧੪੯॥

੨ ਬੱਦਲ ਜਿਹੇ ਹਾਥੀਆਂ ਨੂੰ ਲਾਂਭੇ ਕਰਕੇ ਬਹੁਤ ਬਲ ਨੂੰ ਧਾਰਨ ਕਰਕੇ ਉਸ ਨੇ ਇਹ ਕੰਮ ਕੀਤਾ ।

੩ ਹੱਥ ਵਿਚ ਤੀਰ ਕਮਾਨ ਲੈ ਕੇ, ਖਿੱਚ ਕੇ ਉਹਨਾਂ ਨੂੰ ਮਾਰ ਕੇ ਲਹੂ ਪੀਣ ਦਾ ਪਿਆਰ ਦਿੱਤਾ ।

੪ ਇਸ ਪਿਆਰ ਨੂੰ ਵੇਖ ਕੇ ਇਕ ਤਾਂ ਡਰ ਕੇ ਕੁਮਲਾ ਗਏ ਤੇ ਦੌੜ ਹੀ ਗਏ ਇਕ ਉਹ ਸਨ ਜਿਨ੍ਹਾਂ ਦਾ ਦਿਲ ਧੜਕਣ ਲੱਗ ਗਿਆ ਤੇ ਉਹ ਸੋਚਦੇ ਹਨ ਕਿ—

੫ ਚੰਡੀ ਦੇ ਤੀਰ ਹਨ ਜਾਂ ਸੂਰਜ ਦੀਆਂ ਕਿਰਨਾਂ ਹਨ ? ਜਿਸ ਨੂੰ ਵੇਖ ਕੇ ਹੀ ਦੈਂਤਾਂ ਦੇ ਦਿਲ ਦੇ ਦੀਵੇ ਗੁੱਲ ਹੋ ਗਏ ॥੧੫੦॥

੬ ਹੱਥ ਦੇ ਵਿਚ ਤਲਵਾਰ ਲੈ ਕੇ ਕ੍ਰੋਧ ਵਿਚ ਆ ਗਈ ਅਤਿ ਦਾ ਬਲ ਧਾਰ ਕੇ ਯੁੱਦ ਆਰੰਭ ਦਿੱਤਾ ।

੭ ਆਪਣੇ ਥਾਂ ਤੋਂ ਦੌੜ ਕੇ ਬਹੁਤ ਸਾਰੇ ਦੈਂਤ ਮਾਰ ਸੁੱਟੇ ਅਤੇ ਇਕ ਵੱਡੇ ਦੈਂਤ ਨੂੰ ਹਾਥੀ ਉੱਤੇ ਹੀ ਮਾਰ ਦਿੱਤਾ ।

੮ ਇਸ ਕੌਤਕ ਦੀ ਸੋਭਾ ਨੂੰ ਵੇਖ ਕੇ ਯੁੱਧ ਦੀ ਤਾਂ ਕਵੀ ਨੇ ਆਪਣੇ ਮਨ ਵਿਚ ਇਉਂ ਵਿਚਾਰਿਆ ਕਿ—

੯ ਜਾਣੋ ਸਮੁੰਦਰ ਦਾ ਪੁਲ ਬੰਨਣ ਸਮੇਂ (ਰਾਮਚੰਦ੍ਰ ਜੀ ਦੀ ਫੌਜ ਦੇ ਸੂਰਮੇ) "ਨਲ" ਨੇ ਪਹਾੜ ਉਖਾੜ ਕੇ ਸੁੱਟ ਦਿੱਤਾ ਹੈ ॥੧੫੧॥

੧੦ ਦੋਹਰਾ ॥ ਜਿਸ ਵੇਲੇ ਦੇਵੀ ਨੇ ਸੈਨਾ ਮਾਰ ਦਿੱਤੀ ਤਾਂ ਦੈਂਤ ਨੇ ਫੇਰ ਇਹ ਕੰਮ ਕੀਤਾ । ਸ਼ਸ਼ਤਰ ਧਾਰਨ ਕਰ ਲਏ ਅਤੇ ਚੰਡੀ ਦੇ ਮਾਰਨ ਵੱਲ ਮਨ ਲਾਇਆ ॥੧੫੨॥

੧੧ ਸ੍ਵੈਯਾ ॥ ਸ਼ੇਰ ਦੇ ਵਾਹਨ (ਸਵਾਰੀ) ਨੂੰ ਬੜੀ ਭਿਆਨਕ ਰੂਪ ਵੇਖ ਕੇ ਸਾਰੇ ਦੈਂਤਾਂ ਨੇ ਇਸ ਤੋਂ ਬੜਾ ਭੈ ਮੰਨਿਆ ।

੧੨ ਦੇਵੀ ਨੇ ਸੰਖ ਮੁਖ ਅੱਗੇ ਅਤੇ ਹੱਥ ਵਿਚ ਚੱਕਰ ਧਨੁਖ ਬਾਣ ਜੋ ਬੜਾ ਅਜੀਬ ਹੀ ਬਣਿਆ ਹੋਇਆ ਸੀ ।

੧੩ ਆ ਜੇ ਤੇਰੀਆਂ ਬਾਹਾਂ ਵਿਚ ਬਲ ਹੈ ਤਾਂ ਸਾਹਮਣੇ ਆ ਕੇ ਮੇਰੇ ਨਾਲ ਆਪਣੇ ਜ਼ੋਰ ਨਾਲ ਯੁੱਧ ਕਰ ।

੧੪ ਕ੍ਰੋਧ ਵਿਚ ਆ ਕੇ ਚੰਡੀ ਨੇ ਸ੍ਰੂਉਣਤ ਬਿੰਦ ਨੂੰ ਉੱਤਰ ਦਿੱਤਾ ਤੇ ਕਿਹਾ ਕਿ ਤੇਰੇ ਜਿਹੇ ਦੈਂਤਾਂ ਨਾਲ ਯੁੱਧ ਕਰਨ ਲਈ ਹੀ ਮੈਂ ਆਪਣਾ ਨਾਮ ਚੰਡਕਾ ਕਹਾਇਆ ਹੈ ॥੧੫੩॥

੧੫ ਜਿਸ ਵੇਲੇ ਦੇਵੀ ਨੇ ਦੈਂਤਾਂ ਦੀ ਸੈਨਾ ਮਾਰ ਦਿੱਤੀ ਜੋ ਬਾਕੀ ਬਚੀ ਉਹ ਜਾਨਾਂ ਲੈ ਕੇ ਭੱਜ ਗਈ ਤਦ ਕ੍ਰੋਧ ਵਿਚ ਆ ਕੇ ਆਪ ਹੀ ਰੋਹ ਵਿਚ ਭਰ ਗਿਆ ।

੧੬ ਬਲਵਾਨ ਚੰਡੀ ਦੇ ਨਾਲ ਯੁੱਧ ਕਰਨ ਲੱਗਾ, ਖੰਡਾ ਹੱਥੋਂ ਛੁਟ ਕੇ ਡਿਗ ਗਿਆ ਪਰ ਮਨ ਨਹੀਂ ਡਿੱਗਿਆ ।

੧੭ ਹੱਥ ਵਿਚ ਧਨੁੱਖ ਲੈ ਕੇ ਲਹੂ ਦੇ ਸਮੁੰਦਰ ਵਿਚ ਇਸ ਤਰ੍ਹਾਂ ਤਰਨ ਲੱਗ ਪਿਆ ਜਿਸ ਤਰ੍ਹਾਂ ਜਿਸ ਵੇਲੇ—

੧੮ ਦੇਵਤੇ ਦੈਂਤਾਂ ਨੇ ਸਮੁੰਦਰ ਰਿੜਕਿਆ ਸੀ ਉਹ ਵੇਲੇ ਸਮੁੰਦਰ ਦਾ ਮਧਾਣਾ ਘੁੰਮਿਆ ਸੀ। ਉਸ ਤਰ੍ਹਾਂ ਦੈਂਤ ਖ਼ੂਨ ਦੇ ਸਮੁੰਦਰ ਵਿਚ ਘੁੰਮ ਰਿਹਾ ਸੀ ॥੧੫੪॥

੧੯ ਕ੍ਰੋਧ ਵਿਚ ਆ ਕੇ ਯੁੱਧ ਕਰਨ ਲਈ ਦੈਂਤ ਸੂਰਮਾ ਖ਼ੂਨ ਦੀ ਨਦੀ ਤਰ ਕੇ ਪਾਰ ਪਹੁੰਚ ਗਿਆ ।

੨੦ ਖੰਡਾ ਹੱਥ ਵਿਚ ਲੈ ਕੇ ਤੇ ਢਾਲ ਸੰਭਾਲ ਕੇ ਨੱਠ ਕੇ ਸ਼ੇਰ ਨੂੰ ਜਾ ਵੰਗਾਰਿਆ (ਜਿਸ ਪਰ ਚੰਡੀ ਅਸਵਾਰ ਸੀ) ।

੨੧ ਜਦੋਂ ਬਲਵਾਨ ਚੰਡੀ ਨੇ ਦੈਂਤ ਨੂੰ ਆਪਣੇ ਵੱਲ ਆਉਂਦਾ ਵੇਖਿਆ ਤਾਂ ਕਮਾਣ ਵਿਚੋਂ ਬਾਣ ਉਸ ਦੇ ਤਨ ਵਿਚ ਮਾਰ ਦਿੱਤਾ ਜਿਸ ਨਾਲ ਉਹ ਦੈਂਤ ਇਉਂ ਮੂਰਛਤ (ਬੇਹੋਸ਼) ਹੋ ਗਿਆ ਜਿਵੇਂ—

੨੨ ਰਾਮ ਚੰਦਰ ਦੇ ਭਰਾ (ਭਰਤ) ਨੇ ਪਹਾੜ ਸਮੇਤ ਹਨੂੰਮਾਨ ਨੂੰ ਧਰਤੀ 'ਤੇ ਸੁੱਟ ਦਿੱਤਾ ਸੀ ॥੧੫੫॥

੨੩ ਸ੍ਵੈਯਾ ॥ ਮੁੜ ਕੇ ਫੇਰ ਉੱਠ ਕੇ ਹੱਥ ਵਿਚ ਖੰਡਾ ਲੈ ਕੇ ਚੰਡੀ ਨਾਲ ਯੁੱਧ ਕਰਨ ਲੱਗ ਗਿਆ ।

੨੪ ਸ਼ੇਰ ਦੇ ਤਨ ਨੂੰ ਘਾਇਲ ਕਰ ਦਿੱਤਾ ਉਸ ਦੇ ਤਨ ਵਿਚੋਂ ਬਹੁਤ ਸਾਰਾ ਖ਼ੂਨ ਧਰਤੀ 'ਤੇ ਜਾ ਪਿਆ । ਜਿਸ ਦੀ ਉਪਮਾ

੨੫ ਕਵੀ ਨੇ ਜੋ ਕਹੀ ਹੈ, ਉਹ ਬੜੀ ਹੀ ਜਾਣੋ ਮਨ ਨੂੰ ਹਰਨ ਵਾਲੀ ਹੈ, ਜਿਸ ਦਾ ਨਾਮ ਹੀ ਮਨ ਹਰਨੀ ਪੈ ਗਿਆ ।

੨੬ ਉਹ ਇਉਂ ਦਿਸਦਾ ਸੀ ਜਿਵੇਂ ਗੇਰੂ ਦੇ ਪਹਾੜ ਵਿਚੋਂ ਬਰਖਾ ਹੋਣ ਨਾਲ ਪਹਾੜ ਖੁਰ ਕੇ ਧਰਤੀ 'ਤੇ ਰੰਗ ਆ ਪਿਆ ਹੈ ॥੧੫੬॥

੨੭ ਸ੍ਰੋਣਤਬਿੰਦ ਦੇ ਨਾਲ ਬਲਵਾਨ ਚੰਡੀ ਨੇ ਬੜਾ ਸੁੰਦਰ ਯੁੱਧ ਕੀਤਾ ਰਣ ਦੇ ਵਿਚ ਰੋਹ ਨਾਲ ਭਰ ਕੇ ।

੨੮ ਦਲ ਦੇ ਉੱਤੇ ਟੁੱਟ ਕੇ ਪੈ ਗਈ ਤੇ ਦਲ ਨੂੰ ਇਉਂ ਮਲ ਦਿੱਤਾ ਜਿਵੇਂ ਤਿਲਾਂ ਵਿਚੋਂ ਪੀੜ ਕੇ ਤੇਲੀ ਤੇਲ ਕੱਢਦਾ ਹੈ ।

---

☛ ਹਿੱਸੇ ਦੀਆਂ ਬਿਰਤੀਆਂ ਵਿਚ ਜਿਉਂਦਾ ਤੇ ਇਨ੍ਹਾਂ ਦੇ ਅਸਰ ਹੇਠ ਦੁਖ ਭੋਗਦਾ ਹੈ ।

ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ ਇਸ ਦੇਹ ਵਿਚ ਛੇ ਚਕ੍ਰ ਨੇ । ਤੰਤਰਯੋਗ ਸਾਸਤ੍ਰ ਵਿਚ ਵੀ ਚਕ੍ਰਾਂ ਬਾਰੇ ਇਹੋ ਮਾਨਤਾ ਹੈ ।

"ਖਟੁ ਮਟੁ ਦੇਹੀ, ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰ ਜਾਗੀ ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥ ਗੁਰ ਬਚਨੀ ਸਚਿ ਨਾਮਿ ਪਤੀਣਾ....॥"

ਇਹ ਛੇ ਚੱਕ੍ਰ ਹਨ

੧. ਚਾਰ ਕਮਲ ਪੱਤੀਆਂ ਤੇ ਚਾਰ ਅੱਖਰਾਂ ਵਾਲਾ 'ਮੂਲਾਧਾਰ ਚਕ੍ਰ' ।
੨. ਛੇ ਕਮਲ ਪੱਤੀਆਂ ਤੇ ਛਿਆਂ ਅੱਖਰਾਂ ਵਾਲਾ 'ਸ੍ਵਾਧਿਸ਼ਠਾਨ ਚਕ੍ਰ' ।
੩. ਦਸ ਕਮਲ ਪੱਤੀਆਂ ਤੇ ਦਸਾਂ ਅੱਖਰਾਂ ਵਾਲਾ 'ਮਣੀਪੁਰ ਚਕ੍ਰ' ।
੪. ਬਾਰਾਂ ਕਮਲ ਪੱਤੀਆਂ ਤੇ ਬਾਰਾਂ ਅੱਖਰਾਂ ਵਾਲਾ 'ਅਨਾਹਤ ਚਕ੍ਰ' ।
੫. ਸੋਲਾਂ ਕਮਲ ਪੱਤੀਆਂ ਤੇ ਸੋਲਾਂ ਅੱਖਰਾਂ ਵਾਲਾ 'ਵਿਸ਼ੁਧ ਚਕ੍ਰ' ।
੬. ਦੋ ਕਮਲ ਪੱਤੀਆਂ ਤੇ ਦੋ ਅੱਖਰਾਂ ਵਾਲਾ 'ਆਗਿਆ ਚਕ੍ਰ' ।

'ਮੂਲਾਧਾਰ ਚਕ੍ਰ' ਹੇਠਾਂ ਗੁਦਾ ਦੇ ਕੋਲ ਸਿਊਣ ਵਾਲੀ ਥਾਂ ਤੇ ਹੈ ਅਤੇ 'ਆਗਿਆ ਚਕ੍ਰ' ਭਰਵੱਟਿਆਂ ਤੇ ਥੋੜ੍ਹਾ ਉਪਰ ਮਸਤਕ ਵਿਚ । ਦੋਹਾਂ ਸਿਰਿਆਂ ਤੇ ਦੋ ਸਹਸ੍ਰਾਰ (ਹਜ਼ਾਰਾਂ ਕਮਲ ਪੱਤੀਆਂ ਵਾਲੇ) ਕਮਲ ਨੇ । ਉਪਰਲਾ ਸਹਸ੍ਰਾਰ ਅਧੋ ਮੁਖ ਹੈ ਅਤੇ ਹੇਠਲਾ ਸਹਸ੍ਰਾਰ ਕਮਲ ਉਰਧ ਮੁਖ । ਇਨ੍ਹਾਂ ਦੋਹਾਂ ਸਥਾਨਾਂ ਤੇ ਮਹਾਂ ਕਾਰਨ ਸਮੁੰਦਰ ਹਨ—ਜਿੱਥੇ 'ਪਰਾ ਵਾਕ' ਬਾਣੀ ਆਰ ਪਾਰ ਵਿਸਤ੍ਰਿਤ ਤੇ ਸਥਿਤ ਹੈ ।

ਸਾਧਕ ਜੀਵ ਆਪਣੇ ਜਤਨ ਤੇ ਸਤਿਗੁਰੂ ਦੀ ਕਿਰਪਾ ਨਾਲ ਇਨ੍ਹਾਂ ਛੇਆਂ ਚਕ੍ਰਾਂ ਨੂੰ ਤੋੜਦਾ, ਉਲਟੇ ਕਮਲਾਂ ਨੂੰ ਸਿੱਧਿਆਂ ਕਰਕੇ ਖਿੜਾਉਂਦਾ ਹੋਇਆ ਸੁਖਮਨਾ ਨਾੜੀ ਰਾਹੀਂ ਉਪਰ' ਆਗਿਆ ਚਕ੍ਰ ਵੱਲ ਵਧਦਾ ਹੈ । ਉਸ ਦੀ ਉਪਰ ਵੱਲ ਨੂੰ ਇਸ ਯਾਤ੍ਰਾ ਦਾ ਸੰਬਲ ਜਾਂ ਸਹਾਰਾ ਸਤਿਗੁਰੂ ਨਾਨਕ ਦੀ ਬਾਣੀ ਅਨੁਸਾਰ 'ਸੋਹੰ ਹੰਸਾ' ਮੰਤ੍ਰ ਹੈ ।

"ਸੋਹੰ ਹੰਸਾ ਜਪੁ ਜਾਪਹੁ ॥ ਤ੍ਰਿਭਵਣ ਤਿਸੈ ਸਮਾਹਿ ॥"

ਜੀਵ ਜਿਉਂ-ਜਿਉਂ ਉਪਰ ਨੂੰ ਜਾਂਦਾ ਹੈ ਤਿਉਂ-ਤਿਉਂ ਨਾਦ ਵੀ ਆਪਣੇ ਨਦਨ-ਗੁੰਜਾਰ ਨਾਲ ਹੰਸਾ ਤੇ ਸੋਹੰ, ਸੋਹੰ ਤੋਂ ਅ-ੳ-ਮ ਦੇ ਰੂਪ ਵਿਚ ਬਦਲਨ ਦੇ ਕ੍ਰਮ ਵਿਚ ਲੱਗ ਜਾਂਦਾ ਹੈ ।

ਛੇਵੇਂ-ਆਗਿਆ ਚਕ੍ਰ ਤਕ ਜੀਵ ਦੀ ਯਾਤ੍ਰਾ ਸੰਘਰਸ਼ ਪੂਰਨ ਯਾਤ੍ਰਾ ਹੈ । ਨਾਮ ਜਪ ਅਤੇ ਪ੍ਰਾਣ ਅਥਵਾ ਨਾਦ ਸਾਧਨਾ ਦੀਆਂ ਜੁਗਤਾਂ ਦੇ ਸਾਥ ਸਤਿਗੁਰੂ ਦੀ ਸਹਾਇਤਾ ਉਪਲਬਧ ਰਹਿਣ ਨਾਲ ਹੀ ਜੀਵ ਦੀ ਗਤੀ 'ਆਗਿਆ ਚਕ੍ਰ' ਤੱਕ ਹੁੰਦੀ ਹੈ । ਏਥੋਂ ਤੱਕ ਦੀ ਇਹ ਯਾਤ੍ਰਾ ਬਿਰਤੀਆਂ ਦੀ ਓਹੋ ਸੰਘਰਸ਼ ਯਾਤ੍ਰਾ ਹੈ ਜਿਸ ਵਿਚ ਦੇਵਤਿਆਂ ਤੇ ਦਾਨਵਾਂ ਦਾ ਯੁੱਧ ਹੁੰਦਾ ਹੈ ਤੇ ਫਿਰ ਤਿੰਨਾਂ ਕਾਰਨ ਦੇਵਤਿਆਂ ਦਾ ਸਹਿਯੋਗ ਹਾਸਿਲ ਰਹਿੰਦਾ ਹੈ । ਏਥੋਂ ਤੱਕ ਦਾ ਜਗਤ ਮਾਇਆ ਜਗਤ ਹੈ ਤੇ ਕਾਲ ਅਨੰਤ ਮਾਤ੍ਰਾਵਾਂ ਵਿਚ ਖਿਖਰਿਆ ਰਹਿੰਦਾ ਹੈ । ਆਗਿਆ ਚਕ੍ਰ ਤਕ ਪਹੁੰਚਦਿਆਂ ਕਾਲ ਤੇ ਮਨ ਦੀਆਂ ਅਨੰਤ ਮਾਤ੍ਰਾਵਾ ਸੁੰਗੜ ਕੇ ਇਕੋ ਮਾਤ੍ਰਾ ਵਿਚ ਸਿਮਟ ਜਾਂਦੀਆਂ ਨੇ । 'ਇਕ ਮਾਤ੍ਰਾ' ਦਾ ਅਰਥ ਹੈ ਇਕ ਅੱਖਰ ਬੋਲਦਿਆਂ ਜਾ ਉਸ ਦਾ ਉਚਾਰਨ ਕਰਦਿਆਂ ਜਿੰਨਾ ਚਿਰ ਲਗਦਾ ਹੈ ਉਸ ਨੂੰ ਕਾਲ ਦੀ ਇਕ ਮਾਤ੍ਰਾ' ਮੰਨਿਆ ਜਾਂਦਾ ਹੈ । ਇਹ ਇਕ ਮਾਤ੍ਰਾ ਬਿੰਦੂ ਰੂਪ ਵਿਚ ਪ੍ਰਗਟ ਹੁੰਦੀ ਹੈ ਤੇ ਇਸ ਬਿੰਦੂ ਨੂੰ ਇਕਾਗਰਤਾ ਦੀ ਭੂਮੀ ਆਖਿਆ ਜਾਂਦਾ ਹੈ । ਅ- ੳ-ਮ, ਸ਼ਬਦ, ਪ੍ਰਣਵ, ਅਥਵਾ ਓਅੰਕਾਰ ਦੀਆਂ ਬਾਰਾਂ ਕਲਾਵਾਂ ਵਿਚੋਂ ਤਿੰਨ ਕਲਾ ਬਿੰਦੂ ਰੂਪ ਵਿਚ ਬਦਲ ਜਾਂਦੀਆਂ ਨੇ ।

ਇਸ ਤੋਂ ਅਗਾਂਹ ਦਾ ਜਗਤ ਸ਼ੁੱਧ ਮਾਯਾ ਜਾਂ ਮਹਾ ਮਾਯਾ ਦਾ ਜਗਤ ਹੈ । ਕਾਲ ਤੇ ਮਨ ਦੀ 'ਇਕ ਮਾਤ੍ਰਾ' ਨਾਲ ਅਗਾਂਹ ਗਤੀ ਨਹੀਂ ਹੋ ਸਕਦੀ, ☛

[੧]ਸ੍ਰੋਣ ਪਰਿਓ ਧਰਨੀ ਪਰ ਚ੍ਵੈ ਰੰਗਰੇਜ ਕੀ ਰੇਨੀ ਜਿਉਂ ਫੂਟ ਕੈ ਫੈਲੀ ॥
[੨]ਘਾਉ ਲਸੈ ਤਨ ਦੈਤ ਕੇ ਯੌ ਜਨੁ ਦੀਪਕ ਮੱਧਿ ਫਨੂਸ ਕੀ ਥੈਲੀ ॥੧੫੭॥
[੩]ਸ੍ਰੋਣਤ ਬਿੰਦ ਕੋ ਸ੍ਰੋਨ ਪਰਿਓ ਧਰਿ ਸ੍ਰੋਣਤ ਬਿੰਦ ਅਨੇਕ ਭਏ ਹੈ ॥ [੪]ਚੰਡਿ
ਪ੍ਰਚੰਡ ਕੁਵੰਡਿ ਸੰਭਾਰਿ ਕੈ ਬਾਨਨਿ ਸਾਥ ਸੰਘਾਰ ਦਏ ਹੈ ॥ [੫]ਸ੍ਰੋਨ ਸਮੂਹ ਸਮਾਇ
ਗਏ ਬਹੁਰੋ ਸੁ ਭਏ ਹਤਿ ਫੇਰਿ ਲਏ ਹੈ ॥ [੬]ਬਾਰਦ ਧਾਰ ਪਰੈ ਧਰਨੀ ਮਾਨੋ
ਬਿੰਬਰ ਹ੍ਵੈ ਮਿਟ ਕੈ ਜੁ ਗਏ ਹੈ ॥੧੫੮॥ ਸ੍ਵੈਯਾ ॥ [੭]ਜੇਤਕ ਸ੍ਰੋਨ ਕੀ ਬੂੰਦ
ਗਿਰੈ ਰਨ ਤੇਤਕ ਸ੍ਰੋਣਤਬਿੰਦ ਹ੍ਵੈ ਆਈ ॥ [੮]ਮਾਰ ਹੀ ਮਾਰ ਪੁਕਾਰ ਹਕਾਰ
ਕੈ ਚੰਡ ਪ੍ਰਚੰਡਿ ਕੇ ਸਾਮੁਹਿ ਧਾਈ ॥ [੯]ਪੇਖਿਕੈ ਕੌਤਕਿ ਤਾ ਛਿਨ ਮੈ ਕਵਿ ਨੇ
ਮਨ ਮੈ ਉਪਮਾ ਠਹਰਾਈ ॥ [੧੦]ਮਾਨਹੁ ਸੀਸ ਮਹੱਲ ਕੇ ਬੀਚ ਸੁ ਮੂਰਤਿ ਏਕ
ਅਨੇਕ ਕੀ ਝਾਈ ॥੧੫੯॥ [੧੧]ਸ੍ਰੋਣਤਬਿੰਦ ਅਨੇਕ ਉਠੇ ਰਨ ਕ੍ਰੁਧ ਕੇ ਜੁੱਧ
ਕੋ ਫੇਰ ਜੁਟੇ ਹੈ ॥ [੧੨]ਚੰਡਿ ਪ੍ਰਚੰਡਿ ਕਮਾਨ ਤੇ ਬਾਨ ਸੁ ਭਾਨ ਕੀ ਅੰਸ ਸਮਾਨ
ਛੁਟੇ ਹੈ ॥ [੧੩]ਮਾਰ ਬਿਦਾਰ ਦਏ ਸੁ ਭਏ ਫਿਰ ਲੈ ਮੁੰਗਰਾ ਜਿਮੁ ਧਾਨ ਕੁਟੇ ਹੈ॥
[੧੪]ਚੰਡ ਦਏ ਸਿਰ ਖੰਡ ਜੁਦੇ ਕਰਿ ਬਿੱਲਨ ਤੇ ਜਨ ਬਿੱਲ ਤੁਟੇ ਹੈ ॥੧੬੦॥
[੧੫]ਸ੍ਰੋਣਤਬਿੰਦ ਅਨੇਕ ਭਏ ਅਸਿ ਲੈ ਕਰਿ ਚੰਡਿ ਸੁ ਐਸੇ ਉਠੇ ਹੈਂ ॥ [੧੬]ਬੂੰਦਨ
ਤੇ ਉਠਿਕੈ ਬਹੁ ਦਾਨਵ ਬਾਨਨ ਬਾਰਦ ਜਾਨ ਵੁਠੇ ਹੈ ॥ [੧੭]ਫੇਰਿ ਕੁਵੰਡਿ ਪ੍ਰਚੰਡਿ
ਸੰਭਾਰ ਕੈ ਬਾਨ ਪ੍ਰਹਾਰ ਸੰਘਾਰ ਸੁਟੇ ਹੈ ॥ [੧੮]ਐਸੇ ਉਠੇ ਫਿਰ ਸ੍ਰੋਨ ਤੇ ਦੈਤ
ਸੁ ਮਾਨਹੁ ਸੀਤ ਤੇ ਰੋਮ ਉਠੇ ਹੈ ॥੧੬੧॥ ਸ੍ਵੈਯਾ ॥ [੧੯]ਸ੍ਰੋਣਤਬਿੰਦ ਭਏ ਇਕਠੇ
ਬਰ ਚੰਡ ਪ੍ਰਚੰਡ ਕੋ ਘੇਰਿ ਲਇਓ ਹੈ ॥ [੨੦]ਚੰਡ ਅਉ ਸਿੰਘ ਦੁਹੂ ਮਿਲਿਕੈ ਸਬ
ਦੈਤਨ ਕੋ ਦਲ ਮਾਰ ਦਇਓ ਹੈ ॥ [੨੧]ਫੇਰਿ ਉਠੇ ਧੁਨ ਕੋ ਕਰਿਕੈ ਸੁਨਿ ਕੈ
ਮੁਨਿ ਕੋ ਛੁਟਿ ਧਿਆਨੁ ਗਇਓ ਹੈ ॥ [੨੨]ਭੂਲ ਗਏ ਸੁਰ ਕੇ ਅਵਸਾਨ ਗੁਮਾਨ
ਨ ਸ੍ਰੋਣਤਬਿੰਦ ਗਇਓ ਹੈ ॥੧੬੨॥ ਦੋਹਰਾ ॥ [੨੩]ਰਕਤਬੀਜ ਕੋ ਚੰਡਕਾ ਇਉ
ਕੀਨੋ ਬਰ ਜੁੱਧੁ ॥ ਅਗਨਤ ਭਏ ਦਾਨਵ ਤਬੈ ਕਛੁ ਨ ਬਸਾਇਓ ਕ੍ਰੁਧੁ ॥੧੬੩॥
ਸ੍ਵੈਯਾ ॥ [੨੪]ਪੇਖ ਦਸੋ ਦਿਸ ਤੇ ਬਹੁ ਦਾਨਵ ਚੰਡ ਪ੍ਰਚੰਡ ਤਚੀ ਅਖੀਆਂ॥ [੨੫]ਤਬ
ਲੈਕੇ ਕ੍ਰਿਪਾਨ ਜੁ ਕਾਟ ਦਏ ਅਰਿ ਫੂਲ ਗੁਲਾਬ ਕੀ ਜਿਉ ਪਖੀਆਂ ॥ [੨੬]ਸ੍ਰੋਨ
ਕੀ ਛੀਟ ਪਰੀ ਤਨ ਚੰਡ ਕੈ ਸੋ ਉਪਮਾ ਕਵਿ ਨੇ ਲਖੀਆਂ ॥ [੨੭]ਜਨੁ ਕੰਚਨ
ਮੰਦਰ ਮੈ ਜਰੀਆ ਜਰਿ ਲਾਲ ਮਨੀ ਜੁ ਬਨਾ ਰਖੀਆਂ ॥੧੬੪॥ [੨੮]ਕ੍ਰੁਧ ਕੈ
ਜੁੱਧ ਕਰਿਓ ਬਹੁ ਚੰਡ ਨ ਏਤੋ ਕਰਿਓ ਮਧ ਸੋ ਅਬਿਨਾਸੀ॥ [੨੯]ਦੈਤਨ ਕੇ ਬਧ ਕਾਰਨ
ਕੋ ਨਿਜੁ ਭਾਲ ਤੇ ਜੁਆਲ ਕੀ ਲਾਟ ਨਿਕਾਸੀ॥ [੩੦]ਕਾਲੀ ਪ੍ਰਤੱਛ ਭਈ ਤਿਹ ਤੇ

---

☛ ਕਿਉਂਕਿ ਅੱਗੇ ਸੁਖਮ ਜਗਤ ਹੈ । ਮਾਰਗ ਭਾਵੇਂ ਸਰਲ ਹੈ ਪਰ ਭੀੜਾ ਹੈ ।
ਇਥੇ-ਇਸੇ ਇਕਾਗਰ ਭੂਮੀ ਉਪਰ ਹੀ ਸਾਧਕ ਜੀਵ ਅਥਵਾ ਇੰਦ੍ਰ ਆਦਿ ਦੇਵਤਿਆਂ ਨੂੰ ਉਸ ਸ਼ਕਤੀ ਦੇ ਦਰਸ਼ਨ ਹੁੰਦੇ ਨੇ ਜਿਸ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਅਤੇ ਦੁਰਗਾ ਦੀ ਵਾਰ ਵਾਲੀ 'ਸ਼ਕਤੀ' ਦੇ ਰੂਪ ਵਿਚ ਵਰਣਨ ਕੀਤਾ ਹੈ ।
ਏਥੇ ਇਹ ਸ਼ਕਤੀ 'ਅਰਧ ਮਾਤ੍ਰਾ' ਰੂਪ ਵਿਚ ਮੌਜੂਦ ਹੈ । ਮਾਰਕੰਡੇ ਪੁਰਾਣ ਵਿਚੋਂ ਲਈ ਗਈ ਕਥਾ ਜਿਸ ਦਾ ਨਾਮ 'ਦੁਰਗਾ ਸਪਤ ਸ਼ਤੀ' ਹੈ ਵਿਚ ਇਸ ਸ਼ਕਤੀ ਬਾਰੇ ਲਿਖਿਆ ਹੈ-
"ਅਰਧ ਮਾਤ੍ਰਾ ਸਿਥਿਤਾ ਨਿਤਯਾ ਯਾਨੁਚਾਰਯਾ ਵਿਸ਼ੇਸ਼ਤਹ ।"
ਇਹ ਨਿਰਗੁਣਾ, ਅਰਥਾਤ ਤਿੰਨਾਂ ਗੁਣਾਂ ਤੋਂ ਅਤੀਤ ਚੌਥੇ ਪਦ ਵਾਲੀ ਤੁਰੀਯਾ ਹੈ, ਜਿਸ ਦਾ ਉਚਾਰਨ ਨਹੀਂ ਹੋ ਸਕਦਾ ।
ਇਥੋਂ ਤੱਕ ਕਾਲ ਦੀਆਂ ਅਨੰਤ ਮਾਤ੍ਰਾ ਸਿਮਟ ਕੇ 'ਇੱਕ ਮਾਤ੍ਰਾ' ਵਿਚ ਸਮਾ ਜਾਂਦੀਆਂ ਹਨ ਤੇ ਇਹ ਇੱਕ ਮਾਤ੍ਰਾ ਏਥੇ ਹੀ ਰਹਿ ਜਾਂਦੀ ਹੈ । ਅੱਗੋਂ ਬਿੰਦੂ ਦੀ ਅਰਧ ਮਾਤ੍ਰਾ ਦੇ ਸਹਾਰੇ ਯਾਤ੍ਰਾ ਦੇ ਸਹਾਰੇ ਯਾਤ੍ਰਾ ਸ਼ੁਰੂ ਹੁੰਦੀ ਹੈ ਤੇ ਓਅੰਕਾਰ ਦੀਆਂ ਬਾਕੀ ਦੀਆਂ ਨੌ ਕਲਾ ਵਿਚੋਂ ਹਰੇਕ ਕਲਾ ਨੂੰ ਪਾਰ ਕਰਨ ਲੱਗਿਆਂ 'ਅੱਧੀ ਮਾਤ੍ਰਾ' ਦੇ ਕ੍ਰਮ ਨਾਲ ਹਰ ਵਾਰੀ ਇਹ 'ਅਰਧ ਮਾਤ੍ਰਾ' ਟੁੱਟ ਕੇ ਅੱਧੀ, ਫਿਰ ਉਸ ਤੋਂ ਅੱਧੀ ਅਤੇ ਫਿਰ ਉਸ ਤੋਂ ਅੱਧੀ ਹੁੰਦੀ ਖੀਣ ਹੋ ਕੇ ਉਨਮਨੀ ਅਵਸਥਾ ਤੱਕ ੧/੨੫੬ ਤੇ ਕਿਸੇ ਕਿਸੇ ਪਹੁਤੇ ਦੇ ਕਥਨ ਅਨੁਸਾਰ ੧/੫੧੨ ਤਕ ਰਹਿ ਜਾਂਦੀ ਹੈ । ਏਨੀ ਸੁਖਮ ਮਾਤ੍ਰਾ ਦਾ ਉਚਾਰਨ ਕਾਲ ਨਹੀਂ ਹੈ । ਮਾਤ੍ਰਾ ਦੀ ਹੋਰ ਸੂਖਮਤਾ ਤਾਂ ਹੈ ਤੇ ਉਸ ਦੀ ਕੋਈ ਹੱਦ ਵੀ ਨਹੀਂ ਪਰ ਪਹੁਤਿਆਂ ਦੀ ਪਹੁੰਚ ਏਥੋਂ ਤੱਕ ਹੀ ਸਹੀ ਹੋਈ ਹੈ । ☛

੧ ਲਹੂ ਧਰਤੀ 'ਤੇ ਇਉਂ ਫੈਲ ਗਿਆ ਜਿਵੇਂ ਲਲਾਰੀ ਦੀ ਮੱਟੀ ਫੁੱਟ ਕੇ ਫੈਲ ਜਾਂਦੀ ਹੈ।
੨ ਦੈਂਤ ਦੇ ਤਨ ਉੱਪਰ ਘਾਉ ਇਉਂ ਚਮਕਦੇ ਦਿਸਦੇ ਸਨ ਜਿਵੇਂ ਕਾਗਜ਼ ਦੇ ਬੁਰਜਾਂ ਦੇ ਉਡਦਿਆਂ ਵਿਚ ਦੀਵੇ ਬਲਦੇ ਚਮਕਦੇ ਦਿਸਦੇ ਹਨ ॥੧੫੭॥
੩ ਜਿਸ ਵੇਲੇ ਸ੍ਰੋਣਤਬਿੰਦ ਦੇ ਜਿਸਮ ਵਿਚੋਂ ਨਿਕਲ ਕੇ ਲਹੂ ਧਰਤੀ 'ਤੇ ਡਿਗਿਆ ਤਾਂ ਉਸ ਤੋਂ ਅਨੇਕਾਂ ਹੀ ਸ੍ਰੋਣਬਿੰਦ ਉੱਠ ਕੇ ਖੜੇ-ਖੜੇ ਹੋ ਗਏ—ਜੋ ਚੰਡੀ ਨੇ
੪ ਭਾਰੀ ਧਨੁੱਖ ਸੰਭਾਲ ਕੇ ਤੀਰਾਂ ਦੇ ਨਾਲ ਸਾਰੇ ਸ੍ਰੋਣਬਿੰਦ ਮਾਰ ਦਿੱਤੇ।
੫ ਉਹ ਤਾਂ ਸਾਰੇ ਮਾਰੇ ਗਏ ਪਰ ਇਹਨਾਂ ਦਾ ਲਹੂ ਹੋਰ ਡੁਲ੍ਹ ਕੇ ਫੇਰ ਹੋਰ ਉੱਠ ਕੇ ਖੜ੍ਹੇ ਹੋ ਗਏ। ਉਹ ਮੁੜ ਕੇ ਇਉਂ
੬ ਬਣਦੇ ਤੇ ਮਿਟਦੇ ਜਾਂਦੇ ਹਨ ਜਿਵੇਂ ਬਹੁਤੀ ਬਾਰਿਸ਼ ਪੈਣ ਸਮੇਂ ਬੁਲਬੁਲੇ ਉੱਠਦੇ ਤੇ ਮਿਟਦੇ ਜਾਂਦੇ ਹਨ ॥੧੫੮॥
੭ ਸ੍ਵੈਯਾ ॥ ਜਿਤਨੀਆਂ ਵੀ ਲਹੂ ਦੀਆਂ ਬੂੰਦਾਂ ਦੈਂਤਾਂ ਦੇ ਤਨ ਵਿਚੋਂ ਨਿਕਲਦੀਆਂ ਹਨ ਉਤਨੇ ਹੀ ਸ੍ਰੋਣਤਬਿੰਦ ਹੋਰ ਹੋ ਕੇ ਆ ਜਾਂਦੇ ਹਨ ਅਤੇ ਉਹ ਉੱਠ ਕੇ ਮਾਰੋ ਮਾਰ
੮ ਕਰਦੇ ਬਲਵਾਨ ਚੰਡੀ ਦੇ ਸਾਹਮਣੇ ਆ ਜਾਂਦੇ ਹਨ।
੯ ਉਸ ਸਮੇਂ ਦੇ ਇਸ ਅਜੂਬੇ ਨੂੰ ਵੇਖ ਕੇ ਕਵੀ ਦੇ ਮਨ ਵਿਚ ਇਹ ਉਪਮਾ ਉੱਠ ਖੜ੍ਹੀ ਹੋਈ।
੧੦ ਜਾਣੋ ਸ਼ੀਸ਼ਿਆਂ ਵਾਲੇ ਮਹਿਲ ਦੇ ਵਿਚ, ਇਕ ਮੂਰਤ ਅਨੇਕ ਹੋ ਕੇ ਦਿਸ ਰਹੀ ਹੈ ॥੧੫੯॥
੧੧ ਸ੍ਰੋਣਤਬਿੰਦ ਅਨੇਕਾਂ ਹੀ ਉੱਠ ਖੜ੍ਹੇ ਹੋਏ ਹਨ, ਮੈਦਾਨ ਦੇ ਵਿਚ ਕ੍ਰੋਧ ਦੇ ਨਾਲ ਫੇਰ ਜੁੱਟ ਗਏ ਹਨ।
੧੨ ਬਲਵਾਨ ਚੰਡੀ ਦੀ ਕਮਾਨ ਵਿਚੋਂ ਸੂਰਜ ਦੀਆ ਕਿਰਨਾਂ ਵਾਂਗ ਤੀਰ ਨਿਕਲ ਕੇ ਚੱਲ ਪਏ ਹਨ।
੧੩ ਉਹ ਸਾਰੇ ਫੇਰ ਮਾਰ ਕੇ ਨਾਸ਼ ਕਰ ਦਿੱਤੇ, ਜੋ ਫੇਰ ਹੋਏ ਉਹ ਦੇਵੀ ਨੇ ਇਉਂ ਮਾਰ-ਮਾਰ ਕੇ ਸੁੱਟ ਦਿੱਤੇ ਜਿਵੇਂ ਘਰਨੀਆਂ ਮੂੰਗਲਾ ਲੈ ਕੇ ਥਾਨ ਕੁੱਟਦੀਆਂ ਹਨ।
੧੪ ਚੰਡੀ ਨੇ ਸਿਰਾਂ 'ਤੇ ਖੰਡਾ ਮਾਰ-ਮਾਰ ਕੇ ਇਉਂ ਕੱਟ-ਕੱਟ ਕੇ ਸੁੱਟ ਦਿੱਤੇ ਜਿਵੇਂ ਬਿਲਾਂ ਦੇ ਰੁੱਖ ਨਾਲੋਂ ਬਿੱਲਾਂ ਦੇ ਫਲ ਝਾੜ-ਝਾੜ ਕੇ ਸੁਟੀਦੇ ਹਨ ॥੧੬੦॥
੧੫ ਫੇਰ ਸ੍ਰੋਣਬਿੰਦ ਅਨੇਕਾਂ ਹੋ ਗਏ ਜੋ ਤਲਵਾਰਾਂ ਲੈ ਕੇ ਹੱਥਾਂ ਵਿਚ ਚੰਡੀ ਵੱਲ ਨੂੰ ਇਸ ਤਰ੍ਹਾਂ ਦੌੜੇ ਹਨ।
੧੬ ਖੂਨ ਦੀਆਂ ਬੂੰਦਾਂ ਤੋਂ ਉੱਠ ਕੇ ਬਹੁਤ ਸਾਰੇ ਦੈਂਤਾਂ ਨੇ ਤੀਰਾਂ ਦਾ ਮੀਂਹ ਵਰਸਾ ਦਿੱਤਾ ਜਿਵੇਂ ਬੱਦਲ ਵਰਸਦਾ ਹੈ।
੧੭ ਫੇਰ ਦੇਵੀ ਨੇ ਭਾਰੀ ਧਨੁੱਖ ਸੰਭਾਲ ਕੇ ਤੀਰ ਮਾਰ-ਮਾਰ ਕੇ ਮਾਰ ਸੁੱਟੇ ਹਨ।
੧੮ ਉਸ ਖੂਨ ਵਿਚੋਂ ਫੇਰ ਦੈਂਤ ਇਸ ਤਰ੍ਹਾਂ ਉੱਠੇ ਜਾਣੋ ਠੰਡ ਨਾਲ ਰੋਮ ਖੜ੍ਹੇ ਹੋ ਗਏ ਹਨ ॥੧੬੧॥
੧੯ ਸ੍ਵੈਯਾ ॥ ਸ੍ਰਉਣਤਬਿੰਦਾਂ ਨੇ ਇਕੱਠੇ ਹੋ ਕੇ ਬਲਵਾਨ ਚੰਡੀ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ।
੨੦ ਪਰ ਸ਼ੇਰ ਨੇ ਤੇ ਦੇਵੀ ਨੇ ਮਿਲ ਕੇ ਦੋਹਾਂ ਨੇ ਦੈਂਤਾਂ ਦਾ ਦਲ ਮਾਰ ਦਿੱਤਾ ਹੈ।
੨੧ ਫੇਰ ਉੱਠ ਕੇ ਇਉਂ ਗੂੰਜੇ ਜਿਸ ਆਵਾਜ਼ ਨੂੰ ਸੁਣ ਕੇ ਮੁਨੀਆਂ ਦਾ ਧਿਆਨ ਉਖੜ ਗਿਆ।
੨੨ ਦੇਵਤਿਆਂ ਦਾ ਇਸ ਯੁੱਧ ਨੂੰ ਵੇਖ ਕੇ ਹਵਾਸ ਉੱਡ ਗਿਆ ਭਾਵ ਹੈਰਾਨ ਹੋ ਗਏ, ਪਰ ਸ੍ਰਉਣਤਬਿੰਦ ਦਾ ਅਜੇ ਵੀ ਹੰਕਾਰ ਨਹੀਂ ਗਿਆ ॥੧੬੨॥
੨੩ ਦੋਹਰਾ ॥ ਰਕਤਬੀਜ ਦੇ ਨਾਲ ਚੰਡੀ ਦਾ ਇਸ ਤਰ੍ਹਾਂ ਬੜਾ ਯੁੱਧ ਹੋਇਆ। ਅਨੇਕਾਂ ਹੀ ਦੈਂਤ ਉਦੋਂ ਹੋ ਗਏ ਜਿਨ੍ਹਾਂ ਅੱਗੇ ਦੇਵੀ ਦੇ ਕ੍ਰੋਧ ਦੀ ਕੋਈ ਪੇਸ਼ ਨਾ ਗਈ ॥੧੬੩॥
੨੪ ਸ੍ਵੈਯਾ ॥ ਦਸੇ ਦਿਸ਼ਾਵਾਂ ਵੱਲ ਬੇਅੰਤ ਦਾਨਵਾਂ ਵੱਲ ਵੇਖ ਕੇ ਬੜੇ ਬਲ ਵਾਲੀ ਦੁਰਗਾ ਨੇ ਟੇਢੇ ਨੇਤਰ ਕਰਕੇ ਉਹਨਾਂ ਵੱਲ ਵੇਖਿਆ ਅਤੇ
੨੫ ਕ੍ਰਿਪਾਨ ਲੈ ਕੇ ਇਸ ਤਰ੍ਹਾਂ ਕੱਟ ਦਿੱਤੇ ਜਿਵੇਂ ਗੁਲਾਬ ਦੇ ਫੁੱਲਾਂ ਦੀਆਂ ਪੰਖੜੀਆਂ ਸਹਿਜੇ ਹੀ ਕੱਟ ਸੁਟੀਦੀਆਂ ਹਨ।
੨੬ ਚੰਡੀ ਦੇ ਸਰੀਰ ਦੇ ਉੱਤੇ ਖੂਨ ਦੀਆਂ ਛਿਟਾਂ ਪਈਆਂ ਹੋਈਆਂ ਸਨ ਜਿਨ੍ਹਾਂ ਦੀ ਉਪਮਾ ਕਵੀ ਨੇ ਇਸ ਪ੍ਰਕਾਰ ਵੇਖੀ।
੨੭ ਜਾਣੋ ਸੋਨੇ ਦੇ ਬਣੇ ਮਕਾਨ ਦੀਆਂ ਦੀਵਾਰਾਂ ਵਿਚ ਕਾਰੀਗਰ ਨੇ ਲਾਲ ਮਣੀਆਂ ਜੜ ਦਿੱਤੀਆਂ ਹੋਈਆਂ ਹਨ ॥੧੬੪॥
੨੮ ਕ੍ਰੋਧ ਵਿਚ ਆ ਕੇ ਚੰਡੀ ਨੇ ਅਜਿਹਾ ਘੋਰ ਯੁੱਧ ਕੀਤਾ ਕਿ ਐਸਾ ਯੁੱਧ ਤਾਂ ਇਸ ਤਰ੍ਹਾਂ ਦਾ ਮਧ ਕੈਟ ਅਤੇ ਵਿਸ਼ਨੂੰ ਜੀ ਨੇ ਵੀ ਨਹੀਂ ਕੀਤਾ ਸੀ ਵ ਜਿਹੋ ਜਿਹਾ ਮਧ ਕੈਟਵ ਦੈਂਤ ਨਾਲ ਵਿਸ਼ਨੂੰ ਨੇ ਕੀਤਾ ਸੀ।
੨੯ ਪਰ ਜਦੋਂ ਫੇਰ ਭੀ ਦੈਂਤ ਨਾ ਮੁੱਕੇ ਤਾਂ ਉਹਨਾਂ ਨੂੰ ਮੁਕਾਉਣ ਲਈ ਆਪਣੇ ਮੱਥੇ ਦੇ ਵਿਚੋਂ ਅਗਨ ਦੀ ਲਾਟ ਕੱਢੀ।
੩੦ ਜਿਸ ਲਾਟ ਦੇ ਵਿਚੋਂ ਕਾਲੀ (ਕਾਲਕਾ) ਦੇਵੀ ਪ੍ਰਤੱਖ ਹੋ ਗਈ ਉਸ ਦੇ ਵਿਚੋਂ

---

☞ ਬਿੰਦੂ ਤੋਂ ਉਨਮਨੀ ਅਥਵਾ ਮਹਾ ਬਿੰਦੂ ਤੱਕ ਓਅੰਕਾਰ ਦੀਆਂ ਕਲਾ ਇਹ ਹਨ ਬਿੰਦੂ, ਅਰਧ ਚੰਦ੍ਰ ਨਿਰੋਧਿਨੀ, ਨਾਦ, ਨਾਦਾਤ, ਸ਼ਕਤੀ, ਵਿਆਪਿਨੀ, ਸਮਨਾ ਤੇ ਉਨਮਨਾ।

ਸਮਨਾ ਤੱਕ ਮਨ ਦੀ ਪਛਾਣ ਰਹਿੰਦੀ ਹੈ ਤੇ ਕਾਲ ਦੀ ਗਤੀ ਵੀ। ਪਰ ਉਨਮਨਾ ਵਿਚ ਮਨ ਦੀ ਪਛਾਣ ਨਹੀਂ ਰਹਿੰਦੀ। ਪਿਛਲੇ ਬਿੰਦੂ ਦੀ 'ਅਰਧ ਮਾਤ੍ਰਾ' ਤੁਰੀਯਾ ਪਦ ਦੀ ਵਾਚਕ ਹੈ ਤੇ ਉਨਮਨਾ-ਤੁਰੀਯਾਤੀਤ ਦੀ। ਅਰਧਾ ਮਾਤ੍ਰਾ ਚੌਥੇ ਸੁੰਨ ਦੀ ਲਖਾਇਕ ਹੈ—ਤੁਰੀਯਾਤੀਤ ਉਨਮਨਾ ਪੰਜਵੇਂ ਸੁੰਨ ਦੀ। ਚੌਥੇ ਸੁੰਨ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਬਿਆਨਿਆ ਹੈ—

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ-ਮ-ਸੁੰਨੰ ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥

ਇਹੋ ਚੌਥਾ ਸੁੰਨ ਹੀ 'ਜਪੁ' ਜੀ ਸਾਹਿਬ ਦਾ ਚੌਥਾ ਖੰਡ ਹੈ। ਉਨਮਨਾ 'ਕਾਲੀ' ਰੂਪ ਹੈ-ਕਿਉਂਕਿ ਏਥੋਂ ਤੱਕ ਹੀ ਕਾਲ ਸੀ। ਉਨਮਨੀ ਕਾਲ ਦਾ ਗ੍ਰਾਸ ਕਰ ਲੈਂਦੀ ਹੈ। ਇਹੋਂ ਉਨਮਨ ਸਥਿਤੀ ਹੀ ਨੌਵਾਂ ਨਾਦ ਹੈ। ਕਿਉਂਕਿ ਨਾਦ ਦਾ ਪਸਾਰ ਏਥੋਂ ਤੱਕ ਹੀ ਹੈ। ਸਬਦ-ਬ੍ਰਹਮ ਵੀ ਏਥੋਂ ਤੱਕ ਹੀ ਹੈ। ਸ਼ਬਦਾਤੀਤ ਬ੍ਰਹਮ ਅਜੇ ਹੋਰ ਅਗੇਰੇ ਹੈ। 'ਜਪੁ' ਜੀ ਸਾਹਿਬ ਦਾ ਪੰਜਵਾਂ ਖੰਡ ਤੇ 'ਤੁਰੀਯਾਤੀਤ' ਭੂਮੀ ਇੱਕੋ ਹੀ ਹਨ।

'ਚੰਡੀ ਦੀ ਵਾਰ' ਦਾ ਪਾਠ ਨਿਤਨੇਮ ਨਾਲ ਕਰਨ ਦਾ ਹੁਕਮ ਹੈ। ਪਰ ਜੇ ਇਹ ਪਾਠ ਇਸ ਦੇ ਅਰਥ ਸਮਝ ਕੇ ਕੀਤਾ ਜਾਵੇ ਤਾਂ ਵਧੇਰੇ ਫਲਦਾਈ ਹੈ। ਪੰਜਾਬੀ ਵਿਚ ਹੁੰਦੀ ਹੋਈ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਇਸ ਬਾਣੀ ਦੇ ਬਹੁਤ ਸਾਰੇ ਸ਼ਬਦਾਂ ਦੀ ਸਮਝ ਨਹੀਂ ਆਉਂਦੀ। ਇਸੇ ਗੱਲ ਨੂੰ ਧਿਆਨ ਵਿਚ ਰੱਖ ਕੇ ਨਾਮਧਾਰੀ ਸੰਪ੍ਰਦਾਇ ਦੇ ਮੁਖੀ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਦੇ ਅਤੇ ਗੁਮਤ ਸਾਹਿਤ ਦੇ ਪਰਮ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਜੀ ਕੋਲੋਂ ਇਸ ਬਾਣੀ ਦਾ ਅਰਥ-ਟੀਕਾ ਕਰਵਾਇਆ ਸੀ। ਪਰ ਚੌਖੇ ਸਮੇਂ ਤੋਂ ਇਸ ਅਰਥ ਟੀਕੇ ਦੀ ਪਹਿਲੀ ਛਾਪ ਖ਼ਤਮ ਸੀ। ਹੁਣ ਬਾਬਾ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਸ ਦੀ ਦੂਸਰੀ ਛਾਪ ਦਾ ਉਪਰਾਲਾ ਹੋਇਆ ਹੈ। ਆਸ ਹੈ ਕਿ ਹਰ ਪ੍ਰਭੂ ਭਗਤ ਇਸ ਬਾਣੀ ਨੂੰ ਆਪਣੇ ਨਿਤ-ਨੇਮ ਦੀ ਬਾਣੀ ਦਾ ਹਿੱਸਾ ਬਣਾਏਗਾ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਜਿਥੇ ਗੁਰਮਤ ਦੇ ਪਰਮ ਖੋਜੀ ਤੇ ਗੁਰਮਤ ਸ਼ਬਦ ਰਤਨਾਕਰ ਜਿਹੇ 'ਮਹਾਨ ਕੋਸ਼' ਗ੍ਰੰਥ ਤੇ ਹੋਰ ਕਈ ਵਾਰਤਕ ਗ੍ਰੰਥਾਂ ਦੇ ਕਰਤਾ ਸਨ, ਓਥੇ ਆਪ ਕਾਵਿ ਪ੍ਰਤਿਭਾ ਦੇ ਵੀ ਧਨੀ ਸਨ।

ਅਮਰ ਭਾਰਤੀ
ਜੁਲਾਈ ੧੯੯੨
ਨਵੀਂ ਦਿੱਲੀ

[1]ਰਨ ਫੈਲ ਰਹੀ ਭਯ ਭੀਰ ਪ੍ਰਭਾ ਸੀ ॥ [2]ਮਾਨਹੁ ਸ੍ਰਿੰਗ ਸੁਮੇਰ ਕੋ ਫੋਰਿ ਕੈ ਧਾਰ ਪਰੀ ਧਰ ਪੈ ਜਮੁਨਾ ਸੀ ॥੧੬੫॥ ਸ੍ਵੈਯਾ ॥ [3]ਮੇਰੁ ਹਲਿਓ ਦਹਲਿਓ ਸੁਰ ਲੋਕੁ ਦਸੋ ਦਿਸ ਭੂਧਰ ਭਾਜਤ ਭਾਰੀ ॥ [4]ਚਾਲਿ ਪਰਿਓ ਤਿਹ ਚਉਦਹਿ ਲੋਕ ਮੈ ਬ੍ਰਹਮ ਭਇਓ ਮਨ ਮੈ ਭ੍ਰਮ ਭਾਰੀ ॥ [5]ਧਿਆਨ ਰਹਿਓ ਨ ਜਟੀ ਸੁ ਫਟੀ ਧਰ ਯੋ ਬਲਿ ਕੈ ਰਨ ਮੈ ਕਿਲਕਾਰੀ॥ [6]ਦੈਤਨ ਕੇ ਬਧਿ ਕਾਰਨ ਕੋ ਕਰ ਕਾਲ ਸੀ ਕਾਲੀ ਕ੍ਰਿਪਾਨ ਸੰਭਾਰੀ ॥੧੬੬॥ ਦੋਹਰਾ ॥ [7]ਚੰਡੀ ਕਾਲੀ ਦੁਹੂੰ ਮਿਲਿ ਕੀਨੋ ਇਹੈ ਬਿਚਾਰ ॥ ਹਉ ਹਨਿਹੋ ਤੂੰ ਸ੍ਰਉਨ ਪੀ ਅਰਿ ਦਲਿ ਡਾਰਹਿ ਮਾਰਿ ॥੧੬੭॥ ਸ੍ਵੈਯਾ ॥ [8]ਕਾਲੀ ਅਉ ਕੇਹਰਿ ਸੰਗਿ ਲੈ ਚੰਡਿ ਸੁ ਘੇਰੇ ਸਬੈ ਬਨ ਜੈਸੇ ਦਵਾ ਪੈ ॥ [9]ਚੰਡ ਕੇ ਬਾਨਨ ਤੇਜ ਪ੍ਰਭਾਵ ਤੇ ਦੈਤ ਜਰੈ ਜੈਸੇ ਈਟ ਅਵਾ ਪੈ ॥ [10]ਕਾਲਕਾ ਸ੍ਰਉਨ ਪੀਓ ਤਿਨ ਕੋ ਕਵਿ ਨੇ ਮਨ ਮੈ ਲੀਯੋ ਭਾਉ ਭਵਾਪੈ ॥ [11]ਮਾਨਹੁ ਸਿੰਧ ਕੋ ਨੀਰ ਸਬੈ ਮਿਲਿ ਧਾਇਕੈ ਜਾਇ ਪਰੇ ਹੈ ਤਵਾ ਪੈ ॥੧੬੮॥ [12]ਚੰਡ ਹਨੇ ਅਰੁ ਕਾਲਕਾ ਕੋਪ ਕੈ ਸ੍ਰਉਨਤ ਬਿੰਦਨ ਸੋ ਇਹ ਕੀਨੋ॥ [13]ਖਗ ਸੰਭਾਰ ਹਕਾਰ ਤਬੈ ਕਿਲਕਾਰ ਬਿਦਾਰ ਸਭੈ ਦਲੁ ਦੀਨੋ ॥ [14]ਆਮਿਖ ਸ੍ਰੌਨ ਅਚਿਓ ਬਹੁ ਕਾਲਕਾ ਤਾ ਛਬਿ ਮੈ ਕਵਿ ਇਉ ਮਨ ਚੀਨੋ ॥ [15]ਮਾਨੋ ਛੁਧਾਤੁਰ ਹੁਇਕੈ ਮਨੁੱਛ ਸੁ ਸਾਲਨ ਲਾਸਹਿ ਸੋ ਬਹੁ ਪੀਨੋ ॥੧੬੯॥ ਸ੍ਵੈਯਾ ॥ ਜੁੱਧ ਰਕਤ੍ਰ ਬੀਜ ਕਰਿਯੋ; ਧਰਨੀ ਪਰ ਯੌ ਸੁਰ ਦੇਖਤ ਸਾਰੇ ॥ [17]ਜੇਤਕ ਸ੍ਰੌਨ ਕੀ ਬੂੰਦ ਗਿਰੈ ਉਠ ਤੇਤਕ ਰੂਪ ਅਨੇਕਹਿ ਧਾਰੇ॥ [18]ਜੁਗਨਿ ਆਨ ਫਿਰੀ ਚਹੂੰ ਓਰ ਤੇ ਸੀਸ ਜਟਾ ਕਰ ਖੱਪਰ ਭਾਰੇ ॥ [19]ਸ੍ਰੌਨਤ ਬੂੰਦ ਪਰੈ ਅਚਵੈ ਸਭ ਖੱਗ ਲੈ ਚੰਡ ਪ੍ਰਚੰਡ ਸੰਘਾਰੇ ॥੧੭੦॥ [20]ਕਾਲੀ ਅਉ ਚੰਡ ਕੁਵੰਡ ਸੰਭਾਰ ਕੈ ਦੈਤ ਸੋ ਜੁੱਧ ਨਿਸੰਗ ਸਜਿਓ ਹੈ ॥ [21]ਮਾਰ ਮਹਾਂ ਰਨ ਮੱਧ ਭਈ ਪਹਰੇਕ ਲਉ ਸਾਰ ਸੋ ਸਾਰ ਬਜਿਓ ਹੈ ॥ [22]ਸ੍ਰਉਨਤ ਬਿੰਦ ਗਿਰਿਓ ਧਰਨੀ ਪਰ ਇਉ ਅਸਿ ਸੋ ਅਰ ਸੀਸ ਭਜਿਓ ਹੈ ॥ [23]ਮਾਨੋ ਅਤੀਤ ਕਰਿਯੋ ਚਿਤ ਕੋ ਧਨਵੰਤ ਸਭੈ ਨਿਜ ਮਾਲ ਤਜਿਓ ਹੈ ॥੧੭੧॥ ਸੋਰਠਾ ॥ [24]ਚੰਡੀ ਦਇਓ ਬਿਦਾਰ, ਸ੍ਰਉਨ ਪਾਨ ਕਾਲੀ ਕਰਿਓ ॥ ਛਿਨ ਮੈ ਡਾਰਿਓ ਮਾਰ, ਸ੍ਰਉਨਤਬਿੰਦ ਦਾਨਵ ਮਹਾਂ ॥੧੭੨॥

[25]ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ
ਰਕਤ ਬੀਜ ਬਧਹਿ ਨਾਮ ਪੰਚਮੋ ਧਿਆਇ ॥੫॥

ਸ੍ਵੈਯਾ ॥ [26]ਤੁੱਛ ਬਚੇ ਭਜ ਕੈ ਰਨ ਤਿਆਗ ਕੈ ਸੁੰਭ ਨਿਸੁੰਭ ਪੈ ਜਾਇ ਪੁਕਾਰੇ ॥ [27]ਸ੍ਰਉਨਤ ਬੀਜ ਹਨਿਓ ਦੁਹ ਨੇ ਮਿਲਿ, ਅਉਰ ਮਹਾਂ ਭਟ ਮਾਰ ਬਿਦਾਰੇ ॥ [28]ਇਉ

੧ ਯੁੱਧ ਦੇ ਵਿਚ ਬੜਾ ਭਿਆਨਕ ਭੈ ਫੈਲ ਗਿਆ ਜਿਵੇਂ ਪ੍ਰਭਾਤ ਸਮੇਂ ਸੂਰਜ ਦੇ ਚਮਕਾਰੇ ਨਾਲ ਹਨੇਰੇ ਨੂੰ ਜਾਣ ਲਈ ਰਾਹ ਨਹੀਂ ਲੱਭਦਾ ।

੨ ਇਉਂ ਸਮਝੋ ਜਿਵੇਂ ਸ੍ਰਿੰਗ ਪਰਬਤ ਨੂੰ ਚੀਰ ਕੇ ਗੰਗਾ ਜਮਨਾ ਦੀ ਧਾਰ ਧਰਤੀ 'ਤੇ ਡਿੱਗ ਗਈ ਸੀ ॥੧੬੫॥

੩ ਸ੍ਵੈਯਾ ॥ ਕਾਲੀ ਦੇ ਪ੍ਰਗਟ ਹੋਣ ਨਾਲ ਸੁਮੇਰ ਪਰਬਤ ਹਿੱਲ ਗਿਆ ਦੇਵ ਲੋਕ ਕੰਬ ਗਿਆ ਤੇ ਹਰ ਪਾਸੇ ਬੜੇ-ਬੜੇ ਭਾਰੀ ਪਹਾੜ ਭੱਜਣ ਲੱਗੇ ।

੪ ਚੌਦਾਂ ਲੋਕਾਂ ਦੇ ਵਿਚ ਹਲਚਲ ਪੈ ਗਈ ਬ੍ਰਹਮਾ ਦੇ ਮਨ ਵਿਚ ਬੜਾ ਭਾਰੀ ਭਰਮ ਖੜਾ ਹੋ ਗਿਆ ।

੫ ਸ਼ਿਵ ਜੀ ਦਾ ਧਿਆਨ ਟਿਕਾਉ ਵਿਚ ਨਾ ਰਿਹਾ ਤੇ ਧਰਤੀ ਫਟ ਗਈ, ਜਿਸ ਵੇਲੇ ਜ਼ੋਰ ਨਾਲ ਯੁੱਧ ਦੇ ਵਿਚ ਕਾਲੀ ਨੇ ਕਿਲਕਾਰੀ ਮਾਰੀ—ਜੈਕਾਰਾ ਛੱਡਿਆ

੬ ਦੈਂਤਾਂ ਦੇ ਮਾਰਨ ਵਾਸਤੇ ਜਦੋਂ ਹੱਥ ਵਿਚ ਕਾਲ ਜਿਹੀ ਕਾਲੀ ਨੇ ਕ੍ਰਿਪਾਨ ਲਈ ॥੧੬੬॥

੭ ਦੋਹਰਾ ॥ ਕਾਲੀ ਤੇ ਚੰਡੀ ਦੋਹਾਂ ਨੇ ਮਿਲ ਕੇ ਇਹ ਵਿਚਾਰ ਕੀਤਾ ਕਿ ਮੈਂ ਮਾਰਾਂਗੀ, ਤੂੰ ਖ਼ੂਨ ਪੀਂਦੀ ਜਾਹ, ਦੁਸ਼ਮਣ ਦੇ ਦਲ ਨੂੰ ਮਾਰ ਕੇ ਸੁੱਟ ਦਿਆਂਗੀਆਂ ਆਪਾਂ ਦੋਵੇਂ ॥੧੬੭॥

੮ ਸ੍ਵੈਯਾ ॥ ਕਾਲੀ ਤੇ ਸ਼ੇਰ ਨਾਲ ਲੈ ਕੇ ਚੰਡੀ ਨੇ ਦੈਂਤ ਜਾ ਘੇਰੇ ਸਾਰੇ ਦੇ ਸਾਰੇ ਜਿਸ ਤਰ੍ਹਾਂ ਜੰਗਲ ਨੂੰ ਅੱਗ ਲਪੇਟ ਵਿਚ ਲੈ ਲੈਂਦੀ ਹੈ ।

੯ ਚੰਡੀ ਦੇ ਤੇਜ਼ ਬਾਣਾਂ ਦੀ ਮਾਰ ਦੇ ਨਾਲ ਦੈਂਤ ਇਉਂ ਜਲਣ ਲੱਗੇ ਜਿਵੇਂ ਇੱਟਾਂ ਆਵੇ ਵਿਚ ਸੜਦੀਆਂ ਹਨ ।

੧੦ ਜਿਸ ਤਰ੍ਹਾਂ ਕਾਲਕਾ ਲਹੂ ਉਨ੍ਹਾਂ ਦਾ ਪੀ ਰਹੀ ਸੀ ਕਵੀ ਨੇ ਉਸ ਪ੍ਰਭਾਵ ਨੂੰ ਆਪਣੇ ਮਨ ਵਿਚ ਇਉਂ ਲਿਆ ਹੈ।

੧੧ ਜਾਣੋ ਕਿ ਸਮੁੰਦਰ ਦਾ ਪਾਣੀ ਸਾਰਾ ਹੀ ਇਕੱਠਾ ਹੋ ਕੇ ਤੱਤੇ ਤਵੇ 'ਤੇ ਜਾ ਪਿਆ ਹੈ ਤੇ ਸੜ ਗਿਆ ਹੈ ॥੧੬੮॥

੧੨ ਚੰਡੀ ਮਾਰੀ ਜਾਂਦੀ ਹੈ ਕਾਲਕਾ ਕ੍ਰੋਧ ਦੇ ਨਾਲ ਸ੍ਰਉਣਤਬਿੰਦ ਦੇ ਨਾਲ ਇਹ ਕੰਮ ਕੀਤਾ ।

੧੩ ਖੰਡਾ ਸੰਭਾਲ ਕੇ ਵੰਗਾਰ ਕੇ ਤੇ ਉਸੇ ਵੇਲੇ ਕਿਲਕਾਰੀ ਮਾਰ ਕੇ ਸਾਰਾ ਦਲ ਨਾਸ਼ ਕਰ ਦਿੱਤਾ ।

੧੪ ਮਾਸ ਤੇ ਖ਼ੂਨ ਕਾਲਕਾ ਨੇ ਖਾ ਪੀ ਲਿਆ ਉਸ ਵੇਲੇ ਦੀ ਸੋਭਾ ਕਵੀ ਨੇ ਮਨ ਵਿਚ ਇਉਂ ਵੇਖੀ ਕਿ—

੧੫ ਜਾਣੋ ਕਿ ਭੁੱਖੇ ਮਨੁੱਖ ਨੇ ਬਹੁਤ ਸਾਰੇ ਮਾਸ ਨੂੰ ਖਾ ਕੇ ਸ਼ੋਰਾ ਪੀ ਲਿਆ ਹੈ ॥੧੬੯॥

੧੬ ਸ੍ਵੈਯਾ ॥ ਜਿਹੜਾ ਯੁੱਧ ਰਕਤਬੀਜ ਨੇ ਧਰਤੀ 'ਤੇ ਕੀਤਾ ਉਸ ਨੂੰ ਇਸ ਤਰ੍ਹਾਂ ਸਾਰੇ ਦੇਵਤੇ ਵੇਖਦੇ ਸਨ ।

੧੭ ਜਿੰਨੀਆਂ ਵੀ ਲਹੂ ਦੀਆਂ ਬੂੰਦਾਂ ਹੇਠ ਡਿਗਦੀਆਂ ਸਨ ਉਹਨਾਂ ਵਿਚ ਅਨੇਕਾਂ ਹੀ ਰੂਪ ਧਾਰ ਕੇ ਦੈਂਤ ਉੱਠ ਕੇ ਖੜੇ ਹੋ ਜਾਂਦੇ ਸਨ ।

੧੮ ਚਾਰੇ ਪਾਸੇ ਤੋਂ ਜੋਗਨੀਆਂ ਪਹੁੰਚੀਆਂ ਜਿਨ੍ਹਾਂ ਦੇ ਸਿਰਾਂ 'ਤੇ ਜਟਾਂ ਤੇ ਹੱਥਾਂ ਵਿਚ ਵੱਡੇ-ਵੱਡੇ ਖੱਪਰ ਫੜੇ ਹੋਏ ਸਨ ।

੧੯ ਜਿਹੜੀ ਲਹੂ ਦੀ ਬੂੰਦ ਨਿਕਲੇ ਉਹ ਸਭ ਪੀਈ ਜਾਂਦੀਆਂ, ਤਲਵਾਰ ਲੈ ਕੇ ਚੰਡੀ ਬੜੇ ਬਲ ਦੇ ਨਾਲ ਮਾਰੀ ਜਾਂਦੀ ॥੧੭੦॥

੨੦ ਕਾਲੀ ਅਤੇ ਚੰਡੀ ਨੇ ਕਮਾਨਾਂ ਸੰਭਾਲ ਕੇ ਦੈਂਤਾਂ ਨੂੰ ਬੇਧੜਕ ਹੋ ਕੇ ਯੁੱਧ ਮਚਾ ਦਿੱਤਾ ਹੈ ।

੨੧ ਯੁੱਧ ਦੇ ਵਿਚ ਮਹਾਨ ਮਾਰ ਪਈ, ਇਕ ਪਹਿਰ ਤੱਕ ਲੋਹੇ ਨਾਲ ਲੋਹਾ ਖੜਕਦਾ ਰਿਹਾ । ਅੰਤ ਨੂੰ

੨੨ ਸ੍ਰਉਣਤਬਿੰਦ ਦੈਂਤ ਧਰਤੀ 'ਤੇ ਡਿੱਗ ਪਿਆ, ਇਸ ਤਰ੍ਹਾਂ ਤਲਵਾਰ ਦੇ ਨਾਲ ਵੈਰੀ ਦਾ ਸਿਰ ਟੁੱਟ ਗਿਆ ।

੨੩ ਮਾਨੋ ਕਿਸੇ ਧਨੀ ਨੇ ਧਨ ਦਾ ਤਿਆਗ ਕਰਕੇ ਅਤੀਤ ਭਾਵ (ਸੰਨਿਆਸ) ਲੈ ਲਿਆ । ਸਭ ਕੁਝ ਛੱਡ ਗਿਆ ॥੧੭੧॥

੨੪ ਸੋਰਠਾ ॥ ਚੰਡੀ ਨੇ ਮਾਰ ਕੇ ਮੁਕਾ ਦਿੱਤਾ ਅਤੇ ਕਾਲਕਾ ਨੇ ਖ਼ੂਨ ਪੀ ਲਿਆ ॥ ਛਿਨ ਦੇ ਵਿਚ ਮਾਰ ਕੇ ਸੁੱਟ ਦਿੱਤਾ ਮਹਾਂ ਦੈਂਤ ਸ੍ਰਉਣਤਬਿੰਦ ਨੂੰ ॥੧੭੨॥

੨੫ ਇਥੇ ਸਮਾਪਤ ਹੈ ਮਾਰਕੰਡੇ ਪੁਰਾਣ ਦਾ ਸ੍ਰੀ ਚੰਡੀ ਚਰਿੱਤ੍ਰ ਉਕਤ ਬਲਾਸ ਦਾ ਰਕਤਬੀਜ ਦੀ ਮੌਤ ਪੰਜਵਾਂ ਅਧਿਆਇ ॥੫॥

੨੬ ਸ੍ਵੈਯਾ ॥ ਕੁਝ ਥੋੜ੍ਹੇ ਜਿਹੇ ਦੈਂਤ ਬਚੇ ਸਨ ਉਹ ਭੱਜ ਕੇ ਰਣ ਨੂੰ ਛੱਡ ਕੇ, ਸੁੰਭ-ਨਿਸੁੰਭ ਪਾਸ ਜਾ ਕੇ ਹਾਲ ਦੁਹਾਈ ਕਰਨ ਲੱਗੇ ਤੇ ਕਿਹਾ ਕਿ—

੨੭ ਸ੍ਰਉਣਤਬੀਜ ਮਾਰ ਦਿੱਤਾ ਹੈ ਦੋਹਾਂ ਨੇ ਮਿਲ ਕੇ, ਹੋਰ ਵੀ ਮਹਾਨ ਸੂਰਮੇ ਮਾਰ ਕੇ ਮੁਕਾ ਦਿੱਤੇ ਹਨ ।

੨੮ ਇਸ ਤਰ੍ਹਾਂ ਸੁਣ ਕੇ—

[1]ਸੁਨਿਕੈ ਉਨਿ ਕੇ ਮੁਖ ਤੇ ਤਬ ਬੋਲਿ ਉਠਿਓ ਕਰਿ ਖੱਗ ਸੰਭਾਰੇ ॥ [2]ਇਉ ਹਨਿਹੋ ਬਰਚੰਡਿ ਪ੍ਰਚੰਡਿ ਅਜਾ ਬਨ ਮੈ ਜਿਮ ਸਿੰਘ ਪਛਾਰੇ ॥੧੭੩॥[3] ਦੋਹਰਾ॥ ਸਕਲ ਕਟਕ ਕੇ ਭਟਨ ਕੋ ਦਇਓ ਜੁੱਧ ਕੋ ਸਾਜ ॥ ਸਸਤ੍ਰ ਪਹਰ ਕੈ ਇਉ ਕਹਿਓ ਹਨਿਹੋ ਚੰਡਹਿ ਆਜੁ ॥੧੭੪॥ [4]ਸ੍ਵੈਯਾ ॥ ਕੋਪ ਕੈ ਸੁੰਭ ਨਿਸੁੰਭ ਚਢੇ ਧੁਨਿ ਦੁੰਦਭ ਕੀ ਦਸਹੂੰ ਦਿਸ ਧਾਈ ॥ [5]ਪਾਇਕ ਅਗ੍ਰ ਭਏ ਮਧਿ ਬਾਜ ਰਥੀ ਰਥ ਸਾਜ ਕੈ ਪਾਂਤਿ ਬਨਾਈ ॥ [6]ਮਾਤੇ ਮਤੰਗ ਕੇ ਪੁੰਜਨ ਊਪਰਿ ਸੁੰਦਰ ਤੁੰਗ ਧੁਜਾ ਫਹਰਾਈ॥ [7]ਸਕ੍ਰ ਸੋ ਜੁੱਧ ਕੇ ਹੇਤ ਮਨੋ ਧਰਿ ਛਾਡਿ ਸਪੱਛ ਉਡੇ ਗਿਰਰਾਈ॥੧੭੫॥ [8]ਦੋਹਰਾ॥ ਸੁੰਭ ਨਿਸੁੰਭ ਬਨਾਇ ਦਲੁ ਘੇਰਿ ਲਇਓ ਗਿਰ ਰਾਜ ॥ ਕਵਚ ਅੰਗ ਕਸਿ ਕੋਪ ਕਰਿ ਉਠੇ ਸਿੰਘ ਜਿਉ ਗਾਜ ॥੧੭੬॥ [9]ਸ੍ਵੈਯਾ॥ ਸੁੰਭ ਨਿਸੁੰਭ ਸੁ ਬੀਰ ਬਲੀ ਮਨ ਕੋਪ ਭਰੇ ਰਨ ਭੂਮਹਿ ਆਏ ॥ [10]ਦੇਖਨ ਮੈ ਸੁਭ ਅੰਗ ਉਤੰਗ ਤੁਰਾ ਕਰਿ ਤੇਜ ਧਰਾ ਪਰ ਧਾਏ ॥ [11]ਧੂਰ ਉਡੀ ਤਬ ਤਾ ਛਿਨ ਮੈ ਤਿਹ ਕੇ ਕਨਕਾ ਪਗ ਸੋਂ ਲਪਟਾਏ ॥ [12]ਠਉਰ ਅਡੀਠ ਕੇ ਜੈ ਕਰਬੇ ਕਹਿ ਤੇਜ ਮਨੋ ਮਨ ਸੀਖਨ ਆਏ ॥੧੭੭॥ [13]ਦੋਹਰਾ ॥ ਚੰਡਿ ਕਾਲਕਾ ਸ੍ਰਵਨ ਮੈ ਤਨਕ ਭਨਕ ਸੁਨਿ ਲੀਨ॥ ਉਤਰ ਸ੍ਰਿੰਗ ਗਿਰ ਰਾਜ ਤੇ ਮਹਾਂ ਕੁਲਾਹਲਿ ਕੀਨ ॥੧੭੮॥ [14]ਸ੍ਵੈਯਾ ॥ ਆਵਤ ਦੇਖਿਕੈ ਚੰਡ ਪ੍ਰਚੰਡਿ ਕੋ ਕੋਪ ਕਰਿਓ ਮਨ ਮੈ ਅਤਿ ਦਾਨੋ ॥ [15]ਨਾਸ ਕਰੋ ਇਹ ਕੋ ਛਿਨ ਮੈ ਕਰਿ ਬਾਨ ਸੰਭਾਰ ਬਡੋ ਧਨੁ ਤਾਨੋ ॥ [16]ਕਾਲੀ ਕੇ ਬੱਕ੍ਰ ਬਿਲੋਕਨ ਤੇ ਸੁ ਉਠਿਓ ਮਨ ਮੈ ਭ੍ਰਮ ਜਿਉ ਜਮ ਜਾਨੋ ॥ [17]ਬਾਨ ਸਮੂਹ ਚਲਾਇ ਦਏ ਕਿਲਕਾਰ ਉਠਿਓ ਜੁ ਪ੍ਰਲੈ ਘਨ ਮਾਨੋ॥੧੭੯॥ [18]ਬੈਰਨ ਕੇ ਘਨ ਸੇ ਦਲ ਪੈਠਿ ਲਇਓ ਕਰਿ ਮੈ ਧਨੁ ਸਾਇਕੁ ਐਸੇ ॥ [19]ਸਿਆਮ ਪਹਾਰ ਸੇ ਦੈਤ ਹਨੇ ਤਮ ਜੈਸੇ ਹਰੇ ਰਵਿ ਕੀ ਕਿਰਨੈ ਸੇ॥ [20]ਭਾਜ ਗਈ ਧੁਜਨੀ ਡਰਿਕੈ ਕਬਿ ਕੋਊ ਕਹੈ ਤਿਹ ਕੀ ਛਬਿ ਕੈਸੇ ॥ [21]ਭੀਮ ਕੋ ਸ੍ਰਉਨ ਭਰਿਓ ਮੁਖ ਦੇਖਿ ਕੈ ਛਾਡਿ ਚਲੇ ਰਨ ਕਉਰਉ ਜੈਸੇ ॥੧੮੦॥ [22]ਕਬਿਤੁ॥ ਆਗਿਆ ਪਾਇ ਸੁੰਭ ਕੀ ਸੁ ਮਹਾਂ ਬੀਰ ਧੀਰ ਜੋਧੇ ਆਏ ਚੰਡ ਊਪਰ ਸੁ ਕ੍ਰੋਧ ਕੈ ਬਨੀ ਠਨੀ ॥ [23]ਚੰਡਕਾ ਲੈ ਬਾਨ ਅਉ ਕਮਾਨ ਕਾਲੀ ਕਿਰਪਾਨ ਛਿਨ ਮਧਿ ਕੈ ਕੈ ਬਲ ਸੁੰਭ ਕੀ ਹਨੀ ਅਨੀ☉ ॥ [24]ਡਰਤ ਜਿ ਖੇਤ ਮਹਾਂ ਪ੍ਰੇਤ ਕੀਨੇ ਬਾਨਨ ਸੋ ਬਿਚਲ ਬਿਥਰ ਐਸੇ ਭਾਜਗੀ ਅਨੀ ਕਨੀ ॥ [25]ਜੈਸੇ ਬਾਰੂ ਥਲ ਮੈ ਸਬੂਹ ਬਹੇ ਪਉਨ ਹੂੰ ਕੇ ਧੂਰ ਉਡਿ ਚਲੇ ਹੁਇਕੈ ਕੋਟਿਕ ਕਨੀ ਕਨੀ

☉ ਅਨੀ ਫੌਜ ਦੀ ਉਸ ਗਿਣਤੀ ਦਾ ਨਾਮ ਹੈ ਜਿਸ ਵਿਚ ੨੧੮੭ ਹਾਥੀ ਹੋਣ, ਤੇ ੨੧੮੭ ਰਥ ਹੋਣ, ੬੫੬੧ ਘੋੜੇ ਹੋਣ, ੧੦੯੩੫ ਪੈਦਲ ਹੋਣ ਤਾਂ ਇਹ ਸੈਨਾ ਦੀ ਇਕ ਅਨੀ ਕਹੀ ਜਾਂਦੀ ਹੈ ।

੧ ਉਹਨਾਂ ਦੇ ਮੂੰਹ ਤੋਂ ਸ੍ਰਉਣਤਬਿੰਦ ਸਮੇਤ ਸਾਰੇ ਸੂਰਮੇ ਸੈਨਾ ਸਮੇਤ ਮਾਰੇ ਗਏ ਸੁਣ ਕੇ ਹੱਥ ਵਿਚ ਤਲਵਾਰ ਲੈ ਕੇ ਬੋਲਿਆ ਕਿ ਮੈਂ—

੨ ਇਸ ਤਰ੍ਹਾਂ ਮਾਰਾਂਗਾ ਉਸ ਕਾਲੀ ਤੇ ਚੰਡੀ ਨੂੰ ਜਿਵੇਂ ਜੰਗਲ ਵਿਚ ਸ਼ੇਰ ਬੱਕਰੀ ਨੂੰ ਮਾਰਦਾ ਹੈ ॥੧੭੩॥

੩ ਦੋਹਰਾ ॥ ਸਾਰੇ ਹੀ ਫੌਜੀਆਂ ਨੂੰ ਜੁੱਧ ਦਾ ਸਾਮਾਨ ਵੰਡ ਦਿੱਤਾ। ਆਪ ਸ਼ਸਤਰ ਪਹਿਨ ਕੇ ਇਸ ਤਰ੍ਹਾਂ ਕਿਹਾ ਕਿ ਮੈਂ ਚੰਡੀ ਨੂੰ ਅੱਜ ਹੀ ਮਾਰ ਦਿਆਂਗਾ ॥੧੭੪॥

੪ ਸ੍ਵੈਯਾ ॥ ਕ੍ਰੋਧ ਦੇ ਨਾਲ ਸੁੰਭ ਤੇ ਨਿਸੁੰਭ ਦੋਨੋਂ ਭਾਈਆਂ ਨੇ ਚੜ੍ਹਾਈ ਕਰ ਦਿੱਤੀ, ਧੌਂਸੇ ਦੀ ਆਵਾਜ਼ ਦਸੋਂ ਪਾਸੇ ਫੈਲ ਗਈ ।

੫ ਪੈਦਲ ਸੈਨਾ ਅੱਗੇ ਹੋ ਗਈ, ਵਿਚਕਾਰ ਘੋੜੇ ਤੇ ਉਸ ਦੇ ਪਿੱਛੇ ਰਥੀ ਸੈਨਾ ਤੇ ਰੱਥ ਤਿਆਰ ਕਰਕੇ ਕਤਾਰ ਵਿਚ ਲਾ ਲਏ ।

੬ ਮਸਤੇ ਹੋਏ ਹਾਥੀਆਂ ਦੇ ਹੌਦਿਆਂ ਦੇ ਉੱਤੇ ਬੜੇ ਸੋਹਣੇ ਝੰਡੇ ਝੁਲਾ ਦਿੱਤੇ । ਉਹ ਝੰਡੇ ਉੱਪਰ ਝੂਲਦੇ ਇਉਂ

੭ ਜਾਪਦੇ ਸਨ ਮਾਨੋ ਕਿ ਇੰਦਰ ਨਾਲ ਯੁੱਧ ਕਰਨ ਲਈ ਧਰਤੀ ਤੋਂ ਉੱਤੇ ਉੱਠ ਕੇ ਪੰਛੀਆਂ ਵਾਂਗ ਪਹਾੜ ਉੱਡੇ ਜਾਂਦੇ ਹਨ ॥੧੭੫॥

੮ ਦੋਹਰਾ ॥ ਸੁੰਭ ਤੇ ਨਿਸੁੰਭ ਨੇ ਦਲ ਜੋੜ ਕੇ ਪਹਾੜ ਦੇ ਰਾਜੇ ਸੁਮੇਰ ਪਰਬਤ ਨੂੰ ਘੇਰਾ ਪਾ ਲਿਆ । ਲੋਹੇ ਦੇ ਸੰਜੋਅ ਤੇ ਕਵਚ ਸਰੀਰ 'ਤੇ ਕੱਸ ਲਏ ਕ੍ਰੋਧ ਦੇ ਨਾਲ, ਸ਼ੇਰ ਵਾਂਗ ਗੱਜ ਕੇ ਉੱਠਿਆ ॥੧੭੬॥

੯ ਸ੍ਵੈਯਾ ॥ ਸੁੰਭ ਤੇ ਨਿਸੁੰਭ ਦੋਵੇਂ ਬਲੀ ਸੂਰਮੇ ਮਨ ਦੇ ਵਿਚ ਕ੍ਰੋਧ ਦੇ ਭਰੇ ਹੋਏ ਰਣ ਭੂਮੀ ਵਿਚ ਆ ਗਏ ।

੧੦ ਜਿਨ੍ਹਾਂ ਦੇ ਸਰੀਰ ਵੇਖਣ ਲਈ ਬੜੇ ਸੁੰਦਰ ਸਨ ਤੇ ਉੱਚੇ ਕੱਦਾਵਰ, ਘੋੜਿਆਂ ਨੂੰ ਦੁੜਾਉਂਦੇ ਹੋਏ ਧਰਤੀ ਦੇ ਉੱਪਰ ਨੱਸੇ ।

੧੧ ਉਸ ਵੇਲੇ ਧੂੜ ਉੱਡੀ ਘੋੜਿਆਂ ਦੇ ਪੈਰਾਂ ਨਾਲ ਉਹ ਉੱਡ ਕੇ ਉਹਨਾਂ ਦੀਆਂ ਪੱਗਾਂ ਨਾਲ ਚਿੰਬੜ ਗਏ ।

੧੨ ਮਾਨੋ ਨਾ ਦੇਖੀ ਹੋਈ ਥਾਂ ਨੂੰ ਫਤਹਿ ਕਰਨ ਲਈ ਤੇਜ਼ੀ ਸਿੱਖਣ ਲਈ ਆਏ ਹਨ ॥੧੭੭॥

੧੩ ਦੋਹਰਾ ॥ ਚੰਡੀ ਤੇ ਕਾਲਕਾ ਦੇ ਕੰਨ ਨੇ ਥੋੜ੍ਹੀ ਜਿਹੀ ਭਿਣਕ ਭਾਵ ਆਵਾਜ਼ ਸੁਣ ਲਈ । ਸੁਮੇਰ ਪਰਬਤ ਤੋਂ ਉੱਤਰ ਕੇ ਬੜਾ ਹੱਲਾ ਬੋਲ ਦਿੱਤਾ ॥੧੭੮॥

੧੪ ਸ੍ਵੈਯਾ ॥ ਚੰਡੀ ਬਲਵਾਨ ਨੂੰ ਸਾਹਮਣਿਓਂ ਆਉਂਦੀ ਵੇਖ ਕੇ ਦੈਂਤ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ ਅਤੇ ਮਨ ਵਿਚ

੧੫ ਸੰਕਲਪ ਕੀਤਾ ਕਿ ਮੈਂ ਇਸ ਨੂੰ ਹੁਣੇ ਇਕ ਪਲ ਵਿਚ ਨਾਸ਼ ਕਰ ਦਿਆਂਗਾ, ਹੱਥ ਦੇ ਵਿਚ ਤੀਰ ਫੜ੍ਹ ਕੇ ਕਮਾਨ ਤੇ ਧਰ ਕੇ ਬੜੇ ਜ਼ੋਰ ਨਾਲ ਤਾਣ ਲਿਆ ।

੧੬ ਜਿਸ ਵੇਲੇ ਉਸ ਨੇ ਕਾਲੀ ਦੇ ਚਿਹਰੇ ਵੱਲ ਵੇਖਿਆ ਤਾਂ ਉਸ ਦੇ ਮਨ ਵਿਚ ਇਹੋ ਜਿਹਾ ਭਰਮ ਉੱਠਿਆ ਕਿ ਉਸ ਨੇ ਕਾਲੀ ਨੂੰ ਯਮ ਦੇ ਰੂਪ ਵਿਚ ਜਾਣਿਆ ਹੈ ਪਰ ਫੇਰ ਵੀ—

੧੭ ਸਾਰੇ ਬਾਣ ਉਸ ਨੇ ਚਲਾ ਦਿੱਤੇ ਅਤੇ ਇਉਂ ਗਰਜ ਕੇ (ਕਿਲਕ) ਲਲਕਾਰ ਮਾਰੀ ਜਿਵੇਂ ਬੱਦਲ ਗਰਜਦਾ ਹੈ, ਪਰਲੋ ਸਮੇਂ ॥੧੭੯॥

੧੮ ਉਧਰ ਦੇਵੀ ਨੇ ਵੀ ਵੈਰੀ ਦੇ ਦਲ ਵਿਚ ਦਾਖਲ ਹੋ ਕੇ ਧਨੁੱਖ ਹੱਥ ਵਿਚ ਲੈ ਲਿਆ ਜੋ ਇਸ ਤਰ੍ਹਾਂ ਸੀ, ਜਿਵੇਂ

੧੯ ਸੂਰਜ ਦੀਆਂ ਕਿਰਨਾਂ ਕਾਲੇ ਹਨੇਰੇ ਨੂੰ ਉਡਾ ਦਿੰਦੀਆਂ ਹਨ ਉਸੇ ਤਰ੍ਹਾਂ ਦੇਵੀ ਨੇ ਕਾਲ ਧੂਤ ਪਹਾੜ ਜਿਹੇ ਦੈਂਤ ਉਡਾ ਦਿੱਤੇ।

੨੦ ਡਰ ਕੇ ਸਾਰੀ ਸੈਨਾ ਭੱਜ ਗਈ ਕੋਈ ਕਵੀ ਹੁਣ ਉਸ ਦੀ ਸੋਭਾ ਕਿਸ ਤਰ੍ਹਾਂ ਕਹੇ? ਇਉਂ ਜਾਣ ਲਉ ਕਿ—

੨੧ ਜਿਸ ਤਰ੍ਹਾਂ ਭੀਮ ਦਾ ਲਹੂ ਰੱਤਾ ਲਾਲ ਮੂੰਹ ਵੇਖ ਕੇ ਯੁੱਧ ਨੂੰ ਛੱਡ ਕੇ ਕੌਰਵਾਂ ਦੀ ਸੈਨਾ ਭੱਜ ਗਈ ਸੀ ॥੧੮੦॥

੨੨ ਕਬਿੱਤ ॥ ਸੁੰਭ ਦਾ ਹੁਕਮ ਮੰਨ ਕੇ ਮਹਾਂ ਬਲੀ ਤੇ ਧੀਰਜ ਵਾਲੇ ਸੂਰਮੇ ਯੋਧੇ ਬਣ-ਠਣ ਕੇ ਆ ਪਏ ਚੰਡੀ 'ਤੇ ਚੜ੍ਹਾਈ ਕਰ ਕੇ ।

੨੩ ਚੰਡਕਾ ਨੇ ਬਾਣ ਤੇ ਕਮਾਨ ਲੈ ਲਏ । ਕਾਲੀ ਨੇ ਕ੍ਰਿਪਾਨ ਫੜ ਕੇ ਇਕ ਪਲ ਵਿਚ ਬਲ ਧਾਰ ਕੇ ਸੁੰਭ ਦੀ ਸੈਨਾ ਮਾਰ ਦਿੱਤੀ ।

੨੪ ਡਰ ਕੇ ਪ੍ਰੇਤਾਂ ਜਿਹੇ ਦੈਂਤ ਰਣ ਭੂਮੀ ਨੂੰ ਛੱਡ ਕੇ ਭੱਜ ਗਏ। ਬਾਕੀ ਦੇ ਤੀਰਾਂ ਨਾਲ ਮੁਰਦੇ ਲਾਸ਼ਾਂ ਬਣਾ ਕੇ ਸਥਾਰ ਲਾ ਦਿੱਤੇ ਬਹੁਤੇ ਇਕੱਲੇ-ਇਕੱਲੇ ਹੋ ਕੇ ਭੱਜ ਗਏ ।

੨੫ ਜਿਸ ਤਰ੍ਹਾਂ ਮਾਰੂ ਧਰਤੀ ਦੇ ਵਿਚੋਂ ਹਨੇਰੀ ਆਉਣ ਨਾਲ ਧੂੜ, ਮਿੱਟੀ, ਰੇਤ ਕਿਣਕਾ-ਕਿਣਕਾ ਹੋ ਕੇ ਉੱਡ ਜਾਂਦੀ ਹੈ, ਕਰੋੜਾਂ ਹੀ ਕਿਣਕੇ ਇਕੱਲੇ-ਇਕੱਲੇ ਹੋ ਕੇ (ਕਣੀ-ਕਣੀ ਬਣਕੇ) ॥੧੮੧॥

॥੧੮੧॥ ਸ੍ਵੈਯਾ ॥ [੧]ਖੱਗ ਲੈ ਕਾਲੀ ਅਉ ਚੰਡੀ ਕੁਵੰਡਿ ਬਿਲੋਕ ਕੈ ਦਾਨਵ ਇਉ ਦਬਟੇ ਹੈ ॥ [੨]ਕੇਤਕ ਚਾਬ ਗਈ ਮੁਖਿ ਕਾਲਕਾ ਕੇਤਿਨ ਕੇ ਸਿਰ ਚੰਡਿ ਕਟੇ ਹੈ ॥ [੩]ਸ੍ਰਉਨਤ ਸਿੰਧ ਭਇਓ ਧਰ ਮੈ ਰਨ ਛਾਡ ਗਏ ਇਕ ਦੈਤ ਫਟੇ ਹੈ ॥ [੪]ਸੁੰਭ ਪੈ ਜਾਇ ਕਹੀ ਤਿਨ ਇਉ ਬਹੁ ਬੀਰ ਮਹਾਂ ਤਿਹ ਠਉਰ ਲਟੇ ਹੈ ॥੧੮੨॥ [੫]ਦੋਹਰਾ ॥ ਦੇਖਿ ਭਇਆਨਕ ਜੁੱਧ ਕੋ ਕੀਨੋ ਬਿਸਨ ਬਿਚਾਰਿ ॥ [੬]ਸਕਤ [ੳ]ਸਹਾਇਤ ਕੇ ਨਮਿਤ ਭੇਜੀ ਰਨਹਿ ਮੰਝਾਰ[ਅ] ॥੧੮੩॥ [੭]ਸ੍ਵੈਯਾ ॥ ਆਇਸ ਪਾਇ ਸਭੈ ਸਕਤੀ ਚਲਿਕੈ ਤਹਾਂ ਚੰਡ ਪ੍ਰਚੰਡ ਪੈ ਆਈ ॥ [੮]ਦੇਵੀ ਕਹਿਓ ਤਿਨ ਕੋ ਕਰ ਆਦਰੁ ਆਈ ਭਲੇ ਜਨੁ ਬੋਲ ਪਠਾਈ ॥ [੯]ਤਾ ਛਬਿ ਕੀ ਉਪਮਾ ਅਤਿਹੀ ਕਵਿ ਨੇ ਅਪਨੇ ਮਨ ਮੈ ਲਖਿ ਪਾਈ ॥ [੧੦]ਮਾਨਹੁ ਸਾਵਨ ਮਾਸ ਨਦੀ ਚਲਿਕੈ ਜਲ ਰਾਸ ਮੈ ਆਨ ਸਮਾਈ ॥੧੮੪॥ [੧੧]ਸ੍ਵੈਯਾ ॥ ਦੇਖਿ ਮਹਾਂ ਦਲੁ ਦੇਵਨ ਕੋ ਬਰ ਬੀਰ ਸੁ ਸਾਮੁਹੇ ਜੁੱਧ ਕੋ ਧਾਏ ॥ [੧੨]ਬਾਨਨਿ ਸਾਥ ਹਨੇ ਬਲੁ ਕੈ ਰਨ ਮੈ ਬਹੁ ਆਵਤ ਬੀਰ ਗਿਰਾਏ ॥ [੧੩]ਦਾੜਨ ਸਾਥਿ ਚਬਾਇ ਗਈ ਕਲਿ ਅਉਰ ਗਹੇ ਚਹੂੰ ਓਰ ਬਗਾਏ ॥ [੧੪]ਰਾਵਨ ਸੋ ਰਿਸ ਕੈ ਰਨ ਮੈ ਪਤਿ ਭਾਲਕ ਜਿਉ ਗਿਰ ਰਾਜ ਚਲਾਏ ॥੧੮੫॥ [੧੫]ਫੇਰ ਲੈ ਪਾਨ ਕ੍ਰਿਪਾਨ ਸੰਭਾਰ ਕੈ ਦੈਤਨ ਸੋ ਬਹੁ ਜੁੱਧੁ ਕਰਿਓ ਹੈ ॥ [੧੬]ਮਾਰ ਬਿਦਾਰ ਸੰਘਾਰ ਦਏ ਬਹੁ ਭੂਮ ਪਰੇ ਭਟ ਸ੍ਰਉਨ ਝਰਿਓ ਹੈ ॥ [੧੭]ਗੂਦ ਬਹਿਓ ਅਰ ਸੀਸਨ ਤੇ ਕਵਿ ਨੇ ਤਿਹ ਕੋ ਇਹ ਭਾਉ ਧਰਿਓ ਹੈ ॥ [੧੮]ਮਾਨੋ ਪਹਾਰ ਕੇ ਸ੍ਰਿੰਗਹੁ ਤੇ ਧਰਨੀ ਪਰ ਆਨ ਤੁਸਾਰ ਪਰਿਓ ਹੈ ॥੧੮੬॥ [੧੯]ਦੋਹਰਾ ॥ ਭਾਜ ਗਈ ਧੁਜਨੀ ਸਭੇ ਰਹਿਓ ਨ ਕਛੂ ਉਪਾਉ ॥ [੨੦]ਸੁੰਭ ਨਿਸੁੰਭਹਿ ਸੋ ਕਹਿਓ ਦਲੁ ਲੈ ਤੁਮ ਹੂੰ ਜਾਹੁ ॥੧੮੭॥ [੨੧]ਸ੍ਵੈਯਾ ॥ ਮਾਨ ਕੈ ਸੁੰਭ ਕੋ ਬੋਲ ਨਿਸੁੰਭੁ ਚਲਿਓ ਦਲ ਸਾਜ ਮਹਾਂ ਬਲ ਐਸੇ ॥ [੨੨]ਭਾਰਥ ਜਿਉ ਰਨ ਮੈ ਰਿਸ ਪਾਰਥ ਕ੍ਰੁਧ ਕੈ ਜੁੱਧੁ ਕਰਿਓ ਕਰਨੈ ਸੇ ॥ [੨੩]ਚੰਡਿ ਕੇ ਬਾਨ ਲਗੇ ਬਹੁ ਦੈਤ ਕਉ ਫੋਰਿਕੈ ਪਾਰ ਭਏ ਤਨ ਕੈਸੇ ॥ [੨੪]ਸਾਵਨ ਮਾਸ ਕ੍ਰਿਸਾਨ ਕੇ ਖੇਤ ਉਗੇ ਮਨੋ ਧਾਨ ਕੇ ਅੰਕੁਰ ਜੈਸੇ ॥੧੮੮॥ [੨੫]ਸ੍ਵੈਯਾ ॥ ਬਾਨਨ ਸਾਥ ਗਿਰਾਇ ਦਏ ਬਹੁਰੋ ਅਸਿ ਲੈ ਕਰਿ ਇਉ ਰਨ ਕੀਨੋ ॥ [੨੬]ਮਾਰਿ ਬਿਦਾਰਿ ਦਈ ਧੁਜਨੀ ਸਭ ਦਾਨਵ ਕੋ ਬਲੁ ਹੁਇ ਗਇਓ ਛੀਨੋ ॥ [੨੭]ਸ੍ਰਉਨ ਸਮੂਹਿ ਪਰਿਓ ਤਿਹ ਠਉਰ ਤਹਾਂ ਕਵਿ ਨੇ ਜਸੁ ਇਉ ਮਨ ਚੀਨੋ ॥ [੨੮]ਸਾਤ ਹੂੰ ਸਾਗਰ ਕੋ ਰਚਿਕੈ ਬਿਧਿ ਆਠਵੋ ਸਿੰਧ ਕਰਿਓ ਹੈ ਨਵੀਨੋ ॥੧੮੯॥ [੨੯]ਲੈ ਕਰ ਮੈ ਅਸਿ ਚੰਡ ਪ੍ਰਚੰਡ ਸੁ

---

ੳ ਪਠੰਤਰ-ਸਹਾਇਹ

ਅ ਇਥੇ ਇਹ ਦੱਸਣਾ ਬੜਾ ਜ਼ਰੂਰੀ ਹੈ ਕਿ ਕਈ ਵਿਦਵਾਨਾਂ ਦੇ ਲੇਖ ਸਾਹਮਣੇ ਆਏ ਹਨ, ਉਹ ਲਿਖਦੇ ਹਨ ਕਿ ਦੇਵੀ ਵਿਅਕਤੀਗਤ ਇਕੱਲੀ ਕਿਵੇਂ ਲੜਦੀ ਰਹੀ ? ਉੱਤਰ ਵਿਚ ਉਹਨਾਂ ਇਸ ਪਾਸੇ ਧਿਆਨ ਨਹੀਂ ਦਿੱਤਾ। ਕੀ ਦੇਵਤੇ ਦੇਵੀ ਨੂੰ ਜੰਗ ਵਿਚ ਝੋਕ ਕੇ ਆਪ ਕਿਤੇ ਲੁਕ ਕੇ ਜਾ ਬੈਠੇ ਸਨ ? ਨਹੀਂ, ਦੇਵਤਿਆਂ ਨੇ ਆਪਣੀ ਸਾਰੀ ਸ਼ਕਤੀ ਯੁੱਧ ਵਿਚ ਝੋਕੀ ਹੋਈ ਸੀ ਜੋ ਸ਼ਕਤੀ ਸੈਨਾ ਦੇ ਰੂਪ ਵਿਚ ਵੀ ਹੋ ਸਕਦੀ ਹੈ ਅਤੇ ਆਤਮਿਕ ਰੂਪ ਵਿਚ ਵੀ ਹੋ ਸਕਦੀ ਹੈ । ਯੁੱਧ ਦੇ ਵਿਚ ਧਨ ਤੇ ਰਾਸ਼ਨ ਦੇ ਰੂਪ ਵਿਚ ਅਤੇ ਫੌਜੀ ਜੁਆਨ ਤੇ ਸ਼ਸਤਰਾਂ ਦੇ ਰੂਪ ਵਿਚ ਵੀ ਹੋ ਸਕਦੀ ਹੈ। ਦੇਵਤੇ ਆਪਣਾ ਪੂਰਨ ਬਲ ਦੇਵੀ ਦੇ ਹਵਾਲੇ ਕਰ ਕੇ ਲੜ ਰਹੇ ਸਨ । ਪ੍ਰੰਤੂ ਨਾਮ ਸਿਰਫ ਤੇ ਸਿਰਫ ਨਾਇਕ, ਕਮਾਂਡਰ ਜਾਂ ਕਿਸੇ ਦਾ ਹੀ ਜਿੱਤ ਹਾਰ ਦਾ (ਸਨਮਾਨ ਜਾਂ ਕਰੈਡ) ਕਰਦੇ ਹਨ । ਇਸ ਯੁੱਧ ਦੀ ਦੇਵਤਿਆਂ ਵੱਲੋਂ ਨਾਇਕ ਨੇ ਇਕ ਦੁਰਗਾ ਅਤੇ ਨੰਬਰ ਦੋ ਕਾਲਕਾ ਹੀ ਸੀ । ਸ਼ਿਵ ਜੀ ਵੀ ਡਮਰੂ ਵਜਾ ਕੇ ਕੋਈ ਭਾਨ ਮਤੇ ਦਾ ਤਮਾਸ਼ਾ ਨਹੀਂ ਸੀ ਕਰ ਰਿਹਾ । ਪ੍ਰੰਤੂ ਗੁਰੂ ਜੀ ਦਾ ਮੁੱਦਾ ਇਸਤਰੀ ਜਾਤੀ ਨੇ ਆਪਣੇ ਧਰਮ ਰੱਖਿਆ ਲਈ ਮਰਦ ਦੀ ਸ਼ਾਕ ਨੂੰ ਛੱਡ ਕੇ ਆਪਣੇ ਧਰਮ ਦੀ ਆਪ ਰੱਖਿਆ ਕਰਨ ਦੀ ਸ਼ਕਤੀ ਪੈਦਾ ਕਰਨਾ ਵੀ ਸੀ ।

੧ ਸ੍ਵੈਯਾ ॥ ਕਾਲੀ ਨੇ ਖੰਡਾ ਲੈ ਲਿਆ ਤੇ ਚੰਡੀ ਨੇ ਤੀਰ
ਕਮਾਨ ਲੈ ਕੇ ਲਲਕਾਰ ਕੇ ਦੈਂਤ ਇਉਂ ਦਬਕਾ ਦਿੱਤੇ ।
੨ ਕਿਤਨਿਆਂ ਨੂੰ ਕਾਲੀ ਖਾ ਗਈ ਮੂੰਹ ਦੇ ਵਿਚ ਪਾ ਕੇ,
ਕਿਤਨਿਆਂ ਦੇ ਸਿਰ ਚੰਡੀ ਨੇ ਕੱਟ ਦਿੱਤੇ ਹਨ ।
੩ ਧਰਤੀ 'ਤੇ ਲਹੂ ਦਾ ਸਮੁੰਦਰ ਬਣ ਗਿਆ ਅਤੇ ਕੁਝ ਖੇਤ
ਛੱਡ ਗਏ, ਕੁਝ ਘਾਇਲ ਹੋ ਗਏ ।
੪ ਉਹਨਾਂ ਨੇ ਸੁੰਭ ਪਾਸ ਜਾ ਕੇ ਇਸ ਤਰ੍ਹਾਂ ਕਿਹਾ ਕਿ ਬੇਅੰਤ
ਸੂਰਮੇ ਉਥੇ ਮਰ ਗਏ ਹਨ ॥੧੮੨॥
੫ ਦੋਹਰਾ ॥ ਉਧਰ ਵਿਸ਼ਨੂੰ ਜੀ ਨੇ ਯੁੱਧ ਦਾ ਭਿਆਨਕ ਰੂਪ
ਵੇਖ ਕੇ ਮਨ ਵਿਚ ਵਿਚਾਰ ਕੀਤੀ ।
੬ ਦੇਵਤਿਆਂ ਦੀ ਸਾਰੀ ਸ਼ਕਤੀ ਦੇਵੀ ਦੀ ਸਹਾਇਤਾ ਵਾਸਤੇ
ਯੁੱਧ ਦੇ ਮੈਦਾਨ ਵਿਚ ਭੇਜ ਦਿੱਤੀ ॥੧੮੩॥
੭ ਸ੍ਵੈਯਾ ॥ ਸਾਰੀ ਸ਼ਕਤੀ ਆਗਿਆ ਪਾ ਕੇ ਚੰਡ ਪ੍ਰਚੰਡ ਦੇ
ਕੋਲ ਆ ਪੁੱਜੀ ।
੮ ਦੇਵੀ ਨੇ ਬੜੇ ਆਦਰ ਦੇ ਨਾਲ ਜੀ ਆਇਆਂ ਨੂੰ ਕਹਿ
ਕੇ ਸੰਭਾਲ ਲਈ ।
੯ ਉਸ ਸੋਭਾ ਦੀ ਮਹਿਮਾ ਅਤੀ ਸੁੰਦਰ ਕਵੀ ਨੇ ਆਪਣੇ ਮਨ
ਵਿਚ ਸਮਝੀ ।
੧੦ ਸਮਝੋ ਕਿ ਸਾਵਣ ਦੇ ਮਹੀਨੇ ਜਿਵੇਂ ਬਹੁਤ ਬਾਰਿਸ਼ ਦੇ ਨਾਲ
ਨਦੀ ਭਰ ਕੇ ਚੱਲੀ ਅਤੇ ਸਮੁੰਦਰ ਵਿਚ ਜਾ ਮਿਲੀ ॥੧੮੪॥
੧੧ ਸ੍ਵੈਯਾ ॥ ਦੇਵਤਿਆਂ ਦੀ ਸੈਨਾ ਦਾ ਬੜਾ ਭਾਰੀ ਦਲ ਵੇਖ
ਕੇ ਦੈਂਤਾਂ ਵੱਲੋਂ ਯੋਧੇ ਸਾਹਮਣੇ ਯੁੱਧ ਕਰਨ ਲਈ ਆ ਗਏ।
੧੨ ਆਉਂਦੇ ਹੀ ਸੂਰਮੇ ਬਹੁਤ ਸਾਰੇ ਚੰਡੀ ਨੇ ਬਾਣਾਂ ਦੇ ਨਾਲ ਆਪਣਾ
ਜ਼ੋਰ ਮਾਰ ਕੇ ਬਹੁਤ ਸਾਰੇ ਯੁੱਧ ਦੇ ਵਿਚ ਲਿਟਾ ਦਿੱਤੇ।
੧੩ ਕੁਝ ਕਾਲਕਾ ਦਾੜ੍ਹਾਂ ਨਾਲ ਚੱਬ ਗਈ ਅਤੇ ਕੁਝ ਨੂੰ ਕਾਲਕਾ
ਨੇ ਪਕੜ ਕੇ ਚਾਰੇ ਪਾਸਿਆਂ ਨੂੰ ਵਗਾਹ-ਵਗਾਹ ਕੇ ਸੁੱਟ
ਦਿੱਤਾ । ਜਿਸ ਤਰ੍ਹਾਂ ਰਾਵਣ ਨਾਲ ਕ੍ਰੋਧ ਕਰਕੇ
੧੪ ਯੁੱਧ ਦੇ ਵਿਚ ਰਿੱਛਾਂ ਦੇ ਰਾਜੇ ਬਾਲੀ ਦੇ ਪੁੱਤਰ ਜਾਮਵੰਤ
ਨੇ ਪਹਾੜ ਚੁੱਕ ਕੇ ਸੁੱਟ ਦਿੱਤੇ ਸਨ ॥੧੮੫॥
੧੫ ਫੇਰ ਕਾਲੀ ਨੇ ਹੱਥ ਵਿਚ ਕ੍ਰਿਪਾਨ ਫੜ੍ਹ ਕੇ ਦੈਂਤਾਂ ਨਾਲ
ਬਹੁਤ ਯੁੱਧ ਕੀਤਾ ।
੧੬ ਮਾਰ-ਮਾਰ ਕੇ ਤਲਵਾਰ ਖਤਮ ਕਰ ਦਿੱਤੇ । ਬਹੁਤ ਸਾਰੇ
ਧਰਤੀ 'ਤੇ ਪਏ ਸਨ ਤੇ ਲਹੂ ਚੱਲ ਰਿਹਾ ਸੀ ।
੧੭ ਜਿਹੜੀ ਸਿਰਾਂ ਵਿਚੋਂ ਚਿੱਟੀ ਚਰਬੀ ਨਿਕਲਦੀ ਸੀ ਉਸ ਦਾ
ਕਵੀ ਨੇ ਇਹ ਵਿਚਾਰ ਕੀਤਾ ਹੈ ਕਿ—
੧੮ ਜਾਣੋਂ ਪਹਾੜ ਦੀ ਚੋਟੀ ਉੱਤੋਂ ਧਰਤੀ ਦੇ ਉੱਤੇ ਬਰਫ ਢਲ
ਕੇ ਆ ਪਈ ਹੈ ॥੧੮੬॥
੧੯ ਦੋਹਰਾ ॥ ਜਦੋਂ ਦੈਂਤਾਂ ਦੀ ਸੈਨਾ ਨੂੰ ਬਚਾਉ ਦਾ ਕੋਈ ਸਾਧਨ
ਨਾ ਦਿਸਿਆ ਤਾਂ ਉਹ ਰਣ ਛੱਡ ਕੇ ਭੱਜ ਗਏ ।
੨੦ ਉਸ ਵੇਲੇ ਸੁੰਭ ਨੇ ਆਪਣੇ ਛੋਟੇ ਭਾਈ ਨਿਸੁੰਭ ਨੂੰ ਕਿਹਾ
ਕਿ ਫੌਜ ਨੂੰ ਨਾਲ ਲੈ ਕੇ ਹੁਣ ਤੂੰ ਆਪ ਹੀ ਜਾਹ ॥੧੮੭॥
੨੧ ਸ੍ਵੈਯਾ ॥ ਸੁੰਭ ਦੀ ਗੱਲ ਮੰਨ ਕੇ ਨਿਸੁੰਭ ਦਲ ਬਣਾ ਕੇ
ਇਸ ਤਰ੍ਹਾਂ ਚਲ ਪਿਆ ਉਹ ਮਹਾਨ ਸੂਰਮਾ ਜਿਸ ਤਰ੍ਹਾਂ
੨੨ ਮਹਾਂ ਭਰਥ ਦੇ ਯੁੱਧ ਵਿਚ ਕ੍ਰੋਧਿਤ ਹੋ ਕੇ ਅਰਜੁਨ ਨੇ ਕਰਨ
ਦੇ ਨਾਲ ਯੁੱਧ ਕੀਤਾ ਸੀ ।
੨੩ ਚੰਡੀ ਦੇ ਤੀਰ ਬਹੁਤ ਸਾਰੇ ਦੈਂਤ ਦੇ ਲੱਗੇ ਤਨ ਚੀਰ ਕੇ
ਪਾਰ ਹੋ ਕੇ ਕਿਸ ਤਰ੍ਹਾਂ ਸ਼ੋਭਦੇ ਸਨ, ਜਿਸ ਤਰ੍ਹਾਂ—
੨੪ ਸਾਵਣ ਦੇ ਮਹੀਨੇ ਜ਼ਿਮੀਂਦਾਰ ਦੇ ਖੇਤ ਵਿਚ ਧਾਨ ਦੀ ਫਸਲ
ਉੱਗ ਕੇ ਪਾਣੀ ਤੋਂ ਬਾਹਰ ਉਸ ਦੀਆਂ ਕੁੰਬਲਾਂ ਨਿਕਲੀਆਂ
ਹੁੰਦੀਆਂ ਹਨ ॥੧੮੮॥
੨੫ ਸ੍ਵੈਯਾ ॥ ਪਹਿਲਾਂ ਤੀਰਾਂ ਦੇ ਨਾਲ ਜੁਆਨ ਲਿਟਾ ਦਿੱਤੇ
ਫੇਰ ਤਲਵਾਰ ਹੱਥ ਵਿਚ ਲੈ ਕੇ [illegible]ਸ ਤਰ੍ਹਾਂ ਯੁੱਧ ਕੀਤਾ।
੨੬ ਸਾਰੀ ਸੈਨਾ ਮਾਰ ਕੇ ਫਨਾਹ ਕਰ ਦਿੱਤੀ ਜਦੋਂ ਇਸ ਤਰ੍ਹਾਂ
ਦੈਂਤ ਦਾ ਬਲ ਖਤਮ ਹੋ ਗਿਆ, ਘਟ ਗਿਆ ।
੨੭ ਲਹੂ ਸਾਰਾ ਧਰਤੀ 'ਤੇ ਡੁਲ੍ਹ ਗਿਆ ਉਸ ਦੀ ਉਪਮਾ ਕਵੀ
ਨੇ ਇਸ ਤਰ੍ਹਾਂ ਜਾਣੀ ਹੈ ਕਿ—
੨੮ ਜਾਣੋ ਬ੍ਰਹਮਾ ਨੇ ਪਹਿਲਾਂ ਸੱਤ ਸਮੁੰਦਰ ਬਣਾਏ ਸੀ, ਹੁਣ
ਅੱਠਵਾਂ ਸਮੁੰਦਰ ਇਹ ਲਹੂ ਦਾ ਬਣਾ ਦਿੱਤਾ ਹੈ ਨਵਾਂ
ਹੀ ॥੧੮੯॥
੨੯ ਚੰਡ ਪ੍ਰਚੰਡ ਨੇ ਹੱਥ ਵਿਚ ਤਲਵਾਰ ਲੈ ਕੇ ਕ੍ਰੋਧ ਵਿਚ ਆਕੇ

[1]ਕ੍ਰੁੱਧ ਭਈ ਰਨ ਮੱਧਿ ਲਰੀ ਹੈ ॥ [2]ਫੌਰ ਦਈ ਚਤੁਰੰਗ ਚਮੂੰ ਬਲੁ ਕੈ ਬਹੁ ਕਾਲਕਾ ਮਾਰ ਧਰੀ ਹੈ ॥ [3]ਰੂਪ ਦਿਖਾਇ ਭਇਆਨਕ ਇਉ ਅਸੁਰੰ ਪਤਿ ਭ੍ਰਾਤ ਕੀ ਕ੍ਰਾਂਤ ਹਰੀ ਹੈ ॥ [4]ਸ੍ਰੋਣ ਸੋ ਲਾਲ ਭਈ ਧਰਨੀ ਸੁ ਮਨੋ ਅੰਗ ਸੂਹੀ ਕੀ ਸਾਰੀ ਕਰੀ ਹੈ ॥੧੯੦॥ [5]ਦੈਤ ਸੰਭਾਰ ਸਭੈ ਅਪਨੋ ਬਲਿ ਚੰਡਿ ਸੋ ਜੁੱਧੁ ਕੋ ਫੇਰਿ ਅਰੇ ਹੈ॥ [6]ਆਯੁਧ ਧਾਰਿ ਲਰੇ ਰਨ ਇਉ ਜਨੁ ਦੀਪਕ ਮੱਧਿ ਪਤੰਗ ਪਰੇ ਹੈ ॥ [7]ਚੰਡ ਪ੍ਰਚੰਡ ਕੁਵੰਡ ਸੰਭਾਰ ਸਭੈ ਰਨ ਮੱਧਿ ਦੂਟੂਕ ਕਰੇ ਹੈ ॥ [8]ਮਾਨੋ ਮਹਾਂ ਬਨ ਮੈ ਬਰ ਬ੍ਰਿਛਨ ਕਾਟਿਕੈ ਬਾਢੀ ਜੁਦੇ ਕੈ ਧਰੇ ਹੈ ॥੧੯੧॥ ਸ੍ਵੈਯਾ ॥ [9]ਮਾਰ ਲਇਓ ਦਲੁ ਅਉਰ ਭਜਿਓ ਮਨ ਮੈ ਤਬ ਕੋਪ ਨਿਸੁੰਭ ਕਰਿਓ ਹੈ ॥ [10]ਚੰਡ ਕੇ ਸਾਮੁਹੇ ਆਨਿ ਅਰਿਓ ਅਤਿ ਜੁੱਧੁ ਕਰਿਓ ਪਗੁ ਨਾਹਿ ਟਰਿਓ ਹੈ ॥ [11]ਚੰਡ ਕੇ ਬਾਨ ਲਗਿਓ ਮੁਖ ਦੈਤ ਕੇ ਸ੍ਰੋਣ ਸਮੂਹ ਧਰਾਨ ਪਰਿਓ ਹੈ ॥ ਮਾਨਹੁ ਰਾਹੁ ਗ੍ਰਸਿਓ ਨਭ ਭਾਨ ਸੁ ਸ੍ਰਉਨਤ ਕੋ ਅਤ ਬਉਨ ਕਰਿਓ ਹੈ ॥੧੯੨॥ [12]ਸਾਂਗ ਸੰਭਾਰ ਕਰੰ ਬਲੁ ਧਾਰ ਕੈ ਚੰਡ ਦਈ ਰਿਪ ਭਾਲ ਮੈ ਐਸੇ ॥ [13]ਜੋਰ ਕੈ ਫੋਰ ਗਈ ਸਿਰ ਤ੍ਰਾਨ ਕੋ ਪਾਰ ਭਈ ਪਟ ਫਾਰ ਅਨੈਸੇ॥ [14]ਸ੍ਰੋਣ ਕੀ ਧਾਰ ਚਲੀ ਪਥ ਊਰਧ ਸੋ ਉਪਮਾ ਸੁ ਭਈ ਕਹੁ ਕੈਸੇ ॥ [15]ਮਾਨੋ ਮਹੇਸ ਕੇ ਤੀਸਰੇ ਨੈਨ ਕੀ ਜੋਤ ਉਦੋਤ ਭਈ ਖੁਲ ਤੈਸੇ॥੧੯੩॥ [16]ਦੈਤ ਨਿਕਾਸ ਕੈ ਸਾਂਗ ਵਹੈ ਬਲਿ ਕੈ ਤਬ ਚੰਡ ਪ੍ਰਚੰਡ ਕੇ ਦੀਨੀ ॥ [17]ਜਾਇ ਲਗੇ ਤਿਹ ਕੇ ਮੁਖ ਮੈ ਬਹਿ ਸ੍ਰੋਣ ਪਰਿਓ ਅਤਿ ਹੀ ਛਬਿ ਕੀਨੀ ॥ [18]ਇਉ ਉਪਮਾ ਉਪਜੀ ਮਨ ਮੈ ਕਬਿ ਨੇ ਇਹ ਭਾਂਤ ਸੋਈ ਕਹਿ ਦੀਨੀ ॥ [19]ਮਾਨਹੁ ਸਿੰਗਲ ਦੀਪ ਕੀ ਨਾਰ[ੳ] ਗਰੇ ਮੈ ਤੰਬੋਰ ਕੀ ਪੀਕ ਨਵੀਨੀ ॥੧੯੪॥ ਸ੍ਵੈਯਾ ॥ [20]ਜੁੱਧੁ ਨਿਸੁੰਭ ਕਰਿਓ ਅਤਿ ਹੀ ਜਸੁ ਇਆ ਛਬਿ ਕੋ ਕਬਿ ਕੋ ਬਰਨੈ ॥ [21]ਨਹਿ ਭੀਖਮ ਦ੍ਰੋਣਿ ਕ੍ਰਿਪਾ ਅਰੁ ਦ੍ਰੋਣਜ ਭੀਮ ਨ ਅਰਜਨ ਅਉ ਕਰਨੈ ॥ [22]ਬਹੁ ਦਾਨਵ ਕੇ ਤਨ ਸ੍ਰੋਣ ਕੀ ਧਾਰ ਛੁਟੀ ਸੁ ਲਗੇ ਸਰ ਕੇ ਫਰਨੈ ॥ [23]ਜਨੁ ਰਾਤ ਕੇ ਦੂਰਿ ਬਿਭਾਸ ਦਸੋ ਦਿਸ ਫੈਲਿ ਚਲੀ ਰਵਿ ਕੀ ਕਿਰਨੈ ॥੧੯੫॥ [24]ਚੰਡ ਲੈ ਚੱਕ੍ਰ ਧਸੀ ਰਨ ਮੈ ਰਿਸ ਕ੍ਰੁੱਧ ਕੀਓ ਬਹੁ ਦਾਨਵ ਮਾਰੇ ॥ [25]ਫੇਰਿ ਗਦਾ ਗਹਿਕੈ ਲਹਿਕੈ ਚਹਿਕੈ ਰਿਪ ਸੈਨ ਹਤੀ ਲਲਕਾਰੇ ॥ [26]ਲੈ ਕਰ ਖੱਗ ਅਦੱਗ ਮਹਾਂ ਸਿਰ ਦੈਤਨ ਕੇ ਬਹੁ ਭੂ ਪਰ ਝਾਰੇ॥ [27]ਰਾਮ ਕੇ ਜੁੱਧ ਸਮੈ ਹਨੂੰਮਾਨ ਜੁਆਨ ਮਨੋ ਗਰੂਏ ਗਿਰ ਡਾਰੇ॥੧੯੬॥ ਸ੍ਵੈਯਾ॥ [28]ਦਾਨਵ ਏਕ ਬਡੋ ਬਲਿਵਾਨ ਕ੍ਰਿਪਾਨ ਲੈ ਪਾਨ ਹਕਾਰ ਕੈ ਧਾਇਓ ॥ [29]ਕਾਢ ਕੈ ਖੱਗੁ ਸੁ ਚੰਡਕਾ ਮਿਆਨ

ੳ ਯਾਦ ਰਹੇ ਸੰਗਲਾ ਦੀਪ ਦੀਆਂ ਪਦਮਣੀਆਂ ਦਾ ਇਹੋ ਜਿਹਾ ਸੁੰਦਰ ਚਮੜੀ ਦਾ ਰੰਗ ਹੁੰਦਾ ਹੈ ਕਿ ਪਾਨ ਜਾਂ ਦੰਦਾਸੇ ਦੀ ਪੀਕ ਹੂ-ਬ-ਹੂ ਹੇਠਾਂ ਉਤਾਰਦੀ ਗਲੇ ਦੇ ਵਿਚੋਂ ਦਿਖਾਈ ਦਿੰਦੀ ਹੈ ।

੧ ਅਤੇ ਯੁੱਧ ਦੇ ਵਿਚ ਜੋਸ਼ ਨਾਲ ਲੜੀ ਹੈ ।
੨ ਚਤਰੰਗਨੀ ਸੈਨਾ ਨਸ਼ਟ ਕਰ ਦਿੱਤੀ ਤੇ ਕਾਲਕਾ ਨੇ ਜ਼ੋਰ ਦੇ ਕੇ ਮਾਰ-ਮਾਰ ਕੇ ਸੁੱਟ ਦਿੱਤੀ ਹੈ ।
੩ ਕਾਲਕਾ ਨੇ ਆਪਣਾ ਭਿਆਨਕ ਰੂਪ ਵਿਖਾ ਕੇ ਦੈਂਤਾਂ ਦੇ ਰਾਜੇ ਸੁੰਭ ਦੇ ਭਾਈ ਨਿਸੁੰਭ ਦਾ ਡਰ ਨਾਲ ਮੂੰਹ ਫੱਕ ਕਰ ਦਿੱਤਾ । ਉਸ ਦੀ ਕ੍ਰਾਂਤੀ ਉਸ ਤੋਂ ਖੋਹ ਲਈ ਹੈ ।
੪ ਧਰਤੀ ਲਹੂ ਨਾਲ ਇਸ ਤਰ੍ਹਾਂ ਲਾਲ ਹੋ ਗਈ ਜਾਣੋ ਧਰਤੀ ਨੇ ਲਾਲ ਸਾੜ੍ਹੀ ਪਹਿਨ ਲਈ ਹੈ ॥੧੯੦॥
੫ ਦੈਂਤਾਂ ਨੇ ਇਕੱਠੇ ਹੋ ਕੇ ਆਪਣਾ ਬਲ ਸੰਭਾਲਿਆ ਤੇ ਫੇਰ ਚੰਡੀ ਨਾਲ ਯੁੱਧ ਕਰਨ ਲਈ ਅੜ ਗਏ ਹਨ ।
੬ ਸ਼ਸਤਰ ਧਾਰਨ ਕਰਕੇ ਇਸ ਤਰ੍ਹਾਂ ਯੁੱਧ ਵਿਚ ਲੜੇ ਜਿਵੇਂ ਦੀਵੇ ਦੀ ਲਾਟ ਦੇ ਵਿਚ ਪਤੰਗੇ ਪੈ ਰਹੇ ਹਨ ।
੭ ਚੰਡੀ ਨੇ ਬੜਾ ਭਾਰੀ ਧਨੁੱਖ ਚੁੱਕ ਲਿਆ । ਸਾਰੇ ਦੈਂਤ ਯੁੱਧ ਦੇ ਵਿਚ ਦੋ-ਦੋ ਟੁਕੜੇ ਕਰ ਦਿੱਤੇ ਹਨ ਜੋ ਇਉਂ
੮ ਜਾਪਦੇ ਸਨ ਜਿਵੇਂ ਬੜੇ ਭਾਰੀ ਵਣ ਦੇ ਵਿਚ ਰੁੱਖਾਂ ਦੇ ਵੱਡੇ-ਵੱਡੇ ਰੁੱਖਾਂ ਨੂੰ ਵੱਢ ਕੇ ਤ੍ਰਖਾਣ ਮਿਸਤਰੀ ਨੇ ਵੱਖ-ਵੱਖ ਕਰਕੇ ਧਰ ਦਿੱਤੇ ਹਨ ॥੧੯੧॥
੯ ਸ੍ਵੈਯਾ ॥ ਜਿਸ ਵੇਲੇ ਕੁਝ ਦਲ ਮਾਰ ਦਿੱਤਾ, ਕੁਝ ਭੱਜ ਗਿਆ ਤਦ ਨਿਸੁੰਭ ਨੇ ਮਨ ਵਿਚ ਕ੍ਰੋਧ ਧਾਰਨ ਕਰ ਲਿਆ ।
੧੦ ਫੇਰ ਗੁੱਸੇ ਨਾਲ ਆਪ ਅੱਗੇ ਹੋ ਕੇ ਚੰਡੀ ਦੇ ਸਾਹਮਣੇ ਅੜ ਗਿਆ ਅਤੇ ਅੱਤ ਦਾ ਯੁੱਧ ਕੀਤਾ, ਪੈਰ ਇਕ ਵੀ ਪਿਛਾਂਹ ਨਾ ਹਟਿਆ ।
੧੧ ਚੰਡੀ ਦੇ ਤੀਰ ਦੈਂਤ ਦੇ ਮੂੰਹ ਵਿਚ ਲੱਗੇ ਤੇ ਮੂੰਹ ਦੇ ਵਿਚੋਂ ਖੂਨ ਨਿਕਲ ਕੇ ਧਰਤੀ 'ਤੇ ਇਉਂ ਡਿੱਗ ਰਿਹਾ ਹੈ ਜਿਵੇਂ
੧੨ ਜਾਣੋ ਜਿ ਰਾਹੂ ਕੇਤੂ ਗ੍ਰਹਿਆਂ ਨੇ ਅਕਾਸ਼ ਵਿਚ ਸੂਰਜ ਨੂੰ ਘੇਰ ਲਿਆ ਹੈ ਉਸ ਨੇ ਮੁੱਖ ਵਿਚੋਂ ਲਹੂ ਦੀ (ਉੱਪਰ ਛੱਲ) ਉਛਾਲੀ ਕਰ ਦਿੱਤੀ ਹੈ ॥੧੯੨॥
੧੩ ਨੇਜਾ ਫੜ੍ਹ ਕੇ ਹੱਥ ਵਿਚ ਬੜੇ ਜ਼ੋਰ ਦੇ ਨਾਲ ਚੰਡੀ ਨੇ ਵੈਰੀ ਦੇ ਮੱਥੇ ਵਿਚ ਇਸ ਤਰ੍ਹਾਂ ਮਾਰਿਆ ਜਿਹੜਾ
੧੪ ਜ਼ੋਰ ਨਾਲ ਐਸਾ ਲੱਗਾ ਕਿ ਲੋਹੇ ਦੇ ਟੋਪ ਨੂੰ ਭੰਨ ਕੇ ਪਾਰ ਜਾ ਹੋਈ ਇਸ ਤਰ੍ਹਾਂ, ਜਿਸ ਤਰ੍ਹਾਂ
੧੫ ਉਸ ਵਿਚੋਂ ਖੂਨ ਦੀ ਧਾਰ ਚੱਲੀ ਜੋ ਮੱਥੇ ਦੇ ਵਿਚੋਂ ਉਸ ਦੀ ਕੈਸੀ ਉਪਮਾ ਹੈ ਉਹ ਕਹਿੰਦਾ ਹਾਂ, ਕੈਸੀ ਹੈ?
੧੬ ਜਾਣੋ ਸ਼ਿਵਜੀ ਦੇ ਤੀਸਰੇ ਨੇਤਰ ਦੀ ਜੋਤਿ ਪ੍ਰਗਟ ਹੋ ਗਈ ਜਿਵੇਂ ਬੱਸ ਉਸੇ ਤਰ੍ਹਾਂ ਇਸ ਨੂੰ ਜਾਣ ਲਵੋ ॥੧੯੩॥
੧੭ ਦੈਂਤ ਨੇ ਉਹ ਬਰਛੀ ਕੱਢ ਕੇ ਜ਼ੋਰ ਦੇ ਨਾਲ ਬਲਵਾਨ ਚੰਡੀ ਦੇ ਮਾਰੀ ।
੧੮ ਉਹ ਬਰਛੀ ਜਾ ਕੇ ਦੇਵੀ ਦੇ ਮੂੰਹ ਵਿੱਚ ਜਾ ਲੱਗੀ ਜਿਸ ਨਾਲ ਮੁੱਖ ਵਿਚੋਂ ਬਹੁਤ ਸਾਰਾ ਲਹੂ ਨਿਕਲ ਪਿਆ ਜਿਸ ਦੀ ਬਹੁਤ ਹੀ ਸ਼ੋਭਾ ਕੀਤੀ—
੧੯ ਉਸ ਦੀ ਉਪਮਾ ਮੇਰੇ ਮਨ ਵਿਚ ਇਉਂ ਆਈ ਜੋ ਕਵੀ ਨੇ ਇਸ ਤਰ੍ਹਾਂ ਕਹਿ ਦਿੱਤੀ ਹੈ ਕਿ ਜਿਵੇਂ—
੨੦ ਸੰਗਲਾ ਦੀਪ ਦੀ ਪਦਮਣੀ ਦੇ ਗਲ ਦੇ ਵਿਚ ਦੰਦਾਸੇ ਦੀ ਪੀਕ ਅੰਦਰ ਜਾਂਦੀ ਦਿਖਾਈ ਦਿੰਦੀ ਹੈ ॥੧੯੪॥
੨੧ ਸ੍ਵੈਯਾ ॥ ਨਿਸੁੰਭ ਨੇ ਅਤਿ ਦਾ ਯੁੱਧ ਕੀਤਾ ਜਿਸ ਦੀ ਸੋਭਾ ਕਿਹੜਾ ਕਵੀ ਕਹਿ ਕੇ ਦੱਸੇ? ਇਹੋ ਜਿਹਾ ਯੁੱਧ
੨੨ ਤਾਂ ਮਹਾਂਭਾਰਤ ਵੇਲੇ ਨਾ ਭੀਸ਼ਮ ਪਿਤਾਮਾ ਨਾ ਦ੍ਰੋਣਾਚਾਰੀਆ, ਨਾ ਕ੍ਰਿਪਾਚਾਰਜ ਅਤੇ ਨਾ ਹੀ ਦੁਰਯੋਧਨ, ਨਾ ਹੀ ਭੀਮ ਸੈਨ, ਨਾ ਹੀ ਅਰਜਨ ਨੇ ਜਾਂ ਕਰਨ ਨੇ ਕੀਤਾ ਹੈ ।
੨੩ ਬਹੁਤ ਸਾਰੇ ਦੈਂਤਾਂ ਦੇ ਸਰੀਰਾਂ ਵਿਚੋਂ ਲਹੂ ਦੀਆਂ ਧਾਰਾਂ ਵਹਿ ਤੁਰੀਆਂ ਹਨ, ਜਿਨ੍ਹਾਂ 'ਤੇ ਤੀਰਾਂ ਦੇ ਫਨ ਲੱਗੇ ਹਨ।
੨੪ ਜੋ ਇਉਂ ਦਿਸਦੇ ਹਨ ਜਿਵੇਂ ਰਾਤ ਨੂੰ ਦੂਰ ਕਰਕੇ ਸਵੇਰੇ ਦਸਾਂ ਦਿਸ਼ਾਵਾਂ ਵਿਚ ਸੂਰਜ ਦੀਆਂ ਕਿਰਨਾਂ ਫੈਲ ਜਾਂਦੀਆਂ ਹਨ ॥੧੯੫॥
੨੫ ਫੇਰ ਚੰਡੀ ਚੱਕਰ ਲੈ ਕੇ ਯੁੱਧ ਵਿਚ ਜਾ ਧਸੀ ਕ੍ਰੋਧ ਵਿਚ ਆ ਕੇ । ਉਸ ਨੇ ਬਹੁਤ ਸਾਰੇ ਦੈਂਤ ਮਾਰ ਦਿੱਤੇ ।
੨੬ ਫੇਰ ਗਦਾ ਹੱਥ ਵਿਚ ਫੜ੍ਹ ਕੇ, ਲਪਕ ਕੇ ਚਾਉ ਦੇ ਨਾਲ ਦੁਸ਼ਮਣ ਦੀ ਸੈਨਾ ਲਲਕਾਰ ਕੇ ਮਾਰ ਸੁੱਟੀ ।
੨੭ ਫੇਰ ਤਲਵਾਰ ਲੈ ਕੇ ਝਮ-ਝਮ ਕਰਦੇ ਹੋਏ ਨੂੰ ਜੋ ਮਹਾਨ ਭਾਰੀ ਸੀ ਦੈਂਤਾਂ ਦੇ ਸਿਰ 'ਤੇ ਮਾਰ ਕੇ ਦੈਂਤ ਮਾਰ ਕੇ ਧਰਤੀ 'ਤੇ ਸੁੱਟ ਦਿੱਤੇ ।
੨੮ ਜਿਸ ਤਰ੍ਹਾਂ ਰਾਮ ਚੰਦਰ ਦੇ ਯੁੱਧ ਵਿਚ ਹਨੂੰਮਾਨ ਜੁਆਨ ਨੇ ਜਾਣੋ ਗੇਰੂ ਦੇ ਪਹਾੜ ਲਿਆ ਕੇ ਸੁੱਟ ਦਿੱਤੇ ਹਨ ॥੧੯੬॥
੨੯ ਸ੍ਵੈਯਾ ॥ ਇਕ ਬੜਾ ਵੱਡਾ ਯੋਧਾ ਦੈਂਤ ਹੱਥ ਵਿਚ ਕ੍ਰਿਪਾਨ ਲੈ ਕੇ ਵੰਗਾਰ ਕੇ ਦੌੜ ਕੇ ਆ ਗਿਆਂ ਚੰਡੀ ਦੇ ਸਾਹਮਣੇ।
੩੦ ਚੰਡਕਾ ਨੇ ਖੰਡਾ ਮਿਆਨ ਵਿਚੋਂ ਕੱਢ ਕੇ

[੧]ਤੇ, ਤਾ ਤਨ ਬੀਚ ਭਲੇ ਬਰ ਲਾਇਓ ॥ [੨]ਟੂਟ ਪਰਿਓ ਸਿਰਵਾ ਧਰ ਤੇ, ਜਮੁ ਇਆ ਛਬਿ ਕੋ ਕਵਿ ਕੇ ਮਨ ਆਇਓ ॥ [੩]ਊਚ ਧਰਾਧਰ ਊਪਰਿ ਤੇ ਗਿਰਿਓ ਕਾਕ ਕਰਾਲ ਭੁਜੰਗਮ ਖਾਇਓ ॥੧੯੭॥ ਸ੍ਵੈਯਾ ॥ [੪]ਬੀਰ ਨਿਸੁੰਭ ਕੋ ਦੈਤ ਬਲੀ ਇਕ ਪ੍ਰੇਰ ਤੁਰੰਗ ਗਇਓ ਰਨ ਸਾਮੁਹਿ ॥ [੫]ਦੇਖਤ ਧੀਰਜ ਨਾਹਿ ਰਹੇ ਅਬਿ ਕੋ ਸਮਰੱਥ ਹੈ ਬਿਕ੍ਰਮ ਜਾ ਮਹਿ ॥ [੬]ਚੰਡ ਲੈ ਪਾਨ ਕ੍ਰਿਪਾਨ ਹਨੇ ਅਰਿ ਫੇਰਿ ਦਈ ਸਿਰ ਦਾਨਵ ਤਾ ਮਹਿ ॥ [੭]ਮੁੰਡਹਿ ਤੁੰਡਹਿ ਰੁੰਡਹਿ ਚੀਰ ਪਲਾਨ ਕਿਕਾਨ ਧਸੀ ਬਸੁਧਾ ਮਹਿ ॥੧੯੮॥ [੮]ਇਉ ਜਬ ਦੈਤ ਹਤਿਓ ਬਰ ਚੰਡ ਸੁ ਅਉਰ ਚਲਿਓ ਰਨ ਮੱਧਿ ਪਚਾਰੇ ॥ [੯]ਕੇਹਰਿ ਕੇ ਸਮੁਹਾਇ ਰਿਸਾਇਕੈ ਧਾਇਕੈ ਘਾਇ ਦੁ ਤੀਨਕ ਝਾਰੇ ॥ [੧੦]ਚੰਡਿ ਲਈ ਕਰਵਾਰ ਸੰਭਾਰ ਹਕਾਰ ਕੈ ਸੀਸ ਦਈ ਬਲੁ ਧਾਰੇ ॥ [੧੧]ਜਾਇ ਪਰਿਓ ਸਿਰ ਦੂਰ ਪਰਾਇ ਜਿਉ ਟੂਟਤ ਅੰਬ ਬਯਾਰ ਕੇ ਮਾਰੇ ॥੧੯੯॥ [੧੨]ਜਾਨ ਨਿਦਾਨ ਕੋ ਜੁੱਧੁ ਬਨਿਓ ਰਨ ਦੈਤ ਸਭੂਹ ਸਬੈ ਉਠਿ ਧਾਏ ॥ [੧੩]ਸਾਰ ਸੋ ਸਾਰ ਕੀ ਮਾਰ ਮਚੀ ਤਬ ਕਾਇਰ ਛਾਡ ਕੈ ਖੇਤ ਪਰਾਏ ॥ [੧੪]ਚੰਡ ਕੇ ਖੱਗ ਗਦਾ ਲਗ ਦਾਨਵ ਰੰਚਕ ਰੰਚਕ ਹੁਇ ਤਨ ਆਏ ॥ [੧੫]ਮੁੰਗਰ ਲਾਇ ਹਲਾਇ ਮਨੋ ਤਰੁ ਕਾਛੀ ਨੇ ਪੇਡ ਤੇ ਤੂਤ ਗਿਰਾਏ ॥੨੦੦॥ ਸ੍ਵੈਯਾ ॥ [੧੬]ਪੇਖਿ ਚਮੂੰ ਬਹੁ ਦੈਤਨ ਕੀ ਪੁਨਿ ਚੰਡਕਾ ਆਪਨੇ ਸਸਤ੍ਰ ਸੰਭਾਰੇ ॥ [੧੭]ਬੀਰਨ ਕੇ ਤਨ ਚੀਰ ਪਟੀਰ ਸੇ ਦੈਤ ਹਕਾਰ ਪਛਾਰ ਸੰਘਾਰੇ ॥ [੧੮]ਘਾਉ ਲਗੇ ਤਿਨ ਕੋ ਰਨ ਭੂਮ ਮੈ ਟੂਟ ਪਰੇ ਧਰ ਤੇ ਸਿਰ ਨਿਆਰੇ ॥ [੧੯]ਜੁੱਧ ਸਮੈ ਸੁਤ ਭਾਨ ਮਨੋ ਸਸ ਕੇ ਸਭ ਟੂਕ ਜੁਦੇ ਕਰ ਡਾਰੇ ॥੨੦੧॥ ਸ੍ਵੈਯਾ ॥ [੨੦]ਚੰਡ ਪ੍ਰਚੰਡ ਤਬੈ ਬਲ ਧਾਰ ਸੰਭਾਰ ਲਈ ਕਰਵਾਰ ਕਰੀ ਕਰ ॥ [੨੧]ਕੋਪ ਦਈਅ ਨਿਸੁੰਭ ਕੇ ਸੀਸ ਬਹੀ ਇਹ ਭਾਂਤ ਰਹੀ ਤਰਵਾਤਰ ॥ [੨੨]ਕਉਨ ਸਰਾਹ ਕਰੈ ਕਹਿ ਤਾ ਛਿਨ ਸੋ ਬਿਬ ਹੋਇ ਪਰੇ ਧਰਨੀ ਪਰ ॥ [੨੩]ਮਾਨਹੁ ਸਾਰ ਕੀ ਤਾਰ ਲੈ ਹਾਥ ਚਲਾਈ ਹੈ ਸਾਬਨ ਕੋ ਸਬੁਨੀਗਰ ॥੨੦੨॥

[੨੪]ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਨਿਸੁੰਭ ਬਧਹਿ ਖਸਟਮੋ ਧਿਆਇ ॥੬॥

ਦੋਹਰਾ ॥ [੨੫]ਜਬ ਨਿਸੁੰਭ ਰਨ ਮਾਰਿਓ ਦੇਵੀ ਇਹ ਪਰਕਾਰ ॥ ਭਾਜ ਦੈਤ ਇਕ ਸੁੰਭ ਪੈ ਗਇਓ ਤੁਰੰਗਮ ਡਾਰਿ ॥੨੦੩॥ [੨੬]ਆਨ ਸੁੰਭ ਪੈ ਤਿਨ ਕਹੀ ਸਕਲ ਜੁੱਧ ਕੀ ਬਾਤ ॥ ਤਬ ਭਾਜੇ ਦਾਨਵ ਸਭੈ ਮਾਰਿ ਲਇਓ ਤੁਅ ਭ੍ਰਾਤ ॥੨੦੪॥ ਸ੍ਵੈਯਾ ॥ [੨੭]ਸੁੰਭ ਨਿਸੁੰਭ ਹਨਿਓ ਸੁਨਿਕੈ ਬਰ ਬੀਰਨ ਕੇ ਚਿਤ ਛੋਭ

੧ ਉਸ ਦੇ ਸਰੀਰ ਵਿਚ ਚੰਗੀ ਤਰ੍ਹਾਂ ਤਰੀਕੇ ਨਾਲ ਮਾਰ ਦਿੱਤਾ।

੨ ਜਿਸ ਨਾਲ ਦੈਂਤ ਦਾ ਸਿਰ ਟੁੱਟ ਕੇ ਧਰਤੀ 'ਤੇ ਆ ਪਿਆ, ਜਿਸ ਦੀ ਉਪਮਾ ਕਵੀ ਦੇ ਮਨ ਇਉਂ ਆਈ ਕਿ ਜਿਵੇਂ

੩ ਪਹਾੜ ਦੇ ਉੱਪਰੋਂ ਕਿਸੇ ਭਿਆਨਕ ਸਰਪ ਦਾ ਮਾਰਿਆ ਖਾਧਾ ਹੋਇਆ ਕਾਂ ਧਰਤੀ ਤੇ ਡਿੱਗਿਆ ਹੈ ॥੧੯੭॥

੪ ਸ੍ਵੈਯਾ ॥ ਇਕ ਰਾਜੇ ਨਿਸੁੰਭ ਦਾ ਸੂਰਮਾ ਬੜਾ ਬਲੀ ਦੈਂਤ ਘੋੜੇ ਨੂੰ ਛੇੜ ਕੇ ਯੁੱਧ ਲਈ ਸਾਹਮਣੇ ਆ ਗਿਆ ।

੫ ਜਿਸ ਨੂੰ ਵੇਖ ਕੇ ਵੈਰੀ ਨੂੰ ਧੀਰਜ ਨਹੀਂ ਸੀ ਰਹਿੰਦੀ, ਹੁਣ ਕੌਣ ਇਹੋ ਜਿਹਾ ਬਲਵਾਨ ਸੂਰਮਾ ਹੈ ਜੋ ਉਸ ਦੇ ਸਾਹਮਣੇ ਜਾਣ ਦੀ ਜੁਅੱਰਤ ਕਰੇ (ਹੌਸਲਾ ਕਰੇ) ।

੬ ਚੰਡੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ ਮਾਰ ਦਿੱਤੇ, ਸਾਰੇ ਵੈਰੀ ਮਾਰ ਦਿੱਤੇ । ਉਸ ਸੂਰਮੇ ਦੇ ਸਿਰ ਉੱਪਰ ਵੀ ਉਹ ਤਲਵਾਰ ਚਲਾ ਦਿੱਤੀ, ਜਿਹੜੀ—

੭ ਸਿਰ ਦੇ ਵਿਚੋਂ ਦੀ ਮੂੰਹ ਨੂੰ ਚੀਰ ਕੇ ਧੜ ਦੇ ਵਿਚ ਹੁੰਦੀ ਹੋਈ ਘੋੜੇ ਦੀ ਕਾਠੀ (ਪਲਾਣ) ਨੂੰ ਚੀਰ ਕੇ ਘੋੜੇ ਦੇ ਵਿਚੋਂ ਦੀ ਲੰਘ ਕੇ ਧਰਤੀ ਵਿਚ ਜਾ ਧਸੀ ॥੧੯੮॥

੮ ਜਦੋਂ ਬਲਵਾਨ ਚੰਡੀ ਨੇ ਦੈਂਤਾਂ ਦੇ ਸਰਦਾਰ ਨੂੰ ਇਉਂ ਮਾਰ ਦਿੱਤਾ, ਇਕ ਹੋਰ ਆ ਗਿਆ ਯੁੱਧ ਦੇ ਵਿਚ ਲਲਕਾਰਾ ਮਾਰ ਕੇ

੯ ਗੁੱਸੇ ਵਿਚ ਸ਼ੇਰ ਦੇ ਸਾਹਮਣੇ ਆ ਕੇ ਇਕ ਦਮ, ਦੋ ਤਿੰਨ ਵਾਰ ਸ਼ੇਰ 'ਤੇ ਕਰ ਦਿੱਤੇ ।

੧੦ ਚੰਡੀ ਨੇ ਜਦੋਂ ਹੱਥ ਵਿਚ ਤਲਵਾਰ ਸੰਭਾਲ ਲਈ ਉਸ ਨੂੰ ਵੰਗਾਰ ਕੇ ਬੜੇ ਜ਼ੋਰ ਨਾਲ ਸੀਸ 'ਤੇ ਮਾਰ ਦਿੱਤੀ ।

੧੧ ਸਿਰ ਟੁੱਟ ਕੇ ਇਉਂ ਧਰਤੀ 'ਤੇ ਜਾ ਪਿਆ ਜਿਵੇਂ ਅੰਬ ਦਾ ਫਲ ਹਨੇਰੀ ਦੇ ਬੁੱਲੇ ਨਾਲ ਟੁੱਟ ਕੇ ਡਿੱਗ ਪੈਂਦਾ ਹੈ ॥੧੯੯॥

੧੨ ਜਾਣੋਂ ਯੁੱਧ ਵਿਚ ਅੰਤ ਦਾ ਜ਼ੋਰ ਪੈ ਗਿਆ ਹੈ ਸਾਰੇ ਹੀ ਦੈਂਤ ਇਕੱਠੇ ਹੋ ਕੇ ਹੀ ਆ ਪਏ ਇਕਦਮ ।

੧੩ ਲੋਹੇ ਨਾਲ ਲੋਹਾ ਖੜਕਿਆ, ਡਰਾਕਲ ਰਣ ਖੇਤ ਛੱਡ ਕੇ ਭੱਜ ਗਏ ।

੧੪ ਚੰਡੀ ਦੀ ਤਲਵਾਰ ਲੱਗ ਕੇ ਦੈਂਤ ਰਤਾ-ਰਤਾ ਦੇ ਟੁਕੜੇ ਹੋ ਕੇ ਲੀਰੋ-ਲੀਰ ਹੋ ਗਿਆ ।

੧੫ ਇਉਂ ਜਾਪਦਾ ਸੀ ਜਿਵੇਂ ਬਾਂਸ ਨਾਲ ਮਾਰ-ਮਾਰ ਕੇ ਮਾਲੀ ਨੇ ਤੂਤ ਝਾੜ ਦਿੱਤੇ ਹਨ ॥੨੦੦॥

੧੬ ਸ੍ਵੈਯਾ ॥ ਜਦੋਂ ਵੇਖਿਆ ਕਿ ਦੈਂਤਾਂ ਦੀ ਸੈਨਾ ਅਜੇ ਬਹੁਤ ਬਾਕੀ ਹੈ ਤਾਂ ਚੰਡੀ ਨੇ ਆਪਣੇ ਸ਼ਸਤਰ ਫੜ੍ਹ ਲਏ ।

੧੭ ਸੂਰਮਿਆਂ ਦੇ ਤਨ ਸ਼ਤੀਰੀਆਂ ਵਾਂਗ ਚੀਰ-ਚੀਰ ਕੇ ਦੈਂਤਾਂ ਨੂੰ ਵੰਗਾਰ ਕੇ ਮਾਰ ਕੇ ਪਛਾੜ ਦਿੱਤਾ ।

੧੮ ਕਈ ਜ਼ਖਮੀ ਹੋ ਕੇ ਡਿੱਗ ਪਏ, ਕਈਆਂ ਦੇ ਸਿਰ ਧੜ ਤੋਂ ਅਲੱਗ ਹੋ ਕੇ ਜਾ ਡਿੱਗੇ ।

੧੯ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਛਨਿਸ਼ਰ ਨੇ ਚੰਦਰਮਾ ਦੇ ਅਲੱਗ-ਅਲੱਗ ਟੁਕੜੇ ਕਰ ਦਿੱਤੇ ਹਨ ॥੨੦੧॥

੨੦ ਸ੍ਵੈਯਾ ॥ ਬਲਵਾਨ ਚੰਡੀ ਨੇ ਜ਼ੋਰ ਮਾਰ ਕੇ ਤਲਵਾਰ ਹੱਥ ਵਿਚ ਲੈ ਲਈ ।

੨੧ ਗੁੱਸੇ ਵਿਚ ਆ ਕੇ ਨਿਸੁੰਭ ਦੇ ਸਿਰ ਵਿਚ ਮਾਰ ਦਿੱਤੀ । ਉਹ ਤਲਵਾਰ ਇਸ ਤਰ੍ਹਾਂ ਚਲੀ ਕਿ ਇਧਰੋਂ-ਉਧਰ ਆਰ-ਪਾਰ ਨਿਕਲ ਗਈ ।

੨੨ ਉਸ ਸਮੇਂ ਵਿਚ ਉਸ ਦੀ ਸਿਫਤ ਕਹੋ ਕੀ ਕੀਤੀ ਜਾਵੇ? ਜਦ ਕਿ ਦੈਂਤ ਦੋ ਟੁਕੜੇ ਹੋ ਕੇ ਧਰਤੀ 'ਤੇ ਢਹਿ ਪਿਆ।

੨੩ ਜਾਣੋ ਸਾਬਣ ਸਾਜ ਨੇ ਤਾਰ ਲੈ ਕੇ ਹੱਥ ਵਿਚ ਖਿੱਚ ਕੇ ਚਲਾ ਦਿੱਤੀ ਤੇ ਸਾਬਣ ਦੇ ਦੋ ਟੁਕੜੇ ਕਰ ਦਿੱਤੇ ॥੨੦੨॥

੨੪ ਇਥੇ ਸ੍ਰੀ ਮਾਰਕੰਡੇ ਪੁਰਾਣ ਵਿਚ ਚੰਡੀ ਚਰਿਤ੍ਰ ਦਾ ਉਕਤ ਬਿਲਾਸ ਨਿਸੁੰਭ ਦੀ ਮੌਤ ਛੇਵਾਂ ਅਧਿਆਇ ਸਮਾਪਤ ਹੁੰਦਾ ਹੈ।

੨੫ ਦੋਹਰਾ ॥ ਜਦ ਨਿਸੁੰਭ ਨੂੰ ਯੁੱਧ ਦੇ ਵਿਚ ਦੇਵੀ ਨੇ ਇਸ ਤਰ੍ਹਾਂ ਮਾਰ ਲਿਆ ਤਦ ਇਕ ਦੈਂਤ ਘੋੜੇ ਨੂੰ ਦੁੜਾ ਕੇ ਸੁੰਭ ਦੇ ਪਾਸ ਚਲਾ ਗਿਆ ॥੨੦੩॥

੨੬ ਉਸ ਨੇ ਆ ਕੇ ਸੁੰਭ ਪਾਸ ਇਹ ਗੱਲ ਕਹੀ ਸਾਰੀ ਯੁੱਧ ਦੀ ਤੇ ਦੱਸਿਆ ਕਿ ਉਸ ਵੇਲੇ ਸਾਰੇ ਦੈਂਤ ਭੱਜ ਗਏ ਜਿਸ ਵੇਲੇ ਤੇਰਾ ਭਾਈ ਨਿਸੁੰਭ ਮਾਰਿਆ ਗਿਆ॥੨੦੪॥

੨੭ ਸ੍ਵੈਯਾ ॥ ਜਦੋਂ ਸੁੰਭ ਨੇ ਨਿਸੁੰਭ ਦਾ ਮਾਰੇ ਜਾਣਾ ਸੁਣਿਆ ਤਾਂ ਉਸ ਸੂਰਮੇ ਦੇ ਚਿਤ ਵਿਚ ਵੱਟੇ ਦੀ ਚੋਭ ਚੁੱਭ ਗਈ। ਗੁੱਸੇ ਨੂੰ ਉਸ ਦੇ ਚਿੱਤ ਵਿਚ ਟਿਕਣ ਦੀ ਥਾਂ ਨਾ ਰਹੀ।

ਸਮਾਇਓ ॥ [੧]ਸਾਜ ਚੜਿਓ ਗਜ ਬਾਜ ਸਮਾਜ ਕੈ ਦਾਨਵ ਪੁੰਜ ਲੀਏ ਰਨ ਆਇਓ ॥ [੨]ਭੂਮ ਭਇਆਨਕ ਲੋਥ ਪਰੀ ਲਖਿ ਸ੍ਰੋਉਨ ਸਮੂਹ ਮਹਾਂ ਬਿਸਮਾਇਓ ॥ [੩]ਮਾਨਹੁ ਸਾਰਸੁਤੀ ਉਮਡੀ ਜਲ ਸਾਗਰ ਕੇ ਮਿਲਿਬੇ ਕਹੁ ਧਾਇਓ ॥੨੦੫॥ ਸ੍ਵੈਯਾ ॥ [੪]ਚੰਡਿ ਪ੍ਰਚੰਡਿ ਸੁ ਕੇਹਰਿ ਕਾਲਕਾ ਅਉ ਸਕਤੀ ਮਿਲਿ ਜੁੱਧ ਕਰਿਓ ਹੈ ॥ [੫]ਦਾਨਵ ਸੈਨ ਹਤੀ ਇਨਹੂੰ ਸਭ; ਇਉ ਕਹਿਕੈ ਮਨ ਕੋਪ ਭਰਿਓ ਹੈ ॥ [੬]ਬੰਧ ਕਬੰਧ ਪਰਿਓ ਅਵਲੋਕ ਕੈ ਸੋਕ ਕੈ ਪਾਇ ਨ ਆਗੈ ਧਰਿਓ ਹੈ ॥ [੭]ਧਾਇ ਸਕਿਓ ਨ ਭਇਓ ਭਇਭੀਤਹ ਚੀਤਹ ਮਾਨਹੁ ਲੰਗ ਪਰਿਓ ਹੈ ॥੨੦੬॥ ਸ੍ਵੈਯਾ ॥ [੮]ਫੇਰਿ ਕਹਿਓ ਦਲ ਕੋ ਜਬ ਸੁੰਭ ਸੁ ਮਾਨਿ ਚਲੇ ਤਬ ਦੈਤ ਘਨੇ ॥ [੯]ਗਜ ਰਾਜ ਸੁ ਬਾਜਨ ਕੇ ਅਸਵਾਰ ਰਥੀ ਰਥੁ ਪਾਇਕ ਕਉਨ ਗਨੇ ॥ [੧੦]ਤਹਾ ਘੇਰ ਲਈ ਚਹੂੰ ਓਰ ਤੇ ਚੰਡ ਮਹਾਂ ਤਿਨ ਕੇ ਤਨ ਦੀਹ ਬਨੇ ॥ [੧੧]ਮਨੋ ਭਾਨ ਕੋ ਛਾਇ ਲਇਓ ਉਮਡੇ ਘਨਘੋਰ ਘਮੰਡ ਘਟਾ ਨਿਸ ਨੇ ॥੨੦੭॥ ਦੋਹਰਾ ॥ [੧੨]ਚਹੂੰ ਓਰ ਘੇਰੋ ਪਰਿਓ ਤਬੈ ਚੰਡ ਇਹ ਕੀਨ ॥ ਕਾਲੀ ਸੋ ਹਸਿ ਤਿਨ ਕਹੀ ਨੈਨ ਸੈਨ ਕਰਿ ਦੀਨ ॥੨੦੮॥ ਕਬਿਤੁ ॥ [੧੩]ਕੇਤੇ ਮਾਰ ਡਾਰੇ ਅਉ ਕੇਤਕ ਚਬਾਇ ਡਾਰੇ ਕੇਤਕ ਬਗਾਇ ਡਾਰੇ ਕਾਲੀ ਕੋਪ ਤਬਹੀ ॥ [੧੪]ਬਾਜ ਗਜ ਭਾਰੇ ਤੇਤੋ ਨਖਨ ਸੌ ਫਾਰ ਡਾਰੇ ਐਸੋ ਰਨ ਭੈਕਰ ਨ ਭਇਓ ਆਗੇ ਕਬਹੀ ॥ [੧੫]ਭਾਗੇ ਬਹੁ ਬੀਰ ਕਾਹੂ ਸੁਧ ਨ ਰਹੀ ਸਰੀਰ ਹਾਲ ਚਾਲ ਪਰੀ ਮਾਰੇ ਆਪਸ ਮੈਂ ਦਬਹੀ ॥ [੧੬]ਪੇਖ ਸੁਰਰਾਇ ਮਨ ਹਰਖ ਬਢਾਇ ਸੁਰ ਪੁੰਜਨ ਬੁਲਾਇ ਕਰੈ ਜੈਜੈਕਾਰ ਸਬਹੀ ॥੨੦੯॥ ਕਬਿਤੁ ॥ [੧੭]ਕ੍ਰੋਧ ਮਾਨ ਭਇਓ ਕਹਿਓ ਰਾਜਾ ਸਭ ਦੈਤਨ ਕੇ ਐਸੋ ਜੁੱਧੁ ਕੀਨੋ ਕਾਲੀ ਡਾਰਿਓ ਬੀਰ ਮਾਰਕੈ ॥ [੧੮]ਬਲ ਕੋ ਸੰਭਾਰ ਕਰ ਲੀਨੀ ਕਰਵਾਰ ਢਾਰ ਪੈਠੋ ਰਨ ਮਧਿ ਮਾਰਿ ਮਾਰਿ ਇਉ ਉਚਾਰਕੈ ॥ [੧੯]ਸਾਥ ਭਏ ਸੁੰਭ ਕੇ ਸੁ ਮਹਾਂ ਬੀਰ ਧੀਰ ਜੋਧੇ ਲੀਨੇ ਹਥਿਆਰ ਆਪ ਆਪਨੇ ਸੰਭਾਰਕੈ ॥ [੨੦]ਐਸੇ ਚਲੇ ਦਾਨੋ ਰਵਿ ਮੰਡਲ ਛਪਾਨੋ ਮਾਨੋ ਸਲਭ ਉਡਾਨੋ ਪੁੰਜ ਪੰਖਨ ਸੁਧਾਰਕੈ ॥੨੧੦॥ ਸ੍ਵੈਯਾ ॥ [੨੧]ਦਾਨਵ ਸੈਨ ਲਖੈ ਬਲਵਾਨ ਸੁ ਬਾਹਨਿ ਚੰਡਿ ਪ੍ਰਚੰਡਿ ਭ੍ਰਮਾਨੋ ॥ [੨੨]ਚਕ੍ਰ ਅਲਾਤ ਕੀ ਬਾਤ ਬਘੂਰਨ ਛਤ੍ਰ ਨਹੀ ਸਮ ਅਉ ਖਰਸਾਨੋ ॥ [੨੩]ਤਾ ਰਨ ਮਾਹਿ ਸੁ ਐਸੋ ਫਿਰਿਓ ਜਲ ਭਉਰ ਨਹੀ ਸਰ ਤਾਹਿ ਬਖਾਨੋ ॥ [੨੪]ਅਉਰ ਨਹੀ ਉਪਮਾ ਉਪਜੈ ਸੁ ਦੁਹੂੰ ਰੁਖੁ ਕੇਹਰਿ ਕੇ ਮੁਖਿ ਮਾਨੋ ॥੨੧੧॥ [੨੫]ਜੁੱਧੁ ਮਹਾਂ ਅਸੁਰੰਗਨਿ ਸਾਥਿ ਭਇਓ

੧ ਸੁੰਭ ਰਾਜਾ ਆਪ ਸੈਨਾ ਬਣਾ ਕੇ ਹਾਥੀ, ਘੋੜੇ ਲੈ ਕੇ ਰਣ ਭੂਮੀ ਵਿਚ ਆ ਗਿਆ ।

੨ ਰਣ ਭੂਮੀ ਦਾ ਭਿਆਨਕ ਦ੍ਰਿਸ਼ ਲੋਥਾਂ ਪਰ ਲੋਥਾਂ ਚੜ੍ਹੀਆਂ ਹੋਈਆਂ, ਸਾਰੇ ਪਾਸੇ ਖ਼ੂਨ ਹੀ ਖ਼ੂਨ ਖਿਲਰਿਆ ਹੋਇਆ ਵੇਖ ਕੇ ਅਸਚਰਜ ਤੇ ਹੈਰਾਨ ਹੋ ਗਿਆ ਅਤੇ

੩ ਉਸ ਵੇਲੇ ਇਉਂ ਜਾਪਦਾ ਸੀ ਕਿ ਜਿਵੇਂ ਸਰੁਸਤੀ ਨਦੀ ਭਰ ਕੇ ਪਾਣੀ ਦੇ ਸਮੁੰਦਰ ਵਿਚ ਪੈਣ ਲਈ ਜਾ ਰਹੀ ਹੈ ॥੨੦੫॥

੪ ਸ੍ਵੈਯਾ ॥ ਦੂਜੇ ਪਾਸੇ ਤੋਂ ਬਲਵਾਨ ਚੰਡੀ, ਸ਼ੇਰ ਤੇ ਕਾਲਕਾ ਦੇਵਤਿਆਂ ਦੀ ਭੇਜੀ ਹੋਈ ਸ਼ਕਤੀ ਸੈਨਾ ਨੇ ਮਿਲ ਕੇ ਯੁੱਧ ਕੀਤਾ ।

੫ ਸੁੰਭ ਨੇ ਇਹ ਵੇਖ ਕੇ ਕਿ ਦੈਂਤਾਂ ਦੀ ਸੈਨਾ ਸਾਰੀ ਇਨ੍ਹਾਂ ਨੇ ਮਾਰ ਦਿੱਤੀ ਹੈ ਇਹ ਯਾਦ ਕਰਕੇ ਮਨ ਕ੍ਰੋਧ ਨਾਲ ਭਰ ਗਿਆ ।

੬ ਅਤੇ ਭਾਈ ਨਿਸੁੰਭ ਨੂੰ ਮਰਿਆ ਪਿਆ ਵੇਖ ਕੇ ਸ਼ੋਕ ਚਿਤ ਹੋ ਗਿਆ ਅਤੇ ਅੱਗੇ ਨੂੰ ਪੈਰ ਨਾ ਵਧਿਆ ।

੭ ਪਿੱਛੇ ਨੂੰ ਵੀ ਮੁੜ ਨਾ ਸਕਿਆ । ਚਿੱਤ ਵਿਚ ਡਰ ਕੇ ਭੈ-ਭੀਤ ਹੋ ਗਿਆ ਜਾਣੋ ਉਸ ਦਾ ਚਿੱਤ ਲੰਗੜਾ ਹੋ ਗਿਆ ਹੈ । ਨਾ ਅੱਗੇ ਨੂੰ ਤੁਰਦਾ ਹੈ, ਨਾ ਪਿੱਛੇ ਨੂੰ ਮੁੜਦਾ ਹੈ ॥੨੦੬॥

੮ ਸ੍ਵੈਯਾ ॥ ਫੇਰ ਸੁੰਭ ਨੇ ਸੋਚ ਕੇ ਸੈਨਾ ਨੂੰ ਹੁਕਮ ਦਿੱਤਾ ਜਿਸ ਨੂੰ ਮੰਨ ਕੇ ਬੇਅੰਤ ਦੈਂਤ ਅੱਗੇ ਨੂੰ ਚੱਲ ਪਏ ।

੯ ਹਾਥੀ, ਰਥ ਤੇ ਘੋੜਿਆਂ ਦੇ ਅਸਵਾਰ, ਰਥਾਂ ਦੇ ਸਵਾਰ ਤੇ ਪੈਦਲ ਸੈਨਾ ਦੀ ਕੌਣ ਗਿਣਤੀ ਕਰੇ?

੧੦ ਬੜੇ ਕੱਦਾਵਰ ਸਰੀਰਾਂ ਵਾਲੇ ਦੈਂਤਾਂ ਨੇ ਚੰਡੀ ਚਾਰੇ ਪਾਸਿਆਂ ਤੋਂ ਘੇਰ ਲਈ ।

੧੧ ਜਾਣੋ ਕਿ ਸੂਰਜ ਨੂੰ ਘਨਘੋਰ ਕਾਲੀਆਂ ਬੱਦਲ ਦੀਆਂ ਘਟਾਂ ਨੇ ਆ ਕੇ ਗਰਜ ਕੇ ਘੇਰ ਲਿਆ ਹੈ ਕਾਲੀ ਰਾਤ ਵਾਂਗ ॥੨੦੭॥

੧੨ ਦੋਹਰਾ ॥ ਜਦੋਂ ਚੰਡੀ ਨੂੰ ਚਾਰੇ ਪਾਸਿਆਂ ਤੋਂ ਘੇਰਾ ਪੈ ਗਿਆ ਤਦ ਚੰਡੀ ਨੇ ਇਹ ਕੰਮ ਕੀਤਾ । ਕਾਲੀ ਨੂੰ ਅੱਖ ਦੀ ਸੈਨਤ ਨਾਲ ਇਹ ਹੱਸ ਕੇ ਕਹਿ ਦਿੱਤਾ ਕਿ (ਮਾਰ ਦਿਉ ਇਹਨਾਂ ਨੂੰ) ॥੨੦੮॥

੧੩ ਕਬਿੱਤ ॥ ਕਾਲੀ ਨੇ ਸੈਨਤ ਸਮਝ ਕੇ ਉਸੇ ਵੇਲੇ ਕਿਤਨੇ ਮਾਰ ਕੇ ਸੁੱਟ ਦਿੱਤੇ, ਕਿਤਨੇ ਖਾ ਹੀ ਲਏ, ਕਿਤਨੇ ਘੁਮਾ ਕੇ ਦੂਰ ਸੁੱਟ ਦਿੱਤੇ ਕਾਲੀ ਨੇ ਕ੍ਰੋਧ ਕਰਕੇ ।

੧੪ ਜਿਹੜੇ ਘੋੜੇ ਤੇ ਵੱਡੇ-ਵੱਡੇ ਭਾਰੀ ਹਾਥੀ ਸਨ ਉਹ ਨਹੁੰਆਂ ਨਾਲ ਹੀ ਪਾੜ ਸੁੱਟੇ, ਉਸ ਨੇ ਇਹੋ ਜਿਹਾ ਭਿਆਨਕ ਯੁੱਧ ਕੀਤਾ ਜੋ ਅੱਗੇ ਕਦੇ ਨਹੀਂ ਹੋਇਆ ।

੧੫ ਬਹੁਤ ਸਾਰੇ ਸੂਰਮੇ ਭੱਜ ਗਏ ਜਿਨ੍ਹਾਂ ਨੂੰ ਆਪਣੇ ਸਰੀਰ ਦੀ ਵੀ ਸੁਰਤ ਨਾ ਰਹੀ । ਇਹੋ ਜਿਹੀ ਹਲਚਲ ਮਚੀ ਕਿ ਬਹੁਤੇ ਆਪਸ ਵਿਚ ਇਕ ਦੂਜੇ ਦੇ ਹੇਠ ਆ ਕੇ ਦੱਬ ਕੇ ਹੀ ਮਰ ਗਏ ।

੧੬ ਇਸ ਤਰ੍ਹਾਂ ਦੈਂਤਾਂ ਨੂੰ ਮਰਦਿਆਂ ਵੇਖ ਕੇ ਦੇਵਤਿਆਂ ਦੇ ਰਾਜੇ ਇੰਦਰ ਨੇ ਖ਼ੁਸ਼ ਹੋ ਕੇ ਦੇਵਤਿਆਂ ਨੂੰ ਇਕੱਠੇ ਕਰਕੇ ਸਾਰੇ ਮਿਲ ਕੇ ਜੈ-ਜੈਕਾਰ ਦੇ ਨਾਹਰੇ ਲਾਉਣ ਲੱਗੇ ॥੨੦੯॥

੧੭ ਕਬਿੱਤ ॥ ਰਾਜਾ ਸੁੰਭ ਨੇ ਕ੍ਰੋਧਵਾਨ ਹੋ ਕੇ ਸਾਰੇ ਦੈਂਤਾਂ ਨੂੰ ਕਿਹਾ ਇਸ ਤਰ੍ਹਾਂ ਕਿ ਕਾਲੀ ਨੇ ਯੁੱਧ ਕਰਕੇ ਸੂਰਮੇ ਮਾਰ ਸੁੱਟੇ ਹਨ ।

੧੮ ਆਪਣਾ ਬਲ ਸੰਭਾਲ ਕੇ ਆਪਣੇ ਹੱਥ ਵਿਚ ਤਲਵਾਰ ਲੈ ਲਈ ਤੇ ਦੂਜੇ ਹੱਥ ਵਿਚ ਢਾਲ ਲੈ ਕੇ ਮਾਰ-ਮਾਰ ਕਹਿੰਦਾ ਹੋਇਆ ਰਣ ਵਿਚ ਜਾ ਦਾਖ਼ਲ ਹੋਇਆ ।

੧੯ ਸੁੰਭ ਦੇ ਨਾਲ ਬੜੇ ਮਹਾਂ ਬੀਰ ਯੋਧੇ ਨਾਲ ਹੋ ਗਏ, ਜੋ ਬੜੇ ਧੀਰਜਵਾਨ ਸਨ ਉਹ ਆਪੋ-ਆਪਣੇ ਹਥਿਆਰ ਸਾਂਭ ਕੇ

੨੦ ਦੈਂਤ ਇਸ ਤਰ੍ਹਾਂ ਚੱਲ ਪਏ ਜਿਵੇਂ ਟਿੱਡੀ ਦਲ ਖੰਭਾਂ ਨਾਲ ਉਡਾਰੀ ਲਾ ਕੇ ਅਕਾਸ਼ ਵਿਚ ਸੂਰਜ ਨੂੰ ਢੱਕ ਲੈਂਦਾ ਹੈ ॥੨੧੦॥

੨੧ ਸ੍ਵੈਯਾ ॥ ਦਾਨਵ ਸੈਨਾ ਨੂੰ ਵੇਖ ਕੇ ਚੰਡੀ ਨੇ ਆਪਣੇ ਵਾਹਨ (ਸ਼ੇਰ) ਨੂੰ ਭੁਆਂਟਣੀ ਦਿੱਤੀ । ਉਹ ਇਤਨੀ ਤੇਜ਼ੀ ਨਾਲ

੨੨ ਘੁੰਮ ਰਿਹਾ ਸੀ ਕਿ ਆਤਿਸ਼ਬਾਜ਼ੀ ਦਾ ਚੱਕਰ ਜਾਂ ਹਵਾ ਦਾ ਵਾ ਵਰੋਲੇ ਦੀ ਚੋਟੀ ਖਰਾਦ ਜਾਂ ਸਾਣ ਦਾ ਚੱਕਰ ਵੀ ਇਤਨਾ ਤੇਜ਼ ਨਹੀਂ ਘੁੰਮ ਸਕਦੇ ਇਸ ਦੇ ਸਾਹਮਣੇ ਖਸਿਆਨੇ ਹੁੰਦੇ ਨੇ ।

੨੩ ਉਸ ਰਣ ਦੇ ਵਿਚ ਸ਼ੇਰ ਇਸ ਤਰ੍ਹਾਂ ਰਣ ਵਿਚ ਘੁੰਮਦਾ ਫਿਰਦਾ ਸੀ ਕਿ ਨਦੀ ਦੇ ਪਾਣੀ ਵਿਚ ਜਲ ਭੌਰ ਵੀ ਇੰਨੀ ਤੇਜ਼ੀ ਨਾਲ ਨਹੀਂ ਘੁੰਮ ਸਕਦਾ, ਕਿਹਾ ਸਕਦਾ ਹੈ ।

੨੪ ਉਸ ਦੇ ਬਰਾਬਰ ਦੀ ਹੋਰ ਉਪਮਾ ਨਹੀਂ ਮਿਲਦੀ ਇਹੋ ਕਿਹਾ ਜਾ ਸਕਦਾ ਹੈ ਕਿ ਮੰਨ ਲਉ ਸ਼ੇਰ ਮੂੰਹ ਦੋਵੇਂ ਪਾਸੇ ਮੂੰਹ ਹੀ ਮੂੰਹ ਦਿਸਦਾ ਸੀ ॥੨੧੧॥

੨੫ ਉਸ ਵੇਲੇ ਚੰਡੀ ਦਾ ਯੁੱਧ ਇਕ ਮਹਾਂ ਅਸੁਰਾਂ (ਦੈਂਤਾਂ) ਦੇ ਇਕੱਠ ਨਾਲ

[੧]ਤਬ ਚੰਡ ਪ੍ਰਚੰਡਹਿ ਭਾਰੀ ॥ [੨]ਸੈਨ ਅਪਾਰ ਹਕਾਰ ਸੁਧਾਰ ਬਿਦਾਰ ਸੰਘਾਰ ਦਈ ਰਨ ਕਾਰੀ ॥ [੩]ਖੇਤ ਭਇਓ ਤਹਾ ਚਾਰ ਸਉ ਕੋਸ ਲਉ ਸੋ ਉਪਮਾ ਕਵਿ ਦੇਖਿ ਬਿਚਾਰੀ ॥ [੪]ਪੂਰਨ ਏਕ ਘਰੀ ਨ ਪਰੀ ਜਿ ਗਿਰੇ ਧਰ ਪੈ ਬਰ ਜਿਉ ਪਤਿ ਝਾਰੀ ॥੨੧੨॥ [੫]ਮਾਰ ਚਮੂੰ ਚਤੁਰੰਗ ਲਈ ਤਬ ਲੀਨੋ ਹੈ ਸੁੰਭ ਚਮੁੰਡ ਕੋ ਆਗਾ ॥ [੬]ਚਾਲ ਪਰਿਓ ਅਵਨੀ ਸਿਗਰੀ ਹਰਿ ਜੂ ਹਰਿ ਆਸਨਿ ਤੇ ਉਠਿ ਭਾਗਾ ॥ [੭]ਸੂਖ ਗਇਓ ਤ੍ਰਸਕੈ ਹਰਿ ਹਾਰਿ ਸੁ ਸੰਕਤਿ ਅੰਕ ਮਹਾਂ ਭਇਓ ਜਾਗਾ ॥ [੮]ਲਾਗ ਰਹਿਓ ਲਪਟਾਇ ਗਰੇ ਮਧਿ ਮਾਨਹੁ ਮੁੰਡ ਕੀ ਮਾਲ ਕੋ ਤਾਗਾ ॥੨੧੩॥ ਸ੍ਵੈਯਾ ॥ [੯]ਚੰਡਿ ਕੇ ਸਾਮੁਹਿ ਆਇਕੈ ਸੁੰਭ ਕਹਿਓ ਮੁਖਿ ਸੋ ਇਹ ਮੈ ਸਭ ਜਾਨੀ ॥ [੧੦]ਕਾਲੀ ਸਮੇਤ ਸਭੈ ਸਕਤੀ ਮਿਲਿ ਦੀਨੋ ਖਪਾਇ ਸਭੈ ਦਲੁ ਬਾਨੀ ॥ [੧੧]ਚੰਡ ਕਹਿਓ ਮੁਖ ਤੇ ਉਨਕੋ ਤੇਊ ਤਾ ਛਿਨ ਗਉਰ ਕੇ ਮੱਧਿ ਸਮਾਨੀ ॥ [੧੨]ਜਿਉ ਸਰਤਾ ਕੇ ਪ੍ਰਵਾਹ ਕੇ ਬੀਚ ਮਿਲੈ ਬਰਖਾ ਬਹੁ ਬੂੰਦਨ ਪਾਨੀ ॥੨੧੪॥ ਸ੍ਵੈਯਾ ॥ [੧੩]ਕੈ ਬਲਿ ਚੰਡਿ ਮਹਾਂ ਰਨ ਮੱਧਿ ਸੁ ਲੈ ਜਮਦਾੜ੍ਹ ਕੀ ਤਾ ਪਰਿ ਲਾਈ ॥ [੧੪]ਬੈਠ ਗਈ ਅਰਿ ਕੇ ਉਰ ਮੈ ਤਿਹ ਸ੍ਰਉਨਤ ਜੁੱਗਨਿ ਪੂਰ ਅਘਾਈ ॥ [੧੫]ਦੀਰਘ ਜੁੱਧੁ ਬਿਲੋਕ ਕੈ ਬੁੱਧ ਕਵੀਸ੍ਵਰ ਕੇ ਮਨ ਮੈ ਇਹ ਆਈ ॥ [੧੬]ਲੋਥ ਪੈ ਲੋਥ ਗਈ ਪਰ ਇਉ ਸੁ ਮਨੋ ਸੁਰ ਲੋਗ ਕੀ ਸੀਢੀ [ੳ]ਬਨਾਈ ॥੨੧੫॥ [੧੭]ਸੁੰਭ ਚਮੂੰ ਸੰਗ ਚੰਡਕਾ ਕ੍ਰੁੱਧ ਕੈ ਜੁੱਧ ਅਨੇਕਨਿ ਵਾਰ ਮਚਿਓ ਹੈ ॥ [੧੮]ਜੰਬੁਕ ਜੁੱਗਨ ਗ੍ਰਿਝ ਮਜੂਰ ਰਕਤ੍ਰ ਕੀ ਕੀਚ ਮੈ ਈਸ ਨਚਿਓ ਹੈ ॥ [੧੯]ਲੁੱਥ ਪੈ ਲੁੱਥ ਸੁ ਭੀਤੈ ਭਈ ਸਿਤ ਗੂਦ ਅਉ ਮੇਦ ਲੈ ਤਾਹਿ ਗਚਿਓ ਹੈ ॥ [੨੦]ਭਉਨ ਰੰਗੀਨ ਬਨਾਇ ਮਨੋ ਕਰਿਮਾਵਿਸ ਚਿਤ੍ਰ ਬਚਿਤ੍ਰ ਰਚਿਓ ਹੈ ॥੨੧੬॥ ਸ੍ਵੈਯਾ ॥ [੨੧]ਦੁੰਦ ਸੁ ਜੁੱਧੁ ਭਇਓ ਰਨ ਮੈ ਉਤ ਸੁੰਭ ਇਤੈ ਬਰਚੰਡ ਸੰਭਾਰੀ ॥ [੨੨]ਘਾਇ ਅਨੇਕ ਭਏ ਦੁਹੂੰ ਕੇ ਤਨ ਪਉਰਖ ਗਇਓ ਸਭ ਦੈਤ ਕੋ ਹਾਰੀ ॥ [੨੩]ਹੀਨ ਭਈ ਬਲ ਤੇ ਭੁਜ ਕਾਂਪਤ ਸੋ ਉਪਮਾ ਕਵਿ ਐਸੇ ਬਿਚਾਰੀ ॥ [੨੪]ਮਾਨਹੁ ਗਾਰੜੂ ਕੇ ਬਲ ਤੇ ਲਟੀ ਪੰਚ ਮੁਖੀ ਜੁਗ ਸਾਪਨ ਕਾਰੀ ॥੨੧੭॥ [੨੫]ਕੋਪ ਭਈ ਬਰਚੰਡ ਮਹਾਂ ਬਹੁ ਜੁੱਧੁ ਕਰਿਓ ਰਨ ਮੈ ਬਲ ਧਾਰੀ ॥ [੨੬]ਲੈ ਕੈ ਕ੍ਰਿਪਾਨ ਮਹਾਂ ਬਲਵਾਨ ਪਚਾਰ ਕੈ ਸੁੰਭ ਕੇ ਊਪਰਿ ਝਾਰੀ ॥ [੨੭]ਸਾਰ ਸੋ ਸਾਰ ਕੀ ਧਾਰ ਬਜੀ ਝਨਕਾਰ ਉਠੀ ਤਿਹ ਤੇ ਚਿਨਗਾਰੀ ॥ [੨੮]ਮਾਨਹੁ ਭਾਦਵ ਮਾਸ ਕੀ ਰੈਨ ਲਸੈ ਪਟ ਬੀਜਨ ਕੀ ਚਮਕਾਰੀ ॥ ੨੧੮॥ [੨੯]ਘਾਇਨ ਤੇ ਬਹੁ ਸ੍ਰਉਨ ਪਰਿਓ ਬਲ ਛੀਨ ਭਇਓ ਨ੍ਰਿਪ

ੳ ਇਹ ਗੁਰਦੇਵ ਦੇ ਪ੍ਰਮਾਣ ਇਹ ਅਜੀਬੋ ਗਰੀਬ ਉਦਾਹਰਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕਿਹੜਾ ਕਵੀ ਹੈ ਜੋ ਇਕ-ਇਕ ਪੰਗਤੀ ਦੇ ਨਾਲ ਨਵੀਆਂ ਤੋਂ ਨਵੀਆਂ ਅਸਚਰਜ ਕਰਨ ਵਾਲੀਆਂ ਅਜੀਬੋ ਗਰੀਬ ਇਤਿਹਾਸ ਤੇ ਮਿਥਿਹਾਸ ਵਿਚੋਂ ਚੋਣਵੀਆਂ ਚੁਣ-ਚੁਣ ਕੇ ਸਾਡੇ ਸਾਹਮਣੇ ਬੋਹਲ ਲਾ ਰਿਹਾ ਹੈ। ਕਿਹੜਾ ਇਹੋ ਜਿਹਾ ਕਵੀ ਹੈ ਜੋ ਸ੍ਰੀ ਦਸਮੇਸ਼ ਕਵੀਆਂ ਦੇ ਬਾਦਸ਼ਾਹ ਦਾ ਮੁਕਾਬਲਾ ਕਰੇ :

ਦੇਖੇ ਫੋਲ ਫੋਲ ਕੇ ਹਜਾਰਹਾ ਹੀ ਇਤਿਹਾਸਾਂ ਦੇ ਪੱਤਰੇ ॥
ਦਹਾਕੇ ਦੇ ਦਹਾਕੇ ਦੇ ਨਹੀਂ ਹਜ਼ਾਰਹਾਂ ਬਰਸਾਂ ਦੇ ਚਿਤਰੇ ॥
ਨਹੀ ਨਜ਼ਰ ਆਇਆ ਕੋਈ ਮਾਤਾ ਗੁਜਰੀ ਦੇ ਲਾਲ ਜਿਹਾ ॥
ਜੋ ਲੇਖ ਲਿਖ ਕੇ ਦਸੇ ਸ੍ਰੀ ਦਸਮ ਗੁਰੂ ਦਸਮ ਗ੍ਰੰਥ ਜਿਹਾ ॥

੧ ਭਾਵ ਦੈਂਤਾਂ ਦੇ ਨਾਲ ਯੁੱਧ ਵਿਚ ਚੰਡੀ ਦਾ ਪਾਸਾ ਭਾਰੀ ਰਿਹਾ ਸੀ ਵਾ ਬੜਾ ਭਾਰੀ ਯੁੱਧ ਹੋਇਆ ।
੨ ਬੇਅੰਤ ਸੈਨਾ ਨੂੰ ਵੰਗਾਰ ਕੇ ਚੰਗੀ ਤਰ੍ਹਾਂ ਮਾਰ ਕੇ ਨਾਸ ਕਰ ਦਿੱਤਾ ਸੀ, ਯੁੱਧ ਦੇ ਵਿਚ ਕਾਲੀ ਨੇ ।
੩ ਚਾਰ ਸੌ ਕੋਹ ਦੇ ਵਿਚ ਜੰਗੀ ਮੈਦਾਨ ਸੀ ਜਿਸ ਦੀ ਉਦਾਹਰਨ ਕਵੀ ਨੇ ਵੇਖ ਕੇ ਇਹ ਵਿਚਾਰੀ ਹੈ—
੪ ਇਕ ਘੜੀ ਵੀ ਪੂਰੀ ਨਾ ਲੱਗੀ ਜਦੋਂ ਦੈਂਤ ਇਉਂ ਝੜ ਗਏ ਜਿਵੇਂ ਬੇਰੀ ਦੇ ਬੇਰ ਜਾਂ ਖਿਜਾਂ ਵਿਚ ਜੰਗਲ ਦੇ ਪੱਤ ॥੨੧੨॥
੫ ਚਾਰੇ ਕਿਸਮ ਦੀ ਫੌਜ ਮਾਰ ਲਈ ਤਦ ਫੇਰ ਸੁੰਭ ਨੇ ਆਪ ਦੇਵੀ ਦਾ ਅੱਗਾ ਜਾ ਰੋਕਿਆ ।
੬ ਉਸ ਵੇਲੇ ਸਾਰੀ ਧਰਤੀ ਕੰਬ ਗਈ । ਸ਼ਿਵ ਜੀ ਆਪਣਾ ਆਸਣ ਛੱਡ ਕੇ ਉੱਠ ਕੇ ਭੱਜ ਗਿਆ ।
੭ ਸ਼ਿਵ ਜੀ ਦੇ ਗਲੇ ਦੇ ਰੁੰਡਾਂ ਦਾ ਜਾਂ ਸਰਪ ਗਲੇ ਦਾ ਹਾਰ ਨੂੰ ਇਹ ਸੰਕੇਤ ਹੋਣ ਨਾਲ ਬਹੁਤ ਭੈ ਪ੍ਰਤੀਤ ਹੋਇਆ ।
੮ ਉਹ ਸਰਪ ਇਉਂ ਡਰ ਕੇ ਸ਼ਿਵ ਜੀ ਦੇ ਗਲੇ ਨਾਲ ਚਿੰਬੜ ਗਿਆ ਜਿਵੇਂ ਮੁੰਡ ਮਾਲਾ ਦਾ ਧਾਗਾ ਹੁੰਦਾ ਹੈ ॥੨੧੩॥
੯ ਸ੍ਵੈਯਾ ॥ ਸੁੰਭ ਨੇ ਚੰਡੀ ਦੇ ਸਾਹਮਣੇ ਆ ਕੇ ਕਿਹਾ ਆਪਣੇ ਮੂੰਹ ਤੋਂ ਕਿ ਮੈਂ ਇਹ ਤੇਰੀ ਸਾਰੀ ਗੱਲ-ਬਾਤ ਜਾਣ ਲਈ ਹੈ।
੧੦ ਕਾਲੀ ਸਮੇਤ ਸਾਰੀਆਂ ਦੇਵਤਿਆਂ ਦੀਆਂ ਸ਼ਕਤੀਆਂ ਮਿਲ ਕੇ ਮੇਰੇ ਦਲ ਦੇ ਸਾਰ ਬਾਨੀਕਾਰ (ਮੁਖੀ) ਖਪਾ ਦਿੱਤੇ ਹਨ। (ਇਹ ਕੋਈ ਬਹਾਦਰੀ ਨਹੀਂ । ਜੇ ਬਹਾਦਰ ਹੈਂ ਤਾਂ ਇਕੱਲੀ ਆ ਕੇ ਮੇਰੇ ਸਾਹਮਣੇ ਹੋ) ।
੧੧ ਚੰਡੀ ਨੇ ਆਪਣੇ ਮੁਖ ਤੋਂ ਕਾਲਕਾ ਤੇ ਸ਼ਕਤੀਆਂ ਨੂੰ ਕਿਹਾ ਤਾਂ ਉਹ ਕਾਲੀ ਤੇ ਸ਼ਕਤੀਆਂ ਚੰਡੀ ਦੇ ਵਿਚ ਖਪਤ ਹੋ ਗਈਆਂ ਉਸ ਵੇਲੇ ।
੧੨ ਜਿਸ ਤਰ੍ਹਾਂ ਨਦੀ ਦੇ ਪ੍ਰਵਾਹ ਵਿਚ ਬਾਰਸ਼ ਦਾ ਪਾਣੀ ਅਨੇਕਾਂ ਬੂੰਦਾਂ ਦੇ ਰੂਪ ਵਿਚ ਜਾ ਮਿਲਦਾ ਹੈ ॥੨੧੪॥
੧੩ ਸ੍ਵੈਯਾ ॥ ਚੰਡੀ ਨੇ ਬੜੇ ਜ਼ੋਰ ਦੇ ਨਾਲ ਉਸ ਮਹਾਂ ਯੁੱਧ ਦੇ ਸਮੇਂ ਹੱਥ ਵਿਚ ਕਟਾਰੀ ਲੈ ਕੇ ਸੁੰਭ ਦੇ ਉੱਪਰ ਮਾਰ ਦਿੱਤੀ।
੧੪ ਉਹ ਕਟਾਰੀ ਸੁੰਭ ਰਾਜੇ ਦੇ ਹਿਰਦੇ ਵਿਚ ਲੱਗੀ ਜਿਸ ਵਿਚੋਂ ਇਤਨਾ ਲਹੂ ਬਾਹਰ ਆਇਆ ਕਿ ਬਹੁਤ ਹੀ ਸਮੇਂ ਤੋਂ ਭੁੱਖੀਆਂ ਜੋਗਣੀਆਂ ਚੰਗੀ ਤਰ੍ਹਾਂ ਰੱਜ ਗਈਆਂ ।
੧੫ ਉਸ ਭਾਰੀ ਯੁੱਧ ਨੂੰ ਵੇਖ ਕੇ ਲੇਖਕ ਦੀ ਬੁੱਧੀ 'ਤੇ ਅਤੇ ਮਨ ਵਿਚ ਇਹ ਗੱਲ ਆਈ ।
੧੬ ਲੋਥ ਦੇ ਉੱਤੇ ਲੋਥਾਂ ਰੱਖ ਕੇ ਜਾਣੋ ਸੁਰਗ ਲੋਕ ਨੂੰ ਜਾਣ ਲਈ ਪਉੜੀ ਬਣਾ ਲਈ ਹੈ ॥੨੧੫॥
੧੭ ਸੁੰਭ ਦੈਂਤ ਦੀ ਸੈਨਾ ਦੇ ਨਾਲ ਚੰਡੀ ਦਾ ਕ੍ਰੋਧ ਕਰਕੇ ਯੁੱਧ ਅਨੇਕਾਂ ਵਾਰ ਹੋਇਆ ਹੈ ।
੧੮ ਗਿੱਦੜ, ਜੋਗਣੀਆਂ ਤੇ ਗਿਰਝਾਂ ਨੇ ਮਜ਼ਦੂਰ ਬਣ ਕੇ ਰੱਤ ਤੇ ਮਾਸ ਦਾ ਗਾਰ ਕਰ ਦਿੱਤਾ ਤੇ ਉਸ ਚਿੱਕੜ ਵਿਚ ਸ਼ਿਵ ਜੀ ਨੇ ਨੱਚ ਕੇ (ਸ਼ਿਵ ਨਾਚ) ਕਾਇਮ ਕਰ ਦਿੱਤਾ ।
੧੯ ਜਿਹੜੀ ਲੋਥ ਦੇ ਉੱਪਰ ਲੋਥ ਪਈ ਹੈ ਇੰਜ ਜਾਣੋ ਕਿ ਉਸ ਗਾਰੇ ਨਾਲ ਕੰਧ ਕਰ ਦਿੱਤੀ ਹੈ ਤੇ ਸਿਤ ਜਿਣੀ ਚਰਬੀ ਜੋ ਨਿਕਲੀ ਹੈ ਉਹ ਜਾਣੋ ਕਲੀ (ਸਫੈਦੀ) ਕਰ ਦਿੱਤੀ ਹੈ। ਹੁਣ ਇਹ ਰਣ ਭੂਮੀ ਨਹੀਂ ।
੨੦ ਜਾਣੋ ਕਿ ਵਿਸ਼ਵਕਰਮਾ ਨੇ ਇਕ ਭਵਨ ਦੀ ਉਸਾਰੀ ਕੀਤੀ ਹੈ ਜੋ ਬੜੀ ਬਚਿੱਤਰ ਹੈ ॥੨੧੬॥
੨੧ ਸ੍ਵੈਯਾ ॥ ਅੰਤ, ਚੰਡੀ ਤੇ ਸੁੰਭ ਦੋਹਾਂ ਵਿਚ ਯੁੱਧ ਹੋਇਆ ਉੱਧਰ ਸੁੰਭ ਤੇ ਇਧਰ ਬਲਵਾਨ ਚੰਡੀ ਨੇ ਹਥਿਆਰ ਸੰਭਾਲ ਲਏ। (ਪੈਂਤੜੇ ਤੇ ਹੋ ਗਏ ਦੋਵੇਂ ।)
੨੨ ਜ਼ਖਮ ਤਾਂ ਦੋਹਾਂ ਦੇ ਹੀ ਸਰੀਰਾਂ 'ਤੇ ਬਹੁਤੇਰੇ ਲੱਗੇ ਪਰ ਅਖੀਰ ਦੈਂਤ ਦਾ ਦਮ ਹਾਰ ਗਿਆ । ਉਹ ਨਿਰਬਲ ਹੋ ਗਿਆ ।
੨੩ ਜਿਸ ਵੇਲੇ ਉਸ ਦੀਆਂ ਬਾਹਾਂ ਯੁੱਧ ਕਰਨ ਦੇ ਸਮਰੱਥ ਨਾ ਰਹੀਆਂ ਤਾਂ ਉਹ ਕੰਬਣ ਲੱਗ ਗਈਆਂ ਜਿਨ੍ਹਾਂ ਦੀ ਉਪਮਾ ਇਹ ਕਵੀ ਨੇ ਵਿਚਾਰੀ ਹੈ ਕਿ—
੨੪ ਜਾਣੋ ਉਸ ਦੀਆਂ ਦੋਨੋਂ ਬਾਹਾਂ ਕਾਲੀਆਂ ਸੱਪਣੀਆਂ ਹਨ ਜਿਨ੍ਹਾਂ ਦੀਆਂ ਪੰਜ-ਪੰਜ ਉਂਗਲੀਆਂ, ਉਹਨਾਂ ਦੇ ਪੰਜ-ਪੰਜ ਮੂੰਹ ਹਨ ਪਰ ਗਰੜ ਪੰਛੀ ਦੇ ਮੁੱਖ ਅੱਗੇ ਇਹ ਪੰਜ ਮੁਖੀ ਸੱਪਣੀਆਂ ਹਾਰ ਗਈਆਂ ਹਨ ॥੨੧੭॥
੨੫ ਬਲਵਾਨ ਚੰਡੀ ਗੁੱਸੇ ਵਿਚ ਆ ਗਈ ਅਤੇ ਬਹੁਤ ਹੀ ਮਹਾਨ ਯੁੱਧ ਉਸ ਨੇ ਬਲ ਲਾ ਕੇ ਕੀਤਾ ।
੨੬ ਬੜੀ ਭਾਰੀ ਕ੍ਰਿਪਾਨ ਲੈ ਕੇ ਬੜੇ ਜ਼ੋਰ ਦੇ ਨਾਲ ਦੈਂਤ ਨੂੰ ਵੰਗਾਰ ਕੇ ਉਸ ਦੇ ਉੱਪਰ ਝਾੜ ਦਿੱਤੀ ।
੨੭ ਲੋਹੇ ਨਾਲ ਲੋਹੇ ਦੀ ਧਾਰ ਟਕਰਾਈ ਖੜਕਾ ਹੋਇਆ ਤੇ ਵਿਚੋਂ ਚੰਗਿਆੜੇ ਨਿਕਲੇ ।
੨੮ ਜਾਣੋ ਭਾਦੋਂ ਦੇ ਮਹੀਨੇ ਰਾਤ ਸਮੇਂ ਟਿਟਾਣਿਆਂ-ਜੁਗਨੂੰਆਂ ਦੀ ਚਮਕ-ਦਮਕ ਦਾ ਚਮਕਾਰਾ ਹੋਇਆ ਹੈ ॥੨੧੮॥
੨੯ ਸੁੰਭ ਦੇ ਜ਼ਖਮਾਂ ਵਿਚੋਂ ਬਹੁਤ ਲਹੂ ਡਿੱਗ ਗਿਆ ਜਿਸ ਕਰਕੇ ਉਸ ਦਾ ਬਲ ਖਤਮ ਹੋ ਗਿਆ ਰਾਜੇ

[੧]ਸੁੰਭ ਕੋ ਕੈਸੇ ॥ [੨]ਜੋਤ ਘਟੀ ਮੁਖ ਕੀ ਤਨ ਕੀ ਮਨੋ ਪੂਰਨ ਤੇ ਪਰਿਵਾ ਸਸਿ ਜੈਸੇ ॥ [੩]ਚੰਡਿ ਲਇਓ ਕਰਿ ਸੁੰਭ ਉਠਾਇ ਕਹਿਓ ਕਵਿ ਨੇ ਮੁਖਿ ਤੇ ਜਸੁ ਐਸੇ ॥ [੪]ਰੱਛਕ ਗੋਧਿਨ ਕੇ ਹਿਤ ਕਾਨ੍ਹ ਉਠਾਇ ਲਇਓ ਗਿਰ ਗੋਧਨੁ ਜੈਸੇ ॥੨੧੯॥ ਦੋਹਰਾ ॥ [੫]ਕਰ ਤੇ ਗਿਰ ਧਰਨੀ ਪਰਿਓ ਧਰ ਤੇ ਗਇਓ ਅਕਾਸ ॥ ਸੁੰਭ ਸੰਘਾਰਨ ਕੇ ਨਮਿਤ ਗਈ ਚੰਡ ਤਿਹ ਪਾਸ ॥੨੨੦॥ ਸ੍ਵੈਯਾ ॥ [੬]ਬੀਚ ਤਬੈ ਨਭ ਮੰਡਲ ਚੰਡਕਾ ਜੁੱਧੁ ਕਰਿਓ ਜਿਮ ਆਗੇ ਨ ਹੋਊ ॥ [੭]ਸੂਰਜ ਚੰਦੁ ਨਿਛੱਤ੍ਰ ਸਚੀ ਪਤਿ ਅਉਰ ਸਭੈ ਸੁਰ ਪੇਖਤ ਸੋਊ ॥ [੮]ਖੈਂਚ ਕੈ ਮੂੰਡ ਦਈ ਕਰਵਾਰ ਕੀ ਏਕ ਕੋ ਮਾਰ ਕੀਏ ਤਬ ਦੋਊ ॥ [੯]ਸੁੰਭ ਦੁਟੂਕ ਹ੍ਵੈ ਭੂਮਿ ਪਰਿਓ ਤਨ ਜਿਉ ਕਲਵਤ੍ਰ ਸੋ ਚੀਰਤ ਕੋਊ ॥੨੨੧॥ ਦੋਹਰਾ ॥ [੧੦]ਸੁੰਭ ਮਾਰਕੈ ਚੰਡਕਾ ਉਠੀ ਸੁ ਸੰਖ ਬਜਾਇ ॥ [੧੧]ਤਬ ਧੁਨਿ ਘੰਟਾ ਕੀ ਕਰੀ ਮਹਾਂ ਮੋਦ ਮਨ ਪਾਇ ॥੨੨੨॥ [੧੨]ਦੈਤ ਰਾਜ ਛਿਨ ਮੈ ਹਨਿਓ ਦੇਵੀ ਇਹ ਪਰਿਕਾਰ ॥ [੧੩]ਅਸਟ ਕਰਨ ਮਹਿ ਸਸਤ੍ਰ ਗਹਿ ਸੈਨਾ ਦਈ ਸੰਘਾਰ ॥੨੨੩॥ ਸ੍ਵੈਯਾ ॥ [੧੪]ਚੰਡ ਕੇ ਕੋਪ ਨ ਓਪ ਰਹੀ ਰਨ ਮੈ ਅਸਿ ਧਾਰ ਭਈ ਸਮੁਹਾਈ ॥ [੧੫]ਮਾਰਿ ਬਿਦਾਰਿ ਸੰਘਾਰਿ ਦਏ ਤਬ ਭੂਪ ਬਿਨਾ ਕਰੈ ਕਉਨ ਲਰਾਈ ॥ [੧੬]ਕਾਂਪ ਉਠੇ ਅਰਿ ਤ੍ਰਾਸ ਹੀਏ ਧਰਿ; ਛਾਡਿ ਦਈ ਸਭ ਪਉਰਖਤਾਈ ॥ [੧੭]ਦੈਤ ਚਲੇ ਤਜਿ ਖੇਤ ਇਉ; ਜੈਸੇ ਬਡੇ ਗੁਨ ਲੋਭ ਤੇ ਜਾਤ ਪਰਾਈ[ੳ] ॥੨੨੪॥

[੧੮]ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰੇ ਸੁੰਭ ਬਧਹਿ ਨਾਮ ਸਪਤਮੋ ਧਿਆਇ ਪੂਰਨ ॥੭॥

ਸ੍ਵੈਯਾ ॥ [੧੯]ਭਾਜਿ ਗਇਓ ਮਘਵਾ ਜਿਨ ਕੇ ਡਰ ਬ੍ਰਹਮ ਤੇ ਆਦਿ ਸਭੈ ਭੈ ਭੀਤੇ ॥ [੨੦]ਤੇਈ ਵੈ ਦੈਤ ਪਰਾਇ ਗਏ ਰਨ ਹਾਰ ਨਿਹਾਰ ਭਏ ਬਲੁ ਰੀਤੇ ॥ [੨੧]ਜੰਬੁਕ ਗ੍ਰਿਝ ਨਿਰਾਸ ਭਏ ਬਨ ਬਾਸ ਗਏ ਜੁਗ ਜਾਮ ਨ ਬੀਤੇ ॥ [੨੨]ਸੰਤ ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੇ ॥੨੨੫॥ [੨੩]ਦੇਵ ਸਭੈ ਮਿਲਿਕੈ ਇਕ ਠਉਰ ਸੁ ਅੱਛਤ ਕੁੰਕਮ ਚੰਦਨ ਲੀਨੋ ॥ [੨੪]ਤੱਛਨ ਲੱਛਨ ਦੈ ਕੈ ਪ੍ਰਦੱਛਨ ਟੀਕਾ ਸੁ ਚੰਡ ਕੇ ਭਾਲ ਮੈ ਦੀਨੋ ॥ [੨੫]ਤਾ ਛਬਿ ਕੋ ਉਪਜਯੋ ਤਹ ਭਾਵ ਇਹੈ ਕਵਿ ਨੇ ਮਨ ਮੈ ਲਖਿ ਲੀਨੋ ॥ [੨੬]ਮਾਨਹੁ ਚੰਦ ਕੇ ਮੰਡਲ ਮੈ ਸੁਭ ਮੰਗਲ ਆਨ ਪ੍ਰਵੇਸਹਿ ਕੀਨੋ ॥੨੨੬॥ ਕਵਿਤੁ ॥ [੨੭]ਮਿਲਿਕੈ ਸੁ ਦੇਵਨ ਬਡਾਈ ਕਰੀ ਕਾਲਕਾ ਕੀ ਏਹੋ ਜਗ ਮਾਤ ਤੈ ਤੋ ਕਟਿਓ ਬਡੋ ਪਾਪੁ ਹੈ ॥ [੨੮]ਦੈਤਨ ਕੋ ਮਾਰ

---

ਚੰਡੀ ਚਰਿਤ੍ਰ ਇਸ ਉਕਤ ਬਿਲਾਸ ਦੀ ਰਚਨਾ ਦਾ ਜ਼ਿਕਰ ਪਿੱਛੋਂ ਚੋਧਵੇਂ ਅਧਿਆਇ ਦੇ ਦਸਵੇਂ, ਗਿਆਰਵੇਂ ਛੰਦ ਵਿਚ ਕੀਤਾ ਗਿਆ ਹੈ । ਸੰ: ੧੭੫੨ ਬਿ: ਫੱਗਣ ੨੫ ਫਰਵਰੀ ੧੬੯੯ ਮੰਗਲਵਾਰ ਮੁਕੰਮਲ ਕੀਤਾ ਭਾਵ ਸਮਾਪਤ ਕੀਤਾ ।

ੳ ਲੋਭੀ ਪੁਰਸ਼ ਲੋਭ ਦੇ ਵੱਸ ਹੋਇਆ ਸਾਰੇ ਗੁਣਾਂ ਨੂੰ ਲੋਭ ਤੇ ਕੁਰਬਾਨ ਕਰ ਦਿੰਦਾ ਹੈ । ਇਸ ਲਈ ਗੁਰੂ ਅਮਰਦਾਸ ਜੀ ਦਾ ਵੀ ਇਹ ਕਥਨ ਹੈ ਕਿ- ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰ ਵਸਾਇ ॥ ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥ ਨ ਭਾਇ ॥ ਅੰਗ ੧੪੧੭॥ ਅਰਥਾਤ ਲੋਭੀ ਪੁਰਖ ਲੋਭਿ ਵਸਿ ਹੋ ਕੇ ਧੋਖਾ ਦੇ ਦਿੰਦਾ ਹੈ, ਉਸ ਦਾ ਕਿਸੇ ਨਾਲ ਪਿਆਰ ਨਹੀਂ ਹੁੰਦਾ । ਇਕੋ ਇਕ ਧਨ ਨਾਲ ਹੀ ਹਿਤ ਹੁੰਦਾ ਹੈ, ਜੈਸਾ ਕਿ ਪ੍ਰਥਚਨ ਹੈ- ਲੋਭੀ ਨਰੁ ਧਨ ਕਾ ਹਿਤਕਾਰੀ ॥ ਅੰਗ ੧੧੬੪॥ ਸ੍ਰੀ ਨਾਮ ਦੇਵ ਜੀ ॥ ਪਰ ਅੱਜਕੱਲ ਸਿੱਖ ਜਗਤ ਵਿਚ ਵੀ ਲੋਭ ਦੀ ਬੀਮਾਰੀ ਦਾ ਸਖਤ ਹਮਲਾ ਹੋ ਰਿਹਾ ਹੈ । ਇਸ ਕੌਮ ਦੇ ਆਗੂ ਗ੍ਰੰਥੀ ਤੇ ਰਾਗੀ ਪਾਠੀ ਹਰ ਵਸਤੂ ਮੁਫਤ ਚਾਹੁੰਦੇ ਹਨ ਜੋ ਮਰਜ਼ੀ ਹੈ ਦੇ ਦਿਉ ਇਹ ਕਦੇ ਇਨਕਾਰ ਨਹੀਂ ਕਰਨਗੇ ਕਿ ਅਸੀਂ ਪੈਸੇ ਦਿੱਤੇ ਬਿਨਾਂ ਆਹ ਵਸਤੂ ਨਹੀਂ ਲੈਣੀ, ਇਹ ਤਾਂ ਮਨਾਂ ਵਿਚੋਂ ਉੱਕਾ ਹੀ ਉੱਡ ਗਿਆ ਹੈ ਕਿ ਮੁਫਤ ਦੀ ਵਸਤੂ ਜਾਂ ਖੁਰਾਕ ਖਾ ਕੇ ਉਸ ਦਾ ਲੇਖਾ ਦੇਣਾ ਪਵੇਗਾ । ਹਾਂ ਇਸ ਦਾ ਪ੍ਰਚਾਰ ਜ਼ਰੂਰ ਕਰਕੇ ਕਿ (ਲੇਖਾ ਰਬ ਮੰਗੇਸੀਆ) ਪਰ ਆਪ ਇਸ ਤੋਂ ਬਰੀ ਹਨ । ਇਥੋਂ ਤੱਕ ਕਿ ਗੁਰੂ ਅੱਗੇ ਨਜ਼ਰਾਨਾ ਭੇਟ ਦੇਣ ਦੀ ਵੀ ਸਹੁੰ ਪਾਈ ਹੋਈ ਹੈ । ਜਿਸੇ ਦੇ ਅਸਰ ਹੇਠ ਆਮ ਇਹ ਗੱਲ ਪ੍ਰਚਲਿਤ ਹੀ ਹੋ ਗਈ ਹੈ—

ਰਾਮ ਰਾਮ ਜਪਨਾ, ਬੇਗਾਨਾ ਮਾਲ ਅਪਨਾ ॥ ਲੇਕਰ ਦੇਨੇ ਕੀ ਕਸਮ ਹੈ ਯਹ ਹਮਾਰੇ ਬੜੋਂ ਕੀ ਰਸਮ ਹੈ । ਇਕ ਭਾਈ ਨੇ ਲੇਕਰ ਦਿਆ ਥਾ ਸਾਰੀ ਬਰਾਦਰੀ ਨੇ ਗਿਲਾ ਕਿਆ ਥਾ । ਜੋ ਮਿਲੇ ਸੋ ਖਾ ਲੋ ਯਹ ਹਮਾਰਾ ਹੱਕ ਹੈ, ਲਾਭ ਮਿਲੇ ਤੋ ਉਠਾਨੇ ਮੇਂ ਕਾਹੇ ਕੀ ਸ਼ੱਕ ਹੈ ?

੧ ਸੁੰਭ ਦਾ ਕਿਸ ਤਰ੍ਹਾਂ ?
੨ ਸੁੰਭ ਦੇ ਮੂੰਹ ਦੀ ਕ੍ਰਾਂਤੀ ਇਉਂ ਘਟ ਗਈ ਹੈ ਜਿਵੇਂ ਪੂਰਨਮਾਸ਼ੀ ਤੋਂ ਬਾਅਦ ਹਨੇਰ ਪੱਖ ਵਿਚ ਚੰਦਰਮਾ ਦੀ ਜੋਤ ਘਟ ਜਾਂਦੀ ਹੈ ।
੩ ਚੰਡੀ ਨੇ ਸੁੰਭ ਨੂੰ ਹੱਥਾਂ ਉੱਪਰ ਇਉਂ ਚੁੱਕ ਲਿਆ ਜਿਵੇਂ ਉਸ ਦਾ ਜਸ ਮੈਂ ਕਿਹੜੇ ਮੂੰਹ ਨਾਲ ਦੱਸਾਂ ਕਿ ਕੈਸਾ ਹੈ ? ਪਰ—
੪ ਉਹ ਇਉਂ ਜਾਣ ਲਵੋ ਜਿਵੇਂ ਗੋਕਲ ਵਿਚ ਗਊਆਂ ਦੀ ਰੱਖਿਆ ਲਈ ਕ੍ਰਿਸ਼ਨ ਨੇ ਗਵਰਧਨ ਪਹਾੜ ਨੂੰ ਚੁੱਕ ਲਿਆ ਸੀ ।।੨੧੯।।
੫ ਦੋਹਰਾ ।। ਹੱਥਾਂ ਵਿਚੋਂ ਨਿਕਲ ਕੇ ਸੁੰਭ ਧਰਤੀ 'ਤੇ ਡਿੱਗ ਪਿਆ । ਧਰਤੀ ਤੋਂ ਉੱਛਲ ਕੇ ਅਕਾਸ਼ ਵਿਚ ਚੜ੍ਹ ਗਿਆ। ਸੁੰਭ ਨੂੰ ਮਾਰਨ ਵਾਸਤੇ ਚੰਡੀ ਉਸ ਦੇ ਕੋਲ ਚਲੀ ਗਈ ।।੨੨੦।।
੬ ਸ੍ਵੈਯਾ ।। ਅਕਾਸ਼ ਮੰਡਲ ਦੇ ਵਿਚ ਚੰਡਕਾ ਨੇ ਉਹ ਯੁੱਧ ਕੀਤਾ ਜੋ ਅੱਗੇ ਨੂੰ ਕਦੇ ਨਹੀਂ ਹੋਵੇਗਾ । ਜਿਸ ਨੂੰ—
੭ ਸੂਰਜ, ਚੰਦ, ਤਾਰੇ, ਇੰਦਰ ਹੋਰ ਸਾਰੇ ਦੇਵਤੇ ਵੇਖ ਰਹੇ ਸਨ ।
੮ ਦੇਵੀ ਨੇ ਖਿੱਚ ਕੇ ਗਰਦਨ 'ਤੇ ਐਸੀ ਤਲਵਾਰ ਮਾਰੀ ਕਿ ਇਕ ਤੋਂ ਕੱਟ ਕੇ ਦੋ ਟੋਟੇ ਕਰ ਦਿੱਤੇ ।
੯ ਸੁੰਭ ਦੇ ਦੋ ਟੁਕੜੇ ਹੋ ਕੇ ਧਰਤੀ 'ਤੇ ਸਰੀਰ ਡਿੱਗ ਪਿਆ ਜਿਵੇਂ ਆਰੇ ਨਾਲ ਕਿਸੇ ਨੇ ਚੀਰਿਆ ਹੁੰਦਾ ਹੈ ।।੨੨੧।।
੧੦ ਦੋਹਰਾ ।। ਸੁੰਭ ਨੂੰ ਮਾਰ ਕੇ ਚੰਡਕਾ ਨੇ ਸੰਖ ਵਜਾ ਦਿੱਤਾ।
੧੧ ਅਤੇ ਬੜੀ ਪ੍ਰਸੰਨ ਹੋ ਕੇ ਜਿੱਤ ਦੀ ਘੰਟੀ ਖੜਕਾ ਦਿੱਤੀ ।।੨੨੨।।
੧੨ ਦੈਂਤਾਂ ਦਾ ਰਾਜ ਛਿਨ ਦੇ ਵਿਚ ਨਾਸ਼ ਕਰ ਦਿੱਤਾ ਦੇਵੀ ਨੇ ਇਸ ਤਰ੍ਹਾਂ
੧੩ ਅੱਠਾਂ ਹੱਥਾਂ ਵਿਚ ਸ਼ਸਤਰ ਫੜ ਕੇ ਸਾਰੀ ਦੈਂਤਾਂ ਦੀ ਸੈਨਾ ਮਾਰ ਕੇ ਮੁਕਾ ਦਿੱਤੀ ।।੨੨੩।।
੧੪ ਸ੍ਵੈਯਾ ।। ਚੰਡੀ ਦੇ ਕੋਪ ਦੇ ਅੱਗੇ ਹੋਰ ਕੋਈ ਉਪਮਾ ਨਾ ਰਹੀ ਜੋ ਯੁੱਧ ਦੇ ਵਿਚ ਐਸੀ ਧਾਰ ਹੋ ਕੇ ਸਾਹਮਣੇ ਆਈ।
੧੫ ਜਿਹੜਾ ਸਾਹਮਣੇ ਆਇਆ ਉਹ ਮਾਰ ਕੇ ਨਾਸ਼ ਕਰ ਦਿੱਤਾ। ਹੁਣ ਜਦੋਂ ਕਿ ਰਾਜਾ ਸੁੰਭ ਹੀ ਮਾਰਿਆ ਗਿਆ ਹੈ ਰਾਜੇ ਤੋਂ ਬਿਨਾਂ ਆ ਕੇ ਕੌਣ ਲੜਾਈ ਕਰੇ ?
੧੬ ਸਾਰੇ ਦੁਸ਼ਮਣ ਕੰਬਣ ਲੱਗ ਪਏ ਹਿਰਦੇ ਵਿਚ ਡਰ ਦੇ ਨਾਲ ਸਾਰਾ ਉਦਮ ਛੱਡ ਦਿੱਤਾ ਜੰਗੀ ਮੈਦਾਨ ਦਾ ।
੧੭ ਦੈਂਤ ਰਣ ਖੇਤ ਨੂੰ ਛੱਡ ਕੇ ਇਉਂ ਤੁਰ ਗਏ ਜਿਸ ਤਰ੍ਹਾਂ ਲੋਭ ਕਰਨ ਵਾਲੇ ਕੋਲੋਂ ਚੰਗੇ ਗੁਣ ਤੁਰ ਜਾਂਦੇ ਹਨ ।।੨੨੪।।
੧੮ ਇਥੇ ਖਤਮ ਹੁੰਦਾ ਹੈ ਮਾਰਕੰਡੇ ਪੁਰਾਣ ਦਾ ਸੱਤਵਾਂ ਧਿਆਇ ਜਿਸ ਵਿਚ ਦੈਂਤ ਰਾਜ "ਸੁੰਭ" ਮਾਰਿਆ ਗਿਆ ।
੧੯ ਸ੍ਵੈਯਾ ।। ਜਿਨ੍ਹਾਂ ਦੇ ਡਰ ਤੋਂ ਇੰਦਰ ਬ੍ਰਹਮਪੁਰੀ ਛੱਡ ਕੇ ਭੱਜ ਗਿਆ ਸੀ, ਜਿਨ੍ਹਾਂ ਦੇ ਡਰ ਕਰਕੇ ਬ੍ਰਹਮਾ ਆਦਿ ਸਾਰੇ ਦੇਵਤੇ ਭੈ ਭੀਤ ਸਨ ।
੨੦ ਉਹੀ ਦੈਂਤ ਯੁੱਧ ਹਾਰ ਕੇ ਚਲੇ ਗਏ ਦੇਖੇ ਜਾਂਦੇ ਹਨ ਬਲ ਤੋਂ ਸੱਖਣੇ ਹੋ ਕੇ ।
੨੧ ਗਿੱਦੜ ਤੇ ਗਿਜ੍ਹਾਂ ਨੂੰ ਹੋਰ ਮਾਸ ਮਿਲਣ ਦੀ ਆਸ ਮੁੱਕ ਗਈ । ਉਹ ਰਣ ਭੂਮੀ ਛੱਡ ਕੇ ਜੰਗਲ ਨੂੰ ਤੁਰ ਗਏ। ਦੇਵੀ ਨੂੰ ਯੁੱਧ ਜਿੱਤਣ ਵਿਚ ਦੋ ਪਹਿਰ ਵੀ ਨਾ ਲੱਗੇ ।
੨੨ ਸੰਤ ਰੂਪ ਦੇਵਤਿਆਂ ਦੀ ਸਹਾਇਤਾ ਕਰਨ ਵਾਲੀ ਜਗ ਮਾਤਾ ਦੇਵੀ ਨੇ ਸੁੰਭ ਨਿਸੁੰਭ ਜੋ ਉਹਨਾਂ ਦੇ ਵੱਡੇ ਵੈਰੀ ਸਨ ਉਹ ਜਿੱਤ ਲਏ ।।੨੨੫।।
੨੩ ਦੇਵਤਿਆਂ ਨੇ ਇਕੱਠੇ ਹੋ ਕੇ ਇਕ ਥਾਂ; ਚਾਵਲ, ਕੇਸਰ ਤੇ ਚੰਦਨ ਲੈ ਲਿਆ ।
੨੪ ਉਸੇ ਪਲ ਲੱਖਾਂ ਦੇਵਤਿਆਂ ਨੇ ਦੇਵੀ ਦੀ ਪਰਦੱਖਨਾ ਕਰਕੇ ਮੱਥੇ 'ਤੇ ਤਿਲਕ (ਟਿੱਕਾ) ਲਾ ਕੇ ਜਸ਼ਨ ਕੀਤਾ ।
੨੫ ਉਸ ਸਮੇਂ ਦੀ ਸੋਭਾ ਨੂੰ ਕਵੀ ਨੇ ਮਨ ਵਿਚ ਜਾਣ ਲਿਆ।
੨੬ ਮਾਨਹੁ ਜਾਣ ਲਵੋ ਕਿ ਚੰਦ ਦੇ ਮੰਡਲ ਵਿਚ ਚੰਗੇ ਖੁਸ਼ੀ ਦੇ ਦਿਨਾਂ ਨੇ ਆ ਕੇ ਪ੍ਰਵੇਸ਼ ਕਰ ਲਿਆ ਹੈ ।।੨੨੬।।
੨੭ ਕਬਿੱਤ ।। ਦੇਵਤਿਆਂ ਨੇ ਮਿਲ ਕੇ ਦੇਵੀ ਦੀ ਉਪਮਾ ਕੀਤੀ, ਹੇ ਜਗ ਮਾਂ ! ਤੂੰ ਤਾਂ ਇਹ ਸਾਡੇ ਵੱਡੇ ਪਾਪ ਕੱਟ ਦਿੱਤੇ ਹਨ।
੨੮ ਦੈਂਤਾਂ ਨੂੰ ਮਾਰ ਕੇ—

[੧]ਰਾਜ ਦੀਨੋ ਤੈ ਸੁਰੇਸ ਹੂੰ ਕੋ ਬਡੋ ਜਸੁ ਲੀਨੋ ਜਗ ਤੇਰੋਈ ਪ੍ਰਤਾਪੁ ਹੈ ॥ [੨]ਦੇਤ ਹੈ ਅਸੀਸ ਦਿਜ ਰਾਜ ਰਿਖ ਬਾਰਿ ਬਾਰਿ ਤਹਾ ਹੀ ਪੜਿਓ ਹੈ ਬ੍ਰਹਮ ਕਉਚ ਹੂੰ ਕੋ ਜਾਪ ਹੈ ॥ [੩]ਐਸੇ ਜਸੁ ਪੂਰ ਰਹਿਓ ਚੰਡਕਾ ਕੋ ਤੀਨ ਲੋਕ ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ ॥੨੨੭॥ ਸ੍ਵੈਯਾ ॥ [੪]ਦੇਹਿ ਅਸੀਸ ਸਭੈ ਸੁਰ ਨਾਰਿ ਸੁਧਾਰਿ ਕੈ ਆਰਤੀ ਦੀਪ ਜਗਾਇਓ ॥ [੫]ਫੂਲ ਸੁਗੰਧ ਸੁ ਅੱਛਤ ਦੱਛਨ ਜੱਛਨ ਜੀਤ ਕੋ ਗੀਤ ਸੁ ਗਾਇਓ ॥ [੬]ਧੂਪ ਜਗਾਇਕੈ ਸੰਖ ਬਜਾਇਕੈ ਸੀਸ ਨਿਵਾਇਕੈ ਬੈਨ ਸੁਨਾਇਓ ॥ [੭]ਹੇ ਜਗ ਮਾਇ ਸਦਾ ਸੁਖਦਾਇ ਤੈ ਸੁੰਭ ਕੋ ਘਾਇ ਬਡੋ ਜਸੁ ਪਾਇਓ ॥੨੨੮॥ [੮]ਸਕ੍ਰਹਿ ਸਾਜਿ ਸਮਾਜ ਦੈ ਚੰਡ ਸੁ ਮੋਦ ਮਹਾ ਮਨ ਮਾਹਿ ਰਈ ਹੈ ॥ [੯]ਸੂਰ ਸਸੀ ਨਭ ਥਾਪ ਕੈ ਤੇਜੁ ਦੈ ਆਪ ਤਹਾ ਤੇ ਸੁ ਲੋਪ ਭਈ ਹੈ ॥ [੧੦]ਬੀਚ ਅਕਾਸ ਪ੍ਰਕਾਸ ਬਢਿਓ ਤਹ ਕੀ ਉਪਮਾ ਮਨ ਤੇ ਨ ਗਈ ਹੈ ॥ [੧੧]ਧੂਰ ਕੈ ਪੂਰ ਮਲੀਨ ਹੁਤੋ ਰਵਿ ਮਾਨਹੁ ਚੰਡਕਾ ਓਪ ਦਈ ਹੈ ॥੨੨੯॥ ਕਵਿਤੁ ॥ [੧੨]ਪ੍ਰਥਮ ਮਧਕੈਟ ਮਦ ਮਥਨ ਮਹਿਖਾਸੁਰੈ ਮਾਨ ਮਰਦਨ ਕਰਨ ਤਰਨ ਬਰ ਬੰਡਕਾ ॥ [੧੩]ਧੂਮ੍ਰ ਦ੍ਰਿਗ ਧਰਨ ਧਰ ਧੂਰ ਧਾਨੀ ਕਰਨ ਚੰਡ ਅਰੁ ਮੁੰਡ ਕੇ ਮੁੰਡ ਖੰਡ ਖੰਡਕਾ ॥ [੧੪]ਰਕਤ ਬੀਰਜ ਹਰਨ ਰਕਤ ਭਛਨ ਕਰਨ ਦਰਨ ਅਨਸੁੰਭ ਰਨ ਰਾਰ ਰਿਸ ਮੰਡਕਾ॥ [੧੫]ਸੁੰਭ ਬਲੁ ਧਾਰ ਸੰਘਾਰ ਕਰਵਾਰ ਕਰਿ ਸਕਲ ਖਲੁ ਅਸੁਰ ਦਲੁ ਜੈਤ ਜੈ ਚੰਡਕਾ॥੨੩੦॥ ਸ੍ਵੈਯਾ ॥ [੧੬]ਦੇਹ ਸਿਵਾ[ੳ] ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥ [੧੭]ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਆਪਨੀ ਜੀਤ ਕਰੋ॥ [੧੮]ਅਰੁ ਸਿਖ ਹੌ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋ[ਅ] ॥ [੧੯]ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ ॥੨੩੧॥ [੨੦]ਚੰਡ ਚਰਿਤ੍ਰ ਕਵਿੱਤਨ ਮੈ ਬਰਨਿਓ ਸਭਹੀ ਰਸ ਰੁਦ੍ਰ ਮਈ ਹੈ ॥ [੨੧]ਏਕ ਤੇ ਏਕ ਰਸਾਲ ਭਇਓ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ ॥ [੨੨]ਕਉਤਕ ਹੇਤ ਕਰੀ ਕਵਿ ਨੇ ਸਤਿ ਸਯਾ ਕੀ ਕਥਾ ਇਹ ਪੂਰੀ ਭਈ ਹੈ ॥ [੨੩]ਜਾਹਿ ਨਮਿੱਤ ਪੜੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ ॥੨੩੨॥ ਦੋਹਰਾ ॥ [੨੪]ਗ੍ਰੰਥ ਸਤਿ ਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ ॥ [੨੫]ਜਿਹ ਨਮਿਤ ਕਵਿ ਨੇ ਕਹਿਓ ਸੁ ਦੇਹ ਚੰਡਕਾ ਸੋਇ ॥੨੩੩॥

ੳ ਜਿਹੜੀ ਮਹਾਨ ਪ੍ਰਬਲ ਸ਼ਕਤੀ ਦੇਵੀ ਨੂੰ ਬਲ ਦੇ ਰਹੀ ਹੈ ਇਹ ਬਰ ਮੈਨੂੰ ਵੀ ਬਖਸ਼ ਤਾਂ ਕਿ ਚੰਡੀ ਦੀ ਤਰ੍ਹਾਂ ਮੈਂ ਵੀ ਨਿਸ਼ਚੇ ਨਾਲ ਆਪਣੀ ਜਿੱਤ ਕਰਾਂ ਜਿਵੇਂ ਚੰਡਕਾ ਨੇ ਬੇਅੰਤ ਮੂਰਖ ਦੈਂਤਾਂ ਦੇ ਦਲ ਨੂੰ ਸੰਘਾਰ ਕੇ ਆਪਣੀ ਜਿੱਤ ਕੀਤੀ ਹੈ, ਇਸੇ ਤਰ੍ਹਾਂ ਮੈਂ ਵੀ ਸ਼ੁਭ ਕਰਮਾਂ ਤੋਂ ਪਿੱਛੇ ਨਾ ਹਟਾਂ ਭਾਵੇਂ ਕੁਝ ਵੀ ਕਿਉਂ ਨਾ ਹੋ ਜਾਵੇ । ਜਿਵੇਂ ਚੰਡੀ ਨੇ ਵੈਰੀ ਤੋਂ ਬੇਡਰ ਹੋ ਕੇ ਦੁਸ਼ਮਣ ਦਾ ਟਾਕਰਾ ਕੀਤਾ ਸੀ ਅਤੇ ਅੰਤ ਉਸ ਨੇ ਆਪਣੀ ਜਿੱਤ ਕਰ ਲਈ ਸੀ ਇਸੇ ਤਰ੍ਹਾਂ ਮੈਂ ਵੀ ਜਦੋਂ ਜਾ ਕੇ ਵੈਰੀ ਨਾਲ ਲੜਾਂ ਤਾਂ ਨਿਸ਼ਚੇ ਹੀ ਆਪਣੀ ਜਿੱਤ ਹਾਸਲ ਕਰ ਲਵਾਂ । ਦੂਜੇ ਨਾਲ ਮੈਂ ਆਪਣੇ ਮਨ ਨੂੰ ਇਹ ਸਿੱਖਿਆ ਵੀ ਦੇਵਾਂ ਕਿ ਨਾਲ ਤੇਰੇ ਗੁਣ ਵੀ ਉਚਾਰਦਾ ਰਹਾਂ ਜੋ ਇਹ ਮੇਰੇ ਮਨ ਦਾ ਲਾਲਚ ਹੈ । ਜੇ ਜੀਵਨ ਦੇ ਅੰਤ ਦਾ ਸਮਾਂ ਆ ਢੁੱਕੇ ਤਾਂ ਮੈਂ ਯੁੱਧ ਕਰਦਾ ਹੋਇਆ ਯੁੱਧ ਦੇ ਵਿਚ ਹੀ ਸਵਾਸ ਦੇਵਾਂ । ਅਰਥ ਭਾਵ ਇਸ ਪ੍ਰਕਰਣ ਦੇਵੀ ਦੇ ਹਠ ਤੇ ਧਰਮ ਯੁੱਧ, ਆਜ਼ਾਦੀ ਮੁੱਖ ਕੇ ਸੰਤ ਨੂੰ ਮੁੱਖ ਰੱਖ ਕੇ ਗੁਰੂ ਜੀ ਆਪਣੇ ਸਹਿਨਸ਼ਾਹ ਪਾਸੋਂ ਦਾਨ ਮੰਗਦੇ ਹਨ ਅਤੇ ਇਹਨਾਂ ਪੂਰਨਿਆਂ ਤੇ ਹੂ-ਬ-ਹੂ ਆਪ ਜੀਵਨ ਅੰਤ ਤੱਕ ਚਲਦੇ ਰਹੇ ਹਨ । ਹਿੰਦ ਨੂੰ ਦੇਵਤੇ ਅਤੇ ਤੁਰਕ ਰਾਜ ਨੂੰ ਦੈਂਤ ਬਣਾ ਕਾਇਮ ਕਰਕੇ ਆਪ ਚੰਡੀ ਦਾ ਪਾਟ ਨਿਭਾ ਰਹੇ ਹਨ ਅਤੇ ਨਿਭਾ ਕੇ ਦੱਸ ਗਏ ਹਨ ਅਤੇ ਨਿਭਾਉਣ ਲਈ ਅੱਗੇ ਖਾਲਸਾ ਦਲ ਦੀ ਡਿਊਟੀ ਲਾ ਗਏ ਹਨ ਪਰ ਅਫਸੋਸ ਅੱਜ ਅਸੀਂ ਇਸ ਡਿਊਟੀ ਨੂੰ ਸਿਰੰਜਾਮ ਦੇਣ ਦੀ ਥਾਂ ਇਹਨਾਂ ਉਪਦੇਸ਼ਾਂ ਨੂੰ ਨਾ ਪੜ੍ਹਨ ਦੀ ਸਲਾਹ ਦੇ ਕੇ ਆਪ ਉਹਨਾਂ ਮਨਮੁਖਾਂ ਦਾ ਰੋਲ ਅਦਾ ਕਰ ਰਹੇ ਹਾਂ ਜਿਨ੍ਹਾਂ ਦੇ ਘਰ ਅਹਦੀਆਂ ਨੇ ਢਾਹ ਕੇ ਉਹਨਾਂ ਦਾ ਜਲੂਸ ਕੱਢਿਆ ਸੀ ਤੇ ਅਸੀਂ ਗੁਰਦੇਵ ਦੀ ਸਿੱਖਿਆ ਦੇ ਅਮਲ ਕਰਨ ਦੀ ਥਾਂ ਸਿੱਖਿਆ ਨੂੰ ਮੇਟਣ 'ਤੇ ਜੁੱਟ ਗਏ ਹਾਂ ।

ਅ ਕੀ ਇਹ ਸਿੱਧ ਕਰਕੇ ਨਹੀਂ ਦੱਸ ਦਿੱਤਾ-ਸ੍ਰੀ ਆਨੰਦਪੁਰ ਦੀਆਂ ਮਹਿਲ ਮਾੜੀਆਂ, ਕਿਲ੍ਹੇ ਤੇ ਬਾਗ ਛੱਡ ਦਿੱਤੇ ਹਨ । ਪੋਹ ਦੇ ਮਹੀਨੇ ਦੀਆਂ ਕਾਲੀਆਂ ਰਾਤਾਂ ਤੇ ਠੰਡ ਨਾਲ ਵਾਹ ਪੈ ਗਿਆ ਹੈ । ਅੱਗੇ ਜਾਣ ਲਈ ਸਰਸੇ ਨਦੀ ਦੇ ਪਾਣੀ ਨੇ ਰੋਕ ਲਾਈ ਹੋਈ ਹੈ । ਬਹੁਤੇ ਸਿੰਘਾਂ ਦਾ ਭੁੱਖ ਮਰੀ ਦੇ ਕਾਰਨ ਸਾਥ ਵਿਛੜ ਚੁੱਕਾ ਹੈ । ਵੈਰੀ ਬੇਈਮਾਨ ਹੋ ਕੇ ਆਪਣੇ ਕੀਤੇ ਵਾਅਦੇ ਭੁੱਲ ਕੇ ਯੁੱਧ ਲਈ ਪਿੱਛੇ ਪੈ ਗਿਆ ਹੈ ਪਰ ਆਪ ਆਸਾ ਦੀ ਵਾਰ ਲਾ ਕੇ ਗੋਬਿੰਦ ਦੇ ਗੁਣ ਗਾ ਰਹੇ ਹਨ । ਚਾਲੀ ਸਿੰਘਾਂ ਦੇ ਨਾਲ ਚਮਕੌਰ ਸਾਹਿਬ ਪਹੁੰਚਦੇ ਹਨ । ਲੱਖਾਂ ਦੀ ਤਾਦਾਦ ਵਿਚ ਦੁਸ਼ਮਣ ਆ ਘੇਰਦਾ ਹੈ, ਖਾਣ ਲਈ ਕੋਈ ਸਮਾਨ ਕੋਲ ਨਹੀਂ, ਸੌਣ ਨੂੰ ਬਿਸਤਰੇ ਨਹੀਂ, ਆਰਾਮ ਦੀ ਥਾਂ ਯੁੱਧ ਕਰਨਾ ਪੈ ਰਿਹਾ ਹੈ, ਵਾਰੋ ਵਾਰੀ ਲੜ ਕੇ ਸਾਥੀ ਸ਼ਹੀਦ ਹੋ ਗਏ ਹਨ । ਦੋਵੇਂ ਸਾਹਿਬਜ਼ਾਦੇ ਨੇਤਰਾਂ ਦੇ ਸਾਹਮਣੇ ਲੜ ਕੇ ਸ਼ਹੀਦੀ ਪਾ ਗਏ ਹਨ । ਆਪ ਪੰਜਾਂ ਪਿਆਰਿਆਂ ਦਾ ਫੈਸਲਾ ਮੰਨ ਕੇ ਲੱਖੀ ਜੰਗਲ ਵਿਚ ਕੰਡਿਆਲੀ ਧਰਤੀ 'ਤੇ ਬਰਸਦੀ ਬਰਫ ਵਿਚ ਕਿਸੇ ਵੀ ਸਾਥੀ ਦੀ ਅਣਹੋਂਦ ਵਿਚ ਤਿੰਨਾਂ ਰਾਤਾਂ ਦੇ ਉਨੀਂਦਰੇ ਦੀ ਹੋਂਦ ਵਿਚ (ਮਿਤ੍ਰ ਪਿਆਰੇ ਨੂੰ ਆਪਣੀ ਸਧਰ ਸੁਣਾ ਰਹੇ ਹਨ) ਹੈਫ ਹੈ ਸਾਡੀ ਨਿਦਾਨ ਬੁੱਧੀ ਤੇ ਅਸੀਂ ਕਹਿੰਦੇ ਹਾਂ ਗੁਰੂ ਜੀ ਦੇਵੀ ਦੀ ਪੂਜਾ ਕਰ ਰਹੇ ਹਨ । ਵਾਹ ਜੀ ਵਾਹ ☞

੧ ਇਹ ਜੋ ਤੂੰ ਇੰਦਰ ਨੂੰ ਰਾਜ ਦੈਂਤਾਂ ਤੋਂ ਲੈ ਕੇ ਦਿੱਤਾ ਹੈ ਇਹ ਤੂੰ ਬੜਾ ਜਸ ਖੱਟਿਆ ਹੈ, ਜੋ ਤੇਰੇ ਹੀ ਪ੍ਰਤਾਪ ਕਰਕੇ ਮਿਲਿਆ ਹੈ । ਜਿਸ ਲਈ ਬ੍ਰਹਮ ਰਿਖੀ

੨ (ਦੇਵਤੇ) ਵਾਰ-ਵਾਰ ਤੈਨੂੰ ਅਸੀਸਾਂ ਦਿੰਦੇ ਹਨ ਅਤੇ ਉਥੇ ਹੀ (ਬ੍ਰਹਮ ਕਉਚ) ਜਾਪ ਪੜ੍ਹ ਕੇ ਉਪਮਾ ਕੀਤੀ ਸੀ ।

੩ ਇਸ ਤਰ੍ਹਾਂ ਜਸ ਹੋ ਰਿਹਾ ਸੀ ਦੇਵੀ ਦਾ ਉਸ ਵੇਲੇ ਤਿੰਨਾਂ ਲੋਕਾਂ ਵਿਚ ਜਿਸ ਤਰ੍ਹਾਂ ਸਾਗਰ ਵਿਚ ਮਿਲਨ ਕਰਕੇ ਗੰਗਾ ਦਾ ਆਪ ਤੋਂ ਆਪ ਹੁੰਦਾ ਹੈ ॥੨੨੭॥

੪ ਸ੍ਵੈਯਾ ॥ ਦੇਵਤਿਆਂ ਦੀਆਂ ਸਾਰੀਆਂ ਇਸਤਰੀਆਂ ਨੇ ਬੜੇ ਸੁੰਦਰ ਦੀਵੇ ਜਗਾ ਕੇ ਆਰਤੀ ਕੀਤੀ ।

੫ ਫੁੱਲ ਤੇ ਸੁਗੰਧੀ ਅਤੇ ਚਾਵਲ, ਦੱਛਨ ਜੱਸ ਇਸਤਰੀਆਂ ਨੇ ਮਿਲ ਕੇ ਜਿੱਤ ਦੀ ਖੁਸ਼ੀ ਦੇ ਗੀਤ ਗਾਏ ।

੬ ਧੂਫ ਤੇ ਦੀਵੇ ਜਗਾ ਕੇ ਅਤੇ ਸੰਖ ਵਜਾ ਕੇ ਨਮਸਕਾਰ ਮੱਥੇ ਨੀਵੇਂ ਕੀਤੇ ਭਾਵ (ਨਮਸਕਾਰਾਂ ਕੀਤੀਆ) ਕਹਿ ਕੇ ਸੁਣਾਉਂਦੀਆਂ ਹਨ (ਇਸ ਪ੍ਰਕਾਰ) ।

੭ ਹੇ ਜਗ ਮਾਤਾ ਸਦਾ ਹੀ ਸੁਖ ਦੇ ਦੇਣ ਵਾਲੀਏ! ਤੂੰ ਸੁੰਭ ਨੂੰ ਮਾਰ ਕੇ ਬਹੁਤ ਹੀ ਜੱਸ ਖੱਟਿਆ ਹੈ ॥੨੨੮॥

੮ ਰਾਜੇ ਇੰਦਰ ਨੂੰ ਰਾਜ ਤੇ ਸਮਾਜ ਸੌਂਪ ਕੇ ਚੰਡੀ ਨੇ ਆਪਣੇ ਮਨ ਵਿਚ ਬੜੀ ਖੁਸ਼ੀ ਹਾਸਲ ਕੀਤੀ ।

੯ ਸੂਰਜ, ਚੰਦਰਮਾ, ਅਕਾਸ਼ ਨੂੰ ਆਪਣੇ ਅਸਥਾਨ 'ਤੇ ਸਥਾਪਨ ਕਰਕੇ ਅਤੇ ਤੇਜ ਦੇ ਕੇ ਆਪ ਉਥੋਂ ਗਾਇਬ ਹੋ ਗਈ, ਗੁਪਤ ਹੋ ਗਈ ।

੧੦ ਚੰਡੀ ਦਾ ਜਸ ਅਕਾਸ਼ ਵਿਚ ਫੈਲ ਗਿਆ ਜਿਸ ਲਈ ਉਸ ਦੀ ਉਪਮਾ ਮਨ ਤੇ ਭੁੱਲੀ ਨਹੀਂ ।

੧੧ ਸੂਰਜ, ਚੰਦਰਮਾ ਜਿਸ ਦੇ ਵਿਚ ਧਰਤੀ ਤੋਂ ਹਵਾ ਨਾਲ ਧੂੜ ਉੱਡ ਕੇ ਮਧਮ ਪੈ ਗਈ ਸੀ, ਜਾਣੋ ਕਿ ਚੰਡਕਾ ਨੇ ਉਹਨਾਂ ਨੂੰ ਸਾਫ ਕਰਕੇ ਚਮਕਾ ਦਿੱਤਾ ਹੈ ॥੨੨੯॥

੧੨ ਕਬਿੱਤ ॥ ਪਹਿਲਾਂ ਮਧਕੈਟਵ ਦੈਂਤ ਦਾ ਮਾਨ ਤੋੜਿਆ, ਫੇਰ ਮਹਿਖਸੁਰ ਨੂੰ ਮਥਨ ਕੀਤਾ ਉਸ ਦਾ ਮਾਨ ਤੋੜਿਆ ਬਲਵੰਤ ਵਰਾਂ ਨੂੰ ਵੰਡਣ ਵਾਲੀ ਚੰਡੀ ਨੇ, ਬਲਕਾਰ

੧੩ ਧੂਮਰ ਨੈਣ ਨੂੰ ਧਰਤੀ ਤੇ ਪਟਕ ਕੇ ਧੂਰ ਕਰਨ ਵਾਲੀ, ਚੰਡ ਤੇ ਮੁੰਡ ਵੈਰੀਆਂ ਦੇ ਸਿਰ ਕੱਟਣ ਵਾਲੀ ਜੋ ਖੰਡਾਕਾਰ ਹੈ ।

੧੪ ਰਕਤਬੀਜ ਨੂੰ ਨਾਸ਼ ਕਰਨ ਵਾਲੀ ਤੇ ਵੈਰੀਆਂ ਦਾ ਖੂਨ ਪੀ ਜਾਣ ਵਾਲੀ ਸੁੰਭ ਨਿਸੁੰਭ ਨਾਲ ਕ੍ਰੋਧਿਤ ਹੋ ਕੇ ਜੰਗ ਕਰਨ ਵਾਲੀ ਯੁੱਧ ਵਿਚ ਵੈਰੀ ਦੇ ਦਲ ਦਾ ਸਿਰ ਮੁੰਨ ਕੇ ਟੋਟੇ-ਟੋਟੇ ਕਰ ਦੇਣ ਵਾਲੀ ਜਿਸ ਦਾ ਨਾਮ ਹੈ—ਵ ਰਕਤ ਬੀਰਜ ਦੀ ਰੱਤ ਨੂੰ ਖੋਹ ਲੈਣ ਵਾਲੀ ਤੇ ਉਸ ਦੀ ਰੱਤ ਨੂੰ ਪੀ ਜਾਣ ਵਾਲੀ ਦਾ ਬੜੇ ਕਠੋਰ ਦਲ ਨੂੰ ਦਲ ਦੇਣ ਵਾਲੀ ਸੁੰਭ ਅਸੁੰਭ ਨੂੰ ਯੁੱਧ ਦੇ ਵਿਚ ਉਸ ਦੀ ਰਾਜ ਮਕਾਉਣ ਵਾਲੀ ਮੁੰਡਕਾ (ਸਾਹਮਣੇ ਡਟ ਜਾਣ ਵਾਲੀ, ਮੰਡਣ ਵਾਲੀ।

੧੫ ਸੁੰਭ ਜਿਹੇ ਬਲਧਾਰੀ ਸੰਘਾਰਨ ਵਾਲੀ ਹੱਥ ਵਿਚ ਤਲਵਾਰ ਲੈ ਕੇ ਸਾਰਾ ਹੀ ਮੂਰਖ ਦੈਂਤਾਂ ਦੇ ਦਲ ਜਿੱਤ ਲੈਣ ਵਾਲੀ ਚੰਡੀ ॥੨੩੦॥

੧੬ ਸ੍ਵੈਯਾ ॥ ਹੇ ਪ੍ਰਮ ਪਿਤਾ ਆਦਿ ਸ਼ਕਤੀ ! ਮੈਨੂੰ ਅਜਿਹਾ ਵਰਦਾਨ ਬਖਸ਼ਿਸ ਕਰ ਕਿ ਮੈਂ ਕਦੇ ਵੀ ਸ਼ੁਭ ਕੰਮਾਂ ਤੋਂ ਪਿਛਾਂਹ ਨਾ ਹੋਵਾਂ ।

੧੭ ਜਿਸ ਤਰ੍ਹਾਂ ਚੰਡੀ ਨੇ ਰਤਾ ਜਿੰਨਾ ਵੀ ਵੈਰੀ ਤੋਂ ਭੈ ਨਹੀਂ ਸੀ ਕਬੂਲਿਆ ਇਸੇ ਤਰ੍ਹਾਂ ਮੈਂ ਵੀ ਜਦੋਂ ਸਮਾ ਬਣੇ ਤਾਂ ਨਿਰਭਉ ਹੋ ਕੇ ਵੈਰੀ ਨਾਲ ਜੂਝ ਕੇ ਜਿੱਤ ਹਾਸਲ ਕਰਾਂ ਅਤੇ ਨਾਲ ਹੀ ਮੈਂ

੧੮ ਆਪਣੇ ਮਨ ਨੂੰ ਇਹ ਸਿਖਾਵਾਂ ਕਿ ਯੁੱਧ ਦੀ ਭੀੜ ਪੈ ਜਾਣ ਤੇ ਤੇਰੇ ਗੁਣ ਗਾਉਣੇ ਨਾ ਭੁੱਲਾਂ ਉਹ ਗਾਉਂਦਾ ਹੀ ਰਹਾਂ। ਵ ਇਹ ਸਿੱਖ ਮੈਂ ਆਪਣੇ ਮਨ ਨੂੰ ਦਿੰਦਾ ਹਾਂ ਜਿ ਇਹ ਲਾਲਚ ਉਸ ਦੇ ਗੁਣ ਗਾਉਣ ਦਾ ਛੱਡਣਾ ਨਹੀਂ, ਉਚਾਰਦੇ ਹੀ ਰਹਿਣਾ ਹੈ ।

੧੯ ਜਿਸ ਵੇਲੇ ਉਮਰ ਦਾ ਅਖੀਰਲਾ ਦਾ ਸਮਾਂ ਸਾਹਮਣੇ ਆ ਜਾਵੇ ਤਦ ਵੀ ਅਤਿ ਦੇ ਯੁੱਧ ਵਿਚ ਬਹਾਦਰੀ ਨਾਲ ਲੜਦਾ ਹੋਇਆ ਯੁੱਧ ਵਿਚ ਹੀ ਮਰਾਂ-ਜੂਝ ਕੇ ਸ਼ਹੀਦ ਹੋਵਾਂ॥੨੩੧॥

੨੦ ਚੰਡੀ ਚਰਿਤ੍ਰ ਕਵਿਤਾ ਵਿਚ ਵਰਨਣ ਕੀਤਾ ਹੈ ਜਿਸ ਦੀ ਰਚਨਾ ਰੁਦਰ ਰਸ ਵਿਚ ਸਮੋਈ ਹੋਈ ਹੈ ।

੨੧ ਇੱਕ ਤੋਂ ਇੱਕ ਲੇਖ ਸੁੰਦਰਤਾ ਭਰਪੂਰ ਹੈ ਨਹੁੰ ਤੋਂ ਲੈ ਕੇ ਸਿਰ ਦੇ ਕੇਸਾਂ ਤੱਕ ਉਪਮਾ ਨਵੀਂ ਤੋਂ ਨਵੀਂ ਰੱਖੀ ਗਈ ਹੈ।

੨੨ ਅਕਾਲ ਪੁਰਖ ਦਾ ਕੌਤਕ ਵਿਖਾਉਣ ਲਈ ਮੈਂ ਕਵੀ ਨੇ ਇਸ ਦੀ ਰਚਨਾ ਕੀਤੀ ਹੈ । ਇਸ ਦੇ ਨਾਲ ਹੀ ਸਤ ਸੈ ਪੁਰਾਣ ਦੀ ਇਹ ਰਚਨਾ ਪੂਰੀ ਹੋ ਗਈ ਹੈ ਕਿਉਂਕਿ ਇਹ ਰਚਨਾ ਪਰਮ ਪਿਤਾ ਦਾ ਗੂੜ

੨੩ ਕੌਤਕ ਪ੍ਰਗਟ ਕਰਦੀ ਹੈ । ਇਸ ਲਈ ਇਸ ਨੂੰ ਜਿਸ ਵੀ ਕਾਰਜ ਨਮਿਤ ਕੋਈ ਪੜ੍ਹੇ ਜਾਂ ਸੁਣੇਗਾ ਉਸ ਨੂੰ ਉਹ ਮਨ ਦੀ ਮੁਰਾਦ ਉਹ ਅਕਾਲ ਪੁਰਖ ਦੇ ਦੇਵੇਗਾ ॥੨੩੨॥

੨੪ ਦੋਹਰਾ ॥ ਗ੍ਰੰਥ ਸਤ ਸਾਇਆ ਦਾ ਅਨੁਵਾਦ ਕੀਤਾ ਹੈ ਜਿਸ ਦੇ ਬਰਾਬਰ ਦਾ ਹੋਰ ਕੋਈ ਚਮਤਕਾਰ ਨਹੀਂ । ਇਹ ਜਿਸ ਵੀ ਕਾਮਨਾ ਨੂੰ ਲੈ ਕੇ ਇਹ ਕਵੀ ਨੇ ਕਿਹਾ ਹੈ ਉਹ ਚੰਡੀ ਦਾ ਮਾਲਿਕ ਉਸ ਨੂੰ ਅਵੱਸ਼ ਦੇ ਦੇਵੇਗਾ ॥੨੩੩॥

---

☞ ਕੁਰਬਾਨ ਜਾਯੇ ਇਹਨਾਂ ਗੁਰੂ ਦਸਮੇਸ਼ ਦੇ ਲਾਡਲੇ ਸਿੰਘਾਂ ਦੇ "ਨ ਕੋਈ ਸੂਰੁ ਨਾ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਹਾਰੀ ॥੫॥
ਤੁਮ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ ॥੬॥ ਕੀਮਤਿ ਕਉਣੁ ਕਰੇ ਤੇਰੀ ਕਰਤੇ
ਪ੍ਰਭ ਅੰਤੁ ਨ ਪਾਰਾ ਵਾਰੀ ॥੭॥ ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥ ਅੰਗ ੯੧੬ ॥ ਮ: ੫ ॥"

ਹਾਂ ਜੀ ਕਰੋ ਜ਼ਰਾ ਇਹਨਾਂ ਪਾਵਨ ਪ੍ਰਬਚਨਾਂ ਦੇ ਅਰਥ ਕਿਥੇ ਰਹਿ ਗਏ ਦੇਵੀ, ਦੇਵੀ ਤਾਂ ਨਫੀ ਹੋ ਗਈ ਦੇਵੀ ਸ਼ਬਦ ਚੰਗੇ ਗੁਣਾਂ ਦਾ ਪ੍ਰਤੀਕ ਹੈ। ਸਮਰੱਥ ਅਕਾਲ ਪੁਰਖ ਆਪ ਹੈ ਜੋ ਕਿਸੇ ਵੀ ਭੌਤਕ-ਅਭੌਤਕ ਤਨ ਦੇ ਵਿਚ ਸਮੋਕੇ ਸਾਰਾ ਕੰਮ ਕਰ ਰਿਹਾ ਹੈ । ਹੋਰ ਕੋਈ ਨਾ ਹੀ ਸੂਰਮਾ ਹੈ ਨਾ ਕੋਈ ਕਮਜ਼ੋਰ ਹੈ ਸਾਰੇ ਉਸ ਦੀ ਜੋਤਿ ਹੀ ਪ੍ਰਗਟ ਹੋ ਕੇ ਵਰਤ ਰਹੀ ਹੈ ਜਦੋਂ ਅਸੀਂ ਕਹਾਂਗੇ ਅਕਾਲੀ ਜੋਤ ਤਾਂ ਪਿਤਾ ਅਕਾਲ ਪੁਰਖ ਦਾ ਪ੍ਰਤੀਕ ਹੋ ਗਿਆ । ਜਦੋਂ ਕਹਾਂਗੇ ਉਸ ਦੀ ਸ਼ਕਤੀ ਤਾਂ ਅਕਾਲੀ ਜੋਤਿ ਹੀ ਕਾਲਕਾ ਰੂਪ ਪ੍ਰਤੀਤ ਹੋਵੇਗੀ ਜੋ ਪ੍ਰਗਟ ਹੋ ਕੇ ਵਰਤ ਰਹੀ ਹੈ ਜੋ ਹਰ ਵਜੂਦ ਦੇ ਵਿਚ ਰਚ ਰਿਹਾ ਹੈ ਤੇ ਸਾਰਾ ਖੇਲ ਤਮਾਸ਼ਾ ਕਰ ਰਿਹਾ ਹੈ; ਜਿਸ ਕੋਲੋਂ ਸ੍ਰੀ ਦਸਮੇਸ਼ ਜੀ ਇਸ ਚੰਡਕਾ ਜਿਹੇ ਸ਼ੁਭ ਕਰਮ ਕਰਨ ਦੀ ਦਾਤ ਮੰਗ ਰਹੇ ਹਨ । ਜਿਸ ਨੂੰ ਅਸੀਂ ਕਹਿੰਦੇ ਹਾਂ ਕਿ ਸ੍ਰੀ ਦਸਮੇਸ਼ ਪਿਤਾ ਜੀ ਦੇਵੀ ਕੋਲੋਂ ਬਲ ਮੰਗ ਰਹੇ ਹਨ । ਉਹ ਦੇਵੀ ਕੋਲੋਂ ਨਹੀਂ, ਜਿਸ ਨੇ ਦੇਵੀ ਨੂੰ ਇਹ ਗੁਣ ਤੇ ਬਲ ਦਿੱਤਾ ਸੀ ਉਸੇ ਕੋਲੋਂ ਦੇਵੀ ਜਿਹੇ ਬਲ ਤੇ ਗੁਣ ਮੰਗ ਰਹੇ ਹਨ । ਐਨ ਇੰਨ ਬਿੰਨ ਐਉਂ ਸਮਝ ਲਵੋ ਜਿਵੇਂ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਮੰਗ ਕਰ ਰਹੇ ਹਨ ਕਿ ਜਿਵੇਂ ਕੁੰਚਰ (ਹਾਥੀ) ਨੂੰ ਤਾਰਿਆ ਸੀ ਤਿਵੇਂ ਹੈ ਰਾਮ ਇਸੇ ਤਰ੍ਹਾਂ ਗੁਰੂ ਤੇ ਪ੍ਰਭੂ ਦੀ ਸ਼ਰਨ ਵਿਚ ਰੱਖ ਕੇ ਸਾਡੀ ਰਾਖੀ ਕਰੋ ।

ਰਾਮ ਗੁਰ ਸਰਨ ਪ੍ਰਭੂ ਨਿਸਤਾਰੇ ॥ ਜਿਉ ਕੁੰਚਰੁ ਤੰਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧ ॥ ਰਹਾਉ ॥ ਪ੍ਰਭ ਕੇ ਸੇਵਕ ਬਹੁਤ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥ ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥ ਹਰਿ ਹਰਿ ਸੇਵਕ ਸੇਵਾ ਲਾਗੈ ਸਭ ਦੇਖੈ ਬ੍ਰਹਮ ਪਸਾਰੇ ॥ ਏਕ ਪੁਰਖ ਇਕੁ ਨਦਰੀ ਆਵੈ ਏਕਾ ਨਦਰਿ ਨਿਹਾਰੇ ॥੨॥ ਹਰਿ ਪ੍ਰਭੁ ਠਾਕੁਰ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥੯੮੨॥ ਮ: ੪ ॥ ਭਾਵ ਕਿ ਪ੍ਰਭੂ ਦੇ ਸੇਵਕ ਬੜੇ ਹੀ ਚੰਗੇ ਤੋਂ ਚੰਗੇ ਨੇ ਲੋੜ ਹੈ ਮਨ ਨੂੰ ਹਰੀ ਤੇ ਸ਼ਰਧਾ ਧਾਰਨ ਦੀ, ਸ਼ਰਧਾ ਕਰਨ ਦੀ ਕਿਉਂਕਿ ਪ੍ਰਭੂ ਨੂੰ ਸ਼ਰਧਾ ਭਗਤੀ ਹੀ ਭਾਉਂਦੀ ਹੈ । ਹੋਰ ਸਭ ਦੇ ਸਭ ਜੀਵ ਜੰਤੂ ਛੋਟੇ ਤੋਂ ਵੱਡੇ ਇੰਦਰ ਚੰਦਰ ਸੂਰਜ ਤੇ ਕੁਬੇਰ ਦੇਵੀ ਤੇ ਦੇਵਤੇ ਸਭ ਦੇ ਸਭ ਹਰਿ ਦੇ ਸੇਵਕ ਹਨ ਜੋ ਹਰਿ ਦੀ ਸੇਵਾ ਵਿਚ ਲਗਾਤਾਰ ਕਰ ਰਹੇ ਹਨ ਜਿਸ ਲਈ ਸਭ ਨੂੰ ਉਸ ਬ੍ਰਹਮ ਦਾ ਪਸਾਰਾ ਕਰਕੇ ਵੇਖਣਾ ਹੈ । ਸਭ ਦੇ ਹੁੰਦੇ ਹੋਇਆਂ ਸਭ ਦੀ ਮੌਜੂਦਗੀ ਦੇ ਵਿਚ ਇਕ ਹੀ ਵੇਖਣਾ ਹੈ ਤੇ ਇਕ ਹੀ ਨਦਰੀ ਆਉਣਾ ਚਾਹੀਦਾ ਹੈ । ਮਾਲਿਕ ਸਭ ਦੇ ਵਿਚ ਵਿਆਪਕ ਹੈ ਹੋਰ ਸਾਰੇ ਜਗ ਦੀ ਵਸੋਂ ਉਸ ਦੀ ਸੇਵਕਣ ਹੈ । ਜਿਵੇਂ ਚੰਦ ਤੇ ਸੂਰਜ ਨੂੰ ਅਸੀਂ ਰੋਸ਼ਨੀ ਚਮਕ ਤੇ ਠੰਡਕ, ਤਪਸ ਦੇਣ ਵਾਲੇ ਮੰਨਦੇ ਹਾਂ ਪਰ ਉਹਨਾਂ ਪਾਸ ਆਪਣਾ ਕੁਝ ਵੀ ਨਹੀਂ, ਅਸੀਂ ਇਸੇ ਭੁੱਲ ਵਿਚ ਉਹਨਾਂ ਨੂੰ ਅਰਘ ਉਤਾਰਦੇ ਹਾਂ ਪੂਜਾ ਕਰਦੇ ਹਾਂ । ਇਸ ਵਿਚਾਰ ਤੋਂ ਅਸੀਂ ਅਭਿਜ ਹਾਂ ਕਿ ਇਹਨਾਂ ਪਾਸ ਆਪਣਾ ਕੁਝ ਵੀ ਨਹੀਂ ਇਹ ਤਾਂ ਪ੍ਰਕਾਸ਼ ਤੇ ਜੋਤੀ ਉਸ ਜੋਤੀ ਸਰੂਪ ਦੀ ਹੀ ਹੈ :-

ਚੰਦੁ ਸੂਰਜੁ ਦੁਇ ਜੋਤਿ ਸਰੂਪ ॥ ਜੋਤੀ ਅੰਤਰਿ ਬ੍ਰਹਮ ਅਨੂਪ ॥੧॥ ਕਹੁ ਰੇ ਗਿਆਨੀ ਬ੍ਰਹਮ ਬੀਚਾਰੁ ॥
ਜੋਤੀ ਅੰਤਰਿ ਧਰਿਆ ਪਸਾਰ ॥ ਅੰਗ ੯੭੨॥ ਸ੍ਰੀ ਕਬੀਰ ਜੀ ॥ ਦੇਵੀ ਤੇ ਕਾਲੀ ਦੀ ਝਾਕ ਛੱਡ ਦਿਉ ਦੇਵੀ ਤੇ ਕਾਲੀ ਦੀ ਅੰਦਰ ਦੀ ਗੁਪਤ ☞

[1]ੴ ਅਥ ਚੰਡੀ ਚਰਿਤ੍ਰ ਲਿਖਯਤੇ ॥

[2]ਨਰਾਜ ਛੰਦ ॥ ਮਹਿਖ ਦਈਤ ਸੂਰਯੰ ॥ ਬਢਿਯੋ ਸੁ ਲੋਹ ਪੂਰਯੰ ॥ [3]ਸੁ ਦੇਵ ਰਾਜ ਜੀਤਯੰ ॥ ਤ੍ਰਿਲੋਕ[ੳ] ਰਾਜ ਕੀਤਯੰ ॥੧॥ [4]ਭਜੇ ਸੁ ਦੇਵਤਾ ਤਬੈ ॥ ਇਕਤ੍ਰ ਹੋਇਕੈ ਸਬੈ ॥ ਮਹੇਸੁਰਾ ਚਲੰ ਬਸੇ ॥ ਬਿਸੇਖ ਚਿੱਤ ਮੋ ਤ੍ਰਸੇ ॥੨॥ [6]ਜੁਗੇਸ ਭੇਸ ਧਾਰ ਕੈ ॥ ਭਜੇ ਹਥਿਯਾਰ ਡਾਰ ਕੈ ॥ [7]ਪੁਕਾਰ ਆਰਤੰ ਚਲੇ ॥ ਬਿਸੂਰ ਸੂਰਮਾ ਭਲੇ ॥੩॥ [8]ਬਰਖ ਕਿਤੇ ਤਹਾ ਰਹੇ ॥ ਸੁ ਦੁੱਖ ਦੇਹ ਮੋ ਸਹੇ ॥ [9]ਜਗਤ੍ਰ ਮਾਤਿ ਧਿਆਇਯੰ ॥ ਸੁ ਜੈਤ ਪੱਤ੍ਰ ਪਾਇਯੰ ॥੪॥ [10]ਪ੍ਰਸੰਨ ਦੇਵਤਾ ਭਏ ॥ ਚਰੰਨ ਪੂਜਬੇ ਧਏ ॥ [11]ਸਨੰ ਮੁਖਾਨ ਠੱਢੀਯੰ ॥ ਪ੍ਰਨਾਮ ਪਾਨ ਪੱਢੀਯੰ ॥੫॥ [12]ਰਸਾਵਲ ਛੰਦ ॥ ਤਬੈ ਦੇਵ ਧਾਏ ॥ ਸਭੋ ਸੀਸ ਨਿਆਏ ॥ [13]ਸੁਮਨ ਧਾਰ ਬਰਖੇ ॥ ਸਬੈ ਸਾਧ ਹਰਖੇ ॥੬॥ [14]ਕਰੀ ਦੇਬਿ ਅਰਚਾ ॥ ਬ੍ਰਹਮ ਬੇਦ ਚਰਚਾ ॥ [15]ਜਬੈ ਪਾਇ ਲਾਗੇ ॥ ਤਬੈ ਸੋਗ ਭਾਗੇ ॥੭॥ [16]ਬਿਨੰਤੀ ਸੁਨਾਈ ॥ ਭਵਾਨੀ ਰਿਝਾਈ ॥ [17]ਸਬੈ ਸਸਤ੍ਰ ਧਾਰੀ ॥ ਕਰੀ ਸਿੰਘ ਸੁਆਰੀ ॥੮॥ [18]ਕਰੇ ਘੰਟ ਨਾਦੰ ॥ ਧੁਨੰ ਨਿਰ ਬਿਖਾਦੰ ॥ [19]ਸੁਣੋ ਦਈਤ ਰਾਜੰ ॥ ਸਜਿਯੋ ਜੁਧ ਸਾਜੰ ॥੯॥ [20]ਚੜਿਯੋ ਰਾਛਸੇਸੰ ॥ ਰਚੇ ਚਾਰ ਅਨੇਸੰ ॥ [21]ਬਲੀ ਚਾਮਰੇਵੰ ॥ ਹਠੀ ਚਿੱਛੁਰੇਵੰ ॥੧੦॥ [22]ਬਿੜਾਲੱਛ ਬੀਰੰ ॥ ਚੜੇ ਬੀਰ ਧੀਰੰ ॥ [23]ਬਡੇ ਇੱਖੁ ਧਾਰੀ ॥ ਘਟਾ ਜਾਨ ਕਾਰੀ ॥੧੧॥ [24]ਦੋਹਰਾ ॥ ਬਾਣਿ ਜਿਤੇ ਰਾਛਸਨਿ ਮਿਲਿ ਛਾਡਤ ਭਏ ਅਪਾਰ ॥ ਫੂਲ ਮਾਲ ਹੁਐ ਮਾਤ ਉਰ ਸੋਭੇ ਸਭੇ ਸੁਧਾਰ ॥੧੨॥ [25]ਭੁਜੰਗ ਪ੍ਰਯਾਤ ਛੰਦ ॥ ਜਿਤੇ ਦਾਨਵੋ ਬਾਨ ਪਾਨੀ ਚਲਾਏ ॥ ਤਿਤੇ ਦੇਵਤਾ ਆਪ ਕਾਟੇ ਬਚਾਏ ॥ [26]ਕਿਤੇ ਢਾਲ ਢਾਹੇ ਕਿਤੇ ਪਾਸ ਪੇਲੇ ॥ ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੇ ॥੧੩॥ [27]ਦੁਗਾ ਹੂੰ ਕੀਯੰ ਖੇਤ ਧੁੰਕੇ ਨਗਾਰੇ ॥ ਕਰੰ ਪਟਿਸੰ ਪਰਘ ਪਾਸੀ ਸੰਭਾਰੇ ॥ [28]ਤਹਾਂ ਗੋਫਨੈ ਗੁਰਜ ਗੋਲੇ ਸੰਭਾਰੈਂ ॥ ਹਠੀ ਮਾਰ ਹੀ ਮਾਰ ਕੈ ਕੈ ਪੁਕਾਰੈਂ ॥੧੪॥ [29]ਤਬੈ ਅਸਟ ਅਸਟਾਥ ਹਥਿਯਾਰੰ ਸੰਭਾਰੇ ॥ ਸਿਰੰ ਦਾਨਵੇਂਦ੍ਰਾਨ ਕੇ ਤਾਕਿ ਝਾਰੇ ॥ [30]ਬਬੱਕਿਯੋ ਬਲੀ ਸਿੰਘ ਜੁਧੰ ਮਝਾਰੰ ॥ ਕਰੇ ਖੰਡ ਖੰਡੰ ਸੁ ਜੋਧਾ ਅਪਾਰੰ ॥੧੫॥ [31]ਤੋਟਕ ਛੰਦ ॥ ਤਬ ਦਾਨਵ ਰੋਸ ਭਰੇ ਸਬ ਹੀ ॥ ਜਗ ਮਾਤਿ ਕੇ ਬਾਣ ਲਗੇ ਜਬਹੀ ॥ [32]ਬਿਬਿਧਾਯੁਧੁ ਲੈ ਸੁ ਬਲੀ ਹਰਖੇ ॥ ਘਨ ਬੂੰਦਨ ਜਿਯੋ ਬਿਸਖੰ ਬਰਖੇ ॥੧੬॥ [33]ਜਨੁ ਘੋਰ ਕੈ ਸਿਆਮ ਘਟਾ ਘੁਮਡੀ ॥ ਅਸੁਰੇਸ ਅਨੀਕਨਿ

---

ੳ ੧ ਸੁਰਗ ਲੋਕ ੨ ਮਾਤ ਲੋਕ ੩ ਪਤਾਲ ਲੋਕ

---

[9] ਕਲਾ ਵੱਲ ਝਾਤ ਮਾਰਨੀ ਹੈ । ਜਿਵੇਂ ਕਿ ਜਗਤ ਪਿਤਾ ਮਹਾਂ ਕਾਲ ਤਾਂ ਜਗਤ ਮਾਤਾ ਮਹਾ ਕਾਲੀ । ਜਗਤ ਪਿਤਾ ਭਗਵਾਨ, ਜਗਤ ਮਾਤਾ ਭਵਾਨੀ। ਭਗਵਤੀ ਜਗਤ ਪਿਤਾ । ਜਗਤ ਪਿਤਾ, ਭਗਵੰਤ, ਜਗਤ ਮਾਤਾ, ਭਗਉਤੀ । ਜਗਤ ਪਿਤਾ ਦੇਵਾਂ ਦਾ ਦੇਵ ਜਗਤ ਮਾਤਾ ਦੇਵੀਆਂ ਦੀ ਦੇਵੀ। ਜਗਤ ਪਿਤਾ ਕਾਲ ਅਨੂਪ ਜਗਤ ਮਾਤਾ ਕਾਲੀ ਸਰੂਪ । ਜਿਵੇਂ ਵਿਸ਼ਨੂੰ ਦੇ ਨਾਲ ਲੱਛਮੀ ਅਤੇ ਸ਼ਿਵਜੀ ਦੇ ਨਾਲ ਸਿਵਾਂ ਪਾਰਬਤੀ ਨੂੰ ਕਿਹਾ ਜ਼ਰੂਰ ਜਾਂਦਾ ਹੈ ਪਰ ਇਵੇਂ ਪਰਮ ਪਿਤਾ ਪ੍ਰਮਾਤਮਾ ਦੀ ਕੁਦਰਤ ਦਾ ਪ੍ਰਤੀਕ ਹੈ ।

ਕਰ ਰੇ ਗਿਆਨੀ ਬ੍ਰਹਮ ਬੀਚਾਰ ॥ ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥

ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰੁ ਨਿਰੰਜਨ ਅਲੇਖੁ ॥

ਅਸੀਂ ਹੀਰੇ ਨੂੰ ਬਹੁਤ ਕੀਮਤੀ ਮੰਨਦੇ ਹਾਂ ਪਰ ਹੀਰੇ ਦੇ ਵਿਚ ਜੋਤਿ ਕਿਸ ਦੀ ਚਮਕਦੀ ਹੈ ? ਹੀਰੇ ਦਾ ਮੁਲ ਨਹੀਂ ਮੁਲ ਤਾਂ ਹੀਰੇ ਦੀ ਜਿਉਤੀ ਦਾ ਪੈ ਰਿਹਾ ਹੈ ਇਹ ਜੋਤਿ ਹੀ ਹਰ ਇਕ ਵੀਰ ਬਹਾਦਰ ਦੇ ਵਿਚ ਵਿਦਮਾਨ ।

(ੳ) ਨਿਰਭਉ ਆਪਿ ਨਿਰੰਤਰਿ ਜੋਤਿ । ਅ) ਆਪਿ ਮਰੈ ਮਾਰੇ ਭੀ ਆਪਿ ॥ ੲ) ਸ੍ਰਿਸਟਿ ਉਪਾਈ ਜੋਤੀ, ਤੂ ਜਾਤਿ ॥ ਸਬਦੁ ਵਿਚਾਰਿ ਮਿਲਣੁ ਨਹੀ ਭ੍ਰਾਤਿ ॥੭॥ ਅੰਗ : ੪੧੩॥ ਮ: ੧॥

ਹੁਣ ਦੱਸੋ ਦੇਵੀ ਕੌਣ ਹੋਈ ਮਾਰਨ ਵਾਲੀ ? ਜੇ ਇਹ ਗੱਲ ਸਮਝ ਵਿਚ ਆ ਜਾਵੇ ਤਾਂ ਫੇਰ ਭਰਮ ਭੁਲੇਖੇ ਲਈ ਕੇਹੜੀ ਥਾਂ ਬਾਕੀ ਰਹਿ ਜਾਂਦੀ । ਇਸ ਸੰਦਰਵ ਵਿਚ ਅਸੀਂ ਅੰਦਰਲੀ ਬੁਝਾਰਤ ਸਮਝਣ ਦਾ ਯਤਨ ਨਹੀਂ ਕਰਦੇ ਜਿਸ ਭੁਲੇਖੇ ਦੇ ਬੁ ਦੀ ਹੀ ਉਸਤਤ ਕਹਿ ਕੇ ਛਾਲਾਂ ਮਾਰਕੇ ਨੱਠ ਜਾਂਦੇ ਹਾਂ ਅੰਦਰਲੇ ਭੇਤ ਵੱਲ ਝਾਤ ਹੀ ਨਹੀਂ ਮਾਰਦੇ । ਗੁਰਬਾਣੀ ਹੋਰ ਸਪੱਸ਼ਟ ਕਰਦੀ ਹੈ :-

ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨ ਹਾਰਾ ॥ ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੇ ਨਿਰਾਰਾ ॥੨॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥ ਸਕਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥੩॥ ਅੰਗ ੫੩੭॥ ਮ: ੯॥

੧ ੧ੴ ਸ੍ਰੀ ਦਸਮੇਸ਼ ਜੀ ਹੁਣ ਦੂਜਾ ਚੰਡੀ ਚਰਿਤ੍ਰ ਲਿਖਦੇ ਹਨ ਜੋ ਭਾਗਵਤ ਸਕੰਧ ਦਾ ਸੁਤੰਤਰ ਉਲੱਥਾ ਹੈ ।

੨ ਨਰਾਜ ਛੰਦ ॥ ਇਕ ਮਹਿਖਾਸੁਰ ਦੈਂਤ ਬੜਾ ਸੂਰਮਾ ਹੈ ਜੋ ਲੋਹੇ ਨਾਲ ਮੜ੍ਹਿਆ ਹੋਇਆ ਹੈ ਪੂਰੀ ਤਰ੍ਹਾਂ ।

੩ ਜਿਸ ਨੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਜਿੱਤ ਲਿਆ ਹੈ ਅਤੇ ਤਿੰਨੇ ਲੋਕਾਂ 'ਤੇ ਰਾਜ ਕੀਤਾ ਹੈ ॥੧॥

੪ ਜਿਨ੍ਹਾਂ ਦੇ ਭੈ ਤੋਂ ਸਾਰੇ ਦੇਵਤੇ ਭੱਜ ਤੁਰੇ ਹਨ ਉਦੋਂ ਸਾਰੇ ਇਕੱਠੇ ਹੋ ਕੇ ਚੱਲ ਪਏ ।

੫ ਕੈਲਾਸ਼ ਪਰਬਤ ਉੱਪਰ ਜਾ ਵਸੇ ਅਤੇ ਚਿਤ ਵਿਚ ਬਹੁਤ ਭੈ ਭੀਤ ਹੋ ਗਏ ॥੨॥

੬ ਜੋਗੀਆਂ ਵਾਲਾ ਭੇਸ ਧਾਰ ਕੇ ਹਥਿਆਰ ਸੁੱਟ ਕੇ ਭੱਜ ਗਏ ਦੇਵ ਪੁਰੀ ਤੋਂ ਹਰਨ ਹੋ ਗਏ ।

੭ ਆਪਣੇ ਦੁੱਖਾਂ ਦੀ ਆਰਤ ਹੋ ਕੇ ਪੁਕਾਰ ਕਰਦੇ ਜਾਂਦੇ ਹਨ ਜੋ ਬੜੇ ਵੱਡੇ ਸੂਰਮੇ ਸੀ ਉਹ ਅੱਜ ਝੂਰਦੇ ਜਾਂਦੇ ਹਨ ॥੩॥

੮ ਕਈ ਸਾਲ ਉੱਥੇ ਰਹੇ । ਘਰ ਬਾਰ ਤੋਂ ਬਿਨਾਂ ਅਨੇਕ ਸੰਕਟ ਦੇਹ 'ਤੇ ਝੱਲਣੇ ਪਏ । ਇਹ ਆਸ ਲੈ ਕੇ—

੯ ਕਿ ਜਗਤ ਮਾਤਾ ਦੇਵੀ ਦੀ ਅਰਾਧਨਾ ਕਰਕੇ ਦੈਂਤਾਂ ਤੋਂ ਜਿੱਤਦਾ ਪ੍ਰਵਾਨਾ ਲਵਾਂਗੇ ॥੪॥

੧੦ ਜਦ ਜਾ ਕੇ ਦੇਵੀ ਦੇ ਚਰਨ ਪੂਜੇ ਤਾਂ ਦੇਵੀ ਪ੍ਰਸੰਨ ਹੋ ਗਈ।

੧੧ ਸਾਹਮਣੇ ਹੋ ਕੇ ਦੇਵੀ ਦੇ ਖੜ੍ਹੇ ਹੋ ਗਏ ਤੇ ਉਸ ਦੀ ਉਪਮਾ ਵਿਚ ਬੇਨਤੀ ਦੇ ਪਾਠ ਪੜ੍ਹੇ, ਸਾਧਨਾ ਕੀਤੀ ॥੫॥

੧੨ ਰਸਾਵਲ ਛੰਦ ॥ ਜਿਸ ਵੇਲੇ ਦੇਵੀ ਪ੍ਰਗਟ ਹੋ ਕੇ ਸਾਹਮਣੇ ਆਈ ਤਾਂ ਦੇਵਤੇ ਨੱਠ ਕੇ ਉਸ ਦੇ ਕੋਲ ਚਲੇ ਗਏ ਤੇ ਸਾਰਿਆਂ ਨੇ ਨਮਸਕਾਰ ਕੀਤੀ ਸੀਸ ਨੀਵਾਂ ਕਰਕੇ ।

੧੩ ਫੁੱਲਾਂ ਦੀ ਬਾਰਸ਼ ਕਰ ਦਿੱਤੀ ਅਤੇ ਸਾਧੂ ਰੂਪ ਸਾਰੇ ਦੇਵਤੇ ਖੁਸ਼ੀ ਵਿਚ ਆ ਗਏ ॥੬॥

੧੪ ਅਤੇ ਦੇਵੀ ਦੀ ਪੂਜਾ ਅਰਚਾ ਕੀਤੀ । ਬ੍ਰਹਮ ਦੇ ਵੇਦਾਂ ਅਨੁਸਾਰ ਪਾਠ ਕੀਤੇ ਗਏ ।

੧੫ ਜਿਸ ਵੇਲੇ ਦੁਰਗਾ ਦੀ ਚਰਨੀਂ ਜਾ ਲੱਗੇ ਤਾਂ ਉਸ ਵੇਲੇ ਉਹਨਾਂ ਦੇ ਸਾਰੇ ਸੋਗ ਦੂਰ ਹੋ ਗਏ ॥੭॥

੧੬ ਤੇ ਉਹਨਾਂ ਆਪ ਬੀਤੀ ਗੱਲ ਬੇਨਤੀ ਦੇ ਰੂਪ ਵਿਚ ਸੁਣਾ ਦਿੱਤੀ ਅਤੇ ਉਪਮਾ ਕਰਕੇ ਦੇਵੀ ਰਾਣੀ ਨੂੰ ਪ੍ਰਸੰਨ ਕਰ ਲਿਆ।

੧੭ ਭਵਾਨੀ ਨੇ ਸਾਰੇ ਹੀ ਸ਼ਸਤਰ ਧਾਰਨ ਕਰ ਲਏ ਅਤੇ ਸ਼ੇਰ 'ਤੇ ਸਵਾਰ ਹੋ ਗਈ ॥੮॥

੧੮ ਘੰਟੀ ਖੜਕਾ ਦਿੱਤੀ ਜੋ ਲਗਾਤਾਰ ਵੱਜਦੀ ਰਹੀ ਬੜੀ ਗੂੰਜ ਦੇ ਨਾਲ ।

੧੯ ਦੈਂਤਾਂ ਦੇ ਰਾਜੇ ਨੇ ਖੜਾਕ ਸੁਣਿਆ ਤੇ ਯੁੱਧ ਦੇ ਸਾਜ ਕਰਕੇ ਸਜਾ ਲਏ ॥੯॥

੨੦ ਰਾਖਸ਼ਾਂ ਦੇ ਰਾਜੇ ਨੇ ਚੜ੍ਹਾਈ ਕਰ ਦਿੱਤੀ ਤੇ ਉਸ ਨੇ ਚਾਰ ਸੈਨਾਪਤੀ ਟਿਕ ਦਿੱਤੇ ।

੨੧ ਇਕ ਚਮਰ ਦੇਵ ਤੇ ਦੂਜਾ ਚਿੱਛਰ ਦੇਵ ॥੧੦॥

੨੨ ਬਿੜਾਲਾਛ ਬੜਾ ਬਹਾਦਰ ਸੂਰਮਾ ਸੀ । ਧੀਰਜ ਵਾਲੇ ਸੂਰਮਿਆਂ ਨੇ ਚੜ੍ਹਾਈ ਕਰ ਦਿੱਤੀ ।

੨੩ ਜੋ ਬੜੇ ਧਨੁਖਧਾਰੀ ਨੇ । ਮਾਨੋ ਕਾਲੀਆਂ ਘਟਾਂ ਹੀ ਉਮਡ ਪਈਆਂ ਹਨ ॥੧੧॥

੨੪ ਦੋਹਰਾ ॥ ਜਿਤਨੇ ਵੀ ਦੈਂਤ ਸਨ ਉਹ ਬੇਅੰਤ ਤੀਰ ਚਲਾ ਰਹੇ ਹਨ ਅਤੇ ਉਹ ਸਾਰੇ ਤੀਰ ਦੇਵੀ ਦੇ ਗਲੇ ਦਾ ਇਉਂ ਹਾਰ ਬਣ ਗਏ ਜਿਵੇਂ ਫੁੱਲਾਂ ਦੇ ਹਾਰ ਹੁੰਦੇ ਹਨ ਬੜੇ ਸੁੰਦਰ ਸ਼ੋਭਾ ਵਾਲੇ ॥੧੨॥

੨੫ ਭੁਜੰਗ ਪ੍ਰਯਾਤ ਛੰਦ ॥ ਜਿਤਨੇ ਵੀ ਦੈਂਤਾਂ ਨੇ ਆਪਣੇ ਹੱਥੋਂ ਤੀਰ ਛੱਡੇ ਉਹ ਸਾਰੇ ਹੀ ਦੇਵੀ ਨੇ ਕੱਟ ਕੇ ਆਪ ਨੂੰ ਬਚਾ ਲਿਆ ।

੨੬ ਕਿਤਨੇ ਦੈਂਤ ਢਾਲ ਮਾਰ ਕੇ ਸੁੱਟ ਦਿੱਤੇ, ਕਿਤਨੇ ਫਾਹੀ ਪਾ ਕੇ ਖਿੱਚ ਕੇ ਸੁੱਟ ਦਿੱਤੇ । ਜਿਨ੍ਹਾਂ ਦੇ ਬਸਤਰ ਲਹੂ ਨਾਲ ਇਉਂ ਭਰੇ ਹੋਏ ਸਨ ਜਿਵੇਂ ਫੱਗਣ ਦੇ ਮਹੀਨੇ ਹੋਲੀ ਖੇਡਦੇ ਹੁੰਦੇ ਹਨ ॥੧੩॥

੨੭ ਦੁਰਗਾ ਨੇ ਖੇਤ ਵਿਚ ਯੁੱਧ ਸ਼ੁਰੂ ਕਰ ਦਿੱਤਾ ਤੇ ਨਗਾਰੇ ਵੱਜ ਰਹੇ ਸਨ । ਹੱਥ ਵਿਚ ਪਟਾ ਤੇ ਕਹਾੜਾ, ਫਾਂਸੀ ਸੰਭਾਲ ਲਏ । ਦੂਜੇ ਪਾਸੇ ਦੈਂਤਾਂ ਨੇ ਵੀ—

੨੮ ਗੋਪੀਏ ਤੇ ਗੁਰਜ਼ (ਗਦਾ) ਸੰਭਾਲ ਲਏ । ਬੜੇ ਹਠੀਲੇ ਮਾਰੋ ਮਾਰ ਕਹਿ ਕਹਿ ਕੇ ਪੁਕਾਰਦੇ ਹਨ ॥੧੪॥

੨੯ ਉਸ ਵੇਲੇ ਦੇਵੀ ਨੇ ਅੱਠਾਂ ਹੀ ਹੱਥਾਂ ਵਿਚ ਹਥਿਆਰ ਪਕੜ ਲਏ ਅਤੇ ਤੱਕ-ਤੱਕ ਕੇ ਦੈਂਤਾਂ ਦੇ ਸਿਰਾਂ ਵਿਚ ਮਾਰੇ ।

੩੦ ਦੈਂਤਾਂ ਦਾ ਰਾਜ ਬੜੇ ਬਲ ਦੇ ਨਾਲ ਸ਼ੇਰ ਵਾਂਗ ਭਬਕਾਂ ਮਾਰ ਕੇ ਯੁੱਧ ਵਿਚ ਆ ਪਿਆ ਜਿਸ ਨੇ ਅਨੇਕਾਂ ਯੋਧੇ ਕੱਟ-ਕੱਟ ਕੇ ਸੁੱਟ ਦਿੱਤੇ ॥੧੫॥

੩੧ ਤੋਟਕ ਛੰਦ ॥ ਉਸ ਵੇਲੇ ਦੈਂਤ ਸਾਰੇ ਹੀ ਜੋਸ਼ ਵਿਚ ਭਰ ਗਏ ਜਿਸ ਵੇਲੇ ਇਨ੍ਹਾਂ ਨੂੰ ਜਗ ਮਾਤਾ ਦੇ ਤੀਰ ਲੱਗੇ ਤਾਂ ਉਹ ਬਹਾਦਰ ਅਨੇਕ ਪ੍ਰਕਾਰ ਦੇ

੩੨ ਹਥਿਆਰ ਲੈ ਕੇ ਹਰਖ ਤੇ ਹੌਂਸਲੇ ਦੇ ਨਾਲ ਇਕੱਠੇ ਹੋ ਕੇ ਆ ਗਏ ਅਤੇ ਇਉਂ ਤੀਰਾਂ ਦੀ ਬਾਰਸ਼ ਕਰਨ ਲੱਗੇ ਜਿਵੇਂ ਬੜੇ ਜ਼ੋਰ ਨਾਲ ਬੱਦਲ ਬਰਸਦਾ ਹੈ ॥੧੬॥

੩੩ ਜਿਸ ਤਰ੍ਹਾਂ ਕਾਲੀਆਂ ਘਟਾਂ ਘੋਰ ਕੇ ਘੁੰਮ ਕੇ ਆ ਬਰਸਦੀਆਂ ਹਨ । ਦੈਂਤਾਂ ਦੀ ਫੌਜ ਉਸੇ ਤਰ੍ਹਾਂ—

[੧]ਤਿਯੋਂ ਉਮਿਡੀ ॥ ਜਗ ਮਾਤ ਬਿਰੂਥਨਿ ਮੋਂ ਧਸਿਕੈ ॥ [੨]ਧਨੁ ਸਾਇਕ ਹਾਥ ਗਹਿਯੋ ਹਸਿਕੈ ॥੧੭॥ [੩]ਰਣ ਕੁੰਜਰ ਪੁੰਜ ਗਿਰਾਇ ਦੀਏ ॥ ਇਕ ਖੰਡ ਅਖੰਡ ਦੁਖੰਡ ਕੀਏ ॥ [੪]ਸਿਰ ਏਕਨਿ ਚੋਟ ਨਿਫੋਟ ਬਹੀ ॥ ਤਰਵਾਤਰ ਹੁਐ ਤਰਵਾਰ ਰਹੀ ॥੧੮॥ [੫]ਤਨ ਝੰਝਰ ਹੁਐ ਰਣ ਭੂਮ ਗਿਰੇ ॥ ਇਕ ਭਾਜ ਚਲੇ ਫਿਰ ਕੈ ਨ ਫਿਰੇ ॥ [੬]ਇਕਿ ਹਾਥ ਹਥਿਯਾਰ ਲੈ ਆਨ ਬਹੇ ॥ ਲਰਿਕੈ ਮਰਿਕੈ ਗਿਰਿ ਖੇਤ ਰਹੇ ॥੧੯॥ [੭]ਨਰਾਜ ਛੰਦ ॥ ਤਹਾਂ ਸੁ ਦੈਤ ਰਾਜਯੰ ॥ ਸਜੇ ਸੁ ਸਰਬ ਸਾਜਯੰ ॥ [੮]ਤੁਰੰਗ ਆਪ ਬਾਹੀਯੰ ॥ ਬਧੰ ਸੁ ਮਾਤ ਚਾਹੀਯੰ ॥੨੦॥ [੯]ਤਬੈ ਦੁਗਾ ਬਕਾਰਿ ਕੈ ॥ ਕਮਾਣ ਬਾਣ ਧਾਰਿਕੈ ॥ [੧੦]ਸੁ ਘਾਵ ਚਾਮਰੰ ਕੀਯੋ ॥ ਉਤਾਰ ਹਸਤ ਤੇਂ ਦੀਯੋ ॥੨੧॥ [੧੧]ਭੁਜੰਗ ਪ੍ਰਯਾਤ ਛੰਦ ॥ ਤਬੈ ਬੀਰ ਕੋਪੰ ਬਿੜਾਲਾਛ ਨਾਮੰ ॥ ਸਜੇ ਸੱਸਤ੍ਰ ਦੇਹੰ ਚਲੋ ਜੁੱਧ ਧਾਮੰ ॥ [੧੨]ਸਿਰੰ ਸਿੰਘ ਕੇ ਆਨ ਘਾਯੰ ਪ੍ਰਹਾਰੰ ॥ ਬਲੀ ਸਿੰਘ ਸੋ ਹਾਥ ਸੋ ਮਾਰਿ ਡਾਰੰ ॥੨੨॥ [੧੩]ਬਿੜਾਲਾਛ ਮਾਰੇ ਸੁ ਪਿੰਗਾਛ ਧਾਏ ॥ ਦੁਗਾ ਸਾਮੁਹੇ ਬੋਲ ਬਾਂਕੇ ਸੁਨਾਏ ॥ [੧੪]ਕਰੀ ਅੱਭ੍ਰਿ ਜਿਯੋਂ ਗਰਜ ਕੈ ਬਾਣ ਬਰਖੰ ॥ ਮਹਾਂ ਸੂਰ ਬੀਰੰ ਭਰੇ ਜੁੱਧ ਹਰਖੰ ॥੨੩॥ [੧੫]ਤਬੈ ਦੇਵੀਅੰ ਪਾਨ ਬਾਣੰ ਸੰਭਾਰੰ ॥ ਹਨਿਯੋ ਦੁਸਟ ਕੇ ਘਾਇ ਸੀਸੰ ਮਝਾਰੰ ॥ [੧੬]ਗਿਰਿਯੋ ਝੂਮ ਭੂਮੰ ਗਏ ਪ੍ਰਾਣ ਛੁੱਟੰ ॥ ਮਨੋ ਮੇਰ ਕੋ ਸਾਤਵੋਂ ਸ੍ਰਿੰਗ ਟੁੱਟੰ ॥੨੪॥ [੧੭]ਗਿਰੇ ਬੀਰ ਪਿੰਗਾਛ ਦੇਬੀ ਸੰਘਾਰੇ ॥ ਚਲੇ ਅਉਰੁ ਬੀਰੰ ਹਥਿਆਰੰ ਉਘਾਰੇ ॥ [੧੮]ਤਬੈ ਰੋਸ ਦੇਬਿਯੰ ਸਰੋਘੰ ਚਲਾਏ ॥ ਬਿਨਾ ਪ੍ਰਾਨ ਕੈ ਜੁਧ ਮੱਧੰ ਗਿਰਾਏ ॥੨੫॥ [੧੯]ਚੌਪਈ ॥ ਜੇ ਜੇ ਸੱਤ੍ਰੁ ਸਾਮੁਹੇ ਆਏ ॥ ਸਬੈ ਦੇਵਤਾ ਮਾਰਿ ਗਿਰਾਏ ॥ ਸੈਨਾ ਸਕਲ ਜਬੈ ਹਨਿ ਡਾਰੀ ॥ ਆਸੁਰੇਸ ਕੋਪਾ ਅਹੰਕਾਰੀ ॥੨੬॥ [੨੦]ਆਪ ਜੁੱਧ ਤਬ ਕੀਆ ਭਵਾਨੀ ॥ ਚੁਨ ਚੁਨ ਹਨੇ ਪਖਰੀਆ ਬਾਨੀ ॥ [੨੧]ਕ੍ਰੋਧ ਜੁਆਲ ਮਸਤਕ ਤੇ ਬਿਗਸੀ ॥ ਤਾ ਤੇ ਆਪ ਕਾਲਕਾ ਨਿਕਸੀ ॥੨੭॥ [੨੨]ਮਧੁਭਾਰ ਛੰਦ ॥ ਮੁਖ ਬਮਤ ਜੁਆਲ ॥ ਨਿਕਸੀ ਕਪਾਲ ॥ [੨੩]ਮਾਰੇ ਗਜੇਸ ॥ ਛੁਟੇ ਹੈ ਏਸ ॥੨੮॥ [੨੪]ਛੁੱਟੰਤ ਬਾਣ ॥ ਝਮਕਤ ਕ੍ਰਿਪਾਣ ॥ [੨੫]ਸਾਂਗੰ ਪ੍ਰਹਾਰ ॥ ਖੇਲਤ ਧਮਾਰ ॥੨੯॥ [੨੬]ਬਾਹੈਂ ਨਿਸੰਗ ॥ ਉੱਠੈ ਝੜੰਗ ॥ [੨੭]ਤੁੱਪਕ ਤੜਾਕ ॥ ਉੱਠਤ ਕੜਾਕ ॥੩੦॥ [੨੮]ਬਬਕੰਤ ਮਾਇ ॥ ਭਭਕੰਤ ਘਾਇ ॥ ਜੁਝੇ ਜੁਆਣ ॥ ਨੱਚੇ ਕਿਕਾਣ ॥੩੧॥ [੩੦]ਰੂਆਮਲ ਛੰਦ ॥ ਧਾਈਯੋ ਅਸੁਰੇਂਦ੍ਰ ਤੱਹ ਨਿਜ ਕੋਪ ਓਪ ਬਢਾਇ ॥ ਸੰਗ ਲੈ ਚਤੁਰੰਗ ਸੈਨਾ ਸੁੱਧ ਸਸਤ੍ਰ

੧ ਆ ਕੇ ਢਹਿ ਪਈ ਅਤੇ ਜਗ ਮਾਤਾ ਵੀ ਦੈਂਤਾਂ ਦੇ ਇਕੱਠ ਦੇ ਵਿਚ ਆ ਕੇ ਧੱਸ ਗਈ ।
੨ ਅਤੇ ਹੱਸ ਕੇ ਧਨੁਖ ਨੂੰ ਹੱਥ ਵਿਚ ਫੜ ਲਿਆ ॥੧੭॥
੩ ਹਾਥੀਆਂ ਦੇ ਸ਼ੁੰਡ ਸੁੱਟ ਦਿੱਤੇ ਰਣ ਦੇ ਵਿਚ । ਨਾ ਕੱਟੇ ਜਾਣ ਵਾਲਿਆਂ ਨੂੰ ਕੱਟ ਕੇ ਦੋ-ਦੋ ਟੋਟੇ ਕਰ ਦਿੱਤੇ ।
੪ ਇਕਨਾਂ ਦੇ ਸਿਰ ਵਿਚ ਇਹੋ ਜਿਹੀ ਅਚੁੱਕ ਤਲਵਾਰ ਚੱਲੀ ਕਿ ਤਲਵਾਰ ਖ਼ੂਨ ਦੇ ਨਾਲ ਤਰਬਤਰ ਹੋ ਗਈ ॥੧੮॥
੫ ਕਈਆਂ ਦੇ ਸਰੀਰ ਜ਼ਖਮਾਂ ਨਾਲ ਛਾਨਣੀ-ਛਾਨਣੀ ਹੋ ਕੇ ਧਰਤੀ 'ਤੇ ਡਿੱਗ ਪਏ । ਕਈ ਭੱਜ ਕੇ ਚਲੇ ਗਏ ਮੁੜ ਕੇ ਆਏ ਹੀ ਨਹੀਂ ।
੬ ਕਈ ਉਹ ਸਨ ਜੋ ਹੱਥਾਂ ਵਿਚ ਹਥਿਆਰ ਫੜ ਕੇ ਯੁੱਧ ਵਿਚ ਆ ਕੇ ਵਾਹੁਣ ਲੱਗ ਗਏ । ਅੰਤ ਲੜ ਕੇ ਮਰ ਕੇ ਜੰਗ ਭੂਮੀ ਵਿਚ ਹੀ ਰਹਿ ਗਏ ॥੧੯॥
੭ ਨਰਾਜ ਛੰਦ ॥ ਉਥੇ ਹੁਣ ਦੈਂਤਾਂ ਦੇ ਰਾਜੇ ਨੇ ਸਾਰੇ ਸਾਜ ਜੰਗੀ ਸਜਾ ਲਏ ।
੮ ਘੋੜੇ ਨੂੰ ਆਪ ਚੱਲ ਕੇ ਦੇਵੀ ਮਾਤਾ ਨੂੰ ਮਾਰਨਾ ਚਾਹੁੰਦਾ ਹੈ ॥੨੦॥
੯ ਉਸ ਵੇਲੇ ਦੁਰਗਾ ਨੇ ਲਲਕਾਰ ਕੇ ਕਮਾਨ ਦੇ ਉੱਤੇ ਤੀਰ ਧਰ ਕੇ ਦੂੰਤ ਦੇ ਜਿਸਮ ਉੱਪਰ
੧੦ ਜ਼ਖਮ ਕਰ ਦਿੱਤਾ ਅਤੇ ਹਾਥੀ ਤੋਂ ਹੇਠਾਂ ਸੁੱਟ ਦਿੱਤਾ ॥੨੧॥
੧੧ ਭੁਜੰਗ ਪ੍ਰਯਾਤ ਛੰਦ ॥ ਉਸ ਨੂੰ ਹਾਥੀ ਤੋਂ ਹੇਠਾਂ ਡਿੱਗਦਾ ਵੇਖ ਕੇ ਬਿੜਾਲਾਛ ਨਾਮ ਦਾ ਸੂਰਮਾ ਕ੍ਰੋਧ ਵਿਚ ਆ ਗਿਆ ਅਤੇ ਸਰੀਰ 'ਤੇ ਸ਼ਸਤਰ ਪਹਿਨ ਕੇ ਯੁੱਧ ਭੂਮੀ ਵਿਚ ਆ ਗਿਆ ।
੧੨ ਆਉਂਦਿਆਂ ਹੀ ਸ਼ੇਰ ਦੇ ਸਿਰ ਵਿਚ ਇਉਂ ਵਾਰ ਕਰ ਦਿੱਤਾ। ਸ਼ੇਰ ਬਲੀ ਨੇ ਉਸ ਨੂੰ ਪੰਜਾ ਮਾਰ ਕੇ ਹੀ ਮਾਰ ਸੁੱਟਿਆ ॥੨੨॥
੧੩ "ਬਿੜਾਲਾਛ" ਮਾਰਿਆ ਗਿਆ ਵੇਖ ਕੇ "ਪਿੰਗਾਛ ਰਾਇ" ਆ ਗਿਆ ਅਤੇ ਦੁਰਗਾ ਦੇ ਸਾਹਮਣੇ ਆ ਕੇ ਬੜੇ ਜੋਸ਼ੀਲੇ ਬੋਲ ਬੋਲ ਕੇ ਸੁਣਾਇਆ ।
੧੪ ਬੱਦਲ ਵਾਂਗ ਗੱਜ ਕੇ ਤੀਰਾਂ ਦੀ ਬਰਖਾ ਕਰ ਦਿੱਤੀ । ਉਹ ਮਹਾਨ ਸੂਰਮਾ ਬੜੀ ਖੁਸ਼ੀ ਵਿਚ ਭਰਿਆ ਹੋਇਆ ਸੀ ॥੨੩॥
੧੫ ਉਸ ਵੇਲੇ ਦੇਵੀ ਨੇ ਹੱਥ ਵਿਚ ਤੀਰ ਪਕੜੇ ਤੇ ਉਸ ਦੁਸ਼ਟ ਦੇ ਸਿਰ ਵਿਚ ਘਾਉ ਕਰ ਕੇ ਮਾਰ ਦਿੱਤਾ ਭਾਵ ਕਿ ਸਿਰ ਹੀ ਫੋੜ ਦਿੱਤਾ ਗਦਾ ਮਾਰ ਕੇ ।
੧੬ ਘੁੰਮ ਕੇ ਧਰਤੀ 'ਤੇ ਡਿੱਗ ਪਿਆ ਤੇ ਪ੍ਰਾਣ ਖਤਮ ਹੋ ਗਏ। ਇਉਂ ਜਾਪਿਆ ਜਾਣੋ ਪਹਾੜ ਦੀਆਂ ਸਤ ਚੋਟੀਆਂ ਵਿਚੋਂ ਇਕ ਟੁੱਟ ਕੇ ਡਿੱਗ ਪਈ ਹੈ ॥੨੪॥
੧੭ ਜਿਸ ਵੇਲੇ 'ਪਿੰਗਾਛ ਰਾਏ' ਸੂਰਮਾ ਦੇਵੀ ਦਾ ਮਾਰਿਆ ਹੋਇਆ ਡਿਗਿਆ ਤਾਂ ਹੋਰ ਸੂਰਮੇ ਹਥਿਆਰ ਲੈ ਕੇ ਚੱਲ ਪਏ।
੧੮ ਤਦ ਦੇਵੀ ਨੇ ਇਕ ਦਮ ਬਹੁਤ ਸਾਰੇ ਤੀਰ ਚਲਾ ਦਿੱਤੇ ਰੋਸ ਦੇ ਨਾਲ ਤੇ ਬਿਨਾਂ ਪ੍ਰਾਣਾਂ ਤੋਂ ਕਰਕੇ ਰਣ ਭੂਮੀ ਦੇ ਵਿਚ ਡੇਗ ਦਿੱਤੇ ॥੨੫॥
੧੯ ਚੌਪਈ ॥ ਜਿਹੜੇ ਵੀ ਵੈਰੀ ਸਾਹਮਣੇ ਆਏ ਉਹ ਸਾਰੇ ਹੀ ਦੇਵੀ ਨੇ ਮਾਰ ਕੇ ਸੁੱਟ ਦਿੱਤੇ । ਜਦੋਂ ਸਾਰੀ ਹੀ ਸੈਨਾ ਮਾਰ ਕੇ ਸੁੱਟ ਦਿੱਤੀ ਉਦੋਂ ਦੈਂਤਾਂ ਦਾ ਹੰਕਾਰੀ ਰਾਜਾ ਕ੍ਰੋਧ ਵਿਚ ਆ ਗਿਆ ॥੨੬॥
੨੦ ਅਤੇ ਉਸ ਵੇਲੇ ਦੈਂਤਾਂ ਦੇ ਰਾਜੇ ਨੇ ਆਪ ਯੁੱਧ ਮੰਡ ਦਿੱਤਾ ਭਵਾਨੀ ਦੇ ਨਾਲ ॥ ਲੱਭ-ਲੱਭ ਕੇ ਸੰਜੋਆਂ ਵਾਲੇ ਜੁਆਨ ਜੋ ਬੜੇ ਬਾਨੀ ਸਨ ਮਾਰ ਸੁੱਟੇ ।
੨੧ ਉਸ ਵੇਲੇ ਦੇਵੀ ਦੇ ਕ੍ਰੋਧ ਨਾਲ ਅਗਨ ਦੀ ਲਾਟ ਮੱਥੇ ਵਿਚੋਂ ਉੱਠੀ । ਜਿਸ ਵਿਚੋਂ ਕਾਲਕਾ ਪ੍ਰਗਟ ਹੋ ਗਈ ॥੨੭॥
੨੨ ਮਧੁਭਾਰ ਛੰਦ ॥ ਜਿਹੜੀ ਅਗਨ ਦੇਵੀ ਦੇ ਮੂੰਹ ਵਿਚ ਰਹਿੰਦੀ ਸੀ ਉਹ ਮੱਥੇ ਵਿਚੋਂ ਨਿਕਲੀ । ਜਿਸ ਨੇ ਹਾਥੀਆਂ
੨੩ ਦੇ ਸਵਾਰ ਮਾਰ ਦਿੱਤੇ ਅਤੇ ਘੋੜਿਆਂ ਦੇ ਸਵਾਰ ਮਾਰ ਕੇ ਖਾਲੀ ਕਰ ਦਿੱਤੇ । ਘੋੜੇ ਫਿਰਦੇ ਹਨ ॥੨੮॥
੨੪ ਤੀਰ ਚਲਦੇ ਹਨ ਤੇ ਕ੍ਰਿਪਾਨਾਂ ਚਮਕਦੀਆਂ ਹਨ ।
੨੫ ਇਕ ਦੂਜੇ ਦੇ ਬਰਛੇ ਮਾਰਦੇ ਹਨ ਜਾਣੋ ਧਮਾਰ ਖੇਲਦੇ ਹਨ ॥੨੯॥
੨੬ ਨਿਸ਼ੱਕ ਹੋ ਕੇ ਕ੍ਰਿਪਾਨਾਂ ਚਲਾਉਂਦੇ ਹਨ। ਟਕਰਾ ਕੇ ਸ਼ਸਤਰਾਂ ਦੇ ਵਿਚੋਂ ਚਿਣਗਾਂ ਤੇ ਆਵਾਜ਼ਾਂ ਨਿਕਲਦੀਆਂ ਹਨ ।
੨੭ ਬੰਦੂਕਾਂ ਦੀ ਤੜਾਕ-ਤੜਾਕ ਆਵਾਜ਼ ਆਉਂਦੀ ਹੈ ਤੇ ਗੋਲੀਆਂ ਦੀ ਕੜਾਕ-ਕੜਾਕ ਹੁੰਦੀ ਹੈ ॥੩੦॥
੨੮ ਮਾਤਾ ਲਲਕਾਰੇ ਮਾਰਦੀ ਹੈ । ਜ਼ਖਮਾਂ ਵਿਚੋਂ ਲਹੂ ਭਵਕ-ਭਵਕ ਕੇ ਬੋਲ ਕੇ ਵਹਿੰਦਾ ਹੈ ।
੨੯ ਘੋੜਿਆਂ ਵਾਲੇ ਜੁਆਨ ਸ਼ਹੀਦ ਹੋ ਗਏ ਹਨ ਤੇ ਖਾਲੀ ਘੋੜੇ ਨੱਚਦੇ ਹਨ ॥੩੧॥
੩੦ ਰੂਆਮਲ ਛੰਦ ॥ ਦੈਂਤਾਂ ਦੇ ਰਾਜੇ (ਮਹਿਖਾਸੁਰ) ਨੇ ਧਾਵਾ ਕਰ ਦਿੱਤਾ ਹੈ ਬੜਾ ਕ੍ਰੋਧ ਤੇ ਜੋਸ਼ ਵਧਾ ਕੇ । ਨਾਲ ਚਾਰ ਕਿਸਮ ਦੀ ਸੈਨਾ ਤੇਜ ਹਥਿਆਰਾਂ ਵਾਲੀ ਲਈ ਹੋਈ ਹੈ ।

[੧]ਨਚਾਇ ॥ [੨]ਦੇਖਿ ਸਸਤ੍ਰ ਲਗੈ ਗਿਰੇ ਰਣ ਰੁੱਝਿ ਜੁੱਝਿ ਜੁਆਣ ॥ ਪੀਲ ਰਾਜ ਫਿਰੇ ਕਹੂੰ ਰਣ ਸੁੱਛ ਛੁੱਛ ਕਿਕਾਣ ॥੩੨॥ [੩]ਚੀਰ ਚਾਮਰ ਪੁੰਜ ਕੁੰਜਰ ਬਾਜ ਰਾਜ ਅਨੇਕ ॥ ਸਸਤ੍ਰ ਅਸਤ੍ਰ ਸੁਭੇ ਕਹੂੰ ਸਰਦਾਰ ਸੁਆਰ ਅਨੇਕ ॥ [੪]ਤੇਗ ਤੀਰ ਤੁਫੰਗ ਤਬਰ ਕੁਹੁਕ ਬਾਨ ਅਨੰਤ ॥ ਬੇਧਿ ਬੇਧਿ ਗਿਰੇ ਬਰੱਛਿਨ ਸੂਰ ਸੋਭਾਵੰਤ ॥੩੩॥ [੫]ਗ੍ਰਿੱਧ ਬ੍ਰਿੱਧ ਉਡੇ ਤਹਾ ਫਿਕਰੰਤ ਸੁਆਨ ਸਿੰਗ੍ਹਾਲ ॥ ਮੱਤ ਦੰਤ ਸਪੱਛ ਪੱਬੈ ਕੰਕ ਬੰਕ ਰਸਾਲ ॥ [੬]ਛੁੱਦ੍ਰ ਮੀਨ ਛੁਰੁੱਧ੍ਰਕਾ ਅਰੁ ਚਰਮ ਕਛਪ ਅਨੰਤ ॥ ਨੱਕ੍ਰ ਬੱਕ੍ਰ ਸੁ ਬਰਮ ਸੋਭਿਤ ਸ੍ਰੋਣ ਨੀਰ ਦੁਰੰਤ ॥੩੪॥ [੭]ਨਵ ਸੂਰ ਨਵਕਾ ਸੇ ਰਥੀ ਅਤ ਰਥੀ ਜਾਨ ਜਹਾਜ ॥ ਲਾਦਿ ਲਾਦਿ ਮਨੋ ਚਲੇ ਧਨ ਧੀਰ ਬੀਰ ਸਲਾਜ ॥ [੮]ਮੋਲੁ ਬੀਚ ਫਿਰੈ ਚੁਕਾਤ ਦਲਾਲ ਖੇਤ ਖਤੰਗ ॥ ਗਾਹਿ ਗਾਹਿ ਫਿਰੇ ਫਵੱਜਨਿ ਝਾਰਿ ਦਿਰਬ ਨਿਖੰਗ ॥੩੫॥ [੯]ਅੰਗ ਭੰਗ ਗਿਰੇ ਕਹੂੰ ਬਹੁ ਰੰਗ ਰੰਗਿਤ ਬਸਤ੍ਰ ॥ ਚਰਮ ਬਰਮ ਸੁਭੇ ਕਹੂੰ ਰਣ ਭੂਮ ਸਸਤ੍ਰ ਰੁ ਅਸਤ੍ਰ ॥ [੧੦]ਮੁੰਡ ਤੁੰਡ ਧੁਜਾ ਪਤਾਕਾ ਟੂਕ ਟਾਕ ਅਰੇਕ ॥ ਜੂਝ ਜੂਝ ਪਰੇ ਸਬੈ ਅਰਿ ਬਾਚਿਯੋ ਨਹੀ ਏਕ ॥੩੬॥ [੧੧]ਕੋਪ ਕੈ ਮਹਿਖੇਸ ਦਾਨੋ ਧਾਈਯੋ ਤਿੱਹ ਕਾਲ ॥ ਅਸਤ੍ਰ ਸਸਤ੍ਰ ਸੰਭਾਰ ਸੂਰੋ ਰੂਪ ਕੈ ਬਿਕਰਾਲ ॥ [੧੨]ਕਾਲ ਪਾਣ ਕ੍ਰਿਪਾਣ ਲੈ ਤਿੱਹ ਮਾਰੀਯੋ ਤਤਕਾਲ ॥ ਜੋਤਿ ਜੋਤਿ ਬਿਖੈ ਮਿਲੀ ਤਜ ਬ੍ਰਹਮ ਰੰਧ੍ਰਿ ਉਤਾਲ ॥੩੭॥ [੧੩]ਦੋਹਰਾ ॥ ਮਹਿਖਾਸਰ ਕਹੁ ਮਾਰ ਕਰ ਪ੍ਰਫੁਲਤ ਭੀ ਜਗ ਮਾਇ ॥ ਤਾ ਦਿਨ ਤੇ ਮਹਿਖੇ ਬਲੈ ਦੇਤ ਜਗਤ ਸੁਖ ਪਾਇ ॥੩੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਮਹਿਖਾਸੁਰ ਬਧਹ ਪ੍ਰਥਮ ਧਿਆਇ ਸੰਪੂਰਣ ਮਸਤੁ ਸੁਭ ਮਸਤੁ ॥੧॥ ਅਫਜੂ ॥

[੧੪]ਅਥ ਧੂਮ੍ਰ ਨੈਨ ਜੁੱਧ ਕਥਨੰ ॥ [੧੫]ਕੁਲਕ ਛੰਦ ॥ ਦੇਵਿਸ ਤਬ ਗਾਜੀਯ ॥ ਅਨਹਦ ਬਾਜੀਯ ॥ [੧੭]ਭਈ ਬਧਾਈ ॥ ਸਭ ਸੁਖਦਾਈ ॥੧॥੩੯॥ [੧੮]ਦੁੰਦਭ ਬਾਜੇ ॥ ਸਭ ਸੁਰ ਗਾਜੇ ॥ [੧੯]ਕਰਤ ਬਡਾਈ ॥ ਸੁਮਨ ਬ੍ਰਖਾਈ ॥੨॥੪੦॥ [੨੦]ਕੀਨੀ ਬਹੁ ਅਰਚਾ ॥ ਜਸ ਧੁਨ ਚਰਚਾ ॥ [੨੧]ਪਾਇਨ ਲਾਗੇ ॥ ਸਭ ਦੁਖ ਭਾਗੇ ॥੩॥੪੧॥ [੨੨]ਗਾਏ ਜੈ ਕਰਖਾ ॥ ਪੁਹਪਨਿ ਬਰਖਾ ॥ [੨੩]ਸੀਸ ਨਿਵਾਏ ॥ ਸਭ ਸੁਖ ਪਾਏ ॥੪॥੪੨॥ [੨੪]ਦੋਹਰਾ ॥ ਲੋਪ ਚੰਡਕਾ ਜੁ ਭਏ ਦੈ ਦੇਵਨ ਕੋ ਰਾਜੁ ॥ ਬਹੁਰ ਸੁੰਭ ਨੈਸੁੰਭ ਦੁਐ ਦੈਤ ਬਢੇ ਸਿਰਤਾਜ ॥੫॥੪੩॥ [੨੫]ਚਉਪਈ ॥ ਸੁੰਭ ਨਿਸੁੰਭ ਚੜ੍ਹੇ ਲੈ ਕੈ ਦਲ ॥ ਅਰਿ ਅਨੇਕ ਜੀਤੇ ਜਿਨ ਜਲ ਥਲ ॥ ਦੇਵ ਰਾਜ

੧ ਜੋ ਸ਼ਸ਼ਤਰ ਨਚਾਉਂਦੀ ਹੈ ।

੨ ਦੇਵੀ ਦੇ ਸ਼ਸਤਰ ਲੱਗ ਕੇ ਰਣ ਦੇ ਵਿਚ ਜੁਆਨ ਮਰ ਗਏ ਹਨ । ਕਿਤੇ ਸਵਾਰ ਤੋਂ ਬਿਨਾਂ ਖਾਲੀ ਹਾਥੀ ਫਿਰਦੇ ਹਨ, ਕਿਤੇ ਸੁਆਰ ਤੋਂ ਬਿਨਾਂ ਖਾਲੀ ਘੋੜੇ ਫਿਰਦੇ ਹਨ ॥੩੨॥

੩ ਬਸਤਰ, ਢਾਲਾਂ, ਹਾਥੀ, ਘੋੜੇ ਅਨੇਕਾਂ ਰਾਜੇ । ਸ਼ਸਤਰ, ਅਸਤਰ, ਜਰਨੈਲ ਤੇ ਸਰਦਾਰ ਬੇਅੰਤ ਸਵਾਰ ।

੪ ਤੇਗਾਂ ਤੇ ਤੀਰ, ਬੰਦੂਕਾਂ, ਕੁਹਾੜੇ ਤੇ ਬਾਣ ਬੇਅੰਤ ਹੀ । ਸੂਰਮੇ ਸ਼ੋਭਾ ਵਾਲੇ ਬਰਛੀਆਂ ਦੇ ਬਿੰਨੇ ਹੋਏ ਡਿੱਗੇ ਪਏ ਹਨ।੩੩॥

੫ ਵੱਡੇ-ਵੱਡੇ ਗਿੱਧ ਉੱਥੇ ਉੱਡਦੇ ਹਨ । ਗਿੱਦੜ ਤੇ ਕੁੱਤੇ ਭੌਂਕਦੇ ਹਨ । ਹਾਥੀ ਇਉਂ ਜਾਪਦੇ ਹਨ ਮਾਨੋ ਖੰਭਾਂ ਵਾਲੇ ਪਹਾੜ ਪਏ ਹਨ ਉਨ੍ਹਾਂ ਉਪਰ ਜਿਹੜੇ (ਕੰਕ) ਮਾਸਾਹਾਰ ਪੰਛੀ ਬੈਠੇ ਹਨ ਉਹ ਇੰਝ ਸੋਭਦੇ ਹਨ ਜਿਵੇਂ ਤਿੱਖੀਆਂ ਨੋਕਾਂ ਵਾਲੀ ਦੱਭ ਉਗੀ ਹੋਈ ਹੈ ।

੬ ਛੋਟੀਆਂ ਮੱਛੀਆ ਵਾਂਗ ਛੁਰੀਆਂ ਅਤੇ ਕੱਛੂਆਂ ਵਾਂਗ ਢਾਲਾਂ ਬੇਅੰਤ ਪਈਆਂ ਹਨ । ਸਿਰ, ਮੂੰਹ, ਸੰਜੋਆਂ ਅਨੇਕਾਂ ਹੀ ਪਈਆਂ ਸ਼ੋਭਦੀਆਂ ਹਨ । ਲਹੂ ਰੂਪ ਪਾਣੀ ਦਾ ਤਾਂ ਅੰਤ ਹੀ ਨਹੀਂ ਸੀ ਜੋ ਬਹੁਤ ਸੀ ॥੩੪॥

੭ ਨੌ ਜੁਆਨ ਸੂਰਮਿਆਂ ਦੀਆਂ ਲਾਸ਼ਾਂ ਬੇੜੀਆਂ ਵਾਂਗ ਤਰਦੀਆਂ ਸਨ । ਰਥੀ ਅਤੇ ਅਤਿਰਥੀ ਜਾਣੋ ਜਹਾਜ਼ ਸਮਾਨ ਭਰ ਕੇ ਲੈ ਜਾ ਰਹੇ ਹਨ । ਜਾਣੋ ਉਹ ਧੀਰ ਜਾਵਨ ਸੂਰਮੇ ਆਪਣੀ ਲੱਜਿਆ ਨੂੰ ਉਹਨਾਂ ਜਹਾਜ਼ਾਂ 'ਤੇ ਲੱਦ ਕੇ ਸੁਰ ਲੋਕ ਨੂੰ ਲੈ ਕੇ ਜਾ ਰਹੇ ਹਨ ।

੮ ਉਸ ਲਹੂ ਦੇ ਲਾਲ ਮੈਦਾਨ ਦੇ ਵਿਚ ਤੀਰ ਉਹਨਾਂ ਦੀ ਲਾਜ ਦਾ ਮੁੱਲ ਚੁਕਾਉਂਦੇ ਹਨ ਅਤੇ ਉਹ ਫੌਜਾਂ ਵਿਚ ਧਨ ਚੁਕਤ ਕਰ ਰਹੇ ਹਨ ਜੋ ਨਖੰਗ (ਭੱਥੇ) ਧਨ ਚੁਕਤ ਕਰਕੇ ਖਾਲੀ ਹੋ ਗਏ ਹਨ ॥੩੫॥

੯ ਕਿਤੇ ਅੰਗ ਟੁੱਟੇ ਹੋਏ ਡਿੱਗੇ ਪਏ ਹਨ, ਕਿਸੇ ਬਸਤਰ ਬਹੁਤ ਰੰਗੇ ਹੋਏ ਹਨ । ਕਿਤੇ ਢਾਲਾਂ ਕਿਤੇ ਸੰਜੋਆਂ ਕਿਤੇ ਰਣ ਭੂਮੀ ਵਿਚ ਸ਼ਸਤਰ-ਅਸਤਰ ਪਏ ਸ਼ੋਭਦੇ ਹਨ ।

੧੦ ਕਿਤੇ ਸਿਰ, ਕਿਤੇ ਸਿਰ ਤੋਂ ਬਿਨਾਂ ਲੋਥ, ਕਿਤੇ ਝੰਡੇ, ਕਿਤੇ ਝੰਡਿਆਂ ਦੇ ਫਰੱਰੇ ਪਾਟੇ-ਝੀਟੇ ਵੱਖੋ-ਵੱਖ ਪਏ ਹਨ । ਲੜ-ਲੜ ਕੇ ਮਰੇ ਪਏ ਹਨ ਵੈਰੀ, ਜਿਨ੍ਹਾਂ ਵਿਚੋਂ ਇਕ ਵੀ ਨਹੀਂ ਬਚਿਆ ॥੩੬॥

੧੧ ਉਸ ਵੇਲੇ ਕ੍ਰੋਧ ਵਿਚ ਆ ਕੇ ਮਹਿਖਾਸੁਰ ਦੈਂਤ ਆਪ ਆਇਆ ਤੇ ਸ਼ਸਤਰ-ਅਸਤਰ ਸਾਰੇ ਸਾਂਭ ਕੇ ਸੂਰਮਾ ਬੜਾ ਭਿਆਨਕ ਰੂਪ ਕਰਕੇ ।

੧੨ ਕਾਲੀ ਨੇ ਹੱਥ ਵਿਚ ਕ੍ਰਿਪਾਨ ਲੈ ਕੇ ਉਸੇ ਵੇਲੇ ਮਾਰ ਦਿੱਤਾ। ਜੋਤਿ ਵਿਚ ਜਾ ਕੇ ਦੈਂਤ ਦੀ ਜੋਤਿ ਜਾ ਮਿਲੀ । ਬ੍ਰਹਮ ਰੰਦ੍ਰ (ਦਸਮ ਦੁਆਰ ਦੀ ਨਾੜੀ ਨੂੰ ਭੰਨ ਕੇ ਉਸੇ ਵੇਲੇ ਬਾਹਰ ਹੋ ਗਈ ॥੩੭॥

੧੩ ਦੋਹਰਾ ॥ ਮਹਿਖਾਸੁਰ ਦੈਂਤ ਨੂੰ ਮਾਰ ਕੇ ਜਗਤ ਮਾਤਾ ਖੁਸ਼ੀ ਵਿਚ ਭਰ ਕੇ ਫੁੱਲ ਗਈ । ਅੱਗੇ ਗੁਰੂ ਜੀ ਕਹਿੰਦੇ ਹਨ ਕਿ ਉਸ ਦਿਨ ਤੋਂ ਲੋਕ ਝੋਟੇ ਦੀ ਬਲੀ ਦੇ ਕੇ ਕਾਲੀ ਨੂੰ ਜਗਤ ਦੇ ਸੁੱਖ ਚਾਹੁੰਦੇ ਹਨ । ਨੋਟ-(ਇਸ ਨਾਲ ਜਗਤ ਸੁੱਖ ਜਾਂ ਪਰਮ ਸੁੱਖ ਦਾ ਕੋਈ ਰਿਸ਼ਤਾ ਨਹੀਂ) ॥੩੮॥

੧੪ ਇਥੇ ਸ੍ਰੀ ਬਚਿਤ੍ਰ ਨਾਟਕ ਦੇ ਵਿਚ ਚੰਡੀ ਚਰਿਤ੍ਰ ਮਹਿਖਾਸੁਰ ਦੈਂਤ ਮਾਰਿਆ ਗਿਆ ਹੈ ਤੇ ਪਹਿਲਾ ਧਿਆਇ ਪੂਰਾ ਸ਼ੁਭ ਸਮੇਂ ਹੋ ਗਿਆ ਹੈ ॥੧॥ ਅੱਗੇ ਪ੍ਰਕਰਣ ਚੱਲਦਾ ਹੈ ।

੧੫ ਹੁਣ ਧੂਮਰ ਨੈਨ ਦੈਂਤ ਦੇ ਯੁੱਧ ਦੀ ਕਥਾ ਆਰੰਭ ਹੁੰਦੀ ਹੈ ।

੧੬ ਕੁਲਕ ਛੰਦ ॥ ਰਾਜਾ ਇੰਦਰ ਸਹਿਮ ਵਿਚੋਂ ਨਿਕਲ ਕੇ ਹੁਣ ਹੌਂਸਲੇ ਨਾਲ ਗੱਜ ਕੇ ਬੋਲਦਾ ਹੈ ਤੇ ਖੁਸ਼ੀ ਨਾਲ ਨੱਚ ਉੱਠਿਆ ਹੈ । ਲਗਾਤਾਰ ਵਾਜੇ ਵੱਜ ਰਹੇ ਹਨ ।

੧੭ ਵਧਾਈਆਂ ਮਿਲ ਰਹੀਆਂ ਹਨ ਤੇ ਸਾਰੇ ਸੁੱਖ ਦੇ ਨਾਲ ਸੁਖੀ ਹੋ ਗਏ ਹਨ ॥੧॥੩੯॥

੧੮ ਧੌਂਸੇ ਵੱਜ ਪਏ ॥ ਦੇਵਤੇ ਗੱਜ ਉੱਠੇ ।

੧੯ ਅਤੇ ਦੇਵੀ ਦੀ ਉਪਮਾ ਕਰ ਰਹੇ ਹਨ ਤੇ ਫੁੱਲ ਬਰਸਾ ਰਹੇ ਹਨ ॥੨॥੪੦॥

੨੦ ਦੇਵੀ ਦੀ ਬਹੁਤ ਪੂਜਾ ਅਰਚਾ ਹੋਈ ਤੇ ਦੇਵੀ ਦੀ ਉਪਮਾ, ਵਾਜਿਆਂ ਦੀ ਧੁਨ ਵਿਚ ਸਤੋਤ੍ਰ ਪੜ੍ਹੇ ਗਏ ।

੨੧ ਦੇਵੀ ਦੇ ਚਰਨਾਂ ਨਾਲ ਲੱਗ ਕੇ ਤੇ ਸਾਰੇ ਦੁੱਖ ਦੂਰ ਹੋ ਗਏ । (ਦੇਵਤੇ ਆਪਸ ਵਿਚ ਕਹਿੰਦੇ ਹਨ) ॥੩॥੪੧॥

੨੨ ਉਦੋਂ ਉਥੇ ਜੈ-ਜੈ ਦੀਆਂ ਕਵਿਤਾਵਾਂ ਪੜ੍ਹੀਆਂ ਗਈਆਂ ਤੇ ਫੁੱਲਾਂ ਦੀ ਬਰਖਾ ਕੀਤੀ ਗਈ ।

੨੩ ਸੀਸ ਚਰਨਾਂ 'ਤੇ ਨਿਵਾ ਕੇ ਸਾਰੇ ਦੇਵਤੇ ਸੁਖੀ ਹੋ ਗਏ ॥੪॥੪੨॥

੨੪ ਦੋਹਰਾ ॥ ਦੇਵਤਿਆਂ ਨੂੰ ਰਾਜ ਦੇ ਕੇ ਚੰਡੀ ਉਥੋਂ ਵਿਦਾ ਹੋ ਗਈ ਗੁਪਤ ਹੋ ਗਈ । ਫੇਰ ਕੁਝ ਸਮੇਂ ਤੋਂ ਬਾਅਦ ਸੁੰਭ ਤੇ ਨਿਸੁੰਭ ਦੋਵੇਂ ਭਾਈ ਦੈਂਤਾਂ ਦੇ ਮੁਖੀ ਬਣ ਕੇ ਉੱਭਰ ਪਏ ॥੫॥੪੩॥

੨੫ ਚੌਪਈ ॥ ਤਾਂ ਹੁਣ ਸੁੰਭ ਤੇ ਨਿਸੁੰਭ ਦਲ ਲੈ ਕੇ ਚੜ੍ਹ ਪਏ ਜਿਸ ਨੇ ਵੈਰੀਆਂ ਦੇ ਅਨੇਕਾਂ ਹੀ ਇਲਾਕੇ ਖੁਸ਼ਕ ਤੇ ਪਾਣੀ ਵਾਲੇ ਇਲਾਕੇ ਜਿੱਤ ਲਏ ।

[੧]ਕੋ ਰਾਜ ਛਿਨਾਵਾ ॥ ਸੇਸ ਮੁਕਟ ਮਨ ਭੇਟ ਪਠਾਵਾ ॥੬॥੪੪॥ [੨]ਛੀਨ ਲਯੋ ਅਲਕੇਸ ਭੰਡਾਰਾ ॥ ਦੇਸ ਦੇਸ ਕੇ ਜੀਤਿ ਨ੍ਰਿਪਾਰਾ ॥ [੩]ਜਹਾਂ ਤਹਾਂ ਕੱਹ ਦੈਤ ਪਠਾਏ ॥ ਦੇਸ ਬਿਦੇਸ ਜੀਤ ਫਿਰ ਆਏ ॥੭॥੪੫॥ [੪]ਦੋਹਰਾ ॥ ਦੇਵ ਸਬੈ ਤ੍ਰਾਸਿਤ ਭਏ ਮਨ ਮੋਂ ਕੀਯੋ ਬਿਚਾਰ ॥ ਸਰਨ ਭਵਾਨੀ ਕੀ ਸਬੈ ਭਾਜਿ ਪਰੇ ਨਿਰਧਾਰ ॥੮॥੪੬॥ [੫]ਨਰਾਜ ਛੰਦ ॥ ਸੁ ਤ੍ਰਾਸ ਦੇਵ ਭਾਜੀਅੰ ॥ ਬਸੇਖ ਲਾਜ ਲਾਜੀਅੰ ॥ [੬]ਬਿਸਿਖ ਕਾਰਮੰ ਕਸੇ ॥ ਸੁ ਦੇਵ ਲੋਕ ਮੋ ਬਸੇ ॥੯॥੪੭॥ [੭]ਤਬੈ ਪ੍ਰਕੋਪ ਦੇਬ ਹੁਐ ॥ ਚਲੀ ਸੁ ਸਸਤ੍ਰ ਅਸਤ੍ਰ ਲੈ ॥ [੮]ਸੁਮੁੱਦ ਪਾਨ[ੳ] ਪਾਨ ਕੈ ॥ ਗਜੀ ਕ੍ਰਿਪਾਨ ਪਾਨ ਲੈ ॥ ੧੦॥੪੮॥ [੯]ਰਸਾਵਲ ਛੰਦ ॥ ਸੁਨੀ ਦੇਵ ਬਾਨੀ ॥ ਚੜ੍ਹੀ ਸਿੰਘ ਰਾਨੀ ॥ [੧੦]ਸੁਭੰ ਸਸਤ੍ਰ ਧਾਰੇ ॥ ਸਭੈ ਪਾਪ ਟਾਰੇ ॥੧੧॥੪੯॥ [੧੧]ਕਰੋ ਨੱਦ ਨਾਦੰ ॥ ਮਹਾਂ ਮੱਦ ਮਾਦੰ ॥ [੧੨]ਭਯੋ ਸੰਖ ਸੋਰੰ ॥ ਸੁਣਯੋ ਚਾਰ ਓਰੰ ॥੧੨॥੫੦॥ [੧੩]ਉਤੇ ਦੈਤ ਧਾਏ ॥ ਬਡੀ ਸੈਨ ਲਿਆਏ ॥ [੧੪]ਮੁਖੰ ਰਕਤ ਨੈਣੰ ॥ ਬਕੈ ਬੰਕ ਬੈਣੰ ॥੧੩॥੫੧॥ [੧੫]ਚਵੰ ਚਾਰ ਢੂਕੇ ॥ ਮੁਖੰ ਮਾਰ ਕੂਕੇ ॥ [੧੬]ਲਏ ਬਾਣ ਪਾਣੰ ॥ ਸੁ ਕਾਤੀ ਕ੍ਰਿਪਾਣੰ ॥੧੪॥੫੨॥ [੧੭]ਮੰਡੇ ਮੱਧ ਜੰਗੰ ॥ ਪ੍ਰਹਾਰੰ ਖਤੰਗੰ ॥ [੧੮]ਕਰਉਤੀ ਕਟਾਰੰ ॥ ਉਠੀ ਸਸਤ੍ਰ ਝਾਰੰ ॥ ੧੫॥੫੩॥ [੧੯]ਮਹਾਂ ਬੀਰ ਧਾਏ ॥ ਸਰੋਘੰ ਚਲਾਏ ॥ [੨੦]ਕਰੈਂ ਬਾਰ ਬੈਰੀ ॥ ਫਿਰੇ ਜਿਯੁ ਗੰਗੈਰੀ ॥੧੬॥੫੪॥ [੨੧]ਭੁਜੰਗ ਪ੍ਰਯਾਤ ਛੰਦ ॥ ਕਰੋਧ ਤਸਟਾਯੰ ਉਤੇ ਸਿੰਘ ਧਾਯੋ ॥ ਇਤੇ ਸੰਖ ਲੈ ਹਾਥ ਦੇਵੀ ਬਜਾਯੋ ॥ [੨੨]ਪੁਰੀ ਚਉਦਹੂੰਯੰ ਰਹਿਯੋ ਨਾਦ ਪੂਰੰ ॥ ਚਮੱਕਿਯੋ ਮੁਖੰ ਜੁੱਧ ਕੇ ਮੱਧਿ ਨੂਰੰ ॥੧੭॥੫੫॥ [੨੩]ਤਬੈ ਧੂਮ੍ਰ ਨੈਣੰ ਮੱਚਿਯੋ ਸਸਤ੍ਰ ਧਾਰੀ ॥ ਲਏ ਸੰਗ ਜੋਧਾ ਬਡੇ ਬੀਰ ਭਾਰੀ ॥ [੨੪]ਲਯੋ ਬੇੜ੍ਹਿ ਪੱਬੰ ਕੀਯੋ ਨਾਦ ਉੱਚੰ ॥ ਸੁਣੇ ਗਰਭਣੀਆਨਿ ਕੇ ਗਰਭ ਮੁੱਚੰ ॥੧੮॥੫੬॥ [੨੫]ਸੁਣਯੋ ਨਾਦ ਸ੍ਰਵਣੰ ਕੀਯੋ ਦੇਵ ਕੋਪੰ ॥ ਸਜੇ ਚਰਮ ਬਰਮੰ ਧਰੇ ਸੀਸ ਟੋਪੰ ॥ [੨੬]ਭਈ ਸਿੰਘ ਸੁਆਰੰ ਕੀਯੋ ਨਾਦ ਉੱਚੰ ॥ ਸੁਨੇ ਦੀਹ ਦਾਨਵਾਨ ਕੇ ਮਾਨ ਮੁੱਚੰ ॥੧੯॥੫੭॥ [੨੭]ਮਹਾ ਕੋਪ ਦੇਵੀ ਧਸੀ ਸੈਨ ਮੱਧੰ ॥ ਕਰੇ ਬੀਰ ਬੰਕੇ ਤਹਾਂ ਅੱਧ ਅੱਧੰ ॥ [੨੮]ਜਿਸੈ ਧਾਇਕੈ ਸੂਲ ਸੈਥੀ ਪ੍ਰਹਾਰਿਯੋ ॥ ਤਿਨੇ ਫੇਰਿ ਪਾਣੰ ਨ ਬਾਣੰ ਸੰਭਾਰਿਯੋ ॥੨੦॥੫੮॥ [੨੯]ਰਸਾਵਲ ਛੰਦ ॥ ਜਿਸੈ ਬਾਣ ਮਾਰਯੋ ॥ ਤਿਸੈ ਮਾਰ ਡਾਰਯੋ ॥ ਜਿਤੈ ਸਿੰਘ ਧਾਯੋ ॥ ਤਿਤੈ ਸੈਨ ਘਾਯੋ ॥੨੧॥੫੯॥ ਜਿਤੇ ਘਾਇ ਡਾਲੇ ॥

---

ੳ ਦੇਵੀ ਇਕ ਮਹਾਨ ਸ਼ਕਤੀ ਹੈ ਨਾ ਇਹ ਸ਼ਰਾਬ, ਮਾਸ ਦੀ ਆਦੀ ਹੀ ਹੋ ਸਕਦੀ ਹੈ, ਨਾ ਹੀ ਪ੍ਰਹੇਜਗਾਰ । ਜੋ ਕਾਲੀ ਨੂੰ ਦੈਂਤਾਂ ਦਾ ਖ਼ੂਨ ਅਚਵਨ ਕਰਨਾ ਪਿਆ ਤਾਂ ਉਸ ਨੇ ਕੀਤਾ, ਉਹ ਕਿਹੜਾ ਭਲਾ ਕੰਮ ਹੈ ਜੋ ਸ਼ਕਤੀ ਨਹੀਂ ਕਰ ਗੁਜ਼ਰਦੀ । ਜੇ ਝੋਟੇ ਜਿਹਾ ਮਹਿਖਾਸੁਰ ਦੈਂਤ ਨੂੰ ਮਾਰੇ ਤਾਂ ਖਾਣ ਲਈ ਨਹੀਂ ਸਮੇਂ ਦੀ ਮੰਗ ਪੂਰੀ ਕਰਨੀ ਸੀ । ਪਰ ਗਰਜੂ ਲੋਕਾਂ ਨੇ ਇਸ ਨੂੰ ਬਲੀਦਾਨ ਦਾ ਨਾਮ ਦੇ ਕੇ ਮੰਦਰਾਂ ਨੂੰ ਕਸਾਈ ਦੀ ਹੱਟੀ ਦਾ ਰੂਪ ਦੇ ਦਿੱਤਾ ਹੈ ਤੇ ਮਾਸ ਖਾਣ ਦਾ ਢਕਵੰਜ ਰਚ ਲਿਆ ਹੈ। ਉਹ ਵੀ ਮੁਫਤੋ-ਮੁਫਤ; ਜਿਸ ਨੂੰ ਕਲਕੱਤੇ ਵੱਲ ਜਾ ਕੇ ਕਾਲੀ ਦੇ ਮੰਦਰ ਵਿਚੋਂ ਗੋਰਖ ਨਾਥ ਜੋਗੀ ਨੇ ਬੰਦ ਕਰਾਇਆ ਸੀ, ਗੁਰੂ ਜੀ ਨੇ ਕਿਤੇ ਵੀ ਮਾਸ ਖਾਣ ਦੀ ਦੇਵੀ ਦੀ ਪ੍ਰੋੜਤਾ ਜਾਂ ਪ੍ਰਸੰਸਾ ਨਹੀਂ ਕੀਤੀ ।

੧ ਦੇਵਤਿਆਂ ਦੇ ਰਾਜੇ ਇੰਦਰ ਦਾ ਰਾਜ ਖੋਹ ਲਿਆ ਅਤੇ ਸ਼ੇਸ਼ ਨਾਗ ਨੇ ਮਣੀਆਂ ਜੜਤ ਮੁਕਟ ਉਹਨਾਂ ਨੂੰ ਨਜ਼ਰਾਨਾ ਦੇ ਦਿੱਤਾ ॥੬॥੪੪॥

੨ ਜਿਨ੍ਹਾਂ ਨੇ ਆ ਕੇ ਦੇਵਤਿਆਂ ਦੇ ਖਜ਼ਾਨਚੀ ਅਲਕੇਸ (ਕੁਬੇਰ) ਦਾ ਖਜ਼ਾਨਾ ਵੀ ਖੋਹ ਲਿਆ। ਦੇਸ਼ਾਂ ਦੇਸ਼ਾਂਤਰਾਂ ਦੇ ਰਾਜੇ ਜਿੱਤ ਲਏ।

੩ ਜਿੱਥੇ ਕਿੱਥੇ ਸਾਰੇ ਮਹਿਕਮਿਆਂ ਤੇ ਦੈਂਤ ਬਿਠਾ ਦਿੱਤੇ ਅਤੇ ਦੇਸ਼ ਪ੍ਰਦੇਸ਼ ਸਭ ਜਿੱਤ ਕੇ ਆ ਗਏ ਹਨ। ਸਾਰੇ ਆਪਣੀ ਹਕੂਮਤ ਕਾਇਮ ਕਰ ਲਈ ॥੭॥੪੫॥

੪ ਦੋਹਰਾ ॥ ਸਾਰੇ ਦੇਵਤੇ ਭੈ ਭੀਤ ਹੋ ਗਏ ਆਪਣੇ ਮਨਾਂ ਵਿਚ ਵਿਚਾਰ ਕਰਨ ਲੱਗੇ ਅਤੇ ਲਾਚਾਰ ਹੋ ਕੇ ਸਾਰੇ ਹੀ ਭਵਾਨੀ ਦੀ ਸ਼ਰਨ ਵਿਚ ਜਾ ਪਏ ॥੮॥੪੬॥

੫ ਨਰਾਜ ਛੰਦ ॥ ਦੈਂਤਾਂ ਤੋਂ ਡਰ ਕੇ ਦੇਵਤੇ ਦੇਵ ਲੋਕ ਛੱਡ ਕੇ ਭੱਜ ਗਏ ਹਨ ਅਤੇ ਬਹੁਤ ਹੀ ਸ਼ਰਮਿੰਦੇ ਹੋ ਗਏ ਹਨ।

੬ ਤੀਰ ਕਮਾਨਾਂ ਵਿਚ ਕੱਸੇ (ਚੜ੍ਹਾਏ ਹੋਏ) ਹਨ ਅਤੇ ਦੈਂਤ ਦੇਵ ਲੋਕ ਵਿਚ ਜਾ ਵਸੇ ਹਨ ॥੯॥੪੭॥

੭ ਜਿਸ ਵੇਲੇ ਦੇਵਤਿਆ ਨੇ ਦੇਵੀ ਨੂੰ ਇਹ ਗੱਲ ਦੱਸੀ ਤਾਂ ਦੇਵੀ ਕੋਪ (ਕ੍ਰੋਧ) ਹੋ ਕੇ ਸਸ਼ਤਰ-ਅਸਤਰ ਲੈ ਕੇ ਚੱਲ ਪਈ।

੮ ਸਮੁੰਦਰ ਦਾ ਪਾਣੀ ਪੀ ਕੇ, ਕ੍ਰਿਪਾਨ ਹੱਥ ਵਿਚ ਲੈ ਕੇ ਗਰਜੀ। ਜੈਕਾਰ ਬੁਲਾਈ ॥੧੦॥੪੮॥

੯ ਰਸਾਵਲ ਛੰਦ ॥ ਜਿਸ ਵੇਲੇ ਦੇਵਤਿਆਂ ਦੀ ਕਹਾਣੀ ਦੇਵੀ ਨੇ ਸੁਣ ਲਈ, ਉਸੇ ਵੇਲੇ ਉਹ ਰਾਣੀ ਸ਼ੇਰ 'ਤੇ ਸਵਾਰ ਹੋ ਗਈ।

੧੦ ਵਧੀਆ ਸਮੂਹ ਸਸ਼ਤਰ ਪਹਿਲ ਲਏ ਹਨ ਅਤੇ ਸਾਰੇ ਪਾਪਾਂ ਨੂੰ ਦੂਰ ਕਰਨ ਵਾਲੀ ਨੇ ॥੧੧॥੪੯॥

੧੧ ਦੇਵੀ ਦਾ ਹੁਕਮ ਮੰਨ ਕੇ ਦੇਵਤਿਆਂ ਨੇ ਨਗਾਰੇ 'ਤੇ ਚੋਟ ਮਾਰ ਦਿੱਤੀ ਜਿਨ੍ਹਾਂ ਦੀ ਅਵਾਜ਼ ਨੇ ਮਹਾਨ ਸ਼ਰਾਬ ਜਿਹਾ ਨਸ਼ਾ ਖਿਲਾਰ ਕੇ ਮਸਤ ਕਰ ਦਿੱਤਾ।

੧੨ ਜਿਸ ਵੇਲੇ ਸੰਖ ਦੀ ਆਵਾਜ਼ ਨਿਕਲੀ, ਉਹ ਚਾਰੇ ਪਾਸੇ ਸੁਣੀ ਗਈ ॥੧੨॥੫੦॥

੧੩ ਉਧਰ ਤੋਂ ਦੈਂਤ ਚੱਲ ਪਏ। ਬਹੁਤ ਵੱਡੀ ਸੈਨਾ ਲੈ ਕੇ।

੧੪ ਮੂੰਹ ਤੇ ਅੱਖਾਂ ਜਿਨ੍ਹਾਂ ਦੀਆਂ ਲਹੂ ਜਿਹੀਆਂ ਲਾਲ ਹਨ। ਬੜੇ ਉੱਚੀ ਬਕਵਾਸ ਕਰਦੇ ਹਨ ॥੧੩॥੫੧॥

੧੫ ਚਾਰੇ ਪਾਸਿਆਂ ਤੋਂ ਚਤਰੰਗਣੀ ਫੌਜ ਲੈ ਕੇ ਢੁੱਕ ਗਏ। ਮੁੱਖ ਤੋਂ ਮਾਰੋ-ਮਾਰ ਬੋਲ ਰਹੇ ਹਨ।

੧੬ ਹੱਥਾਂ ਵਿਚ ਤੀਰ ਤੇ ਤਲਵਾਰਾਂ ਲਈਆਂ ਹੋਈਆਂ ਹਨ। ਕਿਸੇ ਨੇ ਬਰਛੀ ਤੇ ਕ੍ਰਿਪਾਨ ਲਈ ਹੋਈ ਹੈ ॥੧੪॥੫੨॥

੧੭ ਯੁੱਧ ਦੇ ਵਿਚ ਆ ਕੇ ਜੁੱਟ ਗਏ ਹਨ ਤੇ ਤੀਰ ਚਲਾ ਰਹੇ ਹਨ।

੧੮ ਤਲਵਾਰਾਂ ਤੇ ਕਟਾਰਾਂ ਚਲਦੀਆਂ ਹਨ ਤੇ ਸਸ਼ਤਰਾਂ ਦੀ ਟੁਣਕਾਰ ਤੇ ਝਲਕਾਰ ਹੋ ਰਹੀ ਹੈ ॥੧੫॥੫੩॥

੧੯ ਮਹਾਂ ਬੀਰ ਯੋਧੇ ਆ ਗਏ ਹਨ ਤੇ ਤੀਰ ਚਲਾ ਰਹੇ ਹਨ।

੨੦ ਵੈਰੀ ਬੜੀ ਤੇਜ਼ੀ ਨਾਲ ਵਾਰ ਕਰਦੇ ਹਨ ਤੇ ਇਉਂ ਤੇਜ਼ੀ ਨਾਲ ਫਿਰਦੇ ਹਨ ਜਿਵੇਂ ਜਲ ਉੱਤੇ (ਗੰਗੇਰੀ) ਜਲ ਜੁਲਾਹਾ ਫਿਰਦਾ ਹੈ ॥੧੬॥੫੪॥

੨੧ ਭੁਜੰਗ ਪ੍ਰਯਾਤ ਛੰਦ ॥ ਉਧਰ ਦੈਂਤ ਕ੍ਰੋਧ ਵਿਚ ਆਏ ਹਨ ਉਧਰੋਂ ਸ਼ੇਰ ਨੇ ਧਾਈ ਕਰ ਦਿੱਤੀ ਹੈ ਤੇ ਦੇਵੀ ਨੇ ਸੰਖ ਲੈ ਕੇ ਵਜਾ ਦਿੱਤਾ ਹੈ।

੨੨ ਚੌਂਦਾਂ ਹੀ ਲੋਕਾਂ ਵਿਚ ਇਹ ਹੋਲਨਾਕ ਆਵਾਜ਼ ਪੁੱਜ ਗਈ। ਦੇਵੀ ਦਾ ਨੂਰ ਯੁੱਧ ਦੇ ਵਿਚ ਜਾ ਚਮਕਿਆ ॥੧੭॥੫੫॥

੨੩ ਉਸ ਵੇਲੇ ਧੂਮਰ ਨੈਣ ਦੈਂਤ ਸਸ਼ਤਰ ਲੈ ਕੇ ਗਰਮ ਹੋ ਗਿਆ ਜਿਸ ਨੇ ਬੜੇ ਸਸ਼ਤਰ ਧਾਰੀ ਯੋਧੇ ਸੂਰਮੇ ਨਾਲ ਲਏ ਹੋਏ ਸਨ।

੨੪ ਉਹਨਾਂ ਨੇ ਆ ਕੇ ਪਰਬਤ ਨੂੰ ਘੇਰ ਲਿਆ ਤੇ ਉੱਚੀ-ਉੱਚੀ ਆਵਾਜ਼ਾਂ ਤੇ ਵਾਜੇ ਵਜਾ ਦਿੱਤੇ। ਜਿਨ੍ਹਾਂ ਦੀਆਂ ਉੱਚੀਆਂ ਆਵਾਜ਼ਾਂ ਨੂੰ ਸੁਣ ਕੇ ਗਰਭਵਤੀ ਇਸਤਰੀਆਂ ਦੇ ਗਰਭ ਡੋਲ ਗਏ ਭਾਵ ਗਿਰ ਗਏ ॥੧੮॥੫੬॥

੨੫ ਦੇਵੀ ਦੇ ਕੰਨਾਂ ਨੇ ਇਹ ਆਵਾਜ਼ਾਂ ਸੁਣੀਆਂ ਤੇ ਕ੍ਰੋਧ ਵਿਚ ਆ ਗਈ। ਢਾਲ ਤੇ ਸੰਜੋਆਂ ਸਜਾ ਕੇ ਸਿਰ 'ਤੇ ਲੋਹ ਟੋਪ ਪਹਿਨ ਲਿਆ।

੨੬ ਸ਼ੇਰ 'ਤੇ ਸਵਾਰ ਹੋ ਗਈ ਤੇ ਉੱਚੀ ਲਲਕਾਰਾ ਮਾਰਿਆ ਜਿਸ ਨੂੰ ਸੁਣ ਕੇ ਦੈਂਤਾਂ ਦਾ ਮਾਨ ਟੁੱਟ ਗਿਆ ॥੧੯॥੫੭॥

੨੭ ਕ੍ਰੋਧ ਵਿਚ ਆ ਕੇ ਦੇਵੀ ਸੈਨਾ ਦੇ ਵਿਚ ਜਾ ਧਸੀ ਹੈ ਤੇ ਉੱਥੇ ਬੜੇ-ਬੜੇ ਬੰਕੇ ਜੁਆਨ ਅੱਧੋ-ਅੱਧ ਕਰ ਦਿੱਤੇ ਹਨ।

੨੮ ਦੇਵੀ ਨੇ ਜਾ ਕੇ ਜਿਸ 'ਤੇ ਵੀ ਖੰਡਾ ਜਾਂ ਤਲਵਾਰ ਮਾਰੀ ਹੈ ਉਸ ਨੇ ਮੁੜ ਕੇ ਹੱਥ ਵਿਚ ਤੀਰ ਨਹੀਂ ਚੁੱਕਿਆ, ਉੱਥੇ ਹੀ ਖਤਮ ਹੋ ਗਿਆ ॥੨੦॥੫੮॥

੨੯ ਰਸਾਵਲ ਛੰਦ ॥ ਜਿਸ ਦੇ ਤੀਰ ਮਾਰਿਆਂ ਉਸ ਨੂੰ ਹੀ ਮਾਰ ਕੇ ਸੁੱਟ ਦਿੱਤਾ। ਜਿੱਧਰ ਨੂੰ ਵੀ ਸ਼ੇਰ ਚਲਾ ਗਿਆ ਉਧਰੇ ਹੀ ਸੈਨਾ ਖਪਾ ਦਿੱਤੀ ਹੈ ॥੨੧॥੫੯॥

੩੦ ਜਿਤਨੇ ਵੀ ਦੈਂਤ ਮਾਰ ਦਿੱਤੇ ਹਨ।

[੧]ਤਿਤੈ ਘਾਰਿ ਘਾਲੇ ॥ [੨]ਸਮੂਹ ਸਤ੍ਰੁ ਆਯੋ ॥ ਸੁ ਜਾਨੇ ਨ ਪਾਯੋ ॥੨੨॥੬੦॥ [੩]ਜਿਤੇ ਜੁੱਝ ਰੁੱਝੇ ॥ ਤਿਤੇ ਅੰਤ ਜੁੱਝੇ ॥ [੪]ਜਿਨੈ ਸਸਤ੍ਰ ਘਾਲੇ॥ ਤਿਤੇ ਮਾਰ ਡਾਲੇ ॥੨੩॥੬੧॥ [੫]ਤਬੈ ਮਾਤ ਕਾਲੀ ॥ ਤਪੀ ਤੇਜ ਜੁਵਾਲੀ ॥ [੬]ਜਿਸੈ ਘਾਵ ਡਾਰਯੋ ॥ ਸੁ ਸੁਰਗੰ ਸਿਧਾਰਯੋ ॥੨੪॥੬੨॥ [੭]ਘਰੀ ਅੱਧ ਮੱਧੰ ॥ ਹਨਯੋ ਸੈਨ ਸੁੱਧੰ ॥ [੮]ਹਨਯੋ ਧੂਮ੍ਰ ਨੈਣੰ ॥ ਸੁਨਯੋ ਦੇਵ ਗੈਣੰ ॥੨੫॥੬੩॥ [੯]ਦੋਹਰਾ ॥ ਭਜੀ ਬਿਰੂਥਨ ਦਾਨਵੀ ਗਈ ਭੂਪ ਕੇ ਪਾਸ ॥ ਧੂਮ੍ਰਨੈਣ ਕਾਲੀ ਹਨਯੋ ਭਜੀਯੋ ਸੈਨ ਨਿਰਾਸ ॥੨੬॥੬੪॥

[੧੦]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਧੂਮ੍ਰਨੈਣ ਬਧਹ ਦੁਤੀਆ ਧਿਆਇ ਸੰਪੂਰਣ ਮਸਤੁ ਸੁਭ ਮਸਤੁ ॥੨॥ ਅਫਜੂ ॥

[੧੧]ਅਥ ਚੰਡ ਮੁੰਡ ਜੁੱਧ ਕਥਨੰ ॥ [੧੨]ਦੋਹਰਾ ॥ ਇਹ ਬਿਧ ਦੈਤ ਸੰਘਾਰ ਕਰ ਧਵਲਾ ਚਲੀ ਅਵਾਸ ॥ ਜੋ ਯਹ ਕਥਾ ਪੜੈ ਸੁਨੈ ਰਿੱਧਿ ਸਿੱਧਿ ਗ੍ਰਿਹ ਤਾਸ[ੳ] ॥੧॥੬੫॥ [੧੩]ਚਉਪਈ ॥ ਧੂਮ੍ਰ ਨੈਣ ਜਬ ਸੁਣੇ ਸੰਘਾਰੇ ॥ ਚੰਡ ਮੁੰਡ ਤਬ ਭੂਪ ਹਕਾਰੇ ॥ [੧੪]ਬਹੁ ਬਿਧਿ ਕਰ ਪਠਏ ਸਨੁਮਾਨਾ ॥ ਹੈ ਗੈ ਪਤਿ ਦੀਏ ਰਥ ਨਾਨਾ ॥੨॥੬੬॥ [੧੫]ਪ੍ਰਿਥਮ ਨਿਰਖਿ ਦੇਬੀਅਹਿ ਜੇ ਆਏ ॥ ਤੇ ਧਵਲਾ ਗਿਰ ਓਰ ਪਠਾਏ ॥ [੧੬]ਤਿਨ ਕੀ ਤਨਕ ਭਨਕ ਸੁਨਿ ਪਾਈ ॥ ਨਿਸਿਰੀ ਸੱਸਤ੍ਰ ਅੱਸਤ੍ਰ ਲੈ ਮਾਈ ॥੩॥੬੭॥ [੧੭]ਰੂਆਲ ਛੰਦ ॥ ਸਾਜਿ ਸਾਜਿ ਚਲੇ ਤਹਾਂ ਰਣ ਰਾਛਸੇਂਦ੍ਰ ਅਨੇਕ ॥ ਅਰਧ ਮੁੰਡਿਤ ਮੁੰਡਿਤੇਕ ਜਟਾ ਧਰੇ ਸੁ ਅਰੇਕ ॥ [੧੮]ਕੋਪਿ ਓਪੰ ਦੇ ਸਬੈ ਕਰ ਸਸਤ੍ਰ ਅਸਤ੍ਰ ਨਚਾਇ ॥ ਧਾਇ ਧਾਇ ਕਰੈਂ ਪ੍ਰਹਾਰਨ ਤਿੱਛ ਤੇਗ ਕੰਪਾਇ ॥੪॥੬੮॥ [੧੯]ਸਸਤ੍ਰ ਅਸਤ੍ਰ ਲਗੇ ਜਿਤੇ ਸਭ ਫੂਲ ਮਾਲ ਹੁਐ ਗਏ ॥ ਕੋਪ ਓਪ ਬਿਲੋਕਿ ਅਤਿਭੁਤ ਦਾਨਵੰ ਬਿਸਮੇ ਭਏ॥ [੨੦]ਦਉਰ ਦਉਰ ਅਨੇਕ ਆਯੁਧ ਫੇਰ ਫੇਰ ਪ੍ਰਹਾਰ ਹੀਂ ॥ ਜੂਝ ਜੂਝ ਗਿਰੇ ਅਰੇਕ ਸੁ ਮਾਰ ਮਾਰ ਪੁਕਾਰ ਹੀਂ ॥੫॥੬੯॥ [੨੧]ਰੇਲ ਰੇਲ ਚਲੇ ਹਏਂਦ੍ਰਨ ਪੇਲ ਪੇਲ ਗਜੇਂਦ੍ਰ ॥ ਝੇਲ ਝੇਲ ਅਨੰਤ ਆਯੁਧ ਹੇਲ ਹੇਲ ਰਿਪੇਂਦ੍ਰ ॥ [੨੨]ਗਾਹਿ ਗਾਹਿ ਫਿਰੇ ਫਵੱਜਨ ਬਾਹਿ ਬਾਹਿ ਖਤੰਗ ॥ [੨੩]ਅੰਗ ਭੰਗ ਗਿਰੇ ਕਹੂੰ ਰਣ ਰੰਗ ਸੂਰ ਉਤੰਗ ॥੬॥੭੦॥ [੨੪]ਝਾਰ ਝਾਰ ਫਿਰੇ ਸਰੋਤਮ ਡਾਰਿ ਝਾਰਿ ਕ੍ਰਿਪਾਨ ॥ ਸੈਲ ਸੇ ਰਣ ਪੁੰਜ ਕੁੰਜਰ ਸੂਰ ਸੀਸ ਬਖਾਨ ॥ [੨੫]ਬੱਕ੍ਰ ਨੱਕ੍ਰ ਭੁਜਾ ਸੁ ਸੋਭਤ ਚੱਕ੍ਰ ਸੇ ਰਥ ਚੱਕ੍ਰ ॥ ਕੇਸ ਪਾਸ ਸਿਬਾਲ ਸੋਹਤ ਅਸਥ ਚੂਰ ਸਰੱਕ੍ਰ ॥੭॥੭੧॥

ੳ ਵਿਦਵਾਨਾਂ ਵੱਲੋਂ ਕਈ ਥਾਈਂ ਟਿੱਪਣੀ ਕੀਤੀ ਗਈ ਹੈ ਕਿ ਇਹ ਤਾਂ ਗੁਰੂ ਜੀ ਵੱਲੋਂ ਮਿਥਿਹਾਸ ਦੀ ਨਕਲ ਹੀ ਕੀਤੀ ਗਈ ਹੈ । ਰਿੱਧੀ-ਸਿੱਧੀ ਦੀ ਪਾਠਕ ਉਡੀਕ ਨਾ ਕਰਨ । ਇਹ ਨੋਟ ਪਾਠਕਾਂ ਦੀ ਸ਼ਰਧਾ ਤੇ ਕੁਹਾੜਾ ਵਾਹੁਣ ਤੁੱਲ ਹੈ । ਜਦ ਕਿ ਆਦਿ ਬਾਣੀ ਤੇ ਦਸਮੇਸ਼ ਬਾਣੀ ਵਿਚ ਪਹਿਲਾਂ ਇਹੋ ਖੋਲ੍ਹ ਕੇ ਦੱਸਿਆ ਗਿਆ ਹੈ ਕਿ ਪਰਮ ਸ਼ਕਤੀ ਦਾ ਕੋਈ ਰੰਗ-ਰੂਪ, ਨਾਮ-ਠਾਮ ਮੁਕੱਰਰ ਨਹੀਂ । ਉਹ ਜੇ ਹੈ ਤਾਂ ਸ਼ਬਦ ਤੇ ਉਪਮਾਤ੍ਰ ਸਰੂਪ ਹੀ ਹੈ, ਲੋੜ ਅਨੁਸਾਰ ਉਹ ਇਕ ਖਿਨ ਵਿਚ ਰੂਪ ਧਾਰ ਵੀ ਲੈਂਦੀ ਹੈ, ਤੇ ਬਿਖੜੇ ਕੰਮ ਸਵਾਰ ਦੇਂਦੀ ਹੈ । ਉਸ ਦੀ ਉਪਮਾ ਕਿਵੇਂ ਕਰਨੀ ਹੈ ? ਇਹ ਹੈ ਆਮ ਸਵਾਲ ਸਾਡੇ ਰਾਹ ਦਾ ਬੜਾ ਸਖ਼ਤ ਰੋੜਾ ਹੈ । ਇਸ ਰੋੜੇ ਨੂੰ ਠੋਕਰ ਮਾਰ ਕੇ ਪਰ੍ਹਾਂ ਹਟਾ ਦਿਉ, ਰਸਤਾ ਸਾਫ ਹੋ ਜਾਏਗਾ । ਗੁਰਬਾਣੀ ਦਾ ਪਾਵਨ ਬਚਨ ਹੈ— (ਦ੍ਰਿਸਟਿਮਾਨ ਹੈ ਸਗਲ ਮਿਥੇਨਾ) ਅੰਗ ੧੦੮੩ ॥ ਮ: ੫॥ ਦਿਸਣ ਵਾਲਾ ਹਰ ਪਦਾਰਥ ਮਿਥਿਆ ਹੈ । ॥ ਕ੍ਰਿਤਮ ਨਾਮ ਕਥੇ ਤੇਰੇ ਜਿਹਬਾ ॥ ਉਹੀ ॥ ਸ੍ਰੀ ਪੰਚਮ ਗੁਰੂ ਨਾਨਕ ਕਹਿੰਦੇ ਹਨ ਮੇਰੀ ਜਿਹਵਾ ਨੇ ਉਹੀ ਨਾਮ ਜਪੇ ਹਨ ਜੋ ਤੇਰੇ ਕੀਤੇ ਕੰਮਾਂ ਦੇ ਕਾਰਣ ਬਣੇ ਹਨ। ਪਰਮ ਸ਼ਕਤੀ ਦੀ ਹੋਂਦ ਉਸ ਕੀਤੇ ਕੰਮ ਹੀ ਪ੍ਰਗਟ ਕਰਦੇ ਹਨ, ਕੰਮ ਕੋਈ ਨਾ ਕੋਈ ਰੂਪ ਧਾਰ ਕੇ ਹੀ ਕੀਤਾ ਜਾਂਦਾ ਹੈ— ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਿਦਗਾਰ ਦਾ ॥ ਜਿਸ ਨੂੰ ਕਰੇ ਰਹੰਮ ਤਿਸੁ ਨ ਵਿਸਾਰਦਾ ॥ ਆਪ ਉਪਾਵਣਹਾਰ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ॥ ਅਰਥਾਤ ਉਸ ਪ੍ਰਮੇਸ਼ਰ ਦਾ ਨਾਮ ਨਿਤ ਹੀ ਜਪਣਾ ਚਾਹੀਦਾ ਹੈ ਜਿਤਨੇ ਵੀ ਅਸੀਂ ਸਾਸਿ ਤੇ ਗਿਰਾਸਿ ਖਾਂਦੇ ਹਾਂ, ਉਤਨੀ ਹੀ ਵਾਰ ਉਸ ਦਾ ਨਾਮ ਜਪਣਾ ਚਾਹੀਦਾ ਹੈ । ਜਿਸ ਦੇ ਉੱਤੇ ਉਹ ਰਹਿਮ ਦੀ ਨਿਗਾਹ ਕਰ ਦੇਵੇ ਉਸ ਨੂੰ ਕਦੇ ਵੀ ਭੁੱਲਦਾ ਨਹੀਂ । ਉਸ ਤੋਂ ਬਿਨਾਂ ਪੈਦਾ ਕਰਨ ਵਾਲਾ ਜਾਂ ਮਾਰਨ ਵਾਲਾ ਹੋਰ ਕੋਈ ਹੈ ਹੀ ਨਹੀਂ । ਫੇਰ ਦੇਵੀ ਕੌਣ ਹੋਈ ਇਹਨਾਂ ਇਤਨੇ ਬਲੀ ਦੈਂਤਾਂ ਨੂੰ ਮਾਰ ਕੇ ਖਪਾਉਣ ਵਾਲੀ ? ਸਵਾਲ ਸਪੱਸ਼ਟ ਹੈ। ਅੱਗੇ ਪੜ੍ਹੋ ਇਸ ਸਵਾਲ ਦਾ ਉੱਤਰ—ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ ਮ: ੫॥ ਜਿਸ ਜੋ ਲਾਇ ਸਚਿ ਤਿਸਹਿ ਉਧਾਰਦਾ ॥ ਜਿਸਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥ ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥ ਅੰਗ ੫੧੮-੧੯॥ ਅਰਥਾਤ ਜਿਸ ਨੂੰ ਉਸ ਨੇ ਪੈਦਾ ਕਰਨਾ ਹੈ ਜਾਂ ਮਾਰਨਾ ਹੈ ਉਸ ਨੂੰ ਭਲੀ ਪ੍ਰਕਾਰ ਬੁੱਝਦਾ ਤੇ ਵਿਚਾਰ ਕਰਨੀ ਜਾਣਦਾ ਹੈ । ਪੈਦਾ ਕਿਵੇਂ ਕਰਨਾ ਹੈ, ਮਾਰਨਾ ਕਿਵੇਂ ਹੈ ? ਇਸ ਲਈ ਉਸ ਦੀ ਕੁਦਰਤ ਦੇ ਖਿਨ ਵਿਚ ਅਨੇਕਾਂ ਰੂਪ ਧਾਰਨ ਜਾਣਦੀ ਹੈ । ਸੱਚ ਵਾਲੇ ਪਾਸੇ ਨੂੰ ਤਾਰ ਕੇ ਝੂਠ ਨੂੰ ਮਾਰ ਦੇਣਾ ਉਸ ਦਾ ਕੰਮ ਹੈ । ਉਸ ਦੇ ਕੰਮ ਹੀ ਕ੍ਰਿਤਮ ਨਾਮ ਪ੍ਰਗਟ ਕਰਦੇ ਹਨ । ਫੇਰ ਉਸ ਦੇ ਕ੍ਰਿਤਮ ਨਾਮਾਂ ਨੂੰ ਯਾਦ ਕਰਨ ਨਾਲ ਰਿਧੀਆਂ-ਸਿਧੀਆਂ ਕਿਥੇ ਛਪ ਸਕਦੀਆਂ ਹਨ ? ਸ਼੍ਰੋਮਣੀ ਕਮੇਟੀ ਵੱਲੋਂ ਜਾਰੀ ਗੁਰਮਤਿ ਪ੍ਰਕਾਸ਼ 'ਅਕਤੂਬਰ ੧੯੯੬ ਦੇ ਚੋਣਵੇਂ' ਅੰਸ਼ ਪਾਠਕਾਂ ਦੀ ਭੇਟ ਕਰਨ ਦਾ ਸੁਭਾਗ ਲਿਆ ਜਾਂਦਾ ਹੈ (ਧੰਨਵਾਦ)

☛

੧ ਉਤਨੇ ਹੀ ਪਹਾੜਾਂ ਦੀਆ ਕੰਦਰਾਂ ਵਿਚ ਸੁੱਟ ਦਿੱਤੇ ।
੨ ਜਿਹੜਾ ਵੀ ਸਸ਼ਤਰ ਲੈ ਕੇ ਸਾਹਮਣੇ ਆ ਗਿਆ ਉਹ ਮੁੜ ਕੇ ਵਾਪਸ ਨਹੀਂ ਜਾ ਸਕਿਆ ॥੨੨॥੬੦॥
੩ ਜਿਹੜੇ ਵੀ ਯੁੱਧ ਕਰਨ ਲੱਗੇ ਉਤਨੇ ਹੀ ਸਭ ਮਾਰੇ ਗਏ।
੪ ਜਿਸ ਨੇ ਵੀ ਸਸ਼ਤਰ ਚਲਾਇਆ ਉਹੀ ਮਾਰਿਆ ਗਿਆ ॥੨੩॥੬੧॥
੫ ਉਸ ਵੇਲੇ ਕਾਲੀ ਮਾਤਾ ਤੇਜ਼ ਨਾਲ ਤਪ ਕੇ ਅੱਗ ਭਬੂਕਾ ਹੋ ਕੇ ਲਾਟ ਵਾਂਗ ਚਮਕੀ ਤੇ ਉਸ ਨੇ—
੬ ਜਿਸ 'ਤੇ ਵੀ ਘਾਉ ਵਾਰ ਕੀਤਾ ਉਹ ਸਵਰਗਪੁਰੀ ਨੂੰ ਚਲਾ ਗਿਆ ਸ਼ਹੀਦੀ ਨੂੰ ਪ੍ਰਾਪਤ ਕਰਕੇ ॥੨੪॥੬੨॥
੭ ਅੱਧੀ ਘੜੀ ਦੇ ਵਿਚ ਹੀ ਸਾਰੀ ਸੈਨਾ ਮਾਰ ਦਿੱਤੀ ਹੈ ।
੮ ਧੂਮਰ ਨੈਣ ਨੂੰ ਵੀ ਮਾਰ ਦਿੱਤਾ । ਇਹ ਅਵਾਜ਼ ਅਕਾਸ਼ ਵਿਚ ਦੇਵਤਿਆਂ ਨੇ ਸੁਣ ਲਈ ਹੈ ॥੨੫॥੬੩॥
੯ ਦੋਹਰਾ ॥ ਦੈਂਤ ਦੀ ਸੈਨਾ ਜੋ ਬਚੀ ਸੀ ਉਹ ਭੱਜ ਕੇ ਰਾਜੇ ਦੇ ਪਾਸ ਚਲੀ ਗਈ ਤੇ ਜਾ ਕੇ ਕਿਹਾ ਕਿ ਧੂਮਰ ਨੈਣ ਨੂੰ ਕਾਲੀ ਨੇ ਮਾਰ ਦਿੱਤਾ ਹੈ ਤੇ ਸੈਨਾ ਨਿਰਾਸ਼ ਹੋ ਕੇ ਭੱਜ ਗਈ ਹੈ ॥੨੬॥੬੪॥
੧੦ ਇਥੇ ਬਚਿਤ੍ਰ ਨਾਟਕ ਦੇ ਦੂਜੇ ਚੰਡੀ ਚਰਿਤ੍ਰ ਦਾ ਧੂਮਰ ਨੈਣ ਦੀ ਮੌਤ ਤੇ ਦੂਜਾ ਧਿਆਇ ਪੂਰਾ ਹੁੰਦਾ ਹੈ ਸ਼ੁਭ ਸਮੇਂ ॥੨॥ ਅੱਗੇ ਚਲਦਾ ਹੈ ।
੧੧ ਹੁਣ ਚੰਡ ਮੁੰਡ ਦੇ ਯੁੱਧ ਦੀ ਕਥਾ ਚਲਦੀ ਹੈ ।
੧੨ ਦੋਹਰਾ ॥ ਇਸ ਤਰ੍ਹਾਂ ਦੈਂਤਾਂ ਨੂੰ ਮਾਰ ਕੇ ਦੇਵੀ ਆਪਣੇ ਰਿਹਾਇਸ਼ੀ ਧੌਸਰ ਵਿਚ ਚਲੀ ਗਈ । ਜਿਹੜਾ ਵੀ ਇਸ ਕਥਾ ਨੂੰ ਸ਼ਰਧਾ-ਭਵਾਨਾ ਨਾਲ ਪੜ੍ਹੇ ਸੁਣੇਗਾ ਰਿੱਧੀਆਂ ਸਿੱਧੀਆਂ ਉਸ ਦੇ ਘਰ ਵਿਚ ਆ ਜਾਣਗੀਆਂ ॥੧॥੬੫॥
੧੩ ਚੌਪਈ ॥ ਧੂਮਰ ਨੈਣ ਜਦੋਂ ਮਾਰੇ ਗਏ ਸੁਣੇ ਰਾਜੇ ਸੁੰਭ ਨੇ ਤਦ ਉਸ ਨੇ ਚੰਡ ਮੁੰਡ ਦੋਵੇਂ ਭਾਈ ਬੁਲਾ ਲਏ ।
੧੪ ਅਨੇਕ ਪ੍ਰਕਾਰ ਉਨ੍ਹਾਂ ਦਾ ਸਨਮਾਨ ਕੀਤਾ ਤੇ ਭੇਜੇ ਹਨ (ਘੋੜੇ) ਗੈ (ਹਾਥੀ) ਪਤਿ (ਪੈਦਲ) ਅਨੇਕ ਪ੍ਰਕਾਰ ਦੀ ਚਤਰੰਗਨੀ ਫੌਜ ਦੇ ਦਿੱਤੀ ॥੨॥੬੬॥
੧੫ ਪਹਿਲਾਂ ਜਿਹੜੇ ਦੈਂਤ ਦੇਵੀ ਨੂੰ ਵੇਖ ਕੇ ਆਏ ਸਨ ਉਹ ਕੈਲਾਸ਼ ਪਰਬਤ ਵੱਲ ਫੌਜ ਨੂੰ ਲੈ ਕੇ ਆ ਗਏ ਸ਼ਹੀਦ ਬਣ ਕੇ ।
੧੬ ਦੇਵੀ ਨੇ ਜਦੋਂ ਉਹਨਾਂ ਦੀ ਕਨਸੋ ਸੁਣੀ ਤਾਂ ਮਾਤਾ ਸਸ਼ਤਰ-ਅਸਤਰ ਲੈ ਕੇ ਬਾਹਰ ਆ ਗਈ ॥੩॥੬੭॥
੧੭ ਰੂਆਲਛੰਦ ॥ ਉਧਰੋਂ ਦੈਂਤ ਸੱਜ-ਧੱਜ ਦੇ ਨਾਲ ਉਥੇ ਨੂੰ ਚੱਲ ਪਏ ਦੈਂਤਾਂ ਦੇ ਅਨੇਕ ਸੈਨਾਪਤੀ । ਜਿਨ੍ਹਾਂ ਵਿਚ ਅੱਧਾ ਸਿਰ ਮੁੰਨੇ ਹੋਏ, ਸਾਰਾ ਸਿਰ ਮੁੰਨੇ ਹੋਏ, ਜਟਾਂਧਾਰੀ ਤੇ ਕੇਸਾਧਾਰੀ ਸਨ।
੧੮ ਉਹਨਾਂ ਨੂੰ ਕ੍ਰੋਧ ਤੇ ਮਰਨ ਮਾਰਨ ਲਈ ਭੜਕਾ ਕੇ ਤੇ ਸਸ਼ਤਰ-ਅਸਤਰ ਨਚਾ ਕੇ ਯੁੱਧ ਲਈ ਤੋਰ ਦਿੱਤਾ ਹੈ ਤੇ ਉਹ ਨੱਠ-ਨੱਠ ਕੇ ਤੇਗਾਂ ਨੂੰ ਘੁਮਾ ਕੇ ਵਾਰ ਕਰਦੇ ਹਨ ॥੪॥੬੮॥
੧੯ ਉਹਨਾਂ ਦੇ ਸਾਰੇ ਸਸ਼ਤਰ-ਅਸਤਰ ਜਿਤਨੇ ਵੀ ਦੇਵੀ ਦੇ ਲੱਗੇ ਉਹ ਸਾਰੇ ਫੁੱਲਾਂ ਦੇ ਹਾਰ ਵਾਂਗ ਦੇਵੀ ਦੇ ਗਲੇ ਵਿਚ ਪੈ ਗਏ । ਕ੍ਰੋਧ ਨਾਲ ਤਿੱਖੇ ਹੋਏ ਹੋਏ ਦੈਂਤ ਇਹ ਕੌਤਕ ਵੇਖ ਕੇ ਹੈਰਾਨ ਹੋ ਗਏ ਕਿ ਇਹ ਕੀ ਹੋ ਗਿਆ?
੨੦ ਨੱਠ-ਨੱਠ ਕੇ ਫੇਰ ਹੋਰ ਸਸ਼ਤਰ-ਅਸਤਰ ਮਾਰਦੇ ਹਨ । ਲੜ-ਲੜ ਕੇ ਅਨੇਕਾਂ ਦੈਂਤ ਧਰਤੀ 'ਤੇ ਡਿੱਗ ਪਏ ਹਨ ਪਰ ਮੁੱਖ ਤੋਂ ਮਾਰ ਹੀ ਮਾਰ ਦੀ ਅਵਾਜ਼ ਆਉਂਦੀ ਹੈ ॥੫॥੬੯॥
੨੧ ਘੋੜਿਆਂ ਨੂੰ ਅੱਗੇ ਤੋਂ ਅੱਗੇ ਲਈ ਜਾਂਦੇ ਹਨ ਤੇ ਹਾਥੀਆਂ ਨੂੰ ਅੱਗੇ ਤੋਂ ਅੱਗੇ ਅੰਕਸ਼ ਮਾਰ ਕੇ ਧੱਕੀ ਜਾਂਦੇ ਹਨ । ਅਨੇਕਾਂ ਹੀ ਸਸ਼ਤਰ ਚਮਕਾਉਂਦੇ ਹਨ ਤੇ ਸੈਨਾਪਤੀ ਹੱਲੇ ਤੇ ਹੱਲਾ ਕਰਾ ਰਹੇ ਹਨ ।
੨੨ ਸੂਰਮੇ ਫੌਜਾਂ ਨੂੰ ਲਤਾੜਦੇ ਫਿਰਦੇ ਹਨ ਤੇ ਤਲਵਾਰਾਂ ਤੀਰ ਵਾਹ ਰਹੇ ਹਨ ।
੨੩ ਕਿਤੇ ਅੰਗ ਕੱਟੇ ਹੋਏ ਡਿਗੇ ਪਏ ਹਨ । ਵੱਡੇ-ਵੱਡੇ ਸੂਰਮੇ ਬੜੀ ਡੀਲ-ਡੌਲ ਵਾਲੇ ਸ਼ਹੀਦ ਹੋ ਰਹੇ ਹਨ ॥੬॥੭੦॥
੨੪ ਕਿਤੇ ਤੀਰ ਝੜਦੇ ਫਿਰਦੇ ਹਨ, ਕਿਤੇ ਕ੍ਰਿਪਾਨਾਂ ਮਾਰਦੇ ਹਨ। ਪਹਾੜ ਜਿਹੇ ਹਾਥੀ ਰਣ ਵਿਚ, ਕਿਤੇ ਸੂਰਮਿਆਂ ਦੇ ਸਿਰ।
੨੫ ਕਿਤੇ ਸਿਰ ਤੇ ਮੂੰਹ ਪਿਆ ਹੈ, ਕਿਤੇ ਕੇਸ ਤੇ ਕਿਤੇ ਟੇਢੀਆਂ ਬਾਹਾਂ ਸ਼ੋਭਦੀਆਂ ਹਨ, ਕਿਤੇ ਰਥ ਦੇ ਪਹੀਏ । ਕੇਸ ਪਾਣੀ ਦੇ ਜਾਲੇ ਵਾਂਗ ਸ਼ੋਭਦੇ ਹਨ, ਚਮੜੀ ਚੂਰਾ ਹੋ ਕੇ ਸਰਕਦੀ ਹੈ ॥੭॥੭੧॥

---

ਪੰਨਾ : ੯ ਕਦੇ ਸੋਚਿਆ ? ਮਨੁੱਖਤਾ ਦੇ ਕਲਿਆਣ ਲਈ, ਗੁਰੂ ਗ੍ਰੰਥ ਸਾਹਿਬ ਦਾ, ਸਰਬ ਕਾਲੀ ਤੇ ਸਰਬ ਦੇਸ਼ੀ ਸਿਧਾਂਤ ਅਤੇ ਵਿਚਾਰਧਾਰਾ ਇਕ
ਨਵੇਂ ਨਿਰੋਏ ਸਮਾਜ ਦੀ ਘਾੜਤ ਘੜਨ ਦੇ ਹਰ ਤਰ੍ਹਾਂ ਸਮਰੱਥ ਹੈ । ਇਕ ਅਜਿਹਾ ਸਮਾਜ ਜਿਸ ਵਿਚ ਧਰਮ ਦਾ ਬੋਲ ਬਾਲਾ ਹੋਵੇ ਅਤੇ ਬੁਰਾਈਆਂ
ਜਾਂ ਕੁਰੀਤੀਆਂ ਲਈ ਕੋਈ ਥਾਂ ਨਾ ਹੋਵੇ । ਇਸ ਕਾਰਜ ਨੂੰ ਨੇਪਰੇ ਚਾੜਨ ਦੀ ਜ਼ਿੰਮੇਵਾਰੀ ਦਸਮ ਪਾਤਸ਼ਾਹ ਵੱਲੋਂ ਗੁਰੂ ਪੰਥ ਨੂੰ ਸੌਂਪੀ ਗਈ ਹੈ । ਸਰਬਤ
ਦੇ ਭਲੇ ਲਈ ਗੁਰੂ ਗ੍ਰੰਥ ਸਾਹਿਬ ਦੇ ਸਰਬ ਸਾਂਝੇ ਉਪਦੇਸ਼ ਨੂੰ ਦੁਨੀਆਂ ਦੇ ਕੋਨੇ-ਕੋਨੇ ਤੱਕ ਪਹੁੰਚਾਣ ਦਾ ਉੱਦਮ ਗੁਰੂ ਪੰਥ ਦੇ ਵਾਰਸਾਂ ਨੂੰ ਹੀ ਹੈ ।
ਬੇਨਤੀ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਨੂੰ ਸ੍ਰੀ ਗੁਰੂ ਪੰਥ ਦੇ ਵਾਲੀ ਸੀ ਦਸਮੇਸ਼ ਜੀ ਪੂਰਨ ਕਰਕੇ, ਤੇ ਗੁਰੂ ਗਦੀ ਦੇ ਕੇ ਪੰਥ ਦੀ ਡਿਊਟੀ
ਲਾਈ ਜੋ ਪਹਿਲਾਂ ਪਹਿਲਾ ਭਾਗ ਹੈ ਤੇ ਦੂਜਾ ਭਾਗ ਲਿਖ ਕੇ ਇਸ ਸਰੂਪ ਨੂੰ ਮੁਕੰਮਲਤਾ ਬਖਸ਼ੀ । ਜਿਸ ਦੂਜੇ ਭਾਗ ਵਿਚ ਪਹਿਲੇ ਭਾਗ ਦੀ ਤੁਜਮਾਨੀ
ਅਤੇ ਹੋਰ ਰਹਿੰਦੇ ਵਿਸ਼ੇ ਅੰਕਤ ਕੀਤੇ ਗਏ; ਇਸ ਪੂਰਨ ਗਿਆਨ ਨੂੰ ਅਸੀਂ ਤਾਂ ਹੀ ਹਾਸਲ ਕਰ ਸਕਾਂਗੇ ਜੇ ਦੋਨਾਂ ਭਾਗਾਂ ਨੂੰ ਇਕ ਗੁਰੂ ਨਾਨਕ ਦੀ
ਬਾਣੀ ਜਾਣ ਕੇ ਪੜ੍ਹਾਂ ਤੇ ਸਤਿਕਾਰਾਂਗੇ । ਜਿਵੇਂ ਧਰਮ ਦੇ ਪੱਖ ਨੂੰ ਸਿੱਧ ਕਰਨ ਲਈ ਪੰਨਾ ੨੩ ਤੇ ਇਸ ਪੰਗਤੀ ਦੀ ਉਧਾਰ ਦੇ ਕੇ ਪੂਰਾ ਕੀਤਾ ਹੈ:
ਜੇ ਕੋਈ ਹੋਤ ਭਯੋ ਜਗਿ ਸਿਆਨਾ ॥ ਤਿਨ ਤਿਨ ਅਪਨੋ ਪੰਥ ਚਲਾਨਾ ॥੧੪॥ ਬਚਿਤ੍ਰ ਨਾਟਕ ਅਧਿ : ੬)
ਅੰਗ : ੨੭ ਕੋਊ ਭਇਉ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥ ਆਦਿ ਅਕਾਲ ਉ: ੧੫੮੫॥
ਪੰ: ੧੮ ਤੇ *ਸ੍ਰਿਸਟੀ ਰਚਨਾ ਦਾ ਅੰਗ*—ਸ਼ਬਦ ਦੀ ਮਹੱਤਤਾ ਸ੍ਰਿਸਟੀ ਜੀਵਨ ਵਿਚ ਇਕ ਸਾਧਨ ਸਮਾਨ ਹੈ ਉਸ ਤੇ ਵਿਲੱਖਣ ਕੁਝ ਨਹੀਂ । ਸ੍ਰਿਸ਼ਟੀ
ਰਚਨਾ ਦਾ ਹੁਕਮ ਲਾਗੂ ਹੋਣ ਤੇ ਪਹਿਲਾਂ ਹਰ ਪਾਸੇ ਸੁੰਨ ਹੀ ਸੁੰਨ ਛਾਇਆ ਸੀ ਤਾਂ ਅਚਾਨਕ ਹੁਕਮ ਵਜੂਦ ਵਿਚ ਆਇਆ ॥ ਲਿਖਿਆ ਹੈ : ਕੀਤਾ
ਪਸਾਉ ਏਕੋ ਕਵਾਉ । ਇਹ ਹੁਕਮ ਹੀ ਪਹਿਲਾ ਸ਼ਬਦ ਸੀ । ਪਰ ਇਹ ਕਦੋਂ ਅਤੇ ਕਿਵੇਂ ਹੋਇਆ ਸੀ, ਇਸ ਬਾਰੇ ਗੁਰ-ਵਾਕ ਹੈ । ਥਿਤਿ ਵਾਰ ਨਾ
ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਅੰਗ : ੪ ॥ ਮ: ੧॥
ਰਚਨਾ ਦੇ ਤੱਤ :- ਰਚਨਾ ਦਾ ਹੁਕਮ ਨਿਯਤ ਹੋਣ ਤੋਂ ਪਹਿਲਾਂ ਹਰਕਤ-ਹੀਣ ਅਥਵਾ ਸੁੰਨ ਸੀ । ਇਸ ਦਸ਼ਾ ਦਾ ਵਰਣਨ ਪੌਰਾਣਿਕ ਸ਼ਬਦਾਵਲੀ
ਵਿਚ ਕਾਲ ਦੀ ਗਿਣਤੀ ਪੂਰਵਲੀ ਮਹਾ ਪਰਲੈ ਦੀ ਉਹ ਕਾਲੀ ਰਾਤ੍ਰੀ ਕਹੀ ਜਾ ਸਕਦੀ ਹੈ ਅੰਤਰਾ ਤੋਂ ਪਹਿਲਾਂ ਵਰਤਮਾਨ ਸੀ ਅਤੇ ਗੁਰਬਾਣੀ ਨੇ
ਜਿਸ ਨੂੰ ਆਦਿ ਸਚੁ ਜੁਗਾਦਿ ਸਚੁ ਆਖ ਕੇ ਪ੍ਰਗਟ ਕੀਤਾ ਹੈ । ਹੁਕਮ ਦੇ ਇਕ ਕੁਵਾਉ ਦੇ ਲਾਗੂ ਹੋਣ ਅਤੇ ਸਥਿਤੀ ਵਿਚ ਆਉਣ ਵਿਚਕਾਰਲਾ
ਪਲ ਹੀ ਉਹ ਪਲ ਗਿਣਿਆ ਜਾ ਸਕਦਾ ਹੈ, ਜਿਸ ਨੂੰ ਆਦਿ ਸਚੁ ਕਿਹਾ ਜਾ ਸਕਣਾ ਸੰਭਵ ਹੈ। ਸ੍ਰੀ ਰਾਗ ਦੇ ਵਿਚ ਰਚਨਾ ਕ੍ਰਮ ਇਸ ਤਰ੍ਹਾਂ ਬਿਆਨਿਆ ਹੈ :—
ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲ ਹੋਇ ॥ ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ ॥ ਅੰਗ : ੧੯ ॥...ਜੋਤਿ ਦਾ ਨਿਰਣਾ :
ਇਸੇ ਥਾਂ ਜੋਤਿ ਦੇ ਟਿਕਾਣੇ ਦਾ ਵਰਣਨ ਆ ਗਿਆ ਹੈ ਇਹ ਜੋਤਿ ਸੰਸਾਰ ਦੀ ਸਿਰਜਣਹਾਰ ਹੈ :
ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥ ਪੰਚ ਭੂਤ ਸਚ ਭੈ ਰਤੇ ਜੋਤਿ ਸਚੀ ਮਨ ਮਾਹਿ ॥ ਅੰਗ : ੧੯॥
ਇਹ ਪੰਚ ਭੂਤ ਜਿਸ ਦੇ ਭੈ ਵਿਚ ਰਚੇ ਹੋਏ ਅਰਥਾਤ ਜਿਸ ਦੇ ਭੈ ਵਿਚ ਜਕੜੇ ਹੋਇ ਹਨ, ਉਹ ਭੈ ਉਸ ਸੋਚ ਦਾ ਹੈ ਜੋ ਜੋਤਿ ਹੋ ਕੇ ਮਨਿ ਵਿਚ
ਟਿਕਾਇਆ ਹੋਇਆ ਹੈ ਅਤੇ ਜੋ ਸੰਸਾਰ ਦੀ ਰਚਨਾ ਕਰਨ ਵਾਲਾ ਹੈ । ਇਸ ਦਾ ਖੁਲਾਸਾ ਜਪੁਜੀ ਵਿਚ ਕਹਿ ਦਿੱਤਾ ਹੈ ਜਿਥੇ ਇਹ ਫੁਰਮਾਨ ਹੈ :
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣ ॥ ਇਕ ਸੰਸਾਰੀ ਇਕ ਭੰਡਾਰੀ ਇਕੁ ਲਾਏ ਦੀ ਬਾਣੁ ॥ ਅੰਗ : ੭ ॥
ਜੋਤਿ ਦਾ ਰਹਿਸ : ਆਉ ਜਰਾ ਅਭਿਧਾਨ ਵਿਦਿਆ ਦਾ ਸਹਾਰਾ ਵੀ ਲੈ ਲਈਏ । ਤੇਜ ਦੇ ਅਧਿਆਤਮਿਕ ਅਰਥ ਚਾਨਣ ਅਤੇ ਨਿੱਘ ਦੇਣ ਵਾਲਾ
ਸ੍ਰੋਤ ਹਨ । ਚਾਨਣ ਸੰਕੇਤਕ ਹੈ ਗਿਆਨ ਦਾ ਅਤੇ ਨਿੱਘ ਸੰਕੇਤਕ ਹੈ ਜੀਵਨ ਦਾਨ ਦਾ । ਤਿੰਨ ਦੇਵਤਿਆਂ ਦੇ ਸੰਕਲਪ ਵਿਚ ਸੰਸਾਰੀ ਬ੍ਰਹਮਾ ਹੈ,
ਭੰਡਾਰੀ ਵਿਸ਼ਨੂੰ ਹੈ, ਅਤੇ ਦੀਬਾਣ ਲਾਕੇ ਚੰਗੇ ਮੰਦੇ ਦਾ ਨਿਰਣਾ ਕਰਨ ਵਾਲਾ ਸ਼ਿਵ ਹੈ। ਬ੍ਰਹਮਾ ਲਾਖਿਣਕ ਪੱਖ ਤੋਂ ਵੇਦਾਂ ਦਾ ਰਚਨਹਾਰਾ ਮੰਨਿਆ
ਜਾਣ ਦੇ ਕਾਰਣ ਗਿਆਨ ਦਾ ਦਾਤਾ ਵੀ ਹੈ । ਇਸ ਲਈ ਉਹ ਗਿਆਨ ਦੇ ਚਾਨਣ ਦਾ ਸ੍ਰੋਤ ਵੀ ਹੈ ਅਤੇ ਦੇਵਤਿਆਂ ਦਾ ਪਿਤਾਮਾ ਹੋਣ ਦੇ ਨਾਤੇ
ਸੰਸਾਰੀ ਜੀਵਨ ਕ੍ਰਿਆ ਦਾ ਮੋਢੀ ਵੀ । ਵੇਦ ਵਿਚ ਬ੍ਰਹਮਾ ਅਤੇ ਸਾਵਿਤ੍ਰੀ ਦੀ ਕਥਾ ਵੀ ਇਸੇ ਲੜੀ ਦੀ ਕੜੀ ਹੈ ।

[੧]ਸਜਿ ਸੱਜਿ ਚਲੇ ਹਥਿਯਾਰਨ ਗੱਜਿ ਗੱਜਿ ਗਜੇਂਦ੍ਰ ॥ ਬੱਜਿ ਬੱਜਿ ਸਬੱਜ ਬਾਜਨ ਭਜਿ ਭਜਿ ਹਏਂਦ੍ਰ ॥ [੨]ਮਾਰ ਮਾਰ ਪੁਕਾਰ ਕੈ ਹਥੀਆਰ ਹਾਥ ਸੰਭਾਰ ॥ ਧਾਇ ਧਾਇ ਪਰੇ ਨਿਸਾਚਰ ਬਾਇ ਸੰਖ ਅਪਾਰ ॥੯॥੭੨॥ [੩]ਸੰਖ ਗੋਯਮੰ ਗੱਜੀਯੰ ਅਰ ਸੱਜੀਯੰ ਰਿਪਰਾਜ ॥ ਭਾਜਿ ਭਾਜਿ ਚਲੇ ਕਿਤੇ ਤਜ ਲਾਜ ਬੀਰ ਨ੍ਰਿਲਾਜ ॥ [੪]ਭੀਮ ਭੇਰੀ ਭੁੰਕੀਅੰ ਅਰੁ ਧੁੰਕੀਅੰ ਸੁ ਨਿਸਾਣ ॥ ਗਾਹਿ ਗਾਹਿ ਫਿਰੇ ਫਵੱਜਨ ਬਾਹਿ ਬਾਹਿ ਗਦਾਣ ॥੧੦॥੭੩॥ [੫]ਬੀਰ ਕੰਗਨੇ ਬੰਧਹੀਂ ਅਰੁ ਅੱਛਰੈਂ ਸਿਰ ਤੇਲੁ ॥ ਬੀਨ ਬੀਨਿ ਬਰੇ ਬਰੰਗਨ ਡਾਰਿ ਡਾਰਿ ਫੁਲੇਲ ॥ [੬]ਘਾਲਿ ਘਾਲਿ ਬਿਵਾਨ ਲੇਗੀ ਫੇਰ ਫੇਰ ਸੁ ਬੀਰ ॥ ਕੂਦਿ ਕੂਦਿ ਪਰੇ ਤਹਾਂ ਤੇ ਝਾਗਿ ਝਾਗਿ ਸੁ ਤੀਰ ॥੧੦॥੭੪॥ [੭]ਹਾਂਕਿ ਹਾਂਕਿ ਲਰੇ ਤਹਾਂ ਰਣ ਰੀਝਿ ਰੀਝਿ ਭਟੇਂਦ੍ਰ ॥ ਜੀਤਿ ਜੀਤਿ ਲਯੋ ਜਿਨੈ ਕਈ ਬਾਰ ਇੰਦ੍ਰ ਉਪੇਂਦ੍ਰ ॥ ਕਾਟਿ ਕਾਟਿ ਦਏ ਕਪਾਲੀ ਬਾਂਟਿ ਬਾਂਟਿ ਦਿਸਾਨ॥ ਡਾਟਿ ਡਾਟਿ ਕਰੱ ਦਲੰ ਸੁਰ ਪੱਗੁ ਪੱਬ ਪਿਸਾਨ ॥੧੧॥੭੫॥ [੮]ਧਾਇ ਧਾਇ ਸੰਘਾਰੀਅੰ ਰਿਪੁ ਰਾਜ ਬਾਜ ਅਨੰਤ ॥ ਸ੍ਰੋਣ ਕੀ ਸਰਤਾ ਉਠੀ ਰਣ ਮੱਧਿ ਰੂਪ ਦੁਰੰਤ ॥ [੯]ਬਾਣ ਅਉਰ ਕਮਾਣ ਸੈਥੀ ਸੂਲ ਤਿੱਛ ਕੁਠਾਰ ॥ ਚੰਡ ਮੁੰਡ ਹਣੇ ਦੋਊ ਕਰ ਕੋਪ ਕਾਲ ਕ੍ਰਵਾਰ ॥੧੨॥੭੬॥ [੧੦]ਦੋਹਰਾ ॥ ਚੰਡ ਮੁੰਡ ਮਾਰੇ ਦੋਊ ਕਾਲੀ ਕੋਪ ਕ੍ਰਵਾਰ ॥ ਅਉਰ ਜਿਤੀ ਸੈਨਾ ਹੁਤੀ ਛਿਨ ਮੋ ਦਈ ਸੰਘਾਰ ॥੧੩॥੭੭॥

[੧੧]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡ ਮੁੰਡ ਬਧਹ ਤ੍ਰਿਤੀਯੋ ਧਿਆਇ ਸੰਪੂਰਣ ਮਸਤੁ ਸੁਭ ਮਸਤੁ ॥੩॥ ਅਫਜੂ ॥

## [੧੨]ਅਥ ਰਕਤਬੀਰਜ ਜੁੱਧ ਕਥਨੰ ॥

[੧੩]ਸੋਰਠਾ ॥ ਸੁਨੀ ਭੂਪ ਇਮ ਗਾਥ, ਚੰਡ ਮੁੰਡ ਕਾਲੀ ਹਨੇ ॥ ਬੈਠ ਭ੍ਰਾਤ ਸੋ ਭ੍ਰਾਤ, ਮੰਤ੍ਰ ਕਰਤ ਇਹ ਬਿਧ ਭਏ ॥੧॥੭੮॥ [੧੪]ਚਉਪਈ ॥ ਰਕਤਬੀਜ ਤਬ ਭੂਪ ਬੁਲਾਯੋ॥ ਅਮਿਤ ਦਰਬੁ ਦੈ ਤਹਾਂ ਪਠਾਯੋ ॥ [੧੫]ਬਹੁ ਬਿਧ ਦਈ ਬਿਰੂਥਨ ਸੰਗਾ ॥ ਹੈ ਗੈ ਰਥ ਪੈਦਲ ਚਤੁਰੰਗਾ ॥੨॥੭੯॥ [੧੬]ਰਕਤਬੀਜ ਦੈ ਚਲਯੋ ਨਗਾਰਾ॥ ਦੇਵ ਲੋਗ ਲਉ ਸੁਨੀ ਪੁਕਾਰਾ ॥ [੧੭]ਕੰਪੀ ਭੂਮ ਗਗਨ ਥਹਰਾਨਾ ॥ ਦੇਵਨ ਜੁਤਿ ਦਿਵਰਾਜ ਡਰਾਨਾ॥੩॥੮੦॥ [੧੮]ਧਵਲਾ ਗਿਰ ਕੇ ਜਬ ਤਟ ਆਏ ॥ ਦੁੰਦਭ ਢੋਲ ਮ੍ਰਿਦੰਗ ਬਜਾਏ॥ [੧੯]ਜਬ ਹੀ ਸੁਨਾ ਕੁਲਾਹਲ ਕਾਨਾ ॥ ਉਤਰੀ ਸਸਤ੍ਰ ਅਸਤ੍ਰ ਲੈ ਨਾਨਾ॥੪॥੮੧॥ [੨੦]ਛਹਬਰ ਲਾਇ

---

ਗਤੀ ਹੀ ਜੋਤਿ ਅਤੇ ਸ਼ਬਦ ਹੈ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਹਾਂਵਾਕ ਹੈ

ਜਬ ਉਦਕਰਖ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਬਹੂੰ ॥੧੩ ਚੌਪਈ॥ ਪਾ: ੧੦ ॥

ਇਹ ਆਕਰਖ ਅਤੇ ਉਤਕਰਖ ਦੀਆਂ ਕ੍ਰਿਆਵਾਂ ਕੇਂਦਰੇਨ ਮੁਖੀ ਅਤੇ ਕੇਂਦਰ ਬਿਸਖੀ ਗਤੀ ਦੀਆਂ ਕ੍ਰਿਆ ਵਿਧੀਆਂ ਹਨ । ਇਹ ਸਾਧਾਰਣ ਵਿਗਆਨ ਦਾ ਵਿਦਿਆਰਥੀ ਵੀ ਜਾਣਦਾ ਹੈ ਕਿ ਭੌਤਿਕ ਵਿਦਿਆ ਵਿਚ ਹਰ ਗਤੀ ਸੰਘਰਸ਼ ਦਾ ਮੂਲ ਹੈ ਅਤੇ ਸੰਘਰਸ਼ ਦੀ ਗਤੀ ਦਾ ਇਕ ਗੁਣ ਉਰਜਾ ਜੀਵਨ ਵਾਹਿਕ ਸ਼ਕਤੀ ਹੈ ਅਤੇ ਜੋਤਿ ਦਾ ਹੀ ਰੂਪ ਹੈ ਸ਼ਬਦ ਹੀ ਬ੍ਰਹਮ ਹੈ : ਹੁਣ ਤੁਸੀਂ ਦੇਖੋ ਕਿ ਮਿਥਿਹਾਸਕ ਬ੍ਰਹਮਾ ਸੀ ਸੰਕੇਤਕ ਹੋਂਦ ਇਕੋ ਵਕਤ ਨਿੱਘ (ਊਰਜਾ) ਅਤੇ ਰੋਸ਼ਨੀ (ਗਿਆਨ) ਦਾ ਸੋਮਾ ਹੈ । ਇਸ ਲਈ ਇਹ ਮੰਨਣ ਵਿਚ ਖੇਚਲ ਨਹੀਂ ਹੋਣੀ ਚਾਹੀਦੀ ਕਿ ਬ੍ਰਹਮਾ ਅਸਲ ਵਿਚ ਉਦਕਰਖ ਦਾ ਮੂਲ ਬਣਨ ਵਾਲੀ ਜੋਤਿ ਅਤੇ ਗਤੀਮਾਨਤਾ ਦਾ ਗੁਣ ਹੈ । ਇਹ ਕ੍ਰਿਆਸ਼ੀਲ ਗਤੀ ਮਾਨਤਾ ਦੁਆਰਾ ਤੱਤਾਂ ਦਾ ਸੰਘਰਸ਼ ਸੇਕ ਵਿਚ ਚਲਣਾ ਢਲਣਾ ਤੇ ਕ੍ਰਮਿਕ ਵਿਕਾਸ ਹੀ ਹੁਕਮ ਹੈ ਅਤੇ ਬ੍ਰਹਮਾ ਨਾਉ ਨਾਲ ਜਾਣੀ ਜਾਂਦੀ ਹੈ ਵੇਦਕ ਹੋਂਦ ਹੀ ਸ਼ਬਦ ਵੀ ਹੈ, ਕਿਉਂਕਿ ਹੁਕਮ ਦਾ ਪ੍ਰਕਾਸ਼ ਸ਼ਬਦ ਰਾਹੀਂ ਹੀ ਰੂਪਮਾਨ ਹੋ ਸਕਦਾ ਹੈ। ਇਸੇ ਕਾਰਨ ਪਰੰਪਰਾ ਸ਼ਬਦ ਬ੍ਰਹਮ ਦਾ ਸੰਕਲਪ ਧਾਰਦੀ ਆਈ ਹੈ । ਜੋਤਿ ਸ਼ਬਦ, ਜੀਨ ਅਤੇ ਬ੍ਰਹਮ ਜਾਂ ਹੁਕਮ ਇਕੋ ਹਨ। ਸੱਚ ਦੀ ਵਿਚਾਰ ਆਦਿ ਵਿਚਾਰ ਦੇ ਵਿਚ ਮਹਾ ਨੰਦਾ ਵੇਸਵਾ ਦੀ ਉਦਾਹਰਣ ਦੇ ਕੇ ਪਾਠਕਾਂ ਦੀ ਭੇਟ ਕਰ ਦਿੱਤੀ ਜਾ ਚੁੱਕੀ ਹੈ, ਸੱਚ ਹੀ ਮੂਲ ਕਾਰਣ ਪ੍ਰਭੂ ਪ੍ਰਾਪਤੀ ਦਾ ਸਫਲ ਭੇਦ ਹੈ ਜਿਸ ਨੂੰ ਆਦਿ ਬਾਣੀ ਅਨੁਸਾਰ ਅੰਗ : ੫੬ ਤੇ ਲੇਖ ਹੈ ।

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ਅੰਗ : ੧੯॥

ਨਿਰਮਲ ਮਨ ਨਿਰਮਲ ਆਤਮਾ ਅਤੇ ਨਿਰਮਲ ਬੁਧੀ ਵਾਲੇ ਗੁਰਸਿਖ ਜਦੋਂ ਉਸ ਸਤਿ ਸਰੂਪ ਦੇ ਦਰਸ਼ਨ ਕਰਦੇ ਹਨ (ਜੀਅਹੁ ਨਿਰਮਲ ਬਾਹਰਹੁ ਨਿਰਮਲ ਸਰੂਪ ਵਾਲੇ ਹੋਣ ਕਰਕੇ (ਸਤ ਸੁਜਾਣ ਸਦਾ ਮਨਿ ਚਾਉ) ਵਾਲੀ ਅਵਸਥਾ ਤੱਕ ਪਹੁੰਚ ਜਾਂਦੇ ਹਨ ਇਸ ਪਦ ਤੇ ਪਹੁੰਚਿਆਂ ਨੂੰ ਉਹ (ਹੁਸਨਲ ਚਰਾਗ ਤੇ ਹੁਸਨਲ ਜਮਾਲ) ਵੀ ਪ੍ਰਤੀਤ ਹੋਣ ਲੱਗ ਜਾਂਦਾ ਹੈ । ਭਾਈ ਵੀਰ ਸਿੰਘ ਨੇ (ਸਤ ਸੁਹਾਣ ਸਦਾ ਮਨ ਚਾਉ) ਦੇ ਅਰਥ ਇਸ ਤਰ੍ਹਾਂ ਕੀਤੇ ਹਨ : ਸਤਿ=ਸਤਿ, ਸੁਹਾਣ=ਸੁੰਦਰਤਾ, ਮਨਿ=ਮਨੀਖਾ, ਚੇਤਨਤਾ (ਮਨ=ਗਿਆਨ) ਚਾਉ=ਅਨੰਦ, ਇਸ ਤੁਕ ਵਿਚ ਸਤਯ, ਸੁੰਦਰਤਾ, ਗਿਆਨ ਅਤੇ ਅਨੰਦ, ਇਕੱਠਾ ਕਰ ਦਿੱਤਾ ਗਿਆ ਹੈ । ਗੁਰਮਤਿ ਅਨੁਸਾਰ ਉਹ ਸਤਯ ਹੈ ਹੀ ਸੁੰਦਰਤਾ ਅਤੇ ਉਸਦੇ ਗਿਆਨ ਦਾ ਪ੍ਰਕਾਸ਼ ਹਿਰਦੇ ਨੂੰ ਅਨੰਦਤ ਕਰ ਦੇਂਦਾ ਹੈ ।

੧ ਹਥਿਆਰਾਂ ਨਾਲ ਸੱਜ-ਸੱਜ ਕੇ ਚੱਲੇ ਹਨ ਅਤੇ ਹਾਥੀ ਗੱਜਦੇ
ਹਨ ਉਹਨਾਂ ਦੇ ਸਵਾਰ ਉੱਪਰ। ਸਾਰੇ ਹੀ ਵਾਜਿਆਂ ਵਾਲੇ ਵਾਜੇ
ਵਜਾਉਂਦੇ ਹਨ ਤੇ ਘੋੜਿਆਂ ਵਾਲੇ ਘੋੜੇ ਭਜਾਉਂਦੇ ਹਨ।
੨ ਮਾਰੋ-ਮਾਰ ਕਹਿੰਦੇ ਹੋਏ ਹਥਿਆਰਾਂ ਨੂੰ ਹੱਥਾਂ ਵਿਚ ਫੜਦੇ
ਹਨ। ਭੱਜ-ਭੱਜ ਕੇ ਪੈਂਦੇ ਹਨ ਦੈਂਤ ਅਨੇਕਾਂ ਸੰਖ ਵਜਾਉਂਦੇ
ਹੋਏ ॥੮॥੭੨॥
੩ ਸੰਖ ਤੇ ਗੋ-ਮੁਖ (ਰਣ ਸਿੰਙ਼ੇ) ਆਦਿ ਗੱਜਦੇ ਹਨ ਤੇ ਦੈਂਤ
ਸੈਨਾਪਤੀ ਹਰ ਤਰ੍ਹਾਂ ਸੱਜਦੇ ਹਨ। ਕਿਤੇ ਬੇ-ਸ਼ਰਮ ਸੂਰਮੇ
ਭੱਜੇ ਜਾ ਰਹੇ ਹਨ ਲੱਜਾ ਨੂੰ ਛੱਡ ਕੇ।
੪ ਢੋਲ ਭੇਰੀ ਆਦਿ ਧੌਂਸੇ ਵੱਜਦੇ ਹਨ ਤੇ ਨਿਸ਼ਾਣ ਅੱਗੇ-ਅੱਗੇ
ਚੱਲਦੇ ਹਨ ਅਤੇ ਫੌਜਾਂ ਨੂੰ ਗਾਹੁੰਦੇ ਹੋਏ ਭੱਜ-ਭੱਜ ਕੇ ਗਦਾ
ਵਾਹੁੰਦੇ ਹਨ ॥੯॥੭੩॥
੫ ਸੂਰਮੇ ਕੰਗਣੇ ਬੰਨ ਕੇ ਚਾਉ ਨਾਲ ਆ ਰਹੇ ਹਨ, ਜਿਹੜੇ
ਬਹਾਦਰੀ ਨਾਲ ਜੂਝ ਮਰੇ ਉਹਨਾਂ ਦੇ ਸਿਰਾਂ ਨੂੰ ਅਪਛਰਾਂ
ਤੇਲ ਤੇ ਸੁਗੰਧੀ ਮਲਦੀਆਂ ਹਨ ਤੇ ਚੁਣ-ਚੁਣ ਕੇ ਉਹਨਾਂ
ਨੂੰ ਅਪਛਰਾਂ ਵਰਦੀਆਂ ਹਨ। ਅਤਰ ਸਿਰ ਵਿਚ
ਛਿੜਕਦੀਆਂ ਹਨ।
੬ ਬਿਵਾਨਾਂ ਵਿਚ ਬਿਠਾ-ਬਿਠਾ ਕੇ ਲੈ ਜਾ ਰਹੀਆਂ ਹਨ ਪਰ
ਸੂਰਮੇ ਮੁੜ-ਮੁੜ ਕੇ ਪਿੱਛੇ ਨੂੰ ਵੇਖਦੇ ਹਨ। ਕੁੱਦ-ਕੁੱਦ ਕੇ
ਤੀਰਾਂ ਵੱਲ ਨੂੰ ਝਾਕਦੇ ਹਨ ਕਿ ਅਸੀਂ ਵੈਰੀ ਨੂੰ ਮਾਰ
ਮੁਕਾਈਏ ॥੧੦॥੭੪॥
੭ ਜਿਹੜੇ ਲਲਕਾਰ ਕੇ ਲੜਦੇ ਰਹੇ ਸਨ, ਬੜੇ ਬੜੇ ਸੂਰਮਿਆਂ
ਦੇ ਸਰਦਾਰਾਂ ਨਾਲ, ਬੜੇ ਚਾਅ ਨਾਲ ਲੜਦੇ ਰਹੇ ਸਨ
ਅਤੇ ਇੰਦਰ ਜਾਂ ਸਹਾਇਕ ਇੰਦਰ, ਜਿਨ੍ਹਾਂ ਨੇ ਕਈ ਵਾਰ
ਜਿੱਤ ਲਏ ਸਨ ਅਤੇ ਜਿਨ੍ਹਾਂ ਕਈ ਆਪਣੇ ਸਿਰ ਕੱਟ ਕੱਟ
ਕੇ ਸ਼ਿਵ ਜੀ ਭੇਟ ਕੀਤੇ ਸਨ ਅਤੇ ਦਿਸ਼ਾਵਾਂ ਨੂੰ ਵੰਡ ਦਿੱਤੇ
ਸਨ। ਜਿਨ੍ਹਾਂ ਨੇ ਦੇਵਤਿਆਂ ਦੇ ਦਲ ਨੂੰ ਤਾੜਨਾ ਨਾਲ
ਤਾੜ ਦਿੱਤਾ ਸੀ ਅਤੇ ਪਹਾੜਾਂ ਨੂੰ ਪੈਰਾਂ ਨਾਲ ਪੀਸ ਦਿੱਤਾ
ਸੀ ॥੧੧॥੭੫॥
੮ ਜਿਨ੍ਹਾਂ ਨੇ ਨੱਠ-ਨੱਠ ਕੇ ਵੈਰੀ ਨੂੰ ਮਾਰਿਆ ਸੀ ਕਈ ਵਾਰ
ਬੇਅੰਤ ਹੀ ਅਤੇ ਲਹੂ ਦੀਆਂ ਨਦੀਆਂ ਵਹਾ ਦਿੱਤੀਆਂ ਸਨ
ਜੋ ਦੂਰ ਤੱਕ ਫੈਲ ਗਈ ਸੀ।
੯ ਜਿਨ੍ਹਾਂ ਦੇ ਹੱਥਾਂ ਵਿਚ ਤੀਰ ਕਮਾਨ ਤੇ ਤਲਵਾਰ ਬੜੀ ਤੇਜ਼
ਬਰਛੀ ਤੇ ਕੁਹਾੜੇ ਸਨ ਉਹ ਦੈਂਤ ਚੰਡ ਤੇ ਮੁੰਡ ਮਾਰ ਦਿੱਤੇ
ਦੋਵੇਂ ਕਾਲੀ ਨੇ ਕ੍ਰੋਧ ਦੇ ਨਾਲ ਵਾਰ ਕਰ ਕਰਕੇ ॥੧੨॥੭੬॥
੧੦ ਦੋਹਰਾ ॥ ਚੰਡ ਤੇ ਮੁੰਡ ਦੋਵੇਂ ਮਾਰ ਦਿੱਤੇ ਕਾਲੀ ਨੇ ਕ੍ਰੋਧ
ਨਾਲ ਵਾਰ ਕਰਕੇ। ਹੋਰ ਜਿਤਨੀ ਵੀ ਸੈਨਾ ਸੀ ਛਿਨ
ਦੇ ਵਿਚ ਖਤਮ ਕਰ ਦਿੱਤੀ ॥੧੩॥੭੭॥
੧੧ ਇਥੇ ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਚੰਡੀ ਚਰਿਤ੍ਰ ਵਿਚ
ਚੰਡ ਮੁੰਡ ਦੈਂਤ ਦਾ ਮਾਰਨਾ। ਤੀਜਾ ਧਿਆਇ ਸ਼ੁਭ ਸਮੇਂ
ਪੂਰਾ ਹੋਇਆ ॥੩॥ ਅੱਗੇ ਚਲਦਾ ਹੈ।
੧੨ ਹੁਣ ਰਕਤ ਬੀਰਜ ਦੇ ਯੁੱਧ ਦੀ ਕਥਾ ਆਰੰਭ ਹੁੰਦੀ ਹੈ।
੧੩ ਸੋਰਠਾ ॥ ਜਿਸ ਵੇਲੇ ਰਾਜੇ ਸੁੰਭ ਨੇ ਇਹ ਗੱਲ ਸੁਣੀ ਕਿ
ਚੰਡ ਤੇ ਮੁੰਡ ਸੈਨਾਪਤੀ ਕਾਲੀ ਨੇ ਮਾਰ ਦਿੱਤੇ ਹਨ ਤਾਂ
ਭਾਈ ਨੇ ਦੂਜੇ ਭਾਈ (ਸੁੰਭ ਨਿਸੁੰਭ ਨੇ ਆਪਸ ਵਿਚ ਇਕ
ਦੂਜੇ ਨਾਲ) ਬੈਠ ਕੇ ਇਸ ਤਰ੍ਹਾਂ ਸਲਾਹ ਕੀਤੀ ॥੧॥੭੮॥
੧੪ ਚੌਪਈ ॥ ਰਕਤ ਬੀਜ ਦੈਂਤ ਨੂੰ ਉਥੇ ਬੁਲਾ ਲਿਆ ਰਾਜੇ
ਨੇ ਅਤੇ ਬਹੁਤ ਸਾਰਾ ਧਨ ਦੇ ਕੇ ਜੰਗ ਵਾਲੀ ਥਾਂ ਨੂੰ
ਭੇਜਿਆ।
੧੫ ਬਹੁਤ ਸਾਰੀ ਫੌਜ ਉਸ ਦੇ ਨਾਲ ਦੇ ਦਿੱਤੀ। ਹੋਰ ਘੋੜੇ,
ਹਾਥੀ, ਰਥ ਤੇ ਪੈਦਲ ਚਾਰ ਰੰਗ ਦੀ ਫੌਜ ॥੨॥੭੯॥
੧੬ ਰਕਤ ਬੀਜ ਨਗਾਰੇ 'ਤੇ ਚੋਟ ਲਗਾ ਕੇ ਤੁਰ ਪਿਆ। ਜਿਸ
ਦੀ ਆਵਾਜ਼ ਦੇਵ ਲੋਕ ਤੱਕ [illegible] ਗਈ।
੧੭ ਧਰਤੀ ਕੰਬ ਗਈ ਤੇ ਅਸਮਾਨ ਹਿੱਲ ਗਿਆ। ਦੇਵਤਿਆਂ
ਸਮੇਤ ਦੇਵਤਿਆਂ ਦਾ ਰਾਜਾ ਇੰਦਰ ਵੀ ਡਰ ਗਿਆ, ਤ੍ਰਬਕ
ਗਿਆ ॥੩॥੮੦॥
੧੮ ਜਦੋਂ ਦੈਂਤ ਕੈਲਾਸ਼ ਪਰਬਤ ਨੇੜੇ ਆਏ ਤਾਂ ਉਹਨਾਂ ਢੋਲ,
ਧੌਂਸੇ ਤੇ ਮ੍ਰਿਦੰਗ ਆਦਿ ਵਾਜੇ ਵਜਾ ਦਿੱਤੇ।
੧੯ ਜਦ ਉਸ ਰੌਲੇ-ਗੌਲੇ ਦੀ ਆਵਾਜ਼ ਦੇਵੀ ਦੇ ਕੰਨੀਂ ਪਈ
ਤਾਂ ਅਨੇਕ ਪ੍ਰਕਾਰ ਦੇ ਸ਼ਸਤਰ-ਅਸਤਰ ਲੈ ਕੇ ਦੇਵੀ ਪਰਬਤ
ਤੋਂ ਥੱਲੇ ਉੱਤਰ ਆਈ ਅਤੇ ਆ ਕੇ ॥੪॥੮੧॥
੨੦ ਬਾਣਾਂ ਦੀ ਬਰਖਾ ਕਰ ਕੇ ਛਹਿਬਰ ਲਾ ਦਿੱਤੀ।

---

☚ ਜਿੰਨਾ ਜ਼ੋਰ ਗੁਰੂ ਸਾਹਿਬ ਨੇ ਰੱਬ ਦੇ ਸਰੂਪ ਰੱਬ ਦੀ ਪੂਜਾ ਤੇ ਰੱਬ ਦੇ ਗਿਆਨ ਸਬੰਧੀ ਇਸ ਵਿਸਮਾਦੀ ਜਜਬੇ ਉਤੇ ਦਿੱਤਾ ਹੈ ਉਨ੍ਹਾਂ ਕਿਸੇ ਵੀ ਧਰਮ ਅੰਦਰ ਵੇਖਣ ਵਿਚ ਨਹੀਂ ਆਇਆ ਰੱਬ ਸਾਰੀ ਸੁੰਦਰਤਾ ਦਾ ਸੋਮਾ ਹੈ ਪੂਰਨ ਤੌਰ ਤੇ ਸੁੰਦਰ ਹੈ। ਉਹ ਹਰ ਗੱਲੋਂ ਪੂਰਨ ਸੁੰਦਰ ਹੈ, ਉਸ ਦੀ ਸੁੰਦਰਤਾ ਅਦ੍ਰਿਸ਼ਕ ਹੈ, ਇਹ ਸੁੰਦਰਤਾ ਪ੍ਰਕਾਸ਼ ਸਰੂਪ ਹੈ ਅਗੰਮੀ ਨੂਰ ਹੈ ਜੋਤੀ ਸਮ ਘਟਿ-ਘਟਿ ਵਿਚ ਵਿਆਪਕ ਹੈ, ਜਿਸ ਤੋਂ ਸੰਸਾਰ ਦੀ ਸਿਰਜਨਾ ਹੋਈ ਹੈ। ਪਾਠਕ ਜਨ ਇਹਨਾਂ ਵਿਚਾਰਾਂ ਤੇ ਸ੍ਰੀ ਦਸਮ ਸਰੂਪ ਦੇ ਵਿਚ ਸੁਰਤ ਜੋੜਕੇ ਸੋਚ ਕੇ ਵੇਖਣ ਕਿ ਸ੍ਰੀ ਦਸਮੇਸ਼ ਬਾਣੀ ਦੇ ਸਰੋਤ ਤੇ ਆਦਿ ਬਾਣੀ ਦੇ ਵਿਚਾਰਾਂ ਵਿਚ ਕਿਥੇ ਥਿੜਕਰਾਹਟ ਹੈ ?

ਨਮੋ ਰੇਜਕਾ ਪੂਰਕਾ ਪ੍ਰਾਤ ਸੰਧਿਆ ॥ ਜਿਨ ਮੋਹੁ ਕੈ ਚਉਦ ਹੂੰ ਲੋਗ ਬੰਧਿਆ ॥

ਦੁਰਗਾ ਦੇਵੀ, ਪਾਰਬਤੀ ਮਾਤਾ ਦਾ ਚੌਦਾਂ ਲੋਕਾਂ ਨਾਲ ਕੀ ਸਬੰਧ ਹੈ, ਜਦ ਕੇ ਹਰ ਲੋਕ ਦੇ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਜੀ ਅੱਡ ਹਨ ਤਾਂ ਪਾਰਬਤੀ ਚੌਦਾਂ ਲੋਕਾਂ ਦੀ ਰਾਣੀ ਕਿਵੇਂ ਹੋ ਸਕਦੀ ਹੈ ? (ਨਮੋ ਰੂਪ ਕਾਲੀ ਕਪਾਲੀ, ਅਨੰਦੀ), ਨਮੋ ਚੰਦ੍ਰਣੀ, ਭਾਨਵੀ ਗੋਬਿੰਦੀ) ਉਹ ਕੌਣ ਹੈ ਜਿਸ ਨੇ ਕਾਲੀ ਦਾ ਰੂਪ ਧਾਰਿਆ ਹੋਇਆ ਹੈ, ਉਹ ਕੌਣ ਹੈ ਜੋ ਗੋਬਿੰਦ ਦੀ ਸ਼ਕਤੀ, ਮਾਇਆ ਦਾ ਰੂਪ ਹੈ ? ਇਹ ਉਹ ਜੋਤ ਹੈ ਜਿਸ ਨੂੰ ਭਾਈ ਗੁਰਦਾਸ ਜੀ ਆਪਣੀ ਬੋਲੀ ਵਿਚ ਇਸ ਤਰ੍ਹਾਂ ਲਿਖਦੇ ਹਨ ਤੇ ਜੋਤਿ ਰੂਪ ਦੇ ਦਰਸ਼ਨ ਕਰਵਾਉਂਦੇ ਹਨ :

ਦਰਸਨ ਜੋਤਿ ਕੋ ਉਦੋਤ ਆਸਰਜ ਮੈ, ਤਾਮੈ ਤਿਲ ਛਬਿ ਪਰਮਦਭੁਤ ਛਕਿ ਹੈ ॥
ਦੇਖਬੇ ਕਉ ਦਿਸਟਿ ਨ ਸੁਨਬੇ ਕਉ ਸੁਰਤ ਹੈ, ਕਹਿਬੇ ਕਉ ਜਿਹਬਾ ਨ ਗਿਆਨ ਮੈ ਉਕਤਿ ਹੈ ॥
ਸੋਭਾ ਕੋਟਿ ਸੋਭ ਲੁਭਿਤ ਹੋਇ ਲੋਟਪੋਟ, ਜਗਮਗ ਜੋਤਿ ਕੋਟਿ ਕੋਟਿ ਲੈ ਛਿਪਤਿ ਹੈ।
ਅੰਗ ਅੰਗ ਪੇਖ ਮਨ ਮਨਸਾ ਥਕਤ ਭਈ, ਨੇਤ ਨੇਤ ਨਮੋ ਨਮੋ ਅਤਿ ਹੂ ਤੇ ਅਤਿ ਹੈ ॥੧੪੦॥

ਪੰ : ੫੭ ਤੇ ਲੇਖ ਹੈ ਕਿ ਸੁੰਦ੍ਰਤਾ ਦਾ ਸਰੋਤ ਅਕਾਲ ਪੁਰਖ ਆਪਣੇ ਸੂਖਮ ਰੂਪ ਨੂੰ ਸਥੂਲ ਰੂਪ ਵਿਚ ਦ੍ਰਿਸਟੀਗੋਚਰ ਕਰਕੇ ਆਪ ਇਸ ਦੇ ਅੰਦਰ ਵੱਸਦਾ ਹੈ। ਮਹਾਂ ਵਾਕ ਹੈ (ਕੁਦਰਤਿ ਕਰਿ ਕੈ ਵਸਿਆ ਸੋਇ) ਤੇ ਆਪ ਹੀ ਇਸ ਦਾ ਰਸ ਵੀ ਮਾਣਦਾ ਹੈ ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰ॥ ਉਸ ਦੀ ਸੁੰਦਰਤਾ ਕੁਦਰਤ ਨੂੰ ਖੇੜਾ ਪ੍ਰਦਾਨ ਕਰਦੀ ਹੈ, ਜਿਸ ਦੇ ਹਿਰਦੇ ਵਿਚ ਉਸ ਪਰਮ ਸੁੰਦਰਤਾ ਨਾਲ ਪਿਆਰ ਹੈ ਉਹ ਕਾਦਰ ਦੀ ਰਚੀ ਕੁਦਰਤ ਦੇ ਕਣ-ਕਣ ਵਿਚੋਂ ਉਸ ਦੇ ਸੁੰਦਰ ਸਰੂਪ ਨੂੰ ਅਨੁਭਵ ਕਰਕੇ ਆਨੰਦ ਮਾਣਦਾ ਹੈ ਜਿਸ ਨੂੰ ਆਪਣੇ ਅੰਦਰ ਉਸ ਸੁੰਦਰ ਜੋਤਿ ਦਾ ਅਨੁਭਵ ਹੋਵੇ ਉਹ ਹਰ ਵਸਤੂ ਵਿਚੋਂ ਉਸੇ ਜੋਤ ਦੇ ਚਮਤਕਾਰਾਂ ਦੇ ਦਰਸ਼ਨ ਕਰਦਾ ਹੈ। ਸ੍ਰੀ ਗੁਰੂ ਜੀ ਦਾ ਉਪਦੇਸ਼ ਹੈ :

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ ਅੰਗ : ੯੨੨॥

ਸੋ ਪਾਠਕ ਤੇ ਵਿਦਵਾਨੋਂ ਇਸ ਰਹਿਸ ਨੂੰ ਪਛਾਣੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇਵੀ ਦੁਰਗਾ ਦੇ ਰੂਪ ਦਦੀ ਜਾ ਜੋਸ਼ ਦੀ ਜਾਂ ਇਸ ਦੇ ਕਿਰਦਾਰ ਦੀ ਉਪਮਾ ਨਹੀਂ ਕਹਿ ਰਹੇ ਉਹ ਉਸ ਦੇ ਕਰਤਾ ਦੇ ਖੇਲ ਵੇਖ ਵੇਖ ਕੇ ਬਿਸਮਾਦ ਤੇ ਅਸਚਰਜਤਾ ਅਤੇ ਉਸ ਦੇ ਬਲ ਦਾ ਪ੍ਰਗਟਾਵਾ ਕਰ ਰਹੇ ਹਨ ਕਿਉਂਕਿ ਮਹਾਨ ਪਾਵਨ ਬਚਨ ਹੈ : ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ॥
ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕ ਸਬਾਹਿ ॥ ਅੰਗ : ੫੧੪-੧੫॥
ਅੰਗ ੩੯ ਤੇ ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਅਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਬਿਨ ਹਰਿ ਜਾਪਤ ਹੈ ਨਾਹੀ ਹੋਰ ॥੩॥
ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥੪॥ ਅੰਗ : ੧੨੬੫॥

ਇਹ ਹੈ ਪੁਨੀਤ ਰੀਤ ਗੁਰਮਤਿ ਦੀ ਜੋ ਜੀਵਨ ਵਿਚ ਕੁਦਰਤ ਵਿਚ ਸਹਿਜ਼-ਸੁਭਾਅ ਕਰਤੇ ਦੇ ਦਰਸ਼ਨ ਕਰਦੀ ਤੇ ਕਰਵਾਉਂਦੀ ਹੈ। ਅਸੀਂ ਬਹੁਤਾ ਕਰਕੇ ਰਚਨਾ ਵਿਚ ਹੀ ਰਹਿ ਜਾਂਦੇ ਹਾਂ, ਪਰ ਗੁਰਬਾਣੀ ਉਸ ਦੀ ਕੀਤੀ ਰਚਨਾ ਵਿਚੋਂ ਆਮ ਅਤੇ ਨਿੱਤ ਸੰਪਰਕ ਵਿਚ ਆਉਣ ਵਾਲੀਆਂ ਵਸਤਾਂ ☛

[1]ਬਰਖੀਯੰ ਬਾਣੰ ॥ ਬਾਜ ਰਾਜ ਅਰੁ ਗਿਰੇ ਕਿਕਾਣੰ ॥ [2]ਢਹਿ ਢਹਿ ਪਰੇ ਸੁਭਟ ਸਿਰਦਾਰਾ ॥ ਜਨੁ ਕਰ ਕਟੇ ਬਿਰਛ ਸੰਗ ਆਰਾ ॥੫॥੮੨॥ [3]ਜੇ ਜੇ ਸੱਤ੍ਰੁ ਸਾਮੁਹੇ ਭਏ ॥ ਬਹੁਰ ਜੀਅਤ ਗ੍ਰਿਹ ਕੋ ਨਹੀ ਗਏ ॥ [4]ਜਿਹ ਪਰ ਪਰਤ ਭਈ ਤਰਵਾਰਾ ॥ ਇਕਿ ਇਕਿ ਤੇਂ ਭਏ ਦੋ ਦੋ ਚਾਰਾ ॥੬॥੮੩॥ [5]ਭੁਜੰਗ ਪ੍ਰਯਾਤ ਛੰਦ ॥ ਝਿਮੀ ਤੇਜ ਤੇਗੰ ਸੁ ਰੋਸੰ ਪ੍ਰਹਾਰੰ ॥ ਖਿਮੀ ਦਾਮਨੀ ਜਾਣ ਭਾਦੋਂ ਮਝਾਰੰ ॥ [6]ਉਠੇ ਨੱਦ ਨਾਦੰ ਕੜੱਕੇ ਕਮਾਣੰ ॥ ਮਚਯੋ ਲੋਹ ਕ੍ਰੋਹੰ ਅਭੂਤੰ ਭਯਾਣੰ ॥੭॥੮੪॥ [7]ਬਜੇ ਭੇਰ ਭੇਰੀ ਜੁਝਾਰੇ ਝਣੰਕੇ ॥ ਪਰੀ ਕੁਟ ਕੁਟੰ ਲਗੇ ਧੀਰ ਧੱਕੇ ॥ [8]ਚਵੀ ਚਾਵਡੀਯੰ ਨਫੀਰੰ ਰਣੰਕੰ ॥ ਮਨੋ ਬਿਚਰੰ ਬਾਘ ਬੰਕੇ ਬਬੱਕੰ ॥੮॥੮੫॥ [9]ਉਤੇ ਕੋਪੀਯੰ ਸ੍ਰੋਣ ਬਿੰਦੰ ਸੁ ਬੀਰੰ ॥ ਪ੍ਰਹਾਰੇ ਭਲੀ ਭਾਂਤ ਸੋਂ ਆਨ ਤੀਰੰ ॥ [10]ਉਤੇ ਦਉਰ ਦੇਵੀ ਕਰਯੋ ਖੱਗ ਪਾਤੰ ॥ ਗਿਰਿਯੋ ਮੂਰਛਨਾ ਹੁਐ ਭਯੋ ਜਾਨੁ ਘਾਤੰ ॥੯॥੮੬॥ [11]ਛੁਟੀ ਮੂਰਛਨਾਯੰ ਮਹਾਂਬੀਰ ਗੱਜਯੋ ॥ ਘਰੀ ਚਾਰ ਲਉ ਸਾਰ ਸੋ ਸਾਰ ਬੱਜਯੋ ॥ [12]ਲਗੇ ਬਾਣ ਸ੍ਰੋਣੰ ਗਿਰਿਯੋ ਭੂਮਿ ਜੁੱਧੰ ॥ ਉਠੇ ਬੀਰ ਤੇਤੇ ਕੀਏ ਨਾਦ ਕ੍ਰੁੱਧੰ ॥੧੦॥੮੭॥ [13]ਉਠੇ ਬੀਰ ਜੇਤੇ ਤਿਤੇ ਕਾਲ ਕੂਟੇ ॥ ਪਰੇ ਚਰਮ ਬਰਮੰ ਕਹੂੰ ਗਾਤ ਟੂਟੇ ॥ [14]ਜਿਤੀ ਭੂਮ ਮੱਧੰ ਪਰੀ ਸ੍ਰੋਣ ਧਾਰੰ ॥ ਜਗੇ ਸੂਰ ਤੇਤੇ ਕੀਏ ਮਾਰ ਮਾਰੰ ॥੧੧॥੮੮॥ [15]ਪਰੀ ਕੁੱਟ ਕੁਟੰ ਰੁਲੇ ਤੱਛ ਮੁੱਛੰ ॥ ਕਹੂੰ ਮੁੰਡ ਤੁੰਡੰ ਕਹੂੰ ਮਾਸ ਮੁਛੰ ॥ [16]ਭਯੋ ਚਾਰ ਸੈ ਕੋਸ ਲਉ ਬੀਰ ਖੇਤੰ ॥ ਬਿਦਾਰੇ ਪਰੇ ਬੀਰ ਬ੍ਰਿੰਦੰ ਬਿਚੇਤੰ ॥੧੨॥੮੯॥ [17]ਰਸਾਵਲ ਛੰਦ ॥ ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥ [18]ਝੰਡਾ ਗੱਡ ਗਾਢੇ ॥ ਮਚੇ ਰੋਸ ਬਾਢੇ ॥੧੩॥੯੦॥ [19]ਭਰੇ ਬੀਰ ਹਰਖੰ ॥ ਕਰੀ ਬਾਣ ਬਰਖੰ ॥ [20]ਚਵੰ ਚਾਰ ਢੁੱਕੇ ॥ ਪਛੇਆਹੁ ਰੁੱਕੇ ॥੧੪॥੯੧॥ [21]ਪਰੀ ਸਸਤ੍ਰ ਝਾਰੰ ॥ ਚਲੀ ਸ੍ਰੋਣ ਧਾਰੰ ॥ [22]ਉਠੇ ਬੀਰ ਮਾਨੀ ॥ ਧਰੇ ਬਾਨ ਪਾਨੀ ॥੧੫॥੯੨॥ [23]ਮਹਾ ਰੋਸ ਗੱਜੇ ॥ ਤੁਰੀ ਨਾਦ ਬੱਜੇ ॥ [24]ਭਰੇ ਰੋਸ ਭਾਰੀ ॥ ਮਚੇ ਛੱਤ੍ਰਧਾਰੀ ॥੧੬॥੯੩॥ [25]ਹਕੰ ਹਾਕ ਬੱਜੀ ॥ ਫਿਰੇ ਸੈਣ ਭੱਜੀ ॥ [26]ਪਰਯੋ ਲੋਹ ਕ੍ਰੋਹੰ ॥ ਛਕੇ ਸੂਰ ਸੋਹੰ ॥੧੭॥੯੪॥ [27]ਗਿਰੇ ਅੰਗ ਭੰਗੰ ॥ ਦਵੰ ਜਾਨੁ ਦੰਗੰ ॥ [28]ਕੜੰਕਾਰ ਛੁਟੇ ॥ ਝਣੰਕਾਰ ਉਠੇ ॥੧੮॥੯੫॥ [29]ਕਟਾ ਕੱਟ ਬਾਹੈ ॥ ਉਭੈ ਜੀਤ ਚਾਹੈ ॥ [30]ਮਹਾਂ ਮੱਦ ਮਾਤੇ ॥ ਤਪੇ ਤੇਜ ਤਾਤੇ ॥੧੯॥੯੬॥ [31]ਰਸੰ ਰੁਦ੍ਰ ਰਾਚੇ ॥ ਉਭੇ ਜੁੱਧ ਮਾਚੇ ॥ [32]ਕਰੈਂ ਬਾਣ ਅਰਚਾ ॥ ਧਨੁਰ ਬੇਦ

---

☛ ਦੇ ਨਾਲ ਵਸਦਿਆਂ ਕੁਦਰਤ ਵਿਚ ਵਸਦੇ ਕਾਦਰ ਦੀ ਸਿਫਤ-ਸਲਾਹ ਕਰਦੇ-ਕਰਦੇ ਕਾਦਰ ਤੱਕ ਪਹੁੰਚਾ ਦਿੰਦੀ ਹੈ ।

ਆਉ ਇਕ ਹੋਰ ਪੱਖ ਨੂੰ ਵਿਚਾਰਨ ਦਾ ਯਤਨ ਕਰੀਯੇ

ਮਨੁੱਖ ਆਪਣੇ ਰਿਸ਼ਤਿਆਂ ਤੋਂ ਭਲੀ ਪ੍ਰਕਾਰ ਜਾਣੂ ਹੈ, ਜਨਮ ਤੋਂ ਹੀ ਉਹ ਆਪਣੇ ਆਲੇ-ਦੁਆਲੇ ਦੇਖਦਾ ਹੈ । ਅਜੇ ਉਸਦਾ ਪਿਆਰ ਮਾਂ ਦੇ ਥਣਾਂ ਦੇ ਦੁੱਧ ਨਾਲ ਹੀ ਹੁੰਦਾ ਹੈ । ਫਿਰ ਉਸ ਨੂੰ ਆਲੇ-ਦੁਆਲੇ ਦੇ ਹੋਰ ਗਿਆਨ ਦੇ ਨਾਲ ਮਾਤਾ ਤੋਂ ਇਲਾਵਾ, ਪਿਤਾ, ਭਾਈ, ਦਾਦਾ, ਦਾਦੀ, ਨਾਨਾ, ਨਾਨੀ, ਚਾਚਾ, ਚਾਚੀ, ਦੋਸਤ, ਮਿੱਤਰ, ਸੱਸ, ਸਹੁਰਾ, ਸਾਲਾ, ਸਾਲੀ, ਖਸਮ, ਨਿਨਾਣ, ਦਿਉਰ, ਭਰਜਾਈ ਦਾ ਪਤਾ ਲੱਗਣਾ ਸ਼ੁਰੂ ਹੋ ਜਾਂਦਾ ਹੈ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਉਹ ਇਹਨਾਂ ਰਿਸ਼ਤਿਆਂ ਵਿਚ ਹੀ ਉਲਝਕੇ ਰਹਿ ਜਾਂਦਾ ਹੈ, ਗਰਭ ਵਿਚ ਆਪਣਾ ਹੱਥ ਦੇ ਕੇ ਰੱਖਣ ਵਾਲੇ ਨੂੰ ਭੁੱਲ ਜਾਂਦਾ ਹੈ ਜੋ ਸਰਬ (ਅੰਮ ਅਬੇ ਥਾਵਹੁ ਮਿਠੜਾ ਵਾਹਿਗੁਰੂ ਹੈ । ਅਸੀਂ ਇਥੇ ਇਹ ਵੇਖਣਾ ਹੈ ਕਿ ਗੁਰਬਾਣੀ ਦੀ ਸੂਝ-ਭਰੀ ਸੂਖਮ ਨਿਗਾਹ, ਮਾਂ-ਬਾਪ ਤੇ ਭਰਾ ਦੇ ਰਿਸ਼ਤਿਆਂ ਨੂੰ ਕਿਸ ਤਰ੍ਹਾਂ ਦੇਖਦੀ ਹੈ ਤੇ ਅਕਾਲ ਪੁਰਖ ਨਾਲ ਬੜੇ ਸੁੰਦਰ ਢੰਗ ਨਾਲ ਢੁਕਾਉਂਦੀ ਹੈ । ਇਹਨਾਂ ਅਤਿ ਨਿਕਟ ਅਤੇ ਪਵਿੱਤਰ ਖ਼ੂਨ ਦੇ ਰਿਸ਼ਤਿਆਂ ਵਿਚੋਂ ਜਾਨਵਰ-ਪਨ ਨੂੰ ਕੱਢਕੇ ਰੱਦ ਕਰਕੇ ਪਿਆਰ ਦੀ ਸੂਖਮਤਾ ਤੇ ਪਵਿੱਤਰਤਾ ਦੁਆਰਾ ਵਾਹਿਗੁਰੂ ਨਾਲ ਇਸ ਤਰ੍ਹਾਂ ਜੋੜ ਦਿੰਦੀ ਹੈ ਕਿ ਵਾਹਿਗੁਰੂ ਸਾਨੂੰ ਸਾਡਾ ਪਰਿਵਾਰ ਹੀ ਲੱਗਣ ਲੱਗ ਪੈਂਦਾ ਹੈ, ਫਿਰ ਅਸੀਂ ਉਸ ਏਕੰਕਾਰ ਪਰਮ-ਪਿਤਾ ਪ੍ਰਮਾਤਮਾ ਦੇ ਟੱਬਰ ਦੇ ਜੀਅ ਮਹਿਸੂਸ ਕਰਨ ਲੱਗ ਪੈਂਦੇ ਹਾਂ । ਜਨਨੀ ਬੱਚੇ ਨੂੰ ਜਨਮ ਦਿੰਦੀ ਹੈ ਆਪਣੇ ਖ਼ੂਨ ਤੇ ਮਾਸ ਵਿਚੋਂ ਆਪਣੇ ਬੱਚੇ ਨੂੰ ਆਪਣਾ ਰੂਪ ਦੇ ਕੇ ਸਾਕਾਰ ਕਰਦੀ ਹੈ, ਆਪਣੇ ਖ਼ੂਨ ਦਾ ਦੁੱਧ ਪਿਆਕੇ ਉਸ ਨੂੰ ਪਾਲਦੀ ਹੈ । ਪਲ-ਪਲ, ਨਿਮਖ-ਨਿਮਖ ਉਸਦੀ ਰਾਖੀ ਕਰਦੀ ਹੈ, ਉਸ ਨੂੰ ਵੱਡਿਆਂ ਹੁੰਦੇ ਵੇਖ ਕੇ ਪ੍ਰਸੰਨ ਹੁੰਦੀ ਹੈ, ਉਸ ਦੀ ਇਕ-ਇਕ ਕਰਨੀ ਕ੍ਰਿਤ ਅਤੇ ਕਾਮਯਾਬੀ ਨੂੰ ਪਰਖਦੀ ਹੈ । ਬੱਸ, ਇਹੀ ਸਾਰੇ ਵਾਹਿਗੁਰੂ ਦੇ ਗੁਣ ਹਨ । ਮਾਂ ਪੂਜਨੀਕ ਹੈ ਕਿ ਉਹ ਇਕ-ਦੋ ਜਾਂ ਚਾਰ ਬੱਚਿਆਂ ਨੂੰ ਪਾਲਦੀ ਹੈ ਪਰ ਧੰਨ ਹੈ ਅਕਾਲ ਪੁਰਖ ਜੋ ਸਭ ਜੀਆਂ ਜੰਤੂਆਂ ਦੀ ਸਾਸ-ਸਾਸ ਸੰਭਾਲਨਾ ਤੇ ਪ੍ਰਿਤਪਾਲਨਾ ਕਰਦਾ ਹੈ। ਉਸੇ ਤਰ੍ਹਾਂ ਹੀ :

ਪ੍ਰਤਿਪਾਲੈ ਅਪਿਅਉ ਦੇਇ ਕਛੁ ਊਨ ਨ ਹੋਈ ॥ ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥ ਅੰਗ : ੬੭੭॥

ਗੁਰਬਾਣੀ ਵਿਚ ਮਾਤਾ ਦੇ ਸੰਦ੍ਰਭ ਵਿਚ ਅਜਿਹੀਆਂ ਗੱਲਾਂ ਕਹੀਆਂ ਹਨ ਜੋ ਮਾਂ ਦੇ ਸਮ ਰੂਪ ਹਨ ।

ਸੁਤ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥ ਰਾਮਈਆ ਹਉ ਬਾਰਿਕ ਤੇਰਾ ॥
ਕਾਹੇ ਨ ਖੰਡਸ ਅਵਗੁਨ ਮੇਰਾ ॥੧॥ ਰਹਾਉ ॥ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥ ਅੰਗ : ੪੭੮॥ ☛

੧ ਘੋੜੇ ਤੇ ਘੋੜਿਆਂ ਉਪਰਲੇ ਸਵਾਰ ਤੇ ਰਾਜੇ ਤੇ ਉਹਨਾਂ ਦੀਆਂ ਕਾਠੀਆਂ ਸਭ ਹੇਠਾਂ ਡਿੱਗ ਪਏ ।

੨ ਵੱਡੇ-ਵੱਡੇ ਸੂਰਮੇ ਸਰਦਾਰ ਢਹਿ-ਢਹਿ ਕੇ ਹੇਠਾਂ ਆ ਪਏ । ਇਉਂ ਜਾਪਦਾ ਸੀ ਜਾਣੋਂ ਰੁੱਖ ਆਰੇ ਨਾਲ ਕੱਟ ਕੇ ਸੁੱਟ ਦਿੱਤੇ ਹਨ ॥੫॥੮੨॥

੩ ਜਿਹੜੇ-ਜਿਹੜੇ ਵੀ ਵੈਰੀ ਸਾਹਮਣੇ ਆਏ ਉਹ ਮੁੜ ਕੇ ਜਿਊਂਦੇ ਘਰ ਨੂੰ ਨਹੀਂ ਗਏ ।

੪ ਜਿਸ ਦੇ ਉੱਤੇ ਤਲਵਾਰ ਦਾ ਵਾਰ ਹੋ ਗਿਆ । ਇਕ ਤੋਂ ਇਕ, ਦੋ-ਦੋ, ਚਾਰ-ਚਾਰ ਟੋਟੇ ਹੋ ਗਏ ॥੬॥੮੩॥

੫ ਭੁੰਜਗ ਪ੍ਰਯਾਤ ਛੰਦ ॥ ਲਿਸ਼ਕਦੀ ਤੇਜ਼ ਤਲਵਾਰ ਕ੍ਰੋਧ ਨਾਲ ਜਿਸ 'ਤੇ ਮਾਰਦੀ ਹੈ ਇਉਂ ਜਾਪਦੀ ਹੈ ਜਿਵੇਂ ਭਾਦੋਂ ਦੇ ਮਹੀਨੇ ਵਿਚ ਬਿਜਲੀ ਤੇਜ਼ੀ ਨਾਲ ਚਮਕਦੀ ਹੈ ।

੬ ਧੌਂਸਿਆਂ ਦੀ ਆਵਾਜ਼ ਤੇ ਕਮਾਨਾਂ ਦੇ ਕੜਕਾਰੇ ਪੈਂਦੇ ਹਨ। ਕ੍ਰੋਧ ਨਾਲ ਲੋਹੇ ਦਾ ਖੜਾਕ ਮਚ ਗਿਆ ਹੈ ਜੋ ਬੜਾ ਹੀ ਅਸਚਰਜ ਅਤੇ ਭਿਆਨਕ ਹੈ ॥੭॥੮੪॥

੭ ਢੋਲ ਤੇ ਭੇਰੀਆਂ ਵੱਜਦੀਆਂ ਹਨ, ਸ਼ਸਤਰ ਚਮਕਦੇ ਹਨ। ਮਾਰ ਤੇ ਮਾਰ ਪੈ ਰਹੀ ਹੈ, ਧੱਕੇ ਤੇ ਧੱਕਾ ਪੈਂਦਾ ਹੈ ।

੮ ਇੱਲਾਂ ਬੋਲਦੀਆਂ ਹਨ, ਤੂਤੀਆਂ ਵੱਜਦੀਆਂ ਹਨ । ਜਾਣੋ ਵੱਡੇ-ਵੱਡੇ ਸ਼ੇਰ ਬੜ੍ਹਕਦੇ ਫਿਰਦੇ ਹਨ ॥੮॥੮੫॥

੯ ਉਧਰੋਂ ਰਕਤ ਬੀਰਜ ਦੈਂਤ ਸੂਰਮਾ ਕ੍ਰੋਧ ਵਿਚ ਆ ਗਿਆ। ਉਸ ਨੇ ਬੜੀ ਚੰਗੀ ਤਰ੍ਹਾਂ ਤੀਰ ਚਲਾ ਦਿੱਤੇ ਕ੍ਰੋਧ ਕਰਕੇ।

੧੦ ਉਧਰ ਦੇਵੀ ਨੇ ਦੌੜ ਕੇ ਖੰਡਾ ਚਲਾ ਦਿੱਤਾ । ਜਿਸ ਨਾਲ ਦੈਂਤ ਬੇਹੋਸ਼ ਹੋ ਕੇ ਡਿੱਗ ਗਿਆ, ਜੋ ਇਉਂ ਜਾਪਦਾ ਸੀ ਜਿਵੇਂ ਮਰ ਹੀ ਗਿਆ ਹੈ ॥੯॥੮੬॥

੧੧ ਜਿਸ ਵੇਲੇ ਉਸ ਨੂੰ ਹੋਸ਼ ਆਈ ਉੱਠ ਕੇ ਫੇਰ ਗਰਜ ਪਿਆ ਅਤੇ ਚਾਰ ਘੜੀ ਲੋਹੇ ਨਾਲ ਲੋਹਾ ਖੜਕਾਇਆ ।

੧੨ ਤੀਰ ਲੱਗਣ ਨਾਲ ਉਸ ਦੈਂਤ ਦਾ ਲਹੂ ਯੁੱਧ ਭੂਮੀ ਵਿਚ ਡਿਗਿਆ । ਉਸ ਖੂਨ ਤੋਂ ਹੋਰ ਦੈਂਤ ਉੱਠ ਕੇ ਖੜ੍ਹੇ ਹੋ ਗਏ ਤੇ ਕ੍ਰੋਧ ਨਾਲ ਬੁੜ੍ਹਕੇ ॥੧੦॥੮੭॥

੧੩ ਜਿਤਨੇ ਸੂਰਮੇ ਉਸ ਖੂਨ ਤੋਂ ਪੈਦਾ ਹੋ ਕੇ ਉੱਠੇ ਉਤਨੇ ਹੀ ਕਾਲੀ ਨੇ ਮਾਰ ਸੁੱਟੇ । ਉਸ ਵੇਲੇ ਯੁੱਧ ਦੇ ਵਿਚ ਕਿਤੇ ਸੰਜੋਆਂ, ਕਿਤੇ ਢਾਲਾਂ, ਕਿਤੇ ਮੁਰਦਿਆਂ ਦੇ ਧੜ ਪਏ ਸਨ ਟੁੱਟੇ-ਫੁੱਟੇ।

੧੪ ਉਹਨਾਂ ਦੇ ਤਨ ਵਿਚੋਂ ਜਿਤਨੀਆਂ ਖੂਨ ਦੀਆਂ ਧਾਰਾਂ ਡਿੱਗੀਆਂ ਉਤਨੇ ਸੂਰਮੇ ਹੋਰ ਉੱਠ ਕੇ ਖੜ੍ਹੇ ਹੋ ਗਏ ਤੇ ਲੱਗੇ ਮਾਰੋ-ਮਾਰ ਕਰਨ ॥੧੧॥੮੮॥

੧੫ ਮਾਰੋ ਮਾਰ ਪੈ ਗਈ ਤੇ ਵੱਢੇ-ਟੁੱਕੇ ਰੁਲਣ ਲੱਗੇ । ਕਿਸੇ ਦਾ ਸਿਰ ਵੱਢਿਆ ਗਿਆ, ਕਿਸੇ ਦੀ ਚਮੜੀ ਉੱਧੜ ਗਈ।

੧੬ ੪੦੦ ਕੋਹ ਤੱਕ ਰਣ ਖੇਤ ਦਾ ਵਿਸਥਾਰ ਹੋ ਗਿਆ। ਜਿਥੇ ਸੂਰਮੇ ਖੇਤ ਵਿਚ ਦਿਸਦੇ ਸਨ । ਜੋ ਮਾਰੇ ਹੋਏ ਬੇਹੋਸ਼ ਹੋ ਕੇ ਪਏ ਸਨ ॥੧੨॥੮੯॥

੧੭ ਰਸਾਵਲ ਛੰਦ ॥ ਚਾਰੇ ਪਾਸਿਆਂ ਤੋਂ ਆ ਗਏ । ਜੋ ਮਾਰੋ-ਮਾਰ ਬੋਲ ਰਹੇ ਸਨ ਮੁੱਖ ਤੋਂ ।

੧੮ ਹੱਦ ਉੱਪਰ ਝੰਡੇ ਗੱਡ ਦਿੱਤੇ ਹਨ । ਕ੍ਰੋਧ ਨਾਲ ਵਧ ਰਹੇ ਹਨ ॥੧੩॥੯੦॥

੧੯ ਸੂਰਮਿਆਂ ਨੇ ਚਾਅ ਵਿਚ ਆ ਕੇ ਤੀਰਾਂ ਦੀ ਬਾਰਸ਼ ਕਰ ਦਿੱਤੀ ਹੈ ।

੨੦ ਚਾਰੇ ਪਾਸਿਆਂ ਤੋਂ ਅੱਗੇ ਵਧ ਰਹੇ ਹਨ । ਬਹੁਤ ਸਾਰਾ ਦਲ ਪਿੱਛੇ ਰੁਕਿਆ ਹੋਇਆ ਹੈ ॥੧੪॥੯੧॥

੨੧ ਸ਼ਸਤਰਾਂ ਦੀ ਮਾਰ ਪਈ ਤੇ ਲਹੂ ਦੀ ਧਾਰ ਤੁਰ ਪਈ ।

੨੨ ਬੜੇ ਹੰਕਾਰੀ ਸੂਰਮੇ ਉੱਠ ਖਲੋਤੇ ਤੇ ਹੱਥਾਂ ਵਿਚ ਤੀਰ ਕਮਾਨ ਪਕੜ ਲਏ ॥੧੫॥੯੨॥

੨੩ ਸੂਰਮੇ ਬੜੇ ਜੋਸ਼ ਦੇ ਨਾਲ ਗਰਜੇ । ਤੁਰੀਆਂ ਤੇ ਧੌਂਸੇ ਵੱਜੇ ਹਨ ।

੨੪ ਭਾਰੀ ਜੋਸ਼ ਵਿਚ ਆ ਕੇ ਛਤਰਧਾਰੀ ਰਾਜੇ ਜੁਟੇ ਹੋਏ ਹਨ ॥੧੬॥੯੩॥

੨੫ ਲਲਕਾਰੇ ਤੇ ਲਲਕਾਰਾ ਪੈਂਦਾ ਹੈ । ਸੈਨਾ ਭੱਜੀ ਫਿਰਦੀ ਹੈ।

੨੬ ਕ੍ਰੋਧ ਨਾਲ ਲੋਹੇ ਤੇ ਲੋਹਾ ਖੜਕਦਾ ਹੈ । ਆਹਮੋ-ਸਾਹਮਣੇ ਸੂਰਮੇ ਜੁਟੇ ਹੋਏ ਸ਼ੋਭਦੇ ਹਨ ॥੧੭॥੯੪॥

੨੭ ਅੰਗ ਟੁੱਟ ਕੇ ਡਿਗੇ ਹੋਏ ਹਨ ਜਿਵੇਂ ਅੱਗ ਦੇ ਅੰਗਿਆਰ ਦਗਦੇ ਹੋਣ ।

੨੮ ਕੜਾਕੇ ਪੈਣ ਨਾਲ ਚਿਣਕਾਂ ਨਿਕਲਦੀਆ ਹਨ ॥੧੮॥੯੫॥

੨੯ ਕਟਾ ਕੱਟ ਵਾਹੁੰਦੇ ਹਨ ਤੇ ਦੋਵੇਂ ਜਿੱਤ ਚਾਹੁੰਦੇ ਹਨ ।

੩੦ ਸ਼ਰਾਬ ਦੇ ਨਸ਼ੇ ਵਿਚ ਜੋਸ਼ ਨਾਲ ਤਪੇ ਹੋਏ ॥੧੯॥੯੬॥

੩੧ ਰੁਦ੍ਰ ਰਸ ਵਿਚ ਰੱਤੇ ਹੋਏ ਦੁਵੱਲੇ ਹੀ ਯੁੱਧ ਵਿਚ ਮੱਚੇ ਹੋਏ ਹਨ ।

੩੨ ਤੀਰਾਂ ਦੀ ਬੁਛਾੜ ਕਰ ਰਹੇ ਹਨ ਜੋ ਇਉਂ ਜਾਪਦੇ ਹਨ ਜਿਵੇਂ ਬੇਦਾਂ ਦਾ ਪਾਠ ਕਰ ਰਹੇ ਹੋਣ ॥੨੦॥੯੭॥

---

☛ ਪਰ ਸੋਚੋ ਮਾਤਾ ਨੇ ਪ੍ਰਮ ਪਿਤਾ ਦੀ ਕ੍ਰਿਪਾ ਤੋਂ ਬਿਨਾਂ ਬੱਚੇ ਨੂੰ ਜਨਮ ਦਿੱਤਾ ਜਾਂ ਪਰਵਰਿਸ਼ ਕੀਤੀ ? ਨਹੀਂ, ਇਹ ਕੰਮ ਮਾਤਾ ਦੇ ਆਪਣੇ ਵੱਸ ਦਾ ਨਹੀਂ। ਪਿਛਲੇ ਕਰਮ ਦਾ ਸੰਸਕਾਰ ਤੇ ਪ੍ਰਭੂ ਕ੍ਰਿਪਾ ਤੋਂ ਬਿਨਾਂ ਨਾ ਬੱਚਾ ਜਨਮ ਲੈ ਸਕਦਾ ਹੈ ਨਾ ਉਸਦੀ ਪੂਰੀ ਪਰਵਰਿਸ਼ ਹੋ ਸਕਦੀ ਹੈ । ਜੇ ਆਪਣੇ ਵੱਸ ਹੁੰਦੀ ਤਾਂ ਮਾਤਾ ਸੁਲੱਖਣੀ ਬੜੇ ਧਨਾਢ ਘਰ ਦੀ ਨੂੰਹ ਸੀ ਜੋ ਇੱਕ ਬੱਚੇ ਦੇ ਲਈ ਸਿਸਕਦੀ ਤੇ ਤਰਲੇ-ਮੱਛੀ ਹੁੰਦੀ ਪੀਰਾਂ ਫਕੀਰਾਂ ਦੇ ਤਰਲੇ ਨਾ ਲੈਂਦੀ । ਇੱਥੋਂ ਤੱਕ ਕਿ ਸੁਲੱਖਣੀ ਨੇ ਰੋ-ਰੋ ਕੇ ਅੱਖਾਂ ਸੁਜਾਅ ਲਈਆਂ ਤੇ ਦਿਲ ਵਿਚ ਗੋਲ ਚੱਕ੍ਰ ਲਾਉਣ ਲੱਗ ਗਈ ਕਿ ਹੁਣ ਜਿਉਣ ਦੀ ਆਸ ਨਹੀਂ ਰਹੀ । ਉਸਦੀ ਸੁਹੇਲੀ ਗੁਆਂਢਣ ਉਸਨੂੰ ਦਿਲਾਸਾ ਦਿੰਦੀ ਕਿ ਸਤਿਗੁਰ ਜੀ ਕ੍ਰਿਪਾ ਕਰਨਗੇ ਤੈਨੂੰ ਇਕ ਪੁੱਤਰ ਜ਼ਰੂਰ ਬਖਸ਼ ਦੇਣਗੇ । ਜਿਸਦਾ ਨਾਉਂ (ਸੰਤੀ ਸੀ) ਧਰਮ ਭੈਣ ਸੰਤੀ ਤੇ ਮਾਤਾ ਸੁਲਖਣੀ ਦੋਵੇਂ ਜਣੀਆਂ ਸ੍ਰੀ ਅੰਮ੍ਰਿਤਸਰ ਨੂੰ ਚਲੀਆਂ ਗਈਆਂ ਜਿਥੇ ਉਹਨਾਂ ਨੂੰ ਭਾਈ ਗੁਰਦਾਸ ਜੀ ਨਾਲ ਮੇਲ ਹੋ ਗਿਆ ਤੇ ਸੁਲੱਖਣੀ ਆਪਣੇ ਪੁੱਤਰ ਦੀ ਨਾ ਹੋਂਦ ਦਾ ਦੁਖ ਬੜੇ ਦ੍ਰਿਵੀ ਭਾਵਨਾ ਨਾਲ ਭਾਈ ਜੀ ਅੱਗੇ ਪੇਸ਼ ਕੀਤਾ। ਭਾਈ ਸਾਹਿਬ ਨੇ ਸਲਾਹ ਦਿੱਤੀ ਕਿ ਮੀਰੀ-ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਜਾ ਪਉ ਪੁੱਤਰ ਦੀ ਦਾਤ ਮਿਲ ਜਾਏਗੀ । ਸੋ ਸੁਲੱਖਣੀ ਨੇ ਐਸਾ ਹੀ ਕੀਤਾ ਪਰ ਗੁਰੂ ਜੀ ਵੱਲੋਂ ਉੱਤਰ ਵਿਚ ਕਿਹਾ ਗਿਆ ਕਿ ਬੀਬੀ ਤੇਰੇ ਭਾਗਾਂ ਵਿਚ ਪੁੱਤਰ ਦੀ ਦਾਤ ਹੈ ਹੀ ਨਹੀਂ, ਲਿਖੀ ਹੀ ਨਹੀਂ । ਜਿਸ ਉਪ੍ਰੰਤ ਸੁਲੱਖਣੀ ਦੀ ਦਸ਼ਾ ਬਿਆਨ ਕਰਨ ਤੋਂ ਬਾਹਰ ਹੈ ਪਰ ਫੇਰ ਭਾਈ ਗੁਰਦਾਸ ਜੀ ਨੂੰ ਜਾ ਕੇ ਇਹ ਗੱਲ ਦੱਸੀ ਗਈ ਕਿ ਗੁਰੂ ਜੀ ਤਾਂ ਕਹਿੰਦੇ ਹਨ ਕਿ ਪੁੱਤਰ ਤੇਰੇ ਭਾਗਾਂ ਵਿਚ ਹੈ ਹੀ ਨਹੀਂ । ਬਾਬਾ ਗੁਰਦਾਸ ਜੀ ਗੁਰੂ ਘਰ ਦੇ ਪੂਰਨ ਭੇਤੀ ਸਨ ਉਹਨਾਂ ਸੁਲੱਖਣੀ ਨੂੰ ਪੂਰਨ ਟੇਵਾ ਲਾ ਕੇ ਦੱਸ ਦਿੱਤਾ ਕਿ ਬੀਬੀ ! ਸ਼ਰਧਾ ਦੀ ਲੋੜ ਹੈ, ਚਰਨਾਂ ਤੇ ਢਹਿ ਜਾ, ਤੇ ਕਹਿ ਦੇਹ ਕਿ ਦਾਤਾ ਜੇ ਅੱਗੇ ਮੇਰੇ ਭਾਗਾਂ ਵਿਚ ਪੁੱਤਰ ਦੀ ਦਾਤ ਲਿਖਣੋਂ ਰਹਿ ਗਈ ਹੈ ਤਾਂ ਆਹ ਲੌ ਕਾਗਦ ਤੇ ਆਹ ਲੌ ਕਲਮ ਤੇ ਆਹ ਲੌ ਦਵਾਤ ਹੁਣ ਲਿਖ ਦਿਉ । ਇਕ ਪੁੱਤਰ ਬਖਸ਼ ਕੇ ਮੈਨੂੰ ਨਿਪੁੱਤ੍ਰੀ ਨੂੰ ਪੁੱਤਰਾਂ ਵਾਲੀ ਕਰ ਦਿਉ । ਮਾਤਾ ਸੁਲੱਖਣੀ ਨੇ ਐਸਾ ਹੀ ਕੀਤਾ ਕਿ ਮੀਰੀ-ਪੀਰੀ ਦੇ ਮਾਲਿਕ ਉਸਦੇ ਪਿੰਡ ਚੱਬੇ ਪਿੰਡ ਦੇ ਰਾਹ ਘੋੜੇ ਤੇ ਸਵਾਰ ਹੋ ਕੇ ਜਾ ਰਹੇ ਸਨ ਤੇ ਨਾਲ ਪਿੱਛੇ ਕਈ ਸਿੱਖ ਵੀ ਸਨ, ਸੁਲੱਖਣੀ ਉਹਨਾਂ ਦੀ ਉਡੀਕ ਵਿਚ ਸੀ । ਕਾਗਦ-ਕਲਮ ਤੇ ਦਵਾਤ ਹੱਥ ਵਿਚ ਲੈ ਕੇ ਰਸਤੇ ਤੇ ਜਾ ਖੜੀ ਹੋਈ ਤੇ ਸਾਹਿਬਾਂ ਦੇ ਆਉਣ ਤੇ ਅੱਗੇ ਹੋ ਕੇ ਘੋੜੇ ਦੀ ਲਗਾਮ ਜਾ ਫੜੀ ਤੇ ਚਰਨਾਂ ਤੇ ਢਹਿ ਪਈ, ਲਗਾਮ ਛੱਡੀ ਹੀ ਨਾ । ਗੁਰਦੇਵ ਮੇਹਰ ਦੇ ਘਰ ਵਿਚ ਆ ਗਏ, ਕਾਗਦ ਤੇ ਕਲਮ ਫੜ ਲਈ ਦਵਾਤ ਸੁਲੱਖਣੀ ਦੇ ਹੱਥ ਵਿਚ ਸੀ ਕਲਮ ਨੂੰ ਡੋਬ ਦੇ ਕੇ ਹਜ਼ੂਰ ਦੇ ਹੱਥ ਫੜਾ ਦਿੱਤੀ ਸੀ ਜਦੋਂ ਗੁਰੂ ਜੀ ਲਿਖਣ ਲਗੇ ਘੋੜਾ ਹਿੱਲ ਪਿਆ ਤੇ ਏਕੇ ਦਾ ਸਾਤਾ ਬਣ ਗਿਆ । ਜਿਸ ਨੂੰ ਸਤਿਗੁਰਾਂ ਕੱਟਣਾ ਆਪਣੇ ਹੁਕਮ ਨੂੰ ਬਦਲਨਾਂ ਮੁਨਾਸਬ ਨਾ ਸਮਝਕੇ ਸੁਲੱਖਣੀ ਨੂੰ ਸੱਤ ਪੁੱਤਰੀ ਬਣਾ ਦਿੱਤਾ । ਹੁਣ ਸੁਲੱਖਣੀ ਦੀ ਖੁਸ਼ੀ ਤੇ ਸ਼ਰਧਾ ਦਾ ਕੋਈ ਓੜਕ ਨਹੀਂ ਸੀ । ਆਪਣੇ ਸਮੇਂ ਅਨੁਸਾਰ, ਪਲੋਠੀ ਦਾ ਪੁੱਤਰ ਜਨਮਿਆ ਜਿਸਦਾ ਨਾਮ ਲਾਲ ਰਖਿਆ ਗਿਆ । ਲਾਲ ਤੋਂ ੨ ਸਾਲ ਬਾਅਦ ਦੂਸਰੇ ਪੁੱਤਰ ਨੇ ਜਨਮ ਲਿਆ ਜਿਸਦਾ ਨਾਮ ਗੁਲਾਬ ਰਖਿਆ ਗਿਆ ਜਿਉਂ ਸੁਲੱਖਣੀ ਤੇ ਉਸ ਦੇ ਘਰਵਾਲਾ ਭਾਈ ਬਾਨਾ ਜੀ ਨੇ ਸ਼ਰਧਾ ਭਾਵਨੀ ਦੇ ਨਾਲ ਗੁਰੂ ਘਰ ਦੀ ਅਤੁੱਟ ਸੇਵਾ ਕਰਕੇ ਆਪਣੇ ਗੁਰਦੇਵ ਨੂੰ ਰਿਝਾ ਲਿਆ ਤਾਂ ਖੇਤ ਵਿਚੋਂ ਇਕ ਭਾਂਡਾ ਹੱਥ ਲਗਿਆ ਜਿਸ ਵਿਚ ਦਸ ਹਜ਼ਾਰ ਮੋਹਰ ਸੀ ਜਿਸ ਵਿਚੋਂ ਇਕ ਹਜ਼ਾਰ ਗੁਰੂ ਦੇ ਲੰਗਰ ਲਈ ਤੇ ਪੰਜਾਹ ਮੋਹਰਾਂ ਭਾਈ ਗੁਰਦਾਸ ਦੀ ਭੇਟ ਕਰਕੇ ਉਹਨਾਂ ਦੇ ਹਵਾਲੇ ਕੀਤੀਆਂ । ਹੁਣ ਮਾਤਾ ਸੁਲਖਣੀ ਤੇ ਉਹਨਾਂ ਦਾ ਪਤੀ ਭਾਈ ਭਾਨਾ ਜੀ ਗੁਰੂ ਹਰਿ ਗੋਬਿੰਦ ਜੀ ਸਾਹਿਬ ਨੂੰ ਸਾਖਸ਼ਾਤਿ ਅਕਾਲ ਪੁਰਖ ਦਾ ਰੂਪ ਸਮਝਕੇ ਰਾਤ ਦਿਨ ਸੇਵਾ ਵਿਚ ਜੁਟੇ ਰਹਿੰਦੇ। ਜਿੰਨਾਂ ਤੋਂ ਗੁਰਦੇਵ ਅਥਾਹ ਪਰਸੰਨ ਸਨ । ਗੁਲਾਬ ਨੂੰ ਸੱਪ ਡੰਗ ਗਿਆ ਜ਼ਹਰ ਅਸਰ ਕਰ ਗਿਆ ਮੌਤ ਦੀ ਹਾਲਤ ਵਿਚ ਸੀ ਪਰ ਉਹਨਾਂ ਗੁਰੂ ਜੀ ਅੱਗੇ ਅਰਦਾਸਾਂ ਹੀ ਕੀਤੀਆਂ ਕੋਈਆਂ ਹੋਰ ਉਪਾਇ ਨਹੀਂ ਕੀਤਾ । ਉਹਨਾਂ ਦੀ ਸ਼ਰਧਾ ਨੂੰ ਫਲ ਲੱਗਾ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਨੇ ਉਸ ਦੀ ਜ਼ਹਿਰ ਆਪਣੇ ਪੈਰ ਵਿਚ ਤੀਰ ਖੋਭ ਕੇ ਖੂਨ ਬਹਾਕੇ ਗੁਲਾਬ ਦੀ ਜ਼ਹਿਰ ਨਿਚੋੜ ਦਿੱਤੀ ਤੇ ਗੁਲਾਬ ਜੋ ਮੌਤ ਦੇ ਕੁਲਾਵੇ ਵਿਚ ਸੀ ਤਿਆਰ-ਬਰ-ਤਿਆਰ ਹੋ ਗਿਆ। ☛

ਚਰਚਾ ॥੨੦॥੯੭॥ [1]ਮਚੇ ਬੀਰ ਬੀਰੰ ॥ ਉਠੀ ਝਾਰ ਤੀਰੰ ॥ [2]ਗਲੋ ਗੱਡ ਫੋਰੈਂ ॥ ਨਹੀ ਨੈਨ ਮੋਰੈਂ ॥੨੧॥੯੮॥ [3]ਸਮੁਹ ਸਸਤ੍ਰ ਬਰਖੇ ॥ ਮਹਿਖੁਆਸੁ ਕਰਖੇ ॥ [4]ਕਰੈਂ ਤੀਰ ਮਾਰੰ ॥ ਬਹੈਂ ਲੋਹ ਧਾਰੰ ॥੨੨॥੯੯॥ [5]ਨਦੀ ਸ੍ਰੋਣ ਪੂਰੰ ॥ ਫਿਰੀ ਗੈਣ ਹੂਰੰ ॥ [6]ਗਜੈ ਗੈਣ ਕਾਲੀ ॥ ਹਸੀ ਖੱਪਰਾਲੀ ॥੨੩॥੧੦੦॥ [7]ਕਹੂੰ ਬਾਜ ਮਾਰੇ ॥ ਕਹੂੰ ਸੂਰ ਭਾਰੇ ॥ [8]ਕਹੂੰ ਚਰਮ ਟੂਟੇ ॥ ਫਿਰੈ ਗੱਜ ਫੂਟੇ ॥੨੪॥੧੦੧॥ [9]ਕਹੂੰ ਬਰਮ ਬੇਧੇ ॥ ਕਹੂੰ ਚਰਮ ਛੇਦੇ ॥ [10]ਕਹੂੰ ਪੀਲ ਪਰਮੰ ॥ ਕਟੇ ਬਾਜ ਬਰਮੰ ॥੨੫॥੧੦੨॥ [11]ਬਲੀ ਬੇਰ ਰੁੱਝੇ ॥ ਸਮੁਹ ਸਾਰ ਝੁਝੇ ॥ [12]ਲਖੇ ਬੀਰ ਖੇਤੰ ॥ ਨਚੇ ਭੂਤ ਪ੍ਰੇਤੰ ॥੨੬॥੧੦੩॥ [13]ਨਚੇ ਮਾਸਹਾਰੀ ॥ ਹਸੇ ਬਯੋਮ ਚਾਰੀ ॥ [14]ਕਿਲਕ ਕਾਰ ਕੰਕੰ ॥ ਮਚੇ ਬੀਰ ਬੰਕੰ ॥੨੭॥੧੦੪॥ [15]ਛਭੇ ਛਤ੍ਰ ਧਾਰੀ ॥ ਮਹਿਖੁਆਸ ਚਾਰੀ ॥ [16]ਉਠੇ ਛਿੱਛ ਇੱਛੰ ॥ ਚਲੇ ਤੀਰ ਤਿੱਛੰ ॥੨੮॥੧੦੫॥ [17]ਗਣੰ ਗਾਂਧ੍ਰਬੇਯੰ ॥ ਚਰੰ ਚਾਰਣੇਯੰ ॥ [18]ਹਸੇ ਸਿੰਧ ਸਿੱਧੰ ॥ ਮਚੇ ਬੀਰ ਕ੍ਰੱਧੰ ॥੨੯॥੧੦੬॥ [19]ਡਕਾ ਡੱਕ ਡਾਕੈਂ ॥ ਹਕਾ ਹੱਕ ਹਾਕੈਂ ॥ [20]ਭਕਾ ਭੁੰਕ ਭੇਰੀ ॥ ਡਮਕ ਡਾਮ ਡੇਰੀ ॥੩੦॥੧੦੭॥ [21]ਮਹਾਂ ਬੀਰ ਗਾਜੇ ॥ ਨਵੰ ਨਾਦ ਬਾਜੇ ॥ [22]ਧਰਾ ਗੋਮ ਗੱਜੇ[ੳ] ॥ ਦ੍ਰਗਾ ਦੈਤ ਬੱਜੇ ॥੩੧॥੧੦੮॥ [23]ਬਿਜੇ ਛੰਦ ॥ ਜੇਤਕ ਬਾਣ ਚਲੇ ਅਰਿ ਓਰ ਤੇ ਫੂਲ ਕੀ ਮਾਲ ਹੁਐ ਕੰਠ ਬਿਰਾਜੇ ॥ [24]ਦਾਨਵ ਪੁੰਗਵ ਪੇਖ ਅਚੰਭਵ ਛੋਡ ਭਜੇ ਰਣ ਏਕ ਨ ਗਾਜੇ ॥ [25]ਕੁੰਜਰ ਪੁੰਜ ਗਿਰੇ ਤਿਹ ਠਉਰ ਭਰੇ ਸਭ ਸ੍ਰੋਣਤ ਪੈ ਗਨ ਤਾਜੇ ॥ [26]ਜਾਨੁਕ ਨੀਰਧ ਮੱਧਿ ਛਪੇ ਭੂਮਿ ਭੂਧਰ ਕੇ ਭਯ ਤੇ ਨਗ ਭਾਜੇ ॥੩੨॥੧੦੯॥ [27]ਮਨੋਹਰ ਛੰਦ ॥ ਸ੍ਰੀ ਜਗਨਾਥ [ਅ]ਕਮਾਨ ਲੈ ਹਾਥ ਪ੍ਰਮਾਥਿਨ ਸੰਖ ਸੁਜਯੋ ਜਬ ਜੁੱਧੰ ॥ [28]ਗਾਹਤ ਸੈਣ ਸੰਘਾਰਤ ਸੂਰ ਬਬੱਕਤਿ ਸਿੰਘ ਭੂਮਯੋ ਰਣ ਕ੍ਰਧੰ ॥ [29]ਕਉਚਹ ਭੇਦ ਅਭੇਦਿਤ ਅੰਗ ਸੁ ਰੰਗ ਉਤੰਗ ਸੋ ਸੋਭਿਤ ਸੁਧੰ ॥ [30]ਮਾਨੋ ਬਿਸਾਲ ਬੜਵਾਨਲ ਜੁਆਲ ਸਮੁੱਦ੍ਰ ਕੇ ਮੱਧਿ ਬਿਰਾਜਤ ਉੱਧੰ ॥੩੩॥੧੧੦॥ [31]ਬਿਜੈ ਛੰਦ ॥ ਪੂਰ ਰਹੀ ਭਵ ਭੂਰ ਧਨੁਰ ਧੁਨਿ ਧੂਰ ਉਡੀ ਨਭ ਮੰਡਲ ਛਾਯੋ ॥ [32]ਨੂਰ ਭਰੇ ਮੁਖ ਮਾਰ ਗਿਰੇ ਰਣ ਹੂਰਨ ਹੇਰ ਹੀਯੋ ਹੁਲਸਾਯੋ ॥ [33]ਪੂਰਣ ਰੋਸ ਭਰੇ ਅਰ ਤੂਰਣ ਪੂਰਿ ਪਰੇ ਰਣ ਭੂਮਿ ਸੁਹਾਯੋ ॥ [34]ਚੂਰ ਭਏ ਅਰਿ ਰੂਰੇ ਗਿਰੇ ਭਟ ਚੂਰਣ ਜਾਨੁਕ ਬੈਦ ਬਨਾਯੋ ॥੩੪॥੧੧੧॥ ਸੰਗੀਤ ਭੁਜੰਗ ਪ੍ਰਯਾਤ ਛੰਦ[ੲ] ॥ [35]ਕਾਗੜਦੰਗ ਕਾਤੀ ਕਟਾਰੀ ਕੜਾਕੰ ॥ [36]ਤਾਗੜ

ੳ ਫੌਜ ਦਾ ਗੋਲ ਘੇਰਾ ਕਿਲ੍ਹੇ ਵਾਂਗ ਬਣਾਇਆ ਹੋਇਆ ਤੋੜਦੇ ਹਨ, ਜਿਸ ਨੂੰ ਦੁਰਗਾ ਵਿਉ ਵੀ ਕਿਹਾ ਜਾਂਦਾ ਹੈ ।

ਅ ਗਹੁ ਨਾਲ ਤੱਕੋ ਕੀ (ਜਗਨ ਨਾਥ ਸ਼ਬਦ ਦੇਵੀ ਵਾਚ ਹੋ ਸਕਦਾ ਹੈ ? ਨਹੀਂ ! ਜਗਨ ਨਾਥ ਦੇਵੀ ਦੇ ਅੰਦਰ ਬਹਿ ਕੇ ਯੁੱਧ ਕਰ ਰਿਹਾ ਹੈ ।

ੲ ਸੰਗੀਤ ਛੰਦ ਭਾਵ ਜੋ ਵਾਜਿਆਂ ਆਦਿ ਦੇ ਨਾਲ ਮੇਲ ਕੇ ਗਾਏ ਜਾ ਸਕਦੇ ਹੋਣ ਇਹਨਾਂ ਦਾ ਅਰਥ ਤਾਂ ਕੋਈ ਹੁੰਦਾ ਨਹੀਂ ਪਰ ਸੰਗੀਤ ਦੇ ਨਾਲ ਮੇਲ ਕੇ ਤੇ ਧਾਰਨਾ ਪੂਰੀ ਕਰਨ ਲਈ ਹੀ ਲਿਖੇ ਜਾਂਦੇ ਹਨ ।

☛ ਉਪਰੰਤ ਤੀਜਾ ਪੁੱਤਰ ਗੁਰਦਾਸ ਤੇ ਚੌਥਾ ਪੁੱਤਰ ਸੂਰਤੀ ਅਤੇ ਪੰਜਵਾਂ ਮੂਰਤੀ ਜਦੋਂ ਮਾਤਾ ਸੁਲੱਖਣੀ ਪੰਜ ਪੁੱਤਰਾਂ ਦੀ ਮਾਂ ਹੋ ਗਈ ਘਰ ਦੇ ਵਿਚ ਧਨ ਦੀ ਪ੍ਰਵਾਹ ਨਾਂ ਰਹੀ, ਪੱਕੀ ਦੋ ਮੰਜ਼ਲੀ ਬੜੀ ਵੱਡੀ ਹਵੇਲੀ ਬਣ ਗਈ, ਭਰਾਵਾਂ ਨੂੰ ਈਰਖਾ ਦੀ ਅੱਗ ਨੇ ਲਪੇਟ ਵਿਚ ਲੈ ਲੈਣਾ ਕੁਦਰਤੀ ਸੀ । ਭਾਨੇ ਦਾ ਭਰਾ ਰੰਗੀਲਾ ਬੜਾ ਵੱਡਾ ਵੈਲੀ ਸੀ ਤੇ ਸ਼ਰਾਬੀ ਅਤੇਂ ਡਾਕੂਆਂ ਨਾਲ ਉਸ ਦੀ ਮਜਲਸ, ਰਾਤ ਦਾ ਸਮਾਂ ਤੇ ਉਹ ਆਪਣੇ ਸਾਥੀ ਜੋ ਗੋਹਲ ਵੜ ਪਿੰਡ ਦੇ ਰਹਿਣ ਵਾਲੇ ਕਾਲਾ ਤੇ ਕਿੱਕਰ ਸ਼ਰਾਬ ਪੀ ਰਹੇ ਸਨ ਤੇ ਮਸਤੀ ਵਿਚ ਗੱਲਾਂ ਕਰ ਰਹੇ ਸੀ, ਕੁਦਰਤ ਨਾਲ ਭਾਈ ਭਾਨਾ ਤੇ ਲਾਲ ਬਾਹਰ ਖੜੇ ਸੁਣ ਰਹੇ ਸਨ । ਰੰਗੀਲਾ ਬੋਲਿਆ ਭਾਈ ਇਉਂ ਜਾਪਦਾ ਹੈ ਕਿ ਜਿਵੇਂ ਭਾਨੇ ਨੂੰ ਕਿਤੋਂ ਲੁੱਟ ਦਾ ਮਾਲ ਮਿਲ ਗਿਆ ਹੈ, ਲੱਖਾਂ ਵਿਚ ਖੇਡੇ ਨੇ ਇਸ ਸਮੇਂ ਲੱਖਾਂ ਵਿਚ ਮੈਂ ਭਰਜਾਈ ਸੁਲਖਣੀ ਕੋਲ ਲੱਖੀ ਸ਼ਾਹ ਦੇ ਕਰਜ਼ੇ ਦੀ ਗੱਲ ਕੀਤੀ ਉਸ ਮੈਨੂੰ ਲੱਖੀ ਸ਼ਾਹ ਦਾ ਕਰਜ਼ਾ ਮੋੜਨ ਲਈ ੨੦੦ ਰੁਪਿਆ ਦੇ ਕੇ ਕਿਹਾ ਸੀ ਕਿ ਵੀਰ, ਜਾਹ ਉਸ ਦਾ ਕਰਜ਼ਾ ਮੁਕਾ ਲੈ ॥" ਕਿਤਨੀ ਖੁਲੀ ਮਾਇਆ ਹੈ ਉਹਨਾਂ ਕੋਲ ਨਹੀਂ ਤਾਂ ਆਪਣੇ ਪਤੀ ਤੋਂ ਪੁਛੇ ਬਿਨਾਂ ਕਿਹੜੀ ਇਸਤ੍ਰੀ ਹੈ ਜੋ ੨੦੦ ਰੁਪਿਆ ਕਿਸੇ ਨੂੰ ਫੜਾ ਦੇਵੇ । ਕਿੱਕਰ ਨੇ ਕਿਹਾ ਭਾਈ ਐਵੇਂ ਕਿਸੇ ਤੇ ਸ਼ੱਕ ਨਹੀਂ ਕਰੀਦਾ ਸੁਲੱਖਣੀ ਇਕ ਨੇਕ ਇਸਤ੍ਰੀ ਹੈ ਉਸਨੇ ਤੇਰੀ ਦਿਸਾ ਵੇਖਕੇ ਤੇਰੇ ਤੇ ਰਹਿਮ ਕਰਕੇ ਦਿਤੇ ਹੋਣਗੇ, ਤੇਰੇ ਜਿਹੇ ਵੈਲੀ ਜੱਟ ਦੇ ਵੈਲਾਂ ਦਾ ਉਸ ਨੂੰ ਕੀ ਪਤਾ ਜੋ ਗੱਲ ਨੂੰ ਸਮਝਦਾ ਸੀ । ਕਾਲੇ ਨੇ ਪੁੱਛਿਆ ਭਾਈ ਰੰਗੀਲੇ ਤੇਰੇ ਖਿਆਲ ਵਿਚ ਭਾਨੇ ਪਾਸ ਕਿਤਨੇ ਕੁ ਪੈਸੇ ਹੋਣਗੇ ? ਉੱਤਰ ਵਿਚ ਰੰਗੀਲੇ ਨੇ ਕਿਹਾ, ਯਾਰ ਉਥੇ ਕੀ ਅੰਤ ਹੈ ਸੋਨੇ ਦੀਆਂ ਮੋਹਰਾਂ ਤੇ ਚਾਂਦੀ ਦੇ ਰੁਪਿਆਂ ਨਾਲ ਸੰਦੂਕ ਭਰਿਆ ਪਿਆ ਏ । ਰਤਾ ਕੁ ਹਿੰਮਤ ਕਰੋ ਆਪਣੇ ਜੀਵਨ ਦੇ ਚਾਰ ਦਿਨ ਐਸ਼ ਨਾਲ ਲੰਘ ਜਾਣਗੇ । ਪਰ ਕਿੱਕਰ ਉਹਨਾਂ ਦੇ ਇਸ ਮਤੇ ਨਾਲ ਸਹਿਮਤ ਨਹੀਂ ਸੀ ਇੱਕ ਨੇਕ ਪਰਿਵਾਰ ਦਾ ਬੁਰਾ ਸੋਚਣਾ ਉਹ ਨਹੀਂ ਸੀ ਚਾਹੁੰਦਾ। ☛

੧ ਯੋਧੇ ਯੋਧਿਆਂ ਨਾਲ ਜੁਟੇ ਹੋਏ ਹਨ । ਤੀਰਾਂ ਦੀ ਟੁਣਕਾਰ ਵੱਜਦੀ ਹੈ ।

੨ ਦੁਰਗਾ ਦੇ ਘੇਰੇ ਨੂੰ ਤੋੜਦੇ ਹਨ । ਨੇਤਰ ਜ਼ਰਾ ਵੀ ਇਧਰ ਉਧਰ ਨਹੀਂ ਮੋੜਦੇ (ਗੱਤਕੇ ਦੇ ਪੈਂਤੜੇ ਅਨੁਸਾਰ ਇਧਰ-ਉਧਰ ਫਿਰਦੇ ਹਨ, ਅੱਖਾਂ ਵਿਚ ਅੱਖਾਂ ਪੂਰੇ ਧਿਆਨ ਨਾਲ ਗੱਡੀਆਂ ਹਨ) ॥੨੧॥੯੮॥

੩ ਆਹਮੋ-ਸਾਹਮਣੇ ਸ਼ਸਤਰ ਬਰਸਦੇ ਹਨ । ਧਨੁੱਖ ਬਾਣਾਂ ਨੂੰ ਬੜੇ ਜ਼ੋਰ ਨਾਲ ਖਿੱਚਦੇ ਹਨ ਤੇ

੪ ਤੀਰਾਂ ਦੀ ਮਾਰ ਕਰਦੇ ਹਨ । ਲਹੂ ਦੀ ਧਾਰ ਵਹਿ ਰਹੀ ਹੈ ॥੨੨॥੯੯॥

੫ ਖੂਨ ਦੀ ਨਦੀ ਭਰ ਗਈ । ਅਕਾਸ਼ ਵਿਚ ਹੂਰਾਂ ਫਿਰਦੀਆਂ ਹਨ (ਸੂਰਬੀਰਾਂ ਨੂੰ ਵਰਨ ਲਈ) । ਤੇ

੬ ਕਾਲੀ ਅਕਾਸ਼ ਵਿਚ ਗਜਦੀ ਹੈ । ਖੂਨ ਮਾਸ ਖਾਣ ਵਾਲੀਆਂ ਇੱਲਾਂ ਬਿਲਾਵਾਂ ਹੱਸਦੀਆਂ ਹਨ ॥੨੩॥੧੦੦॥

੭ ਕਿਤੇ ਘੋੜੇ ਮਰੇ ਪਏ ਹਨ । ਕਿਤੇ ਭਾਰੇ ਸੂਰਮੇ ਪਏ ਹਨ।

੮ ਕਿਤੇ ਢਾਲਾਂ ਟੁੱਟੀਆਂ ਪਈਆਂ ਹਨ । ਕਿਤੇ ਹਾਥੀ ਜ਼ਖਮੀ ਹੋਏ ਫਿਰਦੇ ਹਨ ॥੨੪॥੧੦੧॥

੯ ਕਿਤੇ ਸੰਜੋਆਂ ਬਿੰਨ੍ਹੀਆਂ ਪਈਆਂ ਹਨ । ਕਿਤੇ ਢਾਲਾਂ ਵਿਚ ਛੇਕ ਹੋਏ ਪਏ ਹਨ ।

੧੦ ਕਿਤੇ ਭਾਰੀ ਹਾਥੀ ਡਿਗੇ ਹੋਏ ਹਨ । ਕਿਤੇ ਘੋੜੇ ਤੇ ਕੱਟੇ ਹੋਏ ਸੰਜੋਅ ਰੁਲਦੇ ਹਨ ਘੋੜਿਆਂ ਦੇ ਕਵਚ ਸਮੇਤ ॥੨੫॥੧੦੨॥

੧੧ ਯੋਧੇ ਵੈਰ ਲੈਣ ਤੇ ਰੁੱਝੇ ਹੋਏ ਹਨ । ਸਾਰੇ ਹੀ ਲੋਹੇ ਦੇ ਸ਼ਸਤਰ ਦੀ ਪ੍ਰਕਿਰਿਆ ਵਿਚ ਜੁਟੇ ਹੋਏ ਹਨ ।

੧੨ ਯੁੱਧ ਦਾ ਮੈਦਾਨ ਵੇਖ ਕੇ ਭੂਤ-ਪ੍ਰੇਤ ਨੱਚਦੇ ਹਨ ॥੨੬॥੧੦੩॥

੧੩ ਮਾਸਾਹਾਰੀ ਨੱਚਦੇ ਹਨ ਤੇ ਅਕਾਸ਼ ਚਾਰੀ ਇੱਲਾਂ, ਗਿੱਧ ਆਦਿ ਹੱਸਦੇ ਹਨ ।

੧੪ ਕਾਂ, ਕਾਂ-ਕਾਂ ਕਰਕੇ ਬੋਲਦੇ ਹਨ ਤੇ ਬੰਕੇ ਸੂਰਮੇ ਯੁੱਧ ਦੇ ਵਿਚ ਜੁਟੇ ਹੋਏ ਹਨ ॥੨੭॥੧੦੪॥

੧੫ ਛਤ੍ਰਧਾਰੀ ਰਾਜੇ ਖੁੱਭੇ ਹੋਏ ਹਨ ਜੋ ਕ੍ਰੋਧ ਨਾਲ ਮਾਰ ਕਰ ਰਹੇ ਹਨ ।

੧੬ ਬੜੀ ਤੀਬਰ ਇੱਛਾ ਦੇ ਨਾਲ ਤਿੱਖੇ ਤੀਰ ਚਲਾ ਰਹੇ ਹਨ ॥੨੮॥੧੦੫॥

੧੭ ਸ਼ਿਵ ਜੀ ਦੇ ਗਣ, ਤੇ ਦੇਵਤਿਆਂ ਦੇ ਰਾਗੀ ਭੱਟ ਤੇ

੧੮ ਸਾਧੂ ਤੇ ਸਿੱਧ ਲੋਕ ਦੈਂਤਾਂ ਨੂੰ ਮਾਰਦੇ ਵੇਖ ਕੇ ਹੱਸਦੇ ਹਨ। ਸੂਰਮੇ ਕ੍ਰੋਧ ਨਾਲ ਜੁਟੇ ਹੋਏ ਹਨ ॥੨੯॥੧੦੬॥

੧੯ ਡਾਕਣੀਆਂ ਡਕਾਰ ਮਾਰਦੀਆਂ ਹਨ । ਯੋਧੇ ਲਲਕਾਰੇ ਮਾਰਦੇ ਹਨ ।

੨੦ ਭਕਾ ਭੂੰਕ ਭੇਰੀਆਂ ਵੱਜਦੀਆਂ ਹਨ । ਡਮਕ ਡਮਕ-ਡਾਮ ਡਮਰੂ ਵੱਜਦੇ ਹਨ ॥੩੦॥੧੦੭॥

੨੧ ਮਹਾਨ ਯੋਧੇ ਗੱਜਦੇ ਹਨ । ਨਵੇਂ ਨਗਾਰੇ ਵੱਜਦੇ ਹਨ ।

੨੨ ਧਰਤੀ 'ਤੇ ਗੋਮੁੱਖ (ਰਣ ਸਿੰਙੇ) ਗੱਜ ਪਾਉਂਦੇ ਹਨ । ਦੁਰਗਾ ਤੇ ਦੈਂਤ ਟਕਰਾ ਰਹੇ ਹਨ ॥੩੧॥੧੦੮॥

੨੩ ਬਿਜੈ ਛੰਦ ॥ ਜਿਤਨੇ ਵੀ ਤੀਰ ਵੈਰੀ ਵੱਲੋਂ ਆਏ ਉਹ ਸਭ ਫੁੱਲਾਂ ਦੀ ਮਾਲਾ ਹੋ ਕੇ ਮਾਤਾ ਦੇ ਗਲੇ ਵਿਚ ਜਾ ਪਏ।

੨੪ ਦੈਂਤਾਂ ਦੀ ਸੈਨਾ ਵੇਖ ਕੇ ਹੈਰਾਨ ਹੋ ਕੇ ਰਣਖੇਤ ਨੂੰ ਛੱਡ ਕੇ ਤੁਰ ਪਏ ਇਕ ਵੀ ਨਾ ਠਹਿਰ ਸਕਿਆ ।

੨੫ ਹਾਥੀਆਂ ਦੇ ਝੁੰਡ ਉਸ ਥਾਂ 'ਤੇ ਡਿੱਗ ਪਏ ਅਤੇ ਉਹ ਲਹੂ ਨਾਲ ਲੱਥ-ਪੱਥ ਹੋਏ ਪਏ ਹਨ ਸੁੰਦਰ ਅਰਬੀ ਘੋੜੇ।

੨੬ ਜਾਣੋ ਕਿ ਪਾਣੀ ਦੇ ਸਮੁੰਦਰ ਵਿਚ ਜਾ ਕੇ ਪਹਾੜ ਇੰਦਰ ਦੇ ਭੈ ਤੋਂ ਭੱਜ ਕੇ ਲੁਕ ਗਏ ਹਨ, ਵੱਡੇ-ਵੱਡੇ ਭਾਰੀ ॥੩੨॥੧੦੯॥

੨੭ ਮਨੋਹਰ ਛੰਦ ॥ ਦੇਵੀ ਦੇ ਵਜੂਦ ਵਿਚ ਜਗਤ ਦੇ ਨਾਥ ਨੇ ਹੱਥ ਵਿਚ ਕਮਾਨ ਲੈ ਕੇ, ਪ੍ਰਿਥਮ ਸੰਖ ਵਜਾ ਕੇ ਯੁੱਧ ਆਰੰਭ ਕਰ ਦਿੱਤਾ ।

੨੮ ਸੈਨਾ ਨੂੰ ਦਰੜਦੀ ਹੋਈ, ਸੂਰਮਿਆਂ ਨੂੰ ਮਾਰਦੀ ਹੋਈ ਸ਼ੇਰ ਬੜ੍ਹਕਦਾ ਹੋਇਆ ਰਣ ਦੇ ਵਿਚ ਕ੍ਰੋਧ ਨਾਲ ਘੁੰਮਿਆ ।

੨੯ ਪਹਿਨੇ ਹੋਏ ਸੰਜੋਅ ਭੰਨ ਕੇ ਅੰਗਾਂ ਵਿਚੋਂ ਰੰਗਦਾਰ ਲਹੂ ਉਛਲ ਕੇ ਸ਼ੋਭਦਾ ਹੈ ।

੩੦ ਵਿਸ਼ਾਲ ਸਮੁੰਦਰ ਦੇ ਵਿਚ ਅੱਗ ਦੀ ਲਾਟ ਵਾਂਗ ਪ੍ਰਤੀਤ ਹੁੰਦਾ ਦਿਸਦਾ ਹੈ ॥੩੩॥੧੧੦॥

੩੧ ਬਿਜੈ ਛੰਦ ॥ ਧਨੁੱਖਾਂ ਦੀ ਆਵਾਜ਼ ਸਾਰੇ (ਪੁਰ) ਸੁਣਾਈ ਦੇ ਰਹੀ ਹੈ ਤੇ ਪੈਰਾਂ ਨਾਲ ਧੂੜ ਨੇ ਉੱਡ ਕੇ ਸਾਰੇ ਅਕਾਸ਼ ਨੂੰ ਢੱਕ ਲਿਆ ਹੈ । ਪੂਰਨ ਛਾ ਗਈ ਹੈ ।

੩੨ ਬੜੇ ਸੁੰਦਰ ਨੂਰ ਭਰਪੂਰ ਚਿਹਰੇ ਮਿੱਟੀ ਧੂੜ ਨਾਲ ਭਰੇ ਹੋਏ ਮਰ ਕੇ ਡਿਗੇ ਪਏ ਹਨ ਰਣ ਦੇ ਵਿਚ, ਜਿਨ੍ਹਾਂ ਨੂੰ ਵੇਖ ਕੇ ਹੂਰਾਂ ਦੇ ਹਿਰਦੇ ਵਿਚ ਹੁਲਾਸ ਆ ਗਿਆ ਹੈ ।

੩੩ ਪੂਰੇ ਜੋਸ਼ ਨਾਲ ਭਰੇ ਵੈਰੀ ਨਾਲ ਲੜ ਕੇ ਮਰਨ ਵਾਲਿਆਂ ਨੂੰ ਛੇਤੀ ਪੂਰ ਭਰ ਕੇ ਧਰਤੀ ਨੂੰ ਸ਼ੋਭਾ ਦੇ ਰਹੇ ਹਨ ।

੩੪ ਜੋ ਚੂਰ ਹੋ ਕੇ ਹੇਠਾਂ ਡਿੱਗੇ ਪਏ ਸਨ ਜੋ ਇਉਂ ਜਾਪਦੇ ਸਨ ਜਿਵੇਂ ਵੈਦ ਨੇ ਚੂਰਨ ਬਣਾਇਆ ਹੈ । ਜੋ ਹੁਣ ਰਣ ਭੂਮੀ ਦੀ ਸ਼ੋਭਾ ਬਣੇ ਹੋਏ ਸਨ ॥੩੪॥੧੧੧॥

੩੫ ਸੰਗੀਤ ਭੁਜੰਗ ਪ੍ਰਯਾਤ ਛੰਦ ॥ ਭਾਵ ਛੁਰੀਆਂ ਤੇ ਕਟਾਰੀਆਂ ਕੜਕਦੀਆਂ ਹਨ, ਕਾੜ-ਕਾੜ ਕਰਕੇ ।

੩੬ ਤਾਗੜ ਦੰਗ—

---

☛ ਕਾਲੇ ਨੇ ਤੇ, ਰੰਗੀਲੇ ਨੇ ਮੱਸਿਆ ਵਾਲੇ ਦਿਨ ਰਾਤ ਨੂੰ ਦਸ ਪੰਦਰਾਂ ਆਦਮੀ ਨਾਲ ਲੈ ਕੇ ਡਾਕਾ ਮਾਰਨ ਤੇ ਭਾਨੇ ਦੇ ਪਰਿਵਾਰ ਨੂੰ ਖਤਮ ਕਰਕੇ ਧਨ ਲੁੱਟਣ ਦਾ ਪ੍ਰੋਗਰਾਮ ਬਣਾ ਲਿਆ । ਭਾਨੇ ਨੇ ਇਸ ਖਤਰੇ ਦਾ ਭੈ ਸਤਿਗੁਰਾਂ ਪਾਸ ਜਾਕੇ ਕੀਤਾ ਗੁਰਦੇਵ ਨੇ ਕਿਹਾ ਤੁਸੀਂ ਅਚਿੰਤ ਰਹੋ ਤੁਹਾਨੂੰ ਮਾਰਨ ਵਾਲਾ ਤੁਹਾਡੇ ਮਾਰਨ ਤੋਂ ਪਹਿਲਾਂ ਆਪੇ ਮਰ ਜਾਏਗਾ ਸੋ ਐਸਾ ਹੀ ਹੋਇਆ, ਮੱਸਿਆ ਵਾਲੇ ਦਿਨ ਕੁਝ ਬੰਦੇ ਲੈ ਕੇ ਰੰਗੀਲਾ ਤੇ ਕਾਲਾ ਹੋਰ ਬੰਦਿਆਂ ਦੇ ਨਾਲ ਅੱਧੀ ਰਾਤ ਇਕੱਠੇ ਹੋ ਕੇ ਚਲੇ ਗਏ ਤੇ ਰੰਗੀਲੇ ਨੇ ਡਾਕੂਆਂ ਦਾ ਕਤਲ ਦਾ ਭੈ ਦੇ ਕੇ ਭਾਨੇ ਨੂੰ ਆਵਾਜ਼ ਦੇ ਕੇ ਕੁੰਡਾ ਖੋਲਣ ਲਈ ਕਿਹਾ । ਅੱਗੋਂ ਭਾਨੇ ਨੇ ਇਨਕਾਰ ਕਰ ਦਿੱਤਾ ਤੇ ਰੰਗੀਲੇ ਨੇ ਕਿਹਾ ਡਾਕੂ ਆ ਗਏ ਨੇ ਮੈਂ ਤੁਹਾਡੇ ਭਲੇ ਦੀ ਗੱਲ ਕਰ ਰਿਹਾ ਹਾਂ । ਪੰਜ ਹਜ਼ਾਰ ਰੁਪਿਆ ਦੇ ਕੇ ਉਹਨਾਂ ਨੂੰ ਵਾਪਸ ਮੋੜ ਦਿੰਦੇ ਹਾਂ ਨਹੀਂ ਤਾਂ ਖੂਨ ਤੇ ਕਤਲ ਦਾ ਖਤਰਾ ਹੈ । ਪਰ ਭਾਈ ਭਾਨੇ ਤੋਂ ਕੀ ਭੁੱਲਿਆ ਹੋਇਆ ਸੀ, ਉਸ ਨੂੰ ਸਤਿਗੁਰਾਂ ਦੇ ਬਚਨ ਤੇ ਪੂਰਨ ਭਰੋਸਾ ਸੀ, ਉਸ ਦਾ ਟਕੇ ਵਰਗਾ ਉੱਤਰ ਸੁਣਕੇ ਰੰਗੀ ਆਪਣੀ ਪਾਰਟੀ ਨੂੰ ਹੱਲਾ ਬੋਲਣ ਲਈ ਕਹਿਣ ਲਈ ਗਿਆ। ਅੱਗੇ ਕਿੱਕਰ ਨੇ ਇਹ ਕਾਰਵਾਈ ਨਜਾਇਜ਼ ਜਾਣਕੇ ਆਪਣੀ ਪਾਰਟੀ ਲੈ ਕੇ ਕਾਲੇ ਤੇ ਹਮਲਾ ਆ ਕੀਤਾ ਅਤੇ ਕਾਲੇ ਨੂੰ ਕਤਲ ਕਰ ਦਿੱਤਾ। ਰੰਗੀਲੇ ਨੇ ਭੱਜਣ ਦਾ ਯਤਨ ਕਰਿਆ ਪਰ ਉਹ ਵੀ ਕਿੱਕਰ ਦੇ ਹੱਥੋਂ ਬਚ ਨਾ ਸਕਿਆ ਦੋਵੇਂ ਮਾਰੇ ਗਏ ਬਾਕੀ ਦੇ ਬੰਦੇ ਜਾਨਾਂ ਬਚਾ ਕੇ ਦੌੜ ਗਏ। ਭਾਈ ਭਾਨਾਂ ਵਾਲ-ਵਾਲ ਬਚ ਗਿਆ । ਸਵੇਰ ਹੁੰਦਿਆਂ ਹੀ ਇਹ ਪਰਿਵਾਰ ਸ੍ਰੀ ਅੰਮ੍ਰਿਤਸਰ ਹਜ਼ੂਰ ਦੇ ਚਰਨਾਂ ਤੇ ਜਾ ਕੇ ਸ਼ੁਕ੍ਰਾਨੇ ਵਜੋਂ ਢਹਿ ਪਿਆ ਤੇ ਗੁਰਦੇਵ ਨੇ ਇਹਨਾਂ ਨੂੰ ਮੰਜੀ ਬਖਸ਼ਕੇ ਪ੍ਰਚਾਰ ਦੀ ਡਿਊਟੀ ਲਾ ਦਿੱਤੀ ਤੇ ਕਿਹਾ ਸੀ । ਪੁੱਤਰੀ ਤੁਸੀਂ ਸੇਵਾ ਵਿਤ ਤੋਂ ਬਾਹਰੀ ਕਰਦੇ ਹੋ ਹੁਣ ਤੁਸੀਂ ਅਜੇਹੀ ਪਦਵੀ ਤੇ ਪਹੁੰਚ ਗਏ, ਜਦੋਂ ਅਸੀਂ ਤੁਹਾਡੇ ਜਿੰਮੇ ਇਕ ਸਦੀਵੀ ਸੇਵਾ ਲਾ ਰਹੇ ਹਾਂ । ਤੁਹਾਡੀ ਸੇਵਾ ਘਾਲ ਥਾਇ ਪਈ ਮੰਜੀ ਬਖਸ਼ਦੇ ਹਾਂ। ਤੁਸੀਂ ਆਪਣੇ ਘਰ ਵਿਚ ਧਰਮ ਸਾਲ ਕਾਇਮ ਕਰੋ ਜਦੋਂ ਗੁਰਬਾਣੀ ਗੁਰੂ ਮਿਸਨ ਦਾ ਪ੍ਰਚਾਰ ਕਰੋ ਜਿਹੜਾ ਝੜਾਵਾ ਆਵੇ ਗੁਰੂ ਘਰ ਪੁਜਦਾ ਕਰੋਂਦਿਆਂ ਕਰੋ । ਉਹਨਾਂ ਵਾਪਸ ਥੱਲੇ ਆਕੇ ਵੇਖਿਆ ਇਲਾਕੇ ਦੇ ਹਜ਼ਾਰਹਾਂ ਬੰਦੇ ਇਹਨਾਂ ਦੇ ਸਵਾਗਤ ਤੇ ਸ਼ਤਿਕਾਰ ਲਈ ਖੜੇ ਸਨ । ਡਾਕੂਆਂ ਦੀ ਘਟਨਾ ਨੇ ਜੰਗਲ ਦੀ ਅੱਗ ਵਾਂਗ ਸ਼ੌਹਰਤ ਕਰ ਦਿੱਤੀ ਮਾਤਾ ਸੁਲਖਣੀ ਤੇ ਬਾਈ ਭਾਨੇ ਦੇ ਦਰਸ਼ਨ ਕਰਨ ਲਈ ਆਏ ਸਨ, ਜਿਸ ਤੇ ਗੁਰੂ ਦੀ ਕ੍ਰਿਪਾ ਹੋ ਜਾਵੇ ਜਗਤ ਸਾਰਾ ਉਸ ਦਾ ਦਾਸ ਹੋ ਜਾਂਦਾ ਹੈ ਸਤਿਗੁਰਾਂ ਦੇ ਵਰਦਾਨ ਸਦਕਾ ਕੋਈ ਡਾਕੂ ਉਹਨਾਂ ਤੱਕ ਨਾ ਪੁੱਜ ਸਕਿਆ ਤੇ ਇਸ ਦੰਪਤੀ ਦਾ ਹੌਸਲਾ ਸਿਖਰਾਂ ਤੱਕ ਪਹੁੰਚਣ ਲੱਗਾ । ਘਰੋ ਘਰੀ ਲੰਗਰ ਪਕਣ ਲੱਗ ਗਏ । ਧਰਮਸਾਲ ਦੀ ਕ੍ਰਿਪਾ ਵਿਚ ਸੰਗਤਾਂ ਜੁਟ ਗਈਆਂ ਅਤੇ ਘਰ ਦੇ ਨਾਲ ਹੀ ਚੌਧਰੀ ਹਰੀ ਦੇ ਆਵੇ ਤੋਂ ਇੱਟਾਂ ਆ ਗਈਆਂ, ਪੰਜ-ਸੱਤ ਦਿਨਾਂ ਵਿਚ ਹੀ ਧਰਮਸ਼ਾਲਾ ਤਿਆਰ ਹੋ ਗਈ । ਜਿਥੇ ਗੁਰਦੇਵ ਨੇ ਮਾਤਾ ਸੁਲੱਖਣੀ ਨੂੰ ਸੱਤਾਂ ਪੁੱਤਰਾਂ ਦੀ ਦਾਤ ਦਿੱਤੀ ਸੀ ਉਥੇ ਇਕ ਸੁੰਦਰ ਗੁਰਦੁਆਰਾ ਬਣ ਗਿਆ ਹੋਇਆ ਹੈ ਜੋ ਪਿੰਡ ਸੰਘਰਾਣੇ ਵਿਚ ਹੈ । ਜਿਸ ਦਾ ਨਾਮ ਸੰਘਰਾਣਾ ਸਾਹਿਬ ਹੈ । ਅੰਮ੍ਰਿਤਸਰ ਤੋਂ ਬਾਹਰਵਾਰ ਤਰਨਤਾਰਨ ਰੋਡ ਤੇ ਮੀਰੀ ਪੀਰੀ ਦੇ ਦਾਤੇ ਦੀ ਯਾਦ ਵਿਚ ਹਰ ਸਾਲ ਮੇਲਾ ਲਗਦਾ ਹੈ । ਹਰ ਐਤਵਾਰ ਨੂੰ ਬੜਾ ਦੀਵਾਨ ਸਜਦਾ ਭਾਈ ਗੁਰਦਾਸ ਜੀ ਪ੍ਰਚਾਰ ਵਿਚ ਸਹਾਇਤਾ ਲਈ ਪੁੱਜਦੇ ਹਜਾਰਾਂ ਦੀ ਗਿਣਤੀ ਵਿਣ ਸੰਗਤਾਂ ਪੁੱਜਦੀਆਂ । ਹੁਣ ਉਹ ਮਾਤਾ ਸੁਲੱਖਣੀ ਜੋ ਇਕ ਪੁੱਤਰ ਨੂੰ ਤਰਸਦੀ ਸੀ ਉਹ ਸੱਤ ਪੁੱਤਰਾਂ ਦੀ ਮਾਂ ਹੈ । ੧) ਲਾਲ ਤੇ ੨) ਗੁਲਾਬ ੩) ਗੁਰਦਾਸ ੪) ਸੂਰਤੀ ੫) ਮੂਰਤੀ ੬) ਤਾਰਾ ੭) ਸੁਭਾਗ । ਜਿਹੜਾ ਦੰਪਤੀ ਜੋੜਾ ੧ ਇਕ ਪੁੱਤਰ ਲਈ ਦੇਵੀ ਦੇਵਤੇ ਸਾਂਈ ਫਕੀਰ ਅਨੇਕਾਂ ਅੱਗੇ ਨੱਕ ਰਗੜ ਕੇ ਨਿਰਾਸ਼ ਹੋ ਚੁੱਕਾ ਸੀ ☛

[੧]ਦੰਗ ਤੀਰੰ ਤੁਪੱਕੰ ਤੜਾਕੰ ॥ [੨]ਝਾਗੜਦੰਗ ਨਾਗੜਦੰਗ ਬਾਗੜਦੰਗ ਬਾਜੇ ॥
[੩]ਗਾਗੜਦੰਗ ਗਾਜੀ ਮਹਾਂ ਗਜ ਗਾਜੇ ॥੩੫॥੧੧੨॥ [੪]ਸਾਗੜਦੰਗ ਸੂਰੰ
ਕਾਗੜਦੰਗ ਕੋਪੰ ॥ [੫]ਪਾਗੜਦੰਗ ਪਰਮੰ ਰਣੰ ਪਾਵ ਰੋਪੰ ॥ [੬]ਸਾਗੜਦੰਗ ਸਸਤ੍ਰੰ
ਝਾਗੜਦੰਗ ਝਾਰੈਂ ॥ [੭]ਬਾਗੜਦੰਗ ਬੀਰੰ ਡਾਗੜਦੰਗ ਡਕਾਰੈਂ ॥੩੬॥੧੧੩॥
[੮]ਚਾਗੜਦੰਗ ਚਉਪੇ ਬਾਗੜਦੰਗ ਬੀਰੰ ॥ [੯]ਮਾਗੜਦੰਗ ਮਾਰੇ ਤਨੰ ਤਿੱਛ ਤੀਰੰ ॥
[੧੦]ਗਾਗੜਦੰਗ ਗੱਜੇ ਸੁ ਬੱਜੇ ਗਹੀਰੈਂ ॥ [੧੧]ਕਾਗੜਦੰਗ ਕਵੀਯਾਨ ਕੱਥੇ
ਕਥੀਰੈ ॥੩੭॥੧੧੪॥ [੧੨]ਦਾਗੜਦੰਗ ਦਾਨੋ ਭਾਗੜਾਦੰਗ ਭਾਜੇ ॥ [੧੩]ਗਾਗੜਦੰਗ
ਗਾਜੀ ਜਾਗੜਦੰਗ ਗਾਜੇ ॥ [੧੪]ਛਾਗੜਦੰਗ ਛਉਹੀ ਛੁਟੇ ਪ੍ਰੇ ਛੜਾਕੇ ॥
[੧੫]ਤਾਗੜਦੰਗ ਤੀਰੰ ਤੁਪਕੰ ਤੜਾਕੇ ॥੩੮॥੧੧੫॥ [੧੬]ਗਾਗੜਦੰਗ ਗੋਮਾਯ ਗੱਜੇ
ਗਹੀਰੰ ॥ [੧੭]ਸਾਗੜਦੰਗ ਸੰਖੰ ਨਾਗੜਦੰਗ ਨਫੀਰੰ ॥ [੧੮]ਬਾਗੜਦੰਗ ਬਾਜੇ ਬਜੇ
ਬੀਰ ਖੇਤੰ ॥ [੧੯]ਨਾਗੜਦੰਗ ਨਾਚੇ ਸੁ ਭੂਤੰ ਪਰੇਤੰ ॥੩੯॥੧੧੬॥ [੨੦]ਤਾਗੜਦੰਗ
ਤੀਰੰ ਬਾਗੜਦੰਗ ਬਾਣੰ ॥ [੨੧]ਕਾਗੜਦੰਗ ਕਾਤੀ ਕਟਾਰੀ ਕ੍ਰਿਪਾਣੰ ॥
[੨੨]ਨਾਗੜਦੰਗ ਨਾਦੰ ਬਾਗੜਦੰਗ ਬਾਜੇ ॥ [੨੩]ਸਾਗੜਦੰਗ ਸੂਰੰ ਰਾਗੜਦੰਗ
ਰਾਜੇ ॥੪੦॥੧੧੭॥ [੨੪]ਸਾਗੜਦੰਗ ਸੰਖੰ ਨਾਗੜਦੰਗ ਨਫੀਰੰ ॥ [੨੫]ਗਾਗੜਦੰਗ
ਗੋਮਾਯ ਗੱਜੇ ਗਹੀਰੰ ॥ [੨੬]ਨਾਗੜਦੰਗ ਨਗਾਰੇ ਬਾਗੜਦੰਗ ਬਾਜੇ ॥ [੨੭]ਜਾਗੜਦੰਗ
ਜੋਧਾ ਗਾਗੜਦੰਗ ਗਾਜੇ ॥੪੧॥੧੧੮॥ [੨੮]ਨਰਾਜ ਛੰਦ ॥ ਜਿਤੇਕ ਰੂਪ ਧਾਰੀਯੰ ॥
[੨੯]ਤਿਤੇਕ ਦੇਬਿ ਮਾਰੀਯੰ ॥ [੩੦]ਜਿਤੇਕ ਰੂਪ ਧਾਰਹੀਂ ॥ [੩੧]ਤਿਤਿਓ ਦੁਗਾ
ਸੰਘਾਰਹੀਂ ॥੪੨॥੧੧੯॥ [੩੨]ਜਿਤੇਕ ਸਸਤ੍ਰ ਵਾ ਝਰੇ ॥ [੩੩]ਪ੍ਰਵਾਹ ਸ੍ਰੋਨ ਕੇ ਪਰੇ ॥
[੩੪]ਜਿਤੀ ਕਿ ਬਿੰਦੁਕਾ ਗਿਰੈਂ ॥ [੩੫]ਸੁ ਪਾਨ ਕਾਲਕਾ ਕਰੈਂ ॥੪੩॥੧੨੦॥ [੩੬]ਰਸਾਵਲ
ਛੰਦ ॥ ਹੂਓ ਸ੍ਰੋਣ ਹੀਨੰ ॥ [੩੭]ਭਯੋ ਅੰਗ ਛੀਨੰ ॥ [੩੮]ਗਿਰਿਯੋ ਅੰਤ ਝੂਮੰ ॥
[੩੯]ਮਨੋ ਮੇਘ ਭੂਮੰ ॥੪੪॥੧੨੧॥ [੪੦]ਸਬੈ ਦੇਵ ਹਰਖੇ ॥ [੪੧]ਸੁਮਨ ਧਾਰ ਬਰਖੇ ॥
[੪੨]ਰਕਤ ਬਿੰਦ ਮਾਰੇ ॥ [੪੩]ਸਬੈ ਸੰਤ ਉਬਾਰੇ ॥੪੫॥੧੨੨॥

ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਰਕਤਬੀਰਜ ਬਧਹ ਚਤੁਰਥ ਧਿਆਯ ਸੰਪੂਰਣ ਮਸਤੁ ਸੁਭ ਮਸਤੁ ॥੪॥ ਅਫਜੂ ॥

[੪੪]ਅਥ ਨਿਸੁੰਭ ਜੁੱਧ ਕਥਨੰ ॥ ਦੋਹਰਾ ॥ [੪੫]ਸੁੰਭ ਨਿਸੁੰਭ ਸੁਣ੍ਯੋ ਜਬੈ
ਰਕਤਬੀਰਜ ਕੋ ਨਾਸ ॥ ਆਪ ਚੜਤ ਭੇ ਜੋਰ ਰਲ ਸਜੇ ਪਰਸ ਅਰ

---

☛ ਉਹ ਗੁਰੂ ਕਰਤਾਰ ਦੀ ਕ੍ਰਿਪਾ ਨਾਲ ਅੱਜ ਆਪ ਗੁਰੂ ਘਰ ਦਾ ਢੰਡੋਰਚੀ ਸੀ । ਕਦੇ ਉਹ ਆਪ ਥਾਂ-ਥਾਂ ਨੱਕ ਰਗੜਦਾ ਸੀ ਅੱਜ ਉਸ ਦੇ ਘਰ ਸਵਾਲੀਆਂ ਦੀ ਭੀੜ ਦਿਸਦੀ ਸੀ । ਲੇਖ ਦੇ ਕੇਂਦਰੀ ਭਾਵ--ਇਸਤ੍ਰੀ-ਪੁਰਸ਼, ਪੁੱਤਰ ਆਪਣੀ ਮਰਜ਼ੀ ਨਾਲ ਹਾਸਲ ਨਹੀਂ ਕਰ ਸਕਦੇ ਬਿਨਾਂ ਗੁਰੂ ਕਰਤਾਰ ਦੀ ਮੇਹਰ ਤੋਂ । ਪਰ ਫੇਰ ਵੀ ਮਾਤਾ ਪਿਤਾ ਪਿਆਰ ਤੇ ਸਤਿਕਾਰ ਦੇ ਪਾਤਰ ਹਨ । ਇਸੇ ਤਰ੍ਹਾਂ ਭਾਵੇਂ ਦੁਰਗਾ ਨੇ ਪ੍ਰਮ ਪਿਤਾ ਦੀ ਆਗਿਆ ਤੇ ਸ਼ਕਤੀ ਨਾਲ ਇਹ ਇਤਨਾ ਵੱਡਾ ਉਪਕਾਰ ਦਾ ਕੰਮ ਕੀਤਾ ਹੈ, ਜਿਸ ਤੇ ਪਰਮ ਪਿਤਾ ਦਾ ਮੇਹਰ ਹੋ ਜਾਵੇ ਉਸ ਦਾ ਸਤਿਕਾਰ ਕਰਨਾ ਹੀ ਬਣਦਾ ਹੈ । ਦੂਜੀ ਗੱਲ ਇਹ ਕਿ ਜਿਸ ਦੀ ਪਿੱਠ ਤੇ ਉਸ ਪਰਵਰਦਗਾਰ ਦਾ ਹੱਥ ਟਿਕ ਜਾਵੇ ਉਹ ਅਵੱਸ਼ ਹੀ ਜਿੱਤਦਾ ਹੈ ਹਾਰ ਉਸ ਦੇ ਨੇੜੇ ਨਹੀਂ ਢੁਕਦੀ ॥ ਮਹਾਂਵਾਕ ਹੈ :

ਪਉੜੀ ॥
ਨਿਤ ਜਪੀਐ ਸਾਸਿ ਗਿਰਾਸਿ ਨਉ ਪਰਵਦਗਾਰ ਦਾ ॥
ਜਿਸ ਨੋ ਕਰੇ ਰਹੰਮ ਤਿਸੁ ਨਾ ਵਿਸਾਰਦਾ ॥
ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥
ਸਭ ਕਿਛੁ ਜਾਣੈ ਜਾਣੁ ਬੁਧਿ ਵੀਚਾਰਦਾ ॥
ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥
ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ ॥
ਜਿਸ ਦੈ ਹੋਵੈ ਵਲਿ ਸੁ ਕਦੇ ਨਾ ਹਾਰਦਾ ॥
ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ॥੪॥ ਮ: ੫॥

੧ ਤੀਰ ਚੱਲਦੇ ਹਨ ਤੇ ਬੰਦੂਕਾਂ ਦੇ ਤੜਾਕੇ ਪੈਂਦੇ ਹਨ ।
੨ ਨਾਗੜ ਦੰਗ (ਨਗਾਰੇ ਤੇ) ਝਾਗੜ ਦੰਗ (ਚੋਟਾਂ) ਪੈਂਦੀਆਂ ਹਨ ਤਾਂ ਬਾਗੜ ਦੰਗ (ਨਗਾਰੇ) ਵੱਜਦੇ ਹਨ ।
੩ ਗਾਗੜ ਦੰਗ ਗਾਜੀ (ਸੂਰਮੇ) ਮਹਾਂ ਜ਼ੋਰ ਸ਼ੋਰ ਨਾਲ ਗੱਜਦੇ ਹਨ ॥੩੫॥੧੧੨॥
੪ ਸਾਗੜ ਦੰਗ ਸੂਰੰ (ਸੂਰਮੇ) ਕਾਗੜ ਦੰਗ ਕੋਪੰ (ਸੂਰਮੇ ਕ੍ਰੋਧ) ਨਾਲ ਭਰ ਗਏ ਹਨ ਅਤੇ ਉਹਨਾਂ ਨੇ ਯੁੱਧ ਵਿਚ
੫ ਬੜੇ ਜ਼ੋਰ ਦੇ ਨਾਲ ਪੈਰ ਜਮਾ ਲਏ ਹਨ ਅਤੇ ਵੈਰੀ
੬ ਸ਼ਸਤਰ ਝਾੜਦੇ ਹਨ ਅਤੇ ਮਾਸਹਾਰੀ ਭੂਤ-ਪ੍ਰੇਤ ਡਾਕਣੀਆਂ ਆਦਿ ਮਾਸ ਖਾ-ਖਾ ਕੇ
੭ ਡਕਾਰ ਮਾਰਦੇ ਹਨ ॥੩੬॥੧੧੩॥
੮ ਚਾਗੜ ਦੰਗ ਚਉਪੇ (ਸੂਰਮੇ ਚੌਕਸ) ਹੋ ਕੇ ਜ਼ੋਰ
੯ ਦੇ ਨਾਲ ਤਿੱਖੇ ਤੀਰ ਵੈਰੀ ਨੂੰ ਮਾਰਦੇ ਹਨ ।
੧੦ ਟੋਲੇ ਇਕੱਠੇ ਹੋ ਕੇ ਗੱਜਦੇ ਹਨ ਤੇ ਰੂਬਰੂ ਹੋ ਕੇ ਵੱਜਦੇ ਹਨ ਜਿਨ੍ਹਾਂ ਨੂੰ
੧੧ ਕਵੀਆਂ ਨੇ ਕਵਿਤਾਵਾਂ ਵਿਚ ਗਾ ਕੇ ਕਥਨ ਕੀਤਾ ਹੈ ॥੩੭॥੧੧੪॥
੧੨ ਦੈਂਤ ਭੱਜ ਤੁਰੇ ਹਨ ।
੧੩ ਤੇ ਸੂਰਮੇ ਗੱਜ ਰਹੇ ਹਨ ।
੧੪ ਛਵੀਆਂ ਤੇ ਛੁਰਿਆਂ ਦੀਆਂ ਆਵਾਜ਼ਾਂ ਦੇ ਛੜਾਕੇ ਪੈਂਦੇ ਹਨ ਤੇ
੧੫ ਤੀਰ ਧਨੁੱਖ ਤੇ ਬੰਦੂਕਾਂ ਦੇ ਤੜਾਕੇ ਵੱਜਦੇ ਹਨ ॥੩੮॥੧੧੫॥
੧੬ ਰਣ ਸਿੰਙੇ ਤੇ ਫੌਜਾਂ ਗੱਜਦੀਆਂ ਹਨ ।
੧੭ ਸੰਖ ਤੇ ਨਫੀਰੀਆਂ ਵੱਜਦੀਆਂ ਹਨ ।
੧੮ ਵਾਜੇ ਵੱਜੇ ਤੇ ਸੂਰਮੇ ਖੇਤ ਵਿਚ ਪੁੱਜ ਗਏ ।
੧੯ ਤੇ ਭੂਤ ਪ੍ਰੇਤ ਨੱਚਣ ਲੱਗ ਪਏ ॥੩੯॥੧੧੬॥
੨੦ ਤੀਰ ਕਮਾਨਾਂ ਚੋਂ ਨਿਕਲ ਕੇ ਚੱਲਦੇ ਹਨ ਤੇ
੨੧ ਕਟਾਰੀਆਂ ਤੇ ਕ੍ਰਿਪਾਨਾਂ ਚੱਲਦੀਆਂ ਹਨ ।
੨੨ ਧੌਂਸਿਆਂ ਦੇ ਵੱਜਣ ਦੀਆਂ ਆਵਾਜ਼ਾਂ ਆ ਰਹੀਆਂ ਹਨ ਤੇ ਸੂਰਮੇ
੨੩ ਆਪਣੀ ਥਾਂ ਤੇ ਆਪਣੇ ਪੈਂਤੜੇ ਤੇ ਡਟੇ ਹੋਏ ਹਨ ॥੪੦॥੧੧੭॥
੨੪ ਸੰਖ ਤੇ ਨਫੀਰੀਆਂ
੨੫ ਰਣ ਸਿੰਙੇ ਤੂਤੀਆਂ ਤੇ
੨੬ ਨਗਾਰੇ ਵੱਜਦੇ ਹਨ ।
੨੭ ਯੋਧੇ ਗੱਜਦੇ ਹਨ ॥੪੧॥੧੧੮॥
੨੮ ਨਰਾਜ ਛੰਦ ॥ ਦੈਂਤ ਜਿਤਨੇ ਵੀ ਹੋਰ ਰੂਪ ਧਾਰਦੇ ਹਨ।
੨੯ ਉਤਨੇ ਹੀ ਦੇਵੀ ਨੇ ਮਾਰ ਦਿੱਤੇ ਹਨ ।
੩੦ ਜਿਤਨੇ ਵੀ ਹੋਰ ਰੂਪ ਧਾਰਨ ਕੀਤੇ ਉਹਨਾਂ ਨੂੰ ਵੀ
੩੧ ਦੇਵੀ ਮਾਰ ਦੇਵੇਗੀ ॥੪੨॥੧੧੯॥
੩੨ ਜਿਤਨੇ ਵੀ ਸ਼ਸਤਰ ਚਲਦੇ ਹਨ
੩੩ ਉਤਨਾ ਹੀ ਖੂਨ ਦਾ ਹੜ੍ਹ ਚਲਦਾ ਹੈ ।
੩੪ ਜਿਤਨੀਆਂ ਲਹੂ ਦੀਆਂ ਬੂੰਦਾਂ ਧਰਤੀ 'ਤੇ ਡਿੱਗਦੀਆਂ ਹਨ
੩੫ ਉਤਨੀਆਂ ਨੂੰ ਹੀ ਕਾਲਕਾ ਪੀਂਦੀ ਜਾਂਦੀ ਹੈ ॥੪੩॥੧੨੦॥
੩੬ ਰਸਾਵਲ ਛੰਦ ॥ ਅੰਤ ਰਕਤ ਬੀਰਜ ਦਾ ਲਹੂ ਮੁੱਕ ਗਿਆ ।
੩੭ ਅੰਗ ਕਮਜ਼ੋਰ ਹੋ ਗਏ, ਖੁਸ਼ਕ ਹੋ ਕੇ
੩੮ ਅੰਤ ਨੂੰ ਘੁੰਮ ਕੇ ਡਿੱਗ ਪਿਆ ਧਰਤੀ 'ਤੇ ।
੩੯ ਜਾਣੋ ਬੱਦਲ ਧਰਤੀ 'ਤੇ ਡਿੱਗ ਪਿਆ ਹੈ ॥੪੪॥੧੨੧॥
੪੦ ਸਾਰੇ ਦੇਵਤਿਆਂ ਨੂੰ ਬੜੀ ਖੁਸ਼ੀ ਹੋਈ (ਰਕਤ ਬੀਰਜ ਦੇ ਮਰਨ ਦੀ) ।
੪੧ ਤੇ ਫੁੱਲਾਂ ਦੀ ਬਾਰਸ਼ ਹੋ ਗਈ ।
੪੨ ਰਕਤ ਬੀਰਜ ਮਾਰਿਆ ਗਿਆ ।
੪੩ ਸਾਰੇ ਸੰਤ ਬਚਾ ਲਏ ਦੇਵੀ ਨੇ ਉਸ ਨੂੰ ਮਾਰ ਕੇ ॥੪੫॥੧੨੨॥

ਸ੍ਰੀ ਬਚਿਤ੍ਰ ਨਾਟਕ ਚੰਡੀ ਚਰਿਤ੍ਰ ਰਕਤ ਬੀਰਜ ਦੀ ਮੌਤ ਚੌਥਾ ਧਿਆਇ ਪੂਰਾ ਹੋ ਗਿਆ ਸ਼ੁਭ ਸਮੇਂ ॥ ਅੱਗੇ ਚੱਲਦਾ ਹੈ ।

੪੪ ਹੁਣ ਅੱਗੇ ਸੁੰਭ ਤੇ ਉਸ ਦਾ ਛੋਟਾ ਭਾਈ ਨਿਸੁੰਭ ਦੀ ਕਥਾ ਚੱਲਦੀ ਹੈ ।
੪੫ ਦੋਹਰਾ ॥ ਜਦੋਂ ਸੁੰਭ ਤੇ ਨਿਸੁੰਭ ਨੇ ਰਕਤ ਬੀਰਜ ਦੀ ਮੌਤ ਸੁਣੀ ਤਾਂ ਉਹ ਦੋਨੋਂ ਭਾਈ ਆਪ ਯੁੱਧ ਲਈ ਚੜ੍ਹ ਪਏ ਰਲ ਕੇ ਦਲ ਇਕੱਠਾ ਕਰਕੇ । ਕੁਹਾੜੇ ਫਾਹੀਆਂ ਸਜਾ ਲਈਆਂ ॥੧॥੧੨੩॥

ਪਾਂਸਿ ॥੧॥੧੨੩॥ ਭੁਜੰਗ ਪ੍ਰਯਾਤ ਛੰਦ ॥ [੧]ਚੜ੍ਹੇ ਸੁੰਭ ਨੈਸੁੰਭ ਸੂਰਾ ਅਪਾਰੰ ॥ ਉਠੇ ਨੱਦ ਨਾਦੰ ਸੁ ਧਉਸਾ ਧੁਕਾਰੰ ॥ [੨]ਭਈ ਅਸਟ ਸੈ ਕੋਸ ਲਉ ਛੱਤ੍ਰ ਛਾਯੰ ॥ ਭਜੇ ਚੰਦ [ੳ]ਸੂਰੰ ਡਰਿਯੋ ਦੇਵਰਾਯੰ ॥੨॥੧੨੪॥ [੩]ਭਕਾ ਭੁੰਕ ਭੇਰੀ ਢਕਾ ਢੁੰਕ ਢੋਲੰ ॥ ਫਟੀ ਨਖ ਸਿੰਘੰ ਮੁਖੰ ਡੱਢ[ਅ] ਕੋਲੰ ॥ [੪]ਡਮਾ ਡੰਮਿ ਡਉਰੂ ਡਕਾ ਡੁੰਕ ਡੰਕੰ ॥ ਰੜੇ ਗ੍ਰਿੱਧ ਬ੍ਰਿਧੰ ਕਿੱਲਕਾਰ ਕੰਕੰ ॥੩॥੧੨੫॥ [੫]ਖੁਰੰ ਖੇਹ ਉੱਠੀ ਰਹਿਯੋ ਗੈਨ ਪੂਰੰ ॥ ਦਲੇ ਸਿੰਧ ਬਿੱਧੰ ਭਏ ਪੱਬ ਚੂਰੰ ॥ [੬]ਸੁਣੇ ਸੋਰ ਕਾਲੀ ਗਹੈ ਸਸਤ੍ਰ ਪਾਣੰ ॥ ਕਿੱਲਕਾਰ ਜੇਮੀ ਹਨੇ ਜੰਗ ਜੁਆਣੰ ॥੪॥੧੨੬॥ ਰਸਾਵਲ ਛੰਦ ॥ [੭]ਗਜੇ ਬੀਰ ਗਾਜੀ ॥ ਤੁਰੇ ਤੁੰਦ ਤਾਜੀ ॥ [੮]ਮਹਿਖੁਆਸ ਕਰਖੇ ॥ ਸਰੰ ਧਾਰ ਬਰਖੇ ॥੫॥੧੨੭॥ [੯]ਇਤੈ ਸਿੰਘੁ ਗਜਯੋ ॥ ਮਹਾ ਸੰਖ ਬਜਯੋ ॥ [੧੦]ਰਹਯੋ ਨਾਦ ਪੂਰੰ ॥ ਛੁਹੀ ਗੈਣਿ ਧੂਰੰ ॥੬॥੧੨੮॥ [੧੧]ਸਬੈ ਸਸਤ੍ਰ ਸਾਜੇ ॥ ਘਣੰ ਜੇਮ ਗਾਜੇ ॥ [੧੨]ਚਲੇ ਤੇਜ ਤੈ ਕੈ ॥ ਅਨੰਤ ਸਸਤ੍ਰ ਲੈ ਕੈ ॥੭॥੧੨੯॥ [੧੩]ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥ [੧੪]ਅਨੰਤ ਸਸਤ੍ਰ ਬੱਜੇ ॥ ਮਹਾਂ ਬੀਰ ਗੱਜੇ ॥੮॥੧੩੦॥ [੧੫]ਮੁਖੰ ਨੈਣ ਰਕਤੰ ॥ ਧਰੇ ਪਾਣ ਸਕਤੰ ॥ [੧੬]ਕੀਏ ਕ੍ਰੋਧ ਉੱਠੇ ॥ ਸਰੰ ਬ੍ਰਿਸਟਿ ਬੁੱਠੇ ॥੯॥੧੩੧॥ [੧੭]ਕਿਤੇ ਦੁਸਟ ਕੂਟੇ ॥ ਅਨੰਤਾਸਤ੍ਰ ਛੂਟੇ ॥ [੧੮]ਕਰੀ ਬਾਣ ਬਰਖੰ ॥ ਭਰੀ ਦੇਬਿ ਹਰਖੰ ॥੧੦॥੧੩੨॥ [੧੯]ਬੇਲੀ ਬਿੰਦ੍ਰਮ ਛੰਦ ॥ ਕਹ ਕਹ ਸੁ ਕੂਕਤ ਕੰਕੀਅੰ ॥ ਬਹਿ ਬਹਤ ਬੀਰ ਸੁ ਬੰਕੀਅੰ ॥ [੨੦]ਲਹ ਲਹਤ ਬਾਣਿ ਕ੍ਰਿਪਾਣਯੰ ॥ ਗਹ ਗਹਤ ਪ੍ਰੇਤ ਮਸਾਣਯੰ ॥੧੧॥੧੩੩॥ [੨੧]ਡਹ ਡਹਤ ਡਵਰ ਡਮੰਕਯੰ ॥ ਲਹ ਲਹਤ ਤੇਗ ਤ੍ਰਮੰਕਯੰ ॥ [੨੨]ਧ੍ਰਮਧ੍ਰਮਤ ਸਾਂਗ ਧਮੰਕਯੰ ॥ ਬਬਕੰਤ ਬੀਰ ਸੁ ਬੰਕਯੰ ॥੧੨॥੧੩੪॥ [੨੩]ਛੁਟਕੰਤ ਬਾਣ ਕਮਾਣਯੰ ॥ ਹਹਰੰਤ ਖੇਤ ਖਤ੍ਰਾਣਯੰ ॥ [੨੪]ਡਹਕੰਤ ਡਾਮਰ ਡੰਕਣੀ ॥ ਕਹ ਕਹਕ ਕੂਕਤ ਜੁੱਗਣੀ ॥੧੩॥੧੩੫॥ [੨੫]ਉਫਟੰਤ ਸ੍ਰੋਣਤ ਛਿੱਛਯੰ ॥ ਬਰਖੰਤ ਸਾਇਕ ਤਿੱਛਯੰ ॥ [੨੬]ਬਬਕੰਤ ਬੀਰ ਅਨੇਕਯੰ ॥ ਫਿਕਰੰਤ ਸਿਆਰ ਬਸੇਖਯੰ ॥੧੪॥੧੩੬॥ [੨੭]ਹਰਖੰਤ ਸ੍ਰੋਣਤ ਰੰਗਣੀ ॥ ਬਿਹਰੰਤ ਦੇਬਿ ਅਭੰਗਣੀ ॥ [੨੮]ਬਬਕੰਤ ਕੇਹਰ ਡੋਲਹੀਂ ॥ ਰਣ ਰੰਗ ਅਭੰਗ ਕਲੋਲਹੀਂ ॥੧੫॥੧੩੭॥ [੨੯]ਢਮ ਢਮਤ ਢੋਲ ਢਮੱਕਯੰ ॥ ਧਮ ਧਮਤ ਸਾਂਗ ਧ੍ਰਮਕਯੰ ॥ [੩੦]ਬਹ ਬਹਤ ਕ੍ਰੁਧ ਕ੍ਰਿਪਾਣਯੰ ॥ ਜੁੱਝੰਤ ਜੋਧ ਜੁਆਣਯੰ ॥੧੬॥੧੩੮॥ ਦੋਹਰਾ ॥ [੩੧]ਭਜੀ ਚਮੂੰ ਸਬ

---

ੳ ਇਥੇ ਇਹ ਨਹੀਂ ਮੰਨ ਲੈਣਾ ਕਿ ਸੂਰਜ, ਚੰਦ ਵੀ ਭੱਜ ਕੇ ਕੈਲਾਸ਼ ਪਰਬਤ ਹੀ ਚਲੇ ਗਏ । ਇਸ ਦਾ ਭਾਵ ਇਹ ਹੈ ਕਿ ਜਿੱਥੇ ਅੱਠ ਸੌ ਕੋਸ ਦੇ ਵਿਚ ਚਾਨਣੀਆਂ ਤਣ ਜਾਣ ਉੱਥੇ ਸੂਰਜ, ਚੰਦ ਦੀ ਲੋਅ ਧਰਤੀ 'ਤੇ ਕਿਵੇਂ ਪੈ ਸਕਦੀ ਹੈ, ਜਿਸ ਲਈ ਉਥੋਂ ਤਾਂ ਇਕ ਕਿਸਮ ਦੇ ਚੰਦ, ਸੂਰਜ ਅਲੋਪ ਹੀ ਹੋ ਗਏ ।

ਅ ਧਰਤੀ ਇਉਂ ਪੁੱਟ ਸੁੱਟੀ ਜਿਵੇਂ ਸੂਰ ਦੇ ਮੂੰਹ ਦੇ ਉੱਤੇ ਇਕ ਹੱਡੀ ਹੁੰਦੀ ਹੈ । ਸੂਰ ਉਸ ਦੇ ਨਾਲ ਚਿੱਕੜ ਦੀ ਗੰਦਗੀ ਫੋਲਦਾ ਹੈ ਜਿਸ ਨੂੰ ਹੁੱਡ ਕਹਿੰਦੇ ਹਨ ।

੧ ਸੁੰਭ ਤੇ ਨਿਸੁੰਭ ਬੇਅੰਤ ਸੂਰਮਿਆਂ ਨੇ ਚੜ੍ਹਾਈ ਕਰ ਦਿੱਤੀ, ਬੇਅੰਤ ਸੂਰਮਿਆਂ ਨੂੰ ਨਾਲ ਲੈ ਕੇ। ਬੜੀਆਂ ਉੱਚੀਆ ਆਵਾਜ਼ਾਂ ਰਣਿ ਸਿੰਘਿਆਂ ਤੇ ਧੌਂਸਿਆਂ ਦੀ ਨਿਕਲੀਆਂ।

੨ ਅੱਠ ਸੌ ਕੋਹ ਦੇ ਵਿਚ ਤੰਬੂ, ਚਾਨਣੀਆਂ ਤਣ ਗਈਆਂ ਜਿਨ੍ਹਾਂ ਨੂੰ ਤੱਕ ਕੇ ਚੰਦ ਸੂਰਜ ਵੀ ਭੱਜ ਗਏ ਤੇ ਦੇਵਤਿਆਂ ਦਾ ਰਾਜਾ ਇੰਦਰ ਵੀ ਡਰ ਗਿਆ ॥੨॥੧੨੪॥

੩ ਭੱਕ-ਭੱਕ ਕਰਕੇ ਭੇਰੀਆਂ ਵੱਜਦੀਆਂ ਹਨ ਤੇ ਢਕਾ ਢੁੱਕ ਢੋਲ ਵੱਜਦੇ ਹਨ। ਸ਼ੇਰ ਦੇ ਨਹੁੰਆਂ ਨਾਲ ਧਰਤੀ ਫਟ ਗਈ ਹੈ ਅਤੇ ਮੁੱਖ ਤੋਂ ਢਡਿਆਉਂਦੀ ਹੈ।

੪ ਡਮਾ ਡੰਮ ਡਮਰੂ ਵੱਜਦਾ ਹੈ ਜਦੋਂ ਉਸ ਉੱਪਰ ਡਗਾ ਪੈਂਦਾ ਹੈ। ਬੜੀਆਂ ਗਿੱਧਾਂ ਤੇ ਇੱਲਾਂ ਬੋਲਦੀਆਂ ਹਨ ਤੇ ਕਾਂ ਕਿਲਕਾਂ ਮਾਰਦੇ ਹਨ ॥੩॥੧੨੫॥

੫ ਘੋੜਿਆਂ ਦੇ ਖੁਰਾਂ ਤੇ ਪੈਰਾਂ ਨਾਲ ਮਿੱਟੀ ਉੱਡੀ ਜਿਸ ਨੇ ਅਕਾਸ਼ ਢੱਕ ਲਿਆ ਅਤੇ ਛੋਟੇ-ਮੋਟੇ ਪਹਾੜ ਪੱਬਾਂ ਨਾਲ ਚੂਰਨ ਹੋ ਗਏ।

੬ ਜਦੋਂ ਇਹ ਸ਼ੋਰ ਕਾਲੀ ਨੇ ਸੁਣਿਆ ਤਾਂ ਉਸ ਨੇ ਆਪਣੇ ਹੱਥਾਂ ਵਿਚ ਸ਼ਸਤਰ ਫੜ ਲਏ। ਕਿਲਕਾਰ ਮਾਰੀ ਜੰਗ ਵਿਚ ਜੁਆਨਾਂ ਨੂੰ ਮਾਰਨ ਤੇ ਖਾਣ ਨੂੰ ਜਾ ਪਈ ॥੪॥੧੨੬॥

੭ ਰਸਾਵਲ ਛੰਦ ॥ ਸੂਰਮੇ ਬੀਰ ਗੱਜਦੇ ਹਨ। ਘੋੜਿਆਂ ਦੀ ਕਾਂਗ ਤੁਰਕੀ ਘੋੜੇ ਤੇਜ਼ੀ ਨਾਲ ਚੱਲ ਪਏ ਹਨ।

੮ ਸੂਰਮਿਆ ਨੇ ਤੀਰ ਕਮਾਨ ਤੇ ਰੱਖ ਕੇ ਖਿੱਚੇ ਤੇ ਮੁਹਲੇ ਧਾਰ ਬਾਰਸ਼ ਕਰ ਦਿੱਤੀ ॥੫॥੧੨੭॥

੯ ਇਧਰੋਂ ਵੀ ਦੇਵੀ ਦਾ ਸ਼ੇਰ ਗੱਜਿਆ। ਬੜੇ ਜ਼ੋਰ ਦਾ ਸੰਖ ਵੱਜਿਆ। ਜਿਸ ਦੀ ਆਵਾਜ਼—

੧੦ ਸਾਰੇ ਭਰ ਗਈ ਤੇ ਧੂੜ ਨੇ ਅਕਾਸ਼ ਨੂੰ ਜਾ ਛੂਹਿਆ ॥੬॥੧੨੮॥

੧੧ ਸਾਰਿਆਂ ਨੇ ਸ਼ਸਤਰ ਚੁੱਕ ਲਏ ਅਤੇ ਜਿਵੇਂ ਬੱਦਲ ਗਰਜਦਾ ਹੈ ਤਿਵੇਂ ਗੱਜੇ।

੧੨ ਦੇਵੀ ਤੱਤੀ ਹੋ ਕੇ ਤੇਜ਼ੀ ਨਾਲ ਚੱਲ ਪਈ। ਅਨੇਕਾਂ ਹੀ ਸ਼ਸਤਰ ਲੈ ਕੇ ॥੭॥੧੨੯॥

੧੩ ਦੈਂਤ ਚਾਰੇ ਪਾਸਿਆਂ ਤੋਂ ਨੇੜੇ ਜਾ ਢੁਕੇ। ਮੁੱਖ ਤੋਂ ਮਾਰੋ-ਮਾਰ ਬੋਲਦੇ ਹਨ।

੧੪ ਅਨੇਕਾਂ ਹੀ ਸ਼ਸਤਰ ਵੱਜੇ ਹਨ। ਵੱਡੇ-ਵੱਡੇ ਯੋਧੇ ਗੱਜਦੇ ਹਨ ॥੮॥੧੩੦॥

੧੫ ਸੂਰਮਿਆਂ ਦੇ ਨੇਤਰ ਤੇ ਮੁੱਖ ਜੋਸ਼ ਵਿਚ ਲਾਲ ਸੂਹੇ ਹੋ ਗਏ ਹਨ। ਹੱਥਾਂ ਵਿਚ ਬੜੇ ਸ਼ਕਤੀਸ਼ਾਲੀ ਸ਼ਸਤਰ ਫੜੇ ਹੋਏ ਹਨ।

੧੬ ਬੜੇ ਕ੍ਰੋਧ ਦੇ ਨਾਲ ਉੱਠੇ ਹਨ ਅਤੇ ਤੀਰਾਂ ਦੀ ਬਾਰਸ਼ ਬਰਸਾਉਣ ਲੱਗ ਪਏ ਹਨ ॥੯॥੧੩੧॥

੧੭ ਕਿਤਨੇ ਹੀ ਦੁਸ਼ਟ ਮਾਰ ਦਿੱਤੇ ਹਨ। ਅਨੇਕਾਂ ਹੀ ਸ਼ਸਤਰ ਚਲਾ ਦਿੱਤੇ ਹਨ।

੧੮ ਤੀਰਾਂ ਦੀ ਬਾਰਸ਼ ਕਰ ਦਿੱਤੀ ਹੈ। ਦੇਵੀ ਦਿਲੋਂ ਖੁਸ਼ੀ ਨਾਲ ਭਰੀ ਹੋਈ ਹੈ ॥੧੦॥੧੩੨॥

੧੯ ਬੇਲੀ ਬਿੰਦ੍ਰਮ ਛੰਦ ॥ ਕਹਿ-ਕਹਿ ਕਰਕੇ ਕਹੱਕੇ ਲਾ ਕੇ ਬੋਲਦੇ ਹਨ। ਬੜੇ ਬਾਂਕੇ ਸੂਰਮੇ ਬਾਹਾਂ ਨਾਲ ਸਸ਼ਤਰ ਵਾਹੁੰਦੇ ਹਨ।

੨੦ ਤੀਰ ਤੇ ਕ੍ਰਿਪਾਨਾਂ ਲਹ-ਲਹ ਕਰਕੇ ਲਿਸ਼ਕਦੀਆਂ ਹਨ। ਪ੍ਰੇਤ ਤੇ ਮਸਾਣ ਖੁਸ਼ੀ ਨਾਲ ਗਹ ਗਹ ਬੋਲਦੇ ਹਨ ॥੧੧॥੧੩੩॥

੨੧ ਡਰ-ਡਰ ਕਰਕੇ ਡਮਰੂ ਡਮਕਦਾ ਹੈ। ਲਹ-ਲਹ ਕਰਕੇ ਤੇਗਾਂ ਚਮਕਦੀਆਂ ਹਨ।

੨੨ ਧੈਂ-ਧੈਂ ਕਰਕੇ ਬਰਛੇ ਧਮਕੇ ਹਨ ਅਤੇ ਸੂਰਮੇ ਬੜਕਾਂ ਮਾਰਦੇ ਹਨ ॥੧੨॥੧੩੪॥

੨੩ ਕਮਾਨਾਂ ਵਿਚੋਂ ਤੀਰ ਛੁੱਟਦੇ ਹਨ ਅਤੇ ਖੇਤ ਦੇ ਵਿਚ ਸੂਰਮੇ ਹੱਸਦੇ ਹਨ।

੨੪ ਡਾਕਣੀ ਯੁੱਧ ਵਿਚ ਡਹਿਕਦੀ ਫਿਰਦੀ ਹੈ। ਕਹ-ਕਹ ਕਰਕੇ ਇੱਲਾਂ ਤੇ ਗਿੱਧ ਬੋਲਦੇ ਹਨ ॥੧੩॥੧੩੫॥

੨੫ ਜ਼ਖਮਾਂ ਵਿਚੋਂ ਖੂਨ ਦੇ ਫੁਹਾਰੇ ਛੁੱਟਦੇ ਹਨ। ਜਦੋਂ ਜਾ ਕੇ ਤਿੱਖੇ ਤੀਰ ਲਗਦੇ ਹਨ।

੨੬ ਅਨੇਕਾਂ ਸੂਰਮੇ ਭਬਕਾਂ ਮਾਰਦੇ ਹਨ ਤੇ ਗਿੱਦੜ ਬੇਅੰਤ ਫਿਰਦੇ ਹਨ ॥੧੪॥੧੩੬॥

੨੭ ਦੇਵੀ ਤਲਵਾਰ ਨੂੰ ਖੂਨ ਨਾਲ ਰੰਗਣ ਵਾਲੀ ਪ੍ਰਸੰਨ ਹੈ ਤੇ ਆਪ ਨੂੰ ਨਾਸ ਤੋਂ ਰਹਿਤ ਦੇਵੀ ਬੜੀ ਖੁਸ਼ੀ ਨਾਲ ਮੈਦਾਨ ਵਿਚ ਵਿਚਰ ਰਹੀ ਹੈ।

੨੮ ਸ਼ੇਰ ਭਬਕਾਂ ਮਾਰਦਾ ਫਿਰਦਾ ਹੈ। ਦੇਵੀ ਵੱਲੋਂ ਯੁੱਧ ਦੇ ਮੈਦਾਨ ਵਿਚ ਇਕ ਰਸ ਕਲੋਲ ਹੋ ਰਹੇ ਹਨ ॥੧੫॥੧੩੭॥

੨੯ ਢਮ-ਢਮ ਕਰਕੇ ਢੋਲ ਵੱਜਦੇ ਹਨ। ਧਮ ਧਮਤ ਕਰਕੇ ਬਰਛੇ ਧਮਕਦੇ ਹਨ।

੩੦ ਕ੍ਰੋਧ ਦੇ ਨਾਲ ਕ੍ਰਿਪਾਨ ਬਹਿੰਦੀ ਹੈ। ਜੂਝ ਰਹੇ ਹਨ ਯੋਧੇ ਜੁਆਨ ॥੧੬॥੧੩੮॥

੩੧ ਦੋਹਰਾ ॥ ਦਾਨਵੀ ਸੈਨਾ ਜਿਸ ਵੇਲੇ ਭੱਜੀ ਜਾਂਦੀ

[੧]ਦਾਨਵੀ ਸੁੰਭ ਨਿਰਖ ਨਿਜ ਨੈਣ ॥ ਨਿਕਟ ਬਿਕਟ ਭਟ ਜੇ ਹੁਤੇ ਤਿਨ ਪ੍ਰਤਿ ਬੁਲਯੋ ਬੈਣ ॥੧੭॥੧੩੯॥ ਨਿਰਾਜ ਛੰਦ ॥ [੨]ਨਿਸੁੰਭ ਸੁੰਭ ਕੋਪ ਕੈ ॥ ਪਠਯੋ ਸੁ ਪਾਵ ਰੋਪ ਕੈ । [੩]ਕਹਯੋ ਕਿ ਸੀਘ੍ਰ ਜਾਈਯੋ ॥ ਦ੍ਰੁਗਾਹਿ ਬਾਂਧ ਲਿਆਈਯੋ ॥ ੧੮॥੧੪੦॥ [੪]ਚੜਯੋ ਸੁ ਸੈਣ ਸੱਜਿਕੈ ॥ ਸਕੋਪ ਸੂਰ ਗੱਜਿਕੈ ॥ [੫]ਉਠੇ ਬਜੰਤ੍ਰ ਬਾਜਿਕੈ ॥ ਚਲਯੋ ਸੁਰੇਸੁ ਭਾਜਿਕੈ ॥੧੯॥੧੪੧॥ [੬]ਅਨੰਤ ਸੂਰ ਸੰਗ ਲੈ ॥ ਚਲਿਯੋ ਸੁ ਦੁੰਦਭੀਨ ਦੈ ॥ [੭]ਹਕਾਰ ਸੂਰਮਾ ਭਰੇ ॥ ਬਿਲੋਕ ਦੇਵਤਾ ਡਰੇ ॥੨੦॥੧੪੨॥ [੮]ਮਧੁਭਾਰ ਛੰਦ ॥ ਕੰਪਯੋ ਸੁਰੇਸ ॥ ਬੁਲਯੋ ਮਹੇਸ ॥ [੯]ਕਿੱਨੇ ਬਿਚਾਰ ॥ ਪੁੱਛੇ ਜੁਝਾਰ ॥੨੧॥੧੪੩॥ [੧੦]ਕੀਜੈ ਸੁ ਮਿਤ੍ਰ ॥ ਕਉਨੇ ਚਰਿਤ੍ਰ ॥ [੧੧]ਜਾ ਤੇ ਸੁ ਮਾਇ ॥ ਜੀਤੈ ਬਨਾਇ ॥੨੨॥੧੪੪॥ [੧੨]ਸਕਤੈ ਨਿਕਾਰ ॥ ਭੇਜੋ ਅਪਾਰ ॥ [੧੩]ਸੱਤ੍ਰੁ ਨ ਜਾਇ ॥ ਹਨਿ ਹੈਂ ਰਿਸਾਇ ॥੨੩॥੧੪੫॥ [੧੪]ਸੋਈ ਕਾਮ ਕੀਨ ॥ ਦੇਵਨ ਪ੍ਰਬੀਨ ॥ [੧੫]ਸਕਤੈ ਨਿਕਾਰ ॥ ਭੇਜੀ ਅਪਾਰ ॥੨੪॥੧੪੬॥

### ਬਿਰਧ ਨਿਰਾਜ ਛੰਦ ॥

[੧੬]ਚਲੀ ਸਕੱਤ ਸੀਘ੍ਰ ਸੀ ਕ੍ਰਿਪਾਨਿ ਪਾਨਿ ਧਾਰ ਕੈ ॥ [੧੭]ਉਠੇ ਸੁ ਗ੍ਰਿੱਧ ਬ੍ਰਿਧ ਡਉਰ ਡਾਕਣੀ ਡਕਾਰ ਕੈ ॥ [੧੮]ਹਸੇ ਸੁ ਕੰਕ ਬੰਕਯੰ ਕਬੰਧ ਅੰਧ ਉਠਹੀ ॥ [੧੯]ਬਿਸੇਖ ਦੇਵਤਾ ਰੁ ਬੀਰ ਬਾਣ ਧਾਰ ਬੁੱਠਹੀ ॥੨੫॥੧੪੭॥ ਰਸਾਵਲ ਛੰਦ ॥ [੨੦]ਸਬੈ ਸਕਤ ਐਕੈ ॥ ਚਲੀ ਸੀਸ ਨਿਐ ਕੈ ॥ [੨੧]ਮਹਾਂ ਅਸਤ੍ਰ ਧਾਰੇ ॥ ਮਹਾਂਬੀਰ ਮਾਰੇ ॥੨੬॥੧੪੮॥ [੨੨]ਮੁਖੰ ਰਕਤ ਨੈਣੰ ॥ ਬਕੈ ਬੰਕ ਬੈਣੰ ॥ [੨੩]ਧਰੇ ਅਸਤ੍ਰ ਪਾਣੰ ॥ ਕਟਾਰੀ ਕ੍ਰਿਪਾਣੰ ॥੨੭॥੧੪੯॥ [੨੪]ਉਤੇ ਦੈਤ ਗਾਜੇ ॥ ਤੁਰੀ ਨਾਦ ਬਾਜੇ॥ [੨੫]ਧਰੇ ਚਾਰ ਚਰਮੰ ॥ ਸੁਜੇ ਕ੍ਰੂਰ ਬਰਮੰ ॥੨੮॥੧੫੦॥ [੨੬]ਚਹੂੰ ਓਰ ਗਰਜੇ ॥ ਸਬੈ ਦੇਵ ਲਰਜੇ ॥ [੨੭]ਛੁਟੇ ਤਿੱਛ ਤੀਰੰ ॥ ਕਟੇ ਚਉਰ ਚੀਰੰ ॥੨੯॥੧੫੧॥ [੨੮]ਰਸੰ ਰੁੱਦ੍ਰ ਰੱਤੇ ॥ ਮਹਾਂ ਤੇਜ ਤੱਤੇ ॥ [੨੯]ਕਰੀ ਬਾਣ ਬਰਖੰ ॥ ਭਰੀ ਦੇਬਿ ਹਰਖੰ ॥੩੦॥੧੫੨॥ [੩੦]ਇਤੇ ਦੇਬਿ ਮਾਰੈ ॥ ਉਤੈ ਸਿੰਘੁ ਫਾਰੈ ॥ [੩੧]ਗਣੰ ਗੂੜ ਗਰਜੈਂ ॥ ਸਬੈ ਦੈਤ ਲਰਜੈਂ ॥ ੩੧॥੧੫੩॥ [੩੨]ਭਈ ਬਾਣ ਬਰਖਾ ॥ ਗਏ ਜੀਤਿ ਕਰਖਾ ॥ [੩੩]ਸਬੈ ਦੁਸ੍ਟ ਮਾਰੇ ॥ ਮਈਯਾ ਸੰਤ ਉਬਾਰੇ[ੳ] ॥੩੨॥੧੫੪॥ [੩੪]ਨਿਸੁੰਭੰ ਸੰਘਾਰਯੋ ॥ ਦਲੰ ਦੈਤ ਮਾਰਯੋ ॥ [੩੫]ਸਬੈ ਦੁਸ੍ਟ ਭਾਜੇ ॥ ਇਤੈ ਸਿੰਘ ਗਾਜੇ ॥੩੩॥੧੫੫॥ [੩੬]ਭਈ ਪੁਹਪ ਬਰਖਾ ॥

ੳ ਅਸੀਂ ਇਹਨਾਂ ਜਾਹਲ ਕਰਤੱਵਾਂ ਨੂੰ ਦੇਵਤਿਆਂ ਨਾਲ ਜੋੜ ਕੇ ਦਿਲਚਸਪੀ ਨਹੀਂ ਲੈਣਾ ਚਾਹੁੰਦੇ ਪਰ ਦੀਰਘ ਦ੍ਰਿਸ਼ਟੀ ਇਹ ਆਗਿਆ ਨਹੀਂ ਦਿੰਦੀ ਕਿਉਂਕਿ ਦੈਂਤਾਂ ਦੇ ਰਾਜੇ ਹੋ ਜਾਣ ਨਾਲ ਸਾਰੇ ਸਿੱਧ ਤੇ ਸੰਤਾਂ, ਭਗਤਾਂ ਨੂੰ ਖਤਰਾ ਤੇ ਸਹਿਮ ਪੈਦਾ ਹੋ ਜਾਂਦਾ ਹੈ, ਦੈਂਤ ਨਾਮ ਹੀ ਨਿਰਦਇਅਤਾ ਦਾ ਹੈ, ਨਿਰਦਇਅਤਾ ਮਜ਼ਲੂਮ ਲਈ ਹਨੇਰ ਹੈ । ਜਦ ਕਿ ਗੁਰਦੇਵ ਦਾ ਮੁੱਖ ਪ੍ਰਚਾਰ ਦਾ ਵਿਸ਼ਾ ਹੀ ਸਭ ਦਾ ਭਲਾ ਲੋੜਨਾ ਹੈ ।
ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਭ ਦਾ ਭਲਾ ॥ ਚਾਹੁਣਾ ਹੀ ਗੁਰੂ ਨਾਨਕ ਦੀ ਸਿੱਖੀ ਹੈ । ਜੇ ਅਸੀਂ ਕਿਸੇ ਨੂੰ ਬਚਾ ਨਹੀਂ ਸਕਦੇ ਤਾਂ ਹਾ ਦਾ ਨਾਅਰਾ ਤਾਂ ਮਾਰ ਹੀ ਸਕਦੇ ਹਾਂ, ਜੇ ਇਹ ਵੀ ਨਹੀਂ ਤਾਂ ਕੁਝ ਵੀ ਨਹੀਂ ।

੧ ਸੁੰਭ ਨੇ ਵੇਖੀ ਆਪਣੀਆਂ ਅੱਖਾਂ ਨਾਲ । ਜਿਹੜੇ ਨੇੜੇ-ਤੇੜੇ ਜੁਆਨ ਸਨ ਉਹਨਾਂ ਨੂੰ ਬੁਲਾ ਕੇ ਗੱਲ ਕਹੀ ॥੧੭॥੧੩੯॥
੨ ਨਿਰਾਜ ਛੰਦ ॥ ਅਤੇ ਸੁੰਭ ਨੇ ਕ੍ਰੋਧ ਦੇ ਨਾਲ ਨਿਸੁੰਭ ਨੂੰ ਭੇਜਿਆ। ਆਪ ਪੈਰ ਜਮਾ ਕੇ ਖਲੋ ਗਿਆ ਅਤੇ
੩ ਕਿਹਾ ਕਿ ਛੇਤੀ ਜਾਹ, ਦੇਵੀ ਨੂੰ ਬੰਨ (ਨੂੜ) ਕੇ ਲੈ ਕੇ ਆ ॥੧੮॥੧੪੦॥
੪ ਨਿਸੁੰਭ ਸੈਨਾ ਇਕੱਠੀ ਕਰਕੇ ਸਜਾ ਕੇ ਚੱਲ ਪਿਆ । ਉਹ ਸੂਰਮਾ ਕ੍ਰੋਧ ਦੇ ਨਾਲ ਗੱਜਦਾ ਹੋਇਆ ।
੫ ਵਾਜੇ ਵਜਾ ਕੇ ਖੜੇ ਹੋ ਗਏ । ਜਿਸ ਨੂੰ ਵੇਖ ਕੇ ਇੰਦਰ ਭੱਜ ਕੇ ਚਲਾ ਗਿਆ ॥੧੯॥੧੪੧॥
੬ ਬੇਅੰਤ ਸੂਰਮੇ ਨਾਲ ਲੈ ਕੇ ਨਿਸੁੰਭ ਧੌਂਸਾ ਵਜਾ ਕੇ ਚੱਲ ਪਿਆ ।
੭ ਸੂਰਮੇ ਹੰਕਾਰ ਨਾਲ ਭਰੇ ਹੋਏ ਹਨ ਜਿਨ੍ਹਾਂ ਨੂੰ ਵੇਖ ਕੇ ਦੇਵਤੇ ਭੈ ਭੀਤ ਹੋ ਗਏ ॥੨੦॥੧੪੨॥
੮ ਮਧੁਭਾਰ ਛੰਦ ॥ ਦੇਵਤਿਆਂ ਦਾ ਰਾਜਾ ਇੰਦਰ ਕੰਬਣ ਲੱਗਾ ਅਤੇ ਉਸ ਨੇ ਸ਼ਿਵ ਜੀ ਨੂੰ ਬੁਲਾ ਕੇ
੯ ਵਿਚਾਰ ਕੀਤੀ ਅਤੇ ਸੂਰਮਿਆਂ ਬਾਰੇ ਕੁਝ ਪੁੱਛ-ਗਿੱਛ ਕੀਤੀ॥੨੧॥੧੪੩॥
੧੦ ਅਤੇ ਕਿਹਾ ਕਿ ਐ ਮਿੱਤਰ ! ਕੋਈ ਐਸਾ ਢੰਗ ਵਰਤੋ।
੧੧ ਜਿਸ ਨਾਲ ਮਾਤਾ ਜੀ ਚੰਗੀ ਤਰ੍ਹਾਂ ਜਿੱਤ ਸਕੇ ॥੨੨॥੧੪੪॥
੧੨ ਸ਼ਿਵ ਜੀ ਨੇ ਸਲਾਹ ਦਿੱਤੀ ਕਿ ਸਾਨੂੰ ਸਭ ਨੂੰ ਆਪੋ ਆਪਣੀ ਸ਼ਕਤੀ ਕੱਢ ਕੇ ਫੌਜ ਤੇ ਧਨ ਦੇ ਰੂਪ ਵਿਚ ਬਹੁਤ ਸਾਰੀ ਭੇਜ ਦੇਣੀ ਚਾਹੀਦੀ ਹੈ ।
੧੩ ਤਾਂ ਕਿ ਦੁਸ਼ਮਣ ਬਚ ਕੇ ਨਿਕਲ ਨਾ ਜਾਵੇ ਵ ਵੈਰੀ ਨੂੰ ਜਾ ਕੇ ਕ੍ਰੋਧ ਦੇ ਨਾਲ ਮਾਰ ਮੁਕਾਇਆ ਜਾਵੇ ॥੨੩॥੧੪੫॥
੧੪ ਉਹੀ ਕੰਮ ਕੀਤਾ । ਸਮਝਦਾਰ ਸਿਆਣੇ ਦੇਵਤਿਆਂ ਨੇ ।
੧੫ ਬਹੁਤ ਸਾਰੀ ਸ਼ਕਤੀ (ਬਲ) ਇਕੱਠੀ ਕਰਕੇ ਬੇਅੰਤ ਭੇਜ ਦਿੱਤੀ ॥੨੪॥੧੪੬॥
੧੬ ਬਿਰਧ ਨਿਰਾਜ ਛੰਦ ॥ ਬੜੀ ਤੇਜ਼ੀ ਨਾਲ ਛੇਤੀ ਹੀ (ਸ਼ਕਤੀ) ਤੁਰ ਪਈ ਕ੍ਰਿਪਾਨਾਂ ਹੱਥੀਂ ਫੜ ਕੇ ।
੧੭ ਜਿਸ ਨੂੰ ਵੇਖ ਕੇ ਵੱਡੇ-ਵੱਡੇ ਗਿੱਧ ਤੇ ਇੱਲਾਂ ਆਦਿ ਡਾਕਣੀਆਂ ਹੌਂਸਲੇ ਨਾਲ ਡਕਾਰ ਮਾਰ ਕੇ ਉੱਠ ਕੇ ਖੜੇ ਹੋਏ ।
੧੮ ਕਾਂ ਆਦਿ ਹੱਸਦੇ ਹਨ ਜਿਸ ਵੇਲੇ ਫੌਜਾਂ ਅੰਧਾ ਧੁੰਦ ਉੱਠਦੀਆਂ ਵੇਖੀਆਂ ।
੧੯ ਬਹੁਤੀ ਕਰਕੇ ਦੇਵਤਿਆਂ ਨੇ, ਯੋਧਿਆਂ ਨੇ ਤੀਰਾਂ ਦੀ ਬਰਖਾ ਕਰ ਦਿੱਤੀ ॥੨੫॥੧੪੭॥
੨੦ ਰਸਾਵਲ ਛੰਦ ॥ ਸਾਰੀਆਂ ਸ਼ਕਤੀਆਂ ਨੇ ਆ ਕੇ ਸੀਸ ਨਿਵਾ ਕੇ ਚੱਲ ਪਈਆਂ ।
੨੧ ਜਿਨ੍ਹਾਂ ਨੇ ਵੱਡੇ ਸਸ਼ਤਰ ਧਾਰਨ ਕੀਤੇ ਹੋਏ ਹਨ । ਉਸ ਨੇ ਵੱਡੇ-ਵੱਡੇ ਯੋਧੇ ਮਾਰ ਦਿੱਤੇ ॥੨੬॥੧੪੮॥
੨੨ ਜਿਨ੍ਹਾਂ ਦੇ ਮੂੰਹ ਤੇ ਨੇਤਰ ਕ੍ਰੋਧ ਨਾਲ ਲਾਲ ਹੋਏ ਹੋਏ ਸਨ ਅਤੇ ਬੜੇ ਕਠੋਰ ਬਚਨ ਬੋਲਦੇ ਸਨ
੨੩ ਅਤੇ ਅਸਤਰ-ਸ਼ਸਤਰ ਹੱਥਾਂ ਵਿਚ ਫੜੇ ਹੋਏ ਸਨ। ਬਰਛੀਆਂ ਤੇ ਕ੍ਰਿਪਾਨਾਂ ॥੨੭॥੧੪੯॥
੨੪ ਉਧਰੋਂ ਦੈਂਤ ਗੱਜਦੇ ਹਨ। ਤੁਰੀਆਂ ਤੇ ਧੌਂਸੇ ਖੜਕਦੇ ਹਨ।
੨੫ ਢਾਲਾਂ ਧਾਰਨ ਕੀਤੀਆਂ ਹਨ । ਬੜੀ ਸਖਤ ਸੰਜੋਆਂ ਪਹਿਨੀਆਂ ਹੋਈਆਂ ਹਨ ॥੨੮॥੧੫੦॥
੨੬ ਚਾਰੇ ਪਾਸਿਆਂ ਤੋਂ ਘੇਰਾ ਪਾ ਕੇ ਗੱਜੇ ਤੇ ਸਾਰੇ ਦੇਵਤੇ ਕੰਬਦੇ ਹਨ ।
੨੭ ਅਤੇ ਬੜੇ ਤਿੱਖੇ ਤੀਰ ਚੱਲੇ ਹਨ । ਜਿਨ੍ਹਾਂ ਨੇ ਚੌਰ ਤੇ ਬਸਤਰ ਤੋੜ ਭੰਨ ਦਿੱਤੇ ਹਨ ॥੨੯॥੧੫੧॥
੨੮ ਰੁਦਰ ਦੇ ਰਸ ਵਿਚ ਰਚੇ ਹੋਏ ਹਨ ਜਿਸ ਨਾਲ ਅਗਨ ਤੋਂ ਵੀ ਭੱਖ ਕੇ ਗਰਮ ਹੋ ਗਏ ਹਨ।
੨੯ ਅਤੇ ਤੀਰਾਂ ਦੀ ਬਰਖਾ ਕਰ ਰਹੇ ਹਨ । ਦੇਵੀ ਖੁਸ਼ੀ ਨਾਲ ਭਰੀ ਹੋਈ ਹੈ ਇਹ ਮਹੌਲ ਵੇਖ ਕੇ ॥੩੦॥੧੫੨॥
੩੦ ਇਧਰੋਂ ਦੇਵੀ ਮਾਰ ਰਹੀ ਹੈ, ਉਧਰ ..ਰ ਪਾੜ-ਪਾੜ ਕੇ ਸੁੱਟੀ ਜਾਂਦਾ ਹੈ ।
੩੧ ਸ਼ਿਵ ਜੀ ਗਣ ਗੁਪਤ ਰੂਪ ਵਿਚ ਬੜੇ ਉੱਚੀ ਗਰਜਦੇ ਹਨ ਤੇ ਦੈਂਤ ਕੰਬ ਰਹੇ ਹਨ ॥੩੧॥੧੫੩॥
੩੨ ਤੀਰਾਂ ਦੀ ਬਾਰਸ਼ ਹੋਣ ਲੱਗੀ ਅਤੇ ਜੀਤ ਦੇ ਰਾਗ ਗਾਉਣ ਲੱਗੇ ।
੩੩ ਸਾਰੇ ਹੀ ਦੁਸ਼ਟ ਦੈਂਤ ਮਾਰ ਦਿੱਤੇ ਅਤੇ ਮਾਤਾ ਰਾਣੀ ਨੇ ਸਾਰੇ ਸੰਤ, ਭਗਤ ਦੇਵਤਿਆਂ ਨੂੰ ਬਚਾ ਲਿਆ ॥੩੨॥੧੫੪॥
੩੪ ਨਿਸੁੰਭ ਮਾਰ ਦਿੱਤਾ ਹੈ ਅਤੇ ਦੈਂਤਾਂ ਦਾ ਸਾਰਾ ਦਲ ਹੀ ਮਾਰ ਦਿੱਤਾ ਹੈ ।
੩੫ ਰਹਿੰਦੇ ਖੂੰਹਦੇ ਬਚੇ ਹੋਏ ਸਾਰੇ ਦੁਸ਼ਟ ਦੈਂਤ ਭੱਜ ਗਏ। ਇਧਰ ਦੇਵੀ ਦਾ ਸ਼ੇਰ ਗੱਜ ਰਿਹਾ ਹੈ ॥੩੩॥੧੫੫॥
੩੬ ਫੁੱਲਾਂ ਦੀ ਬਾਰਸ਼ ਹੋਈ ।

[੧]ਗਏ ਜੀਤ ਕਰਖਾ ॥ [੨]ਜੱਯੰ ਸੰਤ ਜੰਪੈ ॥ ਤ੍ਰਸੇ ਦੈਤ ਕੰਪੈ ॥੩੪॥੧੫੬॥
[੩]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਨਿਸੁੰਭ ਬਧਹ ਪੰਚਮੋ ਧਿਆਇ ਸੰਪੂਰਨ ਮਸਤੁ ਸੁਭ ਮਸਤ ॥੫॥ ਅਫਜੂ ॥
[੪]ਅਥ ਸੁੰਭ ਜੁੱਧ ਕਥਨੰ ॥ ਭੁਜੰਗ ਪ੍ਰਯਾਤ ਛੰਦ ॥ [੫]ਲਘੁੰ ਭ੍ਰਾਤ ਜੁਝਯੋ ਸੁਨਯੋ ਸੁੰਭਰਾਯੰ ॥ ਸਜੇ ਸਸਤ੍ਰ ਅਸਤ੍ਰੰ ਚੜਯੋ ਚਉਪ ਚਾਯੰ ॥ [੬]ਭਯੋ ਨਾਦ ਉਚੰ ਰਹਯੋ ਪੂਰ ਗੈਣੰ ॥ ਤ੍ਰਸੇ ਦੇਵਤਾ ਦੈਤ ਕੰਪਯੋ ਤ੍ਰਿਨੈਣੰ ॥੧॥੧੫੭॥ [੭]ਡਰਯੋ ਚਾਰ ਬਕਤ੍ਰੰ ਟਰਯੋ ਦੇਵਰਾਜੰ ॥ ਡਿਗੇ ਪੱਬ ਸਰਬੰ ਸੂਜੇ ਸੁਭ੍ਰ ਸਾਜੰ ॥ [੮]ਪਰੇ ਹੂਹ ਦੈਕੈ ਭਰੇ ਲੋਹ ਕ੍ਰੋਹੰ ॥ ਮਨੋ ਮੇਰ ਕੋ ਸਾਤਵੋਂ ਸ੍ਰਿੰਗ ਸੋਹੰ ॥੨॥੧੫੮॥ [੯]ਸਜਯੋ ਸੈਣ ਸੁੰਭੰ ਕੀਯੋ ਨਾਦ ਉੱਚੰ ॥ ਸੁਣੇ ਗਰਭਣੀਆਨ ਕੇ ਗਰਭ ਮੁੱਚੰ ॥ [੧੦]ਪਰਿਯੋ ਲੋਹ ਕ੍ਰੋਹੰ ਉਠੀ ਸਸਤ੍ਰ ਝਾਰੰ ॥ ਚਵੀਂ ਚਾਵਡਾ ਡਾਕਣੀਯੰ ਡਕਾਰੰ ॥੩॥੧੫੯॥ [੧੧]ਬਹੇ ਸਸਤ੍ਰ ਅਸਤ੍ਰੰ ਕਟੇ ਚਰਮ ਬਰਮੰ ॥ ਭਲੇ ਕੈ ਨਿਬਾਹਯੋ ਭਟੰ ਸੁਆਮ ਧਰਮੰ ॥ [੧੨]ਉਠੀ ਕੂਹ ਜੂਹੰ ਗਿਰੇ ਚਉਰ ਚੀਰੰ ॥ ਰੁਲੇ ਤੱਛ ਮੁੱਛੰ ਪਰੀ ਗੱਛ ਤੀਰੰ ॥੪॥੧੬੦॥ [੧੩]ਗਿਰੇ ਅੰਕੁਸੰ ਬਾਰੁਣੰ ਬੀਰ ਖੇਤੰ ॥ ਨਚੇ ਕੰਧ ਹੀਣੰ ਕਬੰਧੰ ਅਚੇਤੰ ॥ [੧੪]ਉਡੈਂ ਗ੍ਰਿੱਧ ਬ੍ਰਿੱਧੰ ਰੜੈਂ ਕੰਕ ਬੰਕੰ ॥ ਭਕਾ ਭੁੰਕ ਭੇਰੀ ਡਹਾ ਡੂਹ ਡੰਕੰ ॥੫॥੧੬੧॥ [੧੫]ਟਕਾ ਟੁੱਕ ਟੋਪੰ ਢਕਾ ਢੁੱਕ ਢਾਲੰ ॥ ਤਛਾ ਮੁੱਛ ਤੇਗੰ ਬਕੇ ਬਿੱਕਰਾਲੰ ॥ [੧੬]ਹਲਾ ਚਾਲ ਬੀਰੰ ਧਮਾ ਧੰਮਿ ਸਾਂਗੰ ॥ ਪਰੀ ਹਾਲ ਹੂਲੰ ਸੁਣਿਯੋ ਲੋਗ ਨਾਗੰ ॥੬॥੧੬੨॥ [੧੭]ਡਕੀ ਡਾਕਣੀ ਜੋਗਣੀਯੰ ਬਿਤਾਲੰ ॥ ਨਚੇ ਕੰਧ ਹੀਣੰ ਕਬੰਧੰ ਕਪਾਲੰ ॥ [੧੮]ਹਸੇ ਦੇਵ ਸਰਬੰ ਰਿਸਯੋ ਦਾਨਵੇਸੰ ॥ ਕਿਧੋ ਅਗਨ ਜੁਆਲੰ ਭਯੋ ਆਪ ਭੇਸੰ ॥੭॥੧੬੩॥ ਦੋਹਰਾ ॥ [੧੯]ਸੁੰਭਾਸੁਰ ਜੇਤਿਕ ਅਸੁਰ ਪਠਏ ਕੋਪੁ ਬਢਾਇ ॥ ਤੇ ਦੇਬੀ ਸੋਖਤ ਕਰੇ ਬੂੰਦ ਤਵਾ ਕੀ ਨਿਆਇ ॥੮॥੧੬੪॥ ਨਰਾਜ ਛੰਦ ॥ [੨੦]ਸੁ ਬੀਰ ਸੈਣ ਸੱਜਿਕੈ ॥ ਚੜਿਯੋ ਸੁ ਕੋਪ ਗੱਜਿਕੈ ॥ [੨੧]ਚਲਿਯੋ ਸੁ ਸਸਤ੍ਰ ਧਾਰਕੈ ॥ ਪੁਕਾਰ ਮਾਰ ਮਾਰਕੈ ॥੯॥੧੬੫॥ ਸੰਗੀਤ ਮਧੁਭਾਰ ਛੰਦ ॥ [੨੨]ਕਾਗੜਦੰ ਕੜਾਕ ॥ ਤਾਗੜਦੰ ਤੜਾਕ ॥ [੨੩]ਸਾਗੜਦੰ ਸੁ ਬੀਰ ॥ ਗਾਗੜਦੰ ਗਹੀਰ ॥੧੦॥੧੬੬॥ [੨੪]ਨਾਗੜਦੰ ਨਿਸਾਣ ॥ ਜਾਗੜਦੰ ਜੁਆਣ ॥ [੨੫]ਨਾਗੜ ਦੀ ਨਿਹੰਗ[ੳ] ॥ ਪਾਗੜ ਦੀ ਪਲੰਗ[ਅ] ॥੧੧॥੧੬੭॥ [੨੬]ਤਾਗੜ ਦੀ ਤਮੱਕਿ ॥ ਲਾਗੜ ਦੀ ਲਹੱਕਿ ॥

ੳ ਨਿਹੰਗ ਇਕ ਸਮੁੰਦਰੀ ਜਾਨਵਰ ਹੁੰਦਾ ਹੈ ਜੋ ਬਹੁਤ ਹੀ ਬੇਡਰ ਅਭੈ ਹੁੰਦਾ ਹੈ ।
ਅ ਇਕ ਪਾੜੂ ਜਾਨਵਰ ਚਿਤਰੇ ਜਿਹਾ ਹੁੰਦਾ ਹੈ ਜੋ ਸ਼ੇਰ ਦਾ ਵੈਰੀ ਹੈ ।

੧ ਜੀਤ ਦੇ ਗੀਤ ਗਾਏ ਗਏ ।
੨ ਸੰਤ (ਦੇਵਤੇ) ਦੇਵੀ ਦੀ ਜੈ-ਜੈ ਜਪਦੇ ਹਨ ਅਤੇ ਦੈਂਤ ਭੈ ਭੀਤ ਹੋਏ ਕੰਬਦੇ ਹਨ ॥੩੪॥੧੫੬॥
੩ ਇਥੇ ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਦਾ ਦੂਜੇ ਚੰਡੀ ਚਰਿਤ੍ਰ ਵਿਚ ਨਿਸੁੰਭ ਦਾ ਮਰਨਾ ਪੰਜਵਾਂ ਧਿਆਇ ॥੫॥ ਅੱਗੇ ਚਲਦਾ ਹੈ ।
੪ ਅੱਗੇ ਹੁਣ ਸੁੰਭ ਦੇ ਯੁੱਧ ਦੀ ਕਥਾ ਆਰੰਭ ਹੈ ।
੫ ਭੁਜੰਗ ਪ੍ਰਯਾਤ ਛੰਦ ॥ ਛੋਟਾ ਭਾਈ ਮਾਰਿਆ ਗਿਆ ਜਦੋਂ ਇਹ ਸੁਣਿਆ ਸੁੰਭ ਰਾਜੇ ਨੇ ਤਾਂ ਆਪ ਸ਼ਸਤਰ ਅਸਤਰ ਸਜਾ ਲਏ ਤੇ ਯੁੱਧ ਲਈ ਚੜ੍ਹ ਪਿਆ ।
੬ ਬੜੇ ਉੱਚੀ ਧੌਂਸੇ ਵੱਜੇ ਜਿਸ ਨਾਲ ਅਸਮਾਨ ਗੂੰਜ ਉੱਠਿਆ। ਦੇਵਤੇ ਤੇ ਦੈਂਤ ਸਾਰੇ ਕੰਬ ਗਏ ਸ਼ਿਵ ਜੀ ਸਮੇਤ ॥੧॥੧੫੭॥
੭ ਬਰ੍ਹਮਾ ਜੀ ਵੀ ਡਰ ਗਏ ਦੇਵ ਰਾਜ ਇੰਦਰ ਟਲ ਗਿਆ (ਪਾਸੇ ਹੋ ਗਿਆ)। ਸਾਰੇ ਪਰਬਤ ਟੇਢੇ ਹੋ ਗਏ ਜਿਸ ਵੇਲੇ ਸਾਰੇ ਦੈਂਤਾਂ ਨੇ ਸਾਰੇ ਸਾਜ ਕਰ ਲਏ (ਹੱਥਾਂ ਵਿਚ ਲੈ ਲਏ)।।
੮ ਉਹ ਹੱਲਾ ਕਰਕੇ ਪੈ ਗਏ ਜੋ ਲੋਹੜੇ ਦੇ ਕ੍ਰੋਧ ਨਾਲ ਭਰੇ ਹੋਏ ਸਨ ਤੇ ਉਹਨਾਂ ਦੇ ਕੱਦ ਇਉਂ ਦਿਸਦੇ ਸਨ ਜਿਵੇਂ ਸੁਮੇਰ ਪਰਬਤ ਦਾ ਸੱਤਵਾਂ ਸ੍ਰਿੰਗ ਸ਼ੋਭਦਾ ਹੈ ॥੨॥੧੫੮॥
੯ ਸੁੰਭ ਨੇ ਸੈਨਾ ਸਜਾ ਲਈ ਤੇ ਬੜੀ ਉੱਚੀ ਨਗਾਰੇ ਵਜਾ ਦਿੱਤੇ । ਜਿਸ ਆਵਾਜ਼ ਨੂੰ ਸੁਣ ਕੇ ਗਰਭਵਤੀ ਇਸਤਰੀਆਂ ਦੇ ਗਰਭ ਡੋਲ ਗਏ ।
੧੦ ਕ੍ਰੋਧ ਨਾਲ ਲੋਹਾ ਖੜਕਿਆ ਅਤੇ ਸ਼ਸਤਰਾਂ ਦੀ ਝਾੜ ਪੈ ਗਈ। ਚੁੜੇਲਾਂ ਬੋਲਣ ਲੱਗੀਆਂ ਤੇ ਡੈਣਾਂ ਡਕਾਰ ਮਾਰਦੀਆਂ ਹਨ ॥੩॥੧੫੯॥
੧੧ ਸ਼ਸਤਰ ਤੇ ਅਸਤਰ ਚਲਦੇ ਹਨ। ਢਾਲਾਂ ਤੇ ਸੰਜੋਆਂ ਕੱਟੀਆਂ ਗਈਆਂ ਹਨ । ਸੂਰਮਿਆਂ ਨੇ ਭਲੀ ਪ੍ਰਕਾਰ ਮਾਲਿਕ ਦੀ ਨਮਕ ਹਲਾਲੀ, ਵਫਾਦਾਰੀ, ਧਰਮ ਨੂੰ ਠੀਕ ਨਿਭਾਇਆ ਹੈ ।
੧੨ ਰੌਲਾ ਤੇ ਹਲਚਲ ਹੋ ਰਹੀ ਹੈ ਜਿਸ ਦੇ ਨਾਲ ਚੌਰ ਤੇ ਬਸਤਰ ਡਿੱਗ ਪਏ ਹਨ । ਵੱਢੇ-ਟੁੱਕੇ ਧੜ ਰੁਲਦੇ ਹਨ ਤੇ ਤੀਰਾਂ ਦੀ ਗੁੱਛ ਪੈ ਰਹੀ ਹੈ ॥੪॥੧੬੦॥
੧੩ ਹਾਥੀਆਂ ਦੇ ਅੰਕਸ਼ ਤੋਂ ਉੱਪਰ ਤੋਂ ਸਵਾਰ ਸੂਰਮੇ ਖੇਤ ਵਿਚ ਡਿੱਗ ਪਏ ਹਨ । ਉਹ ਤੜਪ ਰਹੇ ਹਨ ਜੋ ਕੰਧਿਆਂ ਤੋਂ ਬਿਨਾਂ ਵਿਚਕਾਰ ਤੋਂ ਕੱਟੇ ਗਏ ਹਨ, ਬੇਹੋਸ਼ ਹੋ ਕੇ ।
੧੪ ਵੱਡੇ-ਵੱਡੇ ਗਿੱਧ ਉੱਡਦੇ ਹਨ, ਕਾਂ ਬੋਲਦੇ ਹਨ, ਭਕਾ ਭੁਕ ਭੇਰੀ ਬੋਲਦੀ ਹੈ ਅਤੇ ਡਾਂਕੇ ਵੱਜਣ ਤੇ ਡਹਾ ਡਹ ਡਮਰੂ ਬੋਲਦੇ ਹਨ ॥੫॥੧੬੧॥
੧੫ ਲੋਹੇ ਦੇ ਟੋਪਾਂ ਦੀ ਟਕਾ ਟੁੱਕ ਦੀ ਆਵਾਜ਼ ਆਉਂਦੀ ਹੈ ਤੇ ਢਕਾ ਢਕ ਢਾਲਾਂ ਬੋਲਦੀਆਂ ਹਨ । ਤਛਾ ਮੁਛ ਤੇਗਾਂ ਕਰ ਰਹੀਆਂ ਹਨ ਤੇ ਵਾਹੀਆਤ ਬਕਵਾਸ ਹੋ ਰਿਹਾ ਹੈ।
੧੬ ਸੂਰਮਿਆਂ ਵਿਚ ਹਲਚਲੀ ਮਚੀ ਹੋਈ ਹੈ । ਇਤਨਾ ਹੱਲਾ-ਗੁੱਲਾ ਹੋ ਰਿਹਾ ਹੈ ਜਿਸ ਦੀ ਆਵਾਜ਼ ਪਤਾਲ ਲੋਕ ਵਿਚ ਸੁਣੀ ਗਈ ਹੈ ॥੬॥੧੬੨॥
੧੭ ਡਾਕਣੀਆਂ, ਜੋਗਣੀਆਂ ਤੇ ਬੇਤਾਲ ਬੋਲਦੇ ਹਨ । ਮੋਢਿਆਂ ਤੋਂ ਬਿਨਾਂ ਦੋ ਟੋਟੇ ਹੋਏ, ਧੜ ਤੜਫੜਾਉਂਦੇ ਹਨ ਜੋ ਕਈ ਸਿਰ ਤੋਂ ਬਿਨਾਂ ਹਨ ।
੧੮ ਦੇਵਤੇ ਸਾਰੇ ਪ੍ਰਸੰਨ ਹਨ, ਦੈਂਤਾਂ ਦਾ ਰਾਜਾ ਕ੍ਰੋਧ ਵਿਚ ਆਇਆ ਹੋਇਆ ਹੈ । ਜਾਣੋ ਉਹ ਆਪ ਅੱਗ ਦਾ ਹੀ ਵੇਸ ਹੋ ਗਿਆ ਹੈ ॥੭॥੧੬੩॥
੧੯ ਦੋਹਰਾ ॥ ਸੁੰਭ ਰਾਜੇ ਦੇ ਜਿਤਨੇ ਵੀ ਦੈਂਤ ਕ੍ਰੋਧ ਵਧਾ ਕੇ ਭੇਜੇ ਸਨ ਉਹ ਸਾਰੇ ਦੇਵੀ ਨੇ ਇਉਂ ਖੁਸ਼ਕ ਕਰ ਦਿੱਤੇ ਜਿਵੇਂ ਤੱਤੇ ਤਵੇ ਉੱਪਰ ਪਾਣੀ ਦੀ ਬੂੰਦ ਸੁੱਕ ਜਾਂਦੀ ਹੈ ॥੮॥੧੬੪॥
੨੦ ਨਰਾਜ ਛੰਦ ॥ ਸੁੰਭ ਨੇ ਸੂਰਮਿਆਂ ਦੀ ਸੈਨਾ ਸਾਜ ਕੇ ਚੜ੍ਹਾਈ ਕੀਤੀ ਤੇ ਕ੍ਰੋਧ ਨਾਲ ਗੱਜਿਆ ।
੨੧ ਸ਼ਸਤਰ ਧਾਰ ਕੇ ਤੁਰ ਪਿਆ ਮਾਰੋ ਮਾਰ ਕਰਦਾ ਹੋਇਆ ॥੯॥੧੬੫॥
੨੨ ਸੰਗੀਤ ਮਧੁਭਾਰ ਛੰਦ ॥ ਕਾਕੜਦੰਗ ਕੜਾਕ-ਕੜਾਕ ਕੜਾਕੇ ਵੱਜਦੇ ਹਨ। ਤਾਗੜ ਦੰਗ ਤੜਾਕ-ਤੜਾਕ ਗੋਲੀ ਚੱਲਦੀ ਹੈ ।
੨੩ ਸਾਗੜ ਦੰਗ ਉਹ ਸੂਰਮੇ ਗਾਗੜ ਦੰਗ ਬਹੁਤ ਸਾਰੇ ਇਕੱਠੇ ਹੋ ਗਏ ॥੧੦॥੧੬੬॥
੨੪ ਨਾਗੜ ਦੰਗ ਧੌਂਸੇ ਵਜਾਉਂਦੇ ਹਨ । ਜਾਗੜ ਦੰਗ ਉਹ ਸਾਰੇ ਜੁਆਨ ।
੨੫ ਨਾਗੜਦੀ ਸੂਰਬੀਰ ਨਿਹੰਗਾਂ ਵਾਂਗ । ਪਾਗੜਦੰਗ ਸ਼ੇਰ ਜਾਂ ਚਿਤਰੇ ਵਾਂਗ ॥੧੧॥੧੬੭॥
੨੬ ਤਾਗੜ ਦੀ ਤਮਕ ਕੇ ਵਾਰ ਕਰਦੇ ਹਨ ਅਤੇ ਲਹਿ ਲਹਿਰਾਉਂਦੀ ਤਲਵਾਰ ਵਾਹੁੰਦੇ ਹਨ ।

[੧]ਕਾਗੜਦੰ ਕ੍ਰਿਪਾਣ ॥ ਬਾਹੈਂ ਜੁਆਣ ॥੧੨॥੧੬੮॥ [੨]ਖਾਗੜਦੀ ਖਤੰਗ ॥ ਨਾਗੜਦੀ ਨਿਹੰਗ ॥ [੩]ਛਾਗੜਦੀ ਛੁਟੰਤ ॥ ਆਗੜਦੀ ਉਡੰਤ ॥੧੩॥੧੬੯॥ [੪]ਪਾਗੜ ਦੀ ਪਵੰਗ ॥ ਸਾਗੜਦੀ ਸੁਭੰਗ ॥ [੫]ਜਾਗੜਦੀ ਜੁਆਣ ॥ ਝਾਗੜਦੀ ਝੁਝਾਣ ॥੧੪॥੧੭੦॥ [੬]ਝਾਗੜਦੀ ਝੜੰਗ ॥ ਕਾਗੜਦੀ ਕੜੰਗ ॥ [੭]ਤਾਗੜਦੀ ਤੜਾਕ ॥ ਚਾਗੜਦੀ ਚਟਾਕ ॥੧੫॥੧੭੧॥ [੮]ਘਾਗੜਦੀ ਘਬਾਕ ॥ ਭਾਗੜਦੀ ਭਭਾਕ ॥ [੯]ਕਾਗੜਦੰ ਕਪਾਲਿ ॥ ਨੱਚੀ ਬਿਕ੍ਰਾਲ ॥੧੬॥੧੭੨॥ ਨਰਾਜ ਛੰਦ ॥ [੧੦]ਅਨੰਤ ਦੁਸਟ ਮਾਰੀਅੰ ॥ ਬਿਅੰਤ ਸੋਕ ਟਾਰੀਅੰ ॥ [੧੧]ਕਮੰਧ ਅੰਧ ਉੱਠੀਅੰ ॥ ਬਿਸੇਖ ਬਾਣ ਬੁੱਠੀਅੰ ॥੧੭॥੧੭੩॥ [੧੨]ਕੜਾਕ ਕਰ ਮੁਕੰ ਉਧੰ ॥ ਸੜਾਕ ਸੈਹਥੀ ਜੁਧੰ ॥ [੧੩]ਬਿਅੰਤ ਬਾਣਿ ਬਰਖਅੰ ॥ ਬਿਸੇਖ ਬੀਰ ਪਰਖਅੰ ॥੧੮॥੧੭੪॥ ਸੰਗੀਤ ਨਰਾਜ ਛੰਦ ॥ [੧੪]ਕੜਾ ਕੜੀ ਕ੍ਰਿਪਾਣਯੰ ॥ ਜਟਾ ਜੁਟੀ ਜੁਆਣਯੰ ॥ [੧੫]ਸੁ ਬੀਰ ਜਾਗੜਦੰ ਜਗੇ ॥ ਲੜਾਕ ਲਾਗੜਦੰ ਪਗੇ ॥੧੯॥੧੭੫॥ ਰਸਾਵਲ ਛੰਦ ॥ [੧੬]ਝਮੀ ਤੇਗ ਝੱਟੰ ॥ ਛੁਰੀ ਛਿੱਪ੍ਰ ਛੁੱਟੰ ॥ [੧੭]ਗੁਰੰ ਗੁਰਜ ਗੱਟੰ ॥ ਪਲੰਗਿੰ ਪਿਸੱਟੰ ॥੨੦॥੧੭੬॥ ਕਿਤੇ ਸ੍ਰੋਣ ਚੱਟੰ ॥ ਕਿਤੇ ਸੀਸ ਫੁੱਟੰ ॥ [੧੮]ਕਹੂੰ ਹੂਹ ਛੁੱਟੰ ॥ ਕਹੂੰ ਬੀਰ ਉੱਠੰ ॥੨੧॥੧੭੭॥ [੨੦]ਕਹੂੰ ਧੁਰਿ ਲੁੱਟੰ ॥ ਕਿਤੇ ਮਾਰ ਰੁੱਟੰ ॥ [੨੧]ਭਣੈ ਜੱਸ ਭੱਟੰ ॥ ਕਿਤੇ ਪੇਟ ਫੱਟੰ ॥੨੨॥੧੭੮॥ [੨੨]ਭਜੇ ਛੱਡ੍ਰਿ ਥੱਟੰ ॥ ਕਿਤੇ ਖੂਨ ਖੱਟੰ ॥ [੨੩]ਕਿਤੇ ਦੁਸਟ ਦੱਟੰ ॥ ਫਿਰੇ ਜਿਯੋ ਹਰੱਟੰ ॥੨੩॥੧੭੯॥ [੨੪]ਸਜੇ ਸੂਰ ਸਾਰੇ ॥ ਮਹਿਖੁਆਸ ਧਾਰੇ ॥ [੨੫]ਲਯੇ ਖੱਗ ਆਰੇ ॥ ਮਹਾ ਰੋਹ ਵਾਰੇ ॥੨੪॥੧੮੦॥ [੨੬]ਸਹੀ ਰੂਪ ਕਾਰੇ ॥ ਮਨੋਂ ਸਿੰਧੁ ਖਾਰੇ ॥ [੨੭]ਕਈ ਬਾਰ ਗਾਰੇ ॥ ਸੁ ਮਾਰੰ ਉਚਾਰੇ ॥੨੫॥੧੮੧॥ [੨੮]ਭਵਾਨੀ ਪਛਾਰੇ ॥ ਜਵਾ ਜੇਮਿ ਜਾਰੇ ॥ [੨੯]ਬਡੇਈ ਲੁਝਾਰੇ ॥ ਹੁਤੇ ਜੇ ਹੀਏ ਵਾਰੇ ॥੨੬॥੧੮੨॥ [੩੦]ਇਕੰ ਬਾਰ ਟਾਰੇ ॥ ਠਮੰ ਠੋਕ ਠਾਰੇ ॥ [੩੧]ਬਲੀ ਮਾਰ ਡਾਰੇ ॥ ਢਮੱਕੇ ਢੱਢਾਰੇ ॥੨੭॥੧੮੩॥ [੩੨]ਬਹੇ ਬਾਣਨਿਆਰੇ ॥ ਕਿਤੈ ਤੀਰ ਤਾਰੇ ॥ [੩੩]ਲਖੇ ਹਾਥ ਬਾਰੇ ॥ ਦਿਵਾਨੇ ਦਿਦਾਰੇ ॥ ੨੮॥੧੮੪॥ [੩੪]ਹਣੇ ਭੂਮਿ ਪਾਰੇ ॥ ਕਿਤੇ ਸਿੰਘ ਫਾਰੇ ॥ [੩੫]ਕਿਤੇ ਆਪੁ ਬਾਰੇ ॥ ਜਿਤੇ ਦੈਤ ਭਾਰੇ ॥੨੯॥੧੮੫॥ [੩੬]ਤਿਤੇ ਅੰਤ ਹਾਰੇ ॥ ਬਡੇਈ ਅੜਿਆਰੇ ॥ [੩੭]ਖਰੇਈ ਬਰਿਆਰੇ ॥ ਕਰੂਰੰ ਕਰਾਰੇ ॥੩੦॥੧੮੬॥

੧ ਕਾਗੜ ਦੀ ਕ੍ਰਿਪਾਨ ਲੈ ਕੇ ਜੁਆਨ ਚਲਾਉਂਦੇ ਹਨ ॥੧੨॥੧੬੮॥

੨ ਖਾਗੜ ਦੀ ਖਤੰਗ (ਤੀਰ ਕਮਾਨ) ਬਹਾਦਰ ਨਿਹੰਗਾਂ ਵਾਂਗ ਬੇਖੌਫ ਹੋ ਕੇ ਚਲਾਉਂਦੇ ਹਨ ਜੁਆਨ ।

੩ ਜਿਸ ਵੱਲ ਉਹ ਤੀਰ ਚਲਾਉਂਦੇ ਹਨ । ਉਸ ਨੂੰ ਉਡਾ ਹੀ ਦਿੰਦੇ ਹਨ ॥੧੩॥੧੬੯॥

੪ ਪਾਗੜ ਦੀ ਪਤੰਗ ਭਾਵ ਜੋ ਪੱਗਾਂ ਵਾਲੇ ਜੁਆਨ ਘੋੜਿਆਂ ਉੱਪਰ ਬੈਠੇ ਸਨ ਸਾੜ-ਸਾੜ ਕਰਦੇ ਤੀਰਾਂ ਨੇ ਉਸ ਨੂੰ ਭੰਗ ਕਰ ਦਿੱਤਾ (ਮਾਰ ਦਿੱਤਾ) ।

੫ ਜਾਗੜ ਦੀ ਜੁਆਣ ਭਾਵ ਨੌਜੁਆਨ ਆਪਸ ਵਿਚ ਝਗੜਦੇ ਹਨ ਤੇ ਇਕ ਦੂਜੇ ਨੂੰ ਅੱਗ ਵਾਂਗ ਭੁੰਨੀ ਜਾਂਦੇ ਹਨ ॥੧੪॥੧੭੦॥

੬ ਝਾਗੜ ਦੀ ਝੜੰਗ ਭਾਵ ਬੇਰਾਂ ਵਾਂਗ ਝਾੜੀ ਜਾਂਦੇ ਹਨ। ਕੜ-ਕੜ ਕਰਕੇ ਧਨੁੱਖ ਬੋਲਦੇ ਹਨ ।

੭ ਤੜਾਕ-ਤੜਾਕ ਬੰਦੂਕਾਂ ਚਲਦੀਆਂ ਹਨ ਤੇ ਚਟਾਕ-ਚਟਾਕ ਬਰਛੀਆਂ ਚੱਲਦੀਆਂ ਹਨ ॥੧੫॥੧੭੧॥

੮ ਗੋਪੀਏ ਘੁੰਮ ਕੇ ਚੱਲਦੇ ਹਨ । ਭਬਕ-ਭਬਕ ਕਰਦੇ ਜ਼ਖਮਾਂ ਵਿਚ ਲਹੂ ਡੋਲਦਾ ਹੈ ।

੯ ਕਾਗੜ ਦੀ ਕਪਾਲ ਭਾਵ ਕਪਾਲੀ ਬੜੇ ਬਿਕਰਾਲ ਰੂਪ ਵਿਚ ਨੱਚ ਰਹੀ ਹੈ ॥੧੬॥੧੭੨॥

੧੦ ਨਰਾਜ ਛੰਦ ॥ ਅਨੇਕਾਂ ਹੀ ਦੁਸ਼ਟ ਮਾਰ ਦਿੱਤੇ ਹਨ । ਬੇਅੰਤ ਹੀ ਦੁੱਖ ਦੂਰ ਕਰ ਦਿੱਤਾ ਹੈ ।

੧੧ ਜਾਣੋ ਹਨੇਰੀ ਆ ਗਈ ਹੈ । ਬੇਅੰਤ ਹੀ ਤੀਰ ਡਿੱਗ ਰਹੇ ਹਨ ॥੧੭॥੧੭੩॥

੧੨ ਕੜਾਕ-ਕੜਾਕ ਕਮਾਨਾਂ ਦੀ ਆਵਾਜ਼ ਉੱਠਦੀ ਹੈ । ਸੜਾਕ-ਸੜਾਕ ਤਲਵਾਰ ਚੱਲ ਰਹੀ ਹੈ ਯੁੱਧ ਦੇ ਵਿਚ ।

੧੩ ਬੇਅੰਤ ਹੀ ਤੀਰਾਂ ਦੀ ਬਾਰਸ਼ ਹੋਈ ਯੁੱਧ ਦੇ ਵਿਚ । ਅਨੇਕਾਂ ਹੀ ਚੰਗੇ-ਚੰਗੇ ਸੂਰਮੇ ਪਰਖੇ ਗਏ ॥੧੮॥੧੭੪॥

੧੪ ਸੰਗੀਤ ਨਰਾਜ ਛੰਦ ॥ (ਆਵਾਜ਼ ਹੈ) ਕੜਾ ਕੜੀ ਕ੍ਰਿਪਾਨ ਟਕਰਾਉਂਦੀ ਹੈ । ਜੁਆਨ ਆਹਮੋ-ਸਾਹਮਣੇ ਜੁਟੇ ਹੋਏ ਹਨ।

੧੫ ਜੁਆਨਾਂ ਦੇ ਵਿਚ ਵੀਰ ਰਸ ਜਾਗਿਆ ਹੋਇਆ ਹੈ । ਇੰਝ ਲੜਾਕੇ ਸੂਰਮੇ ਲੜਨ ਲੱਗੇ ਹੋਏ ਹੈ ॥੧੯॥੧੭੫॥

੧੬ ਰਸਾਵਲ ਛੰਦ ॥ ਤੇਗਾਂ ਬੜੀ ਤੇਜ਼ੀ ਨਾਲ ਲਪਕਦੀਆਂ ਹਨ। ਛੁਟੀ ਬੜੀ ਤੇਜ਼ੀ ਨਾਲ ਛੁਟਦੀ ਹੈ ।

੧੭ ਗਦਾ ਨੂੰ ਗੁੱਟ 'ਚ ਲੈ ਕੇ ਸ਼ੇਰ ਦੀ ਪਿੱਠ ਵਿਚ ਮਾਰਦੇ ਹਨ ॥੨੦॥੧੭੬॥

੧੮ ਕਿਤੇ ਮਾਸਹਾਰੀ ਗਿੱਦੜ ਖੂਨ ਚੱਟਦੇ ਹਨ । ਕਿਤੇ ਸਿਰ ਟੁਟੇ ਹੋਏ ਪਏ ਹਨ ।

੧੯ ਕਿਤੇ ਝਗੜਾ ਹੋਣ ਕਰਕੇ ਰੌਲਾ ਪੈ ਗਿਆ ਹੈ । ਕਿਤੇ ਜ਼ਖਮੀ ਯੁੱਧ ਕਰਨ ਲਈ ਯੋਧੇ ਉੱਠਦੇ ਹਨ ॥੨੧॥੧੭੭॥

੨੦ ਕਿਤੇ ਧੂੜ ਵਿਚ ਲਿਟ ਰਹੇ ਹਨ । ਕਿਤੇ ਮਾਰੋ ਮਾਰ ਦੀਆਂ ਆਵਾਜ਼ਾਂ ਪੈਂਦੀਆਂ ਹਨ ।

੨੧ ਕਿਤੇ ਭੱਟ ਜਸ ਗਾਉਂਦੇ ਹਨ । ਕਿਤੇ ਪੇਟ ਫਟੇ ਹੋਏ ਪਏ ਹਨ ॥੨੨॥੧੭੮॥

੨੨ ਕਿਤੇ ਸੂਰਮੇ ਭੱਜੇ ਜਾਂਦੇ ਹਨ । ਕਿਤੇ ਲਹੂ ਵਿਚ ਡਿਗ ਪਏ ਹਨ ।

੨੩ ਕਿਤੇ ਦੁਸ਼ਟ ਮਾਰੇ ਜਾ ਰਹੇ ਹਨ । ਕਿਤੇ ਹਰਟ ਵਾਂਗ ਘੁੰਮਦੇ ਫਿਰਦੇ ਹਨ ॥੨੩॥੧੭੯॥

੨੪ ਸਾਰੇ ਸੂਰਮੇ ਸਜੇ ਹੋਏ ਹਨ । ਹੱਥਾਂ ਵਿਚ ਧਨੁੱਖ ਬਾਣ ਧਾਰੇ ਹੋਏ ਹਨ ।

੨੫ ਆਰਿਆਂ ਜਿਹੇ ਖੰਡੇ ਲਏ ਹੋਏ ਹਨ ਅਤੇ ਕ੍ਰੋਧ ਨਾਲ ਨੱਕੋ-ਨੱਕ ਭਰੇ ਹੋਏ ਹਨ ॥੨੪॥੧੮੦॥

੨੬ ਐਨ ਠੀਕ ਰੂਪ ਕਾਲੇ-ਕਾਲੇ ਹਨ । ਜਾਣੋ ਕਿ ਕਾਲੇ ਪਾਣੀ ਵਾਲਾ ਸਮੁੰਦਰ ਹੈ ।

੨੭ ਇਹੋ ਜਿਹੇ ਵੀਰ ਕਈ ਵਾਰ ਨਸ਼ਟ ਕੀਤੇ ਪਰ ਉਹ ਫੇਰ ਵੀ ਮਾਰੋ-ਮਾਰ ਬੋਲਦੇ ਹਨ ॥੨੫॥੧੮੧॥

੨੮ ਭਵਾਨੀ (ਦੁਰਗਾ) ਨੇ ਪਛਾੜ-ਪਛਾੜ ਕੇ ਸੁੱਟ ਦਿੱਤੇ । ਜਿਵੇਂ ਜਵਾਰੇ ਨੂੰ ਚੁਪਾਸੀਆਂ ਸਾਰੇ ਖਤਮ ਕਰ ਦਿੰਦਾ ਹੈ । ਉਸ ਨੂੰ ਦਵਾਈਆ ਪਾ ਕੇ ਸਾੜ ਦਿੰਦਾ ਹੈ ।

੨੯ ਜੋ ਬੜੇ ਹੀ ਲੜਾਕ ਸੀ ਤੇ ਜਿਗਰੇ ਵਾਲੇ ਹੁੰਦੇ ਸਨ ॥੨੬॥੧੮੨॥

੩੦ ਇਕੋ ਵਾਰ ਪਿਛਾਂਹ ਹਟਾ ਦਿੱਤੇ । ਜੋ ਨਾ ਆਏ ਉਹ ਵੀ ਮਾਰ ਕੇ ਠੰਢੇ ਕਰ ਦਿੱਤੇ ।

੩੧ ਜੋ ਬੜੇ ਸੂਰਮੇ ਸਨ ਉਹ ਮਾਰ ਸੁੱਟੇ ਜੋ ਢੱਡਾਂ ਖੜਕਾਉਂਦੇ ਸਨ ॥੨੭॥੧੮੩॥

੩੨ ਬੜੇ ਹੀ ਅਣਿਆਲੇ ਤੀਰ ਮਾਰ-ਮਾਰ ਕੇ । ਜਿਨ੍ਹਾਂ ਤੀਰਾਂ ਨੇ ਉਹਨਾਂ ਨੂੰ ਯੁੱਧ ਨਦੀ ਵਿਚੋਂ ਪਾਰ ਕਰ ਦਿੱਤਾ ।

੩੩ ਜਿਹੜੇ ਬੜੇ ਹੀ ਲੰਮੀਆਂ ਬਾਹਵਾਂ ਵਾਲੇ ਸਨ । ਰਾਜੇ ਮਹਾਰਾਜੇ ਉਹ ਦੇਵੀ ਦੇ ਦਰਸ਼ਨ ਕਰਕੇ ਉਸ ਦੇ ਦੀਵਾਨੇ ਹੋ ਗਏ ॥੨੮॥੧੮੪॥

੩੪ ਉਹ ਸੂਰਮੇ ਮਰੇ ਹੋਏ ਧਰਤੀ 'ਤੇ ਪਏ ਸਨ । ਕਿਤਨੇ ਸ਼ੇਰ ਨੇ ਪਾੜ ਦਿੱਤੇ ।

੩੫ ਕਿਤੇ ਆਪ ਮਾਰ ਦਿੱਤੇ । ਜਿਹੜੇ ਬੜੇ ਭਾਰੇ ਦੈਂਤ ਸਨ ॥੨੯॥੧੮੫॥

੩੬ ਜਿਤਨੇ ਆਏ ਉਹ ਸਭ ਹਾਰ ਗਏ ਜੋ ਆਪ ਨੂੰ ਬੜੇ ਹੀ ਅੜਨ ਵਾਲੇ ਸਮਝਦੇ ਸਨ ਅਤੇ

੩੭ ਆਪ ਨੂੰ ਬੁਰੇ ਤੇ ਕਠੋਰ ਜਾਣਦੇ ਸਨ ॥੩੦॥੧੮੬॥

[੧]ਲਪੱਕੇ ਲਲਾਰੇ ॥ ਅਰੀਲੇ ਅਰਿਆਰੇ ॥ [੨]ਹਣੇ ਕਾਲ ਕਾਰੇ ॥ ਭਜੇ ਰੋਹ ਵਾਰੇ ॥੩੧॥੧੮੭॥ ਦੋਹਰਾ ॥ [੩]ਇਹ ਬਿਧਿ ਦੁਸਟ ਪ੍ਰਜਾਰ ਕੈ ਸਸਤ੍ਰ ਅਸਤ੍ਰ ਕਰ ਲੀਨ ॥ ਬਾਣਾ ਬੂੰਦ ਪ੍ਰਿਥਮ ਬਰਖ ਸਿੰਘ ਨਾਦ ਪੁਨ ਕੀਨ ॥੩੨॥੧੮੮॥ ਰਸਾਵਲ ਛੰਦ ॥ [੪]ਸੁਣਯੋ ਸੁੰਭ ਰਾਅੰ ॥ ਚੜ੍ਹਯੋ ਚਉਪ ਚਾਅੰ ॥ [੫]ਸਜੇ ਸਸਤ੍ਰ ਪਾਣੰ ॥ ਚੜ੍ਹੇ ਜੰਗ ਜੁਆਣੰ ॥੩੩॥੧੮੯॥ [੬]ਲਗੇ ਢੋਲ ਢੰਕੇ ॥ ਕਮਾਣੰ ਕੜੰਕੇ ॥ [੭]ਭਏ ਨੱਦ ਨਾਦੰ ॥ ਧੁਣੰ ਨਿਰਬਿਖਾਦੰ ॥੩੪॥੧੯੦॥ [੮]ਚਮੱਕੀ ਕ੍ਰਿਪਾਣੰ ॥ ਹਠੇ ਤੇਜ ਮਾਣੰ ॥ [੯]ਮਹਾਬੀਰ ਹੁੰਕੇ ॥ ਸੁ ਨੀਸਾਣ ਦ੍ਰੂੰਕੇ ॥੩੫॥੧੯੧॥ [੧੦]ਚਹੂੰ ਓਰ ਗਰਜੇ ॥ ਸਬੈ ਦੇਵ ਲਰਜੇ ॥ [੧੧]ਸਰੰ ਧਾਰ ਬਰਖੇ ॥ ਮਈਯਾ ਪਾਣ ਪਰਖੇ ॥੩੬॥੧੯੨॥ ਚੌਪਈ ॥ [੧੨]ਜੇ ਲਏ ਸਸਤ੍ਰ ਸਾਮੁਹੇ ਧਏ ॥ ਤਿਤੇ ਨਿਧਨ ਕਹੁੰ ਪ੍ਰਾਪਤਿ ਭਏ ॥ [੧੩]ਝਮਕਤ ਭਈ ਅਸਨ ਕੀ ਧਾਰਾ ॥ ਭਭਕੇ ਰੁੰਡ ਮੁੰਡ ਬਿਕਰਾਰਾ ॥੩੭॥੧੯੩॥ ਦੋਹਰਾ ॥ [੧੪]ਹੈ ਗੈ ਰਥ ਪੈਦਲ ਕਟੇ ਬਚਿਯੋ ਨ ਜੀਵਤ ਕੋਇ ॥ ਤਬ ਆਪੇ ਨਿਕਸਯੋ ਨ੍ਰਿਪਤਿ ਸੁੰਭਿ[ੳ] ਕਰੈ ਸੋ ਹੋਇ ॥੩੮॥੧੯੪॥ ਚਉਪਈ ॥ [੧੫]ਸਿਵ ਦੂਤੀ ਇਤ ਦ੍ਰੁਗਾ ਬੁਲਾਈ ॥ ਕਾਨ ਲਾਗ ਨੀਕੈ ਸਮੁਝਾਈ ॥ [੧੬]ਸਿਵ ਕੋ ਭੇਜ ਦੀਜੀਐ ਤਹਾਂ ॥ ਦੈਤ ਰਾਜ ਇਸਥਿਤ ਹੈ ਜਹਾਂ ॥੩੯॥੧੯੫॥ [੧੭]ਸਿਵ ਦੂਤੀ ਜਬ ਇਮ ਸੁਨ ਪਾਵਾ ॥ ਸਿਵਹਿੰ ਦੂਤ ਕਰਿ ਉਤੇ ਪਠਾਵਾ ॥ [੧੮]ਸਿਵ ਦੂਤੀ[ਅ] ਤਾ ਤੇ ਭਯੋ ਨਾਮਾ ॥ ਜਾਨਤ ਸਕਲ ਪੁਰਖ ਅਰੁ ਬਾਮਾ ॥੪੦॥੧੯੬॥ [੧੯]ਸਿਵ ਕਹੀ ਦੈਤ ਰਾਜ ਸੁਨਿ ਬਾਤਾ ॥ ਇਹ ਬਿਧਿ ਕਹਯੋ ਤੁਮਹੁ ਜਗ ਮਾਤਾ ॥ [੨੦]ਦੇਵਨ ਕੌ ਦੈ ਕੈ ਠਕੁਰਾਈ ॥ ਕੈ ਮਾਂਡਹੁ ਹਮ ਸੰਗ ਲਰਾਈ ॥੪੧॥੧੯੭॥ [੨੧]ਦੈਤ ਰਾਜ ਇਹ ਬਾਤ ਨ ਮਾਨੀ ॥ ਆਪ ਚਲੇ ਜੂਝਨ ਅਭਿਮਾਨੀ ॥ [੨੨]ਗਰਜਤ ਕਾਲਿ ਕਾਲ ਜਯੋ ਜਹਾਂ ॥ ਪ੍ਰਾਪਤਿ ਭਯੋ ਅਸੁਰ ਪਤਿ ਤਹਾਂ ॥੪੨॥੧੯੮॥ [੨੩]ਚਮਕੀ ਤਹਾਂ ਅਸਨ ਕੀ ਧਾਰਾ ॥ ਨਾਚੇ ਭੂਤ ਪ੍ਰੇਤ ਬੈਤਾਰਾ ॥ [੨੪]ਫਰਕੇ ਅੰਧ ਕਬੰਧ ਅਚੇਤਾ ॥ ਭਿਭਰੇ ਭਈਰਵ ਭੀਮ ਅਨੇਕਾ ॥੪੩॥੧੯੯॥ [੨੫]ਤੁਰਹੀ ਢੋਲ ਨਗਾਰੇ ਬਾਜੇ ॥ ਭਾਂਤ ਭਾਂਤ ਜੋਧਾ ਰਣ ਗਾਜੇ ॥ [੨੬]ਢਡਿ ਡਫ ਡਮਰੁ ਡੁਗਡੁਗੀ ਘਨੀ ॥ ਨਾਇ ਨਫੀਰੀ ਜਾਤ ਨ ਗਨੀ ॥੪੪॥੨੦੦॥ ਮਧੁਭਾਰ ॥ [੨੭]ਹੁੰਕੇ ਕਿਕਾਣ ॥ ਧੁੰਕੇ ਨਿਸਾਣ ॥ [੨੮]ਸੱਜੇ ਸੁ ਬੀਰ ॥ ਗੱਜੇ ਗਹੀਰ ॥੪੫॥੨੦੧॥

ੳ ਇਥੇ ਵਿਦਵਾਨਾਂ ਵੱਲੋਂ ਇਹੋ ਲਿਖਿਆ ਜਾਂਦਾ ਹੈ ਕਿ ਸੰਭ (ਸ਼ਿਵਜੀ) ਨੂੰ ਕਿਹਾ ਹੈ ਅਤੇ ਇਹ ਵੀ ਕਹਿੰਦੇ ਹਨ ਕਿ ਰਾਜਾ ਸੁੰਭ ਨਿਸੁੰਭ ਸ਼ਿਵ ਜੀ ਦੇ ਭਗਤ ਸਨ । ਵਿਚਾਰਨਯੋਗ ਗੱਲ ਇਹ ਹੈ ਜੇ ਸੁੰਭ-ਨਿਸੁੰਭ ਸ਼ਿਵ ਜੀ ਦੇ ਭਗਤ ਹੁੰਦੇ । ਜੇ ਉਸ 'ਤੇ ਨਿਸ਼ਠਾ ਰੱਖਦੇ ਹੁੰਦੇ ਤਾਂ ਉਸ ਦੀ ਇਸਤਰੀ ਨਾਲ ਵੈਰ ਭਾਵ ਕਰਕੇ ਕਿਉਂ ਲੜਦੇ। ਜੇ ਕਹੋ ਕਿ ਉਹ ਸੁੰਭ ਸ਼ਬਦ ਪ੍ਰਮਾਤਮਾ ਨਾਲ ਜੋੜਦੇ ਹਨ ਤਾਂ ਉਹ ਦੈਂਤ ਕਿਵੇਂ ਹੋਏ ਦੈਂਤ ਸ਼ਬਦ ਤਾਂ ਪ੍ਰਮਾਤਮ ਦੇਵ ਦੇ ਵਿਰੋਧ ਦੇ ਪ੍ਰਤੀਕ ਹੈ । ਇਹ ਲਿਖਾਰੀ ਦੀ ਕਲਮ ਦਾ ਪ੍ਰਤੀਕ ਹੀ ਸ਼ਬਦ ਹੋ ਸਕਦਾ ਹੈ ।

ਅ ਸ਼ਿਵ ਜੀ ਨੂੰ ਸੁਨੇਹਾ ਲੈ ਕੇ ਜਾਣ ਵਾਲੀ ਅਥਵਾ ਇਧਰ-ਉਧਰ ਸੁਨੇਹਾ ਪਹੁੰਚਾਉਣ ਵਾਲੀ ਇਸਤਰੀ ਨੂੰ ਦੂਤੀ ਸ਼ਬਦ ਵਰਤਿਆ ਜਾਂਦਾ ਜਿਵੇਂ ਦੂਤ-ਦੂਤੀ । ਇਸ ਕਰਕੇ ਪਾਰਬਤੀ ਨੂੰ ਸ਼ਿਵ ਦੂਤੀ ਕਹਿਣ ਲੱਗ ਪਏ ਉਸ ਤੋਂ ਬਾਅਦ ਇਸ ਦਾ ਵਿਸਥਾਰ ਕਾਲਕਾ ਪੁਰਾਣ ਅਧਿਆਇ ੬-ਦੇਵੀ ਭਾਗਵਤ ਪੁਰਾਣ ਸਕੰਧ ॥ ਅਧਿਆਇ ੨੮॥

੧ ਜਿਨ੍ਹਾਂ ਦੇ ਮੱਥੇ ਚਮਕਦੇ ਸਨ । ਜੋ ਬੜੇ ਹੀ ਅੜੀਅਲ ਤੇ ਜ਼ਿੱਦੀ ਸਨ ।

੨ ਉਹ ਕਾਲੇ ਦੈਂਤ, ਕਾਲੀ ਨੇ ਮਾਰ ਦਿੱਤੇ ਅਤੇ ਬਹੁਤੇ ਕ੍ਰੋਧ ਵਾਲੇ ਭੱਜ ਗਏ ॥੩੧॥੧੮੭॥

੩ ਦੋਹਰਾ ॥ ਇਸ ਤਰ੍ਹਾਂ ਦੁਸ਼ਟਾਂ ਨੂੰ ਸਾੜ ਫੂਕ ਕੇ ਖਤਮ ਕਰਕੇ ਦੇਵੀ ਨੇ ਆਪਣੇ ਸ਼ਸਤਰ-ਅਸਤਰ ਆਪਣੇ ਹੱਥ ਵਿਚ ਲੈ ਲਏ । ਪਹਿਲਾਂ ਤੀਰਾਂ ਦਾ ਮੀਂਹ ਵਰਸਾਇਆ ਫੇਰ ਸ਼ੇਰ ਵਾਂਗ ਜਿੱਤ ਦਾ ਨਗਾਰ ਵਜਾ ਦਿੱਤਾ ॥੩੨॥੧੮੮॥

੪ ਰਸਾਵਲ ਛੰਦ ॥ ਜਿਸ ਵੇਲੇ ਇਹ ਆਵਾਜ਼ ਰਾਜੇ ਸੁੰਭ ਨੇ ਸੁਣੀ ਤਾਂ ਉਸ ਨੂੰ ਚਾਅ ਚੜ੍ਹ ਗਿਆ ਯੁੱਧ ਕਰਨ ਦਾ ।

੫ ਹੱਥਾਂ ਵਿਚ ਸ਼ਸ਼ਤਰ ਸਜਾ ਲਏ । ਯੁੱਧ ਲਈ ਜੁਆਨਾਂ ਨੇ ਚੜ੍ਹਾਈ ਕਰ ਦਿੱਤੀ ॥੩੩॥੧੮੯॥

੬ ਢੋਲ ਤੇ ਡਗੇ ਲੱਗ ਗਏ ਤੇ ਕਮਾਨਾਂ ਕੜਕਣ ਲੱਗੀਆਂ।

੭ ਨਗਾਰੇ ਵੱਜਣ ਲੱਗੇ ਤੇ ਲਗਾਤਾਰ ਉਹਨਾਂ ਦੀ ਆਵਾਜ਼ ਆਉਣ ਲੱਗੀ ॥੩੪॥੧੯੦॥

੮ ਕ੍ਰਿਪਾਨ ਚਮਕ ਪਈ ਤੇ ਸੂਰਮੇ ਹੰਕਾਰ ਦੇ ਨਾਲ ਮਾਣਮਤੇ ਉੱਠ ਖੜੋਤੇ ।

੯ ਸੂਰਮਿਆਂ ਨੇ ਲਲਕਾਰੇ ਮਾਰੇ ਤੇ ਧੌਂਸਿਆਂ ਦੀ ਆਵਾਜ਼ ਸੁਣਾਈ ਦੇਣ ਲੱਗੀ ॥੩੫॥੧੯੧॥

੧੦ ਚਾਰੇ ਪਾਸਿਆਂ ਤੋਂ ਗਰਜਣ ਲੱਗੇ ਤੇ ਸੁਣ ਕੇ ਦੇਵਤੇ ਭੈ ਭੀਤ ਹੋ ਗਏ ।

੧੧ ਤੀਰਾਂ ਦੀ ਬਾਰਸ਼ ਹੋਣ ਲੱਗੀ । ਦੇਵੀ ਮਾਤਾ ਦੇ ਹੱਥਾਂ ਦੀ ਪਰਖ ਹੋਈ ॥੩੬॥੧੯੨॥

੧੨ ਚੌਪਈ ॥ ਜਿਹੜੇ ਸ਼ਸ਼ਤਰ ਲੈ ਕੇ ਦੇਵੀ ਦੇ ਸਾਹਮਣੇ ਆਏ ਉਹ ਸਾਰੇ ਹੀ ਕੰਗਾਲੀ ਨੂੰ ਪ੍ਰਾਪਤ ਹੋ ਗਏ ਭਾਵ ਜੀਵਨ ਤੋਂ ਹੱਥ ਧੋ ਬੈਠੇ ।

੧੩ ਤਲਵਾਰਾਂ ਦੀ ਧਾਰ ਚਮਕਣ ਲੱਗੀ ਭਿਆਨਕ ਧੜ ਅਤੇ ਸਿਰ ਅਵਾਜ਼ਾਂ ਦੇਂਦੇ ਹਨ ॥੩੭॥੧੯੩॥

੧੪ ਹਾਥੀ-ਘੋੜ ਸਵਾਰ ਤੇ ਪੈਦਲ ਕੱਟੇ ਗਏ ਹਨ । ਜਿਊਂਦਾ ਕੋਈ ਕਾ ਬਚਿਆ । ਤਦ ਰਾਜਾ ਆਪੇ ਅੱਗੇ ਆਇਆ ਤੇ ਕਿਹਾ ਜਾਂਦਾ ਹੈ ਕਿ ਜੋ ਸੁੰਭ ਕਰੇ ਸੋ ਹੋਏਗਾ॥੩੮॥੧੯੪॥

੧੫ ਚੌਪਈ ॥ ਦੇਵੀ ਨੇ ਇਕ ਸ਼ਿਵ ਦੂਤੀ ਬੁਲਾਈ ਅਤੇ ਉਸ ਨੂੰ ਕੰਨ ਕੋਲ ਕਰਕੇ ਚੰਗੀ ਤਰ੍ਹਾਂ ਸਮਝਾ ਦਿੱਤਾ ।

੧੬ ਕਿ ਤੂੰ ਜਾ ਕੇ ਸ਼ਿਵਜੀ ਨੂੰ ਉੱਥੇ ਭੇਜ ਦੇਹ ਜਿਥੇ ਦੈਂਤਾਂ ਦਾ ਰਾਜਾ ਸੁੰਭ ਖਲੋਤਾ ਹੈ ॥੩੯॥੧੯੫॥

੧੭ ਜਦੋਂ ਸ਼ਿਵ ਦੂਤੀ ਨੇ ਇਹ ਗੱਲ ਸੁਣ ਲਈ ਤਾਂ ਉਸ ਨੇ ਸ਼ਿਵ ਜੀ ਨੂੰ ਦੂਤ ਬਣਾ ਕੇ ਦੇਵੀ ਦਾ ਰਾਜੇ ਸੁੰਭ ਪਾਸ ਭੇਜ ਦਿੱਤਾ ।

੧੮ ਇਸ ਕਰਕੇ ਦੇਵੀ ਦਾ ਨਾਮ ਹੀ 'ਸ਼ਿਵ ਦੂਤੀ' ਪੈ ਗਿਆ ਜਿਸ ਨੂੰ ਇਸਤਰੀ ਪੁਰਸ਼ ਸਭ ਜਾਣਦੇ ਹਨ ॥੪੦॥੧੯੬॥

੧੯ ਸ਼ਿਵ ਜੀ ਨੇ ਦੂਤ ਦਾ ਪਾਰਟ ਕਰਦੇ ਹੋਏ ਜਾ ਕੇ ਦੈਂਤ ਨੂੰ ਕਿਹਾ ਕਿ ਰਾਜਨ ! ਮੇਰੀ ਗੱਲ ਸੁਣ ਲੈ । ਤੈਨੂੰ ਜਗਤ ਮਾਤਾ ਨੇ ਇਹ ਗੱਲ ਕਹੀ ਹੈ ।

੨੦ ਕਿ ਚੰਗਾ ਹੈਂ ਤਾਂ ਦੇਵਤਿਆਂ ਦਾ ਰਾਜ ਉਹਨਾਂ ਨੂੰ ਵਾਪਸ ਦੇ ਦੇਹ । ਜੇ ਨਹੀਂ ਦੇਣਾ ਤਾਂ ਮੇਰੇ ਨਾਲ ਲੜਾਈ ਕਰ ॥੪੧॥੧੯੭॥

੨੧ ਦੈਂਤਾਂ ਦੇ ਰਾਜੇ ਨੇ ਦੇਵਤਿਆਂ ਦਾ ਰਾਜ ਵਾਪਿਸ ਕਰਨ ਵਾਲੀ ਗੱਲ ਨਾ ਮੰਨੀ । ਆਪ ਯੁੱਧ ਕਰਨ ਲਈ ਚੱਲ ਪਿਆ ਉਹ ਹੰਕਾਰੀ ।

੨੨ ਜਿਥੇ ਉਸ ਦਾ ਕਾਲ ਕਾਲਕਾ ਦੇਵੀ ਗਰਜਦੀ ਸੀ ਉਹ ਦੈਂਤ ਉਥੇ ਪਹੁੰਚ ਗਿਆ ॥੪੨॥੧੯੮॥

੨੩ ਉਥੇ ਤਲਵਾਰਾਂ ਦੀ ਧਾਰ ਚਮਕਣ ਲੱਗੀ ਤੇ ਭੂਤ ਪ੍ਰੇਤ ਬੇਤਾਲ ਨੱਚਣ ਲੱਗੇ ।

੨੪ ਜ਼ਖਮੀ ਹੋਏ ਮੁਰਦੇ ਤੇ ਕੱਟ-ਕੱਟ ਕੇ ਅੱਧੋ ਅੱਧ ਕੀਤੇ ਹੋਏ ਤੜਫਣ ਲੱਗੇ । ਬੜੇ-ਬੜੇ ਬਦਸ਼ਕਲ ਭੈਰੋਂ ਭੂਤ ਅਨੇਕਾਂ ਹੀ ਬੋਲਣ ਲੱਗੇ ॥੪੩॥੧੯੯॥

੨੫ ਤੁਰੀਆਂ, ਢੋਲ ਤੇ ਨਗਾਰੇ ਵੱਜਣ ਲੱਗੇ । ਅਨੇਕ ਤਰ੍ਹਾਂ ਦੇ ਯੋਧੇ ਯੁੱਧ ਦੇ ਵਿਚ ਗੱਜਣ ਲੱਗੇ ।

੨੬ ਢੱਡਾਂ, ਡੱਫਾਂ, ਡਮਰੂ, ਡੁਗਡੁਗੀ, ਸ਼ਹਿਨਾਈ ਆਦਿ ਵਾਜੇ ਗਿਣੇ ਨਹੀਂ ਸੀ ਜਾ ਸਕਦੇ ॥੪੪॥੨੦੦॥

੨੭ ਮਧੁਭਾਰ ਛੰਦ ॥ ਘੋੜੇ ਹਿਣਕੇ ਤੇ ਧੌਂਸੇ ਵੱਜੇ ।

੨੮ ਯੋਧੇ ਤਿਆਰ-ਬਰ-ਤਿਆਰ ਹੋ ਗਏ । ਪਲਟਨਾਂ ਗੱਜਦੀਆਂ ਹਨ ॥੪੫॥੨੦੧॥



[੧]ਝੁੱਕੇ ਨਿਝੱਕ ॥ ਬੱਜੇ ਉਬੱਕ ॥ [੨]ਸੱਜੇ ਸੁਬਾਹ ॥ ਅੱਛੈ੍ ਉਛਾਹ ॥੪੬॥੨੦੨॥
[੩]ਕੱਟੇ ਕਿਕਾਣ ॥ ਫੁੱਟੇ ਚਵਾਣ ॥ [੪]ਸੂਲੰ ਸੜਾਕ ॥ ਉਠੇ ਕੜਾਕ ॥੪੭॥੨੦੩॥
[੫]ਗੱਜੇ ਜੁਆਣ ॥ ਬੱਜੇ ਨਿਸਾਣਿ ॥ [੬]ਸੱਜੇ ਰਜੇਂਦ੍ਰ ॥ ਗੱਜੇ ਗਜੇਂਦ੍ਰ ॥੪੮॥੨੦੪॥
[੭]ਭੁਜੰਗ ਪ੍ਰਯਾਤ ਛੰਦ ॥ ਫਿਰੇ ਬਾਜੀਅੰ ਤਾਜੀਅੰ ਇੱਤ ਉਤੰ ॥ ਗਜੇ ਬਾਰਣੰ ਦਾਰੁਣੰ ਰਾਜ ਪੁੱਤ੍ਰੰ ॥ [੮]ਬਜੇ ਸੰਖ ਭੇਰੀ ਉਠੇ ਸੰਖ ਨਾਦੰ ॥ ਰਣੰਕੈ ਨਫੀਰੀ ਧੁਣੰ ਨਿਰਬਿਖਾਦੰ ॥੪੯॥੨੦੫॥ [੯]ਕੜੱਕੇ ਕ੍ਰਿਪਾਣੰ ਸੜੱਕਾਰ ਸੇਲੰ ॥ ਉਠੀ ਕੂਹ ਜੂਹੰ ਭਈ ਰੇਲ ਪੇਲੰ ॥ [੧੦]ਰੁਲੇ ਤੱਛ ਮੁੱਛੰ ਗਿਰੇ ਚਉਰ ਚੀਰੰ ॥ ਕਹੂੰ ਹੱਥ ਮੱਥੰ ਕਹੂੰ ਬਰਮ ਬੀਰੰ ॥੫੦॥੨੦੬॥ ਰਸਾਵਲ ਛੰਦ ॥ [੧੧]ਬਲੀ ਬੈਰ ਰੁੱਝੇ ॥ ਸਮੂਹ ਸਾਰ ਜੁੱਝੇ ॥ [੧੨]ਸੰਭਾਰੇ ਹਥੀਯਾਰੰ ॥ ਬਕੈ ਮਾਰ ਮਾਰੰ ॥੫੧॥੨੦੭॥ [੧੩]ਸਬੈ ਸਸਤ੍ਰ ਸੱਜੇ॥ ਮਹਾਂਬੀਰ ਗੱਜੇ ॥ [੧੪]ਸਰੰ ਓਘ ਛੁੱਟੇ ॥ ਕੜੱਕਾਰੁ ਉੱਠੇ ॥੫੨॥੨੦੮॥ [੧੫]ਬਜੈਂ ਬਾਦ੍ਰਿਤੇਅੰ ॥ ਹਸੈਂ ਗਾਂਧ੍ਰਭੈਅੰ ॥ [੧੬]ਝੰਡਾ ਗੱਡ ਜੁੱਟੇ ॥ ਸਰੰ ਸੰਜ ਫੁੱਟੇ ॥੫੩॥੨੦੯॥ [੧੭]ਚਹੂੰ ਓਰ ਉੱਠੇ ॥ ਸਰੰ ਬ੍ਰਿਸਟ ਬੁੱਠੇ ॥ [੧੮]ਕਰੋਧੀ ਕਰਾਲੰ ॥ ਬਕੈਂ ਬਿੱਕਰਾਲੰ ॥੫੪॥੨੧੦॥ [੧੯]ਭੁਜੰਗ ਪ੍ਰਯਾਤ ਛੰਦ ॥ ਕਿਤੇ ਕੁੱਠੀਅੰ ਬੁਠੀਅੰ ਬ੍ਰਿਸਟ ਬਾਣੰ ॥ ਰਣੰ ਡੁੱਲੀਯੰ ਬਾਜ ਖਾਲੀ ਪਲਾਣੰ ॥ [੨੦]ਜੁਝੇ ਜੋਧਯੰ ਬੀਰ ਦੇਵੰ ਅਦੇਵੰ ॥ ਸੁਭੇ ਸਸਤ੍ਰ ਸਾਜਾ ਮਨੋ ਸਾਂਤਨੇਵੰ ॥੫੫॥੨੧੧॥ [੨੧]ਗਜੇ ਗੱਜੀਅੰ ਸਰਬ ਸੱਜੇ ਪਵੰਗੰ ॥ ਜੁਧੰ ਜੁਟੀਯੰ ਜੋਧ ਛੁਟੇ ਖਤੰਗੰ ॥ [੨੨]ਤੜੱਕੇ ਤਬੱਲੰ ਝੜੰਕੇ ਕ੍ਰਿਪਾਣੰ ॥ ਸੜੱਕਾਰ ਸੇਲੰ ਰਣੰਕੇ ਨਿਸਾਣੰ ॥੫੬॥੨੧੨॥ [੨੩]ਢਮਾ ਢੱਮ ਢੋਲੰ ਢਲਾ ਢੁੱਕ ਢਾਲੰ ॥ ਗਹਾ ਜੂਹ ਗੱਜੇ ਹਯੰ ਹਾਲਚਾਲੰ ॥ [੨੪]ਸਟਾ ਸੱਟ ਸੇਲੰ ਖਹਾ ਖੂਨਿ ਖੱਗੰ ॥ ਤੁਟੇ ਚਰਮ ਬਰਮੰ ਉਠੇ ਨਾਲ ਅੱਗੰ ॥੫੭॥੨੧੩॥ [੨੫]ਉਠੇ ਅੱਗਿ ਨਾਲੰ ਖਹੇ ਖੋਲ ਖੱਗੰ॥ ਨਿਸਾ ਮਾਵਸੀ ਜਾਣੁ ਮਾਸਾਣ ਜੱਗੰ ॥ [੨੬]ਡਕੀ ਡਾਕਣੀ ਡਾਮਰੂ ਡਉਰ ਡੱਕੰ ॥ ਨਚੇ ਬੀਰ ਬੈਤਾਲ ਭੂਤੰ ਭਭੱਕੰ ॥੫੮॥੨੧੪॥ [੨੭]ਬੇਲੀ ਬਿਦ੍ਰਮ ਛੰਦ ॥ ਸਰਬ ਸਤ੍ਰੁ ਆਵਤ ਭੇ ਜਿਤੇ ॥ ਸਭ ਕਾਟਿ ਦੀਨ ਦ੍ਰੁਗਾ ਤਿਤੇ ॥ [੨੮]ਅਰ ਅਉਰ ਜੇਤਕਿ ਡਾਰੀਅੰ ॥ ਤੇਊ ਕਾਟਿ ਭੂਮਿ ਉਤਾਰੀਅੰ ॥੫੯॥੨੧੫॥ [੨੯]ਸਰ ਆਪ ਕਾਲੀ ਛੰਡੀਅੰ॥ ਸਰਬਾਸਤ੍ਰ ਸੱਤ੍ਰ ਬਿਹੰਡੀਅੰ ॥ [੩੦]ਸਸਤ੍ਰ ਹੀਨ ਜਬੈ ਨਿਹਾਰਿਯੋ ॥ ਜੈ ਸਬਦ ਦੇਵਨ ਉਚਾਰਿਯੋ



੧ ਨਿਸ਼ੱਕ ਹੋ ਕੇ ਝੁਕ ਕੇ ਸ਼ਸਤਰ ਮਾਰਦੇ ਹਨ। ਚੌਕਸ ਹੋ ਕੇ ਲੜਦੇ ਹਨ।

੨ ਖ਼ੂਬੀ ਚੰਗੀ ਤਰ੍ਹਾਂ ਜੁਆਨ ਸਜੇ ਹੋਏ ਹਨ। ਅੱਪਛਰਾਂ ਉਤਸ਼ਾਹ ਨਾਲ ਫਿਰਦੀਆਂ ਹਨ ॥੪੬॥੨੦੨॥

੩ ਘੋੜੇ ਕੱਟੇ ਗਏ ਹਨ। ਕਿਸੇ ਦੇ ਮੂੰਹ ਫਟ ਗਏ ਹਨ।

੪ ਸੜਾਕ-ਸੜਾਕ ਤ੍ਰਿਸੂਲਾਂ ਚਲਦੀਆਂ ਹਨ। ਧਨੁੱਖਾਂ ਤੇ ਗੋਲੀਆਂ ਦੇ ਕੜਾਕੇ ਪੈਂਦੇ ਹਨ ॥੪੭॥੨੦੩॥

੫ ਜੁਆਨ ਗੱਜਦੇ ਹਨ ਤੇ ਨਗਾਰੇ ਵੱਜ ਰਹੇ ਹਨ।

੬ ਰਾਜੇ ਸਜੇ ਹੋਏ ਹਨ ਤੇ ਹਾਥੀਆਂ ਦੇ ਸਵਾਰ ਗੱਜਦੇ ਹਨ ॥੪੮॥੨੦੪॥

੭ ਭੁਜੰਗ ਪ੍ਰਯਾਤ ਛੰਦ ॥ ਘੋੜੇ ਫਿਰਦੇ ਹਨ ਤੇ ਉਹਨਾਂ ਦੇ ਸਵਾਰ ਇਧਰ-ਉਧਰ ਚੱਕਰ ਲਾਉਂਦੇ ਹਨ। ਹਾਥੀਆਂ ਉੱਪਰ ਬੈਠੇ ਰਾਜ ਪੁੱਤਰ ਗੱਜਦੇ ਹਨ।

੮ ਸੰਖ, ਤੂਤੀਆਂ ਵੱਜਦੀਆਂ ਹਨ ਤੇ ਸੰਖਾਂ ਦੀਆਂ ਬੜੀਆਂ ਉੱਚੀਆਂ ਸੁਰਾਂ ਨਿਕਲਦੀਆਂ ਹਨ। ਨਫੀਰੀਆਂ ਆਦਿ ਲਗਾਤਾਰ ਮਿਲ ਕੇ ਬੋਲ ਰਹੀਆਂ ਹਨ ॥੪੯॥੨੦੫॥

੯ ਕ੍ਰਿਪਾਨ ਕੜਕਦੀ ਹੈ ਤੇ ਖੰਡਾ ਸਰੜ-ਸਰੜ ਚਲਦਾ ਹੈ। ਬਹੁਤ ਰੌਲਾ ਮਚਿਆ ਹੈ, ਧੱਕੇ ਤੇ ਧੱਕਾ ਪੈ ਰਿਹਾ ਹੈ।

੧੦ ਵੱਢੇ-ਟੁੱਕੇ ਰੁਲਦੇ ਹਨ ਤੇ ਕੇਸ ਅਤੇ ਬਸਤਰ ਡਿੱਗੇ ਪਏ ਹਨ। ਕਿਤੇ ਕੱਟੇ ਹੋਏ ਹੱਥ, ਕਿਤੇ ਮੱਥੇ, ਕਿਤੇ ਸੂਰਮਿਆਂ ਦੀ ਸੰਜੋਆਂ ਰੁਲਦੀਆਂ ਹਨ ॥੫੦॥੨੦੬॥

੧੧ ਰਸਾਵਲ ਛੰਦ ॥ ਸੂਰਮੇ ਬਲੀ ਵੈਰ ਭਾਵ ਨਾਲ ਰੁੱਝੇ ਹੋਏ ਹਨ। ਸਾਰੇ ਹੀ ਸ਼ਸਤਰਾਂ ਵਿਚ ਗੁਆਚੇ ਹੋਏ ਹਨ।

੧੨ ਹਥਿਆਰ ਸੰਭਾਲੇ ਹੋਏ ਹਨ ਅਤੇ ਮੁੱਖ ਤੋਂ ਮਾਰੋ ਮਾਰ ਬਕ ਰਹੇ ਹਨ ॥੫੧॥੨੦੭॥

੧੩ ਸਾਰੇ ਹੀ ਸਸ਼ਤਰ ਸਜੇ ਹੋਏ ਹਨ। ਯੋਧੇ ਗੱਜ ਰਹੇ ਹਨ।

੧੪ ਤੀਰਾਂ ਦੀ ਬਾਰਸ਼ ਹੋਈ ਤੇ ਕਮਾਨਾਂ ਵਿਚੋਂ ਕਰੜ-ਕਰੜ ਦੀ ਆਵਾਜ਼ ਆਈ ॥੫੨॥੨੦੮॥

੧੫ ਵਾਜੇ ਵੱਜਦੇ ਹਨ। ਦੇਵਤਿਆਂ ਦੇ ਰਾਗੀ ਹੱਸਦੇ ਹਨ।

੧੬ ਝੰਡੀਆਂ ਗੱਡ ਕੇ ਯੁੱਧ ਨੂੰ ਜੁੱਟ ਗਏ ਹਨ। ਤੀਰਾਂ ਨਾਲ ਸੰਜੋਆਂ ਫਟ ਗਈਆਂ ॥੫੩॥੨੦੯॥

੧੭ ਚਾਰੇ ਪਾਸਿਆਂ ਤੋਂ ਉੱਠ ਕੇ ਤੀਰਾਂ ਦੀ ਬਾਰਸ਼ ਕਰਨ ਲੱਗੇ।

੧੮ ਕ੍ਰੋਧੀ ਕ੍ਰੋਧ ਨਾਲ ਬਿਕਰਾਲ ਭਿਆਨਕ ਬੋਲ ਬੋਲਦੇ ਹਨ ॥੫੪॥੨੧੦॥

੧੯ ਭੁਜੰਗ ਪ੍ਰਯਾਤ ਛੰਦ ॥ ਕਿਤੇ ਮਾਰੇ ਜਾ ਰਹੇ ਹਨ। ਕਿਤੇ ਤੀਰਾਂ ਦੀ ਬਾਰਸ਼ ਕਰ ਰਹੇ ਹਨ। ਕਿਤੇ ਘੋੜੇ ਖਾਲੀ ਹੋ ਕੇ ਫਿਰਦੇ ਹਨ, ਸਵਾਰ ਮਰ ਗਏ ਹਨ।

੨੦ ਸੂਰਮੇ ਮਰ ਗਏ ਹਨ ਦੇਵਾਂ ਤੇ ਦੈਂਤਾਂ ਦੇ ਜੰਗੀ ਸ਼ਸਤ੍ਰ ਸਜਾ ਕੇ "ਸਾਂਤਨੇਵੰ" ਭੀਸ਼ਮ ਪਿਤਾਮਾ ਵਾਂਗ ਸੁਭਾਇਮਾਨ ਹੋ ਰਹੇ ਹਨ ॥੫੫॥੨੧੧॥

੨੧ ਸਜੇ ਹੋਏ ਘੋੜਿਆਂ ਦੇ ਉੱਤੇ ਸੂਰਮੇ ਗਰਜਦੇ ਹਨ। ਯੋਧੇ ਯੁੱਧ ਵਿਚ ਜੁਟੇ ਹੋਏ ਹਨ ਤੇ ਤੀਰ ਚੱਲ ਰਹੇ ਹਨ।

੨੨ ਤਬਲੇ ਵੱਜਦੇ ਹਨ, ਕ੍ਰਿਪਾਨ ਝਟਕਾ ਕਰ ਰਹੀ ਹੈ ਤੇ ਖੰਡੇ ਸੜਕਦੇ ਹਨ, ਧੌਂਸੇ ਗੂੰਜਦੇ ਹਨ ॥੫੬॥੨੧੨॥

੨੩ ਢਮਾ ਢਮ ਕਰਕੇ ਢੋਲ ਵੱਜਦੇ ਹਨ ਤੇ ਢੱਕ-ਢੱਕ ਢਾਲ ਉੱਪਰ ਹਥਿਆਰ ਵੱਜਦੇ ਹਨ। ਜੂਥ ਰਲ ਕੇ ਗਰਜਦੇ ਹਨ, ਘੋੜਿਆਂ ਵਿਚ ਹੱਲਚਲੀ ਪਈ ਹੋਈ ਹੈ।

੨੪ ਸਟਾ-ਸੱਟ ਖੰਡਾ ਖੜਕਦਾ ਹੈ। ਖ਼ੂਨ ਨਾਲ ਭਰੀ ਤਲਵਾਰ ਨਾਲ ਤਲਵਾਰ ਖੋਹ ਰਹੀ ਹੈ। ਢਾਲਾਂ ਤੇ ਸੰਜੋਆਂ ਟੁੱਟ ਗਈਆਂ ਹਨ ਤੇ ਇਕ ਦੂਜੇ 'ਤੇ ਵੱਜਣ ਨਾਲ ਅੱਗ ਨਿਕਲਦੀ ਹੈ ॥੫੭॥੨੧੩॥

੨੫ ਖੱਗਾਂ ਦੇ ਖੋਲ (ਮਿਆਨਾਂ) ਨਾਲ ਖਹਿ-ਖਹਿ ਕੇ ਅੱਗ ਨਿਕਲਦੀ ਹੈ। ਜਾਣੋ ਮੱਸਿਆ ਦੀ ਕਾਲੀ ਹਨੇਰੀ ਰਾਤ ਨੂੰ ਜਾਣੋ ਮਸਾਣ ਜਾਗ ਪਏ ਹਨ।

੨੬ ਚੁੜੇਲਾਂ ਘੁੰਮਦੀਆਂ ਹਨ ਤੇ ਡਮਰੂ ਡੱਗਿਆਂ ਨਾਲ ਵੱਜਦੇ ਹਨ। ਵੀਰ ਬੈਤਾਲ, ਭੂਤ-ਪ੍ਰੇਤ ਨੱਚਦੇ, ਭਬਕਾਂ ਮਾਰਦੇ ਹਨ ॥੫੮॥੨੧੪॥

੨੭ ਬੇਲੀ ਬਿੰਦ੍ਰਮ ਛੰਦ ॥ ਸਾਰੇ ਹੀ ਵੈਰੀ ਜਿਤਨੇ ਵੀ ਉਥੇ ਆਏ ਉਤਨੇ ਹੀ ਹੀ ਦੁਰਗਾ ਨੇ ਕੱਟ ਦਿੱਤੇ।

੨੮ ਜਿਤਨੇ ਵੀ ਹੋਰ ਭੇਜੇ ਗਏ ਵੈਰੀ ਦੁਰਗਾ ਨੇ ਉਤਨੇ ਹੀ ਸਾਰੇ ਕੱਟ ਦਿੱਤੇ ਤੇ ਧਰਤੀ 'ਤੇ ਸੁੱਟ ਦਿੱਤੇ ॥੫੮॥੨੧੫॥

੨੯ ਕਾਲੀ ਨੇ ਆਪ ਤੀਰ ਚਲਾਇਆ ਤੇ ਵੈਰੀ ਦੇ ਸਾਰੇ ਸ਼ਸਤਰ-ਅਸਤ੍ਰ ਕੱਟ ਦਿੱਤੇ।

੩੦ ਜਿਸ ਵੇਲੇ ਸੁੰਭ ਨੂੰ ਸ਼ਸਤਰਾਂ ਤੋਂ ਖਾਲੀ ਵੇਖਿਆ ਉਸੇ ਵੇਲੇ ਦੇਵਤਿਆਂ ਨੇ ਜੈ ਜੈ ਸ਼ਬਦ ਬੋਲ ਦਿੱਤਾ।

॥੬੦॥੨੧੬॥ [੧]ਨਭਿ ਮੱਧਿ ਬਾਜਨ ਬਾਜਹੀਂ ॥ ਅਵਿਲੋਕਿ ਦੇਵਾ ਗਾਜਹੀਂ ॥ [੨]ਲਖਿ ਦੇਵ ਬਾਰੰ ਬਾਰ ਹੀਂ ॥ ਜੈ ਸਬਦ ਸਰਬ ਪੁਕਾਰ ਹੀਂ ॥੬੧॥੨੧੭॥ [੩]ਰਣ ਕੋਪ ਕਾਲ ਕਰਾਲੀਅੰ ॥ ਖਟ ਅੰਗ ਪਾਣ ਉਛਾਲੀਅੰ ॥ [੪]ਸਿਰ ਸੁੰਭ ਹੱਥ ਦੁਛੰਡੀਅੰ ॥ ਇਕ ਚੋਟ ਦੁਸਟ ਬਿਹੰਡੀਅੰ ॥੬੨॥੨੧੮॥ ਦੋਹਰਾ ॥ [੫]ਜਿਮ ਸੁੰਭਾਸੁਰ ਕੋ ਹਨਾ ਅਧਿਕ ਕੋਪ ਕੈ ਕਾਲ[ੳ] ॥ ਤਯੋਂ ਸਾਧਨ ਕੇ ਸੱਤ੍ਰੂ ਸਭ ਚਾਬਤ ਜਾਂਹ ਕਰਾਲ ॥੬੩॥੨੧੯॥

[੬]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਸੁੰਭ ਬਧਹ ਖਸਟਮੋ ਧਿਆਯ ਸੰਪੂਰਣ ਮਸਤੁ ਸੁਭ ਮਸਤੁ ॥੬॥ ਅਫਜੂ ॥

[੭]ਅਥ ਜੈਕਾਰ ਸਬਦ ਕਥਨੰ ॥ ਬੇਲੀ ਬਿੱਦ੍ਰਮ ਛੰਦ ॥ [੮]ਜੈ ਸਬਦ ਦੇਵ ਪੁਕਾਰਹੀਂ ॥ ਸਬ ਫੂਲ ਫੂਲਨ ਡਾਰਹੀਂ ॥ [੯]ਘਨਸਾਰ ਕੁੰਕਮ ਲਿਆਇਕੈ ॥ ਟੀਕਾ ਦੀਯੋ ਹਰਖਾਇਕੈ ॥੧॥੨੨੦॥ [੧੦]ਚੌਪਈ ॥ ਉਸਤਤ ਸਬ ਹੂੰ ਕਰੀ ਅਪਾਰਾ ॥ ਬ੍ਰਹਮ ਕਵਚ[ਅ] ਕੋ ਜਾਪ ਉਚਾਰਾ ॥ [੧੧]ਸੰਤ ਸੰਬੂਹ ਪ੍ਰਫੁੱਲਤ ਭਏ ॥ ਦੁਸਟ ਅਰਿਸਟ ਨਾਸ ਹੁਐ ਗਏ ॥੨॥੨੨੧॥ [੧੨]ਸਾਧਨ ਕੋ ਸੁਖ ਬਢੇ ਅਨੇਕਾ ॥ ਦਾਨਵ ਦੁਸਟ ਨ ਬਾਚਾ ਏਕਾ ॥ [੧੩]ਸੰਤ ਸਹਾਇ ਸਦਾ ਜਗ ਮਾਈ ॥ ਜੱਹ ਤੱਹ ਸਾਧਨ ਹੋਇ ਸਹਾਈ ॥੩॥੨੨੨॥ [੧੪]ਦੇਵੀ ਜੂ ਕੀ ਉਸਤਤ[ੲ] ॥ ਭੁਜੰਗ ਪ੍ਰਯਾਤ ਛੰਦ ॥ ਨਮੋ ਜੋਗ ਜ੍ਵਾਲੰ [ਸ]ਧਰੀਅੰ ਜੁਆਲੰ ॥ ਨਮੋ ਸੁੰਭ ਹੰਤੀ ਨਮੋ ਕ੍ਰੂਰ ਕਾਲੰ ॥ [੧੫]ਨਮੋ ਸ੍ਰੋਣ ਬੀਰਜਾਰ ਦੂਨੀ ਧੂਮ੍ਰ ਹੰਤੀ ॥ ਨਮੋ ਕਾਲਕਾ ਰੂਪ ਜੁਆਲਾ ਜਯੰਤੀ ॥੪॥੨੨੩॥ [੧੬]ਨਮੋ ਅੰਬਕਾ ਜੰਭਹਾ [ਹ]ਜੋਤਿ ਰੂਪਾ ॥ ਨਮੋ ਚੰਡ ਮੁੰਡਾਰਦਨੀ ਭੂਪਿ [ਕ]ਭੂਪਾ ॥ [੧੭]ਨਮੋ ਚਾਮਰੰ ਚੀਰਣੀ ਚਿੱਤ੍ਰ[ਖ] ਰੂਪੰ ॥ ਨਮੋ ਪਰਮ ਪ੍ਰਗਿਆ ਬਿਰਾਜੈ ਅਨੂਪੰ ॥੫॥੨੨੪॥ [੧੮]ਨਮੋ ਪਰਮ ਰੂਪਾ ਨਮੋ ਕ੍ਰੂਰ ਕਰਮਾ ॥ ਨਮੋ ਰਾਜਸਾ ਸਾਤਕਾ ਪਰਮ ਬਰਮਾ ॥ [੧੯]ਨਮੋ ਮਹਿਖ ਦਈਤ ਕੋ ਅੰਤ ਕਰਣੀ ॥ ਨਮੋ ਤੋਖਣੀ ਸੋਖਣੀ ਸਰਬ ਹਰਣੀ ॥੬॥੨੨੫॥ [੨੦]ਬਿੜਾਲਾਛ ਹੰਤੀ ਕਰੂ ਰਾ[illegible] ਘਾਯਾ ॥ ਦਿਜਗਿ ਦਿਧਾ ਰਦਨੀਅੰ ਨਮੋ ਜੋਗ ਮਾਯਾ ॥ [੨੧]ਨਮੋ ਭਈਰਵੀ ਭਾਰਗਵੀਅੰ ਭਵਾਨੀ ॥ ਨਮੋ ਜੋਗ ਜ੍ਵਾਲੰ ਧਰੀ ਸਰਬ ਮਾਨੀ ॥੭॥੨੨੬॥ [੨੨]ਅਧੀ ਉਰਧਵੀ ਆਪ ਰੂਪਾ ਅਪਾਰੀ ॥ ਰਮਾ ਰਸਟਰੀ ਕਾਮ ਰੂਪਾ ਕੁਮਾਰੀ ॥ [੨੩]ਭਵੀ ਭਾਵਨੀ ਭਈਰਵੀ ਭੀਮ ਰੂਪਾ ॥ ਨਮੋ ਹਿੰਗੁਲਾ ਪਿੰਗੁਲਾਯੰ ਅਨੂਪਾ ॥੮॥੨੨੭॥ [੨੪]ਨਮੋ ਜੁੱਧਨੀ ਕ੍ਰੁੱਧਨੀ ਕ੍ਰੂਰ

ੳ ਜਿਥੇ ਗੁਰਦੇਵ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹਨ ਕਿ ਦੇਵਤਿਆਂ ਨੇ ਬ੍ਰਹਮ ਕਵਚ ਦਾ ਜਾਪ ਉਚਾਰਨ ਕੀਤਾ । ਵਿਦਵਾਨਾਂ ਦੇ ਵਿਚਾਰਨ ਵਾਲੀ ਗੱਲ ਹੈ ਕਿ ਜੇ ਦੇਵਤਿਆਂ ਨੇ ਨਿਰੀ ਦੇਵੀ ਦੀ ਹੀ ਉਸਤਤ ਕਰਨੀ ਸੀ ਤਾਂ ਇਸ ਦਾ ਨਾਮ ਬ੍ਰਹਮ ਕਵਚ ਦਾ ਨਾਮ ਕਿਉਂ ਉਚਾਰਨ ਕੀਤਾ, ਦੇਵੀ ਜਾਂ ਦੁਰਗਾ ਕੌਚ ਦਾ ਜਾਪ ਕਿਉਂ ਨਾ ਕੀਤਾ ? ਮੈਂ ਹੈਰਾਨ ਹਾਂ ੨੦੦ ਬਰਸ ਤੋਂ ਵਿਦਵਾਨ ਤੇ ਮਾਨਯੋਗ ਪ੍ਰੋਫੈਸਰ, ਡਾਕਟਰ, ਪ੍ਰਿੰਸੀਪਲ, ਗਿਆਨੀ, ਲੇਖਕ ਇਸ ਅਮੋਲਕ ਰਚਨਾ ਨੂੰ ਪੜ੍ਹਦੇ ਤੇ ਟੀਕੇ ਕਰਦੇ ਅਤੇ ਵਿਚਾਰਾਂ ਤੇ ਬਿਆਨ ਦੇ ਕੇ ਮੇਰੇ ਜਿਹੇ ਸਾਧਾਰਨ ਅਨਪੜ੍ਹ ਲੋਕਾਂ ਨੂੰ ਸਮਝਾਉਂਦੇ ਰਹੇ ਹਨ । ਪਰ ਇਸ ਗੂਜ ਭਾਵ ਵੱਲ ਧਿਆਨ ਨਾ ਦੇ ਕੇ ਵਿਚਾਰੀ ਦੇਵੀ ਮਾਤਾ ਦੀ ਨਿਖੇਧੀ ਤੇ ਦਫੜੀ ਪਿੱਟੀ ਜਾਂਦੇ ਹਨ । ਮੈਂ ਬਿਨੇ ਕਰਦਾ ਹਾਂ ਕਿ ਮਹਾਨ ਵਿਦਵਾਨ ਇਸ ਨੁਕਤੇ ਵੱਲ ਨਿਗ੍ਹਾ ਮਾਰੇ ਕਿ ਜੇਕਰ ਗੁਰੂ ਜੀ ਨੇ ਦੇਵੀ ਦੀ ਉਸਤਤ ਕਰਨ ਦੀ ਗਲਤੀ ਕੀਤੀ ਹੈ, ਤਾਂ ਦੈਂਤਾਂ ਨੂੰ ਜਿੱਤ ਲੈ ਕੇ ਦੇਣ ਵਾਲੀ ਤਾਂ ਇਕੋ ਇਕ ਦੁਰਗਾ ਜਾਂ ਪਾਰਬਤੀ ਸੀ, ਕਾਲੀ ਉਸ ਦੀ ਸਹਾਇਕ ਉਸ ਨੇ ਆਪ ਆਪਣੇ ਮੱਥੇ ਵਿਚੋਂ ਕੱਢੀ ਸੀ। ਫੇਰ ਉਸਤਤ ਕਰਨ ਵੇਲੇ ਮੇਰੇ ਸਹਿਨਸ਼ਾਹ ਪਰਮ ਸਤਿਗੁਰੂ ਸ੍ਰੀ ਦਸਮੇਸ਼ ਜੀ ਨੂੰ ਅਨੇਕਾਂ ਦੇਵੀਆਂ ਤੇ ਦੇਵਤਿਆਂ ਆਦਿ ਦੇ ਨਾਮ ਇਸ ਵਿਚ ਘੜੀਸਣ ਦੀ ਕੀ ਲੋੜ ਪਈ ? ਜੇ ਕਹੋ ਕਿ ਲਿਖਿਆ ਹੋਇਆ ਹੈ (ਦੇਵੀ ਜੀ ਕੀ ਉਸਤਤ) ਕੀ ਆਦਿ ਸ਼ਕਤੀ ਨੂੰ ਦੇਵੀ ਨਹੀਂ ਕਿਹਾ ਜਾ ਸਕਦਾ ? ਜੇ ਅਸੀਂ ਸ੍ਰੀ ਅਕਾਲ ਪੁਰਖ ਨੂੰ (ਦੇਵ) ਕਹਿ ਸਕਦੇ ਹਾਂ ਤਾਂ ਉਸ ਦੀ ਸ਼ਕਤੀ ਨੂੰ ਦੇਵੀ ਕਿਉਂ ਨਹੀਂ ਕਿਹਾ ਜਾ ਸਕਦਾ ? ਕੀ ਦੁਸ਼ਟ ਅਰਿਸ਼ਟ ਨਾਸ ਕਰਨ ਦਾ ਠੇਕਾ ਸ੍ਰੀ ਪਾਰਬਤੀ ਮਾਤਾ ਪਾਸ ਹੀ ਹੈ ? ਜਾਂ ਇਸ ਦੀ ਉਪਜ ਸ਼ਕਤੀ ਤੇ ਨਾਸ ਕਰਨ ਦੀ ਜਿਮੇਵਾਰ ਆਦਿ ਸ਼ਕਤੀ ਦੀ ਨਹੀਂ ? ਜੇ ਨਹੀਂ ਤਾਂ ਆਦਿ ਸ਼ਕਤੀ ਦਾ ਥਾਂ ਪਰ ਥਾਂ ਨਾਮ ਕਿਉਂ ਵਰਤਿਆ ਗਿਆ ਹੈ, ਜਾਂ ਉਸ ਤੋਂ ਬਿਨਾਂ ਖੁਦ ਮੁਖਤਿਆਰ ਹੋ ਕੇ ਕਿਹੜੀ ਸ਼ਕਤੀ ਹੈ ? ਜੋਗ ਜੁਆਲਾ ਦਾ ਉਪਜ ਸਰੋਤ ਤੇ ਭੰਡਾਰੀ ਕੌਣ ਹੋਇਆ ? ਇਹ ਵਿਚਾਰੀ ਪਾਰਬਤੀ ਮਾਤਾ ਨੇ ਕਿਸ ਪਾਸੋਂ ਹਾਸਲ ਕੀਤੀ । ਅੰਬਕਾ ਜੰਬਕਾ ਦੇਵੀਆਂ ਦਾ ਨਾਮ ਲੈਣ ਦੀ ਕੀ ਲੋੜ ਭਾਸੀ ? ਜਦ ਕੇ ਸਪੱਸ਼ਟ ਕੀਤਾ ਹੈ ਕਿ ਮੇਰੀ ਉਸ ਦੇਵੀ ਨੂੰ ਨਮਸਕਾਰ ਹੈ ਜੋ ਅੰਬਕਾ ਜੰਬਕਾ ਦੀ ਜੋਤਿ ਰੂਪ ਹੈ । ਜਿਸਦਾ ਜਿਸਮ ਨਹੀਂ ਸਿਰਫ ਚਿੱਤਰ ਰੂਪ ਹੀ ਰਾਜਿਆਂ ਦਾ ਰਾਜਾ ਕੌਣ ਹੋਇਆ ? ਕੀ ਜਗਤ ਜਨਨੀ ਦੁਰਗਾ ਨੂੰ ਕਹਿ ਰਹੇ ਹਨ, ਜਾ ਪਰਮ ਰੂਪਾ ਅਥਵਾ ਰਾਜਾ, ਸਾਂਤਕ ਆਦਿ ਸਾਰੇ ਸੰਸਾਰ ਦੇ ਧਰਮਾਂ ਦੀ ਰਖਿਆ ਕਰਨ ਵਾਲੀ ਸੰਜੋ ਰੂਪ ਪਾਰਬਤੀ ਦੇਵੀ ਹੈ ਜਾਂ ਆਦਿ ਦੇਵੀ ਹੈ ਜਾਂ ਆਦਿ ਦੇਵੀ ਹੋ ਸਕਦੀ ਹੈ ? ਮੇਰੇ ਪਿਆਰੇ ਪਾਠਕੋ ਠਰੰਮੇ ਤੇ ਗਹੁ ਨਾਲ ਅੱਗੇ ਵਿਚਾਰ ਕੇ ਪੜ੍ਹੋ । ਵਿਦਵਾਨ ਲੇਖਕ ਜਿਨ੍ਹਾਂ ਨੇ ਦੇਵੀ ਪੁਰਾਣ ਪੜ੍ਹੇ ਹੋਇ ਨੇ ਉਹ ਇਸਤ੍ਰੀ ਲਿੰਗ ਸ਼ਬਦ ਨੂੰ ਜੋ ਆਦਿ ਸ਼ਕਤਿ ਵਾਚਕ ਹਨ ਉਹਨਾਂ ਨੂੰ ਦੇਵੀ, ਦੁਰਗਾ ਪਾਰਬਤੀ ਨਾਲ ਜੋੜਨ ਦੇ ਪ੍ਰਮਾਦ ਵਿਚ ਲਿਖ ਗਏ ਹਨ । ਸ੍ਰੀ ਗੁਰਦੇਵ ਜੀ ਦਾ ਆਸਾ ਤਾਂ ਅਕਾਲ ਪੁਰਖ ਦੇ ਕੌਤਕ ਵਰਨਣ ਕਰਕੇ, ਉਸ ਦੇ ਬਲਦਾ ਪ੍ਰਗਟਾਵਾ ਕਰਨਾ ਹੈ ਜੋ ਕਿਸੇ ਦੇ ਵੀ ਤੇ ਚੰਗੇ ਮੰਦੇ ਕਰਤਵਾਂ ਦੀ ਸੂਚੀ ਬਿਆਨ ☞

੧ ॥੬੦॥੨੧੬॥ ਅਸਮਾਨ ਵਿਚ ਵਾਜੇ ਵੱਜਣ ਲੱਗੇ । ਦੇਵੀ
ਨੂੰ ਵੇਖ ਕੇ ਦੇਵਤੇ ਜੈ ਜੈ ਦੇ ਨਾਅਰੇ ਗਜਾਉਂਦੇ ਹਨ ।
੨ ਦੇਵਤੇ ਵੇਖ ਕੇ ਵਾਰ-ਵਾਰ ਜੈ-ਜੈ ਦੇ ਸ਼ਬਦ ਉਚਾਰਦੇ ਹਨ
॥੬੧॥੨੧੭॥
੩ ਰਣ ਦੇ ਵਿਚ ਕਾਲੀ ਨੇ ਬੜਾ ਡਰਾਉਣਾ ਰੂਪ ਬਣਾ ਲਿਆ।
ਦੋਹਾਂ ਹੱਥਾਂ ਵਿਚ ਚੁੱਕ ਕੇ ਰਾਜੇ ਸੁੰਭ ਨੂੰ ਛੇ ਹੱਥ ਉੱਚਾ
੪ ਉਲਾਰ ਕੇ ਜਦੋਂ ਉਹ ਧਰਤੀ 'ਤੇ ਡਿੱਗਾ ਤਾਂ ਦੋਹੱਥੜ ਉਸ
ਦੇ ਸਿਰ 'ਤੇ ਮਾਰ ਦਿੱਤੀ । ਇਕੋ ਦੋਹੱਥੜ ਦੀ ਸੱਟ ਨਾਲ
ਦੁਸ਼ਟ ਨੂੰ ਖਤਮ ਕਰ ਦਿੱਤਾ ॥੬੨॥੨੧੮॥
੫ ਦੋਹਰਾ ॥ ਇਸ ਤਰ੍ਹਾਂ ਸੁੰਭ ਸੁਰਮੇ ਦੈਂਤ ਨੂੰ ਬਹੁਤ ਕ੍ਰੋਧ ਕਰਕੇ
ਮਾਰਿਆ ਹੈ ਹੇ ਅਕਾਲ ਪੁਰਖ ! ਇਸੇ ਤਰ੍ਹਾਂ ਸਾਧਾਂ ਦੇ ਵੈਰੀਆਂ
ਨੂੰ ਤੂੰ ਆਪਣਾ ਭਿਆਨਕ ਰੂਪ ਧਾਰ ਕੇ ਚੱਬ
ਲੈ ॥੬੩॥੨੧੯॥
੬ ਇਥੇ ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਚੰਡੀ ਚਰਿਤ੍ਰ
ਸੁੰਭ ਦੈਂਤ ਦਾ ਮਰਨਾ ੬ਵਾਂ ਧਿਆਇ ਸ਼ੁਭ ਸਮੇਂ ॥੬॥ ਅੱਗੇ
ਪੜ੍ਹੋ ।
੭ ਅੱਗੇ ਪਾਰਬ੍ਰਹਮ ਦਾ ਅਸਤੋਤ੍ਰ ਅਤੇ ਦੇਵੀ ਤੇ ਦੇਵਤਿਆਂ
ਦੀ ਜੈ ਦੀ ਕਥਾ ਪੜ੍ਹੋ ।
੮ ਬੇਲੀ ਬਿੰਦ੍ਰਮ ਛੰਦ ॥ ਦੇਵਤੇ ਜੈ-ਜੈ ਦਾ ਸ਼ਬਦ ਬੋਲ ਰਹੇ
ਹਨ ਤੇ ਸਾਰੇ ਖੁਸ਼ੀ ਵਿਚ ਫੁੱਲਾਂ ਦੀ ਬਾਰਸ਼ ਕਰ ਰਹੇ ਹਨ।
੯ ਕੇਸਰ ਤੇ ਚੰਦਨ ਲਿਆ ਕੇ । ਬੜੀ ਪ੍ਰਸੰਨਤਾ ਦੇ ਨਾਲ
ਦੇਵੀ ਦੇ ਮੱਥੇ 'ਤੇ ਟਿੱਕਾ ਲਾਇਆ ॥੧॥੨੨੦॥
੧੦ ਚੌਪਈ ॥ ਸਾਰੇ ਦੇਵਤਿਆਂ ਨੇ ਬੇਅੰਤ ਵਡਿਆਈ ਕੀਤੀ
ਅਤੇ ਬ੍ਰਹਮ ਕਵਚ ਦਾ ਜਾਪ ਉਚਾਰਨ ਕੀਤਾ ।
੧੧ ਸਾਰੇ ਸਾਧ-ਸੰਤ ਦੇਵਤੇ ਖੁਸ਼ੀ ਨਾਲ ਭਰ ਗਏ, ਕਿਉਂਕਿ
ਉਹਨਾਂ ਦੇ ਦੋਖੀ ਦੁਸ਼ਟ ਖਤਮ ਹੋ ਗਏ ਹਨ ॥੨॥੨੨੧॥
੧੨ ਸਾਧਾਂ ਦੇ ਬੇਅੰਤ ਸੁਖ ਵਧ ਗਏ । ਕਿਉਂਕਿ ਦੈਂਤ, ਦੁਸ਼ਟ
ਇਕ ਵੀ ਨਹੀਂ ਬਚਿਆ ।
੧੩ ਜਗ ਮਾਤਾ ਹਮੇਸ਼ਾਂ ਹੀ ਸੰਤਾਂ ਦੀ ਸਹਾਇਤਾ ਕਰਦੀ ਹੈ ।
(ਅਕਾਲੀ ਜੋਤ) ਜਿਥੇ ਕਿਥੇ ਸਾਧਾਂ ਦੇ ਸਹਾਈ ਹੁੰਦੀ
ਹੈ ॥੩॥੨੨੨॥
੧੪ ਮਾਰਕੰਡੇ ਪੁਰਾਣ ਮੁਤਾਬਕ ਦੇਵੀ ਉਸਤਤ ਦਾ ਅਨੁਵਾਦ
ਅਤੇ ਦੇਵੀ ਭਾਗਵਤ ਦੇ ੧੨ ਸਕੰਧਾਂ ਵਿਚੋਂ ਉਸਤਤੀ
ਅਨੁਵਾਦ । ਭੁਜੰਗ ਪ੍ਰਯਾਤ ਛੰਦ ॥ ਸਾਡੀ ਨਮਸਕਾਰ ਹੈ
ਉਸ ਅਗਨੀ ਰੂਪ ਜਵਾਲਾ ਨੂੰ, ਜੋ ਸਾਰੇ ਵਿਸ਼ਵ ਨੂੰ ਸਾੜਨ
ਲਈ ਸਮਰੱਥ ਹੈ । ਫੇਰ ਉਸ ਦੇਵੀ ਨੂੰ ਜਿਸ ਦੇ ਵਿਚ ਉਹ
ਅਗਨੀ ਧਰੀ ਹੋਈ ਹੈ। ਜਿਸ ਨੇ ਸੁੰਭ ਦੈਂਤ ਦਾ ਨਾਸ਼ ਕੀਤਾ
ਹੈ ਉਸ ਨੂੰ ਨਮਸਕਾਰ ਹੈ ਜੋ ਭਿਆਨਕ ਕਾਲ ਰੂਪ ਹੈ ।
੧੫ ਨਮਸਕਾਰ ਹੈ ਸ੍ਰੋਣਤ ਬੀਰਜ ਆਦਿ ਧੂਮਰ ਨੈਣ ਨੂੰ ਮਾਰਨ
ਵਾਲੀ ਨੂੰ । ਨਮੋ ਕਾਲ ਦਾ ਰੂਪ ਉਸ ਜੁਆਲਾ ਨੂੰ ਜੋ ਜੈ
(ਜਿੱਤ ਦੇਣ ਵਾਲੀ ਹੈ) ॥੪॥੨੨੩॥
੧੬ ਉਸ ਜੋਤਿ ਨੂੰ ਨਮਸਕਾਰ ਹੈ ਜੋ ਅੰਬਕਾ, ਜੰਭਕਾ ਜੋਤਿ ਰੂਪਾ
ਹੈ। ਚੰਡ, ਮੁੰਡ ਨੂੰ ਮਾਰਨ ਵਾਲੀ ਜੋ ਪਾਤਸ਼ਾਹਾਂ ਦੇ ਪਾਤਸ਼ਾਹ
ਹਨ ।
੧੭ ਨਮਸਕਾਰ ਹੈ ਚਾਮਰ ਦੈਂਤ ਚੀਰਨ ਵਾਲੀ ਸ਼ਕਤੀ ਰੂਪ,
ਦਿਬ ਜਗਤ ਜਨਨੀ ਜੋਤਿ ਰੂਪ ਨੂੰ, ਉਪਮਾ ਤੋਂ ਰਹਿਤ
ਨੂੰ ॥੫॥੨੨੪॥
੧੮ ਨਮਸਕਾਰ ਹੈ ਪਰਮ ਪਿਤਾ ਸਮਾਨ ਰੱਖਿਆ ਕਰਨ ਵਾਲੀ,
ਔਖੇ ਤੋਂ ਔਖਾ ਕੰਮ ਕਰਨ ਵਾਲੀ ਨੂੰ । ਰਾਜਸ ਤੇ ਸਾਤਕ
ਧਰਮ ਲਈ ਸੰਜੋਅ ਹੋ ਕੇ ਰੱਖਿਆ ਕਰਨ ਵਾਲੀ ਨੂੰ ਨਮੋ
ਹੈ ।
੧੯ ਨਮਸਕਾਰ ਹੈ ਮਹਿਖਾਸੁਰ ਦੈਂਤ ਦਾ ਨਾਸ਼ ਕਰਨ ਵਾਲੀ ਨੂੰ।
ਨਮਸਕਾਰ ਹੈ ਸੰਸਾਰ ਨੂੰ ਭਰਨ ਵਾਲੀ (ਪਾਲਣ ਵਾਲੀ)
ਨੂੰ ਤੇ ਖਤਮ ਕਰਨ ਵਾਲੀ ਨੂੰ ॥੬॥੨੨੫॥
੨੦ ਬਿੜਾਲਾਛ ਦੈਂਤ ਨੂੰ ਮਾਰਨ ਵਾਲੀ ਤੇ ਕਰੂਰਾਛ ਦੈਂਤ ਨੂੰ
ਮਾਰਨ ਵਾਲੀ ਨੂੰ । ਬ੍ਰਹਮ ਦੇ ਪੁਜਾਰੀ (ਬ੍ਰਾਹਮਣ) 'ਤੇ
ਦਇਆ ਕਰਨ ਵਾਲੀ (ਜੋਗ ਅਗਨੀ) ਸਭ ਦੀ ਮਾਨਯੋਗ
ਤੈਨੂੰ ਨਮਸਕਾਰ ਹੈ ।
੨੧ ਨਮਸਕਾਰ ਹੈ ਤੈਨੂੰ ਸ਼ਿਵ ਜੀ ਦੀ ਸ਼ਕਤੀ, ਗੁਰੂ ਦੀ ਸ਼ਕਤੀ,
ਭਵਾਨੀ ਰੂਪ ਦੇ ਵਿਚ ਸਰਵਬਾਸੀ ਸ਼ਕਤੀ ਜੋ ਸਭ ਨੇ ਮੰਨੀ
ਹੋਈ ਮਾਨਯੋਗ ਹੈ ॥੭॥੨੨੬॥
੨੨ ਪਾਤਾਲ ਵਾਸੀ ਸ਼ਕਤੀ, ਅਕਾਸ਼ ਵਾਸੀ ਸ਼ਕਤੀ ਜੋ ਆਪਣੇ
ਜਿਹੀ ਆਪ ਹੀ ਹੈ, ਜਿਸ ਦਾ ਕੋਈ ਪਾਰਾਵਾਰ ਨਹੀਂ,
ਜੋ ਹਰ ਥਾਂ ਰਮੀ ਹੋਈ ਹੈ, ਕੁਲ ਰਾਸ਼ਟਰ ਦੇ ਪੂਜਣ ਯੋਗ
ਜੋ ਕਾਮ ਤੇ ਅਕਾਮ ਰੂਪ ਹੈ ਤੇ ਸੁੰਦਰ ਹੈ ।
੨੩ ਸਭ ਤੋਂ ਸੁੰਦਰ, ਭਾਵਨੀ ਭਰਨ ਵਾਲੀ, ਭੈ ਤੋਂ ਰਹਿਤ
ਸਰਬ-ਵਿਆਪਕ, ਭਾਰੀ ਰੂਪ ਵਾਲੀ, ਹਿੰਗਲਾ, ਪਿੰਗਲਾ
ਦੇਵੀ ਦੇ ਰੂਪ ਵਿਚ, ਉਪਮਾ ਤੋਂ ਰਹਿਤ ਤੈਨੂੰ ਨਮਸਕਾਰ
ਹੈ ॥੮॥੨੨੭॥
੨੪ ਹੇ ਕਾਦਰ ਦੀ ਸ਼ਕਤੀ, ਕੁਦਰਤ ਰਾਣੀ ! ਤੈਨੂੰ ਨਮਸਕਾਰ
ਹੈ, ਜੋ ਯੁੱਧ ਕਰਨ ਵਾਲੀ ਹੈ ਅਤੇ ਕ੍ਰੋਧ ਕਰਨ ਵਾਲੀ ਤੇ
ਕਰੂਰ ਕਰਮ (ਕਠਿਨ ਤੋਂ ਕਠਿਨ ਕੰਮ) ਕਰਨ ਵਾਲੀ ਹੈਂ।

---

ਕਰਨ ਤੋਂ ਬਿਨਾਂ ਨਹੀਂ ਹੋ ਸਕਦੇ । ਜਿਸ ਦੇ ਡਰ ਵਿਚ ਧਰਤੀ ਅਕਾਸ਼ ਡਰੇ ਆਦਿ ਦੇ ਸਿਰ ਉਤੇ ਬੜਾ ਸਖਤ ਹੁਕਮ ਚੱਲ ਰਿਹਾ ਹੈ ਜਿਸ ਦੇ ਹੁਕਮ ਵਿਚ ਵਾਯੂ ਤੇ ਅਗਨੀ (ਬ੍ਰਹਮ ਅਗਨੀ) ਤੇ ਵਿਚਾਰਾ ਇੰਦ੍ਰ ਹੈ ਕੀ ? ਇਹੀ ਇਕ ਨਿਰਭਉ ਸ਼ਕਤੀ ਦੀ ਬਾਤ ਕਹੀ ਜਾਂਦੀ ਤੇ ਸੁਣੀ ਜਾਂਦੀ ਹੈ ਤੇ ਸੁਖੀ ਅਤੇ ਸੌਖਾ ਉਹੀ ਹੈ ਜਿਹੜਾ ਗੁਰੂ ਦੇ ਰਾਹੀਂ ਇਸ ਤਰ੍ਹਾਂ ਉਸੇ ਦੇ ਗੁਣ ਵਰਣਨ ਕਰਦਾ ਹੈ । ਜੋ ਵੀ ਦੇਹਧਾਰੀ ਤੇ ਦੇਵੀ ਦੇਵਤੇ ਹਨ ਇਹ ਤਾਂ ਸਾਰੇ ਉਸ ਦੇ ਭੈ ਵਿਚ ਕੰਮ ਕਰਦੇ ਹਨ, ਸਿੱਧ, ਸਾਧਿਕ ਤਾਂ ਉਸ ਦੇ ਭੈ ਨਾਲ ਹੀ ਮਰ ਗਏ ਹਨ । ਹੋਰ ਆਮ ਅਬਾਦੀ ਦੀ ਤਾਂ ਗੱਲ ਹੀ ਕੀ ਹੈ ਜੋ ਚੌਰਾਸੀ ਲੱਖ ਜੂਨਾਂ ਦੇ ਵਿਚ ਮੁੜ-ਮੁੜ ਕੇ ਜੋਨੀਆਂ ਲੈ ਲੈ ਕੇ ਮਰ ਗਏ ਨੇ । ਰਾਜਸ ਸਾਤਕ, ਤਾਮਸ, ਇਹ ਤਾਂ ਸਾਰੇ ਉਸ ਦੇ ਭੈ ਵਿਚ ਹਨ ਨਾਕਿ ਦੇਵੀ ਦੁਰਗਾ ਦੇ ਵੱਸ ਦੀ ਇਹ ਗੱਲ ਹੋ ਸਕਦੀ ਹੈ । ਛਲ ਰੂਪ ਇਹ ਹਰ ਪ੍ਰਕਾਰ ਦੀ ਮਾਇਆ ਉਸ ਦੇ ਵਿਚ ਹੈ ਲਛਮੀ ਤੇ ਧਰਮ ਰਾਜ ਸਾਰੇ ਉਸ ਦੇ ਹੀ ਡਰ ਵਿਚ ਹਨ । ਜਦੋਂ ਸਾਰੀ ਹੀ ਪੈਂਦ ਇਸ ਉਸ ਇਕ ਅਕਾਲ ਪੁਰਖ ਦੇ ਹੀ ਡਰ ਵਿਚ ਹੈ ਜੋ ਦੇਖੋ ਮੂਲ ਰੂਪ ਵਿਚ ੧ਓ ਸਤਿਗੁਰ ਪ੍ਰਸਾਦਿ ॥ ਮਾਰੂ ਮ: ੫ ॥

ਡਰਪੈ ਧਰਤਿ ਅਕਾਸੁ ਨਖਤ੍ਰਾ ਸਿਰ ਊਪਰ ਅਮਰ ਕਰਾਰਾ ॥ ਪਉਣ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰ ਬਿਚਾਰਾ ॥੧॥ ਏਕਾ ਨਿਰਭਉ ਬਾਤ ਸੁਨੀ ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥ ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥ ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥ ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥ ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥ ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥ ਅੰਗ : ੯੯੮-੯੯ ॥ ਮ: ੫॥

ਪੰਜਵੇਂ ਗੁਰੂ ਨਾਨਕ ਜੋਤਿ ਕਹਿ ਰਹੀ ਹੈ ਕਿ ਦੇਹਧਾਰੀ ਤੇ ਦੇਵੀ ਦੇਵਤੇ ਉਸ ਅਕਾਲੀ ਜੋਤਿ ਦੇ ਡਰ ਵਿਚ ਹਨ । ਪਰ ਸੁਖੀਆ ਉਹ ਹੈ ਜਿਹੜਾ ਗੁਰੂ ਦੇ ਰਾਹ ਤੇ ਚਲਕੇ ਉਸ ਜੋਤਿ ਦੇ ਗੁਣ ਗਾਉਂਦਾ ਹੈ । ਰਾਜਸ, ਤਾਮਸ, ਸਾਤਕ ਇਹ ਤਿੰਨ ਗੁਣ ਹਨ ਜੋ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਦੇ ਵਾਚਕ ਇਹ ਤਿੰਨੇ ਦੇਵ ਧਰਮ ਦੇ ਮੋਦੀ ਹਨ, ਪਰ ਹੈਨ ਇਹ ਵੀ ਉਸ ਦੇ ਭੈ ਚਿ । ਫੇਰ ਸਾਨੂੰ ਸੁਖ ਤੇ ਸੌਖ ਕਿਸ ਕੰਮ ਵਿਚ ਹੈ ਗੁਰੂ ਦੇ ਰਾਹ ਚੱਲ ਕੇ ਗੁਣ ਗਾਉਣ ਵਿਚ ਗੁਣ ਕਿਵੇਂ ਗਾਏ ਜਾ ਸਕਦੇ ਹਨ ? ਜਿਵੇਂ ਆਹ ਪੰਚਮ ਗੁਰੂ ਨਾਨਕ ਜੋਤ ਗੁਰੂ ਨਾਨਕ ਦੇਵ ਜੀ ਦੇ ਰਾਹ ਚੱਲਕੇ ਗਏ ਹਨ ਐਨ ਇਸੇ ਤਰ੍ਹਾਂ ਹੀ ਸ੍ਰੀ ਦਸਮੇਸ਼ ਗੁਰੂ ਨਾਨਕ ਜੋਤਿ ਨੇ ਉਸ ਪਰਮ ਜੋਤਿ ਦੇ ਗੁਣ ਗਾਏ ਹਨ ਜਿਨ੍ਹਾਂ ਨੂੰ ਅਸੀਂ ਦੇਵੀ ਦੁਰਗਾ ਦੀ ਉਸਤਤ ਮੰਨ ਲਿਆ ਹੈ ।

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥ ਅੰਗ : ੧੪੦੮ ॥ ਇਸੇ ਤਰ੍ਹਾਂ ਹੀ ਜੋਤਿ ਦੇਵੀ ਦੇਵਤਿਆਂ ਦਾ ਰੂਪ ਧਾਰ ਕੇ ਕੰਮ ਆਪ ਕਰ ਰਹੀ ਹੈ, ਜਦ ਇਹ ਦੇਵੀ ਦੇਵਤੇ ਵੀ ਉਸਦੇ ਕੀਤੇ ਹੋਇ ਹਨ ਤਾਂ ਇਹਨਾਂ ਦਾ ਆਪਣੇ ਕਰਨ ਵਾਲੇ ਅੱਗੇ ਕੀ ਚਾਰਾ ਹੈ ? ਕੁਦਰਤਿ ਕਰਨੈਹਾਰ ਅਪਾਰਾ ॥ ਕੀਤੇ ਕਾ ਨਾਹੀ ਕਿਹੁ ਚਾਰਾ ॥ ਅੰਗ : ੧੦੪੨॥

ਪਰ ਜਦ ਅਸੀਂ ਉਸ ਪ੍ਰਮ ਜੋਤਿ ਦੀ ਉਸਤਿਤ ਕਰਨੀ ਹੈ ਤਾਂ ਨਿਰਗੁਣ ਸਰੂਪ ਵਿਚ ਕਿਵੇਂ ਕਰਾਂਗੇ ? ਅਵੱਸ਼ ਜਿਸ ਸਰੂਪ ਵਿਚ ਉਸ ਨੇ ਕੋਈ ਕੌਤਕ ਕੀਤਾ ਹੈ ਉਸ ਸਰੂਪ ਦਾ ਜ਼ਿਕਰ ਪਹਿਲਾਂ ਕਰਾਂਗੇ ਫੇਰ ਹੀ ਉਸ ਦਾ ਬਿਆਨ ਕਰ ਸਕਾਂਗੇ । ਸਮਝਣਾ ਅਸੀਂ ਇਹ ਹੈ ਕਿ ਤੀਰ ਮਾਰਕੇ ਬਾਲੀ ਨੂੰ ਰਾਮਚੰਦ੍ਰ ਮਾਰ ਰਿਹਾ ਹੈ ਪਰ ਸਾਹਮਣੇ ਨਹੀਂ, ਤਾੜ ਰੁੱਖ ਦੇ ਉਹਲੇ ਹੋ ਕੇ । ਇਸੇ ਲਈ ਤਾਂ ਗੁਰੂ ਅਮਰਦਾਸ ਜੀ ਤਾੜਨਾ ਕਰਦੇ ਨੇ :-

ਕਰਮਾ ॥ [1]ਮਹਾਂ ਬੁੱਧਨੀ ਸਿੱਧਨੀ ਸੁੱਧ ਕਰਮਾ ॥ [2]ਪਰੀ ਪਦਮਨੀ ਪਾਰਬਤੀ ਪਰਮ
ਰੂਪਾ ॥ ਸਿਵੀ ਬਾਸਵੀ ਬ੍ਰਾਹਮੀ ਰਿੱਧ ਕੂਪਾ ॥੯॥੨੨੮॥ [3]ਮਿੜਾ ਮਾਰਜਨੀ ਸੂਰਤਵੀ
ਮੋਹ ਕਰਤਾ ॥ ਪਰਾ ਪਸਟਣੀ ਪਾਰਬਤੀ ਦੁਸਟ ਹਰਤਾ ॥ [4]ਨਮੋ ਹਿੰਗੁਲਾ ਪਿੰਗੁਲਾ
ਤੋਤਲਾਅੰ ॥ ਨਮੋ ਕਰਤਿ ਕਯਾਨੀ ਸਿਵਾ ਸੀਤਲਾਅੰ ॥੧੦॥੨੨੯॥ [5]ਭਵੀ
ਭਾਰਗਵੀਅੰ ਨਮੋ ਸਸਤ੍ਰ ਪਾਣੰ ॥ ਨਮੋ ਅਸਤ੍ਰ ਧਰਤਾ ਨਮੋ ਤੇਜ ਮਾਣੰ ॥ [6]ਜਯਾ
ਆਜਯਾ ਚਰਮਣੀ ਚਾਵੱਡਾਅੰ ॥ ਕ੍ਰਿਪਾ ਕਾਲਕਾਅੰ ਨਮੰ ਨਿਤਿ ਨਿਆਅੰ ॥੧੧॥੨੩੦॥
[7]ਨਮੋ ਚਾਪਣੀ ਚਰਮਣੀ ਖੜਗਪਾਣੰ ॥ ਗਦਾ ਪਾਣਿਣੀ ਚੱਕ੍ਰਣੀ ਚਿੱਤ੍ਰ ਮਾਣੰ ॥
[8]ਨਮੋ ਸੂਲਣੀ ਸੈਹਥੀ ਪਾਣਿ ਮਾਤਾ ॥ ਨਮੋ ਗਿਆਨ ਬਿਗਿਆਨ ਕੀ ਗਿਆਨ
ਗਿਆਤਾ ॥੧੨॥੨੩੧॥ [9]ਨਮੋ ਪੋਖਣੀ ਸੋਖਣੀਅੰ ਮ੍ਰਿੜਾਲੀ ॥ ਨਮੋ ਦੁਸਟ
ਦੋਖਾਰਦਨੀ ਰੂਪ ਕਾਲੀ ॥ [10]ਨਮੋ ਜੋਗ ਜੁਆਲਾ ਨਮੋ ਕਾਰਤ ਕਯਾਨੀ ॥ ਨਮੋ
ਅੰਬਕਾ ਤੋਤਲਾ ਸ੍ਰੀ ਭਵਾਨੀ ॥੧੩॥੨੩੨॥ [11]ਨਮੋ ਦੋਖ ਦਾਹੀ ਨਮੋ ਦੁੱਖਿਯ
ਹਰਤਾ ॥ ਨਮੋ ਸਸਤ੍ਰਣੀ ਅਸਤ੍ਰਣੀ ਕਰਮ ਕਰਤਾ ॥ [12]ਨਮੋ ਰਿਸਟਣੀ ਪੁਸਟਣੀ
ਪਰਮ ਜੁਆਲਾ ॥ ਨਮੋ ਤਾਰੁਣੀਅੰ ਨਮੋ ਬ੍ਰਿੱਧ ਬਾਲਾ ॥੧੪॥੨੩੩॥ [13]ਨਮੋ ਸਿੰਘ
ਬਾਹੀ ਨਮੋ ਦਾੜ੍ਹ ਗਾੜ੍ਹੰ ॥ ਨਮੋ ਖੱਗ ਦੱਗੰ ਝਮਾ ਝੱਮ ਬਾੜ੍ਹੰ ॥ [14]ਨਮੋ ਰੂੜ੍ਹ ਗੂੜ੍ਹੰ
ਨਮੋ ਸਰਬ ਬਿਆਪੀ ॥ ਨਮੋ ਨਿੱਤ ਨਾਰਾਇਣੀ ਦੁਸਟ ਖਾਪੀ ॥੧੫॥੨੩੪॥ [15]ਨਮੋ
ਰਿਧ ਰੂਪੰ ਨਮੋ ਸਿੱਧ ਕਰਣੀ ॥ ਨਮੋ ਪੋਖਣੀ ਸੋਖਣੀ ਸਰਬ ਭਰਣੀ ॥ [16]ਨਮੋ
ਆਰਜਨੀ ਮਾਰਜਨੀ ਕਾਲ ਰਾਤ੍ਰੀ ॥ ਨਮੋ ਜੋਗ ਜ੍ਵਾਲੰ ਧਰੀ ਸਰਬ
ਦਾਤ੍ਰੀ ॥੧੬॥੨੩੫॥ [17]ਨਮੋ ਪਰਮ ਪਰਮੇਸ੍ਵਰੀ ਧਰਮ ਕਰਣੀ ॥ ਨਈ ਨਿੱਤ
ਨਾਰਾਇਣੀ ਦੁਸਟ ਦਰਣੀ ॥ [18]ਛਲਾ ਆਛਲਾ ਈਸੁਰੀ ਜੋਗ ਜੁਆਲੀ ॥ ਨਮੋ
ਬਰਮਣੀ ਚਰਮਣੀ ਕ੍ਰੂਰ ਕਾਲੀ ॥੧੭॥੨੩੬॥ [19]ਨਮੋ ਰੇਚਕਾ ਪੂਰਕਾ ਪ੍ਰਾਤ
ਸੰਧਿਆ ॥ ਜਿਨੈ ਮੋਹ ਕੈ ਚਉਦਹੂੰ ਲੋਗ ਬੰਧਿਆ ॥ [20]ਨਮੋ ਅੰਜਨੀ ਗੰਜਨੀ
ਸਰਬ ਅਸਤ੍ਰਾ ॥ ਨਮੋ ਧਾਰਣੀ ਬਾਰਣੀ ਸਰਬ ਸਸਤ੍ਰਾ ॥੧੮॥੨੩੭॥ [21]ਨਮੋ
ਅੰਜਨੀ ਗੰਜਨੀ ਦੁਸਟ ਗਰਬਾ ॥ ਨਮੋ ਤੋਖਣੀ ਪੋਖਣੀ ਸੰਤ ਸਰਬਾ ॥ [22]ਨਮੋ
ਸਕਤਣੀ ਸੂਲਣੀ ਖੜਗਪਾਣੀ ॥ ਨਮੋ ਤਾਰਣੀ ਕਾਰਣੀਅੰ ਕ੍ਰਿਪਾਣੀ ॥੧੯॥
੨੩੮॥ [23]ਨਮੋ ਰੂਪ ਕਾਲੀ ਕਪਾਲੀ ਅਨੰਦੀ ॥ ਨਮੋ ਚੰਦ੍ਰਣੀ ਭਾਨਵੀਅੰ

---

ਨਾਨਕ ਪੜਣਾ ਗੁੰਨਣਾ ਇਕ ਨਾਉ ਹੈ ਬੁਝੈ ਕੋ ਬੀਚਾਰੀ ॥੧॥ ਅੰਗ : ੧੨੪੬ ॥
ਪਰ ਦੇਵੀ ਦੇਵਤੇ ਬੜੀ ਸਾਧਨਾ ਕਰਕੇ ਇਥੋਂ ਤੱਕ ਪੁਜੇ ਹਨ ਜਿਸ ਲਈ ਇਹਨਾਂ ਨੂੰ ਸਾਧ ਰੂਪ ਤੇ ਮਹਾਂ ਮੁਨੀ ਸ਼ਬਦਾਂ ਨਾਲ ਗੁਰਦੇਵ ਨੇ ਲਿਖਿਆ ਹੈ । ਪ੍ਰਭ ਪਿਤਾ ਆਪਣੇ ਨਾਲੋਂ ਆਪਣੇ ਭਗਤਾਂ ਦੀ ਉਪਮਾ ਨੂੰ ਤਰਜੀਹ ਦਿੰਦੇ ਹਨ । ਕੰਮ ਤਾਂ ਸਾਰੇ ਹੀ ਆਪ ਕਰਦੇ ਹਨ । ਕੀ ਮਰੀ ਹੋਈ ਗਊ ਨਾਮ ਦੇਵ ਨੇ ਜਿਉਂਦੀ ਕੀਤੀ ਸੀ ? ਕੀ ਹਰਨਾਕਸ਼ ਨੂੰ ਪ੍ਰਹਿਲਾਦ ਨੇ ਮਾਰਿਆ ਸੀ ? ਪਰ ਨਾਮ ਉਹਨਾਂ ਦਾ ਹੀ ਲਿਆ ਜਾਂਦਾ ਹੈ । ਸਨਮਾਨ ਉਹਨਾਂ ਦਾ ਹੀ ਕੀਤਾ ਜਾਂਦਾ ਹੈ ।

ਸ੍ਰੀ ਕਬੀਰ ਜੀ ਆਪਣੀ ਹੱਡ ਬੀਤੀ ਆਪ ਦਸਦੇ ਹਨ ਕਿ ਇੱਕ ਵਾਰੀ ਉਹਨਾਂ ਦੇ ਵਿਰੋਧੀਆਂ ਨੇ ਬਾਹਰ ਸਾਧੂਆਂ ਦੀਆਂ ਮੰਡਲੀਆਂ ਨੂੰ ਸੱਦਾ ਪੱਤਰ ਭੇਜ ਦਿੱਤੇ ਕਿ ਫਲਾਂ ਦਿਨ ਮੈਂ ਜੱਗ ਕਰ ਰਿਹਾ ਹਾਂ ਇਸ ਲਈ ਭੋਜਨ ਖਾਣ ਲਈ ਪੁੱਜੋ । ਲਿਖੀ ਤਿਥੀ ਦੇ ਸਾਧੂਆਂ ਦੇ ਟੋਲੇ ਤੇ ਮੰਡਲ ਆਉਣੇ ਅਰੰਭ ਹੋ ਗਏ। ਕਬੀਰ ਜੀ ਹੈਰਾਨ ਸਨ ਕਿ ਹੁਣ ਕੀ ਕੀਤਾ ਜਾਵੇ ਇਤਨਾ ਜੱਗ ਦੇ ਭੋਜਨ ਦਾ ਅਡੰਬਰ ਕਿਵੇਂ ਕੀਤਾ ਜਾਵੇ ? ਜਦ ਕਿ ਕਬੀਰ ਜੀ ਕੋਈ ਧਨੀ ਸੇਠ ਨਹੀਂ ਸਨ । ਉਹ ਤਾਂ ਆਪਣੀ ਦਸ਼ਾ ਆਪ ਲਿਖਦੇ ਹਨ ਕਿ ਉਹਨਾਂ ਦੀ ਮਾਤਾ ਉਹਨਾਂ ਨੂੰ ਨਿਹੋਰੇ ਨਾਲ ਕਹਿ ਰਹੀ ਹੈ ਕਿ ਜਦੋਂ ਇਕ ਦੋ ਸਾਧ ਪਰਾਹੁਣੇ ਆ ਜਾਂਦੇ ਨੇ ਤੇ ਜਿਹੜੀਆਂ ਰੋਟੀਆਂ ਆਪ ਖਾਣ ਲਈ ਪਕਾਈਆਂ ਹੁੰਦੀਆਂ ਹਨ ਉਹ ਸਾਧੂਆਂ ਨੂੰ ਖੁਆ ਦਿੰਦਾ ਹੈ, ਹੋਰ ਆਟਾ ਨਾ ਹੋਣ ਕਰਕੇ ਸਾਨੂੰ ਛੋਲੇ ਭੁੱਜੇ ਖਾ ਕੇ ਸੌਣ ਨੂੰ ਕਹਿ ਦਿੱਤਾ ਜਾਂਦਾ ਹੈ । ਜਿਹੜਾ ਸਖਸ਼ ਇਕ ਦੋ ਪ੍ਰੋਹਣਿਆਂ ਨੂੰ ਹੀ ਰੋਟੀ ਦੇਕੇ ਆਪ ਕੜਾਕੇ ਰਹਿੰਦਾ ਹੋਵੇ, ਉਹ ਇਤਨੀਆਂ ਸਾਧੂ ਮੰਡੀਆਂ ਦੇ ਜੱਗ ਦਾ ਪ੍ਰਬੰਧ ਕਿਵੇਂ ਕਰੇ ? ਇਸ ਲਈ ਕਬੀਰ ਜੀ ਪਿੰਡ ਤੋਂ ਬਾਹਰ ਕਿਸੇ ਰਸਤੇ ਦੇ ਨੇੜੇ ਕਿਸੇ ਪਰਦੇ ਅੰਦਰ ਹੋ ਗਏ । ਜਿਸ ਤੇ ਪ੍ਰਭ ਪ੍ਰਤਿਪਾਲਕ ਘਟ ਘਟ ਦੇ ਜਾਣੂ ਭਗਤਾਂ ਦੀ ਪੈਜ ਦੇ ਰਖਵਾਲੇ ਨੇ ਕਬੀਰ ਦਾ ਰੂਪ ਧਾਰ ਲਿਆ ਤੇ ਪਾਣੀ ਲੈਕੇ ਘਰ ਪਹੁੰਚ ਗਿਆ, ਜੱਗ ਅਰੰਭ ਕਰ ਦਿੱਤਾ, ਜੋ ਖੀਰ ਪੂੜੀਆਂ ਦੇ ਨਾਲ ਸਾਰੇ ਆਏ ਸਾਧੂ ਖੂਬ ਪੇਟ ਖੋਲ ਕੇ ਰੱਜ ਕੇ ਜਾ ਰਹੇ ਹਨ ਤੇ "ਧੰਨ ਕਬੀਰ ਧੰਨ ਕਬੀਰ" ਦੀ ਰਟ ਲਾਈ ਜਾ ਰਹੇ ਹਨ । ਇਹ "ਧੰਨ ਕਬੀਰ ਧੰਨ ਕਬੀਰ" ਦੀ ਰਟ ਕਬੀਰ ਜੀ ਦੀ ਕੰਨੀ ਪਈ ਤੇ ਬਾਹਰ ਨਿਕਲ ਕੇ ਪੁੱਛਣ ਲੱਗੇ ਕਿ ਮਹਾਤਮਾ ਜੀ ਤੁਸੀਂ ਇਹ ਧੰਨਵਾਦ ਕਿਉਂ ਕਰ ਰਹੇ ਹੋ ? ਤਾਂ, ਉੱਤਰ ਮਿਲਿਆ ਕਿ ਕਬੀਰ ਜੀ ਨੇ ਬਹੁਤ ਵੱਡਾ ਜੱਗ ਕੀਤਾ ਹੈ ਹਜ਼ਾਰਾਂ ਸਾਧੂ ਅਨੇਕ ਤਰ੍ਹਾਂ ਤ੍ਰਿਪਤ ਹੋ ਕੇ ਤਰ੍ਹਾਂ-ਤਰ੍ਹਾਂ ਦੀਆਂ ਮਿਠਾਈਆਂ ਤੇ ਦੱਛਣਾ ਲੈ ਕੇ ਗਏ ਹਨ ਉਸ ਦਾ ਧੰਨਵਾਦ ਕਿਉਂ ਨਾ ਕੀਤਾ ਜਾਵੇ ਜਿਸਨੇ ਇਤਨਾ ਵੱਡਾ ਜੱਗ ਕੀਤਾ ਹੈ । ਕਬੀਰ ਜੀ ਸਮਝ ਗਏ ਤੇ ਕਿਹਾ ਸੀ :-
ਕਬੀਰ ਨਾ ਹਮ ਕੀਆ ਨਾ ਕਰੈਂਗੇ ਨਾ ਕਰਿ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰ ਕਬੀਰ ॥ ਅੰਗ : ੧੩੬੭॥੬੨॥

੧ ਮਹਾਂ ਬੁੱਧ ਦੇਣ ਵਾਲੀ ਸ਼ੁਧ ਕਰਮਾਂ ਦੀ ਕਰਨ ਵਾਲੀ।

੨ ਤੂੰ ਹੀ ਪਰੀ ਤੇ ਪਦਮਨੀ, ਪਾਰਬਤੀ, ਸਭ ਦਾ ਪਰਮ ਰੂਪ ਵਾਲੀ ਹੈਂ । ਤੂੰ ਹੀ ਸ਼ਿਵੀ (ਪਾਰਬਤੀ), ਤੂੰ ਹੀ ਇੰਦਰ ਦੀ ਸ਼ਕਤੀ ਹੈਂ ਅਤੇ ਤੂੰ ਹੀ ਬ੍ਰਹਮ ਸ਼ਕਤੀ ਹੈਂ, ਤੂੰ ਹੀ ਰਿੱਧੀ-ਸਿੱਧੀ ਦਾ ਅਮੁਕ ਖਜ਼ਾਨਾ ਹੈਂ ॥੯॥੨੨੮॥

੩ ਤੂੰ ਹੀ ਸ਼ਿਵ ਦੀ ਸ਼ਕਤੀ ਪਾਰਬਤੀ ਹੈਂ ਮਾਰਜਨੀ । ਤੂੰ ਹੀ ਦੋਸ਼ਾਂ ਨੂੰ ਦੂਰ ਕਰਨ ਵਾਲੀ ਹੈਂ, ਤੂੰ ਹੀ ਜਗਤ ਦੇ ਸੁੱਖਾਂ ਦਾ ਮੋਹ ਕਰਨ ਵਾਲੀ ਹੈਂ, ਤੂੰ ਹੀ ਬਾਣੀ ਦਾ ਅੰਕੁਰ ਮੁੱਢ ਰੂਪ ਹੈਂ, ਤੂੰ ਹੀ ਕਾਰਜਾਂ ਨੂੰ ਪੱਕਿਆਂ ਕਰਨ ਵਾਲੀ ਹੈਂ, ਤੂੰ ਹੀ ਪਾਰਬਤੀ ਹੋ ਕੇ ਦੁਸ਼ਟਾਂ ਦਾ ਨਾਸ਼ ਕਰਨ ਵਾਲੀ ਹੈਂ।

੪ ਹੇ ਪਿੰਗਲਾ ਦੇ ਰੂਪ ਵਿਚ ਤੇ ਪਿੰਗਲਾ ਦੇਵੀ ਦੇ ਰੂਪ ਵਿਚ, ਨਸ਼ੇ ਦੀ ਹਾਲਤ ਵਿਚ ਤੋਤਲੀ ਜ਼ੁਬਾਨ ਨਾਲ ਬੋਲਣ ਵਾਲੀ। ਸ਼ਿਵ ਜੀ ਦੇ ਪੁੱਤਰ ਕਾਰਤਕ ਦੀ ਸ਼ਕਤੀ, ਸ਼ਿਵਾ ਦੇ ਰੂਪ ਵਿਚ ਅਤੇ ਸੀਤਲਾ ਦੇਵੀ ਦੇ ਰੂਪ ਵਿਚ ਪ੍ਰਗਟ ਹੋਣ ਵਾਲੀ ਸ਼ਕਤੀ ਮਾਤਾ ਮੇਰੀ ਤੈਨੂੰ ਨਮਸਕਾਰ ਹੈ ॥੧੦॥੨੨੯॥

੫ ਹੇ ਜਗਤ ਦੀ ਜਨਮ ਦਾਤੀ ਭਾਗ ਵਿਧਾਤੀ, ਹੱਥ ਵਿਚ ਹੁਕਮ ਰੂਪੀ ਤਲਵਾਰ ਨੂੰ ਧਾਰਨ ਵਾਲੀ ਤੇ ਅਸਤਰਾਂ ਦੇ ਤੇਜ਼ ਮਾਨਣ ਵਾਲੀ ।

੬ ਜੈ ਅਤੇ ਅਜੈ ਦੇ ਦੇਣ ਵਾਲੀ ਢਾਲ ਰੂਪ ਤੇ ਤਿੱਖੇ ਮਾਣ ਵਾਲੀ, ਚੰਡ-ਮੁੰਡ ਨੂੰ ਮਾਰਨ ਵਾਲੀ। ਕ੍ਰਿਪਾ ਤੇ ਕਾਲ ਦੇ ਕਰਨ ਵਾਲੀ ਨਿੱਤ ਹੀ ਨਵੇਂ ਰੂਪ ਤੇ ਨਿਆਂ (ਇਨਸਾਫ਼) ਦੇ ਕਰਨ ਵਾਲੀ ॥੧੧॥੨੩੦॥

੭ ਤੈਨੂੰ ਨਮਸਕਾਰ ਹੈ, ਤੀਰ ਕਮਾਨ ਹੱਥ ਵਿਚ ਤਲਵਾਰ ਤੇ ਢਾਲ ਨੂੰ ਹੱਥ ਵਿਚ ਰੱਖਣ ਵਾਲੀ ਨੂੰ । ਗਦਾ ਹੱਥ ਵਿਚ ਤੇ ਚੱਕਰ ਚਿੱਤ ਤੇ ਮਾਣ ਕਰਨ ਵਾਲੀ ਸ਼ਕਤੀ ਨੂੰ ।

੮ ਤੈਨੂੰ ਨਮਸਕਾਰ ਹੈ ਤ੍ਰਿਸ਼ੂਲ ਤੇ ਬਰਛੀ ਹੱਥ ਵਿਚ ਲੈ ਲੈਣ ਵਾਲੀ ਮਾਤਾ ਜੋ ਗਿਆਨ, ਵਿਗਿਆਨ ਦੀ ਸਾਇੰਸ ਦੀ ਪੂਰਨ ਜਾਨਣ ਵਾਲੀ ਹੈਂ ॥੧੨॥੨੩੧॥

੯ ਨਮਸਕਾਰ ਹੈ ਤੈਨੂੰ ਸੰਸਾਰ ਪੈਦਾ ਕਰਕੇ ਪਾਲਣ ਵਾਲੀ ਤੇ ਫੇਰ ਉਸ ਨੂੰ ਨਾਸ਼ ਕਰਨ ਵਾਲੀ ਨੂੰ ਤੇ ਪਾਰਬਤੀ ਰੂਪ ਹੋ ਕੇ ਦੋਖੀ ਦੁਸ਼ਟਾਂ ਨੂੰ ਕਾਲੀ ਰੂਪ ਧਾਰ ਕੇ ਨਾਸ਼ ਕਰਨ ਵਾਲੀ ਨੂੰ ।

੧੦ ਮੇਰੀ ਨਮਸਕਾਰ ਹੈ ਜੋਗ ਦੀ ਅਗਨੀ ਰੂਪ, ਕਾਰਤਕ ਦੀ ਸ਼ਕਤੀ ਅਤੇ ਅੰਬਕਾ, ਤੋਤਲਾ ਤੇ ਸ੍ਰੀ ਭਵਾਨੀ ਰੂਪ ਕਰਨ ਵਾਲੀ ਤੈਨੂੰ ਨਮਸਕਾਰ ਹੈ ॥੧੩॥੨੩੨॥

੧੧ ਤੈਨੂੰ ਨਮਸਕਾਰ ਹੈ ਦੋਖਾਂ ਨੂੰ ਦਾਹ ਕਰਨ ਵਾਲੀ ਤੇ ਦੁੱਖਾਂ ਦੇ ਹਰਨ ਵਾਲੀ ਨੂੰ । ਨਮਸਕਾਰ ਹੈ ਸ਼ਸਤਰ ਅਸਤਰ ਧਾਰਨ ਕਰਕੇ ਮੇਹਰ ਕਰਨ ਵਾਲੀ ਨੂੰ।

੧੨ ਤੈਨੂੰ ਨਮਸਕਾਰ ਹੈ ਸਭ ਤੋਂ ਬਲਵਾਨ ਪਰਮ ਜੋਤ ਦੀ ਜਗਦੀ ਅਗਨ ਦੀ ਲਾਟ ਰੂਪ ! ਤੈਨੂੰ ਨਮਸਕਾਰ ਹੈ । ਸੰਸਾਰ ਨੂੰ ਭਵ ਤੋਂ ਤਾਰ ਕੇ ਪਾਰ ਕਰਨ ਵਾਲੀ ਸਭ ਤੋਂ ਵੱਡੀ ਤੇ ਫੇਰ ਇਕੋ ਰੂਪ ਵਿਚ ਜੁਆਨ ਹੈਂ ॥੧੪॥੨੩੩॥

੧੩ ਤੈਨੂੰ ਨਮਸਕਾਰ ਹੈ । ਜਦੋਂ ਤੂੰ ਦੇਵੀ ਹੋ ਕੇ ਸ਼ੇਰ ਦੀ ਸਵਾਰੀ ਕਰਦੀ ਹੈਂ ਤੇ ਮਜ਼ਬੂਤ ਦਾੜ੍ਹਾਂ ਵਾਲੀ ਨੂੰ । ਤੈਨੂੰ ਨਮਸਕਾਰ ਹੈ ਚਮਕਦੀ ਤਲਵਾਰ ਲੈ ਕੇ ਝਮਾ-ਝਮ ਵੱਢ-ਟੁੱਕ ਕਰ ਦਿੰਦੀ ਹੈਂ ।

੧੪ ਮੇਰੀ ਨਮਸ਼ਕਾਰ ਹੈ । ਜਿਸ ਦਾ ਨਾਮ ਬਹੁਤ ਗੂੜ੍ਹ (ਅਸਚਰਜ) ਹੈ ਤੇ ਜੋ ਸਰਬ ਵਿਆਪਕ ਹੈ । ਨਮਸਕਾਰ ਹੈ ਜੋ ਨਾਰਾਇਣ ਦੀ ਸ਼ਕਤੀ ਹੈ ਅਤੇ ਦੁਸ਼ਟਾਂ ਨੂੰ ਖਪਾਉਂਦੀ ਹੈਂ ॥੧੫॥੨੩੪॥

੧੫ ਮੇਰੀ ਨਮਸਕਾਰ ਹੈ ਰਿੱਧੀ ਦਾ ਰੂਪ ਤੇ ਸਿੱਧੀਆਂ ਦੇ ਬਖਸ਼ਣ ਵਾਲੀ । ਜੋ ਸਭ ਨੂੰ ਭਰਨ ਵਾਲੀ ਤੇ ਸਭ ਨੂੰ ਹਰਨ ਵਾਲੀ, ਸਭ ਦੇ ਸਭ ਕੁਝ ਭਰਨ ਵਾਲੀ ਨੂੰ ।

੧੬ ਮੇਰੀ ਨਮਸਕਾਰ ਹੈ ਚਾਂਦੀ ਜਿਹੇ ਸਰੂਪ ਵਾਲੀ ਨੂੰ ਤੇ ਦੋਖਾਂ, ਪਾਪਾਂ ਤੇ ਪਾਕ (ਸ਼ੁਧ ਕਰਨੰ ਵਾਲੀ ਨੂੰ ਜੋ ਅੰਤ ਸਮੇਂ ਮਹਾਂ ਪਰਲੋ ਕਰਨ ਵਾਲੀ ਕਾਲ ਰਾਤ ਹੈ । ਜੋ ਜੋਗ ਦੀ ਅਗਨੀ ਲਾਟ ਸਾਰੇ ਸੰਸਾਰ ਦੇ ਦਾਤੀ ਚਲਾ ਕੇ ਸਭ ਕੁਖ ਸਮੇਤ ਦਿੰਦੀ ਹੈ ॥੧੬॥੨੩੫॥

੧੭ ਨਮਸਕਾਰ ਹੈ ਪਰਮ ਪ੍ਰਮੇਸ਼ਰ ਦੀ ਸ਼ਕਤੀ ਨੂੰ ਜੋ ਧਰਮ ਨੂੰ ਚਲਾਉਂਦੀ ਹੈ । ਨਿੱਤ ਹੀ ਨਵੀਂ ਨਰਾਇਣ ਦੀ ਸ਼ਕਤੀ ਦੁਸ਼ਟਾਂ ਨੂੰ ਦਲਣ ਵਾਲੀ ਹੈ ।

੧੮ ਛਲੀਆਂ ਵਾਲਾ ਛਲ ਵਿਚ ਨਾ ਆਉਣ ਵਾਲੀ, ਈਸ਼ਵਰੀ ਸ਼ਕਤੀ, ਉਸ ਬ੍ਰਹਮ ਦੀ ਸ਼ਕਤੀ ਨੂੰ ਮੇਰੀ ਨਮਸਕਾਰ ਹੈ ਜੋ ਜੋਗ ਦੀ ਅਗਨ ਹੈ । ਨਮਸਕਾਰ ਹੈ ਮੇਰੀ ਉਸ ਬ੍ਰਹਮ ਦੀ ਸ਼ਕਤੀ ਨੂੰ ਜੋ ਸਾਰੇ ਰੋਗਾਂ ਲਈ ਢਾਲ ਹੈ ਤੇ ਕਰੂਰਾਂ ਲਈ ਕਰੂਰ ਵਾਲੀ ਰੂਪ ਹੈ ॥੧੭॥੨੩੬॥

੧੯ ਨਮਸਕਾਰ ਹੈ ਖਾਲੀ ਕਰਨ ਵਾਲੀ ਤੇ ਭਰਨ ਵਾਲੀ ਤੇ ਸਵੇਰ ਤੇ ਸ਼ਾਮ ਕਰਨ ਵਾਲੀ ਨੂੰ । ਜਿਸ ਨੇ ਮੋਹ ਦੇ ਜਾਲ ਵਿਚ ਚੌਦਾਂ ਹੀ ਲੋਕ ਬੰਨੇ ਹੋਏ ਹਨ । ਨਮਸਕਾਰ ਹੈ ਮੇਰੀ

੨੦ ਉਸ ਸ਼ਕਤੀ ਨੂੰ ਜੋ ਸਾਰੇ ਸ਼ਸਤਰਾਂ-ਅਸਤਰਾਂ ਨੂੰ ਭੰਨ ਦਿੰਦੀ ਹੈ ਤੇ ਉਸ ਨੂੰ ਨਮਸਕਾਰ ਹੈ ਜੋ ਸਾਰੇ ਸਸ਼ਤਰਾਂ ਨੂੰ ਨਾਸ਼ ਕਰਨ ਵਾਲੀ ਹੈ ॥੧੮॥੨੩੭॥

੨੧ ਅੰਜਨੀ (ਪ੍ਰਮੇਸ਼ਰ ਦੀ ਮਾਇਆ) ਜੋ ਦੁਸ਼ਟਾਂ ਦਾ ਹੰਕਾਰ ਤੋੜਨ ਵਾਲੀ ਹੈ, ਉਸ ਨੂੰ ਨਮਸਕਾਰ ਹੈ । ਜੋ ਸਾਰੇ ਸੰਤਾਂ ਨੂੰ ਪ੍ਰਸੰਨ ਕਰਦੀ ਹੈ ਤੇ ਉਹਨਾਂ ਨੂੰ ਪੂਰਨ ਭਰਦੀ ਹੈ ਸਾਰੇ ਸੰਤਾਂ ਭਗਤਾਂ ਨੂੰ ।

੨੨ ਮੇਰੀ ਉਸ ਨੂੰ ਨਮਸਕਾਰ ਹੈ ਜੋ ਤ੍ਰਿਸ਼ੂਲ ਤੇ ਤਲਵਾਰ ਨੂੰ ਹੱਥ ਵਿਚ ਲੈਣ ਵਾਲੀ ਸ਼ਕਤੀ ਹੈ ਅਤੇ ਉਸ ਨੂੰ ਨਮਸਕਾਰ ਹੈ ਜੋ ਤਾਰ ਦੇਣ ਵਾਲੀ ਤੇ ਕ੍ਰਿਪਾ ਕਰਨ ਵਾਲੀ ਹੈ ॥੧੯॥੨੩੮॥

੨੩ ਮੇਰੀ ਉਸ ਨੂੰ ਨਮਸਕਾਰ ਹੈ ਜਿਸ ਨੇ ਕਾਲੀ ਦਾ ਰੂਪ ਧਾਰ ਕੇ ਖੱਪਰ ਫੜਿਆ ਹੋਇਆ ਹੈ ਅਨੰਦ ਦਾਤੀ ਹੈ । ਮੇਰੀ ਉਸ ਨੂੰ ਨਮੋ ਹੈ ਜੋ ਚੰਦਰਮਾ ਤੇ ਸੂਰਜ

---

☛ ਜੱਗ ਕਰਨ ਵਾਲਾ ਕਉਨ ਸੀ ? ਨਿਰੰਕਾਰ, ਅਕਾਲ ਪੁਰਖ ਧੰਨ-ਧੰਨ ਕਿਸ ਦੀ ਹੋਈ ?
ਇਸ ਲਈ ਸਾਨੂੰ ਸੋਢੀ ਸੁਲਤਾਨ ਚੌਥੀ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਖੋਲਕੇ ਦਸਦੇ ਹਨ :
ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥ ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ॥
ਅਸੀਂ ਕਦੇ ਅਵਤਾਰ ਵਾਦ ਕਹਿਕੇ ਪਰਮ ਪੁਰਸ਼ਾਂ ਦਾ ਅਪਮਾਨ ਕਰਦੇ ਹਾਂ, ਕਦੇ ਦੇਵੀ ਦੀ ਦੁਰਗਤੀ ਕਰਕੇ ਇਕ ਮਹਾਨ ਸ਼ਕਤੀ ਦਾ ਨਿਰਾਦਰ ਕਰਦੇ ਹਾਂ, ਕਦੇ ਪ੍ਰਭੂ ਦੇ ਦਾਸ ਤੇ ਸੇਵਕਾਂ ਨੂੰ ਭੰਡਦੇ ਹਾਂ ਜੋ ਆਪਣੇ ਮਾਲਿਕ ਦੀ ਕ੍ਰਿਤ ਵਿਚ ਦਖਲ ਦੇ ਕੇ ਪਰਮ ਪਿਤਾ ਦਾ ਵਿਰੋਧ ਕਰਦੇ ਹਾਂ, ਕਿਹੜਾ ਪਿਤਾ ਹੈ ਜੋ ਆਪਣੇ ਪੁੱਤਰਾਂ ਦੀ ਬੇਇਜ਼ਤੀ ਤੇ ਅਪਮਾਨ ਕਰਨ ਤੇ ਪ੍ਰਸੰਨ ਹੁੰਦਾ ਹੋਵੇ ਇਹ ਤਾਂ ਸਾਡੀ ਹਉਮੈ ਤੇ ਹੰਗਤਾ ਹੈ ਪ੍ਰਭੂ ਦੇ ਹੁਕਮ ਦੀ ਹੁਕਮ ਅਦੂਲੀ ਹੈ, ਜਦ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪ੍ਰਕ੍ਰਿਆ ਦੀ ਨਖੇਧੀ ਕਰਦੇ ਹਨ ਆਪ ਦਾ ਪਾਵਨ ਫੁਰਮਾਣ ਹੈ :
ੳ. ਤਨਤੇ ਛੁਟਕੀ ਆਪਨੀ ਧਾਰੀ ॥ ਪ੍ਰਭ ਕੀ ਆਗਿਆ ਲਗੀ ਪਿਆਰੀ ॥ ਜੋ ਕਿਛੁ ਕਰੈ ਸੁ ਮਨਿ ਮੇਰੇ ਮੀਠਾ ॥
ਅ. ਜੋ ਜੋ ਕੀਨੋ ਹਮ ਤਿਸਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥ ਨਾ ਕੋ ਦੂਤੁ ਨਹੀ ਬੈਰਾਈ ॥ ਰਲਿ ਮਿਲਿ ਚਾਲੇ ਏਕੈ ਭਾਈ ॥੩॥ ਮਃ ੫॥

ਗੁਬਿੰਦੀ ॥ [੧]ਨਮੋ ਛੈਲ ਰੂਪਾ ਨਮੋ ਦੁਸਟ ਦਰਣੀ ॥ ਨਮੋ ਕਾਰਣੀ ਤਾਰਣੀ ਸ੍ਰਿਸਟ ਭਰਣੀ ॥੨੦॥੨੩੯॥ [੨]ਨਮੋ ਹਰਖਣੀ ਬਰਖਣੀ ਸਸਤ੍ਰ ਧਾਰਾ ॥ ਨਮੋ ਤਾਰਣੀ ਕਾਰਣੀਯੰ ਅਪਾਰਾ ॥ [੩]ਨਮੋ ਜੋਗਣੀ ਭੋਗਣੀ ਪ੍ਰਮ ਪ੍ਰੱਗਯਾ ॥ ਨਮੋ ਦੇਵ ਦਈਤਯਾਇਣੀ ਦੇਵਿ ਦੁਰਗਯਾ ॥੨੧॥੨੪੦॥ [੪]ਨਮੋ ਘੋਰ ਰੂਪਾ ਨਮੋ ਚਾਰ ਨੈਣਾ ॥ ਨਮੋ ਸੂਲਣੀ ਸੈਥਣੀ ਬੱਕ੍ਰ ਬੈਣਾ ॥ [੫]ਨਮੋ ਬ੍ਰਿੱਧ ਬੁੱਧੰ ਕਰੀ ਜੋਗ ਜੁਆਲਾ ॥ ਨਮੋ ਚੰਡ ਮੁੰਡੀ ਮ੍ਰਿੜਾ ਕ੍ਰੂਰ ਕਾਲਾ ॥੨੨॥੨੪੧॥ [੬]ਨਮੋ ਦੁਸਟ ਪੁਸਟਾਰਦਨੀ ਛੇਮ ਕਰਣੀ ॥ ਨਮੋ ਦਾੜ੍ਹ ਗਾੜ੍ਹਾ ਧਰੀ ਦੁੱਖਿਯ ਹਰਣੀ ॥ [੭]ਨਮੋ ਸਾਸਤ੍ਰ ਬੇਤਾ ਨਮੋ ਸਸਤ੍ਰ ਗਾਮੀ ॥ ਨਮੋ ਜੱਛ ਬਿੱਦਿਆਧਰੀ ਪੂਰਣ ਕਾਮੀ ॥੨੩॥੨੪੨॥ [੮]ਰਿਪੰ ਤਾਪਣੀ ਜਾਪਣੀ ਸਰਬ ਲੋਗਾ ॥ ਥਪੇ ਖਾਪਣੀ ਥਾਪਣੀ ਸਰਬ ਸੋਗਾ ॥ [੯]ਨਮੋ ਲੰਕੁੜੇਸੀ ਨਮੋ ਸਕਤਿ ਪਾਣੀ ॥ ਨਮੋ ਕਾਲਕਾ ਖੜਗ ਪਾਣੀ ਕ੍ਰਿਪਾਣੀ ॥੨੪॥੨੪੩॥ [੧੦]ਨਮੋ ਲੰਕੁੜੇਸਾ ਨਮੋ ਨਾਗ੍ਰ ਕੋਟੀ ॥ ਨਮੋ ਕਾਮ ਰੂਪਾ ਕਮਿੱਛਿਆ ਕਰੋਟੀ ॥ [੧੧]ਨਮੋ ਕਾਲ ਰਾਤ੍ਰੀ ਕਪਰਦੀ ਕਲਿਆਣੀ ॥ ਮਹਾਂ ਰਿੱਧਣੀ ਸਿੱਧ ਦਾਤੀ ਕ੍ਰਿਪਾਣੀ ॥੨੫॥੨੪੪॥ [੧੨]ਨਮੋ ਚਤਰਬਾਹੀ ਨਮੋ ਅਸਟ ਬਾਹਾ ॥ ਨਮੋ ਪੋਖਣੀ ਸਰਬ ਆਲਮ ਪਨਾਹਾ[ੳ] ॥ [੧੩]ਨਮੋ ਅੰਬਕਾ ਜੰਭਹਾ ਕਾਰਤਿਕਯਾਨੀ ॥ ਮ੍ਰਿੜਾਲੀ ਕਪਰਦੀ ਨਮੋ ਸ੍ਰੀ ਭਵਾਨੀ ॥੨੬॥੨੪੫॥ [੧੪]ਨਮੋ ਦੇਵ ਅਰਦਯਾਰਦਨੀ ਦੁਸਟ ਹੰਤੀ ॥ ਸਿਤਾ ਅੱਸਿਤਾ ਰਾਜ ਕ੍ਰਾਂਤੀ ਅਨੰਤੀ ॥ [੧੫]ਜੁਆਲਾ ਜਯੰਤੀ ਅਲਾਸੀ ਅਨੰਦੀ ॥ ਨਮੋ ਪਾਰਬ੍ਰਹਮੀ ਹਰੀ ਸੀ ਮੁਕੰਦੀ ॥੨੭॥੨੪੬॥ [੧੬]ਜਯੰਤੀ ਨਮੋ ਮੰਗਲਾ ਕਾਲਕਾਯੰ ॥ ਕਪਾਲੀ ਨਮੋ ਭੱਦ੍ਰਕਾਲੀ ਸਿਵਾਯੰ ॥ [੧੭]ਦ੍ਰੁਗਾਯੰ ਛਿਮਾਯੰ ਨਮੋ ਧਾਤ੍ਰੀਏਯੰ ॥ ਸੁਆਹਾ ਸੁਧਾਯੰ ਨਮੋ ਸੀਤਲੇਯੰ ॥੨੮॥੨੪੭॥ [੧੮]ਨਮੋ ਚਰਬਣੀ ਸਰਬ ਧਰਮੰ ਧੁਜਾਯੰ ॥ ਨਮੋ ਹਿੰਗੁਲਾ ਪਿੰਗੁਲਾ ਅੰਬਕਾਯੰ ॥ [੧੯]ਨਮੋ ਦੀਰਘ ਦਾੜ੍ਹਾ ਨਮੋ ਸਿਆਮ ਬਰਣੀ ॥ ਨਮੋ ਅੰਜਨੀ ਗੰਜਨੀ ਦੈਤ ਦਰਣੀ ॥੨੯॥੨੪੮॥ [੨੦]ਨਮੋ ਅਰਧ ਚੰਦ੍ਰਾਇਣੀ ਚੰਦ੍ਰ ਚੂੜੰ ॥ ਨਮੋ ਇੰਦ੍ਰ ਊਰਧਾ ਨਮੋ ਦਾੜ੍ਹ ਗੂੜ੍ਹੰ ॥ [੨੧]ਸਸੰ ਸੇਖਰੀ ਚੰਦ੍ਰ ਭਾਲਾ ਭਵਾਨੀ ॥ ਭਵੀ ਭੈ ਹਰੀ ਭੂਤ ਰਾਟੀ ਕ੍ਰਿਪਾਨੀ ॥ ੩੦॥੨੪੯॥ [੨੨]ਕਲੀ ਕਾਰਣੀ ਕਰਮ ਕਰਤਾ ਕਮੱਛਯਾ ॥ ਪਰੀ ਪਦਮਨੀ ਪੂਰਣੀ ਸਰਬ ਇੱਛਯਾ ॥ [੨੩]ਜੱਯਾ ਜੋਗਣੀ ਜੱਗ ਕਰਤਾ ਜਯੰਤੀ ॥ ਸੁਭਾ

ੳ ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾਕੀ ਹੈ ਛਾਇਆ ॥ ਅੰਗ ੮੬੮॥ ਮ: ੫॥ ਭਾਵ ਇਹ ਕਿ ਇਕ ਸ਼ਕਤੀ ਨੇ ਤਿੰਨ ਗੁਣ ਪੈਦਾ ਕੀਤੇ । ਇਹ ਮਹਾ ਮਾਇਆ ਉਸ ਪਰਮ ਜੋਤਿ ਦੀ ਛਾਇਆ ਹੈ । ਨਾ ਇਹ ਛਲੀ ਜਾਂਦੀ ਹੈ, ਨਾ ਛੇਦੀ ਜਾਂਦੀ ਹੈ, ਨਾ ਇਸ ਦਾ ਭੇਦ ਲੱਭਦਾ ਹੈ ਜੋ ਨਿਰੀ ਦਿਆਲ ਰੂਪ ਹੈ । ਇਸ ਦੀ ਗਤੀ ਵਰਨਣ ਨਹੀਂ ਕੀਤੀ ਜਾਂਦੀ ।

ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥ ਤਾਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾਕੈ ਬਲਿ ਬਲਿ ਜਾਇ ॥੪॥ ਅੰਗ ੮੬੮-੬੯॥ ਮ: ੫॥

ਭਾਵ ਕਿ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਇਹਨਾਂ ਸਾਰਿਆਂ ਰੂਪਾਂ ਤੇ ਨਾਮਾਂ ਵਿਚ ਵਿਦਮਾਨ ਹੈ । ਇਸ ਨੂੰ ਕਿਸੇ ਦੇਵੀ ਜਾਂ ਦੁਰਗਾ ਦੀ ਉਪਮਾ ਕਹਿਣਾ ਅਖੇੜ ਭੁੱਲ ਹੈ । ਜੇ ਕਿਸੇ ਆਪ ਦੇਵੀ ਦੀ ਉਪਮਾ ਕਰਦੇ ਹੁੰਦੇ ਤਾਂ ਇਕ ਦੇਵੀ ਦਾ ਨਿਰੰਤਰ ਨਾਮ ਲੈਂਦੇ ਪਰ ਇਥੇ ਤਾਂ

ਗੋਬਿੰਦ ਦੀ ਸ਼ਕਤੀ ਹੈ ਜੋ ਬਹੁਤ ਸਾਰੇ ਸੰਸਾਰ
੧ ਤੋਂ ਸੁੰਦਰ ਰੂਪ ਹੈ ਤੇ ਦੁਸ਼ਟਾਂ ਨੂੰ ਦਰੜ ਦੇਣ ਵਾਲੀ ਹੈ,
ਜੋ ਸਾਰੇ ਕਰਨਾਂ ਦੇ ਕਰਨ ਵਾਲੀ ਤੇ ਤਾਰਣੀ ਤੇ ਸਾਰੀ
ਸ੍ਰਿਸ਼ਟੀ ਨੂੰ ਭਰਨ ਵਾਲੀ ਹੈ ॥੨੦॥੨੩੯॥
੨ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਆਪਣੇ ਭਗਤਾਂ
'ਤੇ ਪ੍ਰਸੰਨ ਹੋ ਕੇ ਦੁਸ਼ਟਾਂ ਤੇ ਸ਼ਸਤਰਾਂ ਦੀ ਬਾਰਸ਼ ਕਰਨ
ਵਾਲੀ ਹੈ ਅਤੇ ਉਸ ਨੂੰ ਨਮਸਕਾਰ ਹੈ ਤਾਰਣ ਦੇ ਅਨੇਕਾਂ
ਕਾਰਣ ਕਰਨ ਵਾਲੀ ਹੈ ।
੩ ਮੇਰੀ ਉਸ ਨੂੰ ਨਮਸਕਾਰ ਹੈ ਜੋ ਜੋਗਣੀ ਹੈ ਤੇ ਭੋਗਣੀ ਹੈ
ਅਤੇ ਪਰਮ (ਮਹਾਨ ਵਿਦਿਆ) ਸਰੂਪ ਹੈ ਅਤੇ ਜੋ ਦੇਵਤੇ
ਤੇ ਦੈਂਤਾਂ ਤੇ ਦੁਰਗਾ ਸਰੂਪ ਵਿਚ ਹੈ ॥੨੧॥੨੪੦॥
੪ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਕਿਤੇ ਘੋਰ ਰੂਪ
ਵਿਚ ਹੈ, ਕਿਤੇ ਬੜੇ ਸੁੰਦਰ ਰੂਪ ਵਿਚ ਹੈ, ਕਿਤੇ ਕਿਤੇ
ਤ੍ਰਿਸ਼ੂਲ ਤੇ ਤਲਵਾਰ ਲੈ ਕੇ ਬਿਕਰਾਲ ਬੋਲ ਬੋਲਦੀ ਹੈ ।
ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ।
੫ ਜੋ ਬੁੱਧੀ ਨੂੰ ਵਧਾਉਣ ਵਾਲੀ ਤੇ ਜਿਸ ਨੇ ਜੋਗ ਦੀ ਅਗਨੀ
ਪੈਦਾ ਕੀਤੀ ਹੈ । ਮੇਰੀ ਉਸ ਨੂੰ ਨਮਸਕਾਰ ਹੈ ਜਿਸ ਨੇ
ਚੰਡ, ਮੁੰਡੀ ਤੇ ਦੁਰਗਾ ਅਤੇ ਕਾਲੀ ਦਾ ਰੂਪ ਧਾਰਿਆ ਹੋਇਆ
ਹੈ ॥੨੨॥੨੪੧॥
੬ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਵੱਡੇ-ਵੱਡੇ ਭਾਰੇ ਦੁਸ਼ਟਾਂ
ਨੂੰ ਮਾਰਨ ਲਈ ਸਮਰੱਥ ਹੈ ਅਤੇ ਸ਼ਰਣੀ ਆਏ ਨੂੰ ਮੁਆਫ
ਕਰ ਦਿੰਦੀ ਹੈ । ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜਿਸ
ਦੀਆਂ ਬਹੁਤ ਮਜ਼ਬੂਤ ਦਾੜ੍ਹਾਂ ਹਨ ਤੇ ਧਰਤੀ ਦਾ ਦੁੱਖ ਦੂਰ
ਕਰਨ ਵਾਲੀ ਹੈ । ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ।
੭ ਸਾਸ਼ਤਰਾਂ ਦੀ ਜਾਣੂ ਤੇ ਸ਼ਸਤਰਾਂ ਦੇ ਚਲਾਉਣ ਵਾਲੀ ਹੈ
ਜੋ । ਮੇਰੀ ਨਮਸਕਾਰ ਹੈ ਉਸ ਸ਼ਕਤੀ ਨੂੰ ਜੋ ਜੱਛਾਂ ਵਿਚ
ਤੇ ਵਿਦਿਆ ਧਾਰੀਆਂ ਵਿਚ ਹੈ ਕਾਮਨਾਵਾਂ ਪੂਰਨ ਕਰਨ
ਵਾਲੀ ਹੈ ॥੨੩॥੨੪੨॥
੮ ਮੇਰੀ ਨਮਸਕਾਰ ਉਸ ਸ਼ਕਤੀ ਨੂੰ ਹੈ ਜੋ ਵੈਰੀ ਨੂੰ ਸਾੜਦੀ
ਹੈ ਅਤੇ ਸਰਬਗ ਲੋਕਾਂ ਦੇ ਜਪਣ ਯੋਗ ਹੈ । ਬਣੇ ਕੰਮਾਂ
ਨੂੰ ਢਾਹੁਣ ਤੇ ਸਾਰੇ ਸੋਗ ਹਟਾਉਣ ਵਾਲੀ ਹੈ । ਮੇਰੀ ਉਸ
੯ ਸ਼ਕਤੀ ਨੂੰ ਨਮਸਕਾਰ ਹੈ ਜੋ ਹਨੂੰਮਾਨ ਵਿਚ ਸੀ । ਜਿਸ
ਦੇ ਹੱਥ ਵਿਚ ਸਾਰੇ ਜੱਗ ਦੇ ਹੁਕਮ ਦੀ ਤਲਵਾਰ ਹੈ ।
ਜਿਹੜੀ ਸ਼ਕਤੀ ਕਾਲਕਾ ਦੇ ਵਿਚ, ਖੰਡਾ ਤੇ ਕ੍ਰਿਪਾਨ ਹੱਥ
ਵਿਚ ਲਈ ਬੈਠੀ ਹੈ ॥੨੪॥੨੪੩॥
੧੦ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਨਗਰ ਕੋਟ ਕਾਂਗੜੇ
ਵਾਲੀ ਜਵਾਲਾ ਮੁਖੀ ਵਿਚ ਸੀ । ਮੇਰੀ ਉਸ ਨੂੰ ਨਮਸਕਾਰ
ਹੈ ਕਾਮ ਰੂਪ (ਕਮਖਿਆ ਦੇਵੀ) ਜੋ (ਪੀਠ ਮੰਦਰ) ਵਿਚ
ਪੂਜੀ ਜਾਣ ਵਾਲੀ ਦੇਵੀ ਵਿਚ ਬਿਰਾਜਮਾਨ ਹੈ ।
੧੧ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਸਿਰ 'ਤੇ ਜਟਾਂ
ਦੇ ਜੂੜੇ ਵਾਲੀ ਸ਼ਿਵ ਦੀ ਸ਼ਕਤੀ ਵਿਚ ਹੈ, ਜੋ ਮੁਕਤ ਦੇਣ
ਨੂੰ ਸਮਰੱਥ ਹੈ । ਜੋ ਮਹਾਂ ਰਿੱਧੀਆਂ-ਸਿੱਧੀਆਂ ਦੀ ਦਾਤੀ ਹੈ
ਜਿਸ 'ਤੇ ਕ੍ਰਿਪਾਲ ਹੋ ਜਾਵੇ ਉਸ ਨੂੰ ਭਰ ਦੇਵੇ ॥੨੫॥
੨੪੪॥
੧੨ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਚਾਰ ਬਾਹਾਂ ਵਾਲੀ
ਤੇ ਅੱਠ ਬਾਹਾਂ ਵਾਲਾ ਰੂਪ ਧਾਰਦੀ ਹੈ । ਮੇਰੀ ਉਸ ਸ਼ਕਤੀ
ਨੂੰ ਨਮਸਕਾਰ ਹੈ ਜੋ ਕੁਲ ਆਲਮ ਨੂੰ ਪਾਲਦੀ ਹੈ ਤੇ ਜਿਸ
ਦੀ ਸਾਰੇ ਆਲਮ (ਸੰਸਾਰ) ਦੀ ਪਨਾਹ ਹੈ ।
੧੩ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਅੰਬਕਾ ਤੇ ਜੰਬਹਾ
ਦੇ ਕਰਨ ਵਾਲੀ, ਮ੍ਰਿੜਾਲੀ, ਕਪਰਦਨੀ ਤੇ ਭਵਾਨੀ ਆਦਿ
ਦੇਵੀਆਂ ਵਿਚ ਬਿਰਾਜਮਾਨ ਹੈ ॥੨੬॥੨੪੫॥
੧੪ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਦੇਵਾਂ 'ਤੇ ਦਇਆ
ਕਰਕੇ ਦੁਸ਼ਟਾਂ ਨੂੰ ਮਾਰਦੀ ਹੈ । ਜੋ ਚਿੱਟੇ (ਸ਼ੁਭ) ਕਰਮ
ਅਸਿਤਾ (ਕਾਲੇ ਕਰਮ) ਵਾਲਿਆ 'ਤੇ ਰਾਜ ਕਰਦੀ ਹੈ ਅਤੇ
ਅੰਤ ਤੋਂ ਬਾਹਰ ਹੈ ।
੧੫ ਜੋ ਬੰਧਨ ਤੋਂ ਮੁਕਤ ਜਯੰਤੀ (ਸਦਾ ਜਗਦੀ ਜੋਤ ਆਲਸ
ਤੋਂ ਰਹਿਤ, ਅਨੰਦ ਸਰੂਪ) ਹੈ ਉਸ ਨੂੰ ਮੇਰੀ ਨਮਸਕਾਰ
ਹੈ, ਜੋ ਪਾਰਬ੍ਰਹਮ ਦੀ ਸ਼ਕਤੀ, ਵਿਸ਼ਨੂੰ ਭਗਵਾਨ ਵਰਗੀ
ਮੁਕਤ ਦਾਤੀ ਹੈ ॥੨੭॥੨੪੬॥
੧੬ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਮਹਾਂ ਮਾਇਆ ਮੰਗਲਾ
ਤੇ ਕਾਲਕਾ, ਕਪਾਲੀ, ਕਾਲੀ ਸਿਵਾਯੰ
੧੭ ਪਾਰਬਤੀ ਵਿਚ ਸ਼ੋਭਦੀ ਹੈ ਅਤੇ ਜਿਸ ਨੂੰ ਦੁਰਗਾ ਤੇ ਛਿਮਾ
ਨਮੋ ਧਾਤ੍ਰੀਏਯੰ ॥ ਸੁਆਹਾ ਕਹਿ ਕੇ ਭੇਟ ਦਿੱਤੀ ਜਾਂਦੀ ਹੈ
ਜੋ ਸੀਤਲਾ ਵਿਚ ਬਿਰਾਜਦੀ ਹੈ ॥੨੮॥੨੪੭॥
੧੮ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਸਾਰੇ ਧਰਮਾਂ ਨੂੰ
ਚੱਬ ਕੇ ਇਨਸਾਫ ਕਰਦੀ ਹੈ ਅਤੇ ਆਪ ਸਾਰੇ ਧਰਮਾਂ ਦੀ
ਧੁਜਾ (ਝੰਡਾ) ਰੂਪ ਹੈ । ਜੋ ਹਿੰਗਲਾ, ਪਿੰਗਲਾ, ਅੰਬਕਾਯੰ
ਦੇ ਵਿਚ ਬਿਰਾਜਦੀ ਹੈ ਜਾਂ ਉਹਨਾਂ ਦੇ ਰੂਪ ਵਿਚ ਹੈ ।
੧੯ ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ ਜੋ ਲੰਮੀਆਂ ਦਾੜ੍ਹਾਂ
ਵਾਲੇ ਬੈਰਾਹ ਅਵਤਾਰ ਵਿੱਚ ਸੀ ਅਤੇ ਜੋ ਸ਼ਿਆਮ ਵਰਣ
ਕ੍ਰਿਸ਼ਨ ਵਿਚ ਸੀ । ਮੇਰੀ ਉਸ ਨੂੰ ਨਮਸਕਾਰ ਹੈ ਜੋ ਅੰਜਨੀ
(ਮਾਇਆ ਰੂਪ) ਗੰਜਨੀ ਨਾਸ਼ ਕਰਨ ਵਾਲੀ ਦੈਂਤਾਂ ਨੂੰ ਦਲ
ਦੇਣ ਵਾਲੀ ਸ਼ਕਤੀ ਹੈ ॥੨੯॥੨੪੮॥
੨੦ ਮੇਰੀ ਨਮਸਕਾਰ ਹੈ ਉਸ ਨੂੰ ਜੋ ਅਰਧ ਚੰਦਰਾਇਣੀ ਸ਼ਿਵ
ਜੀ ਦੀ ਸ਼ਕਤੀ ਹੈ ਅਤੇ ਜੋ ਚੰਦਰਮਾ ਰੂਪ ਹੋ ਕੇ ਬਿਰਾਜਦੀ
ਹੈ । ਮੇਰੀ ਨਮਸਕਾਰ ਹੈ, ਜੋ ਉਤਲੇ ਸੁਰ ਲੋਕ ਦੇ ਇੰਦਰ
ਵਿਚ ਬਿਰਾਜਦੀ ਹੈ ਅਤੇ ਜਿਸ ਦੀਆਂ ਗੂੜ ਦਾੜ੍ਹਾਂ ਜਗਤ
ਨੂੰ ਚੱਬ ਜਾਂਦੀਆਂ ਹਨ ।
੨੧ ਜੋ ਮੱਥੇ 'ਤੇ ਚੰਦਰ ਧਾਰਨ ਵਾਲੇ ਸ਼ਿਵ ਜੀ ਦੀ ਇਸਤਰੀ
ਦੀ ਸ਼ਕਤੀ ਹੈ । ਜਿਸ ਨੂੰ ਡਰ ਮਿਟਾਉਣ ਵਾਲੀ ਸ਼ਿਵ
ਜੀ ਦੀ ਪਾਰਬਤੀ ਕ੍ਰਿਪਾ ਕਰਨ ਵਾਲੀ ਕਿਹਾ ਜਾਂਦਾ ਹੈ
ਜੋ ਉਸ ਦੀ ਵੀ ਸ਼ਕਤੀ ਹੈ ॥੩੦॥੨੪੯॥
੨੨ ਕਲਯੁਗ ਦੇ ਕਾਰਨਾਂ ਦੇ ਕਰਨ ਵਾਲੀ, ਸਾਰੇ ਕਰਮਾਂ ਦੇ
ਬਣਾਉਣ ਵਾਲੀ, ਕਮੱਛਿਆ ਦੇਵੀ ਦਾ ਰੂਪ ਧਾਰਨ ਵਾਲੀ,
ਪਰੀ ਰੂਪ ਵਿਚ ਤੇ ਪਦਮਨੀ ਰੂਪ ਵਿਚ ਤੇ ਸਭ ਇੱਛਾਵਾਂ
ਦੇ ਪੂਰਨ ਕਰਨ ਵਾਲੀ ।
੨੩ ਜੈ ਕਰਾਉਣ ਦੇ ਯੋਗ, ਜਗਤ ਦੇ ਕਰਨ ਵਾਲੀ, ਜਗਤ
ਨੂੰ ਜੀਵਨ ਦੇਣ ਵਾਲੀ । ਸ਼ੋਭਾ—

ਸੁਆਮਣੀ ਸਿਸਟਜਾ ਸਤ੍ਰੂ ਹੰਤੀ ॥੩੧॥੨੫੦॥ [੨]ਪਵਿਤ੍ਰੀ ਪੁਨੀਤਾ ਪੁਰਾਣੀ ਪਰੇਯੰ ॥ ਪ੍ਰਭੀ ਪੂਰਣੀ ਪਾਰਬ੍ਰਹਮੀ ਅਜੇਯੰ ॥ [੩]ਅਰੂਪੰ ਅਨੂਪੰ ਅਨਾਮੰ ਅਠਾਮੰ ॥ ਅਭੀਤੰ ਅਜੀਤੰ ਮਹਾਂ ਧਰਮ ਧਾਮੰ ॥੩੨॥੨੫੧॥ [੪]ਅਛੇਦੰ ਅਭੇਦੰ ਅਕਰਮੰ ਸੁਧਰਮੰ ॥ ਨਮੋ ਬਾਣ ਪਾਣੀ ਧਰੇ ਚਰਮ ਬਰਮੰ ॥ [੫]ਅਜੇਯੰ ਅਭੇਯੰ ਨਿਰੰਕਾਰ ਨਿਤਯੰ ॥ ਨਿਰੂਪੰ ਨਿਰਬਾਣੰ ਨਮਿਤਿਯੰ ਅਕਿਤਿਯੰ ॥੩੩॥੨੫੨॥ [੬]ਗੁਰੀ ਗਉਰਜਾ ਕਾਮ ਗਾਮੀ ਗੁਪਾਲੀ॥ ਬਲੀ ਬੀਰਣੀ ਬਾਵਨ ਜੱਗਯਾ ਜੁਆਲੀ ॥ [੭]ਨਮੋ ਸਤ੍ਰੂ ਚਰਬਾਇਣੀ ਗਰਬ ਹਰਣੀ ॥ ਨਮੋ ਤੋਖਣੀ ਸੋਖਣੀ ਸਰਬ ਭਰਣੀ ॥੩੪॥੨੫੩॥ [੮]ਪਿਲੰਗੀ ਪਵੰਗੀ ਨਮੋ ਚਰ ਚਿਤੰਗੀ ॥ ਨਮੋ ਭਾਵਨੀ ਭੂਤ ਹੰਤਾ ਭੜਿੰਗੀ ॥ [੯]ਨਮੋ ਭੀਮਿ ਰੂਪਾ ਨਮੋ ਲੋਕ ਮਾਤਾ ॥ ਭਵੀ ਭਾਵਨੀ ਭਵਿੱਖਜਾਤਾ ਬਿਧਾਤਾ॥੩੫॥੨੫੪॥ [੧੦]ਪ੍ਰਭੀ ਪੂਰਣੀ ਪਰਮ ਰੂਪੰ ਪਵਿੱਤ੍ਰੀ ॥ ਪਰੀ ਪੋਖਣੀ ਪਾਰਬ੍ਰਹਮੀ ਗਇੱਤ੍ਰੀ ॥ [੧੧]ਜਟੀ ਜੁਆਲ ਪਰਚੰਡ ਮੁੰਡੀ ਚਮੁੰਡੀ ॥ ਬਰੰ ਦਾਇਣੀ ਦੁਸਟ ਖੰਡੀ ਅਖੰਡੀ ॥੩੬॥੨੫੫॥ [੧੨]ਸਬੈ ਸੰਤ ਉਬਾਰੀ ਬਰੰ ਬਯੂਹ ਦਾਤਾ ॥ ਨਮੋ ਤਾਰਣੀ ਕਾਰਣੀ ਲੋਕ ਮਾਤਾ ॥ [੧੩]ਨਮਸਤਯੰ ਨਮਸਤਯੰ ਨਮਸਤਯੰ ਭਵਾਨੀ ॥ ਸਦਾ ਰਾਖ ਲੈ ਮੁਹਿ ਕ੍ਰਿਪਾ ਕੈ ਕ੍ਰਿਪਾਨੀ॥੩੭॥੨੫੬॥

[੧੪]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਦੇਬੀ ਜੂ ਕੀ ਉਸਤਤ ਬਰਨਨੰ ਨਾਮ ਸਪਤਮੋ ਧਿਆਯ ਸੰਪੂਰਣ ਮਸਤੁ ਸੁਭ ਮਸਤੁ॥੭॥ ਅਫਜੂ ॥

[੧੫]ਅਥ ਚੰਡੀ ਚਰਿਤ੍ਰ ਉਸਤਤ ਬਰਨਨੰ ॥ ਭੁਜੰਗ ਪ੍ਰਯਾਤ ਛੰਦ ॥ [੧੬]ਭਰੇ ਜੋਗਣੀ ਪੱਤ੍ਰ ਚਉਸਠ ਚਾਰੰ ॥ ਚਲੀ ਠਾਮ ਠਾਮੰ ਡਕਾਰੰ ਡਕਾਰੰ ॥ [੧੭]ਭਰੇ ਨੇਹ ਗੇਹੰ ਗਏ ਕੰਕ ਬੰਕੰ ॥ ਰੁਲੇ ਸੂਰਬੀਰੰ ਅਹਾੜੰ ਨ੍ਰਿਸੰਕੰ ॥੧॥੨੫੭॥ [੧੮]ਚਲੇ ਨਾਰਦਊ ਹਾਥ ਬੀਨਾ ਸੁਹਾਏ ॥ ਬਨੇ ਬਾਰਦੀ ਡੰਕ ਡਉਰੂ ਬਜਾਏ ॥ [੧੯]ਗਿਰੇ ਬਾਜਿ ਗਾਜੀ ਗਜੀ ਬੀਰ ਖੇਤੰ ॥ ਰੁਲੇ ਤੱਛ ਮੁੱਛੰ ਨਚੇ ਭੂਤ ਪ੍ਰੇਤੰ ॥੨॥੨੫੮॥ [੨੦]ਨਚੇ ਬੀਰ ਬੈਤਾਲ ਅੱਧੰ ਕਮੱਧੰ ॥ ਬਧੇ ਬੱਧ ਗੋਪਾ ਗੁਲਿਤ੍ਰਾਣ ਬੱਧੰ ॥ [੨੧]ਭਏ ਸਾਧੁ ਸੰਬ੍ਰਹ ਭੀਤੰ ਅਭੀਤੇ ॥ ਨਮੋ ਲੋਕ ਮਾਤਾ [ੳ]ਭਲੇ ਸਤ੍ਰੂ ਜੀਤੇ ॥੩॥੨੫੯॥ [੨੨]ਪੜ੍ਹੇ ਮੂੜ੍ਹ ਯਾ ਕੋ ਧਨੰ ਧਾਮ ਬਾਢੇ॥ ਸੁਨੈ ਸੂਮ ਸੋਫੀ ਲਰੈ ਜੁੱਧ ਗਾਢੇ ॥ [੨੩]ਜਗੈ ਰੈਣਿ ਜੋਗੀ ਜਪੈ ਜਾਪ ਯਾ ਕੌ ॥ ਧਰੈ ਪਰਮ ਜੋਗੰ ਲਹੈ ਸਿੱਧਤਾ ਕੋ ॥੪॥੨੬੦॥ [੨੪]ਪੜ੍ਹੈ ਯਾਹਿ ਬਿੱਦਯਾਰਥੀ

ੳ (2) ਭਵੇ

੧ ਦੀ ਮਾਲਿਕ (ਸਿਸਟਜਾ) ੳ ਜਗਤ ਦੀ ਜਨਨੀ ਤੇ ਦੁਸ਼ਮਣਾਂ ਦਾ ਨਾਸ਼ ਕਰਨ ਵਾਲੀ ॥੩੧॥੨੫੦॥

੨ ਪਵਿੱਤਰ ਹਸਤੀ ਪਾਪੀਆਂ ਨੂੰ ਪੁਨੀਤ ਕਰਨ ਵਾਲੀ ਸਭ ਤੋਂ ਪੁਰਾਣੀ ਪਰੇ ਤੋਂ ਪਰੇ ਸਾਡੀ ਥਾਹ ਤੋਂ ਬਾਹਰ । ਪ੍ਰਭੂ ਦੀ ਸ਼ਕਤੀ (ਮਾਲਿਕਾਣੀ) ਪਾਰਬ੍ਰਹਮ ਦੀ ਸ਼ਕਤੀ, ਜਿੱਤੀ ਨਾ ਜਾਣ ਵਾਲੀ ।

੩ ਰੂਪ ਤੋਂ ਰਹਿਤ, ਉਪਮਾ ਤੋਂ ਬਾਹਰ, ਨਾਮ ਤੋਂ ਬਿਨਾਂ, ਕਿਸੇ ਥਾਂ ਤੋਂ ਬਿਨਾਂ, ਬੇ ਡਰ, ਅਜਿੱਤ ਮਹਾਂ ਧਰਮ ਦਾ ਘਰ ॥੩੨॥੨੫੧॥

੪ ਕੱਟੀ ਨਹੀਂ ਜਾਂਦੀ, ਭੇਦ ਨਹੀਂ ਲੱਭਦਾ, ਕਰਮਾਂ ਦੇ ਬੰਧਨ ਵਿਚ ਨਹੀਂ ਸਾਰੇ ਧਰਮਾਂ ਦਾ ਸਿਰਮੌਰ ਹੈ । ਮੇਰੀ ਇਸ ਸ਼ਕਤੀ ਨੂੰ ਨਮਸਕਾਰ ਹੈ ਜੋ ਸਾਰੇ ਵਿਰੋਧੀਆਂ ਲਈ ਹੱਥ ਵਿਚ ਤੀਰ ਰੱਖਦੀ ਹੈ ਤੇ ਸਾਰੇ ਦੁਸ਼ਟਾਂ ਤੋਂ ਬਚਾਉਣ ਲਈ ਢਾਲ ਤੇ ਸੰਜੋਅ ਹੈ ।

੫ ਜੋ ਅਜਿੱਤ ਹੈ, ਅਭੇਤ ਹੈ, ਜਿਸ ਨੂੰ ਨਿਰੰਕਾਰ ਕਹੀਦਾ ਹੈ, ਜੋ ਨਿੱਤ ਰਹਿਣ ਵਾਲਾ, ਕਦੇ ਮੁੱਕਦਾ ਨਹੀਂ, ਜੋ ਰੂਪ ਤੋਂ ਰਹਿਤ ਹੈ, ਕਿਸੇ ਨਾਲ ਕੋਈ ਜੋੜ ਨਹੀਂ ਹੈ । ਸਾਰੇ ਸੰਸਾਰ ਦਾ ਨਮਿਤ ਕਾਰਣ ਹੈ, ਆਪ ਕਿਸੇ ਦਾ ਕੀਤਾ ਹੋਇਆ ਨਹੀਂ ॥੩੩॥੨੫੨॥

੬ ਤੂੰ ਹੀ ਗੁਰੀ (ਗਿਆਨ ਦਾਤੀ) ਹੈਂ, ਗੌਰਜਾ, ਤੂੰ ਹੀ ਦੱਛ ਪਰਜਾਪਤੀ ਦੀ ਪੁੱਤਰੀ, ਪਾਰਬਤੀ ਹੈਂ । ਕਾਮ ਗਾਮੀ (ਤੂੰ ਹੀ ਇੱਛਾ ਜਾਨਣ ਵਾਲੀ ਹੈਂ) ਗੁਪਾਲੀ (ਤੂੰ ਹੀ ਗੋ ਧਰਤੀ ਦੀ ਪਾਲਕਾ ਹੈਂ) ਬਲੀ (ਤੂੰ ਹੀ ਬਲ ਰਾਜਾ ਦੀ ਸ਼ਕਤੀ ਹੈਂ) ਬੀਰਣੀ ਬਾਵਨਾ (ਤੂੰ ਹੀ ਬਾਵਨ ਅਵਤਾਰ ਸ਼ਕਤੀ ਹੈਂ), ਜੱਗਯਾ (ਤੂੰ ਹੀ ਜੱਗਯ ਪੁਰਖ ਦੀ ਸ਼ਕਤੀ ਹੈਂ) ਜੁਆਲੀ (ਤੂੰ ਹੀ ਤੂੰ ਹੀ ਬ੍ਰਹਮ ਅਗਨ ਰੂਪ ਹੈਂ) ਤੈਨੂੰ ਮੇਰੀ ਨਮਸਕਾਰ ਹੈ।

੭ ਨਮੋ ਸੱਤ੍ਰੂ ਚਬਾਇਣੀ (ਵੈਰੀਆਂ ਨੂੰ ਚੱਬ ਜਾਣ ਵਾਲੀ ਤੂੰ ਹੀ ਹੈਂ) ਜੋ ਗਰਬ ਨਾਸ਼ ਕਰਨ ਵਾਲੀ ਹੈਂ । ਤੈਨੂੰ ਮੇਰੀ ਨਮਸਕਾਰ ਹੈ ਜੋ (ਆਪਣੇ ਸੇਵਕਾਂ ਨੂੰ ਪ੍ਰਸੰਨ ਕਰਨ ਵਾਲੀ ਹੈਂ ਤੇ ਤੋਖਣੀ (ਸਭ ਨੂੰ ਪਾਲਣ ਵਾਲੀ) ਸੋਖਣੀ (ਸਭ ਨੂੰ ਮਾਰਨ ਵਾਲੀ) ਭਰਣੀ (ਸਭ ਦੇ ਭੰਡਾਰ ਤੇ ਪੇਟ ਭਰਨ ਵਾਲੀ ਹੈ ॥੩੪॥੨੫੩॥

੮ ਪਿਲੰਗੀ (ਸ਼ੇਰ ਤੇ ਚੀਤੇ ਵਾਂਗ ਬਲਵਾਨ ਤੇ ਚੁਸਤ) ਪਵੰਗੀ (ਪਵਨ ਜਿਹੀ ਤੇ ਸ਼ੇਰ ਘੋੜੇ ਜੋ ਤੇਜ਼ ਸ਼ਕਤੀ ਤੈਨੂੰ ਮੇਰੀ ਨਮਸਕਾਰ ਹੈ । ਮੇਰੀ ਤੈਨੂੰ ਨਮੋ ਹੈ, ਮੇਰੀ ਤੈਨੂੰ ਨਮਸਕਾਰ ਹੈ । ਭਾਵਨੀ ਭੂਤ ਹੰਤਾ ਭੜਿੰਗੀ (ਭੈੜੀਆਂ ਰੂਹਾਂ ਤੇ ਉਹਨਾਂ ਦੀਆਂ ਜੂਨਾ ਨੂੰ ਕੱਟਣ ਵਾਲੀ ਤੇ ਨਸ਼ਟ ਕਰਨ ਵਾਲੀ ਤੇ ਭਿੜਨ ਵਾਲੀ ਨੂੰ । ਮੇਰੀ ਉਸ ਸ਼ਕਤੀ ਨੂੰ ਨਮਸਕਾਰ ਹੈ।

੯ ਜੋ ਭੀਮ ਰੂਪ (ਭਿਆਨਕ ਰੂਪ ਵਾਲੀ) ਦੁਸ਼ਟਾਂ ਲਈ ਤੇ ਜੋ ਸਾਰੇ ਲੋਕਾਂ ਦੀ ਜਗਤ ਮਾਤਾ ਹੈ । ਭਵੀ ਭਾਵਨੀ ਭਵਿੱਖਅਤਾ (ਤਿੰਨਾਂ ਸਮਿਆਂ ਦੀ ਲੇਖ ਲਿਖਣ ਵਾਲੀ ਕਰਮ ਬਿਧਾਤਾ ਹੈ) ॥੩੫॥੨੫੪॥

੧੦ ਪ੍ਰਭੂ ਦੀ ਸ਼ਕਤੀ, ਸਭ ਨੂੰ ਪੋਖਣ ਤੇ ਭਰਨ ਵਾਲੀ (ਰੋਜ਼ੀ ਦਹਿੰਦ( ਤੇ ਪਵਿੱਤਰਤਾ ਦੀ ਦਾਤੀ ਪਰਮ ਰੂਪਾ (ਸਾਰੇ ਜੱਗ ਦੀ ਰੂਪ ਦਾਤੀ) ਤੇ ਪਾਰਬ੍ਰਹਮੀ (ਪਾਰਬ੍ਰਹਮ ਦੀ ਸ਼ਕਤੀ, ਜਿਸ ਨੂੰ ਗਾਇੱਤ੍ਰੀ ਮੰਤਰ ਦੇ ਰੂਪ ਵਿਚ ਜਪਿਆ ਜਾਂਦਾ ਹੈ ਭਾਵ ਵੇਦ ਵਿਦਿਆ ਦੀ ਮੂਲ ਰੂਪ ਹੈ ।

੧੧ ਜਟੀ (ਜੋ ਸ਼ਕਤੀ ਸ਼ਿਵ ਵਿਚ ਬਿਰਾਜਮਾਨ ਹੈ) ਪ੍ਰਚੰਡ ਅਗਨ ਰੂਪ ਜੋ ਚੰਡ ਦੈਂਤ ਵਿਚ ਵੀ ਬਿਰਾਜਮਾਨ ਸੀ ਚਮੁੰਡੀ (ਚੰਡ ਮੁੰਡ ਦੀ ਨਾਸ਼ ਕਰਤਾ, ਬਰੰ ਦਾਇਣੀ (ਸ਼ੁਭ ਅਸ਼ੁਭ ਬਰਾਂ ਦੀ ਦਾਤੀ, ਦੁਸਟ ਖੰਡੀ, ਅਖੰਡੀ ਦੁਸ਼ਟਾਂ ਨੂੰ ਖੰਡਣ ਵਾਲੀ ਤੇ ਆਪ ਨਾ ਖੰਡੇ ਜਾਣ ਵਾਲੀ ॥੩੬॥੨੫੫॥

੧੨ ਸਾਰੇ ਸੰਤਾਂ ਨੂੰ ਬਚਾਉਣ ਵਾਲੀ ਤੇ ਸ਼ੁਭ ਅਸੀਸਾਂ ਤੇ ਵਰਾਂ ਦੀ ਦਾਤੀ ਤੈਨੂੰ ਨਮਸਕਾਰ ਹੈ ਜੋ ਸ਼ਕਤੀ ਤਾਰਨ ਤੇ ਸਾਰੇ ਕਾਰਨਾਂ ਦੀ ਕਰਤਾ ਹੈ ਮੇਰੀ ਉਸ ਨੂੰ ਨਮਸਕਾਰ ਹੈ, ਸਾਰੇ ਲੋਕਾਂ ਦੀ ਮਾਤਾ ਨੂੰ ।

੧੩ ਐ ਭਵਾਨੀ ਰੂਪ ਵਿਚ ਮਾਤਾ ਮੇਰੀ ਤੈਨੂੰ ਨਮਸਕਾਰ ਹੈ, ਨਮਸਕਾਰ ਹੈ, ਨਮਸਕਾਰ ਹੈ । ਭਾਵ ਤਿੰਨੇ ਸਮੇਂ ਸਦਾ ਹੀ ਨਮਸਕਾਰ ਹੈ । ਮੈਨੂੰ ਸਦਾ ਹੀ ਰੱਖ ਲੈ ਕ੍ਰਿਪਾ ਕਰਕੇ, ਕ੍ਰਿਪਾ ਕਰਨ ਵਾਲੀਏ ! ॥੩੭॥੨੫੬॥

੧੪ ਇਥੇ ਸਮਾਪਤ ਹੈ ਚੰਡੀ ਚਰਿਤ੍ਰ ਤੇ ਦੇਵ ਸ਼ਕਤੀ ਦੀ ਉਸਤਤ, ਸਤਵਾਂ ਅਧਿਆਇ ਸ਼ੁਭ ਸਮੇਂ ਸੰਪੂਰਨ ਹੁੰਦਾ ਹੈ । ਅੱਗੇ ਚੱਲਦਾ ਹੈ ।

੧੫ ਅੱਗੇ ਚੰਡੀ ਚਰਿਤ੍ਰ ਦਾ ਅੰਤਲਾ ਦ੍ਰਿਸ਼ ਤੇ ਉਸਤਤ ਅਤੇ ਇਸ ਅਕਾਲ ਸ਼ਕਤੀ ਦੇ ਇਸ ਪ੍ਰਕਰਣ ਦੇ ਪੜ੍ਹਨ ਦਾ ਮਹਾਤਮ ਦੀ ਕਥਾ ਹੈ ।

੧੬ ਭੁਜੰਗ ਪ੍ਰਯਾਤ ਛੰਦ ॥ ੬੪ ਜੋਗਣੀਆ ਨੇ ਆਪਣਾ ਚਾਰਾ ਚਰ ਕੇ ਪੇਟ ਚੰਗੀ ਤਰ੍ਹਾਂ ਖ਼ੂਨ-ਮਾਸ ਨਾਲ ਭਰ ਲਏ ਅਤੇ ਆਪੋ ਆਪਣੇ ਟਿਕਾਣਿਆਂ ਨੂੰ ਚੱਲ ਪਈਆਂ ਹਨ ਡਕਾਰ ਮਾਰਦੀਆਂ ਹੋਈਆਂ।

੧੭ ਕਾਂ ਤੇ ਇੱਲਾਂ ਸੰਤੁਸ਼ਟ ਹੋ ਕੇ ਚਲੇ ਗਏ ਹਨ । ਸੂਰਬੀਰ ਯੋਧੇ ਯੁੱਧ ਭੂਮੀ ਦੇ ਵਿਚ ਕੱਟੇ-ਵੱਢੇ ਹੋਏ ਨਿਸ਼ੰਕ ਰੁਲ ਰਹੇ ਹਨ ॥੧॥੨੫੭॥

੧੮ ਨਾਰਦ ਮੁਨੀ ਜੀ ਚੱਲ ਪਏ ਹਨ ਤੇ ਉਸ ਦੇ ਹੱਥ ਵਿਚ ਬੀਨ ਸ਼ੋਭ ਰਹੀ ਹੈ । ਬਾਰ ਦੀ ਜਿਸ ਦੀਆਂ ਜਟਾਂ ਵਿਚੋਂ ਗੰਗਾ ਵਹਿੰਦੀ ਦਿਖਾਈ ਜਾਂਦੀ ਹੈ ਉਹ ਸ਼ਿਵਜੀ ਵੀ ਆਪਣਾ ਡਫ-ਡਫ ਕਰਦਾ ਡਮਰੂ ਵਜਾ ਕੇ ਚਲਾ ਗਿਆ ।

੧੯ ਘੋੜਿਆਂ ਤੇ ਹਾਥੀਆਂ ਤੇ ਲੜਨ ਵਾਲੇ ਯੋਧੇ ਖੇਤ ਵਿਚ ਡਿੱਗੇ ਪਏ ਹਨ । ਵੱਢੇ-ਟੁੱਕੇ ਸੂਰਮੇ ਜ਼ਖਮੀ ਰੁਲ ਰਹੇ ਹਨ ਤੇ ਭੂਤ-ਪ੍ਰੇਤ ਨੱਚਦੇ ਹਨ ॥੨॥੨੫੮॥

੨੦ ਅਤੇ ਬੀਰ ਬੈਤਾਲ ਨੱਚਦੇ ਹਨ ਤੇ ਅੱਧ-ਪਚੱਧ ਕੱਟੇ ਹੋਏ ਜ਼ਖਮੀ ਤੜਫਦੇ ਹਨ । ਜਿਨ੍ਹਾਂ ਨੇ ਗੋਪੀਏ ਤੇ ਹੱਥਾਂ ਵਿਚ ਦਸਤਾਨੇ ਬੰਨੇ ਹੋਏ ਸਨ ।

੨੧ ਉਹ ਸਭ ਸਾਧੂ ਰੂਪ ਵਿਚ ਸਾਰੇ ਭੈ ਲਾਹ ਕੇ ਬੇਫਿਕਰ ਹੋਏ ਪਏ ਹਨ । ਨਮੋ ਹੈ ਉਸ ਲੋਕ ਮਾਤਾ ਨੂੰ ਜਿਸ ਨੇ ਭਲੀ ਪ੍ਰਕਾਰ ਵੈਰੀ ਜਿੱਤੇ ਹਨ ॥੩॥੨੫੯॥

੨੨ ਜੇ ਕੋਈ ਮੂਰਖ ਵੀ ਇਸ ਨੂੰ ਪੜ੍ਹੇਗਾ ਤਾਂ ਉਸ ਦੇ ਘਰ ਵਿਚ ਧਨ ਤੇ ਘਰ ਦਾ ਵਾਧਾ ਹੋਵੇਗਾ । ਜੇ ਕੋਈ ਡਰਾਕਲ ਕਮ-ਦਿਲ ਵੀ ਇਸ ਨੂੰ ਪੜ੍ਹ ਲਏਗਾ ਉਹ ਚੰਗਾ ਕਰਾਰੇ ਯੁੱਧ ਵਿਚ ਲੜੇਗਾ । ਭਾਵ ਸੂਰਬੀਰਤਾ ਦੇ ਰੰਗ ਵਿਚ ਰੰਗਿਆ ਜਾਵੇਗਾ ।

੨੩ ਜਿਹੜਾ ਜੋਗੀ ਇਸ ਦਾ ਜਾਪ ਕਰੇਗਾ ਉਹ ਵਿਕਾਰਾਂ ਵੱਲੋਂ ਜਾਗਦਾ ਰਹੇਗਾ ਖਬਰਦਾਰ ਰਹੇਗਾ ਅਤੇ ਉਸ ਨੂੰ ਨੀਂਦਰ ਨਹੀਂ ਸਤਾਏਗੀ । ਉਹ ਜੋਗੀ ਪਰਮ ਜੋਗ ਨੂੰ ਪ੍ਰਾਪਤ ਹੋ ਕੇ ਸਿੱਧ ਪਦਵੀ ਹਾਸਲ ਕਰ ਲਵੇਗਾ ॥੪॥੨੬੦॥

੨੪ ਜੇ ਕੋਈ ਵਿਦਿਆਰਥੀ

ਬਿਦ੍ਯਹੇਤੰ ॥ ਲਹੈ ਸਰਬ ਸਾਸਤ੍ਰਾਨ ਕੋ ਮੱਦ ਚੇਤੰ ॥ [੨]ਜਪੈ ਜੋਗ ਸੰਨਯਾਸ ਬੈਰਾਗ ਕੋਈ ॥ ਤਿਸੈ ਸਰਬ ਪੁੰਨਯਾਨ ਕੋ ਪੁੰਨਿ ਹੋਈ ॥੫॥੨੬੧॥ ਦੋਹਰਾ ॥ [੩]ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥ ਅੰਤ ਲਹੈਗੇ ਮੁਕਤ ਫਲੁ ਪਾਵਹਿੰਗੇ ਭਗਵੰਤ ॥੬॥੨੬੨॥

[੪]ਇਤਿ ਸ੍ਰੀ ਬਚਿਤ੍ਰ ਨਾਟਕੇ ਚੰਡੀ ਚਰਿਤ੍ਰੇ ਚੰਡੀ ਚਰਿਤ੍ਰ ਉਸਤਤ ਬਰਨਨੰ ਨਾਮ ਅਸਟਮੋ ਧਿਆਯ ਸੰਪੂਰਣ ਮਸਤੁ ਸੁਭ ਮਸਤੁ ॥੮॥ ਅਫਜੂ ॥

[੫]ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥ [੬]ਸ੍ਰੀ ਭਗਉਤੀ[ੳ] ਜੀ ਸਹਾਇ ॥ [੭]ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸਾਹੀ ੧੦ ॥ [੮]ਪ੍ਰਿਥਮ ਭਗੌਤੀ[ਅ] ਸਿਮਰ ਕੈ ਗੁਰ ਨਾਨਕ ਲਈਂ ਧਿਆਇ॥ [੯]ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ॥ [੧੦]ਅਰਜਨ ਹਰਿ ਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ ॥ [੧੧]ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ॥ [੧੨]ਤੇਗ ਬਹਾਦਰ ਸਿਮਰੀਐ ਘਰ ਨਉਨਿਧ ਆਵੈ ਧਾਇ ॥ ਸਭ ਥਾਈਂ ਹੋਇੰ ਸਹਾਇ ॥੧॥ ਪਉੜੀ ॥ [੧੩]ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥ ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥ [੧੪]ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ ॥ ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥ [੧੫]ਤੈਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ [ੲ]ਕਰਾਇਆ॥ ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥ [੧੬]ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥ [੧੭]ਬਡੇ ਬਡੇ ਮੁਨਿ ਦੇਵਤੇ ਕਈ ਜੁਗੁ ਤਿਨੀ ਤਨੁ ਤਾਇਆ॥ ਕਿਨੀ ਤੇਰਾ ਅੰਤੁ ਨ ਪਾਇਆ ॥੨॥ [੧੮]ਸਾਧੂ ਸਤਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ ॥ ਨੱਚੀ ਕਲ ਸਰੋਸਰੀ ਕਲ ਨਾਰਦ ਡਉਰੁ ਵਾਇਆ ॥ [੧੯]ਅਭਮਾਨੁ ਉਤਾਰਨ ਦੇਵਤਿਆ ਮਹਿਖਾਸੁਰ [☆]ਸੁੰਡ ਉਪਾਇਆ॥ ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ ॥ [੨੦]ਵੱਡਾ ਬੀਰੁ ਅਖਾਇਕੈ ਸਿਰ ਉਪਰ ਛਤ੍ਰੁ ਫਿਰਾਇਆ ॥ ਦਿੱਤਾ ਇੰਦ੍ਰੁ ਨਿਕਾਲ ਕੈ ਤਿਨ ਗਿਰ ਕੈਲਾਸੁ ਤਕਾਇਆ ॥ [੨੧]ਡਰਿਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ ॥ ਪਾਸ ਦੁਰਗਾ ਦੇ ਇੰਦ੍ਰੁ ਆਇਆ॥੩॥ ਪਉੜੀ ॥ [੨੨]ਇਕ ਦਿਹਾੜੇ ਨਾਵਣ ਆਈ ਦੁਰਗ ਸਾਹ॥ ਇੰਦ੍ਰ ਬਿਰਥਾ ਸੁਣਾਈ ਅਪਣੇ

---

ੳ ਭਾਈ ਕਾਨ੍ਹ ਸਿੰਘ ਨਾਭਾ ਮਾਰਤੰਡ ਭਗਉਤੀ ਬਾਰੇ ਨੋਟ ਲਿਖਦੇ ਹਨ ਕਿ ਸੰਸਕ੍ਰਿਤ ਨਿ. ਸ਼੍ਰੇਣੀ ਛੰਦ ਦਾ ਤਰਜਮਾ ਪਉੜੀ ਹੈ । ਕਲਗੀਧਰ ਜੀ ਨੇ ਮਹਾਂ ਕਾਲ ਲਈ ਭਗਉਤੀ, ਖੜਗ, ਤੇਗ, ਸਰਬ ਲੋਹ, ਸ੍ਰੀ ਸਾਹਿਬ ਆਦਿ ਸ਼ਬਦ ਵਰਤੇ ਹਨ ਯਥਾ ਨਮਸਕਾਰ ਸ੍ਰੀ ਖੜਗ ਕਉ... ਜੈ ਤੇਗੀ ਸ੍ਰੀ ਜੈ ਤੇਗੀ ਸਰਬ ਲੋਹ ਜੀ ਦੀ ਰਛਿਆ ਹਮਨੈ ॥ ਜੋ ਇਹ ਸ਼ੰਕਾ ਕਰਦੇ ਹਨ ਕਿ ਭਗਉਤੀ ਸ਼ਬਦ ਵਾਰ ਦੇ ਸਿਰਲੇਖ ਵਿਚ ਜਦ ਦੁਰਗਾ ਅਰਥ ਬੋਧਕ ਆਇਆ ਹੈ ਤਦ ਇਥੇ ਭੀ ਦੇਵੀ ਦਾ ਹੀ ਅਰਥ ਕਿਉਂ ਨਹੀਂ ਰੱਖਦਾ ? ਉਨ੍ਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਕਾਵਯ ਰਚਨਾ ਵਿਚ ਇਕ ਸ਼ਬਦ ਅਨੇਕ ਅਰਥ ਬੋਧਕ ਹੋਇਆ ਕਰਦਾ ਹੈ । ਜਿਵੇਂ ਅਕਾਲ ਉਸਤਤਿ ਵਿਚ (ਪਾਰ ਨ ਪਾਇ ਸਕੈ ਪਦਮਾ ਪਤਿ)- ਇਥੇ ਪਦਮਾ ਪਤਿ ਵਿਸ਼ਨੂ ਬੋਧਕ ਹੈ... ਅੱਗੇ ਸੰਦਰ ਸ੍ਰੀ ਪਦਮਾ ਪਤਿ ਜਿੱਥੇ ਹੈ, ਇਥੇ ਮਹਾਂ ਕਾਲ ਅਰਥ ਪ੍ਰਗਟ ਕਰਦਾ ਹੈ, ਚੰਡੀ ਚਰਿਤ੍ਰ ਵਿਚ ਹਰਿ ਸ਼ਬਦ ਚੰਦਰਮਾ, ਕਮਲ, ਧਨੁੱਖ ਤੀਰ, ਖੜਗ, ਸੂਰਜ ਆਦਿ ਅਰਥ ਪ੍ਰਗਟ ਕਰਦਾ ਹੈ । ਹਜਾਰੇ ਸ਼ਬਦਾਂ ਵਿਚ ਵਿਸ਼ਨੂੰ ਅਤੇ ਕਰਤਾਰ ਬੋਧਕ ਹੈ... ਯਥਾ ਦਸਕ ਅਸੁਰ ਹਰਿ ਘਾਏ ਅਤੇ ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਇ ॥ ਇਸ ਸੰਬੰਧ ਵਿਚ ਵੇਖੋ ਦੂਜੀ ਪਾਉੜੀ ਦੀ ਤੁਕ—ਤੈ ਹੀ ਦੁਰਗਾ ਸਾਜਿ ਕੈ ਦਾ ਫੁਟ ਨੋਟ ਮਹਾ ਮਾਯਾ ਦਾ ਨਾਮ ਖੰਡਾ ਇਸ ਲਈ ਹੈ ਕਿ ਇਸੇ ਤੋਂ ਸਾਰੇ ਖੰਡ (ਭੇਦ) ਉਤਪੰਨ ਹੋਏ ਹਨ । ਇਹੀ ਦਵੰਦ (ਦ੍ਵੰਦ) ਰਚਨਾ ਦਾ ਕਾਰਣ ਹੈ । ਦੁਰਗਾ ਦੇ ਰਚਨ ਵਾਲਾ ਮਹਾਂ ਕਾਲ ਹੈ, ਦੁਰਗਾ ਰਚੀ ਹੋਈ ਅਰਥਾਤ ਉਸ ਦੀ ਰਚਨਾ ਹੈ । ਗੁਰ ਵਾਕ ਹੈ— ਬਿਨ ਕਰਤਾਰ ਨ ਕਿਰਤਮੋ ਮਾਨੋ ॥ ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥ ਹਜਾਰੇ ਸਬਦ ਪਾ: ਸਾ: ੧੦॥ ☆ ਪਾਠੰਤਰ-ਸੁੰਭ ।

ਅ ਭਾਵੇਂ ਭਗਉਤੀ (ਤਲਵਾਰ ਨੂੰ ਵੀ ਕਿਹਾ ਜਾਂਦਾ ਹੈ) ਅਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਵਰਤਿਆ ਜਾਪਦਾ ਹੈ । ਭਗਵਤੀ ਦੇਵੀ ਦੁਰਗਾ ਨੂੰ ਲਿਖਿਆ ਹੈ ਪਰ ਇਹ ਭਗਵੰਤ ਦੀ ਸ਼ਕਤੀ ਦਾ ਪ੍ਰਤੀਕ ਹੈ ।

ਭਗਤ, ਭਗਉਤੀ ਭਗਵੰਤ ਭਗਤਿ ਕਾ ਰੰਗ (ਭਾਵ ਭਗਤ ਉਹ ਪ੍ਰਵਾਨ ਹੈ ਜਿਸ ਦੇ ਉੱਤੇ ਭਗਵੰਤ ਦੀ ਸ਼ਕਤਿ (ਭਗਉਤੀ ਦਾ ਰੰਗ ਲੱਗ ਗਿਆ ਹੈ । ਭਾਵੇਂ ਪਉੜੀ ੫੪ ਵਿਚ ਇਹ ਸ਼ਬਦ ਬਰਛੀ ਲਈ ਵੀ ਵਰਤਿਆ ਹੈ ਪਰ ਇਹ ਖੰਡੇ, ਤਲਵਾਰ ਅਤੇ ਬਰਛੀ ਲਈ ਪ੍ਰਤੀਕ ਰੂਪ ਹੈ । ਜਿਵੇਂ ਬਰਛੀ ਤੇ ਖੰਡਾ ਆਪ ਖੰਡ ਨਹੀਂ ਹੁੰਦਾ ਜਿਸ 'ਤੇ ਚੱਲ ਜਾਏ ਉਸ ਨੂੰ ਖੰਡ ਦਿੰਦਾ ਹੈ ਇਸੇ ਤਰ੍ਹਾਂ, ਭਗਉਤੀ ਰੂਪ ਸ਼ਕਤੀ ਅਕਾਲ ਪੁਰਖ ਦੀ ਉਹ ਤਲਵਾਰ ਰੂਪ ਹੁਕਮ ਹੈ ਜੋ ਸਾਰੇ ਜਗਤ ਨੂੰ ਖੰਡਣ ਵਾਲਾ ਹੈ । ਇਹੋ ਆਦਿ ਸ਼ਕਤੀ ਹੈ ਜਿਸ ਦੀ ਪ੍ਰਕਿਰਿਆ ਦੇ ਅਧੀਨ ਸਾਰੀਆਂ ਸ਼ਕਤੀਆਂ ਹਨ। ਜਿਸ ਦੇ ਵਿਚ ਭਗਉਤੀ ਦਾ ਵਾਸ ਹੋ ਜਾਵੇ ਉਹ ਸ਼ਕਤੀ ਪੂਜਣਯੋਗ ਹੋ ਜਾਂਦੀ ਹੈ । ਜਦੋਂ ਆਦਿ ਸ਼ਕਤੀ ਕਿਸੇ ਵੀ ਸ਼ਕਤੀ ਨੂੰ ਛੱਡ ਦੇਵੇ ਫੇਰ ਉਸ ਦਾ ਵਿਚਾਰ ਯਾਦ ਰੂਪ ਹੀ ਰਹਿ ਜਾਂਦਾ ਹੈ। ਕਿਸੇ ਦਾ ਕਾਜ ਸਵਾਰਨਾ ਉਸ ਦੇ ਵੱਸ ਦੇ ਨਹੀਂ ਰਹਿੰਦਾ । ਪਹਿਲਾਂ ਅਕਾਲ ਪੁਰਖ ਦੀ ਸ਼ਕਤੀ ਰੂਪ ਨੂੰ ਸਿਮਰ ਕੇ ਉਪਰੰਤ ਨੌਆਂ ਪਾਤਸ਼ਾਹੀਆਂ ਦਾ ਸਤਿਕਾਰ ਕੀਤਾ ਹੈ । ਜੇ ਕੋਈ ਕਵੀ ਇਹ ਅਰਦਾਸ ਜਾਂ ਪ੍ਰਕਰਣ ਲਿਖਦਾ ਤਾਂ ਉਹ ਸ੍ਰੀ ਦਸਮੇਸ਼ ਜੀ ☞

੧ ਵਿਦਿਆ ਦੇ ਵਾਧੇ ਵਾਸਤੇ ਪੜ੍ਹੇਗਾ ਉਹ ਸਾਰੇ ਸ਼ਸ਼ਤਰਾਂ ਦਾ ਨਿਚੋੜ ਯਾਦ ਕਰ ਲਵੇਗਾ ।

੨ ਜੇ ਕੋਈ ਜੋਗੀ, ਸੰਨਿਆਸੀ, ਵੈਰਾਗੀ, ਸਾਧੂ ਜਪੇਗਾ ਤਾਂ ਉਸ ਨੂੰ ਸਾਰੇ ਪੁੰਨਾਂ ਦਾ ਪੁੰਨ ਪ੍ਰਾਪਤ ਹੋਵੇਗਾ । ਭਾਵ ਕਲਿਆਣ ਹੋਵੇਗਾ ॥੫॥੨੬੧॥

੩ ਦੋਹਰਾ ॥ ਹੇ ਸ਼ਕਤੀ ਮਾਤਾ, ਜੋ ਜੋ ਵੀ ਤੇਰੇ ਧਿਆਨ ਲਈ ਹਰ ਰੋਜ਼ ਉੱਠ ਕੇ ਸੰਤ ਧਿਆਵੇਗਾ । ਉਹ ਅੰਤ ਸਮੇਂ ਮੁਕਤੀ ਰੂਪੀ ਫਲ ਪ੍ਰਾਪਤ ਕਰ ਲਵੇਗਾ ਤੇ ਭਗਵੰਤ ਨੂੰ ਮਿਲ ਪਵੇਗਾ ਵਾਹਿਗੁਰੂ ਜੀ ਨਾਲ ਅਭੇਦ ਹੋ ਜਾਵੇਗਾ ॥੬॥੨੬੨॥

੪ ਇਥੇ ਬਚਿਤ੍ਰ ਨਾਟਕ ਦਾ ਚੰਡੀ ਚਰਿਤ੍ਰ ਤੇ ਚੰਡੀ ਦੇ ਚਰਿਤ੍ਰ ਦੀ ਉਸਤਤ ਦੀ ਕਥਾ ਤੇ ਅੱਠਵਾਂ ਅਧਿਆਇ ਸ਼ੁਭ ਸਮੇਂ ਪੂਰਾ ਹੁੰਦਾ ਹੈ ॥੮॥ ਲੇਖ ਅੱਗੇ ਚੱਲਦਾ ਹੈ ।

੫ (ਦਸਮ ਬਾਣੀ ਦਾ ਪ੍ਰਧਾਨ ਮੰਗਲਾਚਰਨ ਹੈ ।) ਉਹ ਸਮਰੱਥ ਹੈ ਉਸ ਸਰਬ ਸ਼ਕਤੀਮਾਨ ਸ੍ਰੀ=ਸ਼੍ਰੋਮਣੀ, ਵਾਹਿਗੁਰੂ-ਅਸਚਰਜ ਸਰੂਪ ਅਕਾਲ ਪੁਰਖ, ਜੀ ਕੀ=ਜੀ ਦੀ ਹਮੇਸ਼ਾਂ ਹੀ, ਫਤਹ=ਜਿੱਤ ਹੈ, ਅਥਵਾ ਜੀ ਕੀ=ਜੋ ਵੀ ਉਸ ਵਾਹਿਗੁਰੂ ਦਾ ਜਾਪ ਕਰਦਾ ਹੈ ਅਤੇ ਉਸ 'ਤੇ ਭਰੋਸਾ ਰੱਖਦਾ ਹੈ ਉਸ ਦੀ ਹਰ ਪੱਖ ਤੋਂ ਸਦਾ ਹੀ ਜਿੱਤ ਹੁੰਦੀ ਹੈ ।

੬ ਸ੍ਰੀ ਆਦਿ ਸ਼ਕਤੀ ਵ ਅਕਾਲ ਸ਼ਕਤੀ ਜੀ ਸਹਾਈ ਹੋਵੇ।

੭ ਸਾਹਿਬ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਮੁਖਾਰਬਿੰਦ ਰਚਨਾ ਅਕਾਲ-ਸ਼ਕਤੀ ਦੀ ਵਾਰ ।

੮ ਪਹਿਲਾਂ ਮੈਂ ਆਦਿ ਸ਼ਕਤੀ ਨੂੰ ਸਿਮਰ ਕੇ ਫੇਰ ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦਾ ਹਾਂ ।

੯ ਫੇਰ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਮੰਗਦਾ ਹਾਂ । ਫੇਰ ਗੁਰੂ ਅਰਜਨ

੧੦ ਦੇਵ ਜੀ, ਗੁਰੂ ਹਰਿ ਗੋਬਿੰਦ ਸਿਮਰ ਕੇ ਸ੍ਰੀ ਹਰਿ ਰਾਇ ਜੀ ਨੂੰ ਧਿਆਉਂਦਾ ਹਾਂ ।

੧੧ (ਫੇਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ) ਨੂੰ ਧਿਆਉਂਦਾ ਹਾਂ ਜਿਸ ਦੇ ਦਰਸ਼ਨ ਕਰਨ ਦੇ ਨਾਲ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

੧੨ ਫੇਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਧਿਆਉਂਦਾ ਹਾਂ ਜਿਸ ਦਾ ਸਿਮਰਨ ਕਰਨ ਨਾਲ ਘਰ ਵਿਚ ਨੌਂ ਨਿਧਾਂ ਭਾਵ ਸਾਰੇ ਹੀ ਕੀਮਤੀ ਖਜ਼ਾਨੇ ਨੱਠ ਕੇ ਆ ਜਾਂਦੇ ਹਨ । ਹੇ ਸਰਵ ਵਿਆਪੀ ਜੋਤ ਦੇ ਸਰੂਪ ਸਤਿਗੁਰੂ ਜੀ ਹਰ ਥਾਂ ਹੀ ਸਹਾਇਤਾ ਕਰੋ, ਸਹਾਈ ਹੋਵੋ ਜੀ ॥੧॥

੧੩ ਪਉੜੀ ॥ ਭਗਉਤੀ ਉਹ ਸਰੂਪ ਹੈ ਜਿਸ ਨੇ ਸੰਸਾਰ ਦੀ ਰਚਨਾ ਕਰਨ ਤੋਂ ਪਹਿਲਾਂ ਕਾਲ ਰੂਪ ਹੁਕਮ ਦਾ ਖੰਡਾ ਸਾਜ ਕੇ ਫੇਰ ਸਾਰੇ ਸੰਸਾਰ ਦੀ ਉਤਪਤੀ ਕੀਤੀ ਹੈ । ਜਿਸ ਅਕਾਲ ਪੁਰਖੀ ਆਦਿ ਸ਼ਕਤੀ ਨੂੰ ਕੁਦਰਤ ਨੇ ਆਪਣਾ ਖੇਲ ਬਣਾ ਕੇ ਰਚਿਆ ਤੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਨੂੰ ਸਾਜ ਕੇ ਉਹਨਾਂ ਰਾਹੀਂ ਇਹ ਖੇਲ ਤਮਾਸ਼ਾ ਰਚਿਆ, ਜਿਨਾਂ ਰਾਹੀਂ

੧੪ ਸਮੁੰਦਰ, ਪਰਬਤ, ਮੇਦਨੀ (ਧਰਤੀ) ਤੇ ਉੱਤੇ ਥੰਮਾਂ ਤੋਂ ਬਿਨਾਂ ਅਕਾਸ਼ ਨੂੰ ਟਿਕਾ ਕੇ ਅਡੋਲ ਖੜ੍ਹਾ ਕੀਤਾ ਹੈ ਅਤੇ ਦੈਂਤ ਤੇ ਦੇਵਤਿਆਂ ਦੀ ਸਿਰਜਣਾ ਕੀਤੀ ਤੇ ਦੋਹਾਂ ਵਿਚ ਆਪੋ ਧਾਪੀ ਪਾ ਕੇ ਵੈਰ ਵਧਾ ਦਿੱਤਾ ।

੧੫ ਹੇ ਰਚਨਹਾਰ ਵਾਹਿਗੁਰੂ ! ਤੂੰ ਹੀ ਦੁਰਗਾ ਨੂੰ ਸਾਜ ਕੇ ਉਸ ਦੇ ਹੱਥੀਂ ਦੁਸ਼ਟਾਂ ਦਾ ਨਾਸ਼ ਕਰਾਇਆ । ਤੇਰੇ ਕੋਲੋਂ ਹੀ ਰਾਮ ਚੰਦਰ ਨੇ ਬਲ ਲੈ ਕੇ ਤੀਰਾਂ ਦੇ ਨਾਲ ਰਾਵਣ ਨੂੰ ਕਤਲ ਕੀਤਾ ।

੧੬ ਤੇਰੇ ਕੋਲੋਂ ਹੀ ਕ੍ਰਿਸ਼ਨ ਨੇ ਬਲ ਲੈ ਕੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਮਹਿਲ ਤੋਂ ਪਟਕਾ ਕੇ ਧਰਤੀ 'ਤੇ ਸੁੱਟ ਦਿੱਤਾ ਸੀ ।

੧੭ ਜਿਹੜੇ ਵੱਡੇ-ਵੱਡੇ ਰਿਸ਼ੀ-ਮੁਨੀ ਤੇ ਦੇਵਤਿਆਂ ਨੇ ਕਈ ਕਈ ਜੁਗਾਂ ਤੱਕ ਤਪੱਸਿਆ ਕਰਕੇ ਆਪਣੇ ਤਨਾਂ ਨੂੰ ਕਸ਼ਟ ਦਿੱਤੇ ਉਹਨਾਂ ਵਿਚੋਂ ਕਿਸੇ ਨੇ ਵੀ ਤੇਰੇ ਅੰਤ ਦਾ ਭੇਤ ਨਹੀਂ ਹਾਸਲ ਕੀਤਾ ॥੨॥

੧੮ ਇਥੋਂ ਤੱਕ ਕਿ ਆਦਿ ਸ਼ਕਤੀ ਦੀ ਉਪਮਾ ਅਰਦਾਸ ਤੇ ਕਾਰਣਾ ਦੱਸ ਕੇ ਹੁਣ ਪ੍ਰਕਰਣ ਆਰੰਭ ਕਰਦੇ ਹਨ । ਸਾਧੂ ਸਰੂਪ ਸਾਧ ਕਰਮਾਂ ਵਾਲਾ ਸਤਜੁਗ ਜਦੋਂ ਬੀਤ ਗਿਆ, ਤਾਂ ਅੱਧੇ ਧਰਮ ਵਾਲਾ ਤ੍ਰੇਤਾ ਯੁੱਗ ਆ ਗਿਆ ਤਾਂ ਸੰਸਾਰ ਦੇ ਵਿਚ ਕਲਹ (ਕਲੇਸ਼) ਦਾ ਨਾਚ ਆਰੰਭ ਹੋ ਗਿਆ, ਕਲਹ ਰੂਪੀ ਕਲੇਸ਼ ਦੇ ਮੋਢੀ ਨਾਰਦ ਨੇ ਡਮਰੂ ਖੜਕਾ ਦਿੱਤਾ। ਜਦੋਂ ਦੇਵਤੇ

੧੯ ਸੁਖਾਂ ਵਿਚ ਗਲਤਾਨ ਹੋ ਕੇ ਆਪ ਨੂੰ ਹੀ ਸ਼ਕਤੀ ਦਾ ਪ੍ਰਗਟਾਅ ਕਰਕੇ ਹੰਕਾਰ ਵਿਚ ਆ ਗਏ ਤਾਂ ਉਨ੍ਹਾਂ ਦਾ ਹੰਕਾਰ ਉਤਾਰਨ ਲਈ ਮਹਿਖਾਸੁਰ ਹਾਥੀ ਵ ਦੈਂਤ ਪੈਦਾ ਕਰ ਦਿੱਤਾ। ਮਹਿਖਾਸੁਰ ਦੈਂਤ ਨੇ ਦੇਵਤਿਆਂ ਨੂੰ ਜਿੱਤ ਲਿਆ ਤੇ ਤਿੰਨਾਂ ਲੋਕਾਂ ਦਾ ਰਾਜ ਆਪਣਾ ਕਰ ਲਿਆ ।

੨੦ ਵੱਡਾ ਸੂਰਮਾ ਕਹਾ ਕੇ ਆਪਣੇ ਸਿਰ 'ਤੇ ਛਤਰ ਪਹਿਨ ਲਿਆ। ਇੰਦਰ ਨੂੰ ਦੇਵਤਿਆਂ ਸਮੇਤ ਸੁਰ ਪੁਰੀ ਦੇ ਵਿਚੋਂ ਕੱਢ ਦਿੱਤਾ। ਉਸ ਕੈਲਾਸ਼ ਪਰਬਤ ਦੀ ਓਟ ਵੱਲ ਵੇਖਿਆ।

੨੧ ਦੈਂਤਾਂ ਦੇ ਹੱਥੋਂ ਡਰ ਕੇ ਉਸ ਨੇ ਦਿਲ ਵਿਚ ਦੈਂਤਾਂ ਕੋਲੋਂ ਬਹੁਤ ਭੈ ਭੀਤ ਹੋ ਗਿਆ ਜਿਸ ਲਈ ਉਸ ਤੋਂ ਬਚਣ ਲਈ ਦੁਰਗਾ ਦੇ ਕੋਲ ਇੰਦਰ ਆ ਗਿਆ ॥੩॥

੨੨ ਪਉੜੀ ॥ ਇਕ ਦਿਨ ਦੁਰਗਾ ਰਾਣੀ ਨਹਾਉਣ ਵਾਸਤੇ ਬਾਹਰ ਨਿਕਲੀ ਤਾਂ ਅੱਗੇ ਬਾਹਰ ਇੰਦਰ ਉਸ ਦੀ ਉਡੀਕ ਵਿਚ ਖੜ੍ਹਾ ਸੀ । ਉਸ ਨੂੰ ਮਿਲ ਕੇ ਇੰਦਰ ਨੇ ਆਪਣੀ ਵਿਥਿਆ (ਰਾਜ ਖੁਸ ਜਾਣ ਦੀ ਕਹਾਣੀ) ਉਸ ਨੂੰ ਸੁਣਾਈ ।

---

☞ ਦਾ ਨਾਮ ਕਿਉਂ ਨਾ ਆਪਣੀ ਅਰਦਾਸ ਬੇਨਤੀ ਵਿਚ ਲੈਂਦਾ। ਇਹ ਐਨ ਅਕੱਟ ਸਬੂਤ ਹੈ ਕਿ ਇਹਨਾਂ ਸਾਰੇ ਪ੍ਰਕਰਣਾਂ ਦਾ ਸਰੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹੀ ਹਨ ਕਿਉਂਕਿ ਆਪਣੇ ਆਪ ਨੂੰ ਆਪ ਹੀ ਕੋਈ ਗੁਰੂ ਜੀ ਪੂਜਣ ਯੋਗ ਨਹੀਂ ਕਹਿੰਦੇ ਸਗੋਂ ਗੁਰੂ ਨਾਨਕ ਦੇਵ ਜੀ ਆਪ ਨੂੰ (ਨਾਨਕ ਨੀਚ)-ਹਉਂ ਕੂਕਰ ਤੇਰੇ ਦਰਬਾਰ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਅਕਾਲ ਪੁਰਖ ਸਬੰਧੀ ਵਿਚਾਰ ਲਿਖਦੇ ਹਨ ਤਾਂ ਆਪ ਨੂੰ (ਕੀਟ) ਹੀ ਕਹਿੰਦੇ ਹਨ । ਫੇਰ ਉਹ ਆਪਣੇ ਆਪ ਨੂੰ ਅਰਦਾਸ ਵਿਚ ਕਿਵੇਂ ਦਾਖਲ ਕਰ ਸਕਦੇ ਸਨ ? ਜਿਹੜਾ ਕਵੀ ਨੌਂ ਗੁਰੂਆਂ ਨੂੰ ਪੂਜਦਾ ਹੈ ਉਹ ਦਸਵੇਂ ਤੇ ਕਿਵੇਂ ਨਿਮੁਕਰ ਹੋ ਸਕਦਾ ਹੈ ? ਇਸ ਤੋਂ ਵੱਧ ਮਜ਼ਬੂਤ ਹੋਰ ਕੋਈ ਸਬੂਤ ਹੋ ਹੀ ਨਹੀਂ ਸਕਦਾ । ੳ) ਐਥੋਂ ਪੂਰਨ ਹੀ ਫੈਸਲਾ ਕਰ ਦਿੰਦੇ ਹਨ (ਤੈਂ ਹੀ ਦਾਨੋਂ ਦੇਵਤੇ ਸਿਰਜੇ ਤੇ ਤੈਂ ਹੀ ਦੁਰਗਾ ਸਾਜ ਕੇ) ਉਹ ਕਿਹੜੀ ਦੇਵੀ ਹੈ ਜਿਸ ਨੇ ਦਾਨੋ ਦੇਵਤੇ ਸਿਰਜੇ, ਉਹ ਕਿਹੜੀ ਦੇਵੀ ਹੈ ਜਿਸ ਨੇ ਦੁਰਗਾ ਨੂੰ ਬਲ ਦਿੱਤਾ । ਉਹ ਕਿਹੜੀ ਦੇਵੀ ਹੈ ਜਿਸ ਨੇ (ਸਾਧੂ ਸਤਜੁਗ ਤੇ ਅਧ ਸੀਲੀ ਤ੍ਰੇਤੇ ਨੂੰ ਜਨਮ ਦਿੱਤਾ ? ਅਤੇ ਦੇਵਤਿਆਂ ਦਾ ਹੰਕਾਰ ਤੋੜਨ ਲਈ (ਮਹਿਖਾਸੁਰ) ਦੈਂਤ ਨੂੰ ਪੈਦਾ ਕੀਤਾ, ਇਸ ਕਲਾ ਨੂੰ ਸਭ ਤੇ ਸਿਰ 'ਤੇ ਕਿਹੜੀ ਦੇਵੀ ਨੇ ਨਚਾਇਆ ? ਵਿਰੋਧੀ ਵਿਦਵਾਨ ਇਹਨਾਂ ਸਵਾਲਾਂ ਦੇ ਉੱਤਰ ਦੇਣ ਅਤੇ ਦੱਸਣ ਸਮੁੰਦਰ ਪਰਬਤ ਧਰਤੀ ਪਰਬਤ ਤੇ ਅਸਮਾਨ ਨੂੰ ਬਿਨਾਂ ਥੰਮਾਂ ਦੇ ਟਿਕੌਣ ਵਾਲੀ ਦੇਵੀ ਕੌਣ ਹੈ ? ਰਾਮਚੰਦਰ ਤੇ ਕ੍ਰਿਸ਼ਨ ਨੂੰ ਬਲ ਕਿਸ ਨੇ ਦਿੱਤਾ । ਜਿਸ ਨੇ ਇਹਨਾਂ ਨੂੰ ਬਲ ਦਿੱਤਾ ਉਸੇ ਨੇ ਦੇਵੀ ਦੁਰਗਾ ਨੂੰ ਵੀ ਬਲ ਦਿੱਤਾ । ਫੇਰ ਇਹ ਸਾਰੀ ਖੇਡ ਤੇ ਉਪਮਾ ਦਾ ਪਾਤਰ ਕੌਣ ਹੋਇਆ ? ਇਹ ਸਾਰੀ ਦੀ ਸਾਰੀ ਉਸਤਤ ਦੁਰਗਾ ਦੇਵੀ ਦੀ ਕਿਵੇਂ ਹੋਈ ? ਐ ਮਹਾਨ ਵਿਦਵਾਨੋਂ ਸਾਰੀ ਸਥਿਤੀ ਨੂੰ ਘੋਖ ਕੇ ਸਚਾਈ ਨੂੰ ਲੱਭੋ ! ਪ੍ਰੋਫੈਸਰ ਬਲਵਿੰਦਰ ਸਿੰਘ ੨੧੨ ਡੀ ਭਾਈ ਰਣਧੀਰ ਸਿੰਘ ਨਗਰ ਲੁਧਿਆਣਾ ਗੁਰਮਤਿ ਪ੍ਰਚਾਰ ਦੇ ਪਰਚੇ ਦੇ ਪੰ: ੨੯ ਤੇ ਬਿਆਨ ਲਿਖਦੇ ਹਨ ਗੁਰਬਾਣੀ ਵਿਚ ਵਾਹਿਗੁਰੂ ਦੀ ਮਹਿਮਾ ਤੋਂ ਬਿਨਾਂ ਹੋਰ ਕੁਝ ਨਹੀਂ ਵਡੇ ਕੀਆਂ ਵਡਿਆਈਆਂ ਦਾ ਬਿਆਨ ਹੈ । ਉਸ ਤੋਂ ਇਲਾਵਾ ਬਾਕੀ ਸਾਰੀਆਂ ਵਸਤਾਂ ਨੂੰ ਪਿੱਛੇ ਕਰ ਦਿੱਤਾ ਹੈ । ਸਤਿਗੁਰਾਂ ਨੇ ਨਵੇਂ (ਨਾਮ) ਦੀ ਵਡਿਆਈ ਨੂੰ ਇਸ ਤਰ੍ਹਾਂ ਪ੍ਰਗਟਾਇਆ ਹੈ ਕਿ ਸੁਖ-ਸੁਵਿਧਾਵਾਂ, ਐਸਵਰਜ ਬੈਭਵ ਤੇ ਮਾਇਆ ਨਾਮ ਤੇ ਨਾਮੀ ਪੁਰਸ਼ ਦੇ ਦਾਸ ਦਾਸੀਆਂ ਲੱਗਦੇ ਹਨ । ਗੁਰਬਾਣੀ ਦੁਨੀਆਂ ਵਿਚ ਰਹਿ ਕੇ ਦੁਨੀਆਂਦਾਰੀ ਦੀ ਗੱਲ ਇਸ ਤਰ੍ਹਾਂ ਦਸਦੀ ਹੈ ਕਿ ਇਹ ਆਵਾਜਾਈ ਨਾ ਹੋਕੇ ਇਕ ਜਿਓਣ ਜੋਤੀ ਸਵਾਦ ਭਰੀ ਵਸਤੂ ਬਣ ਜਾਂਦੀ ਹੈ ਅਤੇ ਅਕਾਲ ਪੁਰਖ ਤੋਂ ਦੂਰ ਨਹੀਂ ਸਗੋਂ ਬਹੁਤ ਨੇੜੇ ਹੈ, ਕੋਪਲ ਕਰੀਬ ਅੰਦਰ ਤੇ ਬਾਹਰ ਆਪਣੀ ਸੋਭਾ ਤੇ ਰਹਿਮਤ ਦੇ ਛਿੱਟੇ ਵਰਸਾਂਦਾ ਨਜ਼ਰ ਆਉਂਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘਰ ਵਿਚ ਵਰਤੀਆਂ ਜਾਣ ਵਾਲੀਆਂ ਵਸਤਾਂ ਜਿਵੇਂ ਖੁਦ, ਘਰ, ਮੰਦਰ, ਸਰਾਈ, ਮਹਿਲ, ਮਾੜੀਆਂ, ਕੋਠਾ, ਕੋਠੀ ਚੌਬਾਰਾ, ਥੰਮ, ਥੰਮਨ, ਥੂਨ, ਦੁਆਰ, ਬਰਾਂਡਾ, ਬਾਰ, ਦਰਵਾਜੇ, ਕਿਵਾੜ, ਮੁਹਾਠ, ਸਰਦਲ, ਚੌਗਾਂਠ ਕੰਧ, ਭਿੱਤ ਭੀਤ, ਪੜਦਾ, ਤਖਤ, ਮੰਜੀ, ਮੰਜਾ, ਖਾਟ, ਖਟੋਲਾ, ਖਟੀਆ, ਸੇਜ, ਪੀੜੀ, ਤਿਲਾਈ, ਨਿਹਾਲੀ, ਲੇਫ ਸਿਰਹਾਣਾ, ਤਕੀਆ, ਚੌਪਾਈ, ਬੈਸਣ, ਬੈਠਕਾਂ, ਚੌਂਕਾ, ਚੁੱਲਾ, ਬੱਲਣ, ਸੁਆਹ, ਛਾਰ, ਛਾਈ, ਧੂਆਂ, ਚੱਕੀ, ਚਰਖਾ, ਚਾਟੀ ਮਟਕਾ, ਮਟਕੀ, ਮਟ, ਮਧਾਣੀ, ਨੇਤ੍ਰਾ, ਲੋਟਾ, ਗੜਵੀ, ਭਾਂਡਾ ਬਰਤਨ, ਸਾਬਣ, ਤੇਲ, ਕਮੀਜ਼, ਪਰਨਾ, ਧੋਤੀ, ਜਲ ਖਾਣ-ਪੀਣ ਦੀਆਂ ਵਸਤਾਂ, ਮੇਵਾ, ਗੁੜ ਮਿੱਠਾ, ਮੈਦਾ, ਆਟਾ, ਚੂਨ, ☞

ਹਾਲ ਦੀ ॥ [੧]ਛੀਨ ਲਈ ਠਕੁਰਾਈ ਸਾਤੇ ਦਾਨਵੀ ॥ [੨]ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥ ਬੈਠੇ ਵਾਇ ਵਧਾਈ ਤੇ ਅਮਰਾਵਤੀ ॥ [੩]ਦਿੱਤੇ ਦੇਵ ਭਜਾਈ ਸਭਨਾ ਰਾਕਸਾਂ ॥ ਕਿਨੈ ਨ ਜਿੱਤਾ ਜਾਈ ਮਹਖੇ ਦੈਤ ਨੂ ॥ [੪]ਤੇਰੀ ਸਾਮ ਤਕਾਈ ਦੇਵੀ ਦੁਰਗ ਸਾਹ ॥੪॥ ਪਉੜੀ ॥ [੫]ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ ॥ ਓਹੀ ਸੀਹੁ ਮੰਗਾਇਆ ਰਾਕਸ ਭੱਖਣਾ ॥ [੬]ਚਿੰਤਾ ਕਰਹੁ ਨ ਕਾਈ ਦੇਵਾ ਨੂ ਆਖਿਆ ॥ ਰੋਹ ਹੋਈ ਮਹਾ ਮਾਈ ਰਾਕਸਿ ਮਾਰਣੇ ॥੫॥ ਦੋਹਰਾ ॥ [੭]ਰਾਕਸਿ ਆਏ ਰੋਹਲੇ ਖੇਤ ਭਿੜਨ ਕੇ ਚਾਇ ॥ ਲਸਕਨ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ ॥੬॥ ਪਉੜੀ ॥ [੮]ਦੁਹਾਂ ਕੰਧਾਰਾਂ[ੳ] ਮੁਹਿ ਜੁੜੇ ਢੋਲ ਸੰਖ ਨਗਾਰੇ ਬੱਜੇ ॥ ਰਾਕਸਿ ਆਏ ਰੋਹਲੇ ਤਰਵਾਰੀ ਬਖਤਰ[ਅ] ਸੱਜੇ ॥ [੯]ਜੁੱਟੇ ਸਉਹੇ ਜੁੱਧ ਨੂ ਇਕ ਜਾਤ ਨ ਜਾਣਨ ਭੱਜੇ ॥ ਖੇਤ ਅੰਦਰਿ ਜੋਧੇ ਗੱਜੇ ॥੭॥ ਪਉੜੀ ॥ [੧੦]ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ ॥ ਝੂਲਨ ਨੇਜੇ ਬੈਰਕਾਂ[ੲ] ਨੀਸਾਣ ਲਸਨਿ ਲਸਾਵਲੇ ॥ [੧੧]ਢੋਲ ਨਗਾਰੇ ਪਉਣ ਦੇ ਊਂਘਣ ਜਾਣ ਜਟਾਵਲੇ ॥ ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ ॥ [੧੨]ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁੱਟੇ ਆਵਲੇ ॥ ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥ [੧੩]ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ ॥ ਗਦਾ ਤ੍ਰਿਸੂਲਾ ਬਰਛੀਆ ਤੀਰ ਵੱਗਨ ਖਰੇ ਉਤਾਵਲੇ ॥ [੧੪]ਜਣ ਡਸੇ ਭੁਜੰਗਮ ਸਾਵਲੇ ॥ ਮਰ ਜਾਵਨ ਬੀਰ ਰੁਹਾਵਲੇ ॥੮॥ ਪਉੜੀ ॥ [੧੫]ਦੇਖਨ ਚੰਡ ਪ੍ਰਚੰਡ ਨੂ ਰਣ ਘੁਰੇ ਨਗਾਰੇ ॥ ਧਾਏ ਰਾਕਸਿ ਰੋਹਲੇ ਚਉਗਿਰਦੋ ਭਾਰੇ ॥ [੧੬]ਹੱਥੀ ਤੇਗਾ ਪਕੜਿਕੈ ਰਣ ਭਿੜੇ ਕਰਾਰੇ ॥ ਕਦੇ ਨ ਨੱਠੇ ਜੁੱਧ ਤੇ ਜੋਧੇ ਜੁਝਾਰੇ ॥ [੧੭]ਦਿਲ ਵਿਚ ਰੋਹ ਬਢਾਇਕੈ ਮਾਰਿ ਮਾਰਿ ਪੁਕਾਰੇ ॥ ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ ॥ ਮਾਰੇ ਜਾਪਨ ਬਿਜੁਲੀ ਸਿਰ ਭਾਰ[ਸ] ਮੁਨਾਰੇ ॥੯॥ ਪਉੜੀ ॥ [੧੮]ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥ ਦੇਵੀ ਦਸਤ ਨਚਾਈ ਸੀਹਣ ਸਾਰ ਦੀ ॥ [੧੯]ਪੇਟ [ਹ]ਮਲੰਦੇ ਲਾਈ ਮਹਖੇ ਦੈਤ ਨੂ ॥ ਗੁਰਦੇ ਆਂਦਾ ਖਾਈ ਨਾਲੇ ਰੁੱਕੜੇ ॥ [੨੦]ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ ॥ ਚੋਟੀ ਜਾਣ ਦਿਖਾਈ ਤਾਰੇ ਧੂਮ ਕੇਤ ॥੧੦॥ ਪਉੜੀ ॥ [੨੧]ਚੋਟਾ ਪਵਨ ਨਗਾਰੇ ਅਣੀਆਂ ਜੁੱਟੀਆਂ ॥ ਧੂਹ ਲਈਆ ਤਰਵਾਰੀ ਦੇਵਾਂ ਦਾਨਵੀ ॥ [੨੨]ਵਾਹਨ ਵਾਰੋ ਵਾਰੀ ਸੂਰੇ ਸੰਘਰੇ ॥

---

ੳ ਕੰਧਾਰ ਸ਼ਬਦ ਦਾ ਮੂਲ ਸੰਸਕ੍ਰਿਤ-ਸਕੰਧਾ ਵਰ ਜਿਸ ਦਾ ਅਰਥ ਹੈ ਯੁੱਧ ਵੇਲੇ ਮੁਕੰਮਲ ਤੌਰ ਉੱਪਰ ਸਥਾਪਿਤ ਕੀਤੀ ਹੋਈ ਫੌਜ ।

ਅ ਬਖਤਰ (ਲੋਹੇ ਦੇ ਜਾਲ ਜਾਂ ਕੀਟਾਂ ਜਾਂ ਸੰਜੋਆਂ ਤੇ ਕਵਚ ਆਦਿ ਜਰਾ ਬਸਤਰ

ੲ ਬੈਰਕਾਂ ਇਹ ਅਰਬੀ ਸ਼ਬਦ ਹੈ । ਸ-ਨੂਰ ਪ੍ਰਕਾਸ਼ ਦੀ ਥਾਂ ਖੁਸ਼ਕੀ ਅਤੇ ਸਮੁੰਦਰੀ ਰਾਹਾਂ ਦੇ ਗਿਆਨ ਲਈ ਉੱਚੇ ਮੁਨਾਰੇ ਉਸਾਰ ਕੇ ਉਹਨਾਂ 'ਤੇ ਰੌਸ਼ਨੀ ਰੱਖੀ ਜਾਇਆ ਕਰਦੀ ਅਤੇ ਉਹਨਾਂ ਤੋਂ ਫੋਨ ਦਾ ਕੰਮ ਵੀ ਲਿਆ ਜਾਂਦਾ ਸੀ, ਢੋਲ ਤੇ ਡਗਾ ਮਾਰਨ ਦੇ ਤਾਰ ਦੀ ਟਿਕ-ਟਿਕ ਵਾਂਗ ਹਿਸਾਬ ਸੀ ਜੋ ਇਕ ਮੁਨਾਰੇ ਤੋਂ ਦੂਜਾ, ਦੂਜੇ ਤੋਂ ਤੀਜਾ ਖਬਰ ਪਹੁੰਚਾ ਦਿੰਦਾ ਸੀ ।

ਹ ਮਲੰਦਾ ਸ਼ਬਦ ਫਾਰਸੀ ਵਿਚ ਉਸ ਨੂੰ ਕਹਿੰਦੇ ਹਨ ਜੋ ਬਹੁਤਾ ਬਕਵਾਸ ਤੇ ਸ਼ੇਖੀਆਂ ਮਾਰਨ ਵਾਲਾ ਹੋਵੇ ।

---

ਛੇ। ਲੂਣ, ਸ਼ੱਕਰ, ਨਿਬਾਤ (ਮਿਸਰੀ) ਚਾਵਲ, ਦਾਲ, ਭਾਤ ਖਿਚੜੀ, ਲਿੱਪੀ, ਘਿਉ, ਖੰਡ, ਆਟੇ ਦਾ ਬਣਿਆ ਹੋਇਆ (ਸੂਜ਼ਾ) ਸੀਰਾ, ਮਾਖਿਓ, ਦੁੱਧ, ਮਾਤ੍ਰਾ ਕਰਕਰਾ (ਕਰਾਰੀ ਪੰਜੀਰੀ) ਮੱਖਣ, ਛਾਛ, ਲੱਸੀ ਆਦਿ । ਇਹਨਾਂ ਵਸਤਾਂ ਦੀ ਸਾਰੀਆਂ ਦੀ ਵਰਤੋਂ ਕੀਤੀ ਤਾਂ ਹੈ ਪਰ ਟੂਕ ਵਜੋਂ ਤਾਂਕਿ ਅਕਾਲ ਪੁਰਖ ਦੀ ਵਡਿਆਈ ਉੱਘੜੇ ਤੇ ਉਸ ਦੀ ਸਹਿਜੇ ਸਮਝ ਆ ਜਾਵੇ ਦ੍ਰਿਸ਼ਟੀ ਦੇਂਦੀ ਹੈ ਤਾਂ ਜੋ ਉਹ ਦਿਸ ਆਵੇ । ਪਰ ਮਨੁੱਖ ਆਪਣੇ ਧੰਧੇ ਵਿਚ ਰੱਤ ਹੈ, ਦਿਨ ਰਾਤ ਘੱਟਾ ਰਿਹਾ ਹੈ, ਜੇ ਕਿਤੇ ਕਿਸੇ ਬਖਸ਼ਿਸ਼ ਵਾਲੀ ਰੂਹ ਦੇ ਮੂੰਹੋਂ ਦੋ ਅੱਖਰ ਕੰਨੀਂ ਪੈ ਜਾਣ, ਕਿ ਭਾਈ ਵਾਹਿਗੁਰੂ ਨੂੰ ਚੇਤੇ ਕਰ (ਉਸ ਦਾ ਸਿਮਰਨ ਕਰ) ਤਾਂ ਅੱਗੋਂ ਝੱਟ ਦੇ ਉੱਤਰ ਮਿਲੇਗਾ । ਸਾਰਾ ਦਿਨ ਮਿੱਟੀ ਨਾਲ ਮਿੱਟੀ ਹੋਇਆ ਰਹਿੰਦਾ ਹਾਂ, ਮੈਨੂੰ ਵੇਹਲ ਕਿਥੇ ਹੈ—ਸਿਮਰਨ ਦੀ । ਸਰਬਰਨ ਗੁਰਬਾਣੀ ਦੀ ਪਹੁੰਚ ਖੇਤਾਂ ਵਿਚ ਵੀ ਹੈ, ਹਾਲੀ, ਕਿਰਸਾਣੀ, ਵਤ ਲਗਣਾ ਹਲ ਵਾਹੁਣਾ ਬੀਜ, ਬੀਜਣਾ, ਰੋਪਣਾ, ਗੁੱਡਣਾ ਸਿੰਜਾਈ ਕਰਨੀ ਹਲ ਪੰਜਾਲੀ ਬਲਦ ਜੋਗ, ਹਰਫ ਮਾਲ੍ਹ ਤੇ ਉਸ ਦੀਆਂ ਟਿੰਡਾਂ ਪਾਣੀ ਦੀ ਧਾਰ, ਖੂਹ, ਨਿਸਾਰ, ਆਢਾ ਖੇਤ ਸੁਹਾਗਾ, ਖੇਤੀ ਦੀ ਸੰਭਾਲ ਤੇ ਰਾਖੀ ਤੋਂ ਵਾਢੀ ਤੇ ਬੋਹਲ ਤੇ ਘਰ ਆਉਣ ਤੱਕ ਦੀਆਂ ਮਿਸਾਲਾਂ ਗੁਰਬਾਣੀ ਵਿਚ ਵਾਰ-ਵਾਰ ਵਰਤ ਕੇ ਸਮਝਾਇਆ ਹੈ ਕਿ ਮਨੁੱਖ ਦੇ ਮਨ ਵਿਚ ਨਾਮ ਨੂੰ ਬੀਜ ਕੇ ਸੰਤੋਖ ਦਾ ਸੁਹਾਗਾ ਫੇਰਕੇ ਸਿਰਮਨ ਦੀ ਸਿੰਜਾਈ ਕਰ। ਮੁਕਤੀ ਦਾ ਨਿੱਜ ਘਰ ਨੂੰ ਬੋਹਲ ਕਿਵੇਂ ਲਿਆਉਣਾ ਹੈ । ਸਾਰੀਆਂ ਮਿਸਾਲਾਂ ਨੂੰ ਜੀਵਨ ਦੇ ਬਹੁਤ ਨੇੜੇ ਦੀਆਂ ਵਸਤਾਂ ਉਤੇ ਇੰਝ ਢੁਕਾਇਆ ਹੈ ਕਿ ਅਸਲ ਗੱਲ ਸਮਝ ਆ ਜਾਵੇ । ਇਸੇ ਤਰ੍ਹਾਂ ਵਾਹਿਗੁਰੂ ਨੇੜੇ-ਨੇੜੇ ਜਾਪਣ ਲੱਗ ਜਾਂਦਾ ਹੈ ਤੇ ਇਹ ਜਾਪਦਾ ਹੈ ਕਿ ਗੁਰਸਿੱਖ ਘੱਟਾ ਨਹੀਂ ਘੱਤ ਰਿਹਾ ਸਗੋਂ ਸੁੱਚੀ ਕਿਰਤ ਕਰ ਰਿਹਾ ਹੈ । ਦੁਕਾਨ ਦਾਰ ਹੱਟੀ ਵਾਲਾ ਹੱਟਵਾਣੀਆਂ ਪਾਈ-ਪਾਈ, ਧੇਲੇ-ਧੇਲੇ ਦਾ ਹਿਸਾਬ ਕਰਦਾ ਹੈ ਅਤੇ ਆਖਦਾ ਹੈ, ਸਿਮਰਨ ਕੀ ਕਰੀਏ ਤੇ ਕਿਵੇਂ ਕਰੀਏ ਸਿਰ ਖੁਰਕਣ ਦੀ ਤੇ ਵਿਹਲ ਨਹੀਂ । ਗੁਰਬਾਣੀ

ਸ਼ੇ

੧ ਜੋ ਸਾਡਾ ਕੀ ਹਾਲ ਹੈ । ਐ ਮਾਤਾ ਸਾਡੇ ਕੋਲੋਂ ਤਾਂ ਦੈਂਤਾਂ ਨੇ ਸਾਡਾ ਦੇਵਪੁਰੀ ਦਾ ਰਾਜ ਹੀ ਖੋਹ ਲਿਆ ਹੈ ।

੨ ਤਿੰਨਾਂ ਲੋਕਾਂ ਵਿਚ ਉਸ ਨੇ ਆਪਣੇ ਨਾਮ ਦੀ ਮੁਨਾਦੀ ਕਰਾ ਦਿੱਤੀ ਹੈ । ਅਮਰਾਪੁਰੀ ਵਿਚ ਬੜਾ ਹੰਕਾਰ ਵਧਾ ਕੇ ਮਾਣ ਨਾਲ ਭਰਿਆ ਬੈਠਾ ਹੈ ।

੩ ਸਾਰੇ ਰਾਖਸ਼ਾਂ ਨੇ ਇਕੱਠੇ ਹੋ ਕੇ ਦੇਵਤੇ ਭਜਾ ਦਿੱਤੇ ਹਨ। ਮਹਿਖੇ ਦੈਂਤ ਨੂੰ ਤਿੰਨਾਂ ਲੋਕਾਂ ਵਿਚ ਕਿਸੇ ਨੇ ਵੀ ਨਹੀਂ ਜਿੱਤਿਆ । ਇਹ ਬੜਾ ਆਕੀ ਹੋਇਆ ਬੈਠਾ ਹੈ ।

੪ ਹਾਰ ਕੇ ਅਸੀਂ ਤੇਰੀ ਸ਼ਰਨ ਤੱਕੀ ਹੈ । ਐ ਮਾਤਾ ਦੁਰਗਾ ਸ਼ਾਹ ! ॥੪॥

੫ ਪਉੜੀ ॥ ਦੇਵੀ, ਇੰਦਰ ਦੀ ਗੱਲ ਸੁਣ ਕੇ ਖਿੜ-ਖਿੜਾ ਕੇ ਹੱਸ ਪਈ ਤੇ ਉਹ ਸ਼ੇਰ ਮੰਗਵਾ ਲਿਆ ਜੋ ਦੈਂਤਾਂ ਨੂੰ ਖਾਣਾ ਵਾਲਾ ਸੀ ।

੬ ਤੇ ਦੇਵਤਿਆਂ ਨੂੰ ਕਿਹਾ ਕਿ ਤੁਸੀਂ ਇਕ ਰਾਈ ਜਿੰਨੀ ਵੀ ਚਿੰਤਾ ਨਾ ਕਰੋ ਅਤੇ ਆਪ ਮਹਾਂਮਾਈ ਰੋਹ ਦੇ ਵਿਚ ਆ ਗਈ ਰਾਖਸ਼ਾਂ ਨੂੰ ਮਾਰਨ ਦੇ ਵਾਸਤੇ ॥੫॥

੭ ਦੋਹਰਾ ॥ ਜਿਸ ਮੈਦਾਨ ਦੇ ਵਿਚ ਬੜੇ ਗੁਸੈਲੇ ਲੜਨ ਦੇ ਲਈ ਆ ਗਏ ਚਾਅ ਦੇ ਨਾਲ ਤੇ ਤੇਗਾਂ, ਤਲਵਾਰਾਂ, ਬਰਛੀਆਂ ਇਉਂ ਲਿਸ਼ਕਣ ਲੱਗੀਆਂ ਕਿ ਸੂਰਜ ਢੱਕ ਲਿਆ ਦਿਸਣੋਂ ਰਹਿ ਗਿਆ ॥੬॥

੮ ਪਉੜੀ ॥ ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਆਹਮੋ-ਸਾਹਮਣੇ ਮੂੰਹ ਹੋ ਗਏ । ਦੈਂਤ ਬੜੇ ਰੋਹ ਵਿਚ ਆ ਗਏ ਜਿਨ੍ਹਾਂ ਦੇ ਹੱਥਾਂ ਵਿਚ ਤਲਵਾਰਾਂ, ਸੰਜੋਆਂ ਤੇ ਲੋਹੇ ਦੇ ਜ਼ਰਾ ਬਸਤਰ ਪਹਿਨੇ ਸਜੇ ਹੋਏ ਸਨ ।

੯ ਸਾਹਮਣੇ ਆ ਕੇ ਯੁੱਧ ਕਰਨ ਜੁੱਟ ਗਏ ਜਿਨ੍ਹਾਂ ਦੀ ਜਾਤ ਕਦੇ ਭੱਜਣਾ ਨਹੀਂ ਸੀ ਜਾਣਦੀ । ਉਹ ਸੂਰਮੇ ਮੈਦਾਨ ਵਿਚ ਆ ਕੇ ਗੱਜ ਪਏ ॥੭॥

੧੦ ਪਉੜੀ ॥ ਜੰਗੀ ਵਾਜਾ ਵੱਜਿਆ ਯੁੱਧ ਦੇ ਵਿਚ ਘੋਰ ਪੈ ਗਈ ਬੜੇ ਚਾਅ ਦੇ ਨਾਲ ਨਗਾਰੇ ਵੱਜ ਪਏ । ਨੇਜੇ ਤੇ ਨੇਜ਼ਿਆ ਤੋਂ ਬੰਨੀਆਂ ਹੋਈਆਂ ਝੰਡੀਆਂ ਝੂਲਣ ਲੱਗੀਆਂ ਅਤੇ ਵੱਡੇ ਲਿਸ਼ਕਣ ਵਾਲੇ ਨਿਸ਼ਾਨ ਲਿਸ਼ਕਦੇ ਹਨ ।

੧੧ ਢੋਲ ਤੇ ਨਗਾਰੇ ਇਉਂ ਵੱਜਦੇ ਹਨ ਜਿਵੇਂ ਸ਼ੇਰ ਬੜ੍ਹਕਾਂ ਮਾਰ ਕੇ ਬੁੜ੍ਹਕੇ ਜਾਂਦੇ ਹਨ । ਦੁਰਗਾ ਤੇ ਦੈਂਤ ਯੁੱਧ ਵਿਚ ਡਹ ਗਏ ਹਨ ਅਤੇ ਖੇਤ ਵਿਚ ਵਾਜੇ ਬੜੇ ਹੀ ਭਿਆਨਕ ਵਾਜੇ ਵੱਜਦੇ ਹਨ (ਗੂੰਜ ਰਹੇ ਹਨ) ।

੧੨ ਸੂਰਮੇ ਬਰਛੀਆਂ ਨਾਲ ਇਉਂ ਪਰੋਏ ਹੋਏ ਦਿਸਦੇ ਹਨ ਜਿਵੇਂ ਟਾਹਣੀ ਨਾਲ ਔਲੇ ਚਿੰਬੜੇ ਹੋਏ ਹੁੰਦੇ ਹਨ । ਇਕ ਤੇਗਾਂ ਨਾਲ ਵੱਢੇ ਹੋਏ ਤੜਫਦੇ ਹਨ ਉਹ ਇਉਂ ਜਾਪਦੇ ਹਨ ਜਿਵੇਂ ਸ਼ਰਾਬ ਪੀ ਕੇ ਮਸਤਾਨੇ ਹੋ ਕੇ ਲਿਟਦੇ ਹੁੰਦੇ ਹਨ ।

੧੩ ਕਈਆਂ ਨੂੰ ਝਾੜਾਂ ਵਿਚੋਂ ਲੁਕਿਆਂ ਨੂੰ ਲੱਭ ਲੱਭ ਕੇ ਇਉਂ ਕੱਢਦੇ ਹਨ ਜਿਵੇਂ ਰੇਤ ਵਿਚੋਂ ਸੁਨਿਆਰੇ ਸੋਨਾ ਕੱਢਦੇ ਹਨ। ਗਦਾਂ ਤੇ ਤ੍ਰਿਸ਼ੂਲਾਂ, ਬਰਛੀਆਂ ਤੇ ਤੀਰ ਬੜੀ ਤੇਜ਼ੀ ਨਾਲ ਚੱਲ ਰਹੇ ਹਨ ।

੧੪ ਜੋ ਇਉਂ ਜਾਪਦੇ ਹਨ ਜਿਵੇਂ ਕਾਲੇ ਸੱਪ ਨੇ ਡੰਗ ਮਾਰ ਕੇ ਸੂਰਮੇ ਨੂੰ ਮਾਰ ਕੇ ਸੁੱਟ ਦਿੰਦੇ ਹਨ ਅਤੇ ਵੱਡੇ-ਵੱਡੇ ਗੁਸੈਲੇ ਸੂਰਮੇ ਮਰ ਜਾਂਦੇ ਹਨ ॥੮॥

੧੫ ਪਉੜੀ ॥ ਤੇਜ਼ਵਾਨ ਚੰਡੀ ਨੂੰ ਵੇਖਦੇ ਸਾਰ ਹੀ ਯੁੱਧ ਦੇ ਵਿਚ ਨਗਾਰਿਆਂ ਨੇ ਘੋਰ ਪਾ ਦਿੱਤੀ ਅਤੇ ਦੈਂਤ ਦੌੜ ਕੇ ਦੁਰਗਾ ਦੇ ਚੁਫੇਰੇ ਹੋ ਗਏ ਰੋਹ ਵਿਚ ਆਏ ਹੋਏ ।

੧੬ ਹੱਥਾਂ ਵਿਚ ਤੇਗਾਂ ਪਕੜ ਕੇ ਜ਼ੋਰ ਦੇ ਨਾਲ ਭਿੜਦੇ ਹਨ। ਤੇਜ਼ ਦੀ ਮੂਰਤੀ ਚੰਡੀ ਦੇ ਨਾਲ ਬੜੇ ਜ਼ੋਰ-ਸ਼ੋਰ ਨਾਲ ਟਕਰਾਏ ਹਨ । ਜਿਹੜੇ ਜੁਝਾਰੂ ਯੋਧੇ ਕਦੇ ਵੀ ਯੁੱਧ ਵਿਚੋਂ ਨੱਠੇ ਨਹੀਂ ਸਨ ।

੧੭ ਦਿਲ ਦੇ ਵਿਚ ਕ੍ਰੋਧ ਵਧਾ ਕੇ ਮਾਰੋ ਮਾਰ ਪੁਕਾਰਦੇ ਸਨ। ਉਹਨਾਂ ਸੂਰਮਿਆਂ ਨੂੰ ਮਾਰ ਕੇ ਚੰਡੀ ਨੇ ਮੈਦਾਨ ਦੇ ਵਿਚ ਸੱਥਰ ਲਾ ਦਿੱਤੇ ਜੋ ਇਉਂ ਜਾਪਦੇ ਸਨ ਜਿਵੇਂ ਬਿਜਲੀ ਨੇ ਕਿਸੇ ਮਹੱਲ ਦੇ ਮੁਨਾਰੇ ਢਾਹ ਕੇ ਸੁੱਟ ਦਿੱਤੇ ਹਨ ॥੯॥

੧੮ ਪਉੜੀ ॥ ਨਗਾਰੇ 'ਤੇ ਚੋਟ, ਦਲਾਂ ਦਾ ਮੁਕਾਬਲਾ ਹੋ ਗਿਆ ਤੇ ਦੇਵੀ ਨੇ ਫੌਲਾਦੀ ਤਲਵਾਰ ਹੱਥ ਵਿਚ ਲੈ ਕੇ ਘੁੰਮਾਈ।

੧੯ ਆਉਂਦਿਆਂ ਹੀ ਮਹਿਖੇ ਦੈਂਤ ਦੇ ਪੇਟ ਵਿਚ ਮਾਰ ਦਿੱਤੀ, ਜਿਹੜੀ ਉਸ ਦੀਆਂ ਆਂਦਰਾਂ ਤੇ ਪਸਲੀਆਂ ਖਾ ਗਈ ਤੇ ਫੇਫੜੇ ਵੀ ਨਾਲ ਲੈ ਗਈ ।

੨੦ ਲੇਖਕ ਕਹਿੰਦਾ ਹੈ ਕਿ ਜਿਹੜੀ ਗੱਲ ਮੇਰੇ ਦਿਲ ਵਿਚ ਆਈ ਉਹ ਕਹਿ ਕੇ ਸੁਣਾ ਦਿੱਤੀ ਹੈ । ਜਾਣੋ ਕਿ ਬੋਦੀ ਵਾਲੇ ਤਾਰੇ ਨੇ ਆਪਣੇ ਸਿਰ ਦੀ ਚੋਟੀ ਆ ਕੇ ਵਿਖਾ ਦਿੱਤੀ ਹੈ ਜਿਸ ਨੂੰ ਧੂਮ ਕੇਤ ਕਹਿੰਦੇ ਹਨ ॥੧੦॥

੨੧ ਪਉੜੀ ॥ ਨਗਾਰੇ 'ਤੇ ਚੋਟਾਂ ਪਈਆਂ, ਫੌਜਾਂ ਜੁੱਟ ਗਈਆਂ। ਦੇਵਾਂ ਤੇ ਦਾਨਵਾਂ ਦੋਹਾਂ ਪਾਸਿਆਂ ਤੋਂ ਤਲਵਾਰਾਂ ਖਿੱਚ ਲਈਆਂ ਮਿਆਨਾਂ ਤੋਂ ਬਾਹਰ ।

੨੨ ਵਾਰੋ ਵਾਰੀ ਵਾਹੁੰਦੇ ਹਨ ਸੂਰਮੇ ਸੰਘਰੇ ਸੂਰਮੇ ਯੁੱਧ ਵਿਚ ਜੁੱਟ ਗਏ ।

---

☞ ਦਾ ਸੂਰਜ ਇਥੇ ਵੀ ਚਾਨਣ ਦੇ ਰਿਹਾ ਹੈ ਕਿ ਹੱਟੀ-ਹੱਟ ਪਟਣ ਬਾਜ਼ਾਰ ਸੌਦਾ, ਵੱਖਰ-ਵਣਜ, ਵਪਾਰ ਲੇਣ-ਦੇਣ ਵਪਾਰ ਦੀਆਂ ਕਿਰਸਾਂ, ਤੱਕੜੀ, ਤਰਾਜੂ, ਤੋਲਣਹਾਰ ਵੱਟੇ (ਪਰਮਾਣ) ਹੱਟੀ ਵਿਚ ਰੱਖੇ ਡੱਬੇ ਭਾਂਡੇ ਤੇ ਭਾਂਡਿਆਂ ਵਿਚ ਰੱਖੀ ਵਸਤ ਜਿਨ੍ਹਾਂ ਨੇ ਵਪਾਰੀ ਨੂੰ ਇੰਜ ਘੇਰਿਆ ਹੋਇਆ ਹੈ ਕਿ ਉਸ ਨੂੰ ਸੱਚ ਵਿਸਰ ਗਿਆ ਹੈ ਤੇ ਸੱਚ ਦਾ ਵਪਾਰ ਨਹੀਂ ਕਰ ਰਿਹਾ। ਧੰਨ ਹੈ ਗੁਰਬਾਣੀ ਜੋ ਇਹਨਾਂ ਸੰਦਰਭਾਂ ਵਿਚ ਵੀ (ਨਾਰਾਇਣ ਨਰਪਤਿ ਨਿਰੰਕਾਰ) ਨੂੰ ਕਦੀ ਭੁੱਲਣ ਨਹੀਂ ਦਿੰਦੀ, ਸਗੋਂ ਸਦਾ ਚੇਤੇ ਕਰਾਉਂਦੀ ਹੈ ਅਤੇ ਜੀਵਨ ਮੁਕਤੀ ਦਾ ਰਾਹ ਦਿਖਾਉਂਦੀ ਹੈ : (ਨਾਰਾਇਣ ਨਰਪਤਿ ਨਮਸਕਾਰੈ॥ ਐਸੇ ਗੁਰ ਕਉ ਬਲਿ-ਬਲਿ ਜਾਈਐ ਆਪਿ ਮੁਕਤਿ ਮੋਹਿ ਤਾਰੈ) ॥੧॥ ਰਹਾਉ ॥ ਅੰਗ : ੧੩੦੧॥

ਕਹਤੇ ਕੁਦਰਤੀ ਮੁਸਤਾਕੁ ॥ ਦੀਨ ਦੁਨੀਆਂ ਏਕ ਤੂਹੀ ਸਭ ਖਲਕ ਹੀਤੇ ਪਾਕੁ ॥ ਅੰਗ : ੭੨੪॥

ਇਸੇ ਤਰ੍ਹਾਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਗੁਰਬਾਣੀ ਜਿਥੇ ਆਦਿ ਗੁਰਬਾਣੀ ਦੀ ਵਿਸ਼ਲੇਸਣ ਕਰਦੀ ਹੈ ਉਥੇ ਇਨਸਾਨ ਨੂੰ ਹੋਰ ਅੱਗੇ ਵੱਧਣ ਲਈ ਰਾਹ ਵਿਖਾਉਂਦੀ ਹੈ ਤੇ ਦੂਜਾ ਪੱਖ ਪੇਸ਼ ਕਰਕੇ ਇਸ ਨੂੰ ਵੀਰ ਬਣਕੇ ਦੇਸ਼ ਸੇਵਾ, ਅਜਾਦੀ ਤੇ ਅਣਖ ਲਈ ਮਰ ਕੇ ਮਿਟ ਜਾਣ ਵੱਲ ਨੂੰ ਪਰੇਰਦੀ ਹੀ ਨਹੀਂ ਉਸਦਾ ਰਾਹ ਵਿਖਾਉਂਦੀ ਹੈ ਤੇ ਕਹਿੰਦੀ ਹੈ ਕਿ ਜਿਥੇ ਵਿਅਕਤੀਗਤ ਜੀਵਨ ਵਿਚ ਸੰਸਾਰਕ ਕੰਮ ਖੇਤੀ ਹੱਟੀ ਤੇ ਵਪਾਰ ਦੀ ਸੁਚਜਤਾ ਦੀ ਲੋੜ ਹੈ, ਇਸ ਦੇ ਨਾਲ ਵਰਿਆਮਤਾ ਤੋਂ ਬਿਨਾਂ ਸਾਰੇ ਹੀ ਅਸਫਲ ਹੋ ਕੇ ਰਹਿ ਜਾਂਦੇ ਹਨ । ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਿਥੇ ਇਹਨਾਂ ਰਿਸ਼ਤਿਆਂ ਨੂੰ ਮਿਲਾ ਬਣਾ ਕੇ ਤੁਰਦੀ ਹੈ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਹਨਾਂ ਰਿਸ਼ਤਿਆਂ ਤੇ ਸਮਾਜ ਦੇ ਵਤੀਰੇ ਨਾਲ ਉਸ ਦੇ ਖਤਰਿਆਂ ਤੋਂ ਜਾਣੂ ਕਰਾਉਂਦੀ ਹੋਈ ਉਹਨਾਂ ਖਤਰਿਆਂ ਨਾਲ ਦੋ ਹੱਥ ਕਰਨਾ ਵੀ ਸਿਖਾਉਂਦੀ ਹੈ । ਉਸ ਦੇ ਢੰਗ ਤੇ ਉਸ ਦੇ ਵਿਚ ਵਰਤਣ ਵਾਲੇ ਸਸਤ੍ਰ ਅਸਤ੍ਰਾਂ ਦੀ ਵੀ ਜਾਣਕਾਰੀ ਦਿੰਦੀ ਹੈ । ਜਿਵੇਂ ਕਿ ਸੰਤਾਂ, ਭਗਤਾਂ ਲਈ ਸਿਮਰਨ ਜਾਪ ਸਾਹਿਬ ਇਕੋ ਅਕਾਲ ਦੀ ਸਿਮਰਤੀ ਸ੍ਰੀ ਅਕਾਲ ਉਸਤਤ, ਗੁਰੂ ਜੀ ਦਾ ਜੀਵਨ ਤੇ ਮਨੋਰਥ, ਅਸਚਰਜ ਕੌਤਕ ਜੰਗਾਂ ਯੁੱਧਾਂ ਦੀ ਖੇਡ ਬਚਿਤ੍ਰ ਨਾਟਕ । ਵਾਹਿਗੁਰੂ ਅਕਾਲ ਪੁਰਖ ਦੀ ਸ਼ਕਤੀ ਦਾ ਵਿਸ਼ਾ ਚੰਡੀ ਚਰਿਤਰਾਂ ਦਾ ਵਿਸਥਾਰ ਜਿਸ ਬਾਰੇ ਪਰਚਾ ਜਾਗ੍ਰਤੀ ਅਪ੍ਰੈਲ ੧੯੯੫ ਡਾਕਟਰ ਦਵਿੰਦਰ ਜੀਤ ਕੌਰ ਦਾ ਲੇਖ ਹੈ । ਚੰਡੀ ਦੀ ਵਾਰ, ਉਪਮਾ ਦੇ ਸੰਦਰਭ ਵਿਚ ਇਕ ਪਰਿਚਯ ਮਜਮੂਨ ਲਮੇਰਾ ਹੈ ਮੈਂ ਉਸ ਵਿਚੋਂ ਕੁਝ ਅੰਸ਼ ਪਿਆਰੇ ਪਾਠਕਾਂ ਦੇ ਨਾਲ ਸਾਂਝੇ ਕਰਨ ਦਾ ਯਤਨ ਕਰ ਰਿਹਾ ਹਾਂ । ਪੰਨਾ ੪ ਚੰਡੀ ਦੀ ਵਾਰ ਪੰਜਾਬੀ ਸਾਹਿਤ ਵਿਚ ਸਭ ਤੋਂ ਪਹਿਲੀ ਪ੍ਰਮਾਣਿਕ ਤੇ ਲਮੇਰੀ ਬੀਰ-ਰਸੀ ਵਾਰ ਹੋਣਾ ਹੈ । ਅੱਗੇ ਚਲਕੇ ਚੰਡੀ ਦੀ ਵਾਰ ਵਿਚ ਬੀਰ ਰਸ, ਸੰਪੂਰਨਤਾ ਨਿਰਪੱਖਤਾ ਦੀ ਧਾਰਨੀ ਬਣਦੀ ਹੋਈ ਬੀਰਤੀ ਤੇ ਜਸ ਦਾ ਪ੍ਰਗਟਾ ਕਰਦੀ ਹੋਈ ਨੇਕੀ ਤੇ ਬਦੀ ਦੇ ਟਾਕਰੇ ਦਾ ਵਰਨਣ ਕਰਦੀ ਹੈ । ਬੀਰ ਰਸੀ ਚੰਡੀ ਦੀ ਵਾਰ ਦੀ ਸੰਪੂਰਨਤਾ ਤੇ ਨਿਰਪੱਖਤਾ ਦਾ ਧਾਰਨੀ ਹੋਣ ਦਾ ਕਾਰਨ ਵਾਰ ਦਾ ਪ੍ਰਬੰਧ ਬਾਖੂਬ ਹੋਣਾ ਹੈ । ਵਾਰ ਦੇ ਪ੍ਰਬੰਧ ਵਿਚ ਵਸਤੂ ਪ੍ਰਬੰਧ ਅਤੇ ਰੂਪਕ ਪ੍ਰਬੰਧ ਦੋਵੇਂ ਲੱਛਣ ਸ਼ਾਮਿਲ ਹਨ । ਯੁੱਧ ਕਰ ਰਹੇ ਦੋਵਾਂ ਧੜਿਆਂ ਦੇ ਸੂਰਬੀਰਾਂ ਦੀ ਬਹਾਦਰੀ ਬਿਆਨ ਹੀ ਨਹੀਂ ਕੀਤੀ ਦੋਹਾਂ ਧੜਿਆਂ ਦੇ ਯੋਧਿਆਂ ਦੀ ਸੂਰਬੀਰਤਾ ਦਾ ਜਸ ਕੀਤਾ ਹੈ । ਅੱਗੇ ਚੱਲਕੇ ਚੰਡੀ ਦੀ ਵਾਰ ਦੇ ਰਚਨਹਾਰ ਗੁਰੂ ਗੋਬਿੰਦ ਸਿੰਘ ਆਪਣੀ ਰਚਨਾ ਨੂੰ ਬੀਰ ਰਸੀ ਵਜੋਂ ਪੇਸ਼ ਕਰਨ ਲਈ ਵਸਤੂ ਪ੍ਰਬੰਧ ਨੂੰ ਭੀ ਬਾਖੂਬ ਢੰਗ ਨਾਲ ਪੇਸ਼ ਕੀਤਾ ਹੈ । ਅੱਗੇ ਜਾਕੇ ਚੰਡੀ ਦੀ ਵਾਰ ਦੀ ਵਿਲੱਖਣਤਾ, ਨਵੀਨਤਾ ਲਿਖਣ ਢੰਗ ਵੱਖ-ਵੱਖ ਤਰ੍ਹਾਂ ਦੇ ਛੰਦ ਅਲੰਕਾਰ ਰਸ ਆਦਿ ਦੀ ਵਰਤੋਂ ਕੀਤੀ ਹੈ । ਗੁਰੂ ਜੀ ਪਾਸ ਉਪਮਾ ਦਾ ਅਤੁਰ ਭੰਡਾਰ ਹੈ । ਮੈਂ ਇਥੇ ਲੇਖ ਨੂੰ ਵਧਾਉਣਾ ਉਚਿਤ ਨਹੀਂ ਸਮਝਦਾ ਪਾਠਕ ਪਾਠ ਵਿਚ ਪੜ੍ਹ ਸਕਦੇ ਹਨ ।

ਅੰਗ : ੮ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਦੀ ਹੀ ਨਹੀਂ ਤਿਨਾਂ ਹੀ ਚੰਡੀ ਚਰਿਤ੍ਰਾਂ ਵਿਚ ਸਾਰੀ ਸ੍ਰਿਸ਼ਟੀ ਨਾਲ ਸਬੰਧਿਤ ਉਪਮਾਵਾਂ ਦੀ ਵਰਤੋਂ ☞

[੧]ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬਤ੍ਰਾ ॥ [੨]ਦੇਖਨ ਬੈਠ ਅਟਾਰੀ ਨਾਰੀ ਰਾਕਸਾਂ ॥ ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥੧੧॥ ਪਉੜੀ ॥ [੩]ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ ॥ ਰਾਕਸ ਰਣੋ ਨ ਭੱਜਨ ਰੋਹੇ ਰੋਹਲੇ ॥ [੪]ਸੀਹਾਂ ਵਾਗੂ ਗੱਜਨ ਸਭੇ ਸੂਰਮੇ ॥ ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮਣੇ ॥੧੨॥ ਪਉੜੀ ॥ [੫]ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥ ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ ॥ ਉੱਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ ॥ ਧਾਏ ਦੇਵੀ ਸਾਮਣੇ ਬੀਰ ਮੁਛਲੀਆਲੇ ॥ [੬]ਸੁਰਪਤ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ॥ ਗੱਜੇ ਦੁਰਗਾ ਘੇਰਿਕੈ ਜਣੁ ਘਣੀਅਰ ਕਾਲੇ ॥੧੩॥ ਪਉੜੀ ॥ [੭]ਚੋਟ ਪਈ [ੳ]ਖਰਚਾਮੀ ਦਲਾਂ ਮੁਕਾਬਲਾ ॥ ਘੇਰ ਲਈ ਵਰਿਆਮੀ ਦੁਰਗਾ ਆਇਕੈ ॥ [੮]ਰਾਕਸ ਵਡੇ ਅਲਾਮੀ[ਅ] ਭੱਜ ਨ ਜਾਣਦੇ ॥ ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ॥੧੪॥ ਪਉੜੀ ॥ [੧੦]ਅਗਣਤ[ੲ] ਘੁਰੇ ਨਗਾਰੇ ਦਲਾਂ ਭਿੜੰਦਿਆਂ ॥ ਪਾਏ ਮਹਖਲ ਭਾਰੇ ਦੇਵਾਂ ਦਾਨਵਾਂ ॥ [੧੧]ਵਾਹਨ ਫੱਟ ਕਰਾਰੇ ਰਾਕਸਿ ਰੋਹਲੇ ॥ ਜਾਪਨ ਤੇਗੀਆਰੇ ਮਿਆਨੋ ਧੂਹੀਆਂ ॥ [੧੨]ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ ॥ ਦੇਵੀ ਆਪ ਸਵਾਰੇ ਪੱਬਾ ਜਵੇਹਣੇ ॥ [੧੩]ਕਦੇ ਨ ਆਖਨ ਹਾਰੇ ਧਾਵਨ ਸਾਮ੍ਹਣੇ ॥ ਦੁਰਗਾ ਸਭ ਸੰਘਾਰੇ ਰਾਕਸਿ ਖੜਗ ਲੈ ॥੧੫॥ ਪਉੜੀ ॥ [੧੪]ਉਮਲ ਲਥੇ ਜੋਧੇ ਮਾਰੂ ਬੱਜਿਆ ॥ ਬੱਦਲ ਜਿਉ, ਮਹਿਖਾਸੁਰ ਰਣ ਵਿਚਿ ਗੱਜਿਆ ॥ [੧੫]ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥ ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸਜਿਆ ॥੧੬॥ [੧੬]ਵੱਜੇ ਢੋਲ ਨਗਾਰੇ ਦਲਾਂ ਮੁਕਾਬਲਾ ॥ ਤੀਰ ਫਿਰੈ ਰੈਬਾਰੇ ਆਮ੍ਹੋ ਸਾਮ੍ਹਣੇ ॥ [੧੭]ਅਗਣਤ ਬੀਰ ਸੰਘਾਰੇ ਲਗਦੀ ਕੈਬਰੀ ॥ ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ ॥ [੧੮]ਖੁੱਲੀ ਵਾਲੀ ਦੈਤ ਅਹਾੜੇ ਸਭੇ ਸੂਰਮੇ ॥ ਸੁੱਤੇ ਜਾਣਿ ਜਟਾਲੇ ਭੰਗਾਂ ਖਾਇਕੈ ॥੧੭॥ ਪਉੜੀ ॥ [੧੯]ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਸਾ ਭਾਰੀ ॥ ਕੜਕ ਉਠਿਆ ਫਉਜ ਤੇ ਵਡਾ ਅਹੰਕਾਰੀ ॥ [੨੦]ਲੈ ਕੇ ਚਲਿਆ ਸੂਰਮੇ ਨਾਲਿ ਵਡੇ ਹਜਾਰੀ ॥ ਮਿਆਨੋ ਖੰਡਾ ਧੂਹਿਆ ਮਹਖਾਸੁਰ ਭਾਰੀ ॥ [੨੧]ਉਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥ ਜਾਪੇ ਚੱਲੇ ਰਤ ਦੇ ਸਲਲੇ ਜਟਧਾਰੀ ॥੧੮॥ ਪਉੜੀ ॥ [੨੨]ਸੱਟ ਪਈ ਜਮਧਾਣੀ ਦਲਾ ਮੁਕਾਬਲਾ ॥ ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥ [੨੩]ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥ ਕੋਪਰ ਚੂਰ

---

ੳ ਖਰਚਾਮੀ (ਖਰ ਖੋਤੇ ਦੇ ਚਮੜੇ ਨਾਲ ਮੜਿਆ ਨਿਗਾਰ । ਫਾਰਸੀ ਵਿਚ ਨਗਾਰੇ ਵਜਾਉਣ ਵਾਲੇ ਡੰਡੇ ਨੂੰ ਕਹਿੰਦੇ ਹਨ । ਖਰਚਾਂਵ ਇਕ ਵਾਜੇ ਨੂੰ ਵੀ ਕਹਿੰਦੇ ਹਨ ਜੋ ਹੁੰਦਾ ਤਾਂ ਨਗਾਰੇ ਜਿਹਾ ਹੀ ਹੈ ਪਰ ਹੇਠੋਂ ਗੋਲ ਨਹੀਂ, ਤਿੱਖਾ ਹੁੰਦਾ ਹੈ ।

ਅ ਅਲਾਮੀ (ਬੜੇ ਸੂਰਮੇ ਤੇ ਹੁਸ਼ਿਆਰ) ੲ (ਅ-ਗਣਤ-ਬੇਲੇ)

---

ਛੇਕੜਲਾ ਕੀਤੀ ਹੈ । ਪ੍ਰਮੁੱਖ ਤੌਰ ਤੇ ਇਨ੍ਹਾਂ ਨੂੰ ਅੱਠ ਵਰਗਾ ਵਿਚ ਨਿਰਧਾਰਤਿਕ ਕੀਤਾ ਜਾ ਸਕਦਾ ਹੈ । ਜਿਸ ਤਰ੍ਹਾਂ ਪ੍ਰਕ੍ਰਿਤਕ ਨਾਲ ਸਬੰਧਿਤ, ਕਿਤਾਕਾਰੀ, ਅਸਮਾਨੀ ਛੁਹ ਨਾਲ ਸਬੰਧਿਤ ਬਹਾਦਰੀ ਨਾਲ ਸਬੰਧਿਤ ਧਾਰਮਿਕਤਾ ਨਾਲ ਸਬੰਧਿਤ ਮਿਥਿਹਾਸਕਤਾ, ਦੁਨਿਆਈ ਪੱਖ ਨਾਲ ਸਬੰਧਿਤ ਆਦਿ । ਪ੍ਰਕ੍ਰਿਤਕ (ਟਾਹਣੀ ਨਾਲ ਆਵਲੇ ਚਿਪਕੇ ਹੋਣਾ) ਫੁਲ ਖਿੜਨਾ, ਸਿਆਲਾ 'ਚ ਧੁੰਦ ਭਿਖਰਨਾ, ਝੜੀ ਦਾ ਲੱਗਣਾ, ਦਰਿਆ ਵਿਚ ਕਿਸਤੀ ਦਾ ਡਗਮਗੌਣਾ, ਅਨਾਰ ਨੂੰ ਲਾਲ ਫੁੱਲ ਲੱਗਣਾ । ਕਿਤਾਕਾਰੀ ਪੱਖ ਨਾਲ ਸਬੰਧਿਤ ਕਿਸਾਨ ਦਾ ਫਸਲ ਕੱਟਣਾ, ਸੁਨਿਆਰੇ ਦਾ ਸੋਨਾ ਢਾਲਣਾ, ਤਰਖਾਨ ਦਾ ਆਰੇ ਨਾਲ ਬੂਟੇ ਕੱਟਣਾ । ਘੁਮਿਆਰ ਦਾ ਬਰਤਨ ਬਨਾਉਣਾ, ਬਾਜੀਗਰ ਦਾ ਢੋਲ ਵਾਜਾਉਣਾ, ਹਲਵਾਈ ਦਾ ਬੜੇ ਵਿੰਨਣਾ ਆਦਿ । ਰੂਪ ਵਜੋਂ ਉਜਾਗਰ ਕੀਤਾ ਸੰਦਰਭ ਕ੍ਰਮਵਾਰ ੮, ੯, ੧੯, ੨੭, ੩੫, ੫੨ ਦੀ ਪਉੜੀ ਆਦਿ । ਬਹਾਦਰੀ ਨਾਲ ਸਬੰਧਿਤ ਉਪਮਾਵਾਂ ੮, ੧੨, ੧੫, ੪੧ ਵੀ ਆਦਿ ਪਉੜੀਆਂ ਵਿਚ ਸ਼ੇਰ ਵਾਂਗ ਗੱਜਣਾ, ਝੋਟਿਆਂ ਵਾਂਗ ਖਉਰੂ ਪਾਉਣਾ, ਸ਼ੇਰਨੀ ਵਾਂਗ ਗੱਜਣਾ ਆਦਿ ਰੂਪ ਵੱਲੋਂ ਪੇਸ਼ ਹੈ । ਅਸਮਾਨੀ ਛੁਹ ਨਾਲ ਸਬੰਧਿਤ ਉਪਮਾਵਾਂ ਦੇ ਅੰਤਰਗਤ, ਬਿਜਲੀ ਵਾਂਗ ਕੜਕਣਾ, ਬਦਲ ਵਾਂਗ ਗਰਜਣਾ ਕਾਲੇ ਬਦਲ ਦੀ ਘਟਾਵਾਂ, ਮੁਨਾਰੇ ਤੇ ਪਰਬਤ ਜੇਹੇ ਉਚੇ ਤੇ ਉਹਨਾਂ ਦਾ ਥੱਲੇ ਡਿੱਗਣਾ, ਅਸਮਾਨੀ ਤਾਰੇ ਟੁੱਟਣਾ, ਸਵਰਗ ਦੀਆਂ ਅਪੱਛਰਾ ਆਦਿ ਵਿਸ਼ਿਆਂ ਨੂੰ ਪੇਸ਼ ਕੀਤਾ ਹੈ । ਧਾਰਮਿਕ ਪੱਖ ਨਾਲ ਸਬੰਧਿਤ ੪੫ ਤੇ ੪੬ ਹਾਜੀ, ਕਾਜੀ, ਨਿਵਾਜੀ, ਗੰਗਾ ਦਾ ਨ੍ਹਾਵਣ ਆਦਿ । ਖੇਰ ਮੈਂ ਤੂਲ ਵਿਚ ਨਾ ਜਾਵਾਂ ਵੰਨਗੀ ਮਾਤ੍ਰ ਪਾਠਕ ਸਮਝ ਲੈਣ ॥ ਅੰਗ : ੯ ਸ੍ਰੀ ਗੁਰੂ ਗੋਬਿੰਦ ਸਿੰਘ ਰਚਿਤ ਚੰਡੀ ਦੀ ਵਾਰ ਬਿਜਲੀਆਂ ਉਪਮਾਵਾਂ ਦਾ ਅਧਿਐਨ ਕਰਨ ਉਪ੍ਰੰਤ ਸਿੱਧ ਹੁੰਦਾ ਹੈ ਕਿ ਇਸ ਵਾਰ ਵਿਚ ਵਰਤੀਆਂ ਗਈਆਂ ਉਪਮਾਵਾਂ ਸੁਚੱਜੇ, ਸੁੰਦਰ, ਉਚਿਤ ਸਾਡੇ ਪ੍ਰਕ੍ਰਿਤਕ ਅਤੇ ਘਰੋਗੀ ਜੀਵਨ ਵਿਚੋਂ ਚੁਣੀਆਂ ਹਨ । ਉਪਮਾਵਾਂ ਅਜਿਹੀਆਂ ਹਨ ਕਿ ਰਣ ਖੇਤਰ ਵਿਚ ਵਸਦਾ ਰਸਦਾ ਸ਼ਹਿਰ ਆਬਾਦ ਹੋਇਆ ਜਾਪਦਾ ਹੈ । ਕਿਤੇ ਹਲਵਾਈ ਬੜੇ ਪਕਵਾਨ ਬਣਾ ਰਿਹਾ ਹੈ, ਵਿਆਹ ਸ਼ਾਦੀ ਵਿਚ ਸਰੀਕੇ ਨੂੰ ਭਾਜੀ ਵੰਡੀ ਜਾਂਦੀ ਹੈ ਅਤੇ ਨੂਹਾਂ, ਧੀਆਂ, ਲਾੜਾ ਦੇਖਣ ਲਈ ਉਬਲ-ਉਬਲ ਪੈਂਦੀਆਂ ਹਨ । ਭਾਵੇਂ ਗੁਰੂ ਗੋਬਿੰਦ ਸਿੰਘ ਨੇ ਉਪਮਾਵਾਂ ਚੋਣ ਕਰਨ ਵਿਚ ਧਰਤੀ ਦੀਆਂ ਚੀਜਾਂ ਨਾਲ ਵੀ ਤੁਲਨਾ ਦਿੱਤੀ ਹੈ ਪਰ ਜ਼ਿਆਦਾ ਧਿਆਨ ਅਸਮਾਨੀ ਵਾਯੂ ਮੰਡਲ ਨਾਲ ਵੀ ਹੈ ।

ਛੇਕੜਲਾ

੧ ਰੱਤ ਦੀਆਂ ਝਾਲਾਰਾਂ ਇਉਂ ਪੈਂਦੀਆਂ ਹਨ ਜਿਵੇਂ ਉੱਚੇ ਗੇਰੂ ਦੇ ਪਹਾੜ ਤੋਂ ਲਾਲ ਹੋ ਕੇ ਨੀਵੇਂ ਥਾਂ ਜ਼ੋਰ ਨਾਲ ਡਿੱਗਦਾ ਹੈ ।

੨ ਦੈਂਤਾਂ ਦੀਆਂ ਇਸਤਰੀਆਂ ਅਟਾਰੀ ਦੇ ਉੱਤੇ ਚੜ੍ਹ ਕੇ ਬੈਠੀਆਂ ਵੇਖ ਰਹੀਆਂ ਹਨ । ਦੁਰਗਾ ਤੇ ਦੈਂਤਾਂ ਦੀਆਂ ਸਵਾਰੀਆਂ ਹਾਥੀ, ਘੋੜੇ, ਊਠ ਆਦਿ ਨੇ ਧੁੰਮਾਂ ਪਾਈਆਂ ਹੋਈਆਂ ਹਨ ॥੧੧॥

੩ ਪਉੜੀ ॥ ਲੱਖਾਂ ਹੀ ਨਗਾਰੇ ਆਹਮੋ-ਸਾਹਮਣੇ ਹੋ ਕੇ ਵੱਜ ਰਹੇ ਹਨ । ਗਿਲੇ-ਗੁੱਸੇ ਵਿਚ ਭਰੇ ਹੋਏ ਦੈਂਤ ਰਣ ਵਿਚੋਂ ਭੱਜਦੇ ਨਹੀਂ ।

੪ ਸਾਰੇ ਸੂਰਮੇ ਸ਼ੇਰਾਂ ਵਾਂਗ ਗੱਜਦੇ ਹਨ ਅਤੇ ਦੇਵੀ ਦੇ ਸਾਹਮਣੇ ਹੋ ਧਨੁੱਖਾਂ ਨੂੰ ਖਿੱਚ ਖਿੱਚ ਕੇ ਤੀਰ ਚਲਾਉਂਦੇ ਹਨ ॥੧੨॥

੫ ਪਉੜੀ ॥ ਦੋਹਰੇ ਨਗਾਰੇ ਜੋ ਜ਼ੰਜੀਰਾਂ ਨਾਲ ਬੰਨੇ ਹੋਏ ਉਨ੍ਹਾਂ ਘੋੜਿਆਂ 'ਤੇ ਰੱਖੇ ਹੋਏ ਘੂਕਰਾਂ ਪਾਉਂਦੇ ਹਨ ਯੁੱਧ ਦੇ ਵਿਚ। ਧੂੜ ਵਿਚ ਲਿੱਬੜੇ ਹੋਏ ਲੇਥੂ-ਪੇਥੂ ਸਰਦਾਰ ਜਟਾਂ-ਕੇਸਾਂ ਵਾਲੇ।

੬ ਜਿਨ੍ਹਾਂ ਦੀਆਂ ਨਾਸਾਂ ਉਖਲੀਆਂ ਜਿਹੀਆਂ ਸਨ ਮੂੰਹ ਇਉਂ ਜਾਪਦੇ ਸਨ ਜਿਵੇਂ ਕੰਧ ਵਿਚ ਆਲੇ ਬਣਾਏ ਹੁੰਦੇ ਹਨ ਉਹ ਦੇਵੀ ਵੱਲ ਨੂੰ ਦੌੜੇ ਮੁੱਛਾਂ ਵਾਲੇ ਸੂਰਮੇ ।

੭ ਜਿਨ੍ਹਾਂ ਦੇ ਨਾਲ ਦੇਵਤਿਆਂ ਦੇ ਰਾਜੇ ਇੰਦਰ ਜਿਹੇ ਲੜ ਕੇ ਹਟ ਗਏ ਪਰ ਉਹ ਸੂਰਮੇ ਟਾਲੇ ਨਾ ਗਏ । ਉਹ ਦੇਵੀ ਦੇ ਸਾਹਮਣੇ ਆ ਕੇ ਗੱਜੇ ਜਾਣੋ ਕਾਲੇ ਬੱਦਲ ਹੀ ਹਨ ॥੧੩॥

੮ ਪਉੜੀ ॥ ਖੋਤੇ ਦੇ ਚਮੜੇ ਨਾਲ ਮੜ੍ਹੇ ਹੋਏ ਨਗਾਰਿਆਂ ਤੇ ਚੋਟ ਵੱਜੀ ਤੇ ਦਲਾਂ ਦਾ ਮੁਕਾਬਲਾ ਹੋ ਗਿਆ । ਦੈਂਤਾਂ ਨੇ ਦੇਵੀ ਸੂਰਮੀ ਨੂੰ ਘੇਰ ਲਿਆ ਆ ਕੇ ।

੯ ਦੈਂਤ ਬੜੇ ਬਹਾਦਰ ਸਨ ਜੋ ਭੱਜਣ ਤਾਂ ਜਾਣਦੇ ਹੀ ਨਹੀਂ ਸਨ ਪਰ ਅੰਤ ਉਹ ਮਰ ਕੇ ਦੇਵ ਲੋਕ ਵਿਚ ਜਾ ਵਸੇ ਦੇਵੀ ਦੇ ਮਾਰੇ ਹੋਏ ॥੧੪॥

੧੦ ਪਉੜੀ ॥ ਅਣਗਿਣਤ ਹੀ ਨਗਾਰਿਆਂ ਨੇ ਘੋਰ ਆਵਾਜ਼ ਦਿੱਤੀ ਦਲਾਂ ਦੇ ਭੇੜ ਸਮੇਂ । ਝੋਟਿਆਂ ਵਾਂਗ ਖੌਰੂ ਬੜੇ ਭਾਰੇ ਪਏ ਦੇਵਾਂ ਤੇ ਦਾਨਵਾਂ ਦੇ ।

੧੧ ਗੁਸੈਲੇ ਦੈਂਤ ਬੜੇ ਰੋਹ ਵਿਚ ਆ ਕੇ ਬੜੇ ਕਰਾਰੇ ਫੱਟ ਮਾਰਦੇ ਹਨ । ਮਿਆਨਾਂ ਵਿਚੋਂ ਬਾਹਰ ਕੱਢੀਆਂ ਤੇਗਾਂ ਆਰੇ ਵਾਂਗ ਜਾਪਦੀਆਂ ਸਨ ਤੇ

੧੨ ਦੈਂਤ ਸੂਰਬੀਰ ਵੱਡੇ ਮੁਨਾਰਿਆਂ ਵਾਂਗ ਪਏ ਖੇਤ ਵਿਚ ਦਿਸਦੇ ਸਨ ਜੋ ਦੇਵੀ ਨੇ ਆਪ ਪਰਬਤਾਂ ਜਿਹਿਆਂ ਨੂੰ ਮਾਰ ਦਿੱਤਾ ਤੇ ਸਦਾ ਦੀ ਨੀਂਦ ਸੁਲਾ ਦਿੱਤਾ ।

੧੩ ਜਿਹੜੇ ਇਹ ਕਦੇ ਵੀ ਨਹੀਂ ਸੀ ਕਹਿੰਦੇ ਕਿ ਅਸੀਂ ਹਾਰ ਗਏ ਹਾਂ ਸਾਹਮਣੇ ਹੋ ਜਾਂਦੇ ਸਨ । ਦੇਵੀ ਨੇ ਸਾਰੇ ਮਾਰ ਦਿੱਤੇ ਬੜੇ ਰੋਹ ਮਤੇ ਦੈਂਤ ਤਲਵਾਰ ਲੈ ਕੇ ॥੧੫॥

੧੪ ਪਉੜੀ ॥ ਚਾਅ ਨਾਲ ਉਛਲ ਕੇ ਪੈ ਗਏ ਸੂਰਮੇ ਜਿਸ ਵੇਲੇ ਮਾਰੂ ਵਾਜਾ ਵੱਜਿਆ । ਬੱਦਲ ਵਾਂਗ ਮਹਿਖਾਸੁਰ ਦੈਂਤ ਰਣ ਵਿਚ ਜਾ ਕੇ ਗੱਜਿਆ ।

੧੫ ਉਸ ਨੂੰ ਇਹ ਬੜਾ ਹੰਕਾਰ ਸੀ ਕਿ ਇੰਦਰ ਜਿਹਾ ਬਲਵਾਨ ਮੇਰੇ ਕੋਲੋਂ ਭੱਜ ਗਿਆ ਹੈ । ਇਹ ਵਿਚਾਰੀ ਦੇਵੀ ਇਕ ਇਸਤਰੀ ਵਿਚਾਰੀ ਮੇਰੇ ਅੱਗੇ ਅੜਨ ਵਾਲੀ ਕੌਣ ਹੋਈ ਜਿਸ ਨੇ ਮੇਰੇ ਨਾਲ ਯੁੱਧ ਸਜਿਆ ਹੈ ? ॥੧੬॥

੧੬ ਨਗਾਰੇ ਵੱਜੇ । ਦਲਾਂ ਦਾ ਮੁਕਾਬਲਾ ਹੋਇਆ । ਤੀਰ ਆਹਮੋ-ਸਾਹਮਣੇ ਵਟਾਏ ਗਏ । ਇੱਧਰ ਤੋਂ ਉੱਧਰ, ਉੱਧਰ ਤੋਂ ਇਧਰ ਚਲਾਏ ਗਏ ।

੧੭ ਅਣਗਿਣਤ ਯੋਧੇ ਇਉਂ ਮਾਰ ਦਿੱਤੇ ਜਿਵੇਂ ਬਿਜਲੀ ਲੱਗ ਗਈ ਹੈ । ਦੈਂਤ ਮੁਨਾਰਿਆਂ ਵਾਂਗ ਪਏ ਇਉਂ ਜਾਪਦੇ ਸਨ ਜਿਵੇਂ ਬਿਜਲੀ ਪੈ ਗਈ ਹੈ ।

੧੮ ਵਾਲ ਖੁੱਲੇ ਹੋਏ, ਸਾਰੇ ਦੈਂਤ ਹਾਹਾਕਾਰ ਕਰ ਰਹੇ ਸਨ ਜਿਹੜੇ ਬੜੇ ਸੂਰਮੇ ਸਨ । ਜਾਣੋ ਜਟਾਂ ਵਾਲੇ ਸਾਧੂ ਭੰਗ ਛਕ ਕੇ ਲੰਮੇ ਪਏ ਹਨ ॥੧੭॥

੧੯ ਪਉੜੀ ॥ ਦੋਹਾਂ ਪਾਸਿਆਂ ਤੋਂ ਆਹਮੋ-ਸਾਹਮਣੇ ਮੂੰਹ ਹੋਏ ਨਾਲ ਬੜਾ ਭਾਰੀ ਧੌਂਸਾ ਹੈ । ਵੱਡਾ ਹੰਕਾਰੀ ਦੈਂਤ ਕੜਕ ਕੇ ਫੌਜ 'ਤੇ ਆ ਪਿਆ ।

੨੦ ਨਾਲ ਬੜੇ ਹੰਕਾਰੀ ਸੂਰਮੇ ਲੈ ਕੇ ਚੱਲ ਪਿਆ ਤੇ ਮਹਿਖਾਸੁਰ ਦੈਂਤ ਨੇ ਬੜਾ ਭਾਰੀ ਖੰਡਾ ਧੂਹ ਲਿਆ ਮਿਆਨ ਵਿਚੋਂ ਬਾਹਰ ਕੱਢ ਲਿਆ ।

੨੧ ਸੂਰਮੇ ਉਛਲ ਕੇ ਪੈ ਗਏ ਤੇ ਬੜੀ ਕਰੜੀ ਮਾਰ ਮਚ ਗਈ । ਇਉਂ ਜਾਪਦਾ ਹੈ ਜਿਵੇਂ ਸ਼ਿਵ ਜੀ ਦੇ ਸਿਰ ਵਿਚੋਂ ਗੰਗਾ ਵਗਦੀ ਸੀ । ਉਸੇ ਤਰ੍ਹਾਂ ਸਿਰਾਂ ਵਿਚੋਂ ਲਹੂ ਵਗ ਤੁਰਿਆ ਹੈ ॥੧੮॥

੨੨ ਪਉੜੀ ॥ ਧੌਂਸਿਆਂ 'ਤੇ ਸੱਟ ਇਉਂ ਵੱਜਦੀ ਹੈ ਜਿਵੇਂ ਡੰਡੇ ਜਮਦੂਤ ਪਾਪੀਆਂ ਦੇ ਸਿਰਾਂ 'ਤੇ ਮਾਰਦੇ ਹਨ, ਦਲਾਂ ਵਿਚ ਮੁਕਾਬਲਾ ਹੋਣ ਲੱਗਾ । ਦੁਰਗਾ ਨੇ ਵੀ ਤਲਵਾਰ ਮਿਆਨ ਵਿਚੋਂ ਬਾਹਰ ਕੱਢ ਲਈ ।

੨੩ ਰਾਖਸ਼ਾਂ ਨੂੰ ਖਾ ਜਾਣ ਵਾਲੀ ਚੰਡੀ ਨੇ ਉਹ ਤਲਵਾਰ ਮਹਿਖਾਸੁਰ ਦੈਂਤ 'ਤੇ ਚਲਾ ਦਿੱਤੀ, ਜਿਹੜੀ ਉਸ ਦੀ ਸਿਰ ਦੀ ਖੋਪਰੀ ਨੂੰ ਭੰਨ ਕੇ

---

☞ ਕਾਲਾ ਸਿੰਘ ਬੇਦੀ ਅਨੁਸਾਰ ਚੰਡੀ ਦੀ ਵਾਰ ਇਕ ਫੁਲਵਾੜੀ ਹੈ, ਤੇ ਉਪਮਾ ਇਸ ਵਿਚ ਵੱਖਰੇ ਵੱਖਰੇ ਰੰਗ-ਬਰੰਗੇ ਫੁੱਲ ਹਨ ਜੋ ਆਪਣੇ ਸੁਚਜਤਾ ਮਿਹਨਤ ਅਤੇ ਮੁਸ਼ਕਤ ਚਲਦੀਆਂ ਫਿਰਦੀਆਂ ਮੂੰਹ ਬੋਲਦੀਆਂ ਤਸਵੀਰਾਂ ਵਾਂਗ ਕਰਤਾਰ ਦੇ ਕਰਤਵ ਤੇ ਉਸ ਦਾ ਬਲ ਧੜੀਆਂ ਭਰ-ਭਰ ਕੇ ਤੋਲ-ਤੋਲ ਕੇ ਪੜੋਪਿਆਂ ਨਾਲ ਮਿਣ-ਮਿਣ ਕੇ ਦੱਸ ਰਹੀਆਂ ਹਨ । ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਵਿਚ ਉਪਮਾਵਾਂ ਦੀ ਬੜੀ ਸੁਚੱਜੀ ਤੇ ਸੁੰਦਰ ਰੂਪ ਵਿਚ ਵਰਤੋਂ ਕਰਕੇ ਇਸ ਨੂੰ ਪ੍ਰਭਾਵਸ਼ਾਲੀ ਅਦੁੱਤੀ ਤੇ ਸਜੀਵ ਬਣਾਇਆ ਹੈ ਜਿਸ ਨਾਲ ਉਨ੍ਹਾਂ ਦੇ ਮਨੋਰਥ ਦੀ ਸਪੱਸ਼ਟ ਭਾਂਤ ਵਡਿਆਈ ਕੀਤੀ ਹੋਈ ਹੈ ।

ਗੁਰਮਤਿ ਪ੍ਰਕਾਸ਼-ਨਵੰਬਰ ੧੯੯੬ ਪੰ: ੨੬ ਤੇ ਗਿ: ਭਗਤ ਸਿੰਘ ਜੀ ਦਾ ਲੇਖ ਹੈ ਕਿ ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜ ਕੀਆ ਅਵਤਾਰਾ :

ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ ॥
ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ ॥੪॥ ਵਾ ੧॥

ਅਕਾਲ ਪੁਰਖ ਦਾ ਅਵਤਾਰ ਕੁਦਰਤਿ ਦਾ ਸੂਖੰ ਅਨਹਦ ਨਾਦ ਵਜ ਰਿਹਾ ਹੈ । ਕ੍ਰੋੜਾਂ ਬ੍ਰਹਮੰਡਾਂ ਦਾ ਵੀ ਅਮਤ ਨਹੀਂ ਤੇ ਇਕ ਰੋਮ ਭਾਵ ਐਟਮ ਦੇ ਜ਼ਰਰੇ ਦਾ ਵੀ ਕੋਈ ਅੰਤ ਨਹੀਂ । ਅਕਾਲ ਪੁਰਖ ਨੇ ਜੀਵਨ ਦੀ ਸਭ ਤੋਂ ਉਤਮ ਰਚਨਾ ਮਨੁੱਖ ਨੂੰ ਸਾਜਿਆ ਹੈ । ਸ੍ਰਿਸਟੀ ਵਿਚ ਆਦਿ ਕਾਲ ਤੋਂ ਲੈ ਕੇ ਸੰਘਰਸ਼ ਚੱਲ ਰਿਹਾ ਹੈ ਜੇ ਇਹ ਆਖ ਲਿਆ ਜਾਵੇ ਕਿ ਸੰਘਰਸ਼ ਹੀ ਜੀਵਨ ਹੈ ਤਾਂ ਇਸ ਵਿਚ ਕੋਈ ਅਤਕਥਨੀ ਨਹੀਂ । ਸੰਘਰਸ਼ ਦਾ ਹੀ ਇਕ ਰੂਪ ਹੈ ਸੁਰ ਤੇ ਅਸੁਰ, ਨੇਕੀ ਤੇ ਬਦੀ, ਦੇਵ ਤੇ ਦੈਂਤ ਭਾਵ-ਕੁਦਰਤ ਦੇ ਦੈਵੀ ਨੇਮਾਂ ਦੇ ਅਨੁਕੂਲ ਤੇ ਵਿਰੁੱਧ ਭਾਵ ਧਰਮ ਤੋਂ ਵਿਰੁੱਧ ਅਧਰਮ ਫੈਲਾਉਣ ਵਾਲੀ ਬਿਰਤੀ। ਦੁਨੀਆਂ ਵਿਚ ਕਦੇ ਨੇਕੀ ਦੇ ਗੁਣ ਵੱਧ ਜਾਂਦੇ ਹਨ । ਕਦੇ ਬਦੀ ਦੇ ਗੁਣ ਪ੍ਰਬਲ ਹੋ ਜਾਂਦੇ ਹਨ । ਇਸ ਦਾ ਸਮਤੋਲ ਬਣਾਈ ਰੱਖਣ ਲਈ ਵਾਹਿਗੁਰੂ ਅਕਾਲ ਪੁਰਖ ਵੱਲੋਂ ਸੱਚ ਦੇ ਪ੍ਰਚਾਰ ਲਈ ਕੁਦਰਤ ਰਾਹੀਂ ਸਤਿਗੁਰੂ ਅਵਤਾਰ ਧਾਰਦਾ ਹੈ—ਤੇ ਸੱਚ ਦਾ ਪ੍ਰਕਾਸ਼ ਹੁੰਦਾ ਹੈ, ਇਸੇ ਤਰ੍ਹਾਂ ਹੋਰ ਵੀ ਤਾਕਤਾਂ ਕੁਦਰਤ ਦਾ ਬਲ ਤੇ ਅਮਰ ਪਾ ਕੇ ਸੰਘਰਸ਼ ਕਰਦੀਆਂ ਹਨ । ਪਰ ਸੰਘਰਸ਼ ਕਰਨ ਵਾਲੀਆਂ ਸ਼ਕਤੀਆਂ ਨੂੰ ਰੱਬ ਨਹੀਂ ਕਿਹਾ ਜਾਂਦਾ ਕਿਉਂਕਿ ਉਹ ਆਪਣੇ ਮਾਲਿਕ ਦਾ ਹੁਕਮ ਵਜਾਉਂਦੀਆਂ ਹਨ ਤੇ ਉਸ ਦਾ ਬਲ ਵਰਤਦੀਆਂ ਹਨ। ਪਰ ਉਹ ਇਕ ਨਾਟਕ ਦੇ ਰੂਪ ਵਿਚ ਕੰਮ ਕਰ ਰਹੀਆਂ ਹੁੰਦੀਆਂ ਹਨ । ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹ ਸਚਾਈ ਦੱਸ ਦਿੱਤੀ ਹੈ ਕਿ ਮੈਨੂੰ ਪ੍ਰਮੇਸ਼ਰ ਨਾ ਕਹੋ ਮੈਂ ਉਸ ਦਾ ਦਾਸ ਹਾਂ । ਪਰ ਫੇਰ ਵੀ ਸਾਨੂੰ ਗੁਰੂ ਜੀ ਦੇ ਰਿਣੀ ਹੋਣ ਤੋਂ ਇਨਕਾਰ ਨਹੀਂ ਕੀਤੀ ਜਾ ਸਕਦੀ । ਪਰ ਇਹ ਭੇਦ ਵਾਲੀ ਗੱਲ ਹੈ ਜੋ ਗੁਰੂ ਜੀ ਦਾ ਬਚਨ ਮੰਨੇ ਬਿਨਾ ਅਸੀਂ ਇਸ ਭੇਦ ਨੂੰ ਜਾਣ ਨਹੀਂ ਸਕਦੇ ।

ਸਤਿਗੁਰ ਬਾਝ ਨਾ ਬੁਝੀਐ ਜਿਚਰੁ ਧਰੇ ਨ ਪ੍ਰਭ ਅਵਤਾਰਾਂ ॥ ਵਾ : ੧॥ ਪੰ: ੧੭॥ ਭਾ: ਗੁ: ਦਾ: ਜੀ ॥

ਉਸ ਦੀ ਜੋਤਿ ਨੂੰ ਹੀ ਕੁਦਰਤ ਕਿਹਾ ਜਾਂਦਾ ਹੈ ਫੇਰ ਜੋਤਿ ਵਿਚ ਤੇ ਕੁਦਰਤ ਵਿਚ ਅਤੇ ਅਕਾਲ ਪੁਰਖ ਵਿਚ ਅੰਤਰਾ ਕਿਵੇਂ ਹੋ ਸਕਦਾ ਹੈ ? ਮਹਾਂਵਾਕ

ਤਤੁ ਨਿਰੰਜਨ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥ ਅੰਗ : ੫੯੯॥
ਜੋ ਅੰਤਰਿ ਸੋ ਬਾਹਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥ ਮ: ੧॥

[੧]ਚਵਾਣੀ ਲਥੀ ਕਰਗ ਲੈ ॥ ਪਾਖਰ[ੳ] ਤੁਰਾ ਪਲਾਣੀ ਰੜਕੀ ਧਰਤ ਜਾਇ ॥
[੨]ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆ[ਅ] ॥ ਕੂਰਮ ਸਿਰ ਲਹਿਲਾਣੀ ਦੁਸਮਨ
ਮਾਰਿ ਕੈ ॥ [੩]ਵੱਢੇ ਗਨ ਤਿਖਾਣੀ ਮੂਏ ਖੇਤ ਵਿਚ ॥ ਰਣ ਵਿਚ ਘੱਤੀ ਘਾਣੀ
ਲੋਹੂ ਮਿਜ ਦੀ ॥ [੪]ਚਾਰੇ ਜੁਗ ਕਹਾਣੀ ਚੱਲਗ ਤੇਗ ਦੀ ॥ ਬਿਧਣ ਖੇਤ ਵਿਹਾਣੀ
ਮਹਖੇ ਦੈਤ ਨੂੰ ॥੧੯॥ [੫]ਇਤੀ ਮਹਖਾਸਰ ਦੈਤ ਮਾਰੇ ਦੁਰਗਾ[ੲ] ਆਇਆ ॥ ਚਉਦਹ
ਲੋਕਾ ਰਾਣੀ ਸਿੰਘੁ ਨਚਾਇਆ ॥ [੬]ਮਾਰੇ ਵੀਰ ਜਟਾਣੀ ਦਲ ਵਿਚਿ ਅਗਲੇ ॥
ਮੰਗਨ ਨਾਹੀ ਪਾਣੀ ਦਲੀ ਹੰਕਾਰ ਕੈ ॥ [੭]ਜਣ ਕਰੀ ਸਮਾਇ ਪਠਾਣੀ ਸੁਣਿਕੈ
ਰਾਗ ਨੂ ॥ ਰੱਤੂ ਦੇ ਹੜਵਾਣੀ ਚਲੇ ਬੀਰ ਖੇਤ ॥ ਪੀਤਾ ਫੁੱਲੁ ਇਆਣੀ ਘੂਮਨ
ਸੂਰਮੇ ॥੨੦॥ [੮]ਹੋਈ ਅਲੋਪੁ ਭਵਾਨੀ ਦੇਵਾਂ ਨੂ ਰਾਜੁ ਦੇ ॥ ਈਸਰ ਦੀ ਬਰਦਾਨੀ
ਹੋਈ ਜਿੱਤ ਦਿਨ ॥ [੯]ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ ॥ ਇੰਦ੍ਰ ਦੀ ਰਜਧਾਨੀ
ਤੱਕੀ ਜਿੱਤਨੀ ॥੨੧॥ [੧੦]ਇੰਦ੍ਰ ਪੁਰੀ ਤੇ ਧਾਵਣਾ ਵਡ ਜੋਧੀਂ ਮਤਾ ਪਕਾਇਆ ॥
ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ॥ [੧੧]ਜੰਮੇ ਕਟਕ ਅਛੂਹਣੀ[ਸ]
ਅਸਮਾਨੁ ਗਰਦੀ ਛਾਇਆ ॥ ਰੋਹ ਸੁੰਭ ਨਿਸੁੰਭ ਸਿਧਾਇਆ ॥੨੨॥ ਪਉੜੀ ॥
[੧੨]ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰ ਵਾਏ ॥ ਰੋਹ ਦਿਖਾਲੀ ਦਿੱਤੀਆ
ਵਰਿਆਮੀ ਤੁਰੇ ਨਚਾਏ ॥ [੧੩]ਘੁਰੇ ਦਮਾਮੇ ਦੋਹਰੇ ਜਮ ਬਾਹਣ ਜਿਉ ਅਰੜਾਏ ॥
ਦੇਉ ਦਾਨੋ, ਲੁੱਝਣ ਆਏ ॥੨੩॥ ਪਉੜੀ ॥ [੧੪]ਦਾਨੋ ਦੇਉ ਅਨਾਗੀ ਸੰਘਰੁ
ਰੱਚਿਆ॥ ਫੁੱਲ ਖਿੜੇ ਜਣ ਬਾਗੀ, ਬਾਣੇ ਜੋਧਿਆ ॥ [੧੫]ਭੂਤਾਂ ਇੱਲਾਂ ਕਾਗੀ,
ਗੋਸਤੁ ਭੱਖਿਆ ॥ ਹੁਮੜ ਧੁਮੜ ਜਾਗੀ, ਘੱਤੀ ਸੂਰਿਆ ॥੨੪॥ [੧੬]ਸੱਟ ਪਈ
ਨਗਾਰੇ ਦਲਾ ਮੁਕਾਬਲਾ ॥ ਦਿੱਤੇ ਦੇਉ ਭਜਾਈ, ਮਿਲਿਕੈ ਰਾਕਸੀ ॥ [੧੭]ਲੋਕੀ
ਤਿਹੀ ਫਿਰਾਈ, ਦੋਹੀ ਆਪਣੀ ॥ ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆ ॥
ਆਂਦੀ ਚੰਡ ਚੜਾਈ ਉਤੇ ਰਾਕਸਾਂ ॥੨੫॥ ਪਉੜੀ ॥ [੧੮]ਆਈ ਫੇਰ ਭਵਾਨੀ
ਖਬਰੀ ਪਾਈਆਂ॥ ਦੈਤ ਵਡੇ ਅਭਮਾਨੀ ਹੋਏ ਏਕਠੇ ॥ [੧੯]ਲੋਚਨ ਧੂਮ ਗੁਮਾਨੀ
ਰਾਇ ਬੁਲਾਇਆ॥ ਜਗ ਵਿਚ ਵਡਾ ਦਾਨੋ ਆਪ ਕਹਾਇਆ ॥ [੨੦]ਸੱਟ ਪਈ
ਖਰਚਾਮੀ ਦੁਰਗਾ ਲਿਆਵਣੀ ॥੨੬॥ ਪਉੜੀ ॥ [੨੧]ਕੜਕ ਉਠੀ ਰਣ ਚੰਡੀ
ਫਉਜਾ ਦੇਖ ਕੈ ॥ ਧੂਹਿ ਮਿਆਨੋ ਖੰਡਾ ਹੋਈ ਸਾਮਣੇ ॥ [੨੨]ਸਭੇ ਬੀਰ ਸੰਘਾਰੇ
ਧੂਮਰ ਨੈਣ ਦੇ ॥ ਜਣ ਲੈ ਕੱਟੇ ਆਰੇ ਦਰਖਤ ਬਾਢੀਆ ॥੨੭॥

---

ੳ ਪਾਖਰ-ਪੱਖਰ (ਉਹ ਕਉਚ ਜੋ ਘੋੜੇ ਦੀ ਰੱਖਿਆ ਲਈ ਲੋਹੇ ਦਾ ਕੜੀਆਂ ਜਾ ਜਾਲ ਜੋ ਘੋੜੇ ਨੂੰ ਪਹਿਨਾਇਆ ਜਾਂਦਾ ਹੈ ।

ਅ ਗੁਰੂ ਜੀ ਇਹ ਵਿਸ਼ੇਸ਼ਣ ਦਿੰਦੇ ਹਨ, ਕਿਉਂਕਿ ਪੁਰਾਣਾਂ ਵਿਚ ਲੇਖ ਹੈ ਕਿ ਧਰਤੀ ਕੱਛੂਕੁੰਮੇ ਦੀ ਪਿੱਠ ਦੇ ਉੱਤੇ ਟਿਕਾਈ ਹੋਈ ਹੈ । ਕੁੱਛੂਕੁੰਮਾ ਧੌਲੇ ਬਲਦ ਦੇ ਸਿੰਙਾਂ ਦੇ ਵਿਚਕਾਰ ਬੈਠਾ ਹੈ । ਗੁਰੂ ਜੀ ਨੇ ਇਹ ਦ੍ਰਿਸ਼ਟਾਂਤ ਦੇ ਰੂਪ ਵਿਚ ਵਰਤਿਆ ਹੈ ।

ੲ ਦੁਰਗਾ ਆਇਆ (ਇਸ ਦੁਰਗਾ ਨਾਮੀ ਦੈਂਤ ਜੋ ਆਇਆ ਸੀ ਇਸ ਨੂੰ ਮਾਰਨ ਕਰਕੇ ਹੀ ਦੇਵੀ ਦਾ ਨਾਮ ਦੁਰਗਾ ਪ੍ਰਸਿੱਧ ਹੋ ਗਿਆ ।

ਸ ਅਛੂਹਣੀ (ਜਿਸ ਸੈਨਾ ਵਿਚ ੨੧੮੭੦ ਹਾਥੀ, ੨੧੮੭੦ ਰਥ, ੬੫੬੧੦ ਘੋੜੇ, ੧੦੮੩ ਪਿਆਦੇ ਇਸ ਗਿਣਤੀ ਵਿਚ ਫੌਜ ਹੋਵੇ ਉਸ ਨੂੰ ਇਕ ਛੂਹਲੀ ਕਿਹਾ ਜਾਂਦਾ ਹੈ ।

੧ ਮੂੰਹ ਨੂੰ ਚੀਰ ਕੇ ਕੰਗਰੋੜ ਤੋਂ ਲੰਘ ਕੇ ਘੋੜੇ ਦੀ ਕਾਠੀ ਦੇ ਵਿਚੋਂ ਦੀ ਘੋੜੇ 'ਤੇ ਪਲਾਣ ਨੂੰ ਚੀਰਦੀ ਹੋਈ ਧਰਤੀ ਨਾਲ ਜਾ ਟਕਰਾਈ।

੨ ਧਰਤੀ ਦੇ ਵਿਚ ਅੱਗੇ ਤੁਰੀ ਤੇ ਧੌਲੇ ਬੈਲ ਦੇ ਸਿੰਙਾਂ ਤੱਕ ਪੁੱਜ ਗਈ। ਦੁਸ਼ਮਣ ਨੂੰ ਮਾਰ ਕੇ ਕੱਛੂ ਕੁੰਮੇ ਤੱਕ ਜਾ ਅੱਪੜੀ ਚੰਡੀ ਦੀ ਤੇਗ।

੩ ਮੁਰਦੇ ਖੇਤ ਵਿਚ ਇਉਂ ਪਏ ਹਨ ਜਾਣੋ ਤਰਖਾਣਾਂ ਨੇ ਰੁੱਖਾਂ ਦੇ ਮੋਛੇ ਵੱਢ ਕੇ ਸੁੱਟੇ ਹਨ। ਲਹੂ ਮਿੱਝ ਮਿੱਟੀ ਨਾਲ ਮਿਲ ਕੇ ਗਾਰੇ ਦੀ ਘਾਣੀ ਵਾਂਗ ਹੋ ਗਿਆ ਹੈ ਮੈਦਾਨ ਦੇ ਵਿਚ।

੪ ਇਸ ਤੇਗ ਦੀ ਕਹਾਣੀ ਚੌਹਾਂ ਜੁਗਾਂ ਤੱਕ ਚਲਦੀ ਰਹੇਗੀ ਕਿਉਂਕਿ ਅਜਿਹੀ ਤੇਗ ਕਦੇ ਨਹੀਂ ਚੱਲੀ, ਜਿਹੜੀ ਇਹ ਦੁੱਖ ਭਰੀ ਕਹਾਣੀ ਮਹਿਖੇ ਦੈਂਤ ਨਾਲ ਬੀਤੀ ਹੈ ॥੧੯॥

੫ ਹੁਣ ਮਹਿਖਾਸੁਰ ਦੈਂਤ ਨੂੰ ਮਾਰ ਦੇਣ ਦੇ ਬਾਅਦ ਦੁਰਗਾ ਦੇ ਸਾਹਮਣੇ ਦੈਂਤਾਂ ਦਾ ਜੱਥਾ ਆ ਗਿਆ। ਉਸ ਦੇ ਮਾਰਨ ਉਪਰੰਤ ਕਹਾਣੀ ਇਥੇ ਸਮਾਪਤ ਹੋ ਗਈ ਹੈ। ਖੁਸ਼ੀ ਦੇ ਵਿਚ ਰਾਣੀ ਨੇ ਸ਼ੇਰ ਨੂੰ ਘੁੰਮਾਇਆ।

੬ ਜਟਾਂ ਵਾਲੇ ਸ਼ਿਵ ਜੀ ਦੀ ਇਸਤਰੀ ਨੇ ਉਹ ਸਾਰੇ ਮਾਰ ਦਿੱਤੇ ਜਿਹੜੇ ਸੂਰਮੇ ਦਲ ਵਿਚ ਆ ਗਏ ਸਨ ਉਹਨਾਂ ਨੇ ਕਿਸੇ ਨੂੰ ਆਵਾਜ਼ ਮਾਰ ਕੇ ਪਾਣੀ ਨਹੀਂ ਮੰਗਿਆ।

੭ ਹੁਣ ਇਸ ਤਰ੍ਹਾਂ ਸ਼ਾਂਤ ਵਾਤਾਵਰਨ ਹੋ ਗਿਆ ਹੈ ਜਿਵੇਂ ਪਠਾਣ ਰਾਗ ਸੁਣ ਕੇ ਹੁਣ ਅਰਾਮ ਕਰ ਰਹੇ ਹਨ। ਖੇਤ ਵਿਚ ਸੂਰਮਿਆਂ ਦੇ ਖੂਨ ਦਾ ਹੜ੍ਹ ਚੱਲ ਰਿਹਾ ਹੈ ਅਤੇ ਇਉਂ ਜਾਪਦਾ ਹੈ ਜਿਵੇਂ ਸੌਫੀਆਂ ਨੇ ਪਹਿਲੇ ਤੋੜ ਦੀ ਸ਼ਰਾਬ ਪੀ ਲਈ ਤੇ ਨਸ਼ੇ ਵਿਚ ਚੂਰ ਹੋ ਕੇ ਕਲਵੱਟੀਆਂ ਲੈਂਦੇ ਹਨ ਉਹ ਸੂਰਮੇ ॥੨੦॥

੮ ਦੇਵੀ ਉਥੋਂ ਅਲੋਪ ਹੋ ਗਈ ਦੇਵਤਿਆਂ ਨੂੰ ਰਾਜ ਸੌਂਪ ਕੇ। ਜਿਸ ਦਿਨ ਜਿੱਤ ਦਾ ਵਰਦਾਨ ਈਸ਼ਵਰ ਵੱਲੋਂ ਪੂਰਾ ਹੋ ਗਿਆ।

੯ ਹੁਣ ਸਮਾਂ ਪਾ ਕੇ ਸੁੰਭ ਤੇ ਨਿਸੁੰਭ ਦੋਵੇਂ ਭਾਈ ਬੜੇ ਸੂਰਮੇ, ਬੜੇ ਹੰਕਾਰੀ ਵਜੂਦ ਵਿਚ ਆ ਗਏ ਤੇ ਉਹਨਾਂ ਨੇ ਇੰਦਰ ਰਾਜ ਦੀ ਰਾਜਧਾਨੀ (ਇੰਦਰਪੁਰੀ) ਨੂੰ ਜਿੱਤਣਾ ਚਾਹਿਆ ॥੨੧॥

੧੦ ਵੱਡਿਆਂ ਸੂਰਮਿਆ ਨੇ ਸਲਾਹ ਕਰ ਲਈ ਕਿ ਇੰਦਰਪੁਰੀ ਦੇ ਉੱਤੇ ਹਮਲਾ ਕਰ ਦਿਉ। ਸੰਜੋਆਂ ਤੇ ਲੋਹ ਟੋਪ, ਕਾਠੀਆਂ ਟੱਕਰ ਲੈਣ ਦਾ ਸਾਰਾ ਸਾਜੋ-ਸਾਮਾਨ ਬਣਾ ਲਿਆ ਹੈ।

੧੧ ਇਕ ਅਛੂਹਣੀ ਫੌਜ ਜਮਾਂ ਹੋ ਗਈ ਜਿਨ੍ਹਾਂ ਦੇ ਪੈਰਾਂ ਨਾਲ ਉੱਡ ਕੇ ਗਰਦ ਨੇ ਅਕਾਸ਼ ਢੱਕ ਲਿਆ। ਕ੍ਰੋਧ ਵਿਚ ਆ ਕੇ ਸੁੰਭ ਤੇ ਨਿਸੁੰਭ ਦੈਂਤ ਚੱਲ ਪਏ ॥੨੨॥

੧੨ ਪਉੜੀ ॥ ਜਦੋਂ ਸੁੰਭ ਤੇ ਨਿਸੁੰਭ ਨੇ ਹੁਕਮ ਕੀਤਾ, ਵੱਡੇ ਸੂਰਮਿਆਂ ਨੇ ਜੰਗੀ ਬਿਗਲ ਵਜਾ ਦਿੱਤਾ। ਹਰ ਪਾਸੇ ਜੋਸ਼ ਤੇ ਗੁੱਸਾ ਵਿਖਾਈ ਦੇਣ ਲੱਗਾ ਤੇ ਸੂਰਮੇ ਘੋੜੇ ਨਚਾਉਣ ਲੱਗ ਪਏ।

੧੩ ਧੌਂਸਿਆਂ ਦੀਆਂ ਜੋੜੀਆਂ ਨੇ ਘੋਰ ਪਾ ਦਿੱਤੀ ਜਿਵੇਂ ਯਮਰਾਜ ਦਾ ਝੋਟਾ ਅਰੜਾਉਂਦਾ ਹੈ। ਇਸ ਤਰ੍ਹਾਂ ਧੌਂਸਾ ਬੋਲਦੇ ਹਨ। ਦੇਵਤੇ ਤੇ ਦੈਂਤ ਲੜਨ ਲਈ ਆ ਗਏ ਹਨ ਮੈਦਾਨ ਵਿਚ ॥੨੩॥

੧੪ ਪਉੜੀ ॥ ਦੈਂਤਾਂ ਤੇ ਦੇਵਤਿਆਂ ਨੇ ਅਨਾਗੀ (ਨਾ ਰੁਕਣ ਵਾਲਾ) ਯੁੱਧ ਮਚਾ ਦਿੱਤਾ। ਯੋਧਿਆਂ ਦੇ ਰੰਗ-ਬਰੰਗੇ ਬਸਤਰਾਂ ਦੇ ਬਾਣੇ ਇਉਂ ਜਾਪਦੇ ਹਨ ਜਿਵੇਂ ਬਾਗ ਵਿਚ ਫੁੱਲ ਖਿੜੇ ਹੋਏ ਹਨ।

੧੫ ਭੂਤਾਂ ਤੇ ਇੱਲਾਂ ਅਤੇ ਕਾਵਾਂ ਨੇ ਮਾਸ ਖਾਧਾ। ਸੂਰਮਿਆਂ ਦੇ ਬੋਲਾਂ ਦੀਆਂ ਆਵਾਜ਼ਾਂ ਤੇ ਨੱਠ-ਭੱਜ ਧੱਕੋ-ਧੱਕੀ ਨੇ, ਊਧੜੀ ਧੁੰਮ ਮਚਾ ਦਿੱਤੀ ॥੨੪॥

੧੬ ਨਗਾਰੇ 'ਤੇ ਚੋਟ ਪਈ ਤੇ ਦਲਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ। ਦੇਵਤਿਆਂ ਨੂੰ ਦੈਂਤਾਂ ਨੇ ਇਕੱਠੇ ਹੋ ਕੇ ਭਜਾ ਦਿੱਤਾ

੧੭ ਅਤੇ ਤਿੰਨਾਂ ਲੋਕਾਂ ਦੇ ਵਿਚ ਦੈਂਤਾਂ ਨੇ ਆਪਣੀ ਮੁਨਾਦੀ ਕਰਵਾ ਦਿੱਤੀ। ਦੇਵਤਿਆਂ ਨੇ ਡਰਦਿਆਂ ਨੇ ਜਾ ਕੇ ਦੇਵੀ ਦੀ ਸ਼ਰਨ ਦਾ ਆਸਰਾ ਤੱਕਿਆ ਤੇ ਚੰਡੀ ਨੂੰ ਦੈਂਤਾਂ ਦੇ ਉੱਤੇ ਚੜ੍ਹਾ ਕੇ ਲੈ ਆਏ ॥੨੫॥

੧੮ ਪਉੜੀ ॥ ਫੇਰ ਦੇਵੀ ਦੁਰਗਾ ਆ ਗਈ ਹੈ ਇਹ ਖਬਰਾਂ ਦੈਂਤਾਂ ਕੋਲ ਪੁੱਜ ਗਈਆਂ। ਦੈਂਤ ਵੱਡੇ-ਵੱਡੇ ਹੰਜਾਰੀ ਇਕ ਥਾਂ ਇਕੱਠੇ ਹੋ ਗਏ।

੧੯ ਧੂਮਰ ਲੋਚਨ ਤੇ ਧੂਮਰ ਬੜੇ ਹੰਕਾਰੀ ਸੀ ਉਹਨਾਂ ਨੂੰ ਰਾਜੇ ਸੁੰਭ ਨੇ ਬੁਲਾ ਲਿਆ, ਜਿਹੜਾ ਜਗਤ ਵਿਚ ਆਪ ਨੂੰ ਵੱਡਾ ਦੈਂਤ ਕਹਾਉਂਦਾ ਸੀ।

੨੦ ਉਸ ਨੇ ਬੜੇ ਫਖਰ ਨਾਲ ਢੋਲ ਵਜਾ ਕੇ ਕਿਹਾ ਕਿ ਮੈਂ ਦੁਰਗਾ ਨੂੰ ਬੰਨ ਕੇ ਲੈ ਆਵਾਂਗਾ ॥੨੬॥

੨੧ ਦੈਂਤਾਂ ਦੀਆਂ ਫੌਜਾਂ ਨੂੰ ਵੇਖ ਕੇ ਚੰਡੀ ਵੀ ਕੜਕ ਕੇ ਉੱਠ ਖੜ੍ਹੀ ਹੋਈ ਯੁੱਧ ਦੇ ਵਿਚ। ਖੰਡਾ ਮਿਆਨ ਵਿਚੋਂ ਖਿੱਚ ਕੇ ਦੈਂਤਾਂ ਦੇ ਸਾਹਮਣੇ ਆ ਗਈ ਅਤੇ

੨੨ ਧੂਮਰ ਨੈਣ ਦੇ ਸਾਰੇ ਹੀ ਜੋਧੇ ਮਾਰ ਦਿੱਤੇ। ਜਿਹੜੇ ਮਰੇ ਪਏ ਇਉਂ ਜਾਪਦੇ ਸਨ ਜਿਵੇਂ ਤਰਖਾਣਾਂ ਨੇ ਰੁੱਖ ਵੱਢ ਕੇ ਸੁੱਟ ਦਿੱਤੇ ਹਨ ॥੨੭॥

ਪਉੜੀ ॥ [੧]ਚੋਬੀ ਧਉਸ ਬਜਾਈ ਦਲਾ ਮੁਕਾਬਲਾ ॥ ਰੋਹ ਭਵਾਨੀ ਆਈ ਉਤੇ ਰਾਕਸਾਂ ॥ [੨]ਖੱਬੇ ਦਸਤ ਨਚਾਈ ਸੀਹਣ ਸਾਰ ਦੀ ॥ ਬਹੁਤਿਆ ਦੇ ਤਨ ਲਾਈ ਕੀਤੀ ਰੰਗੁਲੀ ॥ [੩]ਭਾਈਆਂ ਮਾਰਨ ਭਾਈ ਦੁਰਗਾ ਜਾਣਿਕੈ ॥ ਰੋਹ ਹੋਇ ਚਲਾਈ ਰਾਕਸਿ ਰਾਇ ਨੂ ॥ [੪]ਜਮਪੁਰ ਦੀਆ ਪਠਾਈ ਲੋਚਨ ਧੂਮ ਨੂ ॥ ਜਾਪੇ ਦਿੱਤੀ ਸਾਈ ਮਾਰਨ ਸੁੰਭ ਦੀ ॥੨੮॥ ਪਉੜੀ ॥ [੫]ਭੰਨੇ ਦੈਤ ਪੁਕਾਰੇ ਰਾਜੇ ਸੁੰਭ ਥੈ ॥ ਲੋਚਨ ਧੂਮ ਸੰਘਾਰੇ ਸਣੈ ਸਿਪਾਹੀਆ ॥ [੬]ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੇ ॥ ਜਾਪਨ ਅੰਬਰਿ ਤਾਰੇ ਡਿੱਗਨਿ ਸੂਰਮੇ ॥ [੭]ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੇ ॥ ਦੈਤਾਂ ਦੇ ਦਲ ਹਾਰੇ ਦਹਸਤ ਖਾਇਕੈ ॥ [੮]ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥੨੯॥ ਪਉੜੀ ॥ [੯]ਰੋਹ ਹੋਇ ਬੁਲਾਏ ਰਾਕਸਿ ਰਾਇ ਨੇ ॥ ਬੈਠੇ ਮਤਾ ਪਕਾਈ ਦੁਰਗਾ ਲਿਆਵਣੀ ॥ [੧੦]ਚੰਡ ਅਰੁ ਮੁੰਡ ਪਠਾਏ ਬਹੁਤਾ ਕਟਕੁ ਦੈ ॥ ਜਾਪੇ ਛੱਪਰ ਛਾਏ ਬਣੀਆ ਕੇਜਮਾ ॥ [੧੧]ਜੇਤੇ ਰਾਇ ਬੁਲਾਏ ਚੱਲੇ ਜੁੱਧ ਨੋ ॥ ਜਣ ਜਮਪੁਰ ਪਕੜ ਚਲਾਏ ਸਭੇ ਮਾਰਨੇ ॥੩੦॥ ਪਉੜੀ ॥ [੧੨]ਢੋਲ ਨਗਾਰੇ ਵਾਏ ਦਲਾਂ ਮੁਕਾਬਲਾ ॥ ਰੋਹ ਰੁਹੇਲੇ ਆਏ ਉਤੇ ਰਾਕਸਾਂ ॥ [੧੩]ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ ॥ ਬਹੁਤੇ ਮਾਰ ਗਿਰਾਏ ਅੰਦਰ ਖੇਤ ਦੈ ॥ [੧੪]ਤੀਰੀ ਛਹਬਰ ਲਾਈ ਬੁਠੀ ਦੇਵਤਾ ॥੩੧॥ [੧੫]ਭੇਰੀ ਸੰਖ ਵਜਾਏ ਸੰਘਰਿ ਰਚਿਆ ॥ ਤਣਿ ਤਣਿ ਤੀਰ ਚਲਾਏ ਦੁਰਗਾ ਧਨਖ ਲੈ ॥ [੧੬]ਜਿਨੀ ਦਸਤ ਉਠਾਏ ਰਹੇ ਨ ਜੀਵਦੇ ॥ ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ ॥੩੨॥ [੧੭]ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣ ॥ ਜੋਧੇ ਸਭ ਬੁਲਾਏ ਅਪਣੇ ਮਜਲਸੀ ॥ [੧੮]ਜਿਨੀ ਦੇਉ ਭਜਾਏ ਇੰਦ੍ਰ ਜੇਹਵੇ ॥ ਤੇਈ ਮਾਰਿ ਗਿਰਾਏ ਪਲ ਵਿਚਿ ਦੇਵਤਾ ॥ [੧੯]ਓਨੀ ਦਸਤੀ ਦਸਤਿ ਵਜਾਏ ਤਿਨਾ ਚਿਤ ਕਰਿ ॥ ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ॥ [੨੦]ਸੰਜ **ਪਟੇਲਾ** ਪਾਏ ਚਿਲਕਤ ਟੋਪੀਆ ॥ ਲੁੱਝਣ ਨੋ ਅਰੜਾਏ ਰਾਕਸ ਰੋਹਲੇ ॥ [੨੧]ਕਦੇ ਨ ਕਿਨੈ ਹਟਾਏ ਜੁੱਧ ਮਚਾਇਕੈ ॥ ਮਿਲ ਤੇਈ ਦਾਨੋ ਆਏ ਹੁਣ ਸੰਘਰਿ ਦੇਖਣਾ ॥੩੩॥ ਪਉੜੀ ॥ [੨੨]ਦੇਤੀ ਡੰਡ ਉਭਾਰੀ ਨੇੜੈ ਆਇਕੈ ॥ ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ ॥ [੨੩]ਖਬੈ ਦਸਤ ਉਭਾਰੀ ਗਦਾ ਫਿਰਾਇਕੈ ॥ ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ॥ [੨੪]ਜਣ ਮਦ ਖਾਇ ਮਦਾਰੀ ਘੂਮਨ ਸੂਰਮੇ ॥ ਅਗਣਤ ਪਾਉ ਪਸਾਰੀ ਰੁਲੇ ਅਹਾੜ ਵਿਚਿ ॥ [੨੫]ਜਾਪੈ ਖੇਡ ਖਿਡਾਰੀ ਸੁਤੇ ਫਾਗ ਨੂ ॥੩੪॥ [੨੬]ਸ੍ਰਣਵਤ ਬੀਜ ਹਕਾਰੇ ਰਹਦੇ

੧ ਪਉੜੀ ॥ ਨਗਾਰਚੀ ਨੇ ਧੌਂਸੇ 'ਤੇ ਚੋਬਾਂ ਮਾਰੀਆਂ ਤੇ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੇਵੀ ਕ੍ਰੋਧ ਵਿਚ ਆ ਗਈ ਦੈਂਤਾਂ ਦੇ ਉੱਤੇ ਚੜ੍ਹਾਈ ਕਰਕੇ।

੨ ਦੇਵੀ ਨੇ ਲੋਹੇ ਦੀ ਸ਼ੇਰਨੀ ਤਲਵਾਰ ਖੱਬੇ ਹੱਥ ਵਿਚ ਲੈ ਕੇ ਘੁੰਮਾਈ ਅਤੇ ਕਿਤਨਿਆਂ ਦੇ ਹੀ ਤਨ ਵਿਚ ਫੇਰ ਕੇ ਖ਼ੂਨ ਨਾਸ ਰੰਗ ਲਈ।

੩ ਘਬਰਾਏ ਹੋਏ ਦੈਂਤ ਦੁਰਗਾ ਸਮਝ ਕੇ ਭਾਈਆਂ ਨੂੰ ਭਾਈ ਹੀ ਮਾਰੀ ਜਾਂਦੇ ਹਨ। ਦੇਵੀ ਨੇ ਜ਼ੋਰ ਵਿਚ ਆ ਕੇ ਦੈਂਤਾਂ ਦੇ ਰਾਜੇ ਉੱਤੇ ਤਲਵਾਰ ਚਲਾ ਦਿੱਤੀ।

੪ ਧੂਮਰ ਲੋਚਨ ਨੂੰ ਜਮਪੁਰ ਭੇਜ ਦਿੱਤਾ ਅਤੇ ਇਉਂ ਜਾਪਦਾ ਹੈ ਜਿਵੇਂ ਸੁੰਭ ਦੇ ਮਰਨ ਲਈ ਜਮ ਰਾਜੇ ਨੂੰ ਸਾਈ (ਪੇਸ਼ਗੀ) ਦੇ ਦਿੱਤੀ ਹੈ ॥੨੮॥

੫ ਪਉੜੀ ॥ ਦੈਂਤ ਭੱਜ ਕੇ ਗਏ ਤੇ ਜਾ ਕੇ ਰਾਜੇ ਸੁੰਭ ਪਾਸ ਪੁਕਾਰ ਕਰਨ ਲੱਗੇ ਤੇ ਕਿਹਾ ਕਿ ਧੂਮਰ ਲੋਚਨ ਮਾਰ ਦਿੱਤੇ ਹਨ ਸਮੇਤ ਫੌਜੀਆਂ ਦੇ।

੬ ਸੂਰਮੇ ਜੰਗ-ਏ-ਮੈਦਾਨ ਦੇ ਵਿਚ ਦੇਵੀ ਨੇ ਚੁਗ-ਚੁਗ ਕੇ ਮਾਰ ਦਿੱਤੇ ਹਨ ਜੋ ਇਉਂ ਜਾਪਦੇ ਹਨ ਕਿ ਜਿਵੇਂ ਅਕਾਸ਼ ਤੋਂ ਤਾਰੇ ਟੁੱਟ ਕੇ ਡਿੱਗ ਪਏ ਹਨ।

੭ ਜਾਂ ਇਉਂ ਕਹਿ ਲਉ ਕਿ ਭਾਰੀ ਪਰਬਤ ਬਿਜਲੀ ਦੇ ਮਾਰੇ ਡਿੱਗ ਪਏ ਹਨ। ਉਸ ਡਰ ਤੋਂ ਭੈ ਖਾ ਕੇ ਦੈਂਤਾਂ ਦੇ ਦਲ ਹਾਰ ਗਏ ਹਨ।

੮ ਜਿਹੜੇ ਬਚੇ ਉਹ ਵੀ ਵੇਖ ਕੇ ਮਾਰ ਦਿੱਤੇ ਜੋ ਬਚੇ ਸੋ ਰਾਜਾ ਸਾਹਿਬ ਆਪ ਦੇ ਪਾਸ ਆ ਪੁੱਜੇ ॥੨੯॥

੯ ਪਉੜੀ ॥ ਜੋਸ਼ ਵਿਚ, ਕ੍ਰੋਧ ਵਿਚ ਹੋ ਕੇ ਰਾਜੇ ਸੁੰਭ ਨੇ ਦੈਂਤਾਂ ਨੂੰ ਆਪਣੇ ਕੋਲ ਬੁਲਾ ਲਿਆ ਤੇ ਸਾਰਿਆਂ ਨੇ ਇਕੱਤਰਤਾ ਕਰਕੇ ਫੈਸਲਾ ਕਰ ਲਿਆ ਕਿ ਦੁਰਗਾ ਨੂੰ ਪਕੜ ਕੇ ਲਿਆਉਣਾ ਹੀ ਹੈ।

੧੦ ਚੰਡ ਅਤੇ ਮੁੰਡ ਦੋਵੇਂ ਭਾਈ ਭੇਜ ਦਿੱਤੇ ਫੌਜਾਂ ਦਾ ਬਹੁਤ ਸਾਰਾ ਦਲ ਦੇ ਕੇ। ਜਿਨ੍ਹਾਂ ਦੇ ਮੋਢਿਆਂ 'ਤੇ ਰੱਖੀਆਂ ਨੰਗੀਆਂ ਤਲਵਾਰਾਂ ਇਉਂ ਜਾਪਦੀਆਂ ਸਨ ਜਿਵੇਂ ਤਲਵਾਰਾਂ ਦਾ ਛੱਪਰ ਪਾਇਆ ਹੋਇਆ ਹੈ।

੧੧ ਜਿਤਨੇ ਵੀ ਰਾਜੇ ਸੁੰਭ ਨੇ ਬੁਲਾਏ ਸਨ ਉਹ ਯੁੱਧ ਕਰਨ ਲਈ ਤੁਰ ਪਏ। ਜਾਣੋ ਕਿ ਸਾਰਿਆਂ ਨੂੰ ਮਾਰ ਕੇ ਜਮਾਂ ਦੀ ਪੁਰੀ ਨੂੰ ਪਕੜ ਕੇ ਮਾਰ ਕੇ ਭੇਜਣੇ ਹਨ ॥੩੦॥

੧੨ ਪਉੜੀ ॥ ਢੋਲ ਨਗਾਰੇ ਵੱਜੇ, ਦਲਾਂ ਦਾ ਮੁਕਾਬਲਾ ਹੋ ਗਿਆ। ਦੈਂਤਾਂ ਦੇ ਉੱਤੇ ਜੋਸ਼ ਤੇ ਖਰੋਸ਼ ਗੁੱਸੇ ਵਿਚ ਆ ਗਏ ਸਨ।

੧੩ ਸਾਰਿਆਂ ਨੇ ਹੱਥਾਂ ਵਿੱਚ ਬਰਛੇ ਲੈ ਕੇ ਘੋੜੇ ਨਚਾ ਦਿੱਤੇ। ਆਉਂਦੇ ਹੀ ਦੇਵੀ ਨੇ ਬਹੁਤ ਸਾਰੇ ਮਾਰ ਕੇ ਸੁੱਟ ਦਿੱਤੇ ਜੰਗ-ਏ-ਮੈਦਾਨ ਦੇ ਵਿਚ।

੧੪ ਦੇਵੀ ਤੀਰਾਂ ਦੀ ਬਾਰਸ਼ ਕਰਨ ਬੈਠੀ ਹੋਈ ਹੈ ॥੩੧॥

੧੫ ਸੰਖ ਤੇ ਭੇਰੀਆਂ (ਤੂਤੀਆਂ) ਵਾਜੇ ਵੱਜੇ ਜੰਗ ਲੱਗ ਗਿਆ। ਦੇਵੀ ਨੇ ਹੱਥ ਵਿਚ ਧਨੁੱਖ ਲੈ ਕੇ ਤਾਣ-ਤਾਣ ਕੇ ਤੀਰ ਚਲਾਏ।

੧੬ ਜਿਸ ਨੇ ਸਾਹਮਣੇ ਹੱਥ ਚੁੱਕਿਆ ਉਹ ਜਿਊਂਦਾ ਨਾ ਬਚਿਆ। ਚੰਡ ਤੇ ਮੁੰਡ ਦੋਵੇਂ ਮਾਰ ਦਿੱਤੇ ਦੇਵੀ ਨੇ ਦੋਵੇਂ ਭਾਈ ॥੩੨॥

੧੭ ਜਦੋਂ ਚੰਡ-ਮੁੰਡ ਦੈਂਤ ਮਾਰੇ ਸੁਣੇ ਤਾਂ ਸੁੰਭ ਤੇ ਨਿਸੁੰਭ ਕ੍ਰੋਧ ਵਿਚ ਆ ਗਏ ਇਹ ਗੱਲ ਸੁਣ ਕੇ। ਉਹਨਾਂ ਉਹ ਯੋਧੇ ਜੋ ਉਹਨਾਂ ਦੇ ਸ਼ੁਭਚਿੰਤਕ, ਸਭਾ ਦੇ ਸਲਾਹਕਾਰ ਸਨ ਉਹ ਬੁਲਾ ਲਏ।

੧੮ ਜਿਨ੍ਹਾਂ ਨੇ ਦੇਵਤੇ ਭਜਾ ਦਿੱਤੇ ਸਨ ਇੰਦਰ ਰਾਜੇ ਜਿਹੇ, ਉਹ ਮਾਰ ਕੇ ਸੁੱਟ ਦਿੱਤੇ ਪਲ ਦੇ ਵਿਚ ਦੇਵੀ ਨੇ।

੧੯ ਇਹ ਸੁਣ ਕੇ ਹੱਥਾਂ ਨਾਲ ਹੱਥ ਮਲੇ ਤੇ ਸ੍ਰੋਣਤਬੀਜ ਨੂੰ ਯਾਦ ਕੀਤਾ ਅਤੇ ਉਸ ਨੂੰ ਪਾਨਾਂ ਦਾ ਬੀੜਾ ਦੇ ਕੇ ਭੇਜ ਦਿੱਤਾ।

੨੦ ਜਿਸ ਨੇ ਸੰਜੋਅ ਤੇ ਲੋਹੇ ਦਾ ਜਾਲ ਪਹਿਨ ਲਿਆ ਤੇ ਸਿਰ 'ਤੇ ਲੋਹੇ ਦੀਆਂ ਚਮਕਦਾਰ ਟੋਪੀਆਂ ਪਹਿਲ ਲਈਆਂ ਹਨ। ਯੁੱਧ ਵਿਚ ਲੜਨ ਲਈ ਬੜ੍ਹਕਾਂ ਮਾਰਦੇ ਹਨ ਰੋਹ ਦੇ ਨਾਲ ਭਰੇ ਹੋਏ।

੨੧ ਜਿਨ੍ਹਾਂ ਨੂੰ ਕਦੇ ਵੀ ਕਿਸੇ ਨੇ ਪਿੱਛੇ ਨੂੰ ਨਹੀਂ ਧੱਕਿਆ ਸੀ ਯੁੱਧ ਵਿਚ ਆ ਕੇ ਯੁੱਧ ਕਰਕੇ ਉਹੀ ਦੈਂਤ ਹੁਣ ਯੁੱਧ ਕਰਨ ਲਈ ਆਏ ਹਨ ਇਕੱਠੇ ਹੋ ਕੇ ਹੁਣ ਇਹਨਾਂ ਦਾ ਯੁੱਧ ਵੇਖਣਾ ਹੈ ॥੩੩॥

੨੨ ਪਉੜੀ ॥ ਦੈਂਤਾਂ ਨੇ ਡੰਡ ਰੌਲਾ ਪਾ ਦਿੱਤਾ ਦੇਵੀ ਦੇ ਨੇੜੇ ਆ ਕੇ। ਦੇਵੀ ਨੇ ਰੌਲਾ ਸੁਣ ਕੇ ਸ਼ੇਰ ਦੀ ਸਵਾਰੀ ਕਰ ਲਈ ਅਤੇ

੨੩ ਗਦਾ ਖੱਬੇ ਹੱਥ ਲੈ ਕੇ ਘੁੰਮਾਈ ਤੇ ਉੱਪਰ ਚੁੱਕ ਲਈ ਤੇ ਸ੍ਰੋਣਵਤਬੀਜ ਦੀ ਸੈਨਾ ਸਾਰੀ ਮਾਰ ਸੁੱਟੀ।

੨੪ ਜਾਣੋ ਸਾਰੇ ਸੂਰਮੇ ਸ਼ਰਾਬ ਜਾਂ ਅਮਲ ਖਾ ਕੇ ਲੇਟੇ ਹੋਏ ਹਨ। ਅਣਗਿਣਤ ਹੀ ਸੂਰਮੇ ਪੈਰ ਪਸਾਰ ਕੇ ਮੈਦਾਨ ਵਿਚ ਰੁਲ ਰਹੇ ਹਨ।

੨੫ ਜਾਂ ਇਉਂ ਸਮਝੋ ਕਿ ਫੱਗਣ ਦੇ ਮਹੀਨੇ ਵਿਚ ਹੋਲੀ ਖੇਡ ਕੇ ਖਿਡਾਰੀ ਸੁੱਤੇ ਪਏ ਹਨ ॥੩੪॥

੨੬ ਸ੍ਰੋਣਵਤਬੀਜ ਨੇ ਰਹਿੰਦੇ-ਖੂੰਹਦੇ

ਸੂਰਮੇ ॥ [੧]ਜੋਧੇ ਜੇਡੁ ਮੁਨਾਰੇ, ਦਿੱਸਨ ਖੇਤ ਵਿਚਿ ॥ [੨]ਸਭਨੀ ਦਸਤ ਉਭਾਰੇ ਤੇਗਾ ਧੂਹਿਕੈ ॥ ਮਾਰੇ ਮਾਰ ਪੁਕਾਰੇ, ਆਏ ਸਾਮ੍ਣੇ ॥ [੩]ਸੰਜਾ ਤੇ ਠਣਿਕਾਰੇ ਤੇਗੀ ਉੱਭਰੇ ॥ ਘਾਟ ਘੜਨਿ ਠਠਿਆਰੇ ਜਾਣਿ ਬਣਾਇਕੈ ॥੩੫॥ [੪]ਸੱਟ ਪਈ ਜਮਧਾਣੀ, ਦਲਾਂ ਮੁਕਾਬਲਾ ॥ ਘੂਮਰ ਬਰਗਸਤਾਣੀ ਦਲ ਵਿਚਿ ਘੱਤੀਓ ॥ [੫]ਸਣੇ ਤੁਰਾ ਪਲਾਣੀ ਡਿੱਗਨ ਸੂਰਮੇ ॥ ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ ॥ [੬]ਏਵਡੁ ਮਾਰਿ ਵਿਹਾਣੀ ਉਪਰ ਰਾਕਸਾਂ ॥ ਬਿਜਲ ਜਿਉ ਝਰਲਾਣੀ ਉਠੀ ਦੇਵਤਾ ॥੩੬॥ ਪਉੜੀ ॥ [੭]ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ ॥ ਸਭੋ ਸੈਨਾ ਮਾਰੀ ਪਲ ਵਿਚਿ ਦਾਨਵੀ ॥ [੮]ਦੁਰਗਾ ਦਾਨੋ ਮਾਰੇ ਰੋਹ ਬਢਾਇਕੈ ॥ ਸਿਰਿ ਵਿਚਿ ਤੇਗ ਵਗਾਈ ਸ੍ਰਣਵਤਬੀਜ ਦੇ ॥੩੭॥ [੯]ਅਗਣਤ ਦਾਨੋ ਭਾਰੇ ਹੋਏ ਲੋਹੂਆ ॥ ਜੋਧੇ ਜੇਡੁ ਮੁਨਾਰੇ ਅੰਦਰਿ ਖੇਤ ਦੈ ॥ [੧੦]ਦੁਰਗਾ ਨੋ ਲਲਕਾਰੇ ਆਵਨ ਸਾਮਣੇ ॥ ਦੁਰਗਾ ਸਭ ਸੰਘਾਰੇ ਰਾਕਸ ਆਵਦੇ ॥ [੧੧]ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ ॥ ਉਠੇ ਕਾਰਣਿਆਰੇ ਰਾਕਸ ਹੜਹੜਾਇ ॥੩੮॥ [੧੨]ਧਗਾ ਸੰਗਲੀਆਲੀ ਸੰਘਰ ਵਾਇਆ ॥ ਬਰਛੀ ਬੰਬਲੀਆਲੀ ਸੂਰੇ ਸੰਘਰੇ ॥ [੧੩]ਭੇੜਿ ਮਚਿਆ ਬੀਰਾਲੀ ਦੁਰਗਾ ਦਾਨਵੀਂ ॥ ਮਾਰ ਮਚੀ ਮੁਹਰਾਲੀ[ੳ] ਅੰਦਰਿ ਖੇਤ ਦੈ ॥ [੧੪]ਜਣ ਨਟ ਲੱਥੇ ਛਾਲੀ ਢੋਲਿ ਬਜਾਇਕੈ ॥ ਲੋਹੂ[ਅ] ਫਾਥੀ ਜਾਲੀ ਲੋਥੀ ਜਮਧੜੀ ॥ [੧੫]ਘਣ ਵਿਚ ਜਿਉ ਛੰਛਾਲੀ ਤੇਗਾਂ ਹਸੀਆਂ ॥ ਘੁੱਮਰਆਰਿ ਸਿਆਲੀ ਬਣੀਆ ਕੇਜਮਾਂ ॥੩੯॥ [੧੬]ਧਗਾ ਸੂਲਿ ਬਜਾਈਆਂ ਦਲਾਂ ਮੁਕਾਬਲਾ ॥ ਧੂਹਿ ਮਿਆਨੋ ਲਈਆਂ ਜੁਆਨੀ ਸੂਰਮੀ ॥ [੧੭]ਸ੍ਰੂਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥ ਦੁਰਗਾ ਸਉਹੇ ਆਈਆਂ ਰੋਹ ਬਢਾਇਕੈ ॥ [੧੮]ਸਭਨੀ ਆਣ ਵਗਾਈਆਂ ਤੇਗਾਂ ਧੂਹਿ ਕੈ ॥ ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ॥ [੧੯]ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ ॥ ਲੋਹੂ ਨਾਲਿ ਡੁਬਾਈਆਂ ਤੇਗਾ ਨੰਗੀਆ ॥ [੨੦]ਸਾਰਸੁਤੀ[ੲ] ਜਣ ਨਾਈਆਂ ਮਿਲ ਕੈ ਦੇਵੀਆਂ ॥ ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ ॥ ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥ ਪਉੜੀ ॥ [੨੧]ਸੂਰੀ ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇਕੈ ॥ ਚੰਡ ਚਿਤਾਰੀ ਕਾਲਕਾ ਮਨ ਬਹਲਾ ਰੋਸ ਬਢਾਇਕੈ ॥ [੨੨]ਨਿਕਲੀ ਮਥਾ ਫੋੜਿ ਕੈ ਜਣ ਫਤੇ ਨੀਸਾਣ ਬਜਾਇਕੈ । ਜਾਗ ਸੁ ਜੰਮੀ ਜੁੱਧ ਨੂ ਜਰਵਾਣਾ ਜਣ ਮਰੜਾਇਕੈ ॥ [੨੩]ਦਲ ਵਿਚਿ ਘੇਰਾ ਘੱਤਿਆ

---

ੳ ਮੋਹਰਾਲੀ (ਮੁਖੀ ਸੂਰਮੇ)

ਅ ਰੋਹੂ ਫਾਥੀ ਜਾਲੀ (ਜਿਵੇਂ ਮੱਛੀ ਜਾਲ ਵਿਚ ਫਸੀ ਹੁੰਦੀ ਹੈ) ਰੋਹੂ ਮੱਛੀ ਦੀ ਇਕ ਜਾਤੀ ਹੁੰਦੀ ਹੈ ।

ੲ ਸਰੁਸਤੀ ਨਦੀ ਦਾ ਪਾਣੀ ਲਾਲ ਰੰਗ ਦਾ ਹੈ, ਇਸ ਲਈ ਤੇ ਗਾਂ ਨੂੰ ਸਾਰਸੁਤੀ ਵਿਚ ਨਹਾਉਣ ਦੀ ਉਦਾਹਰਨ ਦਿੱਤੀ ਹੈ ।

੧ ਸੂਰਮੇ ਬੁਲਾਏ ਜਿਹੜੇ ਮੈਦਾਨ ਵਿਚ ਖੜ੍ਹੇ ਮੁਨਾਰਿਆਂ ਵਾਂਗ ਦਿਸਦੇ ਸਨ ।

੨ ਸਾਰਿਆਂ ਨੇ ਤੇਗਾਂ ਖਿੱਚ ਕੇ ਹੱਥ ਉੱਪਰ ਨੂੰ ਚੁੱਕੇ । ਮਾਰੋ ਮਾਰ ਕਰਦੇ ਹੋਏ ਸਾਹਮਣੇ ਆ ਗਏ ।

੩ ਸੰਜੋਆਂ ਤੇ ਤੇਗਾਂ ਤੇ ਵੱਜ ਕੇ ਠਣਕਾਰ ਪੈਂਦੇ ਹਨ । ਜਿਵੇਂ ਘੁਮਿਆਰ ਭਾਂਡੇ ਘੜਨ ਵਾਲੇ ਸੰਵਾਰ ਕੇ ਸੱਟਾਂ ਮਾਰ ਰਹੇ ਹਨ ॥੩੫॥

੪ ਜਦੋਂ ਨਗਾਰੇ ਦੇ ਜਮਾਂ ਵਾਂਗ ਸੱਟ ਪਈ ਦਲਾਂ ਵਿਚ ਮੁਕਾਬਲਾ ਹੋਣ ਲੱਗਾ । ਘੁੰਮਣ ਘੇਰੀ ਤੇ ਨੱਠ ਭੱਜ ਉਘੜ-ਦੁਗੜ, ਘੁੰਮਣ ਘੇਰੀ ਰਣ ਦੇ ਵਿਚ ਪੈ ਗਈ ।

੫ ਸਣੇ ਘੋੜਾ ਤੇ ਪਲਾਣ, ਸਵਾਰ, ਸੂਰਮੇ ਡਿੱਗ ਰਹੇ ਹਨ। ਕਈ ਜ਼ਖਮੀ ਤੜਫਦੇ ਹਨ ਤੇ ਉੱਠ ਕੇ ਪਾਣੀ ਮੰਗਦੇ ਹਨ।

੬ ਇਹੋ ਜਿਹੀ ਮਾਰ ਪਈ ਰਾਖਸ਼ਾਂ ਦੇ ਉੱਤੇ ਜਿਸ ਦਾ ਲੇਖਾ ਨਹੀਂ ਕੀਤਾ ਜਾ ਸਕਦਾ । ਦੇਵੀ ਚਮਕ ਕੇ ਇਉਂ ਪਈ ਜਿਵੇਂ ਬਿਜਲੀ ਚਮਕ ਕੇ ਪੈਂਦੀ ਹੈ ॥੩੬॥

੭ ਪਉੜੀ ॥ ਨਗਾਰਚੀ ਨੇ ਚੋਬਾਂ ਨਗਾਰੇ 'ਤੇ ਮਾਰੀਆਂ, ਦਲਾਂ ਵਿਚ ਮੁਕਾਬਲਾ ਹੋ ਗਿਆ । ਦਾਨਵਾਂ ਦੀ ਸਾਰੀ ਹੀ ਸੈਨਾ ਦੇਵੀ ਨੇ ਮਾਰ ਦਿੱਤੀ ਇਕ ਪਲ ਦੇ ਵਿਚ ।

੮ ਦੁਰਗਾ ਨੇ ਦੈਂਤ ਰੋਹ ਵਿਚ ਆ ਕੇ ਮਾਰ ਦਿੱਤੇ ਅਤੇ ਸ੍ਰਣਵਤਬੀਜ ਦੇ ਸਿਰ ਦੇ ਵਿਚ ਤੇਗ ਮਾਰੀ ॥੩੭॥

੯ ਅਣਗਿਣਤ ਦੈਂਤ ਬੜੇ-ਬੜੇ ਭਾਰੇ ਲਹੂ-ਲੁਹਾਨ ਹੋ ਗਏ ਜਿਹੜੇ ਯੋਧੇ ਮੁਨਾਰਿਆਂ ਜਿਹੇ ਖੇਤ ਵਿਚ ਸਾਹਮਣੇ ਆਏ।

੧੦ ਉਹਨਾਂ ਨੇ ਦੁਰਗਾ ਨੂੰ ਲਲਕਾਰਾ ਮਾਰ ਕੇ ਵੰਗਾਰਿਆ ਤੇ ਅੱਗੋਂ ਦੈਂਤ ਆਉਂਦੇ ਹੀ ਦੁਰਗਾ ਨੇ ਸਾਰੇ ਮਾਰ ਦਿੱਤੇ ।

੧੧ ਉਹਨਾਂ ਵਿਚੋਂ ਲਹੂ ਦੇ ਪ੍ਰਨਾਲੇ ਚੱਲ ਕੇ ਧਰਤੀ 'ਤੇ ਜਾ ਪਏ ਜਿਸ ਵਿਚੋਂ ਬੜੇ ਲੜਾਕੇ ਜੰਗਜੂ ਦੈਂਤ ਉੱਠ ਕੇ ਖੜ੍ਹੇ ਹੋ ਗਏ ਤੇ ਉਹ ਹੜ-ਹੜਾ ਕੇ ਹੱਸਦੇ ਹਨ (ਲਹੂ ਤੋਂ ਪੈਦਾ ਹੋਏ) ॥੩੮॥

੧੨ ਸੰਗਲਾਂ ਵਾਲੇ ਧੌਂਸੇ ਖੜਕੇ ਜੰਗੀ ਵਾਜਾ ਵਜਾਇਆ ਗਿਆ ਅਤੇ ਫੁੰਮਣਾਂ ਵਾਲੀਆਂ ਬਰਛੀਆਂ ਸੂਰਮੇ ਲੈ ਕੇ ਲੜ ਰਹੇ ਹਨ।

੧੩ ਸੂਰਮਿਆਂ ਦਾ ਭੇੜ ਲੱਗ ਗਿਆ ਹੈ, ਦੇਵੀ ਤੇ ਦੈਂਤਾਂ ਦਾ। ਰਣ ਭੂਮੀ ਦੇ ਵਿਚ ਮੁਖੀ (ਮੋਹਰੀ) ਸੂਰਮਿਆਂ ਦੀ ਮਾਰ ਮੱਚ ਗਈ ਹੈ ।

੧੪ ਇਉਂ ਜਾਪਦਾ ਹੈ ਜਿਵੇਂ ਨਟ ਛਾਲਾਂ ਮਾਰਦੇ ਹਨ ਢੋਲ ਵਜਾ ਕੇ । ਲੋਥਾਂ ਦੇ ਵਿਚ ਜਮਧੜੀ (ਤਲਵਾਰ) ਇਉਂ ਜਾਪਦੀ ਹੈ ਜਿਵੇਂ ਸੰਜੋਆਂ ਦੀ ਜਾਲੀ ਵਿਚ ਮੱਛੀ ਫਸੀ ਹੋਈ ਹੁੰਦੀ ਹੈ ਵ ਲਹੂ ਭਿੱਜੀ ਮੱਛੀ ਤੜਫਦੀ ਹੈ ।

੧੫ ਜਿਸ ਤਰ੍ਹਾਂ ਕਾਲੇ ਬੱਦਲ ਦੀ ਘਟਾ ਵਿਚ ਬਿਜਲੀ ਚਮਕਦੀ ਹੈ ਇਉਂ ਤੇਗਾਂ ਚਮਕਦੀਆਂ ਹਨ । ਜਿਵੇਂ ਸਿਆਲ ਦੇ ਦਿਨਾਂ ਵਿਚ ਧੁੰਦ ਸੂਰਜ ਨੂੰ ਢੱਕ ਲੈਂਦੀ ਹੈ ਇਸ ਤਰ੍ਹਾਂ ਤੇਗਾਂ ਨੇ ਸੂਰਜ ਨੂੰ ਢੱਕ ਲਿਆ ਹੈ ॥੩੯॥

੧੬ ਧੱਗਾਂ ਮਾਰ ਕੇ ਨਗਾਰਾ ਵੱਜਿਆ ਤੇ ਦਲਾਂ ਦਾ ਮੁਕਾਬਲਾ ਆਰੰਭ ਹੋ ਗਿਆ । ਮਿਆਨਾਂ ਵਿਚੋਂ ਸੂਰਮਿਆਂ ਨੇ ਤਲਵਾਰਾਂ ਖਿੱਚ ਲਈਆਂ ।

੧੭ ਸ੍ਰਣਵਤਬੀਜ ਦੈਂਤ ਨੇ ਅਣਗਿਣਤ ਸੂਰਤਾਂ ਵਧਾ ਲਈਆਂ ਅਤੇ ਬੜੇ ਰੋਹ ਦੇ ਨਾਲ ਦੁਰਗਾ ਦੇ ਸਾਹਮਣੇ ਆ ਗਈਆਂ।

੧੮ ਸਾਰਿਆਂ ਨੇ ਤਲਵਾਰਾਂ ਮਿਆਨਾਂ ਵਿਚੋਂ ਖਿੱਚ ਕੇ ਮਾਰਨੀਆਂ ਸ਼ੁਰੂ ਕਰ ਦਿੱਤੀਆਂ । ਦੁਰਗਾ ਨੇ ਢਾਲ ਸੰਭਾਲ ਕੇ ਸਾਰੀਆਂ ਤੋਂ ਬਚਾ ਕਰ ਲਿਆ ।

੧੯ ਤੇ ਦੇਵੀ ਨੇ ਦੈਂਤਾਂ ਨੂੰ ਤੱਕ-ਤੱਕ ਕੇ ਆਪ ਤੇਗਾਂ ਮਾਰ ਦਿੱਤੀਆਂ ਤੇ ਨੰਗੀਆਂ ਤਲਵਾਰਾਂ ਦੈਂਤਾਂ ਦੇ ਲਹੂ ਵਿਚ ਡੋਬ ਦਿੱਤੀਆਂ ।

੨੦ ਜਾਣੋ ਦੇਵੀਆਂ ਇਕੱਠੀਆਂ ਹੋ ਕੇ ਸਰੁਸਤੀ ਨਦੀ ਵਿਚ ਨਹਾਤੀਆਂ ਹਨ ਤੇ ਉਹ ਦੈਂਤਾਂ ਦੀਆਂ ਸੂਰਤਾਂ ਸਾਰੀਆਂ ਮਾਰ ਕੇ ਸੁੱਟ ਦਿੱਤੀਆਂ ਖੇਤ ਵਿਚ । ਉਹਨਾਂ ਨਾਲੋਂ ਸਵਾਈਆਂ ਦੈਂਤਾਂ ਦੀਆਂ ਸੂਰਤਾਂ ਹੋਰ ਪ੍ਰਗਟ ਹੋ ਗਈਆਂ ਹਨ ॥੪੦॥

੨੧ ਪਉੜੀ ॥ ਸੂਰਮਿਆਂ ਨੇ ਯੁੱਧ ਰਚਿਆ ਤੇ ਢੋਲ ਤੇ ਸੰਖ ਨਗਾਰੇ ਵਜਾ ਕੇ । ਚੰਡੀ ਨੇ ਕਾਲਕਾ ਨੂੰ ਯਾਦ ਕੀਤਾ ਮਨ ਦੇ ਵਿਚ ਬਹੁਤਾ ਜੋਸ਼ ਵਧਾ ਕੇ ।

੨੨ ਦੇਵੀ ਦੇ ਮੱਥੇ ਵਿਚੋਂ ਪ੍ਰਗਟ ਹੋ ਗਈ ਜਾਣੋ ਫਤੇ ਦਾ ਨਗਾਰਾ ਖੜਕਿਆਂ ਹੈ ਵ ਫਤਹਿ ਦੀ ਨਿਸ਼ਾਨੀ ਪ੍ਰਗਟ ਹੋਈ ਹੈ । ਜਿਵੇਂ ਸ਼ਿਵ ਜੀ ਵਿਚੋਂ ਬੀਰ ਭੱਦਰ ਗਣ ਪ੍ਰਗਟ ਹੋਇਆ ਸੀ

੨੩ ਉਸ ਨੇ ਰਣ ਵਿਚ ਘੇਰਾ ਪਾ ਲਿਆ ।

[੧]ਜਣ ਸੀਹ ਤੁਰਿਆ ਗਣਿਣਾਇਕੈ ॥ ਆਪ ਵਿਸੂਲਾ ਹੋਇਆ ਤਿਹੁ ਲੋਕਾ ਤੇ ਖੁਨਸਾਇਕੈ ॥ [੨]ਰੋਹ ਸਿਧਾਈਆਂ ਚਕ੍ਰਪਾਨ ਕਰ ਨੰਦਾ[ਅ] ਖੜਗ ਉਠਾਇਕੈ ॥ ਅਗੈ ਰਾਕਸ ਬੈਠੇ ਰੋਹਲੇ ਤੀਰੀ ਤੇਗੀ ਛਹਬਰ ਲਾਇਕੈ ॥ [੩]ਪਕੜ ਪਛਾੜੇ ਰਾਕਸਾਂ ਦਲ ਦੈਤਾ ਅੰਦਰਿ ਜਾਇਕੈ ॥ ਬਹੁ ਕੇਸੀ ਪਕੜਿ ਪਛਾੜਿਅਨਿ ਤਿਨ ਅੰਦਰਿ ਧੂਮ ਰਚਾਇਕੈ ॥ [੪]ਬਡੇ ਬਡੇ ਚੁਣ ਸੂਰਮੇ ਗਹਿ ਕੋਟੀ ਦਏ ਚਲਾਇਕੈ ॥ ਰਣ ਕਾਲੀ ਗੁੱਸਾ ਖਾਇਕੈ ॥੪੧॥ ਪਉੜੀ ॥ [੫]ਦੁਹਾ ਕੰਧਾਰਾ ਮੁਹਿ ਜੁੜੇ ਅਣੀਆਰਾਂ ਚੋਈਆਂ ॥ ਧੂਹਿ ਕਿਰਪਾਣਾਂ ਤਿੱਖੀਆਂ ਨਾਲ ਲੋਹੂ ਧੋਈਆਂ ॥ [੬]ਹੂਰਾਂ ਸ੍ਰਣਵਤਬੀਜ ਨੂ ਘਤਿ ਘੇਰਿ ਖਲੋਈਆਂ ॥ ਲਾੜਾ ਦੇਖਨ ਲਾੜੀਆਂ ਚਉਗਿਰਦੈ ਹੋਈਆਂ ॥੪੨॥ [੭]ਚੋਬੀ ਧਉਸਾਂ ਪਾਈ ਦਲਾਂ ਮੁਕਾਬਲਾ ॥ ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥ [੮]ਸੂਰਿਆਂ ਦੇ ਤਨ ਲਾਈਆਂ ਗੋਸਤ ਗਿੱਧੀਆਂ ॥ ਬਿੱਧਣ[ੲ] ਰਾਤੀ ਆਈਆਂ ਮਰਦਾਂ ਘੋੜਿਆਂ ॥ [੯]ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ ॥ ਫਉਜਾਂ ਮਾਰ ਹਟਾਈਆਂ ਦੇਵਾ ਦਾਨਵਾ ॥ [੧੦]ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥ ਭੁਈਂ ਨ ਪਉਣੈ ਪਾਈਆ ਬੂੰਦਾ ਰਕਤ ਦੀਆ ॥ [੧੧]ਕਾਲੀ ਖੇਤ ਖਪਾਈਆਂ ਸਭੇ ਸੂਰਤਾ ॥ ਬਹੁਤੀ ਸਿਰੀ ਬਿਹਾਈਆਂ ਘੜੀਆਂ ਕਾਲ ਕੀਆਂ ॥ ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇ ॥੪੩॥ [੧੨]ਸੁੰਭ ਸੁਣੀ ਕਰਹਾਲੀ ਸ੍ਰਣਵਤਬੀਜ ਦੀ ॥ ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਵਦੀ[ਸ] ॥ [੧੩]ਬਹੁਤੇ ਬੀਰ ਜਟਾਲੀ ਉਠੇ ਆਖ ਕੈ ॥ ਚੋਟਾ ਪਾਨ ਤਬਾਲੀ ਜਾਸਨ ਜੁੱਧ ਨੂ ॥ [੧੪]ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ॥ ਨਾਉ ਜਿਵੇ ਹੈ ਹਾਲੀ, ਸਹ ਦਰੀਆਉ ਵਿਚਿ ॥ [੧੫]ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ ॥ ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ॥੪੪॥ ਪਉੜੀ ॥ [੧੬]ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ॥ ਚੱਲੇ ਸਉਹੇ ਦੁਰਗਸਾਹ ਜਣ ਕਾਬੈ ਹਾਜੀ[ਹ] ॥ [੧੭]ਤੀਰੀ ਤੇਗੀ ਜਮਧੜੀ ਰਣ ਵੰਡੀ ਭਾਜੀ ॥ ਇਕ ਘਾਇਲ ਘੂਮਨ ਸੂਰਮੇ ਜਣ ਮਕਤਬ [ਕ]ਕਾਜੀ ॥ [੧੮]ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ ਨਿਵਾਜੀ ॥ ਇਕ ਦੁਰਗਾ ਸਉਹੇ ਖੁਨਸ ਕੈ ਖੁਨਸਾਇਨ ਤਾਜੀ ॥ [੧੯]ਇਕ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ ॥ ਕਦੇ ਨ ਰੱਜੇ ਜੁਝ ਤੇ ਰਜ ਹੋਏ ਰਾਜੀ ॥੪੫॥ [੨੦]ਬੱਜੇ ਸੰਗਲੀਆਲੇ ਸੰਘਰ ਡੋਹਰੇ ॥ ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿ ਕੈ ॥ [੨੧]ਨੇਜੇ ਬੰਬਲੀਆਲੇ ਦਿੱਸਨ ਓਰੜੇ ॥

---

ਅ ਸ਼ੁੱਧ ਪਾਠ ਇਹ ਨੰਦਾ ਹੈ ਜੋ ਵਿਸ਼ਨੂੰ ਦੀ ਤਲਵਾਰ ਦਾ ਨਾਮ ਹੈ ।

ੲ ਵਿਧਣ ਰਾਤਾਂ (ਜਿਵੇਂ ਕਿਸੇ ਇਸਤਰੀ ਦਾ ਪਤੀ ਜਾਂ ਕੋਈ ਪਿਆਰਾ ਸਬੰਧੀ ਮਰ ਜਾਏ ਤਾਂ ਉਹ ਰਾਤ ਬੜੀ ਦੁਖਦਾਈ ਹੁੰਦੀ ਹੈ । ਜੋ ਯੁੱਧ ਦੇ ਮੈਦਾਨ ਵਿਚ ਇਸ ਵੇਲੇ ਸੂਰਮਿਆਂ ਤੇ ਘੋੜਿਆਂ ਲਈ ਸਖਤ ਦੁੱਖ ਦੀਆਂ ਰਾਤਾਂ ਆ ਗਈਆਂ ਹਨ, ਭਾਵ ਬਿਪਤਾ ਪੈ ਗਈ ਹੈ ।

ਸ ਉਚਾਰਨ-ਆਵੰਦੀ ।

ਹ ਮੱਕੇ ਦਾ ਹੱਜ ਕਰਨ ਲਈ ਲੋਕ ਇਕੱਠੇ ਹੋ ਕੇ ਬੜੇ ਚਾਉ ਨਾਲ ਜਾਂਦੇ ਹਨ ।

ਕ ਸ਼ਰਈ ਮੁਸਲਮਾਨ ਵਿਦਿਆਲੇ ਨੂੰ ਮਕਤਬ ਕਹਿੰਦੇ ਹਨ ਤੇ ਕੁਰਾਨ ਪੜ੍ਹਨ ਵੇਲੇ ਹਿੱਲ-ਹਿੱਲ ਕੇ ਪੜ੍ਹਦੇ ਹਨ । ਕਦੇ ਸਿਰ ਕੁਰਾਨ ਵੱਲ ਨੂੰ ਨੀਵਾਂ ਕਰਦੇ ਹਨ ਫੇਰ ਉੱਤੇ ਚੁੱਕ ਲੈਂਦੇ ਹਨ ।

੧ ਜਾਣੋ ਸ਼ੇਰ ਗਰਜ ਕੇ ਤੁਰਿਆ ਹੈ । ਜਾਣੋ ਉਹ ਤਿੰਨਾਂ ਲੋਕਾਂ ਦੇ ਨਾਸ ਕਰਨ ਲਈ ਮੌਤ ਦਾ ਦੇਵਤਾ ਸ਼ਿਵ ਜੀ ਤ੍ਰਿਸ਼ੂਲ ਲੈ ਕੇ ਖਤਮ ਕਰਨਾ ਚਾਹੁੰਦਾ ਹੈ ।

੨ ਜਾਣੋ ਕਿ ਵਿਸ਼ਨੂੰ ਚੱਕਰ ਹੱਥ ਵਿਚ ਲੈ ਕੇ (ਨੰਦਾ) ਜੋ ਨੰਦੀ ਨਾਮ ਵਿਸ਼ਨੂੰ ਤਲਵਾਰਾਂ ਲੈ ਕੇ ਆ ਗਿਆ ਹੈ । ਅੱਗੇ ਦੈਂਤ ਬੜੇ ਜੋਸ਼ੀਲੇ ਤੀਰਾਂ ਤੇ ਤਲਵਾਰਾਂ ਦੀ ਬਾਰਸ਼ ਕਰ ਰਹੇ ਹਨ ।

੩ ਕਾਲਕਾ ਨੇ ਦੈਂਤਾਂ ਦੇ ਦਲ ਵਿਚ ਜਾ ਕੇ ਬਹੁਤ ਸਾਰੇ ਪਛਾੜ ਸੁੱਟੇ । ਬਹੁਤਿਆਂ ਨੂੰ ਕੇਸਾਂ ਤੋਂ ਫੜ ਕੇ ਵਗਾਹ ਮਾਰਿਆ, ਉਹਨਾਂ ਵਿਚ ਉਧਮ ਮਚਾ ਕੇ ।

੪ ਵੱਡੇ-ਵੱਡੇ ਸੂਰਮੇ ਚੁਣ ਕੇ ਕਰੋੜਾਂ ਦੀ ਗਿਣਤੀ ਵਿਚ ਫੜ ਕੇ ਘੁੰਮਾ ਕੇ ਸੁੱਟ ਕੇ ਮਾਰ ਦਿੱਤੇ । ਯੁੱਧ ਦੇ ਵਿਚ ਕਾਲੀ ਨੇ ਕ੍ਰੋਧ ਵਿਚ ਆ ਕੇ ॥੪੧॥

੫ ਪਉੜੀ ॥ ਦੋਹਾਂ ਪਾਸਿਆਂ ਦੀਆਂ ਫੌਜਾਂ ਆਹਮੋ-ਸਾਹਮਣੇ ਆ ਗਈਆਂ ਫੌਜਾਂ ਨੇਤਰ ਥਲਾਂ ਵਿਚ ਆ ਗਈਆਂ ਤਿੱਖੀਆਂ ਕ੍ਰਿਪਾਨਾਂ ਕਢ ਕੇ ਲਹੂ ਦੇ ਨਾਲ ਧੋਤੀਆਂ ।

੬ ਸ੍ਰੋਣਤਬੀਜ ਨੂੰ ਹੂਰਾਂ ਇਉਂ ਘੇਰਾ ਪਾ ਕੇ ਖਲੋ ਗਈਆਂ, ਜਿਵੇਂ ਲਾੜੇ ਨੂੰ ਵੇਖਣ ਲਈ ਸਾਲ੍ਹੀਆਂ ਚਾਰੇ ਪਾਸੇ ਆ ਖਲੋਂਦੀਆਂ ਹਨ ॥੪੨॥

੭ ਚੋਬਾਂ, ਧੌਂਸੇ 'ਤੇ ਪਈਆਂ, ਦਲਾਂ ਦਾ ਮੁਕਾਬਲਾ ਲੱਗ ਗਿਆ। ਤੇਗਾਂ ਨੰਗੀਆਂ ਕਰਕੇ ਸੂਰਮਿਆਂ ਨੇ ਹੱਥਾਂ ਵਿਚ ਲੈ ਕੇ ਘੁੰਮਾਈਆਂ ।

੮ ਤੇ ਉਹ ਜੋ ਪਹਿਲਾਂ ਹੀ ਮਾਸ ਖਾਣ ਦੇ ਆਦੀ ਹਨ ਸੂਰਮਿਆਂ ਦੇ ਤਨਾਂ ਵਿਚ ਮਾਰੀਆਂ । ਘੋੜਿਆਂ ਤੇ ਪੁਰਸ਼ਾਂ ਲਈ ਜਾਣੋ ਇਹ ਦੁੱਖ ਭਰੀਆਂ ਰਾਤਾਂ ਆ ਗਈਆ ਹਨ ।

੯ ਜੋਗਣੀਆਂ ਇਕੱਠੀਆਂ ਹੋ ਕੇ ਆ ਗਈਆਂ ਲਹੂ ਖਾਣ ਵਾਲੀਆਂ । ਦੇਵੀ ਨੇ ਮਾਰ-ਮਾਰ ਕੇ ਦੈਂਤਾਂ ਦੀਆਂ ਫੌਜਾਂ ਪਿੱਛੇ ਧੱਕ ਦਿੱਤੀਆਂ ਹਨ ।

੧੦ ਭੱਜੇ ਹੋਇਆਂ ਨੇ ਜਾ ਕੇ ਇਹ ਗੱਲਾਂ ਰਾਜੇ ਸੁੰਭ ਨੂੰ ਦੱਸੀਆਂ ਕਿ ਰਕਤ ਬੀਜ ਦੇ ਖੂਨ ਦੀਆਂ ਬੂੰਦਾਂ ਧਰਤੀ 'ਤੇ ਡਿੱਗਣ ਹੀ ਨਹੀਂ ਦਿੱਤੀਆਂ ।

੧੧ ਕਾਲੀ ਨੇ ਸਾਰੀਆਂ ਹੀ ਸੂਰਤਾਂ ਖੇਤ ਵਿਚ ਖਪਾ ਦਿੱਤੀਆਂ ਹਨ । ਜਾਣੋ ਇਸ ਕਾਲ ਦੀਆਂ ਘੜੀਆਂ ਦਾ ਦੁੱਖ ਬਹੁਤੇ ਘਰਾਂ ਨੂੰ ਪੁੱਜਿਆ ਹੈ । ਉਹ ਸੂਰਮੇ ਇਉਂ ਅਲੋਪ ਹੋ ਗਏ ਜਿਵੇਂ ਕਦੇ ਕਿਸੇ ਮਾਂ ਨੇ ਜੰਮੇ ਹੀ ਨਹੀਂ ਸਨ ਜੋ ਮਰ ਕੇ ਖਤਮ ਹੋ ਗਏ ॥੪੩॥

੧੨ ਜਦੋਂ ਸੁੰਭ ਨੇ ਸਾਰੀ ਕਹਾਣੀ ਸ੍ਰੋਣਤਬੀਜ ਦੀ ਸੁਣ ਲਈ ਕਿ ਯੁੱਧ ਵਿਚ ਆਉਂਦੀ ਦੇਵੀ ਨੂੰ ਕਿਸੇ ਵੀ ਨਹੀਂ ਰੋਕਿਆ

੧੩ ਤਾਂ ਬਹੁਤੇ ਸਾਰੇ ਸੂਰਮੇ ਇਕੋ ਮੂੰਹ ਹੋ ਕੇ ਬੋਲ ਉੱਠੇ । ਕਿ ਤਬਲੇ ਤੇ ਸੱਟ ਮਾਰੋ ਅਸੀਂ ਜਾਵਾਂਗੇ ਯੁੱਧ ਕਰਨ ਲਈ ।

੧੪ ਜਿਸ ਵੇਲੇ ਉਹ ਅੰਤ ਦਲ ਚੜ੍ਹ ਪਏ ਧਰਤੀ ਥਰ-ਥਰ ਕਰਕੇ ਕੰਬ ਉੱਠੀ ਦਲਾਂ ਦੀ ਚੜ੍ਹਾਈ ਨੂੰ ਵੇਖ ਕੇ । ਜਿਵੇਂ ਦਰਿਆਵਾਂ ਦੇ ਪਤੀ ਸਮੁੰਦਰ ਵਿਚ ਬੇੜੀ ਡੋਲਦੀ ਹੈ ਤਿਵੇਂ ਧਰਤੀ ਡੋਲੀ ।

੧੫ ਘੋੜਿਆਂ ਦੇ ਖੁਰਾਂ ਨੇ ਧੂੜ ਅਕਾਸ਼ ਵੱਲ ਨੂੰ ਤੋਰ ਦਿੱਤੀ। ਜਾਣੋ ਧਰਤੀ ਇੰਦਰ ਅੱਗੇ ਪੁਕਾਰ ਕਰਨ ਲਈ ਚੱਲ ਪਈ ਹੈ ॥੪੪॥

੧੬ ਪਉੜੀ ॥ ਕੰਮ ਕਰਨ ਵਾਲਿਆਂ ਨੂੰ ਕੰਮ ਮਿਲ ਗਿਆ ਹੈ । ਯੋਧਿਆਂ ਨੇ ਸੈਨਾ ਸਜਾ ਲਈ । ਦੁਰਗਾ ਦੇ ਸਾਹਮਣੇ ਨੂੰ ਚੱਲ ਪਏ ਜਿਵੇਂ ਹਾਜੀ ਰਲ ਕੇ ਮੱਕੇ ਦੇ ਹੱਜ ਨੂੰ ਜਾਂਦੇ ਹਨ ।

੧੭ ਤੀਰਾਂ, ਤੇਗਾਂ ਤੇ ਕਟਾਰਾਂ ਰਣ ਵਿਚ ਸਭ ਨੂੰ ਭਾਜੀ ਵਾਂਗ ਵੰਡੇ ਗਏ । ਇਕ ਜ਼ਖਮੀ ਹੋ ਕੇ ਯੋਧੇ ਤੜਫਦੇ ਹਨ ਜਿਵੇਂ ਸਕੂਲ ਵਿਚ ਕਾਜ਼ੀ ਮੂਧੇ-ਸਿੱਧੇ ਹੋ ਕੇ ਕੁਰਾਨ ਪੜ੍ਹਦੇ ਹਨ।

੧੮ ਕਈ ਸੂਰਮੇ ਬਰਛੀਆਂ ਨਾਲ ਬਿੰਨੇ ਹੋਏ ਹਨ ਜਿਵੇਂ ਨਿਵਾਜੀ ਝੁਕਦੇ ਹਨ ਇਉਂ ਝੁਕੇ ਹੋਏ ਹਨ । ਕਈ ਉਹ ਹਨ ਜੋ ਦੁਰਗਾ ਤੋਂ ਖੁਨਸਾ ਕੇ ਖਿਝੇ ਹੋਏ ਘੋੜਿਆਂ 'ਤੇ ਗੁੱਸਾ ਝਾੜਦੇ ਹਨ ।

੧੯ ਕਈ ਦੁਰਗਾ ਦੇ ਸਾਹਮਣੇ ਇਉਂ ਜਾਂਦੇ ਹਨ ਜਿਵੇਂ ਕੋਈ ਭੁੱਖਾ ਪਾਜੀ (ਕੰਗਾਲ) ਕੁਝ ਮੰਗਣ ਲਈ ਜਾਂਦਾ ਹੈ। ਜਿਹੜੇ ਯੁੱਧ ਕਰਕੇ ਕਦੇ ਵੀ ਨਹੀਂ ਸੀ ਰੱਜੇ ਉਹ ਰੱਜ ਕੇ ਰਾਜ਼ੀ ਹੋ ਗਏ ਹਨ ॥੪੫

੨੦ ਜ਼ੰਜੀਰਾਂ ਵਾਲੇ ਧੌਂਸੇ ਦੂਹਰੇ ਵੱਜੇ ਜੰਗੀ ਵਾਜੇ ਜੰਗ-ਏ-ਮੈਦਾਨ ਵਿਚ ਜੁੱਟ ਗਏ ਹਨ ਉਲਝੇ-ਝੁਲਝੇ ਕੇਸਾਂ ਵਾਲੇ ਟੋਲੇ ਬੰਨ੍ ਕੇ।

੨੧ ਫੁੰਮਣਾਂ ਵਾਲੇ ਨੇਜੇ ਉਤਾਂਹ ਚੁੱਕੇ ਹੋਏ ਇਉਂ ਦਿਸਦੇ ਹਨ

[੧]ਚੱਲੇ ਜਾਨ ਜਟਾਲੇ ਨਾਵਣ ਗੰਗ ਨੂੰ ॥੪੬॥ ਪਉੜੀ ॥ [੨]ਦੁਰਗਾ ਅਤੈ ਦਾਨਵੀ ਸੂਲ ਹੋਈਆ ਕੰਗਾ ॥ ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾ ॥ [੩]ਧੂਹਿ ਕ੍ਰਿਪਾਣਾ ਤਿੱਖੀਆਂ ਬਢ ਲਾਹਨਿ ਅੰਗਾ ॥ ਪਹਲਾ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾ ॥ ੪੭॥ ਪਉੜੀ ॥ [੪]ਓਰੜ ਫਉਜਾ ਆਈਆ ਬੀਰ ਚੜੇ ਕੰਧਾਰੀ[ੳ] ॥ ਸੜਕ ਮਿਆਨੋ ਕਢੀਆ ਤਿਖੀਆਂ ਤਰਵਾਰੀ ॥ [੫]ਕੜਕ ਉਠੇ ਰਣ ਮਚਿਆ ਵਡੇ ਹੰਕਾਰੀ ॥ ਸਿਰ ਧੜ ਬਾਹਾਂ ਗਨਲੇ ਫੁਲ ਜੇਹੈ ਬਾੜੀ ॥ [੬]ਜਾਪੇ ਕਟੇ ਬਾਢੀਆਂ ਰੁਖ ਚੰਦਨਿ ਆਰੀ ॥ ੪੮॥ [੭]ਦੁਹਾਂ ਕੰਧਾਰਾ ਮੁਹਿ ਜੁੜੇ ਜਾ ਸੱਟ ਪਈ ਖਰਵਾਰ ਕਉ ॥ ਤਕ ਤਕ ਕੈਬਰਿ ਦੁਰਗਸਾਹ ਤਕ ਮਾਰੇ ਭਲੇ ਜੁਝਾਰ ਕੱਉ ॥ [੮]ਪੈਦਲ ਮਾਰੇ ਹਾਥੀਆਂ ਸੰਗ ਰਥ ਗਿਰੇ ਅਸਵਾਰ ਕੱਉ ॥ ਸੋਹਨ ਸੰਜਾ ਬਾਗੜਾ ਜਣੁ ਲਗੇ ਫੁੱਲ ਅਨਾਰ ਕਉ ॥ [੯]ਗੁੱਸੇ ਆਈ ਕਾਲਕਾ ਹਥਿ ਸਜੇ ਲੈ ਤਰਵਾਰ ਕਉ ॥ ਏਦੂ ਪਾਰਉ ਓਤ ਪਾਰ ਹਰਿਨਾਕਸਿ ਕਈ ਹਜਾਰ ਕਉ ॥ [੧੦]ਜਿਣ ਇੱਕਾ ਰਹੀ ਕੰਧਾਰ ਕਉ ॥ ਸਦ ਰਹਮਤ ਤੇਰੇ ਵਾਰ ਕੱਉ ॥੪੯॥ ਪਉੜੀ ॥ [੧੧]ਦੁਹਾ ਕੰਧਾਰਾ ਮੁਹਿ ਜੁੜੇ ਸੱਟ ਪਈ ਜਮਧਾਣ ਕੱਉ ॥ ਤਦ ਖਿੰਗ[ਅ] ਨਸੁੰਭ ਨਚਾਇਆ ਡਾਲ ਉਪਰਿ ਬਰਗਸਤਾਣ ਕੱਉ ॥ [੧੨]ਫੜੀ ਬਿਲੰਦ ਮਗਾਇਓਸ ਫੁਰਮਾਇਸ ਕਰਿ ਮੁਲਤਾਨ ਕੱਉ ॥ ਗੁੱਸੇ ਆਈ ਸਾਮ੍ਹਣੇ ਰਣ ਅੰਦਰਿ ਘਤਨ ਘਾਣ ਕੱਉ ॥ [੧੩]ਅਗੈ ਤੇਗ ਵਗਾਈ ਦੁਰਗਸਾਹ ਬਢ ਸੁੰਭਨ ਬਹੀ ਪਲਾਣ ਕੱਉ ॥ ਰੜਕੀ ਜਾਇਕੈ ਧਰਤ ਕੱਉ ਬਢ ਪਾਖਰ ਬੱਢ ਕਿਕਾਣ ਕੱਉ ॥ [੧੪]ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕੱਉ ॥ ਸਾਬਾਸ ਸਲੋਣੇ ਖਾਨ ਕੱਉ ॥ ਸਦਾ ਸਾਬਾਸ ਤੇਰੇ ਤਾਣ ਕੱਉ ॥ [੧੫]ਤਾਰੀਫਾਂ ਪਾਨ ਚਬਾਨ ਕੱਉ ॥ ਸਦ ਰਹਮਤ ਕੈਫਾਂ ਖਾਨ ਕੱਉ ॥ ਸਦ ਰਹਮਤ ਤੁਰੇ ਨਚਾਣ ਕੱਉ ॥੫੦॥ ਪਉੜੀ ॥ [੧੬]ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ ॥ ਓਰੜ ਉੱਠੇ ਸੂਰਮੇ ਆ ਡਾਹੇ ਮੱਥੇ ॥ [੧੭]ਕੱਟ ਤੁਫੰਗੀ ਕੈਬਰੀ ਦਲ ਗਾਹਿ ਨਿਕੱਥੇ ॥ ਦੇਖਨਿ ਜੰਗ ਫਰੇਸਤੇ ਅਸਮਾਨੋ ਲੱਥੇ ॥੫੧॥ ਪਉੜੀ ॥ [੧੮]ਦੁਹਾ ਕੰਧਾਰਾ ਮੁਹ ਜੁੜੇ ਦਲ ਘੁਰੇ ਨਗਾਰੇ ॥ ਓਰੜ ਆਏ ਸੂਰਮੇ ਸਿਰਦਾਰ ਰਣਿਆਰੇ ॥ [੧੯]ਲੈ ਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥ ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ॥ [੨੦]ਲੈ ਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ ॥ ਚੜੇ ਰਥੀ ਗਜ ਘੋੜਿਈ ਮਾਰ ਭੁਇ ਤੇ ਡਾਰੇ ॥ [੨੧]ਜਾਣ ਹਲਵਾਈ ਸੀਖ ਨਾਲ ਵਿਨ੍ਹ ਵੜੇ ਉਤਾਰੇ

ੳ ਜਿਸ ਨੂੰ ਘੋੜੇ ਦਾ ਕੋਚ ਕਿਹਾ ਜਾਂਦਾ ਹੈ । ਅ ਖਿੰਗ ਜਿਸ ਨੂੰ ਫਾਰਸੀ ਵਿਚ ਨੁਕਰ ਘੋੜਾ ਕਹਿੰਦੇ ਹਨ

੧ ਜਿਵੇਂ ਜਟਾਂ ਵਾਲੇ ਸਾਧੂ ਹੱਥਾਂ ਵਿਚ ਝੰਡੀਆਂ ਲੈ ਕੇ ਗੰਗਾ ਦੀ ਯਾਤਰਾ ਨੂੰ ਜਾਂਦੇ ਹਨ ॥੪੬॥

੨ ਪਉੜੀ ॥ ਦੁਰਗਾ ਅਤੇ ਦੈਤਾਂ ਦੀਆਂ ਟੋਲੀਆਂ ਸਿੱਧੀਆਂ ਹੋ ਕੇ ਤੁਰ ਪਈਆਂ ਹਥਿਆਰਾਂ ਨਾਲ ਲੜ ਰਹੀਆਂ ਸਨ। ਸੂਰਮਿਆ ਨੇ ਖੇਤ ਦੇ ਵਿਚ ਤੀਰਾਂ ਦੀ ਵਾਛੜ ਕਰ ਦਿੱਤੀ।

੩ ਤਿੱਖੀਆ ਕ੍ਰਿਪਾਨਾਂ ਖਿੱਚ ਕੇ ਵੈਰੀ ਦੇ ਅੰਗ ਵੱਢ-ਵੱਢ ਸੁੱਟੀ ਜਾਂਦੇ ਹਨ। ਪਹਿਲਾਂ ਹੀ ਦਲਾਂ ਦੇ ਆਪਸ ਵਿਚ ਮਿਲਦਿਆਂ ਹੀ ਬੇਧੜਕ ਸੂਰਮਿਆਂ ਦਾ ਮੇਲ ਹੋ ਗਿਆ ॥੪੭॥

੪ ਪਉੜੀ ॥ ਫੌਜ ਉਮਡ ਕੇ ਚਾਅ ਦੇ ਨਾਲ ਘਟਾਂ ਵਾਂਗ ਚੜ੍ਹ ਕੇ ਆ ਗਈਆਂ ਅਤੇ ਯੋਧੇ ਕੰਧਾਂ ਵਾਂਗ ਚੜ੍ਹ ਕੇ ਆ ਗਏ ਹਨ। ਸੜਾਕ-ਸੜਾਕ ਕਰਕੇ ਮਿਆਨਾਂ ਵਿਚੋਂ ਬਾਹਰ ਕੱਢ ਲਈਆਂ ਹਨ ਤਿੱਖੀਆਂ ਤਲਵਾਰਾਂ।

੫ ਵੱਡੇ-ਵੱਡੇ ਹੰਕਾਰੀ ਕੜਕ ਕੇ ਉੱਠੇ ਤੇ ਯੁੱਧ ਮਚ ਗਿਆ। ਸਿਰ, ਧੜ ਤੇ ਬਾਹਾਂ ਕੱਟੀਆਂ ਹੋਈਆਂ ਇਉਂ ਜਾਪਦੀਆਂ ਹਨ ਜਿਵੇਂ ਬਾਗ ਵਿਚ ਫੁੱਲ ਖਿੜੇ ਹੋਏ ਹਨ।

੬ ਜੋ ਇਉਂ ਜਾਪਦੇ ਹਨ ਜਿਵੇਂ ਚੰਦਨ ਦੇ ਰੁੱਖ ਤਰਖਾਣਾਂ ਨੇ ਆਰੀ ਨਾਲ ਵੱਢੇ ਹਨ ॥੪੮॥

੭ ਦੋਹਾਂ ਦਲਾਂ ਦੇ ਆਹਮੋ-ਸਾਹਮਣੇ ਮੂੰਹ ਹੋਏ ਤੇ ਵੱਡੇ ਨਗਾਰੇ 'ਤੇ ਚੋਟ ਮਾਰੀ ਗਈ। ਦੁਰਗਾ ਨੇ ਧਨੁੱਖ ਤੇ ਤੀਰ ਰੱਖ ਕੇ ਚੰਗੇ-ਚੰਗੇ ਜੁਝਾਰੂਆਂ ਨੂੰ ਮਾਰ ਦਿੱਤਾ।

੮ ਪੈਦਲ ਮਾਰ ਦਿੱਤੇ, ਹਾਥੀਆਂ 'ਤੇ ਚੜ੍ਹੇ ਹਾਥੀਆਂ ਸਮੇਤ ਮਾਰ ਸੁੱਟੇ, ਰਥਾਂ ਦੇ ਸਵਾਰ ਡੇਗ ਦਿੱਤੇ। ਸੰਜੋਆਂ ਦੇ ਵਿਚੋਂ ਦੀ ਤੀਰ ਤਾਂ ਅੱਗੇ ਨਿਕਲ ਗਏ, ਉਹਨਾਂ ਦੀਆਂ ਪਿੱਠਾਂ ਰੱਤ ਨਾਲ ਲਾਲ ਹੋਈਆਂ ਇਉਂ ਜਾਪਦੀਆਂ ਹਨ ਜਿਵੇਂ ਅਨਾਰ ਦੇ ਬੂਟੇ ਨੂੰ ਫੁੱਲ ਲੱਗੇ ਹੋਏ ਹਨ।

੯ ਕਾਲਕਾ ਕ੍ਰੋਧ ਵਿਚ ਆ ਗਈ ਤੇ ਉਸ ਨੇ ਸੱਜੇ ਹੱਥ ਵਿਚ ਤਲਵਾਰ ਲੈ ਲਈ ਅਤੇ ਇਸ ਪਾਰ ਤੋਂ ਕਤਲ ਕਰਦੀ ਹੋਈ ਉਸ ਪਾਰ ਜਾ ਨਿਕਲੀ ਕਈ ਹਜ਼ਾਰ ਦੈਂਤਾਂ ਨੂੰ ਮਾਰਦੀ ਹੋਈ।

੧੦ ਜਾਣੋ ਕਿ ਦੈਂਤਾਂ ਦੇ ਕੰਧ ਵਾਂਗ ਖੜ੍ਹੇ ਗਿਰੋਹ ਨੂੰ ਇਕੋ ਹੀ ਦੇਵੀ ਜਿੱਤ ਰਹੀ ਹੈ। ਤੈਨੂੰ ਸਾਬਾਸ਼ ਹੈ, ਤੇਰੇ ਵਾਰ ਦੇ ਉੱਤੇ ਸਦਾ ਹੀ ਅਕਾਲ ਪੁਰਖ ਦੀ ਮੇਹਰ ਹੈ ॥੪੯॥

੧੧ ਪਉੜੀ ॥ ਦੋਹਾਂ ਪਾਸਿਆਂ ਤੋਂ ਫੌਜਾਂ ਦੇ ਆਹਮੋ-ਸਾਹਮਣੇ ਮੁੱਖ ਹੋਏ ਨਗਾਰੇ 'ਤੇ ਸੱਟ ਪੈ ਗਈ ਅਤੇ ਉਸ ਵੇਲੇ ਨੁਕਰਾ ਘੋੜਾ, ਨਿਸੁੰਭ ਨੇ ਕੁਦਾ ਦਿੱਤਾ ਉਸ ਦੇ ਉੱਤੇ ਜਾਲੀਦਾਰ ਝੁੱਲ ਪਾ ਕੇ।

੧੨ ਦੈਂਤ ਨੇ ਉਹ ਕਮਾਨ ਬੜੀ ਵੱਡੀ ਹੱਥ ਵਿਚ ਫੜ ਲਈ ਜੋ ਖਾਸ ਵਧੀਆ ਮੁਲਤਾਨ ਤੋਂ ਸਾਈ ਦੇ ਕੇ ਬਣਵਾਈ ਸੀ। ਉਧਰੋਂ ਦੁਰਗਾ ਵੀ ਕ੍ਰੋਧ ਦੀ ਭਰੀ ਹੋਈ ਸਾਹਮਣੇ ਆ ਗਈ ਯੁੱਧ ਵਿਚ ਘਾਣ ਪਾਉਣ ਲਈ।

੧੩ ਦੁਰਗਾ ਨੇ ਆਉਂਦਿਆਂ ਹੀ ਤੇਗ ਚਲਾ ਦਿੱਤੀ, ਉਹ ਸੁੰਭ ਨੂੰ ਵੱਢ ਕੇ ਪਲਾਣ ਨੂੰ ਜਾ ਪਈ, ਪਲਾਣ ਸਮੇਤ ਘੋੜੇ ਨੂੰ ਵੱਢ ਕੇ ਧਰਤੀ ਵਿਚ ਜਾ ਧਸੀ।

੧੪ ਸੂਰਮਾ ਦੈਂਤ ਪਲਾਣ ਦੇ ਉੱਤੋਂ ਸਿਰ ਪਰਨੇ ਇਉਂ ਡਿੱਗ ਪਿਆ ਜਿਵੇਂ ਆਪਣੇ ਵੱਡੇ ਭਾਈ ਸੁੰਭ ਦੇ ਪੈਰਾਂ ਉੱਤੇ ਮੱਥਾ ਟੇਕਣ ਲਈ ਝੁਕਿਆ ਹੋਵੇ, ਸਾਬਾਸ਼ ਹੈ ਤੇਰੇ ਮਾਸ ਖਾਣ ਦੇ ਅਤੇ ਸਾਬਾਸ਼ ਹੈ ਤੇਰੇ ਬਲ ਦੇ ਸਦਾ ਹੀ ਸਾਬਾਸ਼ ਹੈ।

੧੫ ਤੇਰੇ ਪਾਨ ਖਾਣੇ ਸਫਲੇ ਤੇ ਤਾਰੀਫ ਯੋਗ ਹਨ। ਤੇਰੇ ਨਸ਼ੇ ਵਰਤਣੇ ਵੀ ਤੇਰੇ 'ਤੇ ਕੁਦਰਤ ਰਹਿਮਤ (ਮੇਹਰ) ਹੀ ਹੈ। ਸਦਾ ਹੀ ਤੇਰੇ 'ਤੇ ਘੋੜੇ ਨਚਾਉਣ 'ਤੇ ਕੁਦਰਤ ਦੀ ਬਖਸ਼ਿਸ਼ ਹੈ ॥੫੦॥

੧੬ ਪਉੜੀ ॥ ਦੇਵੀ ਅਤੇ ਦਾਨਵਾਂ ਦੇ ਸੰਘਰਗਾਹ (ਯੁੱਧ ਭੂਮੀ) ਵਿਚ ਆਵਾਜ਼ਾਂ ਗਰਜੀਆਂ। ਉਮਡ ਕੇ (ਉਛਲ ਕੇ) ਸੂਰਮਿਆਂ ਨੇ ਮੱਥੇ ਆ ਡਾਹੇ।

੧੭ ਤੀਰਾਂ, ਬੰਦੂਕਾਂ ਨਾਲ ਕੱਟ-ਵੱਢ ਕਰਦੇ ਹੋਏ ਗਰਜ ਕੇ ਫੌਜਾਂ ਨੂੰ ਲਤਾੜਦੇ ਹੋਏ ਫਿਰਦੇ ਹਨ ਅਤੇ ਅਕਾਸ਼ੀ ਫਰਿਸ਼ਤੇ ਜੰਗ ਨੂੰ ਵੇਖਣ ਲਈ ਅਸਮਾਨ ਤੋਂ ਹੇਠਾਂ ਆ ਉਤਰੇ ਹਨ ॥੫੧॥

੧੮ ਪਉੜੀ ॥ ਦੋਹਾਂ ਦਲਾਂ ਦਾ ਮੂੰਹ ਭਿੜਿਆ ਨਗਾਰੇ ਵੱਜਣ ਲੱਗ ਗਏ ਅਤੇ ਜੰਗਜੂ ਸਰਦਾਰ ਸੂਰਮੇ ਉੱਛਲ ਕੇ ਇਕ ਦੂਜੇ ਤੋਂ ਅੱਗੇ ਹੋਏ ਜੰਗੀ ਯੋਧੇ।

੧੯ ਤੇਗਾਂ ਤੇ ਬਰਛੀਆਂ ਲੈ ਕੇ ਆਪੋ ਆਪਣੇ ਹਥਿਆਰ ਉਤਾਂਹ ਚੁੱਕ ਲਏ। ਸਿਰ ਤੇ ਲੋਹੇ ਦੇ ਟੋਪ, ਮੂੰਹ 'ਤੇ ਲੋਹੇ ਦੀ ਜਾਲੀ, ਘੋੜੇ 'ਤੇ ਕਾਠੀਆਂ, ਗਲੇ ਵਿਚ ਲੋਹੇ ਦੀਆਂ ਸੰਜੋਆਂ ਸਜਾ ਲਈਆਂ।

੨੦ ਦੁਰਗਾ ਨੇ ਬਰਛੀ ਫੜ ਕੇ ਬਹੁਤ ਸਾਰੇ ਦੈਂਤ ਮਾਰ ਮੁਕਾਏ। ਰਥਾਂ ਤੇ ਘੋੜਿਆਂ 'ਤੇ ਚੜ੍ਹੇ ਹੋਏ ਮਾਰ-ਮਾਰ ਕੇ ਧਰਤੀ 'ਤੇ ਲਿਟਾ ਦਿੱਤੇ।

੨੧ ਜਾਣੋ ਕਿ ਉਹ ਇਉਂ ਜਾਪਦਾ ਸੀ ਜਿਵੇਂ ਹਲਵਾਈ ਸੀਖ (ਸਿਲਾਈ) ਨਾਲ ਵਿੰਨ (ਪਰੋਅ) ਕੇ ਵੜੇ ਕੜਾਹੀ ਵਿਚੋਂ ਕੱਢਦਾ ਹੈ ॥੫੨॥

॥੫੨॥ ਪਉੜੀ ॥ [੧]ਦੁਹਾ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ ॥ ਲਈ ਭਗਉਤੀ ਦੁਰਗਸਾਹ ਵਰ ਜਾਗਨ[ੳ] ਭਾਰੀ ॥ [੨]ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥ ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ ॥ [੩]ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ॥ ਜਾਣ ਰਜਾਦੀ ਉਤਰੀ ਪੈਨ ਸੂਹੀ ਸਾਰੀ ॥੫੩॥ ਪਉੜੀ ॥ [੪]ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀ ॥ ਸਸਤ੍ਰ ਪਜੂਤੇ ਦੁਰਗਸਾਹ ਗਹ ਸਭਨੀ ਬਾਹੀ ॥ [੫]ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀ ॥ ਫਉਜਾ ਰਾਕਸਿਆਰੀਆਂ ਦੇਖ ਰੋਵਨਿ ਧਾਹੀ ॥ [੬]ਮੁਹਿ ਕੁੜੂਚੇ ਘਾਹ ਦੇ ਛੱਡ ਘੋੜੇ ਰਾਹੀ ॥ ਭਜਦੇ ਹੋਏ ਮਾਰੀਅਨ ਮੁੜ ਝਾਕਨ ਨਾਹੀ ॥੫੪॥ ਪਉੜੀ ॥ [੭]ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥ ਇੰਦ੍ਰ ਸੱਦ ਬੁਲਾਇਆ ਰਾਜ ਅਭਖੇਖ ਨੋ ॥ [੮]ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ॥ ਚਉਦਹ ਲੋਕਾ ਛਾਇਆ ਜਸੁ ਜਗ ਮਾਤ ਦਾ ॥ [੯]ਦੁਰਗਾ ਪਾਠ ਬਣਾਇਆ ਸਭੇ ਪਉੜੀਆ ॥ ਫੇਰ ਨ ਜੂਨੀ ਆਇਆ ਜਿਨ ਇਹ ਗਾਇਆ✲ ॥੫੫॥

[੧]ੴ ਸਤਿਗੁਰ ਪ੍ਰਸਾਦਿ ॥

[੨]ਸ੍ਰੀ ਭਗਉਤੀ ਜੀ ਸਹਾਇ ॥

[੩]ਅਥ ਗਿਆਨ ਪ੍ਰਬੋਧ* ਗ੍ਰੰਥ ਲਿਖਯਤੇ ॥

ਪਾਤਸਾਹੀ ੧੦ ॥ ਭੁਜੰਗ ਪ੍ਰਯਾਤ ਛੰਦ ॥ ਤ੍ਵ ਪ੍ਰਸਾਦਿ ॥

[੪]ਨਮੋ ਨਾਥ ਪੂਰੇ ਸਦਾ ਸਿੱਧ ਕਰਮੰ ॥ ਅਛੇਦੀ ਅਭੇਦੀ ਸਦਾ ਏਕ ਧਰਮੰ ॥ [੫]ਕਲੰਕੰ ਬਿਨਾ ਨਿਹਕਲੰਕੀ ਸਰੂਪੇ ॥ ਅਛੇਦੰ ਅਭੇਦੰ ਅਖੇਦੰ ਅਨੂਪੇ ॥੧॥ [੬]ਨਮੋ ਲੋਕ ਲੋਕੇਸ੍ਵਰੰ ਲੋਕ ਨਾਥੇ ॥ ਸਦੈਵੰ ਸਦਾ ਸਰਬ ਸਾਥੰ ਅਨਾਥੇ ॥ [੭]ਨਮੋ ਏਕ ਰੂਪੰ ਅਨੇਕੰ ਸਰੂਪੇ ॥ ਸਦਾ ਸਰਬ ਸਾਹੰ ਸਦਾ ਸਰਬ ਭੂਪੇ ॥੨॥ ਅਛੇਦੰ ਅਭੇਦੰ ਅਨਾਮੰ ਅਠਾਮੰ ॥ ਸਦਾ ਸਰੰਬਦਾ ਸਿੱਧਦਾ ਬੁੱਧਿ ਧਾਮੰ ॥੨॥ [੮]ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰਮੰ ॥ ਅਖੇਦੰ ਅਭੇਦੰ ਅਛੇਦੰ ਅਕਰਮੰ ॥੩॥ [੯]ਅਗਾਧੇ ਅਬਾਧੇ ਅਗੰਤੰ ਅਨੰਤੰ ॥ ਅਲੇਖੰ ਅਭੇਖੰ ਅਭੂਤੰ ਅਗੰਤੰ ॥ [੧੦]ਨ ਰੰਗੰ ਨ ਰੂਪੰ ਨ ਜਾਤੰ ਨ ਪਾਤੰ ॥ ਨ ਸਤ੍ਰੋ ਨ ਮਿਤ੍ਰੋ ਨ ਪੁਤ੍ਰੋ ਨ ਮਾਤੰ ॥੪॥ [੧੧]ਅਭੂਤੰ ਅਭੰਗੰ ਅਭਿੱਖੰ ਭਵਾਨੰ ॥ ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ ॥ [੧੨]ਅਗੰਜੇ ਅਭੰਜੇ ਅਕਾਮੰ ਅਕਰਮੰ ॥ ਅਨੰਤੇ ਬਿਅੰਤੇ ਅਭੂਮੇ

ੳ ਵਰ ਜਾਗਨ । ਮੂਲ ਸੰਸਕ੍ਰਿਤ ਨਾਲ ਜੋੜਿਆ ਜਾਂਦਾ ਹੈ । ਜਿਸ ਦਾ ਅਰਥ ਚਮਕੀਲੀ ਅੱਗ ਕੀਤਾ ਹੈ ।

* ਗਿਆਨ ਪ੍ਰਬੋਧ ਦੇ ਲਿਖਣ ਦਾ ਕਾਰਨ ਅੰਗ ੧੩੭ ਤੇ ਦੇਖੋ ।

✲ ਕਿਵੇਂ ਮੁਕਤੀ ਹੋ ਸਕਦੀ ਹੈ

ਇਥੋਂ ਕਈ ਵਿਦਵਾਨ ਸ਼ੰਕਾ ਕਰਦੇ ਹਨ, ਕਿ ਇਸ ਦੇਵੀ ਦੀ ਉਪਮਾਤ੍ਰ ਤੇ ਯੁੱਧ ਦਾ ਇਤਿਹਾਸ ਪੜ੍ਹਕੇ ਕਿਵੇਂ ਮੁਕਤਿ ਹੋ ਸਕਦਾ ਹੈ ? ਇਸ ਦੇ ਉੱਤਰ ਵਿਚ ਗਿਆਨੀ ਨਰੈਣ ਸਿੰਘ ਵਿਦਵਾਨੀ ਦੇ ਸ਼ਾਹ ਸਵਾਰ ਦਾ ਉੱਤਰ ਹੈ ਕਿ ਦੁਰਗਾ ਪਾਠ ਦੇ ਅੰਤ ਵਿਚ ਉਸ ਦਾ ਮਹਾਤਮ ਰੂਪ ਅਨੇਕਾ ਸਲੋਕ ਹਨ, ਜਿਸ ਵਿਚੋਂ ਇਹ ਵੀ ਦੱਸਿਆ ਹੈ ਕਿ ਇਸ ਦੇ ਪਾਠ ਮਾਤਰ ਤੋਂ ਹੀ ਚੁਰਾਸੀ ਕੱਟੀ ਜਾਂਦੀ ਹੈ । ਸੋ ਗੁਰੂ ਸਾਹਿਬ ਜੀ ਨੇ ਅਨੁਵਾਦ ਰੀਤੀ ਨੂੰ, ਪੂਰਨ ਕਰਨ ਲਈ ਅੰਤ ਵਿਚ ਮਹਾਤਮ ਰੂਪ ਤਕ ਕਥਨ ਕੀਤੀ ਹੈ-(ਫੇਰ ਨਾ ਜੂਨੀ ਆਇਆ ਜਿਨਿ ਇਹ ਗਾਇਆ) ਪਰ ਇਸ ਤੇ ਵਿਚਾਰਨ ਵਾਲੀ ਗੱਲ ਇਹ ਹੈ ਜੇ ਇਹ ਗੁਰੂ ਜੀ ਰਵਾਜਨ ਹੀ ਪਾਠੰਤ੍ਰ ਨੂੰ ਮਹਿਜ ਪੂਰਾ ਕਰਨ ਲਈ ਲਿਖਦੇ ਇਸ ਦੇ ਹਾਮੀ ਨਾ ਹੁੰਦੇ ਤਾਂ ਕੁਝ ਕੁਝ ਇਸ਼ਾਰੇ ਮਾਤ੍ਰ ਜ਼ਰੂਰ ਆਪਣੀ ਰਾਏ ਦੀ ਸਹੀ ਪਾ ਦਿੰਦੇ ।

ਇਸ ਸੰਦਰਭ ਦੇ ਵਿਚ ਮਾਨ ਯੋਗ ਸ਼ਖਸੀਅਤ ਤੇ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਆਪਣੀ ਰਾਇ (ਚੰਡੀਵਾਰ) ਦੇ ਟੀਕੇ ਵਿਚ ਨੋਟ ਦਿੰਦੇ ਹਨ ਕਿ ਅਭਿਸੇਕ ਦਾ ਅਰਥ ਹੈ ਛਿੜਕਨਾ ਰਾਜ ਤਿਲਕ ਵੇਲੇ ਤੀਰਥਾਂ ਦਾ ਜਲ ਮੰਤ੍ਰ ਪੜ੍ਹਕੇ ਛਿੜਕਿਆ ਜਾਂਦਾ ਹੈ । ਗਿਆਨੀ ਅਤੇ ਜੋਧਾ ਮੁਕਤਿ ਦੇ ਅਧਿਕਾਰੀ ਲਿਖਦੇ ਹਨ, ਇਸ ਪਾਠ ਦੇ ਪੜ੍ਹਨ ਵਾਲਾ, ਬੁਜ਼ਦਿਲੀ, ਛੱਡਕੇ ਸੂਰਬੀਤਾ ਧਾਰਨ ਕਰਦਾ ਹੈ ਜਿਸ ਤੋਂ ਜਨਮ-ਮਰਣ ਰਹਿਤ ਹੋ ਜਾਂਦਾ ਹੈ। ਜੇਕਰ ਸੱਚ ਵੱਲ ਤੇ ਗੁਰੂ ਪਾਸੇ ਵੱਲ ਸੋਚਿਆ ਜਾਏ ਤਾਂ ਇਹ ਸੱਚ ਹੋਵੇਗਾ ਕਿ ਦੇਵੀ ਦੀ ਉਪਮਾ ਗਉਣ ਰੂਪ ਹੈ ਤੇ ਦੇਵੀ ਦੇ ਵੇਦ ਉਸ ਬਲਦੇਣ ਵਾਲੀ ਜਗਮਾਤਾ ਕੁਦਰਤ ਦੇਵੀ ਦੀ ਉਪਮਾ ਤੇ ਵਡਾਈ ਹਕੀਕਤ ਹੈ ਜੋ ਦੇਵਾਂ ਦੀ ਦੇਵੀ ਤੇ ਦਾਨਵਾਂ ਸਾਰਿਆਂ ਵਿਚ ਵਿਦਮਾਨ ਹੈ । ਉਸ ਤੋਂ ਵੱਧ ਉਪਮਾ ਤੇ ਕਾਰਨਾਮੇ ਹੀ ਉਸ ਦਾ ਕਿਰਤਮ ਨਾਮ ਹੈ ਜੋ ਇਸ ਤੋਂ ਵੱਧਕੇ ਉਪਮਾ ਦਾ ਮਾਧਮ ਹੋਰ ਕੋਈ ਹੋ ਹੀ ਨਹੀਂ ਸਕਦਾ ਫੇਰ ਮੁਕਤਿ ਵਿਚ ਕੋਈ ਭੁਲੇਖਾ ਬਾਕੀ ਰਹਿੰਦਾ ਹੀ ਨਹੀਂ । ਭਰਮ ਲਈ ਕੋਈ ਥਾਂ ਹੀ ਨਹੀਂ ।

ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤਿ ਜੋਤਿ ਮਿਲਾਵਣਿਆ ॥੨॥ ਅੰਗ : ੧੨੦॥ ਮ: ੩॥
ਬਾਕੀ ਅਨੇਕਾਂ ਰੂਪ ਇਸ ਕੁਦਰਤ ਸ਼ਕਤੀ ਨੇ ਹੀ ਧਾਰੇ ਹਨ ਜੋ ਆਦਿ ਦੇਵਾਂ ਦੀ ਦੇਵੀ ਹੈ :-

੧ ਪਉੜੀ ॥ ਦੋਹਾਂ ਪਾਸਿਆਂ ਦੇ ਮੂੰਹ ਆਹਮੋ-ਸਾਹਮਣੇ ਹੋਏ ਨਾਲ ਬੜੀਆਂ ਵੱਡੀਆਂ ਨੌਬਤਾਂ ਹਨ । ਦੁਰਗਾ ਰਾਣੀ ਨੇ ਹੱਥ ਵਿਚ ਤਲਵਾਰ ਲੈ ਲਈ ਜੋ ਦੱਗ-ਦੱਗ ਕਰਦੀ ਅੱਗ ਦੀ ਲਾਟ ਵਾਂਗ ਚਮਕਦੀ ਸੀ ।

੨ ਉਹ ਰਾਜੇ ਸੁੰਭ ਦੇ ਮਾਰ ਕੇ ਕਿਹਾ ਕਿ ਐ ਪਿਆਰੀ ! ਤੂੰ ਰੱਤ ਪੀ ਕੇ ਆਪਣੀ ਤ੍ਰੇਹ ਬੁਝਾ ਲੈ । ਸੁੰਭ ਘੋੜੇ ਦੀ ਕਾਠੀ ਉੱਤੋਂ ਹੇਠਾਂ ਡਿੱਗ ਪਿਆ, ਜਿਸ ਦੀ ਉਪਮਾ ਇਉਂ ਵਿਚਾਰੀ ਹੈ ।

੩ ਕਿ ਉਹ ਬਰਛੀ ਲਹੂ ਵਿਚ ਡੁੱਬ ਕੇ ਦੋ ਧਾਰੀ ਇਉਂ ਨਿਕਲੀ ਹੈ ਜਾਣੋ ਰਾਜ ਕੁਮਾਰੀ ਲਾਲ ਸਾੜ੍ਹੀ ਪਹਿਨ ਕੇ ਮਹਿਲਾਂ ਵਿਚੋਂ ਬਾਹਰ ਨਿਕਲੀ ਹੈ ॥੫੩॥

੪ ਪਉੜੀ ॥ ਦੁਰਗਾ ਅਤੇ ਦੈਂਤਾਂ ਦਾ ਸਮੂਹਕ ਭੇੜ ਮਚਿਆ। ਦੁਰਗਾ ਨੇ ਸਾਰਿਆਂ ਹੱਥਾਂ ਵਿਚ ਸ਼ਸਤਰ ਫੜ੍ਹ ਕੇ ਉਨ੍ਹਾਂ ਨੂੰ ਵਰਤਿਆ ਭਾਵ ਪੂਜਾ ਕੀਤੀ ।

੫ ਸੁੰਭ ਤੇ ਨਿਸੁੰਭ ਮਾਰ ਦਿੱਤੇ ਜੋ ਸਾਰੇ ਦੈਂਤਾਂ ਦੇ ਸ਼ਾਹ (ਬਾਦਸ਼ਾਹ) ਸਨ । ਦੈਂਤਾਂ ਦੀਆਂ ਫੌਜਾਂ ਆਪਣਾ ਵਿਨਾਸ਼ ਵੇਖ ਕੇ ਧਾਹਾਂ ਮਾਰ-ਮਾਰ ਰੋਂਦੀਆਂ ਹਨ ।

੬ ਮੂੰਹਾਂ ਦੇ ਵਿਚ ਘਾਹ ਦੇ ਕੂਚੇ ਦੇ ਕੇ ਘੋੜੇ ਛੱਡ ਕੇ ਜਿਧਰ ਨੂੰ ਮੂੰਹ ਹੋਇਆ ਉਧਰ ਦੇ ਹੀ ਰਾਹ ਪੈ ਗਏ । ਭਾਵੇਂ ਭੱਜੇ ਜਾਂਦੇ ਮਾਰੇ ਹੀ ਜਾਣ ਪਰ ਪਿੱਛੇ ਮੁੜ ਕੇ ਨਹੀਂ ਵੇਖਦੇ ॥੫੪॥

੭ ਪਉੜੀ ॥ ਦੁਰਗਾ ਦੇਵੀ ਨੇ ਸੁੰਭ ਤੇ ਨਿਸੁੰਭ ਦੋਵੇਂ ਭਾਈ ਜਮ ਰਾਜੇ ਦੇ ਘਰ ਨੂੰ ਭੇਜ ਦਿੱਤੇ । ਇੰਦਰ ਨੂੰ ਸੱਦ ਕੇ ਬੁਲਾ ਲਿਆ ਅਭਿਖੇਖ (ਰਾਜ ਤਿਲਕ) ਦੇਣ ਲਈ ।

੮ ਰਾਜੇ ਇੰਦਰ ਦੇ ਸਿਰ 'ਤੇ ਛਤਰ ਝੁਲਾ ਦਿੱਤਾ । ਇਸ ਭਲੇ ਕੰਮ, ਪਰਉਪਕਾਰ ਕਰਨ ਕਰਕੇ ਜਗਮਾਤਾ ਦੀ ਉਪਮਾ ੧੪ ਲੋਕਾਂ ਵਿਚ ਹੋਣ ਲੱਗੀ ।

੯ ਸ੍ਰੀ ਕਲਗੀਧਰ ਜੀ ਲੇਖਕ ਕਹਿੰਦੇ ਹਨ ਕਿ ਇਹ ਮੈਂ ਦੁਰਗਾ ਦਾ ਕੌਤਕ ਪਾਠ ਕਰਨ ਯੋਗ ਪਉੜੀਆਂ ਵਿਚ ਲਿਖਿਆ ਹੈ ਅਤੇ ਉਹ ਮੁਕਤ ਹੋ ਕੇ ਜੂਨੀ ਵਿਚ ਨਹੀਂ ਆਵੇਗਾ ਜੋ ਇਸ ਦਾ ਸ਼ਰਧਾ ਤੇ ਨਿਯਮ ਨਿੱਤਨੇਮ ਨਾਲ ਪਾਠ ਕਰੇਗਾ ॥੫੫॥

੧ ੧=ਅਦ੍ਵੈਤ ਸਰੂਪ ਹੈ । ਸਜਾਤੀ, ਵਿਜਾਤੀ, ਸ੍ਵੈ-ਗਤ ਭੇਦ ਰਹਿਤ ਅਤੇ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੈ । ੴ=ਸਾਰਿਆਂ ਦਾ ਪ੍ਰਕਾਸ਼ਕ ਹੈ ।
ਸਤਿਗੁਰ ਪ੍ਰਸਾਦਿ=ਤਿੰਨੇ ਕਾਲਾਂ ਵਿਚ ਨਾਸ ਤੋਂ ਰਹਿਤ ਹੈ। ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ।

੨ ਸ੍ਰੀ ਆਦਿ ਸ਼ਕਤੀ ਜੀ ਸਹਾਈ ਹੋਣ ॥

੩ ਹੁਣ ਗਿਆਨ ਪ੍ਰਬੋਧ ਭਾਵ ਗਿਆਨ ਚਰਚਾ ਕਰਦੇ ਹਾਂ । ਪਾਤਸ਼ਾਹੀ ਦਸਵੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਭੁਜੰਗ ਪ੍ਰਯਾਤ ਛੰਦ ॥ ਤ੍ਵ ਪ੍ਰਸਾਦਿ ॥ ਤੇਰੀ ਕ੍ਰਿਪਾ ਪਾ ਕੇ ।

੪ ਐ ਮੇਰੇ ਪੂਰਨ ਮਾਲਿਕ ਸਦਾ ਹੀ ਸਿੱਧੇ ਕਰਮ ਕਰਨ ਵਾਲੇ ਮੇਰੀ ਤੈਨੂੰ ਨਮਸਕਾਰ ਹੈ । ਨਾਂ ਛੇਦੇ ਜਾਣ ਵਾਲੇ ਭੇਦ ਰਹਿਤ ਸਦਾ ਹੀ ਧਰਮ ਨੂੰ ਨਾ ਬਦਲਣ ਵਾਲੇ ਇਕੋ ਇਕ ਸੱਚ ਦੇ ਧਰਮ ਵਾਲੇ ਵਾਹਿਗੁਰੂ !

੫ ਜੋ ਕਿਸੇ ਵੀ ਕਲੰਕ ਤੋਂ ਬਿਨਾ ਹੈ, ਕਲੰਕ ਤੋਂ ਰਹਿਤ ਸਰੂਪ, ਨਾ ਛੇਦੇ, ਨਾ ਹੋ ਕੇ ਤੇ ਹਰ ਚਿੰਤਾ ਤੋਂ ਰਹਿਤ ਜਿਸ ਦੇ ਤੁੱਲ ਹੋਰ ਕੋਈ ਉਪਮਾ ਨਹੀਂ ॥੧॥

੬ ਹੇ ਲੋਕ-ਲੋਕਾਂ ਦੇ ਈਸ਼ਵਰ ਸਾਰੇ ਲੋਕਾਂ ਦੇ ਮਾਲਿਕ ! ਮੇਰੀ ਤੈਨੂੰ ਨਮਸਕਾਰ ਹੈ । ਜੋ ਸਦਾ ਹੀ ਸਰਵ ਦੇ ਸਾਥ ਹੈ ਤੇ ਜਿਸ ਦਾ ਕੋਈ ਮਾਲਿਕ ਨਹੀਂ ।

੭ ਜੋ ਇਕ ਰੂਪ ਤੋਂ ਅਨੇਕ ਪਸਰਿਆ ਹੈ ਅਤੇ ਸਦਾ ਹੀ ਸਭ ਦਾ ਸ਼ਾਹ ਤੇ ਸਭ ਦਾ ਰਾਜਾ ਹੈ ।
ਛੇਦ ਔਰ ਭੇਦ, ਨਾਮ ਤੇ ਥਾਉਂ ਤੋਂ ਰਹਿਤ ਹੈ । ਸਦਾ ਹੀ ਸਭ ਦੀ ਸਿੱਧੀ ਤੇ ਬੁੱਧੀ ਦਾ ਘਰ ਹੈ ॥੨॥

੮ ਜੋ ਜੰਤਰ, ਮੰਤਰ, ਭਰਮ ਦੀ ਕਿਰਿਆ ਵਿਚ ਨਹੀਂ ਫਸਦਾ। ਕੋਈ ਖੇਦ ਨਹੀਂ, ਕਿਸੇ ਨੂੰ ਤੇਰਾ ਭੇਦ ਨਹੀਂ, ਨਾ ਛੇਦੇ ਜਾਣ ਵਾਲੇ ਕਰਮ ਦਾ ਕਰਤਾ ਹੈ ॥੩॥

੯ ਨਾ ਗਾਹੇ ਜਾਣ ਵਾਲਾ ਬੰਧਨ ਮੁਕਤ ਗਿਣਤੀ ਤੋਂ ਦੂਰ ਬੇਅੰਤ। ਲੇਖਾਂ ਤੇ ਭੇਖਾਂ ਤੋਂ ਬਾਹਰ, ਭੌਤਿਕ ਗਤੀ ਤੋਂ ਅਜ਼ਾਦ ਹੈ ।

੧੦ ਜਿਸ ਦਾ ਨਾ ਕੋਈ ਰੰਗ, ਨਾ ਰੂਪ, ਨਾ ਜਾਤ, ਨਾ ਬਰਾਦਰੀ। ਨਾ ਵੈਰੀ, ਨਾ ਮਿੱਤਰ, ਨਾ ਪੁੱਤਰ, ਨਾ ਮਾਤਾ ਹੈ ॥੪॥

੧੧ ਜੋ ਭੂਤ, ਭਵਿੱਖ, ਭਵਾਨੀ ਦੇ ਚੱਕਰ ਵਿਚ ਨਹੀਂ । ਇਹ ਨਾਂ ਤੋਂ ਪਰੇ ਪੂਰਨ ਪਾਵਨ ਪਵਿੱਤਰਤਾ ਦਾ ਪ੍ਰਧਾਨ ਹੈ ।

੧੨ ਘੜਨ, ਭੰਨਣ ਤੋਂ ਅਤੇ ਕਾਮ ਕਰਮ ਤੋਂ ਬਿਨਾਂ। ਅੰਤ ਤੋਂ ਪਰੇ ਬੇਅੰਤ, ਧਰਤੀ ਦਾ ਆਸਰਾ ਨਹੀਂ ਰੱਖਦਾ-

---

ਜਿਨਿ ਇਹੁ ਜਗਤੁ ਉਪਾਇਆ ਤ੍ਰਿਭਵਣ ਕਰਿ ਆਕਾਰ ॥ ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗਵਾਰੁ ॥
ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥ ਅੰਗ ॥੨੦॥ ਮ: ੧॥ ਅਕਾਲ ਪੁਰਖ ਆਪ ਨਿਰਭਉ ਨਿਰਵਿਕਾਰ ਹੈ ਪਰ ਸੰਸਾਰ ਨਜ਼ਾਮ ਚਲਾਉਣ ਵਾਲੀ ਸਾਰੇ ਪਸਰੀ ਹੋਈ ਉਸਦੀ ਜੋਤਿ ਹੀ ਹੈ । ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜੁਗਿ ਛੋਤਿ ॥ ਅੰਗ : ॥੪੧੩॥ ਮ: ੨॥ ਫੇਰ ਕੀ ਇਸ ਸੰਸਾਰ ਦੀ ਨਜ਼ਾਮ ਦੇਵੀ ਦੇਵਤੇ, ਅਵਤਾਰ, ਪੈਗੰਬਰ ਚਲਾ ਰਹੇ ਹਨ ? ਨਹੀਂ ਇਹ ਸਾਨੂੰ ਇਉਂ ਭਾਸਦੇ ਹਨ ਜਿਵੇਂ ਮ੍ਰਿਗ ਤ੍ਰਿਸਨਾ ਦਾ ਪਾਣੀ ਜਾਪਦਾ ਹੈ :- ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥
ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥ ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਇ ॥
ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥ ਅੰਗ : ੫੫੦॥ ਮ: ੩॥
ਪਾਸਾ ਵਿਛਿਆ ਹੋਇਆ ਹੈ ਨਰਦਾਂ ਆਪੋ ਆਪਣੇ ਥਾਂ ਦੇ ਪਈਆਂ ਹਨ, ਉਹ ਹਲਾਇ ਬਿਨਾਂ ਨਹੀਂ 'ਹਿੱਲਣਗੀਆਂ । ਕਿਸੇ ਅਗਲੇ ਘਰ ਵੱਲ ਨਹੀਂ ਚੱਲਣਗੀਆਂ ਉਹ ਆਪਣਾ ਵਜੀਰ ਜਾਂ ਪਿਆਦੇ ਦਾ ਰੈਕ ਨਹੀਂ ਸਾਂ ਭਣਗੀਆਂ, ਉਹਨਾਂ ਦੇ ਚਾਲਕ ਤੁਸੀਂ ਹੋ ਉਹ ਆਪੂੰ ਕੁਝ ਵੀ ਨਹੀਂ ਇਹੋ ਹਾਲ ਭੌਤਕ ਤੰਤ੍ਰ ਵਸਤੂਆਂ ਜੀਵ ਦਾ ਹੈ । ਮਹਾਂਵਾਕ
ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮਾਰੀ ॥੪॥ ਤੁਮ ਸਮਰਥ ਅਕਥ ਅਗੋਚਰ ਰਚਿਆ ਏਕੁ ਮੁਰਾਰੀ ॥੬॥ ਅੰਗ : ੯੧੬॥ ਮ: ੫॥
ਜਿਸ ਦੇ ੴਨਰੀ ਸਰੂਪ ਤੇ ਝਾਤੀ ਮਾਰੋ :
ਪਉੜੀ ॥ ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥ ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ॥ ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥ ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ॥ ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥੫॥ ਪੰ: ੫੫੫॥ ਮ: ੩॥ ਇਥੇ ਹੁਣ ਉਪਰੋਕਤ ਤਥ ਦਸੇ ਹਨ ਪਰ ਇਹ ਉਹਨਾਂ ਦੇ ਗੁਣ ਨਹੀਂ ਗਾਏ, ਗੁਣ ਸੱਚੇ ਦੇ ਗਾਏ ਹਨ । ਜੋ ਸੱਚੇ ਦੇ ਗੁਣ ਗੌਣ ਦਾ ਇਕ ਢੰਗ ਹੈ ਇਕ ਤਰੀਕਾ ਹੈ ਭਲਾ ਕੰਮ ਕਰਨਾ ਬੁਰਾ ਕੰਮ ਕਰਨਾ ਇਨਸਾਨ ਦੀ ਆਪਣੀ ਬਿਰਤੀ ਜਿਸ ਪਾਸੇ ਉਸ ਨੂੰ ਮਾਲਿਕ ਨੇ ਲਾਇਆ ਹੈ ਉਹ ਲੱਗਾ ਹੋਇਆ ਹੈ ਜਿਸ ਬਿਰਤੀ ਵਿਚ ਉਸ ਨੂੰ ਮਾਲਿਕ ਨੇ ਜੋੜਿਆ ਉਹ ਉਸੇ ਬਿਰਤੀ ਵਿਚ ਆਪਣਾ ਜੀਵਨ ਬਿਤਾ ਜਾਂਦਾ ਹੈ । ਸ੍ਰੀ ਦਸਮੇਸ਼ ਜੀ ਦਾ ਮੁੱਦਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਇਹ ਨਿਰੂਪਣ ਕਰਨਾ ਹੈ ਕਿ ਇਸ ਸੰਸਾਰ ਮੰਚ ਤੇ ਆਕੇ ਜੀਵ ਕਿਵੇਂ ਕਿਵੇਂ ਆਪਣੇ ਇਸ ਸਵਾਸ਼ਾਂ ਦੀ ਰਾਸ ਨੂੰ ਕਿਹੜੇ ਕਿਹੜੇ ਕੰਮ ਕਰਕੇ ਫਜ਼ੂਲ ਵਿਅਰਥ ਤੇ ਗਲਤ ਕੰਮਾਂ ਵਿਚ ਵਰਤ ਜਾਂਦਾ ਹੈ ਤੇ ਉਹ ਸੂਰਮੇ ਕਿਹੜੇ ਨੇ ਜੋ ਦੁਨੀਆਂ ਵਿਚ ਚੰਗੇ ਕੰਮਾਂ ਵਿਚ ਇਹਨਾਂ ਸਵਾਸਾਂ ਦੀ ਬੇਮੁੱਲੀ ਰਾਸ ਨੂੰ ਲਾਕੇ ਜਸ ਤੇ ਨਾਮ ਖੱਟ ਕੇ ਗਏ ਹਨ । ਤਾਂਕਿ ਪਾਠਕ ਚੰਗੇ ਤੇ ਮੰਦੇ ਕੰਮਾਂ ਦੀ ਚੋਣ ਕਰ ਸਕਣ । ਗੁਰੂ ਜੀ ਦਸਦੇ ਹਨ ।
ਕਾਹੂ ਬਿਹਾਵੈ ਰੰਗ ਰਸ ਰੂਪ ॥ ਕਾਹੂ ਬਿਹਾਵੈ ਮਾਇ ਬਾਪ ਪੂਤ ॥ ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥
ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥ ਰਚਨਾ ਸਾਚ ਬਨੀ ॥ ਸਭਕਾ ਏਕ ਧਨੀ ॥ ਰਹਾਉ ॥ ਕਾਹੂ ਬਿਹਾਵੈ ਬੇਦ ਅਰੁ ਬਾਦਿ॥
ਕਾਹੂ ਬਿਹਾਵੈ ਰਸਨਾ ਸਾਦਿ॥ ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥ ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥ ਕਾਹੂ ਬਿਹਾਵੈ ਖੇਲਤ ਜੂਆ ॥
ਕਾਹੂ ਬਿਹਾਵੈ ਅਮਲੀ ਹੂਆ ॥ ਕਾਹੂ ਬਿਹਾਵੈ ਪਰ ਦਰਬ ਚੋਰਾਇ ॥ ਕਾਹੂ ਰੋਗ ਸੋਗ ਭ੍ਰਮਾਇ ॥
ਕਾਹੂ ਪਵਨਧਾਰ ਜਾਤ ਬਿਹਾਏ ॥ ਸੰਤ ਬਿਹਾਵੈ ਕੀਰਤਨੁ ਗਾਏ ॥੪॥ ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥
ਕਾਹੂ ਬਿਹਾਵੈ ਸੋ ਪਿੜ੍ਹ ਮਾਲਤ ॥ ਕਾਹੂ ਬਿਹਾਵੈ ਬਾਲ ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥
ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ ਜੀਆ ਇਹ ਹਿਰਤੇ ॥ ਕਾਹੂ ਬਿਹਾਵੈ ਸੇਵਾ ਜੁਗਤਿ ॥

ਅਭਰਮੰ ॥੫॥ [੨]ਨਹੀ ਜਾਨ ਜਾਈ ਕਛੂ ਰੂਪ ਰੇਖੰ ॥ ਕਹਾ ਬਾਸੁ ਤਾ ਕੋ ਫਿਰੈ ਕਉਨ ਭੇਖੰ ॥ [੩]ਕਹਾ ਨਾਮ ਤਾ ਕੋ ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ ਕਹੈ ਮੈ ਨ ਆਵੈ ॥੬॥ [੪]ਅਜੋਨੀ ਅਜੈ ਪਰਮ ਰੂਪੀ ਪ੍ਰਧਾਨੈ ॥ ਅਛੇਦੀ ਅਭੇਦੀ ਅਰੂਪੀ ਮਹਾਨੈ ॥ [੫]ਅਸਾਧੇ ਅਗਾਧੇ ਅਗੰਜੁਲ ਗਨੀਮੇ ॥ ਅਰੰਜੁਲ ਅਰਾਧੇ ਰਹਾਕੁਲ ਰਹੀਮੇ ॥੭॥ [੬]ਸਦਾ ਸਰਬਦਾ ਸਿਧਦਾ ਬੁੱਧਿ ਦਾਤਾ ॥ ਨਮੋ ਲੋਕ ਲੋਕੇਸ੍ਵਰੰ ਲੋਕ ਗਯਾਤਾ ॥ [੭]ਅਛੇਦੀ ਅਭੈ ਆਦਿ ਰੂਪੀ ਅਨੰਤੰ ॥ ਅਛੇਦੀ ਅਛੈ ਆਦਿ ਅਦ੍ਵੈ ਦੁਰੰਤੰ ॥੮॥ ਨਰਾਜ ਛੰਦ ॥ [੮]ਅਨੰਤ ਆਦਿ ਦੇਵ ਹੈ ॥ ਬਿਅੰਤ ਭਰਮ ਭੇਵ ਹੈ ॥ [੯]ਅਗਾਧਿ ਬਿਆਧਿ ਨਾਸ ਹੈ ॥ ਸਦੈਵ ਸਰਬ ਪਾਸ ਹੈ ॥੧॥੯॥ [੧੦]ਬਚਿਤ੍ਰ ਚਿਤ੍ਰ ਚਾਪ ਹੈਂ ॥ ਅਖੰਡ ਦੁਸਟ ਖਾਪ ਹੈਂ ॥ [੧੧]ਅਭੇਦ ਆਦਿ ਕਾਲ ਹੈਂ ॥ ਸਦੈਵ ਸਰਬ ਪਾਲ ਹੈਂ ॥੨॥੧੦॥ [੧੨]ਅਖੰਡ ਚੰਡ ਰੂਪ ਹੈਂ ॥ ਪ੍ਰਚੰਡ ਸਰਬ ਸ੍ਵਪ ਹੈਂ॥ [੧੩]ਕਾਲ ਹੂੰ ਕੇ ਕਾਲ ਹੈਂ ॥ ਸਦੈਵ ਰੱਛਪਾਲ ਹੈਂ ॥੩॥੧੧॥ [੧੪]ਕ੍ਰਿਪਾਲ ਦਿਆਲ ਰੂਪ ਹੈਂ ॥ ਸਦੈਵ ਸਰਬ ਭੂਪ ਹੈਂ ॥ [੧੫]ਅਨੰਤ ਸਰਬ ਆਸ ਹੈਂ ॥ ਪਰੇਵ ਪਰਮ ਪਾਸ ਹੈਂ ॥੪॥੧੨॥ [੧੬]ਅਦ੍ਰਿਸਟ ਅੰਤ੍ਰ ਧਿਆਨ ਹੈਂ ॥ ਸਦੈਵ ਸਰਬ ਮਾਨ ਹੈਂ॥ [੧੭]ਕ੍ਰਿਪਾਲ ਕਾਲ ਹੀਨ ਹੈਂ ॥ ਸਦੈਵ ਸਾਧ ਅਧੀਨ ਹੈਂ ॥੫॥੧੩॥ [੧੮]ਭਜਸ ਤੁਯੰ॥ ਭਜਸ ਤੁਯੰ ॥ ਰਹਾਉ ॥ [੧੯]ਅਗਾਧਿ ਬਿਆਧਿ ਨਾਸਨੰ ॥ ਪਰੇਯੰ ਪਰਮ ਉਪਾਸਨੰ॥ [੨੦]ਤ੍ਰਿਕਾਲ ਲੋਕ ਮਾਨ ਹੈਂ ॥ ਸਦੈਵ ਪੁਰਖ ਪਰਧਾਨ ਹੈਂ ॥੬॥੧੪॥ [੨੧]ਤਥਸ ਤੁਯੰ॥ ਤਥਸ ਤੁਯੰ ॥ ਰਹਾਉ ॥ [੨੨]ਕ੍ਰਿਪਾਲ ਦਿਆਲ ਕਰਮ ਹੈਂ ॥ ਅਗੰਜ ਭੰਜ ਭਰਮ ਹੈਂ॥ [੨੩]ਤ੍ਰਿਕਾਲ ਲੋਕ ਪਾਲ ਹੈਂ ॥ ਸਦੈਵ ਸਰਬ ਦਿਆਲ ਹੈਂ ॥੭॥੧੫॥ [੨੪]ਜਪਸ ਤੁਯੰ ॥ ਜਪਸ ਤੁਯੰ ॥ ਰਹਾਉ ॥ [੨੫]ਮਹਾਨ ਮੋਨ ਮਾਨ ਹੈਂ ॥ ਪਰੇਵ ਪਰਮ ਪ੍ਰਧਾਨ ਹੈ ॥ [੨੬]ਪੁਰਾਨ ਪ੍ਰੇਤ ਨਾਸਨੰ॥ ਸਦੈਵ ਸਰਬ ਪਾਸਨੰ ॥੮॥੧੬॥ [੨੭]ਪ੍ਰਚੰਡ ਅਖੰਡ ਮੰਡਲੀ ॥ ਉਦੰਡ ਰਾਜ ਸੁ ਥਲੀ ॥ [੨੮]ਜਗੰਤ ਜੋਤਿ ਜੁਆਲਕਾ॥ ਜਲੰਤ ਦੀਪ ਮਾਲਕਾ ॥੯॥੧੭॥ [੨੯]ਕ੍ਰਿਪਾਲ ਦਿਆਲ ਲੋਚਨੰ ॥ ਮਚੰਕ ਬਾਣ ਮੋਚਨੰ ॥ [੩੦]ਸਿਰੰ ਕਰੀਟ ਧਾਰੀਯੰ ॥ ਦਿਨੇਸ ਕ੍ਰਿਤ ਹਾਰੀਯੰ ॥੧੦॥੧੮॥ [੩੧]ਬਿਸਾਲ ਲਾਲ ਲੋਚਨੰ॥ ਮਨੋਜ ਮਾਨ ਮੋਚਨੰ॥ [੩੨]ਸੁਭੰਤ ਸੀਸ ਸੁ ਪ੍ਰਭਾ ॥ ਚਕ੍ਰਤ ਚਾਰੁ ਚੰਦ੍ਰਕਾ ॥੧੧॥੧੯॥ [੩੩]ਜਗੰਤ ਜੋਤ ਜੁਆਲਕਾ॥ ਛਕੰਤ ਰਾਜ ਸੁ ਪ੍ਰਭਾ ॥ [੩੪]ਜਗੰਤ ਜੋਤਿ ਜੈਤਸੀ॥ ਬਦੰਤ

---

ਕਾਹੂ ਬਿਹਾਵੈ ਸੋਧਤ ਜੀਵਤ ॥ ਸੰਤ ਬਿਹਾਵੈ ਹਰਿ ਜਸੁ ਪੀਵਤ ॥੭॥ ਜਿਤ ਕੋ ਲਾਇਆ ਤਿਤ ਹੀ ਲਗਨਾ ॥
ਨਾ ਕੋ ਮੂੜ ਨਹੀ ਕੋ ਸਿਆਨਾ ॥ ਕਰਿ ਕਿਰਪਾ ਜਿਸ ਦੇਵੈ ਨਾਉ ॥ ਨਾਨਕ ਤਾਕੈ ਬਲਿ ਬਲਿ ਜਾਉ ॥੮॥ ਅੰਗ : ॥੯੧੮॥ ਮ: ੫॥
ਇਹ ਹੈ ਸਾਰੇ ਸੰਸਾਰ ਦੀ ਪਰਵਿਰਤੀ ਜਿਸਨੂੰ ਕਿਹਾ ਜਾਂਦਾ ਹੈ ਵਿਹਾਰ ॥ ਦੂਜਾ ਹੈ ਇਸ ਦੇ ਕਰਨ ਵਾਲਾ ਮੋਕਸ਼ ਕਰਮ । ਉਸ ਨੂੰ ਵੀ ਵਿਸਥਾਰ ਨਾਲ ਤੱਕ ਲਵੋ ॥
੧ਓ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੫ ॥ ਅਸਟਪਦੀਆ ॥
ਕਿਨਹੀ ਕੀਆ ਪਰਵਿਰਤ ਪਸਾਰਾ ॥ ਕਿਨਹੀ ਕੀਆ ਪੂਜਾ ਬਿਸਥਾਰਾ ॥ ਕਿਨਹੀ ਨਿਵਲ ਭਇਅੰਗਮ ਸਾਧੇ ॥
ਮੋਹਿ ਦੀ ਨ ਹਰਿ ਹਰਿ ਆਰਾਧੇ ॥੧॥ ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ ਰਹਾਉ ॥
ਕਿਨਹੀ ਗ੍ਰਿਹੁ ਤਜਿ ਵਣਖੰਡਿ ਪਾਇਆ ॥ ਕਿਨਹੀ ਮੋਨਿ ਅਉਧੂਤ ਸਧਾਇਆ ॥ ਕੋਈ ਕਹਤਉ ਅੰਨਨਿ ਭਗਉਤੀ ॥
ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥ ਕਿਨਹੀ ਕਹਿਆ ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ਭਇਆ ਉਦਾਸੀ ॥
ਕਿਨਹੀ ਭਵਨੁ ਸਭ ਧਰਤੀ ਕਰਿਆ ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥ ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥ ਕਿਨਹੀ ਕਹਿਆ ਬਾਹ ਬਹੁ ਭਾਈ ॥ ਕੋਈ ਕਹੈ ਮੈ ਧਨਹਿ ਪਸਾਰਾ ॥ ਮੋਹਿ ਦੀਨ ਹਰਿ ਹਰਿ ਆਧਾਰਾ ॥੪॥ ਕਿਨਹੀ ਘੂਗਰ ਨਿਰਤਿ ਕਰਾਈ ॥ ਕਿਨਹੂ ਵਰਤ ਨੇਮ ਮਾਲਾ ਪਾਈ ॥ ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥ ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥ ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਇ ॥ ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥ ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥ ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥ ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨ ਨਾਵੈ ਇਹੁ ਮਨੁ ਨ ਪ੍ਰਬੋਧੇ ॥ ਕਹੁ ਨਾਨਕ ਜਉ ਸਾਧ ਸੰਗੁ ਪਾਇਆ ॥ ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥ ਅੰਗ ॥੯੧੩॥ ਮ: ੫॥ ਉਪ੍ਰੋਕਤ ਗੁਰੂ ਬਾਣੀ ਦੇ ਪਹਿਲੇ ਆਦਿ ਭਾਗ ਵਾਲੇ ਉਪਦੇਸ਼ ਦੀਆਂ ਕੈਮਰੇ ਬਧ ਕੀਤੀਆਂ ਤਸਵੀਰਾਂ ਉਨਹੀ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੂਜੇ ਭਾਗ ਸ੍ਰੀ ਗੁਰੂ

੧ ਕਿਸੇ ਭਰਮ ਵਿਚ ਨਹੀਂ ਫਸਦਾ ॥੫॥
੨ ਵਾਹਿਗੁਰੂ ! ਕੋਈ ਨਹੀਂ ਜਾਣ ਸਕਦਾ ਤੇਰਾ ਕੀ ਰੂਪ ਤੇ ਰੇਖ ਹੈ ਅਤੇ ਕਿੱਥੇ ਵਸਦਾ ਹੈਂ, ਕਿਸ ਭੇਖ ਵਿਚ ਫਿਰਦਾ ਹੈਂ।
੩ ਕੀ ਨਾਮ ਹੈ ਉਸ ਦਾ, ਕਿੱਥੇ ਰਹਿਣ ਵਾਲਾ ਕਹਾਉਂਦਾ ਹੈ ਮੈਂ ਕੀ ਦੱਸਾਂ ? ਕਹਿਣ ਵਿਚ ਨਹੀਂ ਆਉਂਦਾ ॥੬॥
੪ ਜੋਨੀ ਵਿਚ ਨਹੀਂ, ਜਿਤਿਆ ਨਹੀਂ ਜਾਂਦਾ, ਸਮਸਤ ਰੂਪਾਂ ਦੇ ਵਿਚ ਪ੍ਰਧਾਨ ਹੈ। ਸਾਰੇ ਛੇਦਣ ਤੇ ਭੇਦਾਂ ਵਾਲੇ ਰੂਪਾਂ ਵਿਚੋਂ ਪ੍ਰਧਾਨ ਹੈ (ਮਹਾਨ ਹੈ)।
੫ ਵਾਹਿਗੁਰੂ ਸਾਧਨਾ ਤੋਂ ਰਹਿਤ ਹੈ, ਅਗਾਧ ਗਤੀਸ਼ੀਲ ਹੈ, ਨਾ ਮਾਰੇ ਜਾਣ ਵਾਲਿਆਂ ਦਾ ਬਾਦਸ਼ਾਹ ਹੈ। ਜਿਹੜਾ ਕੋਈ ਕਿਸੇ ਦੁੱਖ ਵਿਚ ਅਰਾਧਦਾ (ਯਾਦ) ਕਰਦਾ ਹੈ, ਉਸ 'ਤੇ ਰਹਿਮ ਕਰਕੇ ਰਿਹਾਈ ਦਿੰਦਾ ਹੈ ਕਿਉਂਕਿ ॥੭॥
੬ ਸਦਾ ਹੀ ਸਭ ਦਾ ਹੀ ਸਿੱਧੀ ਤੇ ਬੁੱਧ ਦਾ ਦਾਤਾ ਹੈ। ਸਾਰੇ ਲੋਕਾਂ ਦਾ ਈਸ਼ਵਰ ਹੈ, ਸਾਰੇ ਲੋਕਾਂ ਦਾ ਜਾਣੂ ਹੈ।
੭ ਛੇਦਿਆ ਨਹੀਂ ਜਾਂਦਾ, ਕਿਸੇ ਦਾ ਭੈ ਨਹੀਂ, ਸਭ ਦਾ ਆਦਿ ਰੂਪ ਤੇ ਅੰਤ ਤੋਂ ਬਾਹਰ ਹੈ। ਛੇਦ ਤੋਂ ਛੈ ਹੋਣ ਤੋਂ ਆਦਿ ਕਾਲ ਤੋਂ, ਅਦਵੈਤ ਤੋਂ ਦੂਰ ਹੈ ॥੮॥
੮ ਨਰਾਜ ਛੰਦ ॥ ਪ੍ਰਭੂ ! ਬੇਅੰਤ ਹੈਂ, ਸਭ ਦਾ ਆਦਿ ਤੇ ਵੱਡਾ ਹੈਂ। ਬੇਅੰਤ ਕ੍ਰਮ ਨੂੰ ਨਾਸ਼ ਕਰਨ ਵਾਲਾ ਹੈਂ।
੯ ਸਾਰੀਆਂ ਬਿਆਧੀਆਂ ਨੂੰ ਨਾਸ਼ ਕਰਨ ਵਾਲਾ ਹੈਂ, ਸਦਾ ਹੀ ਸਭ ਦੇ ਪਾਸ (ਨੇੜੇ) ਹੈਂ ॥੧॥੯॥
੧੦ ਪਰਮ ਸ਼ਕਤੀ ! ਤੇਰੀ ਨਿਗਾਹ ਦਾ ਬਚਿੱਤਰ ਹੀ ਚਰਿੱਤਰ ਵਾਲਾ ਧਨੁੱਖ ਹੈ। ਜਿਹੜਾ ਨਾ ਮਾਰੇ ਜਾਣ ਵਾਲੇ ਦੁਸ਼ਟਾਂ ਨੂੰ ਖਪਾ ਦਿੰਦਾ ਹੈ।
੧੧ ਤੇਰੇ ਆਦਿ ਕਾਲ ਦਾ ਕਿਸੇ ਨੂੰ ਭੇਤ ਨਹੀਂ ਤੇ ਸਦਾ ਹੀ ਸਭ ਦੀ ਪਾਲਣਾ ਕਰਦਾ ਹੈਂ ॥੨॥੧੦॥
੧੨ ਵਾਹਿਗੁਰੂ ! ਤੂੰ ਆਪ ਨਾ ਖੰਡ ਤੇ ਹੋਰ ਸਭ ਨੂੰ ਚੰਡ ਦੇਣ ਵਾਲਾ ਰੂਪ ਹੈਂ। ਪੂਰਨ ਤੇਜੱਸਵੀ ਸਰੂਪ ਹੈਂ।
੧੩ ਕਾਲ ਦਾ ਵੀ ਕਾਲ ਹੈਂ। ਸੰਤਾਂ, ਭਗਤਾਂ ਦੀ ਸਦਾ ਹੀ ਰੱਖਿਆ ਤੇ ਪਾਲਣਾ ਕਰਨ ਵਾਲਾ ਹੈਂ ॥੩॥੧੧॥
੧੪ ਤੂੰ ਕ੍ਰਿਪਾ ਤੇ ਦਇਆ ਦਾ ਰੂਪ ਹੈਂ। ਸਦਾ ਹੀ ਸਰਬ ਸੰਸਾਰ ਦਾ ਪਾਤਸ਼ਾਹ ਹੈਂ।
੧੫ ਸਰਬ ਮੰਡਲ ਦੀਆਂ ਬੇਅੰਤ ਹੀ ਆਸਾਂ ਪੂਰੀਆਂ ਕਰਨ ਵਾਲਾ ਹੈਂ। ਪਰੇ ਤੋਂ ਪਰੇ ਹੈਂ ਅਤੇ ਕਾਲ ਤੋਂ ਵੀ ਸਭ ਦੇ ਨੇੜੇ ਹੈਂ ॥੪॥੧੨॥
੧੬ ਭਾਵੇਂ ਤੂੰ ਕਿਸੇ ਦੀ ਦ੍ਰਿਸ਼ਟੀ ਗੋਚਰ ਨਹੀਂ ਪਰ ਸਰਬ ਦੇ ਧਿਆਨ ਵਿਚ ਹੈਂ। ਇਹ ਗੱਲ ਸਦਾ ਹੀ ਸਾਰੇ ਹੀ ਮੰਨਦੇ ਹਨ।
੧੭ ਕ੍ਰਿਪਾਲੂ ਤੇ ਕਾਲ ਤੋਂ ਬਿਨਾਂ ਹੈਂ। ਸਦਾ ਹੀ ਆਪਣੇ ਸਾਧਾਂ ਦੇ ਵੱਸ ਵਿਚ ਹੈਂ ॥੫॥੧੩॥
੧੮ ਹੇ ਵਾਹਿਗੁਰੂ ! ਮੈਂ ਤੈਨੂੰ ਹੀ ਭਜਦਾ (ਜਪਦਾ) ਹਾਂ, ਤੈਨੂੰ ਹੀ ਭਜਦਾ (ਜਪਦਾ) ਹਾਂ।
੧੯ ਤੂੰ ਬੇਅੰਤ ਹੀ ਬਿਆਧੀਆਂ ਨੂੰ ਨਾਸ਼ ਕਰਨ ਵਾਲਾ ਹੈਂ। ਪਰੇ ਤੋਂ ਪਰੇ ਦੀ ਉਪਾਸਨਾ ਕਰਨ ਯੋਗ ਹੈਂ।
੨੦ ਤਿੰਨੇ ਕਾਲ ਲੋਕਾਂ ਦੇ ਮੰਨਣ ਯੋਗ ਹੈ (ਮੰਨਦੇ ਹਨ)। ਤੇ ਤੂੰ ਸਦਾ ਹੀ ਪ੍ਰਧਾਨ ਪੁਰਖ ਹੈਂ ॥੬॥੧੪॥
੨੧ ਹੇ ਪ੍ਰਭੂ ! ਐਸਾ ਤੂੰ ਹੀ ਹੈਂ, ਐਸਾ ਤੂੰ ਹੀ ਹੈਂ। ਤੇਰੇ ਬਰਾਬਰ ਹੋਰ ਹੈ ਹੀ ਨਹੀਂ ॥ ਤੇਰੀ ਉਪਮਾ ਤੋਹਿ ਬਨਿ ਆਵੈ ॥ (ਸ੍ਰਿਯੇ ਆਦਿ) ਤੇ ਦਇਆ ਕਰਨੀ ਇਹ ਤੇਰਾ ਕਰਮ ਹੈ। ਆਕੀਆਂ ਤੇ ਭਰਮ ਨੂੰ ਤੋੜ ਦੇਣ ਵਾਲਾ ਹੈਂ।
੨੩ ਤਿੰਨੇ ਸਮੇਂ ਤਿੰਨਾਂ ਲੋਕਾਂ ਦਾ ਪਾਲਣਹਾਰ ਹੈਂ। ਸਦਾ ਹੀ ਸਭ ਦੇ ਉੱਤੇ ਹੀ ਦਇਆ ਤੇ ਦਿਆਲੂ ਹੈਂ ॥੭॥੧੫॥
੨੪ ਮੈਂ ਤੈਨੂੰ ਹੀ ਜਪਦਾ ਹਾਂ, ਤੈਨੂੰ ਹੀ ਜਪਦਾ ਹਾਂ। ਮਹਾਨ
੨੫ ਰਿਸ਼ੀ-ਮੁਨੀਆਂ ਦਾ ਤੂੰ ਮਾਣ ਹੈਂ, ਤੈਨੂੰ ਸਾਰੇ ਮੰਨਦੇ ਹਨ। ਪਰੇ ਤੋਂ ਪਰੇ ਦਾ ਵੀ ਸ਼ਿਰੋਮਣੀ ਪ੍ਰਧਾਨ ਹੈਂ।
੨੬ ਪੁਰਾਣੇ ਪ੍ਰੇਤਾਂ ਦਾ ਨਾਸ਼ ਕਰਤਾ ਹੈਂ। ਸਦਾ ਹੀ ਸਭ ਦੇ ਪਾਸ ਹੋ ਕੇ ਵਰਤ ਰਿਹਾ ਹੈਂ ॥੮॥੧੬॥
੨੭ ਬੇਅੰਤ ਤੇਜ਼ ਵਾਲੀ ਤੇ ਨਾ ਖੰਡੇ ਜਾਣ ਵਾਲੀ ਤੇਰੀ ਸਭਾ ਹੈ। ਤੇਰੀ ਰਾਜਧਾਨੀ ਨਾ ਦੰਡੀ ਜਾਣ ਵਾਲੀ ਸੁਤੰਤਰ ਹੈ।
੨੮ ਤੇਰੇ ਤੇਜ਼ ਦੀ ਜੋਤ ਇਉਂ ਜਗ ਰਹੀ ਹੈ ਜਿਵੇਂ ਅੱਗ ਦੀ ਲਾਟ ਜਗਦੀ ਹੈ, ਜਿਵੇਂ ਦੀਪਮਾਲਾ ਜਗਦੀ ਹੈ ॥੯॥੧੭॥
੨੯ ਤੇਰੀ ਕ੍ਰਿਪਾ ਦੇ ਲਾਲ ਨੇਤਰ ਦਿਆਲਤਾ ਵਾਲੇ ਨੈਣ ਇਉਂ ਚਮਕਦੇ ਹਨ ਜਿਸ ਅੱਗੇ ਬੜੇ ਤਿੱਖੇ ਤੀਰ ਵੀ ਖੁੰਢੇ ਹੋ ਜਾਂਦੇ ਹਨ।
੩੦ ਸਿਰ 'ਤੇ ਤੇਰੇ ਉਹ ਮੁਕਟ ਧਾਰਿਆ ਹੋਇਆ ਹੈ ਜਿਸ ਦੇ ਅੱਗੇ ਸੂਰਜ ਦੀ ਕ੍ਰਾਂਤੀ (ਤੇਜ਼ੀ) ਫਿੱਕੀ ਪੈ ਜਾਂਦੀ ਹੈ ॥੧੦॥੧੮॥
੩੧ ਆਪ ਦੇ ਵੱਡੇ-ਵੱਡੇ ਨੇਤਰਾਂ ਸਾਹਮਣੇ ਕਾਮ ਦੇਵ ਦਾ ਵੀ ਮਾਨ ਭੰਗ ਹੋ ਜਾਂਦਾ ਹੈ।
੩੨ ਆਪ ਦੇ ਸੀਸ ਦੀ ਸ਼ੋਭਾ ਦੇ ਪ੍ਰਭਾਵ ਅੱਗੇ ਚਾਰ ਚੰਦਾਂ ਦੀ ਚਾਨਣੀ ਚਕ੍ਰਿਤ ਹੋ ਜਾਂਦੀ ਹੈ ॥੧੧॥੧੯॥
੩੩ ਜਿਹੜੀ ਜੋਤ ਦੀ ਲਾਟ ਇਉਂ ਜਗ ਰਹੀ ਹੈ ਜਿਸ ਅੱਗੇ ਰਾਜੇ ਮਹਾਰਾਜਿਆਂ ਦੀ ਪ੍ਰਭਾ ਫਿੱਕੀ ਪੈ ਜਾਂਦੀ ਹੈ।
੩੪ ਜਿਹੜੀ ਜਿੱਤ ਜੋਤ ਆਪ ਦੀ ਜਗਦੀ ਹੈ।

---

ਦਸਮ ਗ੍ਰੰਥ ਸਾਹਿਬ ਵਿਚ ਸਮੂਹਕ ਤੱਕ ਸਕੋਗੇ। ਸ੍ਰੀ ਦਸਮੇਸ਼ ਜੀ ਦਾ ਮਾਦੀ ਪਦਾਰਥਾਂ ਭੌਤਕ ਸ਼ਕਲਾਂ ਜਾਂ ਅਦਭੁਤ ਰੂਹਾਂ ਨਾਲ ਕੋਈ ਦੂਰ ਦਾ ਵੀ ਲਗਾਉ ਨਹੀਂ। ਉਹਨਾਂ ਦਾ ਤਾਂ ਨਿਸ਼ਾਨਾ ਹੀ ਇਕੋ ਇਕ "ਜਗਤ ਜੋਤਿ ਹੈ", ਇਹੀ ਉਹਨਾਂ ਦੀ ਦੇਵੀ ਹੈ, ਇਹੀ ਉਹਨਾਂ ਦੀ ਪਾਰਬਤੀ ਹੈ, ਇਹੀ ਉਹਨਾਂ ਦੀ ਕਾਲੀ ਹੈ, ਇਹੀ ਉਹਨਾਂ ਦਾ ਭਦ੍ਰਕਾਲੀ ਹੈ, ਇਹੀ ਚੰਡੀ ਹੈ, ਇਹੀ ਖੰਡੀ ਹੈ, ਇਹੀ ਉਦੰਡੀ ਹੈ, ਇਹੀ ਮਨਸਾ ਮਾਈ ਹੈ ਇਹੀ ਜੁਆਲਾ ਤੇ ਭਦ੍ਰਕਾਲੀ ਹੈ। ਸਾਰੇ ਸ੍ਰੀ ਗੁਰੂ ਦਸਮੇਸ਼ ਗ੍ਰੰਥ ਸਾਹਿਬ ਦਾ ਨਿਚੋੜ ਅੰਤ ਇਕ ਅਕਾਲ ਦੀ ਪੂਜਾ ਹੈ। ਪੜੋ ੩੩ ਸਵੈਯੇ।

੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਸ੍ਰੀ ਮੁਖਵਾਕ ਪਾਤਸ਼ਾਹੀ ॥੧੦॥

ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥ ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥੧॥

ਆਦਿ ਅਦ੍ਵੈਖ ਅਭੇਖ ਮਹਾ ਪ੍ਰਭ ਸੱਤਿ ਸਰੂਪ ਸੁ ਜੋਤ ਪ੍ਰਕਾਸੀ ॥ ਪੂਰ ਰਹਿਯੋ ਸਭ ਹੀ ਘਟ ਕੈ ਪਟ ਤੱਤ ਸਮਾਧਿ ਸੁਭਾਵ ਪ੍ਰਕਾਸੀ॥ ਆਦਿ ਜੁਗਾਦਿ ਤੁਹੀ ਪ੍ਰਭ ਫੈਲ ਰਹਿਯੋ ਸਭ ਅੰਤਰਿ ਬਾਸੀ ॥ ਦੀਨ ਦਯਾਲ ਕ੍ਰਿਪਾ ਕਰ ਆਦਿ ਅਜੋਨਿ ਅਜੈ ਅਬਿਨਾਸੀ ॥੩॥ ਸਿੱਧ ਸ੍ਵਯੰਭੂ ਪ੍ਰਸਿੱਧ ਸਭੈ ਜਗ ਏਕ ਹੀ ਠੌਰ ਅਨੇਕ ਬਖਾਨੇ ॥ ਰੇ ਮਨ ਰੰਕ ਕਲੰਕ ਬਿਨਾ ਹਰਿ ਤੈ ਕਿਹ ਕਾਰਨ ਤੇ ਨ ਪਛਾਨੇ॥੪॥ ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀ ਸਰਦਾਰਾ ॥੬॥ ਦੇਵ ਅਦੇਵ ਮਹੀਧਰ ਨਾਗਨ ਸਿੱਧ ਪ੍ਰਸਿੱਧ ਬਡੋ ਤਪੁ ਕੀਨੋ॥ ਬੇਦ ਪੁਰਾਨ ਕੁਰਾਨ ਸਭੈ ਗੁਨ ਗਾਇ ਥਕੇ ਪੈ ਤੋ ਜਾਇ ਨ ਚੀਨੋ ॥ ਭੂੰਮ ਅਕਾਸ ਪਤਾਲ ਦਿਸਾ ਬਿਦਿਸਾ ਜਿਹਿ ਸੋ ਸਭ ਕੋ ਜਿਤ ਚੀਨੋ ॥ ਪੂਰ ਰਹੀ ਮਹਿ ਮੋ ਮਹਿਮਾ ਮਨ ਤੈ ਕਹ ਆਨ-ਮੁਝੈ ਕਹਿ ਦੀਨੋ ॥੯॥ ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿੱਧ ਸਮਾਧ ਸਭੈ ਕਰਿਹਾਰੇ ॥ ਸਿਮ੍ਰਿਤ ਸਾਸਤ੍ਰ ਬੇਦ ਬਹੁ ਭਾਂਤਿ ਪੁਰਾਨ ਬਿਚਾਰ ਬੀਚਾਰੇ ॥ ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਲਾਦਿ ਅਜਾਮਲ ਤਾਰੇ ॥ ਨਾਮ ਉਚਾਰ ਤਰੀ ਗਨਿਕਾ ਸੋਈ ਨਾਮ ਅਧਾਰ ਬੀਚਾਰ ਹਮਾਰੇ ॥੧੦॥ ਪਾਠਕ ਜਨੋ ਤੱਕੋ ਨੌਂਵੀਂ ਤੇ ਦਸਵੀਂ ਜੋਤਿ ਦੀ ਬਾਣੀ ਵਿਚ ਕੀ ਅੰਤਰਾ ਹੈ ?

ਚਿੱਤ ਅਗਜਾਨ ਸੁਜਾਨ ਸੁਯੰਭਵਚ ਕੌਨ ਕੀ ਕਾਨ ਨਿਧਾਨ ਭੁਲਾਨਜੋ ॥੧੧॥

ਕਾਹੇ ਕੋ ਏਸ ਮਹੇਸਹਿ ਭਾਖਤ ਕਾਹੇ ਦਿਜੇਸ ਕੋ ਏਸ ਬਖਾਨਜੋ ॥ ਹੈ ਨ ਰੁਘਵੇਸ ਜਦ੍ਵੇਸ ਰਮਾਪਤਿ ਤੈ ਜਿਨ ਕੋ ਬਿਸ੍ਵਨਾਥ ਪਛਾਨਜੋ॥ ਏਕ ਕੋ ਛਾਡ ਅਨੇਕ ਭਜੈ ਸੁਕਦੇਵ ਪਰਾਸਰ ਬਿਆਸ ਝੁਠਾਨਜੋ ॥ ਫੋਕਟ ਕਰਮ ਸਜੇ ਸਭ ਹੀ ਹਮ ਏਕ ਹੀ ਕੋ ਬਿਧ ਨੈਕ ਪ੍ਰਮਾਨਜੋ ॥੧੫॥

ਮੈਂ ਐਥੇ ਬਹੁਤਾ ਵਿਸਥਾਰ ਕਰਨ ਤੋਂ ਸੰਕੋਚਕੇ ਪਾਠਕਾਂ ਦੀ ਬ੍ਰਿਤੀ ੩੩ ਸਵੈਯਾਂ ਵੱਲ ਭੇਜਦਾ ਹਾਂ ਜੋ ਅਰਥਾ ਸਮੇਂ ਨਾਲ ਜੋੜਦਾ ਹਾਂ ਜਿਸ ਨੂੰ ਅਸੀਂ ਬਿਨਾਂ ਸਮਝੇ ਦੇਵੀ ਦੀ ਭਗਤੀ ਨਾਲ ਧ੍ਰੋਕੇ ਦੇਵੀ ਦੀ ਉਪਮਾ, ਜਾ ਉਸਤਤਿ ਅਥਵਾ ਦੇਵੀ ਦੀ ਭਗਤੀ ਕਹਿ ਕੇ ਪਰਾਂ-ਪਰਾਂ ਨੂੰ ਭਜਦੇ ਹਾਂ। ਜਿਸ ਨੇ ਉਗ੍ਰਵੰਤੀ ਬਾਣੀ ਦਾ ਪਾਠ ਕਰ ਲਿਆ, ਸਮਝੋ ਉਸ ਨੂੰ ਆਪਣਾ ਠੀਕ ਤੇ ਸਰਲ ਦਰਗਾਹੀ ਰਾਹ ਲੱਭ ਗਿਆ ਤੇ ਗੁਰ ਲੋਕ ਦੇ ਜਹਾਜ ਤੇ ਸਵਾਰ ਹੋ ਗਿਆ।

ਉਗ੍ਰਾਦੰਤੀ-ਮਹਾਂ ਮਾਯਾ, ਜਗਤ ਮਾਤਾ, ਸਾਰੀਆਂ ਦੇਵੀਆਂ ਦੀ ਜਨਮ ਦਾਤਾ, ਸਾਰੀ ਸਰਿਸਟੀ ਦੀ ਰਚੇਤਾ, ਸਾਰੇ ਖਜਾਨਿਆਂ ਦੀ ਮਾਲਿਕ ਤੇ ਕਾਲ ਦੀ ਵੀ ਕਾਲ ॥

ਕ੍ਰਿਤ ਈਸੁਰੀ ॥੧੨॥੨੦॥ ਤ੍ਰਿਭੰਗੀ ਛੰਦ ॥ ਤ੍ਵ ਪ੍ਰਸਾਦਿ ॥ [੧]ਅਨਕਾਦ ਸਰੂਪੰ ਅਮਿਤ ਬਿਭੂਤੰ [ੳ]ਅਚਲ ਸਰੂਪੰ ਬਿਸੁ ਕਰਣੰ ॥ [੨]ਜਗ ਜੋਤਿ ਪ੍ਰਕਾਸੰ ਆਦਿ ਅਨਾਸੰ ਅਮਿਤ ਅਗਾਸੰ ਸਰਬ ਭਰਣੰ ॥ [੩]ਅਨਗੰਜ ਅਕਾਲੰ ਬਿਸੁ ਪ੍ਰਤਿਪਾਲੰ ਦੀਨ ਦਿਆਲੰ ਸੁਭ ਕਰਣੰ ॥ [੪]ਆਨੰਦ ਸਰੂਪੰ ਅਨਹਦਿ ਰੂਪੰ ਅਮਿਤ ਬਿਭੂਤੰ ਤਵ ਸਰਣੰ ॥੧॥੨੧॥ [੫]ਬਿਸ੍ਵੰਭਰ ਭਰਣੰ ਜਗਤ ਪ੍ਰਕਰਣੰ [ਅ]ਅਧਰਣ ਧਰਣੰ ਸਿਸਟ ਕਰੰ ॥ [੬]ਆਨੰਦ ਸਰੂਪੀ ਅਨਹਦ ਰੂਪੀ ਅਮਿਤ ਬਿਭੂਤੀ ਤੇਜ ਬਰੰ ॥ [੭]ਅਨਖੰਡ ਪ੍ਰਤਾਪੰ ਸਭ ਜਗ ਥਾਪੰ [ੲ]ਅਲਖ ਅਤਾਪੰ ਬਿਸੁ ਕਰੰ ॥ [੮]ਅਦ੍ਵੈ ਅਬਿਨਾਸੀ ਤੇਜ ਪ੍ਰਕਾਸੀ ਸਰਬ ਉਦਾਸੀ ਏਕ ਹਰੰ ॥੨॥੨੨॥ [੯]ਅਨਖੰਡ ਅਮੰਡੰ ਤੇਜ ਪ੍ਰਚੰਡੰ ਜੋਤਿ ਉਦੰਡੰ ਅਮਿਤ ਮਤੰ ॥ [੧੦]ਅਨਭੈ ਅਨਗਾਧੰ [ੲ]ਅਲਖ ਅਬਾਧੰ ਬਿਸੁ ਪ੍ਰਸਾਧੰ ਅਮਿਤ ਗਤੰ ॥ [੧੧]ਆਨੰਦ ਸਰੂਪੀ ਅਨਹਦ ਰੂਪੀ [ੳ]ਅਚਲ ਬਿਭੂਤੀ ਭਵ ਤਰਣੰ ॥ [੧੨]ਅਨਗਾਧਿ ਅਬਾਧੰ ਜਗਤ ਪ੍ਰਸਾਧੰ ਸਰਬ ਅਰਾਧੰ ਤਵ ਸਰਣੰ ॥੩॥੨੩॥ [੧੩]ਅਕਲੰਕ ਅਬਾਧੰ ਬਿਸੁ ਪ੍ਰਸਾਧੰ ਜਗਤ ਅਰਾਧੰ ਭਵ ਨਾਸੰ ॥ [੧੪]ਬਿਸ੍ਵੰਭਰ ਭਰਣੰ ਕਿਲਵਿਖ ਹਰਣੰ ਪਤਤ ਉਧਰਣੰ ਸਭ ਸਾਥੰ ॥ [੧੫]ਅਨਾਥਨ ਨਾਥੇ ਅਕ੍ਰਿਤ ਅਗਾਥੇ ਅਮਿਤ ਅਨਾਥੇ ਦੁਖ ਹਰਣੰ ॥ [੧੬]ਅਗੰਜ ਅਬਿਨਾਸੀ ਜੋਤਿ ਪ੍ਰਕਾਸੀ ਜਗਤ ਪ੍ਰਣਾਸੀ ਤੁਯ ਸਰਣੰ ॥੪॥੨੪॥ ਕਲਸ ॥ [੧੭]ਅਮਿਤ ਤੇਜ ਜਗਤ ਜੋਤਿ ਪ੍ਰਕਾਸੀ ॥ ਆਦਿ ਅਛੇਦ ਅਭੈ ਅਬਿਨਾਸੀ ॥ [੧੮]ਪਰਮ ਤੱਤ ਪਰਮਾਰਥ ਪ੍ਰਕਾਸੀ ॥ ਆਦਿ ਸਰੂਪ ਅਖੰਡ ਉਦਾਸੀ ॥੫॥੨੫॥ ਤ੍ਰਿਭੰਗੀ ਛੰਦ ॥ [੧੯]ਅਖੰਡ ਉਦਾਸੀ ਪਰਮ ਪ੍ਰਕਾਸੀ ਆਦਿ ਅਨਾਸੀ ਬਿਸ੍ਵ ਕਰੰ ॥ [੨੦]ਜਗਤਾਵਲ ਕਰਤਾ ਜਗਤ ਪ੍ਰਹਰਤਾ ਸਭ ਜਗ ਭਰਤਾ ਸਿਧ ਭਰੰ ॥ [੨੧]ਅਛੈ ਅਬਿਨਾਸੀ ਤੇਜ ਪ੍ਰਕਾਸੀ ਰੂਪ ਸੁਰਾਸੀ ਸਰਬ ਛਿਤੰ ॥ [੨੨]ਆਨੰਦ ਸਰੂਪੀ ਅਨਹਦ ਰੂਪੀ ਅਲਖ[ੲ] ਬਿਭੂਤੀ ਅਮਿਤ ਗਤੰ ॥੬॥੨੬॥ ਕਲਸ ॥ [੨੩]ਆਦਿ ਅਭੈ ਅਨਗਾਧਿ ਸਰੂਪੰ ॥ ਰਾਗ ਰੰਗ ਜਿਹ ਰੇਖ ਨ ਰੂਪੰ ॥ [੨੪]ਰੰਕ ਭਯੋ ਰਾਵਤ ਕਹੂੰ ਭੂਪੰ ॥ ਕਹੂੰ ਸਮੁੰਦ੍ਰ ਸਰਤਾ ਕਹੂੰ ਕੂਪੰ ॥੭॥੨੭॥ ਤ੍ਰਿਭੰਗੀ ਛੰਦ ॥ [੨੫]ਸਰਤਾ ਕਹੂੰ ਕੂਪੰ ਸਮੁਦ ਸਰੂਪੰ [ੲ]ਅਲਖ ਬਿਭੂਤੰ ਅਮਿਤ ਗਤੰ ॥ [੨੬]ਅਦ੍ਵੈ ਅਬਿਨਾਸੀ ਪਰਮ ਪ੍ਰਕਾਸੀ ਤੇਜ ਸੁਰਾਸੀ ਅਕ੍ਰਿਤ ਕ੍ਰਿਤੰ ॥ [੨੭]ਜਿਹ ਰੂਪ ਨ ਰੇਖੰ [ੲ]ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬ ਮਈ ॥ [੨੮]ਸਭ ਕਿਲਵਿਖ ਹਰਣੰ ਪਤਿਤ ਉਧਰਣੰ [ਸ]ਅਸਰਣਿ ਸਰਣੰ ਏਕ ਦਈ ॥੮॥੨੮॥ ਕਲਸ ॥

---

ੳ (ਅਚੱਲ-ਬੋਲੋ) ਅ (ਅਧਰਣ-ਬੋਲੋ) ੲ (ਅਲੱਖ-ਬੋਲੋ) ਸ (ਅਸਰਣਿ-ਬੋਲੋ)

---

☛ ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਸ੍ਰੀ ਭਗਉਤੀ ਜੀ ਸਹਾਇ ॥ ਇਹ ਹੈ ਉਗ੍ਰਦੰਤੀ ਮਾਤਾ ਦਾ ਦੂਜਾ ਨਾਮ ॥ ਸ੍ਰੀ ਮੁਖਵਾਕ ਪਾਤਸ਼ਾਹੀ ॥੧੦॥ ਭਗਉਤੀ ਜੀ ਕੇ ਛੰਦ ॥ ਛਕਾ ੧ ॥ ਜਿਵੇਂ ਆਸਾ ਜੀ ਦੀ ਵਾਰ ਛੰਦਾਂ ਤੇ ਛਕਿਆਂ ਨਾਲ-ਸੁਸ਼ੋਭਤ ਹੈ। ਇਸ ਬਾਣੀ ਨੂੰ ਵੀ ਉਹੋ ਤਖ਼ਲਸ ਹਾਸਲ ਹੈ ਜੇ ਇਸ ਬਾਣੀ ਨੂੰ ਦੇਵ ਲੋਕ ਦੇ ਜਾਣ ਵਾਲੀ ਸੁਹਹਿਨਰੀ ਜੀਨਾ (ਪਉੜੀ) ਕਿਹਾ ਜਾਵੇ ਤਾਂ ਕੋਈ ਮੁਕਾਲਤਾ ਨਹੀਂ। ਭਗਵਤੀ ਛੰਦ ਪਹਿਲਾ ॥੧॥ ਨਮੋ ਉਗ੍ਰਦੰਤੀ ਅਨੰਤੀ ਸਵਾਯਾ ॥ ਨਮੋ ਜੋਗ ਜੋਗੇਸ੍ਰੁਰੀ ਜੋਗ ਪਾਇਆ ॥ ਨਮੋ ਕੇਹਰੀ ਬਾਹਨੀ ਸਤ੍ਰਹੰਤੀ ॥ ਨਮੋ ਸਾਰਦਾ ਬ੍ਰਹਮ ਬਿਦਿਆ ਪੜ੍ਹੰਤੀ॥ ਨਮੋ ਰਿਧਿ ਦਾ ਸਿਧਿ ਦਾ ਬੁਧਿ ਦੈਨੀ ॥ ਨਮੋ ਕਾਲ ਕੇ ਕਾਲ ਕਉ ਕਾਲ ਛੈਨੀ ॥ ਮਮੋ ਕਾਲ ਅਜਾਲ ਹੈ ਹੇਰ ਤੇਰੋ ॥ ਨਮੋ ਤੀਨ ਹੀ ਲੋਕ ਕੀਨੋ ਅਹੇਰੋ ॥ ਨਮੋ ਜੋਤਿ ਜ੍ਵਾਲਾ ਤੁਮੈ ਬੇਦ ਗਾਵੈ ॥ ਸਰਾਸੁਰ ਰਿਖੀਸ੍ਰੁਰ ਨਹੀ ਭੇਦ ਪਾਵੈ॥ ਤੁਹੀ ਜੋਗ ਜੋਗਤਣ ਤੁਹੀ ਖੜਗ ਧਾਰੇ ॥ ਤੁਹੀ ਜੈ ਕਰੰਤੀ ਅਸੁਰ ਗਹਿ ਪਛਾਰੈ ॥ ਤੁਹੀ ਜੋਗਣੀ ਖੋਪਰ ਭਰਣੀ ॥ ਅਦੋਖੰ ॥ ਰਕਤ ਬੀਜ ਕੇ ਪ੍ਰਾਣ ਕੋ ਪਕੜ ਸੋਖੰ ॥ ਤੂਹੀ ਜਲ ਥਲੇ ਪਰਬਤੇ ਗਿਰਿ ਨਿਵਾਸੀ॥ ਤੂਹੀ ਸਭ ਘਟਨ ਮੈ ਨਿਰਾਲਮ ਪ੍ਰਕਾਸੀ॥ ਤੁਹੀ ਦੁਸਟ ਦਾਹਨ ਤੁਹੀ ਸਰਬ ਪਾਲੀ ॥ ਤੁਹੀ ਬ੍ਰਿਛ ਪੁਹਪਾ ਤੁਹੀ ਆਪ ਮਾਲੀ ॥ ਤੁਹੀ ਬਿਸ੍ਵ ਭਰਣੀ ਤੁਹੀ ਜਗ ਪ੍ਰਕਾਸੀ ॥ ਤੁਹੀ ਅਲਖ ਧਰਣੀ ਤੁਹੀ ਤੂ ਅਕਾਸੀ ॥ ਨਮੋ ਜਾਲਪਾ ਦੇਵ ਦੁਰਗੇ ਭਵਾਨੀ ॥ ਤਿਹੂ ਲੋਕ ਨਵਖੰਡ ਮੇਂ ਤੁਮ ਪ੍ਰਧਾਨੀ ॥ ਅਟਲ ਛਤ੍ਰ ਧਰਣੀ ਆਦਿ ਦੇਵੰ ॥ ਸਕਲ ਮੁਨ ਜਨਾ ਤੋਹਿ ਨਿਸਦਿਨ, ਸਰੇਵੰ ॥ ਤੁਹੀ ਕਾਲ ਅਕਾਲ ਕੀ ਜੋਤਿ ਛਾਜੈ ॥ਸਦਾ ਜੈ, ਸਦਾ ਜੈ ਬਿਰਾਜੇ ॥ ਯਹੀ ਦਾਸ ਮਾਗੈ ਕ੍ਰਿਪਾ ਸਿੰਧੁ ਕੀਜੈ ॥ ਸੁ ਬ੍ਰਹਮ ਕੀ ਭਗਤ ਸਰਬੱਤ੍ਰ ਦੀਜੇ ॥ ਤੁਹੀ ਜਾਗਤੀ ਜੋਤਿ ਜ੍ਵਾਲਾ ਸਰੂਪੰ॥ ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ॥ ਮਹਾਂ ਹਉ ਦਾਸ ਦਾਸਨ ਤਿਹਾਰਾ ॥ ਪਕੜ ਬਾਂਹ ਭਉਜਲ ਕਰਹੁ ਬੇਗ ਪਾਰਾ ॥ ਫਤਹਿ ਡੰਕ ਬਾਜੇ ਕ੍ਰਿਪਾ ਜੋ ਕਰੀਜੈ ॥ ਯਹੀ ਬਾਰਤਾ ਦਾਸ ਕੀ ਨਿਤ ਸੁਨੀਜੈ ॥ ਕਰਹੁ ਹੁਕਮ ਅਪਨਾ ਸਭੈ ਦੁਸਟ ਘਾਊਂ। ਤੁਰਕ ਹਿੰਦ ਕਾ ਸਕਲ ਝਗੜਾ ਮਿਟਾਊਂ ॥ ਅਗਮ ਸੂਰਬੀਰੇ ਉਠਹਿ ਸਿੰਘ ਜੋਧਾ ॥ ਪਕੜ ਤੁਰਕ ਗਨ ਕਉ ਕਰੇਂ ਵੈ ਨਿਰੋਧਾ ॥ ਸਕਲ ਜਗਤ ਸੋ ਖਾਲਸਾ ਪੰਥ ਗਾਜੇ ॥ ਜਗੈ ਧਰਮ ਹਿੰਦੂ ਨ ਸਕਲਦੁੰਦ ਭਾਜੈ ॥ ਜਪਾਉ ਜਾਪ ਏਕੈ ਹਰੇ ਹਰਿ ਅਕਾਲੰ॥ ਹੈ ਤਬ ਦੁਨੀਆਂ ਸਭ ਛਿੱਨਕ ਮੈ ਨਿਹਾਲੰ ॥ ਸੁਣਹੁ ਤੁਮ ਭਵਾਨੀ ਹਮਨ ਕੀ ਪੁਕਾਰੇ ॥ ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ ॥ ਨਾਲ ਲਾ ਲੈਂਦੇ ਹਨ। ☛

ਉਸ ਨੂੰ ਵਿਦਿਆ ਦੇਵੀ ਸਰਸਵਤੀ ਦੀ ਕ੍ਰਿਤ ਬਿਆਨ ਕਰ ਰਹੀ ਹੈ ॥੧੨॥੨੦॥

੧ ਤ੍ਰਿਭੰਗੀ ਛੰਦ ॥ ਤ੍ਵ ਪ੍ਰਸਾਦਿ ॥ ਉਹ ਵਾਹਿਗੁਰੂ ਆਦਿ ਤੋਂ ਪਰੇ ਬੇਅੰਤ ਬਿਭੂਤੀ ਵਾਲਾ, ਇਕ ਰਸ ਰਹਿਣ ਵਾਲਾ ਸਰੂਪ ਜਗਤ ਰਚਨਾ ਦਾ ਕਰਤਾ ਹੈ ।

੨ ਜਿਸ ਦੀ ਜੋਤਿ ਪ੍ਰਕਾਸ਼ਵਾਨ ਆਦਿ ਕਾਲ ਤੋਂ ਰਹਿਤ ਹੈ ਅਤੇ ਬੇਅੰਤ ਬਿਭੂਤੀ ਦੀ ਮਾਲਿਕ ਸਾਰੇ ਵਿਸ਼ਵਾਂ ਨੂੰ ਭਰ ਦੇਣ ਵਾਲੀ ਹੈ । ਪੂਰਨ ਕਰਨ ਵਾਲੀ ਹੈ ।

੩ ਨਾ ਭੱਜਣ ਵਾਲੀ ਕਾਲ ਤੋਂ ਰਹਿਤ ਸਾਰੇ ਵਿਸ਼ਵ ਦੀ ਪ੍ਰਤੀਪਾਲਕ ਦੀਨਾਂ 'ਤੇ ਦਿਆਲ ਹੋ ਕੇ ਸੁਖੀ ਕਰਨ ਵਾਲੀ ਹੈ।

੪ ਜਿਸ ਦਾ ਸਰੂਪ ਅਨੰਦਮਈ ਹੈ, ਰੂਪ ਹੱਦ ਤੋਂ ਬਾਹਰ ਹੈ, ਬੇਅੰਤ ਬਿਭੂਤੀ ਵਾਲਾ ਹੈ, ਮੈਂ ਤੇਰੀ ਸ਼ਰਨ ਹਾਂ ॥੧॥੨੧॥

੫ ਸਾਰੇ ਵਿਸ਼ਵ ਨੂੰ ਭਰਨ ਵਾਲਾ, ਜਗਤ ਨੂੰ ਭਲੀ ਭਾਂਤ ਕਰਨ ਵਾਲਾ, ਨਿਆਸਰਿਆਂ ਨੂੰ ਆਸਰਾ ਦੇਣ ਵਾਲਾ, ਸਭ ਸ੍ਰਿਸ਼ਟੀ ਦਾ ਭਲਾ ਕਰਨ ਵਾਲਾ ਹੈਂ ।

੬ ਅਨੰਦ ਦਾ ਸਰੂਪ, ਹੱਦ ਤੋਂ ਪਰਲਾ ਰੂਪ ਬੇਅੰਤ ਬਿਭੂਤੀ ਤੇਜ਼ ਦਾ ਮਾਲਿਕ ਹੈਂ ।

੭ ਜਿਸ ਦਾ ਪ੍ਰਤਾਪ ਕਦੇ ਘਟਦਾ ਨਹੀਂ, ਸਾਰੇ ਜਗਤ ਦਾ ਸਥਾਪਕ ਲੇਖੇ ਤੋਂ ਬਾਹਰ ਜਿਸ ਨੂੰ ਕੋਈ ਤਾਪ (ਦੁੱਖ) ਨਹੀਂ ਹੈ, ਸਾਰੇ ਜਗਤ ਦਾ ਸਥਾਪਕ ਹੈ ।

੮ ਦਵੈਤ ਕਿਸੇ ਨਾਲ ਨਹੀਂ, ਹਮੇਸ਼ਾਂ ਰਹਿਣ ਵਾਲਾ, ਨਾਸ਼ ਤੋਂ ਰਹਿਤ, ਜਿਸ ਦਾ ਤੇਜ਼ ਹਮੇਸ਼ਾਂ ਪ੍ਰਕਾਸ਼ ਹੈ, ਮੱਧਮ ਨਹੀਂ ਹੁੰਦਾ, ਸਾਰੇ ਪਦਾਰਥਾਂ ਤੇ ਮਾਇਆ ਤੋਂ ਰਹਿਤ ਨਿਰੰਜਨ ਇਹੋ ਜਿਹਾ ਹੈਂ ਹਰੀ ਇਕ ਤੂੰ ਹੀ ਹੈਂ ॥੨॥੨੨॥

੯ ਨਾ ਖੰਡਨ ਕੀਤਾ ਜਾ ਸਕਦਾ ਹੈ, ਨਾ ਤੇਰੀ ਉਪਮਾ ਕੀਤੀ ਜਾ ਸਕਦੀ ਹੈ, ਨਾ ਤੇਰੇ ਪ੍ਰਚੰਡ ਤੇਜ਼ ਦਾ ਬਿਆਨ ਹੋ ਸਕਦਾ ਹੈ, ਨਾ ਤੇਰੀ ਜੋਤ ਮੱਧਮ ਹੋ ਸਕਦੀ ਹੈ, ਨਾ ਤੇਰੇ ਮਤਿਆਂ ਦੀ ਮਿਤ ਕਹੀ ਜਾ ਸਕਦੀ ਹੈ ।

੧੦ ਨਾ ਤੈਨੂੰ ਕਿਸੇ ਦਾ ਭੈ ਹੈਂ, ਨਾ ਗਾਹਿਆ ਜਾ ਸਕਦਾ ਹੈਂ, ਨਾ ਬੰਨਿਆ ਜਾ ਸਕਦਾ ਹੈਂ, ਜਗਤ ਨੂੰ ਭਲੀ ਪ੍ਰਕਾਰ ਸਾਧਣ ਵਾਲਾ ਹੈਂ, ਤੇਰੀ ਗਤੀ ਬੇਅੰਤ ਹੈ ।

੧੧ ਤੂੰ ਅਨੰਦ ਦਾ ਸਰੂਪ ਹੈਂ, ਤੇਰੇ ਰੂਪ ਦੀ ਕੋਈ ਹੱਦ ਨਹੀਂ, ਤੇਰੀ ਬਿਭੂਤੀ ਚਲਾਇਮਾਨ ਨਹੀਂ, ਭਵਸਾਗਰ ਤੋਂ ਪਾਰ ਕਰਕੇ ਤਾਰਣ ਵਾਲਾ ਹੈਂ ।

੧੨ ਨਾ ਗਾਹੇ ਜਾਣ ਵਾਲਾ, ਨਾ ਬੰਨੇ ਜਾਣ ਵਾਲਾ, ਜਗਤ ਨੂੰ ਭਲੀ ਪ੍ਰਕਾਰ ਸਾਧਣ ਵਾਲਾ, ਜਿਸ ਨੂੰ ਸਾਰੇ ਹੀ ਜਪਦੇ, ਅਰਾਧਦੇ ਹਨ, ਮੈਂ ਤੇਰੀ ਸ਼ਰਨ ਹਾਂ ॥੩॥੨੩॥

੧੩ ਹੇ ਕਲੰਕ ਤੋਂ ਰਹਿਤ ! ਕਿਸੇ ਦੇ ਵੱਸ ਨਾ ਹੋਣ ਵਾਲੇ, ਵਿਸ਼ਵ ਨੂੰ ਭਲੀ ਪ੍ਰਕਾਰ ਸਾਧਣ ਵਾਲੇ, ਜਗਤ ਦੇ ਸਿਮਰਨ ਜੋਗ, ਭਵ ਸਾਗਰ ਤੋਂ ਰੱਖਿਆ ਕਰਨ ਵਾਲੇ ।

੧੪ ਸਾਰੇ ਵਿਸ਼ਵ ਦੇ ਭਰਨ ਵਾਲੇ, ਸਾਰੇ ਪਾਪਾਂ ਤੋਂ ਬਚਾਉਣ ਵਾਲੇ, ਪਤਿਤਾਂ ਦੇ ਉਧਾਰ ਕਰਤਾ, ਸਭ ਦੇ ਸਾਥ ਵਿਚਰਨ ਵਾਲੇ।

੧੫ ਨਿਖਸਮਿਆਂ ਦੇ ਖਸਮ, ਕਿਸੇ ਦੀ ਕ੍ਰਿਤ ਨਾ ਹੋਣ ਵਾਲੇ ਤੇ ਨਾ ਕਥੇ ਜਾਣ ਵਾਲੇ ਬੇਅੰਤ, ਜਿਸ ਦੇ ਉੱਪਰ ਕੋਈ ਮਾਲਿਕ ਨਹੀਂ, ਦੁੱਖਾਂ ਨੂੰ ਦੂਰ ਕਰਨ ਵਾਲੇ ।

੧੬ ਨਾ ਭੰਨੇ ਜਾਣ ਵਾਲੇ ਵਾਹਿਗੁਰੂ ! ਨਾ ਨਾਸ਼ ਹੋਣ ਵਾਲੇ ਹਰਿ ਵੇਲੇ ਜਗਦੀ ਜੋਤ ਵਾਲੇ, ਸਾਰੇ ਜਗਤ ਨੂੰ ਖੈ ਕਰਨ ਵਾਲੇ ਵਾਹਿਗੁਰੂ ! ਮੈਂ ਤੇਰੀ ਸ਼ਰਨ ਹਾਂ ॥੪॥੨੪॥

੧੭ ਕਲਸ ॥ ਹੇ ਬੇਅੰਤ ਤੇਜ਼ ਰੂਪ, ਜਗਦੀ ਜੋਤ ਦੇ ਪ੍ਰਕਾਸ਼ਕ ! ਆਦਿ ਤੇ ਨਾ ਛੇਦੇ ਜਾਣ ਵਾਲੇ, ਨਾ ਨਾਸ਼ ਹੋਣ ਵਾਲੇ।

੧੮ ਸਾਰੇ ਤੱਤਾਂ ਦੇ ਪਰਮ ਤੱਤ, ਭਲੇ ਪਰਮਾਰਥ ਦੇ ਪ੍ਰਕਾਸ਼ਕ ! ਸਭ ਤੋਂ ਪਹਿਲੇ ਸਰੂਪ ਵਾਲੇ ਅਖੰਡ ਤੇ ਨਿਰਲੇਪ ਸ਼ਕਤੀ ॥੫॥੨੫॥

੧੯ ਤ੍ਰਿਭੰਗੀ ॥ ਜਿਸ ਦੀ ਨਿਰਲੇਪਤਾ ਕਦੇ ਖੰਡਨ ਨਹੀਂ ਹੁੰਦੀ। ਪ੍ਰਕਾਸ਼ਾਂ ਨੂੰ ਪ੍ਰਕਾਸ਼ ਕਰਨ ਵਾਲੇ, ਜਿਸ ਦਾ ਆਦਿ ਕੋਈ ਨਹੀਂ ਸੰਸਾਰ ਦੇ ਰਚੇਤੇ ।

੨੦ ਜਗਤ ਦੇ ਕਰਤਾ ਤੇ ਜਗਤ ਦੇ ਹਰਤਾ ਅਤੇ ਸਾਰੇ ਜਗਤ ਦੇ ਪੇਟ ਭਰਨ ਵਾਲਾ ਪ੍ਰਸਿੱਧ ਹੈਂ ।

੨੧ ਕਿਸੇ ਤੋਂ ਦੱਬਦਾ ਨਹੀਂ, ਨਾਸ਼ ਨਹੀਂ ਹੁੰਦਾ, ਪੂਰ ਤੇਜ਼ ਦੀ ਜੋਤ ਪ੍ਰਕਾਸ਼ ਹੈ, ਰੂਪ ਦੀ ਰਾਸ ਹੈਂ, ਸਾਰੀ ਧਰਤੀ 'ਤੇ ਵਿਦਮਾਨ ਹੈਂ ।

੨੨ ਅਨੰਦ ਦਾ ਸਰੂਪ ਹੈਂ, ਰੂਪ ਦੀ ਕੋਈ ਹੱਦ ਨਹੀਂ, ਬੇਅੰਤ ਸੰਪਦਾ ਦਾ ਮਾਲਿਕ ਹੈਂ, ਜਿਸ ਦੀ ਬੇਅੰਤ ਵਿਧੀ ਗਤਿ ਹੈ ॥੬॥੨੬॥

੨੩ ਕਲਸ ॥ ਮੁੱਢ ਤੋਂ ਹੀ ਤੈਨੂੰ ਕਿਸੇ ਦਾ ਭੈ ਨਹੀਂ, ਨਾ ਬਦਲਣ ਵਾਲਾ ਸਰੂਪ ਹੈਂ, ਜਿਸ ਦਾ ਨਾ ਕਿਸੇ ਨਾਲ ਜੋੜ ਹੈ, ਨਾ ਕੋਈ ਰੰਗ ਹੈਂ, ਨਾ ਕੋਈ ਰੇਖ ਤੇ ਰੂਪ ਹੈਂ (ਤ੍ਰਿਹ ਗੁਣ ਤੇ ਪ੍ਰਭੁ ਭਿੰਨ...) ।

੨੪ ਹੇ ਵਾਹਿਗੁਰੂ ! ਤੂੰ ਕਿਤੇ ਕੰਗਾਲ ਤੇ ਕਿਤੇ ਬਾਦਸ਼ਾਹ ਦੇ ਰੂਪ ਵਿਚ ਦਿਸਦਾ ਹੈਂ । "ਇਕਿ ਦਾਤੇ ਇਕਿ ਭੇਖਾਰੀ ਜੀ ਸਭ ਤੇਰੇ ਚੋਜ ਵਿਡਾਣਾ ॥" ਕਿਤੇ ਸਮੁੰਦਰ, ਕਿਤੇ ਨਦੀ, ਕਿਤੇ ਖੂਹ ਦੇ ਰੂਪ ਵਿਚ ਦਿਸਦਾ ਹੈਂ ॥੭॥੨੭॥

੨੫ ਤ੍ਰਿਭੰਗੀ ਛੰਦ ॥ ਕਿਤੇ ਨਦੀ, ਕਿਤੇ ਖੂਹ, ਕਿਤੇ ਸਮੁੰਦਰ ਦਾ ਰੂਪ, ਕਿਤੇ ਬੇਅੰਤ ਸਦਾ ਦੇ ਮਾਲਿਕ ਦੀ ਅਸਚਰਜ ਤੇ ਮਿਤ ਤੋਂ ਬਾਹਰ ਹੀ ਗਤੀ ਵਿਧੀ ਹੈ ।

੨੬ ਅਨੇਕਾਂ ਗਤੀ ਵਿਧੀਆਂ ਦੇ ਹੁੰਦਿਆਂ ਹੋਇਆਂ ਵੀ ਅਦ੍ਵੈਤ ਅਤੇ ਨਾਸ਼ ਤੋਂ ਰਹਿਤ ਹੈਂ, ਉਸ ਦੀ ਜੋਤਿ ਦਾ ਪ੍ਰਕਾਸ਼ ਸਾਰੀਆਂ ਜੋਤੀਆਂ ਦਾ ਪ੍ਰਕਾਸ਼ਕ ਹੈ ਜੋ ਸਾਰੇ ਤੇਜ਼ਾਂ ਰਾਸ਼ੀ ਹੈ ਤੇ ਕਿਸੇ ਦੀ ਕੀਤੀ ਕ੍ਰਿਤ ਨਹੀਂ ।

੨੭ ਜਿਸ ਦਾ ਕੋਈ ਨਾ ਰੂਪ ਹੈ, ਨਾ ਰੇਖ ਹੈ, ਨਾ ਜਾਣੇ ਜਾਣ ਵਾਲਾ ਭੇਖ ਹੈ, ਜੋ ਮਿਤ ਤੋਂ ਬਾਹਰ ਹੈ, ਕਿਸੇ ਨਾਲ ਵੀ ਦ੍ਵੈਖ ਭਾਵ ਨਹੀਂ, ਸਭ ਹੀ ਊਚ-ਨੀਚ ਦੇ ਵਿਚ ਸਮੋਇਆ ਹੋਇਆ ਹੈ ।

੨੮ ਸਾਰੇ ਪਾਪ ਤੇ ਉਪੱਦਰਾਂ ਦਾ ਨਾਸ਼ ਕਰਤਾ ਹੈ ਅਤੇ ਪਾਪੀਆਂ ਨੂੰ ਤਾਰਨਹਾਰ ਹੈਂ । ਸ਼ਰਨ ਵਿਚ ਆਇਆਂ ਨੂੰ ਆਸਰਾ ਦੇਣ ਵਾਲਾ ਹੈਂ, ਜੋ ਇਕੋ ਇਕ ਹੈ ਇਹੋ ਜਿਹਾ ਦੇਵ ਤੂੰ ਹੀ ਹੈਂ ॥੮॥੨੮॥

---

ਜਿਹੜੇ ਮੇਰੇ ਮਾਨਯੋਗ ਬੁਧੀ ਜੀਵੀ ਵਿਚਾਰ ਵੇਤਾ ਇਸ ਬਾਣੀ ਨੂੰ ਦੇਵੀ ਦੀ ਉਸਤਿਤ ਜਾਂ ਉਪਮਾ ਵਡਿਆਈ ਮੰਨਦੇ ਹਨ ਚੰਗਾ ਹੋਵੇ ਉਹ ਆਪਣੀ ਸੂਝ ਨੂੰ ਵੇਚਕੇ ਜਾ ਕਰਾਏ ਪਰ ਦੇ ਕੇ ਅਥਵਾ ਗਹਿਣੇ ਰੱਖ ਕੇ ਨਾ ਗੱਲ ਕਰਨ । ਉਹਨਾਂ ਨੂੰ ਚਾਹੀਦਾ ਹੈ ਕਿ ਥੋੜ੍ਹੇ ਚਿਰ ਲਈ ਆਪਣੀ ਸੂਝ ਬੂਝ ਨੂੰ ਆਪਣੇ ਕੋਲ ਰੱਖਕੇ ਸੋਚਣ ਤੇ ਪੜ੍ਹਨ । ਇਹ ਬਾਣੀ ਦੇਵੀ ਦੀ ਵਡਿਆਈ ਨਹੀਂ ਕਰਦੀ ਸਗੋਂ ਦੇਵੀ ਦੀ ਹੋਂਦ ਨੂੰ ਹੀ ਹੜਤਾਲ ਫੇਰਦੀ ਹੈ । ਅਸੀਂ (ਜੋਗ ਜੋਗੇਸੁਰੀ ਜੋਗ ਮਾਯਾ) ਅਤੇ ਕੇਹਰੀ ਬਾਹਨੀ ਆਦਿ ਨੂੰ ਪੜ੍ਹ ਕੇ ਟੇਵੀ ਨਾਲ ਲਾ ਲੈਂਦੇ ਹਾਂ ਕਿ ਇਹ ਤਾਂ ਦੇਵੀ ਦੇ ਹੀ (ਤਖੱਲਸ) ਹਨ; ਪਰ ਇਹ ਨਹੀਂ ਸੋਚਦੇ ਕਿ (ਕਾਲ ਦੇ ਕਾਲ ਕਉ ਕਾਲ ਛੇਣੀ) ਕਿਸ ਨੂੰ ਕਹਿੰਦਾ ਹੈ ਅਤੇ ਤਿੰਨਾਂ ਲੋਕਾਂ ਦਾ ਅਹਾਰ (ਖਾਜਾ) ਕਰਨ ਵਾਲਾ ਕੌਣ ਹੈ ? ਜਿਸ ਦਾ ਸਪੱਸ਼ਟ ਭਾਵ ਹੈ ਕਿ ਹੇ ਪਰਮ ਜੋਤਿ ਤੂੰਹੀ ਅਗਨ ਦੀ ਲਾਟ ਰੂਪ ਜਵਾਲਾ ਹੈਂ ਤੇਰਾ ਹੀ ਬੇਦ ਗਯਾਨ ਕਰਦੇ ਹਨ, ਤੇਰਾ ਹੀ ਦੇਵ ਤੇ ਦੈਂਤ ਅਤੇ ਰਿਸ਼ੀ ਮੁਨੀ ਭੇਦ ਲਭਦੇ ਹਨ ਪਰ ਮਿਲਦਾ ਕਿਸੇ ਨੂੰ । ਤੂੰ ਹੀ ਜੋਗ ਦੀ ਜੁਗਤੀ ਹੈਂ ਤੇ ਤੂੰਹੀ ਤਲਵਾਰ ਦੀ ਧਾਰ ਹੈ । ਤੂੰਹੀ ਆਪਣੇ ਸੇਵਕਾਂ ਦੀ ਜੈ ਕਰਾਉਣ ਵਾਲੀ ਹੈਂ ਤੇ ਤੂੰਹੀ ਦੈਂਤਾਂ ਨੂੰ ਫੜਕੇ ਪਛਾੜਦੀ ਹੈਂ । ਤੂੰਹੀ (ਕੇਹਰੀ) ਸ਼ੇਰ ਦੀ ਸਵਾਰੀ ਕਰਨ ਵਾਲੀ ਹੈ ਤੂੰਹੀ ਵੈਰੀਆਂ ਨੂੰ ਮਾਰਦੀ ਹੈ, ਮੇਰੀ ਤੈਨੂੰ ਨਮਸਕਾਰ ਹੈ ਜੋ ਸ਼ਾਰਦਾ ਦੇਵੀ ਦਾ ਰੂਪ ਧਾਰਕੇ ਵਿਦਿਆ ਪੜ੍ਹਾਉਂਦੀ ਹੈ । ਮੇਰੀ ਰਿੱਧੀਆਂ-ਸਿੱਧੀਆਂ ਬੁੱਧ ਦੀ ਦਾਤੀ ਤੈਨੂੰ ਨਮਸ਼ਕਾਰ ਹੈ । ਮੇਰੀ ਤੈਨੂੰ ਕਾਲ ਦੇ ਕਾਲ ਨੂੰ ਵੀ ਛੈਣ ਵਾਂਗ ਕਟ ਦੇਣ ਵਾਲੀ ਸ਼ਕਤੀ ਮਾਤਾ ਨੂੰ ਨਮਸ਼ਕਾਰ ਹੈ । ਤੂੰਹੀ ਕਾਲੀ ਦਾ ਰੂਪ ਧਾਰਕੇ ਖੂਨ ਦੇ ਖੱਪਰ ਭਰ ਕੇ ਪੀਣ ਵਾਲੀ ਹੈਂ । ਤੇ ਤੂੰਹੀ ਰਕਤ ਬੀਜ ਦੇ ਖੂਨ ਨੂੰ ਸੁਕਾ ਕੇ ਪ੍ਰਾਣ ਲੈਣ ਵਾਲੀ ਹੈ ਤੂੰਹੀ ਜਲ, ਥਲ, ਪਰਬਤ ਪਹਾੜ ਦੀ ਵਸਨੀਕ ਦੁਰਗਾ ਹੈਂ । ਤੂਹੀ ਸਾਰੇ ਘਟਾਂ ਵਿਚ ਬਿਨ ਬਿਲੰਭ ਤੋਂ ਪ੍ਰਕਾਸ਼ ਕਰਨ ਵਾਲੀ ਹੈ ਤੇ ਤੂਹੀ ਦੁਸਟਾਂ ਦਾ ਦਾਹ ਕਰਨ ਵਾਲੀ ਤੇ ਤੂੰਹੀ ਪਾਲਣ ਵਾਲੀ ਹੈਂ, ਤੂੰਹੀ ਬ੍ਰਿਛ ਦਾ ਫੁੱਲ ਅਤੇ ਤੂੰਹੀ ਬ੍ਰਿਛ ਦੀ ਰੱਖਿਆ ਕਰਨ ਵਾਲਾ ਮਾਲੀ ਹੈਂ ॥ ਤੂੰਹੀ ਸੰਸਾਰ ਦੀ ਰਚੇਤਾ ਤੇ ਜਗਤ ਦੀ ਪ੍ਰਕਾਸ਼ਕ ਹੈ। ਤੂੰਹੀ ਨਾ ਲਖੇ ਜਾਣ ਵਾਲੀ ਗਿਣੀ ਜਾਂਦੀ ਹੈਂ ਤੂਹੀਂ ਜਿਮੀ ਤੇ ਅਕਾਸ਼ ਵਿਚ ਵਿਆਪਕ ਹੈਂ । ਮੇਰੀ ਤੈਨੂੰ ਨਮਸ਼ਕਾਰ ਹੈ ਜੋ ਜਾਲਮਾ ਦੇਵੀ, ਦੁਰਗਾ ਦੇਵੀ, ਭਵਾਨੀ ਦੇ ਵੀ ਦੇ ਰੂਪ ਵਿਚ ਵਿਆਪ ਰਹੀ ਹੈ । ਤੂੰਹੀ ਸਾਰੇ ਲੋਕ ਤੇ ਨੌ ਖੰਡਾਂ ਵਿਚ ਪ੍ਰਧਾਨ ਹੈ । ਜਿਸਦੇ ਸਿਰ ਤੇ ਨਾ ਟੱਲਣ ਵਾਲਾ ਛੱਤ੍ਰ ਹੈ ਤੂੰਹੀ ਸਭ ਤੋਂ ਪਹਿਲਾਂ

[੧]ਆਜਾਨੁ ਬਾਹੁ ਸਾਰੰਗ ਕਰ ਧਰਣੰ ॥ ਅਮਿਤ ਜੋਤਿ ਜਗ ਜੋਤ ਪ੍ਰਕਰਣੰ ॥ [੨]ਖੜਗ ਪਾਣ ਖਲ ਦਲ ਬਲ ਹਰਣੰ ॥ ਮਹਾ ਬਾਹੁ ਬਿਸ੍ਵੰਭਰ ਭਰਣੰ ॥੯॥੨੯॥ ਤ੍ਰਿਭੰਗੀ ਛੰਦ ॥ [੩]ਖਲ ਦਲ ਬਲ ਹਰਣੰ, ਦੁਸਟ ਬਿਡਰਣੰ, ਅਸਰਣ ਸਰਣੰ ਅਮਿਤ ਗਤੰ ॥ [੪]ਚੰਚਲ ਚਖ ਚਾਰਣ, ਮੱਛ ਬਿਡਾਰਣ, ਪਾਪ ਪ੍ਰਹਾਰਣ, ਅਮਿਤ ਮਤੰ ॥ [੫]ਆਜਾਨ ਸੁ ਬਾਹੰ, ਸਾਹਨ ਸਾਹੰ, ਮਹਿਮਾ ਮਾਹੰ ਸਰਬ ਮਈ ॥ [੬]ਜਲ ਥਲ ਬਨ ਰਰਤਾ ਬਨ ਤ੍ਰਿਨਿ ਕਹਿਤਾ, ਖਲ ਦਲਿ ਦਹਿਤਾ, ਸੁਨ ਰਿਸਹੀ ॥੧੦॥੩੦॥ ਕਲਸ[੭] ॥ ਅਤਿ ਬਲਿਸਟ, ਦਲ ਦੁਸਟ ਨਿਕੰਦਨ ॥ ਅਮਿਤ ਪ੍ਰਤਾਪ, ਸਗਲ ਜਗ ਬੰਦਨ ॥ [੮]ਸੋਹਤ ਚਾਰ ਚਿਤ੍ਰ ਕਰ ਚੰਦਨ ॥ ਪਾਪ ਪ੍ਰਹਾਰਣ ਦੁਸਟ ਦਲ ਦੰਡਨ ॥੧੧॥੩੧॥ ਛਪੈ ਛੰਦ ॥ [੯]ਬੇਦ ਭੇਦ ਨਹੀ ਲਖੈ, ਬ੍ਰਹਮ ਬ੍ਰਹਮਾ ਨਹੀ ਬੁੱਝੈ ॥ ਬਿਆਸ[ੳ] ਪਰਾਸੁਰ ਸੁਕ ਸਨਾਦਿ, ਸਿਵ ਅੰਤੁ ਨ ਸੁੱਝੈ ॥ [੧੦]ਸਨਤਿ ਕੁਆਰ[ਅ] ਸਨਕਾਦਿ, ਸਰਬ ਜਉ ਸਮਾ ਨ ਪਾਵਹਿ ॥ ਲਖ ਲਖਮੀ, ਲਖ ਬਿਸਨ; ਕਿਸਨ ਕਈ ਨੇਤ ਬਤਾਵਹਿ ॥ [੧੧]ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸਟ ਜਲਿ ਥਲਿ ਕਰਣ ॥ ਅੱਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸਰਣ ॥੧॥੩੨॥ [੧੨]ਅੱਚੁਤ ਅਭੈ ਅਭੇਦ ਅਮਿਤ ਆਖੰਡ ਅਤੁਲ ਬਲ ॥ ਅਟਲ ਅਨੰਤ ਅਨਾਦਿ ਅਖੈ ਅਖੰਡ ਪ੍ਰਬਲ ਦਲ ॥ [੧੩]ਅਮਿਤ ਅਮਿਤ ਅਨਤੋਲ ਅਭੂ ਅਨ ਭੇਦ ਅਭੰਜਨ ॥ ਅਨ ਬਿਕਾਰ ਆਤਮ ਸਰੂਪ, ਸੁਰ ਨਰ ਮੁਨ ਰੰਜਨ ॥ [੧੪]ਅਬਿਕਾਰ ਰੂਪ ਅਨ ਭੈ ਸਦਾ, ਮੁਨ ਜਨ ਗਨ ਬੰਦਤ ਚਰਨ ॥ ਭਵ ਭਰਨ ਕਰਨ ਦੁਖ ਦੋਖ ਹਰਨ, ਅਤਿ ਪ੍ਰਤਾਪ ਭ੍ਰਮ ਭੈ ਹਰਨ ॥੨॥੩੩॥ [੧੫]ਛਪੈ ਛੰਦ ॥ ਤ੍ਵ ਪ੍ਰਸਾਦਿ ॥ ਮੁਖ ਮੰਡਲ ਪਰ ਲਸਤ ਜੋਤਿ ਉਦੋਤ ਅਮਿਤ ਗਤ ॥ ਜਟਤ ਜੋਤ ਜਗ ਮਗਤ ਲਜਤ ਲਖ ਕੋਟਿ ਨਿਖਤਿ ਪਤਿ ॥ [੧੬]ਚਕ੍ਰਵਰਤੀ ਚਕ੍ਰਵੈ ਚਕ੍ਰਤ ਚਉਚੱਕ੍ਰ ਕਰਿ ਧਰਿ ॥ ਪਦਮ ਨਾਥ ਪਦਮਾਛ ਨਵਲ ਨਾਰਾਇਣ ਨਰਿ ਹਰਿ ॥ [੧੭]ਕਾਲਖ ਬਿਹੰਡਣ ਕਿਲਵਿਖ ਹਰਣ ਸੁਰ ਨਰ ਮੁਨ ਬੰਦਤ ਚਰਨ ॥ ਖੰਡਣ ਅਖੰਡ ਮੰਡਣ ਅਭੈ ਨਮੋ ਨਾਥ ਭਉ ਭੈ ਹਰਿਣ ॥੩॥੩੪॥ [੧੮]ਛਪੈ ਛੰਦ ॥ ਨਮੋ ਨਾਥ ਨ੍ਰਿਦਾਇਕ ਨਮੋ ਨਿਮ ਰੂਪ ਨਿਰੰਜਨ ॥ ਅਗੰਜਾਣ ਅਗੰਜਣ ਅਭੰਜ ਅਨਭੇਦ ਅਭੰਜਨ ॥ [੧੯]ਅਛੈ ਅਖੈ ਅਬਿਕਾਰ ਅਭੈ ਅਨਭਿਜ ਅਭੇਦਨ ॥ ਅਖੇਦਾਨ ਖੇਦਨ ਅਖਿਜ ਅਨਛਿਦ੍ਰ ਅਛੇਦਨ ॥ [੨੦]ਆਜਾਨ ਬਾਹ ਸਾਰੰਗਧਰ

ੳ ਬੇਦ ਬਿਆਸ (ਮਾਹਨ ਵਿਦਵਾਨ ਬ੍ਰਾਹਮਣ ਸੀ ਜਿਸ ਨੇ ੧੮ ਪੁਰਾਣਾਂ ਨੂੰ ਕਲਮਬੰਦ ਕੀਤਾ ਹੈ ਕ੍ਰਿਸ਼ਨ ਜੀ ਦੇ ਸਮੇਂ ਹੋਇਆ ਹੈ—ਪਰਾਸੁਰ (ਪਰਾਵਸ) ਵਿਸ਼ਨੂੰ ਪੁਰਾਣ ਅਨੁਸਾਰ 'ਅਦ੍ਰਿਸ਼ ਜੰਤੀ, ਦੇ ਪੇਟੋਂਝ (ਸਕਤਿ) ਰਿਖੀ ਦਾ ਪੁੱਤਰ ਤੇ ਵਸ਼ਿਸ਼੍ਰ ਰਿਖੀ ਰਘੁ ਕਾਲ ਦੇ ਗੁਰੂ ਦਾ ਪੋਤਰਾ ਸੀ । ਜਿਸਨੇ ਧਰਮ ਸ਼ਾਸਤਰ ਗ੍ਰੰਥ ਲਿਖਿਆ ਹੈ । ਸੁਕ (ਸ੍ਰੀ ਵੇਦ ਵਿਆਸ ਦਾ ਪੁੱਤਰ (ਸੁਕਦੇਵ) ਆਤਮ ਗਿਆਨੀ ਸ੍ਰੀ ਜਨਕ ਰਾਜੇ ਦਾ ਸ਼ਿਸ਼ ਸੀ । ਸਨਾਦਿ ਸ਼ਿਵ (ਸ਼ਿਵ ਜੀ ਅਤੇ ਉਸ ਦਾ ਗਣ ।

ਅ ਸਨਤ ਕੁਮਾਰ, ਸੰਤ, ਸਨਕਾਇ । ਇਹ ਬ੍ਰਹਮਾ ਦੇ ਮਾਨਸਕ 4 ਪੁੱਤਰ ਜੋ ਸ੍ਰੀ ਵਿਸ਼ਨੂ ਜੀ ਦੇ ਦੁਆਰਪਾਲ, ਬਹੁਤ ਹੀ ਵਿਦਵਾਨ ਤੇ ਮਹਾਂਰਿਖੀ ਮੰਨੇ ਜਾਂਦੇ ਹਨ ।

☛ ਆਦਿ ਦੇਵ ਭਾਵ ਪਰਮ-ਪੁਰਖ ਹੈਂ, ਜਿਸ ਨੂੰ ਸਾਰੇ ਹੀ ਸੰਤ ਭਗਤ, ਭਾਵ ਭਜਨੀਕ ਮੁਨੀ ਪੁਰਸ਼ ਰਾਤ ਦਿਨ ਯਾਦ ਕਰਦੇ ਹਨ । ਉਪ੍ਰੋਕਤ ਸਾਰੀ ਵਿਚਾਰ ਦਾ ਫੈਸਲਾ ਕਰਦੇ ਕਹਿੰਦੇ ਹਨ ਜਿਸ ਤੋਂ ਸਾਰੇ ਭਰਮ ਦੂਰ ਹੋ ਜਾਂਦੇ ਹਨ (ਤੁਹੀ ਕਾਲ ਅਕਾਲ ਕੀ ਜੋਤਿ ਛਾਜੇ) ਪਾਠਕ ਪ੍ਰੇਮੀਓ ਹੁਣ ਦੱਸੋ ਕਿ ਉਹ ਕਿਹੜੀ ਘੁੰਡੀ ਬਾਕੀ ਹੈ ਜੋ ਨਹੀਂ ਖੁਲਦੀ ? ਇਸ ਆਸ਼ੇ ਨੂੰ ਲੈਕੇ ਸਮੂੰਹ ਪਾਠ ਕਰਦੇ ਚਲੋ ਦੇਵੀ ਦਾ ਅੜਿਕਾ ਰਸਤੇ ਤੋਂ ਆਪੇ ਦੂਰ ਹੋ ਜਾਏਗਾ।
ਯਹੀ ਦਾਸ ਮਾਂਗੋ ਕ੍ਰਿਪਾ ਸਿੰਧ ਕੀਜੈ ॥ ਸ੍ਰੀ ਬ੍ਰਹਮ ਕੀ ਭਗਤ ਸਰਬੱਤ੍ਰ ਦੀਜੈ ॥
ਤੁਹੀ ਜਾਗਤੀ ਜੋਤਿ ਜਵਾਲਾ ਸਰੂਪੰ ॥ ਤੁਹੀ ਜਗ ਸਕਲ ਮਹਿ ਰੰਮੰਤੀ ਅਨੂਪੰ ॥
ਪੜ੍ਹੀ ਜਾਉ ਹੁਣ ਐਨ ਨੇਤ੍ਰ ਬੰਦ ਕਰਕੇ ਸੂਬਸ ਰੋਡ ਦਾ ਰਾਸਤਾ ਬਿਲਕੁਲ ਸਾਫ ਹੈ । ਹਾਂ ਢਾਢੀਆਂ ਦਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ ਇਹ ਸਾਨੂੰ ਆਦਿ ਬਾਣੀ ਦਸਦੀ ਹੈ ।
ਪਉੜੀ-ਹਉ ਤਿਸੁ ਢਾਢੀ ਕੁਰਬਾਣੁ ਜੋ ਤੇਰਾ ਸੇਵਦਾਰੁ ॥ ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥ ਸੋਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥ ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥ ਓਹ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰ ॥ ਕਪੜੁ ਭੋਜਨੁ ਸਚੁ ਰਹਿੰਦਾ ਲਿਵੈ ਧਾਰ ॥ ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥ ਅੰਗ : ੯੬੨॥ ਮ: ੫॥

☛

੧ ਹੇ ਅਸਚਰਜ ਰੂਪ ਵਾਹਿਗੁਰੂ ! ਤੇਰੀਆਂ ਬਹੁਤ ਲੰਮੀਆਂ ਬਾਹਾਂ ਹਨ ਤੇ ਹੱਥ ਵਿਚ ਕਮਾਨ ਹੈ। ਬੇਅੰਤ ਤੇਜ਼ਮਈ ਜੋਤ ਜਗਤ ਦੀ ਜੋਤ ਨੂੰ ਪ੍ਰਕਾਸ਼ ਕਰਦੀ ਹੈ।

੨ ਤੇਰੇ ਹੱਥ ਵਿਚ ਹੁਕਮ ਦੀ ਉਹ ਤਲਵਾਰ ਹੈ ਜੋ ਮੂਰਖਾਂ ਦੇ ਦਲ ਦੇ ਬਲ ਦਾ ਨਾਸ਼ ਕਰਦੀ ਹੈ। ਸ਼ਸਤਰਾਂ ਦਾ ਮਹਾ ਚਾਲਕ ਤੇ ਸਾਰੇ ਵਿਸ਼ਵ ਨੂੰ ਰੋਜ਼ੀ ਦੇਣ ਵਾਲਾ ਹੈਂ ॥੯॥੨੯॥

੩ ਤ੍ਰਿਭੰਗੀ ਛੰਦ ॥ ਮੂਰਖਾਂ ਦੇ ਬਲ ਨੂੰ ਖੋ ਲੈਣ ਵਾਲਾ ਤੇ ਦੁਸ਼ਟਾਂ ਨੂੰ ਬਿਦਾਰਨ ਵਾਲਾ, ਸ਼ਰਨ ਆਇਆਂ ਦਾ ਆਸਰਾ ਦੇਣ ਦੀ ਤੇਰੀ ਅਸਚਰਜ ਗਤੀ ਹੈ ਭਾਵ ਮਿਤ ਤੋਂ ਬਾਹਰ ਹੈਂ।

੪ ਤੇਰੇ ਨੇਤਰਾਂ ਦੀ ਵੇਖਣ ਸ਼ਕਤੀ ਮੱਛਾਂ ਨੂੰ ਮਾਤ ਪਾਉਣ ਵਾਲੀ ਹੈ, ਜੋ ਪਾਪਾਂ ਦਾ ਨਾਸ਼ ਕਰਨ ਲਈ ਤੇ ਸ਼ਰਨ ਆਇਆਂ ਨੂੰ ਆਸਰਾ ਦੇਣ ਲਈ ਬਹੁਤ ਮਿਤ ਤੋਂ ਬਾਹਰ ਤੇਜ਼ਮਈ ਹੈ।

੫ ਤੇਰੀਆਂ ਬਹੁਤ ਲੰਮੀਆਂ ਬਾਹਾਂ ਹਨ ਤੇ ਤੂੰ ਸ਼ਾਹਾਂ ਦਾ ਵੀ ਸ਼ਾਹ ਹੈਂ ਤੇ ਤੇਰੀ ਮਹਿਮਾ ਸੰਸਾਰ ਦੇ ਜੱਰੇ-ਜੱਰੇ ਵਿਚ ਹੋ ਰਹੀ ਹੈ।

੬ ਕੀ ਜਲ ਤੇ ਕੀ ਪਹਾੜ ਤੇ ਖੁਸ਼ਕ ਧਰਤੀ, ਕੀ ਬਨ ਸਭ ਤੇਰਾ ਨਾਮ ਰਟਦੇ ਹਨ, ਬਣਾਂ ਦੇ ਤੀਲੇ ਵੀ ਤੇਰੀ ਮਹਿਮਾ ਕਹਿੰਦੇ ਹਨ ਕਿ ਤੂੰ ਮੂਰਖਾਂ ਦੇ ਦਲ ਨੂੰ ਸਾੜ ਦੇਣ ਵਾਲਾ ਸੱਚਮੁੱਚ ਹੀ ਸਹੀ ਹੈਂ ॥੧੦॥੩੦॥

੭ ਕਲਸ ॥ ਤੂੰ ਅੱਤ ਦਾ ਹੀ ਬਲੀ ਹੈਂ, ਦੁਸ਼ਟਾਂ ਦੇ ਦਲ ਨੂੰ ਨਾਸ਼ ਕਰਨ ਲਈ ਤੇਰਾ ਪ੍ਰਤਾਪ ਮਿਤ ਤੋਂ ਬਾਹਰ ਹੈ, ਜਿਸ ਦੇ ਅੱਗੇ ਸਾਰਾ ਜਗਤ ਬੰਦਨਾ ਕਰਦਾ ਹੈ।

੮ ਜਿਸ ਦੇ ਚਾਰੇ ਖਾਣੀ ਦੇ ਚਿੱਤਰ ਹੱਥ ਵਿਚ ਸ਼ੋਭਦੇ ਹਨ, ਜਿਨ੍ਹਾਂ ਦੀ ਚੰਦਨ ਵਾਂਗ ਸੁਗੰਧੀ ਆ ਰਹੀ ਹੈ। ਪਾਪਾਂ ਨੂੰ ਨਾਸ਼ ਕਰਨ ਲਈ ਦੁਸ਼ਟਾਂ ਨੂੰ ਦੰਡ ਦੇਣ ਲਈ ਆਪ ਦੀ ਨਿਸ਼ਾਨਦੇਹੀ ਹੈ ॥੧੧॥੩੧॥

੯ ਛਪੈ ਛੰਦ ॥ ਬੇਦ ਬ੍ਰਹਮ ਦਾ ਭੇਤ ਨਹੀਂ ਜਾਣਦੇ, ਨਾ ਹੀ ਬ੍ਰਹਮਾ ਜਾਣਦਾ ਹੈ। ਬਿਆਸ ਤੇ ਪਰਾਸੁਰ, ਸੁਕਦੇਵ, ਨੰਦੀ ਤੇ ਸ਼ਿਵ ਵੀ ਉਸ ਦੇ ਅੰਤ ਨੂੰ ਨਹੀਂ ਬੁੱਝ ਸਕੇ।

੧੦ ਸਨਤਿ ਕੁਮਾਰ ਤੇ ਸਨਕਾਦਿਕ ਸਾਰੇ ਹੀ ਤੇਰੇ ਆਦਿ ਦਾ ਸਮਾਂ ਨਹੀਂ ਪਾ ਸਕੇ। ਲੱਖ ਲੱਛਮੀ, ਲੱਖ ਵਿਸ਼ਨੂੰ ਤੇ ਕ੍ਰਿਸ਼ਨ ਕਈ ਉਹ ਵੀ ਪਰੇ ਤੋਂ ਪਰੇ ਹੀ ਕਹਿੰਦੇ ਹਨ।

੧੧ ਹੇ ਪਾਰਬ੍ਰਹਮ ! ਤੂੰ ਤਾਂ ਅਜਨਮ ਰੂਪ ਹੈਂ ਅਤੇ ਤੇਰੀ ਪ੍ਰਭਾ ਕਿਸੇ ਦੇ ਅਧੀਨ ਨਹੀਂ, ਬਹੁਤ ਹੀ ਬਲ ਵਾਲਾ ਹੈਂ, ਜਿਸ ਨੇ ਜਲ ਤੇ ਥਲ ਕੀਤੇ ਹਨ। ਚਿੱਤ ਦੇ ਵਿਚਾਰ ਤੋਂ ਪਰੇ ਹੈਂ, ਅੰਤ ਤੋਂ ਪਰੇ ਹੈਂ, ਆਦਿ ਤੋਂ ਵੀ ਪਰੇ ਹੈਂ, ਸਭ ਦਾ ਮਾਲਿਕ ਹੈਂ, ਮਾਇਆ ਤੋਂ ਵੀ ਨਿਰਲੇਪ ਹੈਂ, ਮੈਂ ਤੇਰੀ ਸ਼ਰਨ ਹਾਂ ॥੧੨॥੩੨॥

੧੨ ਤੂੰ ਹੀ ਅਚੁੱਤ ਹੈਂ, ਤੂੰ ਸਦਾ ਅਭੈ ਤੇ ਅਭੇਦ ਹੈਂ, ਮਿੱਤ ਤੋਂ ਬਾਹਰ ਹੈਂ, ਖੰਡਿਆ ਨਹੀਂ ਜਾਂਦਾ, ਨਾ ਹੀ ਤੇਰਾ ਬਲ ਤੋਲਿਆ ਜਾ ਸਕਦਾ ਹੈ। ਤੇਰੇ ਹੁਕਮ ਨੂੰ ਟਾਲਿਆ (ਮੋੜਿਆ) ਨਹੀਂ ਜਾ ਸਕਦਾ, ਜੋ ਅਨੰਤ ਅੰਤ ਤੋਂ ਬਾਹਰ ਹੈਂ, ਨਾ ਕੋਈ ਤੇਰਾ ਆਦਿ ਹੈ, ਨਾ ਨਾਸ਼ ਹੋ ਸਕਦਾ ਹੈ, ਨਾ ਖੰਡਿਆ ਜਾ ਸਕਦਾ ਹੈਂ। ਤੇਰਾ ਫੌਜੀ ਦਲ ਬਹੁਤ ਪ੍ਰਬਲ ਹੈ (ਬਲਵਾਨ ਹੈ)

੧੩ ਜੋ ਹੱਦ ਦੀ ਹੱਦ ਤੋਂ ਵੀ ਪਰੇ ਤੋਲਿਆ ਨਹੀਂ ਜਾ ਸਕਦਾ, ਤੱਤਾਂ (ਅਭੂ) ਤੋਂ ਬਿਨਾਂ ਤੇ ਭੇਦ ਤੋਂ ਬਾਹਰ, ਭੰਜਿਆ ਨਹੀਂ ਜਾ ਸਕਦਾ, ਤੈਨੂੰ ਕੋਈ ਬਿਕਾਰ ਨਹੀਂ, ਜੇ ਹੈ ਤਾਂ ਨਿਰਾ ਆਤਮ ਸਰੂਪ ਹੀ ਹੈਂ ਅਤੇ ਦੇਵ, ਮਨੁੱਖ, ਰਿਸ਼ੀਆਂ-ਮੁਨੀਆਂ ਨੂੰ ਪ੍ਰਸੰਨ ਕਰਨ ਵਾਲਾ ਹੈਂ।

੧੪ ਤੇਰਾ ਰੂਪ ਸਾਰੇ ਵਿਕਾਰਾਂ ਤੋਂ ਰਹਿਤ ਹੈ ਅਤੇ ਸਦਾ ਹੀ ਕਿਸੇ ਭੈ ਤੋਂ ਰਹਿਤ ਹੈ, ਸਦਾ ਹੀ ਤੇਰੇ ਅੱਗੇ ਮੁਨੀ ਤੇ ਭਗਤ ਗਣ ਆਦਿ ਤੇਰੇ ਚਰਨਾਂ ਵਿਚ ਡੰਡੌਤ ਬੰਦਨਾ ਕਰਦੇ ਹਨ। ਸੰਸਾਰ ਦੀ ਹਰ ਭੁੱਖ ਨੂੰ ਦੂਰ ਕਰਨ ਵਾਲਾ ਤੇ ਸਾਰੇ ਦੁੱਖਾਂ ਦੇ ਦੋਖ ਨੂੰ ਹਰਨ ਵਾਲਾ, ਅਤੀ ਉੱਚੇ ਪ੍ਰਤਾਪ ਵਾਲਾ ਤੇ ਸਾਰੇ ਹੀ ਭਰਮ-ਭੇਤ ਨੂੰ ਦੂਰ ਕਰਨ ਵਾਲਾ ਹੈਂ ॥੨॥੩੩॥

੧੫ ਛਪੈ ਛੰਦ ਤ੍ਵਪ੍ਰਸਾਦਿ ॥ ਆਪ ਦੇ ਮੁੱਖ ਉੱਪਰ ਜੋਤ ਲਿਸ਼ਕਦੀ ਹੈ ਜਿਸ ਜੋਤ ਦੀ ਜਗਮਗਾਹਟ ਅੱਗੇ ਕਰੋੜਾਂ ਹੀ (ਨਿਖਤਿਪਤਿ) ਚੰਦਰਮੇ ਲਜਾਉਂਦੇ ਹਨ ਅਤੇ

੧੬ ਚੱਕਰਵਰਤੀ ਜਿਸ ਨੂੰ ਤੱਕ ਕੇ ਹੈਰਾਨ ਹਨ ਜਦੋਂ ਉਹ ਵੇਖਦੇ ਹਨ ਕਿ ਆਪ ਨੇ ਚਾਰੇ ਚੱਕਰ ਹੱਥ 'ਤੇ ਧਰੇ ਹੋਏ ਹਨ। ਹੇ ਮਾਇਆਪਤੀ, ਹੇ ਲੱਛਮੀ ਨਾਥ, ਹੇ ਨਿੱਤ ਨਵੇਂ ਨਾਰਾਇਣ ਨਰਾਂ ਨੂੰ ਹਰੇ ਕਰਨ ਵਾਲੇ।

੧੭ ਹੇ ਕੁਕਰਮਾਂ ਦੀ ਕਾਲਖ ਨੂੰ ਨਾਸ਼ ਕਰਨ ਵਾਲੇ, ਹੇ ਪਾਪਾਂ ਤੇ ਵਿਕਾਰਾਂ ਨੂੰ ਦੂਰ ਕਰਨ ਵਾਲੇ, ਹੇ ਦੇਵ ਤੇ ਮਨੁੱਖ, ਰਿਸ਼ੀ-ਮੁਨੀ ਤੇਰੇ ਚਰਨਾਂ ਤੇ ਨਮਸਕਾਰ ਕਰਦੇ ਹਨ। ਜਿਹੜੇ ਤੇਰਾ ਖੰਡਨ ਕਰਦੇ ਹਨ ਉਹਨਾਂ ਨੂੰ ਖੰਡਨ ਕਰਨ ਵਾਲੇ, ਜਿਹੜੇ ਤੇਰਾ ਮੰਡਨ ਕਰਦੇ ਹਨ ਉਹਨਾਂ ਦਾ ਭੈ ਦੂਰ ਕਰਨ ਵਾਲੇ, ਡਰ ਭੈ ਨੂੰ ਦੂਰ ਕਰਨ ਵਾਲੇ ਮਾਲਿਕ, ਵਾਹਿਗੁਰੂ ਮੇਰੀ ਤੈਨੂੰ ਨਮਸਕਾਰ ਹੈ ॥੩॥੩੪॥

੧੮ ਛੰਦ ॥ ਮੇਰੀ ਨਮਸਕਾਰ ਹੈ ਤੂੰ ਨਾ ਦੇਣ ਯੋਗਾਂ ਨੂੰ ਵੀ ਦਾਨ ਦਿੰਦਾ ਹੈਂ, ਮੇਰੀ ਨਿਮਰਤਾ ਦੇ ਰੂਪ ਮਾਇਆ ਤੋਂ ਰਹਿਤ ਨੂੰ ਨਮਸਕਾਰ ਹੈ। ਹੇ ਆਕੀਆਂ ਦੇ ਨਾਸ਼ਕ ਭੇਦ ਤੋਂ ਬਾਹਰ ਤੇ ਨਾ ਭੰਜੇ ਜਾਣ ਵਾਲੇ।

੧੯ ਨਾ ਝੁਕਣ ਵਾਲੇ, ਨਾ ਨਾਸ਼ ਹੋਣ ਵਾਲੇ, ਵਿਕਾਰਾਂ ਤੋਂ ਰਹਿਤ, ਨਿਰਭੈ, ਕਿਸੇ 'ਤੇ ਨਾ ਭਿੱਜਣ ਵਾਲੇ। ਭੇਦ ਤੋਂ ਪਰੇ, ਨਾ ਭੱਜਣ ਵਾਲਿਆਂ ਨੂੰ ਭਜਾਉਣ ਵਾਲੇ, ਨਾ ਖਿੱਚਣ ਵਾਲੇ, ਜਿਸ ਵਿਚ ਕੋਈ ਨੁਕਸ ਨਹੀਂ, ਕੋਈ ਦਾਗ, ਦੋਸ਼ ਨਹੀਂ।

੨੦ ਲੰਮੀਆਂ ਬਾਹਾਂ ਵਾਲੇ—

---

☛ ਪੁਰਾਤਨ ਸਾਹਿਤ-ਪੰਜਾਬੀ ਨਿਬਧਾਵਲੀ, ਅੰਗ ੪੧॥ ਲੇਖਕ ਡਾਕਟਰ ਮੋਹਨ ਸਿੰਘ ਦੀਵਾਨਾ ॥

ਸਾਨੂੰ ਗੁਰੂ ਦੀ ਮਾਰ ਪੈ ਗਈ ਹੈ ਸਾਨੂੰ ਬੀ. ਏ. ਐਮ. ਏ. ਆਦਿ ਦੀ ਸੰਨਤ ਮਿਲ ਗਈ ਹੈ-ਹੁਣ ਅਸਾਂ ਆਉਣ ਵਾਲੀ ਪੀੜੀ ਨੂੰ ਪ੍ਰਾਤਨ ਇਤਿਹਾਸ ਦੀ ਸੋਧ ਦੇਕੇ ਜੀਵਨ ਡੰਡੀ ਤੋਰਨਾ ਸੀ. ਪਰ ਅਸੀਂ ਆਪ ਹੀ ਕਿਸ ਰਾਹ ਪੈ ਗਏ ਹਾਂ। ਅਸੀਂ ਉਪਦੇਸ਼ ਕਰਦੇ ਹਾਂ ਪੁਰਾਤਨ ਇਤਿਹਾਸ ਨਹੀਂ ਪੜਨਾ ਕਿਉਂ ਨਹੀਂ ਪੜਨਾ ਇਹ ਮਿਥਿਹਾਸ ਹੈ ਇਸ ਦੀਆਂ ਲਿਖਤਾ ਇਕ ਲੇਖਕ ਦੀਆਂ ਦੂਜੇ ਨਾਲ ਨਹੀਂ ਮਿਲਦੀਆਂ। ਕਈਆਂ ਲੇਖਕਾਂ ਵਿਚ ਸੰਕੇ ਪਾਏ ਜਾਂਦੇ ਨੇ ਉਹ ਕਿਵੇਂ ਹੋ ਸਕਦੇ ਨੇ, ਗੁਰੂ ਜੀ ਨੂੰ ਕੀ ਲੋੜ ਸੀ ਇਹਨਾਂ ਦੇ ਲਿਖਣ ਦੀ ਇਹ ਤਾਂ ਕੋਈ ਹੋਰ ਹੀ ਸਾਕਤ ਕਵੀ ਲੈਟਰ ਬੌਕਸ ਵਿਚ ਲਿਖਕੇ ਸੁਟ ਗਿਆ। ਇਹ ਹੈ ਅੱਜ ਦੇ ਬੁੱਧੀ ਜੀਵੀ ਦੇ ਵਿਚਾਰ। ਜਿਥੋਂ ਤਕ ਲੇਖਕ ਦੀ ਰਚਨਾ ਦੂਜੇ ਨਾਲ ਸਾਂਝੀ ਨਹੀ ਉਤਰਦੀ ਲੇਖ ਵਧਦਾ ਹੈ ਥਾਂ ਦੀ ਘਾਟ ਹੈ ਪਾਠਕ ਆਪ ਦੇਖ ਸਕਦੇ ਹਨ। ਜਨਮਾਂ ਦੀਆਂ ਮਿਤੀਆਂ ਨਹੀਂ ਮਿਲਦੀਆਂ ਰੂਪਾਂਤਰ ਮੁਹਾਂਦਰੇ ਨਹੀਂ ਰਲਦੇ, ਅਸੀਂ ਆਪਣੇ ਜੀਵਨ ਇਤਿਹਾਸ ਨੂੰ ਨਿਰਦੋਸ਼ ਨਹੀਂ ਲਿਖ ਸਕਦੇ ਫੇਰ ਪੁਰਾਤਨ ਇਤਿਹਾਸ ਤੇ ਗਿਲਾ ਕਿਉਂ ਵੇਖਿਆ ਜਾਵੇ ਪ੍ਰਭੂ ਚੇਤਨ ਤਾਂ ਚੰਗੇ ਮੰਦੇ ਇਤਿਹਾਸ ਦੀਆਂ ਟੂਕਾਂ ਦੇਣ ਤੋਂ ਬਿਨਾਂ ਧਰਮ-ਅਧਰਮ ਦਾ ਨਿਖੇੜਾ ਨਹੀਂ ਹੋ ਸਕਦਾ। ਹੋਰ ਲੇਖਾਂ ਨੂੰ ਵਿਸਾਰ ਕੇ ਸਾਡੀ ਗੁਰਬਾਣੀ ਅਚੁਕ ਟੇਕ ਹੈ, ਕੋਈ ਵੀ ਸ਼ਬਦ ਇਤਿਹਾਸ ਦੀ ਟੂਕ ਦੇਣ ਤੋਂ ਬਿਨਾਂ ਪ੍ਰਮਾਰਥ ਸਿੱਧ ਨਹੀਂ ਕਰਦਾ, ਫੇਰ ਸ੍ਰੀ ਗੁਰੂ ਦਸਮੇਸ਼ ਬਾਣੀ ਤੇ ਇਹ ਢੁੱਚਰ ਕਿਉਂ ? ਮਹਾਂ ਭਾਰਤ ਦੇ ਲਿਖੇ ਇਤਿਹਾਸ ਨੂੰ ਸੁਣਕੇ, ਰਾਜੇ ਜੁਨਮੇਜੇ ਦਾ ਕੋਹੜ ਦੂਰ ਹੋ ਗਿਆ। ਪਰ ਇਕ ਪੰਗਤੀ ਭੀਮ ਸੈਨ ਨੇ ਹਾਥੀ ਅਕਾਸ਼ ਵਿਚ ਸੁਟਣ ਨੂੰ ਆਪਣੇ ਗੁਰੂ ਸ੍ਰੀ ਬੇਦ ਬਿਆਸ ਜੀ ਦੇ ਦੱਸੇ ਵੀਚਾਰ ਤੇ ਇਨਕਾਰ ਕਰਨ ਕਰਕੇ ਗੁਰੂ ਦੇ ਇਤਿਹਾਸਕ ਬਚਨ ਤੋਂ ਨਾ, ਕਰਨ ਕਰਕੇ ਉਸਨੂੰ ਨਾ ਮੰਨ ਕੇ ਕਿੰਤੂ ਕਰਨ ਤੇ ਕੋਹੜ ਉਸੇ ਥਾਂ ਹੀ ਰੁਕ ਗਿਆ। ਅਸੀਂ ਸ੍ਰੀ ਸਤਿਗੁਰ ਆਪਣੇ ਗੁਰੂ ਹੀ ਨਹੀਂ ਮਹਾਨ ਗੁਰੂ ਸਮਦਰਸੀ ਲੋਕ ਪ੍ਰਲੋਕ ਚਾਰੇ ਜੁਗਾਂ ਦੀ ਵਾਕਫੀ ਦੇਣ ਵਾਲਿਆਂ ਦੀ ਬਾਣੀ ਤੇ ਇਕ ਵਡਿਉਂ ਸੁਹਾਗਾ ਫੇਰ ਕੇ ਮੁਕਤਿ ਦੀ ਤਾਂਗ ਲਾਈ ਬੈਠੇ ਹਾਂ ਇਹ ਨਹੀਂ ਪਤਾ ਕਿ ਮੁਕਤਿ ਮਿਲੇਗੀ ਜਾ ਲੇਖਾ ਹੀ ਚੁਕਤ ਹੋ ਜਾਏਗਾ। ਅਸੀਂ ਕਿਵੇਂ ਬਖਸ਼ ਜਾਵਾਂਗੇ ? ਭੁਲ ਨਹੀਂ ਬਲ ਬੱਜਰ ਪਾਪ ਕਰ ਰਹੇ ਹਾਂ।

ਡਾਕਟਰ ਮੋਹਨ ਸਿੰਘ ਜੀ ਲਿਖਦੇ ਹਨ ਕਿ ਪੰਜਾਬੀ ਸਾਹਿਤ-ਮਹਾਨਤਾ ਤੇ ਬਸੇਖਤਾ। ਪੰਜਾਬੀ ਜਾਂ ਉੱਤਰੀ ਅਪਭ੍ਰੰਸ ਜਾਂ ਦੇਸ ਭਾਖਾ ਪਿਸਾਚੀ ਆਭੀਰੀ ਵਿਚ ੧੨੦੦ ਸਾਲ ਤੋਂ ਸਾਹਿਤ ਰਚਨਾ ਹੁੰਦੀ ਆ ਰਹੀ ਹੈ। ਇਸ ਦੇਸ਼ ਭਾਖਾ ਦਿਆਂ ਲੇਖਕਾਂ, ਸਾਹਿਤਕਾਂ ਨੇ ਕਈ ਕੁਝ ਕਮਾਈ ਕੀਤੀ, ਤੇ ਸਾਡੇ ਲਈ ਕੀ ਜਾਇਦਾਦ, ਮਿਲਖ ਛੱਡੀ ਹੈ ? ਸਭ ਤੋਂ ਪਹਿਲਾਂ 'ਗਜ' ਜੋ ਸਾਹਿਤਕਾਰਾਂ ਮਾਰਿਆ ਹੈ ਉਹ ਸਾਹਿਤ ਨਾਲ ਰਾਗ ਦਾ ਪਰਨਾਲਾ ਹੈ। ਇਹ ਵਿਆਹ ਦੋਹਾਂ ਲਈ ਬੜਾ ਸਭਾਗਾ, ਸੁਫਲਾ ਪ੍ਰਮਾਣਿਤ ਹੋਇਆ। ਏਸ ਨੇ ਨਾ ਕੇਵਲ ਕਵੀਆਂ ਦਾ ਜੀਵਨ ਸੁਗੰਧਤ ਅਨੰਦਿਤ, ਲਿਸਕਵਾਂ ਤੇ ਹੌਲਾ ਫੁੱਲ ਕੀਤਾ ਹੈ, ਸਗੋਂ ਕਵਿਤਾ ਨੂੰ ਵੀ ਸੰਵਾਰ ਨਿਖਾਰਕੇ ਜਨਤਾ ਦੇ ਸਾਹਮਣੇ ਉਸ ਨੂੰ ਗਵਾ ਨਿਚਾ ਕੇ ਉਸ ਨੂੰ ਦਿਲਾਂ ਦੀ ਰਾਣੀ ਬਣਾ ਦਿੱਤਾ ਹੈ। ☛

[੧]ਖੜਗ ਪਾਣ ਢੁਰਜਨ ਦਲਣ ॥ ਨਰ ਵਰ ਨਰੇਸ ਨਾਇਕ ਨ੍ਰਿਪਣਿ ਨਮੋ ਨਵਲ ਜਲ ਥਲ ਰਵਣਿ ॥੪॥੩੫॥ [੨]ਦੀਨ ਦਯਾਲ ਦੁਖ ਹਰਣ ਦੁਰਮਤ ਹੰਤਾ ਦੁਖ ਖੰਡਣ ॥ ਮਹਾਂ ਮੋਨ ਮਨ ਹਰਨ ਮਦਨ ਮੂਰਤ ਮਹ ਮੰਡਨ ॥ [੩]ਅਮਿਤ ਤੇਜ ਅਬਿਕਾਰ ਅਖੈ ਆਭੰਜ ਅਮਿਤ ਬਲ ॥ ਨਿਰਭੰਜ ਨਿਰਭਉ ਨਿਰਵੈਰ ਨਿਰਜੁਰ ਨ੍ਰਿਪ ਜਲ ਥਲ ॥ [੪]ਅੱਛੇ ਸਰੂਪ ਅੱਛੂ ਅਛਿਤ ਅਛੈ ਅਛਾਨ [ੳ]ਅਛਰ ॥ ਅਦਵੈ ਸਰੂਪ ਅਦ੍ਰਿਯ ਅਮਰ ਅਭਿਬੰਦਤ ਸੁਰ ਨਰ ਅਸੁਰ ॥੫॥੩੬॥ [੫]ਕੁਲ ਕਲੰਕ ਕਰਿ ਹੀਨ ਕ੍ਰਿਪਾ ਸਾਗਰ ਕਰੁਣਾਕਰ ॥ ਕਰਣ ਕਾਰਣ ਸਮਰੱਥ ਕ੍ਰਿਪਾ ਕੀ ਸੂਰਤ ਕ੍ਰਿਤ ਧਰ ॥ [੬]ਕਾਲ ਕਰਮ ਕਰ ਹੀਨ, ਕ੍ਰਿਆ ਜਿਹ ਕੋਇ ਨ ਬੁੱਝੈ ॥ ਕਹਾ ਕਹੈ, ਕਹਿ ਕਰੈ; ਕਹਾ ਕਾਲਨ ਕੈ ਸੁੱਝੈ ॥ [੭]ਕੰਜਲਕ ਨੈਨ, ਕੰਬੂ ਗ੍ਰੀਵਹਿ; ਕਟਿ ਕੇਹਰ, ਕੁੰਜਰ ਗਵਨ ॥ ਕਦਲੀ ਕੁਰੰਕ ਕਰਪੂਰ ਗਤ, ਬਿਨ ਅਕਾਲ ਦੁੱਜੋ ਕਵਨ ॥੬॥੩੭॥ [੮]ਛਪੈ ਛੰਦ ॥ ਅਲਖ ਰੂਪ ਅਲੇਖ ਅਬੈ ਅਨਭੂਤ ਅਭੰਜਨ ॥ ਆਦਿ ਪੁਰਖ ਅਬਿਕਾਰ ਅਜੈ ਅਨਗਾਧ ਅਗੰਜਨ ॥ [੯]ਨਿਰਬਿਕਾਰ ਨਿਰਜੁਰ ਸਰੂਪ ਨਿਰਦ੍ਵੈਖ ਨਿਰੰਜਨ ॥ ਅਭੰਜਾਨ ਭੰਜਨ ਅਨਭੇਦ ਅਨਭੂਤ ਅਭੰਜਨ ॥ [੧੦]ਸਾਹਾਨ ਸਾਹ ਸੁੰਦਰ [ਅ]ਸੁਮਤਿ ਬਡ ਸਰੂਪ ਬਡਵੈ ਬਖਤ ॥ ਕੋਟਕਿ ਪ੍ਰਤਾਪ ਭੂਅ ਭਾਨ ਜਿਮ ਤਪਤ ਤੇਜ ਇਸਥਿਤ ਤਖਤ ॥੭॥੩੮॥ [੧੧]ਛਪੈ ਛੰਦ ॥ ਤ੍ਵ ਪ੍ਰਸਾਦਿ ॥ ਚਕ੍ਰਤ ਚਾਰ ਚਕ੍ਰਵੈ ਚਕ੍ਰਤ ਚਉਕੁੰਟ ਚਵੱਗਨ ॥ [੧੨]ਕੋਟ ਸੂਰ ਸਮ ਤੇਜ ਤੇਜ ਨਹੀ ਦੂਨ ਚਵੱਗਨ ॥ ਕੋਟ ਚੰਦ ਚਕ ਪਰੈ ਤੁੱਲ ਨਹੀ ਤੇਜ ਬਿਚਾਰਤ ॥ ਬਿਆਸ ਪਰਾਸਰ ਬ੍ਰਹਮ ਭੇਦ ਨਹਿ ਬੇਦ ਉਚਾਰਤ ॥ [੧੩]ਸਾਹਾਂਨ ਸਾਹ ਸਾਹਿਬ ਸੁਘਰਿ ਅਤਿ ਪ੍ਰਤਾਪ ਸੁੰਦਰ ਸਬਲ ॥ ਰਾਜਾਨ ਰਾਜ ਸਾਹਿਬ ਸਬਲ ਅਮਿਤ ਤੇਜ ਅਛੈ [ੲ]ਅਛਲ ॥੮॥੩੯॥ [੧੪]ਕਬਿਤੁ ॥ ਤ੍ਵ ਪ੍ਰਸਾਦਿ ॥ ਗਹਿਓ ਜੋ ਨ ਜਾਇ, ਸੋ ਅਗਾਹ ਕੈ ਕੈ ਗਾਹੀਅਤੁ; ਛੇਦਿਓ ਜੋ ਨ ਜਾਇ, ਸੋ ਅਛੇਦ ਕੈ ਪਛਾਨੀਐ ॥ [੧੫]ਗੰਜਿਓ ਜੋ ਨ ਜਾਇ, ਸੋ ਅਗੰਜ ਕੈ ਕੈ ਜਾਨੀਅਤੁ; ਭੰਜਿਓ ਜੋ ਨ ਜਾਇ, ਸੋ ਅਭੰਜ ਕੈ ਕੈ ਮਾਨੀਐ ॥ [੧੬]ਸਾਧਿਓ ਜੋ ਨ ਜਾਇ, ਸੋ ਅਸਾਧਿ ਕੈ ਕੈ ਸਾਧ ਕਰ; ਛਲਿਓ ਜੋ ਨ ਜਾਇ, ਸੋ [ੲ]ਅਛਲ ਕੈ ਪ੍ਰਮਾਨੀਐ ॥ [੧੭]ਮੰਤ੍ਰ ਮੈ ਨ ਆਵੈ ਸੋ ਅਮੰਤ੍ਰ ਕੈ ਕੈ ਮਾਨੁ ਮਨ, ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਨੀਐ ॥੧॥੪੦॥ [੧੮]ਕਬਿਤੁ ॥ ਤ੍ਵ ਪ੍ਰਸਾਦਿ ॥ ਜਾਤ ਮੈ ਨ ਆਵੈ ਸੋ ਅਜਾਤ ਕੈ ਕੈ ਜਾਨੁ ਜੀਅ

ੳ (ਅ-ਛਰ-ਪੜੋ) ਅ (ਸੁਮੱਤਿ-ਪੜੋ) ੲ (ਅ-ਛਲ-ਪੜੋ)

ਆਮ ਲੋਕਾਂ ਦੇ ਜੀਵਨ ਵਿਚ ਰਸ ਤੇ ਧੁਨਿ ਭਰ ਦਿੱਤੀ ਹੈ । ਉਹਨਾਂ ਨੂੰ ਰਾਗ ਦਾ ਚਸਕਾ, ਸੁਆਦ ਬਖਸ਼ਿਆ ਹੈ । ਪਹਿਲਾਂ ਰਾਗ ਨਟਣੀਆਂ ਤੇ ਕੰਚਨੀਆਂ ਦਿਆਂ ਹੱਥਾਂ ਵਿਚ, ਢਾਡੀਆਂ ਕੋਲ ਸੀ, ਰਾਜ ਦਰਬਾਰਾਂ ਵਿਚ ਖੇਡਦਾ ਗੂੰਜਦਾ ਸੀ । ਕੁਝ ਨੀਵੇਂ ਬਿਲਾਸੀ ਥੜੇ ਤੇ ਸੀ । ਸਾਡੇ ਪੰਜਾਬੀ ਸਾਹਿਤ ਵਿਚ ਜੋਗੀਆਂ, ਭਗਤਾਂ, ਗੁਰੂਆਂ, ਸੂਫੀਆਂ ਦੀ ਕਿਰਪਾ ਤੋਂ ਰਾਗ 'ਇਲਾਹੀ ਰਾਗ' 'ਦੈਵੀ ਰਾਗ' ਬਣ ਗਿਆ ਹੈ ਤੇ ਸਾਡੇ ਕਵੀ ਵਾਰਾਂ ਲੇਖਕ ਵਾਹਿਗੁਰੂ ਘਰ ਦੇ ਢਾਡੀ ਸਦਾਉਂਦੇ ਹਨ । ਸਾਰਿਆਂ ਰਾਗਾਂ, ਸਾਰੀਆਂ ਰਾਗਨੀਆਂ ਸਾਰੀਆਂ ਧੁਨਾਂ ਤਾਲਾਂ ਨੂੰ ਪੰਜਾਬੀ ਸਾਹਿਤ ਨੇ ਵਰਤਿਆ ਹੈ, ਅਤੇ ਚੇਤੇ ਲਈ ਸਾਹਿਤ-ਸੰਭਾਲ ਦੇ ਕੰਮ ਨੂੰ ਅਤਿ ਸੌਖੜਾ ਕਰਿ ਦਿੱਤਾ ਹੈ । ਫੇਰ ਕਵਿਤਾ ਤੇ ਰਾਗ ਦੇ ਮੇਲ ਨੇ ਧਾਰਮਿਕ, ਸਦਾਚਾਰੀ ਬੀਰ-ਰਸੀ ਸ਼ਿੰਗਾਰ ਰਸੀ ਲੋਕ-ਪ੍ਰਿਆ ਕਥਾਵਾਂ, ਕਹਾਣੀਆਂ, ਉਕਤੀਆਂ ਤੇ ਲੋਕ-ਜੋਗ ਸਿਧਾਂਤਾਂ ਨੂੰ ਜੀਵਤ ਤੇ ਪਰਫੁਲਿਤ ਰੱਖਿਆ ਹੈ । ਜਿਤਨਾ ਕੰਮ ਪੰਜਬੀ ਸਾਹਿਤ ਨੇ ਹਿੰਦੂ-ਮੁਸਲਮਾਨ, ਸਿੱਖ, ਉਚ-ਨੀਚ ਰਾਜੇ-ਰੰਕ, ਮਰਦ-ਇਸਤ੍ਰੀ, ਬਾਲ-ਬਿਰਧ, ਦੇਸੀ-ਬਦੇਸ਼ੀ, ਪਾਪੀ-ਪੁੰਨੀ, ਆਰਥੀ-ਪ੍ਰਮਾਰਥੀ ਨੂੰ ਕੋਲ-ਕੋਲ ਰੱਖਣ ਲਈ ਇਕ ਦੂਜੇ ਦੇ ਹੋਰ ਨੇੜੇ ਲਿਆਉਣ ਲਈ, ਟੋਲੀ-ਪੂਜਾ ਨੂੰ ਘਟਾਉਣ ਲਈ, ਅਛੂਤਪੁਣੇ ਨੂੰ ਮੇਸਣ ਲਈ ਕੀਤਾ ਹੈ ਉਤਨਾ ਕੰਮ ਕਿਸੇ ਹੋਰ ਸਾਹਿਤ ਨੇ ਨਹੀਂ ਕੀਤਾ ਤੇ ਇਸ ਕੰਮ ਵਿਚ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਨੇ ਇਕੋ ਜਿਨਾਂ ਚਾਅ ਵੇਗ ਤੇ ਕਲਾ-ਪ੍ਰਬੀਨਤਾ ਵਿਖਾਏ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਮੂਨਾ ਸਾਹਮਣੇ ਰੱਖਦਿਆਂ ਗੁਰੂ ਘਰ ਤੋਂ ਬਾਹਰ ਕਈਆਂ ਹੋਰਨਾਂ ਸੰਕਲਨ ਸੰਗ੍ਰਹਿ ਕਰਤਿਆਂ ਨੇ ਗਦ-ਪਦ ਨੂੰ ਇਕੱਠਿਆਂ ਕੀਤਾ ਤੇ ਇਸ ਮਸਾਲੇ ਵਿਚ ਸੁਚੱਜਤਾ ਖੋਜ-ਭਾਲ ਤੇ ਸਿਆਣਪ ਸੇਵਾ-ਭਾਵ ਤੋਂ ਕੰਮ ਲਇਆ । ਇਨੇ ਵਡਮੁਲੇ ਇਤਿਹਾਸਕਾਰ ਗੌਰਵ-ਮਹਾਨਤਾ ਵਾਲੇ ਸੰਗ੍ਰਹਿ ਹੋਰ ਕਿਸੇ ਭਾਰਤੀ ਦੇ ਸੀ ਭਾਖਾ ਵਿਚ ਨਹੀਂ ਤਿਆਰ ਕੀਤਾ ਗਿਆ । ਪੰਜਾਬੀ ਸਾਹਿਤ ਨੂੰ ਸੰਸਕ੍ਰਿਤਕ, ਫਾਰਸੀ ਦੇ ਗਦ-ਪਦ ਲੇਖਕਾਂ ਦਿਆਂ ਉਲੱਥਿਆਂ ਨਾਲ ਭਰਨ ਵਿਚ ਪੰਜਾਬੀਆਂ ਨੇ ਪਹਿਲ ਕੀਤੀ, ਸੂਮ ਕੀਤਾ ਤੇ ਪੂਰਣਤਾ ਦਾ ਸੇਹਰਾ ਖੱਟਿਆ । ਵੇਖੋ ਚੰਡੀ ਚਰਿਤ੍ਰ, ਤ੍ਰਿਰੀਆ ਚਰਿਤ੍ਰ ਸਾਰੀ ਮਹਾਂ ਭਾਰਤੀ ਗੀਤਾ, ਉਪਨਿਸ਼ਦਾਂ, ਬਾਗਵਤ ਪੁਰਾਣ, ਜੋਗ ਵਸ਼ਿਸਟ ਸੰਕਰਾ ਚਾਰਯ ਦਾ ਆਪਾਰੋਖ ਅਨੁਭੈ, ਪਾਰਸ ਭਾਗ, ਬੈ-ਤਾਲ ਪਚੀਸੀ ਸਿੰਘਾਸਨ ਬਤੀਸੀ, ਆਈਨ ਅਕਬਰੀ । ਪੰਜਾਬੀ ਸਾਹਿਤ ਵਿਚ ਹੀ ਪਹਿਲਾਂ ਸਭ ਤੋਂ ਗਦ ਦੀਆਂ ਜੀਵਨੀਆਂ ਲਿਖੀਆਂ ਗਈਆਂ, ਗੁਰੂ ਸਾਹਿਬਾਂ ਦੀਆਂ ਸਾਖੀਆਂ ਤੇ ਗੋਸਟਾਂ, ਗੁਰਬਾਣੀ ਦੇ ਟੀਕੇ, ਫਕੀਰਾਂ ਸੰਤਾਂ ਸਾਧਾਂ

੧ ਧਨੁੱਖਧਾਰੀ ਹੱਥ ਵਿਚ ਖੰਡਾ ਲੈ ਕੇ ਖੋਟੀ ਬੁੱਧ ਵਾਲਿਆਂ ਨੂੰ ਦੂੜਨ ਵਾਲੇ । ਸਮੂਹਕ ਨਰਾਂ ਦੇ ਰਾਜਿਆਂ ਦੇ ਪਾਤਸ਼ਾਹ ਸਭ ਦਾ ਮੁਖੀ, ਸਾਰੀਆਂ ਹੀ ਫੌਜਾਂ ਦੇ ਮਾਲਿਕ, ਸਾਰੇ ਜਲ ਤੇ ਥਲ ਵਿਚ ਵਿਆਪਕ ਨਿੱਤ ਨਮੈਂ ਤੈਨੂੰ ਨਮਸਕਾਰ ਹੋਵੇ ॥੪॥੩੫॥

੨ ਦੀਨਾਂ 'ਤੇ ਦਿਆਲ ਹੋਣ ਵਾਲੇ ਦੁੱਖਾਂ ਨੂੰ ਦੂਰ ਕਰਨ ਵਾਲੇ, ਕਬੁੱਧੀ ਦਾ ਨਾਸ਼ ਕਰਨ ਵਾਲੇ, ਦੁੱਖਾਂ ਨੂੰ ਕੱਟਣ ਵਾਲੇ, ਮਹਾਨ ਸ਼ਾਂਤ ਸਰੂਪ, ਮਨਮੋਹਣ ਕਾਮ ਮੂਰਤੀ, ਧਰਤੀ ਦੇ ਸ਼ਿੰਗਾਰ ।

੩ ਮਿੱਤ ਤੋਂ ਬਹੁਤੇ ਤੇਜ਼ ਵਾਲੇ ਵਿਭਚਾਰਾਂ ਦੇ ਨਾਸ਼ਕ ਆਪ ਨਾ ਨਾਸ਼ ਹੋਣ ਵਾਲੇ, ਮਿੱਤ ਤੋਂ ਬਾਹਰੇ ਬਲ ਵਾਲੇ, ਨਾ ਟੁੱਟਣ ਵਾਲੇ, ਬੇਡਰ, ਬੇਵੈਰ, ਦੁੱਖਾਂ ਤੋਂ ਰਹਿਤ, ਜਲ ਥਲ ਦੇ ਪਾਤਸ਼ਾਹ ।

੪ ਨਾ ਨਿਵਣ ਵਾਲੇ ਸਰੂਪ, ਅਛੂਤੀ ਨਹੀਂ, ਕਿਸੇ ਇਕ ਧਰਤੀ ਦਾ ਵਸਨੀਕ ਨਹੀਂ, ਕਿਸੇ ਅੱਗੇ ਦਬਦਾ ਨਹੀਂ, ਸਭ ਤੋਂ ਸ੍ਰੇਸ਼ਟ ਛਲ ਨਹੀਂ ਕਰਦਾ । ਕਿਸੇ ਨਾਲ ਕੋਈ ਦਵੈਤ ਭਾਵ ਨਹੀਂ, ਹਮੇਸ਼ਾਂ ਰਹਿਣ ਵਾਲੀ ਅਦੁੱਤੀ ਤੇ ਅਮਰ ਸਤਿਕਾਰ ਸਹਿਤ ਦੇਵਤੇ, ਨਰ ਤੇ ਦੈਂਤ ਬੰਦਨਾ ਕਰਦੇ ਹਨ ॥੫॥੩੬॥

੫ ਕੁਲ ਕਲੰਕ ਤੋਂ ਬਿਨਾਂ, ਕ੍ਰਿਪਾ ਦਾ ਸਮੁੰਦਰ ਮੇਹਰ ਕਰਨ ਵਾਲਾ, ਸਭ ਕੁਝ ਕਰਨ ਤੇ ਕਾਰਨ ਰਚਣ ਲਈ ਸਮਰੱਥ, ਮੇਹਰ ਦੀ ਮੂਰਤ ਸਾਰੀ ਧਰਤੀ ਦਾ ਕਰਤਾ ।

੬ ਕਾਲ ਕਰਮ ਤੋਂ ਬਾਹਰ ਜਿਸ ਦੇ ਕੰਮ ਹਨ ਜਿਨ੍ਹਾਂ ਨੂੰ ਕੋਈ ਨਹੀਂ ਬੁੱਝਦਾ । ਜਦ ਬੁਝ ਸਕਦਾ ਹੀ ਕੋਈ ਨਹੀਂ ਫੇਰ ਉਸ ਬਾਰੇ ਕੋਈ ਕੀ ਕਹੇ, ਕੀ ਕਰੇ, ਕਿਹੜੀ ਗੱਲ ਕਿਸੇ ਨੂੰ ਸੁੱਝੇ ?

੭ ਕੰਵਲ ਫੁੱਲ ਜਿਹੇ ਨੇਤਰ, ਸੰਖ ਜਿਹੀ ਗਰਦਨ ਵਾਲੇ, ਕੇਹਰੀ ਸ਼ੇਰ ਜਿਹਾ ਲੱਕ, ਹਾਥੀ ਜਿਹੀ ਚਾਲ । ਕੇਲੇ ਜਿਹੀਆਂ ਜੰਗਾਂ, ਹਰਨ ਜਿਹੀ ਫੁਰਤੀ, ਕਪੂਰ ਜਿਹੀ ਸੁਗੰਧੀ ਵਾਲਾ ਇਹੋ ਜਿਹਾ ਬਿਨਾਂ ਅਕਾਲ ਪੁਰਖ ਤੋਂ ਹੋਰ ਕੌਣ ਹੋ ਸਕਦਾ ਹੈ ਦੂਜਾ ? ॥੬॥੩੭॥

੮ ਛਪੈ ਛੰਦ ॥ ਜਿਸ ਦਾ ਰੂਪ ਲੇਖੇ ਤੋਂ ਬਾਹਰ ਹੈ, ਤੱਤਾਂ ਤੋਂ ਬਿਨਾਂ ਹੈ, ਨਾਸ਼ ਤੋਂ ਰਹਿਤ ਹੈ । ਸਭ ਤੋਂ ਪਹਿਲਾ ਪੁਰਖ ਹੈ, ਵਿਕਾਰਾਂ ਤੋਂ ਬਿਨਾਂ ਹੈ, ਜਿੱਤਿਆ ਨਹੀਂ ਜਾਂਦਾ, ਪਾਰ ਨਹੀਂ ਪਾਇਆ ਜਾਂਦਾ, ਨਾਸ਼ ਤੋਂ ਰਹਿਤ ਹੈ ।

੯ ਜਿਸ ਦਾ ਸਰੂਪ ਵਿਕਾਰਾਂ ਅਤੇ ਰੋਗਾਂ ਤੋਂ ਰਹਿਤ ਹੈ, ਮਾਇਆ ਨਹੀਂ ਪੋਂਹਦੀ, ਕਿਸੇ ਨਾਲ ਵੈਰ ਭਾਵ ਨਹੀਂ । ਨਾ ਭੰਜੇ ਜਾਣ ਵਾਲਿਆਂ ਨੂੰ ਭੰਜਣ ਵਾਲਾ ਅਤੇ ਭੇਦ ਤੇ ਤੱਤਾਂ ਤੋਂ ਬਿਨਾਂ, ਅਮਰ ਗਤਿ ਹੈ ।

੧੦ ਸ਼ਾਹਾਂ ਦਾ ਵੀ ਸ਼ਾਹ, ਸੁੰਦਰਤਾ ਭਰਪੂਰ ਬੁੱਧੀਵਾਨ, ਚੰਗੀ ਮੱਤ ਵਾਲਾ ਤੇ ਸਭ ਤੋਂ ਵੱਡਾ ਬਖਤਾਵਰ ਅਮੀਰ । ਕਰੋੜਾਂ ਹੀ ਸੂਰਜਾਂ ਜਿਹਾ ਪ੍ਰਤਾਪੀ ਹਮੇਸ਼ਾਂ ਕਾਇਮ ਰਹਿਣ ਵਾਲਾ ਤਖਤ ਤੇ ਤੇਜ਼ ਤਪ ਵਾਲਾ ਹੈ ॥੭॥੩੮॥

੧੧ ਛਪੈ ਛੰਦ ਤ੍ਵਪ੍ਰਸਾਦਿ ॥ ਚਾਰ ਚੱਕ ਤੇ ਚੱਕਰਵਰਤੀ ਹੈਰਾਨ ਹੋ ਕੇ ਉਸ ਤੋਂ ਕੰਬਦੇ ਹਨ ਆਪ ਦਾ ਤੇਜ਼ ਉਹਨਾਂ ਜਿਹਾ ਨਹੀਂ, ਚੌਗੁਣਾ ਹੈ ॥ ਕਰੋੜਾਂ ਸੂਰਜਾਂ ਸਮਾਨ ਤੇਜ਼ ਨਹੀਂ, ਉਹਨਾਂ ਨਾਲੋਂ ਦੂਣਾ ਚੌਗੁਣਾ ਹੈ ।

੧੨ ਕਰੋੜਾਂ ਚੰਦਰ ਵੀ ਹੈਰਾਨ ਹਨ ਕਿਉਂਕਿ ਉਹ ਕਰੋੜਾਂ ਵੀ ਆਪਣੇ ਤੇਜ਼ ਨੂੰ ਆਪ ਦੇ ਤੁੱਲ ਨਹੀਂ ਸਮਝਦੇ । ਬੇਦ ਵਿਆਸ ਤੇ ਪਰਾਸਰ, ਬ੍ਰਹਮਾ ਤੇ ਬੇਦ ਵੀ ਤੇਰਾ ਭੇਦ ਨਹੀਂ ਬਿਆਨ ਕਰ ਸਕੇ ।

੧੩ ਸ਼ਾਹਾਂ ਦਾ ਸ਼ਾਹ ਨਹੀਂ, ਉਹਨਾ ਦਾ ਮਾਲਿਕ ਹੈਂ, ਸੁਘੜਤਾ ਅਤੇ ਪ੍ਰਤਾਪ, ਸੁੰਦਰਤਾ ਸਿਖਰਾਂ ਛੂੰਹਦੀ ਹੈ । ਰਾਜਿਆਂ ਦਾ ਰਾਜਾ ਤੇ ਬਲ ਦੇ ਬਲ ਦਾ ਵੀ ਤੂੰ ਸਾਹਿਬ ਹੈਂ । ਜਿਸ ਦਾ ਮਿਤ ਤੋਂ ਬਾਹਰਾ ਬਲ ਤੇ ਤੇਜ਼ ਨਾ ਛੈ ਹੁੰਦਾ ਹੈ, ਨਾ ਛਲਿਆ ਜਾਂਦਾ ਹੈ ॥੮॥੩੯॥

੧੪ ਕਬਿੱਤ ॥ ਜੋ ਪਕੜਿਆ ਨਾ ਜਾਵੇ ਉਸ ਨੂੰ ਨਾ ਪਕੜੇ ਜਾਣ ਵਾਲਾ ਕਹਿ ਕੇ ਜਾਣੀਦਾ ਹੈ, ਜਿਹੜਾ ਬਿੰਨਿਆ ਨਾ ਜਾਵੇ ਉਸ ਨੂੰ ਅਬਿੰਨ ਕਰਕੇ ਪਛਾਣ ਲਵੋ ।

੧੫ ਜਿਹੜਾ ਗੰਜਿਆ ਨਾ ਜਾਵੇ ਉਸ ਨੂੰ ਅਗੰਜ ਕਹਿ ਕੇ ਜਾਣ ਲਵੋ ਜੋ ਭੰਨਿਆ ਨਾ ਜਾਵੇ ਸੋ ਉਸ ਨੂੰ ਅਭੰਜ ਕਰਕੇ ਮੰਨ ਲਈਏ ।

੧੬ ਜਿਹੜਾ ਸਾਧਿਆ ਨਾ ਜਾਵੇ ਉਸ ਨੂੰ ਅਸਾਧ ਕਰਕੇ ਜੋ ਛਲਿਆ ਨਾ ਜਾਵੇ ਉਸ ਨੂੰ ਅਛੱਲ ਕਰਕੇ ਸਮਝ ਲਵੋ ।

੧੭ ਜਿਹੜਾ ਮੰਤਰ ਨਾਲ ਵੱਸ ਨਾ ਕੀਤਾ ਜਾਵੇ ਉਸ ਨੂੰ ਐ ਮਨ ਅਮੰਤਰ ਕਰਕੇ ਮੰਨ ਲੈ ਜਿਹੜਾ ਜੰਤਰ ਵਿਚ ਨਾ ਫਸੇ ਉਸ ਨੂੰ ਜੰਤਰ ਤੋਂ ਬਾਹਰ ਕਹਿ ਕੇ ਜਾਣ ਲਈਏ ॥੧॥੪੦॥

੧੮ ਕਬਿੱਤ ॥ ਤ੍ਵਪ੍ਰਸਾਦਿ ॥ ਜਿਹੜਾ ਕਿਸੇ ਜਾਤ ਦੇ ਬੰਧਨ ਵਿਚ ਨਾ ਆਵੇ ਉਸ ਨੂੰ ਐ ਜੀਉ ! ਤੂੰ ਅਜਾਤ ਕਰਕੇ ਜਾਣ ਲੈ,

---

☛ ਦੇ ਬਚਨ ਕਬੀਰ ਰਵਿਦਾਸ ਹਜ਼ਰਤ ਮੁਹੰਮਦ ਦੇ ਫੁਟਕਲ ਹਾਲ, ਗੁਰੂ ਜੀ ਵੱਲੋਂ, ਜਾਪ, ਅਕਾਲ ਉਸਤਤ ਚੌਬੀਸ ਅਵਤਾਰ, ਚੰਡੀ ਚਰਿਤ੍ਰ, ਬਚਿਤ੍ਰ ਨਾਟਕ ਦੀ ਛਾਇਆ ਦਾ (ਬ੍ਰਾਬਰ) ਦੇ ਵਿਸ਼ਿਆਂ ਦਾ ਰਚਨਾ ਤਾਂ ਸੰਸਕ੍ਰਿਤ ਵੀ ਨਹੀਂ ਵਿਖਾ ਸਕਦੀ । ਨਾ ਇਹ ਵੇਗ ਹੈ ਨਾ ਇਹ ਛੰਦ ਦੀ ਬਹੁਲਤਾ ਤੇ ਰੰਗ ਬਰੰਗੀ ਨਾ ਵਿਚਾਰ ਪੁੰਜ ਤੇ ਅਲੰਕਾਰ ਧਨਵਾਨੀ ਨਾਂ ਇਹ ਦਿੱਬ ਦਿੱਠ ਨਾ ਹੀ ਮਨੁੱਖੀ ਇਕ ਪੀੜਤਾ । ਇਕੱਲੇ-ਇਕੱਲੇ ਉਪਜੇ ਕਵੀ ਨੂੰ ਲੌ ਤਾਂ ਗੁਰੂ ਅਰਜਨ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ, ਸੰਤ ਗਰੀਬ ਦਾਸ, ਅਹਿਮਦ ਯਾਰ, ਗੁਲਾਮ ਫਰੀਦ, ਮੌਲੇ ਸ਼ਾਹ, ਕਰਤਾਰ ਸਿੰਘ ਦੀਆਂ ਰਚਨਾਵਾਂ ਦਾ ਅਕਾਰ ਪੁਰਾਣੇ ਸਮਿਆਂ ਲਈ ਅਸਚਰਜ ਜਨਕ ਹੈ ਤੇ ਅਦੁਤੀ ॥ ਪੰ: ੪੪-੪੫ ਤੇ

ਫੇਰ ਹਰ ਆਉਂਦੇ ਲੇਖਕ ਨੇ ਕੁਝ ਵਾਧਾ ਹੀ ਕੀਤਾ ਹੈ ਹੋਰ ਨਹੀਂ ਲੀਹ ਨੂੰ ਡੂੰਘਿਆਂ ਤੇ ਚੌੜਾ ਛੱਡਿਆ ਹੈ । ਜਾਂ ਨਵੇਂ ਮਸਾਲੇ ਦਾ ਢੋਆ ਲਿਆਂਦਾ ਹੈ ਜਾਂ ਪੁਰਾਣੇ ਮਸਾਲੇ ਤੋਂ ਨਵੀਂ ਸੂਰਤ-ਮੂਰਤ ਘੜੀ ਹੈ । ਹਰ ਰੀਤ ਨੂੰ ਛੱਡਿਆ ਵੀ ਨਹੀਂ ਤੇ ਮੱਖੀ ਉੱਤੇ ਮੱਖੀ ਵੀ ਨਹੀਂ ਮਾਰੀ। ਮੁਕਦੀ ਗੱਲ ਇਹ ਹੈ ਸਾਹਿਤ ਨੂੰ ਜੀਵਨ ਦਾ ਸੇਵਕ, ਜੀਵਨ ਦਾ ਅਗੂ, ਜੀਵਨ ਦਾ ਸੰਗੀ ਬਣਾਈ ਰੱਖਿਆ ਹੈ । ਕੋਈ ਵਿਚਾਰ-ਅੰਦੋਲਨ, ਕੋਈ ਕਾਰ ਅੰਦੋਲਨ ਉਠਿਆ ਤਾਂ ਸਾਹਿਤ ਨੇ ਜੀ ਆਇਆ ਆਖਿਆ ਤੇ ਆਪਣੇ ਮਹਿਲ ਵਿਚ ਉਸ ਨੂੰ ਸਰਦੀ-ਬਣਦੀ ਜੋਗ ਥਾਂ ਦਿੱਤੀ ।

ਉਹ ਕਿਹੋ ਜਿਹੇ ਲੋਕ ਹਨ ਜਿਹੜੇ ਕਹਿੰਦੇ ਨੇ ਪੁਰਾਤਨ ਇਤਿਹਾਸ ਨਹੀਂ ਪੜਨਾ ਚਾਹੀਦਾ ਇਹ ਮਿੱਥ ਹੈ ਕੀ ਗੁਰੂ ਦੇਵ ਜੀ ਤੇ ਸੰਤ ਭਗਤ ਸਭ ਦੇ ਸਭ ਕਮਲੇ ਸਨ, ਜਿਨ੍ਹਾਂ ਨੇ ਗੁਰਬਾਣੀ ਵਿਚ ਅਥਾਹ ਪੁਰਾਨੀ ਇਤਿਹਾਸ ਦੀਆਂ ਉਧਾਰਨਾ, ਵਿਚਾਰਨਾ, ਉਪਕਾਰ ਨਾ ਤੇ ਸੁਧਾਰਨਾ ਨੂੰ ਆਪਣੇ ਵਿਚਾਰ ਨਾਲ ਸਾਖੀਕਾਰ ਕੀਤਾ ਹੈ । ਫੇਰ ਖਾਸ ਕਰ ਸ੍ਰੀ ਸਤਿਗੁਰ ਦਸਮੇਸ਼ ਬਾਣੀ ਤੇ ਟਿੱਪਣੀ ਕਿਉਂ ਜਦ ਕਿ ਪਾਵਨ ਬਚਨ ਹੈ ਕਿ ਸੰਸਾਰ ਸਾਡੇ ਸਾਹਮਣੇ ਇਤਿਹਾਸ ਦੇ ਰੂਪ ਵਿਚ ਬਹੁਤ ਵਿਸ਼ਾਲ-ਅਦੁਤੀ ਸੁੰਦਰਤਾ ਤੇ ਕਰੂਪਤਾ ਦਾ ਵੱਡਾ ਭਰਪੂਰ ਚਿਤ੍ਰ ਹੈ । ਚਿਤਰ ਨੂੰ ਵੇਖੋ ਜਦੋਂ ਚਿੱਤਰ ਵੇਖਾਂਗੇ ਤਾਂ ਚਿੱਤਰ ਕਾਰ ਦਾ ਫੁਰਨਾ ਫੁਰੇਗਾ, ਉਸ ਚਿੱਤ੍ਰ ਦੀ ਸੁੰਦਰਤਾ ਸਾਨੂੰ ਚਿਤ੍ਰਕਾਰ ਦੇ ਗੁਣ ਦੱਸੇਗੀ ਜੋ ਸਾਨੂੰ ਉਸ ਦੇ ਦਰਸ਼ਨ ਕਰਨ ਲਈ ਪ੍ਰੇਰੇਗੀ । ਜਦੋਂ ਤਕ ਅਸੀਂ ਚਿੱਤਰ ਨਹੀਂ ਵੇਖਦੇ ਉਦੋਂ ਤਕ ਉਹ ਚਿੱਤਰਕਾਰ ਜੋ ਦਿਸਦਾ ਵੀ ਨਹੀਂ ਜਿਸਦਾ ਸਾਡੇ ਪਾਸ ਕੋਈ ਥਹੁ ਪਤਾ ਵੀ ਨਹੀਂ ਉਸ ਦੇ ਗੁਣਾਂ ਦਾ ਤੇ ਖੂਬੀਆਂ ਦੀ ਜਾਣਕਾਰੀ ਬਿਨਾਂ ਸਾਨੂੰ ਉਸ ਦੇ ਦਰਸ਼ਨ ਦੀ ਤਾਂਗ ਹੋ ਹੀ ਨਹੀਂ ਸਕਦੀ । ਜਿਨ੍ਹਾਂ ਨੇ ਗੁਰੂ ਸਾਹਿਬਾਂ ਦੇ ਜੀਵਨ ਦੀਆਂ ਝਲਕੀਆਂ ਦੇ ਚਿੱਤਰ ਨਹੀਂ ਵੇਖੇ ਉਹ ਔਜੜੀ ਪਏ ਭਟਕਦੇ ਫਿਰਦੇ ਹਨ ਗੁਰੂ ਜੀ ਕਹਿੰਦੇ ਹਨ ਕਿ ਭਾਈ ਪਹਿਲਾਂ ਚਿੱਤਰ ਵੇਖ ਫੇਰ ਚਿੱਤਰ ਛੱਡ ਦੇਹ ਚਿੱਤਰਕਾਰ ਦੀ ਤਲਾਸ਼ ਕਰ ਤੇਰੇ ਸਾਰੇ ਝਗੜੇ ਝੇੜੇ ਮਿਟ ਜਾਣਗੇ ।

ਚਚਾ ਰਚਿਤ ਚਿੱਤਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ ਇਹੈ ਅਵਤੇਰਾ ॥
ਤਜ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥ ਅੰਗ ॥੩੪੦॥ ਕਬੀਰ ਜੀ ॥ ਇਹ ਚਿੱਤਰ ਹੀ ਹਨ ਜੋ ਸਾਨੂੰ ਕਰਮ ਤੇ ਅਕਰਮ

ਕਰਨ ਦੀ ਪੈੜ ਦਿਖਾਵੇਗੀ ਜੋ ਬਿਨਾਂ ਇਤਿਹਾਸ ਪੜੇ ਇਹ ਪ੍ਰਾਪਤ ਨਹੀਂ ਹੋਵੇਗਾ ਜਿਸ ਲਈ ਜ਼ਰੂਰੀ ਹੈ ਇਤਿਹਾਸ ਦੀ ਜਾਣਕਾਰੀ ਕਰਨੀ ਤੇ ਇਸ ਨੂੰ ਕਲਿਆਣਕਾਰੀ ਪ੍ਰਵਾਨ ਕਰਨਾ । ਪਾਤਨ ਬਚਨ ਹੈ ਕਿ ਜਦੋਂ ਤੱਕ ਇਤਿਹਾਸ ਦੀ ਵਿਚਾਰ ਨਹੀਂ ਉਦੋਂ ਤੱਕ ਜੀਵ ਖੂਹ ਦੇ ਡੱਡੂ ਸਮਾਨ ਹੈ ਜਿਸ ਨੂੰ ਖੂਹ ਦੇ ਆਰ-ਪਾਰ ਦੀ ਕੋਈ ਸੂਝ ਨਹੀਂ ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਿਛ ਆਰਾ ਪਾਰਾਪਾਰੁ ਨ ਸੂਝ ॥੧॥ ਅੰਗ ॥੩੪੬॥ ਸ੍ਰੀ ਰਵਿਦਾਸ ਜੀ ।

ਸੋਚੋ ਇਸ ਹਾਲਤ ਦੇ ਵਿਚ ਅਸੀਂ ਸਤਿਜੁਗਿ, ਤ੍ਰੇਤਾ ਦੁਆਪਰ ਤੇ ਕਲਿ ਜੁਗ ਦੇ ਆਪ ਦੀਆਂ ਤੇ ਗੁਣ ਅਵਗੁਣਾਂ ਨੂੰ ਕਿਵੇਂ ਜਾਣ ਸਕਦੇ ਹਾਂ ? ਇਸ ਲਈ ਬਾਣੀ ਦਾ ਆਦੇਸ ਹੈ : ਕਿ-ਸਤਿਜੁਗਿ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾ ਚਾਰ ॥ ਤ੍ਰੈ ਜੁਗ ਤੀਨੋ ਦਿੜੇ ਕਲ ਕੇਵਲ ਨਾਮ ਅਧਾਰ ॥ ਉਹੀ ॥ ਇਸ ਤੇ ਪ੍ਰਸਨ ਹੈ ਕਿ ਚਾਰਾਂ ਜੁਗਾਂ ਦੇ ਅਕਰਮ ਦਸੇ ਹਨ ਪਰ ਮੇਰਾ ਪਾਰ ਸਿਤਾਰਾ ਕਰਨ ਵਾਲਾ ਕੋਈ ਨਹੀਂ ਦਿਸਦਾ ਜਿਸ ਤੇ ਆਵਾਗਵਨ ☛

[੧]ਪਾਤ ਮੈ ਨ ਆਵੈ ਸੋ ਅਪਾਤ ਕੈ ਬੁਲਾਈਐ ॥ [੨]ਭੇਦ ਮੈ ਨ ਆਵੈ ਸੋ ਅਭੇਦ
ਕੈ ਕੈ ਭਾਖੀਅਤੁ ਛੇਦਯੋ ਜੋ ਨ ਜਾਇ ਸੋ ਅਛੇਦ ਕੈ ਸੁਨਾਈਐ ॥ [੩]ਖੰਡਿਓ
ਜੋ ਨ ਜਾਇ, ਸੋ ਅਖੰਡ ਜੂ ਕੋ ਖਿਆਲੁ ਕੀਜੈ; ਖਿਆਲ ਮੈ ਨ ਆਵੈ, ਗੰਮੁ
ਤਾ ਕੋ ਸਦਾ ਖਾਈਐ ॥ [੪]ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਪੀਅਤੁ, ਧਿਆਨ
ਮੈ ਨ ਆਵੈ ਤਾ ਕੋ ਧਿਆਨੁ ਕੀਜੈ ਧਿਆਈਐ ॥੨॥੪੧॥ [੫]ਕਬਿਤੁ ॥ ਤ੍ਵਪ੍ਰਸਾਦਿ ॥
ਛਤ੍ਰਧਾਰੀ ਛਤ੍ਰੀਪਤਿ ਛੈਲ ਰੂਪ ਛਿਤਨਾਥ; ਛੌਣੀ ਕਰ ਛਾਇਆ ਬਰ ਛੱਤ੍ਰੀਪਤ
ਗਾਈਐ॥ [੬]ਬਿਸ੍ਵ ਨਾਥ ਬਿਸੰਭਰ ਬੇਦ ਨਾਥ ਬਾਲਾ ਕਰ ਬਾਜੀਗਰਿ ਬਾਨਧਾਰੀ
ਬੰਧਨ ਬਤਾਈਐ॥ ਨਿਉਲੀ ਕਰਮ ਦੂਧਾਧਾਰੀ ਬਿਦਿਆ ਧਰ ਬ੍ਰਹਮਚਾਰੀ ਧਿਆਨ
ਕੋ ਲਗਾਵੈ ਨੈਕ ਧਿਆਨ ਹੂੰ ਨ ਪਾਈਐ ॥ [੭]ਰਾਜਨ ਕੇ ਰਾਜਾ ਮਹਾਰਾਜਨ ਕੇ
ਮਹਾਰਾਜਾ ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ ॥੩॥੪੨॥ [੮]ਕਬਿਤੁ ॥
ਤ੍ਵਪ੍ਰਸਾਦਿ ॥ ਜੁੱਧ ਕੇ ਜਿਤਈਆ ਰੰਗ ਭੂਮ ਕੇ ਭਵਈਆ ਭਾਰ ਭੂਮ ਕੇ ਮਿਟਈਆ
ਨਾਥ ਤੀਨ ਲੋਕ ਗਾਈਐ[੯] ॥ [੧੦]ਕਾਹੂ ਕੇ ਤਨਈਆ ਹੈ ਨ ਮਈਆ ਜਾ ਕੇ
ਭਈਆ ਕੋਊ; ਛਉਨੀ ਹੂ ਕੇ ਛਈਆ ਛੋਡ ਕਾ ਸਿਉ ਪ੍ਰੀਤ ਲਾਈਐ ॥ [੧੧]ਸਾਧਨਾ
ਸਧਈਆ ਧੂਨ ਧਾਨੀ ਕੇ ਧੁਜਈਆ ਧੋਮ ਧਾਰ ਕੇ ਧਰਈਆ ਧਿਆਨ ਤਾ ਕੋ
ਸਦਾ ਲਾਈਐ ॥ [੧੨]ਆਉ ਕੇ ਬਢਈਆ ਏਕ ਨਾਮ ਕੇ ਜਪਈਆ ਅਉਰ ਕਾਮ
ਕੇ ਕਰਈਆ ਛੋਡ ਅਉਰ ਕਉਨ ਧਿਆਈਐ ॥੪॥੪੩॥ [੧੩]ਕਬਿਤੁ ॥ ਤ੍ਵਪ੍ਰਸਾਦਿ ॥
ਕਾਮ ਕੋ ਕੁਨਿੰਦਾ ਖੈਰ ਖੂਬੀ ਕੋ ਦਿਹੰਦਾ ਗਜ ਗਾਜੀ ਕੋ ਗਜਿੰਦਾ ਸੋ ਕੁਨਿੰਦਾ
ਕੈ ਬਤਾਈਐ ॥ [੧੪]ਚਾਮ ਕੇ ਚਲਿੰਦਾ ਘਾਉ ਘਾਮ ਤੇ ਬਚਿੰਦਾ ਛਤ੍ਰ ਛੌਨੀ ਕੇ
ਛਲਿੰਦਾ ਸੋ ਦਿਹੰਦਾ ਕੈ ਮਨਾਈਐ॥ [੧੫]ਜਰ ਕੋ ਦਿਹੰਦਾ ਜਾਨ ਮਾਨ ਕੋ ਜਨਿੰਦਾ
ਜੋਤ ਜੇਬ ਕੋ ਗਜਿੰਦਾ ਜਾਨ ਮਾਨ ਜਾਨ ਗਾਈਐ ॥ [੧੬]ਦੋਖ ਕੇ ਦਲਿੰਦਾ ਦੀਨ
ਦਾਨਸ ਦਿਹੰਦਾ ਦੋਖ ਦੁਜਨ ਦਲਿੰਦਾ ਧਿਆਇ ਦੂਜੋ ਕਉਨ ਧਿਆਈਐ ॥੫॥੪੪॥
[੧੭]ਕਬਿਤੁ ॥ ਤ੍ਵਪ੍ਰਸਾਦਿ ॥ ਸਾਲਿਸ ਸਿਹਿੰਦਾ ਸਿੱਧਤਾਈ ਕੋ ਸਧਿੰਦਾ ਅੰਗ ਅੰਗ
ਮੈ ਅਵਿੰਦਾ ਏਕੁ ਏਕੋ ਨਾਥ ਜਾਨੀਐ ॥ [੧੮]ਕਾਲਖ ਕਟਿੰਦਾ ਖੁਰਾਸਾਨ ਕੋ ਖੁਨਿੰਦਾ
ਗ੍ਰਬ ਗਾਫਲ ਗਿਲਿੰਦਾ ਗੋਲ ਗੰਜਖ ਬਖਾਨੀਐ ॥ [੧੯]ਗਾਲਬ ਗਿਰੰਦਾ ਜੀਤ
ਤੇਜ ਕੇ ਦਿਹੰਦਾ ਚਿਤ੍ਰ ਚਾਪ ਕੇ ਚਲਿੰਦਾ ਛੋਡ ਅਉਰ ਕਉਨ ਆਨੀਐ ॥
[੨੦]ਸੱਤਤਾ ਦਿਹਿੰਦਾ ਸਤਤਾਈ ਕੋ ਸੁਖਿੰਦਾ ਕਰਮ ਕਾਮ ਕੋ ਕੁਨਿੰਦਾ

---

੯ ਬਹੁਤ ਹੀ ਸਪੱਸ਼ਟ ਕਰ ਦਿੱਤਾ ਹੈ ਕੋਈ ਭ੍ਰਮ ਭੇਦ ਦੀ ਗੁੰਜਾਇਸ਼ ਹੀ ਨਹੀਂ ਰਹਿਣ ਦਿੱਤੀ, ਕਿ ਹਮੇਸ਼ਾ ਯੁੱਧ ਨੂੰ ਜੋ ਜਿੱਤਣ ਵਾਲਾ ਹੈ, ਸਾਰੀ ਧਰਤੀ ਤੇ ਚੱਕ੍ਰ ਲਾਉਣ ਵਾਲਾ, ਧਰਤੀ ਦੇ ਭਾਰ ਨੂੰ ਹਟਾ ਦੇਣ ਵਾਲਾ ਜੋ ਸਭਦਾ ਮਾਲਿਕ ਹੈ ਓਤੇ ਤਿੰਨਾਂ ਲੋਕਾਂ ਵਿਚ ਜਿਸ ਦਾ ਜਸ ਗਾਇਆ ਜਾਂਦਾ ਹੈ। ਉਹ ਜੋ ਨਾ ਕਿਸੇ ਦਾ ਪੁੱਤਰ ਹੈ ਨਾ ਉਸ ਦੀ ਕੋਈ ਮਾਂ ਹੈ ਨਾ ਕੋਈ ਹੋਰ ਬਰਾਬਰ ਦਾ ਭਾਈ ਹੈ ਜੋ ਸਾਰੀ ਦੀ ਸਾਰੀ ਜਗਤ ਰੂਪ ਛੌਨੀ ਤੇ ਛਾਇਆ ਹੋਇਆ ਹੈ, ਉਸ ਨੂੰ ਛੱਡਕੇ ਹੋਰ ਕਿਸ ਦੇ ਨਾਲ ਪ੍ਰੇਮ ਪਾਉਣਾ ਹੈ ? ਬਾਕੀ ਰਿਹਾ ਦੇਵੀ ਦੇਵਤੇ ਤੇ ਦੈਂਤਾਂ ਯੁੱਧ ਅਤੇ ਕਾਰਨਾਮੇ ਉਹ ਤਾਂ ਇਸ ਤਰ੍ਹਾਂ ਹੀ ਹਨ ਜਿਵੇਂ ਹੋਰ ਇਸਤ੍ਰੀ ਪੁਰਸ਼ਾਂ ਦੇ ਕਾਰਨਮੇ ਯੁੱਧ ਜੰਗ ਉਤਮ-ਮੱਧਮ ਕਰਮ ਜੋ ਪੜਕੇ ਅਸਾਂ ਵੇਖਣਾ ਹੈ ਕਿ ਮਨੁੱਖ ਜਾਤੀ ਅਤੇ ਦੇਵੀ ਦੇਵਤਿਆਂ ਦੀ ਪਰੰਪਰਾ ਗਤੀ ਵਿਧੀ ਕੀ ਸੀ ਤੇ ਅੱਜ ਦੇ ਹਾਲਾਤ ਕੀ ਹਨ । ਸਾਡੇ ਬਜ਼ੁਰਗਾਂ ਨੇ ਕਿਹੜੇ ਕੰਮ ਗਲਤ ਕੀਤੇ, ਕਿਹੜੇ ਠੀਕ ਪੁਰਾਤਨ ਸਭਿਆ ਤੇ ਮੌਜੂਦਾ ਸਮੇਂ ਵਿਚ ਕੀ ਉਤਾਰ ਚੜ੍ਹਾਉ ਹੋਏ, ਜਿਸ ਦਾ ਸ੍ਰੀ ਦਸਮੇਸ਼ ਜੀ ਦਾ ਆਪਣਾ ਪ੍ਰਯੋਜਨ ਜਾਂ ਉਹਨਾਂ ਦੀ ਭਗਤੀ ਨਾਲ ਭੂਲ ਦਾ ਕੋਈ ਵਾਸਤਾ ਨਹੀਂ।

---

☛ ਦਾ ਚੱਕਰ ਮਿਟ ਜਾਵੇ । ਬਹੁਤ ਬਿਧ ਕਰਮ ਧਰਮ ਨਰੂਪਣ ਕੀਤੇ ਗਏ ਹਨ, ਤੇ ਉਹ ਕਰਮ ਕਰਦਾ ਵੀ ਸਭ ਕੋਈ ਦਿਸਦਾ ਹੈ । ਉਹ ਕਰਮ ਕਿਹੜਾ ਹੈ ਜਿਸ ਦੇ ਸਾਧਿਆਂ ਸਭ ਹੀ ਪਾਸੇ ਤੋਂ ਸਿੱਧੀ ਪ੍ਰਾਪਤਿ ਹੋ ਜਾਵੇ ।

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦਿਸੈ ਸਭ ਲੋਇ ॥ ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥

ਇਸ ਦਾ ਸਪੱਸ਼ਟੀਕਰਣ ਹੈ ਕਿ ਕਰਮਾਂ ਤੇ ਅਕਰਮਾਂ ਦੀ ਵਿਚਾਰ ਕਰੋ ਵੇਦ ਪੁਰਨਾਂ ਨੂੰ ਸੁਣਕੇ, ਜੈਸਾ ਕਿ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਜਿਸਦਾ ਭਾਵ ਹੈ ਕਿ ਕਰਮਾਂ ਤੇ ਅਕਰਮਾਂ ਨੂੰ ਵਿਚਾਰਨ ਲਈ ਵੇਦ ਪੁਰਾਨ ਜ਼ਰੂਰ ਪੜ੍ਹਨੇ ਚਾਹੀਦੇ ਹਨ ਪਰ ਜਿਹੜੇ ਸੰਸੇ ਤੇ ਅਭਿਮਾਨ ਹਿਰਦੇ ਵਿਚ ਵਸਦੇ ਹਨ ਉਹਨਾਂ ਨੂੰ ਕੌਣ ਦੂਰ ਕਰੇ ? ਇਹਨਾਂ ਨੂੰ ਦੂਰ ਕਰਨ ਲਈ ਪਰਮ ਗੁਰੂ ਦੇ ਗਿਆਨ ਦੀ ਲੋੜ ਹੈ :-

ਪਰਮ ਪਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ ॥ ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥ ਉਹੀ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤਿ ਤੋਂ ਵਧ (ਪਰਮ ਪੁਰਸ਼) ਗੁਰੂ ਹੋਰ ਕੌਣ ਮਿਲ ਸਕਦਾ ਹੈ ? ਇਹ ਸਾਡੇ ਪੂਰਬਲੇ ਮੱਥੇ ਦੇ ਲੇਖਾਂ ਦੀ ਹੀ ਘਾਟ ਹੋ ਸਕਦੀ ਹੈ ਕਿ ਅਸੀਂ ਉਸ ਦੇ ਦੱਸੇ ਗਿਆਨ ਨੂੰ ਗ੍ਰਹਿਣ ਕਰਨ ਦੀ ਬਜਾਇ ਇਸ ਨੂੰ ਨਾ ਪੜ੍ਹਨ ਦੀ ਸਲਾਹ ਦਿੰਦੇ ਹਾਂ । ਫੇਰ ਸਾਡੇ ☛

੧ ਜਿਹੜਾ ਅਪਾਤ ਕਿਸੇ ਬਰਾਦਰੀ ਦੇ ਚੱਕਰ ਵਿਚ ਨਾ ਆਵੇ ਉਸ ਨੂੰ ਅਪਾਤ ਕਹਿ ਕੇ ਬੁਲਾਈਦਾ ਹੈ ।

੨ ਜਿਸ ਦਾ ਕੋਈ ਭੇਤ ਨਾ ਲੱਗੇ ਉਸ ਨੂੰ ਅਭੇਦ ਕਹੀਦਾ ਹੈ, ਜਿਹੜਾ ਛੇਦਿਆ ਨਾ ਜਾਵੇ ਉਸ ਨੂੰ ਅਛੇਦ ਕਹਿ ਕੇ ਸੁਣਾ ਦਿਉ ।

੩ ਜਿਹੜਾ ਖੰਡਿਆ ਨਾ ਜਾਵੇ ਤਾਂ ਉਸ ਅਖੰਡ ਸ਼ਕਤੀ ਦਾ ਖਿਆਲ ਕਰੋ, ਜਿਹੜਾ ਖਿਆਲ ਵਿਚ ਵੀ ਨਾ ਆਵੇ, ਉਸ ਦਾ ਭੈ ਸਦਾ ਦਿਲ ਵਿਚ ਰੱਖੀਏ !

੪ ਜਿਹੜਾ ਜੰਤਰ ਵਿਚ ਨਾ ਕੀਲਿਆ ਜਾਵੇ ਉਸ ਦਾ ਅਜੰਤਰ ਕਹਿ ਕੇ ਜਾਪ ਕਰੀਏ, ਜਿਹੜਾ ਧਿਆਨ ਵਿਚ ਨਾ ਆਵੇ ਉਸ ਦਾ ਧਿਆਨ ਲਾ ਕੇ ਜਾਪ ਕਰੋ, ਉਸ ਦਾ ਸਿਮਰਨ ਕਰੋ (ਉਸ ਅਸਚਰਜ ਸਰੂਪ ਦਾ ਵਾਹਿਗੁਰੂ-ਵਾਹਿਗੁਰੂ ਵਾਹਿਗੁਰੂ ਕਹਿਕੇ ਰਟਨ ਕਰੀਏ) ॥੨॥੪੧॥

੫ ਕਬਿੱਤ ਤ੍ਵਪ੍ਰਸਾਦਿ ॥ ਛਤਰਧਾਰੀ ਸੂਰਮਿਆ ਦਾ ਪਤੀ ਸੁੰਦਰ ਰੂਪ ਪ੍ਰਿਥਵੀ ਦਾ ਮਾਲਿਕ, ਸੰਸਾਰ ਰੂਪੀ (ਛਾਉਣੀ) ਜਿਸ ਦੇ ਹੱਥ ਵਿਚ ਹੈ, ਜਿਸ ਦੀ ਸਾਰੇ ਜਗਤ 'ਤੇ ਛਾਂ ਹੈ, ਬਹਾਦਰਾਂ ਦਾ ਜੋ ਪਤੀ ਹੈ, ਉਸ ਦਾ ਨਾਮ ਗਾਈਏ ।

੬ ਜੋ ਸਾਰੇ ਵਿਸ਼ਵ ਦਾ ਮਾਲਿਕ ਹੈ, ਜੋ ਇਸ ਵਿਸ਼ਵ ਨੂੰ ਹਰ ਪਦਾਰਥ ਦੇ ਨਾਲ ਭਰਨ ਵਾਲਾ, ਬੇਦਾਂ ਦਾ ਸੁਆਮੀ, ਬੇਦ ਜਿਸ ਦਾ ਜਸ ਕਰਦੇ ਹਨ, ਪ੍ਰਿਥਵੀ ਦੇ ਕਰਨ ਵਾਲਾ, ਬਾਜੀਗਰ ਵਾਂਗ ਅਨੇਕਾਂ ਰੂਪ ਤੇ ਖੇਡ, ਕੌਤਕ ਕਰਨ ਵਾਲਾ, ਤੀਰਾਂ ਦੇ ਧਰਨ ਵਾਲਾ ਉਸ ਨੂੰ ਡੰਡਉਤ ਬੰਦਨਾ ਕਹੀਏ। ਜਿਸ ਨੂੰ

੭ ਨਿਉਲੀ ਕਰਮ ਕਰਨ ਵਾਲੇ, ਦੁੱਧ ਦੇ ਅਹਾਰ ਕਰਨ ਵਾਲੇ, ਵਿਦਿਆ ਦੇ ਵਿਚਾਰਨ ਵਾਲੇ, ਬ੍ਰਹਮਚਾਰੀ ਧਿਆਨ ਲਾਉਂਦੇ ਹਨ, ਪਰ ਜ਼ਰਾ ਜਿੰਨਾ ਵੀ ਧਿਆਨ ਦਰਸ਼ਨ ਨਹੀਂ ਪਾ ਸਕੇ ।

੮ ਜੋ ਰਾਜਿਆਂ ਦਾ ਰਾਜਾ ਹੈ, ਮਹਾਰਾਜਿਆਂ ਦਾ ਮਹਾਰਾਜਾ ਹੈ, ਸੋ ਇਹੋ ਜਿਹਾ ਰਾਜਾ ਛੱਡ ਕੇ ਹੋਰ ਦੂਜਾ ਕੌਣ ਹੈ ਜਿਸ ਨੂੰ ਧਿਆਈਏ? ॥੩॥੪੨॥

੯ ਕਬਿੱਤ ॥ ਤ੍ਵ ਪਸ਼ਾਦਿ ॥ ਜੋ ਯੁੱਧ ਦਾ ਜਿੱਤਣ ਵਾਲਾ ਹੈ, ਰੰਗਾ-ਰੰਗ ਦੀ ਧਰਤੀ 'ਤੇ ਫਿਰਨ ਵਾਲਾ ਹੈ, ਧਰਤੀ ਦੇ ਭਾਰ ਨੂੰ ਹੌਲਾ ਕਰਨ ਵਾਲਾ ਮਾਲਿਕ ਜਿਸ ਨੂੰ ਤਿੰਨੇ ਲੋਕ ਗਾਉਂਦੇ ਹਨ।

੧੦ ਨਾ ਉਹ ਕਿਸੇ ਦਾ ਪੁੱਤਰ ਹੈ, ਨਾ ਉਸ ਦੀ ਕੋਈ ਮਾਂ ਹੈ, ਨਾ ਭਾਈ ਹੈ, ਧਰਤੀ ਤੇ ਅਕਾਸ਼ ਦੀ ਛਾਉਣੀ ਟਿਕਾਉਣ ਵਾਲਾ ਹੈ, ਉਸ ਨੂੰ ਛੱਡ ਕੇ ਹੋਰ ਕਿਸ ਨਾਲ ਪ੍ਰੀਤ ਕਰੀਏ ?

੧੧ ਜੋ ਸਾਧਨਾ ਕਰਾਉਣ ਵਾਲਾ ਹੈ, ਮਿੱਟੀ ਦੀ ਧਰਤੀ ਦੀ ਧੁਜਾ (ਝੰਡਾ) ਰੂਪ ਹੈ, ਅਕਾਸ਼ ਨੂੰ ਟਿਕਾਉਣ ਵਾਲਾ ਹੈ, ਸਦਾ ਉਸੇ ਦਾ ਧਿਆਨ ਲਾਈਏ ।

੧੨ ਜੋ ਉਪਮਾ ਦੇ ਵਧਾਉਣ ਵਾਲਾ ਹੈ, ਇਕੋ ਨਾਮ ਦੇ ਜਪਣ ਯੋਗ ਤੇ ਹੋਰ ਸਾਰੇ ਹੀ ਕੰਮਾਂ ਦੇ ਕਰਾਉਣ ਵਾਲੇ ਨੂੰ ਛੱਡ ਕੇ ਹੋਰ ਕੌਣ ਹੈ ਜਿਸ ਨੂੰ ਧਿਆਈਏ ? ॥੪॥੪੩॥

੧੩ ਕਬਿੱਤ ॥ ਤ੍ਵ ਪਸ਼ਾਦਿ ॥ ਜੋ ਕੰਮਾਂ ਵਿਚ ਕਾਮਯਾਬੀ ਦੇਣ ਵਾਲਾ ਹੈ, ਸੁਖ ਤੇ ਗੁਣਾਂ ਦੇ ਦੇਣ ਵਾਲਾ ਹੈ, ਹਾਥੀਆਂ ਤੇ ਸੂਰਮਿਆਂ ਨੂੰ ਗਰਜਣਾ ਦੇਣ ਵਾਲਾ ਹੈ, ਜੋ ਸਭ ਕੁਝ ਦਾ ਕਰਨਹਾਰ ਕਿਹਾ ਜਾਂਦਾ ਹੈ ।

੧੪ ਚਾਰ ਦਿਨ ਚੰਮ ਦੀਆਂ ਚਲਾਉਣ ਵਾਲਿਆਂ ਨੂੰ ਬਲ ਦੇਣ ਵਾਲਾ, ਸ਼ਸਤਰਾਂ ਤੇ ਘਾਉ ਅਤੇ ਸੰਸਾਰਕ ਦੁੱਖਾਂ ਦੀ ਤਪਸ਼ ਤੋਂ ਬਚਾਉਣ ਵਾਲਾ, ਸੂਰਮਿਆਂ ਦੀਆਂ ਛਾਉਣੀਆਂ ਨੂੰ ਛੱਲ ਲੈਣ ਵਾਲਾ, ਉਸ ਨੂੰ ਸਭ ਕੁਝ ਦੇਣ ਵਾਲਾ ਦਾਤਾ ਕਰਕੇ ਮੰਨੀਏ ।

੧੫ ਧਨ ਦੇ ਦੇਣ ਵਾਲਾ, ਜਾਨ ਤੇ ਮਾਨ ਨੂੰ ਜਨਮ ਦੇਣ ਵਾਲਾ, ਜੋਤ ਤੇ ਐਸਵਰਜ (ਮਾਨ( ਚਮਕਾਉਣ ਵਾਲਾ, ਉਸ ਨੂੰ ਆਪਣਾ ਜਾਨ ਤੇ ਮਾਨ ਜਾਣ ਕੇ ਉਸ ਦਾ ਜਸ ਗਾਈਏ।

੧੬ ਦੁੱਖ ਦੋਖ ਨੂੰ ਚਲਦਾ ਕਰਨ ਵਾਲਾ, ਨਿਮਰਤਾ ਅਤੇ ਦਿਮਾਗ (ਬੁੱਧੀ) ਦੇ ਦੇਣ ਵਾਲਾ, ਦੋਖਾਂ ਤੇ ਬੁਰੀ ਬੁੱਧੀ ਵਾਲਿਆਂ ਨੂੰ ਦਲ ਦੇਣ ਵਾਲੇ ਨੂੰ ਧਿਆ ਕੇ ਹੋਰ ਕਿਸੇ ਦੇ ਧਿਆਉਣ ਲਈ ਦੂਜਾ ਕੌਣ ਹੈ ਜਿਸ ਨੂੰ ਧਿਆਈਏ ? ॥੫॥੪੪॥

੧੭ ਕਬਿੱਤ ॥ ਸਾਲਸ ਬਣ ਕੇ ਸ਼ੁੱਧ ਫੈਸਲਾ ਸਹੀ ਕਰਨ ਵਾਲਾ ਹੈ, ਸਿਧਤਾਈ ਦੇ ਸੋਧਣ ਵਾਲਾ ਹੈ, ਅੰਗ-ਅੰਗ ਦੇ ਵਿਚ ਵਸਣ ਵਾਲਾ ਇਕੋ ਹੀ ਮਾਲਿਕ ਜਾਣੀਏ ।

੧੮ ਪਾਪਾਂ ਤੇ ਕੁਕਰਮਾਂ ਦੀ ਕਾਲਸ਼ ਨੂੰ ਬਖਸ਼ ਦੇਣ ਵਾਲਾ ਖੁਰਾਸਾਨ ਦੇ ਦੇਸ਼ ਨੂੰ ਖੋਹ ਲੈਣ ਵਾਲਾ ਹੰਕਾਰੀ ਗਾਫਲਾਂ ਨੂੰ ਗਾਲ ਦੇਣ ਵਾਲਾ, ਬੁਰੇ ਕਾਫਲੇ ਨੂੰ ਨਾਸ਼ ਕਰਨ ਵਾਲਾ ਕਹੀਏ ।

੧੯ ਉੱਚੇ ਬਲਵਾਨਾਂ ਨੂੰ ਥੱਲੇ ਸੁੱਟਣ ਵਾਲਾ, ਆਪਣੇ ਸੇਵਕਾਂ ਨੂੰ ਜਿੱਤ ਦੇਣ ਵਾਲਾ, ਹੁਕਮ ਦੇ ਧਨੁੱਖ ਨੂੰ ਚਲਾਉਣ ਵਾਲੇ ਨੂੰ ਛੱਡ ਕੇ ਹੋਰ ਕਿਸ ਨੂੰ ਦਿਲ 'ਤੇ ਲਿਆਈਏ ? ਜੋ

੨੦ ਸੱਚ ਤੇ ਧਰਮ ਦੇਣ ਵਾਲਾ ਹੈ ਅਤੇ ਸਚਾਈ ਨੂੰ ਪਸੰਦ ਕਰਦਾ ਹੈ ਅਤੇ ਨੇਕ ਕੰਮਾਂ ਨੂੰ ਕਰਾਉਣ ਵਾਲੇ ਨੂੰ—

---

☛ ਬਜਰ ਕਾਪਾਟ ਦਸਮ ਦੁਆਰ ਦੇ ਫਾਟਕ ਕਿਵੇਂ ਖੁਲ ਸਕਦੇ ਹਨ ? ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚੌਹਾਂ ਜੁਗਾਂ ਦੇ ਕਰਮ-ਧਰਮ ਜੱਗਾਂ ਆਦਿ ਦਾ ਚਿੱਠਾ ਤਿਆਰ ਕਰਕੇ ਦੱਸਿਆ ਹੈ । ਬਹੁਤ ਬਿਧੀ ਧਰਮਾਂ ਦੇ ਕਰਮ ਅਕਰਮਾਂ ਦੀ ਵਿਚਾਰ ਦਿੱਤੀ ਹੈ । ਉਸ ਰਸਤੇ ਦੇ ਦੱਸਣ ਤੇ ਬੜਾ ਜ਼ੋਰ ਦਿੱਤਾ ਜਿਸ ਤੇ ਸਭ ਸਿਧ ਹੋ ਜਏ । ਬੇਦ ਪੁਰਾਨਾਂ ਦੇ ਦੱਸੇ ਕਰਮ ਅਕਰਨਾਂ ਦਾ ਰਾਜ ਖੋਲਿਆ ਹੈ ਜੁਗਾਂ ਆਦਿ ਕਰਮਾਂ ਦੇ ਚਿੱਤਰ ਦੇ ਕੇ ਇਹਨਾਂ ਦੇ ਟਾਕਰੇ ਨਾਮ ਦੀ ਵਡਾਈ ਦੱਸਣ ਤੇ ਅਨੋਖਾ ਜ਼ੋਰ ਦਿੱਤਾ ਹੈ । ਅਨੇਕਾਂ ਵਿਸ਼ਿਆਂ ਨੂੰ ਛੂਹੰਦੇ ਹੋਇਆ ਮਹਾਨ ਸਤਿਗੁਰਾਂ ਚੋਣ ਸਿਧਾਂਤ ਤੇ ਇਤਿਹਾਸ ਅਤੇ ਉਦਾਹਰਣਾਂ ਦਾ ਠਾਠਾਂ ਮਾਰਦਾ ਸਮੁੰਦਰ ਰਿੜਕ ਕੇ ਸਾਨੂੰ ਜ਼ਰੂਰੀ ਤੋਹਫਾ ਬਖ਼ਸ਼ਿਆ ਹੈ ਜਿਸ ਦੇ ਅਸੀਂ ਅਤਿ ਪਤਿ ਰਿਣੀ ਹਾਂ ਸਾਨੂੰ ਧਨਵਾਦ ਤੇ ਸ਼ੁਕਰ ਕਰਨਾ ਬਣਦਾ ਸੀ । ਪਰ ਅਸੀਂ ਧਿਆਨ ਸਿੰਘ ਡੋਗਦੇ ਦਾ ਮਹਾਰਾਜਾ ਰਣਜੀਤ ਸਿੰਗ ਨਾਲ ਕੀਤੀ ਨਮਕ ਹਰਾਮੀ ਦਾ ਰਾਹ ਅਪਨਾਲਿਆ ਹੈ । ਜਿਵੇਂ ਉਸ ਨੇ ਗਦਾਰੀ ਕਰਕੇ ਮਹਾਰਾਜੇ ਰਣਜੀਤ ਸਿੰਘ ਦਾ ਰਾਜ ਤੇ ਪਰਿਵਾਰ ਖਤਮ ਕੀਤਾ ਸੀ ਦੂਜੇ ਪਾਸੇ ਖੁਸ਼ਾਮਦ ਤੇ ਵਫ਼ਾਦਰੀ ਵੀ ਜਤਾਉਂਦਾ, ਉਸੇ ਤਰ੍ਹਾਂ ਅਸੀਂ ਸ੍ਰੀ ਦਸਮੇਸ਼ ਜੀ ਦੇ ਵਪਾਦਾਰ ਸਿੱਖ ਹੋਣ ਦਾ ਵੀ ਦਾਵਾ ਕਰਦੇ ਹਾਂ ਦੂਜੇ ਪਾਸੇ ਉਹਨਾਂ ਦੇ ਦਿੱਤੇ ਅਮੋਲਕ ਉਪਦੇਸ਼ ਤੇ ਸਿੱਧੀ ਰੋਡ ਨੂੰ ਮਿਟਾਉਣ ਤੇ ਤੁਲੇ ਹੋਏ ਹਾਂ । ਪਾਠਕ ਜਨ ਸਵਾਲ ਕਰਨਗੇ ਕਿ ਧਿਆਨ ਸਿੰਘ ਡੋਗਰੇ ਨੇ ਕੀ ਕਰਤੂਤ ਕੀਤੀ ਸੀ ਪੜ੍ਹ ਲਵੋ ਉਹ ਦੀ ਕਥਾ ਵੀ ਕਿਵੇਂ ਹੋਈ ਸੀ :-

ਗੁਲਾਬ ਸਿੰਘ ਤੇ ਧਿਆਨ ਸਿੰਘ ਦੋਵੇਂ ਸਕੇ ਭਰਾ ਸਨ, ਜੰਮੂ ਦੇ ਵਸਨੀਕ ਭੁੱਖ ਦੇ ਗੁਸੇ ਰੋਟੀ ਤੋਂ ਆਵਾਜ਼ਾਰ ਬੁੜਾਂ ਦੇ ਮਾਰੇ ਪੈਦਲ ਸਫਰ ਕਰਕੇ ਲਾਹੌਰ ਆ ਪਹੁੰਚੇ ਤੇ ਰਾਤ ਸਰਾਂ ਵਿਚ ਆਰਾਮ ਕਰਕੇ ਸਵੇਰੇ ਖੁਸ਼ਹਾਲ ਸਿੰਘ ਦੀ ਕੋਠੀ ਦੇ ਬੂਹੇ ਅੱਗੇ ਜਾ ਖੜੇ ਜੋ ਫੌਜੀ ਸੂਬੇਦਾਰ ਵੀ ਸੀ । ਇਹਨਾਂ ਦੀ ਨਿਮਰਤਾ ਆਜਜ਼ੀ ਬੇਨਤੀ ਸੁਣਕੇ ਜਮਾਦਾਰ ਖੁਸ਼ਹਾਲ ਸਿੰਘ ਨੇ ਇਹਨਾਂ ਨੂੰ ਫ਼ੌਜ ਦੀ ਭਰਤੀ ੩ ਰੁਪੇ ਮਹੀਨਾ ਵੇਤਨ ਤੇ ਰੋਟੀ ਲੰਗਰ ਵਿਚੋਂ ਲਾਕੇ ਭਰਤੀ ਕਰ ਕ੍ਰਿਆ, ਉਮਰ ਦੇ ਨੌਜੁਆਨ ਗਰੀਬੀ ਦੇ ਮਾਰੇ ਜੀ ਹਜ਼ੂਰ ਤੇ ਖੁਸ਼ਾਮਦ ਦੇ ਚੰਗੇ ਮਾਹਰ ਸਨ ਛੇਤੀ ਹੀ ਜਮਾਦਾਰ ਦੇ ਨੇੜੇ ਹੋ ਗਏ । ਬੇਕਾਰੀ ਤੇ ਬੀਮਾਰੀ ਇਹ ਦੋਵੇਂ ਸੰਸਾਰ ਵਿਚ ਵੱਡੀਆਂ ਮੁਸੀਬਤਾਂ ਹਨ, ਇਹਨਾਂ ਤੋਂ ਛੁਟਕਾਰਾ ਪਾਉਣ ਲਈ ਇਨਸਾਨ ਹਰ ਸਖਤੀ ਸਿਰ ਮੱਥੇ ਖੁਸ਼ੀ ਨਾਲ ਝੱਲ ਲੈਂਦਾ ਹੈ । ਪਰ ਜਦੋਂ ਭੁੱਖ ਦਾ ਦੁੱਖ ਹਟ ਜਾਵੇ ਫੇਰ ਸੁੱਖਾਂ ਤੇ ਐਸ਼, ਤਰੱਕੀ ਵੱਲ ਝਾਕਦਾ ਹੈ । ਮਿਹਨਤ ਤੇ ਵਫਾਦਾਰੀ ਤੇ ਖੁਸ਼ਾਮਦ ਕਰਕੇ ਅੱਗੇ ਵਧਦਾ ਹੈ । ਕਹਾਵਤ ਹੈ ਕਿ ਖੁਸ਼ਾਮਦ ਮੇਂ ਬੜਾ ਮਦ ਹੈ । ਤਰਕੀ ਦੇ ਲੀਏ ਸਭ ਤੋਂ ਵੱਡੀ ਖੁਸ਼ਾਮਦ ਹੈ । ਕਿਹਾ ਜਾਂਦਾ ਹੈ ਕਿ ਇਕ ਦਿਨ ਰਾਜੇ ਨੇ ਬੈਰਾਨ ਖੁਸ਼ਾਮਦੀ ਨੌਕਰ ਨੇ ਹਾਂ ਵਿਚ ਮਿਲਾਉਂਦੇ ਕਿਹਾ ਹਜ਼ੂਰ ਇਸੇ ਲਈ ਕੁਦਰਤ ਨੇ ਇਸਦੇ ਸਿਰ ਪਰ ਮੁਕਟ ਧਰਾ ਹੈ । ਕੁਝ ਦਿਨ ਬਾਅਦ ਬੈਂਗਣ ਖਾਣ ਨਾਲ ਰੱਜੇ ਦੀ ਤਬੀਅਤ ਖਰਾਬ ਹੋ ਗਈ ਤਾਂ ਰਾਜੇ ਨੇ ਕਿਹਾ ਕਿ ਬੈਂਗੁਨ ਖਾਣਾ ਬੜਾ ਬੁਰਾ ਹੈ । ਤਾਂ ਉਸੇ ਖਸ਼ਾਮਦੀ ਨੇ ਫੇਰ ਰਾਜੇ ਦੀ ਹਾਂ ਵਿਚ ਹਾਂ ਮਿਲਾਦੇ ਕਹਿ ਦਿੱਤਾ ਜਨਾਬ ਇਸੇ ਲਈ ਇਸ ਦਾ ਨਾਮ ਬੇ-ਗੁਨ ਪੜਾ ਹੈ । ਸੋ ਇਸੇ ਤਰ੍ਹਾਂ ਗੁਲਾਬ ਇਸ ਆਪਣੀ ਖੁਸ਼ਾਮਦ ਦੀ ਨੀਤੀ ਦੇ ਸਦਕੇ । ਇਕ ਦਿਨ ਮਹਾਰਾਜਾ ਰਣਜੀਤ ਸਿੰਘ ਤੇ ਸ੍ਰ: ਹਰੀ ਸਿੰਘ ਨਾਲੂਆ ਫੌਜੀ ਮੁਐਨਾ ਕਰਨ ਚਲੇ ਗਏ, ਇਹਨਾਂ ਦੋਹਾਂ ਫੌਜੀਆਂ ਨੇ ਮਹਾਰਾਜੇ ਦੇ ਚਰਨ ਚੁੰਮੇ । ਮਹਾਰਾਜੇ ਨੇ ਇਹਨਾਂ ਨੂੰ ਆਪਣੇ ਖਾਸ ਬਾਡੀਗਾਰਡਾਂ ਵਿਚ ਲੈ ਲਿਆ । ਜਮਾਦਾਰ ਖੁਸ਼ਹਾਲ ਸਿੰਘ ਨੇ ਇਹਨਾਂ ਦੋਵਾਂ ਭਰਾਵਾਂ ਨੂੰ ਭਰਤੀ ਕੀਤਾ ਸੀ, ਇਹਨਾਂ ਨੇ ਉਸ ਦੀ ਵਫਾਦਾਰੀ ਕਰਕੇ ਜਮਾਦਾਰ ਦੇ ਘਰ ਵੀ ਖੁੱਲਾ ਆਉਣਾ ਜਾਣਾ ਬਣਾ ਲਿਆ ਸੀ। ਜਮਾਦਾਰ ਖੁਸ਼ਹਾਲ ਸਿੰਘ ਦਾ ਇਕ ਭਰਾ ਰਾਮ ਲਾਲ ਜਿਸਨੂੰ ਮਹਾਰਾਜਾ ਸਿੱਖ ਸਜਿਆ ਵੇਖਣਾ ਚਾਹੁੰਦਾ ਸੀ ਜਿਸ ਕਰਕੇ ਰਾਮ ਲਾਲ ਲਹਾਉਰ ਤੋਂ ਕਿਧਰੇ ਪਾਸੇ ਚਲਾ ਗਿਆ, ਧਿਆਨ ਸਿੰਘ ਉਸਦੀ ਮੁਠੀ ਚਾਪੀ ਕਰ ਰਿਹਾ ਸੀ ਗੱਲ ਤੁਰ ਪਈ ਤੇ ਮਹਾਰਾਜ ਨੇ ਪੁੱਛਿਆ ਕਿ ਇਥੇ 'ਸਿੱਖੀ ਪ੍ਰਚਾਰ' ਘੱਟ ਹੈ ਤਾਂ ਅੱਗੋਂ ਧਿਆਨ ਸਿੰਘ ਨੇ ਕਿਹਾ ਹਾਂ ਹਜ਼ੂਰ ਤੁਹਾਡਾ ਸੇਵਕ ਇਸ ਲਈ ਜ਼ਰੂਰ ਯਤਨ ਕਰੇਗਾ, ਮੈਂ ਪਿਤਾ ਜੀ ਨੂੰ ਇਸ ਬਾਰੇ ਲਿਖ ਦਿੱਤਾ ਹੈ, ਹਜ਼ੂਰ ਦੇ ਹੁਕਮ ਦੀ ਪਾਲਨਾ ☛

ਛੋਡ ਦੂਜਾ ਕਉਨ ਮਾਨੀਐ ॥੬॥੪੫॥ ਕਬਿਤ ॥ ਤ੍ਵਪ੍ਰਸਾਦਿ ॥ [1]ਜੈਤ ਕੋ ਜਗਿੰਦਾ ਜੰਗ ਜਾਫਰੀ ਦਿਹੰਦਾ ਮਿਤ੍ਰ ਮਾਰੀ ਕੇ ਮਲਿੰਦਾ ਪੈ ਕੁਨਿੰਦਾ ਕੈ ਬਖਾਨੀਐ ॥ [2]ਪਾਲਕ ਪੁਨਿੰਦਾ ਪਰਮ ਪਾਰਸੀ ਪ੍ਰਗਿੰਦਾ ਰੰਗ ਰਾਗ ਕੇ ਸੁਨਿੰਦਾ ਪੈ ਅਨੰਦਾ ਤੇਜ ਮਾਨੀਐ ॥ [3]ਜਾਪ ਕੇ ਜਪਿੰਦਾ ਖੈਰ ਖੂਬੀ ਕੇ ਦਿਹੰਦਾ ਖੂਨ ਮਾਫ ਕੇ ਕੁਨਿੰਦਾ ਹੈ ਅਭਿੱਜ ਰੂਪ ਠਾਨੀਐ ॥ ਆਰਜਾ ਦਿਹੰਦਾ ਰੰਗ ਰਾਗ ਕੇ ਬਢਿੰਦਾ ਦੁਸਟ ਦ੍ਰੋਹ ਕੇ ਦਲਿੰਦਾ ਛੋਡ ਦੂਜੋ ਕੌਨ ਮਾਨੀਐ ॥੭॥੪੬॥ ਕਬਿਤੁ ॥ ਤ੍ਵਪ੍ਰਸਾਦਿ ॥ [5]ਆਤਮਾ ਪ੍ਰਧਾਨ ਜਾਹ ਸਿੱਧਤਾ ਸਰੂਪ ਤਾਹ ਬੁੱਧਤਾ ਬਿਭੂਤ ਜਾਹ ਸਿੱਧਤਾ ਸੁਭਾਉ ਹੈ ॥ [6]ਰਾਗ ਭੀ ਨ ਰੰਗ ਤਾਹਿ ਰੂਪ ਭੀ ਨ ਰੇਖ ਜਾਹਿ ਅੰਗ ਭੀ ਸੁਰੰਗ ਤਾਹ ਰੰਗ ਕੇ ਸੁਭਾਉ ਹੈ ॥ [7]ਚਿਤ੍ਰ ਸੋ ਬਿਚਿਤ੍ਰ ਹੈ ਪਰਮਤਾ ਪਵਿਤ੍ਰ ਹੈ ਸੁ ਮਿਤ੍ਰ ਹੂੰ ਕੇ ਮਿੱਤ੍ਰ ਹੈ ਬਿਭੂਤ ਕੋ ਉਪਾਉ ਹੈ ॥ [8]ਦੇਵਨ ਕੇ ਦੇਵ ਹੈ ਕਿ ਸਾਹਨ ਕੋ ਸਾਹ ਹੈ ਕਿ ਰਾਜਨ ਕੋ ਰਾਜੁ ਹੈ ਕਿ ਰਾਵਨ ਕੋ ਰਾਉ ਹੈ ॥੮॥੪੭॥ [9]ਬਹਿਰ ਤਵੀਲ ਛੰਦ ॥ ਪਸਚਮੀ ॥ ਤ੍ਵਪ੍ਰਸਾਦਿ ॥ ਕਿ ਅਗੰਜਸ ॥ ਕਿ ਅਭੰਜਸ ॥ ਕਿ ਅਰੂਪਸ ॥ ਕਿ ਅਰੰਜਸ ॥੧॥੪੮॥ [10]ਕਿ ਅਛੇਦਸ ॥ ਕਿ ਅਭੇਦਸ ॥ ਕਿ ਅਨਾਮਸ ॥ ਕਿ ਅਕਾਮਸ ॥੨॥੪੯॥ [11]ਕਿ ਅਭੇਖਸ ॥ ਕਿ ਅਲੇਖਸ ॥ ਕਿ ਅਨਾਦਸ ॥ ਕਿ ਅਗਾਧਸ ॥੩॥੫੦॥ ਕਿ ਅਰੂਪਸ ॥ [12]ਕਿ ਅਭੂਤਸ ॥ ਕਿ ਅਦਾਗਸ ॥ ਕਿ ਅਰਾਗਸ ॥੪॥੫੧॥ [13]ਕਿ ਅਭੇਦਸ ॥ ਕਿ ਅਛੇਦਸ ॥ ਕਿ ਅਛਾਦਸ ॥ ਕਿ ਅਗਾਧਸ ॥੫॥੫੨॥ [14]ਕਿ ਅਗੰਜਸ ॥ ਕਿ ਅਭੰਜਸ ॥ ਕਿ ਅਭੇਦਸ ॥ ਕਿ ਅਛੇਦਸ ॥੬॥੫੩॥ [15]ਕਿ ਅਸੇਅਸ ॥ ਕਿ ਅਧੇਅਸ ॥ ਕਿ ਅਗੰਜਸ ॥ ਕਿ ਇਕੰਜਸ ॥੭॥੫੪॥ [16]ਕਿ ਉਕਾਰਸ ॥ ਕਿ ਨਿਕਾਰਸ ॥ ਕਿ ਅਖੰਜਸ ॥ ਕਿ ਅਭੰਜਸ ॥੮॥੫੫॥ [17]ਕਿ ਅਘਾਤਸ ॥ ਕਿ ਅਕਿਆਤਸ ॥ ਕਿ ਅਚਲਸ ॥ ਕਿ ਅਛਲਸ ॥੯॥੫੬॥ [18]ਕਿ ਅਜਾਤਸ ॥ ਕਿ ਅਜ਼ਾਤਸ ॥ ਕਿ ਅਛਲਸ ॥ ਕਿ ਅਟਲਸ ॥੧੦॥੫੭॥ [19]ਬਹਿਰ ਤਵੀਲ ਪਸਚਮੀ ॥ ਤ੍ਵਪ੍ਰਸਾਦਿ ॥ ਅਟਾਟਸਚ ॥ ਅਡਾਟਸਚ ॥ ਅਡੰਗਸਚ ॥ ਅਣੰਗਸਚ ॥੧੧॥੫੮॥ [20]ਅਤਾਨਸ੍ਰੁ ॥ ਅਥਾਨਸ੍ਰੁ ॥ ਅਦੰਗਸ੍ਰੁ ॥ ਅਨੰਗਸ੍ਰੁ ॥੧੨॥੫੯॥ [21]ਅਪਾਰਸ੍ਰੁ ॥ ਅਫਾਰਸ੍ਰੁ ॥ ਅਬੇਅਸਤੁ ॥ ਅਭੇਅਸਤੁ ॥੧੩॥੬੦॥ [22]ਅਮਾਨਸਚ ॥ ਅਹਾਨਸਚ ॥ ਅੜੰਗਸਚ ॥

ੳ. ਅੰਬਿਕਾ ਦੇ ਉਦਰ ਵਜਾਸ ਦੇ ਵੀਰਯ ਤੋਂ ਪੈਦਾ ਹੋਇਆ 'ਚੰਦ੍ਰਬੰਸੀ' ਰਾਜਾ ਗਾਧਾਰੀ ਇਸ ਦੀ ਪਤਨੀ ਤੋਂ ਇਕ ਸੌ ਪੁੱਤਰ ਹੋਇਆ ਤੇ ਇਕ ਪੁੱਤਰੀ ਜਨਮੀ ਸੀ ।

ਅ. ਧਿਰਤ ਰਾਸਟਰ (ਸ਼ੰਬਕਾ ਦੇ ਉਦਰ ਤੋਂਵਿਆਸ ਦੇ ਵੀਰਯ ਤੋਂ ਪੈਦਾ ਹੋਇਆ ਜੋ ਚੰਦਰ ਬੰਸੀ ਰਾਜਾ ।

ਹੋਵੇਗੀ । ਮਹਾਰਾਜੇ ਦਾ ਅਗਲਾ ਸਵਾਲ ਸੀ ਕਿ ਕੀ ਰਾਮ ਲਾਲ ਸਿੰਘ ਸਜ ਗਿਆ ਏ ? ਹਜ਼ੂਰ ਕੀ ਦੱਸਾਂ ਰਾਮ ਲਾਲ ਤਾਂ ਖਬਰੇ ਅੰਗਰੇਜ਼ੀ ਇਲਾਕੇ ਵਿਚ ਭੱਜ ਗਿਆ ਹੈ । ਇਹ ਸੁਣਕੇ ਮਹਾਰਾਜੇ ਨੇ ਜਮਾਦਾਰ ਖੁਸ਼ਹਾਲ ਸਿੰਘ ਨੂੰ ਬਰਖਾਸਤ ਕਰ ਦਿੱਤਾ ਕਿ ਇਸ ਨੇ ਆਪਣੇ ਭਾਈ ਰਾਮ ਲਾਲ ਨੂੰ ਅੰਗਰੇਜ਼ਾਂ ਪਾਸ ਭੇਜਿਆ ਹੈ । ਇਸ ਲਈ ਇਸ ਨੂੰ ਪੰਜਾਹ ਹਜ਼ਾਰ ਰੁਪਿਆ ਜਰਮਾਨਾ ਕੀਤਾ ਜਾਂਦਾ ਹੈ ਤੇ ਅਗਲਾ ਹੁਕਮ ਲਿਖਵਾਲਿਆਂ ਕਿ ਅੱਜ ਤੋਂ ਅਸੀਂ ਡਿਉੜੀ ਤੇ ਮੁਮਤਾਜ ਉਹ ਦੇ ਤੇ ਧਿਆਨ ਸਿੰਘ ਨੂੰ ਲਾਉਂਦੇ ਹਾਂ ਤੇ ਇਸ ਨੂੰ ਰਾਜੇ ਦਾ ਖਤਾਬ ਅਤਾ ਫਰਮਾਉਂਦੇ ਹਾਂ ।

ਇਹ ਧਿਆਨ ਸਿੰਘ ਦੀ ਪਹਿਲੀ ਕਿਸਤ ਸੀ ਕਿ ਜਿਸ ਜਮਾਦਾਰ ਖੁਸ਼ਹਾਲ ਸਿੰਘ ਨੇ ਇਸ ਨੂੰ ਰੋਜ਼ੀ ਦਿੱਤੀ ਸੀ ਉਸ ਦਾ ਪੱਤਾ ਕੱਟ ਕੇ ਆਪ ਡਿਉੜੀ-ਬਰਦਾਰ ਤੇ ਹਰ ਪਾਸੇ ਰਾਜਾ ਧਿਆਨ ਸਿੰਘ ਰਾਜਾ ਧਿਆਨ ਸਿੰਘ ਦੀ ਹੀ ਸਦਾ ਗੂੰਜਣ ਲੱਗੀ ਤੇ ਹੁਣ ਉਸ ਨੇ ਆਪਣੇ ਤੀਜੇ ਭਰਾ ਸੁਚੇਤ ਸਿੰਘ ਨੂੰ ਸਦਕੇ ਫੌਜੀ ਚੰਗੇ ਅਹੁਦੇ ਤੇ ਲਾ ਦਿੱਤਾ ਤਾਂਕਿ ਫੌਜੀ ਤਾਕਤ ਉਸ ਦੇ ਆਪਣੇ ਹੱਥ ਵਿਚ ਆ ਜਾਵੇ ਤੇ ਫੌਜ ਵਿਚ ਫੌਜੀ ਜੁਆਨ ਵੀ ਬਹੁਤ ਸਾਰੇ ਆਪਣੇ ਹੱਥ ਦੇ ਭਰਤੀ ਕਰ ਲਏ । ਗੁਲਾਬ ਸਿੰਘ ਪਹਿਲਾਂ ਹੀ ਚੰਗੀ ਸੀਟ ਤੇ ਉਪਲਵਧ ਹੋ ਚੁੱਕਿਆ ਸੀ ਤੇ ਆਪਣੇ ਪਿਤਾ ਨੂੰ ਜੰਮੂ ਦੀ ਹਾਕਮੀ ਸ਼ੇਰ ਪੰਜਾਬ ਤੋਂ ਲੈ ਦਿੱਤੀ । ਜਿਹੜਾ ਪਰਿਵਾਰ ਰੋਟੀ ਦੀ ਤਲਾਸ਼ ਵਿਚ ਮਾਰਿਆ ਮਾਰਿਆ ਫਿਰਦਾ ਸੀ ਉਹ ਹੁਣ ਸਿੱਖ ਰਾਜ ਦਾ ਬਲੰਦ ਪਹਿਰੇਦਾਰ ਸੀ । ਗੁਲਾਬ ਸਿੰਘ ਪੇਸ਼ਾਵਰ ਦਾ ਗਵਰਨਰ ਤੇ ਰਾਜਾ ਧਿਆਨ ਸਿੰਘ ਸ਼ੇਰੇ ਪੰਜਾਬ ਦਾ ਖਾਸ ਮੁਸਾਹਿਬ, ਸੁਚੇਤ ਸਿੰਘ ਫੌਜ ਦਾ ਜਰਨੈਲ, ਪਿਤਾ ਕਿਸ਼ੋਰ ਸਿੰਘ ਜੰਮੂ ਦਾ ਹਾਕਮ, ਹੁਣ ਧਿਆਨ ਸਿੰਘ ਦਾ ਅੱਗਾ ਰੋਕਣ ਵਾਲਾ ਹੋਰ ਕੋਈ ਨਹੀਂ ਸੀ ।

ਐਉਂ ਧਿਆਨ ਸਿੰਘ ਨੇ ਖੁਸ਼ਾਮਦ ਦਾ ਸਦਕਾ ਸ਼ੇਰੇ ਪੰਜਾਬ ਦੀ ਕ੍ਰਿਪਾ ਹਾਸਲ ਕਰਕੇ ਹਕੂਮਤ ਦੀ ਪੀਂਘਦੇ ਹੂਰੇ ਲੈਣ ਦੇ ਯਤਨ ਅਰੰਭ ਦਿੱਤੇ । ਕਿਹਾ ਕਰਨੇ ਨੇ (ਆਵਣ ਦਿਨ ਪੱਧਰੇ ਭੁਨੇ ਉਗਣ ਮੋਠ । ਕੱਚੀਆਂ ਕੰਧਾਂ ਢਹਿਕੇ ਪੱਕੇ ਦਿੱਸਣ ਕੋਟ ।) ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਸ਼ੇਰੇ ਪੰਜਾਬ ਦਾ ਇਤਨਾ ਹਰ ਦਿਲ ਅਜੀਜ਼ ਹੋ ਗਿਆ ਕਿ ਸ਼ੇਰੇ ਪੰਜਾਬ ਇਤਨਾ ਲਾਡਿ ਸ਼ਾਹ ਜਾਂਦਿਆਂ ਲਈ ਵੀ ਨਹੀਂ ਸੀ । ਉਸ ਬਾਲਕ ਨੂੰ ਰਾਜੇ ਦਾ ਖਿਤਾਬ ਦੇ ਕੇ ਆਪਣੇ ਸਾਹਮਣੇ ਕੁਰਸੀ ਤੇ ਬੈਠਾ ਵੇਖਣ ਵਿਚ ਅਨੰਦ ਸਮਝਿਆ ਜਾਂਦਾ ਸੀ ਹੋਰ ਵੱਡੇ ਤੋਂ ਵੱਡਾ ਸਰਦਾਰ ਹੱਥ ਬੰਨੀ ਅੱਗੇ ਹਾਜ਼ਰ ਹੁੰਦਾ ਸੀ। ਇਹੀ ਇਕ ਭੁੱਲ ਮਹਾਰਾਜਾ ਰਣਜੀਤ ਦੇ ਪਰਿਵਾਰ ਨੂੰ ਦੀਮਕਵਾਂਗ ਛੱਟ ਗਈ । ਐਥੋਂ ਤੱਕ ਕਿ ਪੰਜ ਸੌ ਰੁਪਿਆ ਹਰ ਰੋਜ਼ ਸਰਕਾਰੀ ਖਜ਼ਾਨੇ ਵਿਚੋਂ

ਛੱਡ ਕੇ ਹੋਰ ਦੂਜੇ ਕਿਸ ਨੂੰ ਮੰਨੀਏ ਭਾਵ ਕਿ ਇਕ ਵਾਹਿਗੁਰੂ ਤੋਂ ਬਗੈਰ ਸਭ ਫਜ਼ੂਲ ਹੀ ਹਨ ।

੧ ਕਬਿੱਤ ॥ ਤ੍ਵਪ੍ਰਸਾਦਿ ॥ ਜਿਹੜਾ ਜੋਤੀਆਂ ਨੂੰ ਜਗਾਉਣ ਵਾਲਾ ਹੈ, ਜੰਗ, ਯੁੱਧ ਦੇ ਵਿਚ ਜਿੱਤ ਦੇਣ ਵਾਲਾ ਹੈ, ਮਿੱਤਰ ਧਰੋਹੀ ਦਾ ਮਲੀਆਮੇਟ ਕਰਨ ਵਾਲਾ ਕੋਹ ਕੇ ਸ਼ੁੱਧ ਕਰਮ ਕਰਨ ਵਾਲਾ ਕਹਿ ਕੇ ਬਿਆਨ ਕਰੀਏ।

੨ ਪੁੰਨ ਤੇ ਧਰਮ ਦੇ ਕੰਮਾਂ ਵਾਲਿਆਂ ਦਾ ਪਾਲਕ ਹੈ, ਹਰ ਤਰ੍ਹਾਂ ਤੇ ਪਾਰਦਰਸ਼ੀ ਸਭ ਦੇ ਅੰਦਰ ਦੀ ਜਾਨਣ ਵਾਲਾ ਹੈ, ਪਵਿੱਤਰ ਬਾਣੀ ਦੇ ਸੁਨਣ ਵਾਲਾ ਹੈ ਅਤੇ ਖੁਸ਼ੀ ਦੇ ਤੇਜ਼ ਵਾਲਾ ਮੰਨੀਏ ।

੩ ਉਹ ਪ੍ਰਭੂ ਜਾਪ ਦੇ ਜਪਾਉਣ ਵਾਲਾ ਹੈ ਤੇ ਜਪਣ ਵਾਲਿਆਂ ਨੂੰ ਸੁਖ ਤੇ ਖੂਬੀਆਂ ਦਿੰਦਾ ਹੈ ਅਤੇ ਉਹਨਾਂ 'ਤੇ ਖੂਨ ਕੀਤੇ ਵੀ ਮਾਫ ਕਰ ਦੇਣ ਵਾਲਾ ਹੈ ਜਿਸ ਨੂੰ ਅਭਿੱਜ ਰੂਪ ਕਰਕੇ ਜਾਣੀਏ । ਜਿਸ 'ਤੇ ਪ੍ਰਸੰਨ ਹੋ ਜਾਵੇ ਉਸ ਦੀ

੪ ਉਮਰ ਵਧਾ ਦਿੰਦਾ ਹੈ ਅਤੇ ਖੁਸ਼ੀਆਂ ਵਧਾ ਦਿੰਦਾ ਹੈ । ਉਸ ਦੇ ਦੁਸ਼ਟ ਦੋਖੀਆਂ ਨੂੰ ਦਲ ਦਿੰਦਾ ਹੈ, ਫੇਰ ਉਸ ਨੂੰ ਛੱਡ ਕੇ ਹੋਰ ਦੂਜਾ ਕਿਸ ਨੂੰ ਮੰਨੀਏ ॥੭॥੪੬॥

੫ ਕਬਿੱਤ ॥ ਤ੍ਵਪ੍ਰਸਾਦਿ ॥ ਜਿਸ ਦੀ ਆਤਮ (ਜੋਤੀ) ਸਮੂਹਕ ਪ੍ਰਧਾਨ ਹੈ, ਰਿੱਧੀਆਂ ਸਿੱਧੀਆਂ ਦਾ ਸਰੂਪ ਹੈ, ਬੁੱਧੀ ਦੀ ਬਭੂਤੀ ਅਤੇ ਮੁਕਤੀ ਦਾ ਸੁਭਾਉ ਹੀ ਹੈ ।

੬ ਪਰ ਉਸ ਦਾ ਨਾ ਕਿਸੇ ਨਾਲ ਜੋੜ ਹੈ, ਨਾ ਕੋਈ ਰੰਗ ਹੈ, ਨਾ ਕੋਈ ਰੂਪ ਹੈ, ਨਾ ਰੇਖ ਹੈ, ਉਸ ਦੇ ਅੰਗ ਬਹੁਤ ਵੱਡੇ ਹਨ ਜੋ ਸਾਰੇ ਸੰਸਾਰ ਵਿਚ ਫੈਲੇ ਹੋਏ ਹਨ, ਖੁਸ਼ੀਆਂ ਦੇਣਾ ਉਸ ਦਾ ਸੁਭਾਉ ਹੀ ਹੈ ।

੭ ਉਸ ਦੀ ਮੂਰਤੀ ਬੜੀ ਅਲੌਕਿਕ ਤੇ ਬਚਿੱਤਰ ਹੈ ਜੋ ਅਪਾਰ ਪਵਿੱਤਰ ਹੈ ਅਤੇ ਆਪਣੇ ਪ੍ਰੇਮੀਆਂ ਦਾ ਮਿੱਤਰ ਹੈ ਸੰਸਾਰਕ ਪਦਾਰਥ ਪ੍ਰਾਪਤ ਕਰਨ ਦਾ ਉਹ ਜ਼ਰੀਆ ਹੈ ।

੮ ਉਹ ਵਾਹਿਗੁਰੂ ਦੇਵਾਂ ਦਾ ਵੀ ਦੇਵ ਹੈ, ਸ਼ਾਹਾਂ ਦਾ ਸ਼ਾਹ ਹੈ, ਰਾਜਿਆਂ ਦਾ ਰਾਜਾ ਹੈ ਅਤੇ ਉਮਰਾਵਾਂ ਦਾ ਉਮਰਾਉ ਹੈ ਤੇ ਹੋਰ ਕਿਹੋ ਜਿਹਾ ਹੈ ॥੮॥੪੭॥

੯ ਬਹਿਰ ਤਵੀਲ ॥ ਗੰਜਿਆ ਨਹੀਂ ਜਾਂਦਾ । ਭੰਜਿਆ ਨਹੀਂ ਜਾਂਦਾ, ਰੂਪ ਤੋਂ ਰਹਿਤ ਹੈ, ਰੰਜ, ਗੁੱਸੇ ਤੋਂ ਬਿਨਾਂ ਹੈ ॥੧॥੪੮॥

੧੦ ਛੇਦਿਆ ਨਹੀਂ ਜਾਂਦਾ ਤੇ ਭੇਦ ਨਹੀਂ ਮਿਲਦਾ । ਇਕ ਨਾਮ ਕੋਈ ਨਹੀਂ, ਕਾਮ ਨਹੀਂ ਹੈ ॥੨॥੪੯॥

੧੧ ਭੇਖ ਕੋਈ ਨਹੀਂ ਹੈ । ਲੇਖਾਂ ਤੋਂ ਬਿਨਾਂ ਹੈ । ਜਿਸ ਦਾ ਆਦਿ ਅੰਤ ਕੋਈ ਨਹੀਂ । ਬੇਅੰਤ ਹੈ ॥੩॥੫੦॥

੧੨ ਰੂਪ ਤੋਂ ਬਿਨਾਂ ਹੈ । ਅਭੂਤ (ਤੱਤਾਂ) ਤੋਂ ਬਿਨਾਂ ਹੈ । ਅਲੋਪ (ਦ੍ਰਿਸ਼ਟੀ) ਮਾਨ ਨਹੀਂ ਹੁੰਦਾ । ਕਿਸੇ ਨਾਲ ਮੋਹ ਨਹੀਂ ॥੪॥੫੧॥

੧੩ ਉਸ ਵਾਹਿਗੁਰੂ ਦਾ ਭੇਦ ਨਹੀਂ ਮਿਲਦਾ । ਛੇਦਿਆ ਨਹੀਂ ਜਾਂਦਾ । ਅਲੋਪ ਹੈ । ਬਹੁਤ ਗਹਿਰਾ ਹੈ ॥੫॥੫੨॥

੧੪ ਗੰਜਿਆ ਨਹੀਂ ਜਾਂਦਾ । ਭੰਜਿਆ ਨਹੀਂ ਜਾਂਦਾ । ਭੇਤ ਨਹੀਂ ਮਿਲਦਾ । ਛੇਦਿਆ ਨਹੀਂ ਜਾਂਦਾ ॥੬॥੫੩॥

੧੫ ਸੇਵਾ ਮੁਕਤ ਹੈ । ਧਿਆਨ ਮੁਕਤ ਹੈ । ਨਾਸ਼ ਨਹੀਂ ਹੁੰਦਾ। ਹਮੇਸ਼ਾਂ ਇਕ ਰਸ ਅਦੁਤੀ ਸ਼ਕਤੀ ਦਾ ਮਾਲਿਕ ਹੈ ॥੭॥੫੪॥

੧੬ ਸਰਗੁਣ ਸਰੂਪ ਹੈ । ਨਿਰਗੁਣ ਸਰੂਪ ਹੈ । "ਨਿਰਗੁਣ ਆਪ ਸਰਗੁਨ ਭੀ ਓਹੀ ॥ ਕਲਾ ਧਾਰ ਜਿਨਿ ਸਗਲੀ ਮੋਹੀ ॥" ਖਿਝਦਾ ਨਹੀਂ । ਕਿਸੇ ਨਾਲ ਭਿੱਜਦਾ ਨਹੀਂ ॥੮॥੫੫॥

੧੭ ਕਿਸੇ ਦੇ ਘਾਤ ਹੇਠ ਨਹੀਂ ਆਉਂਦਾ । ਕਿਸੇ ਦੀ ਪਾਲਨਾ ਦਾ ਮੁਹਤਾਜ ਨਹੀਂ । ਚਲਾਇਵਾਨ ਨਹੀਂ । ਕਿਸੇ ਦੇ ਛੱਲ ਦੇ ਹੇਠ ਨਹੀਂ ਆਉਂਦਾ ॥੯॥੫੬॥

੧੮ ਕਿਸੇ ਜਾਤ ਦਾ ਪਾਬੰਦ ਨਹੀਂ । ਵਿਖਾਈ ਨਹੀਂ ਦਿੰਦਾ । ਛਲਿਆ ਨਹੀਂ ਜਾਂਦਾ । ਸਦੋ ਸਦਾ ਕਾਇਮ ਹੈ ॥੧੦॥੫੭॥

੧੯ ਬਹਿਰ ਤਵੀਲ ਪਸਚਮੀ ॥ ਤ੍ਵਪ੍ਰਸਾਦਿ ॥ ਕੋਈ ਟੰਟਾ ਨਹੀਂ। ਕਿਸੇ ਦੀ ਡਾਟਣਾ ਨਹੀਂ, ਕੋਈ ਡੰਗ ਨਹੀਂ ਚਲਦਾ, ਕਾਮ ਤੋਂ ਰਹਿਤ, ਇਹ ਸਭ ਸੱਚ ਹੈ ॥੧੧॥੫੮॥

੨੦ ਕਿਸੇ ਦੇ ਜ਼ੋਰ ਦੀ ਲੋੜ ਨਹੀਂ । ਕੋਈ ਥਾਨ ਨਹੀਂ । ਦੰਗ ਨਹੀਂ । ਕਾਮ ਨਹੀਂ । ਇਹ ਸਭ ਸੱਚ ਹੈ ॥੧੨॥੫੯॥

੨੧ ਅਪਾਰ ਹੈ । ਆਫਰਦਾ ਨਹੀਂ । ਜੋ ਹੁਣ ਹੈ । ਭੈ ਨਹੀਂ। ਇਹ ਸਭ ਸੱਚ ਹੈ ॥੧੩॥੬੦॥

੨੨ ਮਾਨ ਨਹੀਂ । ਹਾਨ ਨਹੀਂ । ਕਿਸੇ ਨਾਲ ਕੋਈ ਅਡਿੰਗਾ ਨਹੀਂ।

---

ਹੀਰਾ ਸਿੰਘ ਨੂੰ ਦਾਨ ਵੰਡਣ ਲਈ ਉਸ ਦੇ ਕੋਲ ਰੱਖਿਆ ਜਾਂਦਾ । ਸਾਰੀਆਂ ਸਹੂਲਤਾਂ ਦੇ ਬਾਵਜੂਦ ਧਿਆਨ ਸਿੰਘ ਦੀ ਕੇਹਰੀ ਅੱਖਾਂ ਆਪਣੇ ਪੁੱਤਰ ਹੀਰਾ ਸਿੰਘ ਨੂੰ ਮਹਾਰਾਜੇ ਦੀ ਕੁਰਸੀ ਉਪਰ ਬਿਰਾਜਮਾਨ ਕਰਨ ਤੇ ਲੱਗ ਗਈਆਂ ।

ਗੁਲਾਬ ਸਿੰਘ ਤੇ ਧਿਆਨ ਸਿੰਘ ਨੇ ਇਹ ਵੰਡ ਵੀ ਕਰ ਲਈ ਕਿ ਗੁਲਾਬ ਸਿੰਘ ਕਸ਼ਮੀਰ ਦੇ ਉਤਰ ਪੱਛਮੀ ਇਲਾਕੇ ਦਾ ਰਾਜਾ ਬਣੇ ਤੇ ਪੰਜਾਬ ਨੂੰ ਧਿਆਨ ਸਿੰਘ ਆਪ ਸਾਂਭੇ । ਹੁਣ ਧਿਆਨ ਸਿੰਘ ਨੂੰ ਹਰੀ ਸਿੰਘ ਨਲੂਏ ਦਾ ਭੈ ਖਾ ਰਿਹਾ ਸੀ ਜਮਰੌਦ ਦੀ ਲੜਾਈ ਲੱਗ ਗਈ ਜੋ ਸਿੰਘਾਂ ਨੇ ਨਲੂਏ ਦੀ ਕਮਾਣ ਹੇਠ ਬੜੀ ਬਹਾਦਰੀ ਨਾਲ ਜਿੱਤ ਲਈ । ਜਿਸਦੀ ਖੁਸ਼ੀ ਵਿਚ ਖਤਰਿਆਂ ਤੋਂ ਅਚਿੰਤ ਹੋ ਕੇ ਫਤਹ ਦੀਆਂ ਵਧਾਈਆਂ ਸਾਂਝੀਆਂ ਕਰ ਰਹੇ ਸਨ ਕਿ ਗੁਲਾਬ ਸਿੰਘ ਡੋਗਰੇ ਦਾ ਭੇਜਿਆ ਹੋਇਆ, ਯਾਰ ਮੁਹੰਮਦ ਖਾਂ ਪਠਾਣ ਨੇ ਗੋਲੀ ਮਾਰ ਦਿੱਤੀ ਬਹਾਦਰ ਹਰੀ ਸਿੰਘ ਜਰਨੈਲ ਲਾਹੌਰ ਦੀ ਸਿੱਖ ਰਾਜਧਾਨੀ ਦਾ ਥੰਮ ਢਾਹ ਢੇਰੀ ਕਰ ਦਿੱਤਾ । ਤੇਰਾ ਲੱਖ ਰੁਪੈ ਦੀ ਰਕਮ ਯਾਰ ਮੁਹੰਮਦ ਖਾਨ ਨੂੰ ਮੁਆਫੀ ਮਿਲ ਗਈ ਤੇ ਇਹ ਪੰਜਾਬ ਸਰਕਾਰ ਨੂੰ ਡੋਗਰਿਆਂ ਦਾ ਦੂਜਾ ਝਟਕਾ ਸੀ । ਸਰਦਾਰ ਮਹਾਂ ਸਿੰਘ ਨੇ ਇਹ ਖਬਰ ਲਾਹੌਰ ਸ਼ੇਰੇ ਪੰਜਾਬ ਨੂੰ ਭੇਜੀ ਸ੍ਰ. ਨਲੂਏ ਦੀ ਮੌਤ ਨੂੰ ਸੁਣਕੇ ਸਰਕਾਰ ਜੋਸ਼ ਨਾਲ ਕੰਬ ਉੱਠੀ ਧਿਆਨ ਸਿੰਘ ਨੂੰ ਬੁਲਾਇਆ ਉਹ ਆਗਿਆ ਪਰ ਅੰਦਰ ਖਾਤੇ ਚੋਰ ਦੀ ਦਾਹੜੀ ਵਿਚ ਤਿਣਕਾ, ਭੈ ਭੀਤ ਵੀ ਹੋ ਰਿਹਾ ਸੀ ਕਿਉਂਕਿ ਉਹ ਕੰਬਖਤ ਹਰੀ ਸਿੰਘ ਦੀ ਮੌਤੀ ਦੀ ਚਿੱਠੀ ਦਬਾ ਗਿਆ ਸੀ ਅਤੇ ਸਰਕਾਰ ਦਾ ਗੁੱਸਾ ਠੰਡਾ ਕਰਨ ਲਈ ਆਪਣੇ ਭਰਾ ਸੁਚੇਤ ਸਿੰਘ ਤੇ ਕੁਝ ਹੋਰ ਸਰਦਾਰਾਂ ਦੇ ਨਾਲ ਫੌਜ ਲੈ ਕੇ ਜਮਰੌਦ ਨੂੰ ਚਲਾ ਗਿਆ ਅਤੇ ਆਪ ਨੂੰ ਸਰਕਾਰ ਦਾ ਵਫਾਦਾਰ ਸਾਬਤ ਕਰਨ ਲਈ ਨਲੂਏ ਸਰਦਾਰ ਦੀ ਦੇਹ ਕੋਲ ਪੁੱਜਕੇ ਧਾਂਹਾਂ ਮਾਰ-ਮਾਰ ਕੇ ਰੋਇਆ ਅਤੇ ਨਲੂਏ ਦਾ ਸਸਕਾਰ ਕਰਕੇ ਉਸ ਨੇ ਅਫਗਾਨਸਤਾਨ ਤੇ ਪੰਜਾਬ ਦੀਆਂ ਸਰਹੱਦਾਂ ਨੂੰ ਤਕੜਾ ਤੇ ਅਜਿੱਤ ਕਰਨ ਲਈ ਆਪਣੇ ਭਰਾ ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ ਦਰਾ ਖੈਬਰ ਤੱਕ ਅਰਨਾਹਾਂ ਭੇਜ ਦਿੱਤਾ, ਆਪ ਜਮਰੌਦ ਦੇ ਕਿਲੇ ਦੀ ਪਕਿਆਈ ਵੱਲ ਜੁਟ ਗਿਆ । ਅਕਾਲੀ ਫੂਲਾ ਸਿੰਘ ਪਹਿਲਾਂ ਹੀ ਨੁਸਹਿਰੇ ਦੀ ਲੜਾਈ ਵਿਚ ਸ਼ਹੀਦ ਹੋ ਗਿਆ ਸੀ । ਕਿਸ਼ੋਰ ਸਿੰਘ ਦੀ ਮੌਤ ਪਿੱਛੇ ਗੁਲਾਬ ਸਿੰਘ ਜਮੂੰ ਦਾ ਹਾਕਮ ਮੁਕੱਰਰ ਕਰ ਦਿੱਤਾ ਗਿਆ ਸੀ । ਦਰਬਾਰ ਵਿਚ ਗੁਲਾਬ ਸਿੰਘ, ਚੇਤ ਸਿੰਘ, ਧਿਆਨ ਸਿੰਘ ਤੇ ਉਸ ਦਾ ਪੱਤਰ ਹੀਰਾ ਸਿੰਘ ਚੌਹਾਂ ਨੂੰ ਰਾਜੇ ਦਾ ਖਿਤਾਬ ਹਾਸਲ ਹੋ ਚੁੱਕਾ ਸੀ ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜਿਹਾ ਤੇਜੱਸਵੀ ਪਾਤਸ਼ਾਹ ਜਿਹਾ ਪਾਤਸ਼ਾਹ ਦੂਸਰਾ ਕੋਈ ਘੱਟ ਹੀ ਦਿਸਦਾ ਹੈ । ਸਿਕੰਦਰ ਅਜ਼ਮ ਦੇ ਪਿੱਛੋਂ ਯੂਰਪ ਵਿਚ ਨੈਪੋਲੀਅਨ, ਏਸ਼ੀਆ ਵਿਚ ਰਣਜੀਤ ਸਿੰਘ ਹਿੰਮਤ ਨਾਲ ਇਥੇ ਤਕ ਪੁੱਜੇ ਸਨ । ਆਖਿਰ ਅੰਤ ਸਮਾਂ ਆਗਿਆ, ਹਕੀਮ ਨੂਰਦੀਨ ਨੇ ਦਵਾਈ ਦੇਣੀ ਚਾਹੀ ਪਰ ਸਰਕਾਰ ਨਾਂਹ ਕਰ ਦਿੱਤੀ ਅਤੇ ਧਿਆਨ ਸਿੰਘ ਨੂੰ ਸੰਬੋਧਨ ਕਰਕੇ, ਕੰਵਰ ਖੜਕ ਸਿੰਘ ਨੂੰ ਗੱਦੀ ਤੇ ਬੈਠਾ ਕੇ ਕਿਹਾ, ਧਿਆਨ ਸਿੰਘਾ ਮੈਂ ਖੜਗ ਸਿੰਘ ਦਾ ਹੱਥ ਤੇਰੇ ਹੱਥ ਵਿਚ ਇਸ ਲਈ ਦਿੱਤਾ ਹੈ ਕਿ ਪਿੱਛੇ ਜੋ ਬੀਤੀ ਸੋ ਬੀਤੀ ਉਸ ਨੂੰ ਭੁਲਾਕੇ ਬਚਨ ਦੇਹ ਕਿ ਮੈਂ ਇਸ ਦਾ ਵਫਾਦਾਰ ਰਹਾਂਗਾ । ਉਸ ਵੇਲੇ ਧਿਆਨ ਸਿੰਘ ਨੇ ਧਰਮ ਨਾਲ ਇਕਗਰ ਕੀਤਾ ਸੀ ਕਿ ਐ ਮੇਰੇ ਅੰਨਦਾਤਾ ਐ ਮੇਰੇ ਮਾਲਿਕ ਮੇਰੇ ਦਿਲ ਵਿਚ ਕੋਈ ਕੁਦਰਤ ਨਹੀਂ ਤੇ ਮੈਂ ਇਤਨਾ ਨਮਕ ਹਰਾਮ ਨਹੀਂ ਕਿ ਨਵੇਂ ਮਹਾਰਾਜ ਦਾ ਵਫਾਦਾਰ ਨਾਂ ਰਹਾਂ ਤੇ ਇਸ਼ਟ ਦੇਵ ਦੀ ਸਹੁੰ ਵੀ ਖਾਧੀ, ਸ਼ੇਰੇ ਪੰਜਾਬ ਦਾ ਭੌਰ ਉਡਾਰੀ ਮਾਰ ਗਿਆ ।

ਗਿਆਰਾਂ ਰਾਣੀਆਂ ਜੋ ਸਤੀ ਹੋਣ ਲਈ ਤਿਆਰ ਹੋ ਕੇ ਘਰੋਂ ਆ ਗਈਆਂ ਸਨ ਉਹਨਾਂ ਵਿਚੋਂ ਪਹਾੜਨ ਰਾਣੀ ਨੇ ਕਿਹਾ ਸੀ ਧਿਆਨ ਸਿੰਘਾ ! ਮੈਂ ਤੇ ਮੇਰੇ ਨਾਲ ਸਤੀ ਹੋਣ ਵਾਲੀਆਂ ਮੇਰੀਆਂ ਭੈਣਾਂ ਮੰਗ ਕਰਦੀਆਂ ਨਹੀਂ ਸੀ ਕਿ ਤੂੰ ਸੌਂਹ ਖਾਕੇ ਪ੍ਰਣ ਕਰ ਕਿ ਜੋ ਪਤੀ ਦੇਵ ਨੇ ਨਵੇਂ ਮਹਾਰਾਜਾ ਖੜਗ ਸਿੰਘ ਦਾ ਹੱਥ ਤੈਨੂੰ ਫੜਾਇਆ ਏ ਤੂੰ ਨਵੇਂ ਮਹਾਰਾਜ ਦੇ ਵਫਾਦਾਰ ਰਹਿਣ ਦੀ ਕਸਮ ਵੀ ਚੁੱਕੀ ਹੈ ਇਕਰਾਰ ਵੀ ਕੀਤਾ ਹੈ ਜਿਸ ਤੇ ਸਾਨੂੰ ਅਜੇ ਤੱਕ ਵਿਸ਼ਵਾਸ ਨਹੀਂ ਆਇਆ । ਧਿਆਨ ਸਿੰਘ ਨੇ ਉਸ ਵੇਲੇ ਕਿਹਾ ਸੀ ਕਿ ਮੈਂ ਪ੍ਰਮਾਤਮਾ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਸਮ ਖਾਂਦਾ ਹਾਂ ਕਿ ਨਵੇਂ ਮਹਾਰਾਜ ਦਾ ਪੂਰਾ-ਪੂਰਾ ਵਫਾਦਾਰ ਰਹਾਂਗਾ ਤੇ ਮਹਾਰਾਜੇ ਰਣਜੀਤ ਸਿੰਘ ਦੇ ਪੈਰ ਨੂੰ ਹੱਥ ਲਾਕੇ ਭਰੋਸਾ ਦਿਵਾਇਆ ਸੀ । ਪਰ ਕੀਤਾ ਕੀ ਕੰਵਰਸ਼ੇਰ ਸਿੰਘ ਨੂੰ ਚੁੱਕ ਦੇ ਦਿੱਤੀ ਕਿ ਰਾਜ ਦੇ ਯੋਗ ਤੂੰਹੀ ਸੀ, ਖੜਗ ਸਿੰਘ ਤਾਂ ਭੌਂਦੂ ਹੀ ਹੈ ਉਸਨੇ ਕੀ ਰਾਜ ਕਰਨਾ ਹੈ । ਐਉਂ ਸ਼ੇਰ ਸਿੰਘ ਕੰਵਰ ਨੂੰ ਆਪਣੇ ਹੱਥ ਵਿਚ ਲੈ ਲਿਆ । ਉਸ ਤੋਂ ਬਗਾਵਤ ਵੀ ਕਰਾ ਦਿੱਤੀ ਪਰ ਸਫਲ ਨਾ ਹੋਇਆ । ਖੜਗ ਸਿੰਘ ਤੇ ਅੰਗਰੇਜ਼ਾਂ ਨਾਲ ਮਿਲਣ ਦੀ ਜਾਲੀ ਚਿੱਠੀ ਬਣਾ ਲਈ ਉਹ ਵਿਖਾਕੇ ਖੜਗ ਸਿੰਘ ਦੀ ਰਾਣੀ ਚੰਦ ਕੌਰ ਨੂੰ ਉਸ ਤੋਂ ਉਲਟ-ਉਲਟਾ ਦਿੱਤਾ ਤੇ ਅਹਿਲਕਾਰਾਂ ਨੂੰ ਅਤੇ ਮਹਾਰਾਣੀ ਨੂੰ ਪੂਰਾ

ਅਤ੍ਰੰਗਸਚ ॥੧੪॥੬੧॥ [1]ਅਰਾਮਸਚ ॥ ਅਲਾਮਸਚ ॥ ਅਜੋਧਸਚ ॥ ਅਵੇਜਸਚ ॥੧੫॥੬੨॥ [2]ਪਸਚਮੀ ॥ ਅਸੇਅਸਤੁ ॥ ਅਭੇਅਸਤੁ ॥ ਆ ਅੰਗਸਤੁ ॥ ਇਅੰਗਸਤੁ ॥੧੬॥੬੩॥ [3]ਉਕਾਰਸਤੁ ॥ ਅਕਾਰਸਤੁ ॥ ਅਖੰਡਸਤੁ ॥ ਅਡੰਗਸਤੁ ॥੧੭॥੬੪॥ [4]ਕਿ ਅਤਾਪਹਿ ॥ ਕਿ ਅਥਾਪਹਿ ॥ ਕਿ ਅਦੰਗਹਿ ॥ ਕਿ ਅਨੰਗਹਿ ॥੧੮॥੬੫॥ [5]ਕਿ ਅਤਾਪਹਿ ॥ ਕਿ ਅਥਾਪਹਿ ॥ ਕਿ ਅਨੀਲਹਿ ॥ ਕਿ ਸੁ ਨੀਲਹਿ ॥੧੯॥੬੬॥ ਅਰਧ ਨਰਾਜ ਛੰਦ ॥ ਤ੍ਵਪ੍ਰਸਾਦਿ ॥ [6]ਸਜਸ ਤੁਮੰ ॥ ਧਜਸ ਤੁਮੰ ॥ ਅਲਸ ਤੁਮੰ ॥ ਇਕਸ ਤੁਮੰ ॥੧॥੬੭॥ [7]ਜਲਸ ਤੁਮੰ ॥ ਥਲਸ ਤੁਮੰ ॥ ਪੁਰਸਤੁਮੰ ॥ [ੳ]ਬਨਸਤੁਮੰ ॥੨॥੬੮॥ [8]ਗੁਰਸਤੁਮੰ ॥ ਗੁਫਸ ਤੁਮੰ ॥ ਨਿਰਸਤੁਮੰ ॥ ਨਿਵਸਤੁਮੰ ॥੩॥੬੯॥ [9]ਰਵਸਤੁਮੰ ॥ ਸਸਸਤੁਮੰ ॥ ਰਜਸਤੁਮੰ ॥ ਤਮਸਤੁਮੰ ॥੪॥੭੦॥ [10]ਧਨਸਤੁਮੰ ॥ ਮਨਸਤੁਮੰ ॥ ਬ੍ਰਿਛਸਤੁਮੰ ॥ ਬਨਸਤੁਮੰ ॥੫॥੭੧॥ [11]ਮਤਸਤੁਮੰ ॥ ਗਤਸਤੁਮੰ ॥ ਬ੍ਰਤਸਤੁਮੰ ॥ ਚਿਤਸਤੁਮੰ ॥੬॥੭੨॥ [12]ਪਿਤਸਤੁਮੰ ॥ ਸੁਤਸਤੁਮੰ ॥ ਮਤਸਤੁਮੰ ॥ ਗਤਸਤੁਮੰ ॥੭॥੭੩॥ [13]ਨਰਸਤੁਮੰ ॥ ਤ੍ਰਿਯਸਤੁਮੰ ॥ ਪਿਤਸਤੁਮੰ ॥ ਬ੍ਰਿਦਸਤੁਮੰ ॥ ੮॥੭੪॥ [14]ਹਰਿਸਤੁਮੰ ॥ ਕਰਸਤੁਮੰ ॥ ਛਲਸਤੁਮੰ ॥ ਬਲਸਤੁਮੰ ॥੯॥੭੫॥ [15]ਉਡਸਤੁਮੰ ॥ ਪੁਡਸਤੁਮੰ ॥ ਗਡਸਤੁਮੰ ॥ ਦਧਸਤੁਯੰ ॥੧੦॥੭੬॥ [16]ਰਵਸਤੁਮੰ ॥ ਛਪਸਤੁਮੰ ॥ ਗਰਬਸਤੁਮੰ ॥ ਦਿਰਬਸਤੁਮੰ ॥੧੧॥੭੭॥ [17]ਜੈ ਅਸਤੁਮੰ ॥ ਖੈ ਅਸਤੁਮੰ ॥ ਪੈ ਅਸਤੁਮੰ ॥ ਤ੍ਰੈ ਅਸਤੁਮੰ ॥੧੨॥੭੮॥ ਨਿਰਾਜ ਛੰਦ ॥ ਤ੍ਵਪ੍ਰਸਾਦਿ ॥ [18]ਚਕੰਤ ਚਾਰ ਚੰਦ੍ਰਕਾ ॥ ਸੁਭੰਤ ਰਾਜ ਸੁ ਪ੍ਰਭਾ ॥ ਦਵੰਤ ਦੁਸਟ ਮੰਡਲੀ ॥ ਸੁਭੰਤ ਰਾਜ ਸੁ ਥਲੀ ॥੧॥੭੯॥ [19]ਚਲੰਤ ਚੰਡ ਮੰਡਕਾ ॥ ਅਖੰਡ ਖੰਡ ਦੁਪਲਾ ॥ ਖਿਵੰਤ ਬਿਜੁ ਜ੍ਵਾਲਕਾ ॥ ਅਨੰਤ ਗੱਦਿ ਬਿੱਦਸਾ ॥੨॥੮੦॥ [20]ਲਸੰਤ ਭਾਵ ਉੱਜਲੰ ॥ ਦਲੰਤ ਦੁੱਖ ਦੁੱਦਲੰ ॥ ਪਵੰਗ ਪਾਤ ਸੋਹੀਯੰ ॥ ਸਮੁੰਦ੍ਰ ਬਾਜ ਲੋਹੀਯੰ ॥ ੩॥੮੧॥ [21]ਨਿਨੰਦ ਗੇਦ ਬ੍ਰਿਦਮੰ ॥ ਅਖੇਦ ਨਾਦ ਦੁੱਧਰੰ ॥ ਅਠੱਟ ਬੱਟ ਬੱਟਕੰ ॥ ਅਘੱਟ ਅਨੱਟ ਸੁੱਖਲੰ ॥ ੪॥੮੨॥ [22]ਅਖੁੱਟ ਤੁੱਟ ਦ੍ਰਿਬਕੰ ॥ ਅਜੁੱਟ ਛੁੱਟ ਸੁੱਛਕੰ ॥ ਅਘੁੱਟ ਤੁੱਟ ਆਸਨੰ ॥ ਅਲੇਖ ਅਭੇਖ ਅਨਾਸਨੰ ॥੫॥੮੩॥ [23]ਸੁਭੰਤ ਦੰਤ ਪਦ੍ਕੰ ॥

---

ੳ ਇਥੇ ਦਵੈਤ ਵਾਦ ਦਾ ਤਾਂ ਫਸਤਾ ਹੀ ਕੱਟ ਦਿੱਤਾ ਹੈ—ਜਿਸ ਬਾਰੇ ਆਦਿ ਗੁਰੂ ਰੂਪ ਨਾਨਕ ਜੀ ਦਾ ਪਾਵਨ ਬਚਨ ਹੇ—ਏਕੋ ਏਕੁ ਵਰਤੈ ਸਭੁ ਸੋਈ। ਗੁਰਮੁਖਿ ਵਿਰਲਾ ਬੂਝੈ ਕੋਈ । ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੈ ॥੧॥ ਅੰਗ ੧੦੪੪॥

ਜਿਨ੍ਹਾਂ ਨੇ ਕੁਦਰਤ ਨੂੰ ਵੇਖਿਆ, ਉਹਨਾਂ ਦਾ ਤਾਂ ਮਨ ਮੰਨ ਗਿਆ, ਜਿਨ੍ਹਾਂ ਨੇ ਕੁਦਰਤ ਨੂੰ ਨਹੀਂ ਵੇਖਿਆ ਉਹ ਭੰਭਲ ਭੂਸੇ ਵਿਚ ਪੈ ਗਏ, ਪਰ ਗੁਰੂ ਸਤਿਗੁਰੂ ਨੇ ਉਸ ਨਾਂ ਲਿਖੇ ਜਾਣ ਵਾਲੇ ਵਿਖਾਲ ਦਿੱਤਾ—

ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ਗੁਰ ਸਬਦੀ ਸਭੁ ਬਰਹਮੁ ਪਛਾਨਿਆ । ਨਾਨਕ ਆਤਮਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥੧੫ ਅੰਗ ੧੦੪੩॥ ਮ: ੧॥ ਜੋ ਆਤਮ ਰਾਮ ਸਾਰੇ ਹੀ ਵਿਆਪਕ ਹੈ ਉਸ ਨੂੰ ਸ੍ਰੀ ਦਸਮੇ ਸਤਿਗੁਰੂ ਸਬਦ ਰਾਹੀ ਵਿਖਾ ਰਹੇ ਹਨ । ਅਸੀਂ ਤਾਂ ਦੇਖ ਨਹੀਂ ਸਕੇ ਜੇ ਦੇਖ ਸਕੇ ਹੁੰਦੇ ਤਾਂ ਆਪਣੇ ਸਤਿਗੁਰ ਦੀ ਸ਼ਬਦ ਰੂਪ ਬਾਣੀ ਤੋਂ ਅਨਕਾਰੀ ਨਾਂ ਹੁੰਦੇ ਇਸ ਇਨਕਾਰੀ ਕਰਨ ਦਾ ਫਲ ਸਾਨੂੰ ਕੀ ਮਿਲੇਗਾ ਇਹ ਕਿ ਅਸੀਂ ਗੁਰੂ ਦੇ ਸਿੱਖ ਹੁੰਦੇ ਹੋਇਆਂ ਵੀ ਗੁਰੂ ਘਰ ਤੋਂ ਦੂਰ ਚਲੇ ਜਾਵਾਂਗੇ : ਤੇ ਸਾਡਾ ਉਹੋ ਹਸ਼ਰ ਹੋਵੇਗਾ ਜੋ ਆਪਣੇ ਸਤਿਗੁਰ ਦਾ ਹੁਕਮ ਨਾ ਮੰਨਕੇ ਜ਼ਿੰਦਾ ਗੁਰੂ ਦੀ ਹਾਮੀ ਭਰਦੇ ਹੋਏ, ਸਤਿਗੁਰ ਨਾਨਕ ਜੋਤਿ ਤੋਂ ਦੂਰ ਚਲੇ ਗਏ ਹਨ । ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜ਼ੂਰਿ। ਨਾਨਕ ਹੁਕਮ ਨ ਮੰਨਈ ਤਾਂ ਘਰ ਹੀ ਅੰਦਰਿ ਦੂਰਿ । ਹੁਕਮੁ ਭੀ ਤਿਨਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥ ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥ ਅੰਗ ੫੧੦॥ ਮ: ੩॥ ਏਸੇ ਸ੍ਰੀ ਦਸਮੇਸ਼ ਜੀ ਦੇ ਵਿਚਾਰ ਦਾ ਦੂਜਾ ਰੂਪਾਂਤਰ ਬਚਨ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਖ ਸਕਦੇ ਹਾਂ

ਆਪੇ ਧਰਤੀ ਆਪੇ ਹੈ ਰਾਹਕੁ ਉਗਿ ਸਮਾਇ ਪੀਸਾਵੈ ॥ ਆਪਿ ਪਕਾਛੇ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖੈਵੇ ॥ ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥ ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥ ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸਨੋ ਹੁਕਮੁ ਮਨਾਵੈ ॥੬॥ਅੰਗ ੫੫੦-੫੧॥ ਮ: ੩॥ ਇਸ ਵਿਚ ਭੇਦ ਇਤਨਾ ਹੀ ਹੈ ਕਿ ਆਦਿ ਵਿਚ ਸ਼ਬਦ (ਆਪ) ਵਰਤਿਆ ਗਿਆ ਹੈ ਦਸਮ ਵਿਚ (ਤੂੰਹੀ)

---

ਵਿਸ਼ਵਾਸ ਦਿਲਾ ਦਿੱਤਾ ਤੇ ਖੜਗ ਸਿੰਘ ਦੇ ਪੁੱਤਰ ਕੰਵਰ ਨੌ ਨਿਹਾਲ ਸਿੰਘ ਨੂੰ ਚੁੱਕ ਦੇ ਦਿੱਤੀ ਕਿ ਜੇ ਖੜਗ ਸਿੰਘ ਨੇ ਰਾਜ ਅੰਗਰੇਜ਼ ਦੇ ਹਵਾਲੇ ਕਰ ਦਿੱਤਾ ਤੂੰ ਕਿਸ ਰਾਜ ਦਾ ਰਾਜ ਕਰੇਗਾ ਉਪਰੰਤ ਇਕ ਗੁਪਤ ਮੀਟਿੰਗ ਸੱਦਕੇ ਰਾਜਾ ਗੁਲਾਬ ਸਿੰਘ, ਰਾਜਾ ਸੁਚੇਤ ਸਿੰਘ, ਰਾਜਾ ਹੀਰਾ ਸਿੰਘ ਚਾਰੇ ਡੋਗਰੇਚਾਰੇ ਸੰਧਾ ਵਾਲੀਏ ਸ੍ਰ. ਅਤਰ ਸਿੰਘ, ਲਹਿਣਾ ਸਿੰਘ, ਅਜੀਤ ਸਿੰਘ ਇਸ ਇਕਤਰਤਾ ਵਿਚ ਸਾਰੇ ਡੋਗਰੇ ਪੱਖੀ ਸੱਦੇ ਗਏ ਜੋ ਧਿਆਨ ਸਿੰਘ ਦੇ ਹੱਥ ਠੋਕੇ ਸਨ, ਉਹਨਾਂ ਨੂੰ ਉਹ ਫਰਾਨੀ ਬਣੀਆਂ ਚਿੱਠੀਆਂ ਵਿਖਾ ਕੇ ਜਿਨ੍ਹਾਂ ਤੇ ਮਹਾਰਾਜਾ ਖੜਗ ਸਿੰਘ ਅਤੇ ਸਰਦਾਰ ਚੇਤ ਸਿੰਘ ਦੀਆਂ ਫਰਜ਼ੀ ਮੋਹਰਾਂ ਤੇ ਮੋਨ ਕੀਤੇ ਹੋਇ ਸਨ, ਅਤੇ ਕੇਸਰੀ ਸਿੰਘ ਨੂੰ ਫਰਜੀ ਗੁਆਹ ਬਣਾ ਜੋ ਕਹਿੰਦਾ ਸੀ ਕਿ ਇਹ ਚਿੱਠੀਆਂ ਲੈ ਕੇ ਮੈਂ ਉਸ ਏਲਚੀ ਕੋਲੋਂ ਸਤਲਜ ਦੇ ਪੱਤਣ ਤੇ ਪਕੜੀਆਂ ਹਨ ਜੋ ਲੈ ਕੇ ਫਿਰੋਜ਼ਪੁਰ ਦੀ ਅੰਗ੍ਰੇਜ਼ੀ ਛਾਉਣੀ ਜਾ ਰਿਹਾ ਸੀ । ਇਹ ਵਿਖਾਕੇ ਧਿਆਨ ਸਿੰਘਾਂ ਸਾਰਿਆਂ ਨੂੰ ਇਹ ਮਨਾ ਦਿੱਤਾ ਕਿ ਮਹਾਰਾਜਾ ਖੜਗ ਸਿੰਘ ਪੰਜਾਬ ਦਾ ਰਾਜ ਅੰਗਰੇਜ਼ ਨੂੰ ਸੌਂਪਣਾ ਚਾਹੁੰਦਾ ਹੈ ਜਿਸ ਨੂੰ ਹਰ ਹੀਲੇ ਬਚਾਉਣਾ ਚਾਹੀਦਾ ਹੈ । ਧਿਆਨ ਸਿੰਘ ਨੇ ਗੱਲ

ਕਿਸੇ ਨਾਲ ਕੋਈ ਅੰਤਰਾ ਨਹੀਂ । ਇਹ ਸਭ ਸੱਚ ਹੈ ॥੧੪॥੬੧॥

੧ ਉਸ ਦਾ ਕੋਈ ਰਾਮ ਨਹੀਂ। ਉਹ ਕਿਸੇ ਦਾ ਲਾਮਬੰਦ ਨਹੀਂ। ਉਸ ਨੂੰ ਕਿਸੇ ਯੋਧੇ ਦੀ ਲੋੜ ਨਹੀਂ । ਉਸ ਨੂੰ ਕਿਸੇ ਦਾ ਜਸ ਕਰਨ ਦੀ ਲੋੜ ਨਹੀਂ। ਇਹ ਸਭ ਸੱਚ ਹੈ ॥੧੫॥੬੨॥

੨ ਪਸਚਮੀ ॥ ਵੱਡਾ ਹੈ । ਭੇਸ ਤੋਂ ਰਹਿਤ ਹੈ । ਭੈ ਨਹੀਂ ਹੈ। ਸਭ ਅੰਗਾਂ ਵਿਚ ਵਿਆਪਕ ਹੈ । ਸੁੰਦਰ ਅੰਗਾਂ ਵਾਲਾ ਹੈ ॥੧੬॥੬੩॥

੩ ਸਾਰਾ ਅਕਾਰ ਉਸੇ ਦਾ ਹੈ । ਸਾਰੇ ਸੰਸਾਰ ਦਾ ਰੂਪ ਹੈ । ਨਾ ਡੰਗਿਆ ਜਾ ਸਕਦਾ ਹੈ । ਨਾ ਖੰਡਨ ਹੋ ਸਕਦਾ ਹੈ ॥੧੭॥੬੪॥

੪ ਨਾ ਦੁਖੀ ਹੁੰਦਾ ਹੈ । ਨਾ ਥਾਪਿਆ ਜਾ ਸਕਦਾ ਹੈ । ਦੰਗੇ ਤੋਂ ਬਿਨਾਂ ਹੈ । ਕਾਮ ਤੋਂ ਰਹਿਤ ਹੈ ॥੧੮॥੬੫॥

੫ ਨਾ ਦੁੱਖ ਦਿੱਤਾ ਜਾ ਸਕਦਾ ਹੈ । ਨਾ ਖਾਇਆ ਗਿਆ ਹੈ। ਗਿਣਤੀ ਤੋਂ ਬਾਹਰ ਹੈ । ਆਪ ਹੀ ਸਾਰੀਆਂ ਗਿਣਤੀਆਂ ਕਰਨ ਵਾਲਾ ਹੈ ॥੧੯॥੬੬॥

੬ ਅਰਧ ਨਰਾਜ ਛੰਦ ॥ ਸਾਰੇ ਜਸ ਦਾ ਜਸ ਤੂੰ ਹੀ ਹੈਂ । ਸਾਰੇ ਜੱਗ ਦਾ ਨਿਸ਼ਾਨ ਰੂਪੀ ਝੰਡਾ ਤੂੰ ਹੀ ਹੈਂ । ਪੂਰਨ ਮੁਕੰਮਲ ਤੂੰ ਹੀ ਹੈਂ । ਇਕੋ ਇਕ ਸਭ ਕੁਝ ਤੂੰ ਹੀ ਤੂੰ ਹੈਂ ॥੧॥੬੭॥

੭ ਜਲ ਤੂੰ ਹੀ ਹੈਂ । ਖੁਸ਼ਕ ਧਰਤੀ ਤੇ ਪਹਾੜ ਤੂੰ ਹੀ ਹੈਂ। ਪੁਰੀਆਂ ਦੀ ਅਬਾਦੀ ਵਿਚ ਤੂੰ ਹੀ ਹੈਂ । ਵਣਾਂ ਵਿਚ ਵੀ ਤੂੰ ਹੀ ਹੈਂ ॥੨॥੬੮॥

੮ "ਸਭਨਾ ਜੀਆ ਕਾ ਇਕੁ ਦਾਤਾ"ਗੁਰੂ ਤੂੰ ਹੀ ਹੈਂ । ਗੁਫਾ ਵਿਚ ਬੈਠ ਕੇ ਸਮਾਧੀ ਸਥਿਤ ਤੂੰ ਹੀ ਹੈਂ । ਰਸਾਂ ਤੋਂ ਰਹਿਤ ਰੂਪ ਤੂੰ ਹੀ ਹੈਂ । ਅਲੋਪ ਸ਼ਕਤੀ ਨਾ ਦਿਸਣ ਵਾਲੀ ਤੂੰ ਹੀ ਹੈਂ ॥੩॥੬੯॥

੯ ਸੂਰਜ ਤੂੰ ਹੀ ਹੈਂ । ਚੰਦਰਮਾ ਤੂੰ ਹੀ ਹੈਂ । ਰਜੋ ਗੁਣ ਅਤੇ ਤਮੋ ਗੁਣ (ਹਨੇਰਾ ਤੇ ਚਾਨਣਾ) ਤੂੰ ਹੀ ਹੈਂ ॥੪॥੭੦॥

੧੦ ਧਨ ਵੀ ਤੂੰ ਹੈਂ, ਮਨ ਵੀ ਤੂੰ ਹੈਂ । ਬ੍ਰਿਛ ਵੀ ਤੂੰ ਹੈਂ । ਵਣ (ਜੰਗਲ) ਵੀ ਤੂੰ ਹੈਂ ॥੫॥੭੧॥

੧੧ ਮਤ (ਬੁੱਧੀ) ਤੂੰ ਹੀ ਹੈਂ । ਗਤੀ ਵਿਧੀ ਤੂੰ ਹੀ ਹੈਂ । ਵਰਤ, ਰੋਜ਼ੇ ਤੂੰ ਹੀ ਹੈਂ। ਜਿੱਤ ਤੇ ਚੇਤਨਾ ਵੀ ਤੂੰ ਹੀ ਹੈਂ ॥੬॥੭੨॥

੧੨ ਪਿਤਾ ਵੀ ਤੂੰ ਹੀ ਹੈਂ। ਪੁੱਤਰ ਵੀ ਤੂੰ ਹੀ ਹੈਂ। ਮਤ-ਮਤਾਂਤਰ ਗਤ (ਮੁਕਤੀ) ਤੂੰ ਹੀ ਹੈਂ ॥੭॥੭੩॥

(ਨੋਟ—ਇਸ ਉਪਰੋਕਤ ਸਿਧਾਂਤ ਨੂੰ ਸਾਹਮਣੇ ਰੱਖ ਕੇ ਹੀ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਤੇ ਉਗ੍ਰਦੰਤੀ ਪਾਠ ਕਰਨ ਨਾਲ ਦੇਵੀ ਤੇ ਦੇਵਤਿਆਂ ਦਾ ਕੁਲ ਸਾਇਆ ਦੂਰ ਹੋ ਕੇ ਪਾਠਕਾਂ ਦੀ ਸਿਹਤ ਫਲ ਹੋ ਜਾਏਗੀ, ਕੋਈ ਭੈ ਰਹੇਗਾ ਹੀ ਨਹੀਂ । ਨਾ ਕਿਤੇ ਅਸ਼ਲੀਲਤਾ ਦੀ ਰੜਕ ਪਏਗੀ ।)

੧੩ ਪੁਰਸ਼ ਤੂੰ ਹੀ ਹੈਂ । ਇਸਤਰੀ ਤੂੰ ਹੀ ਹੈਂ । ਪਿਤਾ ਵੀ ਤੂੰ ਹੀ ਹੈਂ ਤੇ ਭਾਈ ਵੀ ਤੂੰ ਹੀ ਹੈਂ ॥੮॥੭੪॥

੧੪ ਮਾਰਨ ਵਾਲਾ ਵੀ ਤੂੰਹੀ ਹੈਂ । ਕਰਨ ਵਾਲਾ ਵੀ ਤੂੰਹੀ ਹੈਂ। ਛਲ ਲੈਣ ਵਾਲਾ ਛਲੀਆ ਵੀ ਤੂੰਹੀ ਹੈਂ । ਇਸ ਸਾਰੀ ਸੰਸਾਰਕ ਖੇਡ ਦਾ ਬਾਲ ਤੂੰਹੀ ਹੈਂ ॥੯॥੭੫॥

੧੫ ਤਾਰੇ ਵੀ ਤੂੰਹੀ ਹੈ । ਆਕਾਸ਼ ਵੀ ਤੂੰਹੀ ਹੈ । ਵੱਡੇ-ਖੜੇ ਪਹਾੜ ਵੀ ਤੂੰਹੀ ਹੈ । ਸਮੁੰਦਰ ਵੀ ਤੂੰਹੀ ਹੈ ॥੧੦॥੭੬॥

੧੬ ਸੂਰਜ (ਦਿਨ) ਵੀ ਤੂੰਹੀ ਹੈ । ਰਾਤ ਦਾ ਹਨੇਰਾ ਵੀ ਤੂੰਹੀ ਹੈਂ । ਹੰਕਾਰ ਰੂਪ ਵੀ ਤੂੰਹੀ ਹੈਂ । ਦਿਰਵਣ ਭਾਵ (ਇਰਵਨ ਵਾਲਾ) ਰਹਿਮ ਕਰਨ ਵਾਲਾ ਵੀ ਤੂੰਹੀ ਹੈ ॥੧੧॥੭੭॥

੧੭ ਜੀਊਣ ਵਾਲਾ ਵੀ ਤੂੰ ਹੈ । ਮਾਰਨ ਵਾਲਾ ਵੀ ਤੂੰ ਹੈ ਰਿਤੂ ਦਾਨ ਦੇਣ ਵਾਲਾ ਪੁਰਸ਼ ਵੀ ਤੂੰ ਹੈ । ਰਿਤੂ ਧਾਰਨ ਕਰਨ ਵਾਲੀ ਇਸਤਰੀ ਵੀ ਤੂੰ ਹੈ ॥੧॥੭੯॥

੧੮ ਨਰਾਜ ਛੰਦ ॥ ਤ੍ਵਪ੍ਰਸਾਦਿ ॥ ਆਪਦੀ ਸੁੰਦਰ ਰੋਸ਼ਨੀ ਦੀ ਚਮਕ, ਚਕ੍ਰਿਤ ਕਰਦੀ ਹੈ । ਜੋ ਆਪ ਦੀ ਤੇਜ਼ ਦੀ ਸੋਭਾ ਸੋਭਦੀ ਹੈ । ਜਿਸ ਨੂੰ ਤੱਕ ਕੇ ਦੁਸ਼ਟਾ ਦੇ ਟੋਲੇ ਦਬ ਜਾਂਦੇ ਹਨ । ਜੋ ਆਪ ਦੀ ਰਾਜਸੀ ਸੋਭਾ ਰਾਜਧਾਨੀ ਸੋਭਦੀ ਹੈ ॥੧੨॥੭੮॥

੧੯ ਜਿਸ ਤੇਜ਼ ਦੇ ਨਾਲ ਚੰਡੀ ਚਲਦੀ ਹੈ ਅਤੇ ਤੇਰੇ ਹੁਕਮ ਦਾ ਮੰਡਨ (ਮਨਣ ਕਰ ਰਹੀ ਹੈ । ਜਿਹੜੀ ਦੋ ਪਲਾਂ ਦੇ ਵਿਚ ਨਾਂ ਕਟੇ ਜਾਣ ਵਾਲੇ ਨੂੰ ਟੋਟੇ ਕਰ ਦਿੰਦੀ ਹੈ । ਜਿਸ ਦੇ ਸਾਹਮਣੇ ਬਿਜਲੀ ਤੇ ਅੱਗ ਦੀ ਲਾਟ ਵੀ ਦਬ ਜਾਂਦੀ ਹੈ ਤੇ ਚੁਫੇਰੇ ਤੋਂ ਖੁਸ਼ੀ ਦੀ ਧੁਨ ਉਠਦੀ ਹੈ ਅਤੇ ॥੨॥੮੦॥

੨੦ ਹਰ ਪਾਸੇ ਉਜਲੇ ਭਾਵ ਲਿਸ਼ਕ ਉਠਦੇ ਹਨ । ਦੁੱਖਾਂ ਦੀ ਧੁੰਦ ਮਿਟ ਜਾਂਦੀ ਹੈ । ਜੋ ਘੋੜਿਆਂ ਵਾਂਗ ਦੌੜ ਜਾਂਦੀ ਹੈ ਪਾਤ ਹੋ ਜਾਂਦੀ ਹੈ । ਜਿਸ ਨੂੰ ਤਕ ਕੇ ਸਮੁੰਦਰੀ ਘੋੜੇ ਵੀ ਜੋਸ਼ ਵਿਚ ਆ ਜਾਂਦੇ ਹਨ ॥੩॥੮੧॥

੨੧ ਹੇ ਪ੍ਰਭੂ ਤੇਰੀ ਇਹ ਕੀ ਅਸਚਰਜ ਕ੍ਰਿਤ ਹੈ ਕਿ ਇਹ ਨਾ ਨਿੰਦੇ ਜਾਣ ਵਾਲੀ ਧਰਤੀ ਦੀ ਗੋਲੀ ਕਿਵੇਂ ਵੱਟ ਦਿੱਤੀ। ਜੋ ਇਕ ਗੇਂਦ ਰੂਪ ਹੀ ਹੈ । ਜੋ ਸਮੁੰਦਰ ਦੇ ਬੜੇ ਉਚੇ ਛਲਾਂ ਦੀ ਆਵਾਜ਼ ਦੇ ਵਿਚ ਬਿਨਾਂ ਕਿਸੇ ਖੇਦ ਦੇ ਟਿਕੀ ਪਈ ਹੈ । ਇਹ ਨਾ ਵਟੀ ਜਾਣ ਵਾਲੀ ਗੋਲੀ ਆਪ ਹੀ ਵਟਦੇ ਹਨ । ਜੋ ਨਾ ਘਟਦੀ ਹੈ ਨਾ ਟੁਟਦੀ ਖੁਰਦੀ ਹੈ ਬੜੇ ਸੁਖ ਨਾਲ ਟਿਕੀ ਪਈ ਹੈ ॥੪॥੮੨॥

੨੨ ਆਪਦਾ ਮਾਇਆ ਰੂਪੀ ਧਨ, ਨਾ ਮੁਕਦਾ ਹੈ ਨਾ ਤੋਟਾ ਆਉਂਦੀ ਹੈ । ਆਪ ਦੀ ਮਾਇਆ ਤੋਂ ਆਪ ਅਜੁਟ (ਨਿਰੰਜਨ) ਹੋ । ਨਿਰਮਲ ਹੋ, ਸੁਤੰਤਰ ਹੋ । ਤੁਹਾਡਾ ਆਸਨ ਨਾ ਘਟਦਾ ਹੈ, ਨਾ ਤੁਟਦਾ ਹੈ । ਲੇਖ ਭੇਖ ਤੋਂ ਬਿਨਾਂ ਨਾ ਨਾਸ ਹੋਣ ਵਾਲਾ ਹੈ ॥੫॥੮੩॥

੨੩ ਤੁਹਾਡੇ ਦੰਦਾਂ ਦੀ ਕਤਾਰ ਸੋਭਦੀ ਹੈ ।

---

☛ ਨੂੰ ਅੱਗੇ ਤੋਰਦੇ ਹੋਇ ਕਿਹਾ ਭਰਾਵੋ ਮੇਰਾ ਚਿਤ ਬਹੁਤ ਦੁਖੀ ਹੈ ਮੈਂ ਚਾਹੁੰਦਾ ਹਾਂ ? ਰਾਜ ਕਵੰਰ ਖੜਗ ਸਿੰਘ ਦੇ ਪੁੱਤਰ ਨੂੰ ਦੇਂਕੇ ਤੇ ਚੇਤ ਸਿੰਘ ਸੰਧਿਆਂ ਵਾਲੇ ਨੂੰ ਵਜ਼ੀਰ ਬਣਾ ਕੇ ਮੈਂ ਹਰ ਦੁਆਰ ਜਾਕੇ ਭਗਤੀ ਕਰਾਂਗਾ ਪਰ ਜੋ ਮੈਂ ਮਹਾਰਾਜੇ ਦੀ ਦੇਹ ਦੇ ਪੈਰੀ ਹੱਥ ਲਾਕੇ ਪ੍ਰਣ ਕੀਤਾ ਹੈ ਇਸ ਰਾਜ ਨੂੰ ਵਫਾਦਾਰੀ ਨਾਲ ਜਿਵੇਂ ਵੀ ਹੋਵੇ ਅੰਗਰੇਜ਼ਾਂ ਹੱਥ ਨਹੀਂ ਜਾਣ ਦੇਣਾ । ਇਸ ਨੂੰ ਬਚਾਉਣ ਲਈ ਜੋ ਕੁਝ ਨੌਨਿਹਾਲ ਸਿੰਘ ਕਰਨਾ ਪਵੇ ਕਰਾਂਗਾ । ਬੱਸ ਇਹ ਗੱਲ ਸੁਣਕੇ ਮਹਾਰਾਜਾ ਖੜਕ ਸਿੰਘ ਦੀ ਰਾਣੀ ਜਿੰਦਾ ਤੇ ਕੰਵਰ ਕੰਵਰ ਦਾ ਨਾਮ ਨੌ ਨਿਹਾਲ ਸਿੰਘ ਸਿੰਘ ਨੇ ਵਿਸ਼ਵਾਸ ਕਰਕੇ ਹਰ ਸੰਭਵ ਕਾਰਵਾਈ ਕਰਨ ਲਈ ਧਿਆਨ ਸਿੰਘ ਨੂੰ ਲਿਖਕੇ ਸੈਨ ਕਰਕੇ ਦੇ ਦਿੱਤਾ । ਬਸ ਉਥੇ ਹੀ ਸਕੀਮ ਘੜੀ ਗਈ ਜਿੰਦਾ ਦੇ ਭਰਾ ਚੇਤ ਸਿੰਘ ਨੂੰ ਕਤਲ ਕੀਤਾ ਜਾਵੇ । ਸਮਾਂ ਰਾਤ ਦੇ ੧੨ ਵਜੇ ਦਾ ਹੋ ਗਿਆ ਸੀ ਕੰਵਰ ਤੇ ਜਿੰਦਾਕੌਰ ਦੇ ਦਸਖਤ ਕਰਾਕੇ ਕਾਗਜ ਜੇਬ ਵਿਚ ਪਾਲਿਆ ਹਰ ਪਾਸੇ ਚੁੱਪ ਦਾ ਪਹਿਰਾ ਸੀ ਰਾਜਾ ਧਿਆਨ ਸਿੰਘ, ਕੇਸਰੀ ਸਿੰਘ ਤੇ ਜਨਰਲ ਗਾਰਡਨਰ, ਦੋਹਾ ਪੂਰਬੀਏ ਪਹਿਰੇ ਦਾਰਾਂ ਨੂੰ ਕਤਲ ਕਰਕੇ ਧਾੜ ਮਹਿਲ ਵਿਚ ਦਾਖਲ ਹੋ ਗਈ । ਮਹਾਰਾਜੇ ਖੜਗ ਸਿੰਘ ਦੇ ਗੜ੍ਹਵੀ ਨੂੰ ਗੋਲੀ ਮਾਰਕੇ ਮਾਰ ਦਿੱਤਾ । ਅੱਗੇ ਮਹਾਰਾਜਾ ਖੜਗ ਸਿੰਘ ਤੇ ਚੇਤ ਸਿੰਘ ਡੋਗਰਿਆਂ ਦੀਆਂ ਗਤੀ ਵਿਧੀ ਚਾਲਾਂ ਵੇਖ ਕੇ ਉਸ ਤੇ ਵਿਚਾਰ ਕਰਕੇ ਕਿ ਇਹਨਾਂ ਡੋਗਰਿਆਂ ਦਾ ਛੇਤੀ ਖਾਤਮਾ ਕਰਨਾ ਚਾਹੀਦਾ ਹੈ ਇਹ ਫੈਸਲਾ ਕਰਕੇ ਸਭ ਕੁਝ ਭਲਾਕੇ ਸੁਖ ਦੀ ਨੀਂਦ ਸੁਤੇ ਪਏ ਸਨ । ਉਹਨਾਂ ਨੂੰ ਆਉਣ ਵਾਲੀ ਘੜੀ ਦਾ ਚੇਤਾ ਤੱਕ ਨਹੀਂ ਸੀ, ਚੇਤ ਸਿੰਘ ਪਕੜ ਕੇ, ਮਹਾਰਾਜਾ ਖੜਕ ਸਿੰਘ ਦੇ ਸਾਹਮਣੇ ਮਹਾਰਾਣੀ ਚੰਦ ਕੌਰ ਤੇ ਕੰਵਰ ਨੌਹਾਲ ਸਿੰਘ ਦੇ ਸਾਹਮਣੇ ਚੇਤ ਸਿੰਘ ਨੂੰ ਜਾ ਪਕੜਿਆ ਚੇਤ ਸਿੰਘ ਨੇ ਮਾਫੀ ਮੰਗੀ ਧਿਆਨ ਸਿੰਘ ਨੇ ਕਿਹਾ ਕਿ ਮਾਫੀ ਕੰਵਰ ਨੌ ਨਿਹਾਲ ਸਿੰਘ ਤੋਂ ਮੰਗੋ ਉਸ ਦਾ ਹੁਕਮ ਹੈ ਮੈਂ ਤਾਂ ਹੁਕਮ ਦਾ ਬੰਦਾ ਹਾਂ, ਮਹਾਰਾਜਾ ਖੜਗ ਸਿੰਘ ਨੇ ਵੀ ਧਿਆਨ ਸਿੰਘ ਨੂੰ ਸਮਝਾਕੇ ਰੁਕਣ ਦੀ ਗੱਲ ਕਤਿੀ । ਉਸ ਨੂੰ ਬਚਾਉਣ ਲਈ ਆਪ ਉਠਣ ਦਾ ਵੀ ਯਤਨ ਕੀਤਾ ਅਜੀਤ ਸਿੰਘ ਤੇ ਗੁਲਾਬ ਸਿੰਘ ਡੋਗਰਿਆਂ ਮਹਾਰਾਜੇ ਖੜਗ ਸਿੰਘ ਨੂੰ ਰੋਕ ਲਿਆ ਤੇ ਧਿਆਨ ਸਿੰਘ ਇਕ ਦਮ ਤਲਵਾਰ ਦੇ ਕਵੀ ਵਾਰ ਕਰਕੇ ਚੇਤ ਸਿੰਘ ਨੂੰ ਕੋਹਕੇ ਇਹ ਵਫਾਦਾਰੀ ਦੀ ਤੀਜੀ ਕਿਸਤ ਸਿਰੋ ਲਾਹ ਦਿੱਤੀ । ਉਪਰੰਤ ਮਹਾਰਾਜੇ ਖੜਕ ਸਿੰਘ ਨੂੰ ਪਾਲਕੀ ਵਿਚ ਬੈਠਾ ਕੇ ਸਿਰਫ ਚਾਰ ਮਹੀਨੇ ਰਾਜ ਸੰਘਾਸਨ ਤੇ ਬੈਠਣ ਤੋਂ ਬਾਅਦ, ਲਾਹੌਰ ਦੇ ਸ਼ਾਹੀ ਕਿਲੇ ਵਿਚ ਕੈਦ ਜਾ ਕੀਤਾ । ਜਿਵੇਂ ਸ਼ਾਹ ਜਹਾਨ ਮੁਗਲ ਰਾਜ ਦਿੱਲੀ ਦੇ ਬਾਦਸ਼ਾਹ ਨੂੰ ਕੈਦ ਕਰਕੇ ਔਰੰਗਜ਼ੇਬ ਗੱਦੀ ਤੇ ਜਾ ਬੈਠਾ ਸੀ ਐਨ ਇਸੇ ਤਰ੍ਹਾਂ, ਮਹਾਰਾਜੇ ਖੜਗ ਸਿੰਘ ਨੂੰ ਕੈਦ ਕਰਕੇ ਉਸ ਦੇ ਪੁੱਤਰ ਨੌ ਨਿਹਾਲ ਸਿੰਘ ਨੂੰ ਗੱਦੀ ਤੇ ਲਿਆ ਬੈਠਾਇਆ ਅਤੇ ਖਾਣ ਸਾਮੇ ਦੇ ਹੱਥੀਂ ਕੋਈ ਐਸੀ ਜ਼ਹਿਰ ਖਾਣੇ ਵਿਚ ਮਿਲਾਕੇ ਦਿੱਤੀ ਗਈ ਕਿ ਮਹਾ ਰਾਜਾ ਖੜਗ ਸਿੰਘ ਬੀਮਾਰ ਹੋ ਗਿਆ । ਉਸ ਦੇ ਪਾਸ ਕਿਸੇ ਦਾ ਵੀ ਜਾਣਾ ਆਉਣਾ ਬੰਦ ਹੋ ਗਿਆ ਨਾ ਉਹ ਮੁੜ ਕੇ ਰਾਣੀ ਚੰਦ ਕੌਰ ਨੂੰ ਅਤੇ ਨਾਹੀ ਕੰਵਰ ਨੌ ਨਿਹਾਲ ਸਿੰਘ ਨੂੰ ਨਾਹੀ ਕਿਸੇ ਸਬੰਧੀ ਨੂੰ ਮਿਲ ਸਕਿਆ ਅੰਤ ਇਕ ਸਾਲ ੩ ਮਹੀਨੇ ਮੰਜੇ ਤੇ ਰਿੜਕ ਕੇ ਮਹਾਰਾਜਾ ਖੜਕ ਸਿੰਘ ਦਮ ਤੋੜ ਕੇ ਸਚਖੰਡ ਵਾਸੀ ਹੋ ਗਿਆ । ਮਹਾਰਾਜਾ ਖੜਕ ਸਿੰਘ ਦਾ ਸਸਕਾਰ ਕਰਕੇ ਆ ☛

[੧]ਜਲੰਤ ਸਾਮ ਸੁ ਘਟੰ ॥ ਸੁਭੰਤ ਛੁਦ੍ਰ ਘੰਟਕਾ ॥ ਜਲੰਤ ਭਾਰ ਕੱਛਟਾ ॥੬॥੮੪॥
[੨]ਸਿਰੀ ਸੁ ਸੀਸ ਸੁੱਭੀਯੰ ॥ ਘਟਾਕ ਬਾਨ ਉੱਭੀਯੰ ॥ ਸੁਭੰਤ ਸੀਸ ਸਿਧਰੰ ॥
ਜਲੰਤ ਸਿੱਧਰੀ ਨਿਰੰ ॥੭॥੮੫॥ [੩]ਚਲੰਤ ਦੰਤ ਪਤਕੰ ॥ ਭਜੰਤ ਦੇਖਿ ਦ੍ਰਉ ਦਲੰ ॥
ਤਜੰਤ ਸਸਤ੍ਰ ਅਸਤ੍ਰਕੰ ॥ ਚਲੰਤ ਚਕ੍ਰ ਚਉਦਿਸੰ ॥੮॥੮੬॥ [੪]ਅਗੰਮ ਤੇਜ
ਸੋਭੀਯੰ॥ ਰਿਖੀਸ ਈਸ ਲੋਭੀਯੰ ॥ ਅਨੇਕ ਬਾਰ ਧਿਆਵਹੀ ॥ ਨ ਤਤ੍ਰ ਪਾਰ
ਪਾਵਹੀ॥੯॥੮੭॥ [੫]ਅਧੋ ਸੁ ਧੂਮ ਧੂਮ ਹੀ ॥ ਅਘੂਰ ਨੇਤ੍ਰ ਘੂਮ ਹੀ ॥ ਸੁ ਪੰਚ
ਅਗਨ ਸਾਧੀਯੰ ॥ ਨ ਤਾਮ ਪਾਰ ਲਾਧੀਯੰ ॥੧੦॥੮੮॥ [੬]ਨਿਵਲ ਆਦਿ ਕਰਮਣੰ ॥
ਅਨੰਤ ਦਾਨ ਧਰਮਣੰ ॥ ਅਨੰਤ ਤੀਰਥ ਬਾਸਨੰ ॥ ਨ ਏਕ ਨਾਮ ਕੇ
ਸਮੰ ॥੧੧॥੮੯॥ [੭]ਅਨੰਤ ਜੱਗਯ ਕਰਮਣੰ ॥ ਗਜਾਦਿ ਆਦਿ ਧਰਮਣੰ ॥ ਅਨੇਕ
ਦੇਸ ਭਰਮਣੰ ॥ ਨ ਏਕ ਨਾਮ ਕੇ ਸਮੰ ॥੧੨॥੯੦॥ [੮]ਇਕੰਤ ਕੂੰਟ ਬਾਸਨੰ॥
ਭ੍ਰਮੰਤ ਕੋਟਕੰ ਬਨੰ ॥ ਉਚਾਟ ਨਾਦ ਕਰਮਣੰ ॥ ਅਨੇਕ ਉਦਾਸ ਭਰਮਣੰ ॥੧੩॥੯੧॥
[੯]ਅਨੇਕ ਭੇਖ ਆਸਨੰ ॥ ਕਰੋਰ ਕੋਟਕੰ ਬ੍ਰਤੰ ॥ ਦਿਸਾ ਦਿਸਾ ਭ੍ਰਮੇਸਨੰ ॥ ਅਨੇਕ
ਭੇਖ ਪੇਖਨੰ ॥੧੪॥੯੨॥ [੧੦]ਕਰੋਰ ਕੋਟ ਦਾਨਕੰ ॥ ਅਨੇਕ ਜਗਯ ਕ੍ਰਤੱਬਿਯੰ ॥
ਸਨਯਾਸ ਆਦਿ ਧਰਮਣੰ ॥ ਉਦਾਸ ਨਾਮ ਕਰਮਣੰ ॥੧੫॥੯੩॥ [੧੧]ਅਨੇਕ ਪਾਠ
ਪਾਠਨੰ ॥ ਅਨੰਤ ਠਾਟ ਠਾਟਨੰ ॥ ਨ ਏਕ ਨਾਮ ਕੇ ਸਮੰ ॥ ਸਮੱਸਤ ਸ੍ਰਿਸਟ
ਕੇ ਭ੍ਰਮੰ[ੳ] ॥੧੬॥੯੪॥ [੧੨]ਜਗਾਦਿ ਆਦਿ ਧਰਮਣੰ ॥ ਬੈਰਾਗ ਆਦਿ ਕਰਮਣੰ ॥
ਦਯਾਦਿ ਆਦਿ ਕਾਮਣੰ ॥ ਅਨਾਦ ਸੰਜਮੰ ਬ੍ਰਿਦੰ ॥੧੭॥੯੫॥ [੧੩]ਅਨੇਕ ਦੇਸ
ਭਰਮਣੰ॥ ਕਰੋਰ ਦਾਨ ਸੰਜਮੰ ॥ ਅਨੇਕ ਗੀਤ ਗਿਆਨਨੰ ॥ ਅਨੰਤ ਗਿਆਨ
ਧਿਆਨਨੰ ॥੧੮॥੯੬॥ [੧੪]ਅਨੰਤ ਗਿਆਨ ਸੁੱਤਮੰ ॥ ਅਨੇਕ ਕ੍ਰਿਤ ਸੁ ਬ੍ਰਿਤੰ ॥
ਬਿਆਸ ਨਾਰਦ ਆਦਕੰ ॥ ਸੁ ਬ੍ਰਹਮੁ ਮਰਮ ਨਹਿ ਲਹੰ ॥੧੯॥੯੭॥ [੧੫]ਕਰੋਰ
ਜੰਤ੍ਰ ਮੰਤ੍ਰਣੰ ॥ ਅਨੰਤ ਤੰਤ੍ਰਣੰ ਬਣੰ ॥ ਬਸੇਖ ਬਯਾਸ ਨਾਸਨੰ ॥ ਅਨੰਤ ਨਯਾਸ
ਪ੍ਰਾਸਨੰ॥੨੦॥੯੮॥ [੧੬]ਜਪੰਤ ਦੇਵ ਦੈਤਨੰ ॥ ਥਪੰਤ ਜੱਛ ਗੰਧ੍ਰਬੰ ॥ ਬਦੰਤ ਬਿੱਦਨੋ
ਧਰੰ ॥ ਗਣੰਤ ਸੇਸ ਉਰ ਗਣੰ ॥੨੧॥੯੯॥ [੧੭]ਜਪੰਤ ਪਾਰਵਾਰਯੰ ॥ ਸਮੁੰਦ੍ਰ
ਸਪਤ ਧਾਰਯੰ ॥ ਜਣੰਤ ਚਾਰ ਚਕ੍ਰਣੰ ॥ ਧ੍ਰਮੰਤ ਚਕ੍ਰ ਬਕ੍ਰਣੰ ॥੨੨॥੧੦੦॥
[੧੮]ਜਪੰਤ ਪੰਨਗੰ ਨਕੰ ॥ ਬਰੰ ਨਰੰ ਬਨਸਪਤੰ ॥ ਅਕਾਸ ਉਰਬੀਅੰ

ੳ ਸ੍ਰੀ ਦਸਮੇਸ਼ ਜੀ ਦੀ ਵਿਚਾਰ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਲੇਖ ਦੀ ਕ੍ਰਿਯਾਸ਼ੀਲ ਵਿਚ ਅਭੇਦਤਾ ਦੱਸੋ :- ਸੋਰਠ ਮਹਲਾ ੫ ਘਰੁ ੨ ਅਸਟਪਦੀਆ । ੧ੴ ਸਤਿਗੁਰ ਪ੍ਰਸਾਦਿ ॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ਹ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਬੇਕਾ । ਰਹਾਉ। ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਸਏ । ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ । ਅਮਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ। ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਇਹ ਭੀ ਕਰਿ ਕਰਿ ਰਹਿਆ । ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ । ਸੇਜ ਸੋਹਨੀ ਚੰਦਨ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧਸੰਗਤਿ ਹੈ ਸਿਰ ਕਰਮਨ ਕੈ ਕਰਮਾ । ਕਹੁ ਨਾਨਕ ਤਿਸੁ ਭਇਓ ਪ੍ਰਾਪਤਿ ਜਿਸੁ ਪੁਰਬ ਲਿਖੇ ਕਾ ਲਹਿਨਾ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥ ਅੰਗ ੬੪੧-੪੨॥ ਰਹੁ ਨਾਲ ਤੱਕੋ ਇਸੇ ਵਿਚਾਰ ਨੂੰ ਸ੍ਰੀ ਦਸਮੇਸ਼ ਪਾਤਸ਼ਾਹ ਨੇ ਓਨਰੀ ਢੰਗ ਨਾਲ ਅੱਗੇ ਤੋਰਿਆ ਹੈ—ਇਥੇ ਹਰਿ ਕੀਰਤਿ ਨੂੰ ਵਿਸ਼ੇਸ਼ ਦੱਸਿਆ ਹੈ ਸ੍ਰੀ ਦਸਮੇਸ਼ ਜੀ ਨੇ (ਨਾ ਏਕ ਨੇਮ ਕੇ ਸਮੰ) ਕਹਿ ਕੇ ਧਾਰਨਾ ਪੂਰੀ ਕੀਤੀ ਹੈ ।

☛ ਰਹੇ ਸੀ ਕੰਵਰ ਨੌ ਨਿਹਾਲ ਸਿੰਘ ਜਿਸ ਦੀ ਉਮਰ ਅਜੇ ੨੦ ਸਾਲਸੀ, ਰਾਜਾ ਗੁਲਾਬ ਸਿੰਘ ਦੇ ਪੁੱਤਰ ਮੀਆਂ ਊਧਮ ਸਿੰਘ ਨੂੰ ਨਾਲ ਲੈ ਕੇ ਮਹੱਲ ਨੂੰ ਚਲ ਪਏ ਅਤੇ ਇਕ ਡਿਊਟੀ ਲੰਘ ਕੇ ਥੋੜ੍ਹੀ ਦੂਰ ਤੇ ਹਜ਼ੂਰੀ ਬਾਰਾਂਦਰੀ ਸੀ, ਡਿਉਢੀ ਦੇ ਨਾਲ ਦੇ ਕੋਠੇ ਤੇ ਕਰਨਲ ਬਿਜੈ ਸਿੰਘ ਡੋਰਗਰਾ ਕੁਝ ਹੋਰ ਸਿਪਾਹੀਆਂ ਸਮੇਤ ਬੈਠਾ ਸੀ ਤੇ ਉਹਨਾਂ ਕੋਲ ਰਾਜਗਿਰੀ ਦਾ ਕੁਝ ਸਮਾਨ ਵੀ ਪਿਆ ਸੀ ਜਦੋਂ ਕੰਵਰ ਨੌ ਨਿਹਾਲ ਸਿੰਘ ਡਿਉਢੀ ਦੇ ਬਿਲਕੁਲ ਨੇੜੇ ਪੁੱਜ ਗਏ ਤਾਂ ਮੀਆਂ ਊਧਮ ਸਿੰਘ ਨੇ ਮਹਾਰਾਜੇ ਤੋਂ ਹੱਥ ਛੁਡਾਕੇ ਮੈਨੂੰ ਪੰਜਾਬ ਕਰ ਲੈਣ ਦਿਉ ਪਰ ਦੋਵੇਂ ਜਣੇ ਡਿਉਢੀ ਹੇਠ ਪੁੱਜ ਗਏ ਠੀਕ ਉਸੇ ਸਮੇਂ ਹਜ਼ੂਰੀ ਬਾਰਾਂਦਰੀ ਤੋਂ ਰਾਜਾ ਹੀਰੀ ਸਿੰਘ ਡੋਗਰੇ ਦੇ ਹੱਥ ਦਾ ਰੁਮਾਲ ਜਗਕ ਉੱਚਾ ਹੋਕੇ ਹਿਲਿਆ, ਉਧਰ ਕਰਨਲ ਬਿਜੈ ਸਿੰਘ ਦੇ ਹੱਥ ਨੇ ਕੁਝ ਹਰਕਤ ਕੀਤੀ ਅੱਖ ਦੇ ਫੋਰ ਵਿਚ ਡਿਊਢੀ ਦੀ ਛੱਤ ਧੜਮ ਕਰਦੀ ਹੇਠਾਂ ਆ ਪਈ । ਮਲਵਾ ਹਟਾਇਆ, ਮੀਆਂ ਊਧਮ ਸਿੰਘ ਦਮ ਤੋੜ ☛

੧ ਜਿਵੇਂ ਸ਼ਾਮ ਦੇ ਵੇਲੇ ਕਾਲੀਆਂ ਘਟਾਵਾਂ ਦੇ ਵਿਚ ਛੋਟੀ ਘੰਟੀ ਵਾਂਗ ਆਵਾਜ਼ ਤੇ ਬਿਜਲੀ ਚਮਕਦੀ ਹੈ ॥੬॥੮੪॥

੨ ਸਿਰ ਤੇ ਕਲਗੀ ਸੋਭਦੀ ਹੈ, ਜਿਵੇਂ ਬਦਲਾਂ ਵਿਚ ਪੀਂਘ ਜਾਂ ਇੰਦਰ ਦਾ ਧਨੁਖ ਉੱਚਾ ਚੁੱਕਿਆ ਹੋਇਆ ਹੈ। ਜੋ ਇਉਂ ਸੁਭਾਇਮਾਨ ਹੈ ਜਿਵੇਂ ਉਸ ਨੂੰ ਵੇਖ ਕੇ ਚੰਦਰਮਾਂ ਸ਼ਰਮਸਾਰ ਹੋ ਰਿਹਾ ਹੈ ॥੭॥੮੫॥

੩ ਦੈਂਤਾਂ ਦੀ ਸੈਨਾ ਤੇਰੇ ਅੱਗੇ ਇਉਂ ਦੌੜਦੀ ਹੈ ਜਿਵੇਂ ਰੁੱਖਾਂ ਦੇ ਪੱਤਰ ਉਹ ਦੋ ਦਿਲ ਹੋ ਕੇ ਭੱਜ ਜਾਂਦੇ ਨੇ ਅਤੇ ਸਸਤ੍ਰ ਅਸਤ੍ਰ ਸਭ ਸੁੱਟ ਦਿੰਦੇ ਨੇ। ਤੇਰੇ ਹੁਕਮ ਦਾ ਚਕਰ ਚਾਰੇ ਪਾਸੇ ਚਲਦਾ ਹੈ ॥੮॥੮੬॥

੪ ਪਾਰਾਵਾਰ ਤੋਂ ਅਪਾਰ ਆਪ ਦਾ ਤੇਜ਼ ਸੋਭਦਾ ਹੈ। ਜਿਸ ਦੇ ਵੇਖਣ ਲਈ ਰਿਖੀਆਂ ਦੇ ਸ਼੍ਰੋਮਣੀ ਰਿਖੀ ਸ਼ਿਵ ਜੀ ਲੁਭਾਇਮਾਨ ਹੈ। ਜੋ ਬਾਰ-ਬਾਰ ਤੁਹਾਨੂੰ ਸਿਮਰਦਾ ਹੈ। ਫੇਰ ਵੀ ਤੁਹਾਡਾ ਪਾਰਾਵਾਰ ਨਹੀਂ ਪਾ ਸਕਿਆ ॥੯॥੮੭॥

੫ ਅਨੇਕਾਂ ਧੂਣੀਆਂ ਤਾਪਦੇ ਹਨ। ਅਨੇਕਾਂ ਨੇਤ੍ਰਾਂ ਨੂੰ ਕਾਬੂ ਕਰਕੇਂ ਸੰਸਾਰ ਵਿਚ ਫਿਰਦੇ ਹਨ। ਕਿਤਨੇ ਪੰਜ ਅਗਲੀ ਧੂਣੀਆਂ ਤਾਪਦੇ ਹਨ। ਤੇਰਾ ਪਾਰ ਤਾਂ ਵੀ ਨਹੀਂ ਲੱਭ ਸਕੇ ॥੧੦॥੮੮॥

੬ ਨਿਉਲੀ ਆਦਿ ਕਰਮ ਕਰਨੇ। ਅਨੇਕਾਂ ਹੀ ਦਾਨ ਤੇ ਧਰਮ ਅਨੇਕਾਂ ਹੀ ਤੀਰਥਾਂ ਤੇ ਜਾਕੇ ਵਾਸ ਕਰਨਾ। ਇਹਨਾਂ ਚੋਂ ਕੋਈ ਨਾਮ ਦੀ ਬਰਾਬਰੀ ਨਹੀਂ ਤੁੱਲਦਾ ॥੧੧॥੮੯॥

੭ ਅਨੇਕਾਂ ਹੀ ਜੱਗ ਆਦਿ ਕਰਮ ਕਰਨੇ। ਹਾਥੀ ਆਦਿ ਦਾਨ ਕਰਨ ਵਾਲੇ ਧਰਮ। ਅਨੇਕਾਂ ਦੇਸ਼ ਦੇਸ਼ਾਂਤਰਾਂ ਦਾ ਰਟਨ ਕਰਨਾ। ਇਕ ਨਾਮ ਦੇ ਬਰਾਬਰ ਕੋਈ ਨਹੀਂ ਪੁੱਜਦਾ "ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥ ਆਦਿ-ਅੰਗ ੬੨)" ॥੧੨॥੯੦॥

੮ ਇਕ ਕੋਨੇ ਵਿਚ ਗੁਫਾ ਵਾਸੀ ਹੋਣਾ ਜਾਂ ਕ੍ਰੋੜਾਂ ਬਣਾ ਵਿਚ ਭਰਮਣ ਕਰਨਾ। ਮੰਤ੍ਰ, ਜੰਤ੍ਰ, ਤੰਤ੍ਰ ਆਦਿ ਦੇ ਅਨੇਕ ਕਰਮ ਕਰਨੇ ਜਾਂ ਸੰਸਾਰ ਵੱਲੋਂ ਉਦਾਸ ਹੋ ਕੇ, ਸੰਨਿਆਸੀ ਹੋ ਕੇ ਘੁਮਦੇ ਫਿਰਨਾ ॥੧੩॥੯੧॥

੯ ਅਨੇਕਾਂ ਭੇਖ ਅਥਵਾ ੮੪ ਆਸਣਾਂ ਵਿਚੋਂ ਅਨੇਕਾਂ ਆਸਣ ਲਾਉਣੇ। ਕ੍ਰੋੜਾਂ ਹੀ ਬਰਤ ਧਾਰਨੇਂ। ਦਸਾਂ ਪਾਸਿਆਂ ਭੌਂਦੇ ਫਿਰਨਾ ਅਨੇਕਾਂ ਭੇਖਾਂ ਨੂੰ ਵੇਖਦੇ ਫਿਰਨਾ ॥੧੪॥੯੨॥

੧੦ ਕ੍ਰੋੜਾਂ ਕਿਸਮ ਦੇ ਕ੍ਰੋੜਾਂ ਦਾਨ ਕਰਨੇ। ਅਨੇਕ ਤਰ੍ਹਾਂ ਦੇ ਜਗ ਕਰਨ ਦੇ ਕਰਤਬ ਕਰਨੇ। ਸੰਨਿਆਸ ਆਦਿ ਦੇ ਧਰਮ। ਜਾਂ ਉਦਾਸ ਦੇ ਨਾਮ ਵਾਲੇ ਕਰਮ ਕਰਨੇ ॥੧੫॥੯੩॥

੧੧ ਅਨੇਕਾਂ ਪਾਠ ਪੜਨੇ। ਅਨੇਕਾਂ ਠਾਟ ਰਚਣੇ ਇਕ ਵੀ ਨਾਮ ਦੇ ਤੋਲ ਨਹੀਂ ਤੁੱਲਦਾ। ਕੋਈ ਸਾਰੀ ਦੁਨੀਆਂ ਵਿਚ ਫਿਰਕੇ ਵੇਖ ਲਵੇ। "ਸਭੁ ਜਗੁ ਫਿਰਿ ਮੈਂ ਦੇਖਿਆ ਹਰਿ ਦਾਤਾ" ॥੧੬॥੯੪॥

੧੨ ਜਗ ਆਦਿ ਦੇ ਧਰਮ ਜਾਂ ਵੈਰਾਗ ਆਦਿ ਦੇ ਕਰਮ। ਦਯਾ ਜਾਂ ਟੂਣੇ ਟਾਮਣ ਆਦਿ। ਅੰਨ ਆਦਿ ਦਾ ਸੰਜਮ (ਬੰਦੇਜ) ਰੱਖੇ ॥੧੭॥੯੫॥

੧੩ ਭਾਵੇਂ ਅਨੇਕਾਂ ਦੇਸ਼ਾਂ ਵਿਚ ਫਿਰ ਦੇਖੇ। ਕ੍ਰੋੜਾਂ ਦਾਨ ਨਿਯਮ ਨਾਲ ਕਰੇ। ਅਨੇਕਾਂ ਗੀਤ ਤੇ ਗਿਆਨ ਚਰਚਾ ਕਰੇ। ਗਿਆਨ ਧਯਾਨ ਕਰਦਾ ਫਿਰੇ ॥੧੮॥੯੬॥

੧੪ ਅਨੇਕਾਂ ਗਿਆਨ ਦੀ ਸੁਰਤੀ ਵਾਲੇ। ਅਨੇਕਾਂ ਸ਼ੁਭ ਬਿਰਤੀ ਵਾਲੇ। ਭਾਵੇਂ ਬਿਆਸ, ਨਾਰਦ ਆਦਿਕ ਕਿਉਂ ਨਾ ਹੋਵੇ ਪਾਰਬ੍ਰਹਮ ਦੇ ਭੇਦ ਨੂੰ ਕੋਈ ਨਹੀਂ ਪਾ ਸਕਿਆ ॥੧੯॥੯੭॥

੧੫ ਭਾਵੇਂ ਕ੍ਰੋੜਾਂ ਜੰਤ੍ਰ-ਮੰਤ੍ਰ ਜਾਣਦਾ ਹੋਵੇ। ਅਨੇਕਾਂ ਤੰਤ੍ਰ ਬਣਾਉਂਦਾ ਹੋਵੇ। ਅਨੇਕਾਂ ਬਿਆਸ ਜਿਹੇ ਹੋ ਕੇ ਨਾਸ ਹੋ ਗਏ। ਅਨੇਕਾਂ ਹੀ ਪ੍ਰਾਸੁਰ ਜਿਹੇ ਰਿਖੀ ਹੋ ਚੁੱਕੇ ॥੨੦॥੯੮॥

੧੬ ਜਿਹੜੇ ਜਪਦੇ ਰਹੇ ਦੇਵ ਤੇ ਦੈਂਤ। ਪੂਜਦੇ ਰਹੇ ਦੇਵਤਿਆਂ ਦੇ ਗਾਇਕ। ਬਿਦਿਆ ਧਰ (ਵਿਦਵਾਨ) ਬਿਆਨ ਕਰਦੇ ਰਹੇ ਤੇ ਸੇਸ ਨਾਗ ਨਾਮ ਜਪਦਾ ਹੈ ॥੨੧॥੯੯॥

੧੭ ਜਿਹੜੇ ਵੀ ਉਸ ਨੂੰ ਜਪਦੇ ਹਨ ਉਹਨਾਂ ਦਾ ਕੋਈ ਪਾਰ ਵਾਰ ਨਹੀਂ ਪਾਇਆ ਜਾਂਦਾ। ਜਿਸਨੇ ਸਤ ਸਮੁੰਦ੍ਰ ਟਿਕਾਏ ਹੋਏ ਨੇ। ਉਹ ਚੌਹਾਂ ਚੱਕਾਂ ਵਿਚ ਜਾਣੀਦਾ ਹੈ। ਜਿਸ ਦੇ ਹੁਕਮ ਦਾ ਚੱਕ੍ਰ-ਸਮੂਹਕ ਜਗਤ ਵਿਚ ਚਲਦਾ ਹੈ ॥੨੨॥੧੦੦॥

੧੮ ਜਿਸ ਨੂੰ ਸਰਪ ਤੇ ਤੰਦੂਏ ਵੀ ਜਪਦੇ ਹਨ। ਸ੍ਰੇਸ਼ਟ ਪੁਰਸ਼ ਤੇ ਬਨਾਸਪਤੀ ਅਤੇ ਅਕਾਸ਼ ਤੇ ਧਰਤੀ, ਪਾਣੀ ਸਾਰੇ ਜਪਦੇ ਹਨ।

---

ਚੁੱਕਾ ਸੀ ਪਰ ਮਹਾਰਾਜਾ ਨੌ ਨਿਹਾਲ ਸਿੰਘ ਨੂੰ ਕੋਈ ਵਧੇਰੇ ਸੱਟ ਨਹੀਂ ਸੀ। ਰਾਜਾ ਧਿਆਨ ਸਿੰਘ ਉਸਨੂੰ ਪਾਲਕੀ ਵਿਚ ਪਾਕੇ ਕਿਲੇ ਨੂੰ ਲੈ ਗਿਆ, ਲੈਹਿਣਾ ਸਿੰਘ ਨੇ ਕੰਵਰ ਦੇ ਨਾਲ ਅੰਦਰ ਜਾਣ ਲਈ ਜਿਦ ਕੀਤੀ ਜਿਸ ਨੂੰ ਪਕੜਕੇ ਕਿਲੇ ਦਾ ਦਰਵਾਜਾ ਬੰਦ ਕਰ ਦਿੱਤਾ ਗਿਆ, ਲਹਿਣਾ ਸਿੰਘ ਕਿਸਮਤ ਨੂੰ ਰੋਂਦਾ ਉਥੋਂ ਚਲਾ ਗਿਆ। ਉਪਰੰਤ ਧਿਆਨ ਸਿੰਘ ਨੇ ਸਿਰ ਵਿਚ ਪੱਥਰ ਮਾਰਕੇ ਕੰਵਰ ਨੌ ਨਿਹਾਲ ਸਿੰਘ ਨੂੰ ਹਮੇਸ਼ਾਂ ਦੀ ਨੀਂਦ ਸੁਲਾ ਕੇ ਆਪਣੀ ਵਫਾਦਾਰੀ ਦੀ ਚੌਥੀ ਕਿਸਤ ਅਦਾ ਕਰ ਦਿੱਤੀ। ਮਹਾਰਾਣੀ ਚੰਦ ਕੌਰ ਪਤੀ ਦੀ ਦੂਰੀ ਨੂੰ ਮਸਾਣਾ ਦੇ ਵਿਚ ਅਜੇ ਰੋ ਹੀ ਰਹੀ ਸੀ ਕਿ ਲਹਿਣਾ ਸਿੰਘ ਮਜੀਠੀਏ ਦਾ ਭੇਜਿਆ ਇਕ ਆਦਮੀ ਗਿਆ ਜਿਸਨੇ ਜਾਕੇ ਚੰਦ ਕੌਰ ਨੂੰ ਦੱਸਿਆ ਕਿ ਤੁਸੀਂ ਪਤੀ ਨੂੰ ਰੋ ਰਹੇ ਹੋ ਉਧਰ ਤੁਹਾਡਾ ਪੁੱਤਰ ਵੀ ਵੈਰੀ ਦੇ ਵੱਸ ਪੈ ਗਿਆ ਹੈ ਅੰਤ ਰੋਣ ਧੋਣ ਉਪਰੰਤ ਮਹਾਰਾਣੀ ਚੰਦ ਕੌਰ ਨੂੰ ਧਿਆਨ ਸਿੰਘ ਨੇ ਗੱਦੀ ਦੇਣ ਦਾ ਲਾਰਾ ਲਾ ਦਿੱਤਾ। ਦੂਜੇ ਪਾਸੇ ਸ਼ੇਰੇ ਪੰਜਾਬ ਦੇ ਦੂਜੇ ਪੁੱਤਰ ਸ਼ੇਰ ਸਿੰਘ ਨੂੰ ਚੜ੍ਹਾ ਕੇ ਲੈ ਆਇਆ ਕੁਝ ਝੜਪ ਵੀ ਹੋਈ ਸਮਝੌਤਾ ਵੀ ਸਿਰੇ ਨਾ ਚੜ੍ਹਨ ਦਿੱਤਾ। ਪਰ ਸੰਧਾਵਾਲੀਏ ਤੇ ਮਜੀਠੀਏ ਮਹਾਰਾਣੀ ਚੰਦ ਕੌਰ ਦੀ ਹਮਾਇਤ ਤੇ ਸਨ ਪਰ ਧਿਆਨ ਸਿੰਘ ਇਸ ਚਿੰਤਾ ਵਿਚ ਪੈ ਗਿਆ ਕਿ ਜੇ ਮਹਾਰਾਣੀ ਸਫਲ ਹੋ ਗਈ ਤਾਂ ਡੋਗਰਿਆਂ ਦੀ ਖੈਰ ਨਹੀਂ, ਕਿਉਂਕਿ ਹੁਣ ਮਹਾਰਾਣੀ ਸਭ ਕੁਝ ਸਮਝ ਚੁੱਕੀ ਸੀ ਅਤੇ ਸ਼ੇਰ ਸਿੰਘ ਦੀ ਰਾਣੀ ਚੰਦ ਕੌਰ ਤੇ ਚਾਦਰ ਪਾ ਕੇ ਮਿਲਕੇ ਰਾਜ ਕਰਨ ਦੀ ਤਜਵੀਜ਼ ਹੋ ਗਈ। ਸ਼ੇਰ ਸਿੰਘ ਬਟਾਲੇ ਚਲਾ ਗਿਆ, ਰਾਜਾ ਧਿਆਨ ਸਿੰਘ ਜੰਮੂ ਨੂੰ ਚਲਾ ਗਿਆ। ਭਰਾ ਗੁਲਾਬ ਸਿੰਘ ਤੇ ਪੁੱਤਰ ਹੀਰਾ ਸਿੰਘ ਲਾਹੌਰ ਹੀ ਰਹਿ ਗਏ, ਮਹਾਰਾਣੀ ਚੰਦ ਕੌਰ ਤਖ਼ਤ ਤੇ ਬੈਠੀ ਤੇ ਵਜ਼ਾਰਤ ਦਾ ਕਲਮਦਾਨ ਸ੍ਰ: ਅਤਰ ਸਿੰਘ ਸੰਧਾ ਵਾਲੀਆਂ ਨੂੰ ਸੌਂਪ ਦਿੱਤਾ, ਪਰ ਰਾਜ ਕਰਨਾ ਉਸ ਦੇ ਵੀ ਭਾਗ ਵਿਚ ਨਹੀਂ ਸੀ। ਧਿਆਨ ਸਿੰਘ ਤੇ ਸ਼ੇਰ ਸਿੰਘ ਆਪ ਤਾਂ ਲਾਹੌਰੋਂ ਪਾਸੇ ਨਿਕਲ ਗਏ ਤੇ ਇਜੰਡ ਛੱਡ ਗਏ ਤੇ ਉਹਨਾਂ ਚੁੱਕ ਚੁੱਕਾ ਕੇ ਸ਼ੇਰ ਸਿੰਘ ਨੂੰ ਚੜ੍ਹਾ ਆਉਂਦਾ ਤੇ ਘਰ ਦਾ ਚਰਾਗਹੀ ਘਰ ਸਾੜਨ ਤੇ ਤੁੱਲ ਗਿਆ। ਯੁੱਧ ਹੋਇਆ ਹਜਾਰਾਂ ਜੋਧੇ ਮਾਰੇ ਗਏ ਅੰਤ ਫੈਸਲਾ ਹੋਇਆ ਰਾਜਾ ਸ਼ੇਰ ਸਿੰਘ ਗੱਦੀ ਤੇ ਬੈਠ ਗਿਆ, ਮਹਾਰਾਣੀ ਚੰਦ ਕੌਰ ਨੂੰ ਜੰਮੂ ਪ੍ਰਾਂਤ ਵਿਚ ਨੌ ਲੱਖ ਦੀ ਸਾਲਾਨਾ ਜਾਗੀਰ ਲਾ ਦਿੱਤੀ ਗਈ, ਰਾਜਾ ਗੁਲਾਬ ਸਿੰਘ ਨੂੰ ਮਹਾਰਾਣੀ ਚੰਦ ਕੌਰ ਦੀ ਜਾਗੀਰ ਦਾ ਸਰਪ੍ਰਸਤ ਮੁਕਰੱਰ ਕਰ ਦਿੱਤਾ ਤੇ ਧਿਆਨ ਸਿੰਘ ਸ਼ੇਰ ਸਿੰਘ ਦਾ ਵਜੀਰ ਬਣ ਗਿਆ ਉਸਨੇ ਆਪਣੇ ਵਿਰੋਧੀ ਸਰਦਾਰਾਂ ਤੋਂ ਗਿਣ-ਗਿਣ ਕੇ ਬਦਲੇ ਲਏ। ਕੁਝ ਭਜਾ ਦਿੱਤੇ ਕੁਝ ਉਡਾ ਦਿੱਤੇ। ਸ੍ਰ: ਜੁਆਲਾ ਸਿੰਘ ਨੂੰ ਕੈਦ ਕਰ ਦਿੱਤਾ, ਅੰਤੀ ਸੇਖੂ ਪੁਰੇ ਦੀ ਜੇਲ੍ਹ ਵਿਚ ਲਿਜਾਕੇ ਦੂਜੀ ਦੁਨੀਆਂ ਵਿਚ ਭੇਜ ਦਿੱਤਾ ਅਤੇ ਹੁਣ ਮੁੜਕੇ ਫੇਰ ਰਾਜਾ ਧਿਆਨ ਸਿੰਘ ਮੁਖਤਿਆਰੀ ਦਾ ਮੁਖੀ ਹੋ ਗਿਆ ਸ਼ਾਹੀ ਕਰੇ ਜਾ ਸਫੈਦੀ।

ਕੰਵਰ ਨੌ ਨਿਹਾਲ ਸਿੰਘ ਦੀ ਪਤਨੀ ਨਾਨਕੀ ਨੂੰ ਗਰਭ ਸੀ ਜੇ ਉਸ ਦੇ ਪੁੱਤਰ ਹੋ ਗਿਆ ਤਾਂ ਉਸਦਾ ਰਾਜ ਤਖਤ ਤੇ ਹੱਕ ਸੀ ਇਸ ਲਈ ਨਾਨਕੀ ਨੂੰ ਬੱਚਾ ਪੈਦਾ ਹੋਣ ਤੋਂ ਪਹਿਲਾਂ ਹੀ ਜਹਿਰ ਦੇ ਕੇ ਚਲਦੀ ਕਰ ਦਿੱਤਾ ਮਹਾਰਾਣੀ ਚੰਦ ਕੌਰ ਦੀਆਂ ਚਾਰ ਗੋਲੀਆਂ ਨੂੰ ਪੰਜ-ਪੰਜ ਹਜ਼ਾਰ ਦੀ ਜਾਗੀਰ ਦੇਣ ਦਾ ਲਾਲਚ ਦੇ ਕੇ ਪਹਿਲਾਂ ਪਾਣੀ ਵਿਚ ਮਿਲਾਕੇ ਜਹਿਰ ਦਿੱਤੀ ਗਈ ਪਰ ਬੇ ਸਵਾਦਾ ਹੋਣ ਕਰਕੇ ਰਾਣੀ ਨਾ ਪੀਤਾ ਫੇਰ ਉਹਨਾਂ ਚੋਹਾਂ ਨੇ ਮਿਲ ਸੁੱਤੀ ਪਈ ਰਾਣੀ ਦੇ ਸਿਰ ਵਿਚ ਪੱਥਰ ਮਾਰ-ਮਾਰ ਕੇ ਜਾਨੋਂ ਮਾਰ ਦਿੱਤਾ। ਫੇਰ ਧਿਆਨ ਸਿੰਘ ਨੂੰ ਆਪ ਨੂੰ ਬਰੀਯਲ ਕਰਨ ਲਈ ਚੌਹਾਂ ਗੋਲੀਆਂ ਦੇ ਹੱਥ ਕੱਟ ਕੇ ਅਤੇ ਪੈਰ ਕੱਟਕੇ ਮਹਾਰਾਣੀ ਚੰਦ ਕੌਰ ਦੇ ਕਤਲ ਦਾ ਦੋਸ਼ ਲਾਕੇ ਆਪਣੀ ਅਗਿਆ ਪਾਲਣ ਦਾ ਇਨਾਮ ਦੇ ਦਿੱਤਾ।

ਹੁਣ ਸ਼ੇਰ ਸਿੰਘ ਗੱਦੀ ਤੇ ਬੈਠਾ ਹੈ ਉਸ ਦੇ ਹੁੰਦਿਆਂ ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਗੱਦੀ ਤੇ ਕਿਵੇਂ ਬੈਠ ਸਕਦਾ ਸੀ, ਇਸ ਲਈ ਧਿਆਨ ਸਿੰਘ ਨੇ ਲਹਿਣਾ ਸਿੰਘ ਤੇ ਅਜੀਤ ਸਿੰਘ ਸੰਧਾਵਾਲੀਆ ਨਾਲ ਇਕਰਾਰ ਕੀਤਾ ਕਿ ਸ਼ੇਰ ਸਿੰਘ ਤੁਹਾਨੂੰ ਮੁੜ ਕੈਦ ਕਰਨਾ ਚਾਹੁੰਦਾ ਹੈ ਚੰਗਾ ਹੈ ਤੁਸੀਂ ਦੁਸ਼ਮਣ ਨੂੰ ਵਾਰ ਕਰਨ ਤੋਂ ਪਹਿਲਾਂ ਉਸ ਦਾ ਸਫਾਇਆ ਕਰ ਦਿਉ। ਬੱਸ, ਫੇਰ ਕੀ ਸੀ ਮਹਾਰਾਜਾ ਸ਼ੇਰ ਸਿੰਘ ਮਕੇਰੀਆਂ ਦੇ ਇਲਾਕੇ ਵਿਚ ਸ਼ਿਕਾਰ ਤੇ ਗਿਆ ਸੀ, ਤੇ ਸਾਹੀ ਤੰਬੂ ਲੱਗਾ ਹੋਇਆ ਸੀ, ਕੁਝ ਫੌਜੀ ਸਰਦਾਰਾਂ ਦੇ ਤੰਬੂ ਸਨ ਕੁਝ ਸਿੱਖ ਸਿਪਾਹੀ ਤੰਬੂਆਂ ਦਿਵਾਲੇ ਪਹਿਰੇ ਤੇ ਹਨ। ਮਹਾਰਾਜਾ ਸ਼ੇਰ ਸਿੰਘ ਸ਼ਿਕਾਰ ਤੋਂ ਆਕੇ ਘੋੜੇ ਤੇ ਉਤਰਿਆ ਹੀ ਸੀ, ਕਿ ਉਧਰੋਂ ਲਹਿਣਾ ਸਿੰਘ ਤੇ ਅਜੀਤ ਸਿੰਘ ਸੰਧਿਆ ਵਾਲੀਏ ਆ ਕੇ ਘੋੜਿਆਂ ਤੋਂ ਹੇਠ ਉੱਤਰ ਆਏ ਅਤੇ ਗੱਲਬਾਤ ਚੱਲੀ ਤੇ ਧਿਆਨ ਸਿੰਘ ਦੀ ਗੱਲ ਕੀਤੀ ਕਿ ਉਸ ਨੇ ਸਾਨੂੰ ਤੁਹਾਡੇ ਕਤਲ ਕਰਨ ਲਈ ਕਿਹਾ ਹੈ ਅੱਜ ਉਸ ਨੇ ਸਾਨੂੰ ਕਿਹਾ ਹੈ ਕਲ ਕਿਸੇ ਹੋਰ ਨੂੰ ਕਹੇਗਾ ਉਸ ਦਾ ਕੰਡਾ ਕੱਢ ਦੇਣਾ ਚਾਹੀਦਾ ਹੈ ਤਾਂ ਸ਼ੇਰ ਸਿੰਘ ਨੇ ਲਿਖਕੇ ਦੇ ਦਿੱਤਾ ਕਿ ਮੈਂ ਲਹਿਣਾ ਸਿੰਘ ਤੇ ਅਜੀਤ ਸਿੰਘ ਨੂੰ ਧਿਆਨ ਸਿੰਘ ਦੇ ਕਤਲ ਕਰਨ ਦਾ ਹੁਕਮ ਦਿੰਦਾ ਹਾਂ ਅਤੇ ਇਹਨਾਂ ਨੂੰ ਖੂਨ ਮੁਆਫ ਕਰਦਾ ਹਾਂ ਉਸ ਤੋਂ ਬਾਅਦ ਧਿਆਨ ਸਿੰਘ ਦੀ ਥਾਂ

ਜਲੰ ॥ [੧]ਜਪੰਤ ਜੀਵ ਜਲ ਥਲੰ ॥੨੩॥੧੦੧॥ [੨]ਸੁ ਕੋਟ ਚਕ੍ਰ ਬਕਤ੍ਰਣੰ ॥
ਬਦੰਤ ਬੇਦ ਚਤ੍ਰਕੰ ॥ ਅਸੰਭ ਅਸੰਭ ਮਾਨੀਐ ॥ ਕਰੋਰ ਬਿਸਨ
ਠਾਨੀਐ ॥੨੪॥੧੦੨॥ [੩]ਅਨੰਤ ਸੁਰਸੁਤੀ ਸਤੀ ॥ ਬਦੰਤ ਕ੍ਰਿਤ ਈਸੁਰੀ ॥ ਅਨੰਤ
ਅਨੰਤ ਭਾਖੀਐ ॥ ਅਨੰਤ ਅੰਤ ਲਾਖੀਐ[ਉ] ॥੨੫॥੧੦੩॥ ਬ੍ਰਿਧ ਨਰਾਜ ਛੰਦ ॥
[੪]ਅਨਾਦਿ ਅਗਾਦਿ ਬਿਆਧਿ ਆਦਿ, ਅਨਾਦਿ ਕੋ ਮਨਾਈਐ ॥ [੫]ਅਗੰਜ ਅਭੰਜ
ਅਰੰਜ ਅਗੰਜ, ਗੰਜ ਕਉ ਧਿਆਈਐ ॥ [੬]ਅਲੇਖ ਅਭੇਖ ਅਦ੍ਵੈਖ ਅਰੇਖ, ਅਸੇਖ
ਕੋ ਪਛਾਨੀਐ ॥ [੭]ਨ ਭੂਲ ਜੰਤ੍ਰ ਤੰਤ੍ਰ ਮੰਤ੍ਰ, ਭਰਮ ਭੇਖ ਠਾਨੀਐ ॥੧॥੧੦੪॥
[੮]ਕ੍ਰਿਪਾਲ ਲਾਲ ਅਕਾਲ ਅਪਾਲ, ਦਇਆਲ ਕੋ ਉਚਾਰੀਐ ॥ [੯]ਅਧਰਮ[ਅ] ਕਰਮ
ਧਰਮ ਭਰਮ, ਕਰਮ ਮੈ ਬਿਚਾਰੀਐ ॥ [੧੦]ਅਨੰਤ ਦਾਨ ਧਿਆਨ ਗਿਆਨ ਧਿਆਨਵਾਨ
ਪੇਖੀਐ ॥ [੧੧]ਅਧਰਮ ਕਰਮ ਕੇ ਬਿਨਾ, ਸੁ ਧਰਮ ਕਰਮ ਲੇਖੀਐ[ੲ] ॥੨॥੧੦੫॥
[੧੨]ਬ੍ਰਤਾਦਿ ਦਾਨ ਸੰਜਮਾਦਿ ਤੀਰਥ ਦੇਵ ਕਰਮਣੰ ॥ [੧੩]ਹੈ ਆਦਿ ਕੁੰਜਮੇਦ ਰਾਜਸੂ
ਬਿਨਾ ਨ ਭਰਮਣੰ ॥ [੧੪]ਨਿਵਲ ਆਦਿ ਕਰਮ ਭੇਖ ਅਨੇਕ ਭੇਖ ਮਾਨੀਐ ॥ [੧੫]ਅਦੇਖ
ਭੇਖ ਕੇ ਬਿਨਾ ਸੁ ਕਰਮ ਭਰਮ ਜਾਨੀਐ ॥੩॥੧੦੬॥ [੧੬]ਅਜਾਤ ਪਾਤ ਅਮਾਤ
ਤਾਤ ਅਜਾਤਿ ਸਿਧ ਹੈ ਸਦਾ ॥ [੧੭]ਅਸਤ੍ਰ[ਸ] ਮਿਤ੍ਰ ਪੁਤ੍ਰ ਪਉਤ੍ਰ ਜਤ੍ਰ ਤਤ੍ਰ ਸਰਬਦਾ ॥
[੧੮]ਅਖੰਡ ਮੰਡ ਚੰਡ ਉਦੰਡ ਅਖੰਡ ਖੰਡ ਭਾਖੀਐ ॥ [੧੯]ਨ ਰੂਪ ਰੰਗ ਰੇਖ ਅਲੇਖ
ਭੇਖ ਮੈ ਨ ਰਾਖੀਐ ॥੪॥੧੦੭॥ [੨੦]ਅਨੰਤ ਤੀਰਥ ਆਦਿ ਆਸਨਾਦਿ ਨਾਰਦ
ਆਸਨੰ ॥ [੨੧]ਬੈਰਾਗ ਅਉ ਸੰਨਿਆਸ ਅਉ ਅਨਾਦਿ ਜੋਗ ਪ੍ਰਾਸਨੰ ॥ [੨੨]ਅਨਾਦਿ
ਤੀਰਥ ਸੰਜਮਾਦਿ ਬਰਤ ਨੇਮ ਪੇਖੀਐ ॥ [੨੩]ਅਨਾਦਿ ਅਗਾਧਿ ਕੇ ਬਿਨਾ, ਸਮੱਸਤ
ਭਰਮ ਲੇਖੀਐ ॥੫॥੧੦੮॥ ਰਸਾਵਲ ਛੰਦ ॥ [੨੪]ਦਇਆਦਿ ਆਦਿ ਧਰਮੰ ॥
ਸੰਨਿਆਸ ਆਦਿ ਕਰਮੰ ॥ [੨੫]ਗਜਾਦਿ ਆਦਿ ਦਾਨੰ ॥ ਹਯਾਦਿ ਆਦਿ
ਥਾਨੰ ॥੧॥੧੦੯॥ [੨੬]ਸੁਵਰਨ ਆਦਿ ਦਾਨੰ ॥ ਸਮੁੰਦ੍ਰ ਆਦਿ ਇਸਨਾਨੰ ॥
[੨੭]ਬਿਸੁਵਾਦਿ ਆਦਿ ਭਰਮੰ ॥ ਬਿਰਕਤਾਦਿ ਆਦਿ ਕਰਮੰ ॥੨॥੧੧੦॥ [੨੮]ਨਿਵਲ
ਆਦਿ ਕਰਣੰ ॥ ਸੁ ਨੀਲ ਆਦਿ ਬਰਣੰ ॥ [੨੯]ਅਨੀਲ ਆਦਿ ਧਿਆਨੰ ॥ ਜਪਤ
ਤੱਤ ਪ੍ਰਧਾਨੰ ॥੩॥੧੧੧॥ [੩੦]ਅਮਿਤਕਾਦਿ ਭਗਤੰ ॥ ਅਵਿਕਤਾਦਿ ਬ੍ਰਕਤੰ ॥
[੩੧]ਪ੍ਰਛਸਤੁਵਾ ਪ੍ਰਜਾਪੰ ॥ ਪ੍ਰਭਗਤਾ ਅਥਾਪੰ ॥੪॥੧੧੨॥ [੩੨]ਸੁ ਭਗਤਾਦਿ ਕਰਣੰ ॥
ਅਜਗਤੁਆ ਪ੍ਰਹਰਣੰ ॥ [੩੩]ਬਿਰਕਤੁਆ ਪ੍ਰਕਾਸੰ ॥ ਅਵਿਗਤੁਆ ਪ੍ਰਣਾਸੰ

ਉ ਇਥੇ ਕ੍ਰੋੜਾਂ ਚੱਕਰ ਵਰਤੀ ਰਾਜੇ, ਨਾਰਦ ਮੁਨੀ ਜੋ ਗੁਰੂ ਜੀ ਪਦਵੀ ਰਖਦਾ ਹੈ ਤੇ ਚਾਰੇ ਬੇਦ ਸਿਵ ਜੀ ਇਕ ਨਹੀਂ ਕ੍ਰੋੜਾਂ ਵਿਸਨ, ਬਿਅੰਤ ਹੀ (ਸੁਰਸਰੀ) ਬਹੁਤ ਦੇਵੀਆਂ ਦੀ ਵਾਚਕ ਹੈ ਜਿਸ ਵਿਚ ਸਾਰੀਆਂ ਹੀ ਦੇਵੀਆਂ ਆ ਜਾਂਦੀਆਂ ਹਨ (ਸਤੀ) ਦੁਰਗਾ ਪਾਰਬਤੀ, ਜਿਸ ਦਾ ਨਾਮ ਜਪਦੀ ਹੈ ਐ ਵਿਰੋਧੀ ਸੱਜਣੋਂ ਉਸ ਦੇਵੀ ਦਾ ਨਾਮ ਦੱਸੋ ਉਹ ਕਿਹੜੀ ਦੇਵੀ ਹੈ ਜਿਸ ਸ਼ਕਤੀ ਦਾ ਜਾਪ ਇਹ ਸਾਰੀਆਂ ਹੀ ਸ਼ਕਤੀਆਂ ਇਕ ਮੂੰਹ ਸੁਰ ਤਾਲ ਨਾਲ ਜਪ ਰਹੀਆਂ ਹਨ । ਉਹ ਹੈ ਕ੍ਰਿਤ ਕਰਮਾਂ ਦੀ ਕਰਤੀ ਮਹਾ ਮਾਈ (ਈਸਰੀ) ਜਿਸ ਨੂੰ ਕਿਹਾ ਜਾਂਦਾ ਹੈ ਭਗੌਤੀ-ਦੇਵੀਆਂ ਦੀ ਸ਼੍ਰੋਮਣੀ ਦੇਵੀ । ਜਿਵੇਂ : ਰਾਮ ਰਾਮ ਕਰਦਾ ਤਾਂ ਸਭ ਜਗ ਫਿਰਦਾ ਹੈ ਪਰ ਰਾਮ ਪਾਇਆ ਨਹੀਂ ਜਾਂਦਾ । ਪਾਵਨ ਬਚਨ ਹੈ ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨਾ ਪਾਇਆ ਜਾਏ। ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ । ਕੀਮਤਿ ਕਿਨੈ ਨ ਪਾਈਆ ਕਿਤੈ ਨਾ ਲਇਆ ਜਾਇ । ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ । ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸੁਮਾਇ ॥ ਅੰਗ ੫੫੫॥ ਮ: ੩ ॥ ਜਿਸ ਤਰ੍ਹਾਂ ਰਾਮ ਦਾ ਭੇਦ ਨਹੀਂ ਪਾਇਆ ਜਾਂਦਾ ਇਸੇ ਤਰ੍ਹਾਂ ਉਸ ਦੀ ਮਾਇਆ, ਇਸ਼ਰ ਦੀ (ਈਸ਼ਰੀ) ਭਗਉਤੀ ਦਾ ਭੇਦ ਕਿਵੇਂ ਲਗੇ ਜੋ ਮਿਣਤੀ ਤੋਂ ਬਾਹਰ ਹੈ, ਗੁਰੂ ਦੇ ਸ਼ਬਦ ਨਾਲ ਮਿਲਨਾ ਸੀ ਪਰ ਅਸੀਂ ਗੁਰੂ ਦੇ ਸ਼ਬਦ ਤੋਂ ਹੀ ਇਨਕਾਰੀ ਹਾਂ ਫੇਰ ਸਾਡੀ ਸਮਝ ਵਿਚ ਕਿਵੇਂ ਆਵੇ ?

ਅ (ਅ-ਧਰਮ-ਬੋਲੋ)

ੲ ਉਸ ਧਰਮ ਦੀ ਬਾਂਹ ਫੜੋ ਜਿਸ ਵਿਚ ਅਧਰਮ (ਪਾਪ) ਦਾ ਕਰਮ ਨਾ ਹੋਵੇ ਗੁਰੂ ਜੀ ਨੇ ਸਾਰੇ ਹੀ ਧਰਮਾਂ ਕਰਮਾਂ ਦੀ ਚਿੱਠਾ ਸਾਡੇ ਸਾਹਮਣੇ ਰੱਖ ਦਿੱਤਾ ਹੈ ਇਸ ਵਿਚੋਂ ਛਾਂਟ ਕਰ ਲਵੋ ਬ੍ਰਤ ਆਦਿ, ਦਾਨ ਤੇ ਸੰਜਮ ਤੀਰਥ ਦੇਵਚ ਪੂਜਾ ਜੋ ਵੀ ਕਰਮ ਹਨ ਤੇ ਜੇਹੜੇ ਵੀ ਮੇਧ ਜੱਗ ਕਰਨੇ ਹਨ ਉਹ ਭਰਮ ਤੋਂ ਰਹਿਤ ਨਹੀਂ । ਭਾਵੇਂ ਉਹ ਹਾਥੀ ਮੇਧ ਹੈ ਭਾਵੇਂ ਰਾਜਸੂ ਹੈ, ਨਾ ਦਿਸਣ ਵਾਲੇ ਪ੍ਰਭੂ ਤੋਂ ਬਿਨਾਂ ਸਾਰੇ ਕਰਮਾਂ ਨੂੰ ਭ੍ਰਮ ਜਾਣੋ । ਨਿਉਲੀ ਆਦਿ ਕਰਮ ਤੇ ਸਾਰੇ ਹੀ ਭੇਖ ਦਿਖਾਵੇ ਦੇ ਹਨ । ਗੁਰੂ ਜੀ ਨੇ ਬ੍ਰਹਮ ਗਿਆਨ ਦੀ ਪਉੜੀ ਦਾ ਬ੍ਰਹਮ ਸਰੂਪ ਦੀ ਲਿਖਤਾ ਤੋਂ ਉਰੇ ਇਕ ਡੰਡੇ ਦੀ ਘਾਟ ਨਹੀਂ ਰਹਿਣ ਦਿੱਤੀ ।

ਸ (ਅ-ਸਤ੍ਰ-ਬੋਲੋ)

੧ ਜਿਸਨੂੰ ਜਲ ਤੇ ਥਲ ਦੇ ਜੀਵ ਜਪਦੇ ਹਨ ॥੨੩॥੧੦੧॥

੨ ਕ੍ਰੋੜਾਂ ਹੀ ਚਕ੍ਰ ਵਤਰੀ ਨਾਰਦ ਜਪਦਾ ਹੈ ਅਤੇ ਚਾਰੇ ਬੇਦ ਉਸ ਦਾ ਵਿਖਆਨ ਕਰਦੇ ਹਨ। ਸ਼ਿਵ ਜੀ ਸ਼ੰਭੂ ਨਾਥ ਮੰਨਦਾ ਹੈ। ਕਰੋੜਾਂ ਵਿਸ਼ਨੂੰ ਮੰਨਦੇ ਹਨ ॥੨੪॥੧੦੨॥

੩ ਬਿਅੰਤ ਹੀ ਸੁਰਸਤੀ ਵਿਦਿਆ ਦੀ ਦੇਵੀ ਅਤੇ ਦੁਰਗਾ ਸ਼ਿਵ ਦੀ ਪਤਨੀ ਪਾਰਬਤੀ ਕਹਿੰਦੀ ਹੈ ਕੀਰਤਨੀ ਈਸ਼ਵਰ ਦੀ ਸ਼ਕਤੀ ਕੁਦਰਤ ਤੇਰਾ ਨਾਮ ਪ੍ਰਤੱਖ ਕਰਦੀ ਹੈ। ਜੋ ਅਨੰਦ-ਅਨੰਤ ਇਹ ਸਾਰੇ ਕਹਿੰਦੇ ਹਨ। ਅੰਤ ਸਾਰੇ ਬਿਅੰਤ ਕਰਕੇ ਕਹਿੰਦੇ ਹਨ ॥੨੫॥੧੦੩॥

੪ ਬ੍ਰਿਧ ਨਿਰਾਜ ਛੰਦ ॥ ਜਿਸ ਦੇ ਆਦਿ ਦਾ ਕੋਈ ਸਿਰਾ ਨਹੀਂ, ਜਿਸ ਦਾ ਬਿਆਨ ਨਹੀਂ ਕੀਤਾ ਜਾ ਸਕਦਾ, ਰੋਗਾਂ ਦੀਆਂ ਬਿਆਧੀਆਂ ਤੋਂ ਪਹਿਲਾਂ ਉਸ ਅਨਾਦੀ ਨੂੰ ਖੁਸ਼ ਕਰੀਏ।

੫ ਨਾ ਮਾਰੇ ਜਾਣ ਵਾਲਾ ਨਾ ਭੰਨੇ ਜਾਣ ਵਾਲਾ ਨਾ ਰੰਜ ਹੋਣ ਵਾਲਾ ਜੋ ਆਪ ਅਗੰਜ ਹੈ ਤੇ ਹੋਸ਼ ਸਭ ਨੂੰ ਗੰਜਣ ਵਾਲਾ ਹੈ ਉਸ ਦਾ ਸਿਮਰਨ ਕਰੀਏ।

੬ ਲੇਖਾਂ ਤੋਂ ਬਿਨਾਂ ਭੇਖ ਤੋਂ ਰਹਿਤ ਜਿਸ ਨੂੰ ਕਸ ਨਾਲ ਦਵੈਖ ਨਹੀਂ ਰੇਖਾ ਤੋਂ ਰਹਿਤ ਹੈ ਜੋ ਕਿਸੇ ਦੀ ਸਿੱਖ ਦਾ ਮੁਹਤਾਜ ਨਹੀਂ ਉਸ ਦੀ ਪਛਾਣ ਕਰੀਏ।

੭ ਹੋਰ ਜੰਤ੍ਰ, ਤੰਤ੍ਰ, ਮੰਤ੍ਰ ਦੇ ਭਰਮ ਨੂੰ ਭੁੱਲ ਕੇ ਨਾ ਮਾਨੀਏ ਸਗੋਂ ਇਸ ਨੂੰ ਇਕ ਭਰਮ ਹੀ ਜਾਨੀਏ ॥੧॥੧੦੪॥

੮ ਜੋ ਵਾਹਿਗੁਰੂ ਕਿਰਪਾਲੂ ਹੈ ਪਿਆਰਾ ਹੈ। ਕਾਲ ਤੋਂ ਬਿਨਾਂ ਹੈ ਕਿਸੇ ਦਾ ਪਾਲਿਆ ਹੋਇਆ ਨਹੀਂ ਦਿਆਲੂ ਹੈ ਉਸ ਦਾ ਨਾਮ ਜਪੀਏ।

੯ ਧਰਮ ਦੇ ਵਿਰੋਧੀ ਕਰਮ, ਧਰਮ ਨੂੰ ਭਰਮ ਜਾਨਣ ਵਾਲੇ ਕਰਮ ਇਹਨਾਂ ਵਿਚ ਵਿਚਾਰ ਕਰੀਏ।

੧੦ ਅਨੇਕਾਂ ਹੀ ਦਾਨਾਂ ਵਿਚ ਤੇ ਧਿਆਨ ਵਿਚ ਉਸ ਗਿਆਨਵਾਨ ਤੇ ਧਿਆਨ ਯੋਗ ਨੂੰ ਵੇਖੀਏ।

੧੧ ਉਹਨਾਂ ਵਿਚੋਂ ਛਾਣ-ਬੀਣ ਕਰਕੇ ਜਿਹੜੇ ਕਰਮ ਅਧਰਮ ਤੋਂ ਬਿਨਾਂ ਹੋਣ ਉਹਨਾਂ ਨੂੰ ਹਿਰਦੇ ਵਿਚ ਲਿਖ ਲਵੋ ॥੨॥੧੦੫॥

੧੨ ਬਰਤ ਆਦਿ ੧ ਦਾਨ ੨ ਤੇ ਸੰਜਮ ਆਦਿ ਤੀਰਥ ਤੇ ਦੇਵ ਭਾਵ ਸ਼ੁਧ ਕਰਮ।

੧੩ ਘੋੜਾ ਤੇ ਪਹਿਲਾਂ ਹਾਥੀ ਨੂੰ ਮਾਰ ਕੇ ਉਸ ਦੇ ਮਾਸ ਨੂੰ ਅਗਨ ਭੇਟ ਕਰਨ ਵਾਲਾ ਜੱਗ ਰਾਜਸੂ ਜਗ ਨੂੰ ਬਿਨਾਂ ਭਰਮ ਤੋਂ ਸਮਝੋ।

੧੪ ਕਈ ਦਰਸ਼ਨ ਤੇ ਭੇਖ ਨਿਉਲੀ ਆਦਿ ਕਰਮ ਅਨੇਕ ਭੇਖ ਮੰਨਦੇ ਹਨ।

੧੫ ਨਾ ਦਿਸਣ ਵਾਲੇ ਪ੍ਰਭੂ ਦੇ ਸਰੂਪ ਤੋਂ ਬਿਨਾਂ ਸਾਰੇ ਕਰਮ ਕਾਂਡਾਂ ਨੂੰ ਭਰਮ ਜਾਲ ਕਰਕੇ ਜੀ ਜਾਨਣਾ ਹੈ ॥੩॥੧੦੬॥ (ਨੋਟ—ਅਗਲੀ ਇਸ ਸ੍ਰੀ ਦਸਮੇਸ਼ ਸਿਖਿਆ ਨੂੰ ਦਿਲ ਤੇ ਉਕਰ ਲਵੋ।)

੧੬ ਉਹ ਨਦਿਸ ਸਰੂਪ-ਜਾਤ, ਪਾਤ, ਮਾਤ, ਪਿਤਾ ਤੋਂ ਬਿਨਾਂ ਸਦਾ ਹੀ ਸਿੱਧ ਹੈ।

੧੭ ਬੈਰੀ ਤੇ ਮਿਤ੍ਰ, ਪੁਤ੍ਰ ਜਾਂ ਪੋਤ੍ਰੇ ਨਹੀਂ ਅਤੇ ਜਿਧਰ-ਕਿਧਰ ਵੇਖੋ ਸਰਬ ਥਾਂ ਮੌਜੂਦ ਹੈ।

੧੮ ਨਾਸ ਨਹੀਂ ਹੁੰਦਾ, ਹੋਂਦ ਸਦਾ ਹੈ, ਡਰਾਉਣ ਵਾਲਾ ਨਹੀਂ, ਡਰਨ ਵਾਲਾ ਨਹੀਂ, ਆਪ ਨਾਸ ਨਹੀਂ ਹੁੰਦਾ ਹੋਰ ਸਭ ਕੁਝ ਨੂੰ ਨਾਸ਼ ਕਰਨ ਵਾਲਾ ਹੈ।

੧੯ ਕਿਸੇ ਵੀ ਰੂਪ, ਰੰਗ, ਭੇਖ, ਲੇਪ, ਭੇਖ ਵਿਚ ਨਾ ਸਮਾਰ ਕਰੇ ॥੪॥੧੦੭॥

੨੦ ਅਨੇਕਾਂ ਤੀਰਥ ਆਦਿ ਕਿਸੇ ਵੀ ਆਸਨਾਦਿ ਨੂੰ ਰਦ ਰਦ ਕਰੋ ਸਾਰੇ ਆਸਨ।

੨੧ ਬੈਰਾਗ ਜਾਂ ਸੰਨਿਆਸ ਆਦਿ ਤੇ ਕਿਸੇ ਖਾਸ ਕਿਸਮ ਦੇ ਭੋਜਨਾਦਿ, ਪ੍ਰਸ਼ਰਮ ਕਰਨੇ।

੨੨ ਅੰਨ ਆਦਿ ਤੋਂ ਤੀਰਥ ਅਤੇ ਸੰਜਮਾਦਿ ਬਰਤ, ਨੇਮ ਵੇਖੇ ਜਾਂਦੇ ਹਨ।

੨੩ ਆਨਾਦੀ ਪ੍ਰਭੂ ਤੋਂ ਉਹ ਨਾ ਜਾਣੇ ਜਾਣ ਵਾਲੀ ਸ਼ਕਤੀ ਤੋਂ ਬਿਨਾਂ ਮੇਰੇ ਹੀ ਭਰਮ ਦੇ ਲੇਖੇ ਵਿਚ ਹਨ ॥੫॥੧੦੮॥

੨੪ ਰਸਾਵਲ ਛੰਦ ॥ ਦਇਆ ਕਿਸੇ ਤੇ ਰਹਿਮ ਕਰਨ ਵਾਲੇ ਆਦਿ ਧਰਮ ਸੰਨਿਆਸੀਆਂ ਆਦਿ ਦੇ ਕਰਨ ਵਾਲੇ ਕਰਮ ॥

੨੫ ਹਾਥੀ ਆਦਿ ਦੇ ਦਾਨ ਤੇ ਜੋ ਘੋੜਿਆਂ ਆਦਿ ਦੇ ਧਰਮ ਦਾ ਸਥਾਨ ਹੈ ॥੧॥੧੦੯॥

੨੬ ਸੋਨੇ ਆਦਿ ਦਾ ਦਾਨ ਕਰਨਾ ਅਤੇ ਦਰਿਆਵਾਂ ਤੇ ਸਮੁੰਦ੍ਰ ਆਦਿ ਦੇ ਇਸ਼ਨਾਨ।

੨੭ ਹੋਰ ਜਿਤਨੇ ਵੀ ਸਾਰੇ ਵਿਸ਼ਵ ਆਦਿ ਦੇ ਭਰਮ ਹਨ। ਸਨਬੰਧੀ ਤਿਆਗ ਕੇ ਮੋਹ ਤੋ ਆਜ਼ਾਦ ਕਰਮ ॥੨॥੧੧੦॥

੨੮ ਹੋਰ ਨਿਉਲ ਕਰਮ ਆਦਿ। ਹੋਰ ਨੀਲੇ ਪਹਿਰਾਵੇ ਆਦਿ ਦੇ ਵਰਣ।

੨੯ ਕਿਸੇ ਨੀਲ ਰਹਿਤ (ਸ਼ਿਆਮ ਆਦਿ) ਦੇਵਤਾ ਦਾ ਧਿਆਨ ਕਰਨਾ। ਉਪਰੋਕਤ ਕਰਮਾਂ ਤੋਂ ਤਤ ਸਰੂਪ ਦਾ ਜਾਪ ਕਰਨਾ ਸਭ ਤੋਂ ਸ੍ਰੇਸ਼ਟ ਹੈ ॥੩॥੧੧੧॥

੩੦ ਕਿਸੇ ਵਿਤ ਭਾਵ ਬੇਅੰਤ ਦੀ ਭਗਤੀ। ਅਣ ਗਿਣਤ ਬਰਕਤਾਂ ਦੇ ਮਾਲਕ ਤੇਰੀ ਭਗਤੀ ਮਿਤ ਤੋਂ ਬਾਹਰ ਹੈ।

੩੧ ਸਭ ਤੋਂ ਉਤਮ ਤੇਰਾ ਜਾਪ ਹੈ। ਜੋ ਵਿਅਕਤੀ ਗਤ ਤੋਂ ਬਾਹਰ ਹੈ ॥੪॥੧੧੨॥

੩੨ ਭਗਤੀ ਨੂੰ ਸਫਲ ਕਰਨ ਵਾਲਾ ਤੇਰਾ ਜਾਪ ਹੈ। ਹੋਰ ਭਗਤੀਆਂ ਨੂੰ ਵਿਸ਼ੇਸ਼ਤਾ ਨਹੀਂ ਤੇਰੇ ਸਰੂਪ ਦੇ ਦਰਸ਼ਨ ਕਰਦਿਆਂ ਅਲੌਕਿਕਤਾ ਭੀ ਹੈਰਾਨ ਹੋ ਜਾਂਦੀ ਹੈ।

੩੩ ਨਿਸ਼ਕਾਮ ਭਾਵਨਾ ਭਰਪੂਰ ਭਗਤੀ ਨੂੰ ਪ੍ਰਕਾਸ਼ ਕਰਨ ਵਾਲਾ ਹੈਂ ਤੇ ਅਵਗਤੁਆ ਅਡੰਬਰੀ ਭਗਤੀ ਦੇ ਨਾਸ਼ ਕਰਨ ਵਾਲਾ।

---

☛ ਵਜ਼ੀਰ ਲਹਿਣਾ ਸਿੰਘ ਜਾਂ ਅਜੀਤ ਸਿੰਘ ਜਿਸ ਨੂੰ ਇਹ ਕਹਿਣਗੇ ਉਹ ਥਾਪਿਆ ਜਾਏਗਾ। ਇਹ ਹੁਕਮ ਲੈ ਕੇ ਜੇਬ ਵਿਚ ਪਾਲਿਆ ਤੇ ਤੀਜੇ ਦਿਨ ਇਹ ਦੋਵੇਂ ਧਿਆਨ ਸਿੰਘ ਦੇ ਘਰ ਚਲੇ ਜਾਂਦੇ ਨੇ ਅਤੇ ਉਹ ਹੁਕਮਨਾਮਾ ਧਿਆਨ ਸਿੰਘ ਨੂੰ ਜਾ ਵਿਖਾਉਂਦੇ ਨੇ ਜਿਸ ਨੂੰ ਵੇਖ ਕੇ ਧਿਆਨ ਸਿੰਘ ਦਾ ਰੰਗ ਉੱਡਕੇ ਕਾਫੂਰ ਹੋ ਗਿਆ ਤੇ ਉਹਨਾਂ ਨਾਲ ਇਕਰਾਰ ਕਰਕੇ ਕਿ ਮੈਂ ਵਜ਼ੀਰੀ ਛੱਡੀ ਤੇ ਮੈਂ ਗੰਗਾ ਤੇ ਜਾ ਕੇ ਬਗਤੀ ਕਰਾਂਗਾ। ਤੁਸੀਂ ਸ਼ੇਰ ਸਿੰਘ ਨੂੰ ਕਤਲ ਕਰਕੇ ਦਲੀਪ ਸਿੰਘ ਨੂੰ ਗੱਦੀ ਤੋਂ ਬਹਾਕੇ ਆਪ ਵਜ਼ੀਰ ਬਣਕੇ ਐਸ਼ ਲਵੋ। ਉਸ ਕੋਲੋਂ ਵੀ ਇਕਰਾਰਨਾਮਾ ਲਿਖਾ ਲਿਆ ਕਿ ਸ਼ੇਰ ਸਿੰਘ ਨੂੰ ਕਤਲ ਕਰ ਦਿੱਤਾ ਜਾਵੇ ਤੁਹਾਡਾ ਖੂਨ ਮਾਫ ਹੈ। ਇਹ ਮਿਸਾਲ ਕਿਤੇ ਵੇਖਣ ਵਿਚ ਨਹੀਂ ਮਿਲਦੀ ਕਿ ਰਾਜਾ ਵਜ਼ੀਰ ਦੇ ਕਤਲ ਦਾ ਖ਼ੂਨ ਮਾਫ ਕਰੇ ਅਤੇ ਵਜ਼ੀਰ ਰਾਜੇ ਦੇ ਕਤਲ ਦਾ ਹੁਕਮ ਦੇਵੇ ਤੇ ਕਤਲ ਦਾ ਖ਼ੂਨ ਮਾਫ ਕਰੇ ਇਹ ਹੋਣੀ ਦੇ ਕੰਮ ਹਨ। ਦਸਾਂ ਕੁ ਦਿਨਾਂ ਤੋਂ ਬਾਅਦ ਇਕ ਤੰਬੂ ਵਿਚੋਂ ਨਿਕਲ ਕੇ ਲੱਗਪਗ ਦਿਨ ਦੇ ੧੦ ਵਜੇ ਮਹਾਰਾਜਾ ਸ਼ੇਰ ਸਿੰਘ ਜਾਣ ਵਾਲਾ ਸੀ ਕਿ ਲਹਿਣਾ ਸਿੰਘ ਤੇ ਅਜੀਤ ਸਿੰਘ ਆਪਣੇ ਪੰਜ ਕੁ ਸੌ ਜੁਆਨਾ ਸਮੇਤ ਉਥੇ ਆ ਪੁੱਜੇ ਤੇ ਬੜੇ ਪਿਆਰ ਨਾਲ ਮਿਲੇ ਤੇ ਮਹਾਰਾਜੇ ਨੇ ਪੁੱਛਿਆ ਕਿ ਚਾਚਾ ਜੀ ਦੱਸੋ ਉਸ ਕੰਮ ਦਾ ਕੀ ਬਣਿਆ? ਲਹਿਣਾ ਸਿੰਘ ਨੇ ਇਕ ਦੋ ਨਾਲੀ ਬੰਦੂਕ ਅੱਗੇ ਵਧਾਈ ਤੇ ਕਿਹਾ ਕਿ ਅੱਜ ਹੀ ਪੰਜ ਸੌ ਰੁਪੈ ਨੂੰ ਖਰੀਦ ਕੇ ਲਿਆਂਦੀ ਹੈ ਬੜੀ ਸੁੰਦਰ ਵਲੈਤੀ ਬੰਦੂਕ ਹੈ ਅੱਜ ਹੀ ਇਸ ਨਾਲ ਉਸ ਦਾ ਕੰਮ ਕੀਤਾ ਜਾਵੇਗਾ। ਮਹਾਰਾਜੇ ਨੇ ਵੇਖਣ ਲਈ ਅੱਗੇ ਹੱਥ ਵਧਾਇਆ ਤੇ ਨਾਲੀ ਉਹਨਾਂ ਦੇ ਹੱਥ ਵਿਚ ਸੀ ਮੂੰਹ ਉਹਨਾਂ ਦੇ ਸਾਹਮਣੇ ਅਚੇਤ ਹੀ ਅਜੀਤ ਸਿੰਘ ਨੇ ਘੋੜਾ ਦੱਬ ਦਿੱਤਾ ਗੋਲੀ ਛਾਤੀ ਚੀਰ ਕੇ ਬਾਹਰ ਜਾ ਪਈ ਤੇ ਧਰਤੀ ਤੇ ਡਿੱਗਾ ਅਤੇ ਰਾਜਾ ਸ਼ੇਰ ਸਿੰਘ ਦਮ ਤੋੜ ਗਿਆ। ਉਥੋਂ ਹਟਕੇ ਦੋਵੇਂ ਸਰਦਾਰ ਫੌਜ ਸਮੇਤ ਮਹਰਾਜਾ ਸ਼ੇਰ ਸਿੰਘ ਦੇ ਘਰ ਪੁੱਜੇ ਤੇ ਸ਼ੇਰ ਸਿੰਘ ਦਾ ਹੋਣਹਾਰ ਰਾਜ ਕੁਮਾਰ ਪ੍ਰਤਾਪ ਸਿੰਘ ਜੋ ਗਰੀਬਾਂ ਨੂੰ ਖੈਰ ਵੰਡ ਰਿਹਾ ਸੀ ਅਜੀਤ ਸਿੰਘ ਨੇ ਫੜਕੇ ਉਸ ਨੂੰ ਵੀ ਕਤਲ ਕਰ ਦਿੱਤਾ ਤੇ ਧਿਆਨ ਸਿੰਘ ਦੇ ਘਰ ਪੁੱਜ ਗਏ, ਧਿਆਨ ਸਿੰਘ ਨੂੰ ਖਬਰ ਮਿਲ ਚੁੱਕੀ ਸੀ ਉਹ ਖੁਸ਼ੀ ਵਿਚ ਉਹਨਾਂ ਦੀ ਉਡੀਕ ਕਰ ਰਿਹਾ ਸੀ ਹੁਣ ਉਸ ਦਾ ਕੰਮ ਸੰਪੂਰਨ ਹੋ ਗਿਆ ਸੀ। ਰਾਜ ਘਰਾਣੇ ਦਾ ਇਕ-ਇਕ ਮੈਂਬਰ ਚੁਣ-ਚੁਣ ਕੇ ਮਾਰਿਆ ਗਿਆ ਸੀ। ਉਹਨਾਂ ਦੇ ਆਇਆ ਦਾ ਸਵਾਗਤ ਕੀਤਾ ਜਫੀਆਂ ਪਾ ਕੇ ਮਿਲੇ, ਧਿਆਨ ਸਿੰਘ ਨੇ ਸ਼ਾਬਾਸ਼ ਕਿਹਾ। ਪਰ ਵਜ਼ੀਰੀ ਦੇ ਸਵਾਲ ਤੇ ਵਜ਼ੀਰੀ ਛੱਡਣ ਤੋਂ ਧਿਆਨ ਸਿੰਘ ਨੇ ਨਾਂਹ ਕਰ ਦਿੱਤੀ ਲਹਿਣਾ ਸਿੰਘ, ਅਜੀਤ ਸਿੰਘ, ਗਿਆਨੀ ਗੁਰਮੁਖ ਸਿੰਘ, ਰਾਜਾ ਧਿਆਨ ਸਿੰਘ, ਗੱਲਾਂ ਕਰਦੇ-ਕਰਦੇ ਚਾਰੇ ਸਰਦਾਰ ਕਿਲੇ ਦੇ ਬੁਰਜ ਵੱਲ ਵਧ ਰਹੇ ਸਨ। ਧਿਆਨ ਸਿੰਘ ਸਾਬਾਸ਼ ਬਹਾਦਰੋ ਕਮਾਲ ਕਰ ਦਿੱਤੀ ਤੁਹਾਡੀ ਇਸ ਸੇਵਾ ਦਾ ਬਦਲਾ ਅਵੱਸ਼ ਮਿਲੇਗਾ। ਅਜੀਤ ਸਿੰਘ ਰਾਜਾ ਜੀ ਤੁਹਾਡਾ ਹੁਕਮ ਅਸੀਂ ਮੋੜ ਸਕਦੇ ਸੀ। ਧਿਆਨ ਸਿੰਘ ਮੈਂ ਭੀ ਤੁਹਾਡੀ ਨੇਕੀ ਕਦੀ ਨਹੀਂ ਭੁਲਾਂਦਾ। ਲਹਿਣਾ ਸਿੰਘ ਰਾਜਾ ਜੀ ਹੁਣ ਤਖ਼ਤ ਦਾ ਕੀ ਬਣੇਗਾ? ਧਿਆਨ ਸਿੰਘ ਤਖ਼ਤ ਤੇ ਦਲੀਪ ਸਿੰਘ ਨੂੰ ਬੈਠਾਵਾਂਗੇ। ਗਿ: ਗੁਰਮੁਖ ਸਿੰਘ, ਵਜ਼ੀਰੀ ਦਾ ਕਲਮਦਾਨ ਕੌਣ ਸਾਂਭੇਗਾ? ਧਿਆਨ ਸਿੰਘ ਭਾਈ ਗੁਰਮੁਖ ਸਿੰਘ ਕਿਸੇ ਮਾਂ ਨੇ ਹਾਲਾਂ ਤੱਕ ਉਹ ਪੁੱਤ ਜਾਣਿਆ ਹੀ ਨਹੀਂ ਜੋ ਧਿਆਨ ☞

॥੫॥੧੧੩॥ [1]ਸਮਸਤੁਆ ਪ੍ਰਧਾਨੰ ॥ ਧੁਜਸਤੁਆ ਧਰਾਨੰ ॥ [2]ਅਵਿਕਤੁਆ ਅਭੰਗੰ ॥ ਇਕਸਤੁਆ ਅਨੰਗੰ ॥੬॥੧੧੪॥ [3]ਉਅਸਤੁਆ ਅਕਾਰੰ ॥ ਕ੍ਰਿਪਸਤੁਆ ਕ੍ਰਿਪਾਰੰ ॥ [4]ਖਿਤਸਤੁਆ ਅਖੰਡੰ ॥ ਗਤਸਤੁਆ ਅਗੰਡੰ ॥੭॥੧੧੫॥ [5]ਘਰਸਤੁਆ ਘਰਾਨੰ॥ ਙ੍ਰਿਅਸਤੁਆ ਙ੍ਰਿਹਾਲੰ ॥ [6]ਚਿਤਸਤੁਆ ਅਤਾਪੰ ॥ ਛਿਤਸਤੁਆ ਅਛਾਪੰ ॥੮॥੧੧੬॥ [7]ਜਿਤਸਤੁਆ ਅਜਾਪੰ ॥ ਝਿਕਸਤੁਆ ਅਝਾਪੰ ॥ [8]ਞਿਕਸਤੁਆ ਅਨੇਕੰ ॥ ਟੁਟਸਤੁਆ ਅਟੇਟੰ ॥੯॥੧੧੭॥ [9]ਠਟਸਤੁਆ ਅਠਾਟੰ ॥ ਡਟਸਤੁਆ ਅਡਾਟੰ ॥ [10]ਢਟਸਤੁਆ ਅਢਾਪੰ ॥ ਣਕਸਤੁਆ ਅਣਾਪੰ ॥੧੦॥੧੧੮॥ [11]ਤਪਸਤੁਆ ਅਤਾਪੰ ॥ ਥਪਸਤੁਆ ਅਥਾਪੰ ॥ [12]ਦਲਸਤੁਆਦਿ ਦੋਖੰ ॥ ਨਹਿਸਤੁਆ ਅਨੋਖੰ ॥੧੧॥੧੧੯॥ [13]ਅਪਕਤੁਆ ਅਪਾਨੰ ॥ ਫਲਕਤੁਆ ਫਲਾਨੰ ॥ [14]ਬਦਕਤੁਆ ਬਿਸੇਖੰ ॥ ਭਜਸਤੁਆ ਅਭੇਖੰ ॥੧੨॥੧੨੦॥ [15]ਮਤਸਤੁਆ ਫਲਾਨੰ ॥ ਹਰਿਕਤੁਆ ਹਿਰਦਾਨੰ ॥ [16]ਅੜਕਤੁਆ ਅੜੰਗੰ ॥ ਤ੍ਰਿਕਸਤੁਆ ਤ੍ਰਿਭੰਗੰ ॥੧੩॥੧੨੧॥ [17]ਰੰਗਸਤੁਆ ਅਰੰਗੰ ॥ ਲਵਸਤੁਆ ਅਲੰਗੰ ॥ [18]ਯਕਸਤੁਆ ਯਕਾਪੰ ॥ ਇਕਸਤੁਆ ਇਕਾਪੰ ॥੧੪॥੧੨੨॥ [19]ਵਦਿਸਤੁਆ ਵਰਦਾਨੰ ॥ ਯਕਸਤੁਆ ਇਕਾਨੰ ॥ [20]ਲਵਸਤੁਆ ਅਲੇਖੰ ॥ ਰਰਿਸਤੁਆ ਅਰੇਖੰ ॥੧੫॥੧੨੩॥ [21]ਤ੍ਰਿਅਸਤੁਆ ਤ੍ਰਿਭੰਗੇ ॥ ਹਰਿਸਤੁਆ ਹਰੰਗੇ ॥ [22]ਮਹਿਸਤੁਆ ਮਹੇਸੰ ॥ ਭਜਸਤੁਆ ਅਭੇਸੰ ॥੧੬॥੧੨੪॥ [23]ਬਰਸਤੁਆ ਬਰਾਨੰ ॥ ਪਲਸਤੁਆ ਫਲਾਨੰ ॥ [24]ਨਰਸਤੁਆ ਨਰੇਸੰ ॥ ਦਲਸਤੁਆ ਦਲੇਸੰ ॥੧੭॥੧੨੫॥ [25]ਪਾਧੜੀ ਛੰਦ ॥ ਤ੍ਵ ਪ੍ਰਸਾਦਿ ॥ ਦਿਨ ਅਜਬ ਏਕ ਆਤਮਾ ਰਾਮ ॥ ਅਨਭਉ ਸਰੂਪ ਅਨਹਦ ਅਕਾਮ ॥ [26]ਅਨਛਿਜ ਤੇਜ ਆਜਾਨ ਬਾਹੁ ॥ ਰਾਜਾਨ ਰਾਜੁ ਸਾਹਾਨ ਸਾਹੁ ॥੧॥੧੨੬॥ [27]ਉਚਰਿਓ ਆਤਮਾ ਪਰਆਤਮਾ ਸੰਗ ॥ ਉਤਭੁਜ ਸਰੂਪ ਅਬਿਗਤ ਅਭੰਗ ॥ [28]ਇਹ ਕਉਨ ਆਹਿ ਆਤਮਾ ਸਰੂਪ ॥ ਜਿਹ ਅਮਿਤ ਤੇਜਿ ਅਤਿਭੁਤਿ ਬਿਭੂਤਿ ॥੨॥੧੨੭॥ [29]ਪਰਾਤਮਾ ਬਾਚ ॥ [30]ਯਹਿ ਬ੍ਰਹਮ ਆਹਿ ਆਤਮਾ ਰਾਮ ॥ ਜਿਹ ਅਮਿਤ ਤੇਜਿ ਅਬਿਗਤ ਅਕਾਮ ॥ [31]ਜਿਹ ਭੇਦ ਭਰਮ ਨਹੀ ਕਰਮ ਕਾਲ ॥ ਜਿਹ ਸਤ੍ਰੁ ਮਿਤ੍ਰੁ ਸਰਬਾ ਦਿਆਲ ॥੩॥੧੨੮॥ [32]ਡੋਬਿਯੋ ਨ ਡੁਬੈ, ਸੋਖਿਯੋ ਨ ਜਾਇ ॥ ਕੱਟਿਯੋ ਨ ਕਟੈ, ਨ ਬਾਰਿਯੋ

---

ਸਿੰਘ ਦੇ ਹੁੰਦਿਆਂ ਪੰਜਾਬ ਦਾ ਵਜੀਰ ਬਣ ਸਕੇ । ਲਹਿਣਾ ਸਿੰਘ ਜਦ ਰਾਜਾ ਨਵਾਂ ਬਣਨਾਏ ਤਾਂ ਵਜੀਰ ਪੁਰਾਣਾ ਕਿਉ ? ਲਹਿਣਾ ਸਿੰਘ ਨੇ ਬੰਦੂਕ ਦੀ ਬੁਥੀ ਧਿਆਨ ਸਿੰਘ ਵਲ ਕਰ ਦਿੱਤੀ, ਧਿਆਨ ਸਿੰਘ ਭਰਾਵੋ ਮੈਨੂੰ ਮਾਫ ਕਰ ਦਿਉ । ਹੁਣ ਤੈਨੂੰ ਰੱਬ ਹੀ ਮਾਫ ਕਰੇਗਾ ਇਹ ਕਹਿੰਦੇ ਹੋਇਆ ਅਜੀਤ ਸਿੰਘ ਨੇ ਗੋਲੀ ਦਾਗ ਦਿੱਤੀ, ਰਾਜਾ ਜੀ ਧਰਤੀ ਤੇ ਡਿੱਗ ਕੇ ਤੜਪਣ ਲੱਗ ਗਏ । ਹਾਇ ਮਰ ਗਿਆ, ਥੋੜਾ ਜਿਹਾ ਪਾਣੀ, ਲਹਿਣਾ ਸਿੰਘ ਉਧਿਆਨ ਸਿੰਘ ਯਾਦ ਕਰ ਮਹਾਰਾਜਾ ਖੜਕ ਸਿੰਘ, ਮਹਾਰਾਣੀ ਚੰਦ ਕੌਰ, ਮਹਾਰਾਜਾ ਨੌ ਨਿਹਾਲ ਸਿੰਘ, ਸ੍ਰ. ਚੇਤ ਸਿੰਘ ਤੇ ਜਿਹੜੀਆਂ ਚਾਰ ਗੋਲੀਆਂ ਦੇ ਹੱਥ ਪੈਰ ਕੱਟਕੇ ਬਾਹਰ ਸੁਟਿਆ ਸੀ ਉਹ ਸਾਰੇ ਤੇਰੇ ਹੱਥੋਂ ਪਾਣੀ ਨੂੰ ਤਰਸਦੇ ਨਹੀਂ ਮਰੇ । ਹੁਣ ਤੈਨੂੰ ਪਾਣੀ ਮੰਗਦਿਆਂ ਸ਼ਰਮ ਨਹੀਂ ਆਉਂਦੀ, ਅਜੀਤ ਸਿੰਘ ਨੇ ਇਹ ਕਹਿ ਕੇ ਜੁੱਤੀ ਦੀ ਨੋਕ ਦੀ ਠੋਕਰ ਮਾਰੀ ਤੇ ਧਿਆਨ ਸਿੰਘ ਮਹਾਰਾਜੇ ਸ਼ੇਰੇ ਪੰਜਾਬ ਦੇ ਸਿੰਘਾਸਨ ਦੇ ਉਪਰ ਬੈਠਣ ਦੀ ਸਦਰ ਨੂੰ ਕੋਲ ਲੈ ਕੇ ਅਤੇ ਇਸ ਦੀ ਉਡੀਕ ਵਿਚ ਸੈਕੜੇ ਖੂਨ ਖਰਾਬੇ ਝੂਠ-ਸੱਚ ਦੇ ਪਲਾਣ, ਪਾਪ ਦੇ ਅਨੇਕਾਂ ਬੰਡਲ ਸਿਰ ਤੇ ਮੋਢੇ ਤੇ ਰੱਖ ਕੇ ਨਰਕ ਦਾ ਖੂਹ ਭਰਨ ਲਈ ਧਰਮ ਰਾਜ ਦੇ ਦਫਤਰ ਹਾਜ਼ਰ ਜਾ ਹੋਇਆ । ਜਿਸ ਮਾਲਿਕ ਦੀ ਨਮਕਦਾਨੀ ਵਿਚੋਂ ਨਮਕ ਖਾਕੇ ਪੁਸਤਾਂ ਦੀਆਂ ਭੁੱਖਾਂ ਦੂਰ ਕੀਤੀਆਂ ਸਨ ਉਸਦਾ ਖਾਨਦਾਨ ਜੜੋ ਉਖਾੜ ਗਿਆ ।

- ਪਿਛੋਂ ਰਹਿ ਗਿਆ ਹੀਰਾ ਸਿੰਘ ਜੋ ਪਿਉ ਨੂੰ ਗੱਡੀ ਚੜਨ ਦੇ ਅਸਾਰ ਵੇਖਕੇ ਖਿਸਕ ਗਿਆ ਸੀ ਪਿੱਛੋਂ ਉਹ ਖਜਾਨਾ ਲੈ ਕੇ ਜਮੂੰ ਨੂੰ ਨਿਕਲ ਗਿਆ ਸੀ ਫੌਜ ਨੂੰ ਸੂੰਹ ਲੱਗ ਗਈ ਉਸ ਦਾ ਪਿੱਛਾ ਕਰਕੇ ਘੇਰ ਕੇ ਖਤਮ ਕਰ ਦਿੱਤਾ । ਖਜ਼ਾਨਾ ਵਾਪਸ ਲੇ ਆਉਂਦਾ ਅਤੇ ਪਿਉ ਨੂੰ ਪਾਣੀ ਦੇਣ ਲਈ ਮਗਰੇ ਭੇਜ ਦਿੱਤਾ, ਪਿਉ ਪੁੱਤਰ ਦੋਵੇਂ ਨਰਕ ਦੇ ਮਹਾਰਾਜੇ ਦੀ ਗੱਦੀ ਤੇ ਜਾ ਬਿਰਾਜੇ ਪੰਜਾਬ ਦੀ ਬਾਦਸ਼ਾਹੀ ਛੱਡਕੇ ।

ਲਿਖਣ ਦਾ ਭਾਵ ਐਨ ਇਸੇ ਤਰ੍ਹਾਂ ਅਸੀਂ ਵੀ ਇਹਨਾਂ ਡੋਗਰਿਆਂ ਵਾਂਗ ਆਪਣੇ ਜੀਵਨ ਤੋਂ ਬੇਜ਼ਾਰ ਸੀ ਮੁਸਲਮਾਨ ਹਾਕਮ ਦਯਾ ਧਰਮ ਤੋਂ ਕੋਰੇ ਹਬਸ਼ੀ ਬਿਰਤੀ, ਚੰਗਾ ਕਪੜਾ ਅਸੀਂ ਨਹੀਂ ਸੀ ਪਹਿਨ ਸਕਦੇ ਚੰਗਾ ਮਕਾਨ ਅਸੀਂ ਨਹੀਂ ਸੀ ਬਣਾ ਸਕਦੇ, ਚੰਗੀ ਲੜਕੀ ਸਾਡੇ ਘਰ ਨਹੀਂ ਸੀ ਵਸ ਸਕਦੀ, ਚੰਗਾ ਘੋੜਾ ਅਸੀਂ ਨਹੀਂ ਸੀ ਰੱਖ ਸਕਦੇ, ਕਲਗੀ ਅਸੀਂ ਨਹੀਂ ਸੀ ਸਜਾ ਸਕਦੇ, ਆਹ ਗੁਰੂ ਬਚਨ ਸਾਡੇ ਤੇ ਢੁਕਦਾ ਸੀ ।

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾਂ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥*
ਹਮ ਰੁਲਤੇ ਫਿਰ ਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥ ਪੰ: ੧੬੭॥ ਮ: ੪॥*

ਅਸੀਂ ਮੰਨਦੇ ਹਾਂ ਕਿ ਸ੍ਰੀ ਦਸਮੇਸ਼ ਜੀ ਹੀ ਸਿੱਖ ਪੰਥ ਦੇ ਵਾਲੀ ਹਨ ਤੇ ਉਹ ਪੰਥ ਦੇ ਸਿਰਜਕ ਹਨ ਉਹਨਾਂ ਨੇ ਆਪ ਕਲਗੀ ਲਾਕੇ ਘੋੜੇ ਤੇ ਤਲਵਾਰ ਦੀ

੧ ॥੫॥੧੧੩॥ ਹੇ ਵਾਹਿਗੁਰੂ ਤੂੰ ਸਮੂੰਹਕ ਸ਼ਕਤੀਆਂ ਦਾ ਤੂੰ ਮੁਖੀ ਹੈ । ਸਾਰੇ ਝੰਡੇ ਬੁੰਗਿਆਂ ਦਾ ਧੁਰ ਤੋਂ ਹੀ ਧਾਰਨ ਵਾਲਾ ਹੈ ਤੇ ਧਰਾਉਣ ਵਾਲਾ ਹੈ ।

੨ ਕਿਸੇ ਦੇ ਵਿਗਤੀ ਗਤ ਅਧੀਨ ਤੇ ਨਾ ਨਾਸ਼ ਹੋਣ ਵਾਲਾ ਕਾਮ ਤੋਂ ਰਹਿਤ ਇਕ ਤੂੰ ਹੀ ਤੂੰ ਹੈਂ ॥੬॥੧੧੪॥

੩ ਤੂੰਹੀ ਨਿਰਗੁਣ, ਓਂਕਾਰ ਸਰੂਪ ਹੈਂ ਤੇ ਤੂੰ ਹੀ ਸਰਗੁਣ ਅਕਾਰ ਸਰੂਪ ਹੈ । ਤੂੰ ਹੀ ਕ੍ਰਿਪਾ ਕਰਨ ਵਾਲਾ ਕ੍ਰਿਪਾਲੂ ਹੈਂ ।

੪ ਤੂੰ ਘਟਦਾ ਵਧਦਾ ਨਹੀਂ ਨਾ ਖੰਡਿਆਂ ਜਾਂਦਾ ਹੈ । ਤੂੰ ਗਤੀ ਰਹਿਤ ਅਚੱਲ ਸਰੂਪ ਹੈ ॥੭॥੧੧੫॥

੫ ਗ੍ਰਹਿਸਤੀਆਂ ਵਿਚ ਤੇਰਾ ਹੀ ਉੱਚਾ ਘਰਾਣਾ ਹੈ । "ਗ੍ਰਿਹਸਤਨ ਮੈਂ ਤੂੰ ਬਡੋ ਗ੍ਰਿਹਸਤੀ) ।" ਗ੍ਰਹਣ ਵਾਲਿਆਂ ਵਿਚ ਤੂੰ ਗ੍ਰਹਿਣ ਵਾਲਾ ਹੈਂ ।

੬ ਤੇਰੇ ਚਿਤ ਨੂੰ ਕੋਈ ਚਿੰਤਾ ਨਹੀਂ ਅਤਾਪ ਹੈ । ਸਾਰੀ ਧਰਤੀ ਤੇ ਕਿਸੇ ਦੀ ਤੇਰੇ ਤੇ ਛਾਪ ਨਹੀਂ ॥੮॥੧੧੬॥

੭ ਹੇ ਵਾਹਿਗੁਰੂ ! ਤੂੰ ਸਭ ਨੂੰ ਜਿੱਤਣ ਵਾਲਾ ਅਜਿੱਤ ਹੈਂ ਤੇ ਤੈਨੂੰ ਕਿਸੇ ਦੇ ਜਾਪ ਕਰਨ ਦੀ ਲੋੜ ਨਹੀਂ ਤੇਰੇ ਅੱਗੇ ਸਾਰੇ ਝੁਕਦੇ ਹਨ ਤੂੰ ਆਪ ਅਝੁਕ ਹੈਂ ਤੂੰ ਕਿਸੇ ਅੱਗੇ ਨਹੀਂ ਝੁਕਦਾ ।

੮ ਤੇਰੇ ਸਿਰ ਤੇ ਅਨੇਕਾਂ ਵਿਗਸਦੇ ਹਨ । ਤੂੰ ਆਪ ਟੁਟਣ ਵਾਲਾ ਨਹੀਂ ਅਟੁੱਟ ਹੈਂ ॥੯॥੧੧੭॥

੯ ਸਾਰੇ ਠਾਟ ਤੇਰੇ ਠਾਟੇ ਹੋਏ ਠਟਦੇ ਹਨ ਪਰ ਤੂੰ ਆਪ ਠਾਟਾਂ ਤੋਂ ਰਹਿਤ ਹੈਂ । ਸਾਰੇ ਲੋਕ ਤੇਰੀ ਡਾਟ ਹੇਠ ਹਨ ਤੈਨੂੰ ਡਾਟਣ ਵਾਲਾ ਕੋਈ ਨਹੀਂ ਇਸ ਲਈ ਤੂੰ ਅਡਾਟ ਹੈਂ ॥

੧੦ ਤੂੰ ਸਭ ਨੂੰ ਢਾਹੁਣ ਵਾਲਾ ਹੈ ਆਪ ਕਿਸੇ ਤੋ ਨਹੀਂ ਢਹਿੰਦਾ । ਨਾ ਕੋਈ ਤੈਨੂੰ ਤੋਲ ਮਿਣ (ਨਾਪ) ਸਕਦਾ ਹੈ ॥੧੦॥੧੧੮॥

੧੧ ਤੂੰ ਤਪਣ ਤੋਂ ਅਤਾਪ, ਦੁੱਖਾਂ ਤੋਂ ਰਹਿਤ ਹੈਂ । ਤੈਨੂੰ ਕੋਈ ਥਾਪਣ ਵਾਲਾ ਨਹੀਂ ਅਥਾਪ ਹੈਂ । "ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ (ਜਪੁਜੀ ਸਾਹਿਬ)

੧੨ ਤੂੰ ਆਦਿ ਤੋਂ ਹੀ ਦੁਖ ਦੋਖਾਂ ਨੂੰ ਦਲ ਦੇਣ ਵਾਲਾ ਹੈ । ਤੇਰੀ ਹਸਤੀ ਅਸਚਰਜ ਤੇ ਅਨੋਖੀ ਹੈ ॥੧੧॥੧੧੯॥

੧੩ ਪਕੇ ਪਕਵਾਨਾਂ ਵਿਚ ਤੂੰ ਹੀ ਵਿਆਪਕ ਹੈਂ ਪਰ ਤੈਨੂੰ ਖਾਣ ਵਾਲੀ ਕੋਈ ਇੱਛਾ ਨਹੀਂ । ਫਲਕ (ਅਸਮਾਨ) ਵੀ ਤੂੰ ਹੀ ਹੈ, ਤੇ ਕੀਤੇ ਕਰਮਾਂ ਦਾ ਫਲ ਦੇਣ ਵਾਲਾ ਵੀ ਤੂੰ ਹੀ ਹੈਂ।

੧੪ ਬਦੀ ਕਰਨ ਵਾਲਿਆਂ ਵਿਚੋਂ ਤੂੰ ਬਦੀ ਤੋਂ ਰਹਿਤ ਵਿਸ਼ੇਸ਼ (ਉਪਰ) ਹੈ ਪਵਿੱਤਰ ਹੈ ਮੈਂ ਤੈਨੂੰ ਹੀ ਭਜਦਾ ਹਾਂ ਜੋ ਭੇਖਾਂ-ਭੇਸਾਂ ਤੋਂ ਰਹਿਤ ਹੈਂ ॥੧੨॥੧੨੦॥

੧੫ ਮਤਾਂ ਮਤਾਰਾਂ ਦਾ ਤੂੰਹੀ ਫਲ ਦਾਤਾ ਹੈਂ । ਤੂੰ ਹੀ ਹਿਰਦੇ ਦੀ ਹਰਕਤ ਹੈ ।

੧੬ ਅੜਨ ਵਾਲਿਆਂ ਦੇ ਨਾਲ, ਅੜਨ ਵਾਲਾ ਤੂੰਹੀ ਹੈ । ਤਿੰਨਾਂ ਲੋਕਾਂ ਨੂੰ ਭੰਗ ਕਰਨ ਵਾਲਾ ਵੀ ਤੂੰ ਹੀ ਹੈ ॥੧੩॥੧੨੧॥

੧੭ ਰੰਗਾ ਰੰਗ ਦਾ ਸੰਸਾਰ ਰਚੇਤਾ ਭੀ ਤੂੰ ਹੀ ਹੈਂ, ਪਰ ਤੇਰੇ ਤੇ ਦੁਨੀਆਵੀ ਕੋਈ ਰੰਗ ਨਹੀਂ । ਮਨ ਦੀ ਬਿਰਤੀ ਲਿਵ ਜੋੜਨ ਯੋਗ ਤੂੰ ਹੀ ਹੈਂ, ਪਰ ਤੂੰ ਲਿਵ ਜੋੜਨ ਤੋਂ ਰਹਿਤ ਹੈਂ ।

੧੮ ਇਹੋ ਜਿਹਾ ਇਕੋ ਇਕ ਆਪਣੇ ਆਪ ਹੈਂ । ਇਕ ਤੂੰ ਹੀ ਹੀ ਇਕੱਲਾ ਹੀ ਹੈਂ ॥੧੪॥੧੨੨॥

੧੯ ਵਿਦਿਆ ਤੇ ਵਰਦਾਨ ਦੇਣ ਵਾਲਾ ਇਕੋ ਤੂੰ ਇਕੱਲਾ ਹੀ ਹੈਂ ।

੨੦ ਤੇਰਾ ਪਿਆਰ ਸਾਰੇ ਸੰਸਾਰ ਤੇ ਹੈ । ਤੂੰ ਆਪ ਅਲੇਖ ਹੈਂ। ਤੈਨੂੰ ਕਥਨ ਕੀਤਾ ਜਾਂਦਾ ਹੈ ਕਿ ਤੂੰ ਰੇਖ ਤੋਂ ਰਹਿਤ ਹੈਂ ॥੧੫॥੧੨੩॥

੨੧ ਤਿੰਨਾਂ ਲੋਕਾਂ ਦਾ ਮਾਲਕ ਤੂੰ ਹੀ ਹੈ ਤੇ ਤਿੰਨਾਂ ਗੁਣਾਂ ਨੂੰ ਭੰਗ ਕਰਨ ਵਾਲਾ ਵੀ ਤੂੰ ਹੀ ਹੈਂ । ਹਰ ਸ਼ੈ ਤੇ ਹਰ ਰੰਗ ਵਿਚ ਤੂੰ ਹੀ ਹੈਂ ।

੨੨ ਤੂੰ ਮੇਸ ਸ਼ਿਵ ਦਾ ਵੀ ਸ਼ਿਵ ਹੈ । ਤੈਨੂੰ ਸਾਰੇ ਅਭੇਸ ਜਾਣਕੇ ਭਜਦੇ ਸਿਮਰਦੇ ਹਨ ॥੧੬॥੧੨੪॥

੨੩ ਤੂੰ ਸਭ ਤੋਂ ਉਤਮ ਹੈ, ਹੋਰ ਸਾਰੇ ਤੈਥੋਂ ਬਰਾਨ । ਨੀਯਮ ਹੀ ਹਨ । ਤੂੰ ਪਲ ਵਿਚ ਕਰਮ ਫਲ ਦੇਣ ਵਾਲਾ ਹੈ ।

੨੪ ਤੂੰ ਸਾਰੇ ਨਰਾਂ ਦੇ ਰਾਜਿਆਂ ਦਾ ਰਾਜਾ ਹੈ ਅਤੇ ਸਾਰੇ ਦਲਾਂ ਦਾ ਦਲ ਪਤੀ ਹੈਂ ॥੧੭॥੨੨੫॥

੨੫ ਪਾਧੜੀ ਛੰਦ ॥ ਤ੍ਵ ਪ੍ਰਸਾਦਿ ॥ ਇਕ ਅਜੀਬ ਜਿਹੇ ਦਿਨ ਜੀਵ ਆਤਮਾ ਨੇ । ਹੈਰਾਨੀ ਜਿਹੀ ਵਿਚ ਜੋ ਅਨੁਭਵੀ ਸਰੂਪ ਹੈ ਹਦ ਤੋਂ ਬਿਨਾਂ ਹੈ ਜੋ ਕੋਈ ਕੰਮ ਨਹੀਂ ਕਰਦਾ ਅਤੇ

੨੬ ਜਿਸ ਦਾ ਤੇਜ਼ ਛਿੱਜਦਾ ਨਹੀਂ ਜਿਸ ਦੀਆਂ ਲੰਮੀਆਂ ਬਾਹਾਂ ਹਨ ਤੇ ਰਾਜਿਆਂ ਦਾ ਰਾਜਾ ਹੈ ਸ਼ਾਹਾਂ ਦਾ ਸ਼ਾਹੁ ਹੈ ਉਸ ਬਾਰੇ ॥੧॥੧੨੬॥

੨੭ ਕਿਹਾ ਆਤਮਾ ਨੇ, ਪਰਮ ਆਤਮਾ ਭਾਵ ਸਿੱਖ ਨੇ ਗੁਰੂ ਤੋਂ ਪੁਛਿਆ ਉਸ ਦੇ ਨਾਲ ਸੰਕਾ ਪ੍ਰਗਟ ਕੀਤਾ । ਕਿ ਮੇਰਾ ਸ਼ੰਕਾ ਨਵਿਰਤ ਕਰੋ ਮੈਨੂੰ ਦਸੋ ਕਿ ਇਹ ਉਤ ਭੁਜ ਸਰੂਪ ਜੋ ਗਤੀ-ਵਿਧੀ ਤੋਂ ਰਹਿਤ ਹੈ ਨਾਸ ਨਹੀਂ ਹੁੰਦਾ ।

੨੮ ਇਹ ਕੌਣ ਹੈ ਆਤਮਾ ਸਰੂਪ ? ਜਿਸ ਦਾ ਬੇਅੰਤ ਤੇਜ਼ ਹੈ ਅਤੇ ਅਦਭੁਤ ਬਿਭੂਤੀ ਵਾਲਾ ਹੈ ॥੨॥੧੨੭॥

੨੯ ਪਰਮਾਤਮਾ ਦਾ ਉਤਰ ਐ ਜੀਵ ਆਤਮਾ !

੩੦ ਇਹ ਬ੍ਰਹਮ ਹੈ, ਜੋ ਆਤਮਾਵਾਂ ਦਾ ਰਾਮ ਹੈ । ਜਿਸ ਦਾ ਮਿੱਤੀ ਬਾਹਰ ਤੇਜ ਹੈ, ਜਿਸ ਦੀ ਗਤਿ ਜਾਣੀ ਨਹੀਂ ਜਾਂਦੀ ਜੋ ਕੰਮ ਕੋਈ ਨਹੀਂ ਕਰਦਾ ।

੩੧ ਜਿਸਦਾ ਨਾਂ ਕਿਸੇ ਨੂੰ ਭੇਦ ਹੈ ਨਾ ਉਸ ਨੂੰ ਕੋਈ ਭਰਮ ਹੈ ਨਾ ਕਿਸੇ ਕਰਮ ਕਾਲ ਦੇ ਅਧੀਨ ਹੈ । ਜਿਸ ਦਾ ਨਾ ਕੋਈ ਦੁਸ਼ਮਣ ਨਾ ਕੋਈ ਮਿੱਤਰ ਹੈ ਜੋ ਸਰਬ ਤੇ ਦਿਆਲਤਾ ਵਾਲਾ ਰੂਪ ਹੈ ॥੩॥੧੨੮॥

੩੨ ਜੋ ਪਾਣੀ ਵਿਚ ਡੋਬਿਆ ਹੋਇਆ ਡੁਬਦਾ ਨਹੀਂ ਅਤੇ ਹਵਾ ਉਸ ਨੂੰ ਸੁਕਾ ਨਹੀਂ ਸਕਦੀ । ਕਟਿਆ ਹੋਇਆ ਕਟਿਆ ਨਹੀਂ ਜਾਂਦਾ ਅੱਗ ਵਿਚ ਸਾੜਿਆ ਨਹੀਂ ਜਾਂਦਾ ।

---

ਸਾਨੂੰ ਆਜ਼ਾਦੀ ਲੈ ਕੇ ਦਿੱਤੀ ਹੈ । ਸਾਨੂੰ ਅਛੂਤ ਤੇ ਪਛੜੀਆਂ ਸ਼੍ਰੇਣੀਆਂ ਨੂੰ ਰਾਜ ਭਾਗਤੇ ਸਰਦਾਰੀਆਂ ਦੀਆਂ ਦਾਤਾਂ ਦਸਮ ਨਾਨਕ ਨੇ ਹੀ ਲੈ ਕੇ ਦਿੱਤੀਆਂ ਹਨ ਕੀ ਅਸੀਂ ਨਮਕ ਹਲਾਲ ਕਹਾ ਸਕਦੇ ਹਾਂ । ਅਸੀਂ ਧਿਆਨ ਸਿੰਘਾਂ ਵਾਂਗ ਗੁਰੂ ਦੇ ਸੋਹਿਲੇ ਤੇ ਗੁਰ ਪੁਰਬ ਜਲੂਸ ਵੀ ਕੱਢਕਕੇ ਗੁਰ ਪੁਰਬ ਵੀ ਮਨਾਉਂਦੇ ਹਾਂ । ਪਰ ਅਸੀਂ ਗੁਰੂ ਦਸਮੇਸ਼ ਦੇ ਪਵਿੱਤਰ ਉਪਦੇਸ਼ ਕਮਾਉਣਾ ਤਾਂ ਕੀ ਉਸ ਨੂੰ ਡੋਗਰਿਆਂ ਵਾਂਗ ਇਕ-ਇਕ ਬਾਣੀ ਨੂੰ ਨਾ ਛਾਪਣ ਦਾ, ਨਾ ਪੜ੍ਹਨ ਦਾ ਉਪਦੇਸ਼ ਦੇ ਕੇ ਖਤਮ ਕਰਨ ਤੋਂ ਤੁਲ ਗਏ ਹਾਂ । ਇਕ ਪਾਸੇ ਨਾਨਕ ਦਾ ਨਿਰਮਲ ਪੰਥ ਵੀ ਕਹਿੰਦੇ ਹਾਂ, ਦੂਜੇ ਪਾਸੇ ਸ੍ਰੀ ਦਸਮ ਗੁਰੂ ਗਰੰਥ ਸਾਹਿਬ ਨੂੰ ਗੁਰੂ ਗੰ੍ਥ ਸਾਹਿਬ ਕਹਿਣ ਨੂੰ ਖਤਰਨਾਕ ਕਹਿੰਦੇ ਹਾਂ । ਧਿਆਨ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਖਾਨਦਾਨ ਨੂੰ ਖਤਮ ਕਰਨ ਵਾਂਗ ਆਪਣੇ ਸਤਿਗੁਰ ਦਸਮੇਸ਼ ਦੀ ਬਾਣੀ ਨੂੰ ਖਤਮ ਕਰਨ ਤੇ ਤੁੱਲ ਗਏ ਹਾਂ । ਧਿਆਨ ਸਿੰਘ ਵਾਂਗ ਸਾਨੂੰ ਆਪਣੇ ਅੰਤ ਦਾ ਕੋਈ ਭੈ ਨਹੀਂ ਦਿਸਦਾ । ਸਾਨੂੰ ਤਾਂ ਇਹ ਕਹਿੰਦਿਆਂ ਵੀ ਸੰਗ ਆਉਂਦੀ ਹੈ ਕਿ ਇਹ ਗੁਰਬਾਣੀ ਹੈ ਇਹ ਕਹਿੰਦਿਆਂ ਜ਼ਰਾ ਵੀ ਸੰਗ ਨਹੀਂ ਕਿ ਇਹ ਖੰਡਨ ਹੈ ਇਹ ਅਵਤਾਰ ਵਾਦ ਹੈ, ਇਹ ਸ਼ਾਕਤ ਕਵੀ ਦੀ ਲੇਖਣੀ ਹੈ, ਇਹ ਅਸਲੀਲ ਹੈ । ਜੋ ਸਪੱਸ਼ਟ ਹੀ ਗੁਰੂ ਤੋਂ ਮੂੰਹ ਮੋੜਨਾ ਹੈ ਬੁਧੀ ਜੀਵੀ ਵਿਦਵਾਨ ਕਲਾ ਕ੍ਰਿਤ ਪ੍ਰਚਾਰਕਾਂ ਨੂੰ ਮੱਖਣ ਸ਼ਾਹ ਵਣਜਾਰੇ ਦੇ ਰੂਪ ਵਿਚ ਗੁਰੂ ਲਾਧੋ ਦਾ ਪੱਲੂ ਫੇਰਕੇ ਪ੍ਰਚਾਰ ਕਰਨਾ ਚਾਹੀਦਾ ਹੈ, ਦਸਮ ਸ੍ਰੀ ਗੁਰੂ ਗੰ੍ਥ ਸਾਹਿਬ ਦੇ ਸਰੂਪ ਨੂੰ ਆਦਿ ਸ੍ਰੀ ਗੁਰੂ ਗੰ੍ਥ ਸਾਹਿਬ ਵਾਂਗ ਹੀ ਸਤਿਕਾਰ ਮਿਲਣਾ ਚਾਹੀਦਾ ਹੈ । ਸਿੱਖਾਂ ਦੇ ਸਰੂਪ ਨੂੰ ਪੂਰਨਤਾ ਦੇਣ ਵਾਲਾ ਦਸਮ ਗੁਰੂ ਨਾਨਕ ਦਾ ਸਰੂਪ ਹੀ ਹੈ ਤੇ ਅਸੀਂ ਸਤਿਗੁਰ ਦੇ ਦਸਵੇਂ ਸਰੂਪ ਤੋਂ ਟੁਟਕੇ ਸ਼ਬਦ ਦੇ ਮਿਲਾਪ ਤੋਂ ਸੱਖਣੇ ਰਹਿ ਜਾਵਾਂਗੇ, ਪਹਿਲੀ ਜੋਤਿ ਤੇ ਦਸਵੀ ਜੋਤਿ ਦੇ ਵਿਚ ਸਾਨੂੰ ਕਦੇ ਵੀ ਅੰਤਰਾ ਨਹੀਂ ਸਮਝਣਾ ਚਾਹੀਦਾ ਫੇਰ ਸ਼ਬਦ ਵਿਚ ਅੰਤਰਾਂ ਕਿਉਂ ? *ਜੀਆ ਅੰਦਰਿ ਜਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥ ਬਿਨ ਸਬਦੈ ਜਗਿ ਆਨੇਰੁ ਹੈ ਸਬਦੇ ਪਰਗਟੁ ਹੋਇ ॥ ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥ ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥ ਅੰਗ : ੧੨੫੦॥ ਮ: ੩ ॥*

ਇਕ ਵਿਦਵਾਨ ਕਹਿੰਦਾ ਹੈ ਕਿ ਆਹ ਦੋ ਬਾਣੀਆਂ ਖੰਡਨ ਹੈ ਦੂਜਾ ਕਹਿੰਦਾ ਹੈ ਛੇ ਬਾਣੀਆਂ ਖੰਡਨ ਹੈ, ਤੀਜਾ ਕਹਿੰਦਾ ਹੈ ਅੱਧਾ ਹਿੱਸਾ ਹੀ ਖੰਡਨ ਹੈ । ਚੌਥਾ ਕਹਿੰਦਾ ਹੈ ਨਹੀਂ ਸਿਰਫ ੩ ਬਾਣੀਆਂ ਹੀ ਠੀਕ ਹਨ ਹੋਰਾ ਸਾਰਾ ਸਰੂਪ ਹੀ ਖੰਡਨ ਹੈ । ਇਹਨਾਂ ਤਿੰਨਾਂ ਬਾਣੀਆਂ ਨੂੰ ਖੰਡਨ ਕਹਿਣ ਤੇ ਮਜਬੂਰੀ ਹੈ ਕਿਉਂਕਿ ਇਹ ਤਿੰਨ ਬਾਣੀਆਂ ਅੰਮ੍ਰਿਤ ਅਤੇ ਨਿਤਨੇਮ ਵਿਚ ਸ਼ਾਮਲ ਹੋ ਗਈਆਂ ਹਨ ਨਹੀਂ ਤਾਂ ਇਹਨਾਂ ਨਾਲ ਵੀ ਕਿਹੜੇ ਰਿਸ਼ਤੇਦਾਰੀ ਸੀ ਜੋ ਇਹਨਾਂ ਨੂੰ ਵੀ ਖੰਡਨ ਕਹਿਣੇ ਪਿਛੇ ਰਹਿ ਜਾਂਦੇ ।

ਗਿਆਨ ਪ੍ਰਬੋਧ ਲਿਖਣ ਦਾ ਪ੍ਰਯੋਜਨ

ਆਤਮਾ ਦਾ ਪਰਮ ਆਤਮਾ ਅੱਗੇ ਪ੍ਰਸ਼ਨ ਕਰਨਾ ਤੇ ਉਸ ਦਾ ਉੱਤਰ ॥

ਬਰਾਇ ॥ [੧]ਛਿੱਜੈ ਨ ਨੈਕ ਸਤ ਸਸਤ੍ਰ ਪਾਤ ॥ ਜਿਹ ਸਤ੍ਰੁ ਮਿਤ੍ਰੁ ਨਹੀ ਜਾਤ ਪਾਤ ॥੪॥੧੨੯॥ [੨]ਸਤ੍ਰੁ, ਸਹੰਸ ਸਤਿ; ਸਤਿ ਪ੍ਰਘਾਇ ॥ ਛਿੱਜੈ ਨ ਨੈਕ ਖੰਡਿਓ ਨ ਜਾਇ ॥ [੩]ਨਹੀ ਜਰੈ ਨੈਕ, ਪਾਵਕ ਮੰਝਾਰ ॥ ਬੋਰੈ ਨ ਸਿੰਧ, ਸੋਖੈ ਨ ਬਯਾਰ ॥੫॥੧੩੦॥ [੪]ਇਕ ਕਰਯੋ ਪ੍ਰਸਨ ਆਤਮਾ ਦੇਵ ॥ ਅਨਭੰਗ ਰੂਪ ਅਨਿਭਉ ਅਭੇਵ ॥ [੫]ਯਹਿ ਚਤੁਰ ਵਰਗ ਸੰਸਾਰ ਦਾਨ ॥ ਕਿਹੁ ਚਤੁਰ ਵਰਗ ਕਿਜੈ ਵਖਿਆਨ ॥੬॥੧੩੧॥ [੬]ਇਕ ਰਾਜੁ ਧਰਮ ਇਕ ਦਾਨ ਧਰਮ ॥ ਇਕ ਭੋਗ ਧਰਮ ਇਕ ਮੋਛ ਕਰਮ ॥ [੭]ਇਕ ਚਤਰ ਵਰਗ ਸਭ ਜਗ ਭਣੰਤ ॥ ਸੇ ਆਤਮਾਹ ਪਰਾਤਮਾ ਪੁਛੰਤ ॥੭॥੧੩੨॥ [੮]ਇਕ ਰਾਜ ਧਰਮ ਇਕ ਧਰਮ ਦਾਨ ॥ ਇਕ ਭੋਗ ਧਰਮ ਇਕ ਮੋਛਵਾਨ ॥ [੯]ਤੁਮ ਕਹੋ ਚਤ੍ਰੁ ਚਤ੍ਰੇ ਬਿਚਾਰ ॥ ਜੇ ਤ੍ਰਿਕਾਲ ਭਏ ਜੁਗ ਅਪਾਰ ॥੮॥੧੩੩॥ [੧੦]ਬਰਨੰਨ ਕਰੋ ਤੁਮ, ਪ੍ਰਿਥਮ ਦਾਨ ॥ ਜਿਮ ਦਾਨ ਧਰਮ ਕਿਨੇ ਨ੍ਰਿਪਾਨ ॥ [੧੧]ਸਤਿਜੁਗ ਕਰਮ ਸੁਰ ਦਾਨ ਦੰਤ ॥ ਭੂਮਾਦਿ ਦਾਨ ਕੀਨੇ ਅਕੰਥ ॥੯॥੧੩੪॥ [੧੨]ਤ੍ਰੇ ਜੁਗ ਮਹੀਪ ਬਰਨੇ ਨ ਜਾਤ ॥ ਗਾਥਾ ਅਨੰਤ ਉਪਮਾ ਅਗਾਤ ॥ [੧੩]ਜੋ ਕੀਏ ਜਗਤ ਮੈ ਜੱਗ ਧਰਮ ॥ ਬਰਨੇ ਨ ਜਾਹਿ ਤੇ ਅਮਿਤ ਕਰਮ ॥੧੦॥੧੩੫॥ [੧੪]ਕਲਜੁਗ ਤੇ ਆਦਿ ਜੋ ਭਏ ਮਹੀਪ ॥ ਇਹਿ ਭਰਥ ਖੰਡ ਮਹਿ ਜੰਬੂ ਦੀਪ ॥ [੧੫]ਤ੍ਵ ਬਲ ਪ੍ਰਤਾਪ, ਬਰਣੌ ਸੁ ਤ੍ਰੈਣ ॥ ਰਾਜਾ ਯੁਧਿਸਟ੍ਰ ਭੂ ਭਰਥ ਏਣ ॥੧੧॥੧੩੬॥ [੧੬]ਖੰਡੇ ਅਖੰਡ ਜਿਂਹ ਚਤੁਰ[ੳ] ਖੰਡ ॥ ਕੈਰੋ ਕੁਰਖੇਤ੍ਰ ਮਾਰੇ ਪ੍ਰਚੰਡ॥ [੧੭]ਜਿਹ ਚਤੁਰ ਕੁੰਡ ਜਿਤਿਯੋ ਦੁਬਾਰ ॥ ਅਰਜਨ ਭੀਮਾਦਿ ਭ੍ਰਾਤਾ ਜੁਝਾਰ ॥੧੨॥੧੩੭॥ [੧੮]ਅਰਜਨ ਪਠਿਯੋ ਉੱਤਰ ਦਿਸਾਨ ॥ ਭੀਮਹਿ ਕਰਾਇ ਪੂਰਬ ਪਯਾਨ ॥ [੧੯]ਸਹਿਦੇਵ ਪਠਿਯੋ ਦੱਛਣ ਸੁ ਦੇਸ ॥ ਨੁਕਲਹਿ ਪਠਾਇ ਪੱਛਮ ਪ੍ਰਵੇਸ॥੧੩॥੧੩੮॥ [੨੦]ਮੰਡੇ ਮਹੀਪ ਖੰਡਿਯੋ ਖਤ੍ਰਾਣ ॥ ਜਿਤੇ ਅਜੀਤ ਮੰਡੇ ਮਹਾਨ॥ [੨੧]ਖੰਡਿਯੋ ਸੁ ਉਤ੍ਰ ਖੁਰਾਸਾਨ ਦੇਸ ॥ ਦੱਛਨ ਪੂਰਬ ਜੀਤੇ ਨਰੇਸ ॥੧੪॥੧੩੯॥ [੨੨]ਖਗ ਖੰਡ ਖੰਡ ਜੀਤੇ ਮਹੀਪ ॥ ਬੱਜਿਯੋ ਨਿਸਾਨ ਇਹ ਜੰਬੂ ਦੀਪ[ਅ] ॥ [੨੩]ਇਕ ਠਉਰ ਕੀਏ ਸਬ ਦੇਸ ਰਾਉ ॥ ਮਖ ਰਾਜਸੂਅ ਕੋ ਕੀਓ ਚਾਉ ॥੧੫॥੧੪੦॥ [੨੪]ਸਬ ਦੇਸ ਦੇਸ ਪਠੇ ਸੁ ਪਤ੍ਰ ॥ ਜਿਤ ਜਿਤ ਗੁਨਾਢ ਕੀਏ ਇਕਤ੍ਰ ॥ [੨੫]ਮਖ ਰਾਜਸੂਅ ਕੋ ਕੀਯੋ ਅਰੰਭ

ੳ ਭਾਵ ਕਿ ਰਾਜਾ ਯੁਧਿਸ਼ਟਰ ਜਿਸ ਵੇਲੇ ਭਾਰਥ ਖੰਡ ਦਾ ਬਾਦਸ਼ਾਹ ਸੀ। ਉਸ ਵੇਲੇ ਉਸ ਨੂੰ ਬੜੇ ਬਹਾਦੁਰ ਰਾਜੇ ਜੋ ਕਿਸੇ ਤੋਂ ਜਿਤੇ ਮਾਰੇ ਨਹੀਂ ਸੀ ਜਾਂਦੇ, ਉਹਨਾਂ ਅੜਨ ਵਾਲਿਆਂ ਨੂੰ ਮਾਰ ਕੇ ਜਿਤਣ ਵਾਲਿਆਂ ਨੂੰ ਜਿਤਕੇ ਚਾਰ ਖੰਡਾਂ ਤੇ ਆਪਣਾ ਰਾਜ ਕਾਇਮ ਕਰ ਲਿਆ ਸੀ ।

ਅ ਜੋ ਸੱਤਾਂ ਦੀਪਾਂ ਵਿਚ ਜੰਬੂ ਦੀਪ ਹੈ ਇਹਨਾਂ ਸਾਰਿਆਂ ਦੀ ਰਾਜਧਾਨੀ ਜੰਬੂ ਦੀਪ ਵਿਚ ਨਿਸ਼ਾਨ ਝੂਲਦਾ ਸੀ । ਇਹ ਜੰਬੂ ਦੀਪ ਖਾਰੇ ਖਾਰੇ ਸਮੁੰਦਰ ਨਾਲ ਘਿਰਿਆ ਹੋਈਆ ਹੈ ਜਿਸ ਦਾ ਵਿਸਥਾਰ ਇਕ ਲਖ ਯੋਜਨ ਭਾਵ ਚਾਰ ਲੱਖ ਕੋਹ ਬਣਦਾ ਹੈ । ਇਸ ਦੇ ਅੰਦਰਗਤ ਭਾਰਤ ਖੰਡ ਆਉਂਦਾ ਹੈ ਜਿਸ ਦੀ ਅਬਾਦੀ ਨੂੰ ਭਾਰਤੀ ਕਿਹਾ ਜਾਂਦਾ ਹੈ ।

☛ ਪਹਿਲਾਂ ੧ਓ ਸਤਿਗੁਰ ਪ੍ਰਸਾਦਿ ਲਿਖ ਕੇ ਸਤਿਗੁਰ ਤੋਂ ਕ੍ਰਿਪਾ ਮੰਗੀ ਹੈ, ਤੇ ਉਸ ਦੀ ਕੁਦਰਤ ਤੋਂ ਸਹਾਇਤਾ ਮੰਗਦੇ ਹਨ । ਸਿਰਲੇਖ ਤੋਂ ਉਪਰੰਤ ਪਾਤਸ਼ਾਹੀ ਦਸ ਦੀ ਛਾਪ ਲਾਉਂਦੇ ਹਨ, ਫੇਰ ਤੇਰੀ ਕ੍ਰਿਪਾ ਦਾ ਸ਼ੁਕਰ ਕਰਦੇ ਹੋਏ ਅੱਗੇ ਅਕਾਲ ਪੁਰਖ ਦੇ ਅਨੇਕਾਂ ਨਾਮ ਕਲਪ ਕੇ ਬਲਿਹਾਰੀ ਜਾਉ ਜੇਤੇ ਤੇਰੇ ਨਾਮਾਂ ਨੂੰ ਬਾਰਾਂ ਬਾਰ ਨਮਸਕਾਰ ਕਰਦੇ ਹੋਏ ਕਿਸੇ ਦੇਵੀ, ਦੇਵਤੇ ਤੋਂ ਆਜ਼ਾਦ ਨਿਰਦੇਸ਼ ਮੰਗਲ ਕਰਦੇ ਹਨ ਜੋ ਐਨ ਸ਼ੰਕਾ ਮੁਕਤ ਹੈ ॥ ਅੰਕ ੧॥੯॥ ਤੋਂ ਅੱਗੇ ਪ੍ਰਭੂ ਦਾ ਸਰੂਪ ਵਰਨਣ ਪ੍ਰਚਲਤ ਹੁੰਦਾ ਹੈ ਤੇ ਦੱਸਦੇ ਹਨ ਕਿ ਕਰੋੜਾਂ ਹੀ ਯਗ ਤੇ ਕਰਮ ਧਰਮ ਤੀਰਥ ਅਥਵਾ ਦਾਨ ਇਕ ਨਾਮ ਦੇ ਤੁੱਲ ਨਹੀਂ ਹੈ ਜਿਨ੍ਹਾਂ ਨੂੰ ਜੁਗਾਂ ਜੁਗਾਂਤਰਾਂ ਤੋਂ ਲੋਕ ਨਮਸ਼ਕਾਰ ਕਰਦੇ ਆ ਰਹੇ ਹਨ ॥੧॥੧੦੪॥ ਅੰਕ ਤੋਂ ਵਯਗਤੀਕਾਤ ਆਪਣੀ ਪਬਲਿਕ ਨੂੰ ਰਾਏ ਦਿੰਦੇ ਹਨ ਕਿ ਭਾਈ ਇਸ ਖਿਆਧ ਆਦਿ ਅਨਾਦਿ ਕੋ (ਹੀ) ਮਨਾਈਐ । ਹੋਰ ਕਿਸੇ ਮੁਕਾਲਤ ਵਿਚ ਨਾ ਪਵੋ । ਅਨਾਦਿ ਅਗਾਧਿ ਕੇ ਬਿਨਾਂ ਸਮੱਸਤ ਭਰਮ ਲੇਖੀਐ ॥੫॥੧੦੮॥ ਸਧਾਯਕ ਨੂੰ ਸਿਖਾਯਕ ਦੇ ਸਮਝਾਉਣ ਲਈ ਪਹਿਲਾਂ ਪੈਂਤੀ ਅੱਖਰ ਉਲੀਕਣੇ ਹੁੰਦੇ ਹਨ ਫੇਰ ਪੈਂਤੀ ਅੱਖਰਾਂ ਵਿਚ ਸਾਰਾ ਗਿਆਨ ਤੇ ਪ੍ਰੋਗਰਾਮ ਤੇ ਵਿਚਾਰ ਸਾਂਝੇ ਕੀਤੇ ਜਾਂਦੇ ਹਨ । ਇਸੇ ਤਰ੍ਹਾਂ ਗੁਰਦੇਵ ਜੀ ਨੇ ਇਸ ਗਿਆਨ ਦੀ ਮਹਾਨ ਤਸਵੀਰ ਖਿੱਚਣ ਲਈ ਆਤਮਾ ਤੇ ਪ੍ਰਮਾਤਮਾ ਨੂੰ ਸਾਖੀਕਾਰ ਕਰਕੇ ਉਹਨਾਂ ਦੇ ਉੱਤਰ ਪ੍ਰਸ਼ਨਾਂ ਦੇ ਵਿਚ ਅਕਾਲ ਪੁਰਖ ਦੀ ਹੋਂਦ, ਸਰੂਪ, ਕਰਤੱਵ ਤੇ ਬਲ ਦੇ ਨਮੂਨੇ ਭਰ ਕੇ ਦੱਸੇ ਹਨ । ਫੇਰ ਚਾਰ ਜੁਗਾਂ ਦੇ ਧਰਮ ਜੋ ਸੰਸਾਰ ਤੇ ਸੰਸਾਰ ਦੇ ਮੁਖੀ ਰਾਜੇ ਕਰਦੇ ਆ ਰਹੇ ਹਨ ਉਹਨਾਂ ਦਾ ਨਕਸ਼ਾ ਖਿੱਚਿਆ ਹੈ । ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਸੰਕੋਚਵਾਂ ਜ਼ਿਕਰ ਕੀਤਾ ਗਿਆ ਹੈ ਕਿ ਸਤਿ ਜੁਗਿ ਦੇ ਵਿਚ ਸਰੀਰਾਂ ਦੇ ਵਿਚ ਸਤ ਸੰਤੋਖ ਦਾ ਵਾਸਾ ਸੀ ਆਦਿ ਗੁਰੂ ਨਾਨਕ ਆਦਿ ਕਾਲ ਦਾ ਇਤਿਹਾਸ ਫੋਲ ਕੇ ਦੱਸਦੇ ਨੇ ਕਿ ਹਰੀ ਨੇ ਕਈ ਜੁਗਾਂ ਤੱਕ ਐਨ ਹਨੇਰੇ ਵਿਚ ਹਰਿ ਸਮਾਧੀ ਲਾ ਕੇ ਰੱਖੀ, ਫੇਰ ਸਰਗੁਣ ਰੂਪ ਦੇ ਵਿਚ ਜੁਗਾਂ ਦੀ ਚੌਂਕੜੀ ਦਾ ਆਰੰਭ ਕੀਤਾ, ਨਿਰਗੁਣ ਤੋਂ ਸਰਗੁਣ ਦਾਰੂਪ ਧਾਰਨ ਕੀਤਾ । ਜਦੋਂ ਪਹਿਲਾਂ ਸਤਯੁਗ ਦਾ ਵਰਤਾਰਾ ਚਲਿਆ ☛

੧ ਉਸਦੇ ਜਰਾ ਜਿੰਨਾ ਵੀ ਘਾਉ ਨਹੀਂ ਹੁੰਦਾ ਭਾਵੇਂ ਸੈਂਕੜੇ ਸ਼ਸਤਰਾਂ ਵਿਚੋਂ ਕੋਈ ਵੀ ਆ ਪਵੇ, ਜਿਸਦਾ ਨਾ ਕੋਈ ਸ਼ਤਰੂ ਹੈ ਨਾ ਮਿੱਤਰ ਹੈ ਨਾ ਜਾਤ ਪਾਤ ਹੈ ॥੪॥੧੨੯॥

੨ ਦੁਸ਼ਮਣ ਭਾਵੇਂ, "ਸਹੰਸ ਸਤਿ"=ਸੌ ਹਜ਼ਾਰ ਭਾਵ ਲੱਖਾਂ ਹੀ ਇਕੱਤ੍ਰ ਹੋ ਕੇ ਸ਼ਸਤਰਾਂ ਦੇ ਵਾਰ ਕਰਨ ਕਰੇ । ਉਸ ਦੇ ਜ਼ਰਾ ਜਿੰਨ੍ਹਾਂ ਵੀ ਨਹੀਂ ਖੁਬਦਾ-ਕੱਟਿਆ ਨਹੀਂ ਜਾਂਦਾ ।

੩ ਅੱਗ ਵਿਚ ਜਰਾ ਵੀ ਸੇਕ ਨਹੀਂ ਲਗਦਾ । ਪਾਣੀ ਉਸ ਨੂੰ ਡੋਬਦਾ ਨਹੀਂ, ਹਵਾ ਸੋਕਦੀ ਨਹੀਂ ॥੫॥੧੩੦॥

੪ ਫੇਰ ਇਕ ਪ੍ਰਸ਼ਨ ਆਤਮ ਦੇਵ ਸਿੱਖ ਨੇ ਕੀਤਾ ਹੇ ਸਤਿਗੁਰੋ ਤੁਸੀਂ ਉਸ ਦਾ ਸਰੂਪ ਨਾ ਭੰਗ ਹੋਣ ਵਾਲਾ ਕਿਹਾ ਹੈ ਤੇ ਉਹ ਸੁਤਹਿ ਪ੍ਰਕਾਸ਼ ਹੈ ਜਿਦਾ ਦਾ ਕੋਈ ਭੇਤ ਨਹੀਂ ਹੈ ।

੫ ਪਰ ਸੰਸਾਰ ਦੇ ਵਿਚ ਧਰਮ ਦੇ ਚਾਰ ਵਰਗ ਕਹੇ ਜਾਂਦੇ ਨੇ ਜੋ ਦਾਨ (ਧਰਮ) ਦੇ ਪੱਖ ਹਨ । ਇਹਨਾਂ ਚਾਰਾਂ ਵਰਗਾਂ ਦਾ ਸੰਖੇਪ ਕਹੋ ॥੬॥੧੩੧॥

੬ ਗੁਰੂ ਜੀ ਦਸਦੇ ਹਨ ਕਿ ਐ ਆਤਮਾਂ ਇਹ ਚਾਰ ਵਰਗ ਇਉਂ ਹਨ ਕਿ ੧. ਰਾਜ ਧਰਮ ਹੈ, ਜਿਸ ਵਿਚ ਰਾਜ ਨੀਤੀ ਦੇ ਗੁਣ ਹਨ । ੨. ਦਾਨ ਧਰਮ ਜਿਸ ਵਿਚ, ਜਿਸ ਨੂੰ ਧਰਮ ਨੀਤੀ ਕਹਿੰਦਾ ਹੈ । ੩. ਭੋਗ ਧਰਮ ਭਾਵ-ਗ੍ਰਹਿਸਤ ਧਰਮ ਦੇ ਗੁਣ ਹਨ । ੪. ਇਕ ਮੋਕਸ਼ ਧਰਮ ਹੈ, ਜਿਸ ਵਿਚ ਸੰਨਿਆਸ ਨੀਤੀ ਕਹੀ ਹੈ ।

੭ ਸਾਰਾ ਜਗ ਇਹ ਚਾਰ ਹੀ ਵਰਗ ਕਹਿੰਦਾ ਹੈ । ਫੇਰ ਆਤਮਾ ਨੇ ਪਰਮ ਆਤਮਾ ਤੋਂ ਪੁੱਛਿਆ ॥੭॥੧੩੨॥

੮ ਕਿ ੧ ਰਾਜ ਧਰਮ, ੨ ਦਾਨ ਧਰਮ, ੩ ਭੋਗ ਧਰਮ, ੪ ਮੋਕਸ਼ ਦੇਣ ਵਾਲਾ ।

੯ ਹੇ ਸਿਆਣੇ ਸਤਿਗੁਰੋ ਤੁਸੀਂ ਇਹਨਾਂ ਚਾਰਾਂ ਦਾ ਵਿਚਾਰ ਖੋਲ ਕੇ ਕਹੋ । ਜੋ ਤਿੰਨਾਂ ਕਾਲਾਂ ਵਿਚ ਤੇ ਬੇਅੰਤ ਜੁਗਾਂ ਵਿਚ ਹੋ ਵਰਤੇ ਹਨ ॥੮॥੧੩੩॥

੧੦ ਪਹਿਲਾਂ ਦਾਨ ਦਾ ਵਿਚਾਰ ਕਹੋ । ਜਿਸ ਤਰ੍ਹਾਂ ਦਾਨ ਧਰਮ ਨੂੰ ਰਾਜੇ ਕਰਦੇ ਰਹੇ ।

੧੧ ਸਤਜੁਗ ਚਿ ਕਿਵੇਂ ਚੰਗਾ ਦਾਨ ਰਾਜਿਆਂ ਨੇ ਕੀਤਾ ਅਤੇ ਕਥਨ ਤੋਂ ਬਾਹਰ ਧਰਤੀ ਆਦਿ ਦਾਨ ਕੀਤੇ ॥੯॥੧੩੪॥

੧੨ ਸਤਿਗੁਰੂ ਜੀ ਕਹਿੰਦੇ ਹਨ ਤਿੰਨਾਂ ਜੁਗਾ ਦੇ ਕਿ ਰਾਜੇ ਬਹੁਤ ਹੋ ਚੁਕੇ ਨੇ ਉਹ ਸਾਰੇ ਤਾਂ ਕਹੇ ਨਹੀਂ ਜਾਂਦੇ । ਉਹਨਾਂ ਦੀਆਂ ਕਥਾਵਾਂ ਬਹੁਤ ਹਨ, ਅਤੇ ਉਪਮਾ ਗਿਆਤ ਤੋਂ ਪਰੇ ਹੈ।

੧੩ ਜਿਹੜੇ ਉਨ੍ਹਾਂ ਨੇ ਜਗਤ ਵਿਚ ਜੱਗ ਆਦਿ ਧਰਮ ਕੀਤੇ ਹਨ । ਉਹ ਬਿਆਨ ਨਹੀਂ ਕੀਤੇ ਜਾਂਦੇ ਬੇਅੰਤ ਕਿਸਮ ਦੇ ਕਰਮ ਹਨ ॥੧੦॥੧੩੫॥

੧੪ ਕਲਜੁਗ ਤੋਂ ਆਦਿ ਤੱਕ ਜੋ ਰਾਜੇ ਹੋ ਗੁਜਰੇ ਇਸ ਭਾਰਤ ਖੰਡ ਤੇ ਜੰਸੂ ਦੀਪ ਦੇ ਵਿਚ

੧੫ ਹੇ ਅਕਾਲ ਪੁਰਖ ਤੇਰੇ ਬਲ ਦੇ ਪ੍ਰਤਾਪ ਕਰਕੇ ਤਿੰਨਾਂ ਨੂੰ ਬਿਆਨ ਕਰਦਾ ਹਾਂ । ਰਾਜਾ ਯੁਧਿਸਟਰ ਭਾਰਥ ਦੀ ਧਰਤੀ ਤੇ ਸ਼ੁਧ ਬਰਤ ਕਾਰੀ (ਸੁ ਕਰਮੀ) ਹੋਇਆ ਹੈ ॥੧੧॥੧੩੬॥

੧੬ ਜਿਸ ਨੇ ਚਾਰਾਂ ਖੰਡਾਂ ਦੇ ਵਿਚ ਨਾ ਖੰਡੇ ਜਾਣ ਵਾਲੇ ਆਕੀ ਸੋਧੇ ਅਤੇ ਕੈਰੋਆਂ ਨੂੰ ਕੁਰਖੇਤ੍ਰ ਦੀ ਦਰਤੀ ਤੇ ਬੜੀ ਬੁਰੀ ਤਰ੍ਹਾਂ ਖਤਮ ਕੀਤਾ ਸੀ ।

੧੭ ਜਿਸ ਨੇ ਚਾਰੇ ਕੁੰਟਾਂ ਦੋ ਬਾਰੀ ਜਿਤੀਆਂ ਸਨ । ਅਰਜਨ ਤੇ ਭੀਮ ਸੈਨ ਆਦਿ ਭਾਈ ਬੜੇ ਜੁਝਾਰੂ ਯੋਧੇ ਸਨ ॥੧੨॥੧੩੭॥

੧੮ ਅਰਜਨ ਨੂੰ ਉੱਤਰ ਦੇਸ ਸਰ ਕਰਨ ਲਈ ਭੇਜਿਆ ਸੀ ਅਤੇ ਭੀਮ ਸੈਨ ਨੂੰ ਪੂਰਬ ਦੇਸ਼ ਵੱਲ ਭੇਜ ਕੇ ਫਤੇ ਕਰਾਇਆ ਸੀ।

੧੯ ਸਹਿਦੇਵ ਨੂੰ ਦੱਖਣ ਦੇਸ਼ ਭੇਜਿਆ ਸੀ । ਨਕੁਲ ਨੂੰ ਪੱਛਮ ਵੱਲ ਭੇਜ ਦਿੱਤਾ ਸੀ ॥੧੩॥੧੩੮॥

੨੦ ਅਰਜਨ ਨੇ ਜਾਕੇ ਬੜੇ ਮਹੀ ਪਤਿ ਰਾਜਿਆਂ ਨਾਲ ਯੁੱਧ ਕੀਤੇ ਤੇ ਯੋਧੇ ਮਾਰ ਸੁਟੇ ਤੇ ਨਾ ਜਿੱਤਣ ਵਾਲੇ ਜੇਤੂ ਜਿਤ ਲਏ ਮਹਾਨ ਕਹਾਉਣ ਵਾਲੇ ਸੂਰਮੇ ਜਿੱਤ ਲਏ ।

੨੧ ਉੱਤਰ ਦੇਸ਼ ਦੇ ਖੁਰਾਸਾਨ ਦੇਸ਼ ਤੋਂ ਦੱਖਣ ਪੂਰਬ ਦੇ ਰਾਜੇ ਜਿੱਤ ਲਏ ॥੧੪॥੧੩੯॥

੨੨ ਸਾਰੇ ਖੰਡਾਂ ਦੇ ਰਾਜੇ ਤਲਵਾਰ ਦੇ ਜ਼ੋਰ ਨਾਲ ਸਾਰੇ ਰਾਜੇ ਜਿੱਤ ਲਏ । ਜੰਬੂ ਦੀਪ ਦੇ ਵਿਚ ਯੁਧਿਸਟਰ ਦੇ ਨਾਮ ਦਾ ਧੌਂਸਾ ਵੱਜ ਗਿਆ ।

੨੩ ਸਾਰੇ ਦੇਸ਼ਾਂ ਦੇ ਰਾਜਿਆਂ ਨੂੰ ਬੁਲਾ ਕੇ ਇਕ ਥਾਂ ਇਕੱਠੇ ਕਰ ਲਿਆ ਅਤੇ ਰਾਜਸੂਅ ਜੱਗ ਕਰਨ ਦਾ ਵਿਚਾਰ (ਖੁਸ਼ੀ) ਨਾਲ ਹੋ ਗਿਆ ॥੧੫॥੧੪੦॥

੨੪ ਸਾਰੇ ਦੇਸ਼ ਦੇਸ਼ਾਤਰਾਂ ਨੂੰ ਪੱਤਰ ਭੇਜ ਦਿੱਤੇ ਜਿਥੋਂ ਮਿਲੇ ਵੇਦਾਂਤੀ ਬ੍ਰਹਮਣ ਇਕੱਠੇ ਕਰ ਲਏ ।

੨੫ ਰਾਜਸੂਅ ਯੱਗ ਦਾ ਮੱਖ (ਯੱਗ) ਦਾ ਅਰੰਭ ਕਰ ਦਿੱਤਾ।

---

ਉਦੋਂ ਮਨੁੱਖਾ ਦੇਹੀ ਦੇ ਵਿਚ ਸਤ, ਸੰਤੋਖ ਦਾ ਪੂਰਨ ਵਰਤਾਰਾ ਸੀ ਤੇ ਬੜੀ ਦ੍ਰਿੜਤਾ ਦੇ ਨਾਲ ਸਤਿ ਹੀ ਸਤਿ ਵਰਤਦਾ ਸੀ ਜੋ ਅੰਦਰ ਤੇ ਬਾਹਰ, ਮਨ ਤੇ ਮੂੰਹ ਵਿਚ ਸਤ ਹੋਣ ਕਰਕੇ ਭਰਮ ਤੇ ਭੈ ਨੂੰ ਖਲੋਣ ਲਈ ਕੋਈ ਥਾਂ ਨਹੀਂ ਸੀ । ਜਿਸ ਲਈ ਗੁਰਮੁਖਤਾ ਦੇ ਰਾਜ ਵਿਚ ਹੋਰ ਕਿਸੇ ਦੇਵੀ, ਦੇਵਤੇ ਜਾਂ ਪਾਖੰਡ ਲਈ ਕੋਈ ਥਾਂ ਨਹੀਂ ਸੀ । ਸਤ ਤੇ ਸੰਤੋਖ ਪੂਰੇ ਗੁਰੂ ਦਾ ਪਹਿਰਾ ਸੀ, ਸਤਿਗੁਰੂ ਦੇ ਹੁਕਮ ਨੂੰ ਮੰਨਣ ਵਾਲੇ ਸੂਰਮੇ ਹੁੰਦੇ ਸਨ ਜਿਸ ਲਈ ਉਹ ਸੱਚੇ ਗੁਰੂ ਦੇ ਸ਼ਬਦ ਦੁਆਰਾ ਸੱਚੇ ਵਿਚ ਜਾ ਨਿਵਾਸ ਕਰਦੇ ਸਨ, ਜੋ ਹੁਕਮ ਮੰਨ ਕੇ ਰਜ਼ਾ ਵਿਚ ਰਾਜ਼ੀ ਰਹਿੰਦੇ ਸਨ । ਤ੍ਰੇਤੇ ਵਿਚ ਧਰਮ ਦੀ ਇਕ ਕਲਾ ਘਟ ਗਈ ਜਿਸ ਵਿਚ ਦੁਬਿਧਾ ਪ੍ਰਬਲ ਹੋ ਗਈ ਤੇ ਲੋਕਾਂ ਦਾ ਰੁਝਾਨ ਪ੍ਰਭੂ ਵੱਲੋਂ ਘਟ ਕੇ ਜਗ ਆਦਿਕਾਂ ਵੱਲ ਹੋ ਗਿਆ, ਜਿਸ ਵਿਚ ਇਹ ਵਰਤਾਰਾ ਹੋ ਗਿਆ— ਸਤਿਜੁਗਿ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾ ਚਾਰ ॥ ਤੀਨੋ ਜੁਗ ਤੀਨੋ ਦਿੜੇ

ੳ ਕਲਿ ਕੇਵਲ ਨਾਮ ਅਧਾਰ ॥੧॥ ਅੰਗ ੩੪੬॥ ਰੈ ਦਾਸ ਜੀ ॥

ਅ ਕੇਤੜਿਆ ਜੁਗ ਧੁੰਧੂਕਾਰੇ ॥ ਤਾੜੀ ਲਾਈ ਸਿਰਜਣ ਹਾਰੇ ॥ ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥ ਸਤਜੁਗਿ ਸਤੁ ਸੰਤੋਖ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥ ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥੩॥ ਸਤ ਸੰਤੋਖੀ ਸਤਿਗੁਰੁ ਪੂਰਾ ॥ ਗੁਰ ਕਾ ਸਬਦ ਮਨੇ ਸੋ ਸੂਰਾ ॥ ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥੪॥ ਸਤਜੁਗਿ ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ ਸਾਚਾ ਸੋਈ ॥ ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਚੁ ਸਖਾਈ ਹੇ ॥੫॥ ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨ ਚਰਣ ਇਕ ਦੁਬਿਧਾ ਸੂਕੀ ॥ ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥੬॥ ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥ ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥੭॥ ਦਇਆ ਦੁਆਪਰਿ ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥ ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥੮॥ ਅੰਗ ੧੦੨੩-੨੪॥ ਰਾਜੇ ਧਰਮੁ ਕਰਹਿ ਪਰਥਾ ਲਏ ॥ ਆਸਾ ਬੰਧੇ ਦਾਨੁ ਕਰਾਏ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥ ਅੰਗ ੧੦੨੩-੨੪॥ ਹੁਣ ਵਿਚਾਰੋ ਕਿ ਗਿਆਨ ਪ੍ਰਬੋਧ ਕਿਸ ਕਵੀ ਦੀ ਉਚਰਤ ਬਾਣੀ ਹੈ ਇਸ ਦੇ ਲਿਖਣ ਦਾ ਕਾਰਨ ਕੀ ਹੈ ? ਪਹਿਲੇ ਗੁਰੂ ਨਾਨਕ ਨੇ ਇਹ ਦੱਸ ਦਿੱਤਾ ਹੈ ਕਿ ਦਇਆ ਦੁਆਪਰ ਅੱਧੀ ਹੋਈ ਇਹ ਨਹੀਂ ਦੱਸਿਆ ਉਹ ਕੀ ਕਾਰਣ ਹੈ ਜਿਸ ਤੋਂ ਇਹ ਅੱਧੀ ਹੋ ਗਈ । ਰਾਜੇ ਧਰਮ ਕਿਸ ਪ੍ਰਥਾਏ ਕਰਦੇ ਹਨ ? ਉਹ ਕਿਹੜੇ ਕਰਮ ਹਨ ਜਿਨ੍ਹਾਂ ਨੂੰ ਕਰਦੇ ਥੱਕ ਗਏ ਹਨ ? ਦਸਵੇਂ ਨਾਨਕ ਆਖਦੇ ਹਨ ਇਹਨਾਂ ਪ੍ਰਸ਼ਨਾ ਦੇ ਉੱਤਰ, ਓਨਰੀ ਢੰਗ ਨਾਲ ਦਿਖਾਉਂਦੇ ਹਨ ਉਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਦੂਜੇ ਭਾਗ ਦੇ ਵਿਚ । ਦੁਆਪਰ ਜੁਗ ਦੇ ਵਿਚ ਅਕਾਲ ਪੁਰਖ ਵੱਲੋਂ ਕੁਝ ਸ਼ਰਧਾ ਘਟੀ ਤੇ ਜੱਗ ਆਦਿ ਦੀ ਬਿਰਤੀ ਵਧੀ । ਰਾਜੇ ਜਗ ਕਿਸੇ ਨਾ ਕਿਸੇ ਕਾਰਣ ਨੂੰ ਲੈ ਕੇ ਕਰਦੇ, ਜਿਵੇਂ ਦੱਸਿਆ ਹੈ ਕਿ ਦੁਰਗਾ ਨੇ ਦੈਂਤਾਂ 'ਤੇ ਫਤਹਿ ਪਾਉਣ ਦੀ ਖੁਸ਼ੀ ਵਿਚ ਕੀਤਾ ਸੀ, ਇਸੇ ਤਰਾਂ ਪਾਂਡੋਆਂ ਨੂੰ ਕਿਸੇ ਨਾ ਕਿਸੇ ਮਨੋਰਥ ਲਈ ਯਗ ਕਰਦੇ ਵਿਖਾਇਆ ਹੈ ਅਤੇ ਦਇਆ ਅੱਧੀ ਹੋਣ ਦਾ ਕਾਰਨ ਇਹ ਕਿ ਇਕ ਪਾਸੇ ਬ੍ਰਾਹਮਣਾਂ ਨੂੰ ਬੇਅੰਤ ਦਾਨ ਦਿੱਤਾ ਜਾਂਦਾ ਹੈ, ਰਾਜਿਆਂ ਨੂੰ ਲੱਖਾਂ ਰੁਪਿਆਂ ਦੀਆਂ ਖਿੱਲਤਾਂ ਵੰਡੀਆਂ ਜਾ ਰਹੀਆਂ ਹਨ । ਦੂਜੇ ਪਾਸੇ ਕੋਈ ਘੋੜੇ ਕਤਲ ਕਰਕੇ ਹੋਮ ਰਿਹਾ ਹੈ, ਕੋਈ ਹਾਥੀ ਹੋਮ ਰਿਹਾ ਹੈ, ਕੋਈ ਬੱਕਰੇ ਆਦਿ ਜੀਵਾਂ ਨੂੰ ਕਤਲ ਕਰਕੇ ਹੋਮ ਰਿਹਾ ਹੈ, ਕਿਤੇ ਮਨੁੱਖਾਂ ਨੂੰ ਭੁੰਨਿਆ ਜਾ ਰਿਹਾ ਹੈ । ਇਥੋਂ ਤੱਕ ਕਿ ਇਕ ਰਾਜੇ ਨੂੰ ਹੋਮ ਦੀ ਬਲੀ ਚੜ੍ਹਾਇਆਂ ਜਾ ਰਿਹਾ ਹੈ ਜਿਸ 'ਤੇ ਦੱਸਿਆ ਹੈਂ ਕਿ ਇਥੇ ਦਇਆ ਕਿਥੇ ਰਹਿ ਗਈ । ਰਾਜਿਆਂ ਨੂੰ ਦਾਨ ਵੰਡਣਾ ਤੇ ਬੇਵੱਸ ਆਪ ਤੋਂ ਲਿੱਸੇ ਪਸ਼ੂ ਤੇ ਪੁਰਖਾਂ ਨੂੰ ਅਜਾਈਂ ਭੁੰਨ ਦੇਣਾ, ਜੋ ਅੱਗੇ ਚੱਲ ਕੇ ਹੋਰ ਵੀ ਬਹੁਤ ਕੁਝ ਵੇਖਣ ਨੂੰ ਮਿਲੇਗਾ। ਧਰਮ ਪੁੱਤਰ ਯੁਧਿਸ਼ਟਰ ਨੇ ਕਿਤਨੇ ਰਾਜੇ ਆਪ ਤੋਂ ਲਿੱਸੇ ਲੁੱਟੇ, ਮਾਰੇ, ਕਤਲ ਕੀਤੇ ਤੇ ਉਹਨਾਂ ਦੀ ਸੰਪਤੀ ਖੋਹੀ। ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮ ਧਿਆਨ ਜੀਉ ॥ ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥ ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥ ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥ ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥੧॥ ਤ੍ਰੇਤਾ ਜੁਗੁ ਆਇਆ ਅੰਤਰਿ ਜੋਰਿ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥ ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ

॥ [੧]ਨ੍ਰਿਪ ਬਹੁ ਬੁਲਾਇ ਜਿਤੇ ਅਸੰਭ ॥੧੬॥੧੪੧॥ ਰੂਆਲ ਛੰਦ ॥ [੨]ਕੋਟਿ ਕੋਟਿ ਬੁਲਾਇ ਰਿੱਤਜ[ੳ] ਕੋਟਿ ਬ੍ਰਹਮ ਬੁਲਾਇ ॥ ਕੋਟਿ ਕੋਟਿ ਬਨਾਇ ਬਿੰਜਨ ਭੋਗੀਅਹਿ ਬਹੁ ਭਾਇ ॥ [੩]ਜੱਤ੍ਰ ਤੱਤ੍ਰ ਸਮਗ੍ਰਕਾ ਕਹੂੰ ਲਾਗ ਹੈ ਨ੍ਰਿਪਰਾਇ ॥ ਰਾਜਸੂਇ ਕਰਹਿ ਲਗੇ ਸਭ ਧਰਮ ਕੋ ਚਿਤ ਚਾਇ ॥੧॥੧੪੨॥ [੪]ਏਕ ਏਕ ਸੁਵਰਨ ਕੋ ਦਿਜ ਏਕ ਦੀਜੈ ਭਾਰ ॥ ਏਕ ਸਉ ਗਜ ਏਕ ਸਉ ਰਥਿ ਦੁਇ ਸਹੰਸ੍ਰ ਤੁਖਾਰ ॥ [੫]ਸਹੰਸ ਚਤੁਰ ਸੁਵਰਨ ਸਿੰਗੀ ਮਹਿਖ ਦਾਨ ਅਪਾਰ ॥ ਏਕ ਏਕਹਿ ਦੀਜੀਐ ਸੁਨ ਰਾਜ ਰਾਜ ਅਉਤਾਰ ॥੨॥੧੪੩॥ [੬]ਸੁਵਰਨ ਦਾਨ ਸੁ ਰੁਕਮ ਦਾਨ ਸੁ ਤਾਂਬ੍ਰਦਾਨ ਅਨੰਤ ॥ ਅੰਨ ਦਾਨ ਅਨੰਤ ਦੀਜਤ ਦੇਖ ਦੀਨ ਦੁਰੰਤ ॥ [੭]ਬਸਤ੍ਰ ਦਾਨ ਪਟੰਬ੍ਰ ਦਾਨ ਸੁ ਸਸਤ੍ਰ ਦਾਨ ਦਿਜੰਤ ॥ ਭੂਪ ਭਿੱਛਕ ਹੁਇ ਗਏ ਸਬ ਦੇਸ ਦੇਸ ਦੁਰੰਤ ॥੩॥੧੪੪॥ [੮]ਚਤ੍ਰ ਕੋਸ ਬਨਾਇ ਕੁੰਡਕ ਸਹਸ੍ਰ ਲਾਇ ਪਰਨਾਰ ॥ ਸਹੰਸ੍ਰ ਹੋਮ ਕਰੈ ਲਗੈ ਦਿਜ ਬੇਦ ਬਿਆਸ ਅਉਤਾਰ ॥ [੯]ਹਸਤ ਸੁੰਡ ਪ੍ਰਮਾਨ ਘ੍ਰਿਤ ਕੀ ਪਰਤ ਧਾਰ ਅਪਾਰ ॥ ਹੋਤ ਭਸਮ ਅਨੇਕ ਬਿੰਜਨ ਲਪਟ ਝਪਟ ਕਰਾਲ ॥੪॥੧੪੫॥ [੧੦]ਮ੍ਰਿਤਕਾ ਸਭ ਤੀਰਥ ਕੀ ਸਭ ਤੀਰਥ ਕੋ ਲੈ ਬਾਰ ॥ ਕਾਸਟਕਾ ਸਭ ਦੇਸ ਕੀ ਸਭ ਦੇਸ ਕੀ ਜਿਉ ਨਾਰ ॥ [੧੧]ਭਾਂਤ ਭਾਂਤਨ ਕੇ ਮਹਾਂ ਰਸ ਹੋਮੀਐ ਤਿਹ ਮਾਹਿ ॥ ਦੇਖ ਚਕ੍ਰਤ ਰਹੈ ਦਿਜੰਬਰ ਰੀਝ ਹੀ ਨਰ ਨਾਹ ॥੫॥੧੪੬॥ [੧੨]ਭਾਂਤ ਭਾਂਤ ਅਨੇਕ ਬਿੰਜਨ ਹੋਮੀਐ ਤਿਹ ਆਨ ॥ ਚਤੁਰ ਬੇਦ ਪੜੈ ਚਤ੍ਰ ਸਭ ਬਿੱਪ ਬਯਾਸ ਸਮਾਨ ॥ [੧੩]ਭਾਂਤ ਭਾਂਤ ਅਨੇਕ ਭੂਪਤ ਦੇਤ ਦਾਨ ਅਨੰਤ ॥ ਭੂਮ ਭੂਰ ਉਠੀ ਜਯਤ ਧੁਨ ਜੱਤ੍ਰ ਤੱਤ੍ਰ ਦੁਰੰਤ ॥੬॥੧੪੭॥ [੧੪]ਜੀਤ ਜੀਤ ਮਵਾਸ ਆਸਨ ਅਰਬ ਖਰਬ ਛਿਨਾਇ[ਅ] ॥ ਆਨਿ ਆਨਿ ਦੀਏ ਦਿਜਾਨਨ ਜਗ ਮੈ ਕੁਰਰਾਇ ॥ [੧੫]ਭਾਂਤ ਭਾਂਤ ਅਨੇਕ ਧੂਪ ਸੁ ਧੂਪੀਐ ਤਿਹ ਆਨ ॥ ਭਾਂਤ ਭਾਂਤ ਉਠੀ ਜਯ ਧੁਨਿ ਜੱਤ੍ਰ ਤੱਤ੍ਰ ਦਿਸਾਨ ॥੭॥੧੪੮॥ [੧੬]ਜਰਾਸਿੰਧਹ ਮਾਰਕੈ ਪੁਨਿ ਕੈਰਵਾ ਹਥਿ ਪਾਇ ॥ [੧੭]ਰਾਜਸੂਇ ਕੀਓ ਬਡੋ ਮਖਿ ਕਿਸਨ ਕੇ ਮਤਿ ਭਾਇ ॥ ਰਾਜਸੂਇ ਸੁ ਕੈ ਕਿਤੇ ਦਿਨ ਜੀਤ ਸਤ੍ਰ ਅਨੰਤ ॥ ਬਾਜਮੇਧ ਅਰੰਭ ਕੀਨੋ ਬੇਦ ਬਯਾਸ ਮਤੰਤ ॥੮॥੧੪੯॥ [੧੮]ਪ੍ਰਿਥਮ ਜੱਗ ਸਮਾਪਤਹਿ ॥ [੧੯]ਸ੍ਰੀ ਬਰਣ ਬਧਹ ॥ [੨੦]ਚੰਦ੍ਰ ਬਰਣ ਸੁ ਕਰਨਿ ਸਿਯਾਮ ਸੁਵਰਨ ਪੂਛ ਸਮਾਨ ॥ [੨੧]ਰਤਨ ਤੁੰਗ ਉਤੰਗ

ੳ ਰਿਤਜ ਚਾਰਾਂ ਵੇਦਾਂ ਦੇ ਅਨੁਸਾਰ ਕਰਮ ਕਰਾਉਣ ਵਾਲੇ ਨੂੰ ਕਹਿੰਦਾ ਹੈ । ਪਰ ਹਰ ਵੇਦ ਦੇ ਕਰਮ ਕਰਨ ਵਾਲੇ ਦੇ ਨਾਮ ਅਲਗ-ਅਲਗ ਕਹਿਕੇ ਬੁਲਾਈ ਦਾ ਹੈ ਜਿਵੇਂ ੧. ਰਿਘ ਵੇਦ ਅਨੁਸਾਰ ਕਰਮ ਕਰਾਉਣ ਵਾਲਾ ਹੁੰਦਾ । ੨. ਯਜੁਰ-ਬੇਦ ਅਨੁਸਾਰ ਕਰਮ ਕਰਾਉਣ ਵਾਲਾ (ਅਧਵਰਯੁ) ੩. ਸ਼ਾਮ ਵੇਦ ਅਨੁਸਾਰ ਕਰਮ ਕਰਾਉਣ ਵਾਲਾ (ਉਦੁਗਾਤਾ)

ਅ ਜਿ ਰਾਜੇ ਯੁਧਿਸ਼ਟਰ ਨੂੰ ਧਰਮ ਪੁੱਤਰ ਕਿਹਾ ਜਾਂਦਾ ਹੈ ਉਸ ਨੇ ਆਪਣੇ ਤੋਂ ਛੋਟੇ ਰਾਜਿਆਂ ਦਾ ਰਾਜ ਖੋਹਣ ਲਈ ਜ਼ੋਰ ਦੀ ਵਰਤੋਂ ਕੀਤੀ, ਅਰਬਾਂ ਖਰਬਾਂ ਰੁਪਏ ਦੀ ਸਮਰਗਰੀ ਉਹਨਾਂ ਤੋਂ ਖੋਹਕੇ ਅੱਗ ਵਿਚ ਪਾਕੇ ਸਾੜ ਦਿੱਤੀ, ਉਹਨਾਂ ਬਾਰੇ ਗੁਰਦੇਵ ਆਖਦੇ ਹਨ : ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭੱਛਯਾ । ਤੋਰਤ ਦੇਸ਼ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ । ਗਾੜੇ ਗੜ੍ਹਾਨ ਕੋ ਤੋੜ ਨਹਾਰ ਸ. ਬਾਤਨ ਹੀ ਚਕ ਚਾਰ ਲਵਯਾ । ਸਾਹਿਬ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ-ਸੁ ਏਕ ਦਿਵਯਾ ॥੬॥ ਅੰਮ੍ਰਿਤ ਸਵੈਯੇ ॥ ਅੰਗ : ੧॥

☛ ਹਿਰਦੈ ਕ੍ਰੋਧੁ ਜਲਾਇ ਜੀਉ ॥ ਮਨਿ ਹਿਰਦੈ ਕ੍ਰੋਧੁ ਦਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥ ਅੰਤਰ ਮਮਤਾ ਰੋਗੁ ਲਗਨਾ ਹਉਮੈ ਅਹੰਕਾਰ ਵਧਾਇਆ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੇ ਠਾਕੁਰਿ ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥ ਤ੍ਰੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥੨॥ ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ਤਪੁ ਤਾਪਨ ਤਾਪਹਿ ਜਗ ਪੁੰਨ ਅਰੰਭਹਿ ਅਤਿ ਕਰਿਆ ਕਰਮ ਕਮਾਇ ਜੀਉ ॥ ਕਿਰਿਆ ਕਰਮ ਕੇ ਮਾਇਆ ਪਗ ਦੁਐ ਖਿਸਕਾਇਆ ਦੁਇ ਪਗ ਟਿਕੈ ਟਿਕਾਇਆ ਜੀਉ ॥ ਮਹਾ ਜੁਧ ਜੋਧ ਬਹੁ ਕੀਨੇ ਵਿਚਿ ਹਉਮੈ ਪਚੈ ਪਚਾਇ ਜੀਉ ॥ ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥ ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥੩॥ ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥ ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤ ਪਾਇ ਜੀਉ ॥ ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਬਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ ॥ ਕਲਿਜੁਗਿ ਬੀਜੁ ਬੀਜੇ ਬਿਨ ਨਾਵੈ ਸਭੁ ਲਾਹਾ ਮੂਲੁ ਗਵਾਇਆ ॥ ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥ ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੪॥੧੧॥ ਅੰਗ ੪੪੫-੪੬ ॥ ਮ: ੪॥ ਸੱਚ ਪੁੱਛੋ ਤਾਂ ਗਿਆਨ ਪ੍ਰਬੋਧ ਬਾਣੀ ਸਤਿਗੁਰ ਦੇਵ ਸ੍ਰੀ ਗੁਰੂ ਦਸਵੇਂ ਨਾਨਕ ਨੇ ਉਪਰੋਕਤ ਇਹਨਾਂ ਪਵਿੱਤਰ ਕਥਨਾਂ ਦੇ ਓਨਰੀ ਢੰਗ ਦੇ ਨਾਲ ਦਰਸ ਕਰਾਕੇ ਦੱਸਿਆ ਹੈ ਕਿ ਕਿਵੇਂ ਰਾਜੇ ਜੋਸ਼ ਵਿਚ ਆ ਕੇ ਲੜਦੇ ਤੇ ਮਾਰਦੇ ਮਰਦੇ ਸਨ ਅਤੇ ਕਿਵੇਂ ਯਗ ਆਦਿ ਕਰਦੇ ਸਨ, ਕਿਵੇਂ ਕਲਿਜੁਗ ☛

੧ ਜਿਹੜੇ ਰਾਜੇ ਜਿੱਤ ਕੇ ਸੁਲਾ ਹੋਣ ਉਪਰੰਤ ਆਜ਼ਾਦ ਕੀਤੇ ਸਨ ਉਹ ਬਹੁਤ ਸਾਰੇ ਬੁਲਾ ਲਏ ॥੧੬॥੧੪੧॥

੨ ਰੂਆਲ ਛੰਦ-ਕ੍ਰੋੜਾਂ ਹੀ ਯੱਗ ਕਰਨ ਵਾਲੇ ਰਿਤਜ (ਬ੍ਰਾਂਹਮਣ) ਬੁਲਾ ਲਏ । ਕ੍ਰੋੜਾਂ ਹੀ ਖਾਣ ਵਾਲੇ ਭੋਜਨ ਬਣਾ ਲਏ ਜੋ ਬੜੇ ਸਵਾਦਿਸ਼ਟ-ਖਾਧੇ ਜਾਂਦੇ ਸਨ ।

੩ ਜਿਥੇ ਕਿਥੇ ਸਮੱਗਰੀ ਜਗ ਦੀ ਪਈ ਸੀ ਉਸ ਨੂੰ ਤਰਤੀਬ ਦੇਣ ਲਈ ਸਾਰੇ ਰਾਜੇ ਲੱਗ ਗਏ । ਰਾਜਸੂਇ ਯੱਗ ਕਰਨ ਲੱਗ ਗਏ ਸਾਰੇ ਰਲ ਕੇ ਚਿਤ ਵਿਚ ਧਰਮ ਦਾ ਕੰਮ ਜਾਣ ਕੇ ਦਿਲ ਦੇ ਚਾਉ ਨਾਲ ਭਾਵ ਖੁਸ਼ੀ ਨਾਲ ॥੧॥੧੪੨॥

੪ ਜਗਾਂ ਦੇ ਇੰਚਾਰਜ (ਮੁਖੀ) ਨੇ ਕਿਹਾ ਕਿ ਯੱਗ ਕਰਨ ਵਾਲੇ ਬ੍ਰਾਹਮਣ ਨੂੰ ਇਕ-ਇਕ ਸੋਨੇ ਦਾ ਬਾਰ ਦਿੱਤਾ ਜਾਵੇ । ਇਕ ਸੌ ਹਾਥੀ, ਇਕ ਸੌ ਰੱਥ ਦੋ ਹਜ਼ਾਰ ਘੋੜੇ ।

੫ ਚਾਰ ਹਜ਼ਾਰ ਗ਼ਊ ਜਿਨ੍ਹਾਂ ਦੇ ਸਿੰਗਾਂ ਤੇ ਸੋਨੇ ਦੇ ਖੋਲ ਚੜ੍ਹੇ ਹੋਏ ਹੋਣ, ਤੇ ਨਾਲ ਮੈਸਾਂ ਵੀ ਬਹੁਤ ਸਾਰੀਆਂ ਹੋਣ । ਇਕ-ਇਕ ਬ੍ਰਾਹਮਣ ਨੂੰ ਦੇ ਦਿਉ ਇਹ ਮੇਰੀ ਗੱਲ ਸੁਣ ਐ ਰਾਜੇ ਦੇ ਅਵਤਾਰ ॥੨॥੧੪੩॥

੬ ਸੋਨਾ ਦਾਨ ਅਤੇ ਚਾਂਦੀ ਦਾਨ, ਤਾਂਬਾ ਦਾਨ, ਬੇਅੰਤ ਦਿੱਤਾ। ਅੰਨ ਦਾਨ ਬੇਅੰਤ ਦਿੱਤਾ, ਜਿਥੇ ਦਾਨ ਲੈਣ ਵਾਲਿਆਂ ਦੀਆਂ ਲਾਇਨਾਂ ਦੂਰ ਤੱਕ ਲੱਗੀਆਂ ਹੋਈਆਂ ਸਨ ।

੭ ਕਪੜੇ ਦਾ ਦਾਨ, ਰੇਸਮ ਦੇ ਬਸਤ੍ਰ, ਸ਼ਸਤਰ ਦਾਨ ਵਿਚ ਦਿੱਤੇ । ਜਿਹੜੇ ਮੰਗਤੇ, ਕੰਗਾਲ ਸਨ ਉਹ ਰੱਜੇ ਬਣ ਗਏ (ਰੱਜ ਗਏ) ਜੋ ਦੇਸ਼ ਦੇਸ਼ਾਤਰਾਂ ਤੋਂ ਆਏ ਹੋਏ ਸਨ ॥੩॥੧੪੪॥

੮ ਚਾਰ ਕੋਹ ਦਾ ਹਵਨ ਕਰਨ ਲਈ ਅਗਨ ਕੁੰਡ ਬਣਾਇਆ ਗਿਆ ਜਿਸ ਦੇ ਆਲੇ ਦੁਆਲੇ ਇਕ ਹਜ਼ਾਰ ਪਰਨਾਲਾ ਫਿੱਟ ਕਰ ਦਿੱਤਾ ਗਿਆ । ਇਕ ਹਜ਼ਾਰ ਬ੍ਰਾਹਮਣ ਹਵਨ ਕਰਨ ਲੱਗ ਗਏ ਜੋ ਬੇਦ ਬਿਆਸ ਜਿਹੇ ਵਿਦਵਾਨ ਸਨ।

੯ ਹਾਥੀ ਦੇ ਸੁੰਡ ਜਿਹੀ ਹਰ ਪ੍ਰਨਾਲੇ ਤੇ ਘਿਉ ਦੀ ਧਾਰ ਪੈਣ ਲੱਗੀ । ਹਵਨ ਕੁੰਡ ਦੇ ਵਿਚ ਬੇਅੰਤ ਹੋਰ ਸਮੱਗਰੀ ਅਨੇਕ ਪਦਾਰਥਾਂ ਦੀ ਬਣੀ ਹੋਈ ਸੁਆਹ ਹੋਣ ਲਗੀ, ਅਗਨ ਦੀ ਲਾਟਾਂ ਅਕਾਸ਼ ਨੂੰ ਛੂਹਣ ਲੱਗੀਆਂ ਤੇ ਸੁਗੰਧੀ ਫੈਲ ਗਈ। ਜੋ ਬੜਾ ਭਿਆਨਕ ਦ੍ਰਿਸ਼ ਸੀ ॥੪॥੧੪੫॥

੧੦ ਸਾਰੇ ਤੀਰਥਾਂ ਦੀ ਮਿਟੀ ਤੇ ਸਾਰੇ ਤੀਰਥਾਂ ਦਾ ਪਾਣੀ ਲਿਆਂਦਾ ਗਿਆ । ਸਾਰੇ ਦੇਸ਼ਾਂ ਤੋਂ ਲਕੜੀ (ਬਾਲਣ) ਅਤੇ ਸਾਰੇ ਦੇਸ਼ਾਂ ਤੋਂ ਖਾਣ ਵਾਲੇ ਜੀਵਨ ਸ਼ਕਤੀ, ਖਾਣ ਵਾਲੇ ਪਦਾਰਥ ।

੧੧ ਭਾਂਤ-ਭਾਂਤ ਸਵਾਦੀ ਰਸ, ਖਾਣ ਵਾਲੇ ਪਦਾਰਥ ਉਸ ਅਗਨ ਕੁੰਡ ਵਿਚ ਹੋਮਣ ਲੱਗੇ ਉਸ ਦੇ ਵਿਚ । ਜਿਸ ਨੂੰ ਵੇਖ ਕੇ ਬ੍ਰਾਹਮਣ ਹੈਰਾਨ ਹੋ ਰਹੇ ਸਨ ਅਤੇ ਇਸਤਰੀਆਂ ਪੁਰਸ਼ਾਂ ਮੁਸ਼ਕਰਾ ਰਹੇ ਸਨ ॥੫॥੧੪੬॥

੧੨ ਤਰ੍ਹਾਂ-ਤਰ੍ਹਾਂ ਦੇ ਅਨੇਕ ਖਾਣ ਵਾਲੇ ਪਦਾਰਥ ਉਸ ਅਗਨ ਕੁੰਡ ਵਿਚ ਹੋਮਣ ਲਗੇ । ਚਾਰੇ ਪਾਸੇ ਚਾਰੇ ਵੇਦਾਂ ਦਾ ਪਾਠ ਪੜਨ ਲਗੇ ਜੋ ਬ੍ਰਾਹਮਣ ਬੇਦ ਬਿਆਸ ਦੇ ਬਰਾਬਰ ਦੇ ਵਿਦਵਾਨ ਸਨ ।

੧੩ ਤਰ੍ਹਾਂ-ਤਰ੍ਹਾਂ ਅਨੇਕਾਂ ਰਾਜੇ ਬੇਅੰਤ ਦਾਨ ਦੇ ਰਹੇ ਸਨ। ਧਰਤੀ ਦੇ ਉਤੇ ਜੈ-ਜੈ ਦੀ ਗੂੰਜ ਜਿਧਰ-ਕਿਧਰ ਦੂਰ ਤੱਕ ਬੇਅੰਤ ॥੬॥੧੪੭॥

੧੪ ਰਾਜਿਆਂ ਦੇ ਖਜ਼ਾਨਿਆਂ ਵਿਚੋਂ ਅਰਬਾਂ-ਖਰਬਾਂ ਖਜ਼ਾਨੇ ਖੋਹ ਕੇ ਲੈ ਆਉਂਦੇ ਤੇ ਇਥੇ ਲੈ ਕੇ ਬ੍ਰਾਹਮਣਾਂ ਨੂੰ ਦੇ ਦਿੱਤੇ ਜਿਹੜੇ ਜੱਗ ਵਿਚ ਭੁਖ ਤੋਂ ਦੁਖੀ ਹੋ ਕੇ ਕੁਰਲਾਂਦੇ ਸਨ।

੧੫ ਤਰ੍ਹਾਂ-ਤਰ੍ਹਾਂ ਦੀ ਅਨੇਕ ਕਿਸਮ ਦੀ ਧੂਫ ਉਸ ਹਵਨ ਕੁੰਡ ਵਿਚ ਲਿਆ ਕੇ ਧੂਪਦੇ ਹਨ । ਤੇ ਤਰ੍ਹਾਂ-ਤਰ੍ਹਾਂ ਦੀ ਜੈ-ਜੈ ਦੀ ਆਵਾਜ਼ ਉਠੀ ਜਿਧਰ-ਕਿਧਰ ਹਰ ਪਾਸੇ ॥੭॥੧੪੮॥

੧੬ ਜਰਾ ਸਿੰਧ ਨੂੰ ਮਾਰ ਕੇ ਫੇਰ ਕੈਰਵਾ ਨਾਲ ਯੁੱਧ ਕੀਤਾ । ਉਹਨਾਂ ਨੂੰ ਜਿੱਤਕੇ ਫੇਰ ਰਾਜਸੂਅ ਯੱਗ ਕੀਤਾ ਰਾਜੇ ਯੁਧਿਸ਼ਟਰ ਨੇ ਕ੍ਰਿਸ਼ਨ ਜੀ ਦੀ ਮਰਜ਼ੀ ਅਨੁਸਾਰ ।

੧੭ ਫੇਰ ਫੇਰ ਬਾਜ ਮੇਧ ਯਗ ਕਰਨ ਲਈ ਘੋੜਾ ਛੱਡਿਆ ਅਰੰਭ ਕਰਨ ਨਮਿਤ ਬੇਦ ਬਿਆਸ ਦੀ ਸਲਾਹ ਨਾਲ ॥੮॥੧੪੯॥

੧੮ ਪਹਿਲਾਂ ਜੱਗ ਐਥੇ ਸਮਾਪਤ ਹੁੰਦਾ ਹੈ ॥

੧੯ ਸ੍ਰੀ ਬਰਣ ਬਧਹਿ ਦਾ ਭਾਵ ਹੈ ਘੋੜੇ ਦਾ ਮਾਰਨਾ ।

੨੦ ਚਿੱਟਾ ਘੋੜਾ ਜਿਸ ਦੇ ਕੰਨ ਕਾਲੇ ਸਨ ਤੇ ਸਵਰਨ ਰੰਗੀ ਪੂੰਛ-ਸੋਨੇ ਵਾਂਗ ਚਮਕੀਲੀ ।

੨੧ ਨੇਤਰ ਹੀਰੇ ਵਾਂਗ ਚਮਕਦੇ ਸਨ ਬੜੇ ਲੰਮੇ-ਉੱਚੇ ਕੱਦ ਵਾਲਾ।

---

☛ ਦੇ ਵਿਚ ਗੁਰੂ ਸਾਧ ਨੇ ਆ ਕੇ ਗੁਰਬਾਣੀ ਵਰਤਾ ਕੇ ਸੰਸਾਰ ਦੇ ਵਿਚ ਕੀਰਤਨ ਰੂਪ ਠੰਢ ਵਰਤਾਈ ਤੇ ਦੱਸਿਆ ਕਿ ਆਉ ਉਸ ਗੁਰੂ ਨੂੰ ਸਮਝੀਏ ਤੇ ਉਸ ਦੇ ਰਾਹ 'ਤੇ ਤੁਰੀਏ ਜਿਸ ਨੇ ਕਲੂ ਕਾਲ ਦੇ ਵਿਚ ਠੰਢ ਵਰਤਾਈ, ਜਿਸ ਤੋਂ ਡਰ ਕੇ ਪਾਂਡੂ ਨੱਸ ਗਏ ਸਨ । ਤਿੰਨ ਬੇਦੀਆਂ ਦੀ ਕੁਲ ਵਿਖੇ ਪ੍ਰਗਟੇ ਨਾਨਕ ਰਾਇ ॥ ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥੪॥ ਚੌਪਈ ॥ ਤਿਨ ਇਹ ਕਲ ਮੋ ਧਰਮ ਚਲਯੋ ॥ ਸਭ ਸਾਧਨ ਕੋ ਰਾਹ ਬਤਾਯੋ ॥ ਜੋ ਤਾਂਕੇ ਮਾਰਗ ਮਹਿ ਆਏ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫॥ ਜੋ ਤਾਂਕੇ ਮਾਰਗ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫॥ ਜੋ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨਕੇ ਪ੍ਰਭ ਹਰੇ ॥ ਦੂਖ ਭੂਖ ਕਬਹੂੰ ਨ ਸੰਤਾਏ ॥ ਜਾਲ ਕਾਲ ਕੇ ਬੀਚ ਨ ਆਏ ॥੬॥ ਬਚਿਤ੍ਰ ਨਾਟਕ ॥ (ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਗੋਬਿੰਦ ਸਿੰਘ ਜੀ, ਰਘੂ ਕੁਲ ਦੇ ਭੂਸ਼ਣ ਸਨ ਉਥੇ ਕੈਰੋਂ ਪਾਂਢੋ ਵੀ ਰਘੂ ਕੁਲ ਦੇ ਕੰਗਣ ਸਨ) ? ਯੁਧਿਸ਼ਟਰ ਦਾ ਭਾਈ ਅਰਜਨ ਜਿਸ ਦਾ ਪੁੱਤਰ ਸੀ ਅਭਿਮਨਯੂੰ । ਜਦੋਂ ਉਹ ਅਰਜਨ ਦੀ ਇਸਤਰੀ ਉੱਤਰਾ ਦੇ ਪੇਟ ਵਿਚ ਹੀ ਸੀ ਉਸ ਵੇਲੇ ਗੁਰੂ ਦਰੋਣਾਚਾਰੀਆ ਦੇ ਪੁੱਤਰ ਅਸੁਸਥਾਵਾਂ ਨੇ ਪਾਂਡੂ ਕੁਲ ਦਾ ਨਾਸ਼ ਕਰਨ ਲਈ ਅਸੀਕ ਨਾਮ ਦਾ (ਮਹਾਂ ਅਸ਼ਤਰ) ਉੱਤਰਾ ਦੇ ਪੇਟ ਵਿਚ ਭੇਜ ਦਿੱਤਾ ਸੀ ਜਿਸ ਨਾਲ ਮਾਤਾ ਦਾ ਕੋਈ ਨੁਕਸਾਨ ਨਾ ਹੋ ਕੇ ਬੱਚੇ ਦੀ ਮੌਤ ਹੋ ਸਕਦੀ ਸੀ, ਜੋ ਪੁਰਾਤਨ ਸਾਇੰਸ ਦਾ ਇਕ ਨਮੂਨੇ ਦਾ ਸਬੂਤ ਹੈ ਪਰ ਬੱਚੇ ਨੂੰ ਝੁਲਸੇ ਹੋਏ ਨੂੰ ਜਨਮ ਲੈਣ ਤੋਂ ਬਾਅਦ ਕ੍ਰਿਸ਼ਨ ਨੇ ਜੀਵਤ ਤੇ ਸਿਹਤਮੰਦ ਰੱਖਿਆ ਸੀ ਜੋ ਮਹਾਂ ਭਾਰਤ ਦੇ ਯੁੱਧ ਵਿਚ ਵਿਯੂ ਚਕ੍ਰ ਤੋੜ ਕੇ ਯੁੱਧ ਵਿਚ ਲੜਕੇ ਸ਼ਹੀਦ ਹੋ ਗਿਆ ਸੀ ਉਸ ਦਾ ਪੁੱਤਰ ਸੀ ਪ੍ਰੀਛਤ ਜਿਸ ਦਾ ਬਿਰਤਾਂਤ ਤੁਸੀਂ ਪੜ ਬੈਠੇ ਹੋ ਉਸ ਦੇ ਰਾਜ ਅਧਿਕਾਰ ਸਮੇਂ ਹੀ ਦੁਆਪਰ ਯੁਗ ਖਤਮ ਹੋ ਕੇ ਕਲਿਯੁਗ ਦਾ ਪਹਿਰਾ ਆਰੰਭ ਹੋਇਆ । ਪਾਂਡੋਆਂ ਨੇ ਕਲਿਯੁਗ ਵਿਚ ਰਾਜ ਕਰਨਾ ਪ੍ਰਵਾਨ ਨਾ ਕਰਕੇ ਉਪਰਾਮ ਹੋ ਕੇ ਸਚਖੰਡ ਦੇਵ ਲੋਕ ਵੱਲ ਚੜਾਈ ਕਰ ਦਿੱਤੀ ਜਾ ਹਿਮਾਲਾ ਪਰਬਤ ਤੱਕ ਪੁੱਜੇ ਤੇ ਬਰਫ ਦੀ ਲਪੇਟ ਵਿਚ ਆਕੇ ਬਰਫ ਵਿਚ ਹੀ ਰੁੜ ਗਏ ਕਹਿੰਦੇ ਹਨ ਕਿ ਯੁਧਿਸਟਰ ਸਿਰੇ ਪਹੁੰਚ ਗਿਆ ਪਰ ਕੋਈ ਵੇਖਕੇ ਨਹੀਂ ਆਇਆ । ਹੋਰ ਕੈਰੋਂ ਪਾਂਡਵਾਂ ਦੇ ਪਿਛੋਕੜ ਦੀਆਂ ਕਈ ਕਥਾਵਾਂ ਪ੍ਰਚਲਤ ਹਨ ਜੋ ਕਈ ਤਰ੍ਹਾਂ ਦਾ ਇਤਿਹਾਸ ਹੈ ਇਸ ਲਈ ਮੈਂ ਲੰਮੀ ਬਹਿਸ ਵਿਚ ਨਹੀਂ ਜਾ ਰਿਹਾ ਲੇਖ ਲੰਮਾ ਹੋ ਕੇ ਤੁਲ ਪਕੜਦਾ ਹੈ ਵੈਸੇ ਕੇਰੋਂ ਕੁੰਤੀ ਤੋਂ ੧੦੦ ਪੁੱਤਰ ਸੀ, ਕਰਨ ਭਾਵੇਂ ਪਾਂਡਵਾਂ ਦਾ ਹੀ ਬੜਾ ਭਾਈ ਸੀ ਪ੍ਰੰਤੂ ਇਹ ਪਾਂਡੋਆਂ ਨੂੰ ਛੱਡਕੇ ਕੈਰੋਆਂ ਨਾਲ ਆ ਮਿਲਿਆ ਸੀ ਜੋ ਦਰਯੋਧਨ ਦੇ ੧੦੦ ਭਾਈ ਗਿਣੇ ਜਾਂਦੇ ਨੇ ਪਾਂਡੋ ਛੇ ਤੋਂ ਪੰਜ ਹੀ ਮੰਨੇ ਜਾਂਦੇ ਨੇ ।

ਗੁਰੂ ਜੀ ਨੇ ਸਭ ਤੋਂ ਪਹਿਲ ਤੇ ਸਮੇਂ-ਸਮੇਂ ਸਮੂਹਕ ਪ੍ਰਕਰਣਾਂ ਵਿਚ :-

ਸਰਬ ਧਰਮਮਹਿ ਸ੍ਰੇਸ਼ਟ ਧਰਮੁ ॥ ਹਰਿ ਕੋ ਨਾਮ ਜਪਿ ਨਿਰਮਲ ਕਰਮੁ ॥ ਅੰਗ : ੨੬੬ ॥ ਮ: ॥

ਨੂੰ ਮੁਖ ਰਖਿਆ ਹੈ ਤੇ ਦੂਜਾ ਦਾਨ ਧਰਮ ਲਈ ਪਾਂਡੋ ਰਾਜ ਦੀ ਚੋਣ ਕੀਤੀ ਹੈ । ਪਾਂਡੋ ਜਿਥੇ ਸਚ ਧਰਮ ਦੇ ਸ਼ਰਧਾਵਾਨ ਸਨ ਉਥੇ ਦਾਨ ਧਰਮ ਵਿਚ ਮੁਖੀ ਸਨ । ਜੰਗਜੂ ਜੋਧੇ ਵੀ ਤੇ ਨਾਲ ਸਤਿ ਵਾਦੀ ਵੀ । ਦੁਰਯੋਧਨ ਨੇ ਸਮਾਜ ਪੱਖੀ ਬਹੁਤ ਹੀ ਘਟੀਆ ਵਰਤਾ ਇਹ ਕੀਤੀ ਕਿ ਦਰੋਪਤੀ ਨੂੰ ਸਭਾ ਵਿਚ ਨੰਗੀ ਕਰਕੇ ਆਪਣੇ ਪੱਟਾਂ ਤੋਂ ਉੂਪਰ ਬਿਠਾਉਣ ਦੀ ਸੋਚੀ ਜਿਸ ਦੇ ਸਤ ਧਰਮ ਦੀ ਪਾਲਨਾ ਹਰਿ ਨੇ ਲਲਕਾਰ ਕੇ ਕੀਤੀ । ਕਿਉਂਕਿ ਦਰੋਪਤੀ ਦੁਰਯੋਧਨ ਦੀ ਵੱਡੀ ਭਰਜਾਈ ਸੀ ਜੋ ਉਸ ਦੀ ਮਾਤਾ ਦੇ ਤੁੱਲ ਦਰਜਾ ਰੱਖਦੀ ਸੀ ਤੇ ਪਾਡੋਆ ਦਾ ਇਖਲਾਕ ਇਥੋਂ ਤਕ ਉਚਾ ਸੀ ਕਿ ਜਿਸ ਵੇਲੇ ਪਾਂਡੋ ਰਾਜ ਭਾਗ ਤੋਂ ਖਾਰਜ ਕਰਕੇ ਤੇਰਾਂ ਸਾਲ ਤਕ ਬਨਵਾਸ ਲਈ ਜਾ ਰਹੇ ਸੀ ਅੱਗੇ ਜੰਗਲ ਦੇ ਵਿਚ ਦੁਰਯੋਧਨ ਨੂੰ ਇਕੱਲਾ ਵੇਖ ਕੇ ਜਾਂਗਲੀ ਲੋਕ ਭੀਲਾਂ ਨੇ ਘੇਰ ਕੇ ਉਸ ਨੂੰ ਹੱਥ ਪੈਰ ਬੰਨ ਕੇ ਕਾਬੂ ਕਰ ਲਿਆ ਸੀ ਜਿਸ ਦੀ ਖਬਰ ਪਾਂਡੂਆਂ ਨੂੰ ਮਿਲੀ । ਯੁਧਿਸ਼ਟਰ ਨੇ ਉਸੇ ਵੇਲੇ ਭੀਮ ਸੈਨ ਨੂੰ ਭੇਜਿਆ ਕਿ ਯੁੱਧ ਕਰਕੇ ਭੀਲਾਂ ਨੂੰ ਮਾਰ ਕੇ ਦੁਰਯੋਧਨ ਨੂੰ ਆਜ਼ਾਦ ਕਰਾ ਨਹੀਂ ਤਾਂ ਸਾਨੂੰ ਬੱਟਾ ਲੱਗੇਗਾ । ਸੋ ਐਸਾ ਹੀ ਕੀਤਾ ਗਿਆ । ਕੌਣ ਹੈ ਜੋ ਆਪਣੇ ਜਾਤੀ ਦੁਸ਼ਮਣ ਲਈ ਲੜਾਈ ਮੁੱਲ ਖਰੀਦੇ ਅਤੇ ਫੇਰ ਵੀ ਦੁਰਯੋਧਨ 'ਤੇ ਇਹ ਕੋਈ ਭਾਰ ਨਾ ਪਾ ਕੇ ਆਪਣੇ ਕੀਤੇ ਬਚਨ ਤੇ ਜੰਗਲ ਨੂੰ ਚਲੇ ਗਏ । ਜਦੋਂ ਦੁਰਯੋਧਨ ਕੀਤੇ ਬਚਨ ਹਾਰ ਕੇ ਪਾਂਡਵਾਂ ਨੂੰ ਇਕ ਸੂਈ ਦੇ ਨੱਕ ਜਿਤਨੀ ਵੀ ਥਾਂ ਦੇਣ ਤੋਂ ਇਨਕਾਰ ਕਰ ਦਿੱਤਾ ਤਦ ਯੁੱਧ ਦੀ ਖੇਡ ਖੇਡਣ ਲਈ ਮਜਬੂਰ ਹੋਏ । ਜਿਸ ਲਈ ਸੱਚ ਦੀ ਜਿੱਤ ਤੇ ਪਾਪ ਦੀ ਹਾਰ ਤੱਕਣ ਲਈ ਇਹ ਇਕ ਸੁਨਹਿਰੀ ਸਮਾਜਕ ਛਾਪ ਰਹਿੰਦੀ ਦੁਨੀਆਂ ਤੱਕ ਰਾਹ ਦਰਸਾਉਂਦੀ ਰਹੇਗੀ ਜੋ ਸਾਨੂੰ ਆਪਣੇ ਧਰਮ ਗ੍ਰੰਥ ਦੇ ਵਿਚ ਸਤਿਗੁਰਾਂ ਨੇ ਮੁਹਈਆ ਕਰਕੇ ਇਕ ਭਾਰੀ ਉਪਕਾਰ ਕੀਤਾ ਹੈ । ਬੜੀ ਲੋੜ ਹੈ ਨਾਮ ਦੀ ਪਛਾਣ ਕਰਨ ਦੀ । ਸਤਿਜੁਗ ਵਿਚ ਵਿਚਾਰਵਾਨ ਪੁਰਸ਼ ਹੁੰਦੇ ਸਨ ਜੋ ਬੇਦਾਰ ਪਰਮ ਹੰਸ ਜਿਹੇ ਸਫੈਦ ਹੁੰਦੇ ਸਨ, ਦੁਆਪਰ, ਤ੍ਰੇਤੇ ਵਿਚ ☛

[੧]ਬਾਜਤ ਉਚ [ੳ]ਸ੍ਰਵਾਹ ਸਮਾਨ ॥ [੨]ਨਿਰਤ ਕਰਤ ਚਲੈ ਧਰਾ ਪਰਿ ਕਾਮ ਰੂਪ ਪ੍ਰਭਾਇ॥ [੩]ਦੇਖਿ ਦੇਖ ਛਕੈ ਸਭੈ ਨ੍ਰਿਪ ਰੀਝਿ ਇਉ ਨ੍ਰਿਪਰਾਇ ॥੯॥੧੫੦॥ ਬੀਣ [੪]ਬੇਣ ਮ੍ਰਿਦੰਗ ਬਾਜਤ ਬਾਸੁਰੀ ਸੁਰਨਾਇ ॥ ਮੁਰਜ ਤੂਰ ਮੁਚੰਗ ਮੰਦਲ ਚੰਗ ਬੰਗਸ ਨਾਇ ॥ [੫]ਢੋਲ ਢੋਲਕ ਖੰਜਕਾ ਡਫ ਝਾਂਝ ਕੋਟ ਬਜੰਤ ॥ ਜੰਗ ਘੁੰਘਰੂ ਟੱਲਕਾ ਉਪਜੰਤ ਰਾਗ ਅਨੰਤ ॥੧੦॥੧੫੧॥ [੬]ਅਮਿਤ ਸਬਦ ਬਜੰਤ੍ਰ ਭੇਰ ਹਰੰਤ ਬਾਜ ਅਪਾਰ ॥ ਜਾਤ ਜਉਨ ਦਿਸਾਨ ਕੋ ਪਛ ਲਾਗ ਹੀ ਸਿਰਦਾਰ ॥ [੭]ਜਉਨ ਬਾਧ ਤੁਰੰਗ ਝੂਝਤ ਜੀਤੀਐ ਕਰਿ ਜੁੱਧ ॥ ਆਨ ਜੌਨ ਮਿਲੈ ਬਚੈ ਨਹਿ ਮਾਰੀਐ ਕਰਿ ਕ੍ਰੱਧ ॥੧੧॥੧੫੨॥ [੮]ਹੈ ਫੇਰ ਚਾਰ ਦਿਸਾਨ ਮੈ ਸਭ ਜੀਤ ਕੈ ਛਿਤਪਾਲ ॥ ਬਾਜਮੇਧ ਕਰਯੋ ਸਪੂਰਨ ਅਮਿਤ ਜੱਗ ਰਿਸਾਲ ॥ [੯]ਭਾਂਤ ਭਾਂਤ ਅਨੇਕ ਦਾਨ ਸੁ ਦੀਜੀਅਹਿ ਦਿਜਰਾਜ॥ ਭਾਂਤ ਭਾਂਤ ਪਟੰਬਰਾਦਿਕ ਬਾਜਿਯੋ ਗਜਰਾਜ ॥੧੨॥੧੫੩॥ [੧੦]ਅਨੇਕ ਦਾਨ ਦੀਏ ਦਿਜਾਨਨ ਅਮਿਤ ਦਰਬ ਅਪਾਰ ॥ ਹੀਰ ਚੀਰ ਪਟੰਬਰਾਦਿ ਸੁਵਰਨ ਕੇ ਬਹੁ ਭਾਰ ॥ [੧੧]ਦੁਸਟ ਪੁਸਟ ਤ੍ਰਸੇ ਸਬੈ ਥਰਹਰਿਓ ਸੁਨਿ ਗਿਰਰਾਇ ॥ ਕਾਟਿ ਕਾਟਿ ਨ ਦੈ ਦ੍ਵਿਜੈ ਨ੍ਰਿਪ ਬਾਂਟ ਬਾਂਟ ਲੁਟਾਇ ॥੧੩॥੧੫੪॥ [੧੨]ਫੇਰ ਕੈ ਸਭ ਦੇਸ ਮੈ ਹੈ ਮਾਰਿਓ ਮਖ ਜਾਇ ॥ ਕਾਟਿ ਕੈ ਤਿਹ ਕੋ ਤਬੈ ਪਲ ਕੈ ਕਰੈ ਚਤੁ ਭਾਇ ॥ [੧੩]ਏਕ ਬਿੱਪ੍ਰਨ ਏਕ ਛਤ੍ਰਨ ਏਕ ਇਸਤ੍ਰਨ ਦੀਨ ॥ ਚਤ੍ਰ ਅੰਸ ਬਚਿਯੋ ਜੁ ਤਾ ਤੇ ਹੋਮ ਮੈ ਵਹਿ ਕੀਨ ॥੧੪॥੧੫੫॥ [੧੪]ਪੰਚ ਸੈ ਬਰਖ ਪ੍ਰਮਾਨ ਸੁ ਰਾਜ ਕੈ ਇਹ ਦੀਪ ॥ ਅੰਤ ਜਾਇ ਗਿਰੇ ਰਸਾਤਲ ਪੰਡ ਪੁਤ੍ਰ ਮਹੀਪ[ਅ] ॥ [੧੫]ਭੂਮ ਭਰਥ ਭਏ ਪਰੀਛਤ ਪਰਮ ਰੂਪ ਮਹਾਨ ॥ ਅਮਿਤ ਰੂਪ ਉਦਾਰ ਦਾਨ ਅਛਿੱਜ ਤੇਜ ਨਿਧਾਨ[ੲ] ॥੧੫॥੧੫੬॥

[੧੬]ਸ੍ਰੀ ਗਿਆਨ ਪ੍ਰਬੋਧ ਪੋਥੀ ਦੁਤੀਆ ਜੱਗ ਸਮਾਪਤੰ ॥੨॥

ਅਥ ਰਾਜਾ ਪ੍ਰੀਛਤ[ਸ] ਕੋ ਰਾਜ ਕਥਨੰ ॥ ਰੁਆਲ ਛੰਦ ॥

[੧੭]ਏਕ ਦਿਵਸ ਪਰੀਛਤਹਿ ਮਿਲਿ ਕੀਯੋ ਮੰਤ੍ਰ ਮਹਾਨ ॥ ਗਜਾਮੇਧ ਸੁ ਜੱਗ ਕੋ ਕਿਉ ਕੀਜੀਐ ਸਵਾਧਾਨ ॥ [੧੮]ਬੋਲਿ ਬੋਲਿ ਸੁ ਮਿਤ੍ਰ ਮੰਤ੍ਰਨ ਮੰਤ੍ਰ ਕੀਓ ਬਿਚਾਰ॥ ਸੇਤ ਦੰਤ ਮੰਗਾਇਕੈ ਬਹੁ ਜਗਤ ਸੌ ਅਬਿਚਾਰ ॥੧॥੧੫੭॥ [੧੯]ਜੱਗ ਮੰਡਲ ਕੋ ਰਚਿਯੋ ਤਹਿ ਕੋਟ ਅਸਟ ਪ੍ਰਮਾਨ ॥ ਅਸਟ ਸਹੰਸ੍ਰ ਬੁਲਾਇ ਰਿੱਤਜੁ ਅਸਟ ਲੱਛ ਦਿਜਾਨ ॥ [੨੦]ਭਾਂਤ ਭਾਂਤ ਬਨਾਇਕੈ ਤਹਾ ਅਸਟ ਸਹੰਸ੍ਰ

ੳ ਉਚ ਸਰਵਾਹ (ਸੂਰਜ ਦੇ ਘੋੜੇ ਦਾ ਨਾਮ ਹੈ ।

ਅ ਰਾਜਾ ਪ੍ਰੀਛਤ ਮਹਾਨ ਰਣਬੀਰ

ੲ ਇਥੋਂ ਤੱਕ ਸੰਕੋਚਵੀਂ ਕਥਾ ਦੀ ਗਰਾਊਂਡ ਦੇ ਰੂਪ ਵਿਚ ਰਾਜੇ ਪ੍ਰੀਛਤ ਦਾ ਪਿਛੋਕੜ ਦੱਸ ਕੇ ਦੱਸਣਾ ਹੈ ਕਿ ਉਹ ਪਾਂਡੋ ਜਿਨ੍ਹਾਂ ਨੇ ਪੰਜ ਸੋ ਬਰਸ ਇਸ ਧਰਤੀ ਦਾ ਰਾਜ ਕੀਤਾ ਅਤੇ ਕਿਥੋਂ ਤਕ ਜਗ ਦਾਨ ਤੇ ਪ੍ਰਤਾਪ ਦਾ ਝੰਡਾ ਝੁਲਾਇਆ । ਹਜ਼ਾਰਾਂ ਰਾਜੇ ਜਿੱਤੇ ਕੋਈ ਸਾਹਮਣੇ ਆਕੇ ਨਾ ਅੜ ਸਕਿਆ ਜੰਗਾ ਯੁੱਧਾਂ ਵਿਚ ਲੱਖਾਂ ਪੁਰਸ਼ ਮਾਰ ਸੁੱਟੇ ਆਪਣੇ ਬਲ ਪ੍ਰਤਾਪ ਦਾ ਧੌਂਸਾ ਵਜਾਇਆ ਸੀ ਅੰਤ ਪਹਾੜ ਦੀ ਬਰਫ ਦੇ ਵਿਚ ਪਤਾ ਨਹੀਂ ਕਿਸ ਪਤਾਲ ਵਿਚ ਜਾ ਪਹੁੰਚੇ ।
ਭਾਰੀ ਭੁਜਾਨ ਕੋ ਭੂਪ ਭਲੀ ਬਿਧਿ ਨਿਆਵਤ ਸੀਸ਼ ਨ ਜਾਤ ਬਿਚਾਰੇ ॥
ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਗੇ ਹੀ ਪਾਂਇ ਪਧਾਰੇ ॥੨॥ ਅੰਮ੍ਰਿਤ ਸਵੱਯੇ ॥

ਸ ਇਸ ਬਾਣੀ ਦਾ ਨਾਮ ਗਿਆਨ ਪ੍ਰਬੋਧ ਹੈ ਜਿਸ ਵਿਚ ਧਰਤੀ ਤੋਂ ਉਠਕੇ ਅਕਾਸ਼ ਤਕ ਦਾ ਗਿਆਨ ਸਮੋਇਆ ਹੋਇਆ ਹੈ । ਜਿਸ ਵਿਚ ਥਾਂ-ਥਾਂ ਤੇ ਇਤਿਹਾਸ ਦੀ ਕਥਾ ਦੱਸ ਕੇ ਜੀਵਨ ਨੂੰ ਹਰ ਪਖੋਂ ਸੁਚੇਤ ਕਰਨਾ ਹੈ ਤੇ ਦੱਸਣਾ ਹੈ ਜਿਨਾਂ ਪਾਂਡੋਆਂ ਨੇ ਜਰਾ ਸਿੰਘ ਜਿਹੇ ਬਲਵਾਨ ਤੇ ਦੁਸ਼ਟ ਰਾਜੇ ਨੂੰ ਸਮੇਟ ਦਿੱਤਾ ਸੀ ਜਿਸ ਯੁਧਿਸ਼ਟਰ ਨੇ ਕੌਰੂਆਂ ਜਿਹੇ ਹੰਕਾਰੀਆਂ ਨੂੰ ਖਤਮ ਕਰ ਦਿੱਤਾ ਸੀ । ਜਿਨ੍ਹਾਂ ਨੇ ਰਾਜ ਭਾਗ ਪ੍ਰਾਪਤ ਕਰਕੇ ਬੜੇ-ਬੜੇ ਜਗ ਕੀਤੇ ਸਨ ਖੁਸ਼ੀਆਂ ਵਿਚ ਅਨੇਕਾਂ ਵਾਜੇ ਵਜਦੇ ਸਨ ਉਹਨਾਂ ਦੀ ਸਾਰੀ ਕਥਾ ਦਾ ਨਿਚੋੜ ਦਸਦੇ ਲਿਖਦੇ ਹਨ ਕਿ ਉਹ ਬਲਵਾਨ ਪਾਂਡੋ ਅੰਤ ਉਹਨਾਂ ਦਾ ਕੀ ਹੋਇਆ । ਪੰਜ ਸੌ ਬਰਜਾ ਇਸ ਦੀਪ ਦਾ ਰਾਜ ਕਰਨ ਤੋਂ ਉਪਰੰਤ ਸਾਰੇ ਦੇਸ਼ ਵਿਚ ਵਜੇਈ ਘੋੜਾ ਫੇਰਕੇ (ਅੰਤ ਗਰੇ ਰਸਾਤਲ ਪੰਡ ਪੁੱਤਰ ਮਹੀਪ) ਭਾਵ ਉਹ ਰਾਜੇ ਪੰਡ ਦੇ ਪੁੱਤਰ ਬੜੇ ਮਹਾਰਾਜੇ ਬਰਫ ਵਿਚ ਗਿਰਕੇ ਮਰਕੇ (ਰਸਾਤਲ) ਭਾਵ ਪਤਾਲ ਵਿਚ ਗਰਕ ਹੋ ਗਏ । ਐ ਪਾਠਕੋ ਤੁਸੀਂ ਕਿਸੇ ਗੱਲ ਤੇ ਮਾਣ ਨਾ ਕਰੋ । ਐਥੇ ਬੈਠ ਕਿਸੇ ਨਹੀਂ ਰਹਿਣਾ ਬੰਦਿਆਂ ਮਾਣ ਨਾ ਕਰੀਂ । ਰਾਜੇ ਪ੍ਰੀਛਤ ਨੇ ਸ੍ਰੀ ਬੇਦ ਬਿਆਸ ਤੋਂ ਆਪਣੇ ਬਜ਼ੁਰਗਾਂ ਦੀ ਕਥਾ ਸੁਣਕੇ ਕਿਹਾ ਸੀ ਕਿ ਜਦ ਅਸੀਂ ਜਾਣਦੇ ਹਾਂ ਕਿ ਜੂੰਆ ਖੇਡਣਾ ਠੀਕ ਨਹੀਂ ਤਾਂ ਫੇਰ ਉਹ ਕਿਉਂ ਖੇਡਦੇ ਬੇਦ ਬਿਓਾਸ ਨੇ ਕਿਹਾ ਸੀ ਕਿ ਹੋਣੀ ਪ੍ਰਬਲ ਹੈ ਉਹ ਹੋ ਕੇ ਰਹਿੰਦੀ ਹੈ ਹਰ ਦਵਾਈ ਦਾ ਇਲਾਜ ਉਥੇ ਤਕ ਹੀ ਜਿਥੇ ਤਕ ਕੁਦਰਤ ਵਾਲੇ ਦੀ ਮੇਹਰ ਹੈ । ਬਾਣੀ ਦਾ ਪਾਵਨ ਬਚਨ

ਇ-ਝ

੧ ਉਹ ਘੋੜਾ ਉਚ ਸਰਵਾਹ ਘੋੜੇ ਦੇ ਜਿਹਾ ਸੀ ।

੨ ਜੋ ਧਰਤੀ ਤੇ ਇਉਂ ਚਲਦਾ ਸੀ ਜਿਵੇਂ ਨਾਚ ਕਰੀ ਦਾ ਹੈ, ਜਿਸ ਦੀ ਕਾਮ ਦੇਵ ਜਿਹੀ ਸੋਭਾ ਸੀ ।

੩ ਜਿਸ ਨੂੰ ਵੇਖ-ਵੇਖ ਕੇ ਸਾਰੇ ਰਾਜੇ ਪ੍ਰਸੰਨ ਹੋ ਰਹੇ ਸਨ ਤੇ ਉਹਨਾਂ ਰਾਜਿਆਂ ਦਾ ਰਾਜਾ ਜੁਧਿਸ਼ਟਰ ਵੀ ਖੁਸ਼ ਸੀ ॥੯॥੧੫੦॥

੪ ਬੀਣਾ ਤੇ ਨਗੋਜੇ ਅਤੇ ਧੌਂਸਾ, ਬਾਂਸਰੀ ਤੇ ਸਰਨਾਈ ਬਾਜੇ ਬਜ ਰਹੇ ਸਨ । ਭੇਰੀ ਮੁਰਜ ਅਤੇ ਤੂਰ, ਮੁਚੰਗ, ਮੰਦਲ, ਚੰਗ, ਬੰਗਸ, ਨਾਇ ।

੫ ਢੋਲ ਤੇ ਢੋਲਕੀ, ਖੰਜਕਾ, ਡਫ, ਝਾਂਜ ਆਦਿ ਬਾਜੇ ਬਜਦੇ ਹਨ । ਜੰਘ, ਘੁੰਘਰੂ, ਟੱਲੀਆਂ ਆਦਿ ਅਨੇਕਾਂ ਸੁਰ ਕਢਦੇ ਹਨ ॥੧੦॥੧੫੧॥

੬ ਬੇ-ਹਿਸਾਬ ਵਾਜੇ ਵਜਦੇ ਹਨ ਤੇ ਉਹਨਾਂ ਦੀਆਂ ਆਵਾਜ਼ਾਂ ਭਿੜਕਦੀਆਂ ਹਨ ਆਪਸ ਵਿਚ ਅਪਾਰ । ਜਿਸ ਪਾਸੇ ਨੂੰ ਘੋੜਾ ਜਾਂਦਾ ਹੈ ਉਸ ਦੇ ਪਿਛੇ ਫੌਜਾਂ ਤੇ ਫੌਜੀ ਸਰਦਾਰ ਨਾਲ ਜਾ ਰਹੇ ਹਨ ।

੭ ਜਿਹੜਾ ਉਸ ਘੋੜੇ ਨੂੰ ਫੜ ਕੇ ਬੰਨ ਲਵੇ ਉਸ ਦੇ ਨਾਲ ਫੌਜ ਯੁੱਧ ਕਰਦੀ ਹੈ ਤੇ ਉਸ ਨੂੰ ਜਿੱਤ ਲੈਂਦੀ ਹੈ । ਜਿਹੜਾ ਅੱਗੋਂ ਆ ਕੇ ਸੁਲਾ ਨਹੀਂ ਕਰਦਾ ਉਹ ਬਚਦਾ ਨਹੀਂ ਸੀ, ਕ੍ਰੋਧ ਵਿਚ ਆ ਕੇ ਮਾਰ ਦਿੱਤਾ ਜਾਂਦਾ ਸੀ ॥੧੧॥੧੫੨॥

੮ ਘੋੜਾ ਸਾਰੀਆਂ ਦਿਸ਼ਾਵਾਂ ਵੱਲ ਫੇਰਕੇ ਭਾਵ ਚਾਰੇ ਪਾਸੇ ਹੋ ਕੇ ਸਾਰੇ ਧਰਤੀ ਦੇ ਰਾਜੇ ਜਿੱਤ ਕੇ । ਬਾਜ ਮੇਧ ਜੱਗ ਸੰਪੂਰਨ ਕਰ ਦਿੱਤਾ ਜੋ ਮਹਾਂ ਸੁੰਦਰਤਾ ਪੂਰਵਕ ਸੀ ।

੯ ਅਨੇਕ ਤਰ੍ਹਾਂ ਦੇ ਦਾਨ ਦਿਤੇ ਬ੍ਰਾਹਮਣਾਂ ਨੂੰ, ਤਰ੍ਹਾਂ-ਤਰ੍ਹਾਂ ਦੇ ਰੇਸ਼ਮੀ ਬਸਤ੍ਰ ਆਦਿ ਤੇ ਘੋੜੇ ਹਾਥੀ ਆਦਿਕ ॥੧੨॥੧੫੩॥

੧੦ ਅਨੇਕਾਂ ਦਾਨ ਦਿਤੇ ਬ੍ਰਾਹਮਣਾਂ ਨੂੰ ਅਣ-ਗਿਣਤ ਧਨ ਬੇਅੰਤ ਹੀ ਹੀਰੇ ਤੇ ਬਸਤ੍ਰ ਆਦਿ ਸੋਨੇ ਦੇ ਬਹੁਤ ਸਾਰੇ ਭਾਰ ।

੧੧ ਦੁਸਟ ਤੇ ਵਿਰੋਧੀ ਸਾਰੇ ਡਰ ਗਏ ਤੇ ਇਹ ਸੁਣਕੇ ਪਹਾੜਾਂ ਦਾ ਰਾਜਾ ਸੁਮੇਰ ਪਰਬਤ ਵੀ ਕੰਬ ਗਿਆ । ਉਸ ਨੂੰ ਆਪਣਾ ਫਿਕਰ ਪੈ ਗਿਆ ਕਿ ਰਾਜਾ ਯੁਧਿਸ਼ਟਰ ਕਿਤੇ ਮੈਨੂੰ ਕੱਟ-ਕੱਟ ਕੇ ਮੰਗਤਿਆਂ ਨੂੰ ਨਾ ਵੰਡ ਦੇਵੇ ॥੧੩॥੧੫੪॥

੧੨ ਘੋੜੇ ਨੂੰ ਸਾਰੇ ਦੇਸ਼ ਵਿਚ ਘੁਮਾ ਕੇ ਜੱਗ ਸਾਲਾ ਵਿਚ ਲਿਜਾਕੇ ਮਾਰ ਦਿੱਤਾ ਤੇ ਉਸ ਨੂੰ ਕੱਟ ਕੇ ਚਾਰ ਭਾਗ ਕਰ ਲਏ ।

੧੩ ਇੱਕ ਭਾਗ ਉਸ ਦਾ ਬ੍ਰਾਹਮਣਾਂ ਨੂੰ ਦੇ ਦਿੱਤਾ, ਇਕ ਛਤ੍ਰੀਆਂ ਨੂੰ ਦੇ ਦਿੱਤਾ, ਇਕ ਇਸਤਰੀਆਂ ਨੂੰ ਦੇ ਦਿੱਤਾ । ਚੌਥੇ ਭਾਗ ਦੇ ਛੋਟੇ-ਛੋਟੇ ਬੋਟ ਕਰਕੇ ਉਹ ਅਗਨ ਕੁੰਡ ਦੇ ਵਿਚ ਹੋਮ ਕਰ ਦਿੱਤਾ ॥੧੪॥੧੫੫॥

੧੪ ਪੰਜ ਸੌ ਬਰਸ ਰਾਜ ਇਸ ਦੀਪ ਵਿਚ ਪਾਂਡਵਾਂ ਨੇ ਰਾਜ ਕੀਤਾ । ਅੰਤ ਪਤਾਲ ਵਿਚ ਜਾ ਗਿਰੇ ਰਾਜੇ ਪੰਡ ਦੇ ਪੁੱਤਰ ਧਰਤੀ ਦੇ ਰਾਜੇ ।

੧੫ ਉਹਨਾਂ ਦੇ ਪਿਛੋਂ ਇਸ ਧਰਤੀ ਦੇ ਰਾਜੇ ਹੋਏ ਹੂ-ਬ-ਹੂ ਪ੍ਰੀਛਤ ਇਹਨਾਂ ਦਾ ਰੂਪ ਮਹਾਨ (ਪ੍ਰਤਾਪੀ) ਜਿਸ ਤੇ ਬਹੁਤ ਰੂਪ, ਦਾਨੀ ਤੇ ਨਾ ਛਿੱਜਣ ਵਾਲਾ ਤੇਜ ਜੋ ਪ੍ਰਤੱਖ ਰੂਪ ਸੀ ॥੧੫॥੧੫੬॥

੧੬ ਸ੍ਰੀ ਗਿਆਨ ਪ੍ਰਬੋਧ ਪੋਥੀ ਦਾ ਦੂਜਾ ਜਗ ਸਮਾਪਤ ਹੁੰਦਾ ਹੈ ॥੨॥ ਹੁਣ ਰਾਜਾ ਪ੍ਰੀਛਤ ਦੀ ਕਥਾ ਆਰੰਭ ਹੁੰਦੀ ਹੈ।

੧੭ ਰੁਆਲ ਛੰਦ ॥ ਇਕ ਦਿਨ ਰਾਜੇ ਪ੍ਰੀਛਤ ਨੇ ਆਪਣੀ ਸਭਾ ਦੇ ਨਾਲ ਮਿਲ ਕੇ ਸਲਾਹ ਕੀਤੀ ਕਿ ਹਾਥੀ ਮੇਧ ਜਗ ਕਿਵੇਂ ਕੀਤਾ ਜਾ ਸਕਦਾ ਹੈ ਸੋਚ ਕੇ ਦਸੋ !

੧੮ ਸਾਰੇ ਮਿੱਤਰ ਤੇ ਮੰਤਰੀ ਬੁਲਾ ਕੇ ਵਿਚਾਰ ਕੀਤੀ । ਚਿੱਟੇ ਹਾਥੀ ਮੰਗਾਉਣ ਦੀ ਬਹੁ ਸੰਮਤੀ ਨਾਲ ਵਿਚਾਰ ਹੋਈ ॥੧॥੧੫੭॥

੧੯ ਅਠ ਕੋਹ ਦਾ ਹਵਨ ਕੁੰਡ ਬਣਾ ਲਿਆ । ਅੱਠ ਹਜ਼ਾਰ ਰਿਤਜ ਅਤੇ ਅੱਠ ਲਖ ਬ੍ਰਾਹਮਣ ਬੁਲਾ ਲਏ ।

੨੦ ਤਰ੍ਹਾਂ-ਤਰ੍ਹਾਂ ਦੇ ਉਥੇ ਬਣਾ ਲਏ ਅੱਠ ਹਜ਼ਾਰ

ਹੈ : ਦੇਣ ਦਵਾਈ ਸੇ ਮਰਹਿ ਜਿਨ ਭਉ ਦੇਨਿ ਸਿ ਜਾਹਿ ॥ ਅੰਗ ੧੨੯੬॥ ਮ: ੭॥
ਸ ਰਾਜ ਪ੍ਰੀਛਤ ਮਹਾਨ ਰਣਬੀਰ । ਅਭਿਮਨੂੰ ਦਾ ਪੁੱਤਰ ਸੀ ਜੋ ਅਰਜਨ ਦਾ ਪੋਤਰਾ ਸੀ । ਜਿਸ ਵੇਲੇ ਮਹਾਂ ਭਾਰਤ ਯੁੱਧ ਹੋ ਰਿਹਾ ਸੀ ਗੁਰੂ ਦ੍ਰੋਣਾਚਾਰਜ ਦੀ ਯੁੱਧ ਕਲਾ ਦਾ ਕ੍ਰਿਸ਼ਮਾ ਇਕ ਫੌਜੀ ਤ੍ਰਤੀਬ ਵਿਚ (ਵਿਉ ਚੱਕਰ ਰਚਿਆ ਸੀ । ਜਿਸ ਵਿਉ ਚੱਕਰ ਨੂੰ ਤੋੜਕੇ ਅੰਦਰ ਦਾਖਲ ਹੋ ਕੇ ਯੁੱਧ ਕਰਕੇ ਉਸ ਨੂੰ ਫਤਹ ਕਰਨਾ ਬਹੁਤ ਹੀ ਮੁਸ਼ਕਲ ਸੀ, ਜਿਸ ਲਈ ਸਾਰੇ ਸੂਰਮੇ ਹੈਰਾਨ ਤੇ ਪ੍ਰੇਸ਼ਾਨਅਤੇ ਬੇਬਸ ਹੋ ਕੇ ਰਹਿ ਗਏ ਸਨ । ਉਸ ਵੇਲੇ ਇਹੋ ਵੀਰ ਇਕ ਨਿਤਰਿਆ ਸੀ (ਵੀਰ ਅਭਿਮਨੂੰ ਜਿਸ ਨੇ ਉਸ ਇਉਂ ਚੱਕਰ ਨੂੰ ਤੋੜ ਕੇ ਅਮਦਰ ਦਾਖਲ ਹੋ ਕੇ ਯੁੱਧ ਕੀਤਾ ਪ੍ਰੰ ਬਾਹਰ ਨਾ ਨਿਕਲ ਸਕਿਆ ਸ਼ਹੀਦੀ ਪਾ ਗਿਆ ਉਸ ਵੇਲੇ ਪ੍ਰੀਛਤ ਗਰਭ ਵਿਚ ਸੀ ਪਿੱਛੋਂ ਜ਼ਖ਼ਮ ਲੈਣ ਕਰਕੇ ਉਸ ਦਾ ਨਾਮ ਪ੍ਰੀਛਤ ਹੋਇਆ ਹੈ । ਅਗੇ ਤਕੋਂ ਪ੍ਰੀਛਤ ਦੀ ਰਾਮ ਗਿਆਨ ਪ੍ਰਬੋਧ ਕਹਾਣੀ ।

ਰਲਗੋਭਾ ਰਲੇ ਮਿਲੇ ਹੋ ਗਏ ਪਰ ਕਲਿਯੁਗ ਵਿਚ ਤਾਂ ਕੁਝ ਗੁਰਮੁਖਾਂ ਨੂੰ ਛੱਡ ਕੇ ਸਾਰੇ ਭੂਤ ਪ੍ਰੇਤਾਂ ਦੇ ਤੁਲ ਹੋ ਗਏ ਜੋ ਨਾਮ ਦੀ ਕਮਾਈ ਤੋਂ ਸੱਖਣੇ ਹਨ । ਸਤਿਗੁਰ ਤੀਜੇ ਗੁਰੂ ਨਾਨਕ ਦਾ ਦੋ ਟੂਕ ਫੈਸਲਾ ਹੈ— ਕਲਿ ਮਹਿ ਪ੍ਰੇਤ ਜਿਨੀ ਨਾਮ ਨਾ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥ ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥੧॥ ਅੰਗ ੧੧੩੨ ॥ ਮ: ੩ ॥ ਸਾਡੇ 'ਤੇ ਸਾਡੀ ਆਪਣੀ ਮੱਤ ਦੀ ਹਉਮੈ ਹੀ ਹੈ ਜੋ ਸਤਿਗੁਰੂ ਦੇ ਪ੍ਰਤੱਖ ਸਬੂਤਾਂ ਦੇ ਪ੍ਰਕਾਸ਼ ਵਿਚ ਵੀ ਸ੍ਰੀ ਦਸਮੇਸ਼ ਜਿਹੇ ਸਤਿਗੁਰੂ ਦੀ ਪਛਾਣ ਨਹੀਂ ਹੋਣ ਦਿੰਦੀ) ।

*(ਅੰਗ ੫੨੧ ਦੀ ਬਾਕੀ)*

ਵੀ ਇਹੋ ਸਿੱਧ ਕਰਦੀ ਹੈ ਕਿ ਇਸ ਦਾ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਹੈ ਜੋ ਆਪਣੀ ਕਥਾ ਵੀ ਆਪ ਦੱਸ ਰਿਹਾ ਹੈ ਯਥਾ-ਅਬ ਮੈਂ ਆਪਣੀ ਕਥਾ ਬਖਾਨੋ । ਚਰਿਤ੍ਰਾਂ ਵਿਚ ਆਏ ਅਨੇਕਾਂ ਸੰਕੇਤ ਇਸੇ ਦਾ ਸਬੂਤ ਹਨ। (੪) ਇਸ ਵਿਸ਼ਾਲ ਰਚਨਾ ਦੀ ਸ਼ੈਲੀ ਬੋਲੀ ਵੀ ਇਹੋ ਪ੍ਰਮਾਣਿਤ ਕਰਦੀ ਹੈ ਕਿ ਇਸ ਦਾ ਕਰਤਾ ਇਕੋ ਮਹਾਂ ਕਵੀ ਹੈ । ਮਿਸਾਲ ਲਈ ਗੁਰੂ ਸਾਹਿਬ ਅਕਾਲ ਪੁਰਖ ਵਾਸਤੇ ਭਗਉਤੀ, ਖੰਡਾ, ਖੜਗ, ਖਗ, ਤੇਗ, ਅਸਿ ਕ੍ਰਿਪਾਨ, ਅਸਧੁਜ, ਖੜਗ ਕੇਤੁ, ਕਾਲ, ਸਰਬ ਕਾਲ, ਮਹਾਂ ਕਾਲ, ਸਰਬ ਲੋਹ ਆਦਿ ਸੰਕੇਤ ਵਰਤਦੇ ਹਨ ਜੋ ਹੋਰ ਕਿਸੇ ਸਮਕਾਲੀ ਕਵੀ ਨੇ ਨਹੀਂ ਵਰਤੇ । ਇਹ ਸੰਕੇਤਾਵਲੀ ਵਧ ਘਟ ਰੂਪ ਵਿਚ ਆਪ ਦੀਆਂ ਸਮੂਹ ਰਚਨਾਵਾਂ ਵਿਚ ਪ੍ਰਾਪਤ ਹੈ । (੫) ਹਰ ਦਰਬਾਰੀ ਕਵੀ ਆਪਣੀ ਰਚਨਾ ਦੇ ਮੁੱਢ ਵਿਚ ਗੁਰੂ ਗੋਬਿੰਦ ਰਾਇ ਜੀ ਦਾ ਮੰਗਲਾਚਰਣ ਕੀਤਾ ਹੈ, ਲੇਕਿਨ ਸ੍ਰੀ ਗੁਰੂ ਦਸਮ ਗ੍ਰੰਥ ਦੀ ਹਰ ਰਚਨਾ ਵਿਚ ਕੇਵਲ ਅਕਾਲ ਸ਼ਕਤੀ ਦਾ ਹੀ ਸੰਭਾਲ ਹੈ; ਕਿਸੇ ਇਕ ਵਿਅਕਤੀ ਦਾ ਕਿਤੇ ਨਹੀਂ । (੬) ਕਈ ਸਾਂਝੇ ਛੰਦ ਐਸੇ ਹਨ ਜੋ ਬਚਿਤਰ ਨਾਟਕ ਤੇ ਚਰਿਤ੍ਰ ਪਾਖਯਾਨੇ ਦੋਹਾਂ ਗ੍ਰੰਥਾਂ ਵਿਚ ਸ਼ਾਮਲ ਮਿਲਦੇ ਹਨ, ਜਿਵੇਂ ਮੇਰ ਕੀਯੋ ਤ੍ਰਿਣ ਤੇ ਮੁਹਿ ਜਾਹਿ, ਜਾਂ ਕਾਗਦ ਦੀਪ ਸਬੈ ਕਰਕੈ ਵਾਲਾ ਸਵੱਈਆ ਆਦਿ । (੭) ਪੁਰਾਣੇ ਸਿੱਖਾਂ ਦਾ ਪੱਕਾ ਨਿਸਚਾ ਸੀ ਕਿ ਇਹ ਦਸਮ ਗ੍ਰੰਥ ਦੀ ਸਾਰੀ ਰਚਨਾ ਸ੍ਰੀ ਦਸਮੇਸ਼ ਜੀ ਕ੍ਰਿਤ ਹੈ ਇਸੇ ਕਰਕੇ ਪੰਥਕ ਹਦਾਇਤ ਸੀ (ਦੁਹੂੰ ਗ੍ਰੰਥ ਮੈਂ ਬਾਣੀ ਜੋਈ ॥ ਚੁਨਿ ਚੁਨਿ ਕੰਠ ਕਰੈ ਨਿਤ ਸੋਈ) ਰਹਿਤਨਾਮਾ ਭਾਈ ਦੇਸਾ ਸਿੰਘ । ਇਸੇ ਵਿਚਾਰ ਅਨੁਸਾਰ ਗੁਰੂ ਕੇ ਸਿੱਖ ਥਾਂ-ਥਾਂ ਤੋਂ ਛੰਦ ਚੁਣ, ਚੁਣ ਕੇ ਪੜਦੇ ਤੇ ਯਾਦ ਕਰਦੇ ਸਨ । ਜੇ ਬਚਿਤ੍ਰ ਨਾਟਕ ਗੁਰੂ ਕ੍ਰਿਤ ਨਹੀਂ ਤਾਂ ਪਾਇ ਗਹੇ ਜਬਤੇ ਤੁਮਰੇ, ਯਾ-ਮੈਂ ਨ ਗਨੇਸਹਿ ਪ੍ਰਿਥਮ ਮਨਾਉ, ਯਾ ਹਮ ਇਹ ਕਾਜ ਜਗਤ ਮੋ ਆਏ, ਕਿਉਂ ਪੜਿਆ ਜਾਂਦਾ ਹੈ । ਖਗ ਖੰਡ ਬਿਹੰਡੰ ਖਲ ਦਲ ਖੰਡੰ । ਵਰਗਾ ਤ੍ਰਿਭੰਗੀ ਛੰਡ ਗੁਰੂ ਤੋਂ ਸਿਵਾ ਹੋਰ ਕੌਣ ਲਿਖ ਸਕਦਾ ਹੈ, ਜਿਸ ਨੂੰ ਸੰਤ ਸਿਪਾਹੀ ਤਰੰਗ ਚਾਲ ਪੜ੍ਹਦੇ-ਪੜ੍ਹਦੇ ਰੂਹਾਨੀ ਰੰਗ ਵਿਚ ਵੀ ਰੰਗੇ ਜਾਂਦੇ ਹਨ । ਜੇ ਚਰਿਤ੍ਰ ਪਖਯਾਨ ਸ੍ਰੀ ਦਸਮੇਸ਼ ਰਚਨਾ ਨਹੀਂ ਤਾਂ ਇਸ ਦੇ ਅਖੀਰ ਆਉਣ ਵਾਲੀ ਬੇਨਤੀ ਚੌਪਈ ਨੂੰ ਅੰਮ੍ਰਿਤ ਬਾਣੀਆਂ ਦਾ ਅੰਗ ਕਿਉਂ ਬਣਾਇਆ ਗਿਆ ਹੈ। ਸੋ ਰਵਾਇਤ ਤੋਂ ਸਪਸ਼ਟ ਹੈ ਕਿ ਪੁਰਾਣੇ ਸਿੱਖ ਇਸੇ ਅਕੀਦੇ ਦੇ ਸਨ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਰੀ ਰਚਨਾ ਸ੍ਰੀ ਦਸਮੇਸ਼ ਕ੍ਰਿਤ ਹੈ । ਇਹ ਗੱਲ ਵੱਖਰੀ ਹੈ ਕਿ ਇਸ ਵਿਚ ਰੂਹਾਨੀ । ਅਨਭਵ ਵਾਲੀ ਰਚਨਾ ਬਾਣੀ ਹੈ ਅਤੇ ਕੁਝ ਸਮੇਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਲਿਖੇ ਹੋਏ ਕਥਾ ਪ੍ਰਸੰਗ ਵੀ ਹਨ । ਇਨ੍ਹਾਂ ਕਥਾ ਪ੍ਰਸੰਗਾਂ ਦਾ ਮਨੋਰਥ ਵੀ ਜੀਵਨ ਨੂੰ ਅਧਿਆਤਮਕ ਤੇ ਸਦਾ ਚਾਰਕ ਸਿੱਖਿਆ ਨਾਲ ਪ੍ਰੇਰਤ ਕਰਨਾ ਹੀ ਹੈ । ਵਧੇਰੇ ਵਿਸਤਾਰ ਲਈ ਮੇਰੀ ਲਿਖੀ ਪੁਸਤਕ (ਦਸਮ ਗ੍ਰੰਥ ਦਰਸਨ ਦੇਖੀ ਜਾ ਸਕਦੀ ਹੈ) ।

ਚੂੰ ਕਿ ਗੁਰੂ ਜੋਤਿ ਇਕ ਸੀ, ਇਸ ਕਰਕੇ ਆਦਿ ਗੁਰੂ ਗ੍ਰੰਥ ਤੇ ਦਸਮ ਗੁਰੂ ਗ੍ਰੰਥ ਵਿਚ ਡੂੰਘੀ ਸਾਂਝ ਹੈ ਜੋ ਗੁਰਮਤਿ ਵਿਚਾਰਧਾਰਾ ਦਾ ਮੂਲ ਸੋਮਾ ਹਨ । ਕੁਝ ਕੁ ਨੁਕਤੇ ਸੰਖੇਪ ਵਿਚ ਧਿਆਨ-ਗੋਚਰੇ ਕਰਦੇ ਹਾਂ।

੧) ਇਕ ਪ੍ਰਮੇਸ਼ਰ ਉਤੇ ਈਮਾਨ ਤੇ ਉਸ ਦੀ ਪੂਜਾ ਦਾ ਵਿਧਾਨ ਮੁਖ ਸਿਧਾਂਤ ਹੈ (ਏਕੋ ਸਿਮਰਹੁ ਨਾਨਕਾ ਜੋ ਜਲਿ ਥਲਿ ਰਹਿਆ ਸਮਾਇ ॥ ਜਾਗਤ ਜੋਤਿ ਜਪੈ ਨਿਸ ਬਾਸਰ, ਏਕ ਬਿਨਾ ਮਨ ਨੈਕੁ ਨ ਆਨੈ । (ਦ: ਗ੍ਰੰ:)

[1]ਪ੍ਰਨਾਰ ॥ ਹਸਤ ਸੁੰਡ ਪ੍ਰਮਾਨ ਤਾ ਮਹਿ ਹੋਮੀਐ ਘ੍ਰਿਤ ਧਾਰ ॥੨॥੧੫੮॥ [2]ਦੇਸ ਦੇਸ ਬੁਲਾਇਕੈ ਬਹੁ ਭਾਂਤ ਭਾਂਤ ਨ੍ਰਿਪਾਲ ॥ ਭਾਂਤ ਭਾਂਤਨ ਕੇ ਦੀਏ ਬਹੁ ਦਾਨ ਮਾਨ ਰਸਾਲ ॥ [3]ਹੀਰ ਚੀਰ ਪਟੰਬਰਾਦਿਕ ਬਾਜ ਅਉ ਗਜ ਰਾਜ ॥ ਸਾਜ ਸਾਜ ਸਬੈ ਦੀਏ ਬਹੁ ਰਾਜ ਕੌ ਨ੍ਰਿਪ ਰਾਜ ॥੩॥੧੫੯॥ [4]ਐਸਿ ਭਾਂਤ ਕੀਓ ਤਹਾਂ ਬਹੁ ਬਰਖ ਲਉ ਤਿਹ ਰਾਜ ॥ ਕਰਨ ਦੇਵ ਪ੍ਰਮਾਨ ਲਉ ਅਰ ਜੀਤ ਕੈ ਬਹੁ ਸਾਜ ॥ [5]ਏਕ ਦਿਵਸ ਚੜਿਓ ਨ੍ਰਿਪਬਰ ਸੈਲ ਕਾਜ ਅਖੇਟ ॥ ਦੇਖਿ ਮ੍ਰਿਗ ਭਇਓ ਤਹਾਂ ਮੁਨਰਾਜ ਸਿਉ ਭਈ ਭੇਟ ॥੪॥੧੬੦॥ [6]ਪੈਡ ਯਾਹਿ ਗਯੋ ਨਹੀ ਮ੍ਰਿਗ; ਰੇ ਰਖੀਸਰ ਬੋਲ ॥ ਉਤ੍ਰ ਭੂਪਹਿ ਨਾ ਦੀਓ ਮੁਨਿ ਆਂਖਿ ਭੀ ਇਕ ਖੋਲ ॥ [7]ਮ੍ਰਿਤਕ ਸਰਪ ਨਿਹਾਰਕੈ ਜਿਹ ਅਗ੍ਰ ਤਾਹ ਉਠਾਇ ॥ ਤਉਨ ਕੇ ਗਰ ਡਾਰਕੈ ਨ੍ਰਿਪ ਜਾਤ ਭਯੋ ਨ੍ਰਿਪਰਾਇ ॥੫॥੧੬੧॥ [8]ਆਂਖ ਉਘਾਰ ਲਖੈ ਕਹਾ ਮੁਨ ਸਰਪ ਦੇਖ ਡਰਾਨ ॥ ਕ੍ਰੋਧ ਕਰਤ ਭਯੋ ਤਹਾਂ ਦਿਜ ਰਕਤ ਨੇਤ੍ਰ ਚੁਚਾਨ ॥ [9]ਜਉਨ ਮੋ ਗਰਿ ਡਾਰਿ ਗਿਓ ਤਿਹ ਕਾਟਿ ਹੈ ਅਹਿ ਰਾਇ ॥ ਸਪਤ ਦਿਵਸਨ ਮੈ ਮਰੈ ਯਹਿ ਸੱਤਿ ਸ੍ਰਾਪ ਸਦਾਇ ॥੬॥੧੬੨॥ [10]ਸ੍ਰਾਪ ਕੋ ਸੁਨਿਕੈ ਡਰਯੋ ਨ੍ਰਿਪ ਮੰਦ੍ਰ ਏਕ ਉਸਾਰ[ੳ] ॥ ਮੱਧਿ ਗੰਗ ਰਚਯੋ ਧਉਲਹਰਿ ਛੁਇ ਸਕੈ ਨ ਬਿਆਰ ॥ [11]ਸਰਪ ਕੀ ਤਹ ਗੰਮਤਾ ਕੋ ਕਾਟਿ ਹੈ ਤਿਹ ਜਾਇ ॥ ਕਾਲ ਪਾਇ ਕਟਯੋ ਤਬੈ ਤਹਿ ਆਨਕੈ ਅੱਹਿ ਰਾਇ ॥੭॥੧੬੩॥ [12]ਸਾਠ ਬਰਖ ਪ੍ਰਮਾਨ ਲਉ ਦੁਇ ਮਾਸ ਯੌ ਦਿਨ ਚਾਰ ॥ ਜੋਤਿ ਜੋਤਿ ਬਿਖੈ ਰਲੀ ਨ੍ਰਿਪ ਰਾਜ ਕੀ ਕਰਤਾਰ ॥ [13]ਭੂਮ ਭਰਥ ਭਏ ਤਬੈ ਜਨਮੇਜ ਰਾਜ ਮਹਾਨ ॥ ਸੂਰ ਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥੮॥੧੬੪॥ [14]ਇਤ ਰਾਜਾ ਪ੍ਰੀਛਤ ਸਮਾਪਤੰ ਭਏ ॥ ਰਾਜਾ ਜਨਮੇਜਾ ਰਾਜ ਪਾਵਤ ਭਏ ॥ ਰੂਆਲ ਛੰਦ ॥ [15]ਰਾਜ ਕੋ ਗ੍ਰਿਹ ਪਾਇ ਕੈ ਜਨਮੇਜ ਰਾਜ ਮਹਾਨ ॥ ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥ [16]ਪਿਤਰ ਕੇ ਬਧ ਕੋਪ ਤੇ ਸਬ ਬਿਪ੍ਰ ਲੀਨ ਬੁਲਾਇ ॥ ਸਰਪ ਮੇਧ ਕਰਯੋ ਲਗੇ ਮਖ ਧਰਮ ਕੇ ਚਿਤ ਚਾਇ ॥੧॥੧੬੫॥ [17]ਏਕ ਕੋਸ ਪ੍ਰਮਾਨ ਲਉ ਮਖ ਕੁੰਡ ਕੀਨ ਬਨਾਇ ॥ ਮੰਤ੍ਰ ਸਕਤ ਕਰਨੈ ਲਗੇ ਤਹਿ ਹੋਮ ਬਿਪ੍ਰ ਬਨਾਇ ॥ [18]ਆਨ ਆਨ ਗਿਰੈ ਲਗੇ ਤਹਿ ਸਰਪ ਕੋਟ ਅਪਾਰ ॥ ਜਤ੍ਰ ਤਤ੍ਰ ਉਠੀ ਜੈਤ ਧੁਨ ਭੂਮ ਭੂਰ ਉਦਾਰ ॥੨॥੧੬੬॥ [19]ਹਸਤ ਏਕ

ੳ ਰਾਜਾ ਪ੍ਰੀਛਤ ਇਸ ਸਰਾਪ ਨੂੰ ਸੁਣਕੇ ਡਰ ਗਿਆ ਉਸ ਨੇ ਇਕ ਬੜਾ ਪੁਖਤਾ ਮਕਾਨ ਗੰਗਾ ਦੇ ਪਾਣੀ ਵਿਚ ਇਹੋ ਜਿਹਾ ਬਣਾ ਲਿਆ ਜਿਥੇ ਸਰਪ ਕਿਵੇਂ ਉਸ ਦੇ ਨੇੜੇ ਸੀ ਛੂ ਸਕਦਾ ਹਵਾ ਭੀ ਉਥੇ ਨਹੀਂ ਸੀ ਪਹੁੰਚ ਸਕਦੀ ਸਰਪ ਦੀ ਕੀ ਤਾਕਤ ਸੀ ਜੋ ਉਥੇ ਪੁੱਜ ਸਕੇ, ਪਰ ਜਦੋਂ ਸਮਾਂ ਆ ਗਿਆ, ਤੱਛਕ ਸਰਪ ਨਿਕੇ ਜਿਹੇ ਜੀਵ ਦੇ ਰੂਪ ਵਿਚ ਫੁੱਲ ਵਿਚ ਲੁਕ ਕੇ ਬੈਠ ਗਿਆ, ਮਾਲੀ ਨੇ ਫੁੱਲ ਅੰਦਰ ਪਹੁੰਚਾ ਦਿੱਤਾ ਤਾਂ ਤਛੱਕ ਨੇ ਆਪਣਾ ਕੰਮ ਕਰ ਲਿਆ ਜਿਸ ਨੂੰ ਆਦਿ ਬਾਣੀ ਐਓਂ ਦਸਦੀ ਹੈ ਕਿ ਉਸ ਬਲੀ ਰਾਜੇ ਨੇ ਬਹੁਤ ਵੱਡਾ ਯਤਨ ਕੀਤਾ ਚਾਰੇ ਪਾਸੇ ਦਾ ਕੰਟਰੋਲ ਕਰ ਲਿਆ ਉਸ ਸੂਰਮੇ ਨੇ ਪਰ ਜਦੋਂ ਉਸ ਭਗਵਾਨ ਪੁਰਖ ਦਾ ਹੁਕਮ ਹੁੰਦਾ ਹੈ ਤਾਂ ਪੰਜਵੇਂ ਨਾਨਕ ਕਹਿੰਦੇ ਹਨ ਕਿ ਕੀੜੀ ਹੀ ਸਰਪ ਹੋ ਕੇ ਸਵਾਸ ਖਿੱਚ ਲੈਂਦੀ ਹੈ: ਜੋ ਪਾਵਨ ਬਚਨ ਹੈ :

ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤਰੁ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹਿ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖ ਨਾਨਕ ਕੀਟੀ ਸਾਸ ਅਕਰਖਤੇ ॥੭॥ ਅੰਗ ੧੩੪੫॥ ਮ: ੫॥ ਭਾਵੇਂ ਰਾਜ ਜਨੇਸਜਾ ਮੌਤ ਤੋਂ ਅਚਿੰਤ ਹੋ ਗਿਆ ਸੀ ਪਰ ਪ੍ਰਭੂ ਦਾ ਹੁਕਮ ਐਸਾ ਅੱਟਲ ਹੈ ਜੋ ਕਿਵੇਂ ਵੀ ਟਾਲਿਆ ਨਹੀਂ ਜਾ ਸਕਦਾ । ਪ੍ਰਭੂ ਦਾ ਤੇ ਪ੍ਰਭੂ ਦੇ ਪਿਆਰਿਆਂ ਦਾ ਬਚਨ ਅਗਾਧ ਬੋਧ ਹੈ ਹੋਰ ਸਾਰੇ ਬਚਨ ਟਲ ਸਕਦੇ ਹਨ ਪਰ ਸਾਧ ਬਚਨ ਨਹੀਂ ਟਲਦਾ, ਪਾਵਨ ਬਚਨ ਹੈ ਅੰਤ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ । ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥ ਅੰਗ ੧੨੦੪॥ ਮ: ੫ ॥

੨) ਇਸੇ ਅਕਾਲੀ ਜੋਤਿ ਦੇ ਪ੍ਰਕਾਸ਼ ਨੂੰ ਗੁਰੂ ਪ੍ਰਵਾਨ ਕੀਤਾ ਹੈ । (ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ । (ਆਦਿ) ਆਦਿ ਅੰਤ ਏਕੈ ਅਵਤਾਰਾ ਸੋਈ ਗੁਰੂ ਸਮਝੀਅਹੁ ਹਮਾਰਾ ॥ (ਦਸਮ)
ਜਾਂ ਫਿਰ ਰੱਬੀ ਨਾਦ (ਸ਼ਬਦ, ਜਾਂ ਅਧਿਆਤਮਕ ਗਿਆਨ ਨੂੰ ਗੁਰੂ ਦੱਸ ਕੇ ਮਨੁੱਖੀ ਸੁਤੰਤਰਤਾ ਨੂੰ ਬਰਕਰਾਰ ਰਖਿਆ ਹੈ ।
ਸ਼ਬਦ ਗੁਰੂ ਸੁਰਤਿ ਧੁਨਿ ਚੇਲਾ (ਆਦਿ)—ਗਿਆਨ ਗੁਰੂ ਆਤਮ ਉਪਦੇਸਹੁ) (ਦਸਮ) .
੩) ਮਨੁੱਖ ਜਾਤੀ ਇਕ ਹੈ ਕਿਉਂਕਿ ਅਸੀਂ ਸਾਰੇ, ਇਕ ਪਿਤਾ ਦੇ ਪੁੱਤਰ ਹਾਂ ਏਕ ਪਿਤਾ ਏਕਸ ਕੇ ਹਮ ਬਾਰਿਕ ਜਾਂ ਸਭ ਮਹਿ ਜੋਤਿ ਜੋਤਿ ਹੈ ਸੋਇ॥ (ਆਦਿ) ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥ (ਦਸਮ)
੪) ਗੁਰਮਤਿ ਗਰੀਬ ਨਿਵਾਜ ਤੇ ਦੀਨ ਬੰਧੁ ਹੈ, ਇਸ ਕਰਕੇ ਵਧੇਰੇ ਪਛੜੇ ਤੇ ਦਲਿਤ ਲੋਕਾਂ ਦਾ ਪੱਖ ਲਿਆ ਗਿਆ ਹੈ । (ਨੀਚਾਂ ਅੰਦਰਿ ਨੀਚ

੧ ਪਰਨਾਲੇ । ਹਾਥੀ ਦੇ ਸੁੰਡ ਬਰਾਬਰ ਉਸ ਵਿਚ ਘਿਉ ਦੀ ਧਾਰ ਹੋਮ ਕਰਨ ਲੱਗੇ ॥੨॥੧੫੮॥

੨ ਦੇਸ਼ ਦੇਸ਼ਾਂਤਰਾਂ ਤੋਂ ਰਾਜੇ ਪ੍ਰੀਛਤ ਨੇ ਤਰ੍ਹਾਂ-ਤਰ੍ਹਾਂ ਦੇ ਰਾਜੇ ਬੁਲਾ ਲਏ ਤੇ ਉਹਨਾਂ ਨੂੰ ਤਰ੍ਹਾਂ-ਤਰ੍ਹਾਂ ਦੇ ਦਾਨ ਤੇ ਮਾਨ ਆਦਿ ਬੜੇ ਸੁੰਦਰ ਦੇ ਦਿੱਤੇ ।

੩ ਹੀਰੇ ਮੋਤੀ, ਬਸਤ੍ਰ ਰੇਸ਼ਮੀ ਆਦਿ ਘੋੜੇ ਤੇ ਹਾਥੀ ਐਨ ਸਾਜ਼ਾਂ ਨਾਲ ਸਜਾ ਕੇ ਸਾਰੇ ਰਾਜਿਆਂ ਨੂੰ ਦਿਤੇ ਰਾਜਿਆਂ ਨੂੰ, ਰਾਜੇ ਪ੍ਰੀਛਤ ਨੇ ॥੩॥੧੫੯॥

੪ ਇਸੇ ਤਰ੍ਹਾਂ ਬਹੁਤ ਬਰਸ ਤਕ ਉਸ ਨੇ ਉਥੇ ਦਾ ਰਾਜ ਕੀਤਾ। ਕਰਨ ਰਾਜੇ ਦੇ ਸਮਾਨ, ਗਿਣਤੀ ਦੇ ਮੰਨੇ ਹੋਏ ਆਕੀ ਰਾਜੇ ਜਿੱਤਕੇ ਬਹੁਤ ਸਮਾਨ ਇਕੱਠਾ ਕਰ ਲਿਆ ।

੫ ਇਕ ਦਿਨ ਰਾਜਾ ਪ੍ਰੀਛਤ ਸੈਰ ਦੇ ਉਤਸ਼ਾਹ ਨਾਲ ਸ਼ਿਕਾਰ ਲਈ ਚਲਾ ਗਿਆ । ਇਕ ਹਿਰਨ ਨੂੰ ਵੇਖ ਕੇ ਉਸ ਦੇ ਮਗਰ ਪਿੱਛਾ ਕੀਤਾ ਅੱਗੇ ਇਕ ਮੁਨੀ ਨਾਲ ਮੇਲ ਹੋ ਗਿਆ ॥੪॥੧੬੦॥

੬ ਤਾਂ ਰਾਜੇ ਨੇ ਰਿਖੀ ਤੋਂ ਪੁੱਛਿਆ—ਕਿ ਦੱਸ ਹਿਰਨ ਕਿਸ ਪਾਸੇ ਭਾਵ ਕਿਧਰ ਨੂੰ ਗਿਆ ਹੈ ? ਰਿਸ਼ੀ ਆਪਣੇ ਧਿਆਨ ਵਿਚ ਬੈਠਾ ਸੀ, ਉਸ ਨੇ ਰਾਜੇ ਨੂੰ ਕੋਈ ਉੱਤਰ ਨਾ ਦਿੱਤਾ ਅਤੇ ਅੱਖਾਂ ਵੀ ਨਾ ਖੋਲੀਆਂ ।

੭ ਰਾਜੇ ਪ੍ਰੀਸ਼ਤ ਨੇ ਉਥੇ ਇਕ ਮਰਿਆ ਸੱਪ ਵੇਖਿਆ, ਕਮਾਣ ਦੀ ਨੋਕ ਨਾਲ ਉਸ ਨੂੰ ਚੁੱਕ ਕੇ ਰਿਖੀ ਦੇ ਗਲੇ ਵਿਚ ਪਾ ਦਿੱਤਾ। ਉਸ ਦੇ ਗਲੇ ਵਿਚ ਸੱਪ ਨੂੰ ਪਾ ਕੇ ਰਾਜਾ ਅੱਗੇ ਨਿਕਲ ਗਿਆ ਰਾਜਿਆਂ ਦਾ ਰਾਜਾ ॥੫॥੧੬੧॥

੮ ਜਿਸ ਵੇਲੇ ਰਿਖੀ ਨੇ ਅੱਖ ਖੋਲ ਕੇ ਸੱਪ ਗਲੇ ਵਿਚ ਵੇਖਿਆ ਤਾਂ ਬਹੁਤ ਹੀ ਡਰ ਗਿਆ । ਤੇ ਉਸ ਬ੍ਰਾਹਮਣ ਦੇ ਨੇਤਰਾਂ ਵਿਚੋਂ ਕ੍ਰੋਧ ਨਾਲ ਖੂਨ ਸਿਮ ਪਿਆ ।

੯ ਬਚਨ ਹੋਇਆ ਕਿ ਜਿਹੜਾ ਮੇਰੇ ਗਲੇ ਵਿਚ ਸਰਪ ਪਾ ਗਿਆ ਹੈ ਉਸ ਨੂੰ ਸਰਪਾਂ ਦਾ ਰਾਜਾ ਤੱਛਕ ਕਟੇਗਾ । ਸੱਤ ਦਿਨਾਂ ਤੱਕ ਮਰ ਜਾਏਗਾ, ਜੋ ਇਹ ਮੇਰਾ ਸਰਾਪ ਸਦਾ ਸੱਚ ਹੋਵੇਗਾ ॥੬॥੧੬੨॥

੧੦ ਜਿਸ ਵੇਲੇ ਰਾਜੇ ਨੇ ਸਰਾਪ ਸੁਣਿਆ ਤੇ ਮੌਤ ਕੋਲੋਂ ਡਰਿਆ ਤੇ ਇਕ ਮੰਦਰ ਬਣਵਾ ਲਿਆ । ਜੋ ਗੰਗਾ ਨਦੀ ਦੇ ਵਿਚ ਸੀ ਅਤੇ ਉਥੇ ਹਵਾ ਦੀ ਵੀ ਪਹੁੰਚ ਨਹੀਂ ਸੀ ।

੧੧ ਜਦ ਉਥੇ ਸਰਪ ਦੀ ਪਹੁੰਚ ਹੀ ਨਹੀਂ ਤਾਂ ਕਿਵੇਂ ਕੱਟ ਢੇਵੇਗਾ ਸਰਪ ਰਾਜੇ ਨੇ ਸਮਾਂ ਪਾ ਕੇ ਆ ਕਟਿਆ ਉਸ ਨੂੰ ਉਥੇ ਆ ਕੇ ਤਛੱਕ ਨੇ ॥੭॥੧੬੩॥

੧੨ ਸੱਠ ਬਰਸ ਦੋ ਮਹੀਨੇ ਤੇ ਚਾਰ ਦਿਨ ਦੀ ਆਯੂ ਭੋਗ ਕੇ। ਰਾਜੇ ਦੀ ਜੋਤ ਕਰਤਾਰ ਦੀ ਜੋਤਿ ਨਾਲ ਜਾ ਮਿਲੀ ।

੧੩ ਭਾਰਤ ਭੂਮੀ ਦਾ ਰਾਜਾ ਫੇਰ ਰਾਜਾ ਜਨਮੇਜਾ ਹੋਇਆ । ਜੋ ਬੜਾ ਮਹਾਨ ਤੇ ਸੂਰਬੀਰ ਹਠੀ, ਤਪੀ ਤੇ ਚੌਦਾਂ ਵਿਦਿਆ ਵਿਚ ਪ੍ਰਬੀਨ ਸੀ ॥੮॥੧੬੪॥

੧੪ ਇਥੇ ਰਾਜੇ ਪ੍ਰੀਛਤ ਦਾ ਪ੍ਰਸੰਗ ਸਮਾਪਤ ਹੈ ਅਤੇ ਰਾਜੇ ਗੱਦੀ ਤੇ ਉਸ ਦਾ ਪੁੱਤਰ ਜਨਮੇਜਾ ਬਿਰਾਜ ਗਿਆ ।

੧੫ ਤੁਆਲ ਛੰਦ-ਰਾਜ ਨੂੰ ਆਪਣੇ ਘਰ ਪ੍ਰਾਪਤ ਕਰਕੇ ਮਹਾਨ ਰਾਜੇ ਜਨਮੇਜੇ ਨੇ । ਜੋ ਬੜਾ ਸੂਰ ਵੀਰ ਤੇ ਹਠੀ ਤਪੀ (ਜ਼ਿਦੀ) ਅਤੇ ਚੌਦਾਂ ਵਿਦਿਆ ਦਾ ਜਾਣੂ ਸੀ ।

੧੬ ਉਸ ਨੇ ਆਪਣੇ ਪਿਤਾ ਦੀ ਮੌਤ ਕਰਨ ਕਰਕੇ ਸਰਪਾਂ ਤੇ ਕ੍ਰੋਧ ਕਰਕੇ ਬਦਲਾ ਲੈਣ ਲਈ ਸਾਰੇ ਬ੍ਰਾਹਮਣ ਬੁਲਾ ਲਏ ਅਤੇ ਸਰਪ ਮੇਧ ਯੱਗ ਕਰਨ ਲੱਗਿਆ ਚਾਉ ਦੇ ਨਾਲ ਤੇ ਬ੍ਰਾਹਮਣਾਂ ਦੇ ਦੱਸੇ ਅਨੁਸਾਰ ॥੧॥੧੬੫॥

੧੭ ਇਕ ਕੋਹ ਦੇ ਬਰਾਬਰ ਜਗ ਕੁੰਡ ਬਣਾ ਲਿਆ । ਮੰਤਰਾਂ ਦੀ ਸ਼ਕਤੀ ਲਈ ਬਿਧਿ ਪੂਰਵਕ ਹਵਨ ਕਰਨ ਲਗੇ ਤੇ

੧੮ ਕ੍ਰੋੜਾਂ ਹੀ ਸਰਪ ਆ ਕੇ ਹਵਨ ਕੁੰਡ ਵਿਚ ਡਿੱਗਣ ਲੱਗੇ ਅਪਾਰ ਹੀ ਜਿਧਰ-ਕਿਧਰ ਤੋਂ ਧਰਮੀ ਰਾਜੇ ਦੀ ਜੈ ਜੈ ਦੀਆਂ ਉਚੀ-ਉਚੀ ਆਵਾਜ਼ਾਂ ਆਉਣ ਲੱਗੀਆਂ ॥੨॥੧੬੬॥

੧੯ ਇਕ ਹਥ—

---

ਜਾਤਿ ਨੀਚੀ ਹੂ ਅਤਿ ਨੀਚ ॥ ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉਕਿਆ ਰੀਸ ॥ (ਆਦਿ)
ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤਨ ਜੀ ਕੋ ॥ (ਦਸਮ)
੫) ਜੀਵਨ ਵਿਕਾਸ ਲਈ ਕੇਵਲ ਪ੍ਰੇਮ-ਮਾਰਗ ਹੀ ਪ੍ਰਵਾਨ ਹੈ—"ਮਨ ਰੇ ਕਿਉਂ ਛੂਟਹਿ ਬਿਨ ਪਿਆਰ ॥ (ਆਦਿ)
ਗੁਰਮੁਖਿ ਅੰਤਰਿ ਰਵ ਰਹਿਆ ਬਖਸੇ ਭਗਤਿ ਭੰਡਾਰ ॥ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ ॥ (ਦਸਮ)
੬) ਕਰਮ ਕਾਂਡ ਜਾਂ ਬਾਹਰੀ ਭੇਖ ਸਾਰਥਿਕ ਨਹੀਂ ਹੈ—"ਜਾਨਨਹਾਰ ਪ੍ਰਭੂ ਪ੍ਰਬੀਨ ॥ ਬਾਹਰ ਭੇਖ ਨ ਕਾਹੂ ਭੀਨ ॥ ਸਮਝ ਲੇਹੁ ਸਭ ਜਨ ਮਨ ਮਾਹੀ॥ (ਆਦਿ) ਡਿੰਭਨ ਮੈ ਪਰਮੇਸਰ ਨਾਹੀ । (ਦਸਮ)
੭) ਬਿਰਕਤੀ ਜਾਂ ਬਨਵਾਸ ਲੈਣਾ ਵੀ ਉਚਿਤ ਨਹੀਂ ਮੰਨਿਆ, ਅੰਜਨ ਮਾਹਿ ਨਿਰੰਜਨ ਦਾ ਉਪਦੇਸ਼ ਹੈ ।
"ਕਾਹੇ ਰੇ ਬਨ ਖੋਜਨ ਜਾਈ ॥" ਯਥਾ-ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹਿ ਨ ਤਜਹਿ ਬਿਕਾਰ ।
ਜਿਹ ਘਰ ਬਨ ਸਮਸਰ ਕੀਆ, ਤੇ ਪੂਰੇ ਸੰਸਾਰ ॥ (ਆਦਿ)-ਰੇ ਮਨ ਐਸੋ ਕਰ ਸੰਨਿਆਸਾ ।
ਬਨ ਸੇ ਸਦਨ ਸਭਹਿ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥ (ਦਸਮ)
੮) ਸਦਾਚਾਰ ਜਾਂ ਚੰਗਿਆਈ ਹੀ ਮਨੁੱਖ ਦਾ ਮੁੱਖ ਕਰਤਵ ਹੈ-ਉਸਤਤਿ ਮਨ ਮਹਿ ਕਰਿ ਨਿਰੰਕਾਰ ॥ ਕਰ ਮਨ ਮੇਰੇ ਸਚ ਬਿਉਹਾਰ (ਆਦਿ) ਦੇਹਿ ਸਿਵਾਵਰ ਮੋਹਿ ਇਹੈ ਸੁ ਸੁਭ ਕਰਮਨ ਤੇ ਕਬਹੂ ਨ ਟਰਉ ॥ (ਦਸਮ)
ਸੁਭ ਗੁਣ ਸੰਗ੍ਰਹਿ ਨੂੰ ਤਰਜੀਹ ਦਿਤੀ ਗਈ ਹੈ (ਗੁਣ ਸੰਗ੍ਰਹੁ ਅਉਗਣ ਵਿਚਹੁ ਜਾਹਿ ॥ (ਆਦਿ)
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥ ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥
੯) ਸੰਸਾਰਕ ਮਰਯਾਦਾ ਪਾਲਨ ਕਰਦਿਆਂ ਪਰਾਏ ਰੂਪ ਨੂੰ ਤੱਕਣਾ ਵਿਵਰਜਤ ਹੈ (ਦਸਮ)
ਜੈਸਾ ਸੰਗ ਬਿਸਆਰ ਸਿਉ ਹੈ ਰੇ ਤੈਸੇ ਹੀ ਇਹ ਪਰਗ੍ਰਿਹੁ (ਆਦਿ) ਪਰ ਤ੍ਰਿਆ ਰਾਵਣਿ ਜਾਹਿ ਸੇਈ ਤ ਲਾਜੀਅਹਿ ॥ (ਆਦਿ)
ਨਿਜ ਨਾਰੀ ਕੇ ਸੰਗਿ ਨੇਹੁ ਤੁਮ ਨਿਤ ਬਢੀਅਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਅਹੁ (ਦਸਮ)
੧੦) ਗੁਰਮਤਿ ਮਾਰਗ ਤੇ ਚਲਣ ਲਈ ਆਪਾ-ਤਿਆਗ (ਸਮਰਪਣ ਜਾਂ) ਗੁਰਬਾਣੀ ਦੀ ਭਾਵਨਾ ਅਤਿ ਜ਼ਰੂਰੀ ਹੈ ।
(ਜੇ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰ ਧਰਿ ਤਲੀ ਗਲੀ ਮੇਰੀ ਆਉ ॥ ਆਦਿ) ਧੰਨ ਜੀਉ ਤਿਹ ਕੋ ਜਗ ਮਹਿ ਮੁਖ ਤੇ ਹਰਿ ਚਿਤ ਮਹਿ ਜੁੱਧ ਬੀਚਾਰੈ। ਦੇਹ ਅਨਿਤ ਨ ਨਿਤ ਰਹਹਿ ਜਸ ਨਾਵ ਚੜਹਿ ਭਵ ਸਾਗਰ ਤਾਰੈ ॥ (ਦਸਮ ਗ੍ਰੰਥ)
ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਜਿਤਨੇ ਪੁਰਾਣਕ ਹਵਾਲੇ ਆਏ ਹਨ ਉਨ੍ਹਾਂ ਦਾ (ਕਥਾ ਵਿਸਤਾਰ) ਸਾਨੂੰ ਦਸਮ ਗ੍ਰੰਥ ਵਿਚੋਂ ਭਲੀ ਭਾਂਤ ਮਿਲ ਜਾਂਦਾ ਹੈ । ਗੁਰੂ ਜੀ ਨੇ ਇਹ ਪ੍ਰਸੰਗ ਬੀਰ-ਰਸੀ ਰੰਗ ਵਿਚ ਲਿਖਕੇ ਭਾਰਤੀ ਜਨ ਸਾਧਾਰਨ ਨੂੰ ਆਪਣੀ ਕ੍ਰਾਂਤੀ ਕਾਰੀ ਲਹਿਰ ਨਾਲ ਜੋੜਨ ਦਾ ਵਧੀਆ ਉਪਰਾਲਾ ਕੀਤਾ ਹੈ । ਇਹ ਹਕੀਕਤ ਪ੍ਰਵਾਨ ਕਰਨ ਵਿਚ ਕਿਸੇ ਨੂੰ ਕੋਈ ਸੰਕੋਚ ਨਹੀਂ ਕਿ ਉਨ੍ਹਾਂ ਦੀ ਓਜਮਈ ਬਾਣੀ ਨੇ ਲੋਕਾਂ ਵਿਚ ਨਵੀਂ ਸ਼ਕਤੀ ਦਾ ਸੰਚਾਰ ਕੀਤਾ ਹੈ ਦੇਸ਼ ਦਾ ਉਧਾਰ ਕੀਤਾ । ਚੂੰਕਿ ਇਹ ਰਚਨਾ ਵਧੇਰੇ ਹਿੰਦੀ ਵਿਚ ਹੈ, ਇਸ ਕਰਕੇ ਸਿੱਖਾਂ ਵਿਚ ਇਸ ਦਾ ਪ੍ਰਚਾਰ ਘੱਟ ਰਿਹਾ ਹੈ, ਤੇ ਗੁਰਮੁਖੀ ਅੱਖਰਾਂ ਵਿਚ ਲਿਖੀ ਹੋਣ ਕਰਕੇ ਇਹ ਪੰਜਾਬ ਤੋਂ ਬਾਹਰ ਵੀ ਉਸ ਤਰ੍ਹਾਂ ਨਹੀਂ ਜਾ ਸਕੀ ਜਿਸ ਤਰ੍ਹਾਂ ਕਿ ਹਿੰਦ ਭਰ ਵਿਚ ਪਹੁੰਚਣੀ ਚਾਹੀਦੀ ਸੀ । ਫਿਰ ਸਿੱਖ-ਸੰਸਥਾਵਾਂ ਦੀ ਅਣਗਹਿਲੀ ਦਾ ਸਿੱਟਾ ਹੈ, ਗੁਰੂ ਸਾਹਿਬ ਨੇ ਬੜੀ ਦਾਨਾਈ ਤੇ ਦੂਰੰਦੇਸ਼ੀ ਨਾਲ ਸੈਵਾਂ, ਸਾਕਤਾਂ, ਵੈਸਣਵਾਂ ਤੇ ਦੇਵੀ-ਪੂਜ ਸ਼ਰਧਾਲੂਆਂ ਦ ਪੂਜਯ ਅਵਤਾਰਾਂ ਦਾ ਬ੍ਰਿਤਾਂਤ ਇਕੋ ਗ੍ਰੰਥ ਵੀ ਪੰਜਾਬ ਦੇ ਲੋਕ ਭਾਰਤ ਦੇ ਹੋਰ ਭਾਗਾਂ ਨਾਲ ਆਪਣਾ ਰਿਸ਼ਤਾ ਵਧੇਰੇ ਸੁਹਾਵਣਾ ਬਣਾ ਸਕਦੇ ਹਨ । ਪਰ ਜੈਸਾ ਕਿ ਅੱਗੇ ਕਿਹਾ ਹੈ ਕਿ ਸਿੱਖਾਂ ਵਿਚ ਸ੍ਰੀ ਦਸਮ ਗੁਰੂ ਦੇ ਗ੍ਰੰਥ ਦਾ ਪ੍ਰਚਾਰ ਘੱਟ ਰਿਹਾ ਹੈ । ਕੇਵਲ ਨਿਹੰਗ ਸਿੰਘਾਂ ਦੇ ਦੇਲ (ਜਿਨ੍ਹਾਂ ਨੂੰ ਗੁਰੂ ਦੀਆਂ ਲਾਡੀਆਂ ਫੌਜਾਂ ਦਾ ਸਤਿਕਾਰ ਹਾਸਲ ਹੈ) ਭਿੰਡਰਾ ਵਾਲਾ ਜੱਥਾ (ਦਮਦਮੀ ਟਕਸਾਲ) ਜਾਂ ਨਾਮਧਾਰੀ ਸੰਸਥਾ ਹੈ ਜੋ ਇਸ ਦੇ ਪਾਠ ਵਿਚਾਰ ਨਾਲ ਜੁੜਿਆ ਹੋਇਆ ਹੈ। ਗਿਆਨੀ ਨਰੈਣ ਸਿੰਘ ਮੁਜੰਗਾ, ਗਿ: ਬਿਸਨ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਦੀ ਟੀਕਾਕਾਰੀ ਕਰਕੇ ਪਾਠਕਾਂ ਨੂੰ ਅਗਵਾਈ ਦਿੱਤੀ ਹੈ ਤੇ ਭਾਈ ਰਣਧੀਰ ਸਿੰਘ ਜੀ ਨੇ ਦਸਮ ਗ੍ਰੰਥ ਸਬਦਾਰਥ ਰਚ ਕੇ ਇਹ ਸੇਵਾ ਨਿਭਾਈ ਹੈ । ਪੁਰਾਤਨ ਸਿੰਘ ਗੁਰੂ ਗ੍ਰੰਥ ਸਾਹਿਬ ਵਾਂਙ ਦਸਮ ਗ੍ਰੰਥ ਦਾ ਅਧਿਐਨ ਕਰਦੇ ਕਰਾਉਂਦੇ ਸਨ, ਇਹ ਵਿਦਵਾਨ ਗਿਆਨੀ ਪੁਰਸ਼ ਆਪਣਿਆਂ ਬੁੰਗਿਆਂ ਵਿਚ ਭੁਜੰਗੀ ਸਿੰਘਾਂ ਨੂੰ ਮੁਫਤ ਵਿਦਿਆ ਦੇ ਕੇ ਪ੍ਰਸੰਨ ਹੁੰਦੇ ਸਨ, ਜਿਵੇਂ ਕਿ ਬਾਬਾ ਬਿਬੇਕਾ ਸਿੰਘ ਦਮਦਮਾ ਸਾਹਿਬ ਵਿਖੇ, ਬਾਬਾ ਮਿਤ ਸਿੰਘ, ਬਾਬਾ ਧਰਮ ਸਿੰਘ ਤੇ ਗਿਆਨੀ ਗੁਰਬਖਸ਼ ਸਿੰਘ, ਹਜ਼ੂਰ ਸਾਹਿਬ ਵਿਖੇ ਤੇ ਬਾਬਾ ਦਇਆ ਸਿੰਘ ਅਨੰਦਪੁਰ ਸਾਹਿਬ ਵਿਖੇ ਦਸਮ ਗ੍ਰੰਥ ਪੜ੍ਹਾਉਣ ਦੀ ਜ਼ਿਮੇਵਾਰੀ ਚਿਰਕਾਰ ਤਕ ਨਿਭਾਉਂਦੇ ਰਹੇ ਹਨ । ਬੁੱਢਾ ਦਲ ਦੇ ਵਰਤਮਾਨ ਜਥੇਦਾਰ ਬਾਬਾ ਸੰਤਾ ਸਿੰਘ ਜੀ ਵੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦਾ ਚੰਗਾ ਅਰਥ-

[੧]ਦੁ ਹਸਤ ਤੀਨ ਚਉ ਹਸਤ ਪੰਚ ਪ੍ਰਮਾਨ ॥ ਬੀਸ ਹਾਥ ਇਕੀਸ ਹਾਤ ਪਚੀਸ ਹਾਥ ਸਮਾਨ ॥ [੨]ਤੀਸ ਹਾਥ ਬਤੀਸ ਹਾਥ ਛਤੀਸ ਹਾਥ ਗਿਰਾਹਿ ॥ ਆਨ ਆਨ ਗਿਰੈ ਤਹਾ ਸਭ ਭਸਮ ਭੂਤ ਹੋਇ ਜਾਇ ॥੩॥੧੬੭॥ [੩]ਏਕ ਸੌ ਹਸਤ ਪ੍ਰਮਾਨ ਦੋ ਸੌ ਹਸਤ ਪ੍ਰਮਾਨ ॥ ਤੀਨ ਸੌ ਹਸਤ ਪ੍ਰਮਾਨ ਚਤ੍ਰ ਸੈ ਸੁ ਸਮਾਨ ॥ [੪]ਪਾਂਚ ਸੈ ਖਟ ਸੈ ਲਗੇ ਤਹਿ ਬੀਚ ਆਨ ਗਿਰੰਤ ॥ ਸਹੰਸ ਹਸਤ ਪ੍ਰਮਾਨ ਲਉ ਸਭ ਹੋਮ ਹੋਤ ਅਨੰਤ ॥੪॥੧੬੮॥ ਭੁਜੰਗ ਪ੍ਰਯਾਤ ਛੰਦ ॥ [੫]ਰਚਿਯੋ ਸਰਪ ਮੇਧੰ ਬਡੋ ਜੱਗ ਰਾਜੰ॥ ਕਰੈ ਬਿੱਪ ਹੋਮੈ ਸਰੈ ਸਰਬ ਕਾਜੰ ॥ [੬]ਦਹੇ ਸਰਬ ਸਰਪੰ ਅਨੰਤੰ ਪ੍ਰਕਾਰੰ ॥ ਭੁਜੇ ਭੋਗ ਅਨੰਤੰ ਜੁਗੇ ਰਾਜ ਦੁਆਰੰ ॥੧॥੧੬੯॥ [੭]ਕਿਤੇ ਅਸਟ ਹਸਤੰ ਸਤੰ ਪ੍ਰਾਇ ਨਾਰੰ ॥ [੮]ਕਿਤੇ ਦੁਆਦਿਸੇ ਹਸਤ ਲੌ ਪਰਮ ਭਾਰੰ ॥ ਕਿਤੇ ਦੁਐ ਸਹੰਸ੍ਰ ਕਿਤੇ ਜੋਜਨੇਕੰ॥ ਗਿਰੇ ਹੋਮ ਕੁੰਡੰ ਅਪਾਰੰ ਅਚੇਤੰ ॥੨॥੧੭੦॥ [੯]ਕਿਤੇ ਜੋਜਨੇ ਦੁਇ ਕਿਤੇ ਤੀਨ ਜੋਜਨ॥ ਕਿਤੇ ਚਾਰ ਜੋਜਨ ਦਹੇ ਭੂਮ ਭੋਗਨ ॥ [੧੦]ਕਿਤੇ ਮੁਸਟ ਅੰਗੁਸਟ ਗ੍ਰਿਸਟੰ ਪ੍ਰਮਾਨੰ ॥ ਕਿਤੇ ਡੇਢੁ ਗਿਸਟੇ ਅੰਗੁਸਟੰ ਅਰਧਾਨੰ ॥੩॥੧੭੧॥ [੧੧]ਕਿਤੇ ਚਾਰ ਜੋਜਨ ਲਉ ਚਾਰ ਕੋਸੰ॥ ਛੁਐ ਘ੍ਰਿਤ ਜੈਸੇ ਕਰੈ ਅਗਨ ਹੋਮੰ ॥ [੧੨]ਫਨੰ ਫਟ ਕੈ ਫੇਨਕਾ ਫੰਤਕਾਰੰ ॥ ਛੁਟੈ ਲਪਟ ਜੁਆਲਾ ਬਸੈ ਬਿਖ ਧਾਰੰ ॥੪॥੧੭੨॥ [੧੩]ਕਿਤੇ ਸਪਤ ਜੋਜਨ ਲੌ ਕੋਸ ਅਸਟੰ ॥ ਕਿਤੇ ਅਸਟ ਜੋਜਨ ਮਹਾ ਪਰਮ ਪੁਸਟੰ॥ [੧੪]ਭਯੋ ਘੋਰ ਬਧੰ ਜਰੇ ਕੋਟ ਨਾਗੰ ॥ ਭਜਯੋ ਤੱਛਕੰ ਭੱਛਕੰ ਜੇਮ ਕਾਗੰ ॥੫॥੧੭੩॥ [੧੫]ਕੁਲੰ ਕੋਟ ਹੋਮੇ ਬਿਖੇ ਵਹਿਣ ਕੁੰਡੰ॥ ਬਚੇ ਬਾਧ ਡਾਰੇ ਘਨੇ ਕੁੰਡ ਝੁੰਡੰ ॥ [੧੬]ਭਜਯੋ ਨਾਗ ਰਾਜੰ ਤਕਯੋ ਇੰਦ੍ਰ ਲੋਕੰ॥ ਜਰਯੋ ਬੇਦ ਮੰਤ੍ਰੰ ਭਰਯੋ ਸਕ੍ਰ ਸੋਕੰ ॥੬॥੧੭੪॥ [੧੭]ਬਧਯੋ ਮੰਤ੍ਰ ਜੰਤ੍ਰੰ ਗਿਰਯੋ ਭੂਮ ਮੱਧੰ ॥ ਅੜਿਓ ਆਸਤੀਕੰ[ੳ] ਮਹਾ ਬਿਪ੍ਰ ਸਿੱਧੰ॥ [੧੮]ਭਿੜਯੋ ਭੇੜ ਭੂਪੰ ਝਿਣਯੋ ਝੇੜ ਝਾੜੰ ॥ ਮਹਾ ਕ੍ਰੋਧ ਉਠਯੋ ਤਣੀ ਤੋੜ ਤਾੜੰ॥੭॥੧੭੫॥ [੧੯]ਤਜਯੋ ਸ੍ਰਪ ਮੇਧੰ ਭਜਯੋ ਏਕ ਨਾਥੰ ॥ ਕ੍ਰਿਪਾ ਮੰਤ੍ਰ ਸੂਝੈ ਸਬੈ ਸ੍ਰਿਸਟ ਸਾਜੰ ॥ [੨੦]ਸੁਨਹੁ ਰਾਜ ਸਰਦੂਲ ਬਿਦਯਾ ਨਿਧਾਨੰ ॥ ਤਪੈ ਤੇਜ ਸਾਵੰਤ ਜੁਆਲਾ ਸਮਾਨੰ ॥੮॥੧੭੬॥ [੨੧]ਮਹੀ ਮਾਹ ਰੂਪੰ ਤਪੈ ਤੇਜ ਭਾਨੰ ॥ ਦਸੰ ਚਾਰ ਚਉਦਾਹ ਬਿੱਦਿਆ ਨਿਧਾਨੰ॥ [੨੨]ਸੁਨਹੁ ਰਾਜ ਸਾਸਤ੍ਰੱਗ ਸਾਰੰਗ ਪਾਨੰ ॥ ਤਜਹੁ ਸਰਪ ਮੇਧੰ ਦਿਜੈ ਮੋਹਿ ਦਾਨੰ ॥੯॥੧੭੭॥ [੨੩]ਤਜਹੁ ਜੋ ਨ ਸਰਪੰ ਜਰੌ ਅਗਨ ਆਪੰ ॥ ਕਰੌ

ੳ ਅਸਤੀਕੰ (ਅਸਤੀਕ ਮੁਨੀ)— ਵਾਸਕੀ ਨਾਗ ਦੀ ਭੈਣ "ਮਨਸਾ" ਦੇ ਉਦਰ ਤੋਂ ਜਗਤਾਰ ਗਿਖੀ ਦਾ ਪੁੱਤਰ ਸੀ ਜਿਸ ਨੇ "ਜਨਮੇਜਯ" ਸਰਪ ਮੇਧ ਜੱਗ ਵਿਚ ਇਸ ਨੇ ਆਪਣੀ ਮਾਤਾ ਦੀ ਕੁਲ ਤਕ ਅਤੇ ਬਹੁਤ ਸਾਰੇ ਨਾਗ ਜੱਗ ਕੁੰਡ ਵਿਚ ਸੜਨ ਤੋਂ ਬਚਾਏ ਸਨ ।

ਬੋਧ ਕਰਦੇ ਅਤੇ ਭੁਜੰਗੀਆਂ ਨੂੰ ਖੁਦ ਪੜਾਉਂਦੇ ਰਹਿੰਦੇ ਹਨ, ਪਰ ਹੁਣ ਪੜ੍ਹਨ ਪੜ੍ਹਾਉਣ ਦੀ ਰੁਚੀ ਕੁਝ ਮੱਧਮ ਪੈ ਰਹੀ ਹੈ । ਇਸ ਲਈ ਆਪ ਨੇ ਬੜੀ ਉਦਾਰਤਾ ਤੋਂ ਕੰਮ ਲੈਂਦਿਆਂ ਦਸਮ ਗ੍ਰੰਥ ਵਿਦਿਆ ਖੋਲ੍ਹਣ ਲਈ ਅਤੇ ਦਸਮ ਗ੍ਰੰਥ ਨੂੰ ਨਵੇਂ ਰੂਪ ਵਿਚ ਪ੍ਰਕਾਸ਼ਨ ਲਈ ਪੰਜ ਲੱਖ ਦਾ ਰਾਖਵਾਂ ਫੰਡ ਨੀਅਤ ਕੀਤਾ ਹੈ । ਸਾਡੀਆਂ ਧਾਰਮਿਕ ਸੰਸਥਾਵਾਂ ਦਾ ਵੀ ਕਰਤਵ ਬਣਦਾ ਹੈ ਕਿ ਪੁਰਾਤਨ ਟਕਸਾਲਾਂ ਨੂੰ ਸੁਰਜੀਤ ਕੀਤਾ ਜਾਵੇ ਤੇ ਸ੍ਰੀ ਦਸਮੇਸ਼ ਜੀ ਦੀ ਓਜ ਮਈ ਤੋਂ ਪ੍ਰੇਰਨਾ ਲੈ ਕੇ ਮੌਜੂਦਾ ਸਮਾਜਕ ਤੇ ਰਾਜਨੀਤਕ ਸੰਕਟਾਂ ਤੋਂ ਛੁਟਕਾਰਾ ਪਾਇਆ ਜਾਵੇ । ਗੁਰੂ ਸਾਹਿਬ ਬਿਖੜੇ ਸੰਘਰਸ਼ਾਂ ਵਿਚ ਗੁਜਰਦੇ ਹੋਏ ਵੀ ਕਿਤਨੇ ਆਸ਼ਾਵਾਦੀ ਸਨ, ਇਸ ਤੋਂ ਸਾਨੂੰ ਹੋਰ ਸਾਹਿਸ ਤੇ ਉਤਸ਼ਾਹ ਮਿਲ ਸਕਦਾ ਹੈ, ਜਦਕਿ ਉਹ ਕਹਿੰਦੇ ਹਨ—
"ਪੁੰਨ ਪ੍ਰਤਾਪਨ ਬਾਢ ਜੈਤ ਧੁਨਿ ਪਾਪਨ ਕੇ ਬਹੁ ਪੁੰਜ ਖਪੈਂਗੇ ॥ ਸਾਧ ਸਮੂਹ ਪ੍ਰਸੰਨ ਫਿਰਹਿ ਜਗ ਸਤ੍ਰ ਸਭੈ ਅਵਲੋਕ ਚਪੈਂਗੇ॥" ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਇਕ ਵੱਡਾ ਗ੍ਰੰਥ ਹੈ । ਇਸ ਦਾ ਇਹ ਦਸਮ ਗ੍ਰੰਥ ਸਾਰ ਤਿਆਰ ਕੀਤਾ ਗਿਆ ਹੈ ਤਾਂਕਿ ਗੁਰੂ ਪ੍ਰੇਮੀ ਸ੍ਰੀ ਦਸਮੇਸ਼ ਬਾਣੀ ਤੋਂ ਲੋੜੀਦੀ ਸੇਧ ਤੇ ਸ਼ਕਤੀ ਲੈਂਦੇ ਰਹਿਣ । ਪ੍ਰੋਫੈਸਰ ਪਿਆਰਾ ਸਿੰਘ ਪਦਮ, ਕਲਮ ਮੰਦਰ, ਪਟਿਆਲਾ

੧ ਦੋ ਹਥ, ਤਿੰਨ, ਚਾਰ ਹੱਥ ਪੰਜ ਹੱਥ ਬਰਾਬਰ। ਵੀਹ ਹੱਥ, ਇਕੀ ਹੱਥ, ਪੱਚੀ ਹੱਥ, ਬਰਾਬਰ।

੨ ਤੀਹ ਹੱਥ, ਬਤੀ ਹੱਥ, ਛੱਤੀ ਹੱਥ ਦੇ ਸਰਪ ਆ ਆਕੇ ਹਵਨ ਕੁੰਡ ਵਿਚ ਡਿੱਗਣ ਲੱਗੇ ਅਤੇ ਹਵਨ ਕੁੰਡ ਵਿਚ ਸੜਕੇ ਸਾਰੇ ਸੁਆਹ ਹੋਣ ਲੱਗੇ ॥੩॥੧੩੭॥

੩ ਇਕ ਸੌ ਹੱਥ ਦੇ ਬਰਾਬਰ, ਦੋ ਸੌ ਹੱਥ ਦੇ ਬਰਾਬਰ, ਤਿੰਨ ਸੌ ਹੱਥ ਦੇ ਬਰਾਬਰ, ਚਾਰ ਸੌ ਦੇ ਬਰਾਬਰ।

੪ ਪੰਜ ਸੌ ਤੇ ੬ ਸੌ ਹੱਥ ਦੇ ਬਰਾਬਰ ਦੇ ਸਰਪ ਆ ਕੇ ਹਵਨ ਕੁੰਡ ਵਿਚ ਡਿੱਗ ਜਾਣ। ਇਕ ਹਜ਼ਾਰ ਹੱਥ ਦੇ ਬਰਾਬਰ ਤੱਕ ਸਭ ਆਕੇ ਹਵਨ ਕੁੰਡ ਵਿਚ ਡਿੱਗਕੇ ਹਵਨ ਬਣ ਗਏ ਜਿਨਾਂ ਦਾ ਅੰਤ ਨਹੀਂ ਗਿਣਿਆ ਜਾਂਦਾ ॥੪॥੧੬੮॥

੫ ਭੁਜੰਗ ਛੰਦ-ਰਾਜੇ ਨੇ ਸਰਪ ਮੇਧ ਜੱਗ ਰਚ ਦਿੱਤਾ ਹੈ। ਬ੍ਰਾਹਮਣ ਹਵਨ ਕਰ ਰਹੇ ਹਨ ਰਾਜੇ ਦੇ ਕੰਮ ਸਿੱਧ ਹੋ ਰਹੇ ਹਨ।

੬ ਸਾਰੇ ਸਰਪ ਸੜ ਗਏ ਹਨ ਅਨੇਕ ਤਰ੍ਹਾਂ ਅਨੇਕਾਂ ਹੀ ਅਗਨ ਦਾ ਭੋਗ ਹੋ ਕੇ ਭੁਜ ਗਏ ਜਿਹੜੇ ਰਾਜੇ ਦੇ ਦਰ ਤੇ ਆਏ ॥੧॥੧੬੯॥

੭ ਕਿਤੇ ਅੱਠ ਹੱਥ ਕਿਤੇ ਸੱਤ ਹੱਥ ਗ੍ਰਦਨ ਜਿਹੇ ਮੋਟੇ ਕਿਤੇ ਬਾਰਾਂ ਹੱਥ ਬੜੇ-ਬੜੇ ਭਾਰੀ।

੮ ਕਿਤੇ ਦੋ ਹਜ਼ਾਰ ਕਿਤੇ ਇਕ ਜੋਜਨ, ਚਾਰ ਕੋਸ ਲੰਬੇ ਆਕੇ ਹਵਨ ਕੁੰਡ ਦੇ ਵਿਚ ਆ ਕੇ ਡਿੱਗ ਗਏ ਬੇਅੰਤ ਬੇ ਹੋਸ਼ ਹੋ ਕੇ ॥੨॥੧੭੦॥

੯ ਕਿਤੇ ਦੋ ਜੋਜਨ ਕਿਤੇ ਤਿੰਨ ਜੋਜਨ ਦੇ ਬਰਾਬਰ ਕਿਤੇ ਚਾਰ ਜੋਜਨ, ਜੋ ਧਰਤੀ ਦੇ ਵਿਚ ਪਏ ਰਹਿੰਦੇ ਸਨ ਉਹ ਆਕੇ ਸਭ ਗਏ।

੧੦ ਕਿਤੇ ਮੁੱਠੀ ਜਿੱਡੇ ਕਿਤੇ ਅੰਗੂਠੇ ਜਿਡੇ ਕਿਤੇ ਗਿੱਠ ਕਿਤੇ ਡੇਢ ਗਿੱਠ ਦੇ ਕਿਤੇ ਅੰਗੂਠੇ ਤੋਂ ਭੀ ਅੱਧੇ ਸਨ ॥੩॥੧੭੧॥

੧੧ ਕਿਤੇ ਚਾਰ ਜੋਜਨ ਤੱਕ ਕਿਤੇ ਚਾਰ ਕੋਹ ਤੱਕ ਜਿਸ ਤਰ੍ਹਾਂ ਘਿਉ ਦੀ ਧਾਰ ਪੈਂਦੀ ਸੀ ਜੋ ਅਗਨ ਹਵਨ ਕਰੀਦਾ ਹੈ ਤਿਵੇਂ ਹੀ ਸਰਪ ਡਿੱਗ ਰਹੇ ਸਨ।

੧੨ ਜਦੋ ਸੇਕ ਲਗਦਾ ਤਾਂ ਫਣ ਫਟਕਦੇ ਸਨ ਮੰਤਰਾਂ ਦੀ ਕਾਰ ਦੇ ਵਿਚ ਫਸੇ ਹੋਏ। ਅਗਨ ਦੇ ਵਿਚੋਂ ਉਹਨਾਂ ਦੇ ਸੜਨ ਦੀ ਬੂ ਇਉਂ ਆਉਂਦੀ ਸੀ ਜਿਵੇਂ ਜ਼ਹਿਰ ਦੀ ਸੜਾਂਦ ਹੁੰਦੀ ਹੈ ॥੪॥੧੭੭॥

੧੩ ਕਿਤੇ ਜੋਜਨ ਤਕ ਕਿਤੇ ਅੱਠ ਕੋਹ ਦੇ ਕਿਤੇ ਅੱਠ ਜੋਜਨ ਬਹੁਤ ਹੀ ਮਹਾਨ ਮੋਟੇ।

੧੪ ਬੜਾ ਘੋਟ ਬਧੰਸ਼ ਹੋ ਰਿਹਾ ਸੀ ਅਤੇ ਕ੍ਰੋੜਾਂ ਨਾਗ ਸੜ ਗਏ। ਤੱਛਕ ਇਹ ਵੇਖ ਕ੍ਰੇ ਇਉਂ ਭੱਜ ਗਿਆ ਜਿਵੇਂ ਬਾਜ ਤੋਂ ਡਰਦਾ ਕਾਂ ਭੱਜ ਜਾਂਦਾ ਹੈ ॥੫॥੧੭੩॥

੧੫ ਕ੍ਰੋੜਾਂ ਕੁਲ੍ਹਾਂ ਸੱਪਾਂ ਦੀਆਂ ਉਸ ਅਗਨ ਕੁੰਡ ਵਿਚ ਹੋਮ ਕੇ ਸੜ ਗਈਆਂ। ਜਿਹੜੇ ਬਚੇ ਉਹ ਵੀ ਬੰਨ੍ਹਕੇ ਝੁੰਡਾਂ ਦੇ ਝੁੰਡ, ਹਵਨ ਕੁੰਡ ਦੇ ਵਿਚ ਸੁੱਟੇ।

੧੬ ਨਾਗਾਂ ਦਾ ਰਾਜਾ ਤੱਛਕ ਭਜਕੇ ਇੰਦਰ ਦੀ ਓਟ ਵਿਚ ਚਲਾ ਗਿਆ ਇੰਦਰ ਲੋਕ ਵਿਚ। ਜਦੋਂ ਬੇਦ ਮੰਤਰਾਂ ਨਾਲ ਸੜਨ ਲਗਾ ਤਾਂ ਇੰਦਰ ਚਿੰਤਾ ਵਿਚ ਭਰ ਗਿਆ ॥੬॥੧੭੪॥

੧੭ ਮੰਤ੍ਰਾਂ, ਜੰਤ੍ਰਾਂ ਦਾ ਬਧਿਆ ਹੋਇਆ ਧਰਤੀ ਤੇ ਆ ਡਿੱਗਿਆ। ਉਸ ਵੇਲੇ ਰਾਜੇ ਨਾਲ ਇਕ (ਆਸਤੀਕ ਮੁਨੀ) ਜੋ ਮਹਾਨ ਵਿਦਵਾਨ ਬ੍ਰਾਹਮਣ ਸੀ ਉਹ ਵਿਚ ਆਕੇ ਅੜ ਗਿਆ ਜੋ ਬੜਾ ਸਿੱਧ ਸੀ।

੧੮ ਉਹ ਰਾਜੇ ਨਾਲ ਭਿੜ ਪਿਆ ਤੇ ਝਗੜਾ ਕਰਕੇ ਕ੍ਰੋਧ ਵਿਚ ਆ ਗਿਆ—ਝਗੜ ਪਿਆ। ਬਹੁਤ ਕ੍ਰੋਧ ਵਿਚ ਆਕੇ ਦੋ ਟੂਕ ਤਾੜਨਾ ਕੀਤੀ ॥੭॥੧੭੫॥

੧੯ ਰਾਜੇ ਨੇ ਸਰਪ ਮੇਧ ਬੰਦ ਕਰ ਦਿੱਤਾ ਤੇ ਕਰਤਾਰ ਦਾ ਨਾਮ ਲੈਣ ਲੱਗਾ। ਜਿਸ ਦੀ ਕ੍ਰਿਪਾ ਦੁਆਰਾ ਸਾਰੇ ਮੰਤ੍ਰ ਸੁਝਦੇ ਹਨ ਤੇ ਜੋ ਸਾਰੀ ਸ੍ਰਿਸਟੀ ਦਾ ਸਿਰਜਕ ਹੈ) ਤੇ ਕਿਹਾ

੨੦ ਕਿ ਐ ਰਾਜਿਆਂ ਵਿਚ ਸ਼ੇਰ ਵਿੱਦਿਆ ਦੇ ਚਾਨਣ ਇਸ ਕੰਮ ਨੂੰ ਤਯਾਗ ਦੇਹ ਫੇਰ ਤੇਰਾ ਤੇਜ਼ ਅਗਨ ਸਮਾਨ ਚਮਕੇਗਾ ॥੮॥੧੭੬॥

੨੧ ਧਰਤੀ ਦੇ ਵਿਚ ਮੀਂਹ ਤੇ ਰੂਪ ਦਾ ਤੇਜ਼ ਸੂਰਜ ਵਾਂਗ ਚਮਕੇਗਾ। ਐ ਚੌਦਾਂ ਵਿਦਿਆ ਦੇ ਖਜ਼ਾਨੇ।

੨੨ ਐ ਸ਼ਾਸਤ੍ਰਾਂ ਗਿਆਤਾ ਤੇ ਹੱਥ ਵਿਚ ਧਨੁਖ ਦੇ ਧਾਰਨੇ ਵਾਲੇ ਮੇਰੀ ਗੱਲ ਸੁਣੋ। ਇਸ ਸਰਪ ਮੇਧ ਜੱਗ ਨੂੰ ਕਰਨਾ ਤਯਾਗ ਦੇਹੁ ਇਹ ਮੈਨੂੰ ਦਾਨ ਦੇ ਦਿਓ ॥੯॥੧੭੭॥

੨੩ ਜੇ ਤੈਂ ਸਰਪ ਮੇਧ ਯੱਗ ਕਰਨਾ ਨਾ ਛੱਡਿਆ ਤਾਂ ਮੈਂ ਅਗਨ ਕੁੰਡ ਵਿਚ ਸੜ ਜਾਵਾਂਗਾ।

---

*(ਅੰਗ ੫੧੫ ਦੀ ਬਾਕੀ)*

੧੧ ਕ੍ਰਿਸ਼ਨਾਵਤਾਰ, ਅੰਗ ੪੩੨—ਸਿੰਘ ਕ੍ਰਿਤ ਸਤ੍ਰ ਆਹਵ ਮੈ ਕਬਿ ਰਾਮ ਕਹੈ ਰਿਸ ਕੈ ਅਤਿ ਧਾਯੋ ॥੧੩੫੭॥
੧੨ ਕ੍ਰਿਸ਼ਨਾਵਤਾਰ, ਅੰਗ ੪੩੮—ਬਾਨਨ ਸੰਗ ਸਮਾਰਿਕੈ ਸਤ੍ਰਨ, ਰਾਮ ਭਨੈ, ਅਸ ਸੋ ਪੁਨ ਮਾਰਯੋ ॥੧੪੧੨॥
੧੩ ਕ੍ਰਿਸ਼ਨਾਵਤਾਰ, ਅੰਗ ੪੩੯—ਕੋਪ ਅਯੋਧਨ ਮੈ ਖੜਗੇਸ, ਕਹੈ ਕਬਿ ਰਾਮ, ਮਹਾ ਬਲ ਧਾਰਯੋ ॥੧੪੧੭॥
੧੪ ਕ੍ਰਿਸ਼ਨਾਵਤਾਰ, ਅੰਗ ੪੪੧—ਸੂਰ ਹਨੇ ਬਲ ਬੰਡ ਘਨੇ, ਕਬਿ ਰਾਮ ਭਨੈ ਚਿਤ ਮੈ ਜੁ ਚਹ ਹੈ ॥੧੪੩੦॥
੧੫ ਕ੍ਰਿਸ਼ਨਾਵਤਾਰ, ਅੰਗ ੪੪੩—ਬੀਰ ਦੁਹੂ ਤਿਹ ਠਉਰ ਬਿਖੈ, ਕਬਿ ਰਾਮ ਭਨੈ ਅਤਿ ਜੁਧੁ ਮਚਾਯੋ ॥੧੪੪੯॥
੧੬ ਕ੍ਰਿਸ਼ਨਾਵਤਾਰ, ਅੰਗ ੪੪੪—ਰਾਮ ਭਨੈ ਅਗਨਾ ਯੁਧ ਲੈ ਨ੍ਰਿਪ ਕਉ ਲਖਕੇ ਕਰਿ ਕੋਪ ਚਲਾਏ ॥੧੪੫੫॥
੧੭ ਕ੍ਰਿਸ਼ਨਾਵਤਾਰ, ਅੰਗ ੪੪੭—ਯੋ ਕਹਿ ਕੈ ਬਤੀਆ ਜਮ ਕੋ ਕਬੀ ਰਾਮ ਕਹੈ ਪੁਨ ਜੁੱਧ ਕੀਯੋ ਹੈ ॥੧੪੮੮॥
੧੮ ਕ੍ਰਿਸ਼ਨਾਵਤਾਰ, ਅੰਗ ੪੪੯—ਰਾਮ ਭਨੈ ਅਤਿ......॥੧੪੩੦॥
੧੯ ॥ ਪੰਨਾ ੪੫੧—ਰਾਮ ਭਨੇ ਅਤਿ ਜੁੱਧ ਮਚਾਇਯੋ ॥੧੫੩੦॥
੧੯ ॥ ਪੰਨਾ ੪੫੪—ਜੋ ਚਤੁਰਾਨਨ ਕੇ ਚਿਤ ਮੈ ਕਬਿ ਰਾਮ ਕਹੈ ਵਹੈ ਨ੍ਰਿਪ ਕੀਨੋ ॥੧੫੬੦॥
੨੦ ॥ ਪੰਨਾ ੪੫੫—ਰਾਮ ਅਯੋਧਨ ਮੈਂ ਫਿਰ ਕੇ ਕਰਰੀ ਕਰ ਬੀਚ ਕਮਾਨ ਲਈ ਹੈ ॥੧੫੬੨॥
੨੧ ॥ ਪੰਨਾ ੪੭੧—ਧਾਇ ਪਰਿਯੋ ਰਿਸਿ ਸਿਉ ਰਨ ਮੈ ਅਰਿ ਭਾਜ ਗਏ ਜਸੁ ਰਾਮ ਉਚਾਰਿਯੋ ॥੧੭੦੭॥
੨੨ ॥ ਪੰਨਾ ੪੭੯—ਏਕ ਕਬੰਧ ਬਿਨਾ ਹਥਿਆਰਨ ਰਾਮ ਕਹੈ ਰਨ ਭੂਮ ਮੈ ਦਉਰੈ ॥੧੭੫॥
੨੩ ॥ ਪੰਨਾ ੪੭੯—ਇਕ ਕਾਲ ਕਮਾਨ ਕ੍ਰਿਪਾਨਨ ਤੇ ਕਬਿ ਰਾਮ ਕਹੈ ਨ ਰਤੀਕੁ ਡਰੈ ॥੧੫੬॥
੨੪ ॥ ਪੰਨਾ ੪੭੯—ਏਕ ਤੁਰੰਗਨ ਭੁਜ ਬਾਨ ਲਗੈ ਅਤ ਰਾਮ ਮਹਾ ਛਬਿ ਪਾਵਤ ॥੧੮੧॥
੨੫ ॥ ਪੰਨਾ ੪੮੨—ਕਬਿਤ-ਦੇਖ ਦਿਸਾ ਤਿਨਕੀ ਬਡੇਈ ਬੀਰ ਸਤ੍ਰਨ ਕੇ ਰਾਮ ਬਨੈ ਐਸੀ ਭਾਂਤਿ ਚਿਤ ਮੈ ਰਿਸਾਤ ਹੈ ॥੧੭੯੮॥
੨੬ ॥ ਪੰਨਾ ੪੮੩—ਭਨੈ ਰਾਮ ਸੰਗ੍ਰਾਮ ਅਤਿ ਤੁਮਲ ਦਾਰਨ ਭਯੋ ਮਨੋ ਤਜਿ ਸਿਵ ਬ੍ਰਹਮ ਜੀ ਅਡਗਾਰੇ ॥੧੮੦੮॥
੨੭ ॥ ਪੰਨਾ ੪੮੯—ਰੇਨ੍ਰਿਪ ਤੁ ਭਿਰ ਮੋ ਸੰਗ ਆਇਕੈ ਰਾਮ ਭਨੈ ਇਮ ਸਯਾਮ ਪੁਕਾਰਯੋ ॥੧੮੫੩॥
੨੮ ॥ ਪੰਨਾ ੪੯੨—ਪੁਨਿ ਚਾਰੋਈ ਬਾਨਨ ਸੋ ਹਯ ਚਾਰੋਈ ਰਾਮ ਭਨੈ ਹਨ ਦੀਨੋ॥੧੮੭੨॥
੨੮ ॥ ਪੰਨਾ ੪੯੪—ਬਾਰਨੀ ਕੋਊ ਕਬਿ ਸਯਾਮ ਭਨੈ ਕਚੁ ਕੇ ਹਿਤ ਕੋ ਤੋ ਭ੍ਰਿਗ ਨਿੰਦ ਕਰਾਯੋ ॥ ਇਸੇ ਛੰਦ ਦੀ ਅਗਲੀ ਪੰਗਤੀ ਰਾਮ ਕਹੈ ਚਤੁਰਾਨਿਨ ਸੋ ਸੁ ਇਹੀ ਰਸ ਕਉ ਰਸ ਦੇਵਨ ਪਾਯੋ ॥੧੮੪॥

ਪਤਾ ਨਹੀਂ ਇਹਨਾਂ ਬੁਧੀ ਜੀਵੀ ਮਹਾਨ ਵਿਦਵਾਨਾਂ ਤੇ ਕਿਹੜੇ ਭੂਤ ਦਾ ਸਾਯਾ ਸਿਰ ਵਿਚ ਪੈ ਗਿਆ ਜਿਨ੍ਹਾਂ ੨੮ ਵਾਰ ਇਕੋ ਪ੍ਰਕਰਣ ਵਿਚ ਸ਼ਾਮ ਦੇ ਨਾਲ ਰਾਮ ਦਾ ਨਾਮ ਲਿਖਿਆ ਦਿਖਾਈ ਹੀ ਨਹੀਂ ਦਿੱਤਾ। "ਬੈਠ ਜਾਂਦੀ ਐ ਜਦੋਂ ਗਾਰ ਥੱਲੇ, ਪਾਣੀ ਆਪਣੇ ਆਪ ਹੀ ਨਿੱਤਰ ਜਾਂਦੇ ਹਨ। ਨਿੰਦ ਦਿੰਦੇ ਨੇ ਉਹ ਵੱਡੇ-ਵੱਡੇ ਗ੍ਰੰਥਾਂ ਨੂੰ, ਆਪ ਲਿਖਕੇ ਨਾ ਇਕ ਸਤਰ ਜਾਂਦੇ ਹਨ। ਆਪਣੇ ਵਿਰਸੇ ਨੂੰ ਜੋ ਵਿਸਰ ਜਾਂਦੇ ਹਨ, ਉਹ ਲੋਕ ਪਤਿਆਂ ਵਾਂਗੂ ਬਿਖਰ ਜਾਂਦੇ ਨੇ। ਪਿਛੋਂ ਪੁੱਛਦੇ ਨੇ ਤੁਸੀਂ ਕਿਉਂ ਉਠਦੇ ਨਹੀਂ, ਪਹਿਲਾਂ ਆਪਣੇ ਤੇ ਸਾਡੇ ਪਰਾਂ ਨੂੰ ਕਤਰ ਜਾਂਦੇ ਨੇ।" (ਕਵੀ ਸ. ਨਿਰੰਜਨ ਸਿੰਘ)

[੧]ਦਗਧ ਤੋ ਕੌ ਦਿਵੌ ਐਸ ਸ੍ਰਾਪੰ ॥ [੨]ਹਣਯੋ ਪੇਟ ਮੱਧੰ ਛੁਰੀ ਜਮਦਾੜੰ ॥ ਲਗੇ ਪਾਪ ਤੋ ਕੋ ਸੁਨਹੁ ਰਾਜਗਾੜੰ ॥੧੦॥੧੭੮॥ [੩]ਸੁਨੇ ਬਿੱਪ ਬੋਲੰ ਉਠਯੋ ਆਪ ਰਾਜੰ ॥ ਤਜਯੋ ਸਰਪ ਮੇਧੰ ਪਿਤਾ ਬੈਰ ਕਾਜੰ ॥ [੪]ਬੁਲਯੋ ਬਯਾਸ ਪਾਸੰ ਕਰਯੋ ਮੰਤ੍ਰ ਚਾਰੰ ॥ ਮਹਾ ਬੇਦ ਬਿਆਕਰਣ ਬਿੱਦਿਆ ਬਿਚਾਰੰ ॥੧੧॥੧੭੯॥ [੫]ਸੁਨੀ ਪੁਤ੍ਰਕਾ ਦ੍ਵੈ ਗ੍ਰਿਹੰ ਕਾਸਿ ਰਾਜੰ ॥ ਮਹਾ ਸੁੰਦਰੀ ਰੂਪ ਸੋਭਾ ਸਮਾਜੰ ॥ [੬]ਜਿਣਉ ਜਾਇ ਤਾ ਕੋ ਹਣੋ ਦੁਸਟ ਪੁਸਟੰ ॥ ਕਰਯੋ ਪਿਆਨ ਤਾ ਨੇ ਲਦੇ ਭਾਰ ਉਸਟੰ ॥੧੨॥੧੮੦॥ [੭]ਚਲੀ ਸੈਨ ਸੂਕਰ ਪਰਾਚੀ ਦਿਸਾਨੰ ॥ ਚੜੇ ਬੀਰ ਧੀਰੰ ਹਠੇ ਸਸਤ੍ਰ ਪਾਨੰ ॥ [੮]ਦੁਰਯੋ ਜਾਇ ਦੁਰਗੰ ਸੁ ਬਾਰਾਣ ਸੀਸੰ ॥ ਘੇਰਯੋ ਜਾਇ ਫਉਜੰ ਭਜਿਓ ਏਕ ਈਸੰ ॥੧੩॥੧੮੧॥ [੯]ਮਚਯੋ ਜੁਧ ਸੁੱਧੰ ਬਹੇ ਸਸਤ੍ਰ ਘਾਤੰ ॥ ਗਿਰੇ ਅੱਧ ਵੱਧੰ ਸਨੱਧੰ ਬਿਪਾਤੰ ॥ [੧੦]ਗਿਰੇ ਹੀਰ ਚੀਰੰ ਸੁ ਬੀਰੰ ਰਜਾਣੰ ॥ ਕਟੇ ਅੱਧੁਅੱਧੰ ਛੁਟੇ ਰੁੱਦ੍ਰ ਧਯਾਨੰ ॥੧੪॥੧੮੨॥ [੧੧]ਗਿਰੇ ਖੇਤ੍ਰ ਖੱਤ੍ਰਾਣ ਖਤ੍ਰੀ ਖਤ੍ਰਾਣੰ ॥ ਬਜੀ ਭੇਰ ਭੁੰਕਾਰ ਦ੍ਹੁਕਿਆ ਨਿਸਾਣੰ ॥ [੧੨]ਕਰੇ ਪੈਜ ਵਾਰੰ ਪ੍ਰਚਾਰੇ ਸੁ ਬੀਰੰ ॥ ਫਿਰੇ ਰੁੰਡ ਮੁੰਡੰ ਤਣੰ ਤੱਛ ਤੀਰੰ ॥੧੫॥੧੮੩॥ [੧੩]ਬਿਭੇਦੰਤ, ਵਰਮੰ ਪ੍ਰਛੇਦੈ ਤਨਾਨੰ ॥ ਕਰੈ ਮਰਦਨੰ ਅਰਦਨੰ ਮਰਦ ਮਾਨੰ ॥ [੧੪]ਕਟੇ ਚਰਮ ਬਰਮੰ ਛੁਟੇ ਚਉਰ ਚਾਰੰ ॥ ਗਿਰੇ ਬੀਰ ਧੀਰੰ ਛੁਟੇ ਸਸਤ੍ਰ ਧਾਰੰ ॥੧੬॥੧੮੪॥ [੧੫]ਜਿਣਯੋ ਕਾਸਕੀਸੰ ਹਣਯੋ ਸਰਬ ਸੈਨੰ ॥ ਬਰੀ ਪੁਤ੍ਰਕਾ ਤਾਹ ਕੰਪਯੋ ਤ੍ਰਿਨੈਨੰ ॥ [੧੬]ਭਇਓ ਮੇਲ ਗੇਲੰ ਮਿਲੇ ਰਾਜ ਰਾਜੰ ॥ ਭਈ ਮਿਤ੍ਰ ਚਾਰੰ ਸਰੇ ਸਰਬ ਕਾਜੰ ॥ ੧੭॥੧੮੫॥ [੧੭]ਮਿਲੀ ਰਾਜ ਦਾਜੰ ਸੁ ਦਾਸੀ ਅਨੂਪੰ ॥ ਮਹਾ ਬਿੱਦਯਵੰਤੀ ਅਪਾਰੰ ਸਰੂਪੰ ॥ [੧੮]ਮਿਲੇ ਹੀਰ ਚੀਰੰ ਕਿਤੇ ਸਿਆਉ ਕਰਨੰ ॥ ਮਿਲੇ ਮੱਤ ਦੰਤੀ ਕਿਤੇ ਸੇਤ ਬਰਨੰ ॥੧੮॥੧੮੬॥ [੧੯]ਕਰਯੋ ਬਯਾਹ ਰਾਜਾ ਭਇਓ ਸੁ ਪ੍ਰਸੰਨੰ ॥ ਭਲੀ ਭਾਤ ਪੋਖੇ ਦਿਜੰ ਸਰਬ ਅੰਨੰ ॥ [੨੦]ਕਰੇ ਭਾਂਤ ਭਾਤੰ ਮਹਾ ਗਜ ਦਾਨੰ ॥ ਭਏ ਦੋਇ ਪੁਤ੍ਰੰ ਮਹਾਂ ਰੂਪ ਮਾਨੰ ॥੧੯॥੧੮੭॥ [੨੧]ਲਖੀ ਰੂਪਵੰਤੀ ਮਹਾਰਾਜ ਦਾਸੀ ॥ ਮਨੋ ਚੀਰਕੈ ਚਾਰ ਚੰਦ੍ਰਾ ਨਿਕਾਸੀ ॥ [੨੨]ਲਹੈਂ ਚੰਚਲਾ ਚਾਰ ਬਿੱਦਿਆ ਲਤਾ ਸੀ ॥ ਕਿਧੌਂ ਕੰਜਕੀ ਮਾਂਝ ਸੋਭਾ ਪ੍ਰਕਾਸੀ ॥੨੦॥੧੮੮॥ [੨੩]ਕਿਧੌਂ ਫੂਲ ਮਾਲਾ ਲਖੈ ਚੰਦ੍ਰਮਾ ਸੀ ॥ ਕਿਧੌਂ ਪਦਮਨੀ ਮੈ ਬਨੀ ਮਾਲਤੀ ਸੀ ॥ [੨੪]ਕਿਧੌਂ ਪੁਹਪ ਧੰਨਿਆ ਫੁਲੀ ਰਾਇ ਬੇਲੰ ॥ ਤਜੈ ਅੰਗ ਤੇ ਬਾਸੁ ਚੰਪਾ ਫੁਲੇਲੰ ॥੨੧॥

---

*(ਅੰਗ ੫੧੩ ਦੀ ਬਾਕੀ)*

ਅਰਥ ਭਾਵ-ਹੁਣ ਮੈਨੂੰ ਨਾ ਕੋਈ ਸੋਹਣੇ ਰੂਪ ਦੀ ਲੋੜ ਹੈ ਨਾ ਕਿਸੇ ਧੂਪ ਆਦਿ ਸੁਗੰਧੀ ਦੀ ਅਤੇ ਨਾ ਹੀ ਦੀਵੇ ਦੀ ਕਿਉਂਕਿ ਹੁਣ ਤਾਂ ਮੇਰਾ ਅੰਗ-ਅੰਗ ਖਿੜ ਰਿਹਾ ਹੈ। ਗੁਰੂ ਜੀ ਕਹਿੰਦੇ ਹਨ ਕਿ ਜਦ ਪਤੀ ਨੇ ਭੋਗ ਹੀ ਲਈ ਤਾਂ ਹੁਣ ਮੇਰਾ ਸੁਹਾਗਣ ਹੋਣ ਵਿਚ ਕੀ ਸੰਦੇਹ ਹੈ ਹੁਣ ਤਾਂ ਨੀਕੀ (ਵਧੀਆ ਚੰਗੀ) ਖਟੋਲੀ (ਖਾਟ-ਮੰਜੀ) ਸੇਜ ਭਾਵ ਹੁਣੇ ਮੇਰੀ ਸੇਜ ਬੜੀ ਸੁੰਦਰ ਸਜ ਗਈ ਹੈ। ਉਪਰੋਕਤ ਲੇਖ ਦਾ ਭਾਵ ਐਉਂ ਜਾਪਦਾ ਹੈ ਜਿਵੇਂ ਇੱਕ ਇਸਤ੍ਰੀ ਆਪਣੇ ਸੇਜ ਸੁਖ ਦੀ ਵਾਰਤਾ ਦੂਜੀ ਆਪਣੀ ਸਖੀ (ਭੈਣ) ਨੂੰ ਦੱਸ ਰਹੀ ਹੈ। ਜੋ ਸਾਨੂੰ ਖਾਕੀ ਪਿਆਰ ਦੀ ਝਲਕ ਦਿੰਦਾ ਹੈ ਪਰ ਇਹ ਅਸਲ ਵਿਚ ਖਾਕੀ ਨਹੀਂ ਨੂਰੀ ਹੈ। ਮਜ਼ਾਜੀ ਨਹੀਂ ਹਕੀਕੀ ਹੈ ਜੋ ਹਕੀਕੀ ਪਰੇਮ ਲਈ ਉਦਾਹਰਨ ਹੈ। ਇਸ ਤਰ੍ਹਾਂ ਅਸੀਂ ਕ੍ਰਿਸ਼ਨ ਜੀ ਅਤੇ ਗੋਪੀਆਂ ਦੇ ਪ੍ਰਸੰਗ ਤੇ ਪ੍ਰੇਮ ਨੂੰ ਨੂਰੀ ਪ੍ਰੇਮ ਦੀ ਨਿਗਾਹ ਨਾਲ ਵਾਚਣਾ ਹੈ। ਜਿਹੀੜਆਂ ਰੂਹਾਂ ਰੂਪ ਗੋਪੀਆਂ ਕ੍ਰਿਸ਼ਨ ਜੀ ਦੇ ਪਿਆਰ ਵਿਚ ਮੁਗਧ ਹੋ ਕੇ ਇਹ ਖੇਡ ਖੇਡ ਰਹੀਆਂ ਹਨ। ਗੁਰੂ ਜੀ ਉਹਨਾਂ ਨੂੰ ਵੀ ਵੱਧ ਤੋਂ ਵੱਧ ਸੁੰਦਰ ਅਤੇ ਸੁਚੱਜੀਆਂ ਦੇ ਰੂਪ ਵਿੱਚ ਵੱਧ ਤੋਂ ਵੱਧ ਸੋਭਾਵੰਤੀਆਂ ਕਰਕੇ ਦੱਸ ਰਹੇ ਹਨ। ਕ੍ਰਿਸ਼ਨ ਜੀ ਨੂੰ ਸ਼ਬਦਾਰਥ ਵਿਚ ਹਰ ਥਾਂ ਵਾਹਿਗੁਰੂ ਅਕਾਲ ਪੁਰਖ ਦਾ ਪ੍ਰਤੀਕ ਮੰਨਿਆ ਹੈ ਜਿਸ ਲਈ ਪਾਵਨ ਬਚਨ ਹੈ :-

ਤਿਸ ਹੀ ਚਜੁ ਸੀਗਾਰ ਸਭੁ ਸਾਈ ਰੂਪਿ ਅਪਾਰਿ ਗੀ ॥ ਸਾਈ ਸੋਹਾਗਣਿ ਨਾਨਕ ਜੋ ਭਾਣੀ ਕਰਤਾਰਿ ਗੀ ॥੪॥ ਅੰਗ ੪੦੦॥ ਮ: ੫ ॥

ਅ ਬਸਦੇਵ : ਬਸੁਦੇਵ (ਚੰਦ੍ਰਵੰਸੀ ਯਾਦਵ ਜੋ ਮਾਰਿਸਾ ਦੇ ਉਦਰ ਤੋਂ "ਦੇਵਮੀਢ" ਦਾ ਪੁੱਤਰ ਅਤੇ ਸ੍ਰੀ ਕ੍ਰਿਸ਼ਨ ਦਾ ਪਿਤਾ ਦਾ ਪਿਤਾ ਹੈ, ਇਸ ਦੇ ਬਾਰਾਂ ਇਸਤਰੀਆ ਸਨ, ਜਿਵੇਂ ਕਿ ੧ ਸਹਦੇਵ, ੨ ਸੁਦੇਵਾ, ੩ ਸੂਨਾਮਲੀ, ੪ ਸਾਂਤਿਦੇਵਾ, ੫ ਦੇਵਕੀ, ੬ ਦੇਵਰਿਕ, ੭ ਧਰਾ, ੮ ਪੌਰਵੀ, ੯ ਮਦਿਰਾ, ੧੦ ਭਦ੍ਰਾ, ੧੧ ਰਹਿਣੀ, ੧੨ ਵੈਸਾਖੀ। ਰੋਹਣੀ ਤੋਂ ਬਲ ਭਦਰ ਅਤੇ ਦੇਵਕੀ ਤੋਂ ਸ੍ਰੀ ਕ੍ਰਿਸ਼ਨ ਜੀ ਨੇਹ ਜਨਮ ਲਿਆ ਪਰ ਮੰਤ੍ਰ ਵਸ ਕਰਕੇ ਰੋਹਣੀ ਦੇ ਉਦਰ ਵਿਚ ਸ੍ਰੀ ਕ੍ਰਿਸ਼ਨ ਦਾ ਪ੍ਰਵੇਸ਼ ਕਰ ਦਿੱਤਾ।

ੲ ਜਿਸ ਦਾ ਭਾਵ ਹੈ ਕਿ ਦੁਰਗਾ ਕਾਲੀ ਤੇ ਵਿਸ਼ਨੂੰ ਇਹ ਸਾਰੇ ਨਮਿਤ ਹਨ ਹੋਰ ਕਰਨ ਕਰਾਵਨ ਵਾਲਾ ਉਹ ਆਪੇ ਆਪ ਹੈ। ਜਿਥੇ ਵੀ ਵੇਖਦੇ ਹਾਂ ਉਥੇ ਹੀ ਉਸ ਦੀ ਜੋਤਿ ਕੰਮ ਕਰਦੀ ਦਿਸਦੀ ਹੈ ਜਿਸ ਨੂੰ ਗੁਰੂ ਜੀ ਦੇਵੀ ਦਾ ਪ੍ਰਤੀਕ ਕਰਕੇ ਉਸਤਤਿ ਕਰ ਰਹੇ ਹਨ :-

੧ ਐਸਾ ਸਰਾਪ ਦਿਆਂਗਾ ਕਿ ਤੈਨੂੰ ਵੀ ਸਾੜ ਦੇਵਾਂਗਾ । ਜਾਂ ਫੇਰ ਮੈਂ

੨ ਆਪਣੇ ਪੇਟ ਵਿਚ ਛੁਰਾ ਮਾਰ ਲਵਾਂਗਾ । ਜਿਸ ਨਾਲ ਤੈਨੂੰ ਬ੍ਰਹਮ ਹੱਤਿਆ ਦਾ ਪਾਪ ਲੱਗ ਜਾਏਗਾ । ਤੂੰ ਇਹ ਮੇਰੀ ਗੱਲ ਸੁਣ ਲੈ ॥੧੦॥੧੭੮॥

੩ ਜਿਸ ਵੇਲੇ ਰਾਜੇ ਨੇ ਉਸ ਬ੍ਰਾਹਮਣ ਦੀ ਇਹ ਗੱਲ ਸੁਣੀ ਰਾਜਾ ਆਪਣੇ ਆਸਣ ਤੇ ਉਠਕੇ ਖੜਾ ਹੋਇਆ ਤੇ ਸਰਪ ਮੇਧ ਯੱਗ ਕਰਨਾ ਬੰਦ ਕਰ ਦਿੱਤਾ ਜੋ ਪਿਤਾ ਦਾ ਵੈਰ ਲੈਣ ਵਾਸਤੇ ਅਰੰਭਿਆ ਸੀ ।

੪ ਬੇਦ ਬਿਆਸ ਗੁਰੂ ਨੂੰ ਕੋਲ ਬੁਲਾਕੇ ਉਸ ਦੇ ਨਾਲ ਸਲਾਹ ਮਸ਼ਵਰਾ ਕੀਤਾ । ਕਿਉਂਕਿ ਬੇਦ ਬਿਆਸ ਵੇਦਾਂ ਦਾ ਤੇ ਵਿਆਕਰਣ ਦਾ ਮਹਾਨ ਵਿਚਾਰਵਾਨ ਸੀ ॥੧੧॥੧੭੯॥

੫ ਜਗ ਤੋਂ ਵੇਹਲੇ ਹੋ ਕੇ ਉਸ ਨੇ ਸੁਣਿਆ ਕਿ ਕਾਂਸ਼ੀ ਦੇ ਰਾਜੇ ਦੇ ਦੋ ਪੁੱਤ੍ਰੀਆਂ ਹਨ । ਜੋ ਬਹੁਤ ਸੁੰਦਰ ਤੇ ਸਮਾਜ ਦੀ ਸੋਭਾ ਦੇਣ ਵਾਲੀਆਂ ਹਨ ।

੬ ਉਸ ਨੂੰ ਜਾਕੇ ਜਿੱਤ ਕੇ ਲੈ ਆਵਾਂ, ਜਿਹੜਾ ਕੋਈ ਉਸ ਦੀ ਪਿੱਠ ਤੇ ਟਾਕਰਾ ਕਰੇਗਾ ਉਸ ਦੁਸ਼ਟ ਨੂੰ ਮਾਰ ਸੁਟਾਂਗੇ। ਰਾਜੇ ਨੇ ਚੜ੍ਹਾਈ ਕਰ ਦਿੱਤੀ ਤੇ ਜੰਗੀ ਤੇ ਹੋਰ ਸਾਮਾਨ ਦੇ ਉੱਠ ਲੱਗ ਦਿੱਤੇ । ਕਾਂਸ਼ੀ ਵੱਲ ਨੂੰ ਚਾਲਾ ਮਾਰਿਆ ॥੧੨॥੧੮੦॥

੭ ਫੌਜ ਹਵਾ ਵਾਂਗ ਸੂਕਦੀ ਪੂਰਬ ਦਿਸ਼ਾ ਵੱਲ ਨੂੰ ਚੱਲ ਪਈ। ਬੜੇ ਹਠੀ ਤੇ ਡਟ ਕੇ ਯੁੱਧ ਕਰਨ ਵਾਲੇ ਸੂਰਮੇ ਹੱਥਾਂ ਵਿਚ ਸਸਤ੍ਰ ਲੈ ਕੇ ਚੱਲ ਪਏ ।

੮ ਕਾਂਸ਼ੀ ਦਾ ਰਾਜਾ ਇਹ ਖਬਰ ਸੁਣ ਕੇ ਕਿਲੇ ਵਿਚ ਜਾ ਛਪਿਆ। ਜਿਸ ਕਿਲੇ ਨੂੰ ਜਨਮੇਜੇ ਦੀ ਸੈਨਾ ਨੇ ਘੇਰ ਲਿਆ ਤੇ ਰਾਜਾ ਡਰਦਾ ਇਕ ਈਸ਼ਵਰ ਨੂੰ ਯਾਦ ਕਰਨ ਲਗਿਆ ॥੧੩॥੧੮੧॥

੯ ਯੁਧ ਜ਼ੋਰ-ਸ਼ੋਰ ਨਾਲ ਮਚ ਗਿਆ ਸ਼ਸਤਰਾਂ ਦੀ ਕਟਾ ਵੱਢੀ ਹੋਣ ਲੱਗੀ। ਕਟਕ ਅੱਧ ਵਿਚੋ ਕੱਟੇ ਹੋਏ ਗਿਰੇ ਹਨ ਬਿਪਤਾ ਦਾ ਨਿਸ਼ਾਨਾ ਹੋ ਕੇ ।

੧੦ ਕਈ ਹੀਰਿਆਂ ਜਿਹੇ ਜਵਾਨ, ਜਿਨਾਂ ਦੇ ਸਿਰ ਤੇ ਚੀਰੇ ਸਜਦੇ ਸਨ ਬੜੇ ਬੰਕੇ ਬੀਰ ਭੁੱਲਦੇ ਸਨ । ਜੋ ਅੱਧ ਵਿਚੋਂ ਕੱਟ ਕੇ ਦੋ ਟੋਟੇ ਹੋ ਗਏ ਸਨ, ਜਿਨਾਂ ਨੂੰ ਵੇਖ ਕੇ ਸ਼ਿਵ ਜੀ ਦਾ ਧਿਆਨ ਉੱਖੜ ਗਿਆ ॥੧੪॥੧੮੨॥

੧੧ ਖੇਤ ਵਿਚ ਉਹ ਸੂਰਮੇ ਡਿੱਗ ਪਏ ਸਨ ਜਿਹੜੇ ਜੰਗੀ ਮੈਦਾਨ ਦੇ ਜੇਤੂ ਸਨ । ਭੇਰੀਆਂ ਦਾ ਭੂੰ-ਭੂੰ ਤੇ ਧੌਂਸੇ ਤੇ ਦੂਹਰੇ ਡੱਗੇ ਵਜ ਰਹੇ ਸਨ ।

੧੨ ਪ੍ਰਤੱਗਿਆ ਕਰਕੇ ਲੜਨ ਵਾਲੇ ਬੀਰ ਲਲਕਾਰਦੇ ਸਨ । ਕਈ ਸਿਰ ਤੇ ਧੜ ਕਟੇ ਹੋਏ ਤੜਪਦੇ ਸਨ ਜਿਨ੍ਹਾਂ ਦੇ ਤਨ ਤੀਰਾਂ ਨਾਲ ਵਿੰਨੇ ਹੋਏ ਸਨ ॥੧੫॥੧੮੩॥

੧੩ ਹਾਥੀਆਂ ਦੀਆਂ ਸੰਜੋਆਂ ਟੁਟਕੇ ਉਹਨਾਂ ਦੇ ਤਨ ਬਿੰਨੇ ਗਏ ਸਨ । ਉਹ ਵੈਰੀ ਜੋ ਆਪ ਨੂੰ ਬੜੇ ਸੂਰਮੇ ਹੋਣ ਦਾ ਮਾਨ ਕਰਦੇ ਸਨ ਉਹ ਬੁਰੀ ਤਰ੍ਹਾਂ ਮਲੇ-ਦਲੇ ਹੋਏ ਰੁਲਦੇ ਸਨ।

੧੪ ਢਾਲਾਂ ਤੇ ਸੰਜੋਆ ਕੱਟੀਆਂ ਗਈਆਂ ਸਨ ਤੇ ਚੌਰ ਜਿਹੇ ਕੇਸ ਖੁਲ੍ਹੇ ਹੋਏ ਸਨ । ਬੜੇ ਧੀਰਜ ਵਾਲੇ ਯੋਧੇ ਡਿੱਗ ਪਏ ਸਨ ਤੇ ਸ਼ਸਤਰਾਂ ਦੀ ਧਾਰ ਬਰਸ ਰਹੀ ਸੀ ॥੧੬॥੧੮੪॥

੧੫ ਕਾਂਸ਼ੀ ਦਾ ਰਾਜਾ ਜਿੱਤ ਲਿਆ, ਉਸ ਦੀ ਸਾਰੀ ਸੈਨਾ ਮਾਰ ਦਿੱਤੀ । ਦੋਵੇਂ ਪੁਤ੍ਰੀਆਂ ਕਾਂਸੀ ਦੇ ਰਾਜੇ ਦੀਆਂ ਵਿਆਹ ਲਈਆਂ ਰਾਜੇ ਜਨਮੇਜੇ ਨੇ ਜਿਸ ਨੂੰ ਵੇਖ ਕੇ ਸ਼ਿਵ ਜੀ ਕੰਬ ਗਿਆ ।

੧੬ ਉਪਰੰਤ ਦੋਹਾਂ ਰਾਜਿਆਂ ਦੀ ਸੁਲਾ ਸਫਾਈ ਹੋ ਕੇ ਆਪਸ ਵਿਚ ਮੇਲ ਹੋ ਗਿਆ ਰਾਜੇ ਨੂੰ ਰਾਜਾ ਮਿਲ ਗਿਆ ਰਿਸ਼ਤੇਦਾਰੀ ਬਣ ਗਈ ਸਾਰੇ ਕੰਮ ਸਰ ਗਏ ॥੧੭॥੧੮੫॥

੧੭ ਜਿਹੜਾ ਕਾਂਸ਼ੀ ਦੇ ਰਾਜੇ ਵੱਲੋਂ ਦਾਜ ਮਿਲਿਆ ਉਸ ਵਿਚ ਇਕ ਦਾਸੀ ਉਪਮਾਂ ਤੋਂ ਰਹਿਤ ਸੀ । ਜੋ ਮਹਾਨ ਵਿਦਿਆ ਤੇ ਬਹੁਤ ਸਰੂਪ ਵਾਲੀ ਸੀ ।

੧੮ ਹੋਰ ਹੀਰੇ ਤੇ ਬਸਤ੍ਰ ਤੇ ਕਾਲੇ ਕੰਨਾਂ ਵਾਲੇ ਘੋੜੇ ਤੇ ਮਸਤ ਹਾਥੀ ਤੇ ਸਫੇਦ ਹਾਥੀ ਮਿਲੇ ਸਨ ॥੧੮॥੧੮੬॥

੧੯ ਰਾਜਾ ਆਪਣੀਆਂ ਪੁਤ੍ਰੀਆਂ ਦਾ ਵਿਆਹ ਰਾਜੇ ਜਨਮੇਜੇ ਨਾਲ ਕਰਕੇ ਪ੍ਰਸੰਨ ਹੋ ਗਿਆ । ਬ੍ਰਾਹਮਣਾਂ ਨੂੰ ਅੰਨ ਨਾਲ ਚੰਗੀ ਤਰ੍ਹਾਂ ਰਜਾ ਦਿੱਤਾ ।

੨੦ ਰਾਜੇ ਜਨਮੇਜੇ ਨੇ ਇਸ ਖੁਸ਼ੀ ਦੇ ਵਿਚ ਬ੍ਰਾਹਮਣਾਂ ਨੂੰ ਅੰਨ ਨਾਲ ਰਜਾ ਦਿੱਤਾ, ਤੇ ਤਰ੍ਹਾਂ-ਤਰ੍ਹਾਂ ਦੇ ਭਾਰੀ ਹਾਥੀ ਦਾਨ ਕਰੇ ਅਤੇ ਉਹਨਾਂ ਦੋਹਾਂ ਰਾਣੀਆਂ ਦੇ ਬੜੇ ਸੁੰਦਰ ਪੁੱਤਰ ਪੈਦਾ ਹੋ ਗਏ ॥੧੯॥੧੮੭॥

੨੧ ਜਿਸ ਵੇਲੇ ਮਹਾਰਾਜੇ ਜਨਮੇਜੇ ਨੇ ਦਾਸੀ ਦਾ ਰੂਪ ਵੇਖਿਆ ਤਾਂ ਉਸ ਨੂੰ ਇਉਂ ਜਾਪਿਆ ਜਿਵੇਂ ਚੰਦ੍ਰਮਾਂ ਨੂੰ ਚੀਰ ਕੇ ਉਸਦੀ ਜੋਤਿ ਕੱਢੀ ਹੋਈ ਹੈ ।

੨੨ ਜਾਂ ਬਿਜਲੀ ਬਦਲਾਂ ਵਿਚੋਂ ਲਾਹ ਲਈ ਹੈ ਜਾਂ ਚਾਰੇ ਵਿਦਿਆ ਵੀ ਨਹੀਂ ਉਸ ਜੈਸੀ ਜਾਂ ਕਿਤੇ ਕੰਵਲ ਫੁਲ ਦੀ ਅੰਦਰਲੀ ਖੁਸ਼ਬੂ ਤਾਂ ਨਹੀਂ ਪ੍ਰਕਾਸ਼ ਹੋ ਗਈ ? ॥੨੦॥੧੮੮॥

੨੩ ਜਾਂ ਇਹ ਕੋਈ ਫੁਲਾਂ ਦੀ ਮਾਲਾ ਹੈ ਜੋ ਚੰਦਰਮਾਂ ਜਿਹੀ ਸੁੰਦਰ ਜਾਪਦੀ ਹੈ । ਜਾਂ ਕੋਈ ਪਦਮਨੀ ਜਾਂ ਮਾਲਤੀ ਦਾ ਫੁੱਲ ਹੈ ।

੨੪ ਜਾਂ ਇਹ ਫੁੱਲਾਂ ਦੀ ਮਹਿਕ ਵਿਚੋਂ ਫੁੱਲਾਂ ਦੀ ਬੇਲ ਖਿੜੀ ਹੋਈ ਹੈ । ਅੰਗਾਂ ਦੇ ਵਿਚੋਂ ਚੰਬੇ ਦੇ ਫੁੱਲਾਂ ਜਿਹੀ ਮਹਿਕ ਨਿਕਲ ਰਹੀ ਹੈ ॥੨੧॥੧੮੯॥

---

☛ ਮੇਰੇ ਸਾਹਿਬਾ ਤੇਰੇ ਚੋਜ ਵਡਾਣਾ ॥ ਜਲਿ ਥਲਿ ਮਹੀਅਲਿ ਭਰਿ ਪਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ । ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥ ਅੰਗ ੫੯੬॥ ਮ: ੧॥ ਗੁਰਬਾਣੀ ਭਾਵੇਂ ਆਦਿ ਗੁਰਦੇਵਾਂ ਦੀ ਹੈ ਭਾਵੇਂ ਦਸਮ ਦੀ ਹੈ ਇਸਦੇ ਪੜ੍ਹਨ ਵਿਚ ਅਨੇਕਾਂ ਭੇਦ ਛਪੇ ਹੋਏ ਹਨ ਜੈਸਾ ਕਿ ਮਹਾਂ ਕਬਿ-ਪੜੇ ਤਾਂ ਗੁਰੂ ਗੋਬਿੰਦ ਸਿੰਘ ਜੀ ਆਪ ਨੂੰ ਕਿਤੇ ਵੀ ਆਪ ਮਹਾਂ ਕਬਿ ਨਹੀਂ ਲਿਖਦੇ ਇਹ ਉਚ ਮਹਾਂ ਸਬਦਿ ਇਸ ਪਾਸੇ ਲਈ ਵਰਤਿਆ ਹੈ ਜੈਸਾ ਕਿ ਤਾ ਛਬਿ ਕੋ ਜਸ ਉੱਚ ਮਹਾ—

ਸ ਇਕ ਵਾਰ ਬ੍ਰਹਮਾ ਨੇ ਕ੍ਰਿਸ਼ਨ ਦਾ ਪ੍ਰੀਚੈ ਲੈਣ ਲਈ ਗਊਆਂ ਤੇ ਗੁਆਲੇ (ਗਊਆ ਚਾਰਨ ਵਾਲੇ ਸਾਰੇ ਲੁਕਾ ਲਏ ਸਨ । ਕ੍ਰਿਸ਼ਨ ਨੇ ਗਊਆਂ ਤੇ ਗੁਆ ਲਿਆ ਦੀ ਹੋਰ ਰਚਨਾ ਕਰਕੇ ਘਰੋ ਘਰੀ ਭੇਜ ਦਿੱਤੇ ਸਨ ਤੇ ਫੇਰ ਜਿਥੇ ਸੁਰਲੋਕ ਵਿਚ ਬ੍ਰਾਹਮਣੇ ਲਕੋਏ ਹੋਏ ਸਨ ਉਥੋਂ ਕੱਢਕੇ ਲੈ ਆਉਂਦੇ ਸਨ ਤੇ ਮਾਇਆ ਦੇ ਬਣੇ ਅਲੋਪ ਕਰਕੇ ਸਾਰੇ ਆਪੋ ਆਪਣੇ ਘਰੀ ਪਹੁੰਚਾ ਦਿਤੇ ਸਨ, ਬ੍ਰਹਮਾਂ ਦੇ ਮਨਦਾ ਭ੍ਰਮ ਦੂਰ ਕਰ ਦਿੱਤਾ ਤੇ ਕਿਸੇ ਨੂੰ ਮਹਿਸੂਸ ਵੀ ਨਾ ਹੋਣ ਦਿੱਤਾ ਜਿਸ ਦੀ ਉਧਾਰਨ ਗੁਰਦੇਵ ਨੇ ਦਰਸਾਈ ਹੈ ।

ਹ ਯਾਦ ਰਹੇ ਗੋਪੀਆਂ ਤੇਗੋ ਸਾਰੇ ਲੀਲਾਵਤ ਸਨ ਨਾ ਕੋਈ ਕ੍ਰਿਸ਼ਨ ਜੀ ਦੀ ਘਰਨੀ ਸੀ ਨਾ ਘਰ ਵਾਲਾ ਜੋ ਰਾਸ ਲੀਲਾ ਦੇ ਖੇਡਨ ਲਈ ਸਾਂਗ ਰਚੇ ਗਏ ਸਨ ਇਸ ਲੀਲਾ ਨੂੰ ਅਸਲੀਲ ਮਿਥਣਾ ਅਸੋਚ ਹੈ । ਪਤੀ-ਪਤਨੀ ਰੂਪ ਧਾਰੇ ਬਿਨਾਂ ਖੇਡ ਨਹੀਂ ਖੇਡੀ ਜਾਂਦੀ ।

ਕ ਰਾਜਾ ਆਹੁਕ ਉਸਦੀ ਪਤਨੀ, ਪਤਨ ਰੇਖਾ ਦੇ ਉਦਰ ਤੋਂ ਯਾਦਵ ਕੁਲ ਦੇ ਵਿਚ ਸੁਧਰਮੀ ਤੇ ਨੀਤੀਵਾਨ ਮਹਾਨ ਪੁਰਸ਼ ਉਗਰ ਸੈਨ ਹੋਇਆ ਹੈ ਉਗਰ ਸੈਨ ਦਾ ਛੋਟਾ ਭਾਈ ਦੇਵਕ ਸੀ ਜਿਸਦੀ ਪੁਤਰੀ ਦੇਵਕੀ ਸੀ ਪਰ ਦੇਵਕੀ ਨੂੰ ਉਸ ਦੇ ਤਾਏ ਉਗ੍ਰਸੈਨ ਨੇ ਹੀ ਪਾਲਿਆ ਇਸ ਲਈ ਇਸ ਨੂੰ ਉਗ੍ਰਸੈਨ ਦੀ ਪੁਤਰੀ ਕਰਕੇ ਹੀ ਜਾਣਿਆ ਜਾਂਦਾ ਹੈ । ਉਗ੍ਰਸੈਨ ਦਾ ਪੁੱਤਰ ਕੰਸ ਸੀ ਦੇਵਕੀ ਕੰਸ ਦੀ ਚਚੇਰੀ ਭੈਣ ਸੀ ।

੧੮੯ ॥ [੧]ਕਿਧੌ ਦੇਵ ਕੰਨਿਆ ਪ੍ਰਿਥੀ ਲੋਕ ਡੋਲੈ ॥ ਕਿਧੌ ਜੱਛਨੀ ਕਿੱਨ੍ਰਨੀ ਸਿਉ ਕਲੋਲੈ ॥ [੨]ਕਿਧੌ ਰੁਦ੍ਰ ਬੀਜੰ[ੳ] ਫਿਰੈ ਮੱਧਿ ਬਾਲੰ ॥ ਕਿਧੌ ਪਤ੍ਰ ਪਾਨੰ ਨਚੈ ਕਉਲ ਨਾਲੰ ॥੨੨॥੧੯੦॥ [੩]ਕਿਧੌ ਰਾਗਮਾਲਾ ਰਚੀ ਰੰਗ ਰੂਪੰ ॥ ਕਿਧੌ ਇਸਤ੍ਰਿ ਰਾਜਾ ਰਚੀ ਭੂਪ ਭੂਪੰ ॥ [੪]ਕਿਧੌ ਨਾਂਗ ਕੰਨਿਆ ਕਿਧੌ ਬਾਸਵੀ ਹੈ ॥ ਕਿਧੌ ਸੰਖਨੀ ਚਿਤ੍ਰਨੀ ਪਦਮਨੀ ਹੈ ॥੨੩॥੧੯੧॥ [੫]ਲਸੈ ਚਿਤ੍ਰ ਰੂਪੰ ਬਚਿਤ੍ਰੰ ਅਪਾਰੰ ॥ ਮਹਾ ਰੂਪਵੰਤੀ ਮਹਾਂ ਜੋਬਨਾਰੰ ॥ [੬]ਮਹਾ ਗਿਆਨ ਵੰਤੀ ਸੁ ਬਿਗਿਆਨ ਕਰਮੰ ॥ ਪੜੈ ਕੰਠਿ ਬਿੱਦਿਆ ਸੁ ਬਿੱਦਿਆਦਿ ਧਰਮੰ ॥੨੪॥੧੯੨॥ [੭]ਲਖੀ ਰਾਜ ਕੰਨਿਆਨ ਤੇ ਰੂਪਵੰਤੀ॥ ਲਸੈ ਜੋਤ ਜੁਆਲਾ ਅਪਾਰੰ ਅਨੰਤੀ ॥ [੮]ਲਖਯੋ ਤਾਹਿ ਜਨਮੇਜਏ ਆਪ ਰਾਜੰ ॥ ਕਰੇ ਪਰਮ ਭੋਗੰ ਦੀਏ ਸਰਬ ਸਾਜੰ ॥੨੫॥੧੯੩॥ [੯]ਬਢਿਓ ਨੇਹੁ ਤਾਂ ਸੋ ਤਜੀ ਰਾਜ ਕੰਨਿਆ ॥ ਹੁਤੀ ਸਿਸਟ ਕੀ ਦਿਸਟ ਮਹਿ ਪੁਸਟ ਧੰਨਿਆ॥ [੧੦]ਭਇਓ ਏਕ ਪੁਤ੍ਰੰ ਮਹਾਂ ਸਸਤ੍ਰਧਾਰੀ ॥ ਦਸੰ ਚਾਰ ਚਉਦਾਹ ਬਿੱਦਿਆ ਬਿਚਾਰੀ॥੨੬॥੧੯੪॥ [੧੧]ਧਰਿਓ ਅਸਮੇਧੰ ਪ੍ਰਿਥਮ ਪੁਤ੍ਰ ਨਾਮੰ ॥ ਭਇਓ ਅਸਮੇਧਾਨ ਦੂਜੋ ਪ੍ਰਧਾਨੰ ॥ [੧੨]ਅਜੈ ਸਿੰਘ ਰਾਖਯੋ ਰਜੀ ਪੁਤ੍ਰ ਸੂਰੰ ॥ ਮਹਾਂ ਜੰਗ ਜੋਧਾ ਮਹਾਂ ਜਸ ਪੂਰੰ ॥੨੭॥੧੯੫॥ [੧੩]ਭਇਓ ਤਨ ਦੁਰੁਸਤੰ ਬਲਿਸਟੰ ਮਹਾਨੰ ॥ ਮਹਾਂ ਜੰਗ ਜੋਧਾ ਸੁ ਸਸਤ੍ਰੰ ਪ੍ਰਧਾਨੰ ॥ [੧੪]ਹਨੈ ਦੁਸਟ ਪੁਸਟੰ ਮਹਾ ਸਸਤ੍ਰ ਧਾਰੰ ॥ ਬਡੇ ਸਤ੍ਰ ਜੀਤੇ ਜਿਵੇ ਰਾਵਣਾਰੰ ॥੨੮॥੧੯੬॥ [੧੫]ਚੜਿਓ ਏਕ ਦਿਵਸ ਅਖੇਟੰ ਨਰੇਸੰ ॥ ਲਖੇ ਮ੍ਰਿਗ ਧਾਯੋ ਗਯੋ ਅਉਰ ਦੇਸੰ ॥ [੧੬]ਸ੍ਰਮਿਓ ਪਰਮ ਬਾਟੰ ਤਕਿਯੋ ਏਕ ਤਾਲੰ॥ ਤਹਾ ਦਉਰ ਕੈ ਪੀਨ ਪਾਨੰ ਉਤਾਲੰ ॥੨੯॥੧੯੭॥ [੧੭]ਕਰਿਓ ਰਾਜ ਸੈਨੰ ਕਢਿਓ ਬਾਰ ਬਾਜੰ ॥ ਤਕੀ ਬਾਜਨੀ ਰੂਪ ਸਾਜੰ ਸਮਾਜੰ ॥ [੧੮]ਲਗਯੋ ਆਨ ਤਾਂ ਕੋ ਰਹਯੋ ਤਾਹਿ ਗਰਭੰ ॥ ਭਇਯੋ ਸਿਆਮ ਕਰਣੰ ਸੁ ਬਾਜੀ ਅਦਰਬੰ ॥੩੦॥੧੯੮॥ [੧੯]ਕਰਯੋ ਬਾਜ ਮੇਧੰ ਬਡੋ ਜੱਗ ਰਾਜਾ ॥ ਜਿਣੇ ਸਰਬ ਭੂਪੰ ਸਰੇ ਸਰਬ ਕਾਜਾ ॥ [੨੦]ਗਡਯੋ ਜੱਗ ਥੰਭੰ ਕਰਯੋ ਹੋਮ ਕੁੰਡੰ ॥ ਭਲੀ ਭਾਂਤ ਪੋਖੇ ਬਲੀ ਬਿਪ੍ਰ ਝੁੰਡੰ ॥੩੧॥੧੯੯॥ [੨੧]ਦਏ ਕੋਟ ਦਾਨੰ ਪਕੇ ਪਰਮ ਪਾਕੰ ॥ ਕਲੂ ਮੱਧਿ ਕੀਨੋ ਬਡੋ ਧਰਮ ਸਾਕੰ ॥ [੨੨]ਲਗੀ ਦੇਖਨੇ ਆਪ ਜਿਉ ਰਾਜ ਬਾਲਾ ॥ ਮਹਾ ਰੂਪਵੰਤੀ ਮਹਾਂ ਜੁਆਲ ਆਲਾ ॥ ੩੨॥੨੦੦॥ [੨੩]ਉਡਯੋ ਪਉਨ ਕੇ ਬੇਗ ਸਿਯੋ ਅਗ੍ਰ ਪਤ੍ਰੰ[ਅ] ॥ ਹਸੇ ਦੇਖ ਨਗਨੰ ਤ੍ਰੀਯੰ

---

ੳ ਸ਼ਿਵ ਜੀ ਦਾ ਵੀਜ (ਪਾਰਾ)

ਅ ਕੁਦਰਤਿ ਰਾਣੀ ਭਾਵੇਂ ਇਸ ਨੂੰ ਦੇਵੀ ਕਹਿ ਲਵੋ ਇਸ ਦੇ ਕੰਮ ਬੜੇ ਹੈਰਾਨ ਕੁੰਨ ਤੇ ਅਚੰਬਾ ਹਨ ਹਰ ਕੰਮ ਦੇ ਵਿਚ ਕੋਈ ਕਾਰਣ ਹੋਇਆ ਕਰਦਾ ਹੈ, ਜਿਸ ਦਾ ਕਿਸੇ ਪੁਰਸ਼ ਨੂੰ ਕੋਈ ਭੇਤ ਨਹੀਂ । ਰਾਜੇ ਜਨਮੇਜੇ ਨੇ ਸ੍ਰੀ ਬੇਦ ਬਿਆਸ ਤੋਂ ਇਕੇਰਾਂ ਪ੍ਰਸ਼ਨ ਕੀਤਾ ਸੀ ਕਿ ਜਦ ਆਪ ਕਹਿੰਦੇ ਹੋ ਕਿ ਕ੍ਰਿਸ਼ਨ ਜੀ ਭਵਿੱਖ ਨੂੰ ਜਾਣਦੇ ਸਨ ਤਾਂ ਫੇਰ ਉਹਨਾਂ ਮੇਰੇ ਬਜ਼ੁਰਗਾਂ ਨੂੰ ਜੂਆ ਖੇਡਣ ਤੋਂ ਪਹਿਲਾਂ ਹੀ ਕਿਉਂ ਨਾ ਵਰਜ ਦਿੱਤਾ । ਬਿਆਸ ਜੀ ਨੇ ਕਿਹਾ ਕਿ ਰਾਜਨ ਜੋ ਕਾਰ ਕੁਦਰਤੇ ਨੇ ਕਰਨੀ ਹੁੰਦੀ ਹੈ ਉਹ ਹੋ ਕੇ ਰਹਿੰਦੀ ਹੈ ਰੋਕੀ ਨਹੀਂ ਰੁਕਦੀ । ਜਿਸ ਤੇ ਫੇਰ ਜਨਮੇਜੇ ਨੇ ਕਿਹਾ ਸੀ ਕਿ ਜਦ ਮੈਨੂੰ ਪਤਾ ਹੈ ਕਿ ਮੇਰੇ ਅੱਗੇ ਖੂਹ ਹੈ ਤਾਂ ਮੈਂ ਉਸ ਪਾਸੇ ਕਿਉਂ ਜਾਵਾਂਗਾ ? ਜਿਸ ਤੇ, ਬਿਆਸ ਜੀ ਨੇ ਇਸ ਗੋਲੀ ਨੂੰ ਰਾਣੀ ਬਨਾਉਣ ਤੋਂ ਰਾਜੇ ਨੂੰ ਆਹ ਹੋਣ ਵਾਲੇ ਹੋਣੀ ਦੇ ਕੌਤਕ ਦੱਸਕੇ ਰੋਕਿਆ ਪਰ ਸਮਾਂ ਪਾਕੇ ਰਾਜੇ ਨੇ ਇਹ ਗੱਲ ਯਾਦ ਨਾ ਰਹੀ ਜੋ ਕੁਝ ਦੱਸਿਆ ਸੀ ਉਹ ਸਭ ਕੁਝ ਹੋ ਹੀ ਗਿਆ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਰਾਜੇ ਜਨਮੇਜੇ ਨੂੰ ਸ੍ਰੀ ਬੇਦ ਬਿਆਸ ਨੇ ਮਤ ਦਿਤੀ ਸੀ ਜੋ ਚੰਗੀ ਤਰ੍ਹਾਂ ਪੜ੍ਹਾ ਦਿੱਤਾ ਸੀ ਪਰ ਕੀਤਾ ਕਰਮ ਕਿਸੇ ਤੋਂ ਟਾਲਿਆ ਤੇ ਮੋੜਿਆ ਨਹੀਂ ਜਾਂਦਾ । ਜੋ ਰਾਜੇ ਨੂੰ ਬੇਦ ਬਿਆਸ ਦੇ ਬਰਜ ਦੇਣ ਦੇ ਬਾਵਜੂਦ ਜੱਗ ਕਰਕੇ ੧੮ ਬ੍ਰਾਹਮਣ ਮਾਰ ਹੀ ਦਿਤੇ, ਜਿਸ ਕਰਕੇ ਦੁਖ ਭੋਗਣਾ ਪਿਆ ਪਾਵਨ ਬਚਨ ਹੈ : ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ । ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨਾ ਚਲੈ ਚਲਾਇਆ । ਅੰਗ ੧੩੪੪ ॥ ਮ: ੧ ॥ ਸਮਾਂ ਪਾ ਕੇ ਬਿਆਸ ਜੀ ਦੀ ਦਿੱਤੀ ਚਿਤਾਵਨੀ ਪੂਰੀ ਹੋ ਗਈ ਰਾਜਾ ਗੋਲੀ ਦੇ ਰੂਪ ਤੇ ਡੁੱਲ ਗਿਆ ਤੇ ਬਿਆਸ ਜੀ ਦੇ ਬਚਨ ਅਤੇ ਹੋਰ ਰਾਣੀਆਂ ਭੁਲਾਕੇ ਗੋਲੀ ਨੂੰ ਰਾਣੀ ਬਣਾਉਣ ਕਰਕੇ ਇਸ ਇਕੋ ਕਾਰਣ ਕਰਕੇ ਪਾਪਗ੍ਰਸਤ ਹੋ ਗਿਆ ਜਿਸ ਬਾਰੇ ਬਚਨ ਹੈ : ਰਾਜਾ ਜਨਮੇਜਾ ਖੁਇ ਗਿਆ । ਏਕੀ ਕਾਰਣ ਪਾਪੀ ਭਇਆ । ਪਰ ਇਹਨਾਂ ਪੰਜ ਪੰਗਤੀਆਂ ਨੂੰ ਪੜ੍ਹਕੇ ਪਾਠਕ ਇਤਿਹਾਸ ਨੂੰ ਸਮਝਣ ਤੋਂ ਅਸਮਰਥ ਰਹਿੰਦੇ ਸਨ ਜਿਸ ਨੂੰ ਸ੍ਰੀ ਦਸਮੇਸ਼ ਜੀ ਨਾ ਛੋਟੇ ਤੇ ਉਨਰੀ ਢੰਗ ਨਾਲ ਪੂਰਨ ਗੱਲ ਸਮਝਾ ਦਿੱਤੀ ਹੈ ਕਿ ਰਾਜੇ ਨੇ ਅਉਗੁਣ ਕੀਤਾ ਜੋ ਰੂਪ ਦੇ ਲਾਲਚ ਵਿਚ ਗੋਲੀ ਨੂੰ ਰਾਣੀ ਬਣਾਇਆ, ਦੂਜੀ ਉਸ ਦੀ ਸਾਖ ਛੁੱਟੀ ਜੋ ਬੇਦੋਸੇ ਹੀ ਧਝਾਣੇ ਨਾਲ ਕਿਤਨੇ ਬੰਦੇ ਬੁਰੀ ਤਰ੍ਹਾਂ ਮਾਰੇ ਜਿਸ ਬਾਰੇ ਗੁਰਬਾਣੀ ਦਾ ਸੰਕੇਤ ਹੈ : ਲੇਖ ਨ ਮਿਟਈ ਪੁਰਬਿ ਕਮਾਇਆ ਕੀ ਜਾਣਾ ਕੀ ਹੋਵੇਗਾ । ਗੁਣੀ ਅਚਾਰਿ ਨਹੀਂ ਰੰਗਿ ਗਤੀ ਅਵਗੁਣ ਬਹਿ ਬਹਿ ਰੋਸੀ ॥ ਅੰਗ : ੬੮੯॥ ਮ: ੧॥

੧ ਕਿਤੇ ਇਹ ਦੇਵਤਿਆਂ ਦੀ ਕੋਈ ਪੁਤਰੀ ਤਾਂ ਨਹੀਂ ਜੋ ਮਾਤ ਲੋਕ ਤੇ ਫਿਰ ਰਹੀ ਹੈ ? ਕਿਤੇ ਕੋਈ ਜੱਛਾਂ ਦੀ ਇਸਤ੍ਰੀ ਜਾਂ ਦੇਵ ਗੱਵਈਆਂ ਦੀ ਇਸਤ੍ਰੀ ਇਥੇ ਖੁਸ਼ੀ ਮਾਣ ਰਹੀ ਹੈ ?

੨ ਕਿਤੇ ਇਹ ਪਾਰਾ ਤਾਂ ਨਹੀਂ ਹੈ ਇਸਤਰੀ ਦਾ ਰੂਪ ਧਾਰ ਕੇ ਫਿਰ ਰਿਹਾ ਹੈ ? ਕਿਤੇ ਪਾਨ ਦਾ ਪੁਤਰ ਕਉਲ ਫੁਲ ਦੀ ਡੋਡੀ ਨਾਲ ਤਾਂ ਨਹੀਂ ਨੱਚ ਰਿਹਾ ॥੨੨॥੧੯੦॥

੩ ਕਿਤੇ ਇਹ ਰਾਗਾਂ ਦੀ ਲੜੀ ਨੇ ਇਹ ਰੰਗ ਰੂਪ ਤਾਂ ਨਹੀਂ ਧਾਰ ਲਿਆ ? ਕਿਤੇ ਭੂਪਾਂ ਦੇ ਭੂਪ ਧਰਮ ਪਿਤਾ ਨੇ ਇਸ ਨੂੰ ਇਸਤ੍ਰੀਆਂ ਦਾ ਰਾਜਾ ਬਣਾਇਆ ਹੈ ?

੪ ਕਿਧਰੇ ਇਹ ਪਤਾਲ ਲੋਕ ਦੀ ਕੰਨਿਆ ਹੈ ਜਾਂ ਇੰਦਰ ਦੇਵਤਾ ਦੀ ਇਸਤ੍ਰੀ ਹੈ ? ਜਾਂ ਇਹ ਕੋਈ ਸੰਖਨੀ ਚਿਤਰਨੀ, ਪਦਮਨੀ ਹੀ ਹੈ ॥੨੩॥੧੯੧॥

੫ ਜਾਂ ਇਹ ਕਿਸੇ ਆਪਾਰ ਹੀ ਬਚਿਤ੍ਰ ਰੂਪ ਦਾ ਚਿੱਤਰ ਹੈ ਜੋ ਪਾਲਸ ਵਾਂਗ ਚਮਕਦੀ ਹੈ। ਮਹਾਨ ਰੂਪ ਵਾਲੀ ਮਹਾਨ ਜੋਬਨ ਵਾਲੀ ਇਸਤਰੀ।

੬ ਜੋ ਮਹਾਨ ਗਿਆਨ ਵਾਲੀ, ਵਿਗਿਆਨਕ ਢੰਗ ਵਾਲੇ ਕਰਮ ਕਰਨ ਵਾਲੀ। ਜਿਸਨੂੰ ਵਿਦਿਆ ਕੰਠ (ਯਾਦ ਹੈ) ਜੋ ਇਸ ਦਾ ਧਰਮ ਹੈ ॥੨੪॥੧੯੨॥

੭ ਜਦੋਂ ਰਾਜੇ ਨੇ ਉਹਨਾਂ ਰਾਜ ਕੁਮਾਰੀਆਂ ਨਾਲੋਂ ਦਾਸੀ ਨੂੰ ਰੂਪਵੰਤੀ ਵੇਖਿਆ ਕਿ ਇਸ ਦੇ ਚੇਹਰੇ ਦੀ ਜੋਤਿ ਅੱਗ ਨਾਲੋਂ ਭੀ ਬੇਅੰਤ ਤੇਜ਼ ਹੈ ਤੇ ਅਪਾਰ ਹੈ।

੮ ਰਾਜੇ ਜਨਮੇਜੇ ਦੇ ਇਹ ਦਿਲ ਵਿਚ ਬੈਠ ਗਈ ਤਾਂ ਉਸ ਨੂੰ ਹਮ-ਬਿਸਤਰ ਕਰ ਲਿਆ ਤੇ ਰਾਣੀਆਂ ਵਾਲੇ ਸਾਰੇ ਸੁਖ-ਸਮਾਨ ਉਸ ਨੂੰ ਮਹੱਈਆ ਕਰ ਦਿੱਤੇ ॥੨੫॥੧੯੩॥

੯ ਰਾਜੇ ਦਾ ਪ੍ਰੇਮ ਉਸ ਨਾਲ ਵਧ ਗਿਆ ਰਾਜ ਕੁਮਾਰੀਆਂ ਨੂੰ ਭੁਲਾ ਦਿੱਤਾ। ਕਿਥੇ ਉਹ ਸਰਿਸਟ ਦੀ ਨਿਗਾਹ ਵਿਚ ਦਾਸੀ ਹੁੰਦੀ ਸੀ, ਹੁਣ ਧੰਨਤਾ ਯੋਗ ਰਾਣੀ ਬਣ ਗਈ।

੧੦ ਫੇਰ ਉਸ ਦੇ ਇਕ ਪੁੱਤਰ ਹੋਇਆ ਜੋ ਮਹਾਨ ਸ਼ਸਤਰ ਚਲਾਉਣ ਵਾਲਾ ਯੋਧਾ ਸੀ ਤੇ ਚੌਦਾਂ ਵਿਧਿਆਂ ਪੜ੍ਹ ਗਿਆ ਸੀ ਅਤੇ ਉਹਨਾਂ ਨੂੰ ਵਿਚਾਰਦਾ ਸੀ ॥੨੬॥੧੯੪॥

੧੧ ਜਿਸ ਦਾ ਨਾਮ (ਅਸਮੇਧ) ਰਖਿਆ ਜਿਹੜਾ ਪਹਿਲਾ ਪੁੱਤਰ ਸੀ। ਦੂਜੇ ਪੁੱਤਰ ਦਾ ਨਾਮ (ਅਸਮੇਧਾਨ) ਪ੍ਰਗਟ ਹੋ ਗਿਆ।

੧੨ ਉਸ ਰਜੀ (ਦਾਸੀ) ਦੇ ਤੀਜੇ ਪੁੱਤਰ ਦਾ ਨਾਮ ਅਜੈ ਸਿੰਘ ਰਖਿਆ ਗਿਆ ਜੋ ਬੜਾ ਸੂਰਮਾ ਸੀ। ਜੋ ਜੰਗ ਦਾਂ ਮਹਾਨ ਯੋਧਾ ਸੀ ਅਤੇ ਜਸ ਪੁਰ ਸੀ ॥੨੭॥੧੯੫॥

੧੩ ਜਿਸ ਦਾ ਸਰੀਰ ਸਡੌਲ ਤੇ ਅਰੋਗ ਸੀ ਬਲ ਕਰਕੇ ਮਹਾਨ ਸੀ। ਯੁੱਧ ਦਾ ਮਹਾਨ ਜੇਤੂ ਸੂਰਮਾ ਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਆਗੂ।

੧੪ ਜੋ ਬੜੇ ਸੂਰਮੇ ਦੁਸ਼ਟ ਮਹਾਂ ਸ਼ਸਤਰ ਧਾਰੀਆਂ ਨੂੰ ਬਹੁਤਿਆਂ ਨੂੰ ਜਿੱਤ ਲਿਆ ਸੀ ਮਾਰ ਦਿੱਤਾ ਸੀ। ਜਿਵੇਂ ਰਾਵਣ ਦੇ ਵੈਰੀ ਰਾਮ ਚੰਦਰ ਨੇ ਮਾਰੇ ਤੇ ਜਿੱਤੇ ਸਨ ॥੨੮॥੧੯੬॥

੧੫ ਇਕ ਦਿਨ ਰਾਜਾ ਜਨਮੇਜਾ ਸ਼ਿਕਾਰ ਖੇਡਣ ਚਲਾ ਗਿਆ। ਇਕ ਹਿਰਨ ਨੂੰ ਵੇਖ ਕੇ ਉਸ ਦੇ ਪਿੱਛੇ ਘੋੜਾ ਲਗਾ ਕੇ ਕਿਸੇ ਹੋਰ ਦੇਸ਼ ਵਿਚ ਚਲਾ ਗਿਆ।

੧੬ ਬਹੁਤ ਸਫਰ ਕਰਕੇ ਥੱਕ ਗਿਆ ਤਾਂ ਉਥੇ ਇਕ ਪਾਣੀ ਦਾ ਤਲਾਬ ਵੇਖਿਆ। ਘੋੜੇ ਤੋਂ ਉਤਰ ਕੇ ਛੇਤੀ ਨਾਲ ਪਾਣੀ ਪੀਣ ਚਲਾ ਗਿਆ ਦੌੜ ਕੇ ॥੨੯॥੧੯੭॥

੧੭ ਪਾਣੀ ਪੀ ਕੇ ਆਇਆ ਘੋੜੀ ਕਿਸੇ ਰੁਖ ਨਾਲੀ ਬੰਨੀ ਤੇ ਆਪ ਪੈ ਕੇ ਸੌਂ ਗਿਆ ਪਾਣੀ ਵਿਚੋਂ ਇਕ ਦਰਿਆਈ ਘੋੜਾ ਬਾਹਰ ਨਿਕਲਿਆ ਉਸ ਘੋੜੇ ਨੇ ਬਾਹਰ ਖੜੀ ਬਾਜਨੀ (ਘੋੜੀ) ਵੇਖੀ ਜੋ ਰਾਜ ਸਮਾਜ ਦੀ ਬੜੀ ਸੁੰਦਰ ਸੀ।

੧੮ ਉਹ ਘੋੜਾ ਆ ਕੇ ਉਸ ਘੋੜੀ ਨੂੰ ਲੱਗ ਗਿਆ ਜਿਸ ਕਰਕੇ ਘੋੜੀ ਨੂੰ ਗਰਭ ਹੋ ਗਿਆ ਅਤੇ ਉਸ ਗਰਭ ਤੋਂ ਉਸ ਘੋੜੀ ਦੇ ਕਾਲੇ-ਕੰਨਾਂ ਵਾਲਾ (ਸਿਆਮਕਨ) ਵਛੇਰਾ ਪੈਦਾ ਹੋ ਗਿਆ ਜੋ ਬੜਾ ਬੇ ਕੀਮਤੀ ਸੀ ॥੩੦॥੧੯੮॥

੧੯ ਉਸ ਸਿਆਮ ਕਰਨ ਘੋੜੇ ਨੂੰ ਅੱਗੇ ਲਾਕੇ ਰਾਜੇ ਨੇ ਬਾਜ ਮੇਧ ਜੱਗ ਅਰੰਭ ਕਰ ਦਿੱਤਾ। ਜਿਸ ਜੱਗ ਦੁਆਰਾ ਸਾਰੇ ਰਾਜੇ ਜਿੱਤ ਲਏ ਜਿਸ ਨਾਲ ਸਾਰੇ ਕੰਮ ਤੋਰੇ ਗਏ।

੨੦ ਉਥੇ ਇਕ ਹਵਨ ਕੁੰਡ ਬਣਾਕੇ ਉਸ ਦੇ ਕਿਨਾਰੇ ਤੇ ਜੱਗ ਥੰਭ ਗੱਡ ਦਿੱਤਾ। ਬ੍ਰਾਹਮਣਾਂ ਦੇ ਟੋਲੇ ਚੰਗੀ ਤਰ੍ਹਾਂ ਰਜਾ ਦਿੱਤੇ ॥੩੧॥੧੯੯॥

੨੧ ਵਧੀਆ ਪਕਵਾਨ ਪਾਏ ਗਏ ਤੇ ਕ੍ਰੋੜਾਂ ਰੁਪਏ ਦਾਨ ਕੀਤੇ। ਜੋ ਕਲਿਯੁਗ ਦੇ ਵਿਚ ਇਹ ਬੜਾ ਵੱਡਾ ਕੰਮ ਸੀ ਧਰਮ ਦਾ।

੨੨ ਜਦੋਂ ਰਾਣੀ ਆਪ ਉਥੇ ਵੇਖਣ ਲਈ ਆਈ ਜੋ ਜੇਹੜੀ ਬਹੁਤ ਰੂਪਵੰਤੀ ਸੀ ਤੇ ਬੜੇ ਤੇਜ਼ ਵਾਲੀ ਸੀ (ਆਹਲਾ) ਸੀ ॥੩੨॥੨੦੦॥

੨੩ ਉਸ ਦੇ ਅਗਲੇ ਪਾਸੇ ਤੋਂ ਹਵਾ ਦੇ ਝੌਲੇ ਨਾਲ ਕਪੜਾ ਉਡ ਗਿਆ। ਉਸ ਰਾਣੀ ਨੂੰ ਨੰਗੀ ਹੋਣ ਤੇ ਬ੍ਰਾਹਮਣ ਹੱਸ ਪਏ।

---

(ਅੰਗ ੫੧੧ ਦੀ ਬਾਕੀ) ☛

ਕਮਲਾਪਤਿ ਕਵਲਾ ਨਹੀ ਜਾਨਾ ॥ ਅੰਗ ੬੯੧॥ ਕਬੀਰ ਜੀ- ਕਮਲ ਫੁੱਲ ਨੂੰ ਵੀ ਕਿਹਾ ਜਾਂਦਾ ਹੈ ਪਰ ਕਮਲਾ (ਲੱਛਮੀ) ਲੱਛਮੀ ਦਾ ਪਤੀ ਵਿਸ਼ਨੂੰ, ਪਰ ਕਵਲਾ ਪਤੀ ਪਾਰਬ੍ਰਹਮ ਜਿਸ ਨੂੰ ਕਮਲਾਪਤੀ ਵਿਸ਼ਨੂੰ ਵੀ ਨਹੀਂ ਜਾਣਦਾ। ਕਮਲਾਪਤੀ ਵਿਸ਼ਨੂੰ ਵੀ ਹੈ ਪਰ ਕਵਲਾਪਤਿ ਅਸਲ ਅਕਾਲ ਪੁਰਖ ਹੈ ਇਸ ਲਈ ਸਮਝਣ ਵਾਸਤੇ ਕੁਝ ਯਤਨ ਕਰਨਾ ਪਵੇਗਾ। ਪਰ ਅਸੀਂ ਸਮਝੇ ਨਹੀਂ ਲੋਕਾਂ ਨੂੰ ਸਮਝਾਉਣ ਲਈ ਕਮਰਕੱਸੇ ਕਰ ਲਏ ਹਨ। ਇਹ ਤਾਂ ਇਹੀ ਗੱਲ ਹੈ ਜੋ ਸਾਨੂੰ ਗੁਰੂ ਜੀ ਕਹਿੰਦੇ ਹਨ—

ੳ ਜਗੁ ਕਊਆ ਮੁਖਿ ਚੁੰਚ ਗਿਆਨੁ ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥ ਅੰਗ ੮੩੨॥ ਮ: ੩॥

ਅ ਆਪਿ ਨ ਬੂਝੈ ਲੋਕ ਬੁਝਾਵੈ ॥ ਮਨ ਕਾ ਅੰਧਾ ਅੰਧੁ ਕਮਾਵੈ। ਦਰੁ ਘਰ ਮਹਲੁ ਠਾਉਰੁ ਕੈਸੇ ਪਾਵੈ ॥੩॥ ਉਹੀ ॥ ਜਿਹੜੇ ਸਾਡੇ ਵੀਰ ਅਵਤਾਰਾਂ ਨੂੰ ਘ੍ਰਿਣਾ ਕਰਕੇ ਮਨੋ ਕਲਪਿਤ ਦੱਸ ਕੇ ਚੌਂਕੜੀਆਂ ਮਾਰਦੇ ਹਨ ਉਹ ਬਾਬਾ ਗੁਰਦਾਸ ਜੀ ਕੋਲੋਂ ਪੁੱਛ ਵੇਖਣ ਉਹ ਕੀ ਕਹਿੰਦੇ ਹਨ ?

ਮਛ ਰੂਪ ਅਵਤਾਰੁ ਧਰਿ ਪੁਰਖਾਰਤੁ ਕਰਿ ਵੇਦ ਉਧਾਰੇ ॥
ਕਛੁ ਰੂਪ ਹੁਇ ਅਵਤਰੇ ਸਾਗਰੁ ਮਥਿ ਰਤਨ ਪਸਾਰੇ ॥
ਤੀਜਾ ਕਰਿ ਬਰਾਹ ਰੂਪੁ ਧਰਤਿ ਉਧਾਰੀ ਦੈਤ ਸੰਘਾਰੇ ॥
ਚਉਥਾ ਕਰਿ ਨਰਸਿੰਘ ਰੂਪੁ ਅਸੁਰੁ ਮਾਰਿ ਪ੍ਰਹਿਲਾਦ ਉਬਾਰੇ ॥
ਇਕ ਸੇ ਹੀ ਬ੍ਰਹਮੰਡ ਵਿਚਿ ਦਸ ਅਵਤਾਰ ਲਏ ਅਹੰਕਾਰੇ ॥
ਕਰਿ ਬ੍ਰਹਮੰਡ ਕਰੋੜਿ ਜਿਨਿ ਲੂਅ ਲੂੰਅ ਅੰਦਰਿ ਸੰਜਾਰੇ ॥
ਲਖ ਕਰੋੜਿ ਇਵੇਹਿਆ ਓਅੰਕਾਰ ਅਕਾਰ ਸਵਾਰੇ ॥
ਚਰਣ ਕਮਲ ਗੁਰ ਅਗਮ ਅਪਾਰੇ ॥੧੦॥੨੩॥

ਇਹ ਹੈ ਪਰਮ ਪਿਤਾ ਦੀ ਵਡਿਆਈ ਤੇ ਸਤਿਗੁਰ ਦੀ ਸ਼ੋਭਾ ਜਿਸ ਨੂੰ ਸ੍ਰੀ ਸਤਿਗੁਰੂ ਦਸਮੇਸ਼ ਜੀ ਅਗਾਂਹ ਤੋਂ ਅਗਾਂਹ ਫੋਲ-ਫੋਲ ਕੇ ਵਿਖਾ ਰਹੇ ਹਨ ਦਸਮ ਸਰੂਪ ਦੇ ਵਿਚ ਅਤੇ ਬਾਬਾ ਗੁਰਦਾਸ ਜੀ ਦੱਸਦੇ ਹਨ ਕਿ ਪਾਰਬ੍ਰਹਮ ਨੇ ਵਿਸ਼ਨੂੰ ਦੇ ਪੁਰਸ਼ਾਰਥ ਨਾਲ ਮੱਛ ਰੂਪ ਧਾਰ ਕੇ ਮਿਹਨਤ ਕਰਕੇ ਵੇਦਾਂ ਦਾ ਉਦਾਰ ਕੀਤਾ। ਫੇਰ ਕੱਛੂ ਰੂਪ ਧਾਰ ਕੇ ਸਮੁੰਦਰ ਰਿੜਕਿਆ, ਜਗਤ ਵਿਚ ਚੌਦਾਂ ਰਤਨਾਂ ਦਾ ਪਸਾਰ ਕੀਤਾ। ਤੀਜਾ ਸ਼ੂਕਰ ਰੂਪ ਪ੍ਰਭੂ ਨੇ ਵਿਸ਼ਨੂੰ ਰਾਹੀਂ ਧਾਰ ਕੇ ਧਰਤੀ ਦੀ ਰੱਖਿਆ ਕੀਤੀ ਤੇ ਦੈਂਤ ਮਾਰੇ। ਇਸ ਇਕੋ ਬ੍ਰਹਿਮੰਡ ਵਿਚ ਦਸ ਅਵਤਾਰ ਹੰਕਾਰ ਨਾਲ ਭਾਵ—(ਬਲ ਪ੍ਰਤਾਪ) ਨਾਲ ਲੀਤੇ॥ ਜਿਸ ਸ਼ਕਤੀ ਨੇ ਇਹੋ ਜਿਹੇ ਕ੍ਰੋੜਾਂ ਬ੍ਰਹਿਮੰਡ ਇਕ-ਇਕ ਰੋਮ ਵਿਖੇ ਸੰਜਰੇ ਹੋਏ ਹਨ। ਇਹੋ ਜਿਹੇ ਸਰੂਪ ਅਪਾਰ ਹੀ ਹਨ, ਜਿਨ੍ਹਾਂ ਦੀ ਕੋਈ ਰੀਸ ਤੇ ਬਰਾਬਰੀ ਨਹੀਂ ਹੋ ਸਕਦੀ। ਜਿਸ ਦਾ ਭਾਈ ਵੀਰ ਸਿੰਘ ਜੀ ਵਾਰਾਂ ਦੇ ਟੀਕੇ ਵਿਚ ਦਸਦੇ ਹਨ ਕਿ ਪਹਿਲੇ ਪ੍ਰਸਿੱਧ ਲੋਕਾਂ ਦੇ ਨਿਸਚੇ ਮੂਜਬ ਅਵਤਾਰਾਂ ਦਾ ਕਥਨ ਕਰਕੇ ਦਸਦੇ ਹਨ ਕਿ ਲੋਕਾਂ ਦੇ ਵਿਚਾਰ ਵਿਚ ਇਹ ਬੜੀ ਵੱਡੀ ਗੱਲ ਹੈ ਜੋ ਬ੍ਰਹਮੰਡ ਵਿਚ ਦਸ ਅਵਤਾਰ ਹੋਏ ਪਰ ਪਰਮ ਸ਼ਕਤੀ ਦੇਵੀ ਨੇ ਅਣਗਿਣਤ ਇਹੋ ਜਿਹੇ ਬ੍ਰਹਮੰਡ ਰਚੇ ਹੋਏ ਹਨ। ਅਰ ਅਣਗਿਣਤ ਐਸੇ ਸਰੂਪ ਰਚੇ ਹੋਏ ਹਨ ਜਿਸ ਤੋਂ ਅੰਦਾਜਾ ਲਾਉਣਾ ਹੈ ਕਿ ਪਰਮ ਸ਼ਕਤੀ ਲਈ ਇਹ ਕੋਈ ਵੱਡੀ ਗੱਲ ਨਹੀਂ ਅਤੇ ਨਾ ਹੀ ਉਸ ਅੱਗੇ ਕੋਈ ਦੁਰਲੱਭ ਵਸਤੂ ਹੈ। ਗੁਰੂ ਦੇ ਚਰਨ ਇਸ ਨਾਲੋਂ ਵੀ ਦੁਰਲੱਭ ਹਨ ਕਿਉਂਕਿ ਗੁਰ ਪਰਮੇਸਰੁ ਏਕੋ ਜਾਣ) ਇਹ ਹੈ ਪ੍ਰਭੂ ਦੀ ਵਡਿਆਈ ਦੀ ਕੰਡੀ। ਫੇਰ ਅਵਤਾਰ ਨਿਸਫਲ ਕਿ ਕਾਦਰ ਦੀ ਕੁਦਰਤ ਦੇ ਪ੍ਰਗਟ ਕਰਨ ਲਈ, ਸਮਾਜ ☛

ਬਿਪ੍ਰ ਛੱਤ੍ਰੰ ॥ [1]ਭਇਓ ਕੋਪ ਰਾਜਾ ਗਹੇ ਬਿਪ੍ਰ ਸਰਬੰ ॥ ਦਹੇ ਖੀਰ ਖੰਡੰ ਬਡੇ
ਪਰਮ ਗਰਬੰ ॥੩੩॥੨੦੧॥ [2]ਪ੍ਰਿਥਮ ਬਾਂਧਿਕੈ ਸਰਬ ਮੂੰਡੇ ਮੁੰਡਾਏ ॥ ਪੁਨਰ ਏਡੂਆ
ਸੀਸ ਤਾਂ ਕੇ ਟਿਕਾਏ ॥ [3]ਪੁਨਰ ਤਪਤ ਕੈ ਖੀਰ ਕੇ ਮੱਧਿ ਡਾਰਿਓ ॥ ਇਮੰ
ਸਰਬ ਬਿਪ੍ਰਾਨ ਕਉ ਜਾਰਿ ਮਾਰਿਯੋ ॥੩੪॥੨੦੨॥ ਕਿਤੇ ਬਾਂਧਿਕੈ ਬਿਪ੍ਰ ਬਾਚੇ
ਦਿਵਾਰੰ ॥ ਕਿਤੇ ਬਾਂਧ ਫਾਸੀ ਦੀਏ ਬਿਪ੍ਰ ਭਾਰੰ ॥ ਕਿਤੇ ਬਾਰਿ ਬੋਰੇ ਕਿਤੇ ਅਗਨਿ
ਜਾਰੇ ॥ ਕਿਤੇ ਅੱਧਿ ਚੀਰੇ ਕਿਤੇ ਬਾਂਧ ਫਾਰੇ ॥੩੫॥੨੦੩॥ [6]ਲਗਿਯੋ ਦੋਖ ਭੂਪੰ
ਬਢਿਯੋ ਕੁਸਟ ਦੇਹੀ ॥ ਸਭੇ ਬਿਪ੍ਰ ਬੋਲੇ ਕਰਿਯੋ ਰਾਜ ਨੇਹੀ ॥ [7]ਕਹੋ ਕਉਨ
ਸੋ ਬੈਠਿ ਕੀਜੈ ਬਿਚਾਰੰ ॥ ਦਹੇ ਦੇਹ ਦੋਖੰ ਮਿਟੈ ਪਾਪ ਭਾਰੰ ॥੩੬॥੨੦੪॥ [8]ਬੋਲੇ
ਰਾਜ ਦੁਆਰੰ ਸਬੈ ਬਿਪ੍ਰ ਆਏ ॥ ਬਡੇ ਬਿਆਸ ਤੇ ਆਦਿ ਲੈ ਕੈ ਬੁਲਾਏ ॥
[9]ਦੇਖੈ ਲਾਗ ਸਾਸਤ੍ਰੰ ਬੋਲੇ ਬਿਪ੍ਰ ਸਰਬੰ ॥ ਕਰਯੋ ਬਿਪ੍ਰ ਮੇਧੰ ਬਢਿਓ ਭੂਪ
ਗਰਬੰ ॥੩੭॥੨੦੫॥ [10]ਸੁਨਹੁ ਰਾਜ ਸਰਦੂਲ ਬਿਦਿਆ ਨਿਧਾਨੰ ॥ ਕਰਯੋ ਬਿਪ੍ਰ
ਮੇਧੰ ਸੁ ਜੱਗੰ ਪ੍ਰਮਾਨੰ ॥ [11]ਭਇਓ ਅਕਸ ਮੰਤ੍ਰੰ ਕਹਿਓ ਨਾਹਿ ਕਉਨੈ ॥ ਕਰੀ
ਜਉ ਨ ਹੋਤੀ ਭਈ ਬਾਤ ਤਉਨੈ ॥੩੮॥੨੦੬॥ [12]ਸੁਨਹੁ ਬਿਆਸ ਤੇ ਪਰਬ
ਅਸਟੰ ਦਸਾਨੰ ॥ ਦਹੈ ਦੇਹ ਤੇ ਕੁਸਟ ਸਰਬੰ ਨ੍ਰਿਪਾਨੰ ॥ [13]ਬੋਲੈ ਬਿਪ੍ਰ ਬਿਆਸੰ
ਸੁਨੈ ਲਾਗ ਪਰਬੰ ॥ ਪਰਯੋ ਭੂਪ ਪਾਇਨ ਤਜੇ ਸਰਬ ਗਰਬੰ ॥੩੯॥੨੦੭॥ [14]ਸੁਨਹੁ
ਰਾਜ ਸਰਦੂਲ ਬਿਦਿਆ ਨਿਧਾਨੰ ॥ ਹੂਓ ਭਰਥ ਕੇ ਬੰਸ ਮੈ ਰੱਘੁ ਰਾਨੰ ॥ [15]ਭਇਓ
ਤਉਨ ਕੇ ਬੰਸ ਮੈ ਰਾਮ ਰਾਜਾ ॥ ਦੀਜੈ ਛਤ੍ਰ ਦਾਨੰ ਨਿਧਾਨੰ ਬਿਰਾਜਾ ॥੪੦॥੨੦੮॥
[16]ਭਇਓ ਤਉਨ ਕੀ ਜੱਦ ਮੈ ਜੱਦੁ ਰਾਜੰ ॥ ਦਸੰ ਚਾਰ ਚੌਦਹ ਸੁ ਬਿੱਦਿਆ
ਸਮਾਜੰ ॥ [17]ਭਇਓ ਤਉਨ ਕੇ ਬੰਸ ਮੈ ਸੰਤਨੇਅੰ ॥ ਭਏ ਤਾਹਿਕੇ ਕਉਰਓ
ਪਾਂਡਵੇਅੰ ॥੪੧॥੨੦੯॥ [18]ਭਏ ਤਉਨ ਕੇ ਬੰਸ ਮੈ ਧ੍ਰਿਤਰਾਸਟਰੰ ॥ ਮਹਾ ਜੁੱਧ
ਜੋਧਾ ਪ੍ਰਬੋਧਾ ਮਹਾਂ ਸਤ੍ਰੰ ॥ [19]ਭਏ ਤਉਨ ਕੇ ਕਉਰਵੰ ਕ੍ਰੂਰ ਕਰਮੰ ॥ ਕੀਓ
ਛਤ੍ਰਣੰ ਜੈਣ ਕੁਲਛੈਣ ਕਰਮੰ ॥੪੨॥੨੧੦॥ [20]ਕੀਓ ਭੀਖਮੇ ਅੱਗ੍ਰ ਸੈਨਾ ਸਮਾਜੰ ॥
ਭਇਓ ਕ੍ਰੁਧ ਜੁੱਧੰ ਸਮੂਹ ਪੰਡਰਾਜੰ ॥ [21]ਤਹਾਂ ਗਰਜਿਯੋ ਅਰਜਨੰ ਪਰਮ ਬੀਰੰ ॥
ਧਨੁਰ ਬੇਦ ਗਿਆਤਾ ਤਜੇ ਪਰਮ ਤੀਰੰ ॥੪੩॥੨੧੧॥ [22]ਤਜੀ ਬੀਰ ਬਾਨਾਵਰੀ
ਬੀਰ ਖੇਤੰ ॥ ਹਨਿਓ ਭੀਖਮੰ ਸਭੈ ਸੈਨਾ ਸਮੇਤੰ ॥ [23]ਦਈ ਬਾਣ ਸਿੱਜਾਗਰੇ
ਭੀਖਮੈਣੰ ॥ ਜਯੰ ਪੱਤ੍ਰ ਪਾਇਓ ਸੁਖੰ ਪਾਂਡਵੇਣੰ ॥੪੪॥੨੧੨॥ [24]ਭਏ ਦ੍ਰੋਣ

☞ ਦੇ ਪੁਰਾਣੇ ਘਸੇ ਹੋਏ ਰਾਹ ਦੇ ਬਦਲਨ ਲਈ ਜਾਬਰਾਂ ਦੇ ਜ਼ੁਲਮ ਨੂੰ ਮੇਟਣ ਲਈ ਸੰਤਾਂ ਭਗਤਾਂ ਦੀ ਰਖਸ਼ਾ ਲਈ ਇਹ ਕੁਦਰਤ ਦੀ ਆਪਣੀ ਆਮਦ ਹੈ । ਜਿਸ ਦੇ ਅੱਗੇ ਸਿਰ ਝੁਕਾਉਣਾ ਪਰਮ ਪਿਤਾ ਦੀ ਉਪਲਬਧ ਕਰਨ ਨੂੰ ਸਵੀਕਾਰਨਾ ਤੇ ਉਸ ਦੇ ਵਿਚੋਂ ਉਸ ਦੇ ਦਰਸ਼ਨ ਨਿਹਾਰਨਾ ਹੈ ।

ਤੇ ਜੋ ਉਥੇ ਖੜੇ ਸਨ ਛੱੜ੍ਹੀ ।

੧ ਜਿਸ ਤੇ ਰਾਜਾ ਕ੍ਰੋਧ ਵਿਚ ਆ ਗਿਆ ਸਾਰੇ ਬ੍ਰਾਹਮਣ ਪਕੜ ਲਏ । ਤੱਤੀ ਖੀਰ ਪਾਕੇ ਸਾੜ ਦਿਤੇ ਜਿਹੜੇ ਬੜੇ ਵਿਦਵਾਨ ਸਨ ॥੩੩॥੨੦੧॥

੨ ਪਹਿਲਾਂ ਉਹਨਾਂ ਨੂੰ ਬੰਨਕੇ ਸਿਰ ਮੁਨਾਂ ਦਿੱਤੇ । ਫੇਰ ਉਹਨਾਂ ਦੇ ਸਿਰਾਂ ਤੇ ਇੰਨੂ ਰੱਖ ਦਿਤੇ ।

੩ ਫੇਰ ਉਹਨਾਂ ਇਨੂਆਂ ਦੇ ਵਿਚ ਤੱਤੀ ਕਰਕੇ ਖੀਰ ਪਾ ਦਿੱਤੀ। ਇਸ ਤਰ੍ਹਾਂ ਸਾਰੇ ਬ੍ਰਾਹਮਣਾਂ ਨੂੰ ਸਾੜ ਕੇ ਮਾਰ ਦਿੱਤਾ ॥੩੪॥੨੦੨॥

੪ ਕਿਤਨੇ ਹੀ ਬ੍ਰਾਹਮਣ ਬੰਨਕੇ ਕੰਧਾਂ ਵਿਚ ਦੱਬ ਦਿੱਤੇ । ਕਿਤੇ ਬਹੁਤ ਸਾਰੇ ਬ੍ਰਾਹਮਣ ਫਾਂਸੀ ਲਾ ਦਿੱਤੇ ।

੫ ਕਈ ਪਾਣੀ ਵਿਚ ਡੋਬ ਦਿਤੇ ਕਈ ਅੱਗ ਵਿਚ ਸਾੜ ਦਿਤੇ। ਕਈ ਅੱਧ ਵਿਚੋਂ ਚੀਰ ਦਿੱਤੇ ਕਈਆਂ ਨੂੰ ਬੰਨ੍ਹ ਕੇ ਉਹਨਾਂ ਦੇ ਢਿਡ ਪਾੜ ਦਿਤੇ ॥੩੫॥੨੦੩॥

੬ ਇਸ ਪਾਪ ਕ੍ਰਮ ਦਾ ਰਾਜੇ ਨੂੰ ਦੁੱਖ ਲੱਗ ਗਿਆ ਸਾਰੀ ਦੇਹੀ ਤੇ ਕੋਹੜ ਫੁਟ ਪਿਆ । ਫਿਰ ਹੋਰ ਬ੍ਰਾਹਮਣ ਬੁਲਾ ਕੇ ਰਾਜੇ ਨੇ ਉਹਨਾਂ ਕੋਲੋਂ ਪੁੱਛਿਆ

੭ ਕਿ ਦਸੋ ਬੈਠ ਕੇ ਵਿਚਾਰ ਕਰਕੇ ਮੈਥੋਂ ਕੀ ਪਾਪ ਹੋ ਗਿਆ ਹੈ ? ਤਾਂ ਉਹ ਉਪਾਅ ਦਸੋ ਜਿਸ ਨਾਲ ਮੇਰੀ ਦੇਹ ਦਾ ਦੋਖ ਮਿਟ ਜਾਵੇ ਜੋ ਮੈਥੋਂ ਭਾਰੀ ਪਾਪ ਹੋ ਗਿਆ ਹੈ, ਉਹ ਦੂਰ ਹੋ ਜਾਵੇ ॥੩੬॥੨੦੪॥

੮ ਜਿਹੜੇ ਬ੍ਰਾਹਮਣ ਰਾਜੇ ਦੇ ਦਰ ਤੇ ਆਏ ਸਨ ਰਾਜੇ ਦੇ ਬੁਲਾਏ ਹੋਏ ਉਹਨਾਂ ਸਾਰਿਆਂ ਨੇ ਕਿਹਾ । ਜਿਹੜੇ ਬੇਦ ਬਿਆਸ ਤੋਂ ਲੈ ਕੇ ਆਦਿ ਬੁਲਾਏ ਸਨ ।

੯ ਉਹਨਾਂ ਆਪਣੇ ਸ਼ਾਸਤਰਾਂ ਨੂੰ ਵੇਖਕੇ ਸਾਰਿਆਂ ਨੇ ਕਿਹਾ ਕਿ ਰਾਜੇ ਨੇ ਹੰਕਾਰ ਵਸ ਹੋ ਕੇ ਬ੍ਰਾਹਮਣ ਮੇਧ ਜਗ ਹੀ ਕਰ ਦਿੱਤਾ ਹੈ ॥੩੭॥੨੦੫॥

੧੦ ਕਿ ਐ ਮਹਾਨ ਵਿਦਵਾਨ ਸ਼ੇਰ ਰਾਜੇ ! ਤੁਸੀਂ ਨ ਪ੍ਰਵਾਣਤ ਹੋਣ ਲਈ ਬ੍ਰਾਹਮਣਾਂ ਦੀ ਹੀ ਆਹੂਤੀ ਜੱਗ ਵਿਚ ਪਾ ਦਿੱਤੀ ਹੈ!

੧੧ ਜੋ ਤੁਹਾਥੋਂ ਅਚਾਨਕ ਹੋ ਗਿਆ ਹੈ ਤੁਹਾਨੂੰ ਇਹ ਕਰਮ ਕਰਨ ਲਈ ਕਿਸੇ ਨੇ ਕਿਹਾ ਨਹੀਂ ਸੀ । ਜੋ ਤੁਸਾਂ ਉਹ ਗੱਲ ਕੀਤੀ ਹੈ ਜੋ ਬਾਤ ਹੋਣੀ ਨੇ ਕਰਾਈ ॥੩੮॥੨੦੬॥

੧੨ ਹੁਣ ਤੁਸੀਂ ਬੇਦ ਬਿਆਸ ਕੋਲੋਂ ਮਹਾਂ ਭਾਰਤ ਯੁੱਧ ਦੇ ਅਠਾਰਾਂ ਪਰਬਾਂ ਦੀ ਕਥਾ ਸੁਣੋ । ਤੁਹਾਡੀ ਦੇਹ ਤੇ ਐ ਰਾਜਾ ਸਾਰਾ ਕਸ਼ਟ ਦੂਰ ਹੋ ਜਾਏਗਾ ।

੧੩ ਵੇਦ ਬਿਆਸ ਨੂੰ ਕਹਿਕੇ ਉਸ ਦੇ ਕੋਲ ਬਹਿਕੇ ਸਾਰੇ ਪਰਬ ਸੁਣੋ । ਰਾਜਾ ਉਹਨਾਂ ਬ੍ਰਾਹਮਣਾਂ ਦੇ ਪੈਰਾਂ ਵਿਚ ਸਾਰਾ ਹੰਕਾਰ ਤਿਆਗ ਕੇ ਢਹਿ ਪਿਆ ॥੩੯॥੨੦੭॥

੧੪ ਵੇਦ ਬਿਆਸ ਜੀ ਕਥਾ ਅਰੰਭ ਕਰਦੇ ਹਨ—ਕਿ ਐ ਰਾਜਿਆਂ ਵਿਚੋਂ ਸ਼ੇਰ ਰਾਜੇ ਵਿਦਿਆ ਦੇ ਚਾਨਣ ! ਰਾਜਾ ਭਰਥ ਦੇ ਕੁਲ ਵਿਚ ਰਾਜ ਰਘੂ ਹੋਇਆ ਹੈ । ਉਸ ਦੇ ਵੰਸ ਵਿਚ

੧੫ ਰਾਮ ਚੰਦਰ ਰਾਜਾ ਹੋਇਆ ਸੀ । ਜਿਸ ਨੇ ਛੱਤ੍ਰੀਆਂ ਨੂੰ ਪ੍ਰਸਰਾਮ ਕੋਲੋਂ ਛੜ੍ਹਾ ਤੇ ਖਜ਼ਾਨੇ ਲੈ ਕੇ ਦਿਤੇ ਸਨ ॥੪੦॥੨੦੮॥

੧੬ ਉਸ ਦੀ ਕੁਲ ਵਿਚ ਜਦ ਰਾਜਾ ਜਾਦਵ ਰਾਏ ਹੋਇਆ । ਜਿਸ ਤੋਂ ਜਾਦਵ ਕੁਲ ਚਲੀ ਜੋ ਚੌਦਾਂ ਵਿਦਿਆ ਦਾ ਖਜ਼ਾਨਾ ਸੀ।

੧੭ ਉਸ ਦੀ ਬੰਸ ਵਿਚ ਸੰਤਨੇਯ (ਭੀਸ਼ਮ ਪਿਤਾਮਾ ਜੀ ਦਾ ਪਿਤਾ) ਰਾਜਾ ਹੋਇਆ । ਜਿਸ ਦੇ ਘਰ ਵਿਚ ਕਉਰਉ ਤੇ ਪਾਂਡਉ ਹੋਏ ॥੪੧॥੨੦੯॥

੧੮ ਉਹਨਾਂ ਦੀ ਬੰਸ ਵਿਚ ਧ੍ਰਿਤਰਾਸ਼ਟਰ ਹੋਇਆ । ਜੋ ਬੜਾ ਯੁੱਧ ਦਾ ਜੋਧਾ ਸੀ ਤੇ ਵੈਰੀ ਨੂੰ ਵਾ ਸਿਖਿਆ ਦੇਣ ਵਾਲਾ ਸੀ।

੧੯ ਉਸ ਦੇ ਘਰ ਵਿਚ ਕਉਰੋਂ ਹੋਏ ਜੋ ਖੋਟੇ ਕਰਮ ਕਰਨ ਵਾਲੇ ਸਨ । ਜਿਸ ਨੇ ਛਤ੍ਰੀ ਕੁਲ ਵਿਚ ਕੁਲ ਨੂੰ ਕੱਟਣ ਵਾਲੀ ਛੈਣੀ ਦਾ ਕੰਮ ਕੀਤਾ ॥੪੨॥੨੧੦॥

੨੦ ਕੋਰਵਾਂ ਨੇ ਭੀਖਮ ਪਿਤਾਮਾਂ ਨੂੰ ਸੈਨਾ ਦਾ ਮੁਖੀ ਥਾਪ ਦਿੱਤਾ। ਜੋ ਬੜੇ ਲੋਧ ਨਾਲ ਯੁੱਧ ਹੋਇਆ ਸਾਰੇ ਪੰਡ ਰਾਜੇ ਦੇ ਪੁੱਤਰਾਂ ਨਾਲ ਸਾਹਮਣੇ ਹੋ ਕੇ ।

੨੧ ਉਥੇ ਅਰਜਨ ਮਹਾਨ ਨੇ ਗਰਜ ਮਾਰੀ । ਜੋ ਧਨੁਰ ਬੇਦ ਦਾ ਜਾਣੂ ਸੀ ਉਸ ਨੇ ਬਹੁਤੇ ਤੀਰ ਛਡੇ ॥੪੩॥੨੧੧॥

੨੨ ਵੀਰ ਅਰਜਨ ਨੇ ਬਾਣਾਂ ਦੀ ਝੜੀ ਲਾ ਦਿੱਤੀ ਤਉ ਖੇਤ ਨੂੰ ਵਰ ਲਿਆ ਭਾਵ (ਮਾਰ ਲਿਆ) ਭੀਖਮ ਪਿਤਾਮਾ ਨੂੰ ਸੈਨਾ ਸਮੇਤ ਮਾਰ ਦਿੱਤਾ ।

੨੩ ਭੀਖਮ ਪਿਤਾਮਾ ਨੂੰ ਤੀਰਾਂ ਦੀ ਸੇਜ ਬਣਾ ਕੇ ਦਿੱਤੀ ਜੋ ਉਸ ਉਪਰ ਲੇਟ ਗਿਆ । ਪਾਂਡਵਾਂ ਨੇ ਜਿੱਤ ਹਾਸਲ ਕਰ ਲਈ ਸੁਖੀ ਹੋ ਗਏ ॥੪੪॥੨੧੨॥

੨੪ ਦ੍ਰੋਣਾ ਚਾਰਜ ਸੈਨਾਪਤੀ ਹੋ ਗਏ ।

ਸੈਨਾਪਤੀ ਸੈਨ ਪਾਲੰ ॥ [੧]ਭਇਓ ਘੋਰ ਜੁੱਧੰ ਤਹਾਂ ਤਉਨ ਕਾਲੰ ॥ ਹਣਿਓ ਧ੍ਰਿਸਟ ਦੋਨੰ ਤਜੇ ਦ੍ਰੋਣ ਪ੍ਰਾਣੰ ॥ ਕਰਿਓ ਜੁੱਧ ਤੇ ਦੇਵ ਲੋਕੰ ਪਿਆਣੰ ॥੪੫॥੨੧੩॥ [੩]ਭਏ ਕਰਣ ਸੈਨਾਪਤੀ ਛਤ੍ਰਪਾਲੰ ॥ ਮਚਯੋ ਜੁੱਧ ਕ੍ਰੁਧੰ ਮਹਾਂ ਬਿਕਰਾਲੰ ॥ [੪]ਹਣਿਓ ਤਾਹਿ ਪੰਥੰ ਸਦੰ ਸੀਸੁ ਕੱਪਿਓ ॥ ਗਿਰਿਓ ਤਉਣ ਜੁਧਿੱਸਟਰੰ ਰਾਜੁ ਥੱਪਿਓ ॥੪੬॥੨੧੪॥ [੫]ਭਏ ਸੈਣ ਪਾਲੰ ਬਲੀ ਸੂਲ ਸੱਲਿਅੰ ॥ ਭਲੀ ਭਾਂਤਿ ਕੁੱਟਿਓ ਬਲੀ ਪੰਡ ਦਲਯੰ ॥ [੬]ਪੁਨਰ ਹਸਤ ਜੁਧਿਸਟਰੰ ਸਕਤ ਬੇਦੰ ॥ ਗਿਰਿਯੋ ਜੁੱਧ ਭੂਪੰ ਬਲੀ ਭੂਪ ਬੇਦੰ ॥੪੭॥੨੧੫॥ [੭]ਚਉਪਈ ॥ ਸਲ ਰਾਜਾ ਜਉਨੈ ਦਿਨ ਜੂਝਾ॥ ਕਉਰਉ ਹਾਰ ਤਵਨ ਤੇ ਸੂਝਾ ॥ [੮]ਜੂਝਤ ਸੱਲ ਭਇਓ ਅਸਤਾਮਾ ॥ ਕੁਟਿਓ ਕੋਟ ਕਟਕੁ ਇਕ ਜਾਮਾ ॥੧॥੨੧੬॥ [੯]ਧ੍ਰਿਸਟ ਦੋਨੁ ਮਾਰਿਓ ਅਤ ਰਥੀ॥ ਪਾਂਡਵ ਸੈਨ ਭਲੇ ਕਰਿ ਮਥੀ ॥ [੧੦]ਪਾਂਡਵ ਕੇ ਪਾਂਚੋ ਸੁਤ ਮਾਰੇ ॥ ਦੁਆਪੁਰ ਮੈ ਬਡ ਕੀਨ ਅਖਾਰੇ॥੨॥੨੧੭॥ [੧੧]ਕਉਰਉ ਰਾਜ ਕੀਓ ਤਬ ਜੁੱਧਾ ॥ ਭੀਮ ਸੰਗਿ ਹੁਇਕੈ ਅਤਿ ਕ੍ਰੁੱਧਾ ॥ [੧੨]ਜੁੱਧ ਕਰਤ ਕਬਹੂ ਨਹੀ ਹਾਰਾ ॥ ਕਾਲ ਬਲੀ ਤਿਹ ਆਨ ਸੰਘਾਰਾ॥੩॥੨੧੮॥ ਭੁਜੰਗ ਪ੍ਰਯਾਤ ਛੰਦ ॥ [੧੩]ਤਹਾਂ ਭੀਮ ਕੁਰਰਾਜ ਸਿਉ ਜੁੱਧ ਮੱਚਿਓ ॥ ਛੁਟੀ ਬ੍ਰਹਮ ਤਾਰੀ ਮਹਾਂ ਰੁੱਦ੍ਰ ਨੱਚਿਓ ॥ [੧੪]ਉਠੈ ਸਬਦ ਨਿਰਘਾਤ ਆਘਾਤ ਬੀਰੰ ॥ ਭਏ ਰੁੰਡ ਮੁੰਡੰ ਤਣੰ ਤੱਛ ਤੀਰੰ ॥੧॥੨੧੯॥ [੧੫]ਗਿਰੇ ਬੀਰ ਏਕੰ ਅਨੇਕੰ ਪ੍ਰਕਾਰੰ ॥ ਗਿਰੇ ਅੱਧ ਅੱਧੰ ਛੁਧੰ ਸਸਤ੍ਰ ਧਾਰੰ ॥ [੧੬]ਕਟੇ ਕਉਰਵੰ ਦੂਰ ਸਿੰਦੂਰ ਖੇਤੰ ॥ ਨਚੇ ਗਿੱਧ ਆਵੱਧ ਸਾਵੰਤ ਖੇਤੰ ॥੨॥੨੨੦॥ [੧੭]ਬਲੀ ਮੰਡਲਾਕਾਰ ਜੂਝੈ ਬਿਰਾਜੈ ॥ ਹਸੈ ਗਰਜ ਠੋਕੈ ਭੁਜਾ ਹੁਰਦੁ ਗਾਜੈ ॥ [੧੮]ਦਿਖਾਵੈ ਬਲੀ ਮੰਡਲਾਕਾਰ ਥਾਨੈ ॥ ਉਭਾਰੈ ਭੁਜਾ ਅਉ ਫਟਾਕੈ ਗਜਾਨੈ ॥੩॥ ੨੨੧॥ [੧੯]ਸੁਭੈ ਸੁਵਰਨ ਕੇ ਪੱਤ੍ਰ ਬਾਂਧੇ ਗਜਾ ਮੈ ॥ ਭਈ ਅਗਨਿ ਸੋਭਾ ਲਖੀ ਕੈ ਧੁਜਾ ਮੈ ॥ [੨੦]ਭਿੜਾਮੈ ਭ੍ਰਮੈ ਮੰਡਲਾਕਾਰ ਬਾਹੈ ॥ ਅਪੋ ਆਪ ਮੈ ਨੇਕ ਘਾਇੰ ਸਰਾਹੈ ॥੪॥੨੨੨॥ [੨੧]ਤਹਾਂ ਭੀਮ ਭਾਰੀ ਭੁਜਾ ਸਸਤ੍ਰ ਬਾਹੈ ॥ ਭਲੀ ਭਾਂਤਿ ਕੈ ਕੈ ਭਲੈ ਸੈਨ ਗਾਹੈ॥ [੨੨]ਉਤੈ ਕੱਉਰ ਪਾਲੰ ਧਰੈ ਛੱਤ੍ਰ ਧਰਮੰ ॥ ਕਰੈ ਚਿੱਤ੍ਰ ਪਾਵਿੱਤ੍ਰ ਬਾਚਿੱਤ੍ਰ ਕਰਮੰ॥੫॥੨੨੩॥ [੨੩]ਸੁਭੈ ਬਾਜੁਵੰਦੰ ਛਕੈ ਭੂਖਨਾਣੰ ॥ ਲਸੈ ਮੁਕਤਕਾ ਹਾਰ ਦੁਮਲਿਅੰ ਹਾਣੰ ॥ [੨੪]ਦੋਊ ਮੀਰ ਧੀਰੰ ਦੋਊ ਪਰਮ ਓਜੰ ॥ ਦੋਊ ਮਾਨਧਾਤਾ ਮਹੀਪੰ ਕਿ ਭੋਜੰ ॥੬॥੨੨੪॥ [੨੫]ਦੋਊ ਬੀਰ ਬਾਨਾ ਬਧੈ ਅੱਧ

੧ ਫੇਰ ਕਉਰੂਆਂ ਦੇ ਸੈਨਾਪਤੀ (ਸੈਨਾ ਪਾਲ) ਤੇ ਘੋਰ ਯੁੱਧ ਹੋਇਆ ਉਥੇ ਉਸ ਸਮੇਂ ।

੨ ਧਰਿਸਟ ਦਿਉ ਮੁਨ ਨੇਂ, ਦ੍ਰੋਣਾ ਚਾਰਜ ਨੂੰ ਮਾਰ ਦਿੱਤਾ ਤੇ ਦ੍ਰੋਣ ਚਾਰਜ ਨੇ ਪ੍ਰਾਣ ਤਿਆਗ ਦਿੱਤੇ । ਯੁੱਧ ਨੂੰ ਛੱਡਕੇ ਦੇਵ ਲੋਕ ਨੂੰ ਚਲਾ ਗਿਆ ॥੪੫॥੨੧੩॥

੩ ਫੇਰ ਤੀਜਾ ਸੈਨਾਪਤੀ ਰਾਜਾ ਕਰਣ ਹੋਇਆ (ਛਤ੍ਰ ਪਾਲ) ਤੇ ਘੋਰ ਯੁੱਧ ਮਚ ਗਿਆ ਬੜੇ ਕ੍ਰੋਧ ਦੇ ਨਾਲ ਜੋ ਮਹਾਂ ਭਿਆਨਕ ਸੀ ।

੪ ਉਸ ਨੂੰ ਆਉਂਦੇ ਨੂੰ ਹੀ ਰਸਤੇ ਵਿਚ ਲਲਕਾਰ ਕੇ ਸਿਰ ਕੱਟ ਦਿੱਤਾ ਤੇ ਉਹ ਧਰਤੀ ਤੇ ਡਿੱਗ ਪਿਆ, ਯੁਧਿਸਟਰ ਰਾਜ ਗੱਦੀ ਤੇ ਬਿਰਾਜਣੇ ਦੇ ਆਸਾਰ ਕਾਇਮ ਹੋ ਗਏ ॥੪੬॥੨੧੪॥

੫ ਫੇਰ ਚੌਥਾ ਸੈਣ ਪਾਲ ਕਉਰੋਆਂ ਦਾ ਸੈਣ ਪਾਲ ਪਾਂਡਵਾਂ ਦਾ ਦੋਖੀ ਹੋਇਆ । ਉਸ ਨੇ ਚੰਗੀ ਤਰ੍ਹਾਂ ਪਾਂਡਵਾਂ ਦੀ ਸੈਨਾ ਨੂੰ ਰਗੜਿਆ ।

੬ ਫੇਰ ਯੁਧਿਸਟਰ ਦਾ ਹਾਥੀ ਸਖਤ ਜ਼ਖਮੀ ਹੋ ਗਿਆ ਤੇ ਯੁਧਿਸਟਰ ਧਰਤੀ ਤੇ ਡਿੱਗ ਗਿਆ, ਪਰ ਉਸ ਬਹਾਦਰ ਨੇ ਉਠ ਕੇ ਛੇਤੀ ਨਾਲ ਸਲਯ ਨੂੰ ਕਤਲ ਕਰ ਦਿੱਤਾ ॥੪੭॥੨੧੫॥

੭ ਚਉਪਈ ॥ ਜਿਸ ਦਿਨ ਸਲਯ ਰਾਜਾ ਮਾਰਿਆ ਗਿਆ ਕਉਰੋਆਂ ਨੇ ਉਸੇ ਦਿਨ ਆਪਣੀ ਹਾਰ ਹੋਣੀ ਸਮਝ ਲਈ।

੮ ਸੈਨਾ ਪਤੀ (ਅਸਅਸਥਾਮਾ) ਹੋ ਗਿਆ ਸਾਲ ਦੀ ਮੌਤ ਤੋਂ ਬਾਅਦ । ਅਸ ਅਸਥਾਮਾ ਨੇ ਕ੍ਰੋੜਾਂ ਫੌਜੀ ਮੌਤ ਦੇ ਘਾਟ ਉਤਾਰ ਦਿੱਤੇ ਇਕ ਦਿਨ ਦੇ ਵਿਚ ॥੧॥੨੧੬॥

੯ ਅਸ ਅਸਥਾਮਾ ਨੇ ਪਾਂਡਵਾਂ ਦਾ (ਅਤ ਰਥੀ) ਧ੍ਰਿਸਟ ਦੋਮ ਨੂੰ ਮਾਰ ਦਿੱਤਾ । ਪਾਂਡਵਾਂ ਦੀ ਸੈਨਾ ਉਸ ਨੇ ਚੰਗੀ ਧਰ ਢਾਹੀ ।

੧੦ ਪਾਂਡਵਾਂ ਦੇ ਪੰਜੇ ਪੁੱਤਰ ਮਾਰ ਦਿਤੇ । ਜੋ ਦੁਆਪਰ ਯੁਗ ਦਾ ਇਹ ਬੜਾ ਵੱਡਾ ਅਖਾੜਾ ਕੀਤਾ ਗਿਆ ॥੨॥੨੧੭॥

੧੧ ਫੇਰ ਕਉਰੋਆਂ ਦੇ ਰਾਜੇ ਦੁਰਯੋਧਨ ਨੇ ਆ ਕੇ ਯੁੱਧ ਮਚਾ ਦਿੱਤਾ । ਭੀਮ ਸੈਨ ਦੇ ਨਾਲ ਬਹੁਤ ਕ੍ਰੋਧ ਵਿਚ ਆ ਕੇ।

੧੨ ਉਹ ਯੁੱਧ ਕਰਦਾ ਕਦੇ ਹਾਰਿਆ ਨਹੀਂ ਸੀ । ਪਰ ਹੁਣ ਬਲੀ ਕਾਲ ਨੇ ਆ ਕੇ ਖਾ ਲਿਆ ॥੩॥੨੧੮॥

੧੩ ਭੁਜੰਗ ਪ੍ਰਯਾਤ ਛੰਦ ॥ ਉਥੇ ਹੁਣ ਭੀਮ ਦੇ ਨਾਲ ਦੁਰਯੋਧਨ ਦਾ ਯੁੱਧ ਹੋਣ ਲੱਗਾ। ਸ਼ਿਵ ਜੀ ਦੀ ਪ੍ਰਭੂ ਨਾਲ ਲਗੀ ਸੁਰਤ ਉਖੜ ਗਈ ਤੇ ਮਹਾਂ ਕਾਲ ਆ ਕੇ ਨੱਚਣ ਲੱਗਾ ।

੧੪ ਮਾਰਨ ਵਾਲੇ ਤੇ ਮਰਨ ਵਾਲਿਆਂ ਦੇ ਮੂੰਹੋਂ ਬਚਨ ਨਿਕਲੇ ਸੂਰਮਿਆਂ ਦੇ ਮੁਖੋਂ । ਰਣ ਦੇ ਵਿਚ ਤੀਰਾਂ ਦੇ ਵੱਢੇ ਹੋਏ ਤਨ ਤੇ ਸਿਰ ਪਏ ਹਨ ॥੧॥੨੧੯॥

੧੫ ਅਨੇਕ ਪ੍ਰਕਾਰ ਲੜਦੇ ਸੂਰਮੇ ਡਿੱਗ ਪਏ ਹਨ । ਜਿਹੜੇ ਸੂਰਮੇ ਸ਼ਸਤਰਾਂ ਦੇ ਚਲਾਉਣ ਦੇ ਬੜੇ ਬੜੇ ਭੁਖੇ ਸਨ ਉਹ ਅਧੋ-ਅੱਧ ਹੋ ਕੇ ਡਿੱਗ ਪਏ ਸਨ ।

੧੬ ਕੋਰਉਆਂ ਦੇ ਮਸਤ ਹਾਥੀ ਜੰਗੇ ਮੈਦਾਨ ਦੇ ਵਿਚ ਕਟੇ ਹੋਏ ਪਏ ਸਨ । ਖੇਤ ਦੇ ਵਿਚ ਗਿੱਧ ਤੇ ਭੂਤ ਪ੍ਰੇਤ ਨਚਦੇ ਸਨ ॥੨॥੨੨੦॥

੧੭ ਸੂਰਮੇ ਘੇਰੇ ਘੱਤ ਕੇ ਗੱਤਕੇ ਦੇ ਪੈਂਤੜੇ ਅਨੁਸਾਰ ਲੜਦੇ ਹਨ ਅਤੇ ਹੱਸ ਕੇ ਦੋਹਾਂ ਬਾਂਹਾਂ ਨੂੰ ਠੋਕਦੇ ਹਨ ਤੇ ਗੱਜਦੇ ਹਨ ਅਤੇ

੧੮ ਬਹਾਦਰ ਘੇਰੇ ਵਾਲੇ ਥਾਂ ਤੇ ਆਪਣਾ ਬਲ ਵਿਖਾਉਂਦੇ ਹਨ। ਰਾਜ ਦੇ ਹਨ ਤੇ ਬਾਹਾਂ ਉਪਰ ਚੁਕਦੇ ਹਨ, ਫਟਾ-ਫਟ ਸ਼ਸਤਰ ਚਲਾਉਂਦੇ ਹਨ ॥੩॥੨੨੧॥

੧੯ ਗੁਰਜਾਂ ਨਾਲ ਸੋਨੇ ਦੇ ਪੱਤਰੇ ਲੱਗੇ ਸੋਭਦੇ ਸਨ । ਝੰਡਿਆਂ ਦੇ ਵਿਚੋਂ ਅੱਗ ਜਿਹੀ ਸੋਭਾ ਦਮਕਦੀ ਸੀ ਵਿਖਾਈ ਦਿੰਦੀ ਸੀ ।

੨੦ ਭੀੜ ਦੇ ਵਿਚ ਗੋਲ ਚੱਕਰ ਬਣਾਕੇ ਫਿਰਦੇ ਹਨ । ਆਪੋ ਆਪਣੀ ਬਹਾਦਰੀ ਦੀ ਮਾਰ ਦਸ ਕੇ ਆਪ ਨੂੰ ਸਰਾਹੁੰਦੇ ਹਨ ॥੪॥੨੨੨॥

੨੧ ਉਥੇ ਭੀਮ ਸੈਨ ਬੜੇ ਭਾਰੇ ਸ਼ਸਤਰ ਚਲਾ ਰਿਹਾ ਸੀ ਆਪਣੀਆਂ ਬਾਹਾਂ ਦੇ ਨਾਲ ਬੜੀ ਚੰਗੀ ਤਰ੍ਹਾਂ ਸੈਨਾ ਨੂੰ ਲਤਾੜ ਰਿਹਾ ਸੀ ।

੨੨ ਉਧਰ ਦੁਰਯੋਧਨ ਵੀ ਛਤ੍ਰੀ ਧਰਮ ਰੱਖਦਾ ਸੀ । ਜੋ ਯੁੱਧ ਨੂੰ ਆਪਣਾ ਚਰਿਤ੍ਰ ਯੁਧ ਵਿਚ ਲੜਨਾ ਪਵਿੱਤਰ ਕਰਮ ਜਾਣਕੇ ਬਚਿਤ੍ਰ ਜੋਰ ਮਾਰ ਕੇ ਲੜ ਰਿਹਾ ਸੀ ॥੫॥੨੨੩॥

੨੩ ਸਾਰਿਆ ਦੀਆਂ ਬਾਹਾਂ ਨੂੰ ਬਾਜੂ ਬੰਦ ਆਦਿ ਸੋਨੇ-ਚਾਂਦੀ ਦੇ ਗਹਿਣੇ ਸੋਭਦੇ ਸਨ । ਹੀਰੇ ਮਣੀਆਂ ਦੇ ਹਾਰ ਲਸਕ ਕਰਦੇ ਸਨ ਦੋਇ ਮੱਲ ਹਾਣੀ ਸਨ ।

੨੪ ਦੋਵੇਂ ਧੀਰਜਵਾਨ ਲੜਾਕੇ ਸਨ ਦੋਵੇਂ ਪੂਰਨ ਬਲੀ ਸਨ । ਦੋਵੇਂ ਮਾਨਧਾਤਾ ਤੇ ਰਾਜੇ ਭੋਜ ਜਿਹੇ ਬਹਾਦਰ ਰਾਜੇ ਸਨ ॥੬॥੨੨੪॥

੨੫ ਦੋਹਾਂ ਸੂਰਮਿਆਂ ਨੇ ਬਾਣ ਇਉਂ ਬੰਨੇ ਹੋਏ ਸਨ

ਅੱਧੰ ॥ [੧]ਦੋਊ ਸਸਤ੍ਰ ਧਾਰੀ ਮਹਾਂ ਜੁੱਧ ਕ੍ਰੁੱਧੰ ॥ [੨]ਦੋਊ ਕ੍ਰੂਰ ਕਰਮੰ ਦੋਊ ਜਾਨ ਬਾਹੰ ॥ ਦੋਊ ਹੱਦਿ ਹਿੰਦੂਨ ਸਾਹਾਨ ਸਾਹੰ ॥੭॥੨੨੫॥ [੩]ਦੋਊ ਸਸਤ੍ਰ ਧਾਰੰ ਦੋਊ ਪਰਮ ਦਾਨੰ ॥ ਦੋਊ ਢਾਲ ਢੀਚਾਲ ਹਿੰਦੂ ਹਿੰਦਾਨੰ ॥ [੪]ਦੋਊ ਸਸਤ੍ਰ ਵਰਤੀ ਦੋਊ ਛਤ੍ਰ ਧਾਰੀ ॥ ਦੋਊ ਪਰਮ ਜੋਧਾ ਮਹਾਂ ਜੁਧ ਕਾਰੀ ॥੮॥੨੨੬॥ [੫]ਦੋਊ ਖੰਡ ਖੰਡੀ ਦੋਊ ਮੰਡ ਮੰਡੰ ॥ ਦੋਊ ਜੋਧ ਜੈਤਵਾਰੁ ਜੋਧਾ ਪ੍ਰਚੰਡੰ ॥ [੬]ਦੋਊ ਬੀਰ ਬਾਨੀ ਦੋਊ ਬਾਹਯਾਹੰ ॥ ਦੋਊ ਸੂਰ ਸੈਨੰ ਦੋਊ ਸੂਰਮਾਹੰ ॥੯॥੨੨੭॥ [੭]ਦੋਊ ਚਕ੍ਰਵਰਤੀ ਦੋਊ ਸਸਤ੍ਰ ਬੇਤਾ ॥ ਦੋਊ ਜੰਗ ਜੋਧੀ ਦੋਊ ਜੰਗ ਜੇਤਾ ॥ [੮]ਦੋਊ ਚਿਤ੍ਰ ਜੋਤੀ ਦੋਊ ਚਿਤ੍ਰ ਚਾਪੰ ॥ ਦੋਊ ਚਿਤ੍ਰ ਵਰਮਾ ਦੋਊ ਦੁਸਟ ਤਾਪੰ ॥੧੦॥੨੨੮॥ [੯]ਦੋਊ ਖੰਡ ਖੰਡੀ ਦੋਊ ਮੰਡ ਮੰਡੰ ॥ ਦੋਊ ਚਿਤ੍ਰ ਜੋਤੀ ਸੁ ਜੋਧਾ ਪ੍ਰਚੰਡੰ ॥ [੧੦]ਦੋਊ ਮੱਤ ਬਾਰੁੰਨ ਬਿਕ੍ਰਮ ਸਮਾਨੰ ॥ ਦੋਊ ਸਸਤ੍ਰ ਬੇਤਾ ਦੋਊ ਸਸਤ੍ਰ ਪਾਨੰ ॥੧੧॥੨੨੯॥ [੧੧]ਦੋਊ ਪਰਮ ਜੋਧੀ ਦੋਊ ਕ੍ਰੁੱਧਵਾਨੰ ॥ ਦੋਊ ਸਸਤ੍ਰ ਬੇਤਾ ਦੋਊ ਰੂਪ ਖਾਨੰ ॥ [੧੨]ਦੋਊ ਛਤ੍ਰਪਾਲੰ ਦੋਊ ਛੱਤ੍ਰ ਧਰਮੰ ॥ ਦੋਊ ਜੁੱਧ ਜੋਧਾ ਦੋਊ ਕ੍ਰੂਰ ਕਰਮੰ ॥੧੨॥੨੩੦॥ [੧੩]ਦੋਊ ਮੰਡਲਾਕਾਰ ਜੂਝੈ ਬਿਰਾਜੈ ॥ ਹਥੇ ਹਰਦੁ ਠੋਕੇ ਭੁਜਾ ਪਾਇ ਗਾਜੈ ॥ [੧੪]ਦੋਊ ਖੱਤ੍ਰ ਹਾਣੰ ਦੋਊ ਖਤ੍ਰ ਖੰਡੰ ॥ ਦੋਊ ਖੱਗ ਪਾਣੰ ਦੋਊ ਛੇਤ੍ਰ ਮੰਡੰ ॥੧੩॥੨੩੧॥ [੧੫]ਦੋਊ ਚਿਤ੍ਰ ਜੋਤੀ ਦੋਊ ਚਾਰ ਬਿਚਾਰੰ ॥ ਦੋਊ ਮੰਡਲਾਕਾਰ ਖੰਡਾ ਅਬਾਰੰ ॥ [੧੬]ਦੋਊ ਖੱਗ ਖੂਨੀ ਦੋਊ ਖੱਤ੍ਰਹਾਣੰ ॥ ਦੋਊ ਖਤ੍ਰਖੇਤਾ ਦੋਊ ਛੱਤ੍ਰਪਾਣੰ ॥੧੪॥੨੩੨॥ [੧੭]ਦੋਊ ਬੀਰ ਬਿਬਆਸਤ ਧਾਰੇ ਨਿਹਾਰੇ ॥ ਰਹੇ ਬਯੋਮ ਮੈ ਭੂਪ ਗਉਨੈ ਹਕਾਰੇ ॥ [੧੮]ਹੱਕਾ ਹੱਕ ਲਾਗੀ ਧਨੰ ਧੰਨ ਜੰਪਯੋ ॥ ਚਕਯੋ ਜੱਛ ਰਾਜੰ ਪ੍ਰਿਥੀ ਲੋਕ ਕੰਪਯੋ ॥੧੫॥੨੩੩॥ [੧੯]ਹਨਿਓ ਰਾਜ ਦੁਰਜੋਧਨੰ ਜੁਧ ਭੂਮੰ ॥ ਭਜੇ ਸਭੈ ਜੋਧਾ ਚਲੀ ਧਾਮ ਧੂਮੰ ॥ [੨੦]ਕਰਯੋ ਰਾਜ ਨਿਹ ਕੰਟਕੰ ਕਉਰ ਪਾਲੰ ॥ ਪੁਨਰ ਜਾਇਕੈ ਮੰਝਿ ਸਿੱਝੇ ਹਿਵਾਲੰ ॥੧੬॥੨੩੪॥ [੨੧]ਤਹਾ ਏਕ ਗੰਧ੍ਰਬ ਸਿਉ ਜੁੱਧ ਮੱਚਯੋ ॥ ਤਹਾ ਭੂਰ ਪਾਲੰ ਧੂਰਾ ਰੰਗੁ ਰੱਚਯੋ ॥ [੨੨]ਤਹਾ ਸੱਤ੍ਰ ਕੇ ਭੀਮ ਹਸਤੀ ਚਲਾਏ ॥ ਫਿਰੇ ਮੱਧਿ ਗੈਣੰ ਅਜਉ ਲਉ ਨ ਆਏ ॥੧੭॥੨੩੫॥ [੨੩]ਸੁਨੈ ਬੈਨ ਕਉ ਭੂਪ ਇਓ ਐਂਠ ਨਾਕੰ ॥ ਕਰਯੋ ਹਾਸ ਮੰਦੈ ਬੁਲਯੋ ਏਮ ਬਾਕੰ ॥ [੨੪]ਰਹਿਯੋ ਨਾਕ ਮੈ ਕੁਸਟ ਛਤ੍ਰੀ ਸਵਾਨੰ ॥ ਭਈ ਤਉਨ ਹੀ ਰੋਗ ਤੇ ਭੂਪ ਹਾਨੰ ॥੧੮॥੨੩੬॥ ਚਉਪਈ ॥ [੨੫]ਇਮ ਚਉਰਾਸੀ ਬਰਖ ਪ੍ਰਮਾਨੰ ॥ ਸਪਤ

੧ ਜਿਵੇਂ ਅਧੋ-ਅਧ ਕਰਕੇ ਦੋਹਾਂ ਨੇ ਇਕੋ ਜਿੰਨੇ ਬਧੇ ਹੋਣ। ਦੋਵੇਂ ਸ਼ਸਤਰਧਾਰੀ ਬੜੇ ਕ੍ਰੋਧ ਨਾਲ ਯੁੱਧ ਕਰਨ ਵਾਲੇ ਸਨ।

੨ ਦੋਵੇਂ ਆਪਣੇ ਕਰਮ ਵਿਚ ਮਜ਼ਬੂਤ ਤੇ ਬਾਹਾਂ ਦੇ ਜ਼ੋਰ ਵਾਲੇ ਸਨ । ਦੋਵੇਂ ਪੂਰਨ ਹਿੰਦੂ ਤੇ ਦੋਵੇਂ ਸ਼ਾਹਾਂ ਦੇ ਸ਼ਾਹ ਸਨ ॥੭॥੨੨੫॥

੩ ਦੋਵੇਂ ਸ਼ਸਤਰਧਾਰੀ ਤੇ ਦੋਵੇਂ ਪੂਰਨ ਦਾਨੀ ਸਨ। ਦੋਵੇਂ ਢਾਲ ਤਲਵਾਰ ਦੇ ਜ਼ੋਰ ਹਿੰਦੂ ਧਰਮ ਦੇ ਬਾਨੀ ਸਨ ।

੪ ਦੋਵੇਂ ਸ਼ਸਤਰਾਂ ਨੂੰ ਵਰਤਣ ਵਾਲੇ ਤੇ ਦੋਵੇਂ ਛਤਰ ਪਹਿਨਣ ਵਾਲੇ ਛਤ੍ਰਧਾਰੀ ਸਨ । ਦੋਵੇਂ ਮਹਾਨ ਸੂਰਮੇ ਤੇ ਅਪਾਰ ਯੁੱਧਧਾਰੀ ਸਨ ॥੮॥੨੨੬॥

੫ ਦੋਵੇਂ ਖੰਡਾ ਧਾਰ ਕੇ ਖੰਡ ਦੇਣ ਵਾਲੇ ਤੇ ਦੋਵੇਂ ਰਖਿਆ ਕਰਨ ਵਾਲੇ ਸਨ। ਦੋਵੇਂ ਯੋਧੇ ਯੁੱਧ ਜਿੱਤਣ ਵਾਲੇ ਜੋਧਿਆਂ ਵਿਚੋਂ ਅਵਲ ਦਰਜੇ ਦੇ ਸਨ ।

੬ ਦੋਵੇਂ ਸੂਰਮਿਆਂ ਦੇ ਬਾਨੀ ਤੇ ਦੋਵੇ ਬਾਹਾਂ ਦੇ ਸਾਹੂਕਾਰ ਸਨ। ਦੋਵੇਂ ਸੂਰਮੇ ਸੈਨਾਪਤੀ ਦੋਵੇਂ ਸੂਰਮੇਂ ਮਹਾਨ ਸਨ ॥੯॥੨੨੭॥

੭ ਦੋਵੇਂ ਚੱਕਰ ਵਰਤੀ ਰਾਜੇ ਸਨ, ਦੋਵੇਂ ਸ਼ਸਤਰਾਂ ਦੇ ਪਾਰਖੂ ਸਨ । ਦੋਵੇਂ ਜੰਗੀ ਯੋਧੇ ਤੇ ਦੋਵੇਂ ਯੁੱਧ ਦੇ ਜੇਤੂ ਸਨ ।

੮ ਦੋਵੇਂ ਜੋਤਿ ਦੀ ਤਸਵੀਰ ਸਨ, ਦੋਵੇਂ ਧਨੁਖ ਦੀ ਤਸਵੀਰ ਸਨ। ਦੋਵੇਂ ਢਾਲ ਤੇ ਸੰਜੋਅ ਦੀ ਮੂਰਤ ਸਨ ਦੋਵੇਂ ਦੁਸ਼ਟਾਂ ਦੇ ਨਾਸਕ ਸਨ ॥੧੦॥੨੨੮॥

੯ ਦੋਵੇਂ ਵੈਰੀ ਨੂੰ ਖੰਡੇ ਨਾਲ ਖੰਡ ਦੇਣ ਵਾਲੇ ਸਨ ਦੋਵੇਂ ਮਿੱਤਰ ਨੂੰ ਬਚਾ ਲੈਣ ਵਾਲੇ ਸਨ । ਦੋਵੇਂ ਤੇਜ਼ ਦੀ ਮੂਰਤਿ ਤੇ ਮਸ਼ਹੂਰ ਯੋਧੇ ਦੀ ਪੂਰਨ ਰੋਸ਼ਨੀ ਸਨ ।

੧੦ ਦੋਵੇਂ ਮਤ ਹਾਥੀਆਂ ਸਮਾਨ ਕੱਦ ਤੇ ਬਿਕ੍ਰਮਾਜੀਤ ਰਾਜੇ ਜਿਹੇ ਦਾਨੀ ਸਨ । ਦੋਵੇਂ ਸ਼ਸਤਰ ਦੇ ਚਲਾਉਣ ਵਾਲੇ ਤੇ ਦੋਵੇਂ ਹੱਥਾਂ ਵਿਚ ਸ਼ਸਤਰਾਂ ਨੂੰ ਧਾਰਨ ਵਾਲੇ ਸਨ ॥੧੧॥੨੨੯॥

੧੧ ਦੋਵੇਂ ਕ੍ਰੋਧ ਕਰਕੇ ਪੂਰਨ ਯੁੱਧ ਕਰਨ ਵਾਲੇ ਸਨ । ਦੋਵੇਂ ਸ਼ਸਤਰਧਾਰੀ ਤੇ ਰੂਪ ਦੀ ਖਾਨ ਸਨ ।

੧੨ ਦੋਵੇਂ ਛੱਤਰੀਆਂ ਦੇ ਹਮਦਰਦ ਸਨ ਦੋਵੇਂ ਛੱਤਰੀ ਧਰਮ ਦੇ ਅਨਿਆਦੀ ਸਨ । ਦੋਵੇਂ ਯੁੱਧ ਕਰਨ ਵਾਲੇ ਯੋਧੇ ਸਨ । ਦੋਵੇਂ ਆਪ ਕਰਮ ਦੇ ਮਜਬੂਤ ਸਨ ॥੧੨॥੨੩੦॥

੧੩ ਦੋਵੇਂ ਘੇਰਾ ਪਾ ਕੇ ਡਟ ਕੇ ਜੂਝਣ ਵਾਲੇ ਸਨ । ਦੋਵੇਂ ਦੋਇ ਹੱਥਾਂ ਨਾਲ ਬਾਹਾਂ ਠੋਕਦੇ ਸਨ, ਅਤੇ ਬਾਹਾਂ ਅਰ ਪੈਰ ਜਮਾ ਕੇ ਗ਼ੱਜਦੇ ਸਨ ।

੧੪ ਦੋਵੇਂ ਖੜ੍ਹੀ (ਸੂਰਮੇ) ਬਰਾਬਰੋ-ਬਰਾਬਰ ਦੇ ਸਨ। ਦੋਵੇਂ ਯੁਧ ਦੇ ਵਿਚ ਜੋਧਿਆਂ ਨੂੰ ਮਾਰਨ ਵਾਲੇ ਸਨ। ਦੋਹਾਂ ਦੇ ਹੱਥਾਂ ਵਿਚ ਤਲਵਾਰਾਂ ਸਨ, ਦੋਵੇਂ ਖੇਤ ਦੇ ਭੂਸ਼ਨ ਸਨ ॥੧੩॥੨੩੧॥

੧੫ ਦੋਇ ਜੋਤੀ ਦੀ ਤਸਵੀਰ ਸਨ, ਦੋਵੇਂ ਵਿਚਾਰਵਾਨ ਸਨ । ਦੋਵੇਂ ਘੁਮਾਕੇ ਖੰਡਾ ਚਲਾ ਰਹੇ ਸਨ ।

੧੬ ਦੋਹਾਂ ਦੀਆਂ ਤਲਵਾਰਾਂ ਖ਼ੂਨ ਦੀਆਂ ਪਿਆਸੀਆਂ ਸਨ ਜੋ ਜੋਧਿਆਂ ਵੈਰੀਆਂ ਲਈ ਖਤਰਨਾਕ ਸਨ । ਦੋਵੇਂ ਖੇਤ ਦੇ ਖਤਰਨਾਕ ਯੋਧੇ ਸਨ ਤੇ ਛੱਤ੍ਰ ਪਹਿਨਣ ਵਾਲੇ ਸਨ ॥੧੪॥੨੩੨॥

੧੭ ਦੋਵੇਂ ਸੂਰਮੇ ਦੋਹਰੇ ਸ਼ਸ਼ਤਰ ਧਾਰੇ ਹੋਏ ਦਿਸਦੇ ਸਨ ਜੋ ਨਿਧਾਰਤ ਧਾਰੇ ਹੋਏ ਸਨ । ਉਧਰ ਅਕਾਸ਼ ਵਿਚ ਸ਼ਹੀਦ ਰਾਜੇ ਘੁਮ ਰਹੇ ਸਨ ਜੋ ਦੁਰਯੋਧਨ ਨੂੰ ਬੁਲਾ ਰਹੇ ਸਨ ।

੧੮ ਜੋ ਹਾਕ ਤੇ ਹਾਕ ਪੈ ਰਹੀ ਸੀ ਤੇ ਧੰਨ-ਧੰਨ ਕਰ ਰਹੇ ਸਨ। ਜੱਛਾਂ ਦਾ ਰਾਜਾ (ਕੁਬੇਰ) ਜੰਗ ਨੂੰ ਵੇਖਕੇ ਚਕ੍ਰਿਤ ਹੋ ਰਿਹਾ ਸੀ ਤੇ ਮਾਤ ਲੋਕ ਕੰਬ ਰਿਹਾ ਸੀ ॥੧੫॥੨੩੩॥

੧੯ ਅੰਤ ਰਾਜਾ ਦੁਰਯੋਧਨ, ਭੀਮ ਸੈਨ ਨੇ ਮਾਰ ਦਿੱਤਾ ਉਸ ਯੁੱਧ ਭੂਮੀ ਦੇ ਵਿਚ । ਉਸ ਦੇ ਸਾਥੀ ਸੂਰਮੇ ਉਸ ਨੂੰ ਮਰਿਆ ਵੇਖ ਕੇ ਭੱਜ ਗਏ ਜਿਹੜੇ ਸੂਰਮੇ ਧੂਮ-ਧਾਮ ਮਚਾ ਰਹੇ ਸਨ ਉਹ ਧਾਮ ਧੂਮ ਸਾਰੀ ਖਿਸਕ ਗਈ ।

੨੦ ਕਉਂਰ ਪਾਲ ਯੁਧਿਸਟਰ ਨੇ ਚੱਕਰਵਰਤੀ ਰਾਜ ਕੀਤਾ ਅਤੇ ਅੰਤ ਪਾਂਡੋ ਵੀ ਹਿਮਾਲਾ ਪਰਬਤ ਦੀ ਬਰਫ ਵਿਚ ਜਾ ਪਏ ॥੧੬॥੨੩੪॥

੨੧ (ਬੇਦ ਬਿਆਸ ਜੀ ਉਪਰੋਕਤ ਕਥਾ ਉਪਰੰਤ ਇਕ ਪ੍ਰਾਚੀ ਗੱਲ ਕਰਦੇ ਹਨ ਕਿ) ਪਾਂਡੂਆਂ ਦਾ ਇਕਵਾਰੀ ਭੂਰ ਪਾਲ ਗੰਧਰਵ ਦੇ ਨਾਲ ਯੁੱਧ ਹੋ ਗਿਆ ਸੀ । ਜਿਥੇ ਭੂਰ ਪਾਲ ਗੰਧਰਵ ਨੇ ਧੂੜ ਉਡਾਕੇ ਧੁੰਦ ਜਿਹਾ ਰੰਗ ਰਚ ਦਿੱਤਾ ਸੀ।

੨੨ ਉਥੇ ਜੰਗ ਦੇ ਮੈਦਾਨ ਵਿਚ ਭੀਮ ਸੈਨ ਨੇ ਵੈਰੀਆਂ ਦੇ ਹਾਥੀ ਇਸ ਪ੍ਰਕਾਰ ਪਕੜ-ਪਕੜ ਕੇ ਉੱਪਰ ਨੂੰ ਵਗਾਹ ਮਾਰੇ । ਜਿਹੜੇ ਆਕਾਸ਼ ਵਿਚੋਂ ਹੁਣ ਤਕ ਮੁੜਕੇ ਥੱਲੇ ਨਹੀਂ ਆਏ ॥੧੭॥੨੩੫॥

੨੩ ਇਹ ਗੱਲ ਬੇਦ ਬਿਆਸ ਦੀ ਸੁਣ ਕੇ ਰਾਜੇ ਜਨਮੇਜੇ ਨੇ ਨੱਕ ਵਟਕੇ ਤੇ ਮੁਸਕ੍ਰਾਅ ਕੇ ਐਂਠ ਕੇ ਹੱਸ ਪਿਆ ਮੰਦ ਹਾਸੀ ਹਸ ਕੇ ਤੇ ਇਉਂ ਬਚਨ ਬੋਲਿਆ ਕਿ (ਇਹ ਗੱਪ ਹੈ ਇਤਨਾ ਕਹਿਣਾ ਸੀ ਤਾਂ)

੨੪ ਕੋਹੜ ਦਾ ਛੱਤੀਵਾਂ ਹਿੱਸਾ ਕੋਹੜ ਨੱਕ ਵਿਚ ਰਹਿ ਗਿਆ ਬਾਕੀ ਸਾਰਾ ਦੂਰ ਹੋ ਗਿਆ । ਅਖੀਰ ਉਸੇ ਹੀ ਰੋਗ ਨਾਲ ਰਾਜੇ ਦੀ ਮੌਤ ਹੋਈ ॥੧੯॥੨੩੬॥

੨੫ ਚਉਪਈ ਇਸ ਤਰ੍ਹਾਂ ਚਉਰਾਸੀ ਵਰਸ਼ ਸੱਤ ਮਹੀਨੇ

[੧]ਮਾਹ ਚਉਬੀਸ ਦਿਨਾਨੰ ॥ [੨]ਰਾਜੁ ਕੀਓ ਜਨਮੇਜਾ ਰਾਜਾ ॥ ਕਾਲ ਨੀਸਾਨੁ ਬਹੁਰਿ ਸਿਰਿ ਗਾਜਾ ॥੧੯॥੨੩੭॥ ਇਤੀਜਨਮੇਜਾਸਮਾਪਤਭਇਆ ॥ ਚਉਪਈ ॥ [੩]ਅਸੁਮੇਧ ਅਰੁ ਅਸਮੇਦ ਹਾਰਾ ॥ ਮਹਾਂ ਸੂਰ ਸਤਵਾਨ ਅਪਾਰਾ ॥ [੪]ਮਹਾਂ ਬੀਰ ਬਰਿਆਰ ਧਨਖ ਧਰ ॥ ਗਾਵਤ ਕੀਰਤ ਦੇਸ ਸਭ ਘਰ ਘਰ ॥੧॥੨੩੮॥ [੫]ਮਹਾਂਬੀਰ ਅਰੁ ਮਹਾਂ ਧਨਖ ਧਰ ॥ ਕਾਂਪਤ ਤੀਨ ਲੋਕ ਜਾ ਕੇ ਡਰ ॥ [੬]ਬਡ ਮਹੀਪ ਅਰੁ ਅਖੰਡ ਪ੍ਰਤਾਪਾ ॥ ਅਮਿਤ ਤੇਜ ਜਾਪਤ ਜਗ ਜਾਪਾ ॥੨॥੨੩੯॥ [੭]ਅਜੈ ਸਿੰਘ ਉਤ ਸੂਰ ਮਹਾਨਾ ॥ ਬਡ ਮਹੀਪ ਦਸ ਚਾਰ ਨਿਧਾਨਾ ॥ [੮]ਅਨ ਬਿਕਾਰ ਅਨਤੋਲ ਅਤੁਲ ਬਲ ॥ ਅਰ ਅਨੇਕ ਜੀਤੇ ਜਿਨ ਦਲ ਮਲ ॥੩॥੨੪੦॥ [੯]ਜਿਨ ਜੀਤੇ ਸੰਗ੍ਰਾਮ ਅਨੇਕਾ ॥ ਸਸਤ੍ਰ ਅਸਤ੍ਰ ਧਰਿ ਛਾਡ ਨ ਏਕਾ ॥ [੧੦]ਮਹਾ ਸੂਰ ਗੁਨਵਾਨ ਮਹਾਨਾ ॥ ਮਾਨਤ ਲੋਕ ਸਗਲ ਜਿਹ ਆਨਾ ॥੪॥੨੪੧॥ [੧੧]ਮਰਨ ਕਾਲ ਜਨਮੇਜੇ ਰਾਜਾ ॥ ਮੰਤ੍ਰ ਕੀਓ ਮੰਤ੍ਰੀਨ ਸਮਾਜਾ ॥ ਰਾਜ ਤਿਲਕ ਭੂਪਤ ਅਭਖੇਖਾ ॥ [੧੨]ਨਿਰਖਤ ਭਏ ਨ੍ਰਿਪਤ ਕੀ ਰੇਖਾ ॥੫॥੨੪੨॥ [੧੩]ਇਨ ਮਹਿ ਰਾਜ ਕਵਨ ਕਉ ਦੀਜੈ ॥ ਕਉਨ ਨ੍ਰਿਪਤ ਸੁਤ ਕਉ ਨ੍ਰਿਪੁ ਕੀਜੈ ॥ [੧੪]ਰਜੀਆ ਪੂਤ ਨ ਰਾਜ ਕੀ ਜੋਗਾ ॥ ਯਾਹਿ ਕੇ ਜੋਗ ਨ ਰਾਜ ਕੇ ਭੋਗਾ ॥੬॥੨੪੩॥ [੧੫]ਅਸੁਮੇਦ ਕਹੁ ਦੀਨੋ ਰਾਜਾ ॥ ਜੈ ਪਤਿ ਭਾਖਯੋ ਸਕਲ ਸਮਾਜਾ ॥ [੧੬]ਜਨਮੇਜਾ ਕੀ ਸੁ ਗਤਿ ਕਰਾਈ ॥ ਅਸੁਮੇਦ ਕੈ ਵਜੀ ਵਧਾਈ ॥੭॥੨੪੪॥ [੧੭]ਦੂਸਰ ਭਾਇ ਹੁਤੋ ਜੋ ਏਕਾ ॥ ਰਤਨ ਦੀਏ ਤਿਹ ਦਰਬ ਅਨੇਕਾ ॥ [੧੮]ਮੰਤ੍ਰੀ ਕੈ ਅਪਨਾ ਠਹਰਾਇਓ ॥ ਦੂਸਰ ਠਉਰ ਤਿਸਹਿ ਬੈਠਾਇਓ ॥੮॥੨੪੫॥ [੧੯]ਤੀਸਰ ਜੋ ਰਜੀਆ ਸੁਤ ਰਹਾ ॥ ਸੈਨ ਪਾਲ ਤਾ ਕੋ ਪੁਨ ਕਹਾ ॥ [੨੦]ਬਖਸੀ ਕਰਿ ਤਾ ਕੌ ਠਹਰਾਇਓ ॥ ਸਭ ਦਲ ਕੋ ਤਿਹ ਕਾਮੁ ਚਲਾਇਓ ॥੯॥੨੪੬॥ [੨੧]ਰਾਜੁ ਪਾਇ ਸਭਹੂ ਸੁਖ ਪਾਇਓ ॥ ਭੂਪਤ ਕਉ ਨਾਚਬ ਸੁਖ ਆਇਓ ॥ ਤੇਰਹ ਸੈ ਚੌਸਠ ਮਰਦੰਗਾ ॥ ਬਾਜਤ ਹੈ ਕਈ ਕੋਟ ਉਪੰਗਾ[ੳ] ॥੧੦॥੨੪੭॥ [੨੩]ਦੂਸਰ ਭਾਇ ਭਏ ਮਦ ਅੰਧਾ ॥ ਦੇਖਤ ਨਾਚਤ ਲਾਇ ਸੁਗੰਧਾ ॥ [੨੪]ਰਾਜ ਸਾਜ ਦੁਹਹੂੰ ਤੇ ਭੂਲਾ ॥ ਵਾਹੀ ਕੈ ਜਾਇ ਛਤ੍ਰ ਸਿਰ ਝੂਲਾ ॥੧੧॥੨੪੮॥ [੨੫]ਕਰਤ ਕਰਤ ਬਹੁ ਦਿਨ ਅਸ ਰਾਜਾ ॥ ਉਨ ਦੁਹੂੰ ਭੂਲਿਓ ਰਾਜ ਸਮਾਜਾ ॥ [੨੬]ਮਦ ਕਰਿ ਅੰਧ ਭਏ ਦੋਊ ਭ੍ਰਾਤਾ ॥ ਰਾਜ ਕਰਨ ਕੀ ਬਿਸਰੀ ਬਾਤਾ ॥੧੨॥੨੪੯॥ ਦੋਹਰਾ ॥

---

ੳ ਜਿਥੇ ਵਜਦੇ ਹਨ ਨਗਾਰੇ ਉਥੇ ਮਾਤਮ ਵੀ ਹੁੰਦੇ ਹਨ । ਇਹ ਗੱਲ ਭੁਲਣੀ ਨਹੀਂ ਚਾਹੀਦੀ ਪਰ ਭੁੱਲ ਜਾਂਦੀ ਹੈ । ਪੰਜਵੇਂ ਗੁਰ ਨਾਨਕ ਚੇਤਾਵਨੀ ਦਿੰਦੇ ਹਨ ।

1 ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ । ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਏ ॥ ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ-ਫਿਰਿ ਆਵੈ ਜਾਇ ॥੩॥ ਅੰਗ ੫੦ ॥ ਮ : ੫॥

2 ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫ ਪਸਾਰੁ । ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥ ਉਹੀ ॥ ਬਸ ਏਸੇ ਤਰ੍ਹਾਂ ਦਸਵੇਂ ਗੁਰੂ ਨਾਨਕ ਦ੍ਰਿਸਟਾਂਤ ਦੇ ਦੇ ਕੇ ਅਗਾਹ ਕਰਦੇ ਹਨ । ਐਵੇਂ ਨਹੀਂ ਇਸ ਪ੍ਰਕ੍ਰਣ ਦਾ ਨਾਮ ਗਿਆਨ ਪ੍ਰਬੋਧ ਰੱਖ ਦਿੱਤਾ ਜੇ ਇਹ ਗਿਆਨ ਦਾ ਭੰਡਾਰ ਹੈ ਤਦ ਇਹ ਗਿਆ ਪ੍ਰਬੋਧ ਹੋ ਸਕਦਾ ਹੈ । ਅਸੀਂ ਗਿਆਨ ਦੀਆਂ ਗੱਲਾਂ ਤਾਂ ਕਰਦੇ ਹਾਂ ਪਰ ਗੁਰੂ ਦੇ ਗਿਆਨ ਦੇ ਢੰਗ ਨੂੰ ਨਾ ਸਮਝਕੇ ਆਪਣੀ ਮੂਰਖਤਾ ਸਤਿਗੁਰੂ ਦੇ ਪਲੇ ਪਾਉਂਦੇ ਹਾਂ । ਗਿਆਨੁ ਗਿਆਨ ਕਥੈ ਸਭ ਕੋਈ ॥ ਬਿਨ ਰਸ ਰਾਤੇ ਮੁਕਤਿ ਨ ਹੋਈ ॥੨॥ ਗਿਆਨ ਧਿਆਨੁ ਸਭੁ ਗੁਰ ਤੇ ਹੋਈ ॥ ਅੰਗ : ੮੩੧॥ ਮ: ੧॥

੧ ਚੌਥੀ ਦਿਨ
੨ ਰਾਜ ਕੀਤਾ ਜਨਮੇਜੇ ਰਾਜੇ ਨੇ। ਉਪਰੰਤ ਕਾਲ ਦਾ ਨਗਾਰਾ ਸਿਰ ਤੇ ਆ ਵਜਿਆ ॥੧੯॥੨੩੭॥ ਇਥੇ ਜਨਮੇਜੇ ਰਾਜੇ ਦਾ ਪ੍ਰਸੰਗ ਸਮਾਪਤ ਹੋ ਗਿਆ।
੩ ਚਉਪਈ ॥ ਜਨਮੇਜੇ ਰਾਜੇ ਦਾ ਇਕ ਪੁੱਤਰ ਅਸਮੇਧ, ਦੂਜਾ ਅਸਮੇਦ ਹਰ ਸੀ। ਦੋਵੇਂ ਮਹਾਨ ਸੂਰਮੇ ਅਤੇ ਅਪਾਰ ਸਤਿਆ ਵਾਲੇ ਸਨ।
੪ ਮਹਾਨ ਬਲੀ ਤੇ ਬੜੇ ਹੀ ਧਨੁਖ ਧਾਰੀ ਸਨ। ਜਿਨ੍ਹਾਂ ਦਾ ਜਸ ਸਾਰੇ ਦੇਸ਼ ਵਿਚ ਘਰ ਹੁੰਦਾ ਸੀ ॥੧॥੨੩੮॥
੫ ਮਹਾਨ ਸੂਰਮੇ ਤੇ ਮਹਾਨ ਧਨੁਖਧਾਰੀ ਜਿਨ੍ਹਾਂ ਦੇ ਡਰ ਤੋਂ ਤਿਨੇ ਲੋਕ ਕੰਬਦੇ ਸਨ।
੬ ਮਹਾਨ ਬਾਦਸ਼ਾਹ ਅਤੇ ਨਾ ਖੰਡੇ ਜਾਣ ਵਾਲੇ ਪ੍ਰਤਾਪ ਵਾਲੇ ਸਨ। ਬੇਅੰਤ ਤੇਜ਼ ਤੇ ਜੱਗ ਉਹਨਾਂ ਦੇ ਨਾਮ ਦਾ ਜਾਪ ਜਪਦਾ ਸੀ। ਹਰ ਵੇਲੇ ਯਾਦ ਰੱਖਦੇ ਸਨ ॥੨॥੨੩੯॥
੭ ਅਜੈ ਸਿੰਘ ਦੂਜੇ ਪਾਸੇ ਬਹੁਤ ਹੀ ਸੂਰਮਾ ਸੀ। ਵੱਡਾ ਬਾਦਸ਼ਾਹ ਤੇ ੧੪ ਚੌਦਾਂ ਵਿਦਿਆ ਦਾ ਮਹਾਨ ਵਿਦਵਾਨ ਸੀ।
੮ ਬਿਕਾਰਾਂ ਤੋਂ ਰਹਿਤ ਅਤੇ ਬਲ ਤੋਲਿਆ ਨਹੀਂ ਸੀ ਜਾਂਦਾ। ਜਿਸ ਨੇ ਅਨੇਕਾਂ ਵੈਰੀ ਜਿਤੇ ਤੇ ਦਲ, ਮਲ ਕੇ ਸੁੱਟ ਦਿੱਤੇ ॥੩॥੨੪੦॥
੯ ਜਿਸ ਨੇ ਅਨੇਕਾਂ ਯੁੱਧ ਜਿੱਤ ਲਏ ਸੀ। ਸ਼ਸਤਰ ਅਸਤਰ ਧਾਰੀ ਇਕ ਨਹੀਂ ਸੀ ਛੱਡਿਆ।
੧੦ ਜਿਥੇ ਮਹਾਂ ਸੂਰਮਾ ਸੀ ਉਸ ਕੋਲ ਗੁਣ ਵੀ ਬਹੁਤ ਸਨ। ਸਾਰਾ ਜਗਤ ਉਸ ਦੀ ਦੀਨ ਭਾਵ ਦਾ ਡਰ ਮੰਨਦਾ ਸੀ ॥੪॥੨੪੧॥
੧੧ ਜਨਮੇਜੇ ਰਾਜੇ ਨੇ ਆਪਣੇ ਮਰਨ ਕਾਲ ਦੇ ਸਮੇਂ ਨੇੜੇ ਆਏ। ਮੰਤ੍ਰੀਆਂ ਨੂੰ ਇੱਕਠੂ ਕਰਕੇ ਸਲਾਹ ਕੀਤੀ ਕਿ ਰਾਜ ਤਿਲਕ ਬਾਰੇ
੧੨ ਵਿਚਾਰ ਕਰੋ ਟਿੱਕਾ ਕਿਸ ਨੂੰ ਦਿੱਤਾ ਜਾਵੇ। ਵਜ਼ੀਰ ਤਿੰਨਾਂ ਰਾਜ ਕੁਮਾਰਾਂ ਦੀ ਕਰਨੀ ਦੀ ਰੇਖਾ ਦਾ ਲੇਖਾ ਜੋਖਾ ਕਰਨ ਲੱਗੇ ॥੫॥੨੪੨॥
੧੩ ਇਨਾਂ ਵਿਚੋਂ ਰਾਜ ਕਿਸ ਨੂੰ ਦਿੱਤਾ ਜਾਵੇ। ਕਿਹੜੇ ਰਾਜੇ ਦੇ ਪੁੱਤਰ ਨੂੰ ਰਾਜਾ ਕੀਤਾ ਜਾਵੇ।
੧੪ ਦਾਸੀ ਦਾ ਪੁੱਤਰ ਤਾਂ ਰਾਜ ਦੇ ਯੋਗ ਨਹੀਂ, ਭਾਵ ਰਾਜ ਦਾ ਹੱਕਦਾਰ ਨਹੀਂ। ਰਾਜ ਦਾ ਭੁਗਤਾਨ ਇਸ ਦੇ ਅਨੁਕੂਲ ਨਹੀਂ ॥੬॥੨੪੩॥
੧੫ ਅਸਮੇਦ ਨੂੰ ਰਾਜ ਸੌਂਪ ਦਿੱਤਾ ਜਿਸ ਨੂੰ ਸਾਰੀ ਰਾਜ ਮੰਡਲੀ ਦੇ ਵਜ਼ੀਰਾਂ ਨੇ ਸਲਾਹ ਕਰਕੇ ਕਿਹਾ।
੧੬ ਰਾਜੇ ਜਨਮੇਜੇ ਤੋਂ ਸਹੀ ਪਵਾ ਦਿੱਤੀ ਅਤੇ ਅਸਮੇਦ ਨੂੰ ਵਧਾਈ ਦੇ ਦਿਤੀ ॥੭॥੨੪੪॥
੧੭ ਅਸਮੇਦ ਦਾ ਜੋ ਇਕ ਦੂਸਰਾ ਭਾਈ ਸੀ। ਉਸ ਨੂੰ ਹੀਰੇ ਮੋਤੀ ਆਦਿ ਬਹੁਤ ਸਾਰਾ ਧਨ ਦੇ ਦਿੱਤਾ ਅਨੇਕ ਪ੍ਰਕਾਰ ਦਾ।
੧੮ ਤੇ ਅਸਮੇਦ ਨੇ ਉਸ ਨੂੰ ਖਾਸ ਵਜ਼ੀਰ ਲੈ ਲਿਆ। ਆਪ ਤੋਂ ਦੂਸਰੀ ਥਾਂ ਤੇ ਉਸ ਨੂੰ ਸੀਟ ਦੇ ਦਿੱਤੀ ॥੮॥੨੪੫॥
੧੯ ਤੀਸਰਾ ਜੋ ਦਾਸੀ ਦਾ ਪੁੱਤਰ ਰਹਿੰਦਾ ਸੀ। ਉਸ ਨੂੰ ਸੈਨਾ ਪਤੀ ਉਸ ਨੇ ਬਣਾ ਦਿੱਤਾ।
੨੦ ਉਸ ਨੂੰ ਸੈਨਾ ਪਤੀ (ਬਖਸ਼ੀ) ਦੀ ਪਦਵੀ ਦੇ ਦਿੱਤੀ। ਸਾਰੀ ਫੌਜ ਦਾ ਕੰਮ ਉਸ ਦੇ ਸਪੁਰਦ ਕਰ ਦਿੱਤਾ ॥੯॥੨੪੬॥
੨੧ ਰਾਜ ਪਾਕੇ ਸਾਰੇ ਹੀ ਸੁਖੀ ਹੋ ਗਏ। ਉਹਨਾਂ ਦੀ ਸਫਲਤਾ ਨਾਲ ਵੰਡ ਹੋ ਜਾਣ ਨਾਲ ਰਾਜੇ ਜਨਮੇਜੇ ਦੇ ਮਨ ਨੂੰ ਵੀ ਆਨੰਦਤਾ ਪ੍ਰਾਪਤ ਹੋ ਗਈ।
੨੨ ਤੇਰਾਂ ਸੌ ਚੋਂਟ ਧੌਂਸੇ ਵਜਾਏ ਗਏ। ਕਈ ਕ੍ਰੋੜ ਹੱਥਾਂ ਨਾਲ ਢੋਲਕੀਆਂ ਵਜਦੀਆਂ ਸਨ ॥੧੦॥੨੪੭॥
੨੩ ਤੇ ਦੂਜਾ ਭਾਈ ਸ਼ਰਾਬ ਪੀਣ ਦਾ ਆਦੀ ਹੋ ਕੇ ਕਰਮ ਧਰਮ ਵੱਲੋਂ ਅੰਨ੍ਹਾਂ ਹੋ ਗਿਆ। ਖੁਲਬੂ ਅੜ੍ਹਸੈਂਟ ਮਲ ਕੇ ਗਾਉਣ ਤੇ ਮੁਜਰੇ ਵੇਖਦੇ ਰਹਿਣ।
੨੪ ਰਾਜ ਦਾ ਤੇ ਸਮਾਜ ਦਾ ਕੰਮ ਦੋਹਾਂ ਨੇ ਭੁਲਾ ਦਿੱਤਾ। ਅੰਤ ਰਾਜ ਦਾ ਛਤ੍ਰ ਗੋਲੀ ਦੇ ਪੁੱਤਰ ਦੇ ਸਿਰ ਤੇ ਹੀ ਪਹਿਨਾਇਆ ਗਿਆ ॥੧੧॥੨੪੮॥
੨੫ ਰਾਜ ਕਰਦੇ ਕਰਦੇ ਬਹੁਤ ਦਿਨ ਹੋ ਗਏ ਇਸੇ ਤਰ੍ਹਾਂ ਉਹਨਾਂ ਦੋਹਾਂ ਭਾਈਆਂ ਨੂੰ ਰਾਜ ਤੇ ਸਮਾਜ ਭੁੱਲ ਹੀ ਗਿਆ।
੨੬ ਦੋਵੇਂ ਭਾਈ ਸ਼ਰਾਬ ਪੀ-ਪੀ ਕੇ ਰਾਜ ਤੇ ਸਮਾਜ ਦੇ ਕੰਮਾਂ ਵੱਲੋਂ ਅਨ੍ਹੇ ਹੋ ਗਏ। ਰਾਜ ਕਰਨ ਵਾਲੀ ਗੱਲ ਹੀ ਭੁੱਲ ਗਈ ॥੧੨॥੨੪੯॥

[੧]ਜਿਹ ਚਾਹੇ ਤਾ ਕੋ ਹਨੇ ਜੋ ਬਾਛੈ ਸੋ ਲੇਇ ॥ ਜਿਹ ਰਾਖੈ ਸੋਈ ਰਹੈ ਜਿਹ ਜਾਨੈ ਤਿਹ ਦੇਇ ॥੧੩॥੨੫੦॥ [੨]ਚਉਪਈ ॥ ਐਸੀ ਭਾਂਤ ਕੀਨੋ ਇਹ ਜਬਹੀ ॥ ਪ੍ਰਜਾ ਲੋਕ ਸਭ ਬਸ ਭਏ ਤਬਹੀ ॥ [੩]ਅਉ ਬਸਿ ਹੋਇ ਗਏ ਨੇਬ ਖਵਾਸਾ ॥ ਜੋ ਰਾਖਤ ਥੇ ਨ੍ਰਿਪ ਕੀ ਆਸਾ ॥੧॥੨੫੧॥ [੪]ਏਕ ਦਿਵਸ ਤਿਹੂੰ ਭ੍ਰਾਤ ਸੁਜਾਨਾ ॥ ਮੰਡਸ ਚੌਪਰ ਖੇਲ ਖਿਲਾਨਾ ॥ [੫]ਦਾਉ ਸਮੈ ਕਛੁ ਰਿਸਕ ਬਿਚਾਰਿਓ ॥ ਅਜੈ ਸੁਨਤ ਇਹ ਭਾਂਤ ਉਚਾਰਿਓ ॥੨॥੨੫੨॥ [੬]ਦੋਹਰਾ ॥ ਕਹਾ ਕਰੈ ਦਾ ਕਹ ਪਰੈ ਕਹ ਯਹ ਬਾਧੈ ਸੂਤ ॥ ਕਹਾ ਸਤ੍ਰੁ ਯਾ ਤੇ ਮਰੈ ਜੋ ਰਜੀਆ ਕਾ ਪੂਤ ॥੩॥੨੫੩॥ [੭]ਚਉਪਈ ॥ ਯਹੈ ਆਜੁ ਹਮ ਖੇਲ ਬਿਚਾਰੀ ॥ ਸੋ ਭਾਖਤ ਹੈ ਪ੍ਰਗਟ ਪੁਕਾਰੀ ॥ [੮]ਏਕਹਿ ਰਤਨ ਰਾਜ ਧਨੁ ਲੀਨਾ ॥ ਦੁਤੀਐ ਅਸੁ ਉਸਟ ਗਜ ਲੀਨਾ ॥੧॥੨੫੪॥ [੯]ਕੁਅਰੈ ਬਾਟ ਸੈਨ ਸਭ ਲੀਆ ॥ ਤੀਨਹੁ ਬਾਟ ਤੀਨ ਕਰ ਕੀਆ ॥ [੧੦]ਪਾਸਾ ਢਾਰ ਧਰੈ ਕਸ ਦਾਵਾ ॥ ਕਹਾ ਖੇਲ ਧੌਂ ਕਰੈ ਕਰਾਵਾ ॥੨॥੨੫੫॥ [੧੧]ਚਉਪਰ ਖੇਲ ਪਰੀ ਤਿਹ ਮਾਹਾ ॥ ਦੇਖਤ ਊਚ ਨੀਚ ਨਰ ਨਾਹਾ ॥ [੧੨]ਜੁਾਲਾ ਰੂਪ ਸੁਪਰਧਾ ਬਾਢੀ ॥ ਭੂਪਨ ਫਿਰਤ ਸੰਘਾਰਤ ਕਾਢੀ ॥੩॥੨੫੬॥ [੧੩]ਤਿਨ ਕੈ ਬੀਚ ਪਰੀ ਅਸ ਖੇਲਾ ॥ ਕਟਨ ਸੁ ਹਿਤ ਭਇਓ ਮਿਟਨ ਦੁਹੇਲਾ ॥ [੧੪]ਪ੍ਰਿਥਮੈ ਰਤਨ ਦ੍ਰਿਬ ਬਹੁ ਲਾਯੋ ॥ ਬਸਤ੍ਰ ਬਾਜ ਗਜ ਬਹੁਤ ਹਰਾਯੋ ॥੪॥੨੫੭॥ [੧੫]ਦੁਹੰਅਨ ਬੀਚ ਸਪਰਧਾ ਬਾਢਾ ॥ ਦੁਹ ਦਿਸ ਉਠੇ ਸੁਭਟ ਅਸ ਕਾਢਾ ॥ [੧੬]ਚਮਕਹਿ ਕਹੂੰ ਅਸਨ ਕੀ ਧਾਰਾ ॥ ਬਿਛ ਗਈ ਲੋਥ ਅਨੇਕ ਅਪਾਰਾ ॥੫॥੨੫੮॥ [੧੭]ਜੁੱਗਨ ਦੈਤ ਫਿਰਹਿ ਹਰਿਖਾਨੇ ॥ ਗੀਧ ਸਿਵਾ ਬੋਲਹਿ ਅਪਮਾਨੇ ॥ [੧੮]ਭੂਤ ਪ੍ਰੇਤ ਨਾਚਹਿ ਅਰੁ ਗਾਵਹਿ ॥ ਕਹੂੰ ਕਹੂੰ ਸਬਦ ਬੈਤਾਲ ਸੁਨਾਵਹਿ ॥੬॥੨੫੯॥ [੧੯]ਚਮਕਤ ਕਹੂੰ ਖਗਨ ਕੀ ਧਾਰਾ ॥ ਬਿਥ ਗਏ ਰੁੰਡ ਭਸੁੰਡ ਅਪਾਰਾ ॥ [੨੦]ਚਿੰਸਤ ਕਹੂੰ ਗਿਰੇ ਗਜ ਮਾਤੇ ॥ ਸੋਵਤ ਕਹੂੰ ਸੁਭਟ ਰਣ ਤਾਤੇ ॥੭॥੨੬੦॥ [੨੧]ਹਿੰਸਤ ਕਹੂੰ ਗਿਰੇ ਹੈ ਘਾਏ ॥ ਸੋਵਤ ਕ੍ਰੂਰ ਸਲੋਕ ਪਠਾਏ ॥ [੨੨]ਕਟਿ ਗਏ ਕਹੂੰ ਕਉਰ ਅਰੁ ਚਰਮਾ ॥ ਕਟਿ ਗਏ ਗਜ ਬਾਜਨ ਕੇ ਬਰਮਾ ॥੮॥੨੬੧॥ [੨੩]ਜੁੱਗਨ ਦੇਤ ਕਹੂੰ ਕਿਲਕਾਰੀ ॥ ਨਾਚਤ ਭੂਤ ਬਜਾਵਤ ਤਾਰੀ ॥ [੨੪]ਬਾਵਨ ਬੀਰ[ੳ] ਫਿਰੈ ਚਹੂ ਓਰਾ ॥ ਬਾਜਤ ਮਾਰੂ ਰਾਗ ਸਿੰਦਉਰਾ ॥੯॥੨੬੨॥ [੨੫]ਰਣ ਅਸ ਕਾਲ ਜਲਦ ਜਿਮ ਗਾਜਾ ॥ ਭੂਤ ਪਿਸਾਚ ਭੀਰ ਹੈ ਭਾਜਾ ॥ [੨੬]ਰਣ ਮਾਰੂ ਇਹ ਦਿਸ ਤੇ ਬਾਜਯੋ ॥

ੳ ਬਵੰਜਾ ਬੀਰਾਂ ਦਾ ਪ੍ਰੀਚੇ—੧. ਨਦੀ ੨. ਭਿਰਗੀ, ੩. ਰਿਦੀ, ੪. ਤੁੰਡੀ, ੫. ਪ੍ਰੇਤਾਸਖ, ੬. ਵਜਰ, ੭. ਕੁਵਲਾਸ੍ਰ, ੮. ਅਸ੍ਰ ਕਰਣ, ੯. ਨਿਰਮੁੰਡ, ੧੦. ਮਸਕਾਰਣ, ੧੧. ਪੁਸ਼ਪਦੰਤ, ੧੨. ਵ੍ਰਿਹਦਭ ਨੁ, ੧੩. ਅਮਿਤ ਸਖੰ, ੧੪. ਅਸ੍ਰ ਬਾਹਨ, ੧੫. ਉਡਿਕ, ੧੬. ਦੁੰਡਿਕ, ੧੭. ਕਾਲ ਨਾਮ, ੧੮. ਅਸਰਾਤ, ੨੩. ਚੰਦ੍ਰਰਾਜ, ੨੪. ਅੰਤਕਰ, ੨੪. ਨਿਸ਼ਚਰ ੨੬. ਵੀਰ ਭੱਦ੍ਰ, ੨੭. ਮਹਿਮਾਨ, ੨੮. ਚੰਜੀਸ, ੨੯. ਨੰਦੀਸਰ, ੩੦. ਵੀਰਵੇਤਾਲ, ੩੧. ਵਿਕਟ, ੩੨. ਵਿਨੋਦੀ, ੩੩. ਸੁਮੰਤ੍ਰ ਵਿਨੋਦੀ, ੩੪. ਸੁਰਮੰਤ੍ਰ ਵਿਨੋਦੀ, ੩੫. ਕਾਲੀਜ, ੩੬. ਤ੍ਰਟਿ, ੩੭ ਕਾਗਮਣ, ੩੮. ਨਾਰ ਸਿੰਘ, ੩੯. ਹਨੂਮਾਨ, ੪੦. ਭੈਰਵ, ੪੧. ਨਿਸ਼ੇਲੇਯ, ੪੨. ਕਾਲਸਮ, ੪੩. ਨਾਰਦ, ੪੪. ਨਾਸੀਰ, ੪੫. ਕੇਸ਼ਰੀ, ੪੬. ਇਜਯ, ੪੭ ਵਿਜਯ, ੪੮. ਵਿਸ਼ੇਧਰੀ, ੪੯. ਕਾਕੁਮ, ੫੦. ਕਾਮਖਯ, ੫੧. ਨਿਗਲੰਬ, ੫੨. ਪੁਨਯਮਯ ।

੧ ਦੋਹਰਾ ॥ ਜਿਸਨੂੰ ਉਹ ਚਾਹੇ ਉਸ ਨੂੰ ਕਤਲ ਕਰ ਦੇਵੇ, ਜਿਸ ਪਾਸੋਂ ਕੋਈ ਵੀ ਵਸਤ ਜਾਂ ਉਹਦਾ ਦਿਲ ਚਾਹੇ ਖੋ ਲਵੇ । ਜਿਸ ਨੂੰ ਉਹ ਬਚਾਉਣਾ ਚਾਹੇ ਉਹੀ ਬਚਦਾ ਸੀ ਜਿਸ ਨੂੰ ਉਹ ਆਪਣਾ ਸਮਝੇ ਉਸ ਨੂੰ ਅਹੁਦਾ ਤੇ ਹੋਰ ਵਸਤੂ ਦੇ ਦੇਵੇ ॥੧੩॥੨੫੦॥

੨ ਚਉਪਈ ॥ ਜਦੋਂ ਉਹਨਾਂ ਨੇ ਇਸ ਤਰ੍ਹਾਂ ਦੇ ਕੰਮ ਕਰਨੇ ਸ਼ੁਰੂ ਕਰ ਦਿੱਤੇ। ਪਰਜਾ ਦੇ ਲੋਕ ਸਾਰੇ ਉਹਨਾਂ ਦੇ ਅਧੀਨ ਹੋ ਗਏ । (ਡਰਦੀ ਹਰਿ ਹਰਿ ਕਰਦੀ ਵਾਲੀ ਗੱਲ ਹੋ ਗਈ ਤੇ ਹੋਰ ਜਿਹੜੇ ਅਹਿਲਕਾਰ ਸਨ ਉਹ ਵੀ ਸਾਰੇ ਉਹਨਾਂ ਦੇ ਵਸ ਹੋ ਗਏ।)

੩ ਜਿਹੜੇ ਰਾਜੇ ਤੋਂ ਕੋਈ ਆਸ ਰੱਖਦੇ ਸਨ ਉਹ ਸਾਰੇ ਉਤੋਂ ਉਤੋਂ ਰਾਜੇ ਦੀ ਹਾਂ ਵਿਚ ਹਾਂ ਕਰ ਦਿੰਦੇ ਉਂਞ ਦਿਲ ਵਿਚ ਗੋਲੀ ਦੇ ਪੁੱਤਰ ਤੇ ਚਾਹ ਰੱਖਦੇ ਸਨ ॥੧॥੨੫੧॥

੪ ਇਕ ਦਿਨ ਤਿੰਨੇ ਭਾਈ ਸਿਆਣਿਆਂ ਨੇ ਚੌਪੜ ਦੀ ਖੇਲ ਖੇਲਣ ਲਈ ਇਕੱਠ ਕਰ ਲਿਆ ।

੫ ਦਾਅ ਪੈਣ ਵੇਲੇ ਕੁਝ ਕਿਸੇ ਨੇ ਰਿਸਕ ਦੀ ਗੱਲ ਸੋਚੀ ਅਜੈ ਸਿੰਘ ਦੇ ਸੁਣਦੇ ਸਮੇਂ ਹੀ ਇਸ ਤਰ੍ਹਾਂ ਗੱਲ ਕਹਿ ਦਿੱਤੀ ਸੋਚ ਕੇ ॥੨॥੨੫੨॥

੬ ਦੋਹਰਾ ॥ ਵੇਖੀਏ ਇਹ ਕੀ ਕਰਦਾ ਹੈ, ਅਤੇ ਦਾਉ ਕੀ ਪੈਂਦਾ ਹੈ ਅਤੇ ਇਹ ਕੀ ਮਰਿਆਦਾ ਬੰਨਦਾ ਹੈ ? ਇਸ ਤੋਂ ਵੈਰੀ ਕਿਵੇਂ ਮਰ ਸਕਦਾ ਹੈ ਜੋ ਇਕ ਗੋਲੀ ਦਾ ਪੁੱਤਰ ਹੈ ॥੩॥੨੫੩॥

੭ ਚਉਪਈ ॥ (ਉਪਰੋਕਤ ਪ੍ਰਸ਼ਨ ਦੇ ਉਤਰ ਵਿਚ ਰਾਜ ਕੁਮਾਰ ਗੋਲੀ ਦੇ ਪੁੱਤਰ ਨੇ ਉੱਤਰ ਦਿੱਤਾ ਕਿ) ਇਹ ਜੋ ਅਸਾਂ ਖੇਲ ਵਿਚਾਰ ਕੇ ਅਰੰਭੀ ਹੈ । ਇਹ ਸਪੱਸ਼ਟ ਕਹਿ ਰਹੀ ਹੈ ਪੁਕਾਰ ਕੇ ਕਿ ਮੈਂ ਅੱਜ ਤੁਹਾਡੀ ਕਿਸਮਤ ਦਾ ਫੈਸਲਾ ਕਰਾਂਗੀ।

੮ ਪਹਿਲਾਂ ਉਹਨਾਂ ਇਸ ਤਰ੍ਹਾਂ ਆਪਣੀ ਵੰਡ ਕਰ ਲਈ ਕਿ ਇਕ ਨੇ ਜੁਆਹਰਾਤ ਤੇ ਰਾਜ ਧਨ ਲੈ ਲਿਆ । ਦੂਜੇ ਨੇ ਘੋੜੇ, ਊਠ ਤੇ ਹਾਥੀ ਲੈ ਲਏ ॥੧॥੨੫੪॥

੯ ਤੀਜੇ ਰਾਜ ਕੁਮਾਰ ਭਾਵ ਰਜੀਆ ਦੇ ਪੁੱਤਰ ਨੇ ਸੈਨਾ ਲੈ ਲਈ ਭਾਵ ਤਿੰਨਾਂ ਨੇ ਤਿੰਨ ਗੁਣ ਕਰਕੇ ਆਪੋ ਆਪਣੇ ਹੱਥ ਵਿਚ ਲੈ ਲਈ ਤੇ ਕਿਹਾ ਕਿ

੧੦ ਪਾਸਾ ਸਿੱਟ ਕੇ ਦਾਵ ਲਗਾਉ । ਜੋ ਕੁਝ ਖੇਲ ਦੀ ਬਾਜੀ ਕਹੇ ਉਹ ਕੰਮ ਕੀਤਾ ਜਾਵੇ ॥੨॥੨੫੫॥

੧੧ ਚੌਪੜ ਦੀ ਖੇਲ ਉਸੇ ਵੇਲੇ ਚੱਲ ਪਈ । ਜਿਸ ਨੂੰ ਅਮੀਰ ਗਰੀਬ ਤੇ ਰਾਜੇ ਸਾਰੇ ਵੇਖਦੇ ਸਨ ।

੧੨ ਕ੍ਰੋਧ ਦੀ ਅੱਗ ਸਾਰਿਆਂ ਵਿਚ ਵੱਧ ਗਈ ਜੋ । ਰਾਜ ਘਰਾਣਿਆਂ ਦਾ ਨਘਾਰ ਕਰਦੀ ਫਿਰਦੀ ਹੈ ॥੩॥੨੫੬॥

੧੩ ਉਨ੍ਹਾਂ ਦੇ ਵਿਚ ਇਹੋ ਜਿਹ੍ਹੀ ਖੇਲ ਪ੍ਰਚਲਤ ਹੋ ਗਈ ਕਿ ਕਟਾ ਵਢੀ ਤਕ ਨੌਬਤ ਪੁਜ ਗਈ ਜਿਸ ਤੋਂ ਬਚਣਾ ਔਖਾ ਹੋ ਗਿਆ ।

੧੪ ਪਹਿਲਾਂ ਧਨ ਦੌਲਤ ਫੇਰ ਹੀਰੇ ਜੁਵਾਹਰਾਤ ਆਦਿ ਦਉ ਉਪਰ ਲਾ ਦਿਤੇ ਬਹੁਤ ਸਾਰੇ ਫੇਰ ਹਾਥੀ, ਘੋੜੇ ਬਸਤ੍ਰ ਆਦਿ ਸਭ ਦਾਉ ਉਪਰ ਲਾ ਦਿਤੇ ਜੋ ਸਾਰੇ ਹਾਰ ਗਏ ॥੪॥੨੫੭॥

੧੫ ਦੋਹਾਂ ਧੜਿਆਂ ਦੇ ਵਿਚ ਈਰਖਾ ਦੀ ਅੱਗ ਭੜਕ ਉਠੀ। ਦੋਵੇਂ ਪਾਸੇ ਦੇ ਸੂਰਮੇ ਤਲਵਾਰਾਂ ਮਿਆਨ ਵਿਚੋਂ ਕੱਢ ਕੇ ਉਠ ਖੜੇ ਹੋਏ ।

੧੬ ਤਲਵਾਰਾਂ ਦੀਆਂ ਧਾਰਾਂ ਚਮਕਣ ਲਗੀਆਂ । ਵੇਖਦਿਆਂ-ਵੇਖਦਿਆਂ ਬੇਅੰਤ ਲੋਥਾਂ ਧਰਤੀ ਤੇ ਵਿਛ ਗਈਆਂ ਜਿਨਾਂ ਦਾ ਕੁਝ ਪਾਰਵਾਰ ਨਹੀਂ ॥੫॥੨੫੮॥

੧੭ ਜੋਗਣੀਆਂ ਤੇ ਮਾਸਾਹਾਰੀ, ਪ੍ਰਸੰਨ ਹੋ ਕੇ ਫਿਰ ਰਹੇ ਹਨ। ਗਿਧ ਤੇ ਗਿਦੜ ਆਪਣੇ ਮਾਨ ਵਿਚ ਬੋਲ ਰਹੇ ਹਨ ।

੧੮ ਭੂਤ ਪ੍ਰੇਤ ਖੁਸ਼ੀ ਚਿ ਨਚਦੇ ਤੇ ਗੀਤ ਗਾਉਂਦੇ ਹਨ । ਕਿਤੇ ਕਿਤੇ ਪ੍ਰੇਤ ਆਪਣੇ ਸ਼ਬਦਾਂ ਵਿਚ ਬੋਲਦੇ ਸੁਣਾਈ ਦਿੰਦੇ ਸਨ ॥੬॥੨੫੯॥

੧੯ ਕਿਤੇ ਖੰਡਿਆਂ ਦੀਆਂ ਧਾਰਾਂ ਚਮਕ ਰਹੀਆਂ ਸਨ । ਅਪਾਰ ਹੀ ਸਿਰ ਤੇ ਧੜ ਧਰਤੀ ਤੇ ਵਿਛ ਗਏ ।

੨੦ ਕਿਤੇ ਮਸਤੇ ਹੋਏ ਹਾਥੀ ਗਿਰੇ ਪਏ ਚੀਕਾਂ ਮਾਰਦੇ ਸਨ। ਕਿਤੇ ਅਤੇ ਰਣ ਦੇ ਵਿਚ ਸੂਰਮੇ ਲੇਟੇ ਪਏ ਹਨ ॥੭॥੨੬੦॥

੨੧ ਕਿਤੇ ਜਖਮੀ ਹੋਏ ਹੋਏ ਘੋੜੇ ਹਿਣਕਦੇ ਹਨ । ਕਿਤੇ ਬੜੇ ਜੋਸ਼ੀਲੇ ਸੂਰਮੇ ਰਣ ਦੇ ਵਿਚ ਸੁਤੇ ਪਏ ਹਨ ਜੋ ਸੁਰਲੋਕ ਨੂੰ ਚਲੇ ਗਏ ।

੨੨ ਕਿਸੇ ਦਾ ਕਵਰ ਕਟਿਆ ਗਿਆ ਕਿਤੇ ਢਾਲ ਟੁਟੀ ਪਈ ਹੈ । ਕਿਤੇ ਹਾਥੀ, ਘੋੜਿਆਂ ਦੇ ਸਜੋ ਕਟੇ ਗਏ ਹਨ ॥੮॥੨੬੧॥

੨੩ ਕਿਤੇ ਕਲ-ਜੋਗਨੀਆਂ ਕਿਲਕਾਂ ਮਾਰਦੀਆਂ ਹਨ । ਕਿਤੇ ਭੂਤ ਨਚਦੇ ਤੇ ਤਾੜੀਆਂ ਮਾਰਦੇ ਹਨ ।

੨੪ ਚਾਰੇ ਪਾਸੇ ਬਵੰਜਾ ਬੀਰ ਫਿਰਦੇ ਸਨ ਅਤੇ ਮਾਰੂ ਸਿਦਉਰਾ ਰਾਗ ਦੇ ਜੰਗੀ ਬਾਜੇ ਬਜ ਰਹੇ ਸਨ ॥੯॥੨੬੨॥

੨੫ ਯੁੱਧ ਦੇ ਵਿਚ ਕਾਲ ਦੀ ਤਲਵਾਰ ਬਦਲ ਵਾਂਗ ਗਰਜੀ। ਭੂਤ ਪ੍ਰੇਤਾਂ ਦੀ ਭੀੜ ਡਰ ਕੇ ਭੱਜ ਗਈ ।

੨੬ ਯੁੱਧ ਦੇ ਵਿਚ ਮਾਰੂ ਵਾਜਾ ਇਕ ਪਾਸਿਓਂ ਵੱਜਿਆ ।

[੧]ਕਾਇਰੁ ਹੁਤੋ ਸੋ ਭੀ ਨਹਿ ਭਾਜਯੋ ॥੧੦॥੨੬੩॥ [੨]ਰਹਿ ਗਈ ਸੂਰਨ ਖਗ ਕੀ ਟੇਕਾ ॥ ਕਟਿ ਗਏ ਸੁੰਡ ਭਸੁੰਡ ਅਨੇਕਾ ॥ [੩]ਨਾਚਤ ਜੋਗਨ ਕਹੂੰ ਬਿਤਾਰਾ ॥ ਧਾਵਤ ਭੂਤ ਪ੍ਰੇਤ ਬਿਕਰਾਰਾ ॥੧੧॥੨੬੪॥ [੪]ਧਾਵਤ ਅੱਧ ਕਮੱਧ ਅਨੇਕਾ ॥ ਮੰਡਿ ਰਹੇ ਰਾਵਤ ਗਡ ਰਹੇ ਟੇਕਾ ॥ [੫]ਅਨਹਦ ਰਾਗ ਅਨਾਹਦ ਬਾਜਾ ॥ ਕਾਇਰੁ ਹੁਤਾ ਵਹੈ ਨਹੀ ਭਾਜਾ ॥੧੨॥੨੬੫॥ [੬]ਮੰਦਰ ਤੂਰ ਕਰੂਰ ਕਰੋਰਾ ॥ ਗਾਜ ਸਰਾਵਤ ਰਾਗ ਸੰਦੋਰਾ ॥ [੭]ਝਮਕਸਿ ਦਾਮਨ ਜਿਮ ਕਰਵਾਰਾ ॥ ਬਰਸਤ ਬਾਨਨ ਮੇਘ ਅਪਾਰਾ ॥੧੩॥੨੬੬॥ [੮]ਘੂਮਹਿ ਘਾਇਲ ਲੋਹ ਚੁਚਾਤੇ ॥ ਖੇਲ ਬਸੰਤ ਮਨੋ ਮਦ ਮਾਤੇ ॥ [੯]ਗਿਰ ਗਏ ਕਹੂੰ ਜਿਰਹ ਅਰ ਜੁਆਨਾ ॥ ਗਰਜਤ ਗਿੱਧ ਪੁਕਾਰਤ ਸੁਆਨਾ ॥੧੪॥੨੬੭॥ [੧੦]ਉਨ ਦਲ ਦੁਹੂੰ ਭਾਇਨ ਕੋ ਭਾਜਾ ॥ ਠਾਢ ਨ ਸਕਿਯੋ ਰੰਕੁ ਅਰੁ ਰਾਜਾ ॥ [੧੧]ਤਕਿਓ ਓਡਛਾ ਦੇਸੁ ਬਿਚੱਛਨ ॥ ਰਾਜਾ ਨ੍ਰਿਪਤ ਤਿਲਕ ਸੁਭ ਲੱਛਨ ॥੧੫॥੨੬੮॥ [੧੨]ਮਦ ਕਰਿ ਮੱਤ ਭਏ ਜੇ ਰਾਜਾ ॥ ਤਿਨ ਕੇ ਗਏ ਐਸ ਹੀ ਕਾਜਾ[ੳ] ॥ [੧੩]ਛੀਨ ਛਾਨ ਛਿਤ ਛਤ੍ਰ ਫਿਰਾਯੋ ॥ ਮਹਾਰਾਜ ਆਪ ਹੀ ਕਹਾਯੋ ॥੧੬॥੨੬੯॥ [੧੪]ਆਗੇ ਚਲੇ ਅਸਮੇਧ ਹਾਰਾ ॥ ਧਾਵਹਿ ਪਾਛੇ ਫਉਜ ਅਪਾਰਾ ॥ [੧੫]ਗੇ ਜਹਿ ਨ੍ਰਿਪਤ ਤਿਲਕ ਮਹਾਰਾਜਾ ॥ ਰਾਜ ਪਾਟ ਵਾਹੂ ਕਉ ਛਾਜਾ ॥੧੭॥੨੭੦॥ [੧੬]ਤਹਾ ਇਕ ਆਹਿ ਸਨਉਢੀ ਬ੍ਰਹਮਨ ॥ ਪੰਡਤ ਬਡੋ ਮਹਾ ਬਡ ਗੁਨ ਜਨ ॥ [੧੭]ਭੂਪਹਿ ਕੋ ਗੁਰ ਸਭਹੁ ਕੀ ਪੂਜਾ ॥ ਤਿਹ ਬਿਨੁ ਅਵਰੁ ਨ ਮਾਨਹਿ ਦੂਜਾ ॥੧੮॥੨੭੧॥ ਭੁਜੰਗ ਪ੍ਰਯਾਤ ਛੰਦ ॥ [੧੮]ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ ॥ ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ ॥ [੧੯]ਤਹਾ ਬਿੱਪ੍ਰ ਸੱਨੌਢ ਤੇ ਏਕ ਲੱਛਨ ॥ ਕਰੈ ਬਕਲ ਬਸਤ੍ਰੰ ਫਿਰੈ ਬਾਇ ਭੱਛਨ ॥੧॥੨੭੨॥ [੨੦]ਕਹੂੰ ਬੇਦ ਸਯਾਮੰ ਸੁਰੰ ਸਾਥ ਗਾਵੈ ॥ ਕਹੂੰ ਜੁਜਰ ਬੇਦੰ ਪੜੈ ਮਾਨ ਪਾਵੈ ॥ [੨੧]ਕਹੂੰ ਰਿਗੰ ਬਾਚੈ ਮਹਾਂ ਅਰਥ ਬੇਦੰ ॥ ਕਹੂੰ ਬ੍ਰਹਮ ਸਿੱਛਾ ਕਹੂੰ ਬਿਸਨ ਭੇਦੰ ॥੨॥੨੭੩॥ [੨੨]ਕਹੂੰ ਅਸਟ ਦ੍ਵੈ ਅਵਤਾਰ ਕਥੈ ਕਥਾਣੰ ॥ ਦਸੰ ਚਾਰ ਚਉਦਾਹ ਬਿੱਦਿਆ ਨਿਧਾਨੰ ॥ [੨੩]ਤਹਾ ਪੰਡਤੰ ਬਿਪ੍ਰ ਪਰਮੰ ਪ੍ਰਬੀਨੰ ॥ ਰਹੇ ਏਕ ਆਸੰ ਨਿਰਾਸੰ ਬਿਹੀਨੰ ॥੩॥੨੭੪॥ [੨੪]ਕਹੂੰ ਕੋਕਸਾਰੰ ਪੜੈ ਨੀਤ ਧਰਮੰ ॥ ਕਹੂੰ ਨਜਾਇ ਸਾਸਤ੍ਰ ਪੜੈ ਛਤ੍ਰ ਕਰਮੰ ॥ [੨੫]ਕਹੂੰ ਬ੍ਰਹਮ ਬਿੱਦਿਆ ਪੜੈ ਬਯੋਮ ਬਾਨੀ ॥ ਕਹੂੰ ਪ੍ਰੇਮ ਸਿਉ ਪਾਠਿ ਪਠਿਐ ਪਿੜਾਨੀ ॥੪॥੨੭੫॥

ੳ ਇਸ ਉਦਾਹਰਣ ਦਾ ਉਦੇਸ਼ ਇਹ ਦੱਸਣਾ ਹੈ ਕਿ ਜਦੋਂ ਮਨੁੱਖ ਪ੍ਰਭੂ ਦੀ ਕ੍ਰਿਪਾ ਪਾ ਕੇ ਸੁਖ ਸੰਪਤੀ ਦਾ ਮਾਲਿਕ ਬਣ ਜਾਂਦਾ ਹੈ, ਤੇ ਉਹ ਆਪਣੀ ਜ਼ਿਮੇਵਾਰੀ ਨੂੰ ਭੁਲਾ ਕੇ ਐਸ਼ੋ ਇਸ਼ਰਤ ਦਾ ਸ਼ਿਕਾਰ ਹੋ ਕੇ ਸ਼ਰਾਬ ਆਦਿ ਨਸ਼ਿਆਂ ਦੀ ਬਦਮਸਤੀ ਕਰਕੇ ਗਲਤ ਕਦਮ ਚੁਕਦਾ ਹੈ ਤਾਂ ਕੁਦਰਤ ਕਾਨੂੰਨ ਉਸ ਤੇ ਹਾਵੀ ਹੋ ਜਾਂਦਾ ਹੈ, ਜੋ ਉਸ ਨੂੰ ਸਿਖਰ ਤੋਂ ਖਿਚਕੇ ਥੱਲੇ ਲਿਆ ਸੁਟਦਾ ਹੈ । ਉਹੀ ਰਾਜ ਕੁਮਾਰ ਆਪਣੀਆਂ ਜਾਨਾਂ ਬਚਾਉਣ ਲਈ ਦਰ-ਦਰ ਤੇ ਭਟਕਦੇ ਫਿਰਦੇ ਹਨ ਜੋ ਕੱਲ੍ਹ ਕਿਸੇ ਦੀ ਪ੍ਰਵਾਹ ਅਤੇ ਕਿਸੇ ਤੇ ਰਹਿਮ ਨਹੀਂ ਸਨ ਕਰਦੇ ਅਤੇ ਉਹ ਮਹਾਰਾਜਾ ਬਣ ਗਿਆ ਹੈ ਜਿਸ ਨੂੰ ਪੰਚਿਤ ਨੇ ਬੇਹੱਕ ਕਰਾਰ ਦਿੱਤਾ ਸੀ । ਕੁਦਰਤ ਤੇ ਕੁਦਰਤਿ ਵਾਲੇ ਤੋਂ ਹਮੇਸ਼ਾ ਡਰ ਕੇ ਸੰਜਮ ਧਾਰ ਕੇ ਭਲਾਈ ਕਰਨ ਵਿਚ ਹੀ ਆਪਣਾ ਭਲਾ ਹੈ।

੧ ਕੋਈ ਡਰਾਕੁਲ ਸੂਰਮਾ ਵੀ ਰਣ ਛੱਡ ਕੇ ਨਾ ਭਜਿਆ ॥੧੦॥੨੬੩॥

੨ ਸੂਰਮਿਆਂ ਦੇ ਲਈ ਇਕ ਤਲਵਾਰ ਤੇ ਹੀ ਟੇਕ ਰਹਿ ਗਈ। ਅਨੇਕਾਂ ਹੀ ਹਾਥੀ ਤੇ ਹਾਥੀਆਂ ਦੇ ਸੁੰਡ ਕੱਟੇ ਗਏ ।

੩ ਜੋਗਨੀਆਂ ਤੇ ਬੈਤਾਲ ਨਚਦੇ ਸਨ । ਕਿਤੇ ਬੜੇ ਬਿਕਰਾਲ ਰੂਪ ਵਾਲੇ ਭੂਤ ਪ੍ਰੇਤ ਫਿਰਦੇ ਸਨ ॥੧੧॥੨੬੪॥

੪ ਅੱਧ ਵਿਚੋਂ ਕੱਟੇ ਹੋਏ ਧੜ ਅਨੇਕਾਂ ਤੜਫਦੇ ਫਿਰਦੇ ਸਨ। ਰਾਜੇ ਲੜ ਰਹੇ ਸਨ ਤੇ ਆਪਣੇ ਮੋਰਚੇ ਗੱਡ ਰਹੇ ਸਨ।

੫ ਹਦ ਤੋਂ ਬਹੁਤੇ ਬੇਹੱਦ ਵਾਜਿਆਂ ਵਿਚੋਂ ਅਟੁੱਟ ਸੁਰ ਵਜ ਕੇ (ਨਿਕਲ ਰਹੀ ਸੀ) ਰਾਗ ਦੀ ਧੁਨੀ ਜਿਸ ਤੇ ਮਸਤ ਹੋ ਕੇ ਭਾਵੇਂ ਕੋਈ ਕਾਇਰ ਸੀ ਉਹ ਵੀ ਭੱਜਿਆ ॥੧੨॥੨੬੫॥

੬ ਨਗਾਰੇ ਤੇ ਤੂਤੀਆਂ ਕ੍ਰੋੜਾਂ ਵਜ ਰਹੀਆਂ ਸਨ ਬੜੇ ਜ਼ੋਰ ਦੇ ਨਾਲ । ਜਿਨਾਂ ਨੂੰ ਸੁਣਕੇ ਗਾਜੀ ਸ੍ਰਾਹੁੰਦੇ ਸਨ ਜਦੋਂ ਸੰਯੋਗ ਰਾਗ ਨੂੰ ਸੁਣਦੇ ਸਨ ।

੭ ਬਿਜਲੀ ਵਾਂਗ ਤਲਵਾਰਾਂ ਚਮਕ ਰਹੀਆਂ ਸਨ ਤੇ ਬਦਲਾਂ ਵਾਂਗ ਤੀਰ ਬਰਸ ਰਹੇ ਸਨ ਬੇਅੰਤ ਹੀ ॥੧੩॥੨੬੬॥

੮ ਘਾਇਲ ਲਹੂ ਚੋਂਦੇ ਘੁਮ ਰਹੇ ਸਨ । ਜਾਣੋਂ ਸ਼ਰਾਬੀ ਨਸ਼ੇ ਵਿਚ ਬਸੰਤ ਰੁਤੇ ਹੋਲੀ ਖੇਡਦੇ ਫਿਰਦੇ ਹਨ ।

੯ ਕਿਤੇ ਸੰਜੋਆ ਤੇ ਜੁਆਨ ਡਿੱਗ ਪਏ ਹਨ । ਗਿੱਧ ਗੂੰਜ ਰਹੇ ਹਨ ਕਿਤੇ ਕੁੱਤੇ ਭੌਂਕ ਰਹੇ ਹਨ ॥੧੪॥੨੬੭॥

੧੦ ਅੰਤ ਨੂੰ ਦੋਹਾਂ ਭਾਈਆ ਦੀ ਫੌਜ ਦਾ ਦਲ ਭੱਜ ਤੁਰਿਆ ਅਜੈ ਸਿੰਘ ਦੇ ਅੱਗੇ ਨਾ ਰਾਜਾ ਨਾ ਫੌਜੀ ਕੋਈ ਨਾ ਟਿਕ ਸਕਿਆ ।

੧੧ ਉਹਨਾਂ ਭੱਜਣ ਵਾਲਿਆਂ ਨੇ ਉੜੀਸਾ ਦੇਸ਼ ਨੂੰ ਆਪਣਾ ਬਚਾਉ ਵੇਖਿਆ । ਜਿਥੇ ਦਾ ਰਾਜਾ ਤਿਲਕ ਸੈਨ ਉਹਨਾਂ ਨੂੰ ਚੰਗੇ ਲੱਛਣਾਂ ਵਾਲਾ ਜਾਪਿਆ ॥੧੫॥੨੬੮॥

੧੨ ਜਿਹੜੇ ਰਾਜੇ ਸ਼ਰਾਬ ਨਾਲ ਮਸਤ ਹੋ ਗਏ ਸਨ । ਉਹਨਾਂ ਦੇ ਕੰਮ ਇਸ ਤਰ੍ਹਾਂ ਹੀ ਬਿਗੜ ਗਏ ।

੧੩ ਅਜੈ ਸਿੰਘ ਨੇ ਉਹਨਾਂ ਦਾ ਸਭ ਕੁਝ ਖੋਹ ਖਿਚ ਕੇ ਆਪਣੇ ਕਬਜ਼ੇ ਕਰਕੇ ਆਪਣੇ ਸਿਰ ਤੇ ਛਤ੍ਰ ਪਹਿਨ ਲਿਆ ਤੇ ਆਪ-ਮਹਾਰਾਜਾ ਹੋ ਕੇ ਨਾਮ ਕੁਹਾਣ ਲੱਗ ਪਿਆ ॥੧੬॥੨੬੯॥

੧੪ ਰਾਜਾ ਅਸਮੇਦ ਹਾਰਿਆ ਹੋਇਆ ਅੱਗੇ ਜਾ ਰਿਹਾ ਸੀ । ਜਿਸ ਦੇ ਪਿਛੇ ਉਸ ਨੂੰ ਫੜਨ ਲਈ ਬਹੁਤ ਸਾਰੀ ਫੌਜ ਲੱਗੀ ਹੋਈ ਸੀ ।

੧੫ ਉਥੇ ਚਲਾ ਗਿਆ ਜਿਥੇ ਮਹਾਰਾਜਾ ਤਿਲਕ ਸੀ । ਜੋ ਆਪਣੇ ਰਾਜ ਦੇ ਤਖਤ ਤੇ ਸੋਭਦਾ ਸੀ ॥੧੭॥੨੭੦॥

੧੬ ਉਥੇ ਇਕ ਸਨੌਢੀ ਕਰਕੇ ਇਕ ਬ੍ਰਾਹਮਣ ਰਹਿੰਦਾ ਸੀ । ਜੋ ਬਹੁਤ ਮਸ਼ਹੂਰ ਪੰਡਿਤ ਸੀ ਜੋ ਬਡਾ ਗੁਣੀ ਪੁਰਸ਼ ਸੀ।

੧੭ ਉਹ ਰਾਜੇ ਦਾ ਗੁਰੂ ਸੀ ਤੇ ਸਾਰੀ ਪ੍ਰਜਾ ਉਸ ਦੀ ਪੂਜਾ ਕਰਦੀ ਸੀ । ਜਿਸ ਤੋਂ ਬਿਨਾਂ ਉਥੇ ਹੋਰ ਕਿਸੇ ਦੂਜੇ ਨੂੰ ਨਹੀਂ ਸੀ ਮੰਨਦੇ ॥੧੮॥੨੭੧॥

੧੮ ਭੁਜੰਗ ਪ੍ਰਯਾਤ ਛੰਦ ॥ ਕਿਤੇ ਬ੍ਰਹਮ ਦੀ ਬਾਣੀ ਪੜ੍ਹਦੇ ਸਨ ਕਿਤੇ ਬੇਦਾਂ ਦੀ ਵਿਚਾਰ ਕਰਦੇ ਸਨ । ਕਿਤੇ ਬ੍ਰਾਹਮਣ ਬੈਠੇ ਬ੍ਰਹਮ ਦੀ ਪੂਜਾ ਕਰਦੇ ਸਨ ।

੧੯ ਉਥੇ ਸਨੌਡ ਦੇ ਬ੍ਰਾਹਮਣ ਦੇ ਇਕ ਇਹ ਲੱਛਣ ਸਨ ਕਿ ਬੱਕ ਦੇ ਬਸਤ੍ਰ ਪਹਿਨਣ ਅਤੇ ਹਵਾ ਦਾ ਹੀ ਅਹਾਰ ਕਰਨਾ ॥੧॥੨੭੨॥

੨੦ ਕਿਤੇ ਸਿਆਮ ਬੇਦ ਨੂੰ ਸੁਰ ਨਾਲ ਗਉਂਦੇ ਸਨ । ਕਿਤੇ ਜੁਜਰ ਬੇਦ ਨੂੰ ਪੜ੍ਹਕੇ ਨਾਮ ਨਾ ਪਾਉਂਦੇ ਸਨ ।

੨੧ ਕਿਤੇ ਰਿਗ ਵੇਦ ਦੇ ਅਰਥ ਵਿਚਾਰਦੇ ਸਨ । ਕਿਤੇ ਬ੍ਰਹਮ ਦੀ ਸਿਖਸਾ ਤੇ ਉਸ ਦੇ ਨਾਲ ਵਿਸ਼ਨੂੰ ਦੇ ਭੇਤ ਦਸਦੇ ਸਨ ॥੨॥੨੭੩॥

੨੨ ਕਿਤੇ ਦਸ ਅਵਤਾਰਾਂ ਦੀ ਕਥਾ ਕਥਦੇ ਸਨ । ਜਿਹੜੇ ਬ੍ਰਾਹਮਣ ਦਸ-ਚਾਰ ਚੌਦਾਂ ਵਿਦਿਆ ਦੇ ਪ੍ਰਕਾਸ਼ ਖਜਾਨੇ ਸਨ।

੨੩ ਉਥੇ ਹੋਰ ਵੀ ਬ੍ਰਾਹਮਣ ਬੜੇ ਵਿਦਿਆ ਚਿ ਪ੍ਰਬੀਨ ਰਹਿੰਦੇ ਸਨ । ਜੋ ਇਕ ਪ੍ਰਭੂ ਦੀ ਹੀ ਆਸ ਰੱਖਦੇ ਸਨ ਹੋਰ ਕਿਸੇ ਦੀ ਆਸ ਤੋਂ ਰਹਿਤ ਸਨ ॥੩॥੨੭੪॥

੨੪ ਕਿਤੇ ਕੋਕ ਸ਼ਾਸਤਰ ਦੇ ਅਰਥ ਕਰਦੇ ਸਨ ਕਿਤੇ ਧਰਮ ਦੀ ਨੀਤੀ । ਕਿਤੇ ਨਿਆਏ ਸ਼ਾਸਤਰ ਦੁਆਰਾ ਬਹਾਦਰੀ ਦੇ ਕਰਮ ਘੋਖਦੇ ਸਨ ।

੨੫ ਕਿਤੇ ਬ੍ਰਹਮ ਵਿਦਿਆ ਅਤੇ ਕਿਸੇ ਖਗੋਲ ਵਿਦਿਆ ਕਿਤੇ ਦੇਵ ਬਾਣੀ । ਕਿਤੇ ਪ੍ਰੇਮ ਨਾਲ ਪਾਠ ਪੜਦੇ ਹਨ ਕਿਤੇ ਪੜ੍ਹਾਉਂਦੇ ਹਨ ॥੪॥੨੭੫॥

[1]ਕਹੂੰ ਪ੍ਰਾਕ੍ਰਿਤ ਨਾਗ ਭਾਖਾ ਉਚਾਰਹਿ ॥ ਕਹੂੰ ਸਹਸਕ੍ਰਿਤ ਬਯੋਮ ਬਾਨੀ ਬਿਚਾਰਹਿ ॥ [2]ਕਹੂੰ ਸਾਸਤ੍ਰ ਸੰਗੀਤ ਮੈ ਗੀਤ ਗਾਵੈ ॥ ਕਹੂੰ ਜੱਛ ਗੰਧ੍ਰਬ ਬਿੱਦਿਆ ਬਤਾਵੈ॥੫॥੨੭੬॥ [3]ਕਹੂੰ ਨਿਆਇ ਮੀਮਾਸਕਾ ਤਰਕ ਸਾਸਤ੍ਰੰ ॥ ਕਹੂੰ ਅਗਨਿ ਬਾਨੀ ਪੜੈ ਬ੍ਰਹਮ ਅਸਤ੍ਰੰ ॥ [4]ਕਹੂੰ ਬੇਦ ਪਾਤੰਜਲੈ ਸੇਖ ਕਾਨੰ ॥ ਪੜੈ ਚਕ੍ਰ ਚਵਦਾਹ ਬਿੱਦਿਆ ਨਿਧਾਨੰ ॥੬॥੨੭੭॥ [5]ਕਹੂੰ ਭਾਖ ਬਾਚੈ ਕਹੂੰ ਕੋਮਦੀਅੰ ॥ ਕਹੂੰ ਸਿੱਧਕਾ ਚੰਦ੍ਰਕਾ ਸਾਰਸੁਤੀਯੰ ॥ [6]ਕਹੂੰ ਬਯਾਕਰਣ ਬੈਸਿ ਕਾਲਾਪ ਕੱਥੈ ॥ ਕਹੂੰ ਪ੍ਰਾਕ੍ਰਿਆ ਕਾਸਕਾ ਸਰਬ ਮੱਥੈ ॥੭॥੨੭੮॥ [7]ਕਹੂੰ ਬੈਠ ਮਾਨੋਰਮਾ ਗ੍ਰੰਥ ਬਾਚੈ ॥ ਕਹੂੰ ਗਾਇ ਸੰਗੀਤ ਮੈ ਗੀਤ ਨਾਚੈ ॥ [8]ਕਹੂੰ ਸਸਤ੍ਰ ਕੀ ਸਰਬ ਬਿੱਦਿਆ ਬਿਚਾਰੈ ॥ ਕਹੂੰ ਅਸਤ੍ਰ ਬਿੱਦਿਆ ਬਾਚੈ ਸੇਕ ਟਾਰੈ ॥੮॥੨੭੯॥ [9]ਕਹੂੰ ਗਦਾ ਕੇ ਜੁੱਧ ਕੈ ਕੈ ਦਿਖਾਵੈ॥ ਕਹੂੰ ਖੜਗ ਬਿੱਦਿਆ ਜੁਝੈ ਮਾਨ ਪਾਵੈ ॥ [10]ਕਹੂੰ ਬਾਕ ਬਿੱਦਿਆਹਿ ਛੋਰੰ ਪ੍ਰਬਾਨੰ ॥ ਕਹੂੰ ਜਲ ਤੁਰੰ ਬਾਕ ਬਿੱਦਿਆ ਬਖਾਨੰ ॥੯॥੨੮੦॥ [11]ਕਹੂੰ ਬੈਠ ਕੇ ਗਾਰੜੀ ਗ੍ਰੰਥ ਬਾਚੈ ॥ ਕਹੂੰ ਸਾਂਭਵੀ ਰਾਸ ਭਾਖਾ ਸੁ ਰਾਚੈ ॥ [12]ਕਹੂੰ ਜਾਮਨੀ ਤੋਰਕੀ ਬੀਰ ਬਿੱਦਿਆ ॥ ਕਹੂੰ ਪਾਰਸੀ ਕੋਚ ਬਿੱਦਿਆ ਅਭਿੱਦਿਆ ॥੧੦॥੨੮੧॥ [13]ਕਹੂੰ ਸਸਤ੍ਰ ਕੀ ਘਾਉ ਬਿੱਦਿਆ ਬਤੈਗੋ ॥ ਕਹੂੰ ਅਸਤ੍ਰ ਕੋ ਪਾਤਕਾ ਪੈ ਚਲੈਗੋ ॥ [14]ਕਹੂੰ ਚਰਮ ਕੀ ਚਾਰ ਬਿੱਦਿਆ ਬਤਾਵੈ ॥ ਕਹੂੰ ਬ੍ਰਹਮ ਬਿੱਦਿਆ ਕਰੈ ਦਰਬ ਪਾਵੈ ॥੧੧॥੨੮੨॥ [15]ਕਹੂੰ ਨ੍ਰਿਤ ਬਿੱਦਿਆ ਕਹੂੰ ਨਾਦ ਭੇਦੰ ॥ ਕਹੂੰ ਪਰਮ ਪੌਰਾਨ ਕਥੈ ਕਤੇਬੰ ॥ [16]ਸਭੈ ਅੱਛਰ ਬਿੱਦਿਆ ਸਭੈ ਦੇਸ ਬਾਨੀ ॥ ਸਭੈ ਦੇਸ ਪੂਜਾ ਸਮਸਤੋ ਪ੍ਰਧਾਨੀ ॥੧੨॥੨੮੩॥ [17]ਕਹੂੰ ਸਿੰਘਨੀ ਦੂਧ ਬੱਛੇ ਚੁੰਘਾਵੈ ॥ ਕਹੂੰ ਸਿੰਘ ਲੈ ਸੰਗ ਗਊਆਂ ਚਰਾਵੈ ॥ [18]ਫਿਰੈ ਸਰਪ ਨ੍ਰਿਕ੍ਰੁੱਧ ਤੌਨਿਸਥਲਾਨੰ ॥ ਕਹੂੰ ਸਾਸਤ੍ਰੀ ਸਤ੍ਰ ਕੱਥੈ ਕਥਾਨੰ ॥੧੩॥੨੮੪॥ [19]ਤਥਾ ਸਤ੍ਰ ਮਿਤ੍ਰੰ ਤਥਾ ਮਿਤ੍ਰ ਸੱਤ੍ਰੰ ॥ ਜਥਾ ਏਕ ਛਤ੍ਰੀ ਤਥਾ ਪਰਮ ਛੱਤ੍ਰੰ॥ [20]ਤਹਾਂ ਗਯੋ ਅਜੈ ਸਿੰਘ ਸੂਰਾ ਸੁਕ੍ਰੁੱਧੰ ॥ ਹਨਿਯੋ ਅੱਸਮੇਧੰ ਕਰਿਓ ਧਰਮ ਜੁੱਧੰ ॥੧੪॥੨੮੫॥ [21]ਰਜੀਆ ਪੁਤ੍ਰ ਦ੍ਰਿੱਖਿਯੋ ਡਰੇ ਦੋਇ ਭ੍ਰਾਤੰ ॥ ਗਹੀ ਸਰਣ ਬਿੱਪੰ ਬੁਲਿਯੋ ਏਵ ਬਾਤੰ ॥ [22]ਗੁਵਾ ਹੇਮ ਸਰਬੰ ਮਿਲੇ ਪ੍ਰਾਨ ਦਾਨੰ॥ ਸਰੱਨੰ ਸਰੱਨੰ ਸਰੱਨੰ ਗੁਰਾਨੰ ॥੧੫॥ ੨੮੬॥ ਚਉਪਈ ॥ [23]ਤਬ ਭੂਪਤ ਤਹ ਦੂਤ ਪਠਾਏ॥ ਤ੍ਰਿਪਤ ਸਕਲ ਦਿਜ ਕੀਏ ਰਿਝਾਏ ॥ [24]ਅਸਮੇਦ ਅਰੁ ਅਸੁਮੇਧ ਹਾਰਾ ॥ ਭਾਜ ਪਰੇ ਘਰ ਤਾਕ

੧ ਕਿਤੇ "ਪ੍ਰਾਕ੍ਰਿਤ=ਮਿਸ਼੍ਰਿਤ ਭਾਸ਼ਾ ਨੂੰ" ਆਪਣੀ ਬੋਲੀ ਵਿਚ ਉਚਾਰਦੇ ਹਨ। ਕਿਤੇ ਸੰਸਕ੍ਰਿਤੀ ਦੇਵ ਬਾਣੀ ਵਿਚਾਰਦੇ ਹਨ।

੨ ਕਿਤੇ ਸ਼ਾਸਤਰੀ ਵਿਚ ਸੰਗੀਤਕ ਗਾਇਨ ਕਰਦੇ ਹਨ। ਕਿਤੇ ਜੱਛ, ਗੰਧਰਭ ਆਦਿ ਦੀ ਵਿਦਿਆ ਦਸਦੇ ਹਨ ॥੫॥੨੭੬॥

੩ ਕਿਤੇ ਨਿਆਏ ਸ਼ਾਸਤਰ ਕਿਤੇ ਮਿਮਾਸਾ ਤੇ ਕਿਤੇ ਸ਼ਾਸਤਰਾਂ ਤੇ ਬਹਿਸ ਕਰਨ ਵਾਲੇ ਤਰਕ ਸ਼ਾਸਤਰ ਪੜਦੇ ਹਨ। ਕਿਤੇ ਬ੍ਰਹਮ ਬਾਣੀ ਤੇ ਅਗਨ ਬਾਣ ਆਦਿ ਅਸਤ੍ਰਾਂ ਦੇ ਭੇਦ ਜਾਣਦੇ ਹਨ।

੪ ਕਿਤੇ ਪਾਤੰਜਲ ਰਿਖੀ ਦੇ ਲਿਖੇ ਤੇ ਕਿਤੇ ਸ਼ੇਸ਼ ਦੇ ਵਿਚਾਰ ਕਰਦੇ ਹਨ ਤੇ ਇਹਨਾਂ ਦੇ ਚੱਕਰ ਉਹ ਬ੍ਰਾਹਮਣ ਪੜਹਦੇ ਹਨ ਜੋ ਚੌਦਾਂ ਹੀ ਵਿਦਿਆ ਦੇ ਜਾਨਣ ਵਾਲੇ ਸਨ ॥੬॥੨੭੭॥

੫ ਕਿਤੇ ਆਪਣੀ ਭਾਸ਼ਾ ਦੇ ਵਿਚ ਕੌਮੀ ਵਿਚਾਰ ਕਰਦੇ ਹਨ। ਕਿਤੇ ਸਿੱਧਕਾ, ਚੰਦ੍ਰਮਾ, ਸਾਰ ਸੁਤੀ ਗ੍ਰੰਥਾਂ ਨੂੰ ਵੀਚਾਰਦੇ ਹਨ।

੬ ਕਿਤੇ ਬਯਾਕਰਣ ਦੇ ਪ੍ਰਸਿੱਧ ਪ੍ਰਕਰਣ। ਪੁਸਤਕਾਂ ਨੂੰ ਵਿਚਾਰਦੇ ਹਨ ਵੈਸੇਖਿਕ ਸਾਲਯ ਤੇ ਕਾਲਾਪ ਆਦਿ ਨੂੰ। ਪੁਰਾਤਨ ਤੇ ਕੁਯਾਕਰਤਬ ਆਦਿ ਦੇ ਸਾਰੇ ਗ੍ਰੰਥਾਂ ਨੂੰ ਘੋਖਦੇ ਹਨ ॥੭॥੨੭੮॥

੭ ਕਿਤੇ ਬੈਠਕੇ ਮਨੋਰਮਾ ਗ੍ਰੰਥ ਨੂੰ ਪੜ੍ਹਦੇ ਹਨ। ਕਿਤੇ ਸੰਗੀਤ ਵਿਚ ਗੀਤ ਗਾਉਂਦੇ ਤੇ ਨਚਦੇ ਹਨ।

੮ ਕਿਤੇ ਸ਼ਸਤਰਾਂ ਦੀਆਂ ਸਾਰੀਆਂ ਵਿਦਿਆਵਾਂ ਦਾ ਵਿਚਾਰ ਕਰਦੇ ਹਨ। ਕਿਤੇ ਅਸਤਰ ਵਿਦਿਆ ਪੜ੍ਹਕੇ ਪ੍ਰਸੰਨ ਹੋ ਰਹੇ ਹਨ ॥੮॥੨੭੯॥

੯ ਕਿਤੇ ਗਦਾ ਨਾਲ ਯੁੱਧ ਕਰਕੇ ਦਿਖਾਉਂਦੇ ਹਨ। ਕਿਤੇ ਤਲਵਾਰ ਚਲਾਉਣ ਦੀ ਮਸ਼ਕ ਕਰਕੇ ਸ਼ਾਬਾਸ਼ ਲੈਂਦੇ ਹਨ।

੧੦ ਕਿਤੇ ਬਾਹਾਂ ਨਾਲ ਗੋਲੇ ਗੋਪੀਏ ਆਦਿ ਚਲਾਉਣ ਦੀ ਮਸ਼ਕ ਕਰਕੇ ਦਸਦੇ ਹਨ। ਕਿਤੇ ਜਲ ਤੇ ਤਰਨਾ ਦੇ ਜਲ ਯੁੱਧ ਕਰਨ ਦੀ ਵਿਦਿਆ ਦਾ ਵਿਖਆਨ ਕਰਦੇ ਹਨ ॥੯॥੨੮੦॥

੧੧ ਕਿਤੇ ਬੈਠੇ ਗਾਰੜੀ ਭਾਵ ਜ਼ਹਿਰ ਦੂਰ ਕਰਨ ਵਾਲੇ ਮੰਤਰਾਂ ਦੀ ਪੁਸਤਕ ਵਾਚਦੇ ਹਨ। ਕਿਤੇ ਵੀਰਾਂ ਦੇ ਸਿੱਧ ਕਰਨ ਵਾਲੀ ਭਾਖਾ ਵਿਚ ਰਚੇ ਹੋਏ ਹਨ।

੧੨ ਕਿਤੇ ਯਵਨ ਦੇਸ਼ ਦੀ ਬੋਲੀ ਯੂਨਾਨੀ ਵਿਦਿਆ ਕਾਲਾ ਜਾਦੂ। ਕਿਤੇ ਪਾਰਸ ਦੇਸ਼ ਦੀ ਬੋਲੀ ਕਿਤੇ ਕੌਚ ਵਿਦਿਆ ਤੇ ਸ਼ਸਤਰ ਤੋਂ ਬਚਾਉ ਦੀ ਵਿਦਿਆ ਅਵਿਦਿਆ ਜੋ ਸ਼ਸਤਰ ਨੂੰ ਤਨ ਨਾਲ ਭੇਦ ਨਾ ਹੋਣ ਦੇਵੇ ॥੧੦॥੨੮੧॥

੧੩ ਕਿਤੇ ਸ਼ਸਤਰ ਦੇ ਘਾਉ ਦੇ ਇਲਾਜ ਦੀ ਵਿਦਿਆ ਦਸ ਰਹੇ ਸਨ ਕਿਤੇ ਅਸਤਰਾਂ ਦੇ ਨਿਸ਼ਾਨੇ ਤੇ ਚਲਾਉਣਾ ਦਸ ਰਹੇ ਸਨ।

੧੪ ਕਿਤੇ ਦਾਅ ਦੱਸ ਰਹੇ ਸਨ। ਕਿ ਢਾਲ ਨਾਲ ਕਿਵੇਂ ਵਾਰ ਰੋਕਣਾ ਹੈ ਤੇ ਫੇਰ ਢਾਲ ਨਾਲ ਹੀ ਵਾਰ ਠੋਕ ਵੀ ਦੇਈਦਾ ਹੈ। ਕਿਤੇ ਬ੍ਰਹਮ ਵਿਦਿਆ ਦੁਆਰਾ ਧਨ ਪ੍ਰਾਪਤੀ ਦੇ ਸਾਧਨ ਦੱਸ ਰਹੇ ਸਨ ॥੧੧॥੨੮੨॥

੧੫ ਕਿਤੇ ਨਾਚ ਦੀ ਵਿਦਿਆ ਕਿਤੇ ਰਾਗਾਂ ਦੇ ਭੇਤ ਦਸ ਰਹੇ ਸਨ। ਕਿਤੇ ਉਤਮ ਪੁਰਾਣਾਂ ਦਾ ਤੇ ਕਿਤੇ ਕੁਰਾਨ ਦੀ ਕਥਾ ਹੋ ਰਹੀ ਸੀ।

੧੬ ਸਾਰੇ ਹੀ ਦੇਸ਼ਾ ਦੇ ਅੱਖਰ ਤੇ ਸਾਰੇ ਹੀ ਦੇਸ਼ਾਂ ਦੀ ਜ਼ਬਾਨ (ਬੋਲੀ) ਕਿਤੇ ਉਤਮ ਪੁਰਾਨ ਤੇ ਕਿਤੇ ਕੁਰਾਨ (ਕਤੇਬ) ਸਾਰੇ ਦੇਸ਼ਾਂ ਦੀ ਪੂਜਾ ਬਿਧੀ ॥੧੨॥੨੮੩॥

੧੭ ਕਿਤੇ ਸ਼ੇਰਨੀ ਗਊ ਦੇ ਵੱਛਿਆਂ ਨੂੰ ਦੁੱਧ ਚੁੰਘਾ ਰਹੀ ਸੀ। ਕਿਤੇ ਸ਼ੇਰ ਨਾਲ ਲੈ ਕੇ ਗਊਆਂ ਚਰਾ ਰਿਹਾ ਸੀ।

੧੮ ਸਰਪ ਕ੍ਰੋਧ ਤੋਂ ਬਿਨਾ ਹੋ ਕੇ ਪਿਆਰ ਪੂਰਵਕ ਫਿਰ ਰਿਹਾ ਸੀ। ਕਿਤੇ ਵੈਰੀ ਵੀ ਸ਼ਾਸਤਰਾਂ ਦੀ ਕਥਾ ਕਰਕੇ ਸੁਣਾ ਰਿਹਾ ਸੀ ॥੧੩॥੨੮੪॥

੧੯ ਦੁਸ਼ਮਣ ਤੇ ਮਿੱਤਰ ਦਾ ਕੋਈ ਭੇਦ ਨਹੀਂ ਸੀ ਜਿਹੋ ਜਿਹਾ ਵੈਰੀ ਉਹੋ ਜਿਹਾ ਮਿੱਤਰ, ਜਿਹੋ ਜਿਹਾ ਮਿੱਤਰ ਉਹੋ ਜਿਹਾ ਦੁਸ਼ਮਣ ਇਕ ਸਮਾਨ ਸੀ। ਜਿਹੋ ਜਿਹਾ ਇਕ ਮਾਮੂਲੀ ਜੁਆਨ ਸੀ ਓਹੋ ਜਿਹਾ ਹੀ ਬਲਵਾਨ ਤੇ ਧਨੀ ਦਾ ਰੋਹਬ ਸੀ।

੨੦ ਅਜੈ ਸਿੰਘ ਉਥੇ ਚਲਾ ਗਿਆ ਬੜੇ ਕ੍ਰੋਧ ਦੇ ਨਾਲ ਭਰਿਆ ਹੋਇਆ ਜਿਥੇ ਸਨੌਢ ਬ੍ਰਾਹਮਣ ਦੇ ਅਸਥਾਨ ਤੇ ਪਹਿਲਾਂ ਰਾਜ ਕੁਮਾਰ ਗਏ ਹੋਏ ਸਨ ਦੋਵੇਂ ਭਾਈ ਅਸਮੇਧ ਨੂੰ ਅਜੈ ਸਿੰਘ ਯੁੱਧ ਕਰਕੇ ਮਾਰਨਾ ਚਾਹੁੰਦਾ ਸੀ ॥੧੪॥੨੮੫॥

੨੧ ਜਿਸ ਵੇਲੇ ਦਾਸੀ ਦਾ ਪੁੱਤਰ ਅਜੈ ਸਿੰਘ ਵੇਖਿਆ ਤਾਂ ਦੋਵੇਂ ਭਾਈ ਡਰ ਗਏ, ਅਤੇ ਉਹਨਾਂ ਨੇ ਉਸ ਬ੍ਰਾਹਮਣ ਦੀ ਸ਼ਰਨ ਲਈ ਤੇ ਇਸ ਤਰ੍ਹਾਂ ਗੱਲ ਕਹੀ।

੨੨ ਹੇ ਠੰਡੀ ਬਰਫ ਸਰਵੋਤਮ ਠੰਡੀ ਪਹਾੜ ਦੀ ਚੋਟੀ ਸਾਨੂੰ ਪ੍ਰਾਣਾ ਦਾ ਦਾਨ ਬਖਸ਼ੋ। ਹੇ ਗੁਰਦੇਵ ਅਸੀਂ ਤੇਰੀ ਸ਼ਰਨ, ਤੇਰੀ ਸ਼ਰਨ, ਤੇਰੀ ਸ਼ਰਨ ਭਾਵ ਮਨ-ਬਾਣੀ-ਸਰੀਰ ਕਰਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ ॥੧੫॥੨੮੬॥

੨੩ ਚੌਉਪਈ ॥ ਤਦ ਰਾਜੇ ਜੈ ਸਿੰਘ ਨੇ ਮਹੰਤ ਪਾਸ ਦੂਤ ਭੇਜੇ ਤੇ ਕਿਹਾ ਪਹਿਲਾਂ ਉਹਨਾਂ ਨੂੰ ਅੰਨ ਛਕਾ ਕੇ ਰਜਾ ਦਿੱਤਾ। ਫੇਰ

੨੪ ਕਿਹਾ ਕਿ ਅਸਮੇਧ ਤੇ ਅਸੁਮੇਧਹਾਰਾ ਦੋਵੇਂ ਭਾਈ। ਤੁਹਡਾ ਘਰ ਤੱਕ ਕੇ ਭਜਕੇ ਤੇਰੇ ਘਰ ਆ ਕੇ ਲੁਕ ਗਏ ਹਨ ॥੧॥੨੮੭॥

ਤਿਹਾਰਾ ॥੧॥੨੮੭॥ [੧]ਕੈ ਦਿਜ ਬਾਂਧ ਦੇਹੁ ਦੁਐ ਮੋਹੂ ॥ ਨਾ ਤਰ ਧਰੋ ਦੂਜਨਵਾ ਤੋਹੂ ॥ [੨]ਕਰਉ ਨ ਪੂਜਾ ਦੇਉ ਨ ਦਾਨਾ ॥ ਤੋਕੋ ਦੁਖ ਦੇਵੌਂ ਦਿਜ ਨਾਨਾ ॥੨॥੨੮੮॥ [੩]ਕਹਾ ਮ੍ਰਿਤਕ ਦੁਇ ਕੰਠ ਲਗਾਏ ॥ ਦੇਹੁ ਹਮੈ ਤੁਮ ਕਹਾ ਲਜਾਏ ॥ [੪]ਜਉ ਦੁਐ ਏ ਤੁਮ ਦੇਹੁ ਨ ਮੋਹੂ ॥ ਤਉ ਹਮ ਸਿੱਖ ਨ ਹੋਇ ਹੈ ਤੋਹੂ ॥੩॥੨੮੯॥ [੫]ਤਬ ਦਿਜ ਪ੍ਰਾਤ ਕੀਓ ਇਸਨਾਨਾ ॥ ਦੇਵ ਪਿਤ੍ਰ ਤੋਖੇ ਬਿਧ ਨਾਨਾ ॥ [੬]ਚੰਦਨ ਕੁੰਕਮ ਖੋਰ ਲਗਾਏ ॥ ਚਲ ਕਰ ਰਾਜ ਸਭਾ ਮੈ ਆਏ ॥੪॥੨੯੦॥ [੭]ਦਿਜੋ ਬਾਚ ॥ ਹਮਰੀ ਵੈ ਨ ਪਰੈ ਦੁਐ ਡੀਠਾ ॥ ਹਮਰੀ ਆਇ ਪਰੈ ਨਹੀ ਪੀਠਾ ॥ [੮]ਝੂਠ ਕਹਯੋ ਜਿਨ ਤੋਹਿ ਸੁਨਾਈ ॥ ਮਹਾਂਰਾਜ ਰਾਜਨ ਕੇ ਰਾਈ ॥੧॥੨੯੧॥ [੯]ਮਹਾਰਾਜ ਰਾਜਨ ਕੇ ਰਾਜਾ ॥ ਨਾਇਕ ਅਖਲ ਧਰਣ ਸਿਰ ਤਾਜਾ ॥ [੧੦]ਹਮ ਬੈਠੇ ਤੁਮ ਦੇਹ ਅਸੀਸਾ ॥ ਤੁਮ ਰਾਜਾ ਰਾਜਨ ਕੇ ਈਸਾ ॥੨॥੨੯੨॥ [੧੧]ਰਾਜਾ ਬਾਚ ॥ ਭਲਾ ਚਹੋ ਆਪਨ ਜੋ ਸਬ ਹੀ ॥ ਵੈ ਦੁਇ ਬਾਂਧ ਦੇਹੁ ਮੁਹਿ ਅਬ ਹੀ ॥ [੧੨]ਸਬ ਹੀ ਕਰੋ ਅਗਨ ਕਾ ਭੂਜਾ ॥ ਤੁਮਰੀ ਕਰਉ ਪਿਤਾ ਜਿਉ ਪੂਜਾ ॥੩॥੨੯੩॥ [੧੩]ਜੌ ਨ ਪਰੈ ਵੈ ਭਾਜ ਤਿਹਾਰੇ ॥ ਕਹੇ ਲਗੋ ਤੁਮ ਆਜੁ ਹਮਾਰੇ ॥ [੧੪]ਹਮ ਤੁਮ ਕੋ ਬਿੰਜਨਾਦ ਬਨਾਵੈਂ ॥ ਹਮ ਤੁਮ ਵੈ ਤੀਨੋ ਮਿਲ ਖਾਵੈਂ ॥੪॥੨੯੪॥ [੧੫]ਦਿਜ ਸੁਨ ਬਾਤ ਚਲੇ ਸਭ ਧਾਮਾ ॥ ਪੂਛੈ ਭ੍ਰਾਤ ਸੁ ਪੂਤ ਪਿਤਾਮਾ ॥ [੧੬]ਬਾਂਧ ਦੇਹੁ ਤਉ ਛੂਟੇ ਧਰਮਾ ॥ ਭੋਜ ਭੁਜੇ ਤਉ ਛੂਟੇ ਕਰਮਾ ॥੫॥੨੯੫॥ [੧੭]ਯਹਿ ਰਜੀਆ ਕਾ ਪੂਤ ਮਹਾਂ ਬਲ ॥ ਜਿਨ ਜੀਤੇ ਛਤ੍ਰੀ ਗਨ ਦਲ ਮਲ ॥ [੧੮]ਛਤ੍ਰਾਪਨ ਆਪਨ ਬਲ ਲੀਨਾ ॥ ਇਨ ਕੋ ਕਾਢ ਧਰਨ ਤੇ ਦੀਨਾ ॥੬॥੨੯੬॥ [੧੯]ਤੋਟਕ ਛੰਦ ॥ ਇਮ ਬਾਤ ਜਬੈ ਨ੍ਰਿਪ ਤੇ ਸੁਨਿਅੰ ॥ ਗ੍ਰਹ ਬੈਠ ਸਬੈ ਦਿਜ ਮੰਤ੍ਰ ਕੀਯੰ ॥ [੨੦]ਅਜ ਸੈਨ ਅਜੈ ਭਟ ਦਾਸ ਸੁਤੰ ॥ ਅਤ ਦੁਹਕਰ ਕੁਤਸਿਤ ਕੂਰ ਮਤੰ ॥੭॥੨੯੭॥ [੨੧]ਮਿਲ ਖਾਇ ਤਉ ਖੋਵੈ ਜਨਮ ਜਗੰ ॥ ਨਹਿ ਖਾਤ ਤੁ ਜਾਤ ਹੈ ਕਾਲ ਮਗੰ ॥ [੨੨]ਮਿਲ ਮਿੱਤ੍ਰ ਸੁ ਕੀਜੈ ਕਉਨ ਮਤੰ ॥ ਜਿਹ ਭਾਂਤ ਰਹੇ ਜਗ ਆਜ ਪਤੰ ॥੮॥੨੯੮॥ [੨੩]ਸੁਨ ਰਾਜਨ ਰਾਜ ਮਹਾਨ ਮਤੰ ॥ ਅਨਭੀਤ ਅਜੀਤ ਸਮੱਸਤ ਛਿਤੰ ॥ [੨੪]ਅਨਗਾਹ ਅਥਾਹ ਅਨੰਤ ਦਲੰ ॥ ਅਨਭੰਜ ਅਗੰਜ ਮਹਾਂ ਪ੍ਰਬਲੰ ॥੯॥੨੯੯॥ [੨੫]ਇਹ ਠਉਰ ਨ ਛਤ੍ਰੀ ਏਕ ਨਰੰ ॥ ਸੁਨ ਸਾਚੁ ਮਹਾ ਨ੍ਰਿਪ ਰਾਜ ਬਰੰ ॥ [੨੬]ਕਹਿਕੈ ਦਿਜ ਯੌਉ ਉਠਿ ਜਾਤ

੧ ਐ ਬ੍ਰਾਹਮਣ ! ਜਾਂ ਤਾਂ ਉਹਨਾਂ ਦੋਨਾਂ ਨੂੰ ਬੰਨ ਕੇ ਮੇਰੇ ਹਵਾਲੇ ਕਰ ਦੇਹ । ਨਹੀਂ ਤਾਂ ਤੈਨੂੰ ਵੀ ਉਹਨਾਂ ਦੇ ਨਾਲ ਹੀ ਧਰ ਦੇਵਾਂਗਾ ।

੨ ਨਾ ਤੇਰੀ ਕੋਈ ਪੂਜਾ ਕਰ ਸਕੇਗਾ, ਨਾ ਕੋਈ ਤੈਨੂੰ ਦਾਨ ਦੇਵੇਗਾ। ਐ ਬ੍ਰਾਹਮਣ ਤੈਨੂੰ ਅਨੇਕ ਤਰ੍ਹਾਂ ਦੁਖੀ ਕਰਾਂਗਾ ॥੨॥੨੮੮॥

੩ ਕੀ ਤੂੰ ਉਹ ਮੁਰਦੇ ਗਲੇ ਨਾਲ ਲਾਏ ਹਨ ? ਉਹਨਾਂ ਨੂੰ ਮੇਰੇ ਹਵਾਲੇ ਕਰ ਦੇਹ, ਤੈਨੂੰ ਕਾਹਦੀ ਸ਼ਰਮ ਹੈ ?

੪ ਜੇ ਤੂੰ ਇਹਨਾਂ ਦੋਹਾਂ ਨੂੰ ਮੈਨੂੰ ਨਹੀਂ ਦੇਵੇਂਗਾ ਫੇਰ ਅਸੀਂ ਤੇਰੇ ਸਿੱਖ ਭਾਵ ਸੇਵਕ ਨਹੀਂ ਹੋਵਾਂਗੇ ॥੩॥੨੮੯॥

੫ ਸਵੇਰੇ ਬ੍ਰਾਹਮਣ ਨੇ ਉੱਠ ਕੇ ਇਸ਼ਨਾਨ ਕੀਤਾ ਅਤੇ ਦੇਵ ਪਿਤਰਾਂ ਦੀ ਪੂਜਾ ਕੀਤੀ ਤੇ ਅਨੇਕ ਪ੍ਰਕਾਰ ਧੂਪ-ਦੀਪ ਕੀਤੀ।

੬ ਚੰਦਨ ਤੇ ਕੇਸਰ ਦੇ ਤਿਲਕ ਲਗਾਏ ਤੇ ਤੁਰ ਕੇ ਰਾਜੇ ਦੀ ਸਭਾ ਵਿਚ ਆ ਪਹੁੰਚਿਆ ॥੪॥੨੯੦॥

੭ ਬ੍ਰਾਹਮਣ ਦਾ ਉੱਤਰ ॥ ਹੇ ਰਾਜਨਾਂ ਦੇ ਰਾਜੇ ! ਮੇਰੀ ਤਾਂ ਉਹ ਦੋਵੇਂ ਕਿਤੇ ਨਿਗਾਹ ਨਹੀਂ ਪਏ । ਸਾਡੀ ਪਿੱਠ ਦੇ ਆਸਰੇ ਉਹ ਨਹੀਂ ਲੱਗੇ ।

੮ ਜਿਸ ਨੇ ਤੁਹਾਨੂੰ ਇਹ ਗੱਲ ਕਹੀ ਹੈ ਉਹ ਉਸ ਨੇ ਝੂਠ ਕਿਹਾ ਹੈ । ਐ ਮਹਾਂ ਰਾਜ ਰਾਜਿਆਂ ਦੇ ਰਾਜੇ ॥੧॥੨੯੧॥

੯ ਐ ਮਹਾਰਾਜ, ਰਾਜਿਆਂ ਦੇ ਰਾਜੇ ! ਸਾਰੀ ਧਰਤੀ ਦੇ ਮੁਖੀ ਸਭ ਦੇ ਸਿਰਤਾਜ ਹੋ ।

੧੦ ਅਸੀਂ ਤੇਰੀ ਛਤਰ ਛਾਇਆ ਹੇਠਾਂ ਤੁਹਾਨੂੰ ਅਸੀਸਾਂ ਦਿੰਦੇ ਹਾਂ । ਤੁਸੀਂ ਤਾਂ ਸਾਰੇ ਰਾਜਿਆਂ ਦੇ ਮਾਲਿਕ ਹੋ ॥੨॥੨੯੨॥

੧੧ ਰਾਜੇ ਨੇ ਕਿਹਾ, ਜੇ ਤੂੰ ਆਪਣਾ ਹਰ ਤਰ੍ਹਾਂ ਤੋਂ ਭਲਾ ਚਾਹੁੰਦਾ ਹੈਂ ਤਾਂ ਉਸ ਨੂੰ ਬੰਨ ਕੇ ਹੁਣੇ ਮੇਰੇ ਹਵਾਲੇ ਕਰ ਦੇ ਤਾਂ ਕਿ ਮੈਂ

੧੨ ਉਹਨਾਂ ਸਾਰਿਆਂ ਨੂੰ ਸਾਥੀਆਂ ਸਮੇਤ ਅੱਗ ਦੀ ਭੇਟ ਕਰ ਦੇਵਾਂ ਅਤੇ ਤੇਰੀ ਪਿਤਾ ਸਮਾਨ ਪੂਜਾ ਕਰਾਂਗਾ ॥੩॥੨੯੩॥

੧੩ ਜੇ ਉਹ ਭੱਜ ਕੇ ਤੁਹਾਡੇ ਡੇਰੇ, ਘਰ ਵਿਚ ਨਹੀਂ ਗਏ ਹਨ ਤਾਂ ਤੁਸੀਂ ਅੱਜ ਮੇਰੇ ਕਹੇ ਲੱਗੋ ।

੧੪ ਅਸੀਂ ਤੁਹਾਡੇ ਲਈ ਭੋਜਨ ਤਿਆਰ ਕਰਦੇ ਹਾਂ । ਅਸੀਂ, ਤੁਸੀਂ ਤੇ ਉਹ ਭਾਵੇਂ ਤੁਹਾਡੇ ਸਾਥੀ ਬ੍ਰਾਹਮਣ ਇਕ ਥਾਂ ਇਕੱਠੇ ਹੋ ਕੇ ਖਾਂਦੇ ਹਾਂ ॥੪॥੨੯੪॥

੧੫ ਬ੍ਰਾਹਮਣ ਇਹ ਗੱਲ ਸੁਣ ਕੇ ਸਾਰੇ ਘਰ ਨੂੰ ਚਲੇ ਗਏ ਅਤੇ ਇਕ ਥਾਂ ਇਕੱਤਰ ਹੋ ਕੇ ਆਪਣੇ ਪਿਤਾਮਾ, ਪੁੱਤਰਾਂ ਤੇ ਭਰਾਵਾਂ ਨਾਲ ਸਲਾਹ ਕਰਨ ਲੱਗੇ ਤੇ ਪੁੱਛਿਆ ।

੧੬ ਕਿ ਹੁਣ ਕਿਵੇਂ ਕਰਨਾ ਚਾਹੀਦਾ ਹੈ ? ਜੇਕਰ ਰਾਜ ਕੁਮਾਰਾਂ ਨੂੰ ਬੰਨ ਕੇ ਅਜੈ ਸਿੰਘ ਦੇ ਹਵਾਲੇ ਕਰਦੇ ਹਾਂ ਤਾਂ ਸ਼ਰਨ ਆਏ ਨੂੰ ਫੜਾ ਦੇਣ ਨਾਲ ਧਰਮ ਦੀ ਹਾਨੀ ਹੁੰਦੀ ਹੈ । ਜੇ ਭੋਜਨ ਰਲ ਕੇ ਉਸ ਨਾਲ ਖਾਂਦੇ ਹਾਂ ਤਾਂ ਸਾਡਾ ਕਰਮ ਨਾਸ਼ ਹੁੰਦਾ ਹੈ ॥੫॥੨੯੫॥

੧੭ ਇਹ ਗੋਲੀ ਦਾ ਪੁੱਤਰ ਬਹੁਤ ਮਹਾਂ ਬਲੀ ਹੈ । ਜਿਸ ਨੇ ਛੱਤਰੀ ਸੂਰਮੇ ਮਲ-ਦਲ ਕੇ ਜਿੱਤ ਲਏ ।

੧੮ ਆਪਣੇ ਸਿਰ ਤੇ ਛਤਰ ਆਪਣੇ ਜ਼ੋਰ ਨਾਲ ਲਿਆ ਹੈ ਅਤੇ ਇਹਨਾਂ ਰਾਜ ਕੁਮਾਰਾਂ ਨੂੰ ਆਪਣੀ ਧਰਤੀ ਤੋਂ ਕੱਢ ਦਿੱਤਾ ਹੈ ॥੬॥੨੯੬॥

੧੯ ਤੋਟਕ ਛੰਦ ॥ ਜਦੋਂ ਇਸ ਤਰ੍ਹਾਂ ਦੀ ਗੱਲ ਰਾਜੇ ਤੋਂ ਸੁਣੀ ਤਾਂ ਘਰ ਬੈਠ ਕੇ ਬ੍ਰਾਹਮਣਾਂ ਨੇ ਇਕੱਠੇ ਹੋ ਸਲਾਹ ਕੀਤੀ ਕਿ ਇਹ

੨੦ ਅਜੈ ਸੈਨ ਰਾਜਾ ਦਾਸੀ ਦਾ ਪੁੱਤਰ ਬਹੁਤ ਸੂਰਮਾ ਹੈ ਜੋ ਬਹੁਤ ਹੀ ਕੁਕਰਮੀ ਕਸ਼ਤ੍ਰੀ ਤੇ ਕਠੋਰ ਮੱਤ ਵਾਲਾ ਹੈ ॥੭॥੨੯੭॥

੨੧ ਜੇ ਅਸੀਂ ਇਸ ਨਾਲ ਮਿਲ ਕੇ ਭੋਜਨ ਖਾਂਦੇ ਹਾਂ ਤਾਂ ਜਗਤ ਵਿਚ ਜਨਮ ਭ੍ਰਿਸ਼ਟ ਹੁੰਦਾ ਹੈ । ਜੇ ਨਹੀਂ ਖਾਂਦੇ ਤਾਂ ਮੌਤ ਸਾਹਮਣੇ ਖੜੀ ਦਿਸਦੀ ਹੈ ।

੨੨ ਐ ਮਿੱਤਰੋ ! ਹੁਣ ਮਿਲ ਕੇ ਸਲਾਹ ਕਰੋ ਕਿ ਹੁਣ ਕੀ ਕੀਤਾ ਜਾਵੇ ? ਜਿਸ ਤਰ੍ਹਾਂ ਅੱਜ ਜਗਤ ਵਿਚ ਇੱਜ਼ਤ ਬਚ ਰਹੇ ॥੮॥੨੯੮॥

੨੩ ਸਲਾਹ ਕਰਨ ਉਪਰੰਤ ਬ੍ਰਾਹਮਣਾਂ ਨੇ ਰਾਜੇ ਨੂੰ ਕਿਹਾ ਕਿ ਐ ਬੁੱਧੀਵਾਨ ਰਾਜੇ ਸਾਡੀ ਗੱਲ ਸੁਣ । ਡਰ ਤੋਂ ਰਹਿਤ ਤੇ ਨਾ ਜਿੱਤੇ ਜਾਣ ਵਾਲੇ ਸਾਰੀ ਧਰਤੀ ਨੂੰ ਜਿੱਤਣ ਵਾਲੇ ਬੇਡਰ, ਨਾ ਜਿੱਤੇ ਜਾਣ ਵਾਲੇ

੨੪ ਬੇਅੰਤ ਦਲਾਂ ਨੂੰ ਦਲ ਦੇਣ ਵਾਲੇ, ਨਾ ਮਾਰੇ ਜਾਣ ਵਾਲੇ, ਅਥਾਹ ਦਲਾਂ ਨੂੰ ਮਲ ਦੇਣ ਵਾਲੇ ॥੯॥੨੯੯॥

੨੫ ਇਥੇ ਛਤਰੀ ਇਕ ਪੁਰਸ਼ ਵੀ ਨਹੀਂ ਹੈ । ਐ ਰਾਜਿਆਂ ਦੇ ਰਾਜੇ ! ਇਹ ਸੱਚੀ ਗੱਲ ਹੈ । ਬ੍ਰਾਹਮਣ ਇਹ

੨੬ ਗਲ ਕਹਿ ਕੇ ਉੱਠ ਕੇ ਚਲੇ ਗਏ ।

ਭਏ ॥ [੧]ਵੇਹ ਆਨਿ ਜਸੂਸ ਬਤਾਇ ਦਏ ॥੧੦॥੩੦੦॥ [੨]ਤਹਾਂ ਸਿੰਘ ਅਜੈ ਮਨਿ ਰੋਸ ਬਢੀ ॥ ਕਰਿ ਕੋਪ ਚਮੂੰ ਚਤੁਰੰਗ ਚਢੀ ॥ [੩]ਤਹੱ ਜਾਇ ਪਰੀ ਜਹੱ ਖਤ੍ਰ ਬਰੰ ॥ ਬਹੁ ਕੂਦਿ ਪਰੇ ਦਿਜ ਸਾਮ ਘਰੰ ॥੧੧॥੩੦੧॥ [੪]ਦਿਜ ਮੰਡਲ ਬੈਠਿ ਬਿਚਾਰੁ ਕੀਯੋ ॥ ਸਬਹੀ ਦਿਜ ਮੰਡਲ ਗੋਦ ਲੀਯੋ ॥ [੫]ਕਹੁ ਕਉਨ ਸੁ ਬੈਠਿ ਬਿਚਾਰ ਕਰੈਂ ॥ ਨ੍ਰਿਪ ਸਾਥ ਰਹੈ ਨਹੀ ਏਊ ਮਰੈਂ ॥੧੨॥੩੦੨॥ [੬]ਇਹ ਭਾਂਤਿ ਕਹੀ ਤਿਹ ਤਾਹਿ ਸਭੈ ॥ ਤੁਮ ਤੋਰ ਜਨੇਵਨ ਦੇਹੁ ਅਬੈ ॥ [੭]ਜੋਊ ਮਾਨਿ ਕਹਯੋ ਸੋਈ ਲੇਤ ਭਏ ॥ ਤੇਊ ਬੈਸ ਹੁਇ ਬਾਣਜ ਕਰਤ ਭਏ[ੳ] ॥੧੩॥੩੦੩॥ [੮]ਜਿਹ ਤੋਰ ਜਨੇਊ ਨ ਕੀਨ ਹਠੰ ॥ ਤਿਨ ਸਿਉ ਉਨ ਭੋਜੁ ਕੀਓ ਇਕਠੰ ॥ [੯]ਫਿਰ ਜਾਇ ਜਸੂਸਹਿ ਐਸ ਕਹਿਓ ॥ ਇਨ ਮੈ ਉਨ ਮੈ ਇਕ ਭੇਦੁ ਰਹਿਓ ॥੧੪॥੩੦੪॥ [੧੦]ਪੁਨਿ ਬੋਲਿ ਉਠਯੋ ਨ੍ਰਿਪ ਸਰਬ ਦਿਜੰ ॥ ਨਹਿ ਛਤ੍ਰ ਤੁ ਦੇਹ ਸੁ ਤਾਹਿ ਤੁਅੰ ॥ [੧੧]ਮਰਿਗੇ ਸੁਨਿ ਬਾਤ ਮਨੋ ਸਬ ਹੀ ॥ ਉਠਿ ਕੈ ਗ੍ਰਿਹਿ ਜਾਤ ਭਏ ਤਬ ਹੀ ॥੧੫॥੩੦੫॥ [੧੨]ਸਭ ਬੈਠਿ ਬਿਚਾਰਨ ਮੰਤ੍ਰ ਲਗੇ ॥ ਸਭ ਸੋਕ ਕੇ ਸਾਗਰ ਬੀਚ ਡੁਬੇ ॥ [੧੩]ਵਹਿ ਬਾਧ ਬਹਿਠ ਅਤ ਤੇਊ ਹਠੰ ॥ ਹਮ ਏ ਦੋਊ ਭ੍ਰਾਤ ਚਲੈ ਇਕਠੰ ॥੧੬॥੩੦੬॥ [੧੪]ਹਠ ਕੀਨ ਦਿਜੈ ਤਿਨ ਲੀਨ ਸੁਤਾ ॥ ਅਤਿ ਰੂਪ ਮਹਾਂ ਛਬਿ ਪਰਮ ਪ੍ਰਭਾ ॥ [੧੫]ਤ੍ਰਿਯੋ ਪੇਟ ਸਨੌਢ ਤੇ ਪੂਤ ਭਏ ॥ ਵਹਿ ਜਾਤਿ ਸਨੌਢ ਕਹਾਤ ਭਏ ॥੧੭॥੩੦੭॥ [੧੬]ਸੁਤ ਅਉਰਨ ਕੇ ਉਹ ਠਾਂ ਜੁ ਅਹੇ ॥ ਉਤ ਛਤ੍ਰੀਅ ਜਾਤਿ ਅਨੇਕ ਭਏ ॥ [੧੭]ਨ੍ਰਿਪ ਕੇ ਸੰਗਿ ਜੋ ਮਿਲਿ ਜਾਤੁ ਭਏ ॥ ਨਰ ਸੋ ਰਜਪੂਤ ਕਹਾਤ ਭਏ ॥੧੮॥੩੦੮॥ [੧੮]ਤਿਨ ਜੀਤ ਬਿਜੈ ਕਹੁ ਰਾਉ ਚੜਯੋ ॥ ਅਤਿ ਤੇਜੁ ਪ੍ਰਚੰਡ ਪ੍ਰਤਾਪੁ ਬਢਯੋ ॥ [੧੯]ਜੋਊ ਆਨਿ ਮਿਲੇ ਅਰੁ ਸਾਕ ਦਏ ॥ ਨਰ ਤੇ ਰਜਪੂਤ ਕਹਾਤ ਭਏ ॥੧੯॥੩੦੯॥ [੨੦]ਜਿਨ ਸਾਕ ਦਏ ਨਹਿ ਰਾਰਿ ਬਢੀ ॥ ਤਿਨ ਕੀ ਇਨ ਲੈ ਜੜ ਮੂਲ ਕਢੀ ॥ [੨੧]ਦਲ ਤੇ ਬਲ ਤੇ ਧਨ ਟੂਟਿ ਗਏ ॥ ਵਹਿ ਲਾਗਤ ਬਾਨਜ ਕਰਮ ਭਏ ॥੨੦॥੩੧੦॥ [੨੨]ਜੋਊ ਆਨਿ ਮਿਲੇ ਨਹਿ ਜੋਰਿ ਲਰੇ ॥ ਵਹਿ ਬਾਧ ਮਹਾਂਗਨਿ ਹੋਮ ਕਰੇ[ਅ] ॥ [੨੩]ਅਨਰਗੰਧ ਜਰੇ ਮਹਾਂ ਕੁੰਡ ਅਨਲੰ ॥ ਭਇਓ ਛਤ੍ਰੀ ਅਮੇਧੁ ਮਹਾਂ ਪ੍ਰਬਲੰ ॥੨੧॥੩੧੧॥ [੨੪]ਇਤੀ ਅਜੈ ਸਿੰਘ ਕਾ ਰਾਜ ਸਪੂਰਨ ਭਇਆ ॥ ਜਗ ਰਾਜ ॥੬॥੪॥ [੨੫]ਤੋਮਰ ਛੰਦ ॥ ਤ੍ਵਪ੍ਰਸਾਦਿ ॥ ਬਿਆਸੀ ਬਰਖ ਪਰਮਾਨ ॥ ਦਿਨ

ੳ ਇਸ ਦਾ ਨਾਮ ਹੈ ਵਿਦਵਾਨੀ ਸ਼ਰਨ ਆਏ ਦੀ ਰੱਖਿਆ ਕਰਨ ਲਈ ਆਪਣੀਆਂ ਜਾਨਾਂ ਖਤਰੇ ਵਿਚ ਪਾ ਦਿੱਤੀਆਂ, ਆਪਣੇ ਧਰਮ ਨੂੰ ਤਿਲਾਂਜਲੀ ਦੇ ਦਿੱਤੀ, ਆਪਣਾ ਕਾਰੋਬਾਰ ਬਦਲ ਲਿਆ ਪਰ ਸ਼ਰਣ ਆਇਆ ਦੀ ਰੱਖਿਆ ਕੀਤੀ, ਆਪਣੀ ਪੁੱਤਰੀ ਵੀ ਦੇਣ ਤੋਂ ਗਰੇਜ਼ ਨਹੀਂ ਕੀਤਾ ।

ਅ ਕਿਤਨਾ ਬਜਰ ਜ਼ੋਰ ਤੇ ਜ਼ੁਲਮ, ਧੱਕਾ ਹੈ ਬਿਨਾਂ ਕਿਸੇ ਖਾਸ ਕਸੂਰ ਦੇ ਇਕ ਨੇਕ ਕੰਮ ਬਦਲੇ ਅਗਨ ਕੁੰਡ ਵਿਚ ਪਾ ਕੇ ਸਾੜ ਦੇਣਾ । ਕੀ ਹੋਇਆ ਜੇ ਪਰਮ ਪਿਤਾ ਨੇ ਬਾਹਾਂ ਵਿਚ ਜ਼ੋਰ ਪਾ ਦਿੱਤਾ ਹੈ, ਕੀ ਹੋਇਆ ਡਰ ਦੇ ਲੋਕ ਬਹੁਤ ਸਾਰੇ ਸਿਰ ਨਿਵਾਂਦੇ ਹਨ, ਅੰਤ ਨੂੰ ਯਾਦ ਰੱਖੋ ਸਾਰੇ ਜੋਰਾਵਰ: ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥ ਇਹੋ ਜਿਹੇ ਬਲਵਾਨ ਤੇ ਆਪ ਨੂੰ ਜੱਗ ਕਰਕੇ ਧਰਮੀ ਵੀਰ ਕਹਿਲਾਉਣ ਵਾਲਿਆਂ ਦੇ ਇਤਿਹਾਸ ਦੀ ਟੂਕ ਦੇ ਕੇ ਗੁਰਦੇਵ ਦਾ ਨਿਸ਼ਾਨਾਂ ਇਹ ਦੱਸਣਾ ਹੈ ਕਿ ਉਸ ਦੇ ਤੀਰਥ ਕਰਨੇ ਤੇ ਜਗ ਕਰਨੇ ਕਿਸ ਲੇਖੇ ਹਨ ਜੇਕਰ ਸ੍ਰੀ ਭਗਵਾਨ ਦਾ ਭੈ ਤਿਆਗਕੇ ਧੱਕਾ ਜੋਰੀ ਕਰਦਾ ਹੈ ਤੇ ਪ੍ਰਭੂ ਦਾ ਭੈ ਵਿਸਾਰ ਦਿੰਦਾ ਹੈ । ਕਿਸੇ ਦੀ ਪੁੱਤਰੀ ਜਾਂ ਇਸਤ੍ਰੀ ਖੋਹ ਲੈਣਾ ਤਨ ਦਾ ਧੱਕਾ ਹੈ ਕਿਸੇ ਦਾ ਰਾਜ ਖੋਹ ਲੈਣ ਧਨ ਦਾ ਧੱਕਾ ਹੈ ਕਿਸੇ ਨੂੰ ਫੇਰ ਬੇਰਹਿਮੀ ਨਾਲ ਸਾੜ ਦੇਣਾ ਪ੍ਰਮਾਤਮਾ ਨਾਲ ਧੱਕਾ ਹੈ । ਇਹ ਸਾਰੇ ਕੰਮ ਪ੍ਰਭੂ ਨੂੰ ਵਿਸਾਰ ਕੇ ਕੀਤੇ ਜਾਂਦੇ ਜਿਨ੍ਹਾਂ ਬਾਰੇ ਆਪ ਦਾ ਬਚਨ ਹੈ । ਤੀਰਥ ਨਾਲ ਦਇਆ ਦਤ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ । ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜ਼ਮਾਨ ਸਬਾਨ ਕੇ ਪੇਖੈ । ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ । ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਇਕ ਰਤੀ ਬਿਨੁ ਏਕ ਨ ਲੇਖੈ ॥੪॥ ਭਾਵ ਕਿਸ ਅਰਥ ਰਾਜੇ ਜੈ ਸਿੰਘ ਦੀਆਂ ਚੌਦਾਂ ਵਿਦਿਆ ਦੇ ਵਿਦਵਾਨ ਹੋਣਾ ।

੧ ਉਧਰੋਂ ਆ ਕੇ ਜਸੂਸ ਨੇ ਰਾਜੇ ਨੂੰ ਦੱਸ ਦਿੱਤਾ ॥੧੦॥੩੦੦॥
੨ ਜਿਸ ਨੂੰ ਸੁਣ ਕੇ ਅਜੈ ਸਿੰਘ ਦੇ ਮਨ ਵਿਚ ਗੁੱਸਾ ਵਧ ਗਿਆ । ਉਸ ਨੇ ਚਤਰੰਗਨੀ ਫੌਜ ਚੜ੍ਹਾ ਦਿੱਤੀ ।
੩ ਉਹ ਫੌਜ ਉੱਥੇ ਪਹੁੰਚ ਗਈ ਜਿਥੇ ਦੋਵੇਂ ਰਾਜ ਕੁਮਾਰ ਲੁਕੇ ਹੋਏ ਸਨ । ਫੌਜ ਨੂੰ ਆਪਣੇ ਵੱਲ ਆਉਂਦੀ ਵੇਖ ਕੇ ਦੋਵੇਂ ਰਾਜ ਕੁਮਾਰ ਕਿਸੇ ਤਰ੍ਹਾਂ ਬ੍ਰਾਹਮਣ ਦੇ ਘਰ ਜਾ ਕੇ ਉਸ ਦੀ ਸ਼ਰਨ ਵਿਚ ਪਾ ਪਏ ॥੧੧॥੩੦੧॥
੪ ਬ੍ਰਾਹਮਣਾਂ ਦੀ ਮੰਡਲੀ ਨੇ ਬੈਠ ਕੇ ਇਸ 'ਤੇ ਵਿਚਾਰ ਕੀਤੀ ਅਤੇ ਉਹਨਾਂ ਦੋਹਾਂ ਭਰਾਵਾਂ ਨੂੰ ਗੋਦ ਵਿਚ ਲੈ ਲਿਆ ।
੫ ਤੇ ਬੈਠ ਕੇ ਸੋਚਣ ਲੱਗੇ ਕਿ ਹੁਣ ਕੀ ਕੀਤਾ ਜਾਵੇ ? ਰਾਜੇ ਨਾਲ ਲੜਾਈ ਕੀਤੀ ਜਾਵੇ । ਜੇ ਨਹੀਂ ਲੜਦੇ ਤਾਂ ਇਹ ਦੋਵੇਂ ਮਰਦੇ ਹਨ ॥੧੨॥੩੦੨॥
੬ ਸਾਰਿਆਂ ਫੈਸਲਾ ਕੀਤਾ ਕਿ ਸਾਰੇ ਜਨੇਊ ਤੋੜ ਦਿਉ ।
੭ ਜਿਹੜਾ ਫੈਸਲਾ ਲਿਆ ਉਹ ਮੰਨ ਲਿਆ ਗਿਆ । ਹੁਣ ਉਹ ਜੰਞੂ ਤੋਂ ਰਹਿਤ ਹੋ ਕੇ ਵੈਸ਼ ਹੋ ਗਏ । ਉਹ ਵਣਜ ਵਪਾਰ ਦੇ ਕੰਮ ਕਰਨ ਲੱਗ ਪਏ ॥੧੩॥੩੦੩॥
੮ ਜਿਸ ਨੇ ਹਠ ਕਰਕੇ ਜਨੇਊ ਨਾ ਤੋੜਿਆ ਉਹਨਾਂ ਨੇ ਰਾਜੇ ਨਾਲ ਬੈਠ ਕੇ ਖਾਣਾ ਖਾਧਾ ।
੯ ਫੇਰ ਜਾਸੂਸ ਨੇ ਜਾ ਕੇ ਰਾਜੇ ਪਾਸ ਇਸ ਤਰ੍ਹਾਂ ਕਹਿ ਦਿੱਤਾ ਕਿ ਇਨ੍ਹਾਂ ਬ੍ਰਾਹਮਣਾਂ ਵਿਚ ਤੇ ਉਹਨਾਂ ਰਾਜ ਕੁਮਾਰਾਂ ਵਿਚ ਇਕ ਫਰਕ ਹੈ, ਭੇਦ ਰਹਿ ਗਿਆ ਹਜੈ ॥੧੪॥੩੦੪॥
੧੦ ਇਹ ਗੱਲ ਸੁਣ ਕੇ ਰਾਜਾ ਬੋਲ ਉੱਠਿਆ ਤੇ ਸਾਰੇ ਬ੍ਰਾਹਮਣਾ ਨੂੰ ਉਸ ਨੇ ਕਿਹਾ ਕਿ ਜੇਕਰ ਇਹਨਾਂ ਬ੍ਰਾਹਮਣਾਂ ਵਿਚੋਂ ਕੋਈ ਖੱਤਰੀ ਨਹੀਂ ਹੈ ਤਾਂ ਤੁਸੀਂ ਇਹਨਾਂ ਨੂੰ ਆਪਣੀਆਂ ਪੁੱਤਰੀਆਂ ਦੇ ਦੇਵੋ ।
੧੧ ਇਹ ਗੱਲ ਸੁਣ ਕੇ ਸਾਰੇ ਹੀ ਇਉਂ ਚੁੱਪ ਹੋ ਗਏ ਜਿਵੇਂ ਮਰ ਹੀ ਗਏ ਹੁੰਦੇ ਹਨ । ਸਾਰੇ ਹੀ ਉੱਠ ਕੇ ਘਰਾਂ ਨੂੰ ਤੁਰ ਗਏ ॥੧੫॥੩੦੫॥
੧੨ ਫੇਰ ਬੈਠ ਕੇ ਸਲਾਹ ਕਰਨ ਲੱਗੇ । ਸਾਰੇ ਹੀ ਚਿੰਤਾ ਦੇ ਸਮੁੰਦਰ ਵਿਚ ਡੁੱਬ ਗਏ । ਤੇ ਫੈਸਲਾ
੧੩ ਕੀਤਾ ਜੇਕਰ ਰਾਜਾ ਜੈ ਸਿੰਘ ਇਹਨਾਂ ਦੋਹਾਂ ਭਰਾਵਾਂ ਨੂੰ ਹਠ ਕਰਕੇ ਬੰਨਦਾ ਹੈ, ਜਿਥੇ ਲੈ ਜਾਂਦਾ ਹੈ । ਅਸੀਂ ਸਾਰੇ ਹੀ ਇਹਨਾਂ ਦੋਹਾਂ ਭਰਾਵਾਂ ਦੇ ਨਾਲ ਜਾਵਾਂਗੇ ਭਾਵ ਅਸੀਂ ਇਹਨਾਂ ਦੇ ਨਾਲ ਇਕੱਠੇ ਹੋ ਜਾਵਾਂਗੇ ॥੧੬॥੩੦੬॥
੧੪ ਜਦੋਂ ਬ੍ਰਾਹਮਣ ਨੇ ਰਾਜ ਕੁਮਾਰ ਨਾ ਦੇਣ ਦਾ ਹਠ ਕੀਤਾ ਤਾਂ ਉਸ ਦੀ ਪੁੱਤਰੀ ਲੈ ਲਈ । ਜਿਹੜੀ ਅਤਿ ਹੀ ਰੂਪ ਵਾਲੀ ਸੀ ਤੇ ਬਹੁਤ ਸੁੰਦਰ ਪ੍ਰਭਾਵ ਵਾਲੀ ਸੀ ।
੧੫ ਉਸ ਸਨੌਢੀ ਬ੍ਰਾਹਮਣ ਦੀ ਪੁੱਤਰੀ ਦੇ ਜਿਹੜੇ ਪੁੱਤਰ ਹੋਏ ਉਹ ਸਨੌਢ ਜਾਤੀ ਕਰਕੇ ਕਹਾਏ ॥੧੭॥੩੦੭॥
੧੬ ਹੋਰ ਜਿਹੜੇ ਵੀ ਖੱਤਰੀਆਂ ਦੇ ਪੁੱਤਰ ਜੋ ਉਥੇ ਰਹਿੰਦੇ ਸਨ ਉਹ ਅਨੇਕਾਂ ਖੱਤਰੀਆਂ ਦੀਆਂ ਜਾਤਾਂ ਨਾਲ ਜੁੜ ਗਏ ।
੧੭ ਜਿਹੜੇ ਰਾਜੇ ਨਾਲ ਮਿਲ ਗਏ । ਉਹ ਮਨੁੱਖ ਰਾਜਪੂਤ ਕਹਾਏ ॥੧੮॥੩੦੮॥
੧੮ ਉਹਨਾਂ ਨੂੰ ਜਿੱਤ ਕੇ ਦਿਗ ਬਿਜੈ ਕਰਨ ਲਈ ਰਾਜੇ ਨੇ ਚੜ੍ਹਾਈ ਕਰ ਦਿੱਤੀ ਜਿਸ ਨਾਲ ਉਸ ਦਾ ਤੇਜ਼ ਪ੍ਰਤਾਪ ਬਹੁਤ ਜਗਮਗਾ ਪਿਆ ।
੧੯ ਜਿਹੜਾ ਆ ਕੇ ਈਨ ਭਰ ਕੇ ਮਿਲ ਗਿਆ ਤੇ ਪੁੱਤਰੀ ਦਾ ਸਾਕ ਦੇ ਦਿੱਤਾ । ਉਹ ਇਨਸਾਨ ਰਾਜਪੂਤ ਕਹਾਏ ॥੧੯॥੩੦੯॥
੨੦ ਜਿਸ ਨੇ ਪੁੱਤਰੀ ਦਾ ਰਿਸ਼ਤਾ ਨਾ ਦਿੱਤਾ ਕੁਝ ਤਕਰਾਰ, ਝਗੜਾ ਕੀਤਾ । ਉਸ ਦੀ ਇਸ ਨੇ ਫੜ੍ਹ ਕੇ ਜੜ੍ਹ ਮੂਲੋਂ ਹੀ ਉਖਾੜ ਦਿੱਤੀ ।
੨੧ ਜਿਹੜੇ ਫੌਜਾਂ ਵੱਲੋਂ ਜਾਂ ਬਲ ਤੋਂ ਅਥਵਾ ਧਨ ਤੋਂ ਟੁੱਟ ਗਏ ਉਹ ਵਣਜ ਵਪਾਰ ਦਾ ਕੰਮ ਕਰਨ ਲੱਗ ਪਏ ॥੨੦॥੩੧੦॥
੨੨ ਜਿਹੜੇ ਆ ਕੇ ਮਿਲੇ ਨਹੀਂ, ਸਗੋਂ ਜ਼ੋਰ ਕਰਕੇ ਲੜੇ । ਉਹਨਾਂ ਨੂੰ ਬੰਨ ਕੇ ਅਗਨ ਕੁੰਡ ਦੇ ਵਿਚ ਹੋਮ ਕਰ ਦਿੱਤਾ ।
੨੩ ਅਜਾਈਂ ਹੀ ਸੜ ਗਏ ਮਹਾਨ ਅਗਨ ਦੇ ਕੁੰਡ ਵਿਚ । ਜਿਥੇ ਖੱਤਰੀਆਂ ਦੇ ਮਾਸ ਦਾ ਅਮੇਧ ਬਹੁਤ ਭਾਰਾ ਯਗ ਹੋਇਆ । ਰਾਜਸੀ ਯੱਗ ॥੨੧॥੩੧੧॥
੨੪ ਇਥੇ ਹੀ ਅਜੈ ਸਿੰਘ ਦਾ ਰਾਜ ਸੰਪੂਰਨ ਹੋ ਗਿਆ ॥੬॥੪॥
੨੫ ਤੋਮਰ ਛੰਦ ॥ ਤ੍ਵਪ੍ਰਸਾਦਿ ॥ (ਉਸ ਨੇ ਜਗਤ ਤੋਂ ਰਾਜ ਕਿਤਨਾ ਕੀਤਾ ?) ਬਿਆਸੀ ਬਰਸ ਦੇ ਬਰਾਬਰ ਅਤੇ ਦੋ ਦਿਨ ਅੰਤ ਜਿਧਰੋਂ ਆਇਆ ਸੀ ਉਧਰ ਨੂੰ ਚਲਾ ਗਿਆ ।

ਦੋਇ ਮਾਸ ਅਸਟਾਨ ॥ [੧]ਬਹੁ ਰਾਜੁ ਭਾਗੁ ਕਮਾਇ ॥ ਪੁਨਿ ਨ੍ਰਿਪ ਕੋ ਨ੍ਰਿਪ ਰਾਇ ॥੧॥੩੧੨॥ [੨]ਸੁਨ ਰਾਜ ਰਾਜ ਮਹਾਨ ॥ ਦਸ ਚਾਰਿ ਚਾਰਿ ਨਿਧਾਨ ॥ ਦਸ ਦੋਇ ਦੁਆਦਸ ਮੰਤ ॥ ਧਰਨੀ ਧਰਾਨ ਮਹੰਤਿ ॥੨॥੩੧੩॥ [੩]ਪੁਨਿ ਭਯੋ ਉਦੋਤ ਨ੍ਰਿਪਾਲ ॥ ਰਸ ਗੀਤਿ ਰੂਪ ਰਸਾਲ ॥ [੪]ਅਤਿ ਭਾਨ ਤੇਜ ਪ੍ਰਚੰਡ ॥ ਅਨਖੰਡ ਤੇਜ ਪ੍ਰਚੰਡ ॥੩॥੩੧੪॥ [੫]ਤਿਨਿ ਬੋਲਿ ਬਿਪ੍ਰ ਮਹਾਨ ॥ ਪਸੁ ਮੇਧ ਜੱਗ ਰਚਾਨ ॥ [੬]ਦਿਜ ਪ੍ਰਾਗ ਜੋਤ ਬੁਲਾਇ ॥ ਅਪਿ ਕਾਮ ਰੂਪ ਕਹਾਇ ॥੪॥੩੧੫॥ [੭]ਦਿਜ ਕਾਮ ਰੂਪ ਅਨੇਕ ॥ ਨ੍ਰਿਪ ਬੋਲਿ ਲੀਨ ਬਿਸੇਖ ॥ [੮]ਸਭ ਜੀਅ ਜੱਗ ਅਪਾਰ ॥ ਮਖ ਹੋਮ ਕੀਨ ਅਬਿਚਾਰ ॥੫॥੩੧੬॥ [੯]ਪਸੁ ਏਕ ਪੈ ਦਸ ਬਾਰ ॥ ਪੜ੍ਹਿ ਬੇਦ ਮੰਤ੍ਰ ਅਬਿਚਾਰ ॥ [੧੦]ਅਬਿ ਮੱਧਿ ਹੋਮ ਕਰਾਇ ॥ ਧਨੁ ਭੂਪ ਤੇ ਬਹੁ ਪਾਇ ॥੬॥੩੧੭॥ [੧੧]ਪਸੁ ਮੇਧ ਜੱਗ ਕਰਾਇ ॥ ਬਹੁ ਭਾਂਤ ਰਾਜੁ ਸੁਹਾਇ ॥ [੧੨]ਬਰਖ ਅਸੀਹ ਅਸਟ ਪ੍ਰਮਾਨ ॥ [੧੨]ਦੁਇ ਮਾਸ ਰਾਜੁ ਕਮਾਨ ॥੭॥੩੧੮॥ [੧੩]ਪੁਨ ਕਠਨ ਕਾਲ ਕਰਵਾਲ ॥ ਜਗ ਜਾਰੀਆ ਜਿਹ ਜੁਵਾਲ ॥ [੧੪]ਵਹਿ ਖੰਡੀਆ ਅਨਖੰਡ ॥ ਅਨਖੰਡ ਰਾਜ ਪ੍ਰਚੰਡ ॥ ੮॥੩੧੯॥ [੧੫]ਅਥ ਪੰਚਮੋ ਰਾਜ ਸਮਾਪਤ ਮਸਤੁ ਸੁਭ ਮਸਤੁ ॥ ਤੋਮਰ ਛੰਦ ॥ ਤ੍ਵਪ੍ਰਸਾਦਿ ॥ [੧੬]ਪੁਨ ਭਏ ਮੁਨੀ ਛਿਤਰਾਇ ॥ ਇਹ ਲੋਕ ਕੇਹਰਿ ਰਾਇ ॥ [੧੭]ਅਰਿ ਜੀਤਿ ਜੀਤਿ ਅਖੰਡ ॥ ਮਹਿ ਕੀਨ ਰਾਜੁ ਪ੍ਰਚੰਡ ॥੧॥੩੨੦॥ [੧੮]ਅਰਿ ਘਾਇ ਘਾਇ ਅਨੇਕ ॥ ਰਿਪੁ ਛਾਡੀਯੋ ਨਹੀ ਏਕ ॥ [੧੯]ਅਨਖੰਡ ਰਾਜੁ ਕਮਾਇ ॥ ਛਿਤ ਛੀਨ ਛਤ੍ਰੁ ਫਿਰਾਇ ॥੨॥੩੨੧॥ [੨੦]ਅਨਖੰਡ ਰੂਪ ਅਪਾਰ ॥ ਅਨਮੰਡ ਰਾਜੁ ਜੁਝਾਰ ॥ [੨੧]ਅਬਿਕਾਰ ਰੂਪ ਪ੍ਰਚੰਡ ॥ ਅਨਖੰਡ ਰਾਜ ਅਮੰਡ ॥੩॥੩੨੨॥ [੨੨]ਬਹੁ ਜੀਤਿ ਜੀਤਿ ਨ੍ਰਿਪਾਲ ॥ ਬਹੁ ਛਾਡਿ ਕੈ ਸਰ ਜਾਲ ॥ [੨੩]ਅਰਿ ਮਾਰਿ ਮਾਰਿ ਅਨੰਤ ॥ ਛਿਤ ਕੀਨ ਰਾਜ ਦੁਰੰਤ[ੳ] ॥੪॥੩੨੩॥ [੨੪]ਬਹੁ ਰਾਜ ਭਾਗ ਕਮਾਇ ॥ ਇਮ ਬੋਲੀਓ ਨ੍ਰਿਪਰਾਇ ॥ [੨੫]ਇਕ ਕੀਜੀਐ ਮਖ ਸਾਲ ॥ ਦਿਜ ਬੋਲਿ ਲੇਹੁ ਉਤਾਲ ॥੫॥੩੨੪॥ [੨੬]ਦਿਜ ਬੋਲਿ ਲੀਨ ਅਨੇਕ ॥ ਗ੍ਰਿਹ ਛਾਡੀਓ ਨਹੀ ਏਕ ॥ [੨੭]ਮਿਲਿ ਮੰਤ੍ਰ ਕੀਨ ਬਿਚਾਰ ॥ ਮਤਿ ਮਿਤ੍ਰ ਮੰਤ੍ਰ ਉਚਾਰ ॥੬॥੩੨੫॥ [੨੮]ਤਬ ਬੋਲੀਓ ਨ੍ਰਿਪ ਰਾਇ ॥ ਕਰਿ ਜਗ ਕੋ ਚਿਤ ਚਾਇ ॥ [੨੯]ਕਿਵ ਕੀਜੀਐ ਮਖ ਸਾਲ ॥ ਕਹੁ ਮੰਤ੍ਰ ਮਿਤ੍ਰ ਉਤਾਲ ॥ ੭॥੩੨੬॥ [੩੦]ਤਬ ਮੰਤ੍ਰ ਮਿਤ੍ਰਨ ਕੀਨ ॥ ਨ੍ਰਿਪ ਸੰਗ

---

ੳ ਗੁਰਦੇਵ ਰਾਜਿਆਂ ਦੇ ਹੋਰ ਕਿਸੇ ਜੀਵਨ ਵੱਲ ਨਿਗਾਹ ਨਹੀਂ ਦੁੜਾਉਂਦੇ ਉਹੀ ਹਿੱਸਾ ਲੈਂਦੇ ਜਿਥੋਂ ਉਹਨਾਂ ਨੇ ਪਾਠਕਾਂ ਨੂੰ ਕੋਈ ਸੁੰਦਰ ਡੰਡੀ ਦਿਖਾਉਣੀ ਹੁੰਦੀ ਹੈ । ਛਿਤ ਰਾਇ ਮੁਨੀ ਜੋ ਇਕ ਕੇਹਰੀ ਸ਼ੇਰ ਦਾ ਚਿੱਤਰ ਪੇਸ਼ ਕਰਦਾ ਹੈ ਜੋ ਆਪਣਾ ਆਖੰਡ ਰੂਪ ਸਮਝਦਾ ਸੀ । ਜਿਸ ਨੇ ਬੇਅੰਤ ਹੀ ਰਾਜੇ ਜਿੱਤੇ ਜੋ ਯੁੱਧ ਵਿਚ ਅਰੋਕ ਸੀ ਜਿਸ ਨੇ ਬੇਅੰਤ ਰਾਜੇ ਜਿੱਤ ਲਏ, ਜਿਸ ਨੇ ਧਰਤੀ ਤੇ ਤੀਰਾਂ ਦਾ ਜਲ ਹੀ ਤਾਣ ਦਿੱਤਾ ਸੀ ਬੇਅੰਤ ਦੁਸ਼ਮਣਾਂ ਨੂੰ ਮਾਰ-ਮਾਰ ਕੇ ਬੜੀ ਦੂਰ-ਦੂਰ ਤੱਕ ਰਾਜ ਕੀਤਾ ਸੀ । ਉਸ ਨੂੰ ਵੀ ਅੰਤ ਬ੍ਰਾਹਮਣਾਂ ਨੇ ਜੀਵ ਮਾਰ-ਮਾਰ ਕੇ ਕੱਟ-ਕੱਟ ਕੇ ਜਗ ਕਰਨ ਦੀ ਹੀ ਸਲਾਹ ਦਿੱਤੀ, ਬ੍ਰਾਹਮਣਾਂ ਨੂੰ ਇਸ ਤਰ੍ਹਾਂ ਬਿਉੜਕਾ ਧਨ ਦਿੱਤਾ ਜਾਂਦਾ ਸੀ ।

ਬਿਆਸੀ ਸਾਲ ਅੱਠ ਮਹੀਨੇ ਦੋ ਦਿਨ

੧ ਬਹੁਤ ਸਾਰਾ ਰਾਜ ਭਾਗ ਕਰਕੇ ਉਹ ਰਾਜਿਆਂ ਦਾ ਰਾਜਾ ਅਜੈ ਸਿੰਘ ॥੧॥੩੧੨॥

੨ ਜੋ ਰਾਜਿਆਂ ਦਾ ਮਹਰਾਜਾ ਸੁਣੀਦਾ ਸੀ ਤੇ ਚੌਦਾਂ ਵਿਦਿਆ ਦਾ ਖਜ਼ਾਨਾ ਸੀ। ਬਾਰਾਂ ਅੱਖਰਾਂ ਦਾ ਮੰਤਰ ਦਾ ਪਾਠ ਕਰਦਾ ਸੀ। *ਧਰਤੀ ਦਾ ਮਾਲਿਕ ਰਾਜਿਆਂ ਦਾ ਵਡੇਰਾ ਭਾਵ (ਮਹੰਤ) ਸੀ ॥੨॥੩੧੩॥

੩ ਫੇਰ ਇਕ ਹੋਰ ਰਾਜਾ ਪ੍ਰਗਟ ਹੋਇਆ। ਜਿਸ ਦੀ ਰਹੁ ਰੀਤ ਸੁੰਦਰ ਸੀ ਅਤੇ

੪ ਤੇਜ਼ ਸੂਰਜ ਨਾਲੋਂ ਵੀ ਵੱਧ ਸੀ। ਜਿਸ ਦੇ ਤੇਜ਼ ਨੂੰ ਕਿਸੇ ਦਾ ਭੈ ਨਹੀਂ ਸੀ ਭਾਵ ਬਹੁਤ ਬੜਾ ਤੇਜ਼ ਸੀ ॥੩॥੩੧੪॥

੫ ਉਸ ਨੇ ਬਹੁਤ ਸਾਰੇ ਬ੍ਰਾਹਮਣ ਬੁਲਾ ਲਏ ਤੇ ਉਹਨਾਂ ਨੂੰ ਪਸ਼ੂ ਮੇਧ ਯਗ ਦੀ ਰਚਨਾ ਕਰਨ ਲਈ ਕਹਿ ਦਿੱਤਾ।

੬ ਇਕ ਪ੍ਰਾਗ ਯੋਤੀ, ਨਾਮ ਦਾ ਬ੍ਰਾਹਮਣ ਸੀ ਅਤੇ ਉਹ ਕਾਮ ਰੂਪ ਤੀਰਥ ਦਾ ਵਾਸੀ ਕਹਾਉਂਦਾ ਸੀ ॥੪॥੩੧੫॥

੭ ਕਾਮ ਰੂਪ ਤੀਰਥ ਦੇ ਵਾਸੀ ਹੋਰ ਵੀ ਅਨੇਕ ਸਨ ਜੋ ਰਾਜੇ ਨੇ ਬਹੁਤ ਸਾਰੇ ਬੁਲਾਏ ਸਨ।

੮ ਸਾਰੇ ਜਗਤ ਵਿਚੋਂ ਜੀਵ (ਪਸ਼ੂ) ਬਹੁਤ ਸਾਰੇ ਬਿਨਾਂ ਕਿਸੇ ਵਿਚਾਰ ਦੇ ਯਗ ਵਿਚ ਹਵਨ ਹੋਮ ਕਰਕੇ ਸਾੜ ਦਿੱਤੇ ॥੫॥੩੧੬॥

੯ ਇਕ ਇਕ ਪਸ਼ੂ ਉੱਪਰ ਦਸ ਵਾਰੀ, ਬੇਦ ਮੰਤਰ ਪੜ੍ਹ ਕੇ ਬਿਨਾਂ ਕਿਸੇ ਵਿਚਾਰ ਤੋਂ।

੧੦ ਹਵਨ ਕੁੰਡ ਦੇ ਵਿਚ ਹੋਮ ਕਰਾ ਦਿੱਤੇ ਤੇ ਹੋਮ ਕਰਨ ਵਾਲੇ ਬ੍ਰਾਹਮਣਾਂ ਨੂੰ ਰਾਜੇ ਕੋਲੋਂ ਬਹੁਤ ਸਾਰਾ ਧਨ ਉਹਨਾਂ ਬ੍ਰਾਹਮਣਾਂ ਨੇ ਪ੍ਰਾਪਤ ਕੀਤਾ ॥੬॥੩੧੭॥

੧੧ ਇਸ ਤਰ੍ਹਾਂ ਪਸ਼ੂ ਮੇਧ ਯਗ ਕਰਦਾ ਹੋਇਆ (ਉਦੋਤ ਕੁਮਾਰ) ਰਾਜਾ ਬਹੁਤ ਤਰ੍ਹਾਂ ਦਾ

੧੨ ਰਾਜ ਵਿਚ ਸੁਭਾਇਮਾਨ ਹੋ ਕੇ ਅਠਾਸੀ ਬਰਸ ਤੇ ਦੋ ਮਹੀਨੇ ਰਾਜ ਕਮਾ ਕੇ ॥੭॥੩੧੮॥

੧੩ ਫੇਰ ਬੜੀ ਸਖਤ ਕਾਲ ਰੂਪੀ ਤੇਜ਼ ਤਲਵਾਰ ਦੀ ਅਗਨ ਜਿਸ ਨੇ ਸਾਰੇ ਜਗਤ ਨੂੰ ਸਾੜਿਆ ਹੈ ਉਸ ਨੇ ਸਾੜ ਦਿੱਤਾ।

੧੪ ਜਿਹੜਾ ਆਪ ਨੂੰ ਨਾ ਮਰਨ ਵਾਲਾ ਸਮਝਦਾ ਸੀ ਉਹ ਨਾ ਖਤਮ ਹੋਣ ਵਾਲਾ ਰਾਜਾ ਕਾਲ ਨੇ ਖਤਮ ਕਰ ਦਿੱਤਾ ॥੮॥੩੧੯॥

੧੫ ਇਥੇ ਇਹ ਪਾਂਡੂਆਂ ਦੇ ਵੰਸ਼ਜ਼ ਦਾ ਪੰਜਵੇਂ ਰਾਸ ਦੀ ਕਥਾ ਸਮਾਪਤ ਹੁੰਦੀ ਹੈ।

੧੬ ਤੋਮਰ ਛੰਦ ॥ ਤ੍ਵ ਪ੍ਰਸਾਦਿ ॥ ਫੇਰ ਮੁਨੀ ਨਾਮ ਦਾ ਰਾਜਾ ਧਰਤੀ ਦਾ ਰਾਜਾ ਹੋਇਆ ਜੋ ਇਸ ਲੋਕ ਵਿਚ ਬੱਬਰ ਸ਼ੇਰ ਜਿਹਾ ਰਾਜਾ ਸੀ।

੧੭ ਜਿਸ ਨੇ ਬੜੇ ਅਜਿਤ ਰਾਜਿਆਂ ਨੂੰ ਜਿੱਤ ਕੇ ਇਸ ਧਰਤੀ 'ਤੇ ਬੜੇ ਤੇਜ਼ ਪ੍ਰਤਾਪ ਨਾਲ ਰਾਜ ਕੀਤਾ ॥੧॥੩੨੦॥

੧੮ ਅਨੇਕਾਂ ਦੁਸ਼ਮਣਾਂ ਨੂੰ ਮਾਰ-ਮਾਰ ਕੇ ਇਕ ਵੀ ਵੈਰੀ ਸਾਹਮਣੇ ਹੋ ਕੇ ਟੱਕਰ ਲੈਣ ਵਾਲਾ ਨਹੀਂ ਰਹਿਣ ਦਿੱਤਾ।

੧੯ ਅਰੋਕ ਰਾਜ ਕਰਕੇ ਧਰਤੀ ਖੋਹ ਕੇ ਆਪਣੇ ਸਿਰ ਦੇ ਰਾਜ ਦਾ ਛੱਤਰ ਝੁਲਾ ਕੇ ॥੨॥੩੨੧॥

੨੦ ਜਿਸ 'ਤੇ ਨਾ ਢਲਣ ਵਾਲਾ ਬੇਅੰਤ ਰੂਪ ਸੀ ਜੋ ਯੁੱਧ ਦਾ ਜੇਤੂ ਸੀ ਕਿ ਉਸ ਦੇ ਅੱਗੇ ਕੋਈ ਰਣ ਮੰਡ ਹੀ ਨਹੀਂ ਟਿਕਿਆ ਸੀ।

੨੧ ਵਿਕਾਰਾਂ ਤੋਂ ਰਹਿਤ ਉਸ ਦੀ ਬਿਰਤੀ ਸਿਖਰਾਂ ਛੂੰਹਦੀ ਸੀ। ਚੱਕਰਵਰਤੀ ਵਿਸ਼ਾਲ ਰਾਜ ਸੀ, ਅਮੰਡ ਯੋਧਾ ਸੀ ॥੩॥੩੨੨॥

੨੨ ਜਿਸ ਨੇ ਬੇਹੱਦ ਰਾਜੇ ਜਿੱਤ-ਜਿੱਤ ਲਏ ਸੀ ਕਮਾਨ ਵਿਚੋਂ ਤੀਰ ਛੱਡ-ਛੱਡ ਕੇ

੨੩ ਬੇਅੰਤ ਹੀ ਵੈਰੀ ਮਾਰ-ਮਾਰ ਕੇ। ਦੂਰ-ਦੂਰ ਤੱਕ ਧਰਤੀ 'ਤੇ ਰਾਜ ਕੀਤਾ ॥੪॥੩੨੩॥

੨੪ ਬਹੁਤ ਰਾਜ ਭਾਗ ਕਰਕੇ। ਫੇਰ ਇਸ ਤਰ੍ਹਾਂ ਕਿਹਾ ਰਾਜਿਆਂ ਦੇ ਰਾਜੇ ਨੇ ਕਿ—

੨੫ ਐ ਵਜ਼ੀਰੋ ! ਇਕ ਯਗਸ਼ਾਲ (ਹਵਨ ਕੁੰਡ) ਬਣਾਉ। ਛੇਤੀ ਹੀ ਬ੍ਰਾਹਮਣਾਂ ਨੂੰ ਸੱਦ ਲਵੋ ॥੫॥੩੨੪॥

੨੬ ਅਨੇਕਾਂ ਹੀ ਬ੍ਰਾਹਮਣ ਬੁਲਾ ਲਏ ਗਏ। ਇਕ ਵੀ ਘਰ ਵਿਚ ਨਾ ਰਹਿਣ ਦਿੱਤਾ।

੨੭ ਮਿਲ ਕੇ ਸਲਾਹ ਕੀਤੀ ਮੰਤਰੀਆਂ ਨਾਲ। ਮਿੱਤਰ ਮੰਤਰੀਆਂ ਨੇ ਬਚਨ ਕਿਹਾ ॥੬॥੩੨੫॥

੨੮ ਤਦ ਰਾਜੇ ਨੇ ਕਿਹਾ ਕਿ ਮੇਰਾ ਯਗ ਕਰਨ ਲਈ ਚਿਤ ਚਾਹੁੰਦਾ ਹੈ।

੨੯ ਕਿਸ ਤਰ੍ਹਾਂ ਦੀ ਯਗਸ਼ਾਲਾ ਹੋਣੀ ਚਾਹੀਦੀ ਹੈ ? ਐ ਮਿੱਤਰੋ ਛੇਤੀ ਮੈਨੂੰ ਇਸ ਦੀ ਸਲਾਹ ਦਿਉ ॥੭॥੩੨੬॥

੩੦ ਤਦ ਮੰਤਰੀਆਂ ਨੇ ਸਲਾਹ ਕੀਤੀ ਤੇ ਰਾਜੇ ਨੂੰ—

---

* ਪਾਠਕ ਜਨੋ ਇਥੇ ਸਤਿਗੁਰਾਂ ਦੀ ਰਮਜ ਨੂੰ ਸਮਝਣ ਦੀ ਤੀਬਰ ਬਿਰਤੀ ਦੀ ਲੋੜ ਹੈ। ਗੁਰੂ ਜੀ ਇਸ ਪ੍ਰਸੰਗ ਦੇ ਅੰਤ ਵਿਚ ਜਾਗ੍ਰਤ ਦਾ ਉਪਦੇਸ਼ ਦਿੰਦੇ ਹਨ ਕਿ ਉਹ ਰਾਜਾ ਜਿਸ ਨੇ ਸੈਂਕੜੇ ਰਾਜੇ ਆਪਣੇ ਜ਼ੋਰ ਨਾਲ ਲੁੱਟੇ ਤੇ ਮਾਰੇ ਅਤੇ ਜਿੱਤੇ ਸਨ ਅਤੇ ਆਪ ਨੂੰ ਰਾਜਿਆਂ ਦਾ ਮਹਾਰਾਜਾ ਕਹਾਉਂਦਾ ਸੁਣਿਆ ਜਾਂਦਾ ਸੀ। ਜੋ ਵਿਦਿਆ ਦੇ ਪੱਖੋਂ ਵਿਦਿਆ ਦਾ ਖਜ਼ਾਨਾ ਮੰਨਿਆ ਜਾਂਦਾ ਸੀ ਅਤੇ ਜੋ ਗਾਇਤਰੀ ਦਾ ਜਾਪ ਕਰਨ ਕਰਕੇ ਧਰਮੀ ਵੀ ਕਹਾਉਂਦਾ ਸੀ, ਬਹੁਤ ਸਾਰੀ ਧਰਤੀ ਦਾ ਮਾਲਿਕ ਹੋ ਗਿਆ ਸੀ, ਇਕ ਕਿਸਮ ਦਾ ਜਿਵੇਂ ਕੋਈ ਡੇਰੇ ਦਾ ਮਹੰਤ ਹੁੰਦਾ ਹੈ। ਉਸ ਦੀ ਆਗਿਆ ਤੋਂ ਬਿਨਾਂ ਡੇਰੇ ਦਾ ਆਦਮੀ ਕੋਈ ਕੰਮ ਨਹੀਂ ਕਰਦਾ, ਇਸ ਧਰਤੀ 'ਤੇ ਜੈ ਸਿੰਘ ਦਾ ਉਹੋ ਦਬਦਬਾ ਸੀ। ਉਹ ਰਾਜਿਆਂ ਦਾ ਮਹਾਰਾਜਾ ਗਿਣਵੇਂ ਦਿਨ ਪੂਰੇ ਕਰਕੇ ਸਾਰੀਆਂ ਮਾਲਕੀਆਂ ਤੋਂ ਉਪਰਾਮ ਹੋ ਚੁੱਪ-ਚੁਪੀਤਾ ਇਥੋਂ ਤੁਰ ਗਿਆ ਤੇ ਸਾਡੇ ਲਈ ਇਹ ਨਸੀਹਤ ਮੁਹਈਆ ਕਰ ਗਿਆ।

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥ ਪੁਛਹੁ ਜਾਇ ਸਿਆਣਿਆ ਅਗੈ ਮਿਲਣੁ ਕਿ ਨਾਹ ॥ ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹਿ ॥੧॥ ਭੀ ਸਾਲਾਹਿਹੁ ਸਾਚਾ ਸੋਇ ॥ ਜਾਕੀ ਨਦਰਿ ਸਦਾ ਸੁਖੁ ਹੋਇ ॥ ਅੰਗ ੫੯੫ ॥ ਮ: ੧॥

[੧]ਯੱਉ ਕਹਿ ਦੀਨ ॥ [੨]ਸੁਨਿ ਰਾਜ ਰਾਜ ਉਦਾਰ ॥ ਦਸ ਚਾਰਿ ਚਾਰਿ ਅਪਾਰ ॥੮॥੩੨੭॥ [੩]ਸਤਿਜੁੱਗ ਮੈ ਸੁਨਿ ਰਾਇ ॥ ਮਖ ਕੀਨ ਚੰਡ ਬਨਾਇ ॥ [੪]ਅਰਿ ਮਾਰ ਕੈ ਮਹਿਖੇਸ ॥ ਬਹੁ ਤੋਖ ਕੀਨ ਪਸੇਸ ॥੯॥੩੨੮॥ [੫]ਮਹਿਖੇਸ ਕਉ ਰਣ ਘਾਇ ॥ ਸਿਰਿ ਇੰਦ੍ਰ ਛਤ੍ਰ ਫਿਰਾਇ ॥ [੬]ਕਰਿ ਤੋਖ ਜੋਗਨਿ ਸਰਬ ॥ ਕਰਿ ਦੂਰ ਦਾਨਵ ਗਰਬ ॥੧੦॥੩੨੯॥ [੭]ਮਹਿਖੇਸ ਕਉ ਰਣਿ ਜੀਤਿ ॥ ਦਿਜ ਦੇਵ ਕੀਨ ਅਭੀਤ ॥ [੮]ਤ੍ਰਿਦਸੇਸ ਲੀਨ ਬੁਲਾਇ ॥ ਛਿਤ ਛੀਨ ਛਤ੍ਰ ਫਿਰਾਇ ॥੧੧॥੩੩੦॥ [੯]ਮੁਖ ਚਾਰ ਲੀਨ ਬੁਲਾਇ ॥ ਚਿਤ ਚਉਪ ਸਿਉ ਜਗ ਮਾਇ ॥ [੧੦]ਕਰਿ ਜਗ ਕੋ ਆਰੰਭ ॥ ਅਨਖੰਡ ਤੇਜ ਪ੍ਰਚੰਡ ॥੧੨॥੩੩੧॥ [੧੧]ਤਬ ਬੋਲੀਯੋ ਮੁਖ ਚਾਰ ॥ ਸੁਨਿ ਚੰਡਿ ਚੰਡਿ ਜੁਹਾਰ ॥ [੧੨]ਜਿਮ ਹੋਇ ਆਇਸ ਮੋਹਿ ॥ ਤਿਮ ਭਾਖਊ ਮਤ ਤੋਹਿ ॥੧੩॥੩੩੨॥ [੧੩]ਜਗ ਜੀਅ ਜੰਤ ਅਪਾਰ ॥ ਨਿਜ ਲੀਨ ਦੇਵ ਹਕਾਰ ॥ [੧੪]ਅਰਿ ਕਾਟ ਕੈ ਪਲ ਖੰਡ ॥ ਪੜਿ ਬੇਦ ਮੰਤ੍ਰ ਉਦੰਡ ॥੧੪॥੩੩੩॥ [੧੫]ਰੂਆਲ ਛੰਦ ॥ ਤ੍ਵ ਪ੍ਰਸਾਦਿ ॥ [ੳ]ਬੋਲਿ ਬਿੱਪਨ ਮੰਤ੍ਰ ਮਿਤ੍ਰਨ ਜੱਗ ਕੀਨ ਅਪਾਰ ॥ ਇੰਦ੍ਰ ਅਉਰ ਉਪਿੰਦ੍ਰ ਲੈ ਕੈ ਬੋਲਿ ਕੈ ਮੁਖ ਚਾਰ ॥ [੧੬]ਕਉਨ ਭਾਂਤਨ ਕੀਜੀਐ ਅਬ ਜਗ ਕੋ ਆਰੰਭ ॥ ਆਜ ਮੋਹਿ ਉਚਾਰੀਐ ਸੁਨਿ ਮਿਤ੍ਰ ਮੰਤ੍ਰ ਅਸੰਭ ॥੧॥੩੩੪॥ [੧੭]ਮਾਸ ਕੇ ਪਲ ਕਾਟਿ ਕੈ ਪੜਿ ਬੇਦ ਮੰਤ੍ਰ ਅਪਾਰ ॥ ਅਗਨ ਭੀਤਰ ਹੋਮੀਐ ਸੁਨਿ ਰਾਜ ਰਾਜ ਅਬਿਚਾਰ ॥ [੧੮]ਛੇਦਿ ਚਿੱਛੁਰ ਬਿੜਾਰਾਸੁਰ ਧੂਲਿ ਕਰਣਿ ਖਪਾਇ ॥ ਮਾਰ ਦਾਨਵ ਕਉ ਕਰਿਓ ਮਖ ਦੈਤ ਮੇਧ ਬਨਾਇ ॥੨॥੩੩੫॥ [੧੯]ਤੈਸ ਹੀ ਮਖ ਕੀਜੀਐ ਸੁਨਿ ਰਾਜ ਰਾਜ ਪ੍ਰਚੰਡ ॥ ਜੀਤਿ ਦਾਨਵ ਦੇਸ ਕੇ ਬਲਵਾਨ ਪੁਰਖ ਅਖੰਡ ॥ [੨੦]ਤੈਸ ਹੀ ਮਖ ਮਾਰ ਕੈ ਸਿਰਿ ਇੰਦ੍ਰ ਛਤ੍ਰ ਫਿਰਾਇ ॥ ਜੈਸ ਸੁਰ ਸੁਖ ਪਾਇਓ ਤਿਵ ਸੰਤ ਹੋਹ ਸਹਾਇ ॥੩॥੩੩੬॥

## [੧]ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥ ਪਾਤਸਾਹੀ ੧੦ ॥

## ਅਥ ਚੌਬੀਸ ਅਉਤਾਰ ॥

ਚਉਪਈ ॥ [੨]ਅਬ ਚਉਬੀਸ ਉਚਰੋਂ ਅਵਤਾਰਾ ॥ ਜਿਹ ਬਿਧ ਤਿਨ ਕਾ ਲਖਾ ਅਖਾਰਾ[ੳ] ॥ [੩]ਸੁਨੀਐਹੁ ਸੰਤ ਸਬੈ ਚਿਤ ਲਾਈ ॥ ਬਰਨਤ ਸਯਾਮ[ਅ] ਜਥਾ ਮਤ ਭਾਈ ॥੧॥ ਚਉਪਈ ॥ [੪]ਜਬ ਜਬ ਹੋਤ ਅਰਿਸਟਿ ਅਪਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥ [੫]ਕਾਲ ਸਬਨ ਕੋ ਪੇਖ ਤਮਾਸਾ ॥ ਅੰਤਹ

ੳ ਅਖਾੜੇ ਦਾ ਅਰੰਭ ਹੋ ਜਾਂਦਾ ਹੈ ਜਦੋਂ ਢੋਲੀ ਆ ਢੋਲ ਵਜਾਉਂਦਾ ਹੈ । ਭਲਵਾਨ ਅਖਾੜੇ ਆਉਂਦੇ ਨੇ ਸਭ ਆਪੋ ਆਪਣਾ ਜੋਸ਼ ਵਿਖਾਉਂਦੇ ਹਨ । ਆਪੋ ਆਪਣਾ ਜ਼ੋਰ ਅਜਮਾਉਂਦੇ ਹਨ । ਦਰਸ਼ਕ ਤਾਲੀਆਂ ਖੜ੍ਹੇ ਵਜਾਉਂਦੇ ਹਨ । ਇਕ ਢਹਿੰਦੇ ਨੇ ਇਕ ਢਾਹੁੰਦੇ ਹਨ । ਕਈ ਫੋਕਾ ਜ਼ੋਰ ਲਗਾਉਂਦੇ ਹਨ, ਜਿੜੇ ਢਹਿ ਗਏ ਉਹ ਸਰਮਾਉਂਦੇ ਹਨ, ਜਿਹੜੇ ਢਾਹ ਗਏ ਉਹ ਮਾਨ ਪਾਉਂਦੇ ਹਨ ਬਸ ਇਸੇ ਤਰ੍ਹਾਂ ਇਹ ਕੁਦਰਤ ਦਾ ਅਸੀਮ ਅਖਾੜਾ ਹੈ ਕੋਈ ਤਗੜਾ ਹੈ ਕੋਈ ਮਾੜਾ ਹੈ । ਕੋਈ ਰਾਜਾ ਹੈ ਕੋਈ ਰਾਣੀ ਹੈ, ਕੋਈ ਛੋਟਾ ਹੈ ਕੋਈ ਹਾਣੀ ਹੈ, ਕੋਈ ਦੇਵੀ ਹੈ ਕੋਈ ਦੇਵਤਾ ਹੈ ਕੋਈ ਦੈਂਤ ਬੜਾ ਹੰਕਾਰੀ ਹੈ । ਪਰ ਇਹ ਹਨ ਸਾਰੇ ਕੁਦਰਤ ਦੀ ਸਰਪ੍ਰਸਤੀ ਵਿਚ ਭਾਵੇਂ ਕੋਈ ਨਾਇਕ ਹੈ ਭਾਵੇਂ ਕੋਈ ਅਧਿਕਾਰੀ ਹੈ ।ਜਿਹੜੇ ਵਿਦਵਾਨ, ਸਯਾਮ, ਨਾਮ ਨੂੰ ਕਿਸੇ ਅਨ ਕਵੀ ਦੇ ਨਾਲ ਜੋੜਦੇ ਹਨ ਉਹ ਇਸ ਗੱਲ ਨੂੰ ਭੁਲ ਹੀ ਜਾਣ । ਕਿਉਂਕਿ ਚਲ ਰਿਹਾ ਪ੍ਰਕਰਣ ਦਾ ਪ੍ਰਯਾਸ ਆਪਣੇ ਆਪ ਵਿਚ ਪੂਰਨ ਹੈ ਜਿਸ ਨੂੰ ਕਿਸੇ ਹੋਰ ਉਕਤੀ-ਜੁਗਤੀ ਜਾਂ ਦਲੀਲ ਦੀ ਗੁੰਜਾਇਸ਼ ਨਹੀਂ । ਜਿਸ ਤੇ ਸੰਕਾ ਕਰਨ ਵਾਲਾ ਖੁਦ ਹੀ ਸੰਕਾਵਾਦੀ ਸੰਕਾ ਗ੍ਰਹਿਸਤ ਹੈ । ਇਹ ਤਾਂ ਸ੍ਰੀ ਦਸਮੇਸ਼ ਪਾਤਸ਼ਾਹ ਦੀ ਮੁਖ ਬੋਲਦੀ ਤਸਵੀਰ ਹੈ, ਸ਼ਬਦਾਵਲੀ ਵਿਚਾਰ ਤੇ ਗ੍ਰਿਆਨ ਅਕੱਟ ਹੈ ਗੁਰ ਵਾਕ ਹੈ, ਗੁਰਬਾਣੀ ਹੈ ਗੁਰੂ ਗਿਆਨ ਹੈ ਇਸ ਤੇ ਸੰਕਾ ਕਰਨ ਵਾਲੇ ਗੁਰਮਤਿ ਤੋਂ ਅਨਜਾਣ ਹੈ । ਰਾਮ ਤੇ ਸਾਮ ਗੁਰੂ ਗੋਬਿੰਦ ਸਿੰਘ ਜੀ ਦੇ ਉਪ ਨਾਮ ਨੇ ਜੋ ਅੰਗ ੯੬॥ ੫੯॥੬੨ ਦੇ ਇਕੋ ਪ੍ਰਕ੍ਰਣ ਵਿਚ ਦੋਵੇਂ ਵਿਦਮਾਨ ਨੇ ਅੰਕ ੧੮ ਤੇ ੩੨ ਤੇ ਵੇਖ ਸਕਦੇ ਹਨ । ਇਸ ਤੋਂ ਬੜਾ ਸਾਬਤੂ ਕੋਈ ਹੋਰ ਹੋ ਹੀ ਨਹੀਂ ਸਕਦਾ। ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥ ਪਾਤਸ਼ਾਹੀ ੧੦॥

ਸ੍ਰੀਮਾਨ ਪ੍ਰੋਫੈਸਰ ਪਿਆਰਾ ਸਿੰਘ ਪਦਮ
ਸੂਝ ਭਰੀ ਸੁਝਾਅ ਪੱਤ੍ਰਕਾ, ਸ਼੍ਰੋਮਣੀ ਵਿਦਵਾਨ
ਪਟਿਆਲਾ ਧੰਨਵਾਦ ਸਹਿਤ ੨੬.੧.੯੭
ਪਿਆਰੇ ਗਿਆਨੀ ਈਸ਼ਰ ਸਿੰਘ ਜੀਉ

੧ ਇਸ ਤਰ੍ਹਾਂ ਕਿਹਾ ।
੨ ਕਿ ਐ ਰਾਜਿਆਂ ਵਿਚੋਂ ਖੁਲੇ ਦਿਲ ਵਾਲੇ ਰਾਜਨ ! ਸਾਡੀ
ਗੱਲ ਸੁਣ ਲੈ । ਚੌਦਾਂ ਲੋਕਾਂ ਵਿਚੋਂ ਵੱਡੇ ॥੮॥੩੨੭॥
੩ ਐ ਰਾਜੇ ! ਸੁਣ ਸਤਿਯੁਗ ਵਿਚ ਇਕ ਯਗ ਚੰਡੀ ਨੇ
ਕੀਤਾ ਸੀ ਵੱਡਾ ਬਣਾ ਕੇ ।
੪ ਜਦੋਂ ਉਸ ਨੇ ਮਹਿਖਾਸੁਰ ਵੈਰੀ ਦੈਂਤ ਨੂੰ ਮਾਰਿਆ ਸੀ, ਤਾਂ
ਖਾਸ ਕਰ ਸ਼ਿਵ ਨੂੰ ਪ੍ਰਸੰਨ ਕੀਤਾ ਸੀ ॥੯॥੩੨੮॥
੫ ਮਹਿਖੇ ਦੈਂਤ ਨੂੰ ਯੁੱਧ ਵਿਚ ਮਾਰ ਕੇ ਇੰਦਰ ਦੇ ਸਿਰ ਤੇ
ਛਤਰ ਪਹਿਨਾ ਕੇ ।
੬ ਸਾਰੀਆਂ ਜੋਗਨੀਆਂ ਨੂੰ ਰਜਾ ਕੇ, ਦੈਂਤਾਂ ਦਾ ਸਾਰਾ ਹੰਕਾਰ
ਦੂਰ ਕਰਕੇ (ਤੋੜ ਕੇ) ॥੧੦॥੩੨੯॥
੭ ਮਹਿਖੇ ਦੈਂਤ ਨੂੰ ਯੁੱਧ ਵਿਚ ਜਿੱਤ ਕੇ, ਬ੍ਰਾਹਮਣਾਂ ਤੇ ਦੇਵਤਿਆਂ
ਦਾ ਭੈ ਦੂਰ ਕਰਕੇ ।
੮ ਇੰਦਰ ਨੂੰ ਬੁਲਾ ਕੇ ਉਸ ਦਾ ਖੋਹਿਆ ਹੋਇਆ ਛਤਰ ਉਸ
ਦੇ ਸਿਰ ਦੇ ਉੱਤੇ ਝੁਲਾਇਆ ਸੀ ॥੧੧॥੩੩੦॥
੯ ਤੇ ਫੇਰ ਬ੍ਰਾਹਮਾ ਨੂੰ ਬੁਲਾ ਲਿਆ ਸੀ । ਚਿਤ ਦੇ ਚਾਅ
ਨਾਲ ਜਗ ਮਾਤਾ ਨੇ ।
੧੦ ਯਗ ਆਰੰਭ ਕਰ ਦਿੱਤਾ ਸੀ ਜੋ ਅਣ ਰੋਕ ਤੇ ਬੜਾ ਤੇਜ਼
ਵਾਲਾ ਸੀ ॥੧੨॥੩੩੧॥
੧੧ ਤਾਂ ਮੁਖ ਚਾਰ (ਬ੍ਰਹਮਾ) ਨੇ ਕਿਹਾ ਕਿ ਐ ਚੰਡ ਦੈਂਤ ਨੂੰ
ਮਾਰਨ ਵਾਲੀ ਚੰਡੀ ਮੇਰੀ ਨਮਸਕਾਰ, ਸੁਣ ।
੧੨ ਜਿਵੇਂ ਮੈਨੂੰ ਆਗਿਆ ਹੋਵੇ ਤਾਂ ਮੈਂ ਆਪਣੀ ਗੱਲ ਤੈਨੂੰ
ਕਹਾਂ !॥੧੩॥੩੩੨॥
੧੩ ਜਗਤ ਦੇ ਅਪਾਰ ਹੀ ਜੀਵ ਦੇਵੀ ਨੇ ਮੰਗਵਾ ਲਏ ।
੧੪ ਉਨ੍ਹਾਂ ਨੂੰ ਕੱਟ ਕੇ ਟੁਕੜੇ ਕਰ ਲਏ । ਉਹਨਾਂ ਦੇ ਉੱਤੇ
ਉੱਚੀ ਸੁਰ ਨਾਲ ਵੇਦ ਮੰਤਰ ਪੜ੍ਹ ਕੇ ॥੧੪॥੩੩੩॥
੧੫ ਰੂਆਲ ਛੰਦ ॥ ਤ੍ਵ ਪ੍ਰਸਾਦਿ ॥ ਬ੍ਰਾਹਮਣ, ਮਿੱਤਰ ਤੇ ਮੰਤਰੀ
ਸਾਰੇ ਬੁਲਾ ਕੇ ਬੜਾ ਭਾਰੀ ਯਗ ਕੀਤਾ । ਇੰਦਰ ਤੇ ਉਸ
ਦਾ ਛੋਟਾ ਭਾਈ ਬਾਮਨ ਤੋਂ ਲੈ ਕੇ ਬ੍ਰਹਮਾ ਤੱਕ ਬੁਲਾ ਲਏ।
੧੬ ਤੇ ਉਹਨਾਂ ਤੋਂ ਪੁੱਛਿਆ ਕਿ ਕਿਸ ਤਰ੍ਹਾਂ ਹੁਣ ਯਗ ਦਾ
ਅਰੰਭ ਕੀਤਾ ਜਾਵੇ । ਹੁਣ ਮੈਨੂੰ ਦੱਸੋ ਮਿੱਤਰ ਤੇ ਮੰਤਰੀ
ਆਦਿ ਸਾਰੇ ਹੀ ॥੧॥੩੩੪॥
੧੭ ਮਾਸ ਦੇ ਟੁਕੜੇ ਕੱਟ ਕੇ ਉਹਨਾਂ ਦੇ ਉੱਤੇ ਬਹੁਤ ਸਾਰੇ
ਵੇਦ ਮੰਤਰ ਪੜ੍ਹ ਕੇ ਫੇਰ ਉਹਨਾ ਨੂੰ ਅਗਨ ਦੇ ਕੁੰਡ ਵਿਚ
ਹੋਮ ਦਿਉ ਐ ਰਾਜਿਆਂ ਦੇ ਰਾਜੇ ਬਿਨਾਂ ਕਿਸੇ ਵਿਚਾਰ ਦੇ।
੧੮ ਚਿਛਰ ਦੈਂਤ ਨੂੰ ਕਤਲ ਕਰਕੇ ਫੇਰ ਬੜਾ ਲਾਛ ਦੈਂਤ ਨੂੰ
ਖਪਾ ਕੇ ਧੂਲ ਕੇਤ ਆਦਿ ਦਾਨਵਾਂ ਨੂੰ ਮਾਰ ਕੇ, ਫੇਰ ਦੇਵੀ
ਨੇ ਇਹ ਮਖ ਦੈਂਤ ਮੇਧ ਯਗ ਬਣਾ ਕੇ ਕੀਤਾ ਸੀ ॥੨॥੩੩੫॥
੧੯ ਉਸੇ ਤਰ੍ਹਾਂ ਤੁਸੀਂ ਕਰੋ ਇਹ ਯਗ ਕਰੋ, ਸੁਣਿਆ ਰਾਜਿਆ
ਦੇ ਬੜੇ ਰਾਜੇ । ਜਿਸ ਤਰ੍ਹਾਂ ਦੇਸ਼ ਦੇ ਸਾਰੇ ਦੈਂਤ ਜਿੱਤ
ਕੇ ਦੇਵੀ ਨੇ ਇੰਦਰ ਦੇ ਸਿਰ 'ਤੇ
੨੦ ਛਤਰ ਝੁਲਾਇਆ ਸੀ । ਜਿਸ ਤਰ੍ਹਾਂ ਦੇਵੀ ਕੋਲੋਂ ਦੇਵਤਿਆਂ
ਨੇ ਸੁਖ ਦੀ ਪ੍ਰਾਪਤੀ ਕੀਤੀ ਸੀ, ਤਿਵੇਂ ਤੁਸੀਂ ਵੀ ਸੰਤਾਂ
ਦੇ ਸਹਾਈ ਹੋਵੋ ॥੩॥੩੩੬॥

੧ ਸਭ ਤੋਂ ਪਹਿਲੇ ੧ਓ ਨੂੰ ਸਿਮਰਦੇ ਹਨ ਜੋ ਸ੍ਰੀ ਦਸਮੇਸ਼
ਲੇਖ ਦੀ ਮੁਖ ਨਿਸ਼ਾਨੀ ਹੈ ਫੇਰ ਆਪਣੀ ਪਾਤਸ਼ਾਹੀ ੧੦
ਦੀ ਮੁਹਰ ਲਾਉਂਦੇ ਹਨ । ਅੱਗੇ ਬਾਣੀ ਦਾ ਸਿਰਲੇਖ ਜੋ
ਚੌਬੀ ਅਵਤਾਰਾਂ ਦੀ [illegible] ਆਰੰਭ ਕਰਦੇ ਹਨ ਤੇ ਕਹਿੰਦੇ
ਹਨ ਕਿ—
੨ ਚਉਪਈ ॥ ਹੁਣ ਮੈਂ ਚੌਬੀ ਅਵਤਾਰਾਂ ਦੀ ਕਥਾ ਉਚਾਰਦਾ
ਹਾਂ। ਜਿਸ ਤਰ੍ਹਾਂ ਮੈਂ ਉਹਨਾਂ ਦਾ ਅਖਾੜਾ ਵੇਖਿਆ ਹੈ ।
੩ ਸਾਰੇ ਸੰਤ ਇਸ ਨੂੰ ਚਿੱਤ ਲਾ ਕੇ ਸੁਣ ਲਵੋ । ਕਹਿ ਰਿਹਾ
ਹੈ ਸ਼ਿਆਮ ਕਵੀ ਆਪਣੀ ਮਤਿ ਦੇ ਅਨੁਸਾਰ ॥੧॥
੪ ਚਉਪਈ ॥ ਜਦੋਂ ਜਦੋਂ ਵੀ ਸੰਸਾਰ ਵਿਚ ਪਾਪ ਬਹੁਤੇ ਹੋਣ
ਲਗਦੇ ਹਨ ਉਸ ਵੇਲੇ ਸ਼ਕਤੀ ਨਿਰਗੁਣ ਤੋਂ ਦੇਹ ਧਾਰਨ
ਕਰਕੇ ਸਰਗੁਣ ਸਰੂਪ ਵਿਚ ਅਵਤਾਰ ਧਾਰਨ ਕਰਦੀ ਹੈ।
੫ ਕਾਲ ਸਭ ਦਾ ਹੀ ਤਮਾਸ਼ਾ ਵੇਖਦਾ ਹੈ । ਅੰਤ ਨੂੰ ਕਾਲ
ਹੀ

---

ਸਤਿ ਸ੍ਰੀ ਅਕਾਲ । ਪੱਤਰ ਲਈ ਧੰਨਵਾਦ । ਖੁਸ਼ੀ ਹੈ ਕਿ ਤੁਸੀਂ ਦਸਮ ਗ੍ਰੰਥ ਦੇ ਗੌਰਵ ਨੂੰ ਬਰਕਰਾਰ ਰੱਖਣ ਲਈ ਸੰਤ ਸਿਪਾਹੀਆਂ ਵਾਂਙ ਪਹਿਰਾ ਦੇ ਰਹੇ ਹੋ । ਮੈਂ ਤਾਂ ਇਹ ਕਿਹਾ ਕਰਦਾ ਹਾਂ ਕਿ ਜੇ ਦਸਮ ਗ੍ਰੰਥ ਨਾ ਹੁੰਦਾ ਤਾਂ ਪੰਥ ਦਾ ਇਹ ਸਰੂਪ ਮੂਰਤੀਮਾਨ ਹੋਣਾ ਸੰਭਵ ਨਹੀਂ ਸੀ । ਅਸਾਂ ਉਨ੍ਹਾਂ ਬਾਣੀਆਂ ਦੇ ਮੁਦਈ ਹਾਂ ਜੋ ਖਾਲਸਈ ਤੇਜ਼ ਪ੍ਰਤਾਪ ਨੂੰ ਜਗਾ ਕੇ ਰੱਖਦੀਆਂ ਹਨ । ਬਾਕੀ ਸਿਖਿਆਦਾਇਕ ਕੁਝ ਕਹਾਣੀਆਂ ਤੇ ਪ੍ਰਸੰਗ ਵੀ ਹਨ, ਉਸ ਦੀ ਉਸ ਸਮੇਂ ਲੋੜ ਸੀ ਉਹ ਰਚੀਆਂ ਗਈਆਂ । ਇਸ ਲਈ ਬਹੁਤ ਸਾਵਧਾਨ ਰਹਿਣ ਦੀ ਲੋੜ ਹੈ ।

ਹਿਤੂ
ਪਿਆਰਾ ਸਿੰਘ ਪਦਮ
ਲੋਇਰ ਮਾਲ ਕਲਮ ਮੰਦ੍ਰ ਪਟਿਆਲਾ

ਪ੍ਰਸ਼ਨ—ਮੈਂ ਇਹ ਸਮੁੱਚਾ ਵਿਦਵਾਨਾਂ ਤੋਂ ਪੁੱਛਦਾ ਹਾਂ ਜਿਹੜੇ ਇਹ ਵੀ ਮੰਨਦੇ ਹਨ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਸ੍ਰੀ ਦਸਮੇਸ਼ ਗੁਰੂ ਜੀ ਦੀ ਉਚਰਤ ਮਹਾਂ ਬਾਣੀ ਹੈ । ਉਹ ਦਸਮ ਬਾਣੀ ਤਾਂ ਕਹਿੰਦੇ ਹਨ ਜਿਸ ਦਾ ਮਤਲਬ ਦਸਮੀ ਬਾਣੀ ਹੋ ਜਾਂਦਾ ਹੈ, ਜਦ ਅਸੀਂ ਪਵਿੱਤਰ ਗੁਰਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਤੇ ਲਿਖਦੇ ਹਾਂ ਤਾਂ ਫੇਰ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸ੍ਰੀ ਸ਼ਬਦ ਲਾਉਣ ਤੋਂ ਕਿਉਂ ਝਿਜਕਦੇ ਹਾਂ । ਇਸ ਦਾ ਮਤਲਬ ਹੈ ਕਿ ਵਿਰੋਧੀ ਪ੍ਰਚਾਰ ਦਾ ਸਾਡੇ 'ਤੇ ਅਥਾਹ ਦਬਾ ਪੈ ਗਿਆ ਹੈ ਜਿਨ੍ਹਾਂ ਦੇ ਦਬਾਉ ਦੇ ਭੈ ਕਰਕੇ ਅਸੀਂ ਵੀ ਉਹਨਾਂ ਦੀ ਬੋਲੀ ਅਖਤਿਆਰ ਕਰ ਲਈ ਹੈ । ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਇਸ ਦਾ ਪੂਰਾ ਨਾਮ ਹੈ ਜਿਸ ਦਾ ਭਾਵ ਹੈ ਸ੍ਰੀ ਗੁਰੂ ਦਸਮ ਗੁਰੂ ਦਾ ਉਚਰਤ ਗ੍ਰੰਥ । ਇਸ ਵਿਚ ਝੂਠਾ ਤੇ ਝਿਜਕ ਕਿਵੇਂ ? ਕੀ ਅਸੀਂ ਦਸਮ ਸਰੂਪ ਨੂੰ ਸ੍ਰੀ ਲਿਖਕੇ ਪਤਿਤ ਹੋ ਜਾਣ ਤੋਂ ਡਰਦੇ ਹਾਂ, ਜਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਦੂਸਰਾ ਹਿੱਸਾ ਹੈ। ਜਿਹੜਾ ਸੱਜਣ ਇਸ ਨੂੰ ਨਹੀਂ ਮੰਨਦਾ ਉਹ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦਾ ਦੂਜਾ ਭਾਗ ਹੋਰ ਦੱਸੇ ਕਿਹੜਾ ਹੈ ? ਜੇ ਕਹੋ ਦੂਜਾ ਭਾਗ ਹੈ ਹੀ ਨਹੀਂ ਤਾਂ ਆਦਿ ਕਹਿਣ ਦਾ ਭਾਵ ਕੀ ਹੋਇਆ ? ਕਿਉਂ ਕਿਹਾ ਜਾਂਦਾ ਹੈ ? ਜੇ ਪਹਿਲੇ ਹਿੱਸੇ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਨਿਆ ਜਾਂਦਾ ਹੈ ਤਾਂ ਦੂਜੇ ਨੂੰ ਦਿਸਵਾਂ ਕਿਉਂ ਕਹਿੰਦੇ ਹੋ ? ਜੇ ਨਾਮ ਵਿਗਾੜ ਕੇ ਜਪਿਆ ਜਾਵੇ ਤਾਂ ਸਤਿਕਾਰ ਕਿੱਥੇ ਹੈ ? ਜੇ ਆਦਿ ਬਾਣੀ ਸਤਿਗੁਰਾਂ ਦੀ ਉਚਰਤ ਗੁਰਬਾਣੀ ਹੈ ਤਾਂ ਦਸਵੇਂ ਸਤਿਗੁਰੂ ਦੀ ਉਚਰਤ ਬਾਣੀ ਗੁਰਬਾਣੀ ਕਿਉਂ ਨਹੀਂ ? ਪਦਮ ਜੀ ਕਹਿੰਦੇ ਹਨ ਕਿ ਅਸੀਂ ਸਿਰਫ ਉਹਨਾਂ ਬਾਣੀਆਂ ਦੇ ਹੀ ਮੁਦਈ ਹਾਂ ਜੋ ਖਾਲਸਈ ਤੇਜ਼ ਪ੍ਰਤਾਪ ਨੂੰ ਜਗਾ ਕੇ ਰੱਖਦੀਆਂ ਹਨ, ਕੀ ਅਸੀਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਦ੍ਰਿਸ਼ਟਾਂਤ ਦਿੱਤੀਆਂ ਇਤਿਹਾਸਕ ਉਦਾਹਰਨਾਂ ਨੂੰ ਗੌਣ ਰੂਪ ਹੀ ਸਮਝਦੇ ਹਾਂ। ਜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬਾ ਵਿਚ ਦ੍ਰਿਸ਼ਟਾਂਤਰ, ਰੂਪਾਂਤਰ ਨੂੰ ਬਾਣੀ ਹੀ ਸਵੀਕਾਰ ਕਰਦੇ ਹਾਂ ਤਾਂ ਸ੍ਰੀ ਗੁਰੂ ਦਸਮ ਗ੍ਰੰਥ ਦੀ ਦ੍ਰਿਸ਼ਟਾਂਤ ਕਥਾ ਕਹਾਣੀਆਂ ਬੇਲੋੜੀਆਂ ਕਿਉਂ ? ਉਹਨਾਂ ਦੀਆਂ ਸਿਖਿਆਵਾਂ ਦਾ ਸਮਾਂ ਕਿਵੇਂ ਬੀਤ ਗਿਆ, ਕੀ ਉਹਨਾਂ ਸਿਖਿਆ ਦੀ ਸਾਨੂੰ ਕੋਈ ਲੋੜ ਨਹੀਂ ਰਹੀ ਜਿਨ੍ਹਾਂ ਦੇ ਅਸੀਂ ਹੁਣ ਮੁਦਈ ਨਹੀਂ ਰਹੇ । ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥ ਅੰਗ ੩੦੮ ॥ ਮ: ੪ ॥ ਕਿਤੇ ਰਹੀ ਸਤਿਗੁਰ ਦੀ ਬਾਣੀ ਸਤ ਜਦ ਉਹ ਐਵੇਂ ਬੇਵਕਤ ਦੀਆਂ ਬੇਲੋੜੀਆਂ ਹੀ ਕਥਾ ਕਹਾਣੀਆ ਹਨ । ਯਾਦ ਰੱਖਣ ਵਾਲੀ ਗੱਲ ਹੈ ਕਿ ਜਦੋਂ ਵੀ ਗੁਰੂ ਨੇ ਕਿਸੇ ਨੂੰ ਸਿੱਧੇ ਰਾਹ ਪਾਉਣ ਲਈ ਗਿਆਨ ਦਾ ਥਹੁ ਪਤਾ ਦੇਣਾ ਹੈ ਤਾਂ ਕੋਈ ਉਦਾਹਰਨ, ਕੋਈ ਦ੍ਰਿਸ਼ਟਾਂਤ ਅਵੱਸ਼ ਹੀ ਵਰਤ ਕੇ ਸਿਖਿਆਸੂ ਦੀ ਤਸੱਲੀ ਕਰਾਣੀ ਪਏਗੀ ।

ਸ੍ਰੀ ਗੁਰੂ ਅੰਗਦ ਦੇਵ ਜੀ ਤਪਿਆਣੇ ਇਕਾਂਤ ਬੈਠੇ ਸਨ ਕਿ ਤ੍ਰੈ ਸਿੱਖ ਪ੍ਰਮਾਰਥ ਦੇ ਢੂੰਡਾਊ- ਦੀਪਾ ਨਰਾਇਣ ਦਾਸ ਤੇ ਬੂਲੇ ਸਤਿਗੁਰਾਂ ਦੇ ਪਾਸ ਗਏ ਤੇ ਸਵਾਲ, ਜੁਆਬ ਹੋ ਰਹੇ ਸਨ ।

ਪ੍ਰਸ਼ਨ—ਬੁਲਾ—ਸ੍ਰੀ ਗੁਰੂ ਜੀ ਤਪਾ ਆਇਆ ਸੀ ਇਕ ਸਾਡੇ ਪਿੰਡ, ਉਸ ਨੇ ਕੁਝ ਜੋਗ ਤੇ ਹੋਰ ਸਾਧਨਾ ਦੀਆਂ ਕੀਤੀਆਂ ਗੱਲਾਂ ਤੇ ਫੇਰ ਆਖਣ ਲੱਗਾ ਕਿ ਪਰਮਾਰਥ ਵਿਚ ਲੱਗ ਕੇ ਥੋੜ੍ਹੇ ਲੋਕ ਸਿਰੇ ਚੜ੍ਹਦੇ ਹਨ । ਇਸ ਰਾਹ ਵਿਚ ਵਿਘਨ ਬੜੇ ਪੈਂਦੇ ਹਨ। ਉੱਤਰ—ਸ੍ਰੀ ਗੁਰੂ ਜੀ—ਸੱਚ ਕਿਹਾ ਹੈ ਉਸ ਨੇ, ਵਿਘਨਾਂ ਦੇ ਕਾਰਨ ਹੀ ਉਹ ਵਣਾਂ ਨੂੰ ਭੱਜਦੇ ਤੇ ਸਾਕ ਨਾਤੇ ਤੋੜ ਸੁੱਟਦੇ ਹਨ, ਪਰ ਕੀਤੇ ਕਰਮ ਉਨ੍ਹਾਂ ਦੇ ਨਾਲ ਹੁੰਦੇ ਹਨ । ਫਰੇ ਸੁਭਾਅ ਵਿਚ ਬੋਟੇ ਸੰਸਕਾਰ ਵਿਘਨ ਪਾਉਂਦੇ ਹਨ, ਸਰੀਰ ਵਿਚ ਗੁਣਾਂ ਦਾ ਵਿਰੋਧੀ ਤੱਤਾਂ ਦੇ ਵਟਾਉ ਰੋਗਤਾ, ਅਰੋਗਤਾ ਬਾਹਰੋਂ ਕੁਸੰਗ ਦੇ ਅਸਰ ਆਦਿਕ ਕਈ ਕਾਰਨ ਹੋਰ ਵੀ ਹਨ ਜੋ ਵਿਘਨਾਂ ਦੇ ਜਨਕ ਹਨ । ਕੋਈ ਕੀ ਕਹੇ ? ਕੁਦਰਤ ਵਿਚ ਕਈ ਸਮਾਨ ਹਨ ਜੋ ਵਿਘਨਾਂ ਦੇ ਸਹਾਈ ਹਨ । ਜਿਵੇਂ ਯਤਨ ਨਾਲ ਕੀਤਾ, ਲਾਲ ਗਰਮ ਲੋਹੇ ਦਾ ਗੋਲਾ ਖੁੱਲਾ ਰੱਖਿਆ ਗਰਮ ਨਹੀਂ ਰਹਿੰਦਾ, ਇਸ ਦੇ ਨਿਘ ਨੂੰ ਹਵਾ ਚੁਰਾਈ ਲਈ ਜਾਂਦੀ ਹੈ । ਦੀਪਾ, ਲੰਮਾ

[੧]ਕਾਲ ਕਰਤ ਹੈ ਨਾਸਾ ॥੨॥ ਚਉਪਈ ॥ [੨]ਕਾਲ ਸਭਨ ਕਾ ਕਰਤ ਪਸਾਰਾ ॥
ਅੰਤ ਕਾਲ ਸੋਈ ਖਾਪਨ ਹਾਰਾ ॥ [੩]ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧ
ਲੀਨ ਪੁਨ ਕਰਹੀ ॥੩॥ ਚਉਪਈ ॥ [੪]ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ ॥
ਜਿਨ ਮਹਿ ਰਮਿਯਾ ਰਾਮ ਹਮਾਰਾ[ੳ] ॥ [੫]ਅਨਤ ਚਤੁਰ ਦਸ ਗਨ ਅਵਤਾਰੂ ॥
ਕਹੋ ਜੁ ਤਿਨ ਤਿਨ ਕੀਏ ਅਖਾਰੂ ॥੪॥ ਚਉਪਈ ॥ [੬]ਕਾਲ ਆਪਨੋ ਨਾਮੁ ਛਪਾਈ ॥
ਅਵਰਨ ਕੇ ਸਿਰਿ ਦੈ ਬੁਰਿਆਈ ॥ [੭]ਆਪਨ ਰਹਤ ਨਿਰਾਲਮ ਜਗ ਤੇ[ਅ] ॥ ਜਾਨ
ਲਏ ਜਾਨਾ ਮੈ ਤਬਤੇ ॥੫॥ ਚਉਪਈ ॥ [੮]ਆਪ ਰਚੇ ਆਪੇ ਕਲ ਘਾਏ ॥ ਅਵਰਨ
ਕੇ ਦੈ ਮੂੰਡ ਹਤਾਏ ॥ [੯]ਆਪ ਨਿਰਾਲਮੁ ਰਹਾ ਨ ਪਾਯਾ ॥ ਤਾਂ ਤੇ ਨਾਮੁ ਬਿਅੰਤ
ਕਹਾਯਾ ॥੬॥ ਚਉਪਈ ॥ [੧੦]ਜੋ ਚਉਬੀਸ ਅਵਤਾਰ ਕਹਾਏ ॥ ਤਿਨ ਭੀ ਤੁਮ
ਪ੍ਰਭ ਤਨਕ ਨ ਪਾਏ ॥ [੧੧]ਸਭ ਹੀ ਜਗ ਭਰਮੇ ਭਵਰਾਯੰ ॥ ਤਾ ਤੇ ਨਾਮੁ ਬਿਅੰਤ
ਕਹਾਯੰ ॥੭॥ ਚਉਪਈ ॥ [੧੨]ਸਭ ਹੀ ਛਲਤ, ਨ ਆਪ ਛਲਾਯਾ ॥ ਤਾ ਤੇ ਛਲੀਆ
ਆਪ ਕਹਾਯਾ ॥ [੧੩]ਸੰਤਨ ਦੁਖੀ ਨਿਰਖ ਅਕੁਲਾਵੈ ॥ ਦੀਨ ਬੰਧ ਤਾ ਤੇ
ਕਹਲਾਵੈ ॥੮॥ ਚਉਪਈ ॥ [੧੪]ਅੰਤ ਕਰਤ ਸਭ ਜਗ ਕੌ ਕਾਲਾ ॥ ਨਾਮੁ ਕਾਲ
ਤਾ ਤੇ ਜਗ ਡਾਲਾ ॥ [੧੫]ਸਮੈ ਸੰਤ ਪਰ ਹੋਤ ਸਹਾਈ ॥ ਤਾ ਤੇ ਸੰਖਯਾ ਸੰਤ
ਸੁਨਾਈ ॥੯॥ ਚਉਪਈ ॥ [੧੬]ਨਿਰਖ ਦੀਨ ਪਰ ਹੋਤ ਦਿਆਰਾ ॥ ਦੀਨ ਬੰਧ ਹਮ
ਤਬੈ ਬਿਚਾਰਾ ॥ [੧੭]ਸੰਤਨ ਪਰ ਕਰੁਣਾ ਰਸ ਢਰਈ ॥ ਕਰੁਣਾ ਨਿਧਿ ਜਗ ਤਬੈ
ਉਚਰਈ ॥੧੦॥ ਚਉਪਈ ॥ [੧੮]ਸੰਕਟ ਹਰਤ ਸਾਧਵਨ ਸਦਾ ॥ ਸੰਕਟ ਹਰਨ ਨਾਮੁ
ਭਯੋ ਤਦਾ ॥ ਦੁਖ ਦਾਹਤ ਸੰਤਨ ਕੇ ਆਯੋ ॥ [੧੯]ਦੁਖ ਦਾਹਨ ਪ੍ਰਭ ਤਦਿਨ
ਕਹਾਯੋ ॥੧੧॥ ਚਉਪਈ ॥ [੨੦]ਰਹਾ ਅਨੰਤ, ਅੰਤ ਨਹੀ ਪਾਯੋ ॥ ਯਾ ਤੇ ਨਾਮੁ
ਬਿਅੰਤ ਕਹਾਯੋ ॥ [੨੧]ਜਗ ਮੋ ਰੂਪ ਸਭਨ ਕੇ ਧਰਤਾ ॥ ਯਾ ਤੇ ਨਾਮੁ ਬਖਾਨੀਯਤ
ਕਰਤਾ ॥੧੨॥ ਚਉਪਈ ॥ [੨੨]ਕਿਨਹੂੰ ਕਹੂੰ ਨ ਤਾਹਿ ਲਖਾਯੋ ॥ ਇਹ ਕਰ ਨਾਮੁ
ਅਲਖ ਕਹਾਯੋ ॥ [੨੩]ਜੋਨ ਜਗਤ ਮੈ ਕਬਹੂੰ ਨ ਆਯਾ ॥ ਯਾ ਤੇ ਸਭੌ
ਅਜੋਨ ਬਤਾਯਾ ॥੧੩॥ ਚਉਪਈ ॥ [੨੪]ਬ੍ਰਹਮਾਦਕ ਸਬ ਹੀ ਪਚਹਾਰੇ ॥ ਬਿਸਨ
ਮਹੇਸੂਰ ਕਉਨ ਬਿਚਾਰੇ ॥ [੨੫]ਚੰਦ[ੲ] ਸੂਰ ਜਿਨ ਕਰੇ ਬਿਚਾਰਾ ॥ ਤਾ ਤੇ ਜਾਨੀਯਤ
ਹੈ ਕਰਤਾਰਾ ॥੧੪॥ ਚਉਪਈ ॥ [੨੬]ਸਦਾ ਅਭੇਖ ਅਭੇਖੀ ਰਹਈ ॥ ਤਾ ਤੇ ਜਗਤ ਅਭੇਖੀ
ਕਹਈ ॥ [੨੭]ਅਲਖ ਰੂਪ ਕਿਨਹੂੰ ਨਹਿ ਜਾਨਾ ॥ ਤਿਹ ਕਰ ਜਾਤ ਅਲੇਖ ਬਖਾਨਾ ॥੧੫॥

ੳ ਸੋਚੋ ਵਿਚਾਰੋ ਅਸੀਂ ਕਿਸ ਅਵਤਾਰ ਦਾ ਅਪਮਾਨ ਕਰ ਰਹੇ ਹਾਂ ? ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਅੰਗ ੧੨੫੨॥

ਅ ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਿਨ ਸੁਨਨ ਕਉ ਦੂਜਾ ॥ ਉਹੀ ।
ਸਚੀ ਕੀਮਤਿ ਪਾਇ ਤਖਤੁ ਰਚਾਇਆ ॥ ਦੁਨੀਆ ਧੰਧੈ ਲਾਇ ਆਪੁ ਛਪਾਇਆ ॥
ਧਰਮੁ ਕਰਾਇ ਕਰਮ ਧੁਰਹੁ ਫੁਰਮਾਇਆ ॥੩॥ ਅੰਗ ੧੨੮੦॥ ਮ: ੨॥

ੲ ਈਸ ਮਹੇਸਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥ ਅੰਗ : ੧੨੭੯-੮੦॥

☛ ਸਾਹ ਲੈ ਕੇ—ਫੇਰ ਪਾਤਸ਼ਾਹ ਕੋਈ ਉਪਰਾਲਾ ਵਿਘਨ ਵਿਨਾਸ਼ਕ ਦੱਸੋ । ਗੁਰੂ ਜੀ—ਜਿਵੇਂ ਲੋਹਾ ਅੱਗ ਦਾ ਸੰਗ ਨਾਂ ਛਡੇ ਤਾਂ ਲਾਲ ਰਹਿੰਦਾ ਹੈ, ਤਿਵੇਂ ਅਭਿਆਸੀ ਸਤਿਸੰਗ ਦਾ ਸੰਗ ਨਾ ਛੱਡੇ, ਵਣਾਂ ਨੂੰ ਨਾ ਨੱਸੇ, ਸਤਿਸੰਗ ਦੀ ਮੁਹਾਠ ਨਾਂ ਛਡੇ । ਦੂਜੇ ਦਾਰੂ ਇਸ ਭਗਤੀ ਵਿਚ ਜਿਸ ਨੂੰ ਅਸੀਂ ਵਿਸਮਾਦ ਵਾਲੀ ਭਗਤੀ ਆਖਦੇ ਹਾਂ ਸੁਤੇ ਹੀ ਹੈ । ਕਿਉਂਕਿ ਭਗਤ ਵਾਹਿਗੁਰੂ ਦੇ ਆਸਰੇ ਪਰਨੇ ਹੋ ਜਾਂਦਾ ਹੈ, ਵਾਹਿਗੁਰੂ ਉਸ ਦੇ ਵਿਘਨਾਂ ਨੂੰ ਨਾਸ਼ ਕਰਦਾ ਹੈ ॥੨੧੨॥ ਜਿਵੇਂ ਤੁਹਾਡੀ ਇਸਤਰੀ ਤੁਹਾਡੇ ਪਰਨੇ ਹੋ ਗਈ ।'ਹੁਣ ਤੁਸੀਂ ਉਸ ਦੇ ਦੁੱਖਾਂ, ਕਲੇਸ਼ਾਂ ਦੇ ਨਿਵਾਰਕ ਆਪੇ ਹੋ ਗਏ । ਤਿਵੇਂ ਕਰਤਾ ਪੁਰਖ ਦੇ ਆਸਰੇ ਪਰਨੇ ਹੋ ਗਿਆ । ਉਸ ਦੀ ਮੇਹਰ ਉਸ਼ ਦੀ ਅਨੁਗ੍ਰਹਿ ਸਾਡੀ ਰਾਖੀ ਕਰਦੀ ਹੈ, ਵਿਘਨ ਐਉਂ ਪਰੇ ਰਹਿੰਦੇ ਹਨ ਜੇ ਪੈਂਦੇ ਹਨ ਤਾਂ ਨਿਵਰ ਜਾਂਦੇ ਹਨ । ਇਸ ਕਰਕੇ ਪ੍ਰੇਮਾ ਭਗਤੀ ਦਾ ਰਸਤਾ ਨਾਮ ਦਾ ਅਭਿਜਾਸ ਨਿਰਵਿਘਨ ਰਸਤਾ ਸਮਝੀਦਾ ਹੈ । ਪਰਮੇਸ਼ਰ ਭਗਤ੍ਰ ਵਛਲ ਹੈ, ਭਗਤਾਂ ਨੂੰ ਪਿਆਰ ਕਰਦਾ ਹੈ, ਭਗਤ ਉਸ ਨੂੰ ਪਿਆਰ ਕਰਦੇ ਹਨ, ਪਿਆਰ ਨੂੰ ਪਿਆਰ ਖਿੱਚਦਾ ਹੈ । ਤੁਸੀਂ ਰੱਬ ਜੀ ਨੂੰ ਪਿਆਰ ਨਾਲ ਯਾਦ ਕਰੋ। ਰੱਬ ਜੀ ਦੀ ਪਿਆਰ ਯਾਦ ਵਿਚ ਤੁਸੀਂ ਆ ਜਾਉਗੇ । ਉਹ ਸਰਵੱਗ ਤੇ ਪ੍ਰਿਯ ਸਰੂਪ ਜੋ ਹੋਇਆ । ਬੁਲਾ ਲੰਮਾ ਸਾਹ ਲੈ ਕੇ—ਕਿਹਾ ਨਿਸਚੈ ਦੇ ਘਰ ਪੁਚਾਈਆ ਨੇ, ਸਦਕੇ ਜਾਵਾਂ ਦਾਤਾ ਜੀ, ਫੇਰ ਨਹੀਂ ਨਾ ਚੱਲੇਗਾ ਮਾਇਆ ਦਾ ਵੱਸ, ਵਿਘਨ ਪਾਉਣ ਦਾ। ਗੁਰੂ ਜੀ ਹੱਸ ਪਏ ਤੇ ਬੋਲੇ, ਲਉ ਬਈ ਹੁਣ ਸੁਣੋ ਤੇ ਸਮਝੋ ਇਹ ਗੱਲ ਇਕ ਵਿਲਾਸ ਨਾਲ—ਵਾਹਿਗੁਰੂ ਜੀ ਵਿਚ ਲਿੰਗ ਭੇਦ ਨਹੀਂ ਪਰ ਬੋਲਣ ਵਿਚ ਉਨ੍ਹਾਂ ਨੂੰ ਪੁਲਿੰਗ ਕਰਕੇ ਬੋਲੀਦਾ ਹੈ । ਸਮਝਦੇ ☛

੧ ਸਭ ਦਾ ਨਾਸ਼ ਕਰ ਦਿੰਦਾ ਹੈ ॥੨॥

੨ ਚਉਪਈ ॥ ਕਾਲ ਜਿਸ ਨੂੰ ਅਕਾਲ ਪੁਰਖ ਕਹਿੰਦੇ ਹਨ ਸਭ ਦਾ ਪਸਾਰ ਕਰਦਾ ਹੈ । ਉਹੀ ਕਾਲ ਸਰੂਪ ਅੰਤ ਨੂੰ ਖਪਾਉਣ ਵਾਲਾ ਹੈ ।

੩ ਉਹ ਤਾਂ ਆਪਣੇ ਰੂਪ ਅਨੇਕ ਹੀ ਧਾਰ ਲੈਂਦਾ ਹੈ । ਫੇਰ ਆਪਣੇ ਵਿਚ ਹੀ ਸਮੋ ਲੈਂਦਾ ਹੈ॥੩॥

੪ ਚਉਪਈ ॥ ਇਨ੍ਹਾਂ ਚੌਵੀਆਂ ਵਿਚ ਵੀ ੧੦ ਅਵਤਾਰ ਮੁਖੀ ਪਹਿਲੇ ਨੰਬਰ 'ਤੇ ਮੰਨੇ ਜਾਂਦੇ ਹਨ, ਜਿਨ੍ਹਾਂ ਦੇ ਵਿਚ ਸਾਡਾ ਰਾਮ ਵਿਆਪਕ ਰਮਿਆ ਹੋਇਆ ਹੈ ।

੫ ਹੋਰ ਸਹਾਇਕ ਚੌਦਾਂ ਅਵਤਾਰ ਗਿਣ ਲਵੋ । ਮੈਂ ਉਹ ਕਹਿੰਦਾ ਹਾਂ ਜੋ ਜੋ ਉਹਨਾਂ ਨੇ ਅਖਾੜੇ (ਤਮਾਸ਼ੇ) ਕੌਤਕ ਕੀਤੇ ॥੪॥

੬ ਚਉਪਈ ॥ ਪਹਿਲਾਂ ਇਹ ਗੱਲ ਦੱਸਣ ਵਾਲੀ ਹੈ ਕਿ ਜੋ ਸਾਰੀ ਕਾਇਨਾਤ ਦਾ ਕਾਲ ਕਰਤਾ ਹੈ ਉਹ ਆਪਣਾ ਨਾਮ ਛਪਾ ਲੈਂਦਾ ਹੈ। ਮੌਤ ਦੀ ਬੁਰਿਆਈ ਹੋਰ ਦੇ ਸਿਰ ਮੜ੍ਹ ਦਿੰਦਾ ਹੈ ।

੭ (ਅਸਲੀਅਤ ਇਹ ਹੈ)—ਕਿ ਉਹ ਆਪ ਹੀ ਰਚਨਾ ਰਚਦਾ ਹੈ ਅਤੇ ਉਹ ਕਲ (ਅਕਾਲ ਪੁਰਖ) ਆਪੇ ਹੀ ਜਗਤ ਤੋਂ ਨਿਰਾਲਾ, ਨਿਰਲੇਪ, ਅਲੋਪ ਰਹਿੰਦਾ ਹੈ ਜੋ ਅਸੀਂ ਨਹੀਂ ਵੇਖ ਸਕਦੇ ਪਰ ਗੁਰੂ ਜੀ ਕਹਿੰਦੇ ਹਨ ਕਿ ਮੈਂ ਉਸ ਨੂੰ ਗਿਆਨ ਦੇ ਚੁਕਸ਼ੂਆਂ ਨਾਲ ਜਾਣ ਲਿਆ ਹੈ ॥੫॥

੮ ਚਉਪਈ ॥ ਕਾਲ ਆਪੇ ਹੀ ਰਚਦਾ ਹੈ ਅਤੇ ਆਪੇ ਸਮੇਟ ਦਿੰਦਾ ਹੈ ਤੇ ਹਤਿਆ ਹੋਰਨਾਂ ਦੇ ਸਿਰ ਲਾ ਦਿੰਦਾ ਹੈ ।

੯ ਆਪ ਅਲੱਗ ਰਿਹਾ ਜਿਸ ਦਾ ਕਿਸੇ ਨੇ ਭੇਤ ਨਹੀਂ ਪਾਇਆ। ਇਸੇ ਕਰਕੇ ਉਸ ਦਾ ਨਾਮ ਬੇਅੰਤ ਕਿਹਾ ਹੈ ॥੬॥

੧੦ ਚਉਪਈ ॥ ਕਿਉਂਕਿ ਜਿਹੜੇ ਚੌਬੀ ਅਵਤਾਰ ਕਹੇ ਜਾਂਦੇ ਹਨ। ਹੇ ਪ੍ਰਭੂ ! ਉਹਨਾਂ ਨੇ ਵੀ ਤੇਰਾ ਭੇਦ ਇਕ ਤੀਲੇ ਜਿੰਨਾ ਨਹੀਂ ਪਾਇਆ।

੧੧ ਸਾਰਾ ਹੀ ਜਗ ਭਰਮ ਵਿਚ ਭਵਾਂਟਣੀਆ ਖਾਂਦਾ ਹੈ । ਇਸੇ ਕਰਕੇ ਤੇਰਾ ਨਾਮ ਬੇਅੰਤ ਕਿਹਾ ਜਾਂਦਾ ਹੈ ॥੭॥

੧੨ ਚਉਪਈ ॥ ਤੂੰ ਆਪ ਸਭ ਨੂੰ ਛਲ ਲੈਂਦਾ ਹੈਂ ਪਰ ਆਪ ਕਿਸੇ ਤੋਂ ਨਹੀਂ ਛਲਿਆ ਜਾਂਦਾ । ਇਸੇ ਲਈ ਤੂੰ ਆਪ ਛਲੀਆ ਕਹਾਉਂਦਾ ਹੈਂ ।

੧੩ ਪਰ ਉਹ ਵਾਹਿਗੁਰੂ ਸੰਤਾਂ ਨੂੰ ਦੁਖੀ ਵੇਖ ਕੇ ਘਬਰਾ ਜਾਂਦਾ ਹੈ । ਇਸ ਲਈ ਦੀਨਾਂ, ਯਤੀਮਾਂ ਦਾ ਸਹਾਇਕ, ਸਾਥੀ ਭਰਾ ਕਹਾਉਂਦਾ ਹੈ ॥੮॥

੧੪ ਚਉਪਈ ॥ ਅੰਤ ਸਾਰੇ ਜਗਤ ਦਾ ਵਿਨਾਸ਼ (ਕਾਲ) ਕਰ ਦਿੰਦਾ ਹੈ । ਜਿਸ ਕਰਕੇ ਜਗਤ ਨੇ ਉਸ ਦਾ ਨਾਮ ਹੀ ਕਾਲ ਰੱਖ ਲਿਆ ਹੈ ।

੧੫ ਅੰਤ ਦੇ ਸਮੇਂ ਸੰਤਾਂ ਦੇ ਸਹਾਈ ਹੁੰਦਾ ਹੈ । ਇਸੇ ਕਰਕੇ ਸੰਤਾਂ ਨੇ ਤੇਰੀ ਸੰਥਿਆ ਸੁਣਾਈ ਹੈ ॥੯॥

੧੬ ਚਉਪਈ ॥ ਨਿਤਾਣਿਆਂ ਨੂੰ ਵੇਖ ਕੇ ਉਹਨਾਂ 'ਤੇ ਦਿਆਲ ਹੋ ਜਾਂਦਾ ਹੈਂ ਜਿਸ ਲਈ ਅਸੀਂ ਤੈਨੂੰ ਦੀਨਾਂ ਦਾ ਸਹਾਇਕ ਵਿਚਾਰਿਆ ਹੈ।

੧੭ ਸੰਤਾਂ 'ਤੇ ਤਰਸ ਖਾ ਕੇ ਦ੍ਰਿਵ ਜਾਂਦਾ ਹੈਂ ਜਿਸ ਕਰਕੇ ਕ੍ਰਿਪਾ ਦਾ ਸਮੁੰਦਰ ਜੱਗ ਤੈਨੂੰ ਉਚਾਰਦਾ ਹੈ ॥੧੦॥

੧੮ ਚਉਪਈ ॥ ਸਾਧਾਂ ਦੇ ਦੁੱਖ ਸਦਾ ਹੀ ਦੂਰ ਕਰਦਾ ਹੈ । ਤਾਂ ਹੀ ਦੁੱਖਾਂ ਨੂੰ ਹਰਨ ਵਾਲਾ ਨਾਮ ਪਿਆ ਹੈ ।

੧੯ ਸਦਾ ਹੀ ਸੰਤਾਂ ਦੇ ਦੁੱਖ ਸਾੜਦਾ ਆਇਆ ਹੈ । ਤਾਂ ਹੀ ਤੈਨੂੰ ਦੁੱਖ ਦਾਹ ਕਰਨ ਵਾਲਾ ਪ੍ਰਭੂ ਕਿਹਾ ਹੈ ॥੧੧॥

੨੦ ਚਉਪਈ ॥ ਤੂੰ ਹਮੇਸ਼ਾਂ ਹੀ ਬੇਅੰਤ ਕਿਹਾ ਹੈ । ਤੇਰਾ ਅੰਤ ਕਦੇ ਵੀ ਕਿਸੇ ਨੇ ਨਹੀਂ ਪਾਇਆ । ਇਸੇ ਕਰਕੇ ਤੂੰ ਆਪਣਾ ਨਾਮ ਬੇਅੰਤ ਕਹਾਉਂਦਾ ਹੈਂ ।

੨੧ ਜਗਤ ਵਿਚ ਸਭ ਦੇ ਰੂਪ ਬਣਾਉਂਦਾ ਹੈਂ ਜਿਸ ਲਈ ਤੇਰਾ ਨਾਮ ਕਰਤਾ ਬਖਾਨਿਆ ਜਾਂਦਾ ਹੈ ॥੧੨॥

੨੨ ਚਉਪਈ ॥ ਹੇ ਪ੍ਰਭੂ ! ਕਿਸੇ ਨੇ ਕਦੇ ਵੀ ਤੈਨੂੰ ਨਹੀਂ ਸਮਝਿਆ। ਇਸੇ ਕਰਕੇ ਤੇਰਾ ਨਾਮ ਅਲੱਖ ਕਿਹਾ ਜਾਂਦਾ ਹੈ।

੨੩ ਜੋਨ ਧਰ ਕੇ ਜਗਤ ਵਿਚ ਕਦੇ ਨਹੀਂ ਆਇਆ । ਇਸ ਕਰਕੇ ਸਭ ਹੀ ਤੈਨੂੰ "ਅਜੋਨੀ" ਕਹਿੰਦੇ ਹਨ ॥੧੩॥

੨੪ ਚਉਪਈ ॥ ਬ੍ਰਹਮਾ ਆਦਿਕ ਸਾਰੇ ਹੀ ਤੇਰੇ ਭੇਦ ਨੂੰ ਲੱਭਦੇ ਥੱਕ ਕੇ ਹਾਰ ਗਏ । ਵਿਸ਼ਨੂੰ ਤੇ ਸ਼ਿਵ ਜੀ ਤੇਰੇ ਅੱਗੇ ਵਿਚਾਰੇ ਕੌਣ ਹਨ, ਤੇਰੇ ਸਾਹਮਣੇ ?

੨੫ ਜਿਸ ਨੇ ਚੰਦ ਤੇ ਸੂਰਜ ਵਿਚਾਰ ਨਾਲ ਕੀਤੇ ਹਨ । ਇਸੇ ਲਈ ਤੈਨੂੰ ਕਰਤਾਰ ਜਾਣਿਆ ਜਾਂਦਾ ਹੈ ॥੧੪॥

੨੬ ਚਉਪਈ ॥ ਸਦਾ ਹੀ ਸਾਰੇ ਭੇਖਾਂ ਤੋਂ ਬਿਨਾਂ ਅਭੇਖੀ ਹੋ ਕੇ ਰਹਿੰਦਾ ਹੈਂ। ਜਿਸ ਕਰਕੇ ਜਗਤ ਤੈਨੂੰ ਭੇਖਾਂ ਤੋਂ ਰਹਿਤ ਅਭੇਖੀ ਕਹਿੰਦਾ ਹੈ ।

੨੭ ਤੇਰਾ ਰੂਪ ਅਲਖ ਹੈ ਜਿਸ ਨੂੰ ਕੋਈ ਵੀ ਨਹੀਂ ਜਾਣ ਸਕਿਆ। ਜਿਸ ਕਰਕੇ ਤੈਨੂੰ ਲੇਖੇ ਤੋਂ ਬਾਹਰ ਅਲੇਖ ਕਿਹਾ ਜਾਂਦਾ ਹੈ ॥੧੫॥

---

ਹੇ ? ਕਿ ਅਕਾਲ ਪੁਰਖ ਨੂੰ ਬੋਲਣ ਵਿਚ ਮਰਦ ਕਰਕੇ ਬੋਲੀਦਾ ਹੈ, ਇਸੇ ਤਰ੍ਹਾਂ ਮਾਇਆ ਨੂੰ ਇਸਤਰੀ ਲਿੰਗ ਵਿਚ ਬੋਲੀਦਾ ਹੈ । ਇਸੇ ਤਰ੍ਹਾਂ ਵੈਰਾਗ, ਯੋਗ, ਗਿਆਨ ਨੂੰ ਪੁਲਿੰਗ ਅਰਥਾਤ ਮਰਦ ਕਰਕੇ ਬੋਲੀਦਾ ਹੈ ਸੋ ਤ੍ਰੈਏ ਸਮਝੋ ਮਰਦ ਹਨ ਤੇ ਮਾਇਆ ਇਸਤਰੀ ਹੈ । ਇਸਤਰੀ ਮਰਦ ਨੂੰ ਮੋਹ ਸਕਦੀ ਹੈ। ਦੋਹਾਂ ਵਿਚ ਕੁਦਰਤੀ ਖਿੱਚ ਜੁ ਹੋਈ । ਸੋ ਮਾਯਾ ਵੈਰਾਗ, ਜੋਗ, ਗਿਆਨ ਤ੍ਰੈਏ ਨੂੰ ਮੋਹ ਸਕਦੀ ਹੈ ਤੇ ਮੋਹ ਲੈਂਦੀ ਹੈ । ਜੈਸਾ ਕਿ ਕਈ ਕਥਾਵਾਂ ਵੈਰਾਗੀਆਂ, ਜੋਗੀਆਂ, ਤਪੀਆਂ, ਗਿਆਨੀਆਂ ਦੀਆ ਹੈਨ, ਪਰ ਇਸਤਰੀ ਨੂੰ ਇਸਤਰੀ ਵਿਚ ਸੁਤੇ ਖਿੱਚ ਨਹੀਂ ਹੁੰਦੀ। ਸੋ ਇਸਤਰੀ, ਇਸਤਰੀ ਨੂੰ ਮੋਹ ਨਹੀਂ ਸਕਦੀ । ਇਧਰ ਭਗਤੀ ਇਸਤਰੀ ਹੈ । ਇਸ ਇਸਤਰੀ ਨੂੰ ਮਾਯਾ ਇਸਤਰੀ ਨਹੀਂ ਮੋਹ ਸਕਦੀ । ਤਾਂ ਤੇ ਭਗਤੀ ਦਾ ਮਾਰਗ ਨਿਰਵਿਘਨ ਕਹੀਦਾ ਹੈ । ਇਹ ਆਪ ਕੇ ਆਪ ਨਿੱਕੀ ਜਿਹੀ ਤਾੜੀ ਮਾਰ ਕੇ ਹੱਸ ਪਏ। ਕਿਉਂ ਬਈ ਹੋਈ ਨਿਸ਼ਾ ।

ਤ੍ਰੈਏ ਨਾ ਕੇਵਲ ਮੁਸਕਰਾਈ ਵਿਸਮਾਦ ਹੋ ਕੇ ਚਰਨੀਂ ਢਹਿ ਪਏ । ਦਾਤਾ ਮਿਹਰ ਕਰੋ ਹੁਣ ਦਿਉ ਦਾਨ । ਦਾਤਾ ਗੁਰੂ ਨੇਂ ਨਾਮ ਦਾਨ ਦੇ ਕੇ ਲੜ ਲਾ ਲਿਆ । ਤ੍ਰੈਏ ਪ੍ਰੇਮੀਆ ਦੇ ਨਾਮ ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਵਿਚ ਲਿਖੇ ਹਨ ਤੇ ਕਥਾ ਭਗਤ ਰਤਨਾਵਲੀ ਵਿਚ ਆਈ ਹੈ । ਅਸ਼ਟ ਗੁਰ ਚਮਤਕਾਰ ਭਾਗ ੧-੨ ॥ ਅੰਗ ੨੨੫-੨੬ ॥ ਭਾਈ ਵੀਰ ਸਿੰਘ ॥

ਵਾਹਿਗੁਰੂ ਕੀ ਜੈ ਨਿਜ ਸੁਾਮੀ ॥
ਸਕਲਿ ਸਕਤਿ ਜੁਤਿ ਅੰਤਰਜਾਮੀ ॥
ਆਪ ਬਨਿਹਿ ਦਾਰਾ ਪ੍ਰਭ ਕੇਰੀ ॥
ਪਤੀ ਬ੍ਰਤਾ ਕੀ ਰੀਤਿ ਵਡੇਰੀ ॥
ਪਤਿ ਰਜਾਇ ਮਹਿ ਰਾਜੀ ਰਹੈ ॥
ਬਿਛਰੇ ਨਿਤ ਮਿਲਬੇ ਕੋ ਚਹੈ ॥ ਸੂਰਜ ਪ੍ਰਕਾਸ਼ ॥

ਹਾਂ ਜੀ ਹੁਣ ਸੋਚੋ ਸਤਿਗੁਰ ਦੇਵ ਨੂੰ ਇਕ ਨਿੱਕੀ ਜਿਹੀ ਭਾਵਨਾਂ ਸ਼ੁੱਧ ਕਰਨ ਲਈ ਆਪਣੇ ਪਿਆਰੇ ਨਵੇਂ ਆਏ ਗੁਰਬਾਣੀ ਦੇ ਚਾਹਕਾ ਨੂੰ ਭਗਤੀ ਦਾ ਰਾਹ ਵਿਖਾਉਣ ਲਈ ਕਿਤਨੇ ਦ੍ਰਿਸ਼ਟਾਂਤ ਤੇ ਉਦਾਹਰਨਾਂ ਦੇਣੀਆਂ ਪਈਆਂ । ਮੇਰੇ ਜਿਹੇ ਮੂਰਖ ਨੂੰ ਸਮਝਾਉਣ ਲਈ ਬੱਚਿਆਂ ਵਾਂਗ, ਚਿੜੀਆਂ ਤੇ ਕਾਵਾਂ ਦੀਆਂ ਕਹਾਣੀਆਂ ਵੀ ਬੋਧਕ ਹੁੰਦੀਆਂ ਹਨ । ਜਿਵੇਂ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਕਹਿੰਦੇ ਹਨ ਕਿ ਭਗਤੀ ਦੀ ਸਾਰ ਤੇ ਸ੍ਰੇਸ਼ਟਾ ਦੀ ਪ੍ਰਾਪਤੀ ਲਈ ਆਪ ਨੂੰ ਇਸਤਰੀ ਬਣਾਉਣਾ ਹੈ ਗੁਰੂ ਤੇ ਪ੍ਰਮੇਸ਼ਰ ਨੂੰ ਪਤੀ ਮੰਨਣਾ ਹੈ ਕਿਉਂਕਿ ਪਤੀਬ੍ਰਤਾ ਦੀ ਰੀਤ ਬੜੀ ਵਡੇਰੀ ਹੈ, ਜਿਵੇਂ ਬਰਤ ਪਤੀ ਦੀ ਆਗਿਆ ਤੇ ਰਜ਼ਾ ਵਿਚ ਰਹਿ ਕੇ ਪਤੀ ਦੇ ਨੇੜਤਾ ਹਾਸਿਲ ਕਰਦੀ ਹੈ ਉਸੇ ਤਰ੍ਹਾਂ ਉਸ ਪਤੀ ਬ੍ਰਤਾ ਇਸਤਰੀ ਤੋਂ ਸਿੱਖ ਲੈ ਕੇ ਉਸ ਦੀ ਰੀਸ ਕਰਕੇ ਗੁਰੂ ਤੇ ਪ੍ਰਮੇਸਰ ਨੂੰ ਪਾਈਦਾ ਹੈ । ਪਰ ਇਸ ਦੇ ਨਾਲ ਉਹ ਅਵਗੁਣ ਵੀ ਦੱਸਣੇ ਪੈਣਗੇ ਜਿਨ੍ਹਾਂ ਕਰਕੇ ਪਤੀ ਤੋਂ ਦੂਰ ਹੋ ਜਾਈਦਾ ਹੈ । ਜਦੋਂ ਅਸੀਂ ਅਸਲੀ ਤੇ ਨਕਲੀ ਮਾਲ ਵੇਖ ਕੇ ਉਸ ਦੀ ਖੂਬੀ ਤੇ ਦੋਸ਼ ਦੇ ਨੁਕਸਾਨ ਤੱਕਾਂਗੇ ਉਦੋਂ ਹੀ ਚੰਗੀ ਵਸਤੂ ਖਰੀਦ ਸਕਾਂਗੇ । ਆਦਿ ਬਾਣੀ ਵਿਚ ਤਾਂ ਸਮਾਰ ਹੀ ਨਹੀਂ ਕੀਤਾ ਜਾਂਦਾ ਕਿਤਨੀਆਂ ਉਦਾਰਹਨਾਂ ਵਰਤੀਆਂ ਗਈਆਂ ਨੇ ਥਾਂ ਪਰ ਥਾਂ ।

ਯਥਾ- ੳ—ਜਿਉਂ ਬਿਖਈ ਹਿਰੈ ਪਰ ਨਾਰੀ ॥ ਅੰਗ ੮੭੩ ॥
ਅ—ਜੈਸੇ ਮਾਤ ਪਿਤਾ ਬਿਨ ਬਾਲ ਨ ਹੋਈ ॥੮੭੨॥
ੲ—ਜੈਸੇ ਬਿਖੇ ਹੇਤ ਪਰਨਾਰੀ ॥੮੭੫॥
ਸ—ਕਾਹੂ ਬਿਹਾਵੈ ਲਪਟ ਸੰਗ ਨਾਰੀ ॥੮੧੩-੧੪॥
ਹ—ਸਾ ਸੁਹਾਗਣ ਅੰਕ ਸਮਾਵੈ ॥੭੩੭॥

ਚੌਪਈ ॥ [੧]ਰੂਪ ਅਨੂਪ ਸਰੂਪ ਅਪਾਰਾ ॥ ਭੇਖ ਅਭੇਖ ਸਭਨ ਤੇ ਨਿਆਰਾ ॥
[੨]ਦਾਇਕ ਸਭੋ, ਅਜਾਚੀ ਸਭ ਤੇ ॥ ਜਾਨ ਲਯੋ ਕਰਤਾ ਹਮ ਤਬ ਤੇ ॥੧੬॥
ਚੌਪਈ ॥ [੩]ਲਗਨ ਸਗਨ ਤੇ ਰਹਤ ਨਿਰਾਲਮ ॥ ਹੈ ਯਹ ਕਥਾ ਜਗਤ ਮੈ ਮਾਲਮ ॥
ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਆ ॥ ਭੇਖ ਕਰਤ ਕਿਨਹੂੰ ਨਹਿ ਪਾਯਾ ॥੧੭॥ ਚੌਪਈ ॥
[੫]ਜਗ ਆਪਨ ਆਪਨ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥ [੬]ਇਕ ਮੜੀਅਨ
ਕਬਰਨ ਵੇ ਜਾਂਹੀ ॥ ਦੁਹੂੰਅਨ ਮੈ ਪਰਮੇਸ੍ਵਰ ਨਾਹੀ ॥੧੮॥ ਚੌਪਈ ॥ [੭]ਏ ਦੋਊ
ਮੋਹ ਬਾਦ ਮੋ ਪਚੇ ॥ ਇਨ ਤੇ ਨਾਥ ਨਿਰਾਲੇ ਬਚੇ[ੳ] ॥ ਜਾ ਤੇ ਛੂਟਿ ਗਯੋ
ਭ੍ਰਮ ਉਰ ਕਾ ॥ ਤਿਹ ਆਗੈ ਹਿੰਦੂ ਕਿਆ ਤੁਰਕਾ ॥੧੯॥ ਚੌਪਈ ॥ [੯]ਇਕ
ਤਸਬੀ ਇਕ ਮਾਲਾ ਧਰਹੀ ॥ ਏਕ ਕੁਰਾਨ ਪੁਰਾਨ ਉਚਰਹੀ ॥ [੧੦]ਕਰਤ ਬਿਰੁੱਧ
ਗਏ ਮਰ ਮੂੜਾ ॥ ਪ੍ਰਭ ਕੋ ਰੰਗੁ ਨ ਲਾਗਾ ਗੂੜਾ ॥੨੦॥ ਚੌਪਈ ॥ [੧੧]ਜੋ
ਜੋ ਰੰਗ ਏਕ ਕੇ ਰਾਚੇ ॥ ਤੇ ਤੇ ਲੋਕ ਲਾਜ ਤਜਿ ਨਾਚੇ ॥ [੧੨]ਆਦਿ ਪੁਰਖ
ਜਿਨ ਏਕੁ ਪਛਾਨਾ ॥ ਦੁਤੀਆ ਭਾਵ ਨ ਮਨ ਮਹਿ ਆਨਾ ॥੨੧॥ ਚੌਪਈ ॥
[੧੩]ਜੋ ਜੋ ਭਾਵ ਦੁਤੀਆ ਮਹਿ ਰਾਚੇ ॥ ਤੇ ਤੇ ਮੀਤ ਮਿਲਨ ਤੇ ਬਾਚੇ ॥ [੧੪]ਏਕ
ਪੁਰਖ ਜਿਨ ਨੈਕ ਪਛਾਨਾ ॥ ਤਿਨਹੀ ਪਰਮ ਤਤ ਕੱਹ ਜਾਨਾ ॥੨੨॥ ਚੌਪਈ ॥
[੧੫]ਜੋਗੀ ਸੰਨਿਆਸੀ ਹੈ ਜੇਤੇ ॥ ਮੁੰਡੀਆ ਮੁਸਲਮਾਨ ਗਨ ਕੇਤੇ ॥ [੧੬]ਭੇਖ ਧਰੇ
ਲੂਟਤ ਸੰਸਾਰਾ[ਅ] ॥ ਛਪਤ ਸਾਧ ਜਿਹੱ ਨਾਮੁ ਅਧਾਰਾ ॥੨੩॥ ਚੌਪਈ ॥ [੧੭]ਪੇਟ
ਹੇਤ ਨਰ ਡਿੰਭੁ ਦਿਖਾਹੀਂ ॥ ਡਿੰਭ ਕਰੇ ਬਿਨੁ ਪਈਯਤ ਨਾਹੀਂ ॥ [੧੮]ਜਿਨ ਨਰ
ਏਕ ਪੁਰਖ ਕਹੱ ਧਿਆਯੋ ॥ ਤਿਨ ਕਰ ਡਿੰਭ ਨ ਕਿਸੀ ਦਿਖਾਯੋ ॥੨੪॥ ਚੌਪਈ ॥
[੧੯]ਡਿੰਭ ਕਰੇ ਬਿਨੁ ਹਾਥਿ ਨ ਆਵੈ ॥ ਕੋਊ ਨ ਕਾਹੂ ਸੀਸ ਨਿਵਾਵੈ ॥ [੨੦]ਜੋ
ਇਹੁ ਪੇਟ ਨ ਕਾਹੂ ਹੋਤਾ ॥ ਰਾਵ ਰੰਕ ਕਾਹੂ ਕੋ ਕਹਤਾ ॥੨੫॥ ਚੌਪਈ ॥
[੨੧]ਜਿਨ ਪ੍ਰਭ ਏਕ ਵਹੈ ਠਹਰਾਯੋ ॥ ਤਿਨ ਕਰ ਡਿੰਭ ਨ ਕਿਸੂ ਦਿਖਾਯੋ ॥ [੨੨]ਸੀਸ
ਦੀਯੋ ਉਨ ਸਿਰਰ ਨ ਦੀਨਾ ॥ ਰੰਚ ਸਮਾਨ ਦੇਹ ਕਰਿ ਚੀਨਾ ॥੨੬॥ ਚੌਪਈ ॥
[੨੩]ਕਾਨ ਛੇਦ ਜੋਗੀ ਕਹਵਾਯੋ ॥ ਅਤਿ ਪ੍ਰਪੰਚ ਕਰ ਬਨਹਿ ਸਿਧਾਯੋ ॥ [੨੪]ਏਕ
ਨਾਮੁ ਕੋ ਤੱਤੁ ਨ ਲਯੋ ॥ ਬਨ ਕੋ ਭਯੋ ਨ ਗ੍ਰਿਹ ਕੋ ਭਯੋ[ੲ] ॥੨੭॥ ਚੌਪਈ ॥
[੨੫]ਕਹਾ ਲਗੈ ਕਬ ਕਥੈ ਬਿਚਾਰਾ ॥ ਰਸਨਾ ਏਕ ਨ ਪਇਯਤ ਪਾਰਾ ॥ [੨੬]ਜਿਹਬਾ
ਕੋਟਿ ਕੋਟਿ ਕੋਊ ਧਰੈ ॥ ਗੁਣ ਸਮੁੰਦ੍ਰ ਤੂ ਪਾਰ ਨ ਪਰੈ ॥੨੮॥ ਚੌਪਈ ॥ [੨੭]ਪ੍ਰਥਮ ਕਾਲ

---

ੳ ਸਿਜਾਮ ਕਵੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੱਡਰਾ ਮੁੱਢ ਕਿਥੋਂ ਬੱਝਦਾ ਹੈ ? ਆਉ ਇਸ ਤੇ ਵਿਚਾਰ ਕਰ ਲਈਏ । (ਇਨ ਤੇ ਨਾਥ ਨਿਰਾਲੇ ਬਚੇ) ਜਦੋਂ ਕੋਈ ਕਵੀ ਕਹੇਗਾ ਤਾਂ ਉਹ ਸ੍ਰੀ ਦਸਮੇਸ਼ ਜੀ ਵੱਲ ਉਂਗਲੀ ਕਰੇਗਾ ਕਿ ਇਸ ਹਿੰਦੂ ਮੁਸਲਮਾਨ ਦੇ ਛਰਾਟੇ ਵਿਚੋਂ ਨਾਥ (ਸ੍ਰੀ ਦਸਮੇਸ਼ ਜੀ) ਹੀ ਬਾਹਰ ਬਚੇ ਹੋਏ ਹਨ । ਜਦੋਂ ਅਸੀਂ ਸ੍ਰੀ ਦਸਮੇਸ਼ ਜੀ ਨੂੰ ਲੇਖਕ ਮੰਨਾਂਗੇ ਤਾਂ ਫੇਰ ਉਹ ਸ੍ਰੀ ਨਿਰੰਕਾਰ ਤੇ ਨਿਰਅਕਾਰੀ ਜੋਤ ਵੱਲ ਉਂਗਲੀ ਕਰਕੇ ਕਹਿ ਰਹੇ ਹਨ ਕਿ ਹੇ ਨਿਰੰਕਾਰ ਤੇ ਨਿਰੰਕਾਰੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਝਗੜੇ ਵਿਚੋਂ ਤਾਂ ਮੇਰੇ ਨਾਥ ਤੁਸੀਂ ਹੀ ਅਲਗ ਹੋ ਕੇ ਬਚੇ ਹੋਏ ਹੋ, ਹੋਰ ਸੰਸਾਰੀ ਲੋਕ ਭਾਵੇਂ ਕੋਈ ਕਿਸੇ ਫਿਰਕੇ ਵਿਚ ਕਿਉਂ ਨਾ ਹੋਵੇ ਉਹ ਡੁੱਬਿਆ ਹੀ ਦਿਸਦਾ ਹੈ । ਆਪਣੇ ਨੇਤਰ ਨੂੰ ਪੂਰੀ ਤਰ੍ਹਾਂ ਖੋਲਕੇ ਵੇਖਣ ਦਾ ਭੇਦ ਹੈ ਅਨ ਕਵੀ ਵਾਲੇ ਵਿਚਾਰ ਨੂੰ ਰੋੜ੍ਹ ਦਿਓ ਮੇਰੇ ਸ੍ਰੀ ਦਸਮੇਸ਼ ਜੀ ਤੋਂ ਬਿਨਾਂ ਹੋਰ ਕੋਈ ਕਵੀ ਇਸ ਬਾਣੀ ਦਾ ਰਚੇਤਾ ਦਿਸੇਗਾ ਹੀ ਨਹੀਂ।

ਅ ਹੋਮ ਜਗ ਸਭਿ ਤੀਰਥਾਂ ਪੜਿ ਪੰਡਿਤ ਥਕੇ ਪੁਰਾਣੇ ॥ ਬਿਖੁ ਮਾਇਆ ਮੋਹ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥ ਅੰਗ ੧੪੧੭॥ ਮ: ੩ ॥ ਕਿਆ ਇਸੇ ਆਦਿ ਬਾਣੀ ਦਾ ਹੀ ਸਥੂਲ ਰੂਪ ਇਹ ਦਸਮੇਸ਼ ਬਾਣੀ ਨਹੀਂ ।

ੲ ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ । ਸ਼ਬਦ ਮਰੈ ਤਾਂ ਸਭੁ ਕਿਛੁ ਸੁਝੈ ਅਨਦਿਨੁ ਏਕੋ ਜਾਣੈ ॥੭॥ ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਿਣਾ ਕਥਨੁ ਨ ਜਾਈ ॥ ਅੰਗ ੧੨੩੪॥ ਮ: ੩॥

---

☛ ਕ—ਗੁਣਵੰਤੀ ਸਹੁ ਰਾਵਿਆ ॥੫੫੭॥
ਖ—ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥੩੯੪॥
ਗ—ਤ੍ਰਿਭਵਣ ਕੰਤ ਰਵੈ ਸੋਹਾਗਣ ॥੭੯੩॥
ਘ—ਬਿਸਾਰ ਦੇਖ ਹਰਿ ਜੀਉ ਬਿਖੈ ਭੋਗਹਿ ॥੧੦੦੧॥
ਙ—ਕਾਮਣ ਕਾਮ ਲੁਭਾਇਆ ॥੧੩੪੨॥
ਚ—ਦਿਨ ਰੈਣ ਕਾਮਣਿ ਕਰੇ ਰਲੀਆ ॥੨੪੭॥

☛

੧ ਚੌਪਈ ॥ ਉਸ ਪਰਮ ਸ਼ਕਤੀ ਦਾ ਰੂਪ ਉਪਮਾ ਤੋਂ ਬਾਹਰ ਹੈ ਜਿਸ ਦਾ ਸਰੂਪ ਅਪਾਰ ਹੀ ਕਿਹਾ ਜਾ ਸਕਦਾ ਹੈ । ਜੋ ਭੇਖਾਂ ਤੋਂ ਰਹਿਤ ਹੈ ਜਿਸ ਲਈ ਉਹ ਸਭ ਭੇਖਾਂ ਤੋਂ ਅਲੱਗ, ਨਾ ਭੇਖ ਵਿਚ ਨਾ, ਅਭੇਖ ਵਿਚ ।

੨ ਸਭ ਨੂੰ ਦਾਨ ਦੇਣ ਯੋਗ ਹੈ ਪਰ ਆਪ ਕਿਸੇ ਤੋਂ ਕੁਝ ਮੰਗਦਾ ਨਹੀਂ ਹੈ । ਜਦੋਂ ਅਸੀਂ ਉਸ ਨੂੰ ਵੇਖਿਆ ਉਦੋਂ ਤੋਂ ਹੀ ਅਸੀਂ ਉਸ ਨੂੰ ਕਰਤਾ ਜਾਣ ਲਿਆ ॥੧੬॥

੩ ਚੌਪਈ ॥ ਲਗਨ ਸ਼ਗਨ ਦੇ ਭਰਮ ਤੋਂ ਅਲੱਗ ਰਹਿੰਦਾ ਹੈ । ਇਸ ਕਥਾ ਨੂੰ ਸਾਰਾ ਜੱਗ ਜਾਣਦਾ ਹੈ ।

੪ ਜੰਤਰਾਂ, ਮੰਤਰਾਂ, ਤੰਤਰਾਂ ਨਾਲ ਨਹੀਂ ਰੀਝਦਾ । ਭੇਖ ਕਰਨ ਵਾਲੇ ਕਿਸੇ ਨੇ ਵੀ ਉਸ ਦੀ ਪ੍ਰਾਪਤੀ ਨਹੀਂ ਕੀਤੀ ॥੧੭॥

੫ ਚੌਪਈ ॥ ਜਗਤ ਆਪੋ ਆਪਣੇ ਵਿਚਾਰਾਂ ਵਿਚ ਹੀ ਰੁੱਝਿਆ ਹੋਇਆ ਹੈ । ਪਾਰਬ੍ਰਹਮ ਪ੍ਰਮੇਸ਼ਰ ਨੂੰ ਕਿਸੇ ਨੇ ਵੀ ਨਾ ਪਛਾਣਿਆ।

੬ ਇਕ ਪਾਸੇ ਦੇ ਲੋਕ ਮੜ੍ਹੀਆਂ ਵਿਚ ਜਾਂਦੇ ਹਨ, ਦੂਜੇ ਕਬਰਾਂ ਵਿਚ ਜਾਂਦੇ ਹਨ । ਪਰ ਪ੍ਰਮੇਸ਼ਰ ਦੋਹਾਂ ਥਾਵਾਂ ਤੇ ਕੀਲ ਕੇ ਨਹੀਂ ਬੈਠਾ ॥੧੮॥

੭ ਚੌਪਈ ॥ ਦੋਹ ਦੋਵੇਂ ਫਿਰਕੇ ਵਾਦ-ਵਿਵਾਦ ਦੇ ਮੋਹ ਵਿਚ ਫਸੇ ਹੋਏ ਹਨ । ਇਨ੍ਹਾਂ ਕੋਲੋਂ ਮਾਲਿਕ ਜੀ ਬਚ ਕੇ ਵੱਖਰੇ ਰਹਿੰਦੇ ਹਨ।

੮ ਜਿਸ ਦੇ ਹਿਰਦੇ ਵਿਚੋਂ ਇਹ ਭਰਮ ਨਿਕਲ ਗਿਆ, ਉਸ ਲਈ ਹਿੰਦੂ ਜਾਂ ਤੁਰਕ ਦਾ ਕੋਈ ਭੇਦ ਨਹੀਂ । ਦੋਵੇਂ ਇਕੋ ਪ੍ਰਮੇਸ਼ਰ ਦੇ ਬੰਦੇ ਹਨ ॥ ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ (ਅੰਗ-੧੩੪੯)" ॥੧੯॥

੯ ਚੌਪਈ ॥ ਜਿਵੇਂ ਇਕ ਨੇ ਮਾਲਾ ਕਹਿ ਦਿੱਤਾ, ਦੂਜੇ ਨੇ ਉਸੇ ਮਾਲਾ ਦਾ ਨਾਮ ਤਸਬੀ ਕਹਿ ਦਿੱਤਾ । ਇਕ ਨੇ ਕੁਰਾਨ ਤੇ ਦੂਜੇ ਨੇ ਪੁਰਾਣ ਪੜ੍ਹ ਲਏ ।

੧੦ ਦੋਵੇਂ ਮੂਰਖ ਇਕ ਦੂਜੇ ਦਾ ਵਿਰੋਧ ਕਰਦੇ ਮਰ ਗਏ । ਪ੍ਰਭੂ ਨਾਲ ਪੂਰਨ ਪ੍ਰੇਮ ਦਾ ਗੂੜ੍ਹਾ ਰੰਗ ਨਾ ਚੜ੍ਹਿਆ ॥੨੦॥

੧੧ ਚੌਪਈ ॥ ਜਿਹੜੇ ਜਿਹੜੇ ਇਕ ਪ੍ਰੇਮ ਰੰਗ ਵਿਚ ਭਿੱਜ ਗਏ, ਉਹ ਤਾਂ ਲੋਕ ਲਾਜ ਦਾ ਘੁੰਡ ਹਟਾ ਕੇ ਅਸੰਗ ਹੋ ਕੇ ਨੱਚਣ ਲੱਗ ਗਏ ।

੧੨ ਜਿਨ੍ਹਾਂ ਨੇ ਇਕ ਪਾਰਬ੍ਰਹਮ ਪਰਮ ਪੁਰਖ ਨੂੰ ਪਛਾਣ ਲਿਆ ਉਹਨਾਂ ਨੇ ਤਾਂ ਦਵੈਤਵਾਦ ਦਾ ਭੈ ਮਨ ਦੇ ਨੇੜੇ ਹੀ ਨਹੀਂ ਆਉਣ ਦਿੱਤਾ ॥੨੧॥

੧੩ ਜਿਹੜੇ ਦਵੈਤ ਭਾਵ ਵਿਚ ਦ੍ਰਿੜ ਹੋ ਗਏ, ਉਹ ਲੋਕ ਪਰਮ ਮਿੱਤਰ ਦੇ ਮਿਲਾਪ ਤੋਂ ਖਾਲੀ ਰਹਿ ਗਏ ।

੧੪ ਜਿਨ੍ਹਾਂ ਨੇ ੧ਓ ਅਕਾਲ ਪੁਰਖ, ਵਾਹਿਗੁਰੂ ਨੂੰ ਜ਼ਰਾ ਕੁ ਵੀ ਪਛਾਣ ਲਿਆ ਸਮਝੋ ਉਸ ਨੇ ਪਰਮ ਤੱਤ ਦੀ ਪਰਖ ਕਰ ਲਈ ॥੨੨॥

੧੫ ਚੌਪਈ ॥ ਜਿਤਨੇ ਵੀ ਜੋਗੀ ਜਾਂ ਸੰਨਿਆਸੀ ਹਨ ਜਾ ਸਿਰ ਮੁੰਨੇ ਘੋਨ-ਮੋਨ ਅਥਵਾ ਮੁਸਲਮਾਨਾਂ ਦੇ ਝੁੰਡ ਹਨ । ਇਹ ਸਭ

੧੬ ਭੇਖ ਬਣਾ ਕੇ ਸੰਸਾਰ ਨੂੰ ਲੁੱਟਦੇ ਹਨ । ਆਪਣਾ ਭੇਖ ਵਿਖਾ ਕੇ ਜਿਹੜੇ ਸਾਧੂ ਭਜਨੀਕ ਹਨ ਉਹਨਾਂ ਨੂੰ ਤਾਂ ਨਾਮ ਦਾ ਹੀ ਅਧਾਰ ਹੈ, ਉਹ ਤਾਂ ਸਗੋਂ ਲੁਕ ਕੇ (ਛਿਪ ਕੇ) ਰਹਿੰਦੇ ਹਨ ॥੨੩॥

੧੭ ਚੌਪਈ॥ ਜਿਹੜੇ ਲੋਕ ਪੇਟ ਦੇ ਵਾਸਤੇ ਪਾਖੰਡ ਦਿਖਾਉਂਦੇ ਹਨ ਕਿਉਂਕਿ ਉਹਨਾਂ ਨੂੰ ਪਾਖੰਡ ਕੀਤੇ ਬਿਨਾਂ ਧਨ ਦੀ ਪ੍ਰਾਪਤੀ ਨਹੀਂ ਹੁੰਦੀ।

੧੮ ਜਿਨ੍ਹਾਂ ਪੁਰਖਾਂ ਨੇ ਇਕ ਅਕਾਲ ਪੁਰਖ ਦਾ ਸਿਮਰਨ ਕਰਨਾ ਹੈ ਉਸ ਨੇ ਕਦੇ ਕਿਸੇ ਨੂੰ ਪਾਖੰਡ ਕਰਕੇ ਨਹੀਂ ਵਿਖਾਇਆ ॥੨੪॥

੧੯ ਚੌਪਈ॥ ਪਾਖੰਡ ਕੀਤੇ ਬਿਨਾਂ ਨਾ ਤਾਂ ਧਨ ਹੱਥ ਆਉਂਦਾ ਹੈ । ਨਾ ਕੋਈ ਕਿਸੇ ਅੱਗੇ ਮੱਥਾ ਰਗੜਦਾ ਹੈ ।

੨੦ ਜੇ ਕਿਤੇ ਇਹ ਪੇਟ ਕਿਸੇ ਦੇ ਵੀ ਨਾ ਹੁੰਦਾ, ਤਾਂ ਕਿਸੇ ਨੂੰ ਰਾਜਾ ਤੇ ਕਿਸੇ ਨੂੰ ਕੰਗਾਲ ਕੋਈ ਨਾ ਕਹਿੰਦਾ ॥੨੫॥

੨੧ ਜਿਸ ਨੇ ਇਕੋ ਇਕ ਪ੍ਰਭੂ ਨੂੰ ਆਪਣਾ ਮਾਲਿਕ ਮੰਨ ਲਿਆ ਹੈ ਉਸ ਕਦੇ ਕਿਸੇ ਨੂੰ ਪਾਖੰਡ ਕਰਕੇ ਨਹੀਂ ਵਿਖਾਇਆ।

੨੨ ਉਹ ਸਿਰ ਤਾਂ ਦੇ ਦੇਣਗੇ ਪਰ ਆਪਣਾ ਸਿਰੜ ਛੱਡ ਕੇ ਧੋਖਾ ਜਾਂ ਪਾਖੰਡ ਕਰਕੇ ਕਿਸੇ ਅੱਗੇ ਹੱਥ ਨਹੀਂ ਅੱਡਣਗੇ ਭਾਵ ਆਪਣਾ ਸਿਰੜ ਨਹੀਂ ਛੱਡਣਗੇ । ਦੇਹ ਨੂੰ ਤੁੱਛ ਮਾਤਰ ਸਮਝ ਕੇ ਤੱਕਦੇ ਹਨ ॥੨੬॥

੨੩ ਚੌਪਈ ॥ ਕੰਨ ਪੜਾ ਲਏ ਤੇ ਲੋਕਾਂ ਤੋਂ ਆਪ ਨੂੰ ਜੋਗੀ ਕਹਾ ਲਿਆ ਤੇ ਇਹ ਡਰਾਮਾ ਰਚ ਕੇ ਜੰਗਲਾਂ ਨੂੰ ਤੁਰ ਪਿਆ ।

੨੪ ਪਰ ਇਕ ਨਾਮ ਦੇ ਅਰਥ ਭਾਵ ਨੂੰ ਨਾ ਸਮਝਿਆ । ਉਹ ਨਾ ਘਰ ਘਾਟ ਜੋਗ ਹੀ ਰਿਹਾ ਨਾ ਬਨਵਾਸੀ ਹੀ ਹੋਇਆ ॥੨੭॥

੨੫ ਚੌਪਈ ॥ ਕਵੀ ਕਿੱਥੇ ਤੱਕ ਇਹ ਵਿਚਾਰ ਕਥਨ ਕਰੇ । ਜ਼ੁਬਾਨ ਇੱਕ ਹੈ ਪਰ ਇਸ ਵਿਚਾਰ ਦਾ ਪਾਰ ਵਾਰ ਨਹੀਂ ਪਾਇਆ ਜਾਂਦਾ।

੨੬ ਜੇ ਕਿਸੇ ਕੋਲ ਕਰੋੜਾਂ-ਕਰੋੜਾਂ ਹੀ ਜੀਭਾਂ ਹੋਣ ਪਰ ਇਹਨਾਂ ਗੁਣਾਂ ਦੇ ਸਮੁੰਦਰ ਦਾ ਤਾਂ ਵੀ ਪਾਰਾਵਾਰ ਨਹੀਂ ਪਾ ਸਕਦਾ ॥੨੮॥

੨੭ ਚੌਪਈ ॥ ਆਦਿ ਸਮੇਂ ਵਿਚ

---

☛ ਛ—ਕਾਮ ਚਿਤੈ ਕਾਮਣਿ ਹਿਤਕਾਰੀ ॥੨੩੫-੩੬॥
ਕੀ ਅਸੀਂ ਇਸ ਨੂੰ ਗੁਰਬਾਣੀ ਨਹੀਂ ਮੰਨਾਂਗੇ ?
ਕੀ ਇਹ ਸਭ ਕੁਝ ਕਿਸੇ ਸ਼ੌਕ ਦੇ ਅਧੀਨ ਲਿਖਿਆ ਗਿਆ ਨਹੀਂ—ਓੜਕ ਭੁਲੇ ਰਾਹ ਗੁਰ ਵੇਖਾਲਿਆ ॥ ਅੰਗ ੧੪੯॥
ਜਿਹੜੇ ਮੇਰੇ ਜਿਹੇ ਮੂਰਖ ਭੁੱਲ ਕੇ ਅਉਝੜੀ ਪੈ ਗਏ ਸਨ, ਸਤਿਗੁਰਾਂ ਨੇ ਉਹਨਾਂ ਭੁੱਲਿਆਂ ਨੂੰ ਰਾਹ ਵਿਖਾਉਣ ਲਈ ਇਹ ਆਦਿ ਗੁਰੂ ਦੇ ਦੱਸੇ ਇਸਾਰਤਨ ਤੇ ਸੰਕੋਚਵੇਂ ਰਾਹ ਨੂੰ ਸਤਿਗੁਰ ਦੀ ਬਾਣੀ ਦੇ ਦੂਜੇ ਸਰੂਪ ਵਿਚ ਓਨਰੀ ਢੰਗ ਨਾਲ ਸਮਝਾਇਆ ਹੈ ਤਾਂ ਇਹ ਬੇਲੋੜਾ ਤੇ ਅਸਤਕਾਰਤ ਕਿਉਂ ?
ਬਿਝਖ ਮਾਇਆ ਚਿਤੁ ਮਹਿਆ ਭਾਈ ਚਤੁਰਾਈ ਪਤਿ ਖੋਇ ॥ ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ॥ ਅੰਗ ੬੩੭॥ ਮ: ੧॥
ਮਾਇਆ ਰੂਪੀ ਜ਼ਹਿਰ ਤੇ ਲੱਗੇ ਸ਼ਹਿਦ ਨੇ ਸਾਡਾ ਮਨ ਮੋਹ ਲਿਆ ਹੋਇਆ ਹੈ । ਸਾਡੀਆਂ ਚਤੁਰਾਈਆਂ ਨੇ ਸਾਡੀ ਜਿਥੇ ਮੱਤ ਮਾਰ ਦਿੱਤੀ ਹੈ ਉਥੇ ਗੁਰੂ ਦੇ ਦਰ 'ਤੇ ਪਤਿ ਵੀ ਗੁਆਚ ਗਈ ਹੈ । ਸਾਡੇ ਚਿੱਤ ਵਿਚ ਮਾਲਿਕ ਦਾ ਵਾਸਾ ਉਦੋਂ ਹੀ ਹੋਵੇਗਾ ਜਦੋਂ ਅਸੀਂ ਚੜਾਈ ਤੋਂ ਰਹਿਤ ਹੋ ਕੇ ਗੁਰੂ ਦੇ ਗਿਆਨ ਨੂੰ ਅੰਦਰ ਸਮੋਣ ਲਈ ਥਾਂ ਦੇਵਾਂਗੇ । ਜਿਉਂ-ਜਿਉਂ ਅਸੀਂ ਬਹੁਤੇ ਅੱਖਰ ਪੜ੍ਹਦੇ ਜਾਂਦੇ ਹਾਂ ਤਿਉਂ-ਤਿਉਂ ਗੁਰੂ ਦੇ ਰਾਹ ਨੂੰ ਭੁੱਲ ਕੇ ਗੁਮਾਨ ਦੇ ਧੱਕੇ ਚੜ੍ਹ ਰਹੇ ਹਾਂ । ਗੁਰੂ ਦਾ ਬਾਣਾ ਕੀ ਕਰੂ ਜੇ ਅਸੀਂ ਇਸ ਦੇ ਗੁਮਾਨ ਵਿਚ ਗੁਰੂ ਤੋਂ ਹੀ ਦੂਰ ਜਾ ਰਹੇ ਹਾਂ ।
ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥ ਅੰਗ ੬੧ ॥ ਮ: ੧॥
ਤ੍ਰਿਸ਼ਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰ ॥ ਧਨ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥ ਮੋਹ ਠਗਉਲੀ ਹਉ ਮੁਹਈ ਸਾਵਰਤੇ ਸੰਸਾਰ ॥੧॥ ਅੰਗ ੬੧॥ ਮ: ੧॥
ਸ੍ਰੀ ਗੁਰੂ ਨਾਨਕ ਦੇਵ ਪਹਿਲੇ ਸਰੂਪ ਵਿਚ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲਦੇ ਭਾਗ ਵਿਚ ਇਹ ਦੱਸ ਦਿੱਤਾ ਹੈ ਕਿ ਤ੍ਰਿਸਨਾਂ ਤੇ ਮਾਇਆ ਨੇ ਸੰਸਾਰ ਨੂੰ ਮੋਹ ਲਿਆ ਹੈ, ਪੁੱਤਰ, ਭਾਈਚਾਰਾ ਤੇ ਘਰ ਦੀ ਇਸਤਰੀ, ਧਨ ਤੇ ਹੁਸਨ ਨੇ ਸਾਰਾ ਜੁਗ ਠੱਗ ਲਿਆ ਹੈ ਹਉਂ ਤੇ ਮੈਂ ਸਾਰੇ ਜਗਤ ਵਿਚ ਪਸਰ ਰਹੀ ਹੈ । ਪਰ ਇਹ ਨਹੀਂ ਦੱਸਿਆ ਕਿ ਇਹ ਸਾਰੇ ਦੋਸ਼ ਇਕੱਠੇ ਹੋ ਕੇ ਸਾਡੇ 'ਤੇ ਕਿਵੇਂ ਵਿਆਪਦੇ ਹਨ ? ਉਹ ਨੁਸਖੇ ਦਸਵੇਂ ਜਾਮੇ, ਦਸਵੇਂ ਸਰੂਪ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੂਜੇ ਭਾਗ ਵਿਚ ਐਨ ਫੋਟੋ ਖਿੱਚ-ਖਿੱਚ ਕੇ ਕੈਮਰਾਬਧ ਕਰਕੇ ਰੀਲ ਬਣਾ ਕੇ ਵਿਖਾ ਕੇ ਸਮਝਾਇਆ ਹੈ ਜਿਨ੍ਹਾਂ ਨੂੰ ਅਸੀਂ ਕਹਿੰਦੇ ਹਾਂ ਕਿ ਇਹਨਾਂ ਨੂੰ ਸਾਨੂੰ ਪੜ੍ਹਨ ਦੀ ਲੋੜ ਹੀ ਨਹੀਂ ।
ਗੁਰਮਤਿ ਸਾਹਿਤ ਵਿਵੇਚਨ ਭਾਸ਼ਾ ਵਿਭਾਗ ਪੰਜਾਬ ॥ ਪੰਨਾ ੩੩੧॥ ਲੇਖਕ ਡਾ. ਰਤਨ ਸਿੰਘ ਜਗੀ ॥ ਦੇਸ਼ ਵੰਡ ਤੋਂ ਬਾਅਦ ਜਦ ਦੇਸ਼ੀ ਭਾਸ਼ਾਵਾਂ ਦਾ ਮਹੱਤਵ ਵਧਿਆ ਅਤੇ ਆਧੁਨਿਕ ਵਿਧੀ ਅਨੁਸਾਰ ਖੋਜ ਸ਼ੁਰੂ ਹੋਈ ਤਾਂ ਦਸਮ ਗ੍ਰੰਥ ਵੱਲ ਵੀ ਵਿਦਵਾਨ ਆਕਰਸ਼ਿਤ ਹੋਏ । ਡਾ. ਤ੍ਰਿਲੋਚਨ ਸਿੰਘ ਦਾ ਸੰਨ ੧੯੫੫ ਈ. ਦੇ ਅੰਗਰੇਜ਼ੀ ਮਾਸਿਕ ਪੱਤਰ 'ਸਿੱਖ ਰਿਵੀਊ' ਦੇ ਕੁਝ ਕੁ ਅੰਕਾਂ (ਅਪ੍ਰੈਲ, ਮਈ, ਜੂਨ, ਜੁਲਾਈ) ਵਿਚ ਦਸਮ ਗ੍ਰੰਥ ਦਾ ਸੰਕਲਨ ਅਤੇ ਇਤਿਹਾਸ ਨਾਮਕ ਧਾਰਾਵਾਹੀ ਨਿਬੰਧ ਛਪਿਆ । ਇਸ ਨਿਬੰਧ ਵਿਚ ਜ਼ਿਆਦਾ ਚਰਚਾ ਕਰ ਤ੍ਰਿਤਵਡ ਬਾਰੇ ਹੀ ਹੋਈ ਅਤੇ ਸੰਪੂਰਨ ਦਸਮ ਗ੍ਰੰਥ ☛

[੧]ਸਭ ਜਗ ਕੋ ਤਾਤਾ ॥ ਤਾ ਤੇ ਭਯੋ ਤੇਜ ਬਿਖਯਾਤਾ ॥ [੨]ਸੋਈ ਭਵਾਨੀ ਨਾਮੁ ਕਹਾਈ ॥ ਜਿਨ ਸਿਗਰੀ ਯਹ ਸ੍ਰਿਸਟਿ ਉਪਾਈ[ੳ] ॥੨੯॥ ਚੌਪਈ ॥ [੩]ਪ੍ਰਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥ [੪]ਤਾ ਤੇ ਜਗਤ ਭਯੋ ਬਿਸਥਾਰਾ ॥ ਪੁਰਖ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ ॥੩੦॥ ਚੌਪਈ ॥ [੫]ਜਗਤ ਭਯੋ ਤਾ ਤੇ ਸਭ ਜਨੀਯਤ ॥ ਚਾਰ ਖਾਨ ਕਰ ਪ੍ਰਗਟ ਬਖਨੀਯਤ ॥ [੬]ਸਕਤ ਇਤੀ ਨਹੀ ਬਰਨ ਸੁਨਾਊਂ ॥ ਭਿੰਨ ਭਿੰਨ ਕਰ ਨਾਮ ਬਤਾਊਂ ॥੩੧॥ ਚੌਪਈ ॥ [੭]ਬਲੀ ਅਬਲੀ ਦੋਊ ਉਪਜਾਏ ॥ ਊਚ ਨੀਚ ਕਰ ਭਿੰਨ ਦਿਖਾਏ ॥ [੮]ਬਪੁ ਧਰ ਕਾਲ ਬਲੀ ਬਲਵਾਨਾ ॥ ਆਪਹ ਰੂਪ ਧਰਤ ਭਯੋ ਨਾਨਾ ॥੩੨॥ ਚੌਪਈ ॥ [੯]ਭਿੰਨ ਭਿੰਨ ਜਿਮੁ ਦੇਹ ਧਰਾਏ ॥ ਤਿਮੁ ਤਿਮੁ ਕਰ ਅਵਤਾਰ ਕਹਾਏ ॥ [੧੦]ਪਰਮ ਰੂਪ ਜੋ ਏਕ ਕਹਾਯੋ ॥ ਅੰਤ ਸਭੋ ਤਿਹ ਮੱਧਿ ਮਿਲਾਯੋ ॥੩੩॥ ਚੌਪਈ ॥ [੧੧]ਜਿਤਿਕ ਜਗਤਿ ਕੇ ਜੀਵ ਬਖਾਨੋ ॥ ਏਕ ਜੋਤ ਸਭ ਹੀ ਮਹਿ ਜਾਨੋ ॥ [੧੨]ਕਾਲ ਰੂਪ ਭਗਵਾਨ ਭਨੈਬੋ ॥ ਤਾ ਮੈ ਲੀਨ ਜਗਤਿ ਸਭ ਹ੍ਵੈਬੋ ॥੩੪॥ ਚੌਪਈ ॥ [੧੩]ਜੋ ਕਿਛੁ ਦਿਸਟ ਅਗੋਚਰ ਆਵਤ ॥ ਤਾ ਕਹੁ ਮਨ ਮਾਯਾ ਠਹਰਾਵਤ ॥ [੧੪]ਏਕਹਿ ਆਪ ਸਭਨ ਮੋ ਬਿਆਪਾ ॥ ਸਭ ਕੋਈ ਭਿੰਨ ਭਿੰਨ ਕਰ ਥਾਪਾ ॥੩੫॥ ਚੌਪਈ ॥ [੧੫]ਸਭ ਹੀ ਮਹਿ ਰਮ ਰਹਯੋ ਅਲੇਖਾ ॥ ਮਾਗਤ ਭਿੰਨ ਭਿੰਨ ਤੇ ਲੇਖਾ ॥ [੧੬]ਜਿਨ ਨਰ ਏਕ ਵਹੈ ਠਹਰਾਯੋ ॥ ਤਿਨਹੀਂ ਪਰਮ ਤੱਤੁ ਕਹ ਪਾਯੋ ॥੩੬॥ ਚੌਪਈ ॥ [੧੭]ਏਕਹ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵਤ ਕਹੂੰ ਭੂਪਾ ॥ [੧੮]ਭਿੰਨ ਭਿੰਨ ਸਭਹਨ ਉਰਝਾਯੋ ॥ ਸਭ ਤੇ ਜੁਦੋ, ਨ ਕਿਨਹੂੰ ਪਾਯੋ ॥੩੭॥ ਚੌਪਈ ॥ [੧੯]ਭਿੰਨ ਭਿੰਨ ਸਭਹੂੰ ਉਪਜਾਯੋ ॥ ਭਿੰਨ ਭਿੰਨ ਕਰ ਤਿਨੋ ਖਪਾਯੋ ॥ [੨੦]ਆਪ ਕਿਸੂ ਕੋ ਦੋਸ ਨ ਲੀਨਾ ॥ ਅਉਰਨ ਸਿਰ ਬੁਰਿਆਈ ਦੀਨਾ[ਅ] ॥੩੮॥ ਚੌਪਈ ॥ [੨੧]ਸੰਖਾਸੁਰ ਦਾਨਵ ਪੁਨ ਭਯੋ ॥ ਬਹੁ ਬਿਧਿ ਕੈ ਜਗ ਕੋ ਦੁਖ ਦਯੋ ॥ [੨੨]ਮੱਛ ਅਵਤਾਰ ਆਪ ਪੁਨ ਧਰਾ[ੲ] ॥ ਆਪਨ ਜਾਪ ਆਪ ਮੋ ਕਰਾ ॥੩੯॥ ਚੌਪਈ ॥ [੨੩]ਪ੍ਰਿਥਮੈ ਤੁੱਛ ਮੀਨ ਬਪੁ ਧਰਾ ॥ ਪੈਠ ਸਮੁੰਦ੍ਰ ਝਕਝੋਰਨ ਕਰਾ ॥ [੨੪]ਪੁਨਿ ਪੁਨਿ ਕਰਤ ਭਯੋ ਬਿਸਥਾਰਾ ॥ ਸੰਖਾਸੁਰ ਤਬ ਕੋਪ ਬਿਚਾਰਾ ॥੪੦॥ ਭੁਜੰਗ ਪ੍ਰਯਾਤ ਛੰਦ ॥
[੨੫]ਤਬੈ ਕੋਪ ਗਰਜਿਯੋ ਬਲੀ ਸੰਖ ਬੀਰੰ ॥ ਧਰੇ ਸਸਤ੍ਰ ਅਸਤ੍ਰੰ ਸਜੇ ਲੋਹ ਚੀਰੰ ॥
[੨੬]ਚਤੁਰ ਬੇਦ ਪਾਤੰ ਕੀਯੋ ਸਿੰਧ ਮੱਧੰ ॥ ਤ੍ਰਸਯੋ ਅਸਟ ਨੈਨੰ ਕਰਿਯੋ ਜਾਪੁ ਸੁੱਧੰ ॥੪੧॥

---

ੳ ਜੇਨ ਕਲਾ ਧਾਰਿਓ ਅਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਤ ਜੋਤਿ ਸਾਸੰ ਸਰੀਰ ਧਾਰਣੰ ॥ ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤ੍ਰੰਗ ਤੋਯਣ ਹੈ ॥੫੩॥ ਅੰਗ ੧੩੫੯॥ ਮ: ੫॥ ਹਾਂ ਜੀ ਕਲਾ ਤੇ ਕੁਦਰਤ ਵਿਚ ਕੀ ਅੰਤਰਾ ਹੈ, ਤੇਜ ਤੇ ਜੋਤਿ ਵਿਚ ਕੀ ਭੇਦ ਹੈ, ਭਗਵਾਨ ਦੀ ਲੀਲਾ ਭਵਾਨੀ ਵਿਚ ਕੀ ਸੰਦੇਹ ਹੈ ? (ਪ੍ਰਥਮੈ ਓਅੰਕਾਰ ਤਿਨ ਕਹਾ) (ਗੁਸਾਂਈ ਗਰਿਸ੍ਰ ਰੂਪੇਣ ਸਿਮ੍ਰਣੰ ਸਰਬਤ੍ਰ ਜੀਣਹਿ) ਵਿਚ ਕੀ ਫਰਕ ਹੈ ਇਸ ਬੀਰ ਪਾਸ ਇਹਨਾਂ ਪ੍ਰਸ਼ਨਾਂ ਦਾ ਉਤਰ ਹੈ ਉਹ ਪ੍ਰਗਟ ਕਰੇ ।

ਅ ਐ ਪਾਠਕ ਵੀਰੋ ਐ ਅਲੋਚਕ ਸਜਨੋ, ਅਸੀਂ ਕਿਸ ਨੂੰ ਦੇਵੀ ਦੇਵਤਾ ਜਾਂ ਅਵਤਾਰਵਾਦ ਕਹਿੰਦੇ ਹਾਂ, ਇਹ ਤਾਂ ਅਸੀਂ ਉਸ ਪਰਮ ਪਿਤਾ (ਪਰਮ ਸਤਾ) ਤੋਂ ਬਗਾਵਤ ਕਰ ਰਹੇ ਹਾਂ । ਗੁਰੂ ਜੀ ਨੇ ਖੁਲਾਸਾ ਕਰਨ ਵਿਚ ਕੋਈ ਭਰਮ ਭੇਦ ਦੀ ਗੁੰਜਾਇਸ਼ ਬਾਕੀ ਨਹੀਂ ਰਹਿਣ ਦਿੱਤੀ । ਅੱਗੇ ਹੁਣ ਢੋਲ ਵਜਾਕੇ ਅਖਾੜੇ ਨੂੰ ਹੁੰਦਾ ਵੇਖੀ ਚੱਲੋ । ਐਥੋਂ ਤੱਕ ਨਿਰਦੋਸ਼ ਮੰਗਲ ਅਕਾਲ ਸ਼ਕਤੀ ਦਾ ਆ ਰਿਹਾ ਹੈ, ਜਿਹੜੇ ਵਿਦਵਾਨ ਲਿਖਦੇ ਹਨ ਕਿ ਲੇਖਕ ਦੇ ਇਰਾਦੇ ਦਾ ਮੰਗਲ ਤੋਂ ਹੀ ਪਤਾ ਲਗਿਆ ਕਰਦਾ ਹੈ ਕਿ ਉਹ ਕਿਸ ਸ਼ਕਤੀ ਤਾਂ ਪੁਜਾਰੀ ਤੇ ਸ਼ਾਰਧਾਲੂ ਹੈ ਉਹ ਦਿਲ ਖੋਲਕੇ ਪਤਾ ਲਾ ਲੈਣ । ਇਸ ਤੋਂ ਅੱਗੋ ਪ੍ਰਕਣ ਅਰੰਭ ਹੁੰਦਾ ਹੈ ।

ੲ ਇਥੇ ਪਾਠਕ ਪ੍ਰਸ਼ਨ ਕਰ ਸਕਦੇ ਨੇ ਕਿ ਮੱਛ ਅਵਤਾਰ ਤਾਂ ਵਿਸ਼ਨੂ ਨੇ ਧਾਰਨ ਕੀਤਾ ਸੀ ਉਤਰ ਵਿਚ ਵਿਸਨੂੰ ਤਾਂ ਹੁਕਮ ਦਾ ਬੰਦਾ ਹੈ । ਜਿਸ ਦਾ ਅਮਰ ਚਲਦਾ ਹੈ, ਜ਼ਿਮੇਵਾਰੀ ਉਸੇ ਦੀ ਹੋਇਆ ਕਰਦੀ ਹੈ ਇਸ ਲਈ ਇਹ ਆਦਿ ਸ਼ਕਤੀ ਦਾ ਹੀ ਅਵਤਾਰ ਮੰਨਣਾ ਯੋਗ ਹੈ । ਵਿਸ਼ਨੂੰ ਜੀ ਤਾਂ ਹੁਕਮ ਦੇਂਦੇ ਹਨ ।

---

ਨੂੰ ਗੁਰੂ ਗੋਬਿੰਦ ਸਿੰਘ ਦਾ ਰਚਿਤ ਸਿੱਧ ਕੀਤਾ ਗਿਆ । ਇਸੇ ਵਿਚਾਰ ਪਰੰਪਰਾ ਦੇ ਦੂਜੇ ਵਿਦਵਾਨ ਭਾਈ ਰਣਧੀਰ ਸਿੰਘ ਨੇ ਦਸਮ ਗਰੰਥ ਦੇ ਕਰ ਤ੍ਰਿਤਵ ਸਬੰਧੀ ਆਪਣੀ ਪੁਸਤਕ (ਦਸਵੇਂ ਪਾਤਸ਼ਾਹ ਕੇ ਗ੍ਰੰਥ) ਦਾ ਇਤਿਹਾਸ ਸੰਨ ੧੯੫੫ ਈ: ਵਿਚ ਪ੍ਰਕਾਸ਼ਤ ਕੀਤੀ, ਜਿਸ ਵਿਚ ਦਸਮ ਗ੍ਰੰਥ ਦੇ ਸੰਪੂਰਨ ਕਰ ਤ੍ਰਿਤਵ ਦਾ ਸਬੰਧ ਦਸਮ ਗੁਰੂ ਨਾਲ ਜੋੜਿਆ ਗਿਆ ।
ਪੰਨਾ ੩੧੩ ਤੇ ਆਪ ਲਿਖਦੇ ਹਨ ਕਿ ਦਸਮ ਗੁਰੂ ਦੇ ਵੇਲੇ ਸਾਮਿਅਕ ਪ੍ਰਸਥਿਤੀ ਅਨੁਸਾਰ ਰਾਸ਼ਟਰੀ ਚਰਿੱਤਰ ਵਿਚ ਪਰਿਵਰਤਨ ਲਿਆਉਣਾ ਜ਼ਰੂਰੀ

੧ ਸਾਰੇ ਜਗਤ ਦੇ ਪਿਤਾ ਹੀ ਸੀ । ਜਿਸ ਤੋਂ ਇਕ ਬਹੁਤ ਹੀ ਪ੍ਰਚੰਡ ਤੇਜ਼ ਪ੍ਰਗਟ ਹੋਇਆ । ਜਿਹੜੀ

੨ ਉਸ ਪਰਮ ਪਿਤਾ ਦੀ ਕੁਦਰਤੀ ਹੀ ਭਵਾਨੀ ਨਾਮ ਕਰਕੇ ਪ੍ਰਸਿੱਧ ਹੋਈ । ਜਿਸ ਨੇ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਰਚੀ ਭਾਵ ਸ੍ਰਿਸ਼ਟੀ ਪੈਦਾ ਕੀਤੀ ॥੨੯॥

੩ ਚੌਪਈ ॥ ਆਦਿ ਵਿਚ ਓਅੰਕਾਰ ਨੇ ਉਸ ਸ਼ਕਤੀ ਨੂੰ ਕਿਹਾ ਜਿਸ ਤੋਂ ਓਅੰਕਾਰ ਰੂਪ ਧੁਨ ਸਾਰੇ ਜਗਤ ਵਿਚ ਫੈਲ ਗਈ।

੪ ਜਿਸ ਤੋਂ ਜਗਤ ਦਾ ਵਿਸਥਾਰ ਹੋ ਗਿਆ । ਜਿਸ ਵੇਲੇ ਅਕਾਲ ਪੁਰਖ ਤੇ ਪ੍ਰਕਿਰਤੀ ਉਸ ਦੀ ਮਾਇਆ ਨੇ ਮਿਲ ਕੇ ਵਿਚਾਰ ਕੀਤੀ ॥੩੦॥

੫ ਚੌਪਈ ॥ ਇਹ ਜਾਣ ਲਵੋ ਕਿ ਇਸ ਤਰ੍ਹਾਂ ਸਾਰੇ ਜਗਤ ਦਾ ਪਸਾਰ ਹੋ ਗਿਆ । ਜਿਸ ਨੂੰ ਚਾਰ ਖਾਣੀਆਂ ਵਿੱਚ ਕਿਹਾ ਜਾਂਦਾ ਹੈ ।

੬ ਮੇਰੀ ਇਤਨੀ ਸ਼ਕਤੀ ਨਹੀਂ ਜੋ ਮੈਂ ਇਸ ਦਾ ਸਾਰ ਵਿਸਥਾਰ ਕਰਕੇ ਇਥੇ ਸੁਣਾਵਾਂ । ਸਾਰਿਆਂ ਦੇ ਵੱਖ-ਵੱਖ ਕਰਕੇ ਨਾਮ ਦੱਸਾਂ ॥੩੧॥

੭ ਚੌਪਈ ॥ ਉਸ ਪੁਰਖ ਤੇ ਪ੍ਰਕਿਰਤੀ ਨੇ ਤਕੜੇ ਤੇ ਕਮਜ਼ੋਰ ਦੋਵੇਂ ਧੜੇ ਪੈਦਾ ਕੀਤੇ । ਜਿਨ੍ਹਾਂ ਨੂੰ ਉੱਚੇ-ਨੀਵੇਂ ਕਰਕੇ ਵੱਖ-ਵੱਖ ਕਰਕੇ ਵਿਖਾ ਦਿੱਤਾ ।

੮ ਜਿਸ ਦੀ ਅਸਲੀਅਤ ਇਹ ਹੈ ਕਿ ਕਾਲ ਬਲੀ ਨੇ ਆਪ ਹੀ ਬਪ (ਜਨਮ) ਧਾਰ ਲਿਆ ਹੈ ਅਤੇ ਆਪ ਹੀ ਅਨੇਕਾਂ ਰੂਪ ਧਾਰਨ ਕਰ ਲਏ ਹਨ ॥੩੨॥

੯ ਚੌਪਈ ॥ ਜਿਸ ਤਰ੍ਹਾਂ ਉਸ ਨੇ ਅਲੱਗ-ਅਲੱਗ ਦੇਹਾਂ ਧਾਰਨ ਕਰ ਲਈਆਂ । ਉਸੇ-ਉਸੇ ਤਰ੍ਹਾਂ ਉਹਨਾ ਨੂੰ ਅਵਤਾਰ ਕਿਹਾ ਗਿਆ।

੧੦ ਜੋ ਆਪ ਨੂੰ ਇਕ ਪਰਮ ਰੂਪ ਕਹਾਉਂਦਾ ਹੈ । ਅੰਤ ਸਭ ਰੂਪਾਂ ਨੂੰ ਆਪਣੇ ਅੰਦਰ ਹੀ ਮਿਲਾ ਲੈਂਦਾ ਹੈ ॥੩੩॥

੧੧ ਚੌਪਈ ॥ ਜਿਤਨੇ ਵੀ ਜਗਤ ਵਿਚ ਜੀਵ ਕਹੇ ਜਾਂਦੇ ਹਨ ਉਹਨਾਂ ਸਾਰਿਆਂ ਵਿਚ ਉਹੀ ਜਿਹੜੀ ਜੋਤ ਪ੍ਰਗਟ ਹੋਈ, ਉਸੇ ਨੂੰ ਸਾਰਿਆਂ ਵਿਚ ਜਾਣ ਲਵੋ ।

੧੨ ਜਿਸ ਨੂੰ ਕਾਲ ਰੂਪ ਭਗਵਾਨ ਕਿਹਾ ਜਾਂਦਾ ਹੈ ਉਸੇ ਵਿਚ ਸਾਰਾ ਜਗਤ ਸਮਾ ਜਾਂਦਾ ਹੈ ॥੩੪॥

੧੩ ਚੌਪਈ ॥ ਜੋ ਕੁਝ ਸਾਡਿਆਂ ਨੇਤਰਾਂ ਦੇ ਸਾਹਮਣੇ ਵੇਖਣ ਵਿਚ ਆਉਂਦਾ ਹੈ ਉਸ ਨੂੰ ਮੰਨ ਮਾਇਆ ਕਹਿ ਕੇ ਮੰਨਦਾ ਹੈ ।

੧੪ ਇਕ ਆਪ ਹੀ ਸਾਰਿਆਂ ਵਿਚ ਵਿਆਪਿਆ ਹੋਇਆ ਹੈ ਪਰ ਸਭ ਦੇ ਰੂਪ ਅਲੱਗ ਕਰਕੇ ਬਣਾ ਦਿੱਤੇ ਹਨ ॥੩੫॥

੧੫ ਚੌਪਈ ॥ ਉਹ ਅਲੇਖ ਸਭ ਦੇ ਵਿਚ ਰਮ ਰਿਹਾ ਹੈ (ਵਿਆਪਕ ਹੈ) ਜੋ ਆਪ ਲੇਖਾਂ ਤੋਂ ਬਿਨਾਂ ਹੈ ਪਰ ਸਭ ਤੋਂ ਅਲੱਗ-ਅਲੱਗ ਲੇਖਾ ਮੰਗਦਾ ਹੈ ।

੧੬ ਜਿਸ ਪੁਰਸ਼ ਨੇ ਸਭ ਸੂਰਤਾਂ ਦੇ ਵਿਚ ਇਕ ਉਸੇ ਪਰਮ ਸੱਤਾ ਨੂੰ ਮੰਨ ਲਿਆ ਹੈ । ਉਸੇ ਨੇ ਪਰਮ ਤੱਤ ਦੀ ਪ੍ਰਾਪਤੀ ਕੀਤੀ ਹੈ ॥੩੬॥ (ਜਿਨ੍ਹਾਂ ਨੇ ਇਸ ਰਮਜ਼ ਨੂੰ ਨਹੀਂ ਸਮਝਿਆ ਉਹ ਸਭ ਭਰਮ-ਭੁਸੇ ਵਿਚ ਹੀ ਗੋਤੇ ਖਾਂਦੇ ਹਨ)

੧੭ ਚੌਪਈ ॥ ਇੱਕ ਰੂਪ ਤੇ ਅਨੇਕ ਹੀ ਸਰੂਪ ਵਾਲਾ ਹੈ । ਕਿਤੇ ਗਰੀਬ ਤੇ ਕਿਤੇ ਰਾਜਾ ਬਣਿਆ ਹੋਇਆ ਹੈ ।

੧੮ ਸਭ ਨੂੰ ਇਸ ਅਲੱਗ-ਅਲੱਗ ਦੇ ਚੱਕਰ ਵਿਚ ਉਲਝਾਇਆ ਹੋਇਆ ਹੈ ਪਰ ਸਾਰਿਆਂ ਤੋਂ ਅਲੱਗ ਕਿਸੇ ਨੂੰ ਨਹੀਂ ਮਿਲਿਆ ॥੩੭॥

੧੯ ਅਲੱਗ-ਅਲੱਗ ਸਭ ਨੂੰ ਪੈਦਾ ਕੀਤਾ ਹੈ । ਅਲੱਗ-ਅਲੱਗ ਹੀ ਸਭ ਦੀ ਮੌਤ ਹੁੰਦੀ ਦਿਸਦੀ ਹੈ ।

੨੦ ਪਰ ਆਪ ਕਿਸੇ 'ਤੇ ਪੈਦਾ ਕਰਨ ਜਾਂ ਮਾਰਨ ਦੀ ਬੁਰਾਈ ਨਹੀਂ ਲੈਂਦਾ । ਇਹ ਬੁਰਿਆਈ ਹੋਰਾਂ ਦੇ ਸਿਰ ਹੀ ਮੜ੍ਹ ਦਿੰਦਾ ਹੈ ॥੩੮॥

੨੧ ਚੌਪਈ ॥ ਫੇਰ ਇਕ ਸੰਖਾ ਸੁਰ ਨਾਮ ਦਾ ਇਕ ਦੈਂਤ ਹੋਇਆ। ਜਿਸ ਨੇ ਬਹੁਤ ਭਾਂਤ ਜਗਤ ਨੂੰ ਦੁੱਖ ਦਿੱਤਾ ।

੨੨ ਉਸ ਵੇਲੇ ਆਪ ਪ੍ਰਭੂ ਨੇ ਮੱਛ ਦੇ ਸਰੂਪ ਵਿਚ ਅਵਤਾਰ ਧਾਰਨ ਕੀਤਾ ਜਿਸ ਨੇ ਆਪਣੇ ਨਾਮ ਦਾ ਜਾਪ ਆਪੇ ਹੀ ਕੀਤਾ ॥੩੯॥

੨੩ ਚੌਪਈ ॥ ਪਹਿਲਾ ਉਸ ਮੱਛ ਨੇ ਛੋਟੀ ਜਿਹੀ ਮੱਛੀ ਦਾ ਤਨ ਧਾਰਿਆ। ਫੇਰ ਇਤਨਾ ਵਧਾ ਲਿਆ ਕਿ ਸਮੁੰਦਰ ਨੂੰ ਰਿੜਕ ਦਿੱਤਾ।

੨੪ ਫੇਰ ਹੋਰ ਵਧਦਾ ਗਿਆ । ਜਿਸ ਨੂੰ ਵੇਖ ਕੇ ਸੰਖਾ ਸੁਰ ਦੈਂਤ ਕ੍ਰੋਧ ਵਿਚ ਆ ਗਿਆ ਅਤੇ ॥੪੦॥

੨੫ ਭੁਜੰਗ ਪ੍ਰਯਾਤ ਛੰਦ ॥ ਉਹ ਬਲਵਾਨ ਸੰਖਾ ਸੁਰ ਸੂਰਮਾ ਗਰਜਿਆ । ਲੋਹੇ ਦੇ ਸੰਜੋਆਂ ਆਦਿ ਪਾ ਕੇ ਸ਼ਸਤਰ-ਅਸ਼ਤਰ ਸਜਾ ਲਏ ਤੇ ਸੰਖਾ ਸੁਰ ਸੂਰਮਾ ਆ ਗਰਜਿਆ ।

੨੬ ਜਿਸ ਨੇ ਬ੍ਰਹਮਾ ਦੇ ਚਾਰੇ ਵੇਦ ਸਮੁੰਦਰ ਵਿਚ ਡੋਬ ਦਿੱਤੇ ਸਨ ਉਹ ਬ੍ਰਹਮਾ ਇਸ ਭਿਆਨਕ ਦੈਂਤ ਨੂੰ ਵੇਖ ਕੇ ਡਰਿਆ ਤੇ ਪਰਮ ਸ਼ਕਤੀ ਦਾ ਜਾਪ ਕਰਨ ਲੱਗਾ ॥੪੧॥

ਸੀ ਇਸ ਲਈ ਪੁਰਵਜਾਂ ਦੀਆਂ ਕਥਾ, ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ ਸਕਦੀਆਂ ਹਨ । ਇਸ ਤੋਂ ਗੁਰੂ ਜੀ ਚੰਗੀ ਤਰ੍ਹਾਂ ਜਾਣੂ ਸਨ (ਬਾਬਾਣੀਆਂ ਕਹਾਣੀਆਂ ਪੁੱਤਰ, ਸਪੁੱਤ ਕਰੇਨ) ਇਸ ਬੀਰ ਬਾਣੀ ਦੀ ਪ੍ਰੇਰਣਾ ਦੇ ਫਲਸਰੂਪ ਨੀਵੇਂ ਵਰਗ ਦੇ ਵਿਅਕਤੀ ਜਿਨ੍ਹਾਂ ਨੇ ਤਲਵਾਰ ਨੂੰ ਕਦੇ ਹੱਥ ਤੱਕ ਨਹੀਂ ਸੀ ਲਾਇਆ, ਯੋਧਾ ਬਣ ਕੇ ਖੇਤਰ ਵਿਚ ਨਿੱਤਰੇ । ਚਮਾਰ, ਸ਼ੂਦਰ, ਧੋਬੀ ਆਦਿ ਤ੍ਰਿਸ਼ਕਾਰੀਆਂ ਜਾਤੀਆ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਨਿਡਰ ਯੋਧਾ ਬਣ ਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਹੁਕਮ ਦੀ ਉਡੀਕ ਕਰਨ ਲੱਗੇ । ਸਿੱਖ ਗੁਰੂਆ ਤੋਂ ਪਹਿਲਾਂ ਕਿਸੇ ਵੀ ਸੈਨਾਪਤੀ ਨੂੰ ਅਛੂਤ ਜਾਤੀਆਂ ਵਿਚੋਂ ਸੈਨਾ ਦਾ ਨਿਰਮਾਣ ਕਰਨ ਦੀ ਗੱਲ ਨਹੀਂ ਸੀ ਸੁੱਝੀ । ਨੀਵਿਆਂ ਨੂੰ ਨਾ ਕੇਵਲ ਉੱਚਾ ਚੁੱਕਣ ਸਗੋਂ ਚਿੜੀਆਂ ਨੂੰ ਬਾਜਾਂ ਨਾਲ ਲੜਾਵਣ ਦਾ ਸਿਹਰਾ ਦਸਮ ਗੁਰੂ ਨੂੰ ਅਤੇ ਲੋਕਾਂ ਦੀਆ ਨਸਾਂ ਅੰਦਰ ਉਤਸ਼ਾਹ ਅਤੇ ਸਾਹਸ ਦੁਆਰਾ ਗਰਮ ਲਹੂ ਪ੍ਰਵਾਹਿਤ ਕਰਨ ਦਾ ਮਾਣ ਦਸਮ ਗੁਰੂ ਦੀ ਆਪਣੀ ਬਾਣੀ ਅਤੇ ਉਨ੍ਹਾਂ ਦੀ ਅਧੀਨਗੀ ਵਿਚ ਰਚੇ ਗਏ ਸਾਹਿਤ ਨੂੰ ਪ੍ਰਾਪਤ ਹੈ ।

ਭੁਜੰਗ ਪ੍ਰਯਾਤ ਛੰਦ ॥ [1]ਤਬੈ ਸੰਭਰੇ ਦੀਨ ਹੇਤੰ ਦਿਆਲੰ ॥ ਧਰੇ ਲੋਹ ਕ੍ਰੋਹੰ ਕ੍ਰਿਪਾ ਕੈ ਕ੍ਰਿਪਾਲੰ ॥ [2]ਮਹਾਂ ਅਸਤ੍ਰ ਪਾਤੰ ਕਰੇ ਸਸਤ੍ਰ ਘਾਤੰ ॥ ਟਰੇ ਦੇਵ ਸਰਬੰ ਗਿਰੇ ਲੋਕ ਸਾਤੰ ॥੪੨॥ ਭੁਜੰਗ ਪ੍ਰਯਾਤ ਛੰਦ ॥ [3]ਭਏ ਅਤ੍ਰ ਘਾਤੰ ਗਿਰੇ ਚਉਰ ਚੀਰੰ ॥ ਰੁਲੇ ਤੱਛ ਮੁੱਛੰ ਉਠੇ ਤਿੱਛ ਤੀਰੰ ॥ [4]ਗਿਰੇ ਸੁੰਡ ਮੁੰਡੰ ਰਣੰ ਭੀਮ ਰੂਪੰ ॥ ਮਨੋ ਖੇਲ ਪਉਢੇ ਹਠੀ ਫਾਗ ਜੂਪੰ ॥੪੩॥ ਭੁਜੰਗ ਪ੍ਰਯਾਤ ਛੰਦ ॥ [5]ਬਹੇ ਖੱਗਯੰ ਖੇਤ ਖਿੰਗੰ ਸੁ ਧੀਰੰ ॥ ਸੁਭੇ ਸਸਤ੍ਰ ਸੰਜਾਨ ਸੋ ਸੂਰਬੀਰੰ ॥ [6]ਗਿਰੇ ਗਉਰ ਗਾਜੀ ਖੁਲੇ ਹੱਥਿ ਬੱਥੰ ॥ ਨਚਿਯੋ ਰੁਦ੍ਰ ਰੁਦ੍ਰੰ ਨਚੇ ਮੱਛ ਮੱਥੰ ॥੪੪॥ ਰਸਾਵਲ ਛੰਦ ॥ [7]ਮਹਾ ਬੀਰ ਗੱਜੇ ॥ ਸਭੰ ਸਸਤ੍ਰ ਸੱਜੇ ॥ ਬੱਧੇ ਗੱਜਗਾਹੰ ॥ ਸੁ ਹੂਰੰ ਉਛਾਹੰ ॥੪੫॥ ਰਸਾਵਲ ਛੰਦ ॥ [8]ਢਲਾ ਢੁੱਕ ਢਾਲੰ ॥ ਝਮੀ ਤੇਗ ਕਾਲੰ ॥ ਕਟਾ ਕਾਟ ਬਾਹੈਂ ॥ ਉਭੈ ਜੀਤ ਚਾਹੈਂ ॥੪੬॥ ਰਸਾਵਲ ਛੰਦ ॥ [9]ਮੁਖੰ ਮੁੱਛ ਬੰਕੀ ॥ ਤਮੰ ਤੇਗ ਅਤੰਕੀ ॥ ਫਿਰੈਂ ਗਉਰ ਗਾਜੀ ॥ ਨਚੈਂ ਤੁੰਦ ਤਾਜੀ ॥੪੭॥ ਭੁਜੰਗ ਛੰਦ ॥ [10]ਭਰਯੋ ਰੋਸ ਸੰਖਾਸੁਰੰ ਦੇਖ ਸੈਣੰ ॥ ਤਪੇ ਬੀਰ ਬਕਤ੍ਰੰ ਕੀਏ ਰਕਤ ਨੈਣੰ ॥ [11]ਭੁਜਾ ਠੋਕ ਭੂਪੰ ਕਰਯੋ ਨਾਦ ਉੱਚੰ ॥ ਸੁਣੇ ਗਰਭਣੀਆਨ ਕੇ ਗਰਭ ਮੁੱਚੰ ॥੪੮॥ [12]ਭੁਜੰਗ ॥ ਲਗੇ ਠਾਮ ਠਾਮੰ ਦਮਾਮੰ ਦਮੰਕੇ ॥ ਖੁਲੇ ਖੇਤ ਮੋ ਖੱਗ ਖੂਨੀ ਖਿਮੰਕੇ ॥ [13]ਭਏ ਕ੍ਰੂਰ ਭਾਂਤੰ ਕਮਾਣੰ ਕੜੱਕੇ ॥ ਨਚੇ ਬੀਰ ਬੈਤਾਲ ਭੂਤੰ ਭੜੱਕੇ ॥੪੯॥ ਭੁਜੰਗ ॥ [14]ਗਿਰਯੋ ਆਯੁਧੰ ਸਾਯੁਧੰ ਬੀਰ ਖੇਤੰ ॥ ਨਚੇ ਕੰਧ ਹੀਣੰ ਕਮੱਧੰ ਅਚੇਤੰ ॥ [15]ਖੁਲੇ ਖੱਗ ਖੂਨੀ ਖਿਯਾਲੰ ਖਤੰਗੰ ॥ ਭਜੇ ਕਾਤਰੰ ਸੂਰ ਬੱਜੇ ਨਿਹੰਗੰ ॥੫੦॥ ਭੁਜੰਗ ॥ [16]ਕਟੇ ਚਰਮ ਬਰਮੰ ਗਿਰਿਯੋ ਸਤ੍ਰ ਸਸਤ੍ਰੰ ॥ ਭਕੇ ਭੈ ਭਰੇ ਭੂਤ ਭੂਮੰ ਨ੍ਰਿਸਤ੍ਰੰ ॥ [17]ਰਣੰ ਰੰਗ ਰੱਤੇ ਸਭੀ ਰੰਗ ਭੂਮੰ ॥ ਗਿਰੇ ਜੁੱਧ ਮੱਧੰ ਬਲੀ ਝੂਮ ਝੂਮੰ ॥੫੧॥ ਭੁਜੰਗ ॥ [18]ਭਯੋ ਦ੍ਵੰਦ ਜੁੱਧੰ ਰਣੰ ਸੰਖ ਮੱਛੰ ॥ ਮਨੋ ਦੋ ਗਿਰੰ ਜੁੱਧ ਜੁਟੇ ਸਪੱਛੰ ॥ ਕਟੇ ਮਾਸ ਟੁੱਕੰ ਭਖੇ ਗਿੱਧਿ ਬ੍ਰਿਧੰ ॥ ਹਸੀ ਜੋਗਣੀ ਚਉਸਠਾ ਸੂਰ ਸੁੱਧੰ ॥੫੨॥ ਭੁਜੰਗ ॥ [19]ਕੀਯੋ ਉਧਾਰ ਬੇਦੰ ਹਤੇ ਸੰਖ ਬੀਰੰ ॥ ਤਜਯੋ ਮੱਛ ਰੂਪੰ ਸਜਯੋ ਸੁੰਦ੍ਰ ਚੀਰੰ ॥ ਸਬੈ ਦੇਵ ਥਾਪੇ ਕੀਯੋ ਦੁਸਟ ਨਾਸੰ ॥ ਟਰੇ ਸਰਬ ਦਾਨੋ ਭਰੇ ਜੀਵ ਤ੍ਰਾਸੰ ॥੫੩॥ ਤ੍ਰਿਭੰਗੀ ਛੰਦ ॥ [20]ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ ॥ ਦੇਵੇਸੁ ਬੁਲਾਯੋ ਰਾਜ ਬਿਠਾਯੋ ਛਤ੍ਰ ਫਿਰਾਯੋ ਸੁਖ ਦੀਨੋ ॥ [21]ਕੋਟੰ ਬਜੇ ਬਾਜੇ ਅਮੁਰੇਸੁਰ ਗਾਜੇ ਸੁਭ ਘਰਿ ਸਾਜੇ ਸੋਕ ਹਰੇ[ੳ] ॥ ਦੈ ਕੋਟਕ ਦਛਨਾ ਕ੍ਰੋਰ ਪ੍ਰਦਛਨਾ

ੳ ਆਪਣੇ ਮਾਨਯੋਗ ਪਰਮ ਪਿਤਾ ਦੇ ਕਿਸੇ ਵੀ ਕੌਤਕ ਤੇ ਠਿੱਲ ਕਰਨੀ ਜਾਂ ਟਿੱਚਰ ਦੇ ਰੂਪ ਵਿਚ ਗੱਲ ਕਰਨੀ ਗੁਆਰਾਨਾ ਹਰਕਤ ਹੈ, ਉਸ ਦੀ ਡੂੰਘਾਈ ਦੀ ਤੈਹ ਵਿਚ ਧਸਕੇ ਵਿਚਾਰਨਾ ਪਰਮ ਪੁਰਖੀਸਰਾਂ ਦਾ ਕਰਮ ਹੈ। ਮੱਛ ਕੋਈ ਪਸ਼ੂ ਨਹੀਂ ਸੀ ਆਪਣੇ ਭਗਤਾਂ ਦੇ ਸੰਕਟ ਦੀ ਨਿਵਰਤੀ ਕਰਨਾ ਉਸ ਦਾ ਬਿਰਦ ਆਦਿ ਕਰਮ ਹੈ "ਆਪੇ ਦੈਂਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ। ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ॥੧॥ ਅੰਗ ੧੧੩੩॥ ਮ: ੩॥" ਕੀ ਆਪਣੇ ਸੇਵਕਾਂ ਦੀ ਰਖਿਆ ਹਿਤ ਮੱਛ ਰੂਪ ਧਾਰਨ ਕਰ ਲੈਣਾ ਪ੍ਰਭੂ ਨੂੰ ਕੋਈ ਅਣਹੋਣੀ ਗੱਲ ਹੈ? ਕੀ ਸ੍ਰੀ ਦਸਮੇਸ਼ ਜੀ ਨੇ ਆਪਣੇ ਸੇਵਕ ਜੋਗਾ ਸਿੰਘ ਦੀ ਰਖਿਆ ਲਈ ਚੌਕੀਦਾਰ ਦਾ ਰੂਪ ਨਹੀਂ ਸੀ ਕੀਤਾ? ਕੀ ਅਸੀਂ ਅਵਤਾਰਾਂ ਦੀ ਨਿਖੇਧੀ ਕਰਕੇ ਆਪਣੇ ਪ੍ਰਭੂ ਦੀ ਕ੍ਰਿਤ ਤੇ ਕੁਹਾੜਾ ਤਾਂ ਨਹੀਂ ਚਲਾ ਰਹੇ? ਜਿਸ ਵਿਚ ਉਸ ਦੀ ਮਹਿਮਾਂ ਦਾ ਉਪਦੇਸ਼ ਤੇ ਪ੍ਰਵੇਸ਼ ਹੈ, ਜੋ ਉਸ ਦੀ ਵਡਿਆਈ ਦਾ ਸੰਦੇਸ਼ ਹੈ। ਜਦੋਂ ਕੋਈ ਪਸ਼ੂ ਸਾਡੀ ਬੀਜੀ ਫਸਲ ਉਜਾੜੇ ਚੂਹਾ ਆਦਿ ਕੋਈ ਸਾਡੀ ਕ੍ਰਿਤ ਦਾ ਵਿਨਾਸ ਕਾਰੀ ਹੋ ਜਾਏ ਕੀ ਅਸੀਂ ਉਸ ਨਾਲ ਚੰਗਾ ਸਲੂਕ ਕਰਦੇ ਹਾਂ? ਕੀ ਰਾਮਚੰਦਰ ਜੀ ਨੇ ਵਿਸਵਾਮਿਤ੍ਰ ਦੇ ਯੱਗ ਦੇ ਵਿਘਨਕਾਰੀ ਦੈਂਤਾਂ ਦਾ ਨਾਸ ਨਹੀਂ ਸੀ ਕੀਤਾ? ਜੋ ਪਵਿੱਤਰ ਧਰਮ ਦਾ ਅੰਗ ਹੈ। ਇਸ ਵਿਚ ਸ਼ੰਕੇ ਦੀ "ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗ ਉਧਾਰੇ ॥ ਅੰਗ ੧੨੬੯॥ ਮ: ੫॥" ਆਪੇ ਮਛੁ ਕਛੁ ਕਰਣੀ ਕਰ ਤੇਰਾ ਰੂਪੁ ਨ ਲਖਣਾ ਜਾਈ ਹੇ ॥ ਅੰਗ ੧੦੨੦॥ ਮ: ੧॥

੧ ਭੁਜੰਗ ਪ੍ਰਯਾਤ ਛੰਦ ॥ ਦੀਨਾਂ, ਦੁਖੀ ਲੋਕਾਂ ਦੀ ਸੰਭਾਲ ਕਰਨ ਲਈ ਦਿਆਲ ਜੀ ਨੇ ਅਸ਼ਤਰ ਤੇ ਸ਼ਸਤਰ ਸੰਭਾਲ ਲਏ ਕ੍ਰਿਪਾ ਕਰਕੇ ਕ੍ਰਿਪਾਲੂ ਜੀ ਨੇ ।

੨ ਮਹਾਂ ਅਸ਼ਤਰ ਛੱਡ ਦਿੱਤੇ ਤੇ ਸ਼ਸਤਰ ਚਲਾ ਦਿੱਤੇ । ਦੇਵਤੇ ਡਰ ਕੇ ਪਾਸੇ ਹੋ ਗਏ । ਸੱਤ ਹੀ ਲੋਕ ਹਿੱਲ ਗਏ, ਕੰਬ ਕੇ ਡਿੱਗ ਗਏ ॥੪੨॥

੩ ਭੁਜੰਗ ਪ੍ਰਯਾਤ ਛੰਦ ॥ ਅਸ਼ਤਰਾਂ ਦਾ ਘਾਤ ਹੋਇਆ । ਦੈਂਤ ਦੀ ਸੈਨਾ ਦੇ ਕੇਸ ਤੇ ਬਸਤਰ ਡਿੱਗ ਪਏ । ਅਤੇ ਵੱਢੇ ਟੁੱਕੇ ਜ਼ਖਮੀ ਰੁਲਣ ਲੱਗੇ ਤੇ ਤਿੱਖੇ ਤੀਰ ਚੱਲਣ ਲੱਗੇ ।

੪ ਹਾਥੀਆਂ ਦੇ ਸੁੰਡ ਤੇ ਸਿਰ ਡਿੱਗ ਪਏ ਸਨ ਤੇ ਖੇਤ ਭਿਆਨਕ ਰੂਪ ਹੋ ਗਿਆ ਸੀ । ਜਾਣੋ ਕਿ ਯੋਧੇ ਹੋਲੀ ਜਾਂ ਜੂਆ ਖੇਡ ਕੇ ਲੇਟੇ ਪਏ ਹਨ ॥੪੩॥

੫ ਭੁਜੰਗ ਪ੍ਰਯਾਤ ਛੰਦ ॥ ਸੂਰਮੇ ਘੋੜਿਆਂ 'ਤੇ ਚੜ੍ਹੇ ਖੰਡੇ ਚਲਾ ਰਹੇ ਸਨ । ਸੂਰਬੀਰ ਸੰਜੋਆਂ ਵਿਚ ਸ਼ੋਭ ਰਹੇ ਸਨ ।

੬ ਕਈ ਗੋਰ (ਡਰਾਕਲ) ਸੂਰਮੇ ਡਿੱਗੇ ਪਏ ਹਨ, ਜਿਨ੍ਹਾਂ ਦੇ ਸ਼ਸਤਰ ਡਿੱਗ ਗਏ । ਖੁੱਲੇ ਹਾਥੀ ਲਿਟੇ ਪਏ ਹਨ, ਭਿਆਨਕ ਰੁਦਰ ਰੋਸ ਨੱਚ ਰਿਹਾ ਸੀ । ਮੱਛ ਸਮੁੰਦਰ ਨੂੰ ਝਕੋਲ ਰਿਹਾ ਸੀ ॥੪੪॥

੭ ਰਸਾਵਲ ਛੰਦ ॥ ਵੱਡੇ-ਵੱਡੇ ਬਹਾਦਰ ਗੱਜੇ । ਸਾਰਿਆਂ ਨੇ ਸ਼ਸਤਰ ਸੱਜੇ ਹੋਏ ਸਨ । ਹਾਥੀ ਅਗਾਂਹ ਵਧ ਰਹੇ ਸਨ। ਹੂਰਾਂ ਉਤਸ਼ਾਹ ਨਾਲ ਵੇਖ ਰਹੀਆਂ ਸਨ ॥੪੫॥

੮ ਰਸਾਵਲ ਛੰਦ ॥ ਢਾਲਾਂ ਦੇ ਉੱਤੇ ਦਕ-ਦਕ ਸ਼ਸਤਰ ਵੱਜਦੇ ਸਨ । ਕਾਲ ਰੂਪ ਤੇਗ ਵੱਜਦੀ ਸੀ । ਕ੍ਰਿਪਾਨ ਵਾਹੁੰਦੇ ਸਨ। ਦੋਵੇਂ ਜਿੱਤ ਚਾਹੁੰਦੇ ਸਨ ॥੪੬॥

੯ ਰਸਾਵਲ ਛੰਦ ॥ ਯੋਧਿਆਂ ਦੇ ਮੁੱਖ 'ਤੇ ਸੁੰਦਰ ਮੁੱਛਾਂ ਹਨ। ਜੋਸ਼ ਨਾਲ ਤੇਗ ਚੁੱਕੀ ਹੋਈ ਹੈ । ਗਾਜੀ ਚੌਕੰਨੇ ਹੋ ਕੇ ਘੋੜਿਆਂ 'ਤੇ ਫਿਰਦੇ ਹਨ । ਘੋੜੇ ਨਾਚ ਕਰਦੇ ਹਨ ॥੪੭॥

੧੦ ਭੁਜੰਗ ਛੰਦ ॥ ਦੇਵਤਿਆਂ ਦੀ ਸੈਨਾ ਨੂੰ ਵੇਖ ਕੇ ਸੰਖਾ ਸੁਰ ਕ੍ਰੋਧ ਨਾਲ ਭਰ ਗਿਆ । ਸੂਰਮੇ ਦਾ ਮੁਖ ਤਪ ਕੇ ਲਾਲ ਹੋ ਗਿਆ। ਨੇਤਰ ਲਾਲ ਕਰ ਲਏ ।

੧੧ ਰਾਜੇ ਸੰਖਾਸੁਰ ਨੇ ਬਾਹਾਂ ਠੋਕ ਕੇ ਬੜਾ ਉੱਚੀ ਲਲਕਾਰਾ ਮਾਰਿਆ । ਜਿਸ ਨੂੰ ਸੁਣ ਕੇ ਗਰਭ ਵਾਲੀਆਂ ਇਸਤਰੀਆਂ ਦੇ ਗਰਭ ਡੋਲ ਗਏ ॥੪੮॥

੧੨ ਭੁਜੰਗ ॥ ਧੌਂਸੇ ਥਾਂ-ਪੁਰ-ਥਾਂ ਵੱਜਣ ਲੱਗੇ । ਖੰਡੇ ਖੂਨੀ ਖੇਤ ਦੇ ਵਿਚ ਖੰਡੇ ਨੰਗੇ ਘੁੰਮਦੇ ਹਨ ।

੧੩ ਕਮਾਨਾਂ ਦੇ ਕੜਾਕੇ ਬੜੇ ਡਰਾਉਣੇ ਹੁੰਦੇ ਹਨ ਭਾਂਤ ਭਾਂਤ ਦੇ । ਭੂਤ, ਪ੍ਰੇਤ, ਬੈਤਾਲ ਆਦਿ ਬੜ੍ਹਕਦੇ ਤੇ ਨੱਚਦੇ ਹਨ ॥੪੯॥

੧੪ ਭੁਜੰਗ ॥ ਯੋਧੇ ਸ਼ਸਤਰਾਂ ਸਮੇਤ ਖੇਤ ਵਿਚ ਡਿੱਗੇ ਪਏ ਹਨ। ਕਿਤੇ ਸਿਰ ਤੋਂ ਬਿਨਾਂ ਧੜ ਤੜਫ ਰਿਹਾ ਹੈ, ਬੇਹੋਸ਼ੀ ਵਿਚ।

੧੫ ਨੰਗੀਆਂ ਤਲਵਾਰਾਂ ਖੂਨ ਨਾਲ ਭਰੀਆਂ ਤੇ ਤੀਰਾਂ ਨੂੰ ਵੇਖ ਕੇ ਡਰਪੋਕ ਭੱਜ ਤੁਰੇ ਹਨ ਤੇ ਸੂਰਮੇ ਡਟ ਗਏ ਹਨ ॥੫੦॥

੧੬ ਭੁਜੰਗ ॥ ਢਾਲਾਂ ਤੇ ਸੰਜੋਆਂ ਕੱਟੀਆਂ ਗਈਆਂ ਹਨ ਤੇ ਦੁਸ਼ਮਣ ਦੇ ਸ਼ਸਤਰ ਡਿੱਗ ਗਏ ਹਨ । ਡਰ ਕੇ ਭੈ ਭੀਤ ਹੋ ਕੇ ਜਿਹੜੇ ਦੁਸ਼ਮਣ ਨਹੀਂ ਸਨ ਉਹ ਵੀ ਧਰਤੀ 'ਤੇ ਡਿੱਗ ਪਏ ।

੧੭ ਜਿਹੜੇ ਜੰਗ ਦੇ ਰੰਗ ਵਿਚ ਰੱਤੇ ਹੋਏ ਸਨ ਉਸ ਰੰਗ ਭੂਮੀ ਦੇ ਵਿਚ ਉਹ ਸਾਰੇ ਯੁੱਧ ਦੇ ਵਿਚ ਬਲੀ ਘੁੰਮ ਘੁਮੇਟਣੀਆਂ ਖਾ ਕੇ ਡਿੱਗ ਗਏ ਸਨ ॥੫੧॥

੧੮ ਭੁਜੰਗ ॥ ਮੱਛ ਤੇ ਸੰਖਾਸੁਰ ਦੈਂਤ ਦਾ ਘੋਰ ਯੁੱਧ ਹੋਣ ਲੱਗਾ। ਜਾਣੋ ਕਿ ਦੋ ਖੰਭਾਂ ਵਾਲੇ ਪਹਾੜ ਯੁੱਧ ਕਰਨ ਲਈ ਜੁੱਟ ਗਏ ਹਨ । ਸੰਖਾਸੁਰ ਦੇ ਮਾਸ ਦੇ ਟੋਟੇ ਵੱਡੇ-ਵੱਡੇ ਗਿੱਧਾਂ ਨੇ ਖਾਧੇ । ੬੪ ਜੋਗਣੀਆਂ ਪ੍ਰਸੰਨ ਹਨ ਤੇ ਮੱਛ ਦੇ ਪੱਖੀ ਸੂਰਮੇ ਦੇਵਤੇ ਖੁਸ਼ ਹੋ ਰਹੇ ਹਨ ॥੫੨॥

੧੯ ਭੁਜੰਗ ॥ ਬੇਦਾਂ ਦਾ ਬਚਾ ਕਰ ਲਿਆ ਸੰਖਾਸੁਰ ਨੂੰ ਮਾਰ ਕੇ । ਭਗਵਾਨ ਨੇ ਮੱਛ ਰੂਪ ਤਿਆਗ ਦਿੱਤਾ ਅਤੇ ਸੁੰਦਰ ਬਸਤਰ ਪਹਿਨ ਲਏ । ਦੁਸ਼ਟ ਦਾ ਨਾਸ਼ ਕਰਕੇ ਸਾਰੇ ਦੇਵਤੇ ਆਪਣੇ ਥਾਂ ਬਿਠਾ ਦਿੱਤੇ । ਸਾਰੇ ਦੈਂਤ ਵਾਪਸ ਚਲੇ ਗਏ ਦਿਲ ਵਿਚ ਭੈ ਖਾ ਕੇ ॥੫੩॥

੨੦ ਤ੍ਰਿਭੰਗੀ ਛੰਦ ॥ ਭਗਵਾਨ ਨੇ ਸੰਖਾਸੁਰ ਨੂੰ ਮਾਰ ਕੇ ਬੇਦਾਂ ਦਾ ਬਚਾਉ ਕਰਕੇ ਦੁਸ਼ਮਣ ਮੁਕਾ ਕੇ ਜਸ ਖੱਟਿਆ । ਇੰਦਰ ਨੂੰ ਬੁਲਾ ਕੇ ਰਾਜ ਦੀ ਗੱਦੀ 'ਤੇ ਬਿਠਾ ਦਿੱਤਾ । ਉਸ ਦੇ ਸਿਰ 'ਤੇ ਛਤਰ ਪਹਿਨਾ ਕੇ ਸੁਖੀ ਕਰ ਦਿੱਤਾ ।

੨੧ ਕਰੋੜਾਂ ਹੀ ਵਾਜੇ ਵੱਜੇ, ਅਮਰਾਪੁਰੀ ਵਿਚ ਗੱਜੇ । ਸਾਰੇ ਘਰਾਂ ਵਿਚ ਸਜ ਗਏ, ਸ਼ੋਕ ਦੂਰ ਹੋ ਗਿਆ । ਕਰੋੜਾਂ ਹੀ ਦੱਛਨਾ ਪੁੰਨ ਕਰਕੇ ਤੇ ਪ੍ਰਦਛਨਾ ਕਰਕੇ ਆ ਕੇ ਮੱਛ ਦੀ ਚਰਨੀਂ ਲੱਗ ਗਏ ॥੫੪॥

੨੨ ਇਥੇ ਬਚਿਤਰ ਨਾਟਕ ਗ੍ਰੰਥ ਵਿਚ ਮੱਛ ਅਵਤਾਰ ਦੀ ਕਥਾ ਖਤਮ ਹੈ । ਸੰਖਾਸੁਰ ਦੈਂਤ ਦੀ ਮੌਤ ਹੋ ਗਈ ।

ਆਨਿ ਸੁ ਮੱਛ ਕੇ ਪਾਇ ਪਰੇ ॥੫੪॥

ਇਤ ਸ੍ਰੀ ਬਚਿਤ੍ਰ ਨਾਟਕੇ ਮੱਛ ਅਵਤਾਰ ਕਥਨੰ ॥ ਸੰਖਾਸੁਰ ਬਧਹ ॥

[੧]ਅਥ ਕੱਛ ਅਵਤਾਰ ਕਥਨੰ ॥ ਭੁਜੰਗ ਪ੍ਰਯਾਤ ਛੰਦ ॥ [੨]ਕਿਤੋ ਕਾਲ ਬੀਤਯੋ ਕਰ੍ਯੋ ਦੇਵ ਰਾਜੰ ॥ ਭਰੇ ਰਾਜ ਧਾਮੰ ਸੁਭੰ ਸਰਬ ਸਾਜੰ ॥ [੩]ਗਜੰ ਬਾਜ ਬੀਣੰ ਬਿਨਾ ਰਤਨ ਭੂਪੰ ॥ ਕਰਯੋ ਬਿਸਨ ਬੀਚਾਰ ਚਿੱਤੰ ਅਨੂਪੰ ॥੧॥ ਭੁਜੰਗ ਛੰਦ ॥ [੪]ਸਬੈ ਦੇਵ ਏਕਤ੍ਰ ਕੀਨੇ ਪੁਰਿੰਦ੍ਰੰ ॥ ਸਸੰ ਸੂਰਜੰ ਆਦਿ ਲੈ ਕੈ ਉਪਿੰਦ੍ਰੰ ॥ [੫]ਹੁਤੇ ਦਈਤ ਜੇ ਲੋਕ ਮੱਧਯੰ ਹੰਕਾਰੀ ॥ ਭਏ ਏਕਠੇ ਭ੍ਰਾਤਿ ਭਾਵੰ ਬਿਚਾਰੀ ॥੨॥ ਭੁਜੰਗ ॥ [੬]ਬਦਯੋ ਅਰਧ ਅਰਧੰ ਦੁਹੂ ਬਾਟਿ ਲੀਬੋ ॥ ਸਬੋ ਬਾਤ ਮਾਨੀ ਯਹੈ ਕਾਮ ਕੀਬੋ ॥ ਕਰੋ ਮੱਥਨੀ ਕੂਟ ਮੰਦ੍ਰਾਚਲੇਯੰ ॥ [੭]ਤਕਯੋ ਛੀਰ ਸਾਮੁੰਦ੍ਰੰ ਦੇਅੰ ਅਦੇਯੰ ॥੩॥ ਭੁਜੰਗ ॥ [੮]ਕਰੀ ਮਥ ਕਾਬਾ ਸਕੰ ਸਿੰਧ ਮੱਧੰ ॥ ਮਥੈ ਲਾਗ ਦੋਊ ਭਏ ਅੱਧ ਅੱਧੰ ॥ [੯]ਸਿਰੰ ਦੈਤ ਲਾਗੇ ਗਹੀ ਪੂਛ ਦੇਵੰ ॥ ਮਥਯੋ ਛੀਰ ਸਿੰਧੈ ਮਨੋ ਮਾਟਕੇਵੰ ॥੪॥ ਭੁਜੰਗ ਛੰਦ ॥ [੧੦]ਇਸੋ ਕਉਣ ਬੀਯੋ ਧਰੇ ਭਾਰੁ ਪੱਬੰ ॥ ਉਠੇ ਕਾਂਪ ਬੀਰੰ ਦਿਤਯਾਦਿਤਯ ਸੱਬੰ ॥ [੧੧]ਤਬੈ ਆਪ ਹੀ ਬਿਸਨ ਮੰਤ੍ਰੰ ਬਿਚਾਰਯੋ ॥ [ੳ]ਤਰੇ ਪਰਬਤੰ ਕੱਛਪੰ ਰੂਪ ਧਾਰਯੋ ॥੫॥

[੧੨]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦੁਤੀਆ ਅਉਤਾਰ ਸਪੂਰਨ ਮਸਤ ॥੨॥

[੧੩]ਅਥ ਛੀਰ ਸਮੁੰਦ੍ਰ ਮਥਨ ਚਉਦਹ ਰਤਨ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਤੋਟਕ ਛੰਦ ॥ [੧੪]ਮਿਲਿ ਦੇਵ ਅਦੇਵਨ ਸਿੰਧ ਮਥਯੋ ॥ ਕਬ ਸਯਾਮ ਕਵਿੱਤਨ ਮੱਧ ਕਥਯੋ ॥ [੧੫]ਤਬ ਰਤਨ ਚਤੁਰਦਸ ਯੋਂ ਨਿਕਸੇ ॥ ਅਸਤਾਨਿ ਸਮੋ ਸਸ ਸੇ ਬਿਗਸੇ[ਅ] ॥੧॥ ਤੋਟਕ ਛੰਦ ॥ [੧੬]ਅਮਰਾਂਤਕ ਸੀਸ ਕੀ ਓਰ ਹੂਅੰ ॥ ਮਿਲ ਪੂਛ ਗਹੀ ਦਿਸ ਦੇਵ ਦੂਅੰ ॥ [੧੭]ਰਤਨੰ ਨਿਕਸੇ ਬਿਗਸੇ ਸਸਿ ਸੇ ॥ ਜਨੁ ਘੂਟਨ ਲੇਤ ਅਮੀ ਰਸ ਕੇ ॥੨॥ ਤੋਟਕ ॥ [੧੮]ਨਿਕਸਯੋ ਧਨੁ ਸਾਇਕ ਸੁੱਧ ਸਿਤੰ ॥ ਮਧੁ ਪਾਨ ਕਢਯੋ ਘਟ ਮਦਿਯ ਮਤੰ ॥ [੧੯]ਗਜ ਬਾਜ ਸੁਧਾ ਲਛਮੀ ਨਿਕਸੀ ॥ ਘਨ ਮੋ ਮਨੋ ਬਿੰਦੁਲਤਾ ਬਿਗਸੀ ॥੩॥ ਤੋਟਕ ਛੰਦ ॥ [੨੦]ਕਲਪਾਦ੍ਰੁਮ ਮਾਹੁਰ ਅਉ ਰੰਭਾ ॥ ਜਿਹ ਮੋਹ ਰਹੈ ਲਖ ਇੰਦ੍ਰ ਸਭਾ ॥ [੨੧]ਮਨ ਕੌਸਤਭ ਚੰਦ ਸੁ ਰੂਪ ਸੁਭੰ ॥ ਜਿਹੱ ਭੱਜਤ ਦੈਤ ਬਿਲੋਕ ਜੁਧੰ ॥੪॥ ਤੋਟਕ ਛੰਦ ॥ [੨੨]ਨਿਕਸੀ ਗਵਰਾਜ ਸੁ ਧੇਨ ਭਲੀ ॥ ਜਿਹ ਛੀਨ ਲਯੋ ਸਹ ਸਾਸਤ੍ਰ ਬਲੀ ॥ ਗਨ ਰਤਨ ਗਨਉ ਉਪ ਰਤਨ ਅਬੈ ॥ ਤੁਮ ਸੰਤ ਸੁਨੋ ਚਿਤ ਲਾਇ

ੳ ਪ੍ਰਭੂ ਦੀ ਪ੍ਰਭਤਾ ਵਡਿਆਈ ਤੇ ਉਪਮਾ ਉਹਨਾਂ ਦੇ ਕੌਤਕਾਂ ਵਿਚ ਹੀ ਸਮੋਈ ਹੋਈ ਹੈ ਪਰ ਲਗਪਗ ਜੀਵ ਉਸ ਨੂੰ ਜਾਣੇ ਤਾਂ ਕਿਵੇਂ ਜਾਣੇ ? ਉਹ ਵੇਦਾਂ ਪੁਰਾਣਾਂ ਵਿਚ ਛਪੀ ਪਈ ਹੈ । ਨਾ ਅਸੀਂ ਉਹਨਾਂ ਨੂੰ ਪੜ੍ਹ ਸਕਦੇ ਹਾਂ ਨਾ ਸਾਡੀ ਰੁਚੀ ਆਗਿਆ ਇੰਦੀ ਹੈ । ਫੇਰ ਅਸੀਂ ਉਸ ਨੂੰ ਕਿਵੇਂ ਜਾਣ ਸਕੀਏ ।

ਅ ਪਾਣੀ ਵਿਚੋਂ ਰਤਨ ਉਪਾਇ ਮੇਰ ਕੀਆ ਮਧਾਣੀ ॥ ਮ: ੧॥
ਜੇ ਉਹੀ ਇਕ ਕੁਦਰਤੇ ਕਰਮ ਪਹਿਲੀ ਸਤਿਗੁਰ ਜੋਤਿ ਦੱਸ ਰਹੀ ਹੈ ਤਾਂ ਅਸੀਂ ਉਸ ਨੂੰ ਸਵਿਕਾਰ ਹਾਂ ਜੇ ਉਸੇ ਨੁਸਖੇ ਦੱਸਵੀ ਜੋਤਿ ਉਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੂਜੇ ਹਿੱਸੇ ਵਿਚ ਉਸ ਦਾ ਖੁਲਾਸਾ ਕਰਕੇ ਸਮਝਾ ਰਹੀ ਹੈ ਤਾਂ ਅਸੀਂ ਉਸ ਨੂੰ ਠੋਕਰ ਮਾਰਦੇ ਹਾਂ, ਇਹ ਕਿਸੇ ਕਵੀ ਦਾ ਲੇਖ ਹੈ । ਮਨ ਹਰਾਮੀ ਹੁਜਤਾਂ ਢੇਰ । ਸ੍ਰੀ ਗੁਰਦੇਵ ਨਾਨਕ ਪਾਤਸ਼ਾਹ ਦਾ ਬਚਨ ਹੈ ਕਿ : ਭੋਲੇ ਭਾਇ ਪ੍ਰਭੂ ਮਨ ਵਿਚ ਵਸਦਾ ਜਦੋਂ ਅਸੀਂ ਚਤਰਾਈਆਂ ਕਰਦੇ ਹਾਂ ਤਾਂ ਮਨ ਵਿਚ ਅੱਤ ਦੀ ਜਲਲ ਉਠ ਖਲੋਂਦੀ ਹੈ ਜੋ ਮਨ, ਬਚਨ ਤੇ ਤਨ ਤਿੰਨਾਂ ਨੂੰ ਸਿਆਣਪ ਦੇ ਚੁਲੇ ਵਿਚ ਪਾਕੇ ਸਾੜ ਦਿੰਦੀ ਹੈ । ਉਸ ਦੇ ਲਈ ਵੇਦਾਂ ਦਾ ਗਿਆਨ ਇਉਂ ਜਾਪਦਾ ਹੈ ਜਿਵੇਂ ਢੋਲ ਵਜ ਰਿਹਾ ਹੁੰਦਾ ਹੈ । ਈਰਖਾ ਵਿਚ ਬਦਲ ਕੇ ਸਾੜ ਦਿੰਦਾ ਹੈ ਇਸ ਤੂੰ ਨਾਮ ਦੀ ਸੰਭਾਲ ਕਰ ਫੇਰ ਤੈਨੂੰ ਦੂਜਾ ਕੋਈ ਨਹੀਂ ਦਿਸੇਗਾ ਪੜੋ ਮੂਲ-ਭੋਲਤਣਿ ਭੈ ਮਨਿ ਵਸੈ ਹੇ ਕੈ ਪਾਧਰ ਹੀੜੁ ॥ ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀੜੁ ॥੧॥ ਮ: ੧॥ ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥ ਨਾਨਕ ਨਾਮੁ ਸਮਾਲਿ ਤੂ ਬੀਜੋ ਅਵਰੁ ਨ ਕੋਇ ॥ ਅੰਗ : ੧੦੯੦-੯੧॥

੧ ਅੱਗੇ ਹੁਣ ਕੱਛ ਅਵਤਾਰ ਦੀ ਕਥਾ ਆਰੰਭ ਹੈ ।

੨ ਭੁਜੰਗ ਪ੍ਰਯਾਤ ਛੰਦ ॥ ਕਿਤਨਾ ਸਮਾਂ ਬੀਤ ਗਿਆ ਦੇਵਾਂ ਨੂੰ ਰਾਜ ਕਰਦਿਆਂ। ਉਹਨਾਂ ਦੇ ਰਾਜ ਘਰ ਸੁੰਦਰ ਪਦਾਰਥਾਂ ਨਾਲ ਭਰ ਗਏ ।

੩ ਹਾਥੀ, ਘੋੜੇ ਤੇ ਵਾਜੇ ਹਨ ਪਰ ਉਹ ਰਾਜੇ ਰਤਨਾਂ ਤੋਂ ਬਿਨਾਂ ਖਾਲੀ ਸਨ । ਇਹ ਸ੍ਰੀ ਵਿਸ਼ਨੂੰ ਨੇ ਉਪਮਾ ਤੋਂ ਰਹਿਤ ਵਿਚਾਰ ਕੀਤਾ, ਰਤਨ ਮੁਹੱਈਆ ਕੀਤੇ ॥੧॥

੪ ਭੁਜੰਗ ਛੰਦ ॥ ਜਿਸ ਲਈ ਸਾਰੇ ਦੇਵਤਿਆਂ ਦੀ ਇਕ ਇਕੱਤਰਤਾ ਕੀਤੀ। ਇੰਦਰ ਤੇ ਸੂਰਜ ਆਦਿ ਬਾਵਨ—

੫ ਜਿਹੜੇ ਦੈਂਤ ਲੋਕ ਹੰਕਾਰੀ ਸਨ ਉਹ ਵੀ ਬਰਾਦਰ ਭਾਵਨਾ ਨਾਲ ਸਾਰੇ ਇਕੱਠੇ ਹੋ ਗਏ ਵਿਚਾਰਨ ਲਈ ॥੨॥

੬ ਭੁਜੰਗ ॥ ਵਿਚਾਰ ਹੋਈ ਕਿ ਇਹ ਕੰਮ ਰਲ ਕੇ ਕੀਤਾ ਜਾਵੇ। ਜੋ ਕੁਝ ਹਾਸਲ ਹੋਵੇ ਉਹ ਅੱਧੋ-ਅੱਧ ਵੰਡ ਲਿਆ ਜਾਵੇ ਦੈਂਤਾਂ ਦੇ ਦੇਵਾਂ ਵਿਚ ॥ ਸਾਰਿਆਂ ਨੇ ਇਹ ਗੱਲ ਮੰਨ ਕੇ ਇਹ ਕੰਮ ਕਰਨ ਦੀ ਸਲਾਹ ਬਣਾ ਲਈ ਕਿ ਇਸ ਕੰਮ ਨੂੰ ਕੀਤਾ ਜਾਵੇ । ਸਮੁੰਦਰ ਨੂੰ ਰਿੜਕਣ ਲਈ—

੭ ਮਧਾਣੀ ਮੰਦ੍ਰਾਚਲ ਪਰਬਤ ਨੂੰ ਬਣਾਇਆ ਜਾਵੇ । ਅਖੀਰ (ਦੁੱਧ) ਸਮੁੰਦਰ ਨੂੰ ਰਿੜਕਣ ਲਈ ਨਿਸ਼ਾਨਾ ਬਣਾ ਲਿਆ ਤੇ ਉਸ ਦਾ ਆਦੇਸ਼ ਦੇ ਦਿੱਤਾ ॥੩॥

੮ ਭੁਜੰਗ ॥ ਜਦੋਂ ਇਹ ਵਿਚਾਰੀ ਕੀਤੀ ਕਿ ਰਿੜਕਣ ਲਈ ਮਧਾਣਾ ਪਰਬਤ ਕਰਕੇ ਬਾਸ਼ਕ ਸਰਪ ਦੇ ਨੇਤਰਾ ਬਣਾ ਕੇ ਸਮੁੰਦਰ ਨੂੰ ਮਟਕੇ ਵਾਂਗ ਰਿੜਕਿਆ ਜਾਵੇ । ਮੱਥਣ ਵਾਸਤੇ ਦੇਵ ਤੇ ਦੈਂਤ ਅੱਧੋ-ਅੱਧ ਦੋਵੇਂ ਪਾਸੇ ਹੋ ਗਏ ।

੯ ਤੇ ਮਤਾ ਪਕਾ ਲਿਆ ਕਿ ਸਰਪ ਦੇ ਸਿਰ ਵਾਲੇ ਪਾਸੇ ਦੈਂਤ ਲੱਗਣ ਤੇ ਪੂਛ ਵਾਲੇ ਪਾਸੇ ਦੇਵਤੇ । ਇਸ ਤਰ੍ਹਾਂ ਰਿੜਕੋ ਸਮੁੰਦਰ ਨੂੰ ਜਿਵੇਂ ਦੁੱਧ ਦਾ ਤੌਲਾ ਰਿੜਕੀਦਾ ਹੈ ॥੪॥

੧੦ ਭੁਜੰਗ ਛੰਦ ॥ ਹੁਣ ਅੱਗੇ ਮਸਲਾ ਇਹ ਖੜ੍ਹਾ ਹੋ ਗਿਆ ਕਿ ਪਰਬਤ ਨੂੰ ਰੱਖਾਂਗੇ ਕਿਸ ਦੇ ਉੱਪਰ ? ਉਹ ਕੌਣ ਹੈ ਜੋ ਪਰਬਤ ਦਾ ਭਾਰ ਚੁੱਕ ਸਕੇ ? ਇਸ ਗੱਲ ਨੂੰ ਲੈ ਕੇ ਸਾਰੇ ਕੰਬ ਗਏ ਦੈਂਤ ਤੇ ਦੇਵਤੇ ਸਾਰੇ ਹੀ ।

੧੧ ਫੇਰ ਆਪ ਹੀ ਵਿਸ਼ਨੂੰ ਜੀ ਨੇ ਸਲਾਹ ਕੀਤੀ ਤੇ ਪਰਬਤ ਨੂੰ ਚੁੱਕਣ ਲਈ ਆਪਣਾ ਕੱਛੂ ਦਾ ਰੂਪ ਧਾਰਨ ਕਰ ਲਿਆ ॥੫॥

੧੨ ਇਥੇ ਹੀ ਬਚਿਤ੍ਰ ਨਾਟਕ ਗ੍ਰੰਥ ਦਾ ਦੂਜਾ ਅਵਤਾਰ ਸੰਪੂਰਨ ਹੁੰਦਾ ਹੈ ।

੧੩ ਅੱਗੇ ਹੁਣ ਦੁੱਧ ਸਮੁੰਦਰ ਰਿੜਕਣਾ ਤੇ ਚੌਦਾਂ ਰਤਨਾਂ ਦਾ ਕਥਨ ਆਰੰਭ ਹੁੰਦਾ ਹੈ । ਸ੍ਰੀ ਭਗਉਤੀ ਜੀ ਸਹਾਈ ਹੋਣ।

੧੪ ਤੋਟਕ ਛੰਦ ॥ ਮਿਲ ਕੇ ਦੇਵ ਤੇ ਦੈਂਤਾਂ ਨੇ ਸਮੁੰਦਰ ਰਿੜਕਿਆ। ਜੋ ਕਵੀ ਸ੍ਰੀ ਦਸਮੇਸ਼ ਜੀ ਨੇ ਕਵਿਤਾ ਵਿਚ ਕਥਨ ਕੀਤਾ ਹੈ ।

੧੫ ਉਸ ਵੇਲੇ ਚੌਦਾਂ ਰਤਨ ਇਸ ਤਰ੍ਹਾਂ ਨਿਕਲੇ ਜਿਸ ਵਿਚੋਂ ਸੂਰਜ ਦੇ ਛਿਪ ਜਾਣ ਸਮੇਂ ਚੰਦਰਮਾ ਜਿਹੇ ਰੌਸ਼ਨੀ ਦੇਣ ਵਾਲੇ ਪ੍ਰਗਟ ਹੋਏ ॥੧॥

੧੬ ਤੋਟਕ ਛੰਦ ॥ ਦੈਂਤ ਸਰਪ ਦੇ ਸਿਰ ਵੱਲ ਲੱਗ ਗਏ । ਦੋਵੇਂ ਪਾਸੇ ਦੇਵਤਿਆਂ ਨੇ ਮਿਲ ਕੇ ਪੂਛ ਪਕੜ ਲਈ ।

੧੭ ਜਿਸ ਵੇਲੇ ਸਮੁੰਦਰ ਨੂੰ ਮਥਨ ਉਪਰੰਤ ਚੌਦਾਂ ਰਤਨ ਨਿਕਲੇ ਤਾਂ ਮਥਨ ਵਾਲਿਆਂ ਦੇ ਦਿਲ ਇਉਂ ਖਿੜ ਗਏ ਜਿਵੇਂ ਜਿਵੇਂ ਚੰਦ ਚੜ੍ਹ ਜਾਂਦਾ ਹੈ । ਜਾਂ ਇਉਂ ਸਮਝੋ ਜਿਵੇਂ ਅੰਮ੍ਰਿਤ ਦੇ ਘੁੱਟ ਪੀਂਦੇ ਹਨ ॥੨॥

੧੮ ਤੋਟਕ ॥ ਸਮੁੰਦਰ ਰਿੜਕਣ ਨਾਲ ਇਕ ਧਨੁੱਖ ਚਿੱਟਾ ਸਫੇਦ ਰੰਗ ਦਾ ਨਿਕਲਿਆ, ਦੂਜਾ ਤੀਰ ਨਿਕਲਿਆ, ਤੀਜਾ ਬੜੀ ਤੇਜ਼ ਸ਼ਰਾਬ ਦਾ ਮਟਕਾ ਨਿਕਲਿਆ ਜੋ ਬਹੁਤ ਵੱਡਾ ਸੀ।

੧੯ ਹਾਥੀ, ਘੋੜਾ ਤੇ ਅੰਮ੍ਰਿਤ ਲਛਮੀ ਨਿਕਲੀ । ਜੋ ਇਉਂ ਸੀ ਜਿਵੇਂ ਕਾਲੇ ਬੱਦਲਾਂ ਵਿਚੋਂ ਬਿਜਲੀ ਚਮਕਦੀ ਹੈ ॥੩॥

੨੦ ਤੋਟਕ ਛੰਦ ॥ ਕਲਪ ਬ੍ਰਿਛ ਮਹੁਰਾ (ਜ਼ਹਿਰਾ) ਤੇ ਰੰਭਾ । ਜਿਸ ਨੂੰ ਵੇਖ ਕੇ ਦੇਵਤੇ ਮੋਹਿਤ ਹੋ ਗਏ ।

੨੧ ਕੋਸਤਕ ਮਨੀ ਜੋ ਚੰਦਰਮਾ ਵਾਂਗ ਚਮਕਦੀ ਸੀ । ਜਿਸ ਨੂੰ ਵੇਖ ਕੇ ਦੈਂਤ ਯੁੱਧ ਕਰਨ ਲਈ ਗਰਜ ਪਏ ॥੪॥

੨੨ ਤੋਟਕ ਛੰਦ ॥ ਰਾਜ ਗਊ ਕਾਮਧੇਨ ਗਊ ਨਿਕਲੀ । ਜਿਸ ਨੂੰ ਸਹੰਸਰ ਬਾਹੂ ਨੇ ਜਮਦਗਨ ਕੋਲੋਂ ਖੋਹ ਲਿਆ ਸੀ । ਇਥੋਂ

੨੩ ਤੱਕ ਰਤਨ ਗਿਣੇ ਹਨ ਹੁਣ ਉਪਰਤਨ ਗਿਣਦੇ ਹਾਂ । ਤੁਸੀਂ ਸੰਤ ਜਨੋਂ ਚਿਤ ਲਾ ਕੇ ਸਾਰੇ ਹੀ ਸੁਣ ਲਵੋ ॥੫॥

ਸਬੈ ॥੫॥ [੧]ਤੋਟਕ ਛੰਦ ॥ ਗਨ ਜੋਕ ਹਰੀਤਕੀ ਓਰ ਮਧੰ ॥ ਜਨ ਪੰਚ ਸੁ ਨਾਮਖ ਸੰਖ ਸੁਭੰ ॥ ਸਸ ਬੇਲ ਬਿਜਿਯਾ ਅਰ ਚੱਕ੍ਰ ਗਦਾ[ੳ] ॥ ਜੁਵਰਾਜ ਬਿਰਾਜਤ ਪਾਨ ਸਦਾ ॥੬॥ ਤੋਟਕ ॥ [੨]ਧਨੁ ਸਾਰੰਗ ਨੰਦਗ ਖੱਗ ਭਣੰ ॥ ਜਿਨ ਖੰਡਿ ਕਰੇ ਗਨ ਦਈਤ ਰਣੰ ॥ [੩]ਸਿਵ ਸੂਲ ਬੜਵਾਨਲ ਕਪਲ ਮੁਨੰ ॥ ਤ ਧਨੰਤਰ ਚਉਦਸਵੋ ਰਤਨੰ ॥੭॥ [੪]ਗਨ ਰਤਨ ਉਪਰਤਨ ਔ ਧਾਤ ਗਨੋ ॥ ਕਹਿ ਧਾਤ ਸਬੈ ਉਪਧਾਤ ਭਨੋ ॥ [੫]ਸਬ ਨਾਮ ਜਥਾ ਮਤ ਸਯਾਮ ਧਰੋ ॥ ਘਟ ਜਾਨ ਕਵੀ ਜਿਨ ਨਿੰਦ ਕਰੋ[ਅ] ॥੮॥ ਤੋਟਕ ਛੰਦ ॥ [੬]ਪ੍ਰਿਥਮੋ ਗਨ ਲੋਹ ਸਿਕਾ ਸੂਰਨੰ ॥ ਚਤੁਰਥ ਭਨ ਧਾਤ ਸਿਤੰ ਰੁਕਮੰ ॥ [੭]ਬਹੁਰੋ ਕਥ ਤਾਂਬਰ ਕਲੀ ਪਿਤਰੰ ॥ ਕਥਿ ਅਸਟਮ ਜਿਸਤੁ ਹੈ ਧਾਤ ਧਰੰ ॥੯॥ ਤੋਟਕ ਛੰਦ ॥ ਉਪਧਾਤ ਕਥਨੰ ॥ [੮]ਸੁਰਮੰ ਸਿੰਗਰਫ ਹਰਤਾਲ ਗਣੰ ॥ ਚਤੁਰਥ ਤਿਹ ਸਿੰਬਲ ਖਾਰ ਭਣੰ ॥ [੯]ਮ੍ਰਿਤ ਸੰਖ ਮਨਾਸਿਲ ਅਭ੍ਰਕਯੰ ॥ ਭਨ ਅਸਟਮ ਲੋਣ ਰਸੰ ਲਵਣੰ ॥੧੦॥ ਦੋਹਰਾ ॥ [੧੦]ਧਾਤ ਉਪਧਾਤ ਜਥਾ ਸਕਤਿ ਸੋ ਹੌ ਕਹੀ ਬਨਾਇ ॥ ਖਾਨਨ ਮਹਿ ਭੀ ਹੋਤ ਹੈ ਕੋਈ ਕਹੂੰ ਕਮਾਇ ॥੧੧॥ ਚੌਪਈ ॥ [੧੧]ਰਤਨ ਉਪਰਤਨ ਨਿਕਾਸੇ ਤਬਹੀ ॥ ਧਾਤ ਉਪਧਾਤ ਦਿਰਬ ਮੋ ਸਬ ਹੀ ॥ [੧੨]ਤਿਹ ਤਬਹੀ ਬਿਸਨਹਿ ਹਿਰ ਲਯੋ ॥ ਅਵਰਨਿ ਬਾਂਟ[ੲ] ਅਵਰਨਹਿ ਦਯੋ ॥੧੨॥ ਚੌਪਈ ॥ [੧੩]ਸਾਰੰਗ ਸਰ ਅਸ ਚਕ੍ਰ ਗਦਾ ਲੀਅ ॥ ਪਾਂਚਾਮਰ ਲੈ ਨਾਦ ਅਧਿਕ ਕੀਅ ॥ [੧੪]ਸੂਲ ਪਿਨਾਕ ਬਿਸਹ ਕਰ ਲੀਨਾ ॥ ਸੋ ਲੈ ਮਹਾਂਦੇਵ ਕਉ ਦੀਨਾ ॥੧੩॥ [੧੫]ਭੁਜੰਗ ਛੰਦ ॥ ਦੀਯੋ ਇੰਦ੍ਰ ਐਰਾਵਤੰ ਬਾਜ ਸੂਰੰ ॥ ਉਠੇ ਦੀਹ ਦਾਨੋ ਜੁਧੰ ਲੋਹ ਪੂਰੰ ॥ [੧੬]ਅਨੀ ਦਾਨਵੀ ਦੇਖ ਉੱਠੀ ਅਪਾਰੰ ॥ ਤਬੈ ਬਿਸਨ ਜੂ ਚਿਤ ਕੀਨੋ ਬਿਚਾਰੰ ॥੧੪॥ [੧੭]ਅਥ ਨਰ ਨਾਰਾਇਣ ਅਵਤਾਰ ਕਥਨੰ ॥ [੧੮]ਭੁਜੰਗ ਛੰਦ ॥ ਨਰੰ ਅਉਰ ਨਾਰਾਇਣੰ ਰੂਪ ਧਾਰੀ ॥ ਭਯੋ ਸਾਮੁਹੇ ਸਸਤ੍ਰ ਅਸਤ੍ਰੰ ਸੰਭਾਰੀ ॥ [੧੯]ਭਟੰ ਐਂਠ ਫੈਂਟੇ ਭੁਜੰ ਠੋਕ ਭੂਪੰ ॥ ਬਜੇ ਸੂਲ ਸੇਲੰ ਭਏ ਆਪ ਰੂਪੰ ॥੧੫॥ [੨੦]ਭੁਜੰਗ ਛੰਦ ॥ ਪਰਯੋ ਆਪ ਮੋ ਲੋਹਿ ਕ੍ਰੋਹੰ ਅਪਾਰੰ ॥ ਧਰਯੋ ਐਸ ਕੈ ਬਿਸਨ ਤ੍ਰਿਤੀਆਵਤਾਰੰ ॥ [੨੧]ਨਰੰ ਏਕ ਨਾਰਾਇਣੰ ਦੁਐ ਸਰੂਪੰ ॥ ਦਿਪੈ ਜੋਤਿ ਸਉਦਰਜੁ ਧਾਰੇ ਅਨੂਪੰ ॥੧੬॥ [੨੨]ਭੁਜੰਗ ਛੰਦ ॥ ਉਠੇ ਟੂਕ ਟੋਪੰ ਗੁਰਜੰ ਪ੍ਰਹਾਰੇ ॥ ਜੁਟੇ ਜੰਗ ਕੋ ਜੰਗ ਜੋਧਾ ਜੁਝਾਰੇ ॥ [੨੩]ਉਡੀ ਧੂਰਿ ਪੂਰੰ ਛੁਹੀ ਐਨ ਗੈਨੰ ॥ ਡਿਗੇ ਦੇਵਤਾ ਦੈਤ ਕੰਪਿਯੋ ਤ੍ਰਿਨੈਨੰ ॥੧੭॥ [੨੪]ਭੁਜੰਗ ॥ ਗਿਰੇ ਬੀਰ

---

ੳ ਚਕ੍ਰ ਸੁਦਰਸ਼ਨ ਤੇ ਗਦਾ ਦੋਵੇਂ ਹਥਿਆਰ ਤੇ ਸੰਖ ਸਦਾ ਵਿਸ਼ਨੂ ਦੇ ਹੱਥ ਵਿਚ ਵਿਖਾਏ ਜਾਂਦੇ ਹਨ ।

ਅ ਮੈਨੂੰ ਘਟੀਆ ਕਵੀ ਜਾਣਕੇ ਤੁਸਾਂ ਮੇਰੀ ਨਿੰਦਾ ਨਾ ਕਰਨੀ ਇਹ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਮੂਹੋਂ ਬੋਲਦੀ ਤਸਵੀਰ ।

ੲ ਪੱਖਪਾਤੀ ਕੋਈ ਕੁਝ ਲਿਖਦਾ ਜਾਵੇ ਪਰ ਨਿਰਪੱਖਤਾ ਦੀ ਨਿਗਾਹ ਨਾਲ ਇਸ ਉਦਾਹਰਣ ਦੀ ਗਵਾਹੀ ਆਦਿ ਬਾਣੀ ਵਿਚ ਮੌਜੂਦ ਹੈ ।
ੳ ਮਾਧਾਣਾ ਪਰਬਤ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ । ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਾਉਣ ਚਿਲਕਿਓਨੁ ॥ ਅੰਗ ੯੬੭॥
ਅ ਰਤਨ ਉਪਾਇ ਧਰੇ ਖੀਰ ਮਥਿਆ ਹੋਰਿ ਭਖਲਾਏ ਜਿ ਅਸੀਂ ਕੀਆ । ਕਹੈ ਨਾਨਕ ਛਪੈ ਕਿਉ ਛਪਾਇਆ ਏਕੀ ਏਕੀ ਵੰਡਿ ਦੀਆ ॥ ਅੰਗ ੩੫੦-੫੦ ॥
ਮ: ੧॥ ਖੀਰ ਸਮੁੰਦ੍ਰ ਵਿਰੋਲਿਕੇ ਕਢਿ ਰਤਨ ਚੌਦਹ ਵੰਡ ਲੀਤੇ । ਮਣੀ, ਲਖਮੀ, ਪਾਰਜਾਤ, ਸੰਖੁ, ਸਾਰੰਗ, ਧਣਖ ਬਿਸਨ ਵਸਿ ਕੀਤੇ । ਕਾਮਧੇਣ ਤੇ ਅਪਛਰਾਂ, ਐਰਾ ਪਤਿ, ਇੰਦ੍ਰਾਸਣਿ ਸੀਤੇ । ਕਾਲ ਕੂਟ ਤੇ ਅਰਧ ਚੰਦ ਮਹਾਂਦੇਵ ਮਸਤਕਿ ਧਰ ਪ੍ਰੀਤੇ । ਘੋੜਾ ਮਿਲਿਆ ਸੂਰਜੈ ਡਸਆ ਤੱਛਕਿ ਮਤਿ ਬਿਪਰੀਤੇ ॥ ਭਾਈ ਗੁ: ਪਾ: ੨੩॥ ਵਾ: ੨੬॥

੧ ਗਿਣੋ—(੧) ਜੋਕ (੨) ਹਰੜ, (੩) ਹਕੀਕ, (੪) ਸ਼ਹਿਦ, ਪੰਚਨ (੫) ਨਾਮਾ (ਸੰਖ), (੬) ਸੋਮਲਤਾ, (੭) ਬਿਜਿਯਾ (ਭੰਗ), (੮) ਸੁਦਰਸ਼ਨ ਚੱਕਰ, (੯) ਗਦਾ, ਜੋ ਸਦਾ ਵਿਸ਼ਨੂੰ ਜੀ ਦੇ ਹੱਥ ਵਿਚ ਸ਼ੋਭਦੇ ਹਨ ॥੬॥

੨ ਤੋਟਕ ॥ (੧੦) ਧਨੁੱਖ, (੧੧) ਨੰਦੀ ਤਲਵਾਰ ਕਹਿੰਦਾ ਹਾਂ ਜਿਸ ਨੇ ਸਾਰੇ ਦੈਂਤਾਂ ਦੇ ਇਕੱਠ ਖਤਮ ਕੀਤੇ ਹਨ ।

੩ (੧੨) ਸ਼ਿਵ ਜੀ ਦਾ ਤ੍ਰਿਸ਼ੂਲ, (੧੩) ਬੜਵਾ ਅਗਨਿ, (੧੪) ਕਪਲ ਮੁਨੀ । ਚੌਦਵਾਂ ਧਨੰਤਰ ਵੈਦ ਹੈ ॥੭॥

੪ ਪਹਿਲਾਂ ਰਤਨ ਫੇਰ ਉਪਰਤਨ ਗਿਣੇ ਹਨ, ਹੁਣ ਅੱਗੇ ਧਾਤਾਂ ਗਿਣਦੇ ਹਾਂ ਅਤੇ ਧਾਤਾਂ ਤੋਂ ਉਪਰੰਤ ਉਪ ਧਾਤਾਂ ਕਹਾਂਗੇ।

੫ ਇਹ ਸਾਰੇ ਨਾਮ ਆਪਣੀ ਮਤਿ ਅਨੁਸਾਰ ਸ਼ਿਆਮ ਕਵੀ ਕਹਿ ਰਿਹਾ ਹੈ । ਮੈਨੂੰ ਛੋਟਾ ਕਵੀ ਜਾਣ ਕੇ ਸੰਤੋ ਤੁਸੀਂ ਨਿੰਦਾ ਨ ਕਰੋ ॥੮॥

੬ ਤੋਟਕ ਛੰਦ ॥ ਪਹਿਲਾਂ ਲੋਹਾ ਗਿਣ ਲਉ (੨) ਸਿੱਕਾ, (੩) ਸੋਨਾ, (੪) ਚੌਥੀ ਧਾਤ ਰੁਕਮ (ਚਾਂਦੀ) ਚਿੱਟੀ ਧਾਤ ਕਹਿੰਦਾ ਹਾਂ ।

੭ ਫੇਰ ਗਿਣੋ (੫) ਤਾਂਬਾ, (੬) ਕਲੀ, (੭) ਪਿੱਤਲ । (੮) ਅੱਠਵੀਂ ਜਿਸਤ ਧਾਤ ਹੈ, ਗਿਣ ਲਵੋ ॥੯॥

੮ ਤੋਟਕ ਛੰਦ ॥ ਅੱਗੇ ਉਪ ਧਾਤਾਂ ਦਾ ਕਥਨ ਹੈ । ਸੁਰਮਾ, ਸਿੰਗਰਫ, ਹੜਤਾਲ ਗਿਣ ਲਵੋ । ਚੌਥੀ ਸਿੰਬਲ ਖਾਰ ਕਹਿੰਦੇ ਹਨ ।

੯ ਮੁਰਦਾ ਸੰਖ, ਮਨਸਲ, ਅਬਰਕ, ਅੱਠਵਾਂ ਸਮੁੰਦਰੀ ਲੂਣ ਰਸ ॥੧੦॥

੧੦ ਦੋਹਰਾ ॥ ਧਾਤਾਂ ਤੇ ਉਪਧਾਤਾਂ ਵਿਤ ਅਨੁਸਾਰ ਮੈਂ ਕਹੀ ਹੈ ਬਣਾ ਕੇ । ਭਾਵੇਂ ਇਹ ਖਾਨਾਂ ਵਿਚੋਂ ਵੀ ਉਪਜਦੀਆਂ ਹਨ ਤੇ ਨਿਕਲਦੀਆਂ ਹਨ ਕੋਈ ਕਿਤੋਂ ਹਾਸਲ ਕਰ ਲਵੇ ॥੧੧॥

੧੧ ਚੌਪਈ ॥ ਪਰ ਇਹ ਰਤਨ ਤੇ ਉਪ ਰਤਨ ਕੱਢੇ ਉਦੋਂ ਹੀ ਸੀ। ਧਾਤਾਂ, ਉਪ ਧਾਤਾਂ ਬੜੇ ਲੋੜੀਂਦੇ ਪਦਾਰਥ ਹਨ ਸਾਰੇ ਹੀ।

੧੨ ਉਹ ਸਾਰੇ ਵਿਸ਼ਨੂੰ ਜੀ ਨੇ ਆਪਣੇ ਕੋਲ ਲੈ ਲਏ ਤੇ ਉਹ ਕਈਆਂ ਨੂੰ ਦੇ ਦਿੱਤੇ, ਕਈਆਂ ਨੂੰ ਨਾ ਦਿੱਤੇ ॥੧੨॥

੧੩ ਚੌਪਈ ॥ ਸਾਰੰਗ (ਧਨੁੱਖ) ਸਰ (ਤੀਰ) ਤਲਵਾਰ ਤੇ ਚੱਕਰ ਸੁਦਰਸ਼ਨ, ਗਦਾ ਇਹ ਤਾਂ ਸ੍ਰੀ ਵਿਸ਼ਨੂੰ ਜੀ ਨੇ ਆਪ ਲੈ ਲਏ । ਪੰਜਵਾਂ ਸੰਖ ਆਪਣੇ ਹੱਥ ਵਿਚ ਲੈ ਕੇ ਖੂਬ ਜ਼ੋਰ ਨਾਲ ਵਜਾ ਦਿੱਤਾ ਅਤੇ

੧੪ ਪਨਾਕ (ਤ੍ਰਿਸ਼ੂਲ) ਹੱਥ ਵਿਚ ਲੈ ਕੇ ਸ਼ਿਵ ਜੀ ਨੂੰ ਦੇ ਦਿੱਤਾ ॥੧੩॥

੧੫ ਭੁਜੰਗ ਛੰਦ ॥ ਐਰਾਵਤ ਹਾਥੀ ਸ੍ਰੀ ਵਿਸ਼ਨੂੰ ਨੇ ਇੰਦਰ ਨੂੰ ਦੇ ਦਿੱਤਾ ਤੇ ਘੋੜਾ ਸੂਰਜ ਨੂੰ ਸੌਂਪ ਦਿੱਤਾ । ਜਿਸ ਵੰਡ ਨੂੰ ਵੇਖ ਕੇ ਦੈਂਤ ਲੋਹੇ ਲਾਖੇ ਹੋ ਗਏ ਤੇ ਯੁੱਧ ਤੋਂ ਆ ਉੱਤਰੇ।

੧੬ ਦਾਨਵੀ ਸੈਨਾ ਇਹ ਵੇਖ ਕੇ ਅਪਾਰ ਹੀ ਉੱਠ ਕੇ ਖੜ੍ਹੀ ਹੋ ਗਈ । ਤਾਂ ਸ੍ਰੀ ਵਿਸ਼ਨੂੰ ਜੀ ਨੇ ਵਿਚਾਰ ਕੀਤੀ ਚਿਤ ਵਿਚ ॥੧੪॥

੧੭ ਹੁਣ ਨਰ ਨਾਰਾਇਣ ਅਵਤਾਰ ਪ੍ਰਗਟ ਹੋਇਆ ਉਸ ਦਾ ਕਥਨ ਕਰਦੇ ਹਨ ।

੧੮ ਭੁਜੰਗ ਛੰਦ ॥ ਵਿਸ਼ਨੂੰ ਨੇ ਨਰ ਤੇ ਨਾਰਾਇਣ ਦਾ ਰੂਪ ਧਾਰਿਆ ਅਤੇ ਦੈਂਤਾਂ ਦੀ ਫੌਜ ਦੇ ਸਾਹਮਣੇ ਹੋ ਗਿਆ ਸ਼ਸਤਰ ਤੇ ਅਸ਼ਤਰ ਸੰਭਾਲ ਕੇ ।

੧੯ ਦੋਹਾਂ ਪਾਸਿਆਂ ਦੇ ਸੂਰਮੇ ਕਮਰਕੱਸੇ ਕਰਕੇ ਬਾਹਾਂ ਠੋਕ ਕੇ ਰਾਜਿਆ ਸਮੇਤ ਡਟ ਗਏ ਮੈਂ ਵਿਚ ਆ ਕੇ ॥੧੫॥

੨੦ ਭੁਜੰਗ ਛੰਦ ॥ ਆਪੋ ਵਿਚ ਬਹੁਤ ਹੀ ਲੋਹਾ ਖੜਕਣ ਲੱਗਾ। ਲੇਖਕ ਕਹਿੰਦਾ ਹੈ ਕਿ ਇਸ ਤਰ੍ਹਾਂ ਵਿਸ਼ਨੂੰ ਨੇ ਤੀਸਰਾ ਅਵਤਾਰ
੨੧ ਧਾਰਿਆ । ਇਕ ਨਰ ਤੇ ਦੂਜਾ ਨਾਰਾਇਣ । ਦੋਵੇਂ ਸਰੂਪ ਕਰ ਲਏ ਜਿਨ੍ਹਾਂ ਦੇ ਮੁੱਖ ਦੀ ਜੋਤ ਇਉਂ ਜਗ ਰਹੀ ਸੀ ਜਿਸ ਦੀ ਉਪਮਾ ਨਹੀਂ ਹੋ ਸਕਦੀ ॥੧੬॥

੨੨ ਭੁਜੰਗ ਛੰਦ ॥ ਯੋਧੇ ਜੋਸ਼ ਨਾਲ ਉੱਠੇ, ਗੁਰਜਾਂ ਸਿਰਾਂ ਵਿਚ ਮਾਰਨ ਲੱਗੇ। ਸਿਰ ਤੋਂ ਟੋਪ ਟੁੱਟ ਗਏ । ਯੋਧੇ ਜੁਝਾਰੂ ਜੰਗ ਵਿਚ ਜੁੱਟ
੨੩ ਗਏ । ਧੂੜ ਨੇ ਉੱਡ ਕੇ ਪੂਰੀ ਤਰ੍ਹਾਂ ਅਕਾਸ਼ ਢੱਕ ਲਿਆ। ਦੇਵਤੇ, ਦੈਂਤ ਧਰਤੀ 'ਤੇ ਡਿੱਗੇ ਪਏ ਸਨ । ਤਿੰਨ ਨੇਤਰਾਂ ਵਾਲੇ ਸ਼ਿਵ ਜੀ ਨੂੰ ਕ੍ਰੋਧ ਆ ਗਿਆ ॥੧੭॥

੨੪ ਭੁਜੰਗ ॥ ਸੂਰਮੇ ਡਿੱਗੇ

[੧]ਏਕੰ ਅਨੇਕੰ ਪ੍ਰਕਾਰੰ ॥ ਸੁਭੇ ਜੰਗ ਮੋ ਜੰਗ ਜੋਧਾ ਜੁਝਾਰੰ ॥ [੨]ਪਰੀ ਤੱਛ ਮੁੱਛੰ ਸੁਭੇ ਅੰਗ ਭੰਗੰ ॥ ਮਨੋ ਪਾਨ ਕੈ ਭੰਗ ਪੌਢੇ ਮਲੰਗੰ ॥੧੮॥ [੩]ਭੁਜੰਗ ਪ੍ਰਯਾਤ ਛੰਦ ॥ ਦਿਸਾ ਮਉ ਨ ਆਈ ਅਨੀ ਦੈਤ ਰਾਜੰ ॥ ਭਜੇ ਸਰਬ ਦੇਵੰ ਤਜੇ ਸਰਬ ਸਾਜੰ ॥ [੪]ਗਿਰੇ ਸੰਜ ਪੁੰਜੰ ਸਿਰੰ ਬਾਹੁ ਬੀਰੰ ॥ ਸੁਭੇ ਬਾਨ ਜਿਉ ਚੇਤ ਪੁਹਪੰ ਕਰੀਰੰ ॥੧੯॥ [੫]ਭੁਜੰਗ ਛੰਦ ॥ ਜਬੈ ਜੰਗ ਹਾਰਿਯੋ ਕੀਯੋ ਬਿਸਨ ਮੰਤ੍ਰੰ ॥ ਭਯੋ ਅੰਤ੍ਰ ਧਯਾਨੰ ਕਰਯੋ ਜਾਨ ਤੰਤ੍ਰੰ ॥ [੬]ਮਹਾਂ ਮੋਹਨੀ ਰੂਪ ਧਾਰਯੋ ਅਨੂਪੰ ॥ ਛਕੇ ਦੇਖਿ ਦੋਊ ਦਿਤਿਯਾਦਿਤਿ ਭੂਪੰ ॥੨੦॥

[੭]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਰ ਨਾਰਾਇਣ ਅਵਤਾਰ ਚਤੁਰਥ ਸਪੂਰਨੰ ॥੪॥

[੮]ਅਥ ਮਹਾ ਮੋਹਨੀ ਅਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ [੯]ਭੁਜੰਗ ਛੰਦ ॥ ਮਹਾ ਮੋਹਨੀ ਰੂਪ ਧਾਰਯੋ ਅਪਾਰੰ ॥ ਰਹੇ ਮੋਹਿ ਕੈ ਦਿਤਿ ਆਦਿਤਿਆ ਕੁਮਾਰੰ ॥ [੧੦]ਛਕੇ ਪ੍ਰੇਮ ਜੋਗੰ ਰਹੇ ਰੀਝ ਸਰਬੰ ॥ ਤਜੇ ਸਸਤ੍ਰ ਅਸਤ੍ਰੰ ਦੀਯੋ ਸੋਰ ਗਰਬੰ ॥੧॥ [੧੧]ਭੁਜੰਗ ਛੰਦ ॥ ਫੰਧੇ ਪ੍ਰੇਮ ਫਾਂਧੰ ਭਯੋ ਕੋਪ ਹੀਣੰ ॥ ਲਗੈ ਨੈਨ ਬੈਨੰ ਧਯੋ ਪਾਨ ਪੀਣੰ ॥ [੧੨]ਗਿਰੇ ਭੂਮਿ ਭੂੱਮੰ ਛੁਟੇ ਜਾਨ ਪ੍ਰਾਣੰ ॥ ਸਭੈ ਚੇਤ ਹੀਣੰ ਲਗੇ ਜਾਨ ਬਾਣੰ ॥੨॥ [੧੩]ਭੁਜੰਗ ਪ੍ਰਯਾਤ ਛੰਦ ॥ ਲਖੇ ਚੇਤ ਹੀਣੰ ਭਏ ਸੂਰ ਸਰਬੰ॥ ਛੁਟੇ ਸਸਤ੍ਰ ਅਸਤ੍ਰੰ ਸਭੈ ਅਰਬ ਖਰਬੰ ॥ [੧੪]ਭਯੋ ਪ੍ਰੇਮ ਜੋਗੰ ਲਗੇ ਨੈਨ ਐਸੇ ॥ ਮਨੋ ਫਾਧ ਫਾਂਧੇ ਮ੍ਰਿਗੀ ਰਾਜ ਜੈਸੇ ॥੩॥ [੧੫]ਭੁਜੰਗ ਪ੍ਰਯਾਤ ਛੰਦ ॥ ਜਿਨੇ ਰਤਨ ਬਾਂਟੇ ਤੁਮਊ ਤਾਹਿ ਜਾਨੋ ॥ ਕਥਾ ਬ੍ਰਿਧ ਤੇ ਬਾਤ ਥੋਰੀ ਬਖਾਨੋ ॥ [੧੬]ਸਬੈ ਪਾਂਤ ਪਾਂਤੰ ਬਹਿਠੇ ਸੁ ਬੀਰੰ ॥ ਕਟੰ ਪੇਚ ਛੋਰੇ ਤਜੇ ਤੇਗ ਤੀਰੰ ॥੪॥ [੧੭]ਚੌਪਈ ॥ ਸਭ ਜਗ ਕੋ ਜੁ ਧਨੰਤਰਿ ਦੀਆ ॥ ਕਲਪ ਬ੍ਰਿਛ ਲਛਮੀ ਕਰ ਲੀਆ ॥ [੧੮]ਸਿਵ ਮਾਹੁਰ ਰੰਭਾ ਸਭ ਲੋਕਨ ॥ ਸੁਖ ਕਰਤਾ, ਹਰਤਾ ਸਭ ਸੋਕਨ ॥੫॥ [੧੯]ਦੋਹਰਾ ॥ ਸਸਿ ਕ੍ਰਿਸ ਦੇ ਕਰਬੇ ਨਮਿਤ ਮਨਿ ਲਛਮੀ ਕਰ ਲੀਨ ॥ ਉਰ ਰਾਖੀ ਤਿਹਤੇ ਚਮਕ ਪ੍ਰਗਟ ਦਿਖਾਈ ਦੀਨ ॥੬॥ [੨੦]ਦੋਹਰਾ ॥ ਗਾਇ ਰਖੀਸਨ ਕਉ ਦਈ ਕਹ ਲਉ ਕਰੋਂ ਬਿਚਾਰ ॥ ਸਾਸਤ੍ਰ ਸੋਧ ਕਬੀਅਨ ਮੁਖਨ ਲੀਜਹੁ ਪੂਛ ਸੁਧਾਰ ॥੭॥ [੨੧]ਭੁਜੰਗ ॥ ਰਹੇ ਰੀਝ ਐਸੇ ਸਬੈ ਦੇਵ ਦਾਨੰ ॥ ਮ੍ਰਿਗੀ ਰਾਜ ਜੈਸੇ ਸੁਨੇ ਨਾਦ ਕਾਨੰ ॥ [੨੨]ਬਟੇ ਰਤਨ ਸਰਬੰ ਗਈ ਛੂਟ ਰਾਰੰ ॥ ਧਰਯੋ ਐਸ ਸ੍ਰੀ ਬਿਸਨ ਪੰਚਮ ਵਤਾਰੰ ॥੮॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਅਵਤਾਰ ਪੰਚਮ ਸਪੂਰਨੰ ॥੫॥

---

ੳ ਹਮੇਸ਼ਾ ਹਰ ਇਕ ਪਿਤਾ ਆਪਣੇ ਆਗਿਆਕਾਰ ਹਿਤੂ ਤੇ ਧਰਮ ਦੇ ਅਨਿਆਈ ਪੁੱਤਰਾਂ ਨੂੰ ਪਿਆਰਦਾ ਤੇ ਉਹਨਾਂ ਦੀ ਹਰ ਤਰ੍ਹਾਂ ਦੀ ਰੱਖਿਆ ਕਰਦਾ ਤੇ ਕਰਨੀ ਚਾਹੁੰਦਾ ਹੈ ਪਰਾਬਲ ਤੇ ਮਣੀ ਪਾਕੇ ਬੇ ਅਨਿਆਈ ਪੁੱਤਰ ਆਕੀ ਹੋ ਕੇ ਨਿਮ੍ਰਤਾ ਤਿਆਗ ਕੇ ਆਪਣੇ ਜ਼ੋਰ ਤੇ ਬਲ ਨਾਲ ਪਿਤਾ ਦੀ ਵਿਰਾਸਤ ਧੱਕੇ ਨਾਲ ਖੋਹਾ ਖਾਹੀ ਕਰਦੇ ਹਨ । ਪ੍ਰਸੰਗ ਬੜਾ ਵੱਡਾ ਹੈ, ਗੁਰੂ ਜੀ ਨੇ ਇਸਦਾ ਉਹੀ ਹਿੱਸਾ ਛੂਹਿਆ ਹੈ ਜਿਸ ਨਾਲ ਉਹ ਦੱਸ ਸਕਣ ਕਿ ਪਿਤਾ ਦੀ ਵਿਰਾਸਤ ਧੱਕੇ ਨਾਲ ਪ੍ਰਾਪਤ ਨਹੀਂ ਹੋਇਆ ਕਰਦੀ ਅਨੁਸਾਰੀ ਹੋ ਕੇ (ਹੁਕਮ ਮੰਨਕੇ ਪ੍ਰਵਾਨ ਹੋਈਦਾ ਹੈ । ਇਹ ਠੀਕ ਹੈ ਕਿ ਦੇਵਾਂ ਦੈਂਤਾਂ ਨੇ ਮਿਲ ਕੇ ਹੀ ਇਹ ਉਦਮ ਕੀਤਾ ਸੀ ਜਿਸ ਲਈ ਦੋਵੇਂ ਧਿਰਾਂ ਇਕੋ ਜਿਹਾ ਹਿੱਸਾ ਚਾਹੁੰਦੀਆਂ ਸਨ । ਪ੍ਰੰਤੂ ਪਿਤਾ ਮਾਲਕ ਹੁੰਦਾ ਹੈ ਉਸ ਨੇ ਸਭ ਕੁਝ ਪੁੱਤਰਾਂ ਲਈ ਹੀ ਬਣਾਇਆ ਹੁੰਦਾ ਹੈ, ਜੋ ਉਸ ਦੀ ਰਜਾਮੰਦੀ ਨਾਲ ਕੁਝ ਕਮਾ ਬੇਸੀ ਝਲਕੇ ਪਿਤਾ ਦੀ ਖੁਸਨੂਦੀ ਜ਼ਰੂਰੀ ਹੈ । ਸਤਿਗੁਰਾਂ ਦਾ ਤਾਂ ਉਪਦੇਸ਼ ਹੀ ਇਹ ਹੈ—ਕਾਹੇ ਪੂਤ ਝਗਰਤ ਹੋ ਸੰਗ ਬਾਪ । ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹੋ ਸੋ ਧਨੁ ਕਿਸਹਿ ਨ ਆਪ ॥ ਖਿਨ ਰਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛਤਾਪ ॥੧॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥ ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥ ਅੰਗ ੧੨੦੦॥ ਮ: ੪॥ ਸੋ ਬਾਪੂ ਨੇ ਤਾਂ ਇਹ ਸਾਰੇ ਰਤਨ ਪਹਿਲਾਂ ਹੀ ਟਰੱਕਾਂ ਦੇ ਟਰੱਕ ਬਣਾ ਕੇ ਸਮੁੰਦ੍ਰ ਵਿਚ ਜਮਾ ਕੀਤੇ ਹੋਏ ਸਨ, ਇਹ ਤਾਂ ਇਕ ਕੌਤਕ ਹੀ ਸੀ ਜੋ ਆਪਣੇ ਬੱਚਿਆਂ ਦੀ ਸੂਝ ਲਈ ਇਤਿਹਾਸ ਦੀ ਰਚਨਾ ਕਾਇਮ ਕਰਨ ਦਾ ਕਾਰਣ ਸੀ । ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥ ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥ ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨ ॥ ਅੰਗ ੫੫੨॥ ਮ: ੩॥

ਪਰ ਪ੍ਰਭੂ ਨੇ ਆਪਣੇ ਰਚੇ ਕਾਰਖਾਨੇ ਦੇ ਵਰਕਰਾਂ ਲਈ ਪੈਂਤੜੇ ਕਾਇਮ ਕਰਨੇ ਸਨ, ਵਿਸ਼ਨੂੰ ਜੀ ਨੇ ਢੰਗ ਨਾਲ ਉਤਮ ਵਸਤਾਂ ਆਪਣੇ ਸੁਘੜ ਤੇ ਆਗਿਆਕਾਰ ਪੁੱਤਰਾਂ ਨੂੰ ਦੇ ਦਿੱਤੀਆਂ, ਕੁਝ ਆਪਣੇ ਕੋਲ ਰੱਖ ਲਈਆਂ, ਕੁਝ ਸੰਤਾਂ, ਭਗਤਾਂ, ਰਿਖੀਆ ਨੂੰ ਦੇ ਦਿੱਤੀਆਂ । ਹੁਣ ਵੰਡਣ ਲਈ ਬਾਕੀ ਰਹਿ ਗਿਆ ਅੰਮ੍ਰਿਤ ਤੇ ਸ਼ਰਾਬ । ਉਹ ਇਕੋ ਰੰਗ ਦੇ ਤੇ ਕਿਸਮ ਦੇ ਦੋ ਕਲਸ਼ ਭਰ ਲਏ ਗਏ । ਦੇਵ ਤੇ ਦੈਂਤ ਪਿੱਠਾਂ ਜੋੜ ਕੇ ਦੋ ਕਤਾਰਾਂ ਵਿਚ ਬੈਠ ਗਏ । ਦੈਂਤਾਂ ਨੂੰ ਸ਼ਰਾਬ ਵਾਲਾ ਕਲਸ਼ ਲੈ ਕੇ ਉਹਨਾਂ ਦੇ ਬੁਕ ਵਿਚ ਸ਼ਰਾਬ ਪਾ ਕੇ ਪਿਆ ਦਿੱਤੀ । ਦੇਵਤਿਆਂ ਵੱਲੋਂ ਮੋਹਣੀ ਜੀ ਨੇ ਅੰਮ੍ਰਿਤ

੧ ਇਕ-ਇਕ ਪਾਸੇ ਦੇ ਸੂਰਮੇ ਕਈ ਤਰ੍ਹਾਂ ਧਰਤੀ 'ਤੇ ਡਿੱਗੇ ਪਏ ਹਨ । ਬੜੇ ਸੁੰਦਰ ਯੋਧੇ ਜੁਝਾਰੂ ਜੰਗ ਵਿਚ ਲੜ ਰਹੇ ਹਨ ।

੨ ਵਿਚ ਟੁਕ ਪਈ ਹੋਈ ਹੈ । ਬਹੁਤਿਆਂ ਦੇ ਅੰਗ ਕੱਟ ਕੇ ਭੰਗ ਹੋ ਗਏ ਹਨ । ਇਉਂ ਡਿੱਗੇ ਪਏ ਸਨ ਜਿਵੇਂ ਮਲੰਗ ਭੰਗ ਪੀ ਕੇ ਪਏ ਹੁੰਦੇ ਹਨ ॥੧੮॥

੩ ਭੁਜੰਗ ਪ੍ਰਯਾਤ ਛੰਦ ॥ ਦੈਂਤ ਰਾਜੇ ਦੀ ਸੈਨਾ ਦੌੜ ਗਈ ਕਿਤੇ ਵੀ ਨਾ ਦਿਸੀ । ਉਧਰ ਦੇਵਤੇ ਵੀ ਸਾਰੇ ਭੱਜ ਗਏ, ਸਾਰੇ ਹਥਿਆਰ ਛੱਡ ਕੇ ।

੪ ਤੇ ਸੰਜੋਆਂ ਸ਼ਸਤਰ, ਸਿਰ ਤੇ ਬਾਹਾਂ ਬਹੁਤ ਸਾਰੇ ਯੋਧਿਆਂ ਦੀਆਂ ਡਿੱਗੇ ਪਏ ਸਨ । ਇਉਂ ਸ਼ੋਭ ਰਹੇ ਸਨ ਜਿਵੇਂ ਚੇਤ ਦੇ ਮਹੀਨੇ ਕਰੀਰ ਦੇ ਫੁੱਲ ਸ਼ੋਭ ਰਹੇ ਹੁੰਦੇ ਹਨ ॥੧੯॥

੫ ਭੁਜੰਗ ਛੰਦ ॥ ਜਿਸ ਵੇਲੇ ਜੰਗ ਹਾਰ ਕੇ ਬੰਦ ਹੋ ਗਿਆ ਤਾਂ ਸ੍ਰੀ ਵਿਸ਼ਨੂੰ ਨੇ ਵਿਚਾਰ ਕੀਤੀ ਅਤੇ ਉਥੋਂ ਅਲੋਪ ਹੋ ਗਿਆ । ਜਾਣੋਂ ਇਹ ਵਿਸ਼ਨੂੰ ਨੇ ਇਕ ਕਿਸਮ ਦਾ ਤੰਤਰ (ਖੇਲ ਕੌਤਕ) ਹੀ ਕੀਤਾ ਹੈ ।

੬ ਬੜਾ ਸੁੰਦਰ ਮੋਹਨੀ ਰੂਪ ਧਾਰ ਲਿਆ ਜਿਸ ਦੀ ਉਪਮਾ ਨਹੀਂ ਕਹੀ ਜਾਂਦੀ । ਜਿਸ ਨੂੰ ਵੇਖ ਕੇ ਦਿੱਤੀ, ਅਦਿੱਤੀ ਦੇ ਪੁੱਤਰ, ਦੇਵ ਤੇ ਦੈਂਤਾਂ ਦੇ ਰਾਜੇ ਹੈਰਾਨ ਹੋ ਗਏ ॥੨੦॥

੭ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਨਰ ਨਾਰਾਇਣ ਦਾ ਚੌਥਾ ਅਵਤਾਰ ਪੂਰਾ ਹੁੰਦਾ ਹੈ ॥੪॥

੮ ਹੁਣ ਮਹਾਂ ਮੋਹਨੀ ਅਵਤਾਰ ਦੀ ਕਥਾ ਚਲਦੀ ਹੈ ॥ ਸ੍ਰੀ ਭਗਉਤੀ ਜੀ ਤੋਂ ਸਹਾਇਤਾ ਮੰਗਦੇ ਹਨ ॥

੯ ਭੁਜੰਗ ਛੰਦ ॥ ਬਹੁਤ ਹੀ ਸੁੰਦਰ ਮਹਾਂ ਮੋਹਨੀ ਦਾ ਰੂਪ ਧਾਰਨ ਕਰ ਲਿਆ ਸ੍ਰੀ ਵਿਸ਼ਨੂੰ ਜੀ ਨੇ । ਜਿਸ ਨੂੰ ਵੇਖ ਕੇ ਦਿੱਤੀ ਤੇ ਅਦਿੱਤੀ ਦੇ ਪੁੱਤਰ ਦੇਵ ਤੇ ਦੈਂਤ ਦੋਵੇਂ ਮੋਹਿਤ ਹੋ ਗਏ ।

੧੦ ਸਾਰੇ ਹੀ ਮਹਾਂ ਮੋਹਨੀ ਤੇ ਰੀਝ ਕੇ ਯੁੱਧ ਛੱਡ ਕੇ ਪ੍ਰੇਮ ਦੇ ਜੋਗੇ ਹੀ ਰਹਿ ਗਏ । ਸਾਰੇ ਸ਼ਸਤਰ ਤੇ ਅਸ਼ਤਰ ਛੱਡ ਦਿੱਤੇ ਤੇ ਹੰਕਾਰ ਵੀ ਛੱਡ ਦਿੱਤਾ ॥੧॥

੧੧ ਭੁਜੰਗ ਛੰਦ ॥ ਪ੍ਰੇਮ ਦੀ ਫਾਹੀ ਵਿਚ ਫਸ ਗਏ, ਕ੍ਰੋਧ ਤੋਂ ਖਾਲੀ ਹੋ ਗਏ ਤੇ ਮਹਾਂ ਮੋਹਨੀ ਦੇ ਨੈਣ ਤੇ ਬੈਣ (ਬੋਲਾਂ) ਨੇ ਇਹੋ ਜਿਹੇ ਜ਼ਖਮੀ ਕੀਤੇ ਕਿ ਪਾਣੀ ਪੀਣ ਲਈ ਦੌੜੇ।

੧੨ ਘੁਮੇਟਣੀਆਂ ਖਾ ਕੇ ਧਰਤੀ 'ਤੇ ਡਿੱਗ ਪਏ । ਜਾਣੋਂ ਪ੍ਰਾਣ ਹੀ ਨਿਕਲ ਗਏ ਹਨ । ਸਾਰੇ ਚੇਤਨਤਾ ਤੋਂ ਬਿਨਾਂ ਹੋ ਕੇ ਇਉਂ ਡਿੱਗ ਪਏ ਜਿਵੇਂ ਤੀਰ ਲੱਗੇ ਹਨ ॥੨॥

੧੩ ਭੁਜੰਗ ਪ੍ਰਯਾਤ ॥ ਸਾਰੇ ਸੂਰਮੇ ਬੇਹੋਸ਼ ਹੋ ਕੇ ਪੈ ਗਏ ਦਿਸਦੇ ਸਨ ਜੋ ਅਰਬ ਖਰਬਾਂ ਦੀ ਗਿਣਤੀ ਵਿਚ ਸਨ । ਸਭ ਦੇ ਸ਼ਸਤਰ ਅਸ਼ਤਰ ਹੱਥਾਂ ਵਿਚੋਂ ਛੁਟ ਗਏ । ਸਾਰਿਆਂ ਦੇ ਪ੍ਰੇਮੀ

੧੪ ਹੋ ਕੇ ਨੇਤਰ ਇਸ ਤਰ੍ਹਾਂ ਜੁੜ ਗਏ ਜਿਵੇਂ ਕੋਈ ਮਿਰਗੀ ਰਾਜ (ਸ਼ੇਰ) ਦੇ ਕਾਬੂ ਆ ਜਾਂਦਾ ਹੈ ॥੩॥

੧੫ ਭੁਜੰਗ ਪ੍ਰਯਾਤ ਛੰਦ ॥ ਜਿਸ ਨੇ ਰਤਨ ਵੰਡੇ ਸਨ ਉਸ ਨੂੰ ਤਾਂ ਤੁਸੀਂ ਜਾਣਦੇ ਹੀ ਹੋ । ਇਸ ਲਈ ਮੈਂ ਕਥਾ ਦੇ ਵਾਧੇ ਤੋਂ ਸੰਕੋਚ ਕਰਕੇ ਥੋੜੇ ਵਿਚ ਹੀ ਕਹਿੰਦਾ ਹਾਂ ।

੧੬ ਸਾਰੇ ਭਰਾ ਕਤਾਰਾਂ ਵਿਚ ਜੁੜ ਕੇ ਬੈਠ ਗਏ । ਜਿਹੜੇ ਕਰਮਕੱਸੇ ਕੀਤੇ ਹੋਏ ਸਨ ਉਹ ਖੋਲ੍ਹ ਦਿੱਤੇ ਤੇ ਤੇਗਾਂ ਅਤੇ ਤੀਰ ਛੱਡ ਦਿੱਤੇ ॥੪॥

੧੭ ਚੌਪਈ ॥ ਧਨੰਤਰ ਵੈਦ ਤਾਂ ਸਾਰੇ ਸੰਸਾਰ ਦੀ ਪਬਲਿਕ ਨੂੰ ਦੇ ਦਿੱਤਾ। ਕਲਪ ਬ੍ਰਿਛ ਅਤੇ ਲੱਛਮੀ ਆਪਣੇ ਹੱਥ ਲੈ ਲਏ ।

੧੮ ਸ਼ਿਵ ਜੀ ਨੂੰ ਮੁਹਰਾ (ਜ਼ਹਿਰ) ਦੇ ਦਿੱਤੀ, ਰੰਭਾ ਸਵਰਗ ਲੋਕ ਨੂੰ ਸੌਂਪ ਦਿੱਤੀ । ਜੋ ਸਾਰੇ ਲੋਕਾਂ ਦੇ ਸੁਖ ਦੇਣ ਵਾਲਾ ਤੇ ਸੋਗਾਂ ਨੂੰ ਹਰਦਾ ਹੈ ॥੫॥

੧੯ ਚੰਦਰਮਾ ਫਸਲਾਂ ਦੀ ਬਿਭੂਤੀ ਲਈ ਅਕਾਸ਼ ਵਿਚ ਟਿਕਾ ਦਿੱਤਾ, ਮਣੀ ਤੇ ਲਛਮੀ ਆਪ ਲੈ ਲਈ ਅਤੇ ਮਣੀ ਆਪਣੇ ਗਲ ਪਹਿਨ ਲਈ ਜਿਸ ਦੀ ਚਮਕ ਪ੍ਰਗਟ ਦਿਖਾਈ ਦਿੰਦੀ ਹੈ ॥੬॥

੨੦ ਦੋਹਰਾ ॥ ਕਾਮਧੇਨ ਗਊ ਰਿਸ਼ੀਆਂ ਨੂੰ ਦੇ ਦਿੱਤੀ ਹੋਰ ਮੈਂ ਕਿਥੋਂ ਤੱਕ ਕਹਿ ਕੇ ਸੁਣਾਵਾਂ । ਹੋਰ ਤੁਸੀਂ ਸ਼ਾਸਤਰਾਂ ਨੂੰ ਪੜ੍ਹ ਕੇ ਤੇ ਕਵੀਆਂ ਦੇ ਮੂੰਹੋਂ ਪੁੱਛ ਕੇ ਸੁਧਾਰ ਸਕਦੇ ਹੋ ॥੭॥

੨੧ ਭੁਜੰਗ ॥ ਦੇਵ ਤੇ ਦਾਨਵ ਇਸ ਤਰ੍ਹਾਂ ਰੀਝ ਰਹੇ ਹਨ ਜਿਸ ਤਰ੍ਹਾਂ ਮਿਰਗ ਘੰਡਾ ਹੇੜੀ ਦੀ ਆਵਾਜ਼ ਉੱਪਰ ਮਿਰਗਾਂ ਦੀ ਡਾਰ ਕੰਨ ਲਾ ਕੇ ਘੰਡਾ ਹੇੜੀ ਦੀ ਆਵਾਜ਼ ਸੁਣਦਾ ਹੈ ਕੰਨ ਲਾ ਕੇ ।

੨੨ ਸਾਰੇ ਰਤਨ ਵੰਡੇ ਗਏ, ਸਾਰਾ ਝਗੜਾ ਮੁੱਕ ਗਿਆ । ਇਸ ਤਰ੍ਹਾਂ ਵਿਸ਼ਨੂੰ ਦਾ ਪੰਜਵਾਂ ਅਵਤਾਰ ਹੋਇਆ ਹੈ ॥੮॥ ਇਥੇ ਬਚਿਤ੍ਰ ਨਾਟਕ ਦੇ ਗ੍ਰੰਥ ਦਾ ਪੰਜਵਾਂ ਅਵਤਾਰ ਪੂਰਾ ਹੋ ਗਿਆ ਹੈ ॥੫॥

---

☛ ਦਾ ਕਲਸ਼ ਸੰਭਾਲ ਲਿਆ ਜੋ ਦੇਵਤਿਆਂ ਨੂੰ ਪਿਲਾ ਦਿੱਤਾ । ਰਾਹੂ ਨੇ ਖਚਰਾਈ ਕੀਤੀ । ਪਿੱਛੇ ਨੂੰ ਲੁੱਕ ਕਰਕੇ ਅੰਮ੍ਰਿਤ ਲੈ ਕੇ ਪੀ ਲਿਆ, ਜਿਸ ਨੂੰ ਸੂਰਜ ਨੇ ਵੇਖ ਕੇ ਵਿਸ਼ਨੂੰ ਨੂੰ ਦੱਸ ਦਿੱਤਾ । ਵਿਸ਼ਨੂੰ ਨੇ ਸ਼ੁਕਰ ਦਾ ਸਿਰ ਕੱਟ ਦਿੱਤਾ । ਅੰਮ੍ਰਿਤ ਪੀ ਜਾਣ ਦਾ ਸਦਕਾ ਉਹ ਸਗੋਂ ਇਕ ਤੋਂ ਦੋ ਹੋ ਗਿਆ । ਰਾਹੂ ਤੇ ਕੇਤੂ ਜੋ ਉਸ ਵੈਰ ਕਰਕੇ ਹੁਣ ਵੀ ਦਾਅ ਮਾਰ ਕੇ ਚੰਦ ਤੇ ਸੂਰਜ ਨੂੰ ਆ ਚਿੰਬੜਦੇ ਹਨ । ਖੈਰ ਮੋਹਣੀ ਇਹ ਵੰਡ ਕਰਨ ਵਿਚ ਕਾਮਯਾਬ ਹੋ ਗਈ ।

ਕਪਲਾ ਗਊ ਰਿਖੀਆ ਨੂੰ ਦਿੱਤੀ ਗਈ ਸੀ ਜਿਸ ਨੂੰ ਲੋੜ ਪੈਂਦੀ ਉਹ ਲੈ ਜਾਂਦਾ । ਇਸ ਦਾ ਇਕ ਦ੍ਰਿਸ਼ਟਾਂਤ ਵੇਖੋ ਅੱਗੇ ਪਰਸ ਰਾਮ ਅਵਤਾਰ ਦੀ ਕਥਾ ਵਿਚ, ਭਾਈ ਗੁਰਦਾਸ ਜੀ ਦੀ ਜ਼ਬਾਨੀ ।

[੧]ਅਥ ਬੈਰਾਹ ਅਵਤਾਰ ਕਥਨੰ ॥ ਭੁਜੰਗ ਪ੍ਰਯਾਤ ਛੰਦ ॥ ਦਯੋ ਬਾਂਟ ਮੱਦਿਯੰ[ੳ] ਅਮੱਦਿਯੰ ਭਗਵਾਨੰ ॥ ਗਏ ਠਾਮ ਠਾਮੰ ਸਬੈ ਦੇਵ ਦਾਨੰ ॥ [੨]ਪੁਨਰ ਦ੍ਰੋਹ ਬੱਢਯੋ ਸੁ ਆਪੰ ਮਝਾਰੰ ॥ ਭਜੇ ਦੇਵਤਾ ਦਈਤ ਜਿੱਤੇ ਜੁਝਾਰੰ ॥੧॥ ਭੁਜੰਗ ॥ [੩]ਹਿਰਿਨਯੋ ਹਿਰੰਨਾਛਸੰ ਦੋਇ ਬੀਰੰ ॥ ਸਬੈ ਲੋਗ ਕੈ ਜੀਤ ਲੀਨੇ ਗਹੀਰੰ ॥ [੪]ਜਲੰ ਬਾ ਥਲੇਯੰ ਕੀਯੋ ਰਾਜ ਸਰਬੰ ॥ ਭੁਜਾ ਦੇਖ ਭਾਰੀ ਬਢਯੋ ਤਾਹਿ ਗਰਬੰ ॥੨॥ ਭੁਜੰਗ ॥ [੫]ਚਹੈ ਜੁੱਧੁ ਮੋ ਸੋ ਕਰੇ ਆਨ ਕੋਊ ॥ ਬਲੀ ਹੋਇ ਵਾ ਸੋ ਭਿਰੇ ਆਨ ਸੋਊ ॥ [੬]ਚੜਯੋ ਮੇਰ ਸ੍ਰਿੰਗੰ ਪਗੰ ਗੁਸਟ ਸੰਗੰ ॥ ਹਰੇ ਬੇਦ ਭੂਮੰ ਕੀਏ ਸਰਬ ਭੰਗੰ ॥੩॥ [੭]ਧਸੀ ਭੂਮ ਬੇਦੰ ਰਹੀ ਹੁਐ ਪਤਾਰੰ ॥ ਧਰਯੋ ਬਿਸਨ ਤਉ ਦਾੜ੍ਹ ਗਾੜ੍ਹਾ ਵਤਾਰੰ ॥ [੮]ਧਸਯੋ ਨੀਰ ਮੱਧੰ ਕੀਯੋ ਊਚ ਨਾਦੰ ॥ ਰਹੀ ਪੂਰਿ ਪੂਰੰ ਧੁਨੰ ਨਿਰਬਿਖਾਦੰ ॥੪॥ ਭੁਜੰਗ ॥ [੯]ਬਜੇ ਡਾਕ ਡਉਰੂ ਦੋਊ ਬੀਰ ਜਾਗੇ ॥ ਸੁਣੇ ਨਾਦਿ ਬੰਕੇ ਮਹਾਂ ਭੀਰ ਭਾਗੇ ॥ [੧੦]ਝਮੀ ਤੇਗ ਤੇਜੰ ਸ ਰੋਸੰ ਪ੍ਰਹਾਰੰ ॥ ਖਿਵੀ ਦਾਮਨੀ ਜਾਣ ਭਾਦੋਂ ਮਝਾਰੰ ॥੫॥ ਭੁਜੰਗ ॥ [੧੧]ਮੁਖੰ ਮੁੱਛ ਬੰਕੀ ਬਕੈ ਸੂਰਬੀਰੰ ॥ ਤੜੰਕਾਰ ਤੇਗੰ ਸੜੰਕਾਰ ਤੀਰੰ ॥ [੧੨]ਧਮੱਕਾਰ ਸਾਗੰ ਖੜੱਕਾਰ ਖੱਗੰ ॥ ਟੁਟੇ ਟੂਕ ਟੋਪੰ ਉਠੇ ਨਾਲ ਅੱਗੰ ॥੬॥ ਭੁਜੰਗ ॥ [੧੩]ਉਠੇ ਨੱਦ ਨਾਦੰ ਢਮੱਕਾਰ ਢੋਲੰ ॥ ਢਲੰਕਾਰ ਢਾਲੰ ਮੁਖੰ ਮਾਰ ਬੋਲੰ ॥ ਖਹੇ ਖਗ ਖੂਨੀ ਖੁਲੇ ਬੀਰ ਖੇਤੰ ॥ ਨਚੇ ਕੰਧਿ ਹੀਣੰ ਕਮੱਧੰ ਨ੍ਰਿਚੇਤੰ ॥੭॥ ਭੁਜੰਗ ॥ ਭਰੇ ਜੋਗਣੀ ਪਤ੍ਰ ਚਉਸਠ ਚਾਰੀ ॥ ਨਚੀ ਖੋਲ ਸੀਸੰ ਬਕੀ ਬਿਕਰਾਰੀ ॥ ਹਸੈ ਭੂਤ ਪ੍ਰੇਤੰ ਮਹਾ ਬਿਕਰਾਲੰ ॥ ਬਜੇ ਡਾਕ ਡਉਰੂ ਕਰੂਰੰ ਕਰਾਲੰ ॥੮॥ ਭੁਜੰਗ ॥ [੧੭]ਪ੍ਰਹਾਰੰਤ ਮੁਸਟੰ ਕਰੈ ਪਾਵ ਘਾਤੰ ॥ ਮਨੋ ਸਿੰਘ ਸਿੰਘੰ ਡਹੇ ਗਜ ਮਾਤੰ ॥ [੧੮]ਛੁਟੀ ਈਸ ਤਾੜੀ ਡਗਿਯੋ ਬ੍ਰਹਮ ਧਿਆਨੰ ॥ ਭਜਯੋ ਚੰਦ੍ਰਮਾ ਕਾਂਪ ਭਾਨੰ ਮਧਯਾਨੰ ॥੯॥ ਭੁਜੰਗ ॥ [੧੯]ਜਲੇ ਬਾ ਥਲੇਯੰ ਥਲੰ ਤਥ ਨੀਰੰ ॥ ਕਿਧੋ ਸੰਧਿਯੰ ਬਾਣ ਰਘੁ ਇੰਦ੍ਰ ਬੀਰੰ ॥ [੨੦]ਕਰੈ ਦੈਤ ਆਘਾਤ ਮੁਸਟੰ ਪ੍ਰਹਾਰੰ ॥ ਮਨੋ ਚੋਟ ਬਾਹੈ ਘਰਿਯਾਰੀ ਘਰਿਯਾਰੰ ॥੧੦॥ [੨੧]ਬਜੇ ਡੰਕ ਬੰਕੇ ਸੁ ਕ੍ਰੂਰੰ ਕਰਾਰੇ ॥ ਮਨੋ ਗਜ ਜੁੱਟੇ ਦੰਤਾਰੇ ਦੰਤਾਰੇ ॥ [੨੨]ਢਮੰਕਾਰ ਢੋਲੰ ਰਣੰਕੇ ਨਫੀਰੰ ॥ ਸੜੱਕਾਰ ਸਾਗੰ ਤੜੱਕਾਰ ਤੀਰੰ ॥੧੧॥ ਭੁਜੰਗ ॥ [੨੩]ਦਿਨੰ ਅਸਟ ਜੁੱਧੰ ਭਯੋ ਅਸਟ ਰੈਣੰ ॥ ਡਗੀ ਭੂਮ ਸਰਬੰ ਉਠਯੋ ਕਾਂਪ ਗੈਣੰ ॥ [੨੪]ਰਣੰ ਰੰਗ ਰੱਤੇ ਸਭੈ ਰੰਗ ਭੂਮੰ ॥ ਹਣਯੋ ਬਿਸਨ ਸੱਤ੍ਰੰ ਗਿਰਯੋ ਅੰਤ ਝੂਮੰ ॥੧੨॥ ਭੁਜੰਗ ॥ [੨੫]ਧਰੇ ਦਾੜ੍ਹ ਅਗਰੰ ਚਤੁਰ[ਅ]

ੳ ਮਦਯ, (ਸ਼ਰਾਬ) ਅਮਦਯੰ (ਅੰਮ੍ਰਿਤ)

ਅ ਜਿਸ ਦੀ ਗਵਾਹੀ ਆਦਿ ਬਾਣੀ ਵਿਚ ਇਉਂ ਮਿਲਦੀ ਹੈ :- ਧਰਣੀ ਧਰ ਈਸ ਨਰ ਸਿੰਘ ਨਾਰਾਇਣ ॥ ਦਾੜ੍ਹਾ ਅਗੇ ਪ੍ਰਿਥਮਿ ਧਾਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥ ਅੰਗ : ੧੦੧੨॥ ਮ: ੫॥ ਅਰਥਾਤ-ਧਰਤੀ ਨੂੰ ਧਾਰਣ ਕਰਨ ਵਾਲਾ (ਧਰਤੀ ਦਾ ਈਸ਼੍ਵਰ) ਧਰਤੀ ਦਾ ਮਾਲਕ, ਨਾਰਾਇਣ ਕੁਹਾਣ ਵਾਲਾ ਦਾੜ੍ਹਾਂ ਦੇ ਆਗੇ ਰੱਖਕੇ ਧਰਤੀ ਨੂੰ ਧਰਕੇ ਲਿਆਉਣ ਵਾਲਾ, ਹੇ ਕਰਤਾ ਪੁਰਖ ਤੈ ਹੀ ਬਾਵਨ ਰੂਪ ਧਾਰਨ ਕੀਤਾ ਸੀ ਜੋ ਸਭ ਤੋਂ ਹੀ ਚੰਗਾ ਸੀ। ਜਿਸ ਨੂੰ ਪੰਜਵੇਂ ਗੁਰੂ ਨਾਨਕ ਸਭ ਤੋਂ ਚੰਗਾ ਕਹਿੰਦੇ ਹਨ, ਅਸੀਂ ਕਿਸ ਮੂੰਹ ਨਾਲ ਉਹਨਾਂ ਦਾ ਅਪਮਾਨ ਕਰਦੇ ਹਾਂ ਅਤੇ ਕਿਹੜੇ ਮੂੰਹ ਨਾਲ ਮੰਦਾ ਬੋਲੇ ਹਾਂ ਅਸੀਂ ਤਾਂ ਗੁਰੂ ਤੇ ਅਤੇ ਪ੍ਰਮੇਸ਼ਰ ਤੇ ਦੋਹਾਂ ਤੇ ਹੀ ਭ੍ਰਿਸ਼ਟੇ ਗਏ। ਪਰਮ ਜੋਤੀ ਪਰਮ ਪਿਤਾ ਦੇ ਕੀਤੇ ਪ੍ਰੇਮ ਸਰੂਪਾਂ ਦੀ ਵਿਰੋਧਤਾ ਤੇ ਨਿੰਦਿਆ ਦੇ ਭਾਗੀ ਹੋ ਕੇ ਅਸੀਂ ਕਿਹੜਾ ਮੂੰਹ ਲੈ ਕੇ ਮਾਲਿਕ ਦੇ ਸਾਹਮਣੇ ਪੇਸ਼ ਹੋਵਾਂਗੇ ?

ਸੰਸਾਰ ਗੁਣਾਂ ਤੇ ਅਵਗੁਣਾਂ ਦਾ ਸਥੂਲ ਮਜਮੂਆ ਹੈ, ਦਿਨ ਤੋਂ ਬਿਨਾਂ ਰਾਤ ਦੀ ਕਦਰ ਨਹੀਂ। ਚੋਰ ਤੋਂ ਬਿਨਾਂ ਸਾਧ ਦੀ ਪੁੱਛ ਨਹੀਂ, ਇਸਤਰੀ ਤੋਂ ਬਿਨਾਂ ਪੁਰਸ਼ ਅਧੂਰਾ ਹੈ। ਅੱਧਾ ਅੰਗ ਅੰਗ ਉਹ ਵੀ ਨਕਾਰਾ ਇਸੇ ਤਰ੍ਹਾਂ ਅਵਗੁਣਾਂ ਤੋਂ ਬਿਨਾਂ ਗੁਣਾਂ ਦੀ ਕਦਰ ਨਹੀਂ ਹੁੰਦੀ। ਇਕ ਗੁਰਮੁਖ ਮਹਾਂ ਪੁਰਸ਼ ਸਨ ਉਹਨਾਂ ਦੇ ਡੇਰੇ ਵਿਚ ਸਤਿਸੰਗ ਦੀ ਮਹਿਮਾ ਚਲਦੀ ਰਹਿੰਦੀ ਸੀ, ਸੰਗਤਾਂ ਦਾ ਆਉਣ ਜਾਣ ਵਾਲੇ ਪੁਰਸ਼ਾਂ ਲਈ ਲੰਗਰ ਖੁੱਲਾ ਵਰਤਦਾ ਸੀ ਜਿਸ ਕਰਕੇ ਕੁੱਤੇ ਵੀ ਖਾਸੇ ਵੱਧ ਗਏ। ਇਕ ਡਾਕਟਰ ਉਹਨਾਂ ਦੇ ਸ਼ਰਧਾਲੂ ਜਿਸ ਨੇ ਮਹਾਂ ਪੁਰਖਾਂ ਅੱਗੇ ਸਨਿ ਮੁਖ ਬੇਨਤੀ ਕੀਤੀ ਬਾਬਾ ਜੀ ਕੁੱਤੇ ਬਹੁਤ ਵੱਧ ਗਏ ਹਨ ਜੇ ਆਗਿਆ ਦਿਉ ਤਾਂ ਇਹਨਾਂ ਨੂੰ ਗੱਡੀ ਚਾੜ੍ਹ ਦੇਈਏ ਭਾਵ ਜ਼ਹਿਰ ਦੀਆ ਗੋਲੀਆਂ ਖੁਆ ਕੇ ਚੱਲਦਾ ਕਰ ਦਿਯੁ। ਮਹਾਂ ਪੁਰਖ ਬੋਲੇ ਨਾ ਭਾਈ ਇਹ ਨਹੀਂ ਮਾਰਨੇ ਇਹ ਤਾਂ ਸਾਡੇ ਮਤਦਾਤਾ ਹਨ। ਇਹ ਸੁਣ ਕੇ ਡਾਕਟਰ ਹੱਸ ਪਿਆ ਤੇ ਕਿਹਾ ਮਹਾਰਾਜ ਇਹਨਾਂ ਨੇ ਕੀ ਮੱਤ ਦੇਣੀ ਹੋਈ ਜੋ ਆਪ ਹੀ ਕੁੱਤੇ ਹਨ। ਸੰਤ ਜੀ ਬੋਲੇ ਦੇਖੋ ਭਾਈ ਇਹ ਸਾਨੂੰ ਮੱਤ ਦਿੰਦੇ ਹਨ ਇਹ ਕਹਿੰਦੇ ਹਨ ਕਿ ਲੋਕੋ ਚੰਗੇ ਕਰਮ ਕਰਿਆ ਕਰੋ। ਬੁਰੇ ਕਰਮ ਕਰ ਕੇ ਤੁਸੀਂ ਵੀ ਸਾਡੇ ਜਿਹੇ ਕੁੱਤੇ ਹੋ ਜਾਉਗੇ। ਸੋ ਦੇਸ਼ ਉਦਾਹਰਨਾਂ ਨੂੰ ਗੁਰਬਾਣੀ ਸਾਕਾਰ ਕਰਕੇ ਕਹਿੰਦੀ ਹੈ ਕਿ ਸੰਸਾਰ ਵਿਚ ਗੁਣ ਤੇ ਅਵਗੁਣ ਦੋਵੇਂ ਇਕੋ ਜਿਹੇ ਪਦਾਰਥ ਹਨ ਪਰ ਲੋਕ ਗੁਣਾਂ ਨੂੰ ਛੱਡ ਕੇ ਅਵਗੁਣਾਂ ਦੀਆਂ ਪੰਡਾਂ ਬੰਨ-ਬੰਨ ਕੇ ਚੁੱਕੀ ਜਾ ਰਹੇ ਹਨ। ਗੁਣਾਂ ਦੀ ਕੋਈ ਗਾਹਕਾ ਜਾਂ ਵਪਾਰੀ ਹੈ ਹੀ ਨਹੀਂ। ਜੇ ਹੈ ਤਾਂ ਕੋਈ ਵਿਰਲਾ। ਗੁਣ ਮਿਲਦੇ ਹਨ ਗੁਰੂ ਦੀ ਕ੍ਰਿਪਾ ਦੁਆਰਾ ਉਹ ਵੀ ਜਿਸ 'ਤੇ ਪਰਮ ☞

ਲਉ ਜੀ ਹੁਣ ਬੈਰਾਹ ਅਵਤਾਰ ਦੀ ਕਥਾ ਪੜ੍ਹੋ ॥
੧ ਭੁਜੰਗ ਪ੍ਰਯਾਤ ਛੰਦ ॥ ਮੋਹਣੀ ਰੂਪ ਭਗਵਾਨ ਨੇ ਸ਼ਰਾਬ ਤੇ ਅੰਮ੍ਰਿਤ ਦੋਹਾਂ ਧਿਰਾਂ ਵਿਚ ਵੰਡ ਦਿੱਤਾ। ਆਪੋ ਆਪਣੇ ਥਾਵਾਂ ਨੂੰ ਚਲੇ ਗਏ ਦੇਵ ਤੇ ਦਾਨਵ । ਕੁਝ ਸਮਾਂ ਪਾ ਕੇ ਫੇਰ
੨ ਇਹਨਾਂ ਦੋਹਾਂ ਵਿਚ ਫੇਰ ਝਗੜਾ ਆਪੋ ਵਿਚ ਹੋ ਗਿਆ। ਅੰਤ ਦੇਵਤੇ ਹਾਰ ਖਾ ਕੇ ਭੱਜ ਗਏ ਤੇ ਦੈਂਤ ਜਿੱਤ ਗਏ। ਯੁੱਧ ਕਰਕੇ ਯੁੱਧ ਦੇ ਵਿਚ ॥੧॥
੩ ਭੁਜੰਗ ॥ ਹਿਰਨ ਕਸ਼ਯਪ ਤੇ ਹਰਨਾਕਸ਼ ਦੋਵੇਂ ਭਰਾ ਸੂਰਮੇ ਸਨ । ਜਿਨ੍ਹਾਂ ਨੇ ਸਾਰੇ ਲੋਕ ਜਿੱਤ ਕੇ ਕਾਬੂ ਵਿਚ ਕਰ ਲਿਆ।
੪ ਜਲ ਤੇ ਥਲ ਵਿਚ ਸਾਰੇ ਰਾਜ ਕਾਇਮ ਕਰ ਲਿਆ। ਬਾਹਾਂ ਦਾ ਬਲ ਵੇਖ ਕੇ ਹੰਕਾਰ ਵਧ ਗਿਆ ॥੨॥
੫ ਭੁਜੰਗ ॥ ਹੁਣ ਉਹ ਚਾਹੁੰਦਾ ਹੈ ਕਿ ਕੋਈ ਮੇਰੇ ਨਾਲ ਆ ਕੇ ਯੁੱਧ ਕਰੇ । ਪਰ ਕੋਈ ਉਸ ਤੋਂ ਬਲੀ ਹੋਵੇ ਉਹੀ ਆ ਕੇ ਭਿੜੇ।
੬ ਜਦੋਂ ਕੋਈ ਯੁੱਧ ਲਈ ਟਾਕਰੇ 'ਤੇ ਨਾ ਆਇਆ ਤਾਂ ਸੁਮੇਰ ਪਰਬਤ 'ਤੇ ਚੜ੍ਹ ਗਿਆ ਉਸ ਦੀ ਟੀਸੀ ਨੂੰ ਪੈਰ ਦੇ ਅੰਗੂਠੇ ਨਾਲ ਦੱਬ ਕੇ ਗਰਕ ਕਰ ਦਿੱਤਾ । ਬ੍ਰਹਮਾ ਤੋਂ ਬੇਦ ਜਾ ਖੋਹੇ ਤੇ ਉਹ ਅੰਗ ਭੰਗ ਕਰ ਦਿੱਤੇ ॥੩॥
੭ ਬੇਦਾਂ ਸਮੇਤ ਧਰਤੀ ਧਸ ਕੇ ਪਤਾਲ ਵਿਚ ਚਲੀ ਗਈ ਜਿਸ ਕਰਕੇ ਵਿਸ਼ਨੂੰ ਜੀ ਨੇ ਵੱਡੀਆਂ-ਵੱਡੀਆਂ ਦਾੜ੍ਹਾਂ ਵਾਲਾ ਵੱਡਾ ਸਾਰਾ ਸ਼ੇਰ ਦਾ ਅਵਤਾਰ ਧਾਰਿਆ ।
੮ ਅਤੇ ਉਹ ਪਾਣੀ ਵਿਚ ਜਾ ਕੇ ਲਲਕਾਰਾ ਮਾਰਿਆ । ਜਿਸ ਦੀ ਆਵਾਜ਼ ਅਕਾਸ਼ ਤੱਕ ਨਿਰੰਤਰ ਫੈਲ ਗਈ ਸੀ ॥੪॥
੯ ਭੁਜੰਗ ॥ ਡਗਾ ਡਗ ਡਮਰੂ ਵੱਜਿਆ ਤੇ ਦੋਵੇਂ ਭਾਈ ਜਾਗ ਪਏ। ਉੱਚੀ ਆਵਾਜ਼ ਸੁਣੀ ਤਾਂ ਬਹੁਤੇ ਡਰਾਕਲ ਭੱਜ ਗਏ।
੧੦ ਤੇਗ ਤੇਗ ਲਪਕੀ ਤੇ ਚਮਕੀ ਤੇ ਗੁੱਸੇ ਨਾਲ ਇਕ ਦੂਜੇ ਦੇ ਮਾਰਨ ਲੱਗੇ ਜੋ ਇਉਂ ਚਮਕਦੀ ਸੀ ਜਿਵੇਂ ਭਾਦੋਂ ਮਹੀਨੇ ਬਿਜਲੀ ਚਮਕਦੀ ਹੈ ॥੫॥
੧੧ ਭੁਜੰਗ ॥ ਮੂੰਹ ਦੇ ਉੱਤੇ ਸੁੰਦਰ ਮੁੱਛਾਂ ਵਾਲੇ ਸੂਰਮੇ ਲਲਕਾਰੇ ਮਾਰਦੇ ਸਨ । ਤਾੜ-ਤਾੜ ਤੇਗਾਂ ਤੇ ਸਾੜ-ਸਾੜ
੧੨ ਤੀਰ ਚਲਾਉਂਦੇ ਸਨ। ਨੇਜੇ ਧਮਕਾਰ ਪਾਉਂਦੇ ਸਨ ਖੜਕਾਰ ਕਰਦੇ ਖੰਡੇ ਖੜਕਦੇ ਸਨ । ਟੋਪ ਟੁੱਟਦੇ ਤੇ ਤੇਗਾਂ ਵੱਜ ਕੇ ਅੱਗ ਨਿਕਲਦੀ ਸੀ ॥੬॥
੧੩ ਭੁਜੰਗ ॥ ਧੌਂਸੇ ਤਾਲ ਕੱਢ ਰਹੇ ਸਨ, ਢੱਮਾ ਢੱਮ ਢੋਲ ਵੱਜ ਰਹੇ ਸਨ। ਢਾਲਾਂ ਤੇ ਸ਼ਸਤਰ ਵੱਜ ਕੇ ਢਲ-ਢਲ ਦੀ ਆਵਾਜ਼ ਦੇ ਰਹੇ ਸਨ ਤੇ ਮੂੰਹ ਤੋਂ ਮਾਰੋ ਮਾਰ ਬੋਲਦੇ ਸਨ।
੧੪ ਖ਼ੂਨ ਦੀਆਂ ਭਰੀਆਂ ਤਲਵਾਰਾਂ ਠਹਿਕਦੀਆਂ ਸਨ । ਸਿਰ ਖੁੱਲੇ ਸੂਰਮੇ ਖੇਤ ਵਿਚ ਪਏ ਸਨ । ਸਿਰਾਂ ਤੋਂ ਬਿਨਾਂ ਧੜ ਬੇਸੁਰਤ ਤੜਫ ਰਹੇ ਸਨ ॥੭॥
੧੫ ਭੁਜੰਗ ॥ ਚੌਹਠ ਜੋਗਣੀਆਂ ਖ਼ੂਨ ਦੇ ਖੱਪਰ ਲੈ ਕੇ ਪੀ ਰਹੀਆਂ ਸਨ। ਚੁੜੇਲਾਂ ਖੁੱਲੇ ਸਿਰ ਬੇਹੂਦਾ ਬੋਲ-ਬੋਲ ਰਹੀਆਂ ਫਿਰਦੀਆਂ ਸਨ ।
੧੬ ਭੂਤ ਪ੍ਰੇਤ ਹੱਸ ਰਹੇ ਸਨ ਜਿਨ੍ਹਾਂ ਦੇ ਬੜੇ ਬਿਕਰਾਲ ਰੂਪ ਸਨ। ਡਾਕਣੀਆਂ ਤੇ ਡਮਰੂ ਬੜੇ ਖਹੁੜੇ ਤੇ ਡਰਾਉਣੇ ਵੱਜ ਰਹੇ ਸਨ ॥੮॥
੧੭ ਭੁਜੰਗ ॥ ਇਕ ਦੂਜੇ ਦੇ ਮੁੱਕੇ ਤੇ ਲੱਤਾਂ ਮਾਰਦੇ ਸਨ ਜੋ ਇਉਂ ਜਾਪਦੇ ਸਨ ਕਿ ਸ਼ੇਰ ਨਾਲ ਸ਼ੇਰ ਤੇ ਮਸਤ
੧੮ ਹਾਥੀ ਨਾਲ ਹਾਥੀ ਭਿੜ ਰਿਹਾ ਹੈ ਜਿਸ ਦਾ ਖੜਕਾ ਸੁਣ ਕੇ ਸ਼ਿਵ ਜੀ ਦੀ ਤਾੜੀ ਖੁੱਲ ਗਈ ਤੇ ਬ੍ਰਹਮ ਦਾ ਧਿਆਨ ਟੁੱਟ ਗਿਆ। ਚੰਦਰਮਾ ਵੀ ਭੱਜ ਗਿਆ ਕੰਬ ਕੇ ਤੇ ਸੂਰਜ ਦੁਪਹਿਰ ਵੇਲੇ ਹੀ ਸ਼ਾਮ ਦਿਖਾ ਰਿਹਾ ਸੀ ॥੯॥
੧੯ ਭੁਜੰਗ ॥ ਜਿੱਥੇ ਜਲ ਸੀ ਉਥੇ ਥਲ ਹੋ ਗਿਆ। ਜਿੱਥੇ ਥਲ ਸੀ ਉਥੇ ਪਾਣੀ ਭਰ ਗਿਆ। ਇਹੋ ਜਿਹਾ ਯੁੱਧ ਹੋਇਆ ਜਿਵੇਂ ਰਾਮ ਚੰਦਰ ਨੇ ਜਾਂ ਇੰਦਰ ਨੇ ਤੀਰ ਸਿੰਨਿਆ ਸੀ ਜੋ ਤਾੜ ਦੇ ਸੱਤ ਰੁੱਖਾਂ ਵਿਚੋਂ ਦੀ ਲੰਘ ਕੇ ਪਾਰ ਹੋ ਗਿਆ ਸੀ।
੨੦ ਜਦੋਂ ਦੈਂਤ ਬੈਰਾਹ ਦੇ ਮੁੱਕਾ ਮਾਰਦਾ ਸੀ ਤਾਂ ਘੰਟੀ ਜਿਹੀ ਆਵਾਜ਼ ਆਉਂਦੀ ਸੀ ॥੧੦॥
੨੧ ਬੜੇ ਬਾਂਕੇ ਸੂਰਮਿਆ ਤੇ ਡਗੇ ਐਸੇ ਸਖਤ ਤੇ ਕਰਾਰੇ ਵੱਜਦੇ ਸਨ ਜਿਵੇਂ ਲੰਮੇ ਦੰਦਾਂ ਵਾਲੇ ਦੋ ਹਾਥੀ ਭਿੜ ਰਹੇ ਹੁੰਦੇ ਹਨ।
੨੨ ਢਮਾ ਢਮ ਢੋਲ ਤੇ ਰਣਕਾਰ ਕਰਕੇ ਨਫੀਰੀਆ ਵੱਜਦੀਆਂ ਸਨ। ਸੜੱਕ-ਸੜੱਕ ਸਾਂਗਾਂ ਤੇ ਤੜੱਕ ਤੜੱਕ ਤੀਰ ਚੱਲਦੇ ਸਨ ॥੧੧॥
੨੩ ਭੁਜੰਗ ॥ ਅੱਠ ਦਿਨ ਤੇ ਰਾਤ ਯੁੱਧ ਹੁੰਦਾ ਰਿਹਾ । ਸਾਰੀ ਧਰਤੀ ਤੇ ਅਕਾਸ਼ ਕੰਬ ਗਿਆ । ਸਾਰੇ ਯੋਧੇ
੨੪ ਖੇਤ ਵਿਚ ਜੰਗ ਦੇ ਰੰਗ ਵਿਚ ਰੱਤੇ ਹੋਏ ਸਨ ਅਤੇ ਵਿਸ਼ਨੂੰ ਨੇ ਦੈਂਤ ਨੂੰ ਮਾਰਿਆ ਜੋ ਘੁੰਮ ਕੇ ਡਿੱਗ ਗਿਆ ॥੧੨॥
੨੫ ਭੁਜੰਗ ॥ ਬੈਰਾਹ ਨੇ ਚਾਰੇ ਵੇਦ ਦਾੜ੍ਹਾਂ 'ਤੇ ਧਰ ਲਏ ।

---

ਪਿਤਾ ਦੀ ਸਿੱਧੀ ਤੱਕਣੀ ਹੋ ਜਾਵੇ । ਜਿਸ 'ਤੇ ਗੁਰੂ ਦੀ ਮਿਹਰ ਹੋ ਗਈ ਉਸ ਨੂੰ ਗੁਣਾਂ ਤੋਂ ਵੀ ਤੇ ਅਵਗੁਣਾਂ ਤੋਂ ਵੀ ਬਰਾਬਰ ਸਿਖਿਆ ਮਿਲਦੀ ਹੈ ਕਿਉਂਕਿ ਕਰਤਾਰ ਨੇ ਆਪ ਸਭ ਕਿਸੇ ਦੇ ਜੋੜੇ ਕੀਤੇ ਹਨ ਇਸ ਲਈ ਆਪ ਆਦੇਸ਼ ਦਿੰਦੇ ਹਨ ਕਿ ਭਾਈ ਗੁਰਸਿੱਖੋ ! ਹੁਕਮ ਮੰਨੀਏ ਤਾਂ ਹੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ—

ਲੋਕ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ ॥ ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥ ਗੁਰ ਪਰਸਾਦੀ ਗੁਣ ਪਾਈਅਨਿ ਜਿਸ ਨੋ ਨਦਰਿ ਕਰੇਇ ॥੧॥ ਮ: ੩॥ ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥ ਨਾਨਕ ਹੁਕਮਿ ਮੰਨਿ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥੨॥ ਅੰਗ ੧੦੯੨॥

ਜਿਥੇ ਸਾਨੂੰ ਗੁਣ ਸਾਂਭਣ ਦੀ ਸਿਖਿਆ ਦਿੰਦੇ ਹਨ ਉਥੇ ਅਵਗੁਣ ਤਿਆਗਣ ਦੀ ਬੂਟੀ ਸੁੰਘਾਉਂਦੇ ਹਨ । ਅਸੀਂ ਦੋਹਾਂ 'ਤੇ ਹੀ ਕਿਨਾਰਾ ਕਸ਼ ਹੋ ਗਏ ਹਾਂ । ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਭਾਗ ਤੇ ਦੂਜਾ ਦਸਮ ਗੁਰੂ ਗ੍ਰੰਥ । ਆਦਿ ਭਾਗ ਤੇ ਦੂਜਾ ਦਸਮ ਗੁਰੂ ਗ੍ਰੰਥ ਸਾਹਿਬ ਦੂਜਾ ਭਾਗ ਗੁਣਾਂ ਦਾ ਭੰਡਾਰ ਹਨ । ਅਸੀਂ ਇਕ ਨੂੰ ਰਸਮੀ ਤੌਰ 'ਤੇ ਮੰਨਦੇ ਹਾਂ ਜਿਸ ਦਾ ਪਾਠ ਆਪ ਨਾ ਕਰਕੇ ਪੈਸੇ ਦੇ ਕੇ ਕਿਸੇ ਤੋਂ ਕਰਵਾ ਦਿੰਦੇ ਹਾਂ ਜਿਸ ਲਈ ਗੁਣਾਂ ਤੇ ਅਵਗੁਣਾਂ ਤੋਂ ਬੇਲਾਗ (ਕੋਰੇ) ਦੇ ਕੋਰੇ ਹੀ ਰਹਿ ਜਾਂਦੇ ਹਾਂ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੋਂ ਤਾ ਸਾਨੂੰ ਵੇਖਣ ਨਾਲ ਵੀ ਅਛੂਤ ਦੀ ਬੀਮਾਰੀ ਲੱਗ ਜਾਣ ਦਾ ਭੈ ਹੈ ਪਰ ਹਾਂ ਅਸੀਂ ਗੁਰੂ ਦੇ ਸਿੱਖ ਭਾਵੇਂ ਮਕਬੂਲ ਪਈਏ ਭਾਵੇਂ ਨਾ ਇਹ ਜਾਣੇ ਸਾਡੀ ਬਲਾ ।

ਜਾ ਨੇ ਹੁੰਦੇ ਵੇਦ ਸਾਸ਼ਤਰ, ਜੇ ਨਾ ਆਉਂਦੇ ਅਵਤਾਰ ਤਾਂ ਇਥੇ ਰੱਬ ਦੇ ਨਾਮ ਦਾ ਨਿਸ਼ਾਨ ਵੀ ਕਿਤੇ ਨਾ ਲਭਦਾ । ਸੰਤਾਂ, ਭਗਤਾਂ ਨੇ ਹਠ ਕੀਤਾ ਪਰਮ ਪਿਤਾ ਦੇ ਪ੍ਰਚਾਰ ਲਈ ਅਵਤਾਰਾਂ ਨੇ ਹਠ ਕੀਤੀ ਉਹਨਾਂ ਦੇ ਅਧਾਰ ਲਈ ਜਿਸ ਨੂੰ ਵੇਖ ਕੇ ਕੁਝ ਲੋਕਾਂ ਨੂੰ ਇਹ ਮੰਨਣਾ ਪਿਆ ਤਾਂ ਬਈ ਰੱਬ ਹੈ । ਜਿਵੇਂ ਕਿ ਭਗਤ ਪ੍ਰਹਿਲਾਦ ਦਾ ਇਤਿਹਾਸ ਦਾ ਪ੍ਰਦਰਸ਼ਨ ਕਰਕੇ ਸ੍ਰੀ ਦਸਮੇਸ਼ ਜੀ ਅੰਤ ਵਿਚ ਇਸ ਲੇਖ ਦਾ ਨਿਚੋੜ ਦੱਸਦੇ ਹਨ— ਕੀਨੋ ਨ੍ਰਿਸਿੰਘ ਦੁਸਟੰ ਸੰਘਾਰ ॥ ਧਰਜੋ ਸ੍ਰੀ ਬਿਸਨ ਸਪਤਮ ਵਤਾਰ ॥
ਲਿੱਨੋ ਸੁ ਭਗਤ ਅਪਨੋ ਛਿਨਾਇ ॥ ਸਭ ਸਿਸਟ ਧਰਮ ਕਰਮਨ ਲਾਇ ॥੪੦॥

ਹੁਣ ਜਦ ਕਿ ਵੇਦ ਸਾਸ਼ਤਰ ਪੁਰਾਣ ਕੁਰਾਨ ਵੀ ਮੌਜੂਦ ਹਨ । ਗੁਰਬਾਣੀ ਵੀ ਅੰਤਮ ਫੈਸਲਾ ਦੇ ਕੇ ਰੱਬ ਦੀ ਹਸਤੀ ਸਾਡੇ ਵਿਚ ਤੇ ਸਾਡੇ ਰੋਮ-ਰੋਮ ਵਿਚ ਦੀ ਦਖਾ ਰਹੀ ਹੈ । ਇਕ-ਇਕ ਅੱਖਰ ਵਿਚੋਂ ਰੱਬ ਜੀ ਦੀ ਸੁਗੰਧੀ ਆ ਰਹੀ ਹੈ ਫੇਰ ਵੀ ਆਹ ਪਿਛਲੇ ਹੀ ਦਿਨਾਂ ਦੇ ਚਾਰ ਦਿਨ ਵਿਚ ਇਹ ਬਹਿਸ ਛਪਦੀ ਰਹੀ ਸੀ । ਇਕ ਕਹਿੰਦਾ ਹੈ ਰੱਬ ਹੈ ਹੀ ਨਹੀਂ, ਦੂਜਾ ਕਹਿੰਦਾ ਹੈ ਰੱਬ ਹੈ ਪਰੰਤੂ ਗੁਰਬਾਣੀ 'ਤੇ ਪੂਰਨ ਫੇਥ ਨਾਲ ਫੈਸਲਾ ਕਿਸੇ ਵੀ ਨਹੀਂ ਲਿਆ । ਪਰ ਜੇ ਅਸੀਂ ਆਪਣੀ ਦਿਲ ਨਾਲ ਆਹ ਭੌਤਿਕ ਸੰਸਾਰ ਦੇ ਆਸਾਰ ਦੀ ਤੱਕੜੀ 'ਤੇ ਤੋਲੀਏ ਜਿਸ 'ਤੇ ਅੱਜਕਲ੍ਹ ਵੋਟ ਤੇ ਵੋਟਰ ਆਦਿ ਸਿਕਿਆਂ ਨਾਲ ਤੋਲੇ ਜਾਦੇ ਹਨ ਤਾਂ ਵੀ ਸਾਨੂੰ ਮੰਨਣਾ ਪਏਗਾ ਕਿ ਕੋਈ ਵਰਕਸ਼ਾਪ ਬਿਨਾਂ ਮਾਲਿਕ ਨਹੀਂ ਚਲਦੀ । ਤਾਂ ਫੇਰ ਇਹ ਇਤਨੀ ਵੱਡੀ ਜਿਸ ਦਾ ਵਿਸ਼ਾਲ ਘੇਰਾ ਅਸੀਂ ਤਾਂ ਕੀ ਵੱਡੇ-ਵੱਡੇ ਫੋਰਮੈਨ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਆਦਿ ਵੀ ਨਹੀਂ ਜਾਣ ਪਾਏ । ਇਹ ਨਿਖਸਮਾ ਕਿਵੇਂ ਠੁਕ ਸਿਰ ਸਾਰਾ ਨਜ਼ਾਮ ਚੱਲ ਰਿਹਾ ਹੈ । ਜਿਨ੍ਹਾਂ ਸੱਜਣਾਂ ਦੇ ਨੇਤਰਾਂ ਵਿਚ ਵੇਦ ਸਾਸ਼ਤਰ ਤੋਂ ਗੁਰਬਾਣੀ ਦੇ ਅਗਿਆਨ ਧੁੰਧ ਦੇ ਕਾਰਨ ਰੱਬ ਦੀ ਹਸਤੀ ਵਿਖਾਈ ਨਹੀਂ ਦਿੰਦੀ । ਉਹਨਾਂ ਨੂੰ ਇਹ ਵਿਖਾਉਣ ਲਈ ਹੀ ਸੰਤ, ਭਗਤ, ਅਵਤਾਰ ਜਗਤ ਵਿਚ ਆਏ ਤੇ ਆ ਕੇ ਕੋਈ ਨਾ ਕੋਈ ਕੌਤਕ ਰਚਾ ਕੇ ਰੱਬ ਜੀ ਨੂੰ ਡਮਰੂ ਵਜਾ ਕੇ ਖੇਲ ਤੇ ਤਮਾਸ਼ਾ ਕਰਦਾ ਵਿਖਾਇਆ ਜਿਨ੍ਹਾਂ ਦੀਆਂ ਕਿੱਸੇ-ਕਹਾਣੀਆਂ ਤੇ ਇਤਿਹਾਸ ਨੇ ਸਾਨੂੰ ਇਸ ਵਰਕਸ਼ਾਪ ਦੇ ਮਾਲਿਕ ਦੇ ਦਰਸ਼ਨ ਕਰਵਾਏ ਹਨ । ਜਿਨ੍ਹਾਂ ਨੂੰ ਅਸੀਂ ਮਿਥਿਹਾਸ ਜਾਂ ਅਵਤਾਰਵਾਦ ਕਹਿ ਕੇ ਦੂਰ ਭੱਜਦੇ ਹਾਂ । ਹਾਂ ਜੀ ਕਰੋ ਦਰਸ਼ਨ ਇਸ ਵਰਕਸਾਪ ਦੇ ਮਾਲਿਕ

[੧]ਬੇਦ ਤਬੰ ॥ ਹਠੀ ਦੁਸਟਿ ਜਿੱਤੇ ਭਜੇ ਦੈਤ ਸਬੰ ॥ [੨]ਦਈ ਬ੍ਰਹਮ ਆਗਿਆ ਧਨੁਰ ਬੇਦ ਕੀਯੰ ॥ ਸਬੈ ਸੰਤਨੰਤਾਨ ਕੋ ਸੁਖ ਦੀਯੰ ॥੧੩॥ ਭੁਜੰਗ[ੳ] ॥ [੩]ਧਰਯੋ ਖਸਟਮੰ ਬਿਸਨ ਐਸਾਵਤਾਰੰ ॥ ਸਬੈ ਦੁਸਟ ਜਿਤੇ ਕੀਯੋ ਬੇਦ ਉਧਾਰੰ ॥ [੪]ਥਟਯੋ ਧਰਮਰਾਜੰ ਜਿਤੇ ਦੇਵ ਸਰਬੰ ॥ ਉਤਾਰਿਯੋ ਭਲੀ ਭਾਂਤ ਸੋਂ ਤਾਹਿ ਗਰਬੰ ॥੧੪॥

[੫]ਇਤਿ ਸ੍ਰੀ ਬਚਿਤ੍ਰ ਨਾਟਕੇ ਛੇਵਾਂ ਅਵਤਾਰ ਬੈਰਾਹ ॥੬॥

[੬]ਅਥ ਨਰਸਿੰਘ ਅਵਤਾਰ ਕਥਨੰ ॥ [੭]ਸ੍ਰੀ ਭਗਉਤੀ ਜੀ ਸਹਾਇ ॥ ਪਾਧਰੀ ਛੰਦ ॥ [੮]ਇਹ ਭਾਂਤ ਕੀਯੋ ਦਿਵ ਰਾਜ ਰਾਜ ॥ ਭੰਡਾਰ ਭਰੇ ਸੁਭ ਸਰਬ ਸਾਜ ॥ [੯]ਜਬ ਦੇਵਤਾਨ ਬਢਯੋ ਗਰੂਰ ॥ ਬਲਵੰਤ ਦੈਤ ਉਠੇ ਕਰੂਰ ॥੧॥ ਪਾਧਰੀ ਛੰਦ ॥ [੧੦]ਲਿਨੋ ਛਿਨਾਇ ਦਿਵਰਾਜ ਰਾਜ॥ ਬਾਦਿਤ੍ਰ ਨੇਕ ਉੱਠੇ ਸੁ ਬਾਜ ॥ [੧੧]ਇਹ ਭਾਂਤ ਜਗਤ ਦੋਹੀ ਫਿਰਾਇ ॥ ਜਲੰ ਬਾ ਥਲੇਅੰ ਹਿਰਨਾਛ ਰਾਇ ॥੨॥ ਪਾਧਰੀ ਛੰਦ ॥ [੧੨]ਇਕ ਦਿਯੋਸ ਗਯੋ ਨਿਜ ਨਾਰਿ ਤੀਰ ॥ ਸਜਿ ਸੁੱਧ ਸਾਜ ਨਿਜ ਅੰਗ ਬੀਰ ॥ [੧੩]ਕਿਹ ਭਾਂਤ ਸੁ ਤ੍ਰਿਯ ਮੋ ਭਯੋ ਨਿਰੁਕਤ ॥ ਤਬ ਭਯੋ ਦੁਸਟ ਕੋ ਬੀਰਜ ਮੁਕਤ[ਅ] ॥੩॥ ਪਾਧਰੀ ਛੰਦ ॥ [੧੪]ਪ੍ਰਹਲਾਦ ਭਗਤ[ੲ] ਲੀਨੋ ਵਤਾਰ ॥ ਸਬ ਕਰਨਿ ਕਾਜ ਸੰਤਨ ਉਧਾਰ ॥ [੧੫]ਚਟਸਾਰ ਪੜਨ ਸਉਪਯੋ ਨਿਰਪਾਲ ॥ ਪੱਟੀਯਹਿ ਕਹਿਯੋ ਲਿਖਦੈ ਗੁਪਾਲ[ਸ] ॥੪॥ ਤੋਟਕ ਛੰਦ ॥ [੧੬]ਇਕਿ ਦਿਯੋਸ ਗਯੋ ਚਟਸਾਰ ਨ੍ਰਿਪੰ ॥ ਚਿਤ ਚੌਕ ਰਹਯੋ ਸੁਭ ਦੇਖ ਸੁਤੰ ॥ ਜੁ ਪੜਯੋ ਦਿਜ ਤੇ ਸੁਯ ਤਾਹਿ ਰੜੇ ॥ ਨਿਰਭੈ ਸਿਸ ਨਾਮੁ ਗੁਪਾਲ ਪੜੇ ॥੫॥ ਤੋਟਕ ॥ [੧੮]ਸੁਨਿ ਨਾਮੁ ਗੁਪਾਲ ਰਿਸਯੋ ਅਸੁਰੰ ॥ ਬਿਨੁ ਮੋਹਿ ਸੁ ਕਉਣੁ ਭਜੋ ਦੁਸਰੰ ॥ [੧੯]ਜੀਯ ਮਾਹਿ ਧਰੋ ਸਿਸ ਯਾਹਿ ਹਨੋ ॥ ਜੜ੍ਹ ਕਿਉਂ ਭਗਵਾਨ ਕੋ ਨਾਮੁ ਭਨੋ ॥੬॥ ਤੋਟਕ ॥ [੨੦]ਜਲ ਅਉਰ ਥਲੰ ਇਕ ਬੀਰ ਮਨੰ ॥ ਇਹ ਕਾਹਿ ਗੁਪਾਲ ਕੋ ਨਾਮੁ ਭਣੰ ॥ [੨੧]ਤਬ ਹੀ ਤਿੰਹ ਬਾਂਧਤ ਥੰਮ ਭਏ ॥ ਸੁਨ ਸ੍ਰਵਨਨ ਦਾਨਵ ਬੈਨ ਧਏ ॥੭॥ ਤੋਟਕ ॥ [੨੨]ਗਹਿ ਮੂੜ ਚਲੇ ਸਿਸ ਮਾਰਨ ਕੋਂ ॥ ਨਿਕਸਯੋ ਬ ਗੁਪਾਲ ਉਬਾਰਨ ਕੋਂ ॥ [੨੩]ਚਕਚਉਧ ਰਹੇ ਜਨੁ ਦੇਖ ਸਬੈ ॥ ਨਿਕਸਿਯੋ ਹਰਿ ਫਾਰਿ ਕਿਵਾਰ ਜਬੈ[ਹ] ॥੮॥ ਤੋਟਕ ॥ [੨੪]ਲਖਿ ਦੇਵ ਦਿਵਾਰ ਸਬੈ ਥਹਰੇ ॥ ਅਵਿਲੋਕ ਚਰਾਚਰ ਹੂਹਿ ਹਿਰੇ ॥ [੨੫]ਗਰਜੇ ਨਰਸਿੰਘ ਨਰਾਂਤ ਕਰੰ ॥ ਦ੍ਰਿਗ ਰੱਤ ਕੀਏ ਮੁਖ ਸ੍ਰੋਣ ਭਰੰ ॥੯॥ ਤੋਟਕ ॥ [੨੬]ਲਖ ਦਾਨਵ ਭਾਜ ਚਲੇ ਸਬਹੀ ॥ ਗਰਜਯੋ ਨਰਸਿੰਘ ਰਣੰ ਜਬਹੀ॥ [੨੭]ਇਕ ਭੂਪਤਿ ਠਾਢਿ ਰਹਯੋ ਰਣ ਮੈਂ ॥ ਗਹਿ ਹਾਥ ਗਦਾ ਨਿਰਭੈ

---

ੳ ਭਾਵੇਂ ਗਿਆਨੀ ਨਾਰਾਇਣ ਸਿੰਘ ਜੀ ਨੇ ਆਪਣੀ ਮਹਾਨ ਵਿਦਿਆ ਦੇ ਖੋਜ ਸਦਕਾ ਬੈਰਾਹ ਅਵਤਾਰ ਦਾ ਕਈ ਪੁਰਾਣਾ ਅਨੁਸਾਰ ਉਪਜ ਕਾਰਣ ਲਿਖਿਆ ਹੈ ਜੋ ਕਿ ਇਕ ਦੂਜੇ ਨਾਲ ਨਹੀਂ ਮਿਲਦਾ ਪਰ ਗੁਰੂ ਜੀ ਇਸ ਬੈਹਸ ਵਿਚ ਨਹੀਂ ਗਏ ਜੋ ਪ੍ਰਭੂ ਦੇ ਆਪਣੇ ਕੰਮ ਹਨ ਕਿਵੇਂ ਹੋਇਆ । ਬੈਰਾਹ ਅਵਤਾਰ ਅਵਸ ਹੋਇਆ । ਜਿਥੇ ਪਰਮ ਸਤ ਕੋਈ ਕਰਤੱਵ ਕਰਦੀ ਹੈ ਨਾਲ ਹੀ ਵਿਘਨ ਕਰੇ ਤਾਂ ਵੀ ਪੈਦਾ ਕਰਦੀ ਹੈ ਤੇ ਉਸ ਤੋਂ ਰਖਿਆ ਕਰਕੇ ਆਪਣਾ ਖੇਡ-ਖੇਡਦੀ ਹੈ । ਇਸ ਵਿਚ ਕੋਈ ਸ਼ੱਕ ਨਹੀਂ ਅਵਤਾਰ ਹੋਏ ਜ਼ਰੂਰ ਹੋਏ ।।। ਕੋਟਿ ਬਿਸਨ ਕੀਤੇ ਅਵਤਾਰ । ਕੋਟਿ ਬ੍ਰਹਮੰਡ ਜਾਕੇ ਧਰਮਸਾਲ । ਕੋਟਿ ਮਹੇਸ ਉਪਾਇ ਸਮਾਇ । ਕੋਟਿ ਬ੍ਰਹਮੇ ਜਗੁ ਸਾਜਣ ਲਾਇ ॥੧॥ ਐਸੋ ਧਨੀ ਗੋਵਿੰਦੁ ਹਮਾਰਾ ॥ ਬਰਨਿ ਸਾਕਉ ਗੁਣ ਬਿਸਥਾਰਾ॥ ਅੰਗ : ੧੧੫੬ ॥ ਮ: ੫॥ ਜੋ ਆਦਿ ਸ਼ਕਤੀ ਦੇ ਗੁਣ ਹਨ ।

ਅ ਕਾਮਣਿ ਦੇਖਿ ਕਾਮਿ ਲੋਭਾਇਆ । ਅੰਗ ੧੩੪੨॥ ਮ: ੧॥ ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥ ਅੰਗ ੭੦੬॥ ਮ: ੫॥ ਇਹ ਕੋਈ ਲੁਕਵੀਂ ਗੱਲ ਨਹੀਂ ਹਰ ਕੋਈ ਜਾਣਦਾ ਹੈ ।

ੲ ਹਰਨਜ ਕਸਿਪ ਦਾ ਪੁੱਤਰ ਅਤੇ ਬਲ ਦਾ ਪਿਤਾ ਦੇ ਮਰਨ ਪਿੱਛੋਂ ਇਹ ਦੈਤਾਂ ਦਾ ਰਾਜ ਬਣ ਗਿਆ, ਉਤੇ ਪਤਾਲ ਵਿਚ ਰਹਿਣ ਲੱਗਾ, ਭਾਰਤ ਦੇ ਭਗਤਾਂ ਅਤੇ ਸਿੱਖ ਧਰਮ ਦੇ ਗ੍ਰੰਥਾਂ ਵਿਚ ਪ੍ਰਹਿਲਾਦ ਨੂੰ ਹਰਨਾਕਸ਼ ਦਾ ਪੁੱਤਰ ਲਿਖਿਆ ਹੈ ਇਹ ਵਿਸ਼ਨੂ ਦਾ ਭਗਤ ਸੀ । ਨਰ ਸਿੰਘ ਰੂਪ ਧਾਰਕੇ ਕਰਤਾਰ ਨੇ ਇਸ ਦੀ ਰਖਿਆ ਕਰੀ ਅਤੇ ਇਸ ਦੇ ਪਿਤਾ ਨੂੰ ਮਾਰਿਆ ਜਿਵੇਂ ਵੇਖਣ ਵਿਚ ਇਉਂ ਆਉਂਦਾ ਹੈ ਕਿ ਵਿਸ਼ਨੂੰ ਨਰ ਸਿੰਘ ਅਵਤਾਰ ਹੋ ਕੇ ਹਰਣਾਖਸ਼ ਨੂੰ ਮਾਰਿਆ ਪਰ ਮੰਨਿਆ ਇਹੋ ਜਾਂਦਾ ਹੈ ਕਿ ਕਰਤਾਰ ਨੇ ਹੀ ਮਾਰਿਆ ਕਿਉਂਕਿ ਉਸ ਦੇ ਹੁਕਮ ਦੀ ਹੀ ਕਾਰ ਸੀ ।

ਸ ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੇ ਭਾਇ ਫਾਕੇ ਜਮ ਜਾਲਾ ॥ ਸਤਿਗੁਰ ਕਰਨ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੇ ਨਾਲਾ ॥੭॥ ਅੰਗ ੧੧੩੩॥ ਮ: ੩॥

ਹ ਇਕ ਰਾਮੁ ਨਾ ਛੋਡਉ ਗੁਰਹਿ ਗਾਰ । ਮੋਕਉ ਘਾਲਿ ਜਾਰਿ ਭਾਵੇਂ ਮਾਰਿ ਡਾਰਿ ॥੩॥ ਕਾਢਿ ਖੜਗੁ ਕੋਪਿਉ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ॥ ਪ੍ਰਭ ਥੰਮ ਤੇ ਨਿਕਸੇ ਕੈ ਬਿਸਥਾਰ । ਹਰਨਾਖਸੁ ਛੇਦਿਓ ਨਖ ਬਿਦਾਰ ॥੪॥ ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥ ਕਹਿ ☞

੧ ਉਸੇ ਵੇਲੇ ਬੜੇ ਅਮੋੜ ਦੈਂਤ ਜਿੱਤੇ ਭਾਵ ਮਾਰੇ ਗਏ । ਬਾਕੀ ਦੇ ਸਾਰੇ ਨੱਠ ਗਏ । ਸ੍ਰੀ ਵਿਸ਼ਨੂੰ ਜੀ ਨੇ
੨ ਬ੍ਰਹਮਾ ਨੂੰ ਆਗਿਆ ਦਿੱਤੀ ਕਿ ਵੇਦ ਦੇ ਪੜ੍ਹਨ ਦੀ ਧੁਨ ਕਰੇ । ਸਾਰੇ ਸੰਤ ਸੁਖੀ ਕਰ ਦਿੱਤੇ ॥੧੩॥
੩ ਭੁਜੰਗ ॥ ਵਿਸ਼ਨੂੰ ਨੇ ਛੇਵਾਂ ਐਸਾ ਅਵਤਾਰ ਧਾਰਿਆ ਸੀ। ਸਾਰੇ ਦੁਸ਼ਟ ਜਿੱਤ ਕੇ ਵੇਦਾਂ ਦਾ ਉਧਾਰ ਕੀਤਾ ।
੪ ਧਰਮ ਦਾ ਰਾਜ ਕਾਇਮ ਕਰਕੇ ਜਿਤਨੇ ਵੀ ਸਾਰੇ ਦੇਵਤੇ ਥਾਂ-ਥਾਂ ਥਾਪ ਦਿੱਤੇ ਤੇ ਦੁਸ਼ਟ ਦੈਂਤਾਂ ਦਾ ਚੰਗੀ ਤਰ੍ਹਾਂ ਹੰਕਾਰ ਨਸ਼ਟ ਕਰ ਦਿੱਤਾ ॥੧੪॥
੫ ਇਥੇ ਸ੍ਰੀ ਬਚਿਤ੍ਰ ਨਾਟਕ ਦਾ ਛੇਵਾਂ ਅਵਤਾਰ ਬੈਰਾਹ ਦਾ ਪ੍ਰਸੰਗ ਪੂਰਾ ਹੁੰਦਾ ਹੈ ॥੬॥
੬ ਅਥ ਹੁਣ ਨਰ ਸਿੰਘ ਅਵਤਾਰ ਦੀ ਕਥਾ ਕਹਿੰਦੇ ਹਨ ।
੭ ਤੇ ਭਗਉਤੀ ਜੀ ਤੋਂ ਸਹਾਇਤਾ ਮੰਗਦੇ ਹਨ, ਜਿਸ 'ਤੇ ਸ੍ਰੀ ਦਸਮੇਸ਼ ਜੀ ਦੀ ਪੂਰੀ ਟੇਕ ਸੀ ਜੋ ਹਰ ਪ੍ਰਕਰਣ ਦੇ ਆਰੰਭ ਵਿਚ ਆਪਣੇ ਇਸ਼ਟ ਦੇਵ ਤੋਂ ਸਹਾਇਤਾ ਲੈਣੀ ਉਹਨਾਂ ਦੀ ਪੂਰਨ ਨਿਸ਼ਾਨਦੇਹੀ ਹੈ ।
੮ ਪਾਧਰੀ ਛੰਦ ॥ ਜਦੋਂ ਇਸ ਤਰ੍ਹਾਂ ਦੇਵਾਂ ਤੇ ਇੰਦਰ ਨੇ ਦੇਰ ਤੱਕ ਰਾਜ ਦਾ ਸੁਖ ਪਾਇਆ ਅਤੇ ਸਾਰੇ ਸਾਜੋ-ਸਾਮਾਨ ਦੇ ਭੰਡਾਰ ਭਰ ਗਏ।
੯ ਤਦ ਫੇਰ ਦੇਵਤਿਆਂ ਵਿਚ ਹਉਮੈ ਆ ਵਧੀ । ਉਸ ਵੇਲੇ ਬਲੀ ਦੈਂਤ ਬੜੇ ਕਠਿਨ ਸੁਭਾਅ ਦੇ ਉੱਠ ਖਲੋਤੇ ॥੧॥
੧੦ ਪਾਧਰੀ ਛੰਦ ॥ ਉਹਨਾਂ ਨੇ ਇੰਦਰ ਕੋਲੋਂ ਰਾਜ ਖੋਹ ਲਿਆ। ਆਪਣੇ ਢੰਗ ਦੇ ਅਨੇਕ ਕਿਸਮ ਦੇ ਵਾਜੇ ਵਜਾਉਣ ਲੱਗ ਪਏ।
੧੧ ਇਸ ਤਰ੍ਹਾਂ ਜਗਤ ਵਿਚ ਆਪਣੀ ਦੋਹੀ (ਮੁਨਾਦੀ) ਕਰ ਦਿੱਤੀ ਕਿ ਜਲ ਤੇ ਥਲ ਵਿਚ ਹਰਨਾਖਸ਼ ਹੀ ਰਾਜਾ ਹੈ॥੨॥
੧੨ ਪਾਧਰੀ ਛੰਦ ॥ ਇਕ ਦਿਨ ਉਹ ਆਪਣੀ ਰਾਣੀ ਕੋਲ ਚਲਾ ਗਿਆ । ਜਿਸ ਵੇਲੇ ਉਸ ਸੂਰਮੇ ਨੇ ਸਾਜ ਬਾਜ ਸੁੰਦਰ ਕੀਤਾ ਹੋਇਆ ਸੀ।
੧੩ ਕਿਸੇ ਤਰ੍ਹਾਂ ਉਹ ਇਸਤਰੀ ਨਾਲ ਜੁੜ ਗਿਆ । ਜਦ ਉਸ ਦੁਸ਼ਟ ਦਾ ਵੀਰਜ (ਬੂੰਦ) ਰਾਣੀ ਦੇ ਗਰਭ ਵਿਚ ਪ੍ਰਵੇਸ਼ ਕਰ ਗਈ ॥੩॥
੧੪ ਪਾਧਰੀ ਛੰਦ ॥ ਜਿਸ ਨੁਤਫੇ ਤੋਂ ਪ੍ਰਹਿਲਾਦ ਭਗਤ ਨੇ ਅਵਤਾਰ ਲਿਆ । ਸੰਤਾਂ ਦੇ ਉਧਾਰ ਦਾ ਕਾਜ ਕਰਨ ਲਈ।
੧੫ ਰਾਜੇ ਨੇ ਪ੍ਰਹਿਲਾਦ ਨੂੰ ਪਾਠਸ਼ਾਲਾ ਨੂੰ ਪੜ੍ਹਨ ਲਈ ਸੌਂਪ ਦਿੱਤਾ । ਪ੍ਰਹਿਲਾਦ ਨੇ ਪਾਂਧੇ (ਮਾਸਟਰ) ਨੂੰ ਕਿਹਾ ਕਿ ਮੇਰੀ ਫੱਟੀ 'ਤੇ ਗੋਪਾਲ "ਪ੍ਰਭੂ" ਦਾ ਨਾਮ ਲਿਖ ਦੇਹ ॥੪॥
੧੬ ਤੋਟਕ ਛੰਦ ॥ ਇਕ ਦਿਨ ਰਾਜਾ ਪਾਠਸ਼ਾਲਾ ਵਿਚ ਚਲਾ ਗਿਆ । ਪੁੱਤਰ ਨੂੰ ਵੇਖ ਕੇ ਉਸ ਦਾ ਦਿਲ ਚੌਂਕ ਉੱਠਿਆ।
੧੭ ਜੋ ਤੂੰ ਬ੍ਰਾਹਮਣ ਕੋਲੋਂ ਪੜ੍ਹਿਆ ਹੈ ਉਹ ਪੜ੍ਹ ਕੇ ਸੁਣਾ । ਉਸ ਨਿਰਭੈ ਬਾਲਕ ਨੇ ਗੋਪਾਲ "ਪ੍ਰਮਾਤਮਾ" ਦਾ ਨਾਮ ਪੜ੍ਹ ਦਿੱਤਾ ॥੫॥
੧੮ ਤੋਟਕ ॥ ਗੋਪਾਲੰ "ਪ੍ਰਮਾਤਮਾ" ਦਾ ਨਾਮ ਸੁਣ ਕੇ ਦੈਂਤ ਕ੍ਰੋਧ ਵਿਚ ਆ ਗਿਆ ਤੇ ਕਿਹਾ ਕਿ ਮੈਥੋਂ ਬਿਨਾਂ ਹੋਰ ਦੂਸਰਾ ਗੋਪਾਲ ਕਿਹੜਾ ਹੈ ? (ਜਿਸ ਦਾ
੧੯ ਤੂੰ ਨਾਮ ਲੈਂਦਾ ਹੈਂ) ਉਸ ਦੇ ਦਿਲ ਵਿਚ ਆਇਆ ਕਿ ਇਸ ਪੁੱਤਰ ਨੂੰ ਮਾਰ ਦਿੱਤਾ ਜਾਵੇ । ਇਹ ਮੂਰਖ ਕਿਉਂ ਭਗਵਾਨ ਦਾ ਨਾਮ ਲੈਂਦਾ ਹੈ ॥੬॥
੨੦ ਤੋਟਕ ॥ ਜਲ ਤੇ ਥਲ ਦਾ ਇਕ ਮੈਂ ਹੀ ਪ੍ਰਧਾਨ ਹਾਂ । ਫੇਰ ਤੂੰ ਇਹ ਕਿਸ ਲਈ ਗੋਪਾਲ "ਰਾਮ" ਦਾ ਨਾਮ ਜਪ ਰਿਹਾ ਹੈਂ ?
੨੧ ਤੱਤੇ ਲੋਹੇ ਦਾ ਥੰਮ ਕਰਕੇ ਖੜ੍ਹਾ ਕਰਕੇ ਪ੍ਰਹਿਲਾਦ ਨੂੰ ਉਸੇ ਵੇਲੇ ਬੰਨ ਲਿਆ ਥੰਮ ਕੋਲ ਲੈ ਜਾਣ ਲਈ । ਹੁਕਮ ਸੁਣ ਕੇ ਦੈਂਤ ਕਰਮਚਾਰੀ ਨੱਠੇ ਆਏ ॥੭॥
੨੨ ਤੋਟਕ ॥ ਅਤੇ ਉਹ ਮੂਰਖ, ਪੁੱਤਰ ਨੂੰ ਮਾਰਨ ਲਈ ਲੈ ਤੁਰੇ ਅਤੇ ਗੋਪਾਲ ਪ੍ਰਭੂ ਜੀ ਉਸ ਨੂੰ ਬਚਾਉਣ ਲਈ ਥੰਮ ਵਿਚੋਂ ਬਾਹਰ ਨਿਕਲ ਆਇਆ ।
੨੩ ਸਾਰੇ ਹੀ ਇਹ ਕੌਤਕ ਵੇਖ ਕੇ ਹੱਕੇ-ਬੱਕੇ, ਹੈਰਾਨ ਹੋ ਕੇ ਰਹਿ ਗਏ । ਜਿਸ ਵੇਲੇ ਹਰੀ ਥੰਮ ਨੂੰ ਪਾੜ ਕੇ ਬਾਹਰ ਆਇਆ ॥੮॥
੨੪ ਤੋਟਕ ॥ ਇਹ ਕੌਤਕ ਵੇਖ ਕੇ ਸਾਰੇ ਹੀ ਦਰਸ਼ਕ ਕੰਬਣ ਲੱਗੇ । ਕੀ ਮਨੁੱਖ ਤੇ ਕੀ ਪਸ਼ੂ ਸਾਰੇ ਭੈ ਭੀਤ ਹੋ ਗਏ।
੨੫ ਜਿਸ ਵੇਲੇ ਨਰ ਸਿੰਘ, ਨਰਾਂ ਦੇ ਅੰਤ ਕਰਨ ਵਾਲੇ ਨੇ ਨੇਤਰ ਲਾਲ ਕਰਕੇ ਮੂੰਹ ਖੂਨ ਨਾਲ ਭਰ ਕੇ ਦੇਖਿਆ ॥੯॥
੨੬ ਇਹ ਡਰਾਉਣਾ ਦ੍ਰਿਸ਼ ਵੇਖ ਕੇ ਸਾਰੇ ਦੈਂਤ ਉਥੋਂ ਭੱਜ ਤੁਰੇ। ਜਿਸ ਵੇਲੇ ਨਰ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਗਰਜਨਾ ਕੀਤੀ-ਜੈਕਾਰਾ ਛੱਡਿਆ ।
੨੭ ਉਸ ਵੇਲੇ ਇਕ ਹਰਨਾਖਸ਼ ਰਾਜਾ ਹੀ ਉਥੇ ਖੜ੍ਹਾ ਰਹਿ ਗਿਆ ਉਸ ਯੁੱਧ ਦੇ ਮੈਦਾਨ ਵਿਚ । ਹੱਥ ਵਿਚ ਗਦਾ ਲੈ ਕੇ ਮਨ ਦੇ ਵਿਚ ਨਿਰਭੈ ਹੋ ਕੇ ॥੧੦॥

---

☞ ਕਬੀਰ ਕੋ ਲਖੈ ਨ ਪਾਰ ॥ ਪ੍ਰਹਿਲਾਦ ਉਧਾਰੇ ਅਨਿਕ ਬਾਰ ॥੫॥੪॥ ਪ੍ਰਹਿਲਾਦਕ ਦ੍ਰਿਸ਼ਟਾਂਤ ਇਕ ਤੋਂ ਬਹੁਤ ਵਾਰੀ ਆਦਿ ਬਾਣੀ ਵਿਚ ਆਇਆ ਹੈ ਪਰ ਵਿਸ਼ਾ ਧਾਰਮਿਕ ਤੱਕ ਹੀ ਸੀਮਤ ਹੈ । ਪੰਚਮ ਗੁਰੂ ਨਾਨਕ ਤੱਕ ਸਤਿਗੁਰ ਜੋਤਿ ਦਾ ਨਿਸਾਨਾ ਸਾਂਤਮਈ ਸੀ ਤੇ ਦਸਣਾ ਇਹ ਸੀ ਕਿ ਪ੍ਰਮਾਤਮਾ ਦੀ ਹਸਤੀ ਤੋਂ ਬੇਖਬਰ ਲੋਕੋ ਪ੍ਰਮਾਤਮਾ ਹੈ, ਅਵੱਸ ਹੈ ਜੇ ਤੁਹਾਨੂੰ ਨਹੀਂ ਦਿਸਦਾ ਤਾਂ ਤੁਹਾਡੇ ਨਿਸਚੇ ਦੀ ਕਮਜ਼ੋਰੀ ਹੈ, ਇਸ ਲਈ ਪ੍ਰਹਿਲਾਦ ਦਾ ਗੁਰ ਨਿਸਚਾ ਤੇ ਪ੍ਰਭੂ ਦੇ ਦਰਸ਼ਨ ਪ੍ਰਹਿਲਾਦ ਵਾਂਗ ਆਪਣੇ ਗੁਰੂ ਤੇ ਨਿਸਚਾ ਕਰਨ ਤੇ ਪ੍ਰਤੱਖ ਹੁੰਦੇ ਹਨ । ਪਰ ਹੁਣ ਸ੍ਰੀ ਗੁਰੂ ਦਸਮੇਸ਼ ਜੀ ਅਗੇ ਵਿਸ਼ਾ ਇਕ ਨਹੀਂ ਸੀ ਤਿੰਨ ਹੋ ਗਏ ਸਨ । ਭਾਵੇਂ ਧਰਮ ਚਲਾਵਨ ਪਹਿਲਾ ਕੰਮ ਸੀ ਸਮਾਜ ਸੁਧਾਰ ਦੇ ਅੱਗੇ ਸੰਤ ਉਭਾਰਨ ਤੇ ਦੁਸਤ ਸੰਘਾਰਨ ਦਾ ਜੋ ਹੁਣ ਪਹਿਲੀ ਨਾਨਕ ਜੋਤਿ ਨਾਲੋਂ ਤਿੰਨ ਗੁਣਾ ਭਾਰ ਸੀ । ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸੰਧਾਰ ਰਟਨ ਦਾ ਪ੍ਰਚਾਰ ਚੱਕਰ ਸੀ, ਪਰ ਹੁਣ ਦਸਮੇਸ਼ ਜੀ ਅਗੇ ਪ੍ਰਚਾਰ ਚੱਕਰ ਦੇ ਨਾਲ ਸ਼ਹੀਦੀ ਚੱਕਰ ਲਈ ਤਲਵਾਰ ਪੈ ਗਿਆ ਸੀ ਇਸ ਲਈ ਆਪ ਨੇ ਪ੍ਰਹਿਲਾਦ ਦਾ ਜਿਥੇ ਸਿਦਕ ਅਡੋਲਤਾ ਗੁਰੂ ਦੇ ਬਚਨਾਂ ਤੇ ਵਿਸ਼ਵਾਸ ਦਸਣਾ ਹੈ ਉਥੇ ਯੁੱਧ ਦਾ ਨਜ਼ਾਰਾ ਵੀ ਅੱਖੋਂ ਓਲੇ ਨਹੀਂ ਰਹਿਣਦਿੱਤਾ ਉਸ ਦਾ ਘੁੰਡ ਵੀ ਚੁਕਣਾ ਹੈ । ਇਸ ਲਈ ਹਰਨਾਕਸ਼ ਕੋਈ ਚੂਹਾ ਤਾਂ ਹੈ ਹੀ ਨਹੀਂ ਸੀ ਜਲ-ਥਲ ਦਾ ਮਾਲਿਕ ਕਹਿਲਾਉਂਦਾ ਸੀ ਜੋ ਟਾਕਰੇ ਤੇ ਡਟ ਗਿਆ ਸੀ, ਇਸ ਲਈ ਸ੍ਰੀ ਦਸਮੇਸ਼ ਜੀ ਨੇ ਸ਼ਰਧਾ ਭਾਵਨਾ ਦੇ ਨਾਲ ਯੁੱਧ ਹੱਲਾਸ਼ੇਰੀ ਦੇਣ ਲਈ ਜੁਧਾ ਵੀ ਵਰਨਣ ਕੀਤਾ ਹੈ । ਉਹ ਦਾ ਤਾਂ ਨਿਸਾਨਾਂ ਹੀ ਬਹਾਦਰਾਂ ਕਰਤਤਿਵ ਦੱਸਕੇ ਭੱਬਕੜਾ ਨੂੰ ਬਾਜ ਬਨਾਉਣਾ ਸੀ ਜੋ ਬਣਾਇਆ । ਜਿਸ ਲਈ ਸਾਨੂੰ ਇਹ ਗੁਰੂ ਦਾ ਕਥਨ ਮਿਠਾ ਕਰਕੇ ਪੜਨਾਂ ਤੇ ਉਸ ਤੇ ਆਪਣੇ ਮਨ ਦੀ ਮਤਿ ਤਿਆਗ ਕੇ ਮਿਠਾ ਕਰਕੇ ਮੰਨਣਾ ਚਾਹੀਦਾ ਹੈ । ਪਾਵਨ ਬਚਨ ਹੈਂ ਉਬਰੇ ਸਤਿਗੁਰ ਚਰਨੀ ਲਾਗਿ । ਜੋ ਗੁਰ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥੧॥ ਅੰਗ ੧੩੩੯॥ ਮ: ੫॥

---

☛ ਭਗਵਾਨ ਜੀ ਦੇ—

ੴ ਸਤਿਗੁਰ ਪ੍ਰਸਾਦਿ ॥ ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥ ਬਾਲ ਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥ ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥ ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ਬਿਪ੍ਰ ਸੁਦਾਮੇ ਦਾਲਦ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥ ਬਧਿਕੁ ਉਧਾਰਿਓ ਖਮਿ ਪ੍ਰਹਾਰ । ਕੁਬਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਓਧਾਰਿਓ ਦਾਸਤ ਭਾਇ। ਰੇ ਮਨ ਤੂ ਭੀ ਹਰਿ ਧਿਆਇ ॥੩॥ ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥ ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥ ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥ ਬੇਣੀ ਕਉ ਗੁਰਿ ਕੀਓ ਪ੍ਰਗਾਸ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥ ਜੈ ਦੇਵ ਤਿਆਗਿਓ ਅਹੰਮੇਵ । ਨਾਈ ਉਧਰਿਓ ਸੈਨੁ ਸੇਵ ॥ ਮਨ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥ ਜਿਹ ਅਨਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥ ਤਿਨ ਕਾ ਗੁਣੁ ਅਵਗੁਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥ ਕਬੀਰਿ ਧਿਆਇਓ ਏਕ ਰੰਗ ॥ ਨਾਮ ਦੇਵ ਹਰਿ ਜੀਉ ਬਸਹਿ ਸੰਗਿ ॥ ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥

ਇਹ ਹੈ ਰੱਬ ਦੀ ਹੋਂਦ ਦਾ ਪ੍ਰਤੱਖ ਰੂਪ । ਜੇ ਉਹ ਹੈ ਤਾਂ ਹੀ ਉਸ ਦੀ ਸੇਵ ਤੇ ਯਾਦ ਕਰਨ ਵਾਲੇ ਨੂੰ ਉਸ ਦੇ ਦਰਸ਼ਨ ਤੇ ਸਹਾਇਤਾ ਮਿਲੀ । ਜਿਸ ਲਈ ਸਤਿਗੁਰਾਂ ਦਾ ਆਦੇਸ਼ ਹੈ ਕਿਸੇ ਸ਼ੱਕ, ਸੁਬਾਹ ਭਰਮ ਨੂੰ ਤਿਆਗ ਕੇ ਨਿਸੰਗ ਹੋ ਕੇ ਉਸ ਨੂੰ ਸਿਰੋ ਉਹ ਹੈ ਜ਼ਰੂਰ ਹੈ । ਪਰ ਇਹਨਾਂ ਕੋਲੋਂ ਢੰਗ ਤੇ ਵਿਧੀ ਸਿੱਖੋ ਜਿਸ ਵਿਧੀ ਨੂੰ ਵੇਖ ਕੇ ਮਨ ਆਪ ਮੁਹਾਰਾ ਹੀ (ਸੇਵ ਵਿਚ ਲੱਗ ਗਿਆ) ਪਰ ਮਨ ਤਾਂ ਹੀ ਲੱਗੇਗਾ ਜੇ ਅਸੀਂ ਇਹਨਾਂ ਦਾ ਜੀਵਨ ਪੜ੍ਹਾਂਗੇ । ਜੇ ਅਸੀਂ ਕਹਾਂਗੇ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਤਾਂ ਐਵੇਂ ਕਥਾ ਕਹਾਣੀਆਂ ਜਾਂ ਮਿਥਿਹਾਸ ☞

ਮਨ ਮੈ ॥੧੦॥ ਤੋਟਕ ॥ [੧]ਲਰਜੇ ਸਬ ਸੂਰ ਨ੍ਰਿਪੰ ਗਰਜੇ ॥ ਸਮੁਹਾਤ ਭਏ ਭਟ ਕੇਹਰ ਕੇ[ੳ] ॥ [੨]ਜੁ ਗਏ ਸਮੁਹੇ ਛਿਤਤੈ ਪਟਕੇ ॥ ਰਣ ਭੇਰਣ ਧੀਰ ਬਟਾ ਨਟਕੇ ॥੧੧॥ ਤੋਟਕ ॥ [੩]ਬਬਕੇ ਰਣ ਧੀਰ ਸੁ ਬੀਰ ਘਣੇ ॥ ਰਹਿਗੇ ਮਨੋ ਕਿੰਸਕ ਸ੍ਰੋਣ ਸਣੇ ॥ [੪]ਉਮਗੇ ਚਹੂੰ ਓਰਨ ਤੇ ਰਿਪ ਯੋਂ ॥ ਬਰਸਾਤ ਬਹਾਰਨ ਅਭ੍ਰਨ ਜਿਯੋਂ ॥੧੨॥ ਤੋਟਕ ॥ [੫]ਬਰਖੇ ਸਰ ਸੁੱਧਿ ਸਿਲਾ ਸਿਤਯੰ ॥ ਉਮਡੇ ਬਰ ਬੀਰ ਦਸੋ ਦਿਸਯੰ ॥ [੬]ਚਮਕੰਤ ਕ੍ਰਿਪਾਣ ਸੁ ਬਾਣ ਜੁਧੰ ॥ ਫਹਰੰਤ ਧੁਜਾ ਜਨੁ ਬੀਰ ਕ੍ਰੁਧੰ ॥੧੩॥ ਤੋਟਕ ॥ [੭]ਹਹਰੰਤ ਹਠੀ ਬਰਖੰਤ ਸਰੰ ॥ ਜਨ ਸਾਵਨ ਮੇਘ ਬੁਠਿਯੋ ਦੁਸਰੰ ॥ [੮]ਫਹਰੰਤ ਧੁਜਾ ਹਹਰੰਤ ਹਯੰ ॥ ਉਪਜਿਯੋ ਜੀਅ ਦਾਨਵ ਰਾਇ ਭਯੰ ॥੧੪॥ ਤੋਟਕ ॥ [੯]ਹਹਨਾਤ ਹਯੰ ਗਰਜੰਤ ਗਜੰ ॥ ਭਟ ਬਾਂਹ ਕਟੀ ਜਨੁ ਇੰਦ੍ਰ ਧੁਜੰ ॥ [੧੦]ਤਰਫੰਤ ਭਟੰ ਗਰਜੰਤ ਗਜੰ ॥ ਸੁਣਿਕੈ ਧੁਨਿ ਸਾਵਣ ਮੇਘ ਲਜੰ ॥੧੫॥ ਤੋਟਕ ॥ [੧੧]ਬਿਚਲਯੋ ਪਗ ਦ੍ਵੈਕ ਫਿਰਯੋ ਪੁਨ ਜਯੋਂ ॥ ਕਰ ਪੁੰਛ ਲਗੇ ਅਹਿ ਕ੍ਰੁਧਤ ਜਯੋਂ ॥ [੧੨]ਰਣ ਰੰਗ ਸਮੈ ਮੁਖ ਯੋ ਚਮਕਿਯੋ ॥ ਲਖ ਸੂਰ ਸਰੋਰੁਹੁ ਸੋ ਦਮਕਯੋ ॥੧੬॥ ਤੋਟਕ ॥ ਰਣ ਰੰਗਤੁ ਰੰਗਨ ਐਸ ਭਯੋ ॥ ਸਿਵ ਧਿਆਨ ਛੁਟਯੋ ਬ੍ਰਹਮੰਡ ਗਿਰਯੋ ॥ [੧੪]ਸਰ ਸੇਲ ਸਿਲਾ ਸਿਤ ਐਸ ਬਹੇ ॥ ਨਭਿ ਅਉਰ ਧਰਾ ਦੋਊ ਪੂਰ ਰਹੇ ॥੧੭॥ ਤੋਟਕ ॥ [੧੫]ਗਨ ਗੰਧ੍ਰਭ ਦੇਖ ਦੋਊ ਹਰਖੇ ॥ ਪੁਹਪਾਵਲਿ ਦੇਵ ਸਬੈ ਬਰਖੇ ॥ [੧੬]ਮਿਲਿਗੇ ਭਟ ਆਪ ਬਿਖੈ ਦੋਊ ਯੋਂ ॥ ਸਿਸ ਖੇਲਤ ਰੈਣ ਹੁਡੂ ਹੁਡ ਜਯੋਂ ॥੧੮॥ ਬੇਲੀ ਬਿੰਦ੍ਰਮ ਛੰਦ ॥ [੧੭]ਰਣ ਧੀਰ ਬੀਰ ਸੁ ਗੱਜਹੀਂ ॥ ਲਖਿ ਦੇਵ ਅਦੇਵ ਸੁ ਲੱਜਹੀਂ ॥ [੧੮]ਇਕ ਸੂਰ ਘਾਇਲ ਘੁੰਮਹੀਂ ॥ ਜਨ ਧੂਮ ਅਧੋ ਮੁਖ ਧੁਮਹੀਂ ॥੧੯॥ ਬੇਲੀ ਬਿਦ੍ਰਮ ਛੰਦ ॥ [੧੯]ਭਟ ਏਕ ਅਨੇਕ ਪ੍ਰਕਾਰ ਹੀ ॥ ਜੁੱਝੇ ਅਜੁੱਝ ਜੁਝਾਰ ਹੀ ॥ [੨੦]ਫਹਰੰਤ ਬੈਰਕ ਬਾਣਯੰ ॥ ਠਹਰੰਤ ਜੋਧ ਕਿਕਾਣਯੰ ॥੨੦॥ ਤੋਮਰ ਛੰਦ ॥ [੨੧]ਹਿਹਣਾਤ ਕੋਟ ਕਿਕਾਨ ॥ ਬਰਖੰਤ ਸੇਲ ਜੁਆਨ ॥ [੨੨]ਛੁਟਕੰਤ ਸਾਇਕ ਸੁੱਧ ॥ ਮਚਯੋ ਅਨੂਪਮ ਜੁੱਧ ॥੨੧॥ ਤੋਮਰ ਛੰਦ ॥ [੨੩]ਭਟ ਏਕ ਅਨੇਕ ਪ੍ਰਕਾਰ ॥ ਜੁੱਝੇ ਅਨੰਤ ਸੁਾਰ ॥ [੨੪]ਬਾਹੈਂ ਕ੍ਰਿਪਾਣ ਨਿਸੰਗ ॥ ਮਚਯੋ ਅਪੂਰਬ ਜੰਗ ॥੨੨॥ ਦੋਧਕ ਛੰਦ ॥ [੨੫]ਬਾਹ ਕ੍ਰਿਪਾਣ ਸੁਬਾਣ ਭਟੱਗਣ ॥ ਅੰਤਿ ਗਿਰੇ ਪੁਨਿ ਜੂਝ ਮਹਾਂ ਰਣ ॥ [੨੬]ਘਾਇ ਲਗੈ ਇਮ ਘਾਇਲ ਝੂਲੈ ॥ ਫਾਗਨਿ ਅੰਤਿ ਬਸੰਤ ਸੇ ਫੂਲੈ ॥੨੩॥ ਦੋਧਕ ਛੰਦ ॥ [੨੭]ਬਾਹਿ ਕਟੀ

ੳ ਸ੍ਰੀ ਦਸਮੇਸ਼ ਪਾਤਸ਼ਾਹ, ਨਰ ਸਿੰਘ ਨੂੰ ਹਰਿ ਸ਼ਬਦ ਨਾਲ ਉਚਾਰਨ ਕਰਦੇ ਹਨ । ਪੰਚਮ ਪਾਤਸ਼ਾਹ ਬਿਧਾਤਾ ਤੇ ਸਾਰੇ ਦੇਵਾਂ ਦਾ ਦੇਵ ਨਰ ਸਿੰਘ ਨੂੰ ਕਹਿੰਦੇ ਹਨ :- ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥ ਤੂ ਸਭ ਦੇਵਾ ਮਹ ਦੇਵ ਬਿਧਾਤੇ ਨਰਹਰਾ ॥ ਅੰਗ ੧੦੯੬ ॥ ਮ: ੫ ॥ ਨਰਹਰਾ (ਨਰ ਮਨੁੱਖ ਤੇ ਹਰਾ ਸ਼ੇਰ) ਭਾਵ ਐਂ ਨਰ ਸਿੰਘ ਰੂਪ ਵਾਲੇ ਸਾਰੇ ਦੇਵਾਂ ਦੇ ਦੇਵ ਬਿਧਨਾ ਦੇ ਰਚਨਹਾਰ ਤੂੰ ਆਪੇ ਹੀ ਸਾਰੇ ਘਟਾਂ ਵਿਚ ਵਿਆਪਕ ਹੋ ਕੇ ਭੋਗ ਰਿਹਾ ਹੈ । ਤੈਨੂੰ ਕੋਈ ਲੇਪ ਨਹੀਂ ਵਿਆਪਦਾ ।

☛ ਦੀਆ ਉਦਾਹਰਨਾਂ ਹੀ ਦਿੱਤੀਆਂ ਹੋਈਆਂ ਹਨ ਜਾਂ ਕਿਸੇ ਨੂੰ ਪੈਸੇ ਦੇ ਕੇ ਹੀ ਪੜ੍ਹਾ ਦੇਣੀਆਂ ਨਾਲ ਤਾਂ ਸਾਨੂੰ ਇਹਨਾਂ ਦਾ ਰੰਗ ਕਿਵੇਂ ਚੜ੍ਹੂ, ਇਹ ਨਹੀਂ ਹੋਣਾ । ਇਸ ਲਈ ਪੁੱਛੋ ਧੰਨੇ ਭਗਤ ਕੋਲੋਂ ਬਈ ! ਤੇਰੇ 'ਤੇ ਇਹ ਰੰਗ ਕਿਵੇਂ ਚੜਿਆ ? ਉਹ ਦੱਸਦੇ ਹਨ ਕਿ ਮੈਨੂੰ ਭਟਕਦੇ ਫਿਰਦੇ ਨੂੰ ਕਈ ਜਨਮ ਬੀਤ ਗਏ ਜਦੋਂ ਮੈਂ ਵੇਖਦਾ ਹਾਂ ਤਾਂ ਇਹ ਤਨ ਤੇ ਨਾ ਮਨ ਅਤੇ ਨਾ ਧਨ ਇਹ ਤਿੰਨੇ ਕਿਤੇ ਨਹੀਂ ਟਿਕ ਕੇ ਬੈਠਦੇ । ਕਿਉਂਕਿ ਪਦਾਰਥਾਂ ਦਾ ਲਾਲਚ ਵਿਸ਼ਿਆਂ ਦੀ ਖਿੱਚ, ਕਾਮ ਤੇ ਲੋਭ ਵਿਚ ਰੰਗੇ ਹੋਏ ਮਨ ਨੂੰ ਪ੍ਰਭੂ ਰੂਪੀ ਹੀਰਾ ਵਿਸਰ ਹੀ ਗਿਆ ਕਿਤੇ ਦਿਸਦਾ ਹੀ ਨਹੀਂ, ਜਿਸ ਲਈ ਮਨ ਕਹਿੰਦਾ ਹੈ ਕਿ ਦਿਖਾਉ ਕਿਥੇ ਹੈ ਰੱਬ ਜੇ ਹੋਵੇ ਤਾਂ ਦਿਸੇ ਨਾ, ਇਸ ਲਈ ਰੱਬ ਕਿਤੇ ਹੈ ਹੀ ਨਹੀਂ। ਇਸ ਸ਼ਦਾਈ ਮਨ ਨੂੰ ਵਿਸ਼ਿਆਂ ਦੇ ਫਲ ਹੀ ਮਿੱਠੇ ਲੱਗਦੇ ਹਨ ਜਿਸ ਲਈ ਅਚਾਰ ਤੇ ਵਿਚਾਰ ਚੰਗੇ-ਮੰਦੇ ਕੰਮਾਂ ਦੀ ਛਾਣਬੀਣ ਨਾ ਕੀਤੀ । ਜਿਸ ਲਈ ਚੰਗੇ ਗੁਣਾਂ ਤੋਂ ਉਲਟ ਭੈੜੇ ਕੰਮਾਂ ਨਾਲ ਪ੍ਰੀਤੀ ਵੱਧ ਗਈ ਅਤੇ ਮੁੜ ਕੇ ਫੇਰ ਜਨਮ ਮਰਨ ਦਾ ਤਾਣਾ ਤਣਿਆ ਗਿਆ। ਹਰਿ ਦੇ ਨਾਮ ਦੇ ਨਾਲ ਜੁੜਨ ਦੀ ਚੰਗੀ ਜੁਗਤੀ (ਵਿਉਂਤ) ਹਿਰਦੇ ਵਿਚ ਨਾ ਟਿਕਾਈ, ਜਿਸ ਲਈ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ-ਬਲਦੇ ਹੋਏ ਜਮਾਂ ਦੇ ਜਾਲ ਵਿਚ ਜਾ ਫਸੇ । ਵਿਸ਼ਿਆਂ ਦੇ ਫਲ ਇਕੱਠੇ ਕਰਕੇ ਢੇਰ ਲਾ ਲਏ ਮਨ ਦੇ ਵਿਚ ਜਿਸ ਕਰਕੇ ਪਰਮ ਪੁਰਖ-ਪ੍ਰਭੂ ਭੁੱਲ ਗਿਆ ॥੨॥ ਪਰ ਜਦੋਂ ਗੁਰੂ ਕੋਲੋਂ ਮੈਨੂੰ ਨਾਮ ਰੂਪੀ ਧਨ ਦੀ ਪ੍ਰਾਪਤੀ ਹੋਈ ਤਾਂ ਨਾਮ ਦਾ ਧਿਆਨ ਮੰਨ ਕੇ ਮਨ ਤੇ ਪ੍ਰਭੂ ਹੁਣ ਦੋਵੇਂ ਇਕ ਹੋ ਗਏ ਹਨ । ਜਦੋਂ ਪ੍ਰੇਮਾ ਭਗਤੀ ਨੂੰ ਠੀਕ ਮੰਨ ਲਿਆ ਤਾਂ ਮੈਂ ਆਪ ਨੂੰ ਸੁਖੀ ਜਾਣਿਆ ਅਤੇ ਹਰ ਪਾਸੇ ਤੋਂ ਤ੍ਰਿਪਤ ਹੋ ਗਏ, ਰੱਜ ਗਏ ਸਾਰੀਆਂ ਭੁੱਖਾਂ ਦੂਰ ਹੋ ਗਈਆਂ ਤੇ ਸਾਰੇ ਵਿਕਾਰਾਂ ਵੱਲੋਂ ਮੁਕਤ ਹੋ ਗਏ ॥੩॥ ਉਹ ਜੋਤਿ ਜਿਸ ਦੇ ਹਿਰਦੇ ਵਿਚ ਸਮਾ ਗਈ ਜੋ ਮੇਰੇ ਵੀ ਹਿਰਦੇ ਵਿਚ ਸਮਾਈ ਹੈ । ਬਸ ਪ੍ਰਭੂ ਦੀ ਪਛਾਣ ਹੋ ਗਈ ਜਿਹੜੀ ਜੋਤਿ ਸਾਰੇ ਸੰਸਾਰ ਵਿਚ ਸਮਾਈ ਹੋਈ ਹੈ । ਹੁਣ ਮੈਂ ਧੰਨੇ ਉਸ ਧਰਨੀਧਰ (ਧਰਤੀ ਦੇ ਧਾਰਨ ਵਾਲੇ) ਨੂੰ ਪਾ ਲਿਆ ਹੈ, ਜੋ ਸਤਿਗੁਰ ਸੰਤ ਨੂੰ ਮਿਲ ਕੇ ਹੇਠਾਂ ਲਿਖੇ ਸੰਤਾਂ, ਭਗਤਾਂ ਦੇ ਜੀਵ ਨੂੰ ਤੱਕ ਕੇ ਪ੍ਰਤੱਖ ਹਰਿ ਨੂੰ ਮਿਲ ਗਿਆ ਹਾਂ ਪ੍ਰਤੱਖ ਹਰੀ ਨੂੰ ਪਾ ਲਿਆ ਹੈ, ਪਾਠਕ ਵੀ ਵੇਖ ਸਕਦੇ ਹਨ ਕਿ ਰੱਬ ਕਿਥੇ ਤੇ ਕਿਹੋ ਜਿਹਾ ਹੈ । ☛

੧ ਤੋਟਕ ॥ ਜਦੋਂ ਰਾਜੇ ਨੇ ਲਲਕਾਰਾ ਮਾਰਿਆ ਸਾਰੇ ਸੂਰਮੇ ਕੰਬ ਗਏ। ਪਰ ਫੇਰ ਵੀ ਰਾਜੇ ਦੇ ਭੈ ਕਰਕੇ ਹਰੀ ਸੂਰਮੇ ਦੇ ਸਾਹਮਣੇ ਆ ਗਏ।

੨ ਜਿਹੜੇ ਵੀ ਸਾਹਮਣੇ ਆਏ ਉਹ ਹਰੀ ਨੇ ਧਰਤੀ 'ਤੇ ਪਟਕਾਅ ਕੇ ਸੁੱਟ ਦਿੱਤੇ। ਜਿਵੇਂ ਨਟ ਖੇਡ ਵੇਲੇ ਗੋਲਾ ਧਰਤੀ 'ਤੇ ਸੁੱਟ ਦਿੰਦਾ ਹੈ ॥੧੧॥

੩ ਤੋਟਕ ॥ ਬਹੁਤ ਸਾਰੇ ਸੂਰਮੇ ਲਲਕਾਰੇ ਮਾਰ ਕੇ ਹਰੀ ਜੀ ਦੇ ਸਾਹਮਣੇ ਹੋਏ। ਖੂਨ ਨਾਲ ਲਥ-ਪਥ ਇਉਂ ਰਹਿ ਗਏ ਜਿਵੇਂ ਕੇਸੂ ਦੇ ਫੁੱਲ ਹੁੰਦੇ ਹਨ।

੪ ਵੈਰੀ ਚਾਰੇ ਪਾਸਿਆਂ ਤੋਂ ਇਉਂ ਲਪਕੇ ਜਿਵੇਂ ਬਰਸਾਤ ਦੀ ਬਹਾਰ ਵਿਚ ਘਟਾ ਉਮਡ ਕੇ ਆਉਂਦੀ ਹੈ ॥੧੨॥

੫ ਤੋਟਕ ॥ ਤੀਰ ਪੱਥਰ ਦੇ ਉੱਪਰ ਰਗੜੇ, ਤਿੱਖੇ ਕੀਤੇ ਹੋਏ ਚਿੱਟੇ ਸਫੈਦ ਬਰਸ ਰਹੇ ਸਨ ਤੇ ਦਸਾਂ ਪਾਸਿਆ ਤੋਂ ਸੂਰਮੇ ਘਟਾ ਵਾਂਗ ਉਮਡ ਕੇ ਆ ਪਏ ਸਨ।

੬ ਯੁੱਧ ਦੇ ਵਿਚ ਕ੍ਰਿਪਾਨਾਂ ਤੇ ਤੀਰ ਚਮਕ ਰਹੇ ਸਨ। ਝੰਡੇ ਝੂਲ ਰਹੇ ਸਨ ਤੇ ਯੋਧੇ ਕ੍ਰੋਧ ਵਿਚ ਆਏ ਹੋਏ ਸਨ ॥੧੩॥

੭ ਤੋਟਕ ॥ ਹਠੀ ਸੂਰਮੇ ਹੰਕਾਰਦੇ ਸਨ ਅਤੇ ਤੀਰਾਂ ਦੀ ਬਾਰਸ਼ ਕਰ ਰਹੇ ਸਨ। ਜਾਣੋਂ ਸਾਵਣ ਦਾ ਦੂਸਰਾ ਮੀਂਹ ਬਰਸ ਰਿਹਾ ਹੈ।

੮ ਝੰਡੇ ਝੂਲਦੇ ਹਨ, ਘੋੜੇ ਹਿਣਕਦੇ ਹਨ। ਦੈਂਤਾਂ ਦੇ ਰਾਜੇ ਦੇ ਮਨ ਵਿਚ ਭੈ ਉਪਜ ਪਿਆ ॥੧੪॥

੯ ਤੋਟਕ ॥ ਘੋੜੇ ਹਿਣਕਦੇ ਹਨ, ਹਾਥੀ ਗਰਜਦੇ ਹਨ। ਯੋਧੇ ਦੀ ਬਾਂਹ ਕੱਟੀ ਇਉਂ ਜਾਪਦੀ ਹੈ ਜਾਣੋ ਇੰਦਰ ਦੀ ਝੰਡੀ ਝੂੱਲ ਰਹੀ ਹੈ।

੧੦ ਸੂਰਮੇ ਤੜਫਦੇ ਹਨ, ਹਾਥੀ ਗਰਜਦੇ ਹਨ। ਜਿਸ ਨੂੰ ਸੁਣ ਕੇ ਜਾਣੋਂ ਸਾਵਣ ਦਾ ਬੱਦਲ ਵੀ ਸ਼ਰਮਸਾਰ ਹੁੰਦਾ ਹੈ ॥੧੫॥

੧੧ ਤੋਟਕ ॥ ਹਰਨਾਖਸ਼ ਦੋ ਕੁ ਕਦਮ ਪਿੱਛੇ ਨੂੰ ਮੁੜਿਆ। ਫੇਰ ਇਕਦਮ ਪੈਂਤੇੜੇ 'ਤੇ ਇਉਂ ਮੁੜ ਪਿਆ ਜਿਵੇਂ ਸਰਪ ਤੁਰਿਆ ਜਾਂਦਾ ਹੋਵੇ। ਉਸ ਦੀ ਪੂਛ ਨੂੰ ਹੱਥ ਲੱਗ ਜਾਵੇ ਤਾਂ ਇਕ ਦਮ ਪਿੱਛੇ ਨੂੰ ਸਿਰ ਭੁਆਂ ਲੈਂਦਾ ਹੈ ਕ੍ਰੋਧ ਵਿਚ ਆ ਕੇ।

੧੨ ਰਣ ਦੇ ਸਮੇਂ ਦੈਂਤ ਦਾ ਮੂੰਹ ਇਉਂ ਚਮਕਿਆ ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਚਮਕਦਾ ਹੈ ॥੧੬॥

੧੩ ਤੋਟਕ ॥ ਯੁੱਧ ਵਿਚ ਉਸ ਵੇਲੇ ਇਹੋ ਜਿਹੀ ਰੰਗ ਦੀ ਰੰਗਤ ਹੋ ਗਈ ਸੀ ਜਿਵੇਂ ਬ੍ਰਹਿਮੰਡ ਦੇ ਡਿੱਗ ਪੈਣ ਨਾਲ ਸ਼ਿਵ ਜੀ ਦੀ ਸਮਾਧੀ ਦਾ ਧਿਆਨ ਟੁੱਟ ਜਾਂਦਾ ਹੈ।

੧੪ ਪੱਥਰ 'ਤੇ ਰਗੜੇ ਹੋਏ ਚਿੱਟੇ ਤਿੱਖੇ ਤੀਰ ਇਉਂ ਚੱਲਦੇ ਸਨ ਜਿਵੇਂ ਧਰਤੀ ਤੇ ਅਕਾਸ਼ ਢੱਕੇ ਗਏ ਸਨ ॥੧੭॥

੧੫ ਤੋਟਕ ॥ ਗਣ ਤੇ ਗੰਧਰਬ ਦੋਵੇਂ ਖੁਸ਼ ਹੋ ਰਹੇ ਹਨ ਇਹ ਵੇਖ ਕੇ। ਸਾਰੇ ਦੇਵਤੇ ਫੁੱਲ ਬਰਸਾ ਰਹੇ ਹਨ।

੧੬ ਦੈਂਤ ਤੇ ਨਰ ਸਿੰਘ ਦੋਵੇਂ ਸੂਰਮੇ ਆਪੋ ਵਿਚ ਇੰਝ ਮਿਲ ਗਏ ਹਨ ਜਿਵੇਂ ਬੱਚੇ ਮਿਲ ਕੇ ਹੁਡੂ-ਹੁਡ ਦੀ ਖੇਡ ਖੇਡਦੇ ਹਨ ॥੧੮॥

੧੭ ਬੇਲੀ ਬਿੰਦ੍ਰਮ ਛੰਦ ॥ ਰਣ ਵਿਚ ਧੀਰਜ ਨਾਲ ਯੁੱਧ ਕਰਨ ਵਾਲੇ ਦੋਵੇਂ ਗੱਜਦੇ ਹਨ। ਜਿਨ੍ਹਾਂ ਨੂੰ ਵੇਖ ਕੇ ਦੇਵ ਤੇ ਦੇਵਤੇ ਸ਼ਰਮਾਉਂਦੇ ਹਨ।

੧੮ ਇਕ ਸੂਰਮੇ ਜ਼ਖਮੀ ਹੋ ਕੇ ਤੜਫ ਰਹੇ ਹਨ। ਇਕ ਮੂਧੇ ਮੂੰਹ ਇਉਂ ਪਏ ਹਨ ਜਿਵੇਂ ਮੂਧੇ ਮੂੰਹ ਪੈ ਕੇ ਅੰਨ ਜਲ ਤਿਆਗੀ ਤਪ ਕਰ ਰਹੇ ਹੁੰਦੇ ਹਨ ॥੧੯॥

੧੯ ਬੇਲੀ ਬਿੰਦ੍ਰਮ ਛੰਦ ॥ ਕਈ ਸੂਰਮੇ ਅਨੇਕ ਤਰ੍ਹਾਂ ਨਾਲ ਲੜਦੇ ਹਨ। ਨਾ ਮਰਨ ਵਾਲੇ ਜੂਝ ਗਏ ਹਨ ਲੜ ਕੇ।

੨੦ ਅਕਾਸ਼ ਵਿਚ ਝੰਡੇ ਤੇ ਤੀਰ ਫਿਰਦੇ ਹਨ। ਡਰੇ ਹੋਏ ਘੋੜੇ ਤੇ ਯੋਧੇ ਠਨੰਬਰ ਰਹੇ ਹਨ ॥੨੦॥

੨੧ ਤੋਮਰ ਛੰਦ ॥ ਕਰੋੜਾਂ ਘੋੜੇ ਹਿਣਕ ਰਹੇ ਹਨ। ਜੁਆਨ ਖੰਡੇ ਬਰਸਾ ਰਹੇ ਹਨ।

੨੨ ਲਗਾਤਾਰ ਤੀਰ ਛੁਟ ਰਹੇ ਹਨ। ਉਪਮਾ ਤੋਂ ਰਹਿਤ ਯੁੱਧ ਮਚਿਆ ਹੋਇਆ ਹੈ ॥੨੧॥

੨੩ ਤੋਟਕ ਛੰਦ ॥ ਸੂਰਮਾ ਇਕ ਹੈ, ਕਈ ਪ੍ਰਕਾਰ ਦੇ ਢੰਗਾਂ ਨਾਲ ਲੜ ਰਿਹਾ ਹੈ। ਬੇਅੰਤ ਸਵਾਰ ਲੜ ਕੇ ਸ਼ਹੀਦ ਹੋ ਗਏ।

੨੪ ਅਸ਼ੰਕ ਹੋ ਕੇ ਕ੍ਰਿਪਾਨ ਵਾਹੁੰਦੇ ਹਨ। ਐਸਾ ਜੰਗ ਮਚਿਆ ਜਿਹੋ ਜਿਹਾ ਅੱਗੇ ਨਹੀਂ ਹੋਇਆ ॥੨੨॥

੨੫ ਦੋਧਕ ਛੰਦ ॥ ਭਟ ਸੂਰਮਿਆਂ ਦੇ ਗਣਾਂ ਦੇ ਗਣ ਕ੍ਰਿਪਾਨਾਂ ਦੇ ਤੀਰ ਚਲਾ ਰਹੇ ਹਨ। ਅੰਤ ਨੂੰ ਸ਼ਹੀਦ ਹੋ ਕੇ ਜੰਗ-ਏ-ਮੈਦਾਨ ਵਿਚ ਡਿੱਗ ਗਏ।

੨੬ ਜ਼ਖਮ ਲੱਗੇ ਹੋਏ ਜ਼ਖਮੀ ਇਸ ਤਰ੍ਹਾਂ ਝੂਲਦੇ ਸਨ ਜਿਵੇਂ ਫੱਗਣ ਦੇ ਅੰਤ ਵਿਚ ਬਸੰਤ ਰੁੱਤ ਦੇ ਫੁੱਲ ਝੂਲਦੇ ਹਨ ॥੨੩॥

੨੭ ਦੋਧਕ ਛੰਦ ॥ ਜਿਸ ਸੂਰਮੇ ਦੀ ਬਾਂਹ ਕੱਟੀ ਗਈ—

---

☛ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥ ਬੁਨਣਾ, ਤਨਣਾ ਤਿਆਗ ਕੇ ਪ੍ਰੀਤ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥ ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥ ਪਰਗਟੁ ਹੋਇਆ ਸਾਧ ਸੰਗਿ ਹਰਿ ਦਰਸਨੁ ਪਾਇਆ ॥੨॥ ਸੈਨ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥ ਇਹ ਬਿਧਿ ਸੁਨ ਕੈ ਜਾਟਰੋ ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ਅੰਗ ੪੮੭-੮੮॥
ਉਸ ਨੂੰ ਰੱਬ ਨਹੀਂ ਦਿਸਦਾ ਇਹ ਬਿਧਿ ਕਰਕੇ ਵੇਖ ਲਵੇ ਰੱਬ ਦਿਸਦਾ ਹੈ ਕਿ ਨਹੀਂ।
ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥ ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥
ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥ ਅੰਗ ੪੯॥ ਮ: ੫॥
ਭਗਤ ਪ੍ਰਹਿਲਾਦ ਦੇ ਪ੍ਰਕਰਣ ਦਾ ਸਾਰ ਅੰਸ਼ ਸ੍ਰੀ ਗੁਰੂ ਅਮਰਦਾਸ ਜੀ ਨੇ ਇਉਂ ਦਿੱਤਾ ਹੈ।
ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥ ਜੋ ਧੁਰ ਲਿਖਿਆ ਸੁ ਆਇ ਪਹੁਤਾ ਜਨ ਸਿਉ ਬਾਦੁ ਰਚਾਇਆ ॥੭॥ ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾ ਤੁਮਾਰਾ ਜਗਦੀਸ ਗੁਸਾਈ ॥ ਜਗਜੀਵਨੁ ਦਾਤਾ ਅੰਤਿ ਸਖਾਈ ॥ ਜਹ ਦੇਖਾ ਤਹ ਰਹਿਆ ਸਮਾਈ ॥੮॥ ਥੰਮ੍ਹ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥ ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ ॥੯॥ ਜੰਮਣੁ ਮਰਣਾ ਮੋਹੁ ਉਪਾਇਆ। ਆਵਣੁ ਜਾਣਾ ਕਰਤੈ ਲਿਖਿ ਪਾਇਆ ॥ ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥ ਭਗਤਾ ਕਾ ਬੋਲੁ ਆਗੈ ਆਇਆ ॥੧੦॥ ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ ॥ ਮਾਤਾ ਨਰ ਸਿੰਘ ਕਾ ਰੂਪੁ ਨਿਵਾਰ ॥ ਲਖਿਮੀ ਭਉ ਕਰੈ ਨ ਸਾਕੈ ਜਾਇ ॥ ਪ੍ਰਹਲਾਦੁ ਜਨੁ ਚਰਨੀ ਲਾਗਾ ਜਾਇ ॥੧੧॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥ ਲੋਭੀ ਨਰ ਰਹੇ ਲਪਟਾਇ ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥ ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥ ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ। ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥ ਕਰਤੈ ਆਪਣਾ ਰੂਪੁ ਦਿਖਾਇਆ ॥੧੩॥ ਅੰਗ ੧੧੫੪-੫੫॥ ਮ: ੩॥
ਇਹ ਹੈ ਕਰਤੇ ਦਾ ਪ੍ਰਤੱਖ ਸਰੂਪ ਜਿਸ ਨੂੰ ਅਸੀਂ ਕਹਿੰਦੇ ਹਾਂ ਅਵਤਾਰਵਾਦ ਜੋ ਹੈ ਕਰਤਾ ਪੁਰਖ ਦੇ ਕਰਮ ਨਾਮਾਂ ਵਿਚੋਂ ਇਕ ਕਹਾਣੀ ਬੋਲੋ ਭਾਈ ਜੀ ਸਤਿ ਕਰਤਾਰ ਵਾਹਿਗੁਰੂ।
ਸਾਰ ਅੰਸ਼—ਸਭ ਤੋਂ ਪਹਿਲਾਂ ਆਪ ਤਾਕੀਦ ਕਰਦੇ ਹਨ ਕਿ ਹਰ ਇਕ ਬਸ਼ਰ ਨੂੰ ਗੁਰੂ ਵਾਲਾ ਹੋਣਾ ਜ਼ਰੂਰੀ ਹੈ ਕਿਉਂਕਿ ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥ ਅੰਗ ॥੫੩੮ ॥ ਮ: ੪ ॥
ਤੇ ਢਾਡੀਆਂ ਦੀਆਂ ਵਾਰਾਂ ਸੁਣੋ ਕਿਉਂਕਿ ਇਹ ਮੁਰਦਾ ਰੂਹਾਂ ਵਿਚ ਜੋਸ਼ ਭਰ ਕੇ ਸ਼ੇਰ ਦਿਲ ਬਣਾਉਂਦੀਆਂ ਹਨ। ਅੱਗੇ ਦੱਸਦੇ ਹਨ ਕਿ ਇਸ ਚਿੰਤਾ ਵਿਚ ਸੜ ਕੇ ਸੁਆਹ ਨਾ ਹੋਵੋ ਕਿ ਕੋਈ ਕਿੱਥੇ ਮਰ ਗਿਆ ਹੈ। ਕੀ ਮੰਜਾ ਕੀ ਭੂੰਝਾ ਪ੍ਰਭੂ ਦੇ ਦਰ ਕਰਨੀ ਪ੍ਰਧਾਨ ਹੈ। ਅੰਤ ਸਮੇਂ ਜੋ ਗੁਰੂ ਦੇ ਚਰਨਾਂ ਵਿਚ ਬਿਰਤੀ ਰੱਖਦਾ ਹੈ ਉਸ ਦੀ ਗੁਰੂ ਅਵੱਸ਼ ਸਹਾਇਤਾ ਕਰਦਾ ਹੈ ਅਤੇ ਘਟ-ਘਟ ਦੀ ਅਵਸਥਾ ਨੂੰ ਜਾਣਦਾ ਹੈ। ਕਬੀਰ ਜੀ ਦਾ ਕਥਨ ਹੈ ਕਿ—
ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥ ਮੂਆ ਕਬੀਰੁ ਰਮਤ ਸ੍ਰੀ ਰਾਮੈ ॥ ਅੰਗ ੩੨੬॥
ਸ੍ਰੀ ਦਸਮੇਸ਼ ਜੀ ਮੰਜੇ 'ਤੇ ਮਰ ਜਾਣ ਵਾਲੇ ਸਿੱਖ ਦੇ ਪਰਿਵਾਰ ਦੀ ਤਸੱਲੀ ਲਈ ਸ੍ਰੀ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਦਾਹਰਨ ਦੇ ਕੇ ਸਮਝਾ ਰਹੇ ਹਨ ਸ਼ੰਕੇ ਦੀ ਨਵਿਰਤੀ ਲਈ ਅਤੇ ਦੱਸਿਆ ਹੈ ਕਿ ਬ੍ਰਾਹਮਣ ਸਾਡੇ ਭੋਲੇਪਣ ਦਾ ਕਿਵੇਂ ਲਾਭ ਲੈਂਦੇ ਹਨ ਅਤੇ ਸਾਨੂੰ ਬੁੱਧੂ ਬਣਾ ਕੇ ਕਿਵੇਂ ਲੁੱਟਦੇ ਹਨ ? ਅੱਗੇ ਦੱਸਿਆ ਹੈ ਕਿ ਜਦੋਂ ਗੁਰੂ ਦੇ ਦਰਸ਼ਨਾਂ ਲਈ ਜਾਉ ਤਾਂ ਜਥਾ ਸ਼ਕਤ ਭੇਟ ਜ਼ਰੂਰ ਪੇਸ਼ ਕਰੋ। ਆਪਣੀ ਸ਼ਰਧਾ ਤੇ ☛

[੧]ਭਟ ਏਕਨ ਐਸੀ ॥ ਸੁੰਡ ਮਨੋ ਗਜ ਰਾਜਨ ਜੈਸੀ ॥ [੨]ਸੋਹਤ ਏਕ ਅਨੇਕ ਪ੍ਰਕਾਰੰ ॥
ਫੂਲ ਖਿਰੇ ਜਨੁ ਮੱਧਿ ਫੁਲਵਾਰੰ ॥੨੪॥ ਦੋਧਕ ॥ [੩]ਸ੍ਰੋਣ ਰੰਗੇ ਅਰ ਏਕ ਅਨੇਕੰ ॥
ਫੂਲ ਰਹੇ ਜਨੁ ਕਿੰਸੁਕਨੇਕੰ ॥ [੪]ਧਾਵਤ ਘਾਵ ਕ੍ਰਿਪਾਣ ਪ੍ਰਹਾਰੰ ॥ ਜਾਨਕ ਕੋਪੁ
ਪ੍ਰਤੱਛ ਦਿਖਾਰੰ ॥੨੫॥ ਤੋਟਕ ਛੰਦ ॥ [੫]ਜੁਝ ਗਿਰੇ ਅਰ ਏਕ ਅਨੇਕੰ ॥ ਘਾਇ
ਲਗੇ ਬਿਸੰਭਾਰ ਬਿਸੇਖੰ ॥ [੬]ਕਾਟਿ ਗਿਰੇ ਭਟਿ ਏਕਹ ਵਾਰੰ ॥ ਸਾਬਨ ਜਾਨ ਗਈ
ਬਹ ਤਾਰੰ ॥੨੬॥ ਤੋਟਕ ॥ [੭]ਪੂਰ ਪਰੇ ਭਏ ਚੂਰਿ ਸਿਪਾਹੀ ॥ ਸੁਆਮ ਕੇ ਕਾਜ
ਕੀ ਲਾਜ ਨਿਬਾਹੀ ॥ [੮]ਬਾਹਿ ਕ੍ਰਿਪਾਣਨ ਬਾਣ ਸੁ ਬੀਰੰ ॥ ਅੰਤ ਭਜੇ ਭਯਮਾਨ
ਅਧੀਰੰ ॥੨੭॥ ਚਉਪਈ ॥ [੯]ਤਯਾਗ ਚਲੇ ਰਣ ਕੌ ਸਬ ਬੀਰਾ ॥ ਲਾਜ ਬਿਸਰਿ
ਗਈ ਭਏ ਅਧੀਰਾ ॥ [੧੦]ਹਿਰਨਾਛਸ ਤਬ ਆਪ ਰਿਸਾਨਾ ॥ ਬਾਂਧਿ ਚਲਯੋ ਰਣ
ਕੋ ਕਰ ਗਾਨਾ ॥੨੮॥ ਚੌਪਈ ॥ [੧੧]ਭਰਯੋ ਰੋਸ ਨਰਸਿੰਘ ਸਰੂਪੰ ॥ ਆਵਤ
ਦੇਖ ਸਮੁਹਿ ਰਣ ਭੂਪੰ ॥ [੧੨]ਨਿਜ ਘਾਵਨ ਕੋ ਰੋਸ ਨ ਮਾਨਾ ॥ ਨਿਰਖ ਸੇਵਕਹਿ
ਦੁਖੀ ਰਿਸਾਨਾ ॥੨੯॥ ਭੁਜੰਗ ਪ੍ਰਯਾਤ ਛੰਦ ॥ [੧੩]ਕੰਪਾਈ ਸਟਾ ਸਿੰਘ ਗਰਜਯੋ
ਕ੍ਰੂਰੰ ॥ ਉਡਯੋ ਹੇਰਿ ਬੀਰਾਨ ਕੇ ਮੁਖ ਨੂਰੰ ॥ [੧੪]ਉਠਯੋ ਨਾਦਿ ਬੰਕੇ ਛੁਹੀ ਗੈਣ
ਰੰਜੰ ॥ ਹਸੇ ਦੇਵ ਸਰਬੰ ਭਏ ਦੈਤ ਲੱਜੰ ॥੩੦॥ ਭੁਜੰਗ ॥ [੧੫]ਮਚਯੋ ਦੁੰਦ ਜੁੱਧੰ
ਮਚੇ ਦੁਇ ਜੁਆਣੰ ॥ ਤੜੱਕਾਰ ਤੇਗੰ ਕੜੱਕੇ ਕਮਾਣੰ ॥ [੧੬]ਭਿਰਿਯੋ ਕੋਪ ਕੈ
ਦਾਨਵੰ ਸੁਲਤਾਣੰ ॥ ਹੜੰ ਸ੍ਰੋਣ ਚਲੇ ਮਧੰ ਮੁਲਤਾਣੰ ॥੩੧॥ ਭੁਜੰਗ ॥ [੧੭]ਕੜੱਕਾਰ
ਤੇਗੰ ਤੜੱਕਾਰ ਤੀਰੰ ॥ ਭਏ ਟੂਕ ਟੂਕੰ ਰਣੰ ਬੀਰ ਧੀਰੰ ॥ [੧੮]ਬਜੇ ਸੰਖ ਤੂਰੰ
ਸੁ ਢੋਲੰ ਢਮੰਕੇ ॥ ਰੜੰ ਕੰਕ ਬੰਕੇ ਡਹੇ ਬੀਰ ਬੰਕੇ ॥੩੨॥ ਭੁਜੰਗ ॥ [੧੯]ਭਜੇ
ਬਾਜ ਗਾਜੀ ਸਿਪਾਹੀ ਅਨੇਕੰ ॥ ਰਹੇ ਠਾਢ ਭੂਪਾਲ ਆਗੇ ਨ ਏਕੰ ॥ [੨੦]ਫਿਰਯੋ
ਸਿੰਘ ਸੂਰੰ ਸੁ ਕ੍ਰੂਰੰ ਕਰਾਲੰ ॥ ਕੰਪਾਈ ਸਟਾ ਪੂਛ ਫੇਰੀ ਬਿਸਾਲੰ ॥੩੩॥ ਦੋਹਰਾ ॥
[੨੧]ਗਰਜਤ ਰਣੰ ਨਰਸਿੰਘ ਕੇ ਭੱਜੇ ਸੂਰ ਅਨੇਕ ॥ ਏਕ ਟਿਕਯੋ ਹਿਰਨਾਛ ਤਹ
ਅਵਰੁ ਨ ਜੋਧਾ ਏਕ ॥੩੪॥ ਚੌਪਈ ॥ [੨੨]ਮੁਸਟ ਜੁੱਧ ਜੁੱਟੇ ਭਟ ਦੋਊ ॥ ਤੀਸਰ
ਤਾਹਿ ਨ ਪੇਖੀਅਤ ਕੋਊ ॥ [੨੩]ਭਏ ਦੁਹਨ ਕੇ ਰਾਤੇ ਨੈਣਾ ॥ ਦੇਖਤ ਦੇਵ ਤਮਾਸੇ
ਗੈਣਾ ॥੩੫॥ ਚੌਪਈ ॥ [੨੪]ਅਸਟ ਦਿਵਸ ਅਸਟੇ ਨਿਸ ਜੁੱਧਾ ॥ ਕੀਨੋ ਦੁਹੂੰ ਭਟਨ
ਮਿਲਿ ਕ੍ਰੁੱਧਾ ॥ [੨੫]ਬਹੁਰੋ ਅਸੁਰ ਕਿਛੁਕ ਮੁਰਝਾਨਾ ॥ ਗਿਰਯੋ ਭੂਮ ਜਨ ਬ੍ਰਿਛ
ਪੁਰਾਨਾ[ੳ] ॥੩੬॥ ਚੌਪਈ ॥ [੨੬]ਸੀਂਚ ਬਾਰ ਪੁਨ ਤਾਹਿ ਜਗਾਯੋ ॥ ਜਗੇ ਮੂਰਛਨਾ

ੳ ਹਰਿ ਜੁਗੁ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ । ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦ ਤਰਾਇਆ ॥ ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖ ਲਾਇਆ ॥ ਅੰਗ ੪੫੧॥ ਮ: ੪॥ ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ । ਪ੍ਰਹਿਲਾਦ ਜਨ ਤੁਧ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ । ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥ ਹਰਿ ਜੀ ਏਹ ਤੇਰੀ ਵਡਿਆਈ । ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਅੰਗ ੬੩੭॥ ਮ: ੩॥ ਇਸ ਸ਼ਬਦ ਵਿਚ ਇਹ ਅਲੰਕਾਰ ਵਰਤਕੇ ਗੁਰਮੁਖਾਂ ਤੇ ਮਨਮੁਖਾਂ ਦਾ ਨਿਰਣਾ ਕੀਤਾ ਹੈ । ਅੱਗੇ ਦੱਸਿਆ ਹੈ ਕਿ ਹੇ ਪ੍ਰਭੂ ਜੀ ਤੂੰ ਭਗਤਾਂ ਵਿਚ ਵਰਤਦਾ ਹੈਂ ਅਤੇ ਭਗਤਾਂ ਕਰਕੇ ਹੀ ਤੇਰੀ ਪਛਾਣ ਕਾਇਮ ਹੈ ਜਿਸ ਕਰਕੇ ਸੰਸਾਰ ਨੇ ਤੈਨੂੰ ਜਾਣਿਆ ਹੈ । ਬੇਸ਼ਕ ਜਿਹੜੀ ਸ੍ਰਿਸਟੀ ਮਾਇਆ ਦੇ ਮੋਹ ਵਿਚ ਪਈ ਹੋਈ ਹੈ ਉਸ ਨੂੰ ਅਸੀਂ ਕੀ ਰਹਿਣਾ ਹੈ ਉਹ ਤੇਰੀ ਰਚਨਾ ਹੈ ਤੂੰ ਸਾਰੀ ਚੰਗੀ-ਮੰਦੀ ਰਚਨਾ ਦੇ ਲੇਖ ਲਿਖਣ ਵਾਲਾ ਇਕੋ ਇੱਕ ਬਿਧਾਤਾ ਹੈਂ । ਪਰ ਹਉਮੈ ਨੂੰ ਮਾਰ ਕੇ, ਆਸਾ ਮਨਸਾ ਨੂੰ ਮਨ ਦੇ ਵਿਚ ਸਮੋਕੇ (ਘੁਟ ਕੇ) ਜਦੋਂ ਗੁਰੂ ਦੇ ਸ਼ਬਦ ਦਾ ਗਿਆਨ ਹੋਇਆ ਤਾਂ ਸਾਨੂੰ ਤੇਰੀ ਜਾਣ ਪਛਾਣ ਹੋਈ ।
ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੀ ਤੂ ਜਾਤਾ । ਮਾਇਆ ਮੋਹ ਸਭ ਲੋਕ ਹੈ ਤੇਰੀ ਤੂੰ ਏਕੋ ਪੁਰਖੁ ਬਿਧਾਤਾ । ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥ ਅੰਗ ੬੩੮॥ ਮ: ੩॥ ਕਉਣ ਕਹਿ ਸਕਦਾ ਹੈ ਕਿ ਅਵਤਾਰ ਬਾਣੀ ਸ੍ਰੀ ਦਸਮੇਸ਼ ਕ੍ਰਿਤ ਬਾਣੀ ਨਹੀਂ ਇਹ ਤਾਂ ਐਂਵੇਂ ਅਵਤਾਰਵਾਦ ਹੈ ਫੇਰ ਆਦਿ ਬਾਣੀ ਨੂੰ ਵੀ ਜੁਆਬ ਦੇ ਦਿਉ ।

ਨਿਮਰਤਾ ਸਾਹਿਤ । ਫੇਰ ਦੇਖੋ ਕਿ ਗੁਰੂ ਨਾਨਕ ਦਾ ਦਰ ਕਿਵੇਂ ਆਪਣੇ ਸਿੱਖ ਦੀ ਲੋਕ ਤੇ ਪਲੋਕ ਵਿਚ ਸਹਾਇਤਾ ਕਰਦਾ ਹੈ ਅਤੇ ਕਿਥੋਂ ਤੱਕ ਪਹੁੰਚ ਰੱਖਦਾ ਹੈ ਜਿਸ ਤੋਂ ਸਹਿਜੇ ਹੀ ਪ੍ਰਗਟ ਹੋ ਜਾਂਦਾ ਹੈ ਕਿ ਇਹਨਾਂ ਅਖੌਤੀ ਗੁਰੂਆਂ ਤੇ ਬ੍ਰਾਹਮਣਾਂ ਦਾ ਕੀ ਕਿਰਦਾਰ ਹੈ ਅਤੇ ਆਪਣੇ ਸਤਿਗੁਰੂ ਨੂੰ ਭੁਲਾ ਦੇਣ ਵਾਲਾ ਆਪਣੀਆਂ ਜੜ੍ਹਾਂ ਤੇ ਗਜ਼ਬ ਕੁਹਾੜਾ ਵਾਹੁੰਦਾ ਹੈ—
ਸਤਿਗੁਰ ਤੇ ਜੋ ਮੁਹੁ ਫੇਰੇ ਤੇ ਵੇਮੁਖਿ ਬੁਰੇ ਦਿਸੰਨਿ ॥
ਅਨਦਿਨੁ ਬਧੇ ਮਾਰੀਅਨਿ ਫਿਰ ਵੇਲਾ ਨਾ ਲਹੰਨਿ ॥ ਅੰਗ ੩੩੩॥ ਮ: ੩॥

੧ ਇਉਂ ਜਾਪਦੀ ਹੈ ਜਿਵੇਂ ਹਾਥੀ ਦੀ ਸੁੰਡ ਕੱਟ ਕੇ ਡਿੱਗ ਪਈ ਹੈ ।

੨ ਇਕਨਾਂ ਦੇ ਜ਼ਖਮ ਅਨੇਕ ਪ੍ਰਕਾਰ ਨਾਲ ਸ਼ੋਭਦੇ ਹਨ ਜਿਵੇਂ ਫੁਲਵਾੜੀ ਵਿਚ ਫੁੱਲ ਖਿੜੇ ਹੁੰਦੇ ਹਨ ॥੨੪॥

੩ ਦੋਧਕ ॥ ਵੈਰੀ ਦੇ ਸੂਰਮੇ ਇਕ ਤੋਂ ਅਨੇਕ ਪ੍ਰਕਾਰ ਨਾਲ ਲਹੂ ਵਿਚ ਰੰਗੇ ਗਏ ਹਨ ਜਿਵੇਂ ਅਨੇਕ ਤਰ੍ਹਾਂ ਨਾਲ ਕੇਸੂ ਦੇ ਫੁੱਲ ਫੁੱਲੇ ਹੁੰਦੇ ਹਨ ।

੪ ਨੱਠ-ਨੱਠ ਕੇ ਕ੍ਰਿਪਾਨਾਂ ਦੇ ਜ਼ਖਮ ਕਰਦੇ ਹਨ । ਜਾਣੋ ਉਹ ਆਪਣਾ ਕ੍ਰੋਧ ਪ੍ਰਤੱਖ ਕਰਕੇ ਦਿਖਾਉਂਦੇ ਹਨ ॥੨੫॥

੫ ਤੋਟਕ ਛੰਦ ॥ ਮਰ ਕੇ ਡਿਗ ਗਏ ਇਕ ਤੇ ਅਨੇਕਾਂ ਹੀ। ਜ਼ਖਮ ਲੱਗ ਕੇ ਬੇਸੰਭਾਰ ਹੋਏ ਬਹੁਤ ਹੀ ।

੬ ਇਕੋ ਵਾਰ ਨਾਲ ਕੱਟ ਕੇ ਡਿੱਗ ਗਏ । ਜਾਣੋ ਸਾਬਣ ਵਿਚ ਤਾਰ ਫਿਰ ਗਈ ਹੈ ॥੨੬॥

੭ ਤੋਟਕ ॥ ਪੂਰੇ ਦੇ ਪੂਰੇ ਸਿਪਾਹੀ ਚੂਰ ਹੋ ਗਏ । ਆਪਣੇ ਮਾਲਿਕ ਦੀ ਲਾਜ ਨਿਭਾ ਦਿੱਤੀ ।

੮ ਕ੍ਰਿਪਾਨ ਤੇ ਤੀਰ ਵਾਹ ਕੇ ਸੂਰਮੇ, ਅੰਤ ਭੈ ਭੀਤ ਹੋ ਕੇ ਭੱਜ ਗਏ ਧੀਰ ਛੱਡ ਕੇ ॥੨੭॥

੯ ਚਉਪਈ ॥ ਜਿਸ ਵੇਲੇ ਸੂਰਮੇ, ਰਣ ਨੂੰ ਛੱਡ ਕੇ ਚੱਲ ਪਏ, ਆਪਣੇ ਕਰਤੱਬ ਦੀ ਲਾਜ ਭੁੱਲ ਗਈ ਧੀਰਜ ਨਾ ਰਹੀ।

੧੦ ਉਸ ਵੇਲੇ ਹਰਨਾਖਸ਼ ਆਪ ਜੋਸ਼ ਵਿਚ ਆ ਗਿਆ । ਬਾਂਹ ਨੂੰ ਗਾਨਾ ਬੰਨ ਕੇ ਯੁੱਧ ਕਰਨ ਲਈ ਚੱਲ ਪਿਆ ॥੨੮॥

੧੧ ਚੌਪਈ ॥ ਨਰ ਸਿੰਘ ਦਾ ਸਰੂਪ ਵੀ ਉਸ ਵੇਲੇ ਜੋਸ਼ ਵਿਚ ਆ ਗਿਆ ਜਿਸ ਵੇਲੇ ਸਾਹਮਣੇ ਆਉਂਦਾ ਰਾਜਾ ਵੇਖਿਆ।

੧੨ ਚੌਪਈ ॥ ਨਰ ਸਿੰਘ ਨੇ ਉਸ ਵੇਲੇ ਆਪਣੇ ਜ਼ਖਮ ਦੀ ਪ੍ਰਵਾਹ ਨਹੀਂ ਕੀਤੀ । ਆਪਣੇ ਸੇਵਕਾਂ ਦੇ ਦੁੱਖ ਨੂੰ ਵੇਖ ਕੇ ਰੋਸ ਵਿਚ ਆ ਗਿਆ ॥੨੯॥

੧੩ ਭੁਜੰਗ ਪ੍ਰਯਾਤ ਛੰਦ ॥ ਜਿਸ ਵੇਲੇ ਹਰਿ ਨੇ ਸਿੰਘ ਗਰਜਨਾ ਕੀਤੀ ਅਤੇ ਆਪਣੀ ਗਰਦਨ ਹਿਲਾਈ, ਸਖਤ ਆਵਾਜ਼ ਕੱਢੀ । ਸੂਰਮਿਆਂ ਦੇ ਮੂੰਹ ਉੱਤੋਂ ਨੂਰ ਉੱਡ ਗਿਆ ।

੧੪ ਜਦੋਂ ਬੜਾ ਭਾਰੀ ਬਾਂਕਾ ਨਾਦ ਹੋਇਆ, ਪੈਰਾਂ ਨਾਲ ਉੱਠ ਕੇ ਗਰਦ ਆਕਾਸ਼ ਨੂੰ ਜਾ ਛੂਹਿਆ । ਉਸ ਵੇਲੇ ਸਾਰੇ ਦੇਵਤੇ ਹੱਸ ਪਏ ਤੇ ਦੈਂਤਾਂ ਦੇ ਮੂੰਹ ਸ਼ਰਮ ਨਾਲ ਭਰ ਗਏ ॥੩੦॥

੧੫ ਭੁਜੰਗ ॥ ਭੜਾ ਭਿਆਨਕ ਯੁੱਧ ਮਚ ਗਿਆ ਦੋਵੇਂ ਜੁਆਨ ਜੋਸ਼ ਵਿਚ ਆ ਗਏ । ਤੇਗਾਂ ਦੀ ਤੱੜਕਾਰ ਹੋਣ ਲੱਗੀ ਤੇ ਕਮਾਨਾਂ ਕੜਕਦੀਆਂ ਹਨ ।

੧੬ ਦੈਂਤਾਂ ਦਾ ਰਾਜਾ ਦਾਨਵ ਕ੍ਰੋਧ ਨਾਲ ਭਰ ਗਿਆ । ਮੁਲਤਾਨ ਦੇ ਵਿਚ ਲਹੂ ਦਾ ਹੜ੍ਹ ਚੱਲ ਪਿਆ ॥੩੧॥

੧੭ ਭੁਜੰਗ ॥ ਤੇਗਾਂ ਕੜਕਣ ਲੱਗੀਆਂ । ਤੀਰਾਂ ਦੀ ਤੜਕ-ਤੜਕ ਹੋਣ ਲੱਗੀ । ਖੜੇ ਧੀਰ ਜਵਾਨ ਸੂਰਮੇ ਟੋਟੇ-ਟੋਟੇ ਹੋ ਗਏ ।

੧੮ ਸੰਖ ਤੇ ਤੁਰੀਆਂ ਵੱਜਣ ਲੱਗੀਆਂ । ਢੋਲਾਂ ਦੇ ਢਮਕੇ ਹੋਣ ਲੱਗੇ । ਕਾਂ ਤੇ ਬਗਲੇ ਬੋਲਣ ਲੱਗੇ । ਬਾਂਕੇ ਬੀਰ ਯੁੱਧ ਵਿਚ ਡਹਿ ਗਏ ॥੩੨॥

੧੯ ਭੁਜੰਗ ॥ ਘੋੜ ਚੜ੍ਹੇ ਸਵਾਰ ਤੁਰੇ ਅਨੇਕਾਂ ਹੀ ਸਿਪਾਹੀ ਭੂਪ ਰਾਜੇ ਦੇ ਕੋਲ ਜਾ ਅੱਗੇ ਇਕ ਵੀ ਸਿਪਾਹੀ ਨਾ ਰਿਹਾ ।

੨੦ ਸੂਰਮੇ ਨਰ ਸਿੰਘ ਨੇ ਫਿਰ ਕਿਹਾ ਸੀ ਜੋ ਬੜਾ ਕ੍ਰੋਧ ਨਾਲ ਭਿਆਨਕ ਕਾਲ ਰੂਪ ਸੀ । ਜਿਸ ਵੇਲੇ ਉਸ ਨੇ ਗਰਦਨ ਹਿਲਾਈ ਤੇ ਲੰਮੀ ਪੂਛ ਫੇਰੀ ਚੁਫੇਰੇ ॥੩੩॥

੨੧ ਦੋਹਰਾ ॥ ਨਰ ਸਿੰਘ ਦੇ ਗਰਜਣ ਨਾਲ ਅਨੇਕਾਂ ਸੂਰਮੇ ਭੱਜ ਗਏ। ਇਕ ਹਰਨਾਕਸ਼ ਹੀ ਟਿਕ ਕੇ ਖੜ੍ਹਾ ਰਿਹਾ ਹੋਰ ਯੋਧਾ ਇਕ ਵੀ ਨਾ ਰਿਹਾ ॥੩੪॥

੨੨ ਚੌਪਈ ॥ ਦੋਵੇਂ ਸੂਰਮੇ ਮੁੱਕਿਆਂ ਦਾ ਯੁੱਧ ਕਰਨ ਲੱਗੇ । ਤੀਸਰਾ ਕੋਈ ਵੀ ਦਿਖਾਈ ਨਹੀਂ ਸੀ ਦਿੰਦਾ ।

੨੩ ਦੋਹਾਂ ਦੇ ਲਾਲ ਨੈਣ ਹੋ ਗਏ । ਦੇਵਤੇ ਅਕਾਸ਼ ਵਿਚ ਤਮਾਸ਼ਾ ਵੇਖ ਰਹੇ ਸਨ ॥੩੫॥

੨੪ ਚੌਪਈ ॥ ਅੱਠ ਦਿਨ, ਅੱਠ ਰਾਤਾਂ ਯੁੱਧ ਹੁੰਦਾ ਰਿਹਾ । ਦੋਹਾਂ ਸੂਰਮਿਆਂ ਨੇ ਮਿਲ ਕੇ ਕ੍ਰੋਧ ਨਾਲ ਕੀਤਾ । ਅੰਤ

੨੫ ਦੈਂਤ ਕੁਝ ਸੁਸਤ ਪੈ ਗਿਆ ਤੇ ਇਉਂ ਧਰਤੀ 'ਤੇ ਡਿੱਗ ਪਿਆ ਜਿਵੇਂ ਕੋਈ ਪੁਰਾਣਾ ਰੁੱਖ ਡਿੱਗਦਾ ਹੈ ॥੩੬॥

੨੬ ਚੌਪਈ ॥ ਨਰ ਸਿੰਘ ਨੇ ਪਾਣੀ ਦਾ ਛਿੱਟਾ ਦੇ ਕੇ ਉਸ ਨੂੰ ਮੁੜ ਕੇ ਹੋਸ਼ ਵਿਚ ਲੈ ਆਂਦਾ । ਮੂਰਛਾ ਤੋਂ ਨਿਕਲ ਕੇ ਹੋਸ਼ ਵਿਚ ਆ ਗਿਆ ।

---

☛ ਅਤੇ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਗੰਗਾ ਗੁਰੂ ਜੀ ਦੀ ਆਗਿਆ ਵਿਚ ਵਰਤਦੀ ਹੈ ।
ਇਹ ਵੀ ਸਪੱਸ਼ਟ ਹੈ ਕਿ ਅਸੀਂ ਕਦੇ ਵੀ ਅਤੇ ਕਿਸੇ ਵੇਲੇ ਕਿਸੇ ਵੀ ਬ੍ਰਾਹਮਣ ਤੋਂ ਪੁੱਛ ਪੁੱਛੀਏ ਤਾਂ ਉਹ ਸਾਨੂੰ ਅਵੱਸ਼ ਹੀ ਕਿਸੇ ਗ੍ਰਹਿ ਚਾਲ ਵਿਚ ਫਸਾ ਕੇ ਸਾਡੀ ਪੂੰਜੀ 'ਤੇ ਟੱਕ ਮਾਰੇਗਾ, ਨਹੀਂ ਤਾਂ ਅਸੀਂ ਉਸ ਦੇ ਕਾਬੂ ਹੀ ਨਹੀਂ ਆਵਾਂਗੇ । ਗੰਗਾ ਜਲ ਮੰਗਾਉਣਾ ਤੇ ਗੜਵਾ ਗੁਆਉਣਾ ਗੁਰੂ ਜੀ ਦਾ ਕੌਤਕ ਸੀ ਇਹ ਗੱਲ ਸਮਝਾਉਣ ਲਈ ਅਤੇ ਇਹ ਵੀ ਦੱਸ ਦਿੱਤਾ ਹੈ ਕਿ ਸਤਿਗੁਰ ਉਸ ਦਾ ਨਾਉਂ ਹੈ ਜੋ ਆਪਣੇ ਸਿੱਖ ਦੇ ਦਿਲ ਦੀ ਅਵਸਥਾ ਬੁੱਝ ਲਵੇ ਤਾਂ ਹੀ ਸਤਿਗੁਰੂ ਅੰਤਰਜਾਮੀ ਹੋ ਸਕਦਾ ਹੈ। ਗੜਵਾ ਗੁਆਚਾ ਸੀ ਗੰਗਾ ਵਿਚ ਸੀ ਤੇ ਆ ਮਿਲਿਆ ਗੋਇੰਦਵਾਲ ਸਾਹਿਬ ਦੀ ਬਾਉਲੀ ਵਿੱਚੋਂ । ਕੀ ਇਹ ਜ਼ਾਹਰਾ ਸ਼ਕਤੀ ਨਹੀਂ ? ਗੁਰੂ ਜੀ ਮਰਦਾਨੇ ਦੇ ਖਾਨਦਾਨੀ ਮਰਾਸੀਆਂ ਨੂੰ ਕਿਉਂ ਤਰਜੀਹ ਦਿੰਦੇ ਹਨ । ਇਹਨਾਂ ਵਿਚ ਖੂਬੀ ਸੀ ਕਿ ਗੁਰਬਾਣੀ ਜਾਂ ਗੁਰੂ ਜਸ ਦੀਆਂ ਵਾਰਾਂ ਤੋਂ ਬਿਨਾਂ ਹੋਰ ਕੋਈ ਕੱਚੀ ਬਾਣੀ ਇਹ ਨਹੀਂ ਸੀ ਬੋਲਦੇ । ਜੋ ਮੇਰੀ ਖੁਦ ਅਜਮਾਇਸ਼ ਵਿਚ ਹੈ । ਬੰਗਲਾ ਸਤਿਆਣਾ ਜ਼ਿਲ੍ਹਾ ਲਾਇਲਪੁਰ ਸਾਡੇ ਘਰ ਦੇ ਅੱਗੇ ਮੇਰੇ ਵੀਰ ਸੰਤ ਕਰਤਾਰ ਸਿੰਘ ਵੱਲੋਂ ਗੁਰਦੁਆਰਾ ਸਥਾਪਿਤ ਸੀ। ਮਰਦਾਨੇ ਦੇ ਖਾਨਦਾਨੀ ਦੋ ਮਰਾਸੀ ਸਾਡੇ ਪਾਸ ਕਈ ਦਿਨ ਕੀਰਤਨ ਕਰਦੇ ਰਹੇ । ੩੫ ਚੱਕ ਤੋਂ ਮਾਸਟਰ ਮਹਿੰਦਰ ਸਿੰਘ ਨੇ ਮੰਗ ਕੀਤੀ ਕਿ ਮੈਨੂੰ ਗਾਉਣ ਸੁਣਨ ਦਾ ਸ਼ੌਕ ਹੈ ਇਸ ਲਈ ਇਹ ਗਵਈਏ ਮੇਰੇ ਘਰ ੩੫ ਚੱਕ ਵਿਚ ਇਕ ਦੋ ਦਿਨ ਲਈ ਮੇਰੇ ਘਰ ਚੱਲਣ। ਉਹਨਾਂ ਸਾਫ ਇਨਕਾਰ ਕਰ ਦਿੱਤਾ ਕਿ ਤੁਹਾਨੂੰ ਗਾਉਣ ਸੁਨਣ ਦਾ ਸ਼ੌਕ ਹੈ । ਕੋਈ ਹੋਰ ਰਾਗੀ ਵੇਖੋ ਅਸੀਂ ਮਰਦਾਨੇ ਦੇ ਮਰਾਸੀ ਹਾਂ । ਸਿਵਾਏ ਗੁਰਬਾਣੀ ਅਸੀਂ ਹੋਰ ਕੁਝ ਨਹੀਂ ਗਾਵਾਂਗੇ । ਜਿਸ ਲਈ ਗੁਰਦੇਵ ਮਰਦਾਨੇ ਦੇ ਮਰਾਸੀ ਜਾਂ ਢਾਡੀਆਂ ਨੂੰ ਆਪਣੇ ਅਨ ਸਿੱਖ ਜਾਣ ਕੇ ਤਰਜੀਹ ਦਿੰਦੇ ਹਨ । ਵੰਡ ਕੇ ਛਕਣਾ ਖਾਸ ਕਰ ਗੁਰੂਆਂ ਦਾ ਮਿਸ਼ਨ ਹੈ ਜੋ ਸਿੱਖਾਂ ਨੂੰ ਸਤਿਗੁਰਾਂ ਨੇ ਗੁੜਤੀ ਦਿੱਤੀ ਹੋਈ ਹੈ । ਅੱਜ ਵੀ ਹਰ ਥਾਂ ਗੁਰੂ ਕਾ ਲੰਗਰ ਅਤੁੱਟ ਵਰਤ ਰਿਹਾ ਹੈ । ਗੰਗਾ ਜਾਣਾ, ਪਿੰਡ ਭਰਾਉਣੇ, ਬ੍ਰਾਹਮਣਾਂ ਤੋਂ ਲੁਟਾਈ ਕਰਾਉਣਾ ਬੰਦ ਕਰਨਾ ਗੁਰਮਤਿ ਦਾ ਮਿਸ਼ਨ ਹੈ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਉਂ ਦੱਸਿਆ ਗਿਆ ਹੈ ਜਿਸ ਸ਼ਬਦ ਦੀ ਇਹ ਤਰਜਮਾਨੀ ਕਰਦਾ ਹੈ—
ਸਤਿਗੁਰ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਭਾਈ ਮੇਰੇ ਪਾਸ ਇਕੋ ਨਾਮ ਦਾ ਦੀਵਾ ਹੈ ਜਿਵੇਂ ਦੀਵਾ ਜਗਦਾ ਹੈ ਤੇ ਤੇਲ ਨੂੰ ਸੋਖ ਲੈਂਦਾ ਹੈ ਤਿਵੇਂ ਮੇਰਾ ਨਾਮ ਦਾ ਦੀਵਾ ਮੇਰੇ ਭੁੱਲ ਕੇ ਕੀਤੇ ਕਰਮਾਂ ਨੂੰ ਸੋਖ ਲੈਂਦਾ ਹੈ ਜਿਸ ਲਈ ਜਮਾਂ ਤੋਂ ਮੁਕਤੀ ਮਿਲ ਗਈ । ਹੁਣ ਮੈਨੂੰ ਜਮਾਂ ਨਾਲ ਮਿਲਣ ਦਾ ਭੈ ਦੂਰ ਹੋ ਗਿਆ ਅਤੇ ਨਾਮ ਦਾ ਪ੍ਰਕਾਸ਼ ਹੋ ਗਿਆ ਜਿਸ ਤੋਂ ਸਾਨੂੰ ਇਹ ਚਾਨਣਾ ਮਿਲ ਗਿਆ ਹੈ । ਜਿਸ ਦੀਵੇ ਵਿਚ ਸਾਡੇ ਦੁੱਖ ਤੇਲ ਦੀ ਥਾਂ ਪੈ ਕੇ ਸੜ ਗਏ ਹਨ । ਕੋਈ ਲੋਕ ਮਤ ਇਸ ਵਿਚ ਬੇਸਮਝੀ ਦਾ ਫੱਕੜ ਉਡਾਵੇ । ਮੈਂ ਇਹ ਠੀਕ ਕਹਿ ਰਿਹਾ ਹਾਂ ਜਿਵੇਂ ਲੱਖਾਂ ਮਣ ਲੱਕੜ ਨੂੰ ਇਕ ਅੰਗਿਆਰੀ ਅੱਗ ਦੀ ਜਾਂ ਤੀਲੀ ਸਾੜ ਕੇ ਸੁਅਹ ਕਰ ਦਿੰਦੀ ਹੈ ਤਿਵੇਂ ਨਾਮ ਦੀ ਕਣੀ ਸਾਰੇ ਪਾਪਾਂ ਦੇ ਢੇਰ ਨੂੰ ਸਾੜ ਦਿੰਦੀ ਹੈ । ਇਸ ਲਈ ਮੇਰਾ ਤਾਂ ਸਭ ਕੁਝ ਇਹ ਹੀ ਹੈ ।
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੇ ਓਥੈ ਆਗੈ ਪਾਛੈ ਏਹੁ ਮੇਰਾ ਅਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰੁ ਛਿਮਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੁਟਸਿ ਨਾਹਿ ॥੪॥ ਅੰਗ ੩੫੮॥ ਮ: ੧॥
ਜਿਹੜੀ ਗੱਲ ਅੰਕ ੩੨ 'ਤੇ ਗੁਰੂ ਜੀ ਨੇ ਕੀਤੀ ਹੈ ਉਹ ਖਾਸ ਤਵੱਜੋਂ ਦੇ ਕੇ ਵਿਚਾਰਨ ਯੋਗ ਹੈ । ਉਹ ਇਹ ਕਿ ਮੇਰੇ ਇਸ ਕੌਤਕ ਨੂੰ ਤੱਕ ਕੇ ਜੀਵਾਂ ਦਾ ਕਤਲ ਨਾ ਕਰੋ ਮਤਾਂ ਕਹੋ ਕਿ ਗੁਰੂ ਜੀ ਨੇ ਕਿਤਨੇ ਜੀਵ ਜ਼ਿੰਦਾ ਕਤਲ ਕਰ ਦਿੱਤੇ ਤਾਂ ਸਾਨੂੰ ਇਹ ਖੁੱਲ ਹੋ ਗਈ ਹੈ, ਨਹੀਂ ਆਪ ਨੇ ਇਸ ਲਈ ਕਹਿ ਦਿੱਤਾ ਹੈ ਇਸ ਕੌਤਕ ਨੂੰ ਵੇਖ ਕੇ ਜੀਵ ਕਤਲ ਨਾ ਕੀਤੇ ਜਾਣ ਕਿਉਂਕਿ ਹੁਕਮ ਹੈ—
ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥
ਪਾਵਨ ਬਚਨ ਹੈ ਐ ਭਾਈ ਗੁਰਸਿੱਖੋ ਗੁਰੂ ਦੇ ਕੰਮਾਂ ਦੀ ਰੀਸ ਨਾ ਕਰੋ ਜੋ ਗੁਰੂ ਕਹਿੰਦਾ ਹੈ ਉਹੀ ਕੰਮ ਕਰੋਗੇ । ਕਿਉਂਕਿ ਗੁਰੂ ਦੇ ਕੀਤੇ ਕੰਮ ਗੁਰ ਕਰਣੀ ਗੁਰੂ ਦੇ ਚੋਜ ਹੁੰਦੇ ਹਨ, ਹੋ ਸਕਦੇ ਹਨ, ਜੋ ਸਾਡੀ ਸਮਝਣ ਵਾਲੀ ਗੱਲ ਨਹੀਂ । ਜਦੋਂ ਹੁਕਮ ਮੰਨੋਗੇ ਫੇਰ ਹੀ ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥ ਅੰਗ ੯੩੩ ॥ ਮ: ੧॥

[੧]ਪੁਨ ਜੀਯ ਆਯੋ ॥ [੨]ਬਹੁਰੋ ਭਿਰੇ ਸੂਰ ਦੋਈ ਕ੍ਰੂਧਾ ॥ ਮੰਡਿਯੋ ਬਹੁਰ ਆਪ ਮਹਿ ਜੁੱਧਾ ॥੩੭॥ ਭੁਜੰਗ ਛੰਦ ॥ [੩]ਹਲਾ ਚਾਲ ਕੈ ਕੈ ਪੁਨਰ ਬੀਰ ਢੂਕੇ ॥ ਮਚਯੋ ਜੁੱਧ ਜਿਯੋਂ ਕਰਨ ਸੰਗੰ ਘਤੂਕੇ[ੳ] ॥ [੪]ਨਖੰ ਪਾਤ ਦੋਊ ਕਰੇ ਦੈਤ ਘਾਤੰ ॥ ਮਨੋ ਗਜ ਜੁੱਟੇ ਬਨੰ ਮਸਤ ਮਾਤੰ ॥੩੮॥ ਭੁਜੰਗ ॥ [੫]ਪੁਨਰ ਨਾਰ ਸਿੰਘੰ ਧਰਾ ਤਾਹਿ ਮਾਰਯੋ ॥ ਪੁਰਾਨੋ ਪਲਾਸੀ ਮਨੋ ਬਾਇ ਡਾਰਯੋ ॥ [੬]ਹਨਿਯੋ ਦੇਖ ਦੁਸਟੰ ਭਈ ਪੁਹਪ ਬਰਖੰ ॥ ਕੀਏ ਦੇਵਤਿਯੋਂ ਆਨ ਕੈ ਜੀਤ ਕਰਖੰ ॥੩੯॥ ਪਾਧਰੀ ਛੰਦ ॥ [੭]ਕੀਨੋ ਨ੍ਰਸਿੰਘ ਦੁਸਟੰ ਸੰਘਾਰ ॥ ਧਰਯੋ ਸੁ ਬਿਸਨ ਸਪਤਮ ਵਤਾਰ ॥ [੮]ਲਿਨੋ ਸੁ ਭਗਤ ਅਪਨੋ ਛਿਨਾਇ[ਅ] ॥ ਸਬ ਸ੍ਰਿਸਟ ਧਰਮ ਕਰਮਨ ਚਲਾਇ ॥੪੦॥ ਪਾਧਰੀ ਛੰਦ ॥ [੯]ਪ੍ਰਹਲਾਦ ਕਰਿਯੋ ਨ੍ਰਿਪ ਛੱਤ੍ਰ ਫੇਰ ॥ ਦੀਨੋ ਸੰਘਾਰ ਸਬ ਇਮ ਅੰਧੇਰ ॥ [੧੦]ਸਬ ਦੁਸਟ ਅਰਿਸਟ ਦਿੱਨੇ ਖਪਾਇ ॥ ਪੁਨ ਲਈ ਜੋਤਿ ਜੋਤਹਿ ਮਿਲਾਇ ॥੪੧॥ ਪਾਧਰੀ ਛੰਦ ॥ [੧੧]ਸਭ ਦੁਸਟ ਮਾਰ ਕੀਨੇ ਅਭੇਖ ॥ ਪੁਨਿ ਮਿਲਯੋ ਜਾਇ ਭੀਤਰ ਅਲੇਖ ॥ [੧੨]ਕਬਿ ਜਥਾ ਮਤ ਕਥਯੋ ਬਿਚਾਰ ॥ ਇਮ ਧਰਯੋ ਬਿਸਨ ਸਪਤਮਵਤਾਰ[ੲ] ॥੪੨॥ ਨਰਸਿੰਘ ਅਵਤਾਰ ॥੭॥ ਸਮਾਪਤੰ ॥

[੧੩]ਅਥ ਬਾਵਨ ਅਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਭੁਜੰਗ ਪ੍ਰਯਾਤ ਛੰਦ ॥ [੧੪]ਭਏ ਦਿਵਸ ਕੇਤੇ ਨਰਸਿੰਘਾਵਤਾਰੰ ॥ ਪੁਨਰ ਭੂਮ ਮੋਂ ਪਾਪ ਬਾਢਿਯੋ ਅਪਾਰੰ ॥ [੧੫]ਕਰੇ ਲਾਗ ਜੱਗੰ ਪੁਨਰ ਦੈਤ ਦਾਨੰ ॥ ਬਲਰ ਰਾਜ ਕੀ ਦੇਹ ਬੱਢਿਯੋ ਗੁਮਾਨੰ[ਸ] ॥੧॥ ਭੁਜੰਗ ਛੰਦ ॥ [੧੬]ਨ ਪਾਵੈ ਬਲੰ ਦੇਵਤਾ ਜੱਗ ਬਾਸੰ ॥ ਭਈ ਇੰਦ੍ਰ ਕੀ ਰਾਜਧਾਨੀ ਬਿਨਾਸੰ ॥ [੧੭]ਕਰੀ ਜੋਗ ਆਰਾਧਨਾ ਸਰਬ ਦੇਵੰ ॥ ਪ੍ਰਸੰਨੰ ਭਏ ਕਾਲ ਪੁਰਖੰ ਅਭੇਵੰ ॥੨॥ ਭੁਜੰਗ ॥ [੧੮]ਦੀਯੋ ਆਇਸੰ ਕਾਲ ਪੁਰਖੰ ਅਪਾਰੰ ॥ ਧਰੋ ਬਾਵਨਾ ਬਿਸਨ ਅਸਟਮ ਵਤਾਰੰ ॥ [੧੯]ਲਈ ਬਿਸਨ ਆਗਿਆ ਚਲਯੋ ਧਾਇ ਐਸੇ ॥ ਲਹਯੋ ਦਾਰਦੀ ਭੂਪ ਭੰਡਾਰ ਜੈਸੇ ॥੩॥ ਨਿਰਾਜ ਛੰਦ ॥ [੨੦]ਸਰੂਪ ਛੋਟ ਧਾਰਿਕੈ ॥ ਚਲਯੋ ਤਹਾਂ ਬਿਚਾਰਿਕੈ ॥ ਸਭਾ ਨਰੇਸ ਜਾਨਯੋ ॥ ਤਹੀ ਸੁ ਪਾਵ ਠਾਨਯੋ ॥੪॥ ਨਰਾਜ ਛੰਦ ॥ [੨੧]ਸੁ ਬੇਦ ਚਾਰ ਉਚਾਰ ਕੈ ॥ ਸੁਣਯੋ ਨ੍ਰਿਪੰ ਸੁਧਾਰ ਕੈ ॥ ਬੁਲਾਇ ਬਿਪ ਕੋ ਲਯੋ ॥ ਮਲਯਾਗਰ ਮੂੜਕਾ ਦਯੋ ॥੫॥ ਨਰਾਜ ॥ ਪਦਾਰਥ ਦੀਪ ਦਾਨ ਦੈ ॥ ਪ੍ਰਦੱਛਨਾ ਅਨੇਕ ਕੈ ॥ [੨੪]ਕਰੋਰਿ ਦੱਛਨਾ ਦਈ ॥ ਨ ਹਾਥ ਬਿੱਪ ਨੈ ਲਈ ॥੬॥ ਨਰਾਜ ਛੰਦ ॥ [੨੫]ਕਹਯੋ ਨ ਮੋਰ

---

ੳ ਰਾਣੀ ਹੜਿੰਬੀ ਦੇ ਉਦਰ ਤੋਂ ਭੀਮਸੈਨ ਦਾ ਘਤੂਕੇ (ਘਟੋਤਕਚ) ਪੁੱਤਰ ਹੋਇਆ ਹੈ, ਜਿਸ ਦਾ ਮਹਾ ਭਾਰਤ ਦੇ ਯੁੱਧ ਵਿਚ ਕਰਨ ਨਾਲ ਯੁੱਧ ਹੋਇਆ ਸੀ । ਅੰਤ ਕਰਨ ਦੇ ਹੱਥੋਂ ਮਾਰਿਆ ਗਿਆ ਸੀ ।

ਅ ਦੁਰਮਤਿ ਹਰਣਾਖਸ ਦੁਰਾਚਾਰੀ । ਪ੍ਰਭ ਨਾਰਾਇਣੁ ਗਰਬ ਪ੍ਰਹਾਰੀ । ਪ੍ਰਹਿਲਾਦ ਉਧਾਰੇ ਕਿਰਪਾ ਧਾਰੀ ॥੪॥ ਅੰਗ ੨੨੪॥ ਮ: ੧॥ ਹਾਂਜੀ ਕੀ ਬੁਰਾ ਕੀਤਾ ਅਵਤਾਰ ਵਾਦ ਨੇ ਕੀ ਅੰਤਰਾ ਹੈ ਪਹਿਲੀ ਤੇ ਦਸਵੀਂ ਜੋਤਿ ਵਿਚ ਆਦਿ ਤੇ ਦੂਜੇ ਭਾਗ ਵਿਚ । ਏਸੇ ਪ੍ਰਕਰਣ ਨੂੰ ਕਬੀਰ ਜੀ ਐਨ ਇਨ-ਬਿੰਨ ਪ੍ਰਸਤੁਤ ਕਰਦੇ ਹਨ-ਪ੍ਰਹਿਲਾਦ ਪਠਾਏ ਪੜਨ ਸਾਲ ॥ ਸੰਗਿ ਸਾਥ ਬਹੁ ਲੀਏ ਬਾਲ ॥ ਮੋਕਉ ਕਹਾ ਪੜਾਵਸਿ ਆਲ ਜਾਲ । ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥੧॥ ਨਹੀਂ ਛੋਡਉ ਰੇ ਬਾਬਾ ਰਾਮ ਨਾਮ । ਮੇਰੋ ਅਉਰ ਪੜਹਨ ਸਿਉ ਨਹੀਂ ਕਾਮੁ ॥੧॥ ਰਹਾਉ ॥ ਸੰਡੈ ਮਰਕੈ ਕਹਿਓ ਜਾਇ ॥ ਪ੍ਰਹਿਲਾਦ ਬੁਲਾਇ ਬੇਗ ਧਾਇ ॥ ਤੂ ਰਾਮ ਕਹਨ ਕੀ ਛੋਡੁ ਬਾਨਿ । ਤੁਝ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥ ਮੋਕੋ ਕਹਾ ਸਤਾਵਹੁ ਬਾਰ ਬਾਰ। ਪ੍ਰਭਿ ਜਲ ਥਲ ਗਿਰਿ ਕੀਏ ਪਹਾਰ । ਇਕੁ ਰਾਮੁ ਨ ਛੋਡਉ ਗੁਰਹਿ ਗਾਰਿ । ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥ ਕਾਢਿ ਖੜਗੁ ਕੋਪਿਓ ਰਿਸਾਇ । ਤੁਝ ਰਾਖਨਹਾਰੋ ਮੋਹਿ ਬਤਾਇ । ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ । ਹਰਨਾਖਸ ਛੇਦਿਓ ਨਖ ਬਦਾਰ ॥੪॥ ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤ ਹੇਤਿ ਨਰ ਸਿੰਘ ਭੇਵ । ਕਹੁ ਕਬੀਰ ਕੋ ਲਖੈ ਨ ਪਾਰ । ਪ੍ਰਹਿਲਾਦ ਉਧਾਰੇ ਅਨਿਕ ਬਾਰ ॥੫॥੪॥ ਅੰਗ ੧੧੯੪॥

ੲ ਘਰਿ ਹਰਨਾਖਸ਼ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ ॥ ਪੜਨ ਪਠਾਇਆ ਚਾਟ ਸਾਲ ਪਾਂਧੇ ਚਿਤਿ ਹੋਆ ਅਹਿਲਾਦ । ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ ॥ ਭਗਤਿ ਕਰਨਿ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦ । ਰਾਜੇ ਪਾਸਿ ਰੂਆਇਆ ਦੋਖੀ ਦੈਤ ਵਧਾਇਆ ਵਾਦੁ ॥ ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪ੍ਰਸਾਦਿ । ਕਢ ਖੜਗੁ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦੁ । ਥਮ੍ਹ ਪਾੜਿ ਪ੍ਰਗਟਿਆ ਨਰ ਸਿੰਘ ਰੂਪ ਅਨੂਪ ਅਨਾਦਿ ॥ ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦ ॥੨॥੧੦॥

ਸ ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੈ ਜਾਇ ਪਿਆਰੀ ॥੨॥ ਅੰਗ ੨੨੪॥ ਮ: ੧॥ ਅਰਥ ਭਾਵ—ਰਾਜਾ ਬਲ ਮਾਇਆ ਦੇ ਹੰਕਾਰ ਵਿਚ ਆ ਗਿਆ । ਬੜੇ ਬੜੇ ਭਾਰੀ ਨਗ ਕਰੇ ਉਸ ਨੇ ਆਫਰ ਕੇ । ਪਰ ਉਸ ਨੇ ਆਪਣੇ ਗੁਰੂ ਨੂੰ ਨਾ ਪੁੱਛਿਆ ਨਾ ਸਲਾਹ ਮੰਨੀ ਸਿਟੇ ਵਜੋਂ ਪਤਾਲ ਵਿਚ ਚਲਾ ਗਿਆ । ਇਸ ਲਈ ਇਹ ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ-ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥ ਅੰਗ ੧੩੩੯॥ ਮ: ੫॥

੧ ਮੁੜ ਕੇ ਜਿਉਂ ਪਿਆ ।
੨ ਮੁੜ ਕੇ ਫਿਰ ਦੋਵੇਂ ਸੂਰਮੇ ਬੜੇ ਕ੍ਰੋਧ ਨਾਲ ਭਿੜ ਪਏ । ਆਪੋ ਵਿਚ ਦੋਹਾਂ ਨੇ ਯੁੱਧ ਕਰਨਾ ਆਰੰਭ ਕਰ ਦਿੱਤਾ ॥੩੭॥
੩ ਭੁਜੰਗ ਛੰਦ ॥ ਹੱਲੇ ਦੀ ਚਾਲ ਕਰਕੇ ਮੁੜ ਕੇ ਦੋਵੇਂ ਸੂਰਮੇ ਆਹਮੋ-ਸਾਹਮਣੇ ਪੁੱਜ ਗਏ। ਇਉਂ ਯੁੱਧ ਹੋਣ ਲੱਗਾ ਜਿਵੇਂ ਕਰਨ ਤੇ "ਘੜੂਕੇ" ਦਾ ਹੋਇਆ ਸੀ ।
੪ ਦੋਹਾਂ ਹੱਥਾਂ ਦੇ ਨਹੁੰਆਂ ਨਾਲ ਦੈਂਤ ਨਰਸਿੰਘ ਨੇ ਜ਼ਖਮੀ ਕਰ ਦਿੱਤਾ। ਉਸ ਵੇਲੇ ਉਹਨਾਂ ਦਾ ਨਜ਼ਾਰਾ ਇਉਂ ਜਾਪਦਾ ਸੀ ਜਿਵੇਂ ਦੋ ਮਸਤ ਹਾਥੀ ਵਣ ਵਿਚ ਭਿੜ ਪਏ ਹਨ ॥੩੮॥
੫ ਭੁਜੰਗ ॥ ਫੇਰ ਨਰ ਸਿੰਘ ਨੇ ਚੁੱਕ ਕੇ ਉਸ ਦੈਂਤ ਨੂੰ ਧਰਤੀ 'ਤੇ ਪਟਕਾ ਕੇ ਸੁੱਟ ਦਿੱਤਾ । ਮਾਨੋ ਕਿ ਪੁਰਾਣੇ ਢੱਕ ਦੇ ਰੁੱਖ ਨੂੰ ਹਵਾ ਨੇ ਸੁੱਟ ਦਿੱਤਾ ਹੈ ।
੬ ਉਸ ਦੁਸ਼ਟ ਦੇ ਮਾਰੇ ਜਾਣ 'ਤੇ ਫੁੱਲਾਂ ਦੀ ਬਾਰਸ਼ ਹੋਈ ਤੇ ਦੇਵਤਿਆਂ ਨੇ ਅਨੇਕਾਂ ਜਿੱਤ ਦੇ ਸ਼ਬਦ ਗਾਏ ॥੩੯॥
੭ ਪਾਧੜੀ ਛੰਦ ॥ ਨਰ ਸਿੰਘ ਨੇ ਦੁਸ਼ਟਾਂ ਦਾ ਨਾਸ਼ ਕਰ ਦਿੱਤਾ। ਇਸ ਤਰ੍ਹਾਂ ਵਿਸ਼ਨੂੰ ਨੇ ਇਹ ਸਤਵਾਂ ਅਵਤਾਰ ਧਾਰਨ ਕੀਤਾ ਸੀ ।
੮ ਅਤੇ ਆਪਣਾ ਭਗਤ ਜ਼ਾਲਮ ਦੇ ਪੰਜੇ ਵਿਚੋਂ ਛੁਡਾ ਲਿਆ ਸੀ ਜਿਸ ਦ੍ਰਿਸ਼ਟਾਂਤ ਨੂੰ ਵੇਖ ਕੇ ਸਾਰੀ ਸ੍ਰਿਸ਼ਟੀ ਧਰਮ ਕਰਮ ਵੱਲ ਚਲਾ ਦਿੱਤੀ ॥੪੦॥
੯ ਪਾਧੜੀ ਛੰਦ ॥ ਪ੍ਰਹਿਲਾਦ ਨੂੰ ਰਾਜ ਦੇ ਕੇ ਉਸ ਦੇ ਸਿਰ 'ਤੇ ਛਤਰ ਝੁਲਾ ਦਿੱਤਾ। ਸਾਰੇ ਹਨੇਰ ਗਰਦੀ ਕਰਨ ਵਾਲੇ ਮਾਰ ਕੇ ਮੁਕਾ ਦਿੱਤੇ ।
੧੦ ਵਿਘਨਕਾਰੀ ਦੁਸ਼ਟ ਸਾਰੇ ਖਪਾ ਦਿੱਤੇ ਆਪ ਆਪਣੀ ਜੋਤ-ਜੋਤ ਦੇ ਵਿਚ ਲੀਨ ਕਰ ਦਿੱਤੀ ॥੪੧॥
੧੧ ਪਾਧੜੀ ਛੰਦ ॥ ਸਾਰੇ ਦੁਸ਼ਟ ਮਾਰ ਕੇ ਖਤਮ ਕਰ ਦਿੱਤੇ। ਫੇਰ ਉਸ ਲੇਖ ਤੋਂ ਰਹਿਤ ਜੋਤ ਵਿਚ ਜਾ ਕੇ ਮਿਲ ਗਿਆ।
੧੨ ਕਵੀ ਕਹਿੰਦਾ ਹੈ ਕਿ ਮੈਂ ਆਪਣੀ ਮਤ ਅਨੁਸਾਰ ਵਿਚਾਰ ਦੱਸੇ ਹਨ। ਜਿਸ ਤਰ੍ਹਾਂ ਵਿਸ਼ਨੂੰ ਨੇ ਸਤਵਾਂ ਅਵਤਾਰ ਧਾਰਿਆ ਸੀ ॥੪੨॥
ਨਰ ਸਿੰਘ ਅਵਤਾਰ ੭ਵਾਂ ਸਮਾਪਤ ਹੈ ॥
੧੩ ਹੁਣ ਬਾਵਨ ਅਵਤਾਰ ਦੀ ਕਥਾ ਆਰੰਭ ਹੁੰਦੀ ਹੈ ਜਿਸ ਲਈ (ਬੇਨਤੀ ਹੈ ਕਿ) ਭਗਉਤੀ ਜੀ ਮੇਰੀ ਸਹਾਇਤਾ ਕਰੇ।
੧੪ ਭੁਜੰਗ ਪ੍ਰਯਾਤ ਛੰਦ ॥ ਨਰ ਸਿੰਘ ਅਵਤਾਰ ਨੂੰ ਹੋਇਆਂ ਕਿਤਨੇ ਦਿਨ ਲੰਘ ਗਏ। ਉਦੋਂ ਭੂਮ (ਧਰਤੀ) ਵਿਚ ਪਾਪ ਬੇਅੰਤ ਹੀ ਵਧ ਗਏ ।
੧੫ ਲੋਕ ਯੱਗ ਆਦਿ ਕਰਨ ਲੱਗੇ ਤੇ ਫੇਰ ਦਾਨ ਕਰਦੇ । ਬਲ ਰਾਜੇ ਦੀ ਦੇਹ ਯੱਗ ਤੇ ਦਾਨ ਕਰ-ਕਰਕੇ ਹੰਕਾਰ ਵਿਚ ਆ ਗਈ ॥੧॥
੧੬ ਭੁਜੰਗ ਛੰਦ ॥ ਤੇ ਦੇਵਤੇ ਬਲ ਤੋਂ ਯਗ ਦੀ ਵਸਤੂ ਵਸੂਲ ਨਹੀਂ ਕਰ ਪਾਉਂਦੇ। ਭਾਵ ਜੇ ਬਲ ਦਾ ਇਹ ੧੦੧ਵਾਂ ਯਗ ਸੰਪੂਰਨ ਹੋ ਗਿਆ ਤਾਂ ਇੰਦਰ ਦੀ ਰਾਜਧਾਨੀ ਖਤਮ ਹੋ ਜਾਏਗੀ।
੧੭ ਜਿਸ ਕਰਕੇ ਸਾਰੇ ਦੇਵਤਿਆਂ ਨੇ ਜੋਗ ਅਰਾਧਨਾ ਕੀਤੀ ਜਿਸ ਕਰਕੇ ਜਿਸ ਅਕਾਲ ਪੁਰਖ ਦਾ ਕਿਸੇ ਨੂੰ ਭੇਤ ਨਹੀਂ ਉਹ ਪ੍ਰਸੰਨ ਹੋ ਗਿਆ ॥੨॥
੧੮ ਭੁਜੰਗ ॥ ਉਹ ਅਕਾਲ ਪੁਰਖ ਜੋ ਬੇਅੰਤ ਹੈ ਉਸ ਨੇ ਆਗਿਆ ਕੀਤੀ ਕਿ ਐ ਵਿਸ਼ਨੂੰ ! ਤੂੰ ਅੱਠਵਾਂ ਬਾਵਨ ਅਵਤਾਰ ਧਾਰਨ ਕਰ।
੧੯ ਵਿਸ਼ਨੂੰ ਜੀ ਆਗਿਆ ਲੈ ਕੇ ਇਉਂ ਦੌੜਿਆ, ਜਿਵੇਂ ਕਿਸੇ ਭੁੱਖੇ ਦਲਿੱਦਰੀ ਨੂੰ ਸਾਰੇ ਭੂਮੀ ਦੇ ਪਦਾਰਥਾਂ ਦੇ ਭਾਰ ਮਿਲ ਜਾਂਦੇ ਹਨ ॥੩॥
੨੦ ਨਿਰਾਜ ਛੰਦ ॥ ਵਿਸ਼ਨੂੰ ਛੋਟਾ ਸਰੂਪ ਧਾਰ ਕੇ, ਵਿਚਾਰ ਕਰਕੇ ਉਥੇ ਨੂੰ ਚਲਾ ਗਿਆ । ਜਿਥੇ ਉਸ ਨੇ ਰਾਜੇ ਦੀ ਸਭਾ ਜਾਣੀ ਸੀ । ਉਥੇ ਹੀ ਜਾ ਕੇ ਪੈਰ ਜਾ ਰੱਖੇ ॥੪॥
੨੧ ਨਰਾਜ ਛੰਦ ॥ ਉਸ ਦੇ ਦਰ 'ਤੇ ਖੜ੍ਹਾ ਹੋ ਕੇ ਚਾਰਾਂ ਵੇਦਾਂ ਦਾ ਪਾਠ ਪੜ੍ਹਨ ਲੱਗ ਗਿਆ ਜੋ ਰਾਜੇ ਨੇ ਸਾਵਧਾਨ ਹੋ ਕੇ ਸੁਣਿਆ । ਰਾਜੇ ਨੇ ਉਸ
੨੨ ਬ੍ਰਾਹਮਣ ਨੂੰ ਅੰਦਰ ਬੁਲਾ ਲਿਆ ਤੇ ਚੰਦਨ ਦੀ ਚੌਂਕੀ ਬੈਠਣ ਲਈ ਦਿੱਤੀ ॥੫॥
੨੩ ਨਰਾਜ ॥ ਦੀਵੇ ਬਾਲ ਕੇ ਅਰਘ ਤੇ ਪ੍ਰਦੱਖਨਾ ਕਰਕੇ ਅੱਗੇ ਧਰਿਆ ਦਾਨ ਦਾ ਧਨ ਅਤੇ ਅਨੇਕ ਪ੍ਰਦੱਛਨਾ ਕੀਤੀਆਂ।
੨੪ ਕਰੋੜ ਦੱਛਨਾ ਅੱਗੇ ਰੱਖੀ । ਪਰ ਬ੍ਰਾਹਮਣ ਨੇ ਉਸ ਨੂੰ ਹੱਥ ਨਾ ਲਾਇਆ ਤੇ ਕਿਹਾ ਮੈਨੂੰ ਇਸ ਦੀ ਲੋੜ ਨਹੀਂ ॥੬॥
੨੫ ਨਰਾਜ ਛੰਦ ॥ ਤੇ ਕਿਹਾ ਕਿ ਇਹ ਮੇਰੇ ਕਿਸੇ ਕੰਮ ਨਹੀਂ ॥

---

ਅਵਤਾਰਵਾਦ ਦੇ ਵਿਰੋਧੀ ਵਿਦਵਾਨ ਵਿਚਾਰ ਕੇ ਤੱਕ ਲੈਣ ਕਿ ਸ੍ਰੀ ਦਸਮੇਸ਼ ਪਾਤਸ਼ਾਹ ਕਿਸ ਸਤਿਕਾਰ ਨਾਲ ਇਹਨਾਂ ਦੇ ਦ੍ਰਿਸ਼ਟਾਂਤ ਦਰਸਾ ਰਹੇ ਹਨ ਅਤੇ ਆਦਿ ਬਾਣੀ ਵਿਚ ਇਹਨਾਂ ਦਾ ਕੀ ਸਥਾਨ ਹੈ : ਥੰਮੁ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥ ਅੰਗ ੧੧੫੪ ॥ ਮ: ੩॥ ਨਰਸਿੰਘ ਅਵਤਾਰ ਨੂੰ ਹਰਿ ਦੇ ਸ਼ਬਦ ਨਾਲ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਹੈ ਅਤੇ ਇਹ ਵੀ ਪ੍ਰਗਟ ਕਰ ਦਿੱਤਾ ਹੈ ਕਿ— ਭਗਤਾ ਮਨਿ ਅਨੰਦੁ ਵਜੀ ਵਧਾਈ ॥ ਆਪਨੇ ਸੇਵਕ ਕਉ ਦੇ ਵਡਿਆਈ ॥

[੧]ਕਾਜ ਹੈ ॥ ਮਿਥਿਆ ਇਹ ਤੋਰ ਸਾਜ ਹੈ ॥ [੨]ਅਢਾਇ ਪਾਵ ਭੂੰਮ ਦੈ ॥ ਬਸੇਖ ਭੂਪ ਕੀਰਤ ਲੈ ॥੭॥ ਚੌਪਈ ॥ [੩]ਜਬ ਦਿਜ ਐਸ ਬਖਾਨੀ ਬਾਨੀ ॥ ਭੂਪਤ ਸਹਤ ਨ ਜਾਨਯੋ ਰਾਨੀ ॥ [੪]ਪੈਗ ਅਢਾਇ ਭੂੰਮ ਦੇ ਕਹੀ ॥ ਦ੍ਰਿੜ ਕਰਿ ਬਾਤ ਦਿਜੋਤਮ ਗਹੀ[ੳ] ॥੮॥ [੫]ਦਿਜਬਰ ਸੁਕ੍ਰ ਹੁਤੋ ਨ੍ਰਿਪ ਤੀਰਾ ॥ ਜਾਨ ਗਯੋ ਸਭ ਭੇਦੁ ਵਜੀਰਾ॥ [੬]ਜਯੋਂ ਜਯੋਂ ਦੇਨ ਪ੍ਰਿਥਵੀ ਨ੍ਰਿਪ ਕਹੈ ॥ ਤਿਮੁ ਤਿਮੁ ਨਾਹਿ ਪ੍ਰੋਹਤ ਗਹੈ ॥੯॥ ਚੌਪਈ ॥ [੭]ਜਬ ਨ੍ਰਿਪ ਦੇਨ ਧਰਾ ਮਨ ਕੀਨਾ ॥ ਤਬਹੀ ਉਤਰ ਸੁਕ੍ਰ ਇਮ ਦੀਨਾ॥ [੮]ਲਘੁ ਦਿਜ ਯਾਹਿ ਨ ਭੂਪ ਪਛਾਨੋ ॥ ਬਿਸਨ ਅਵਤਾਰ ਇਸੀ ਕਰ ਮਾਨੋ ॥੧੦॥ ਚੌਪਈ ॥ [੯]ਸੁਨਤ ਬਚਨ ਦਾਨਵ ਸਭ ਹਸੇ ॥ ਉਚਰਤ ਸੁਕ੍ਰ ਕਹਾ ਘਰ ਬਸੇ॥ [੧੦]ਸਸਿਕ ਸਮਾਨ ਨ ਦਿਜ ਮਹਿ ਮਾਸਾ ॥ ਕਸ ਕਰ ਹੈ ਇਹ ਜੱਗ ਬਿਨਾਸਾ ॥੧੧॥ ਦੋਹਰਾ ॥ [੧੧]ਸੁਕ੍ਰਬਾਚ ॥ ਜਿਮ ਚਿਨਗਾਰੀ ਅਗਨ ਕੀ ਗਿਰਤ ਸਘਨ ਬਨ ਮਾਹਿ॥ ਅਧਿਕ ਤਨਕ ਤੇ ਹੋਤ ਹੈ ਤਿਮ ਦਿਜਬਰ ਨਰ ਨਾਹਿ ॥੧੨॥ ਚੌਪਈ ॥ [੧੨]ਹਸ ਭੂਪਤ ਇਹ ਬਾਤ ਬਖਾਨੀ ॥ ਸੁਨਹੁ ਸੁਕ੍ਰ ਤੁਮ ਬਾਤ ਨ ਜਾਨੀ॥ [੧੩]ਫੁਨਿ ਇਹ ਸਮੋ ਸਭੋ ਛੱਲ ਜੈਹੈ ॥ ਹਰਿ ਸੋ ਫੇਰਿ ਨ ਭਿੱਛਕ ਐਹੈ ॥੧੩॥ ਚੌਪਈ॥ [੧੪]ਮਨ ਮਹਿ ਬਾਤ ਇਹੈ ਠਹਰਾਈ ॥ ਮਨ ਮੋ ਧਰੀ ਨ ਕਿਸੂ ਬਤਾਈ ॥ [੧੫]ਭ੍ਰਿਤ ਤੇ ਮਾਂਗ ਕਮੰਡਲ ਏਸਾ ॥ ਲਗਿਯੋ ਦਾਨ ਤਿਹ ਦੇਨ ਨਰੇਸਾ ॥੧੪॥ ਚੌਪਈ ॥ [੧੬]ਸੁਕ੍ਰ ਬਾਤ ਮਨ ਮੋ ਪਹਿਚਾਨੀ ॥ ਭੇਦ ਨ ਲਹਤ ਭੂਪ ਅਗਿਆਨੀ ॥ [੧੭]ਧਾਰ ਮਕਰਕੇ ਜਾਰ ਸਰੂਪਾ ॥ ਪੈਠਿਯੋ ਮੱਧ ਕਮੰਡਲ ਭੂਪਾ॥੧੫॥ ਚਉਪਈ ॥ [੧੮]ਨ੍ਰਿਪਬਰ ਪਾਨ ਸੁਰਾਹੀ ਲਈ ॥ ਦਾਨ ਸਮੈ ਦਿਜਬਰ ਕੀ ਭਈ ॥ [੧੯]ਦਾਨ ਹੇਤ ਜਬ ਹਾਥ ਚਲਾਯੋ ॥ ਨਿਕਸ ਨੀਰ ਕਰ ਤਾਹਿ ਨ ਆਯੋ ॥੧੬॥ ਤੋਮਰ ਛੰਦ ॥ [੨੦]ਚਮਕਯੋ ਤਬੈ ਦਿਜ ਰਾਜ ॥ ਕਰੀਐ ਨ੍ਰਿਪੇ ਸੁ ਇਲਾਜ ॥ [੨੧]ਤਿਨਕਾ ਮਿਲੇ ਇਹ ਬੀਚ ॥ ਇਕ ਚੱਛ ਹੁਐ ਹੈ ਨੀਚ ॥੧੭॥ ਤੋਮਰ ॥ [੨੨]ਤੁਨਕਾ ਨ੍ਰਿਪਤ ਕਰ ਲੀਨ ॥ ਭੀਤਰ ਕਮੰਡਲ ਦੀਨ ॥ [੨੩]ਸੁਕ੍ਰ ਆਂਖ ਲਗੀਆ ਜਾਇ ॥ ਇਕ ਚੱਛ ਭਯੋ ਦਿਜ ਰਾਇ ॥੧੮॥ ਤੋਮਰ ਛੰਦ ॥ [੨੪]ਨੇਤ੍ਰ ਤੇ ਜੁ ਗਿਰਯੋ ਨੀਰ ॥ ਸੋਈ ਲੀਯੋ ਕਰ ਦਿਜ ਬੀਰ ॥ [੨੫]ਕਰਿ ਨੀਰ ਚੁਵਨ ਨ ਦੀਨ ॥ ਇਮ ਸੁਆਮ ਕਾਰਜ ਕੀਨ ॥੧੯॥ ਚੌਪਈ ॥ [੨੬]ਚੱਛ ਨੀਰ ਕਰ ਭੀਤਰ ਪਰਾ ॥ ਵਹੈ ਸੰਕਲਪ ਦਿਜਹ ਕਰਿ ਧਰਾ ॥ [੨੭]ਐਸ ਤਬੈ ਨਿਜ ਦੇਹ ਬਢਾਯੋ॥ ਲੋਕ ਛੇਦ ਪਰਲੋਕ ਸਿਧਾਯੋ ॥੨੦॥ ਚੌਪਈ॥

---

ੳ ਕਰਉ ਅਢਾਈ ਧਰਤੀ ਮਾਂਗੀ ਬਵਨ ਰੂਪਿ ਬਹਾਨੈ । ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥ ਅੰਗ ੧੩੪੪॥ ਮ: ੧॥
ਅ ਧਾਰ ਮਕਰ ਕੇ ਜਾਰ ਸਰੂਪਾ ਸ਼ੁੱਧ ਹੈ ।

ਤੇਰਾ ਇਹ ਧਨ ।

੧ ਤੇਰਾ ਇਹ ਧਨ ਤੇ ਸਾਜੋ-ਸਾਮਾਨ ਮੇਰੇ ਲਈ ਬੇਅਰਥ ਹੈ।

੨ ਮੈਨੂੰ ਢਾਈ ਕਦਮ ਧਰਤੀ ਦੇਹ, ਜਿਸ 'ਤੇ ਮੈਂ ਝੁੱਗੀ ਬਣਾ ਕੇ ਬੈਠ ਕੇ ਭਗਤੀ ਕਰ ਸਕਾਂ । ਇਹ ਦੇ ਕੇ ਬਹੁਤ ਵੱਡਾ ਜੱਸ ਖੱਟ ਲੈ ॥੭॥

੩ ਚੌਪਈ ॥ ਜਦੋਂ ਬ੍ਰਾਹਮਣ ਨੇ ਇਹ ਗੱਲ ਕਹੀ । ਰਾਜੇ ਨੇ ਰਾਣੀ ਸਮੇਤ ਇਸ ਗੱਲ ਦੀ ਅੰਦਰਲੀ ਤਹਿ ਨਾ ਜਾਣੀ।

੪ ਢਾਈ ਕਦਮ ਭੂਮੀ ਦੇਣ ਦਾ ਬਚਨ ਕਰ ਦਿੱਤਾ । ਜੋ ਉਸ ਉਤਮ ਬ੍ਰਾਹਮਣ ਨੇ ਪੱਕੀ ਕਰ ਲਈ ॥੮॥

੫ ਸੁਕ੍ਰ ਬ੍ਰਾਹਮਣ ਰਾਜੇ ਦੇ ਕੋਲ ਸੀ ਜੋ ਰਾਜੇ ਬਲ ਦਾ ਵਜੀਰ ਸੀ ਉਹ ਬਾਵਨ ਦੀ ਇਸ ਗੱਲ ਨੂੰ ਸਮਝ ਗਿਆ ਸੀ ।

੬ ਜਿਵੇਂ-ਜਿਵੇਂ ਰਾਜਾ ਬਾਵਨ ਨੂੰ ਧਰਤੀ ਦੇਣ ਦੀ ਗੱਲ ਕਰੇ। ਉਸੇ ਤਰ੍ਹਾਂ ਸੁਕ੍ਰ ਨਾਲੋਂ ਨਾਲ ਨਾਂਹ, ਨਾਂਹ ਕਰਦਾ ਜਾਵੇ ॥੯॥

੭ ਚੌਪਈ ॥ ਜਦੋਂ ਰਾਜੇ ਨੇ ਧਰਤੀ ਦੇਣ ਲਈ ਮਨ ਬਣਾ ਲਿਆ ਤਦ ਸੁਕ੍ਰ ਨੇ ਇਹ ਉੱਤਰ ਦਿੱਤਾ ।

੮ ਐ ਰਾਜਾ! ਇਸ ਨੂੰ ਛੋਟਾ ਜਿਹਾ ਬਾਮਣ ਨਾ ਸਮਝ । ਇਸ ਨੂੰ ਵਿਸ਼ਨੂੰ ਦਾ ਅਵਤਾਰ ਕਰਕੇ ਮੰਨ ॥੧੦॥

੯ ਚੌਪਾਈ॥ ਇਹ ਗੱਲ ਸੁਣ ਕੇ ਕੋਲ ਬੈਠੇ ਸਾਰੇ ਦੈਂਤ ਹੱਸ ਪਏ ਤੇ ਕਿਹਾ ਕਿ ਸੁਕ੍ਰ ਜੀ ਤੇਰੀ ਸੁਰਤ ਕਿਸ ਦੇ ਘਰ ਗਈ ਹੋਈ ਹੈ ।

੧੦ ਇਸ ਬ੍ਰਾਹਮਣ ਦੇ ਉੱਤੇ ਸਹੇ (ਖਰਗੋਸ਼) ਜਿੰਨਾਂ ਦਾ ਮਾਸ ਨਹੀਂ। ਇਹ ਯੱਗ ਦੇ ਵਿਚ ਰੋਕ ਕਿਵੇਂ ਕਰ ਦੇਵੇਗਾ ॥੧੧॥

੧੧ ਦੋਹਰਾ ॥ ਸੁਕ੍ਰ ਕਹਿੰਦਾ ਹੈ—ਕਿ ਜਿਸ ਤਰ੍ਹਾਂ ਅੱਗ ਦੀ ਅੰਗਿਆਰੀ ਛੋਟੀ ਜਿਹੀ ਬਹੁਤ ਵੱਡੇ ਸੰਘਣੇ ਵਣ ਵਿਚ ਡਿਗ ਪਵੇ ਤਾਂ ਉਹ ਥੋੜੇ ਜਿਹੇ ਚਿਰ ਵਿਚ ਬਹੁਤ ਹੋ ਜਾਂਦੀ ਹੈ ਬੱਸ ਇਹ ਰਾਜਾ ਉਸੇ ਤਰ੍ਹਾਂ ਇਹ ਬ੍ਰਾਹਮਣ ਹੈ ॥੧੨॥

੧੨ ਚੌਪਈ ॥ ਰਾਜੇ ਨੇ ਹੱਸ ਕੇ ਇਹ ਗੱਲ ਕਹੀ ਕਿ ਐ ਸੁਕ੍ਰ ਤੂੰ ਇਹ ਗੱਲ ਨਹੀਂ ਜਾਣੀ ।

੧੩ ਜੇਕਰ ਇਹ ਸਮਾਂ ਹੱਥੋਂ ਨਿਕਲ ਗਿਆ ਤਾਂ ਭਗਵਾਨ ਜਿਹਾ ਮੰਗਤਾ ਫੇਰ ਟੋਲਿਆਂ ਨਹੀਂ ਲੱਭੇਗਾ ॥੧੩॥

੧੪ ਚੌਪਈ ॥ ਰਾਜੇ ਨੇ ਮਨ ਵਿਚ ਇਹ ਗੱਲ ਦ੍ਰਿੜ ਕਰ ਲਈ ਪਰ ਮਨ ਵਿਚ ਹੀ ਰੱਖੀ ਕਿਸੇ ਨੂੰ ਕਹਿਕੇ ਨਾ ਸੁਣਾਈ।

੧੫ ਗੁਲਾਮ ਕੋਲੋਂ ਪਾਣੀ ਦਾ ਕਮੰਡਲ (ਕਰੂਆ) ਮੰਗ ਕੇ ਕੋਲ ਲੈ ਲਿਆ ਤੇ ਕਮੰਡਲ ਵਿਚੋਂ ਪਾਣੀ ਹੱਥ ਉੱਪਰ ਪਾ ਕੇ ਦਾਨ ਦੀ ਚੁਲੀ ਛੱਡਣ ਲੱਗਾ ਤਾ ਕਮੰਡਲ ਦੀ ਟੂਟੀ, ਬੰਦ ਸੀ, ਪਾਣੀ ਨਾ ਨਿਕਲਿਆ ।

੧੬ ਕਿਉਂਕਿ ਸੁਕ੍ਰ ਨੇ ਇਹ ਗੱਲ ਦਿਲ ਵਿਚ ਜਾਣ ਲਈ ਸੀ ਪਰ ਇਸ ਦਾ ਭੇਤ ਅਗਿਆਨ ਵੱਸ ਰਾਜੇ ਨੇ ਨਾ ਜਾਣਿਆ।

੧੭ ਸੁਕ੍ਰ ਮਕੜੀ ਦੇ ਜਾਲੇ ਜਿਹਾ ਸਰੂਪ ਧਾਰ ਕੇ ਉਸ ਕਮੰਡਲ ਵਿਚ ਦਾਖਲ ਹੋ ਕੇ ਟੂਟੀ ਦੇ ਵਿਚ ਬੈਠ ਗਿਆ ਤਾਂ ਜੋ ਕਮੰਡਲ ਦੇ ਦੀ ਟੂਟੀ ਵਿਚੋਂ ਪਾਣੀ ਹੀ ਨਾ ਨਿਕਲੇ ॥੧੪॥

੧੮ ਚਉਪਈ ॥ ਰਾਜੇ ਨੇ ਹੱਥ ਵਿਚ ਕਮੰਡਲ ਲਿਆ । ਬ੍ਰਾਹਮਣ ਨੂੰ ਜਦੋਂ ਚੁਲੀ ਛਡ ਕੇ ਦਾਨ ਦੇਣ ਦੀ ਇੱਛਾ ਹੋਈ ।

੧੯ ਜਦੋਂ ਬਾਵਨ ਬ੍ਰਾਹਮਣ ਨੇ ਦਾਨ ਦੀ ਚੂਲੀ ਲੈਣ ਲਈ ਹੱਥ ਵਧਾਇਆ ਤਾਂ ਉਸ ਕਮੰਡਲ ਵਿਚੋਂ ਪਾਣੀ ਨਿਕਲ ਕੇ ਰਾਜੇ ਦੇ ਹੱਥ ਉੱਪਰ ਹੀ ਨਾ ਆਇਆ ॥੧੬॥

੨੦ ਬਾਵਨ ਭਗਵਾਨ ਨੇ ਕਿਹਾ, ਰਾਜਨ ਇਸ ਦਾ ਇਲਾਜ ਕਰੋ। ਭਾਵ ਇਸ ਕਮੰਡਲ ਦੇ ਸੁਰਖ ਵਿਚ ਤੀਲਾ ਫੇਰੋ ।

੨੧ ਤੋਟਕ ਛੰਦ ॥ ਬਾਵਨ ਨੇ ਮਨ ਵਿਚ ਇਹ ਵਿਚਾਰ ਕਿਹਾ ਸੀ ਤਾਂ ਕਿ ਸੁਕ੍ਰ ਦੀ ਇਕ ਅੱਖ ਹੀ ਨਾ ਰਹੇ । ਇਸ ਨੀਚ ਦੀ ਇਕੋ ਅੱਖ ਰਹਿ ਜਾਵੇ ॥੧੭॥

੨੨ ਤੋਮਰ ॥ ਰਾਜੇ ਨੇ ਇਕ ਤੀਲਾ ਹੱਥ ਵਿਚ ਲਿਆ ਤੇ ਉਸ ਕਮੰਡਲ ਦੇ ਸੁਰਾਖ ਵਿਚ ਫੇਰ ਦਿੱਤਾ ।

੨੩ ਉਹ ਤੀਲਾ ਸੁਕ੍ਰ ਦੀ ਅੱਖ ਵਿਚ ਜਾ ਖੁੱਭਿਆ । ਉਹ ਸੁਕ੍ਰ ਪ੍ਰੋਹਤ ਇਕ ਅੱਖ ਵਾਲਾ (ਕਾਣਾ) ਹੋ ਗਿਆ ॥੧੮॥

੨੪ ਤੋਮਰ ਛੰਦ ॥ ਉਸ ਦੇ ਨੇਤਰ ਵਿਚੋਂ ਜੋ ਪਾਣੀ ਨਿਕਲਿਆ ਉਸੇ ਦੀ ਚੁਲੀ ਬਾਮਨ ਨੇ ਲੈ ਲਈ ।

੨੫ ਪਰ ਰਾਜੇ ਦੇ ਹੱਥ ਉੱਪਰ ਕਮੰਡਲ ਵਿਚੋਂ ਪਾਣੀ ਨਹੀਂ ਪੈਣ ਦਿੱਤਾ । ਇਸ ਤਰ੍ਹਾਂ ਕੁਰਬਾਨੀ ਕਰਕੇ ਸੁਕ੍ਰ ਨੇ ਆਪਣੇ ਮਾਲਿਕ ਦੀ ਵਫ਼ਾਦਾਰੀ ਦਾ ਕੰਮ ਕੀਤਾ ॥੧੯॥

੨੬ ਚੌਪਈ ॥ ਜਿਹੜਾ ਪਾਣੀ ਅੱਖ ਵਿਚੋਂ ਹੱਥ ਵਿਚ ਪਿਆ ਉਸੇ ਨਾਲ ਬਾਵਨ ਦਾ ਸੰਕਲਪ ਪੂਰਾ ਕਰ ਦਿੱਤਾ ।

੨੭ ਬਾਵਨ ਨੇ ਉਸੇ ਵੇਲੇ ਆਪਣੀ ਦੇਹ ਵਧਾ ਲਈ । ਮਾਤ ਲੋਕ ਤੋਂ ਉੱਠ ਕੇ ਅਕਾਸ਼ ਲੋਕ ਤੱਕ ਪੁੱਜ ਗਿਆ ॥੨੦॥

[੧]ਨਿਰਖ ਲੋਗ ਅਦਭੁਤ ਬਿਸਮਏ ॥ ਦਾਨਵ ਪੇਖ ਮੂਰਛਨਾ ਭਏ ॥ [੨]ਪਾਵ ਪਤਾਰ ਛੁਯੋ ਸਿਰ ਕਾਸਾ ॥ ਚਕ੍ਰਤ ਭਏ ਲਖਿ ਲੋਕ ਤਮਾਸਾ ॥੨੧॥ ਚੌਪਈ ॥ [੩]ਏਕੈ ਪਾਵ ਪਤਾਰਹ ਛੂਆ ॥ ਦੂਸਰ ਪਾਵ ਗਗਨ ਲਉ ਹੂਆ ॥ [੪]ਭਿਦਯੋ ਅੰਡ ਬ੍ਰਹਮੰਡ ਅਪਾਰਾ ॥ ਤਿਹ ਤੇ ਗਿਰੀ ਗੰਗ ਕੀ ਧਾਰਾ ॥੨੨॥ ਚੌਪਈ ॥ [੫]ਇਹ ਬਿਧਿ ਭੂਪ ਅਚੰਭਵ ਲਹਾ ॥ ਮਨ ਕ੍ਰੱਮ ਬਚਨ ਚਕ੍ਰਤ ਹੁਐ ਰਹਾ ॥ [੬]ਸੁ ਕਛੁ ਭਯੋ ਜੋਊ ਸੁਕ੍ਰ ਉਚਾਰਾ ॥ ਸੋਈ ਅਖੀਯਨ ਹਮ ਆਜ ਨਿਹਾਰਾ[ੳ] ॥੨੩॥ ਚੌਪਈ ॥ [੭]ਅਰਧਿ ਦੇਹਿ ਅਪਨੋ ਮਿਨ ਦੀਨਾ ॥ ਇਹ ਬਿਧਿ ਕੈ ਭੂਪਤ ਜਸੁ ਲੀਨਾ ॥ [੮]ਜਬ ਲਉ ਗੰਗ ਜਮਨ ਕੋ ਨੀਰਾ ॥ ਤਬ ਲਉ ਚਲੀ ਕਥਾ ਜਗ ਧੀਰਾ ॥੨੪॥ ਚੌਪਈ ॥ [੯]ਬਿਸਨ ਪ੍ਰਸੰਨਿ ਪ੍ਰਤਛ ਹੁਐ ਕਹਾ ॥ ਚੋਬਦਾਰੁ ਦੁਆਰੇ ਹੁਐ ਰਹਾ[ਅ] ॥ [੧੦]ਕਹਯੋ ਚਲੇ ਤਬ ਲਗੈ ਕਹਾਨੀ ॥ ਜਬ ਲਗ ਗੰਗ ਜਮਨ ਕੋ ਪਾਨੀ[ੲ] ॥੨੫॥ ਦੋਹਰਾ ॥ [੧੧]ਜਹੱ ਸਾਧਨ ਸੰਕਟ ਪਰੈ ਤਹੱ ਤਹੱ ਭਏ ਸਹਾਇ ॥ ਦੁਆਰਪਾਲ ਹੁਐ ਦਰ ਬਸੇ ਭਗਤ ਹੇਤ ਹਰਿ ਰਾਇ ॥੨੬॥ ਚੌਪਈ ॥ [੧੨]ਅਸਟਮ ਅਵਤਾਰ ਬਿਸਨ ਅਸ ਧਰਾ ॥ ਸਾਧਨ ਸਬੈ ਕ੍ਰਿਤਾਰਥ ਕਰਾ ॥ [੧੩]ਅਬ ਨਵਮੋਂ ਬਰਨੋ ਅਵਤਾਰਾ ॥ ਸੁਨਹੁ ਸੰਤ ਚਿਤ ਲਾਇ ਸੁਧਾਰਾ ॥੨੭॥

[੧੪]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਾਵਨ ਅਵਤਾਰ ਅਸਟਮੋ ਕਥਨੰ ॥੮॥ ਬਲ ਛਲਨ ਸਮਾਪਤ ਮਸਤੁ ॥

[੧੫]ਅਥ ਪਰਸ ਰਾਮ ਅਵਤਾਰ ਕਥਨੰ ॥ [੧੬]ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੧੭]ਪੁਨ ਕੇਤਕ ਦਿਨ ਭਏ ਬਿਤੀਤਾ ॥ ਛਤ੍ਰਨਿ ਸਕਲ ਧਰਾ ਕਹੁ ਜੀਤਾ ॥ [੧੮]ਅਧਿਕ ਜਗਤ ਮਹਿ ਊਚ ਜਨਾਯੋ ॥ ਬਾਸਵ ਬਲਿ ਕਹੁੰ ਲੇਨ ਨ ਪਾਯੋ ॥੧॥ ਚੌਪਈ ॥ [੧੯]ਬਿਆਕਲ ਸਕਲ ਦੇਵਤਾ ਭਏ ॥ ਮਿਲਿ ਕਰਿ ਸਭੁ ਬਾਸਵ ਪੈ ਗਏ ॥ [੨੦]ਛਤ੍ਰੀ ਰੂਪ ਧਰੇ ਸਭੁ ਅਸੁਰਨ ॥ ਆਵਤ ਕਹਾ ਭੂਪਤੁਮਰੇ ਮਨ ॥੨॥ [੨੧]ਸਭ ਦੇਵਨ ਮਿਲਿ ਕਰਯੋ ਬਿਚਾਰਾ ॥ ਛੀਰ ਸਮੁੱਦ੍ਰ ਕਹੁੱ ਚਲੇ ਸੁਧਾਰਾ ॥ [੨੨]ਕਾਲ ਪੁਰਖ ਕੀ ਕਰੀ ਬਡਾਈ ॥ ਇਮ ਆਗਿਆ ਤਹ ਤੇ ਤਿਨ ਆਈ ॥੩॥ ਚੌਪਈ ॥ [੨੩]ਦਿਜ ਜਮਦਗਨ ਜਗਤ ਮੋ ਸੋਹਤ ॥ ਨਿਤ ਉਠਿ ਕਰਤ ਅਘਨ ਓਘਨ ਹਤ ॥ [੨੪]ਤਹ ਤੁਮ ਧਰੋ ਬਿਸਨ ਅਵਤਾਰਾ ॥ ਹਨਹੁ ਸਕ੍ਰ ਕੇ ਸਤ੍ਰ ਸੁਧਾਰਾ ॥੪॥ ਭੁਜੰਗ ਪ੍ਰਯਾਤ ਛੰਦ ॥ [੨੫]ਜਯੋ ਜਾਮਦਗਨੰ ਦਿਜੰ ਆਵਤਾਰੀ ॥ ਭਯੋ ਰੇਣਕਾ ਤੇ ਕਵਾਚੀ

---

ੳ ਭਾਵੇਂ ਰਾਜਾ ਬਲ ਨੇ ਪਹਿਲਾਂ ਅਨਭੋਲ ਹੀ ਬਾਵਨ ਨੂੰ ਬਚਨ ਦਿੱਤਾ ਸੀ ਜੈਸਾ ਕੇ ਪਾਵਨ ਬਚਨ ਹੈ—ਕਰਉ ਅਢਾਈ ਧਰਤੀ ਮਾਂਗੀ ਬਵਨ ਰੂਪਿ ਬਹਾਨੈ। ਕਿਉ ਪਇਓਾਲ ਜਾਇ ਕਿਉ ਛਲੀਐ ਜੇ ਬਲ ਰੂਪ ਪਛਾਨੈ ॥੩॥ ਅੰਗ ੧੩੪੪॥ ਮ: ੧॥ ਪਰ ਫੇਰ ਸੁਕ੍ਰ ਦੇ ਦੱਸ ਦੇਣ ਤੇ ਵੀ ਆਪਣੇ ਕੀਤੇ ਕੌਲ ਤੋਂ ਪਿੱਛੇ ਨਹੀਂ ਹਟਿਆ । ਜੋ ਪੂਰਨ ਮਰਦਾਨਗੀ ਹੈ । ਅੰਤ ਵਿਚ ਭਾਈ ਗੁਰਦਾਸ ਜੀ ਦਾ ਫੈਸਲਾ ਹੈ :-
ਬਾਵਨ ਰੂਪੀ ਹੋਇਕੈ ਬਲਿ ਛਲਿ ਆਪਿ ਛਲਾਇਓਾ ॥ ਕਰੋ ਅਢਾਈ ਧਰਤਿ ਮੰਗਿ ਪਿਛੋ ਦੇ ਵਡ ਪਿੰਡੁ ਵਧਾਇਆ ॥ ਦੋਇ ਕਰਵਾ ਕਰਿ ਤਿੰਨਿ ਲੋਕ ਬਲਿ ਰਾਜੇ ਫਿਰਿ ਮਗਰ ਮਿਣਾਇਆ ॥ ਸੁਰਗਹੁ ਚੰਗਾ ਜਾਣਿਕੈ ਰਾਜੁ ਪਤਾਲ ਲੋਕ ਦਾ ਪਾਇਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਭਗਤ ਵਛਲ ਦਰਵਾਨ ਸਦਾਇਆ ॥ ਬਾਵਨ ਲਖ ਸੁਪਾਵਨਾ ਸਾਧ ਸੰਗਤਿ ਰਾਜ ਇਛ ਇਛਾਇਆ ॥ ਸਾਧ ਸੰਗਤਿ ਗੁਰ ਚਰਨ ਧਿਆਇਆ ॥੬॥ ਵ: ੨੩॥
ਅ ਨਾਮਾ ਕਹੈ ਭਗਤਿ ਬਸਿ ਕੇਸਵ ਅਜਹੁ ਬਲਿ ਕੇ ਦੁਆਰ ਖਰੋ ॥੪॥ ਅੰਗ ੧੧੦੫॥
ਬਲਿ ਪੋਤਾ ਪ੍ਰਹਿਲਾਦ ਦਾ ਇੰਦਰ ਪੁਰੀ ਇਛ ਇਛੰਦਾ । ਕਰ ਸੰਪੂਰਣ ਜਗੁ ਸਉ ਇਕੁ ਇਕੋਤਰੁ ਜਗੁ ਕਰੰਦਾ ॥ ਬਾਵਨ ਰੂਪੀ ਆਇਕੇ ਗਰਬੁ ਨਿਵਾਰੁ ਭਗਤ ਉਧਰੰਦਾ । ਇੰਦ੍ਰਾਸਣ ਨੇ ਪਰਹਰੋ ਜਾਇ ਪਤਾਲਿ ਸੁ ਹੁਕਮੀ ਬੰਦਾ । ਬਲਿ ਛਲਿ ਆਪੁ ਛਲਾਇਓਨੁ ਦਰਵਾਜੇ ਦਰਵਾਨ ਹੋਵੰਦਾ ॥ ਅੰਗ ੭॥ ਵਾ: ੨੫॥ ਭਾਈ ਗੁਰਦਾਸ ਜੀ ।
ਬਲਰਾਜਾ ਘਰਿ ਆਪਣੇ ਅੰਦਰਿ ਬੈਠਾ ਜਗੁ ਕਰਾਵੈ । ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਹਾਵੈ । ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ । ਅਛਲੁ ਛਲਾਣ ਤੁਧੁ ਆਇਆ ਸੁਕ੍ਰ ਪ੍ਰੋਹਤਿ ਕਹਿ ਸਮਝਾਵੈ । ਕਰਉ ਅਢਾਈ ਧਰਤਿ ਮੰਗ ਪਿਛਹੁ ਦੇ ਤਿਹੁ ਲੋਅ ਨ ਮਾਵੈ ।
ੲ ਕਿਉ ਨਾਂ ਚੱਲੇਗੀ ਇਹ ਸੰਸਾਰ ਵਿਚ ਬਲ ਰਾਜੇ ਦੇ ਦਾਨ ਦੀ ਕਹਾਣੀ । ਕਹਾਵਤ ਹੈ ਕਿ ਨਿੰਦਣ ਨੂੰ ਤਾਂ ਰੇਸ਼ਮੀ ਬਰੀ ਨੂੰ ਰੱਸੀ ਦੇ ਨਾਲੇ ਵਾਲੀ ਇਸਤ੍ਰੀ ਵੀ ਨਿੰਦ ਦੇਂਦੀ ਹੈ । ਇਹ ਇਕ ਇਨਸਾਨੀ ਫਿਤਰਤ ਹੈ । ੨ ਆਪਿ ਨ ਦੇਹਿ ਚੁਰੂ ਭਰਿ ਪਾਨੀ । ਤਿਹ ਨਿੰਦਹਿ ਜਿਹ ਗੰਗਾ ਆਨੀ ॥੩॥ ਅੰਗ ੩੩੨॥ ਕਬੀਰ ਜੀ ਕਹਿ ਦੇਣਾ ਬੜਾ ਸੌਖਾ ਹੈ ਕੁਝ ਕੋਲੋਂ ਦੇਣਾ ਬੜਾ ਔਖਾ ਹੈ ਇਕ ਮੰਗਤੇ ਨੂੰ ਦਸੀ ਪੰਜੀ ਉਸ ਦੀ ਸੌ ਮਿੰਨਤ ਸੁਣਕੇ ਵੀ ਸ਼ਾਇਦ ਹੀ ਕੋਈ ਮੇਹਰਬਾਨ ਦਿੰਦਾ ਹੈ । ਕੋਈ ਉਗ੍ਰਾਹੀ ਵਾਲਾ ਆਜਾਏ ਅਸੀਂ ਲੁਕ ਕੇ ਬਚਣ ਦਾ ਯਤਨ ਕਰਦੇ ਹਾਂ । ਪਰ ਇਕ ਰਾਜ ਭਾਗ ਤੇ ਸਾਰੀ ਧਰਤੀ ਸੌਂਪਕੇ ਆਪਣਾ ਤਨ ਵੀ ਪੇਸ਼ ਕਰ ਦੇਣਾ ਕੋਈ ਛੋਟੀ ਖੇਡ ਨਹੀਂ । ਦਇਆ, ਧਰਮ, ਸ਼ਰਧਾ ਦੀ ਅਣਹੋਂਦ ਵਿਚ ਇਹ ਕੁਝ ਕਾਰਗੁਜਾਰੀ ਨਹੀਂ ਹੋ ਸਕਦੀ ਜੋ ਕੁਰਬਾਨੀ ਰਾਜੇ ਬਲ ਨੇ ਕਰਕੇ ਇਕ ਮਿਸਾਲ ਕਾਇਮ ਕੀਤੀ ਹੈ, ਜਿਸ ਦੀ ਸਤਿਗੁਰ ਸ੍ਰੀ ਦਸਮੇਸ਼ ਜੀ ਪ੍ਰਸੰਸਾ ਕਰਦੇ ਹੋਏ ਉਸ ਦੀ ਇਸ ਬਹਾਦਰੀ ਦੀ ਦਾਦ ਦਿੰਦੇ ਹੋਏ ਪਾਠਕਾਂ ਨੂੰ ਹੱਲਾਸ਼ੇਰੀ ਦੇ ਕੇ ਇਸ ਦੇ ਯੋਗ ਵੇਖਣ ਲੈ ਜਾਂਦੇ ਹਨ ।

੧ ਇਸ ਕੌਤਕ ਨੂੰ ਵੇਖ ਕੇ ਲੋਕ ਅਸਚਰਜ ਹੋ ਕੇ ਹੈਰਾਨ ਹੋ ਕੇ ਰਹਿ ਗਏ । ਕੋਲ ਖੜ੍ਹੇ ਬੈਠੇ ਦੈਂਤ ਹੋਸ਼ ਹੀ ਗਵਾ ਬੈਠੇ।

੨ ਪੈਰ ਪਤਾਲ ਵਿਚ ਤੇ ਸਿਰ ਅਕਾਸ਼ ਨੂੰ ਛੂੰਹਦਾ ਸੀ ਜਿਸ ਤਮਾਸ਼ੇ ਨੂੰ ਵੇਖ ਕੇ ਲੋਕ ਹੈਰਾਨ ਹੋ ਗਏ ॥੨੧॥

੩ ਚੌਪਈ ॥ ਇਕ ਪੈਰ ਪਤਾਲ ਨੂੰ ਛੂੰਹਦਾ ਸੀ । ਦੂਜਾ ਪੈਰ ਅਕਾਸ਼ ਤੱਕ ਹੋ ਗਿਆ ।

੪ ਜਿਸ ਆਂਡੇ ਦੀ ਸ਼ਕਲ ਦੇ ਇਸ ਬ੍ਰਹਿਮੰਡ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ ਇਹ ਦੋ ਕਦਮਾਂ ਵਿਚ ਮਿਣ ਲਿਆ ਜਿਸ ਤੋਂ ਗੰਗਾ ਦੀ ਧਾਰ ਪ੍ਰਿਥਵੀ 'ਤੇ ਡਿੱਗੀ ॥੨੨॥

੫ ਚੌਪਈ ॥ ਇਸ ਤਰ੍ਹਾਂ ਰਾਜੇ ਬਲ ਨੇ ਇਹ ਅਚੰਭਾ ਵੇਖਿਆ। ਮਨ ਬਚ ਕਰਕੇ ਹੈਰਾਨ ਹੋ ਗਿਆ ਤੇ ਮਨ

੬ ਵਿਚ ਕਿਹਾ, ਕਿ ਉਹ ਠੀਕ ਹੀ ਹੋ ਗਿਆ ਜੋ ਕੁਝ ਵਜ਼ੀਰ ਸ਼ੁਕ੍ਰ ਪ੍ਰੋਹਤ ਨੇ ਕਿਹਾ ਸੀ ਸੋ ਅੱਜ ਮੈਂ ਆਪਣੀਆਂ ਅੱਖਾਂ ਦੇ ਨਾਲ ਵੇਖ ਲਿਆ ॥੨੩॥

੭ ਚੌਪਈ ॥ ਜਦੋਂ ਬਾਵਨ ਨੇ ਕਿਹਾ ਰਾਜਾ ਦੋ ਕਦਮ ਧਰਤੀ ਹੋਈ ਹੈ ਤੇ ਮੈਨੂੰ ਅਢਾਈ ਦੇਣ ਦਾ ਸੰਕਲਪ ਕੀਤਾ ਹੈ। ਅੱਧਾ ਕਦਮ ਹੋਰ ਦੇਹ ਤਾਂ ਰਾਜੇ ਬਲ ਨੇ ਆਪਣਾ ਸਰੀਰ ਪੇਸ਼ ਕਰ ਦਿੱਤਾ ਤੇ ਕਿਹਾ ਹੁਣ ਮੇਰੇ ਪਾਸ ਸਿਰਫ ਇਹੋ ਕੁਝ ਹੈ ਤਾਂ ਰਾਜੇ ਨੇ ਅੱਧੇ ਕਦਮ ਬਦਲੇ ਆਪਣਾ ਤਨ ਦੇ ਦਿੱਤਾ ਮਿਣਤੀ ਪੂਰੀ ਕਰਨ ਲਈ । ਇਸ ਤਰ੍ਹਾਂ ਕਰਕੇ ਰਾਜਾ ਜਸ ਦਾ ਪਾਤਰ ਬਣ ਗਿਆ ।

੮ ਗੁਰੂ ਜੀ ਕਹਿੰਦੇ ਹਨ ਕਿ—ਜਦ ਤੱਕ ਗੰਗਾ ਜਮਨਾ ਵਹਿੰਦੀ ਰਹੇਗੀ ਉਦੋਂ ਤੱਕ ਇਹ ਕਥਾ ਜਗਤ ਵਿਚ ਨਿਰੰਤਰ ਚਲਦੀ ਰਹੇਗੀ ॥੨੪॥

੯ ਚੌਪਈ ॥ ਵਿਸ਼ਨੂੰ ਸਾਹਮਣੇ ਪ੍ਰਤੱਖ ਹੋ ਗਿਆ । ਬਾਵਨ ਦੇ ਦੁਆਰ ਉੱਪਰ ਚੌਂਕੀਦਾਰ ਹੋ ਕੇ ਰਹਿ ਗਿਆ ।

੧੦ ਤੇ ਕਿਹਾ ਕਿ ਇਹ ਕਹਾਣੀ ਉਦੋਂ ਤੱਕ ਚਲਦੀ ਰਹੇਗੀ ਜਦ ਤੱਕ ਗੰਗਾ, ਜਮਨਾ ਦਾ ਪਾਣੀ ਚਲਦਾ ਰਹੇਗਾ ॥੨੫॥

੧੧ ਦੋਹਰਾ ॥ ਜਿਥੇ ਵੀ ਭਗਵਾਨ ਦੇ ਸੰਤਾਂ ਨੂੰ ਦੁੱਖ ਜਾਂ ਔਕੜ ਪੈਂਦੀ ਹੈ ਉਥੇ ਹੀ ਪ੍ਰਭੂ ਆ ਕੇ ਉਸ ਦੀ ਸਹਾਇਤਾ ਕਰਦਾ ਹੈ । ਜਿਸ ਤਰ੍ਹਾਂ ਬਲ ਦੇ ਦਰ ਉੱਤੇ ਦੁਆਰਪਾਲ ਹੋ ਕੇ 'ਤੇ ਵਸਦਾ ਹੈ, ਆਪਣੇ ਭਗਤਾਂ ਦੀ ਖਾਤਰ ਹਰਿ ਰਾਮ ਜੀ ॥੨੬॥

੧੨ ਅੱਠਵਾਂ ਅਵਤਾਰ ਵਿਸ਼ਨੂੰ ਜੀ ਨੇ ਇਸ ਤਰ੍ਹਾਂ ਧਾਰਿਆ ਸੀ। ਇਸੇ ਤਰ੍ਹਾਂ ਸਾਰੇ ਸੰਤਾਂ ਨੂੰ ਕਿਰਤਾਰਥ ਕਰਦਾ ਹੈ ।

੧੩ ਹੁਣ ਮੈਂ ਨੌਵਾਂ ਅਵਤਾਰ ਅੱਗੇ ਬਿਆਨ ਕਰਦਾ ਹਾਂ । ਇਸ ਲਈ ਸੰਤੋ ਸੁਣੋ ਚਿੱਤ ਨੂੰ ਇਕਾਗਰ ਕਰਕੇ ॥੨੭॥

੧੪ ਇਥੇ ਹੁਣ ਬਚਿੱਤਰ ਨਾਟਕ ਗ੍ਰੰਥ ਬਾਵਨ ਅਵਤਾਰ ਅੱਠਵੇਂ ਦੀ ਕਥਾ ਪੂਰੀ ਹੁੰਦੀ ਹੈ ॥੮॥ ਭਾਵ
ਰਾਜੇ ਬਲ ਨਾਲ ਛਲ ਸਮਾਪਤ ਹੈ ॥

੧੫ ਹੁਣ ਪਰਸ ਰਾਮ ਅਵਤਾਰ ਦੀ ਕਥਾ ਕਥਨ ਕਰਦੇ ਹਨ।

੧੬ ਸ੍ਰੀ ਭਗਉਤੀ ਜੀ (ਕ੍ਰਿਪਾ ਕਰਕੇ) ਮੇਰੇ ਸਹਾਈ ਹੋਣ ।

੧੭ ਚੌਪਈ ॥ ਜਦੋਂ ਬਾਵਨ ਅਵਤਾਰ ਦੇ ਕੌਤਕ ਹੋਏ ਨੂੰ ਸਮਾਂ ਬਤੀਤ ਹੋ ਗਿਆ, ਬਹੁਤ ਦਿਨ ਹੋ ਗਏ । ਖੱਤਰੀਆਂ ਨੇ ਸਾਰੀ ਧਰਤੀ ਨੂੰ ਜਿੱਤ ਲਿਆ ।

੧੮ ਆਪ ਨੂੰ ਰਾਜ ਅਧਿਕਾਰੀ ਹੋਣ ਦਾ ਆਪ ਨੂੰ ਹੀ ਅਧਿਕਾਰ ਜਿਤਾ ਕੇ ਸਭ ਤੋਂ ਉੱਚੇ ਬਣ ਬੈਠੇ । ਇੰਦਰ ਦਾ ਬਲ ਖਤਮ ਹੋ ਗਿਆ ॥੧॥

੧੯ ਚੌਪਈ ॥ ਉਸ ਵੇਲੇ ਸਾਰੇ ਦੇਵਤੇ ਘਬਰਾ ਗਏ ਅਤੇ ਇੰਦਰ ਪਾਸ ਜਾ ਕੇ ਇਕੱਤਰ ਹੋ ਗਏ ਅਤੇ ਕਿਹਾ

੨੦ ਕਿ ਇਸ ਵੇਲੇ ਸਾਰੇ ਖੱਤਰੀਆਂ ਨੇ ਦੈਂਤਾਂ ਦਾ ਰੂਪ ਧਾਰਨ ਕਰ ਲਿਆ ਹੈ । ਆਪਣੀਆਂ ਮਨ ਮਾਨੀਆਂ ਕਰਦੇ ਹਨ । ਐ ਰਾਜਨ ਇੰਦਰ ਤੇਰੇ ਮਨ ਦੀ ਕੀ ਮਰਜ਼ੀ ਹੈ ॥੨॥

੨੧ ਸਾਰੇ ਦੇਵਤਿਆਂ ਨੇ ਮਿਲ ਕੇ ਵਿਚਾਰ ਕੀਤੀ । ਮਤਾ ਕਰਕੇ ਦੁੱਧ ਸਮੁੰਦਰ ਵੱਲ ਚੱਲ ਪਏ ਅਤੇ ਉਥੇ

੨੨ ਜਾ ਕੇ ਅਕਾਲ ਪੁਰਖ ਦੀ ਵਡਿਆਈ ਭਾਵ ਉਸਤਤ ਕੀਤੀ। ਉਥੋਂ ਉਹਨਾਂ ਨੇ ਇਸ ਤਰ੍ਹਾਂ ਆਗਿਆ ਪ੍ਰਾਪਤ ਕੀਤੀ ॥੩॥

੨੩ ਚੌਪਈ ॥ ਐ ਦੇਵਤਿਉ ! ਜਮਦਿਗਨ ਮੁਨੀ ਜੋ ਇਸ ਵੇਲੇ ਜਗਤ ਵਿਚ ਸੁਭਾਇਮਾਨ ਹੈ ਉਹ ਹਰ ਰੋਜ਼ ਉੱਠ ਕੇ ਭਜਨ ਬੰਦਗੀ ਦੇ ਸਦਕਾ ਪਾਪਾਂ ਨੂੰ ਨਾਸ਼ ਕਰਦਾ ਹੈ ।

੨੪ ਉਸ ਦੇ ਘਰ ਜਾ ਕੇ ਵਿਸ਼ਨ ਅਵਤਾਰ ਧਾਰਨ ਕਰੇ ਉਥੇ ਜਾ ਕੇ ਇੰਦਰ ਦੇ ਸਾਰੇ ਵੈਰੀਆਂ ਨੂੰ ਮਾਰ ਕੇ ਸੁਧਾਰ ਕਰੋ ॥੪॥

੨੫ ਭੁਜੰਗ ਪ੍ਰਯਾਤ ਛੰਦ ॥ ਇਸ ਤਰ੍ਹਾਂ ਵਿਸ਼ਨ, ਜਮਦਿਗਨ ਬ੍ਰਾਹਮਣ ਦੇ ਘਰ ਜਾ ਕੇ ਅਵਤਾਰ ਹੋਇਆ । ਜੋ ਰੇਣਕਾ ਦੇ ਉਦਰ ਤੋਂ ਜਨਮ ਲੈ ਕੇ ਕੋਚ ਧਾਰੀ ਤੇ ਕੁਹਾੜਾ ਧਾਰੀ ਸੀ ।

ਕੁਠਾਰੀ ॥ [੧]ਧਰਯੋ ਛਤ੍ਰੀਯਾ ਪਾਤ ਕੋ ਕਾਲ ਰੂਪੰ ॥ ਹਨਯੋ ਜਾਇ ਜਉਨੇ ਸਹੰਸ੍ਰਾਸਤ੍ਰ ਭੂਪੰ ॥੫॥ ਭੁਜੰਗ ॥ [੨]ਕਹਾਂ ਗੰਮ ਏਤੀ ਕਥਾ ਸਰਬ ਭਾਖਉ ॥ ਕਥਾ ਬ੍ਰਿਧ ਤੇ ਥੋਰੀਐ ਬਾਤ ਰਾਖਉ ॥ [੩]ਭਰੇ ਗਰਬ ਛਤ੍ਰੀ ਨਰੇਸੰ ਅਪਾਰੰ ॥ ਤਿਨੈ ਨਾਸ ਕੋ ਪਾਣ ਧਾਰਯੋ ਕੁਠਾਰੰ ॥੬॥ ਭੁਜੰਗ ॥ [੪]ਹੁਤੀ ਨੰਦਨੀ[ੳ] ਸਿੰਧਜਾ ਕੀ ਸੁਪੁਤ੍ਰੀ ॥ ਤਿਸੈ ਮਾਂਗ ਹਾਰਯੋ ਸਹੰਸਾਸਤ੍ਰ ਛਤ੍ਰੀ ॥ [੫]ਲੀਯੋ ਛੀਨ ਗਾਯੰ ਹਤਯੋ ਰਾਮ ਤਾਤੰ[ਅ] ॥ ਤਿਸੀ ਬੈਰ ਕੀਨੇ ਸਬੈ ਭੂਪ ਪਾਤੰ ॥੭॥ ਭੁਜੰਗ ॥ [੬]ਗਈ ਬਾਲ[ੲ] ਤਾ ਤੇ ਲੀਯੋ ਸੋਧ ਤਾ ਕੋ॥ ਹਨਯੋ ਤਾਤ ਮੇਰੋ ਕਹੋ ਨਾਮੁ ਵਾ ਕੋ ॥ [੭]ਸਹੰ ਸਾਸਤ੍ਰ ਭੂਪੰ ਸੁਣਯੋ ਸ੍ਰਉਣ ਨਾਮੰ॥ ਗਹੇ ਸਸਤ੍ਰ ਅਸਤ੍ਰੰ ਚਲਯੋ ਤਉਨ ਠਾਮੰ ॥੮॥ ਭੁਜੰਗ ॥ [੮]ਕਹੋ ਰਾਜ ਮੇਰੋ ਹਨਿਯੋ ਤਾਤ ਕੈਸੇ ॥ ਅਬੈ ਜੁੱਧੁ ਜੀਤੋ ਹਨੋ ਤੋਹਿ ਤੈਸੇ ॥ [੯]ਕਹਾ ਮੂੜ ਬੈਠੋ ਸੁ ਅਸਤ੍ਰੰ ਸੰਭਾਰੋ ॥ ਚਲੋ ਭਾਜ ਨਾ ਤੋ ਸਬੈ ਸਸਤ੍ਰ ਡਾਰੋ ॥੯॥ ਭੁਜੰਗ ॥ [੧੦]ਸੁਣੇ ਬੋਲ ਬੰਕੇ ਭਰਯੋ ਭੂਪ ਕੋਪੰ ॥ ਉਠਯੋ ਰਾਜ ਸਰਦੂਲ ਲੈ ਪਾਣ ਧੋਪੰ ॥ [੧੧]ਹਠਿਯੋ ਖੇਤ ਖੂਨੀ ਦਿਜੰ ਖੇਤ੍ਰ ਹਾਯੋ ॥ ਚਹੇ ਆਜ ਹੀ ਜੁੱਧ ਮੋ ਸੋ ਮਚਾਯੋ ॥੧੦॥ ਭੁਜੰਗ॥ [੧੨]ਧਏ ਸੂਰ ਸਰਬੰ ਸੁਨੇ ਬੈਨ ਰਾਜੰ ॥ ਚੜਯੋ ਕ੍ਰੂੱਧ ਜੁੱਧੰ ਸਜੇ ਸਰਬ ਸਾਜੰ ॥ [੧੩]ਗਦਾ ਸੈਹਥੀ ਸੂਲ ਸੇਲੰ ਸੰਭਾਰੀ ॥ ਚਲੇ ਜੁੱਧ ਕਾਜੰ ਬਡੇ ਛਤ੍ਰ ਧਾਰੀ॥੧੧॥ ਨਰਾਜ ਛੰਦ॥ [੧੪]ਕ੍ਰਿਪਾਣ ਪਾਣ ਧਾਰਿਕੈ ॥ ਚਲੇ ਬਲੀ ਪੁਕਾਰਿਕੈ ॥ [੧੫]ਸੁ ਮਾਰਿ ਮਾਰਿ ਭਾਖਹੀ॥ ਸਰੋਘ ਸ੍ਰੋਣ ਚਾਖਹੀ ॥੧੨॥ ਨਰਾਜ ॥ [੧੬]ਸੰਜੋਇ ਸੈਹਥੀਨ ਲੈ ॥ ਚੜੇ ਸੁ ਬੀਰ ਰੋਸ ਕੈ ॥ [੧੭]ਚਟਾਕ ਚਾਬਕੰ ਉਠੇ ॥ ਸਹੰਸ੍ਰ ਸਾਇਕੰ ਬੁਠੇ ॥੧੩॥ ਰਸਾਵਲ ਛੰਦ॥ [੧੮]ਭਏ ਏਕ ਠਉਰੇ ॥ ਸਬੈ ਸੂਰ ਦਉਰੇ ॥ [੧੯]ਲਯੋ ਘੇਰ ਰਾਮੰ ॥ ਘਟਾ ਸੂਰ ਸਯਾਮੰ॥੧੪॥ ਰਸਾਵਲ ਛੰਦ॥ [੨੦]ਕਮਾਣੰ ਕੜੰਕੇ ॥ ਭਏ ਨਾਦ ਬੰਕੇ ॥ ਘਟਾ ਜਾਨਿ ਸਿਆਹੰ॥ ਚੜਿਓ ਤਿਉ ਸਿਪਾਹੰ ॥੧੫॥ ਰਸਾਵਲ ਛੰਦ ॥ [੨੧]ਭਏ ਨਾਦ ਬੰਕੇ॥ ਸੁ ਸੇਲੰ ਧਮੰਕੇ ॥ [੨੨]ਗਜਾ ਜੂਹ ਗੱਜੇ ॥ ਸੁਭੰ ਸੰਜ ਸੱਜੇ ॥੧੬॥ ਰਸਾਵਲ ਛੰਦ॥ [੨੩]ਚਹੂੰ ਓਰ ਢੂਕੇ ॥ ਗਜੰ ਜੂਹ ਝੂਕੇ ॥ [੨੪]ਸਰੰ ਬਯੂਹ ਛੂਟੇ ॥ ਰਿਪੰ ਸੀਸ ਫੂਟੇ ॥੧੭॥ ਰਸਾਵਲ ॥ [੨੫]ਉਠੇ ਨਾਦ ਭਾਰੀ॥ ਰਿਸੇ ਛਤ੍ਰ ਧਾਰੀ ॥ [੨੬]ਘਿਰਯੋ ਰਾਮ ਸੈਨੰ॥ ਸਿਵੰ ਜੇਮ ਮੈਨੰ ॥੧੮॥ ਰਸਾਵਲ॥ [੨੭]ਰਣੰ ਰੰਗ ਰੱਤੇ ॥ ਤ੍ਰਸੇ ਤੇਜ ਤੱਤੇ ॥ [੨੮]ਉਠੀ ਸੈਣ ਧੂਰੰ ॥ ਰਹਯੋ ਗੈਣ ਪੂਰੰ ॥੧੯॥ ਰਸਾਵਲ ॥ [੨੯]ਪਣੋ ਢੋਲ ਬੱਜੇ॥ ਮਹਾਂ ਬੀਰ ਗੱਜੇ ॥ [੩੦]ਮਨੋ ਸਿੰਘ ਛੁੱਟੇ ॥

---

ੳ ਨੰਦਨੀ ਸਿੰਧ ਭਾਵ (ਸਮੁੰਦ੍ਰ ਦੀ ਪੁੱਤਰੀ ਜੋ ਉਸ ਵਿਚੋਂ ਨਿਕਲੀ ਸੀ ਕਾਮਧੇਨ ਗਊ ਜੋ ਜਮਦਿਗਨ ਦੇ ਪਾਸ ਇਮਾਨਤ ਦੇ ਤੌਰ ਪਰ ਸੀ ਉਹ ਕਿਸੇ ਨੂੰ ਦੇ ਨਹੀਂ ਸੀ ਸਕਦਾ ।

ਅ ਰਾਮਤਾਤੰ ਭਾਵ ਪ੍ਰਸਰਾਮ ਦਾ ਪਿਤਾ ਜਮਦਿਗਨ ਜੋ ਸਤਜਤੀ ਦੇ ਉਦਰ ਤੋਂ ਰਚੀਕ ਰਿਸ਼ੀ ਦਾ ਪੁੱਤਰ ਸੀ, ਪ੍ਰਸੇਨਜਿਤ ਰਾਜੇ ਦੀ ਪੁੱਤਰੀ ਰੇਣਕਾ ਦਾ ਪਤੀ ਸੀ ਅਤੇ ਰਾਜੀਪੁਰ ਜ਼ਿਲ੍ਹੇ ਦਾ ਜਮਾਨੀਆ ਨਗਰ ਇਸ ਦੀ ਰਾਜਧਾਨੀ ਸੀ ।

ੲ ਬਾਲ ਹਰ ਇਸਤਰੀ ਨੂੰ ਕਿਹਾ ਜਾਂਦਾ ਹੈ ਜਿਸ ਲਈ ਕਿਸੇ ਲੇਖਕ ਕੇ ਇਸਤਰੀ ਲਿਖਿਆ ਹੈ ਕਿਸੇ ਨੇ ਪੁਤਰੀ ਲਿਖ ਦਿੱਤਾ ਹੈ ਜੋ ਪਰਸਰਾਮ ਦੇ ਪਾਸ ਇਹ ਦਸਣ ਗਈ । ਜੋ ਗੁਰਦੇਵ ਅਨੁਸਾਰ ਜਮਦਿਗਨ ਦੀ ਪੁੱਤਰੀ ਪ੍ਰਸਰਾਮ ਦੀ ਭੈਣ ਠੀਕ ਹੈ ।

੧ ਜਿਸ ਨੇ ਖੱਤਰੀਆਂ ਦੇ ਨਾਸ਼ ਕਰਨ ਲਈ ਕਾਲ ਦਾ ਰੂਪ ਧਾਰਨ ਕਰ ਲਿਆ ਤੇ ਜਿਸ ਨੇ ਜਾ ਕੇ ਸਹੰਸ੍ਰਬਾਹੁ ਰਾਜੇ ਨੂੰ ਮਾਰਿਆ ਸੀ । (ਗੁਰੂ ਜੀ ਕਹਿੰਦੇ ਹਨ ਕਿ) ॥੫॥

੨ ਭੁਜੰਗ ॥ ਮੇਰੀ ਇਤਨੀ ਪਹੁੰਚ ਕਿਥੇ ਹੈ ਕਿ ਸਮੂਹਕ ਕਥਾ ਬਿਆਨ ਕਰਾਂ ? ਕਥਾ ਦੇ ਵਧਣ ਤੋਂ ਥੋੜ੍ਹੀ ਹੀ ਗੱਲ ਕਰਦਾ ਹਾਂ।

੩ ਬੇਅੰਤ ਹੀ ਖੱਤਰੀ ਹੰਕਾਰ ਨਾਲ ਰਾਜੇ ਭਰ ਗਏ । ਉਹਨਾਂ ਦੇ ਨਾਸ ਕਰਨ ਲਈ ਪਰਸ ਰਾਮ ਨੇ ਹੱਥ ਵਿਚ ਕੁਹਾੜਾ ਧਾਰਨ ਕਰ ਲਿਆ ॥੬॥

੪ ਭੁਜੰਗ ॥ ਜਮਦਗਨੀ ਦੇ ਪਾਸ ਕਪਲਾ ਗਊ ਸੀ । ਉਸ ਨੂੰ ਸਹੰਸਰ ਬਾਹੂ ਨੇ ਕਈ ਵਾਰ ਮੰਗਿਆ ਪਰ ਜਦੋਂ ਨਾ ਮਿਲੀ ਤਾਂ ਉਸ ਨੇ

੫ ਜਮਦਗਨੀ ਰਿਖੀ ਨਾਲ ਵੈਰ ਕਰਕੇ ਉਸ ਨੂੰ ਕਤਲ ਕਰ ਦਿੱਤਾ ਤੇ ਗਾਂ ਖੋਹ ਲਈ । ਜੋ ਪਰਸ ਰਾਮ ਦਾ ਪਿਤਾ ਸੀ ਉਸ ਦੇ ਕਾਰਨ ਵੈਰ ਦੇ ਬਦਲੇ ਪਰਸ ਰਾਮ ਨੇ ਸਾਰੇ ਖੱਤਰੀ ਰਾਜੇ ਨਸ਼ਟ ਕਰ ਦਿੱਤੇ ॥੭॥

੬ ਜਮਦਗਨੀ ਰਿਖੀ ਦੀ "ਬਾਲ" ਇਸਤਰੀ ਰੇਨਕਾ ਜੰਗਲਾਂ ਵਿਚ ਗਈ ਤਾਂ ਆਪਣੇ ਪੁੱਤਰ ਨੂੰ ਮਿਲਕੇ ਸਾਰੀ ਕਹਾਣੀ ਸੁਣਾਈ । ਤਾਂ ਪਰਸਰਾਮ ਨੇ ਕਿਹਾ—ਜਿਸ ਨੇ ਮੇਰੇ ਪਿਤਾ ਨੂੰ ਮਾਰਿਆ ਹੈ ਉਸ ਦਾ ਨਾਮ ਦੱਸ ।

੭ ਜਿਸ ਵੇਲੇ ਸਹੰਸਰ ਬਾਹੂ ਦਾ ਨਾਮ ਕੰਨਾਂ ਦੁਆਰਾ ਸੁਣਿਆ ਤਾਂ ਪਰਸ ਰਾਮ ਆਪਣੇ ਸ਼ਸਤਰ ਤੇ ਅਸਤਰ ਲੈ ਕੇ ਉਸ ਥਾਂ ਨੂੰ ਤੁਰ ਪਿਆ ਤੇ ਜਾ ਕੇ ਪੁੱਛਿਆ ॥੮॥

੮ ਭੁਜੰਗ ॥ ਕਿ ਐ ਰਾਜੇ ਤੂੰ ਮੇਰੇ ਪਿਤਾ ਨੂੰ ਕਿਉਂ ਮਾਰਿਆ ਹੈ ? ਆ ਕੇ ਯੁੱਧ ਕਰ ਨਹੀਂ ਤਾਂ ਮੈਂ ਹੁਣੇ ਤੈਨੂੰ ਕਤਲ ਕਰ ਦਿਆਂਗਾ।

੯ ਮੂਰਖ ! ਤੂੰ ਕਿਥੇ ਆਫਰਿਆ ਬੈਠਾ ਹੈਂ ਆਪਣੇ ਅਸ਼ਤਰ ਸ਼ਸਤਰ ਚੁੱਕ । ਜੇ ਨਹੀਂ ਯੁੱਧ ਕਰਨਾ ਤਾਂ ਸਾਰੇ ਸ਼ਸਤਰ ਸੁੱਟ ਕੇ ਦੌੜ ਜਾ ॥੯॥

੧੦ ਭੁਜੰਗ ॥ ਜਦੋਂ ਰਾਜੇ ਨੇ ਪਰਸ ਰਾਮ ਦੇ ਸੋਹਣੇ ਬੋਲ ਸੁਣੇ ਤਾਂ ਰਾਜਾ ਕ੍ਰੋਧ ਨਾਲ ਭਰ ਗਿਆ । ਰਾਜਾ ਸ਼ੇਰ ਵਾਂਗ ਉੱਠਿਆ ਤੇ ਹੱਥ ਵਿਚ ਤਲਵਾਰ ਲੈ ਕੇ ਅਤੇ ਬੋਲਿਆ

੧੧ ਕਿ ਇਹ ਜਿਹੜਾ ਖੂਨੀ ਬ੍ਰਾਹਮਣ ਮੇਰੇ ਸਾਹਮਣੇ ਖੇਤ ਮੈਦਾਨ ਵਿਚ ਆਇਆ ਹੈ ਇਹ ਅੱਜ ਹੀ ਮੇਰੇ ਨਾਲ ਯੁੱਧ ਕਰਨਾ ਚਾਹੁੰਦਾ ਹੈ ॥੧੦॥

੧੨ ਭੁਜੰਗ ॥ ਜਿਸ ਵੇਲੇ ਰਾਜੇ ਦੇ ਸੈਨਕਾਂ ਨੇ ਰਾਜੇ ਦੀ ਇਹ ਗੱਲ ਸੁਣੀ ਤਾਂ ਸਾਰਿਆਂ ਨੂੰ ਯੁੱਧ ਲਈ ਗੁੱਸਾ ਚੜ੍ਹ ਗਿਆ। ਸਾਰਿਆਂ ਨੇ ਸਾਜ ਸਜਾ ਲਏ ।

੧੩ ਕਿਸੇ ਨੇ ਗਦਾ, ਕਿਸੇ ਨੇ ਤਲਵਾਰ, ਕਿਸੇ ਨੇ ਬਰਛੀ ਤੇ ਕਿਸੇ ਨੇ ਨੇਜਾ ਫੜ੍ਹ ਲਿਆ । ਸਾਰਿਆਂ ਨੂੰ ਯੁੱਧ ਕਰਨ ਲਈ ਗੁੱਸਾ ਚੜ੍ਹ ਗਿਆ ਤੇ ਸਾਰੇ ਸਾਜ ਸਜਾ ਲਏ ਯੁੱਧ ਕਰਨ ਦੇ ਕੰਮ ਲਈ ਚੱਲ ਪਏ । ਵੱਡੇ-ਵੱਡੇ ਛਤਰ ਧਾਰਨ ਵਾਲੇ ॥੧੧॥

੧੪ ਨਰਾਜ ਛੰਦ ॥ ਕ੍ਰਿਪਾਨਾਂ ਹੱਥਾਂ ਵਿਚ ਪਕੜ ਕੇ ਬਲੀ ਸੂਰਮੇ ਤੁਰ ਪਏ ਲਲਕਾਰੇ ਮਾਰਦੇ ਹੋਏ ।

੧੫ ਮਾਰੋ ਮਾਰ ਬੋਲਦੇ ਹਨ । ਜਿਨ੍ਹਾਂ ਦੇ ਤੀਰ ਵੈਰੀ ਦਾ ਖੂਨ ਪੀਂਦੇ ਸਨ ॥੧੨॥

੧੬ ਨਰਾਜ ॥ ਸੰਜੋਆਂ ਪਹਿਨ ਕੇ, ਤਲਵਾਰਾਂ ਲੈ ਕੇ, ਜੋਧਿਆਂ ਨੇ ਜੋਸ਼ ਵਿਚ ਆ ਕੇ ਚੜ੍ਹਾਈ ਕਰ ਦਿੱਤੀ ।

੧੭ ਝਟਪਟ ਚੌਂਕ ਕੇ ਸੂਰਮੇ ਉੱਠ ਖੜੇ ਹੋਏ ਤੇ ਇਕ ਦਮ ਹਜ਼ਾਰਾਂ ਤੀਰ ਚਲਾ ਦਿੱਤੇ ॥੧੩॥

੧੮ ਰਸਾਵਲ ਛੰਦ ॥ ਇਕ ਥਾਂ ਸਾਰੇ ਇਕੱਠੇ ਹੋ ਗਏ । ਸਾਰੇ ਹੀ ਸੂਰਮੇ ਦੌੜ-ਦੌੜ ਕੇ ਆ ਗਏ ਅਤੇ ਆ ਕੇ

੧੯ ਪਰਸ ਰਾਮ ਨੂੰ ਇਉਂ ਘੇਰ ਲਿਆ ਜਿਵੇਂ ਕਾਲੀਆਂ ਘਟਾਵਾਂ ਸੂਰਜ ਨੂੰ ਘੇਰ ਲੈਂਦੀਆਂ ਹਨ ॥੧੪॥

੨੦ ਰਸਾਵਲ ਛੰਦ ॥ ਕਮਾਣਾਂ ਦੇ ਕੜਾਕਿਆਂ ਦੀਆਂ ਉੱਚ ਅਵਾਜ਼ਾਂ ਹੁੰਦੀਆਂ ਸਨ। ਜਾਣੋ ਕਾਲੀਆਂ ਘਟਾਂ ਵਾਂਗ । ਸਿਪਾਹੀ ਚੜ੍ਹ ਕੇ ਆ ਗਏ ਹਨ ॥੧੫॥

੨੧ ਰਸਾਵਲ ਛੰਦ ॥ ਬੜੀਆਂ ਡਰਾਉਣੀਆਂ ਅਵਾਜ਼ਾਂ ਆਉਂਦੀਆਂ ਹਨ । ਨੇਜਿਆਂ ਨੇ ਧਮੱਕੇ ਧੱਕੇ ਪਾਏ ਹੋਏ ਹਨ ।

੨੨ ਹਾਥੀਆਂ ਦੇ ਝੁੰਡ ਗੱਜਦੇ ਹਨ ਜੋ ਸਾਰੇ ਸੰਜੋਆਂ ਨਾਲ ਸਜੇ ਹੋਏ ਹਨ ॥੧੬॥

੨੩ ਰਸਾਵਲ ਛੰਦ ॥ ਚਾਰੇ ਪਾਸਿਆਂ ਤੋਂ ਆ ਕੇ ਨੇੜੇ ਢੁੱਕ ਗਏ ਹਨ ਤੇ ਹਾਥੀਆਂ ਨੂੰ ਅੱਗੇ ਝੋਕ ਰਹੇ ਹਨ ।

੨੪ ਤੀਰਾਂ ਦੇ ਭੱਥਿਆਂ ਦੇ ਮੂੰਹ ਖੁੱਲ ਗਏ ਹਨ । ਵੈਰੀਆਂ ਦੇ ਸਿਰ ਫੁਟਦੇ ਹਨ ॥੧੭॥

੨੫ ਰਸਾਵਲ ॥ ਬੜੀਆਂ ਉੱਚੀਆਂ ਆਵਾਜ਼ਾਂ ਆਉਂਦੀਆਂ ਹਨ। ਛਤਰਧਾਰੀ ਰਾਜੇ ਜੋਸ਼ ਵਿਚ ਆ ਗਏ ਹਨ ।

੨੬ ਪਰਸ ਰਾਮ ਸੈਨਾ ਵਿਚ ਘਿਰ ਗਿਆ ਹੈ ਜਿਵੇਂ ਸ਼ਿਵ ਜੀ ਨੂੰ ਕਾਮ ਨੇ ਘੇਰ ਲਿਆ ਸੀ ॥੧੮॥

੨੭ ਰਸਾਵਲ ॥ ਜੰਗ ਦੇ ਰੰਗ ਵਿਚ ਰੱਤੇ ਹੋਏ ਭਾਵੇਂ ਕੋਈ ਡਰੇ ਹੋਏ ਕੋਈ ਤੇਜ਼ ਤਿੱਖੇ ਸਨ ।

੨੮ ਪਰ ਅਸਮਾਨ 'ਤੇ ਧੂੜ ਉੱਡ ਕੇ ਢੱਕ ਰਹੀ ਸੀ ਤੇ ॥੧੯॥

੨੯ ਰਸਾਵਲ ॥ ਤੰਬੂਰੇ ਅਤੇ ਬਹੁਤ ਸਾਰੇ ਢੋਲ ਵੱਜਦੇ ਸਨ । ਮਹਾਂ ਯੋਧੇ ਗੱਜਦੇ ਸਨ।

੩੦ ਜਾਣੋ ਬੱਝੇ ਹੋਏ ਸ਼ੇਰ ਖੁੱਲ ਗਏ ਹਨ । ਉਸੇ ਤਰ੍ਹਾਂ ਯੋਧੇ ਯੁੱਧ—

ਇਮੰ ਬੀਰ ਜੁੱਟੇ ॥੨੦॥ ਰਸਾਵਲ ॥ [੧]ਕਰੈ ਮਾਰਿ ਮਾਰੰ ॥ ਬਕੈ ਬਿਕਰਾਰੰ ॥ [੨]ਗਿਰੇ ਅੰਗ ਭੰਗੰ ॥ ਦਵੰ ਜਾਨ ਦੰਗੰ ॥੨੧॥ ਰਸਾਵਲ ॥ [੩]ਗਏ ਛੂਟ ਅਸਤ੍ਰੰ ॥ ਭਜੇ ਹੈ ਨ੍ਰਿਅਸਤ੍ਰੰ ॥ [੪]ਖਿਲੇਂ ਸਾਰ ਬਾਜੀ ॥ ਤੁਰੇ ਤੁੰਦ ਤਾਜੀ ॥੨੨॥ ਰਸਾਵਲ ॥ [੫]ਭੁਜਾ ਠੋਕ ਬੀਰੰ ॥ ਕਰੇ ਘਾਇ ਤੀਰੰ ॥ [੬]ਨੇਜੇ ਗੱਡ ਗਾਢੇ ॥ ਮਚੇ ਬੈਰ ਬਾਢੇ ॥੨੩॥ ਰਸਾਵਲ ॥ [੭]ਘਣੰ ਘਾਇ ਪੇਲੇਂ ॥ ਮਨੋ ਫਾਗ ਖੇਲੇਂ ॥ [੮]ਕਰੇਂ ਬਾਣ ਬਰਖਾ ॥ ਭਏ ਜੀਤ ਕਰਖਾ ॥੨੪॥ ਰਸਾਵਲ ॥ [੯]ਗਿਰੇ ਅੰਤ ਘੂਮੰ ॥ ਮਨੋ ਬ੍ਰਿਛ ਝੂਮੰ ॥ [੧੦]ਟੂਟੇ ਸਸਤ੍ਰ ਅਸਤ੍ਰੰ ॥ ਭਜੇ ਹੁਐ ਨਿਰਅਸਤ੍ਰੰ ॥੨੫॥ ਰਸਾਵਲ ॥ [੧੧]ਜਿਤੇ ਸਤ੍ਰੁ ਆਏ ॥ ਤਿਤੇ ਰਾਮ ਘਾਏ ॥ [੧੨]ਚਲੇਂ ਭਾਜ ਸਰਬੰ ॥ ਭਯੋ ਦੂਰ ਗਰਬੰ ॥੨੬॥ ਭੁਜੰਗ ॥ [੧੩]ਮਹਾਂ ਸਸਤ੍ਰ ਧਾਰੇ ਚਲਯੋ ਆਪ ਭੂਪੰ ॥ ਲਏ ਸਰਬ ਸੈਨਾ ਕੀਏ ਆਪ ਰੂਪੰ ॥ [੧੪]ਅਨੰਤ ਅਸਤ੍ਰ ਛੋਰੇ ਭਯੋ ਜੁੱਧ ਮਾਨੰ ॥ ਪ੍ਰਭਾ ਕਾਲ ਮਾਨੋ ਸਭੇ ਰਸਮ ਭਾਨੰ ॥੨੭॥ ਭੁਜੰਗ ॥ [੧੫]ਭੁਜਾ ਠੋਕ ਭੂਪੰ ਕੀਯੋ ਜੁੱਧ ਐਸੇ ॥ ਮਨੋ ਬੀਰ ਬ੍ਰਿਤਰਾਸੁਰੇ ਇੰਦ੍ਰ ਜੈਸੇ ॥ [੧੬]ਸਬੈ ਕਾਟ ਰਾਮੰ ਕੀਯੋ ਬਾਂਹਿ ਹੀਨੰ ॥ ਹਤੀ ਸਰਬ ਸੈਨਾ ਭਯੋ ਗਰਬ ਛੀਨੰ ॥੨੮॥ ਭੁਜੰਗ ॥ [੧੭]ਗਹਯੋ ਰਾਮ ਪਾਨੰ ਕੁਠਾਰੰ ਕਰਾਲੰ ॥ ਕਟੀ ਸੁੰਡ ਸੀ ਰਾਜ ਬਾਹੰ ਬਿਸਾਲੰ ॥ [੧੮]ਭਏ ਅੰਗ ਭੰਗੰ ਕਰੰ ਕਾਲ ਹੀਣੰ ॥ ਗਯੋ ਗਰਬ ਸਰਬੰ ਭਈ ਸੈਣ ਛੀਣੰ ॥੨੯॥ ਭੁਜੰਗ ॥ [੧੯]ਰਹਯੋ ਅੰਤ ਖੇਤੰ ਅਚੇਤੰ ਨਰੇਸੰ ॥ ਬਚੇ ਬੀਰ ਜੇਤੇ ਗਏ ਭਾਜ ਦੇਸੰ ॥ [੨੦]ਲਈ ਛੀਨ ਛਉਨੀ ਕਰੇ ਛਤ੍ਰ ਘਾਤੰ ॥ ਚਿਰੰਕਾਲ ਪੂਜਾ ਕਰੀ ਲੋਗ ਮਾਤੰ[੪] ॥੩੦॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਜਾ ਸਹੰਸ੍ਰਬਾਹ ਬਧਹਿ ਸਮਾਪਤ ਮਸਤੁ ॥

[੨੧]ਸ੍ਰੀ ਭਗਉਤੀ ਜੀ ਸਹਾਇ ॥ ਭੁਜੰਗ ਪ੍ਰਯਾਤ ਛੰਦ ॥ [੨੨]ਲਈ ਛੀਨ ਛਉਨੀ ਕਰੇ ਬਿੱਪ ਭੂਪੰ ॥ ਹਰੀ ਫੇਰ ਛਤ੍ਰਿਨ ਦਿਜੰ ਜੀਤ ਜੂਪੰ ॥ [੨੩]ਦਿਜੰ ਆਰਤੰ ਤੀਰ ਰਾਮੰ ਪੁਕਾਰੰ ॥ ਚਲਿਯੋ ਰੋਸ ਸੀ ਰਾਮ ਲੀਨੇ ਕੁਠਾਰੰ ॥੩੧॥ ਭੁਜੰਗ ॥ [੨੪]ਸੁਨਯੋ ਸਰਬ ਭੂਪੰ ਹਠੀ ਰਾਮ ਆਏ ॥ ਸਭੰ ਜੁੱਧ ਕੋ ਸਸਤ੍ਰ ਅਸਤ੍ਰੰ ਬਨਾਏ ॥ [੨੫]ਚੜੇ ਚਉਪ ਕੈ ਕੈ ਕੀਏ ਜੁੱਧ ਐਸੇ ॥ ਮਨੋ ਰਾਮ ਸੋ ਰਾਵਣੰ ਲੰਕ ਜੈਸੇ ॥ ੩੨॥ ਭੁਜੰਗ ॥ [੨੬]ਲਗੇ ਸਸਤ੍ਰ ਅਸਤ੍ਰੰ ਲਖੇ ਰਾਮ ਅੰਗੰ ॥ ਗਹੇ ਬਾਣ ਪਾਣੰ ਕੀਏ ਸਤ੍ਰ ਭੰਗੰ ॥ [੨੭]ਭੁਜਾ ਹੀਣ ਏਕੰ ਸਿਰੰ ਹੀਣ ਕੇਤੇ ॥ ਸਬੈ ਮਾਰ ਡਾਰੇ ਗਏ ਬੀਰ ਜੇਤੇ ॥੩੩॥ ਭੁਜੰਗ ॥ [੨੮]ਕਰੀ ਛਤ੍ਰ ਹੀਣੰ ਛਿਤੰਕੀਸ ਬਾਰੰ ॥

੪ ਜਿਸ ਪ੍ਰਸੰਗ ਨੂੰ ਜਿਉਂਦਾ ਤਿਉਂ ਭਾਈ ਗੁਰਦਾਸ ਜੀ ਗੁੰਥਨ ਐਉਂ ਕਰਦੇ ਹਨ । ਸਹਸ ਬਾਹੁ ਜਮਦਗਨਿ ਘਰਿ ਹੋਇ ਪਰਾਹੁਣਚਾਰੀ ਆਇਆ । ਕਾਮਧੇਨੁ ਲੋਭਾਇਕੇ ਜਮਦਾਨੈ ਦਾ ਸਿਰੇ ਬਢਵਾਇਆ । ਪਿਟਦੀ ਸੁਣਿਕੈ ਰੇਣੁਕਾ ਪਰਸਰਾਮ ਧਾਈ ਕਰਿ ਧਾਇਆ । ਇਕੀਹ ਵਾਰ ਕਰੋਧ ਕਰਿ ਖਤਰੀ ਮਾਰਿ ਲਿਖਤੁ ਗਵਾਇਆ । ਚਰਣ ਸਰਣਿ ਫੜਿ ਉਬਰੇ ਦੂਜੇ ਕਿਸੈ ਨ ਖੜਗੁ ਉਚਾਇਆ ॥ ਪਾ: ੭॥ ਵਾ: ੨੩॥
ਸਹੰਸਰ ਬਾਹੂ ਦੇ ਹਜ਼ਾਰ ਰਾਜੇ ਅਧੀਨ ਸਨ ਜੋ ਉਸ ਦੇ ਹਰ ਹੁਕਮ ਦੇ ਪੰਦ ਸਨ ਜੋ ਉਸਨੂੰ ਨਿਜੀ ਬਾਹਾਂ ਵਾਂਗ ਵਰਤ ਲੈਂਦਾ ਹੈ ਤੇ ਯੁੱਧ ਜੰਗ ਦੇ ਵੇਲੇ ਸਾਰੇ ਬਾਹਾਂ ਬਰਾਬਰ ਆ ਖਲਾਉਂਦੇ ਸਨ ਜੋ ਉਸ ਦੀਆਂ ਬਾਹਾਂ ਦੇ ਹੀ ਪ੍ਰਤੀਕ ਸਨ । ਪੁਰਾਤਨ ਪੁਰਾਣਾ ਅਨੁਸਾਰ ਪ੍ਰਸਰਾਮ ਨੂੰ ਸਮੇਂ ਤੇ ਕਾਲ ਦੀ ਤੇ ਉਸ ਦੀ ਉਮਰ ਨੂੰ ਬੇਧਜੀ ਕਰਕੇ ਮਹਾਂ ਭਾਤ ਦੇ ਕਾਲ ਨਾਲ ਵੀ ਜੋੜਿਆ ਜਾਂਦਾ ਹੈ । ਸੰਗਤਾਂ ਚੋਂ ਸੇਵਕ ਵੱਲੋਂ ਸਿਰਫ ਸ੍ਰੀ ਦਸਮੇਸ਼ ਜੀ ਦੀ ਕਲਮ ਪ੍ਰਵਾਨ ਕਰਕੇ ਇਹਨਾਂ ਮਿਥਿਹਾਸਕ ਲਿਖਤਾਂ ਨੂੰ ਇਥੇ ਦੇਣ ਤੋਂ ਖਿਮਾ ਮੰਗਦਾ ਹਾਂ । ਗੁਰੂ ਜੀ ਦੀ ਵਾਸਨਾ ਸਿਰਫ ਵੱਧ ਤੋਂ ਵੱਧ ਉਹਨਾਂ ਦੇ ਕਿਰਦਾਰ ਤੇ ਸੰਗਾ ਯੁੱਧਾਂ ਨਾਲ ਹੀ ਹੈ ਉਹਨਾਂ ਨੇ ਵਧੀਆ ਕੰਮ ਕੀਤੇ । ਖਾਸ ਕਰ ਵਰਨਣਯੋਗ ਹੈ ਕਿ ਪਰਸ ਰਾਮ ਨੇ ਬ੍ਰਾਹਮਣਾਂ ਤੇ ਬੜਾ ਅਹਿਸਾਨ ਕੀਤਾ, ਜਦਿਕੇ ਛੱਤ੍ਰੀ ਆਪ ਨੂੰ ਰਾਜਪੂਤ ਕੁਹਾਣ ਲਗ ਗਏ ਸਨ ਜਿਸ ਦਾ ਭਾਵ ਹੈ ਅਸੀਂ ਹੀ ਰਾਜ ਦੇ ਹੱਕਦਾਰ ਹਾਂ ਅਤੇ ਬ੍ਰਾਹਮਣਾਂ ਦੀ ਪੁਕਾਰ ਸੁਣਕੇ ਘੋਰ ਯੁੱਧ ਕੀਤਾ ਆਪ ਇਕ ਵਿਸਵਾ ਧਰਤੀ ਤੇ ਮਲਕੀਅਤ ਨਹੀਂ ਕੀਤੀ ਸਭ ਦਾਸ ਬ੍ਰਾਹਮਣਾਂ ਨੂੰ ਸੌਂਪ ਦਿੱਤਾ ਆਪ ਤਪ ਕਰਨ ਲਈ ਜੰਗਲਾਂ ਨੂੰ ਚਲਾ ਗਿਆ ।

ਵਿਚ ਜੁਟੇ ਹੋਏ ਹਨ ॥੨੦॥
੧ ਰਸਾਵਲ ॥ ਮਾਰੋ ਮਾਰ ਕਰਦੇ ਹਨ ਅਤੇ ਬੇ ਥੌਹਾ ਬੋਲਦੇ ਹਨ ।
੨ ਅੰਗ ਟੁੱਟ ਕੇ ਡਿੱਗ ਪਏ ਹਨ ਜੋ ਅੱਗ ਵਾਂਗ ਦਗਦੇ ਦਿਸਦੇ ਹਨ ॥੨੧॥
੩ ਰਸਾਵਲ ॥ ਅਸ਼ਤਰ ਡਿੱਗਦੇ । ਅਸ਼ਤਰਾਂ ਤੋਂ ਖਾਲੀ ਹੋ ਗਏ ਹਨ ।
੪ ਲੋਹੇ ਦੇ ਸਸ਼ਤਰਾਂ ਦੀ ਬਾਜ਼ੀ ਖੇਡ ਰਹੇ ਹਨ । ਘੋੜੇ ਤੁਰੇ ਫਿਰਦੇ ਹਨ ॥੨੨॥
੫ ਰਸਾਵਲ ॥ ਸੂਰਮੇ ਬਾਹਾਂ ਠੋਕ-ਠੋਕ ਕੇ ਤੀਰਾਂ ਦੇ ਜ਼ਖਮ ਕਰਦੇ ਹਨ।
੬ ਬੜੇ ਡੂੰਘੇ ਨੇਜੇ ਗੱਡਦੇ ਹਨ । ਬੜੇ ਵੈਰ ਵਧੇ ਹੋਏ ਹਨ ॥੨੩॥
੭ ਰਸਾਵਲ ॥ ਬਹੁਤ ਜ਼ਖਮ ਕਰਦੇ ਹਨ । ਜਾਣੋ ਹੋਲੀ ਖੇਡਦੇ ਹਨ।
੮ ਤੀਰਾਂ ਦੀ ਬਰਖਾ ਕਰਦੇ ਹਨ । ਜਿੱਤ ਦੀ ਤਾਂਘ ਕਰਦੇ ਹਨ ॥੨੪॥
੯ ਰਸਾਵਲ ॥ ਅੰਤ ਘੁੰਮ ਕੇ ਡਿੱਗ ਪਏ । ਜਿਵੇਂ ਰੁੱਖ ਝੂਮ ਕੇ ਡਿੱਗ ਗਿਆ ਹੈ ।
੧੦ ਸ਼ਸਤਰ ਤੇ ਅਸ਼ਤਰ ਟੁੱਟ ਗਏ । ਹਥਿਆਰਾਂ ਤੋਂ ਖਾਲੀ ਹੋ ਕੇ ਭੱਜਦੇ ਹਨ ॥੨੫॥
੧੧ ਰਸਾਵਲ ॥ ਜਿਤਨੇ ਸਸ਼ਤਰਾਂ ਵਾਲੇ ਆਏ ਉਤਨੇ ਹੀ ਪਰਸ ਰਾਮ ਨੇ ਮਾਰ ਦਿੱਤੇ । ਅੰਤ
੧੨ ਸਾਰੇ ਹੀ ਭੱਜ ਤੁਰੇ ਤੇ ਹੰਕਾਰ ਦੂਰ ਹੋ ਗਿਆ ॥੨੬॥
੧੩ ਭੁਜੰਗ ॥ ਮਹਾਨ ਭਾਰੇ ਸਸ਼ਤਰ ਧਾਰ ਕੇ ਰਾਜਾ ਆਪ ਚੱਲ ਪਿਆ। ਸਾਰੀ ਸੈਨਾ ਨਾਲ ਲੈ ਲਈ ਜੋ ਬੜੀ ਭਿਆਨਕ ਰੂਪ ਵਿਚ ਸੀ । ਬੇਅੰਤ
੧੪ ਅਸ਼ਤਰ ਛੱਡੇ ਜਿਨ੍ਹਾਂ 'ਤੇ ਉਹਨਾਂ ਨੂੰ ਮਾਣ ਸੀ । ਉਹ ਪਰਸ ਰਾਮ ਨੂੰ ਇਉਂ ਜਾਪਦੇ ਸਨ ਜਿਵੇਂ ਅੰਮ੍ਰਿਤ ਵੇਲੇ ਦੇ ਸੂਰਜ ਦੀਆਂ ਰਿਸ਼ਮਾਂ ਜਿਹੀਆਂ ਕੂਲੀਆਂ ਕਿਰਨਾਂ ਹੁੰਦੀਆਂ ਹਨ ॥੨੭॥
੧੫ ਭੁਜੰਗ ॥ ਬਾਹਾਂ ਠੋਕ ਕੇ ਰਾਜੇ ਨੇ ਇਸ ਤਰ੍ਹਾਂ ਯੁੱਧ ਕੀਤਾ। ਜਿਸ ਤਰ੍ਹਾਂ ਬਿਰਤਰਾ ਦੈਂਤ ਨੇ ਇੰਦਰ ਨਾਲ ਕੀਤਾ ਸੀ। ਪਰ ਪਰਸ ਰਾਮ ਨੇ
੧੬ ਬਾਹਾਂ ਕੱਟ ਕੇ ਬਾਹਾਂ ਤੋਂ ਹੀ ਬਿਨਾਂ ਕਰ ਦਿੱਤਾ । ਸਾਰੀ ਸੈਨਾ ਮੁਕਾ ਦਿੱਤੀ ਗਰਬ ਤੋਂ ਹੀਣਾ ਕਰ ਦਿੱਤਾ ॥੨੮॥
੧੭ ਭੁਜੰਗ ॥ ਪਰਸ ਰਾਮ ਨੇ ਬੜਾ ਭਾਰੀ ਭਿਆਨਕ ਕੁਹਾੜਾ ਹੱਥ ਵਿਚ ਲੈ ਲਿਆ । ਹਾਥੀ ਦੇ ਸੁੰਡ ਜਿਹੀਆਂ ਰਾਜੇ ਦੀਆਂ ਭਾਰੀ ਬਾਹਾਂ ਕੱਟ ਦਿੱਤੀਆਂ ।
੧੮ ਰਾਜੇ ਦੇ ਅੰਗ ਭੰਗ ਹੋ ਗਏ ਜਾਣੋ ਸਮੇਂ ਦੇ ਕਾਲ ਨੇ ਹੀਣਾ ਕਰ ਦਿੱਤਾ ਹੈ । ਸਾਰਾ ਹੰਕਾਰ ਚਲਾ ਗਿਆ, ਜਦੋਂ ਸਾਰੀ ਸੈਨਾ ਖਤਮ ਹੋ ਗਈ ॥੨੯॥
੧੯ ਭੁਜੰਗ ॥ ਅੰਤ ਖੇਤ ਖਾਲੀ ਹੋ ਗਿਆ ਰਾਜਾ ਸਵਾਸਾਂ ਤੋਂ ਬਿਨਾਂ ਪਿਆ ਹੈ । ਜਿਹੜੇ ਜੁਆਨ ਬਚੇ ਉਹ ਦੇਸ਼ ਤੋਂ ਹੀ ਭੱਜ ਗਏ ।
੨੦ ਸਾਰੀ ਰਾਜਧਾਨੀ ਪਰਸ ਰਾਮ ਨੇ ਕਾਬੂ ਕਰ ਲਈ ਵੈਰੀਆਂ ਨੂੰ ਮਾਰ ਕੇ ਤੇ ਬ੍ਰਾਹਮਣਾਂ ਨੂੰ ਰਾਜ ਦੇ ਦਿੱਤਾ। ਆਪ ਉਸ ਕਾਲ ਤੋਂ ਰਹਿਤ ਲੋਕ ਮਾਤਾ (ਅਕਾਲੀ ਜੋਤਿ) ਦਾ ਭਜਨ ਕੀਤਾ ॥੩੦॥
ਇਥੇ ਸ੍ਰੀ ਬਚਿਤਰ ਨਾਟਕ ਦੇ ਸਹੰਸਰ ਬਾਹੂ ਰਾਜੇ ਦੀ ਮੌਤ ਦਾ ਪ੍ਰਸੰਗ ਸਮਾਪਤ ਹੁੰਦਾ ਹੈ ।
੨੧ ਗੁਰੂ ਜੀ ਅਗਲਾ ਪ੍ਰਸੰਗ ਆਰੰਭ ਕਰਨ ਲਈ (ਭਗਉਤੀ ਜੀ ਤੋਂ) ਸਹਾਇਤਾ ਮੰਗਦੇ ਹਨ ।
੨੨ ਭੁਜੰਗ ਪ੍ਰਯਾਤ ਛੰਦ ॥ ਪਰਸ ਰਾਮ ਨੇ ਸਾਰੇ ਖੱਤਰੀ ਰਾਜਿਆਂ ਦੀਆਂ ਰਾਜਧਾਨੀਆਂ ਲੈ ਕੇ ਬ੍ਰਾਹਮਣਾਂ ਨੂੰ ਰਾਜ ਵੰਡ ਦਿੱਤੇ ਪਰ ਫੇਰ ਖੱਤਰੀਆਂ ਨੇ ਬ੍ਰਾਹਮਣਾਂ ਪਾਸੋਂ ਇਉਂ ਮੋੜ ਲਏ ਜਿਵੇਂ ਜੂਏ ਵਾਲੇ ਹਾਰੇ ਹੋਏ ਜਿੱਤ ਜਾਂਦੇ ਹਨ ।
੨੩ ਜਿਸ 'ਤੇ ਬ੍ਰਾਹਮਣ ਦੁਖੀ ਹੋ ਕੇ ਜਾ ਕੇ ਪਰਸ ਰਾਮ ਪਾਸ ਫਰਿਆਦੀ ਹੋਏ । ਤਾਂ ਕ੍ਰੋਧ ਵਿਚ ਆ ਕੇ ਪਰਸ ਰਾਮ ਕੁਹਾੜਾ ਲੈ ਕੇ ਤੁਰ ਪਿਆ ਸਹਾਇਤਾ ਲਈ ॥੩੧॥
੨੪ ਭੁਜੰਗ ॥ ਰਾਜਿਆਂ ਜਦੋਂ ਸੁਣਿਆ ਕਿ ਬਹਾਦਰ ਪਰਸ ਰਾਮ ਆ ਗਿਆ ਹੈ । ਤਾਂ ਉਹਨਾਂ ਨੇ ਵੀ ਯੁੱਧ ਲਈ ਸਸ਼ਤਰ-ਅਸ਼ਤਰ ਤਿਆਰ ਕਰ ਲਏ ।
੨੫ ਉਹ ਬੜੇ ਚਾਅ ਦੇ ਨਾਲ ਚੜ੍ਹ ਪਏ ਤੇ ਇਸ ਤਰ੍ਹਾਂ ਯੁੱਧ ਕੀਤਾ ਜਿਵੇਂ ਰਾਮ ਚੰਦਰ ਨਾਲ ਰਾਵਣ ਦੀ ਲੰਕਾ ਵਿਚ ਯੁੱਧ ਹੋਇਆ ਸੀ ॥੩੨॥
੨੬ ਭੁਜੰਗ ॥ ਜਦੋਂ ਪਰਸ ਰਾਮ ਨੇ ਆਪਣੇ ਅੰਗਾਂ ਵਿਚ ਸਸ਼ਤਰ ਅਸ਼ਤਰ ਲੱਗੇ ਵੇਖੇ ਤਾਂ ਹੱਥਾਂ ਵਿਚ ਧਨੁੱਖ ਬਾਣ ਪਕੜ ਲਿਆ ਤੇ ਵੈਰੀਆਂ ਦਾ ਨਾਸ਼ ਕਰ ਦਿੱਤਾ ।
੨੭ ਕਈਆਂ ਨੂੰ ਬਾਹਾਂ ਬਿਨਾਂ ਕਈਆਂ ਨੂੰ ਸਿਰਾਂ ਤੋਂ ਬਿਨਾਂ ਕਰ ਦਿੱਤਾ । ਸਾਰੇ ਹੀ ਮਾਰ ਸੁੱਟੇ ਜਿਤਨੇ ਵੀ ਯੋਧੇ ਗਏ ਸਨ ॥੩੩॥
੨੮ ਭੁਜੰਗ ॥ ਇਸ ਤਰ੍ਹਾਂ ਇੱਕੀ ਵਾਰ ਧਰਤੀ ਖੱਤਰੀਆਂ ਤੋਂ ਖਾਲੀ ਕੀਤੀ।

[੧]ਹਣੇ ਐਸ ਹੀ ਭੂਪ ਸਰਬੰ ਸੁਧਾਰੰ ॥ [੨]ਕਥਾ ਸਰਬ ਜਉ ਛੋਰ ਤੇ ਲੈ ਸੁਨਾਊਂ ॥ ਹ੍ਰਿਦੈ ਗ੍ਰੰਥ ਕੇ ਬਾਢਬੇ ਤੇ ਡਰਾਊਂ ॥੩੪॥ ਚੌਪਈ ॥ [੩]ਕਰਿ ਜਗ ਮੈ ਇਹ ਭਾਂਤ ਅਖਾਰਾ ॥ ਨਵਮ ਵਤਾਰ ਬਿਸਨ ਇਮ ਧਾਰਾ ॥ [੪]ਅਬ ਬਰਨੋ ਦਸਮੋ ਅਵਤਾਰਾ ॥ ਸੰਤ ਜਨਾ ਕਾ ਪ੍ਰਾਨ ਅਧਾਰਾ ॥੩੫॥

ਇਤਿ ਸ੍ਰੀ ਬਚਿਤ੍ਰ ਨਾਟਕੇ ਨਵਮੋ ਅਵਤਾਰ ਕਥਨੰ ॥ ਪਰਸਰਾਮ ਅਵਤਾਰ ॥੯॥ ਸਮਾਪਤੁ ਮਸਤੁ ਸੁਭ ਮਸਤੁ ॥

[੫]ਸ੍ਰੀ ਭਗਉਤੀ ਜੀ ਸਹਾਇ ॥ ਅਥ ਬ੍ਰਹਮਾ ਅਵਤਾਰ ਕਥਨੰ ॥ ਚੌਪਈ ॥ [੬]ਅਬ ਉਚਰੋ ਮੈ ਕਥਾ ਚਿਰਾਨੀ ॥ ਜਿਮ ਉਪਜਯੋ ਬ੍ਰਹਮਾ ਸੁਰ ਗਿਆਨੀ ॥ [੭]ਚਤੁਰਾਨਨ ਅਘ ਓਘਨ ਹਰਤਾ ॥ ਉਪਜਯੋ ਸਕਲ ਸ੍ਰਿਸਟਿ ਕੋ ਕਰਤਾ ॥੧॥ ਚੌਪਈ ॥ [੮]ਜਬ ਜਬ ਬੇਦ ਨਾਸ ਹੋਇ ਜਾਹੀ ॥ ਤਬ ਤਬ ਪੁਨ ਬ੍ਰਹਮਾ ਪ੍ਰਗਟਾਹੀ ॥ ਤਾ ਤੇ ਬਿਸਨ ਬ੍ਰਹਮ ਬਪੁ ਧਰਾ ॥ ਚਤੁਰਾਨਨ ਕਰ ਜਗਤ ਉਚਰਾ ॥੨॥ ਚੌਪਈ ॥ [੧੦]ਜਬ ਹੀ ਬਿਸਨ ਬ੍ਰਹਮ ਬਪੁ ਧਰਾ ॥ ਤਬ ਸਬ ਬੇਦ ਪ੍ਰਚੁਰ ਜਗ ਕਰਾ[ੳ] ॥ [੧੧]ਸਾਸਤ੍ਰ ਸਿੰਮ੍ਰਿਤ ਸਕਲ ਬਨਾਏ ॥ ਜੀਵ ਜਗਤ ਕੇ ਪੰਥ ਲਗਾਏ[ਅ] ॥੩॥ ਚੌਪਈ ॥ [੧੨]ਜੇ ਜੇ ਹੁਤੇ ਅਘਨ ਕੇ ਕਰਤਾ ॥ ਤੇ ਤੇ ਭਏ ਪਾਪ ਤੇ ਹਰਤਾ ॥ [੧੩]ਪਾਪ ਕਰਮੁ ਕਹੁ ਪ੍ਰਗਟਿ ਦਿਖਾਏ ॥ ਧਰਮ ਕਰਮ ਸਬ ਜੀਵ ਚਲਾਏ ॥੪॥ ਚੌਪਈ ॥ [੧੪]ਇਹ ਬਿਧਿ ਭਯੋ ਬ੍ਰਹਮ ਅਵਤਾਰਾ ॥ ਸਬ ਪਾਪਨ ਕੋ ਮੇਟਨਹਾਰਾ ॥ [੧੫]ਪ੍ਰਜਾ ਲੋਕੁ ਸਬ ਪੰਥ ਚਲਾਏ ॥ ਪਾਪ ਕਰਮ ਤੇ ਸਬੈ ਹਟਾਏ ॥੫॥ ਦੋਹਰਾ ॥ [੧੬]ਇਹ ਬਿਧਿ ਪ੍ਰਜਾ ਪਵਿਤ੍ਰ ਕਰ ਧਰਯੋ ਬ੍ਰਹਮ ਅਵਤਾਰ ॥ ਧਰਮ ਕਰਮ ਲਾਗੇ ਸਬੈ ਪਾਪ ਕਰਮ ਕਹੁ ਡਾਰ ॥੬॥ ਚੌਪਈ ॥ [੧੭]ਦਸਮ ਅਵਤਾਰ ਬਿਸਨ ਕੋ ਬ੍ਰਹਮਾ ॥ ਧਰਯੋ ਜਗਤਿ ਭੀਤਰਿ ਸੁਭ ਕਰਮਾ ॥ [੧੮]ਬ੍ਰਹਮ ਬਿਸਨ ਮਹਿ ਭੇਦੁ ਨ ਲਹੀਐ ॥ ਸਾਸਤ੍ਰ ਸਿੰਮ੍ਰਿਤ ਭੀਤਰ ਇਮ ਕਹੀਐ ॥੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਦਸਮੋ ਅਵਤਾਰ ਬ੍ਰਹਮਾ ਕਥਨੰ ॥੧੦॥ ਸਮਾਪਤ ਮਸਤੁ ॥

[੧੯]ਅਥ ਰੁਦ੍ਰ[ੲ] ਅਵਤਾਰ ਬਰਨਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਤੋਟਕ ਛੰਦ ॥ [੨੦]ਸਬ ਹੀ ਜਨ ਧਰਮ ਕੇ ਕਰਮ ਲਗੇ ॥ ਤਜ ਜੋਗ ਕੀ ਰੀਤ ਕੀ ਪ੍ਰੀਤ ਭਗੇ ॥ [੨੧]ਜਬ ਧਰਮ ਚਲੇ ਤਬ ਜੀਉ ਬਢੇ ॥ ਜਨ ਕੋਟ ਸਰੂਪ ਕੇ ਬ੍ਰਹਮੁ ਗਢੇ ॥੧॥ ਤੋਟਕ ॥ [੨੨]ਜਗ ਜੀਵਨ ਭਾਰ ਭਰੀ ਧਰਣੀ ॥ ਦੁਖ ਆਕਲ ਜਾਤ ਨਹੀ

---

ੳ ਚਾਰੇ ਬੇਦ ਬ੍ਰਹਮਾ ਨੋ ਫਰਮਾਇਆ । ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥ ਅੰਗ ੧੬੬॥ ਮ: ੩॥ (ਅ) ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕੀ ਵਾਰੀ ॥ ਅੰਗ ੧੧੯੦॥ ਮ: ੧॥ (ੲ) ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥ ਮਾਇਆ ਕਾਰਣਿ ਪੜਿ ਪੜਿ ਲੂਝਹਿ। ਅੰਤਰਿ ਮੈਲੁ ਅਗਿਆਨੀ ਅੰਧਾ ਕਿਉਂਕਰਿ ਦੁਤਰੁ ਤਰੀਜੈ ਹੇ ॥੧੪॥ ਬੁਦ ਬਾਦ ਸਭਿ ਆਖਿ ਵਖਾਣਹਿ । ਨ ਅੰਤਰੁ ਭੀਜੈ ਨ ਸਬਦੁ ਪਛਾਣਹਿ । ਪੁੰਨ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤ ਪੀਜੈ ਹੇ ॥੧੫॥ ਅੰਗ ੧੦੫੦॥ ਮ: ੩॥ ਬ੍ਰਹਮੇ ਦਿਤੇ ਵੇਦ ਚਾਰ ਚਾਰਿ ਵਰਨ ਆਸਰਮ ਉਪਜਾਇ। ਛਿਅ ਦਰਸਨ ਛਿਅ ਸਾਸਤਾ ਛਿਅ ਉਪਦੇਸ ਭੇਸ ਵਰਤਾਏ । ਚਾਰੇ ਕੁੰਡਾ ਦੀਪ ਸਤ ਨਉ ਖੰਡ ਦਹਦਿਸਿ ਵੰਡ ਵੰਡਾਏ । ਜਲ ਥਲ ਵਣ ਖੰਡ ਪਰਬਤਾ ਤੀਰਥ ਦੇ ੬ ਸਥਾਨ ਬਣਾਏ । ਜਪ ਤਪ ਸੰਜਮ ਹੋਮ ਜਗ ਕਰਮ ਧਰਮ ਕਰਿ ਦਾਨ ਕਰਾਏ ॥ ੧੫॥੩੯

ਅ ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰ ਛੋਡੀ ਮਾਇਆ ॥ ਅੰਗ ੧੩੨੮॥ ਮ: ੧॥

ੲ ਯਾਦ ਰਹੇ ਰੁਦ੍ਰ ਗਿਆਰਾਂ ਕਹੇ ਜਾਂਦੇ ਹਨ ਜੋ ਗਰੜ ਪੁਰਾਣ ਅਸਸਾਰ ਲਿਖੇ ਹਨ ਪਰ ਲੇਖਾਂ ਵਿਚ ਇਕ ਦੂਜੇ ਨਾਲ ਨਾਮ ਮੇਲ ਨਹੀਂ ਖਾਂਦੇ ਫੇਰ ਯਕੀਨ ਕਿਸ ਤੇ ਕੀਤਾ ਜਾਵੇ ਜਿਸ ਲਈ ਮੈਂ ਪਾਠਕਾਂ ਤੋਂ ਨਾਂ ਲਿਖਣ ਦੀ ਖਿਮਾ ਮੰਗਦਾ ਹਾਂ ਰਬ ਦੀਆਂ ਗੱਲਾਂ ਰਬ ਹੀ ਜਾਣੇ । ਲੇਖ ਦਾ ਵਾਧਾ ਕਿਸ ਲਈ ਕਰਨਾ ਹੈ ?

੧ ਇਸ ਤਰ੍ਹਾਂ ਸਾਰੇ ਹੀ ਰਾਜੇ ਸੰਵਾਰ ਕੇ ਸੋਧੇ ।
੨ ਇਥੇ ਹੁਣ ਸਾਰੀ ਹੀ ਵਿਚਾਰ ਛੱਡ ਕੇ ਅੱਗੇ ਦੀ ਗੱਲ ਸੁਣਾਉਂਦੇ ਹਾਂ ਕਿਉਂਕਿ ਦਿਲ ਵਿਚ ਗ੍ਰੰਥ ਦੇ ਵਧਣ ਦਾ ਭੈ ਹੈ ॥੩੪॥
੩ ਜਗਤ ਦੇ ਵਿਚ ਇਸ ਤਰ੍ਹਾਂ ਦੇ ਖੇਡ ਖੇਡਣ ਦੇ ਲਈ ਨੌਵਾਂ ਅਵਤਾਰ ਵਿਸ਼ਨੂੰ ਨੇ ਇਸ ਤਰ੍ਹਾਂ ਧਾਰਿਆ ਸੀ ।
੪ ਹੁਣ ਮੈਂ ਅੱਗੇ ਦਸਵੇਂ ਅਵਤਾਰ ਨੂੰ ਵਰਣਨ ਕਰਦਾ ਹਾਂ ਜੋ ਸੰਤ ਜਨਾਂ ਦੇ ਪ੍ਰਾਣਾਂ ਦਾ ਆਸਰਾ ਹੈ ॥੩੫॥
ਇਥੇ ਬਚਿਤ੍ਰ ਨਾਟਕ ਦਾ ਨੌਵਾਂ ਅਵਤਾਰ ਦੀ ਕਥਾ ਸਮਾਪਤ ਹੋਈ ਹੈ ਜੋ ਪਰਸ ਰਾਮ ਅਵਤਾਰ ਦੀ ਸੀ ॥੯॥
੫ ਸ੍ਰੀ ਭਗਉਤੀ ਜੀ ਸਹਾਇਤਾ ਕਰਨ ਤੇ ਬ੍ਰਹਮਾ ਅਵਤਾਰ ਦੀ ਕਥਾ ਦਾ ਕਥਨ ਕਰਦੇ ਹਾਂ ।
੬ ਚੌਪਈ ॥ ਹੁਣ ਮੈਂ ਬੜੇ ਚਿਰ ਦੀ ਹੋਈ ਪੁਰਾਣੀ ਕਥਾ ਉਚਾਰਦਾ ਹਾਂ। ਜਿਸ ਤਰ੍ਹਾਂ ਪੈਦਾ ਹੋਇਆ ਸੀ ਦੇਵ ਬ੍ਰਹਮਾ ਦੇਵਾਂ ਵਿਚੋਂ ਬੁੱਧੀਵਾਨ ।
੭ ਜਿਸ ਦੇ ਚਾਰ ਸਿਰ, ਮੂੰਹ ਹਨ ਤੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ, ਉਹ ਪੈਦਾ ਹੋਇਆ ਜਿਸ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ॥੧॥
੮ ਚੌਪਈ ॥ ਜਦੋਂ ਵੀ ਵੇਦਾਂ ਦੀ ਹਸਤੀ ਖਤਮ ਹੋ ਜਾਂਦੀ ਹੈ, ਉਦੋਂ-ਉਦੋਂ ਹੀ ਮੁੜ-ਮੁੜ ਕੇ ਬ੍ਰਹਮਾ ਦੀ ਹਸਤੀ ਪ੍ਰਗਟ ਹੋ ਜਾਂਦੀ ਹੈ।
੯ ਇਸ ਲਈ ਵਿਸ਼ਨੂੰ ਨੇ ਬ੍ਰਹਮਾ ਦਾ ਤਨ ਧਾਰਨ ਕੀਤਾ । ਚਤੁਰਾਨਨ (ਚਾਰ ਮੁਖ) ਵਾਲਾ ਕਹਿ ਕੇ ਬੁਲਾਇਆ ਜਾਂਦਾ ਹੈ ॥੨॥
੧੦ ਚੌਪਈ ॥ ਜਦ ਵੀ ਵਿਸ਼ਨੂੰ ਨੇ ਬ੍ਰਹਮਾ ਦਾ ਤਨ ਧਾਰਨ ਕੀਤਾ ਹੈ ਤਦ ਹੀ ਉਸ ਨੇ ਜਗਤ ਵਿਚ ਬੇਦ ਉਚਾਰਨ ਕੀਤੇ ਹਨ ।
੧੧ ਸਾਸ਼ਤਰ ਤੇ ਸਿਮ੍ਰਿਤੀ ਸਭ ਹੀ ਬਣਾਉਂਦਾ ਹੈ । ਤੇ ਜਗਤ ਦੇ ਜੀਵਾਂ ਨੂੰ ਰਾਹ ਵਿਖਾਉਂਦਾ ਹੈ ॥੩॥
੧੨ ਚੌਪਈ ॥ ਜਿਹੜੇ ਲੋਕ ਅਗਿਆਨ ਦੇ ਹਨੇਰੇ ਵਿਚ ਪਾਪ ਕਰਦੇ ਸਨ । ਉਹ ਵਿਗਿਆਨ ਪ੍ਰਾਪਤ ਕਰਕੇ ਗਿਆਨ ਦੀ ਰੋਸ਼ਨੀ ਪਾ ਕੇ ਪਾਪਾਂ ਦੇ ਨਾਸ਼ ਕਰਨ ਵਾਲੇ ਹੋ ਗਏ ।
੧੩ ਵੇਦਾਂ ਨੇ ਉਹਨਾਂ ਨੂੰ ਪਾਪ ਕਰਮ ਦੇ ਚੇਹ੍ਰੇ ਪ੍ਰਤੱਖ ਕਰਕੇ ਵਿਖਾ ਦਿੱਤੇ ।
ਸਾਰੇ ਜੀਵਾਂ ਨੂੰ ਧਰਮ ਕਰਮ ਦਾ ਰਾਹ ਵਿਖਾ ਕੇ ਉਸ ਰਾਹ ਅਨੁਸਾਰ ਚਲਾ ਦਿੱਤਾ ॥੪॥
੧੪ ਚੌਪਈ ॥ ਇਸ ਤਰ੍ਹਾਂ ਦਾ ਹੋਇਆ ਹੈ ਬ੍ਰਹਮਾ ਅਵਤਾਰ । ਜਿਸ ਨੇ ਉਪਦੇਸ਼ ਦੇ ਕੇ ਸਾਰੇ ਪਾਪ ਮੇਟ ਦਿੱਤੇ ।
੧੫ ਜਿਸ ਨੂੰ ਰਾਹ ਦਾ ਪਤਾ ਨਾ ਹੋਵੇ ਉਹ ਕੁਰਾਹੇ ਤੁਰ ਪੈਂਦਾ ਹੈ । ਜਿਨ੍ਹਾਂ ਨੂੰ ਬ੍ਰਹਮਾ ਨੇ ਸਾਰੇ ਰਾਹ ਦੱਸ ਕੇ ਪੁੰਨ-ਪਾਪ ਦੀ ਸੋਝੀ ਦੇ ਕੇ ਰਾਹੇ ਰਾਹ ਤੋਰ ਦਿੱਤਾ । ਸਭ ਨੂੰ ਪਾਪ ਕਰਮ ਕਰਨ ਤੋਂ ਰੋਕ ਦਿੱਤਾ ॥੫॥
੧੬ ਦੋਹਰਾ ॥ ਇਸ ਤਰ੍ਹਾਂ ਪਰਜਾ ਨੂੰ ਪਵਿੱਤਰ ਪਾਵਨ ਕਰਨ ਲਈ ਵਿਸ਼ਨੂੰ ਨੇ ਬ੍ਰਹਮਾ ਦਾ ਅਵਤਾਰ ਧਾਰਿਆ। ਲੋਕ ਧਰਮ ਦੇ ਕਰਮ ਕਰਨ ਲੱਗ ਗਏ । ਸਾਰੇ ਪਾਪ ਦੇ ਕਰਮਾਂ ਨੂੰ ਤਿਆਗ ਕੇ ॥੬॥
੧੭ ਚੌਪਈ ॥ ਵਿਸ਼ਨੂੰ ਜੀ ਨੇ ਹੀ ਬ੍ਰਹਮਾ ਦਾ ਅਵਤਾਰ ਧਾਰਨ ਕੀਤਾ ਜੋ ਦਸਵਾਂ ਅਵਤਾਰ ਹੈ। ਜੋ ਸੰਸਾਰ ਵਿਚ ਸ਼ੁਭ ਕਾਰਜ ਕਰਨ ਲਈ ਅਵਤਾਰ ਧਾਰਿਆ ਸੀ ।
੧੮ ਇਸ ਲਈ ਬ੍ਰਹਮਾ ਤੇ ਵਿਸ਼ਨੂੰ ਵਿਚ ਫਰਕ ਨਾ ਸਮਝੋ । ਸਾਸ਼ਤਰਾਂ ਤੇ ਸਿਮ੍ਰਤੀਆਂ ਵਿਚ ਇਹ ਗੱਲ ਕਹੀ ਹੋਈ ਹੈ ॥੭॥
ਇਥੇ ਸ੍ਰੀ ਬਚਿਤ੍ਰ ਨਾਟਕ ਦੇ ਦਸਵੇਂ ਅਵਤਾਰ ਬ੍ਰਹਮਾ ਦਾ ਕਥਨ ਸਮਾਪਤ ਹੁੰਦਾ ਹੈ ॥੧੦॥
੧੯ ਅੱਗੇ ਹੁਣ ਸ਼ਿਵ ਜੀ ਦੇ ਅਵਤਾਰ ਧਾਰਨ ਦਾ ਪ੍ਰਸੰਗ ਕਿਹਾ ਜਾਂਦਾ ਹੈ । ਸ੍ਰੀ ਭਗੌਤੀ ਜੀ ਸਹਾਈ ਹੋਣ ।
੨੦ ਤੋਟਕ ਛੰਦ ॥ ਜਿਸ ਵੇਲੇ ਵੇਦਾਂ ਦੀ ਸਿੱਖਿਆ ਪਾ ਕੇ ਜਨ ਜੀਵ ਧਰਮ ਦੇ ਕਰਮ ਕਰਨ ਲੱਗ ਗਏ ਤਦ, ਜੋਗ ਦੀ ਰੀਤ ਛੱਡ ਕੇ ਪ੍ਰੀਤੀ ਵਿਚ ਗਲਤਾਨ ਹੋ ਗਏ ।
੨੧ ਜਿਸ ਵੇਲੇ ਧਰਮ ਵਧਦਾ ਤਾਂ ਜੀਵ ਵੀ ਵੱਧ ਜਾਂਦੇ ਹਨ ਤਾਂ ਉਹਨਾ ਨੇ ਬ੍ਰਹਮ ਦੇ ਕਰੋੜਾਂ ਸਰੂਪ ਘੜ ਲਏ ॥੧॥
੨੨ ਤੋਟਕ ॥ ਜਗਤ ਦੇ ਜੀਵਨ (ਸੰਖਿਆ ਦੇ) ਭਾਰ ਨਾਲ ਧਰਤੀ ਭਾਰੀ ਹੋ ਗਈ । ਇਤਨੀ ਭਾਰੀ ਹੋ ਗਈ ਜਿਸ ਦੇ ਦੁੱਖ ਦੀ ਕਹਾਣੀ ਕਹੀ ਨਹੀਂ ਜਾਂਦੀ ॥

ਬਰਣੀ॥ [੧]ਧਰ ਰੂਪ ਗਊ, ਦਧ ਸਿੰਧ ਗਈ[ੳ] ॥ ਜਗ ਨਾਇਕ ਪੈ ਦੁਖ ਰੋਤ ਭਈ॥੨॥ ਤੋਟਕ ॥ [੨]ਹਸ ਕਾਲ ਪ੍ਰਸੰਨਿ ਭਏ ਤਬ ਹੀ ॥ ਦੁਖ ਸ੍ਰਉਨਨ ਭੂਮ ਸੁਨਯੋ ਜਬ ਹੀ ॥ [੩]ਢਿਗ ਬਿਸਨ ਬੁਲਾਇ ਲਯੋ ਅਪਨੇ ॥ ਇਹ ਭਾਂਤ ਕਹਯੋ ਤਿੱਹ ਕੋ ਸੁਪਨੇ॥੩॥ ਤੋਟਕ ॥ [੪]ਸੁ ਕਹਯੋ ਤੁਮ ਰੁਦ੍ਰ ਸਰੂਪ ਧਰੋ[ਅ] ॥ ਜਗ ਜੀਵਨ ਕੋ ਚਲਿ ਨਾਸ ਕਰੋ॥ [੫]ਤਬ ਹੀ ਤਿਹ ਰੁਦ੍ਰ ਸਰੂਪ ਧਰਯੋ ॥ ਜਗ ਜੰਤ ਸੰਘਾਰ ਕੈ ਜੋਗ ਕਰਯੋ॥੪॥ ਤੋਟਕ॥ [੬]ਕਹਿਹੋਂ ਸਿਵ ਜੈਸਕ ਜੁੱਧ ਕੀਏ ॥ ਸੁਖ ਸੰਤਨ ਕੋ ਜਿਹ ਭਾਂਤ ਦੀਏ ॥ [੭]ਗਨਿਹੋਂ ਜਿਹ ਭਾਂਤ ਬਰੀ ਗਿਰਜਾ ॥ ਜਗਜੀਤ ਸੁਯੰਬਰ ਮੋ ਸਪ੍ਰਭਾ ॥੫॥ ਤੋਟਕ ॥ [੮]ਜਿਮ ਅੰਧਕ ਸੋਂ ਹਰਿ ਜੁਧੁ ਕਰਯੋ ॥ ਜਿਹ ਭਾਂਤ ਮਨੋਜ ਕੋ ਮਾਨ ਹਰਯੋ ॥ [੯]ਦਲ ਦੈਤ ਦਲੇ ਕਰ ਕੋਪ ਜਿਮੰ ॥ ਕਹਿਹੋਂ ਸਬ ਛੋਰਿ ਪ੍ਰਸੰਗ ਤਿਮੰ ॥੬॥ [੧੦]ਪਾਧਰੀ ਛੰਦ ॥ ਜਬ ਹੋਤ ਧਰਨ ਭਾਰਾ ਕਰਾਂਤ॥ ਤਬ ਪਰਤ ਨਾਹਿ ਤਿਹੱ ਹ੍ਰਿਦੇ ਸਾਂਤ॥ [੧੧]ਚਲ ਦਧ ਸਮੁੰਦ੍ਰ ਕਰਈ ਪੁਕਾਰ ॥ ਤਬ ਧਰਤ ਬਿਸਨ ਰੁਦ੍ਰਾਵਤਾਰ ॥੭॥ ਪਾਧਰੀ ਛੰਦ ॥ [੧੨]ਤਬ ਕਰਤ ਸਕਲ ਦਾਨਵ ਸੰਘਾਰ ॥ ਕਰ ਦਨਜੁ ਪ੍ਰਲਵ ਸੰਤਨ ਉਧਾਰ॥ [੧੩]ਇਹ ਭਾਂਤਿ ਸਕਲ ਕਰਿ ਦੁਸਟ ਨਾਸ ॥ ਪੁਨਿ ਕਰਤਿ ਹ੍ਰਿਦੈ ਭਗਤਾਨ ਬਾਸ॥੮॥ ਤੋਟਕ ॥ [੧੪]ਤ੍ਰਿਪੁਰੈ ਇਕ ਦੈਤ ਬਢਿਯੋ ਤ੍ਰਿਪੁਰੰ॥ ਜਿਹ ਤੇਜ ਤਪੈ ਰਵਿ ਜਿਉ ਤ੍ਰਿਪੁਰੰ॥ [੧੫]ਬਰਦਾਇ ਮਹਾਸੁਰ ਐਸ ਭਯੋ ॥ ਜਿਨ ਲੋਕ ਚਤੁਰ ਦਸ ਜੀਤ ਲਯੋ ॥੯॥ ਤੋਟਕ॥ [੧੬]ਜੋਊ ਏਕ ਹੀ ਬਾਣ ਹਣੈ ਤ੍ਰਿਪੁਰੰ॥ ਸੋਊ ਨਾਸ ਕਰੈ ਤਿਹ ਦੈਤ ਦੁਰੰ ॥ [੧੭]ਅਸ ਕੋ ਪ੍ਰਗਟਯੋ ਕਬ ਤਾਹਿ ਗਨੈ ॥ ਇਕ ਬਾਣ ਹੀ ਸੋ ਪੁਰ ਤੀਨ ਹਨੈ ॥੧੦॥ ਤੋਟਕ॥ [੧੮]ਸਿਵ ਧਾਇ ਚਲਯੋ ਤਿਹ ਮਾਰਨ ਕੋ ॥ ਜਗ ਕੇ ਸਬ ਜੀਵ ਉਧਾਰਨ ਕੋ ॥ [੧੯]ਕਰ ਕੋਪ ਤਜਯੋ ਸਿਤ ਸੁਧ ਸਰੰ॥ ਇਕ ਬਾਰ ਹੀ ਨਾਸ ਕੀਯੋ ਤ੍ਰਿਪੁਰੰ ॥੧੧॥ ਤੋਟਕ ॥ [੨੦]ਲਖ ਕਉਤਕ ਸਾਧ ਸਬੈ ਹਰਖੇ ॥ ਸੁਮਨੰ ਬਰਖਾ ਨਭ ਤੇ ਬਰਖੇ॥ [੨੧]ਧੁਨਿ ਪੂਰਿ ਰਹੀ ਜਯ ਸੱਦ ਹੂਅੰ॥ ਗਿਰ ਹੇਮ ਹਲਾਚਲ ਕੰਪ ਭੂਅੰ ॥੧੨॥ ਤੋਟਕ॥ [੨੨]ਦਿਨ ਕੇਤਕ ਬੀਤ ਗਏ ਜਬ ਹੀ ॥ ਅਸੁਰੰਧਕ ਬੀਰ ਬੀਯੋ ਤਬ ਹੀ ॥ [੨੩]ਤਬ ਬੈਲ ਚੜਯੋ ਗਹਿ ਸੂਲ ਸਿਵੰ॥ ਸੁਰ ਚਉਕ ਚਲੇ ਹਰਿ ਕੋਪ ਕਿਵੰ ॥੧੩॥ ਤੋਟਕ॥ [੨੪]ਗਣ ਗੰਧ੍ਰਬ ਜੱਛ ਸਬੈ ਉਰਗੰ ॥ ਬਰਦਾਨ ਦਯੋ ਸਿਵ ਕੋ ਦੁਰਗੰ ॥ [੨੫]ਹਨਿ ਹੋ ਨਿਰਖੰਤ ਮੁਰਾਰ ਸੁਰੰ ॥ ਤ੍ਰਿਪੁਰਾਰ ਹਨਯੋ ਜਿਮ ਕੈ

---

ੳ ਜੇ ਕਹੋ ਧਰਤੀ ਗਊ ਰੂਪ ਧਾਰਕੇ ਰੱਬ ਜੀ ਪਾਸ ਕਿਵੇਂ ਜਾ ਸਕਦੀ ਹੈ, ਤਾਂ ਆਦਿ ਬਾਣੀ ਦੀ ਮਿਸਾਲ ਹਾਜ਼ਰ ਹੈ ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ । ਸਚੈ ਸੁਣਿਆ ਕੰਨੁ ਦੇ ਧਰਿਕ ਏਵੈ ਸਜਿ ਸੁਭਾਇ । ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥ ਅੰਗ ੧੨੮੧॥ ਮ: ੩॥

ਅ ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ । ਮਾਨੈ ਹੁਕਮ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥ ਅੰਗ ੯੯੨॥ ਮ: ੧॥ ਉਪਰ ਲਿਖੇ ਦੇਵਤੇ ਆਦਿ ਜੋ ਵੀ ਹਨ ਉਹ ਪ੍ਰਭੂ ਦਾ ਹੁਕਮ ਮੰਨਕੇ ਹੁਕਮ ਦੀ ਕਾਰ ਕਰਦੇ ਹਨ । ਇਹਨੀ ਤੇ ਕਿੰਤੂ ਨਹੀਂ ਕੀਤਾ ਜਾ ਸਕਦਾ । ਜਿਹੜੇ ਦੈਤ ਆਦਿ ਨਰ ਮਨੁੱਖ ਹੁਕਮ ਤੋਂ ਬਾਹਰ ਚਲਦੇ ਹਨ, ਉਸ ਦੇ ਹੁਕਮ ਦੀ ਕਾਰ ਵਿਚ ਕਿੰਤੂ ਕਰਦੇ ਹਨ ਉਹ ਦੈਂਤ ਰੂਪ ਹਨ ਤੇ ਆਕੀ ਹੋਇ ਆਫਰ-ਆਫਰ ਕੇ ਮਰਦੇ ਹਨ । ਉਹ ਜੋ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥ ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥ ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥ ਅੰਗ ੬੧੧॥ ਮ: ੫॥ ਇਹ ਦੇਵਤੇ ਪ੍ਰਭੂ ਦੇ ਲਾਡਲੇ ਹਨ ਇਹ ਪ੍ਰਭੂ ਨੂੰ ਚਾਹੁੰਦੇ ਹਨ । ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥ ਅੰਗ ੪੫੫॥ ਮ: ੫॥ ਸਤਿਗੁਰੂ ਗੁਰਾਂ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਸੁਾਮੀ ਤੇਰਾ ਅੰਮ੍ਰਿਤ ਨਾਮ ਦਾ ਰਸ ਮਹਾਨ ਹੀ ਮਿਠਾ ਹੈ ਜਿਸ ਦੇ ਅਧਾਰ ਤੇ ਮੈਨੂੰ ਆਪਣੇ ਘਰ ਰੂਪੀ ਅੰਦਰ ਵਿਚੋਂ ਹੀ ਤਤ ਰੂਪ ਸੁਾਮੀ ਦੀ ਪ੍ਰਾਪਤੀ ਹੋ ਗਈ ਹੈ । ਇਸ ਲਈ ਇਸ ਮਨ ਨੂੰ ਜਿਥੇ ਤੈਂ ਰਖਿਆ ਉਥੇ ਹੀ ਟਿਕ ਗਿਆ ਹੈ ਜਿਹੋ ਜਿਹੀ ਮੈਂ ਗੁਰੂ ਤੇ ਮਤਿ ਪਾਈ ਸੀ :- ਸੁਧ ਰਸ ਨਾਮੁ ਮਹਾਂ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈ ॥ ਤਹ ਹੀ ਮਨੁ ਜਿਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥੭॥ ਜਿਸ ਤਰ੍ਹਾਂ ਆਹ ਦੇਵਤੇ-ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਇਕ ਭਗਤਿ ਰਤੇ ਬਨਿ ਆਈ । ਕਰਤਿ ਵਿਚ ਰਤੇ ਤੇ ਇਹਨਾਂ ਦੇ ਪ੍ਰਭੂ ਨਾਲ ਸਾਂਖ ਬਣ ਗਈ ਹੈ: ਇਸੇ ਤਰ੍ਹਾਂ ਮੈਂ ਵੀ ਹਰਿ ਕੇ ਨਾਮ ਤੋਂ ਬਿਨਾਂ ਘੜੀ ਨਹੀ ਜੀ ਸਕਦਾ। ਨਾਨਕ ਹਰਿ ਬਿਨੁ ਘਰੀ ਨਾ ਜੀਵਾਂ ਹਰਿ ਕਾ ਨਾਮੁ ਵਡਾਈ ॥੮॥ ਅੰਗ ੧੨੩੨॥ ਮ: ੧॥ ਜਿਸਦਾ ਭਾਵ ਹੈ ਕਿ ਇਹ ਦੇਵਤੇ ਨਾਮ ਜਪ ਕੇ ਪ੍ਰਭੂ ਦੇ ਦਰ ਤੇ ਭਗਤੀ ਭਾਵ ਵਿਚ ਮਕਬੂਲ ਪੈ ਗਏ ਹੋਏ ਨੇ : ਇਹਨਾਂ ਨੂੰ ਅਸੀਂ ਪ੍ਰਭੂ ਨਹੀਂ ਮੰਨਣਾ ਪਰ ਪ੍ਰਭੂ ਦੇ ਭਗਤ ਹੋਣ ਕਰਕੇ ਸਤਿਕਾਰਨਾ ਹੈ ਇਹ ਉੱਚੀਆਂ ਹੱਸਤੀਆਂ ਹਨ ਇਸੇ ਲਈ ਸ੍ਰੀ ਦਸਮੇਸ਼ ਜੀ ਨੇ ਇਹਨਾਂ ਨੂੰ ਦ੍ਰਿਸਾਂਟਤਕ ਮਾਧਮ ਵਿਚ ਬਾਰ ਬਾਰ ਉਲੀਕਿਆ ਹੈ । ਆਦਿ ਬਾਣੀ ਨੇ ਪ੍ਰਮਾਨਿਆ ਹੈ :-ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਇਕ ਸਿਮਰੰਥ ਗੁਨਾ ॥ ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥

੧ ਧਰਤੀ ਗਊ ਦਾ ਰੂਪ ਧਾਰ ਕੇ ਦੁੱਧ ਦੇ ਸਮੁੰਦਰ 'ਤੇ ਚਲੀ ਗਈ ਅਤੇ ਜਗਤ ਦੇ ਮਾਲਿਕ ਪਾਸ ਜਾ ਕੇ ਆਪਣਾ ਦੁੱਖ ਰੋ ਕੇ ਦੱਸਿਆ ॥੨॥

੨ ਤੋਟਕ ॥ ਅਕਾਲ ਪੁਰਖ, ਧਰਤੀ ਦੀ ਪੁਕਾਰ ਸੁਣ ਕੇ ਮੁਸਕਰਾਏ ਤੇ ਮੇਹਰ ਦੇ ਘਰ ਵਿਚ ਆ ਗਏ । ਜਿਸ ਵੇਲੇ ਉਸ ਦੇ ਦੁੱਖ ਸਰਵਣੀ ਸੁਣੇ ।

੩ ਆਪਣੇ ਕੋਲ ਵਿਸ਼ਨੂੰ ਨੂੰ ਬੁਲਾ ਲਿਆ ਤੇ ਉਸ ਨੂੰ ਇਸ ਤਰ੍ਹਾਂ ਕਹਿ ਕੇ ਕੰਮ ਕਰਨ ਲਈ ਕਿਹਾ ॥੩॥

੪ ਤੋਟਕ ॥ ਕਿ ਤੂੰ ਸ਼ਿਵ ਜੀ ਦਾ ਰੂਪ ਧਾਰਨ ਕਰ । ਜਗਤ ਦੇ ਵਿਚ ਜੋ ਅਬਾਦੀ ਵੱਧ ਗਈ ਹੈ ਉਸ ਨੂੰ ਨਾਸ਼ ਕਰ ਦੇ ਜਾ ਕੇ ।

੫ ਤਦ ਹੀ ਉਸ ਨੇ ਸ਼ਿਵ ਜੀ ਦਾ ਰੂਪ ਧਾਰਨ ਕਰ ਲਿਆ ਅਤੇ ਜਗ ਦੇ ਵਿਚ ਜੀਵ ਘਟਾ ਕੇ ਆਪ ਜੋਗ ਧਾਰ ਲਿਆ ॥੪॥

੬ ਤੋਟਕ ॥ ਹੁਣ ਮੈਂ ਕਹਿੰਦਾ ਹਾਂ ਕਿ ਸ਼ਿਵ ਨੇ ਜਿਸ ਤਰ੍ਹਾਂ ਯੁੱਧ ਕੀਤੇ ਤੇ ਜਿਸ ਤਰ੍ਹਾਂ ਸੰਤਾਂ ਨੂੰ ਸੁਖ ਦਿੱਤੇ ।

੭ ਅਤੇ ਫੇਰ ਦੱਸਾਂਗਾ ਜਿਸ ਤਰ੍ਹਾਂ ਗਿਰਜਾ (ਪਾਰਬਤੀ) ਨੂੰ ਵਰਿਆ ਸੀ ਅਤੇ ਸੁੰਦਰਤਾ ਨਾਲ ਸੁਯੰਬਰ ਜਿੱਤਿਆ ਸੀ ॥੫॥

੮ ਤੋਟਕ ॥ ਜਿਸ ਤਰ੍ਹਾਂ ਅੰਧਕ ਦੇ ਨਾਲ ਸ਼ਿਵ ਨੇ ਯੁੱਧ ਕੀਤਾ ਸੀ ਅਤੇ ਜਿਸ ਤਰ੍ਹਾਂ ਕਾਮਦੇਵ ਦਾ ਹੰਕਾਰ ਤੋੜਿਆ ਸੀ।

੯ ਜਿਸ ਤਰ੍ਹਾਂ ਦੈਂਤਾਂ ਦਾ ਦਲ ਕ੍ਰੋਧ ਕਰਕੇ ਦਰੜ ਦਿੱਤਾ ਸੀ। ਉਹ ਕਹਿੰਦਾ ਹਾਂ ਹੋਰ ਪ੍ਰਸੰਗ ਛੱਡ ਕੇ ਸਾਰੇ ਜਿਉਂ ਦੇ ਤਿਉਂ ॥੬॥

੧੦ ਪਾਧਰੀ ਛੰਦ ॥ ਜਿਸ ਵੇਲੇ ਧਰਤੀ ਭਾਰ ਕਰਕੇ ਦੁਖੀ ਹੁੰਦੀ ਹੈ ਤਦ ਇਸ ਦੇ ਹਿਰਦੇ ਵਿਚ ਸ਼ਾਂਤੀ ਨਹੀਂ ਪੈਂਦੀ ।

੧੧ ਉਸ ਵੇਲੇ ਧਰਤੀ ਦੁੱਧ ਸਮੁੰਦਰ ਪਾਸ ਜਾ ਕੇ ਪੁਕਾਰ ਕਰਦੀ ਹੈ । ਤਦ ਫੇਰ ਵਿਸ਼ਨੂੰ ਰੁਦਰ ਅਵਤਾਰ ਧਾਰਦਾ ਹੈ ॥੭॥

੧੨ ਪਾਧਰੀ ਛੰਦ ॥ ਤਦ ਫੇਰ ਉਹ ਸਾਰੇ ਦੈਂਤਾਂ ਦਾ ਨਾਸ਼ ਕਰਦਾ ਹੈ । ਦੈਂਤਾਂ ਦੀ ਪਰਲੋ ਕਰਕੇ ਸੰਤਾਂ ਦਾ ਛੁਟਕਾਰਾ ਕਰਾਉਂਦਾ ਹੈ ।

੧੩ ਇਸ ਤਰ੍ਹਾਂ ਸਾਰੇ ਦੁਸ਼ਟਾਂ ਦਾ ਨਾਸ਼ ਕਰਕੇ, ਤਮੇ ਹੋਏ ਭਗਤਾਂ ਦੇ ਹਿਰਦੇ ਵਿਚ ਸ਼ਾਂਤੀ ਲਿਆ ਕੇ ਭਗਵਾਨ ਦਾ ਵਾਸ ਟਿਕਾਉ ਲਿਆਉਂਦਾ ਹੈ ॥੮॥

੧੪ ਤੋਟਕ ॥ ਤ੍ਰਿਪੁਰ ਨਾਮ ਦਾ ਇਕ ਦੈਂਤ ਬਹੁਤ ਵਧ ਗਿਆ ਜੋ ਤਿੰਨਾਂ ਲੋਕਾਂ ਵਿਚ ਛਾ ਗਿਆ ਜਿਸ ਦਾ ਸੂਰਜ ਵਾਂਗ ਤਿੰਨਾਂ ਲੋਕਾਂ ਵਿਚ ਤੇਜ਼ ਤੇ ਤਪਸ਼ ਛਾ ਗਈ ।

੧੫ ਉਹ ਇਤਨਾ ਬਹਾਦਰ, ਮਹਾਂ ਸੂਰਮਾ ਹੋਇਆ ਹੈ ਜਿਸ ਨੇ ਚੌਦਾਂ ਹੀ ਲੋਕ ਜਿੱਤ ਲਏ ਸਨ ॥੯॥

੧੬ ਤੋਟਕ ॥ ਜਿਹੜਾ ਇਕ ਹੀ ਤੀਰ ਨਾਲ ਤ੍ਰਿਪੁਰ ਦੈਂਤ ਨੂੰ ਮਾਰ ਦੇਵੇ ਉਹ ਉਸ ਦੁਸ਼ਟ ਦੈਂਤ ਦਾ ਨਾਸ਼ ਕਰ ਸਕਦਾ ਹੈ।

੧੭ ਇਹੋ ਜਿਹਾ ਕੌਣ ਜੰਮਿਆ ਹੈ ਜਿਸ ਨੂੰ ਕਵੀ ਦੱਸੇ । ਜਿਹੜਾ ਇਕ ਹੀ ਤੀਰ ਨਾਲ ਤਿੰਨਾਂ ਲੋਕਾਂ ਦਾ ਰਾਜ ਗੁਆ ਦੇਵੇ ॥੧੦॥

੧੮ ਸ਼ਿਵ ਨੇ ਧਾਵਾ ਕਰਕੇ ਉਸ ਦੇ ਮਾਰਨ ਲਈ ਚਾਲਾ ਮਾਰਿਆ। ਜਗਤ ਦੇ ਸਾਰੇ ਜਨ ਜੀਵਾਂ ਦਾ ਉਧਾਰ ਬਚਾਉ ਕਰਨ ਲਈ।

੧੯ ਸ਼ਿਵ ਨੇ ਕ੍ਰੋਧ ਦੇ ਨਾਲ ਸਫੈਦ-ਚਿੱਟਾ ਇਕ ਤੇਜ਼ ਤੀਰ ਛੱਡ ਦਿੱਤਾ । ਇਕ ਹੀ ਵਾਰ ਦੇ ਨਾਲ ਉਸ ਤ੍ਰਿਪੁਰੇ ਦੈਂਤ ਦਾ ਨਾਸ਼ ਕਰ ਦਿੱਤਾ ॥੧੧॥

੨੦ ਤੋਟਕ ॥ ਇਹ ਕੌਤਕ ਵੇਖ ਕੇ ਸਾਰੇ ਦੇਵ ਪ੍ਰਸੰਨ ਹੋ ਗਏ ਅਤੇ ਉਹਨਾਂ ਨੇ ਅਕਾਸ਼ ਤੋਂ ਫੁੱਲਾਂ ਦੀ ਬਰਖਾ ਕਰ ਦਿੱਤੀ।

੨੧ ਜੈ ਜੈ ਦੀਆ ਆਵਾਜ਼ਾਂ ਦੀ ਧੁਨ ਸਾਰੇ ਸੁਣਾਈ ਦੇਣ ਲੱਗੀ ਜਿਸ ਨਾਲ ਹਿਮਾਚਲ ਕੰਬ ਗਿਆ ॥੧੨॥

੨੨ ਤੋਟਕ ॥ ਜਦੋਂ ਕਿਤਨੇ ਦਿਨ ਬੀਤ ਗਏ ਤਦ ਅੰਧਕ ਨਾਮ ਦਾ ਇਕ ਦੈਂਤ ਹੋਰ ਉੱਠ ਖੜ੍ਹਾ ਹੋਇਆ ।

੨੩ ਤਦ ਸ਼ਿਵ ਜੀ ਤ੍ਰਿਸ਼ੂਲ ਲੈ ਕੇ ਬੈਲ 'ਤੇ ਚੜ੍ਹ ਗਿਆ ਤੇ ਦੈਂਤ ਵੀ ਚੌਂਕ ਕੇ ਚੇਤਨ ਹੋ ਗਏ ॥੧੩॥

੨੪ ਤੋਟਕ ॥ ਸ਼ਿਵ ਜੀ ਦੇ ਗਣ ਤੇ ਦੇਵਾਂ ਦੇ ਰਾਗੀ, ਜੱਛ ਤੇ ਸ਼ੇਸ਼ ਅਤੇ ਦੁਰਗਾ ਨੇ ਸ਼ਿਵ ਨੂੰ ਵਰਦਾਨ ਕਿਹਾ ਜੋ ਤੇਰੀ ਜਿੱਤ ਹੋਵੇ।

੨੫ ਕਿ ਸਭਨਾਂ ਦੇ ਦੇਖਦਿਆਂ ਹੀ ਤੁਸੀਂ ਅੰਧਕ ਨਾਮੇ ਦੈਂਤ ਨੂੰ ਇਸ ਪ੍ਰਕਾਰ ਮਾਰੋਗੇ, ਜਿਸ ਪ੍ਰਕਾਰ ਤਿੰਨਾਂ ਪੁਰਾਂ ਵਾਲੇ ਦੈਂਤ ਨੂੰ ਮਾਰਿਆ ਸੀ ਅਰ ਤਿੰਨਾਂ ਪੁਰਾਂ ਨੂੰ ਭੇਦਿਆਂ ਸੀ ॥੧੪॥

---

☞ ਅੰਗ ੧੩੯੦॥ ਆ-ਮਹਾ ਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥ ਗੁਣ ਰਵੈ ਮੁਨਿ ਬ੍ਯਾਸੁ ਜਿਨਿ ਬੇਦ ਬਿਆਕਰਣ ਬੀਚਾਰਿਅ ॥ ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸਰਿਸਟਿ ਸਵਾਰੀਅ ॥

ਤ੍ਰਿਪੁਰੰ ॥੧੪॥ ਤੋਟਕ ॥ [੧]ਉਹ ਓਰ ਚੜੇ ਦਲ ਲੈ ਦੁਜਨੰ ॥ ਇਹ ਓਰ ਰਿਸਯੋ ਗਹਿ ਸੂਲ ਸਿਵੰ ॥ [੨]ਰਣ ਰੰਗ ਰੰਗੇ ਰਣ ਧੀਰ ਰਣੰ ॥ ਜਨ ਸੋਭਤ ਪਾਵਕ ਜੁਆਲ ਬਣੰ ॥੧੫॥ ਤੋਟਕ ॥ [੩]ਦਨੁ ਦੇਵ ਦੁਊ ਰਣ ਰੰਗ ਰਚੇ ॥ ਗਹਿ ਸਸਤ੍ਰ ਸਬੈ ਰਸ ਰੁਦ੍ਰ ਮਚੇ ॥ [੪]ਸਰ ਛਾਡਤ ਬੀਰ ਦੋਊ ਹਰਖੇ ॥ ਜਨੁ ਅੰਤ ਪ੍ਰਲੈ ਘਨ ਸੇ ਬਰਖੇ ॥੧੬॥ ਰੁਆਮਲ ਛੰਦ ॥ [੫]ਘਾਇ ਖਾਇ ਭਜੇ ਸੁਰਾਰਦਨ ਕੋਪੁ ਓਪ ਮਿਟਾਇ ॥ ਅੰਧਿ ਕੰਧਿ ਫਿਰਯੋ ਤਬੈ, ਜਯ ਦੁੰਦਭੀਨ ਬਜਾਇ ॥ [੬]ਸੂਲ ਸੈਹਥ ਪਰਘ ਪਟਸਿ ਬਾਣ ਓਘ ਪ੍ਰਹਾਰ ॥ ਪੇਲ ਪੇਲ ਗਿਰੇ ਸੁ ਬੀਰਨ ਕੇਲ ਜਾਨ ਧਮਾਰ ॥੧੭॥ ਰੁਆਮਲ ॥ [੭]ਸੇਲ ਰੇਲ ਭਈ ਤਹਾ ਅਰੁ ਤੇਗ ਤੀਰ ਪ੍ਰਹਾਰ ॥ ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਹਥਿਯਾਰ ॥ [੮]ਅੰਗ ਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ ॥ ਏਕ ਏਕ ਬਰੀ ਅਨੇਕਨ ਹੇਰਿ ਹੇਰਿ ਸੁ ਹੂਰ ॥੧੮॥ ਰੁਆਮਲ ॥ [੯]ਚਉਰ ਚੀਰ ਰਥੀ ਰਥੋਤਮ ਬਾਜ ਰਾਜ ਅਨੰਤ ॥ ਸ੍ਰੋਣ ਕੀ ਸਰਤਾ ਉਠੀ ਸੁ ਬਿਅੰਤ ਰੂਪ ਦੁਰੰਤ ॥ [੧੦]ਸਾਜ ਬਾਜ ਕਟੇ ਕਹੂੰ ਗਜ ਰਾਜ ਤਾਜ ਅਨੇਕ ॥ ਉਸਟਿ ਪ੍ਰਸਟਿ ਗਿਰੇ ਕਹੂੰ ਰਿਪ ਬਾਚੀਯੰ ਨਹੀ ਏਕ ॥੧੯॥ ਰੁਆਮਲ ਛੰਦ ॥ [੧੧]ਛਾਡਿ ਛਾਡਿ ਚਲੇ ਤਹਾਂ ਨ੍ਰਿਪ ਸਾਜ ਬਾਜ ਅਨੰਤ ॥ ਗਾਜ ਗਾਜ ਹਨੇ ਸਦਾ ਸਿਵ ਸੂਰਬੀਰ ਦੁਰੰਤ ॥ [੧੨]ਭਾਜ ਭਾਜ ਚਲੇ ਹਠੀ ਹਥਿਆਰ ਹਾਥਿ ਬਿਸਾਰ ॥ ਬਾਣ ਪਾਣ ਕਮਾਣ ਛਾਡਿ ਸੁ ਚਰਮ ਬਰਮ ਬਿਸਾਰ ॥੨੦॥ ਨਰਾਜ ਛੰਦ ॥ [੧੩]ਜਿਤੇਕ ਸੂਰ ਧਾਈਯੰ ॥ ਤਿਤੇਕ ਰੁਦ੍ਰ ਘਾਈਯੰ ॥ ਜਿਤੇਕ ਅਉਰ ਧਾਵਹੀ ॥ ਤਿਤਿਯੋ ਮਹੇਸ ਘਾਵਹੀ ॥੨੧॥ ਨਰਾਜ ॥ [੧੪]ਕਮੰਧ ਅੰਧ ਉਠਹੀ ॥ ਬਸੇਖ ਬਾਣ ਬ੍ਰਠਹੀ ॥ [੧੫]ਪਿਨਾਕ ਪਾਣ ਤੇ ਹਣੇ ॥ ਅਨੰਤ ਸੂਰਮਾ ਬਣੇ ॥੨੨॥ ਰਸਾਵਲ ਛੰਦ ॥ [੧੬]ਸਿਲਹ ਸੰਜਿ ਸੱਜੇ ॥ ਚਹੂੰ ਓਰ ਗੱਜੇ ॥ [੧੭]ਮਹਾਂ ਬੀਰ ਬੰਕੇ ॥ ਮਿਟੈ ਨਾਹਿ ਡੰਕੇ ॥੨੩॥ ਰਸਾਵਲ ॥ [੧੮]ਬਜੇ ਘੋਰਿ ਬਾਜੰ ॥ ਸਜੇ ਸੂਰ ਸਾਜੰ ॥ [੧੯]ਘਣੰ ਜੇਮ ਗੱਜੇ ॥ ਮਹਿਖੁਆਸ ਸੱਜੇ ॥੨੪॥ ਰਸਾਵਲ ॥ [੨੦]ਮਹਿਖੁਆਸ ਧਾਰੀ ॥ ਚਲੇ ਬਿਯੋਮ ਚਾਰੀ ॥ [੨੧]ਸੁਭੰ ਸੂਰ ਹਰਖੇ ॥ ਸਰੰਧਾਰ ਬਰਖੇ ॥੨੫॥ ਰਸਾਵਲ ॥ [੨੨]ਧਰੇ ਬਾਣ ਪਾਣੰ ॥ ਚੜੇ ਤੇਜ ਮਾਣੰ ॥ [੨੩]ਕਟਾ ਕਟਿ ਬਾਹੈਂ ॥ ਅਧੋ ਅੰਗ ਲਾਹੈਂ ॥੨੬॥ ਰਸਾਵਲ ॥ [੨੪]ਰਿਸੇ ਰੋਸ ਰੁਦ੍ਰੰ ॥ ਚਲੈ ਭਾਜ ਛੁਦ੍ਰੰ ॥

---

(ਪੰਨਾ ੫੬੧ ਦੀ ਬਾਕੀ ☛)

ਅਫਰੀ ਛੰਦ, ਭੁਯੰਗ ਪ੍ਰਯਾਤ ਛੰਦ, ਮਧੁਭਾਰ ਛੰਦ, ਰਸਾਵਲ ਛੰਦ ਤੇ ਖਾਸ ਕਰਕੇ ਸਿਰਖੰਡੀ ਛੰਦ, ਐਸੇ ਛੰਦ ਹਨ ਜੋ ਆਪਣੇ ਆਪ ਚਲਦੇ ਯੁੱਧ ਦੀ ਧੁਨੀ ਪੈਦਾ ਕਰਦੇ ਹਨ। ਸਿਰਖੰਡੀ ਦਾ ਤਾਂ ਨਾਮ ਹੀ ਐਸਾ ਹੈ ਜਿਸ ਦਾ ਭਾਵ ਹੈ ਸਿਰ ਉਡਾ ਦਿੱਤਾ ਗਿਆ। ਜਿਵੇਂ ਪ੍ਰਬੀਨ ਵਾਹਕ ਦੀ ਤਲਵਾਰ ਸਮੇਂ ਸਿਰ ਵਾਰ ਕਰਦੀ ਹੋਈ ਦੂਸਰੇ ਨੂੰ ਅੱਧ ਵਿਚੋਂ ਕੱਟ ਕੇ ਲੰਘ ਜਾਂਦੀ ਹੈ। ਇਸੇ ਤਰ੍ਹਾਂ ਇਸ ਛੰਦ ਦੇ ਤਕਰੀਬਨ ਅੱਧ ਵਿਚ ਲੈਅ ਅਨੁਸਾਰ ਲੁਕਾਤ ਮਿਲਦਾ ਹੈ ਤੇ ਹਰ ਤੁੱਕ ਦਾ ਅੱਧ ਤੋਂ ਉੱਪਰਲਾ ਭਾਗ ਸਿਰ ਜਾਂ ਉੱਪਰਲੇ ਧੜ ਉਡਾਏ ਜਾਣ ਵਾਂਗ ਉਖੜਿਆ ਹੋਇਆ ਹੁੰਦਾ ਹੈ। ਹੇਠ ਲਿਖੇ ਛੰਦ ਵਿਚ ਫਿਰ ਧੁਨੀ ਚਿੱਤਰਾਂ ਤੇ ਸ਼ਬਦ ਚਿੱਤਰਾਂ ਦਾ ਐਸਾ ਸੁਮੇਲ ਹੈ ਕਿ ਖੜਕਦੀਆਂ ਤਲਵਾਰਾਂ ਵਿੰਨਦੀਆਂ, ਵਿੰਨਦੀਆਂ ਬਰਛੀਆਂ, ਸ਼ੂਕਦੇ ਤੀਰਾਂ ਤੇ ਡਿਗਦੇ ਸੂਰਮਿਆਂ ਦਾ ਨਜ਼ਾਰਾ ਅੱਖੀਂ ਦਿਸਦਾ ਤੇ ਕੰਨੀ ਸੁਣਦਾ ਪ੍ਰਤੀਤ ਹੁੰਦਾ ਹੈ :— ਸੰਗੀਤ ਮਧੁਭਾਰ ਛੰਦ

ਕਾਗੜਦੰ ਕੜਕ ॥ ਤਾਗੜਦੰ ਤੜਾਕ ॥ ਸਾਗੜਦੰ ਸੁ ਬੀਰ ॥ ਗਾਗੜਦੰ ਗਹੀਰ ॥੧੦॥੧੬੬॥

ਨਾਗੜਦੰ ਨਿਸਾਣ ॥ ਜਾਗੜਦੰ ਜੁਆਣ ॥ ਨਾਗੜ ਦੀ ਨਿਹੰਗ ॥ ਪਾਗੜ ਦੀ ਪਲੰਘ ॥੧੧॥੧੬੭॥

ਤਾਗੜ ਦੀ ਤਮੱਕਿ ॥ ਲਾਗੜ ਦੀ ਲਹੰਕ ॥ ਸੰਗੀਤ ਨਰਾਜ ਛੰਦ ॥ ਕੜਾ ਕੜੀ ਕ੍ਰਿਪਾਣਯੰ ॥ ਜਟਾ ਜੁਟੀ ਜੁਆਣਯੰ ॥ ਸੁ ਬੀਰ ਜਾਗੜਦੰ ਜਗੇ ॥ ਲੜਾਕ ਲਾਗੜਦੰ ਪਗੇ ॥

ਰਸਾਵਲ ਛੰਦ-ਝਮੀ ਤੇਗ ਝੱਟੇ ॥ ਛੁਰੀ ਛਿੱਪ੍ਰ ਛਟੇ ॥ ਗੁਰੰ ਗੁਰਜ ਗੱਟੇ ॥ ਪਲੰਗਿੰ ਪਿਸਟੇ ॥

ਏ ਲੋਕਾਂ ਨੂੰ ਇਸ ਜੰਗੀ ਤਰਬੀਅਤ ਲਈ ਮਾਨਸਕ ਤੌਰ ਤੇ ਤਿਆਰ ਕਰਨ ਲਈ ਤੇ ਉਨ੍ਹਾਂ ਦੀ ਮਾਨਸਕ ਅਵਸਥਾ ਨੂੰ ਜੰਗ ਅਨਕੂਲ ਬਣਾਉਣ ਲਈ ਉਨ੍ਹਾਂ ਨੇ ਭਗਉਤੀ ਦੀ ਵਾਰ ਇਕ ਐਸੀ ਵਾਰ ਲਿਖੀ ਹੈ, ਜਿਸ ਵਿਚ ਜਬਰਦਸਤ ਫਰਜ਼ੀ ਲੜਾਈਆਂ ਦਾ ਨਕਸ਼ਾ ਖਿੱਚਿਆ ਹੈ। ਇਨ੍ਹਾਂ ਵਿਚ ਜੋਧਿਆਂ ਦੇ ਜੂਝਣ ਲੜਨ, ਮਰਨ, ਮਾਰਨ ਤੇ ਲੜਨ ਦੇ ਨਜ਼ਾਰੇ ਐਸੇ ਸੁਗਮ ਢੰਗ ਨਾਲ ਪੇਸ਼ ਕੀਤੇ ਹਨ ਕਿ ਪਾਠਕ ਆਪਣੇ ਆਪ ਨੂੰ ਇਨ੍ਹਾਂ ਲੜਾਈਆਂ ਦਾ ਪਾਤਰ ਜਾਂ ਕਮ ਸੇ-ਕਮ ਅਖੀ ਦੇਖ ਰਿਹਾ ਕਿ ਜੋਸ਼ ਨਾਲ ਜੋਸ਼ੀਲਾ ਹੁੰਦਾ ਮਹਿਸੂਸ ਕਰਦਾ ਹੈ। ਪਾਠਕ ਦੀਆਂ ਅੱਖਾਂ ਸਾਹਮਣੇ ਲਹੂ ਨਾਲ ਨੁਚੜਦੀਆਂ ਬਰਛੀਆਂ ਤੇ ਲਹੂ ਨਾਲ ਭਿੱਜੀਆਂ ਤਲਵਾਰਾਂ ਹੂ-ਬ-ਹੂ ਨਕਸ਼ਾ ਖਿਚਦੀਆਂ ਹੋਇਆਂ ਗੁਰੂ ਸਾਹਿਬ ਨੇ ਬਰਛੀਆਂ ਨੂੰ ਹੂਰਾਂ ਤੇ ਤਲਵਾਰਾਂ ਨੂੰ ਲਾੜੀਆਂ ਕਹਿ ਕੇ ਐਸੇ ਸੁੰਦਰ ਉਪਮਾ ਅਲੰਕਾਰ ਵਰਤੇ ਹਨ ਜੋ ਕੇਵਲ ਗੁਰੂ ਗੋਬਿੰਦ ਸਿੰਘ ਦੇ ਹਿੱਸੇ ਆਇਆ ਹੀ ਕਮਾਲ ਹੈ। ਭਗਉਤੀ ਦੀ ਵਾਰ ਦੀ ਇਕ ਪਉੜੀ ਪੇਸ਼ ਹੈ :-

ਦੋਹਾਂ ਕੰਧਾਰਾਂ ਮੁਹਿ ਜੁੜੇ ਅਣੀਆਰਾ ਚੋਈਆਂ ॥ ਧੂਹਿ ਕਿਰਪਾਣਾ ਤਿੱਖੀਆਂ ਨਾਲ ਲਹੂ ਧੋਈਆਂ ॥

ਹੂਰਾਂ ਸ੍ਰਣਵਤਬੀਜ ਨੂੰ ਘਤਿ ਘੇਰਿ ਖਲੋਈਆਂ ॥ ਲਾੜਾ ਦੇਖਨ ਲਾੜੀਆਂ ਚੌਗਿਰਦੇ ਹੋਈਆਂ ॥੪੨॥

ਇਸੇ ਤਰ੍ਹਾਂ ਇੱਕ ਹੋਰ ਪਉੜੀ ਵਿਚ ਲਹੂ ਨਾਲ ਭਿੱਜੀ ਬਰਛੀ ਨੂੰ ਸੂਹੀ ਸਾੜੀ ਪਹਿਨ ਕੇ ਨਿਕਲੀ ਸ਼ਹਿਜਾਦੀ ਨਾਲ ਤੁਲਨਾ ਦਿੱਤੀ ਹੈ। ਡੁਬ ਰਤੂ ਨਾਲਹੁ

☛

੧ ਤੋਟਕ ॥ ਉਸ ਪਾਸੇ ਤੋਂ ਉਹਨਾਂ ਦੁਰਬੁੱਧੀ ਜਨਾ ਨੇ ਚੜ੍ਹਾਈ ਕਰ ਦਿੱਤੀ। ਇਸ ਪਾਸੇ ਤੋਂ ਜੋਸ਼ ਵਿਚ ਆ ਗਿਆ ਸ਼ਿਵ ਜੀ ਤ੍ਰਿਸ਼ੂਲ ਫੜ ਕੇ।

੨ ਯੁੱਧ ਦੇ ਰੰਗ ਵਿਚ ਰੰਗੇ ਹੋਏ ਡਟ ਕੇ ਯੁੱਧ ਕਰਨ ਵਾਲੇ ਰਣ ਵਿਚ ਆ ਗਏ। ਜਾਣੋ ਇਸ ਤਰ੍ਹਾਂ ਸ਼ੋਭਾ ਦਿੰਦੇ ਸਨ ਜਿਵੇਂ ਵਣ ਨੂੰ ਅੱਗ ਲੱਗੀ ਹੋਈ ਹੈ ॥੧੫॥

੩ ਤੋਟਕ ॥ ਦੈਂਤ ਤੇ ਦੇਵ ਦੋਵੇਂ ਯੁੱਧ ਦੇ ਰੰਗ ਵਿਚ ਰਚ ਗਏ। ਸਾਰੇ ਸ਼ਸਤਰ ਪਕੜ ਕੇ ਰੁਦਰ ਰਸ ਵਿਚ ਜੁੱਟ ਗਏ।

੪ ਦੋਵੇਂ ਪਾਸਿਆਂ ਤੋਂ ਸੂਰਮੇ ਗੁੱਸੇ ਨਾਲ ਤੀਰ ਛੱਡ ਰਹੇ ਸਨ। ਜਾਣੋ ਅੰਤ ਸਮੇਂ ਕਰਨ ਵੇਲੇ ਪਰਲੋ ਕਾਲ ਦੇ ਮੀਂਹ ਵਾਂਗ ਤੀਰ ਬਰਸ ਰਹੇ ਹਨ ॥੧੬॥

੫ ਰੁਆਮਲ ਛੰਦ ॥ ਜ਼ਖਮ ਖਾ ਕੇ ਕੁਝ ਦੇਵਾਂ ਤੋਂ ਦੈਂਤਾਂ ਦੇ ਜੁਆਨ ਭੱਜ ਤੁਰੇ ਆਪਣੇ ਦਿਲ ਵਿਚੋਂ ਕ੍ਰੋਧ ਦੀ ਚਿਣਗ ਨੂੰ ਬੁਝਾ ਕੇ। ਅੰਧਕ ਦੈਂਤ ਕੰਧ ਵਾਂਗ ਅਡੋਲ ਉਸ ਵੇਲੇ ਜਾਂਦੇ ਵਾਜੇ ਵਜਾਉਂਦਾ ਫਿਰਦਾ ਸੀ ਅਤੇ

੬ ਤ੍ਰਿਸ਼ੂਲ, ਤਲਵਾਰ, ਪਰਘ, ਪਟਾ ਤੇ ਤੀਰ ਆਦਿ ਚਲਾਈ ਜਾ ਰਿਹਾ ਸੀ। ਸੂਰਮੇ ਨੱਠਦੇ-ਭੱਜਦੇ ਇਉਂ ਡਿੱਗ ਰਹੇ ਸਨ ਜਿਵੇਂ ਧਮਾਰ (ਲੁਡੀ) ਪਾਉਣ ਵਾਲੇ ਡਿੱਗਦੇ ਹਨ ॥੧੭॥

੭ ਰੁਆਮਲ ॥ ਬਰਛੇ, ਬਰਛੀਆਂ, ਤੇਗਾਂ ਤੇ ਤੀਰਾਂ ਦਾ ਪ੍ਰਹਾਰ ਮਾਰੋ ਮਾਰ ਚੱਲ ਰਹੇ ਸਨ। ਇਕ ਦੂਜੇ ਨੂੰ ਦੌੜ ਕੇ ਫੌਜਾਂ ਦੇ ਉੱਪਰ ਨੂੰ ਹਥਿਆਰ ਵਾਹ ਰਹੇ ਸਨ।

੮ ਕਿਤੇ ਅੰਗ ਕੱਟੇ ਹੋਏ ਪਏ ਸਨ ਲਹੂ ਵਿਚ ਸਮੂਹਕ ਲੱਥ-ਪੱਥ ਹੋ ਕੇ। ਜਿਨ੍ਹਾਂ ਸੂਰਮਿਆ ਨੇ ਬਹਾਦਰੀ ਨਾਲ ਯੁੱਧ ਕਰਕੇ ਸ਼ਹੀਦ ਹੋ ਗਏ ਉਹ ਅਨੇਕਾਂ ਨੇ ਇਕ-ਇਕ ਹੂਰ ਵੇਖ ਕੇ ਵਰ ਲਈ ॥੧੮॥

੯ ਰੁਆਮਲ ॥ ਕਿਤੇ ਚੌਰ ਤੇ ਕਿਤੇ ਬਸਤਰ, ਕਿਤੇ ਰਥਵਾਨ, ਕਿਤੇ ਸੈਨਾਪਤੀ, ਕਿਤੇ ਘੋੜੇ, ਕਿਤੇ ਰਾਜੇ ਬੇਅੰਤ ਮੈਦਾਨ ਵਿਚ ਡਿਗੇ ਪਏ ਸਨ। ਲਹੂ ਦੀ ਨਦੀ ਵਹਿ ਤੁਰੀ ਜੋ ਅਨੇਕਾਂ ਰੂਪਾਂ ਵਿਚ ਦੂਰ ਤੱਕ ਸੀ।

੧੦ ਕਿਤੇ ਕੋਈ ਸਾਜ, ਕਿਤੇ ਘੋੜੇ, ਕਿਤੇ ਹਾਥੀ, ਕਿਤੇ ਰਾਜੇ ਤੇ ਉਹਨਾਂ ਦੇ ਤਾਜ ਡਿਗੇ ਪਏ ਸਨ। ਬੜੇ-ਬੜੇ ਮੋਟੇ ਊਠ ਡਿਗੇ ਪਏ ਸਨ। ਇਕ ਵੀ ਵੈਰੀ ਨਹੀਂ ਸੀ ਬਚਿਆ ॥੧੯॥

੧੧ ਰੁਆਮਲ ਛੰਦ ॥ ਰਾਜੇ ਅਨੇਕਾਂ ਹੀ ਸਾਜ ਤੇ ਘੋੜੇ ਛੱਡ ਕੇ ਤੁਰ ਗਏ। ਸ਼ਿਵ ਜੀ ਨੇ ਬੱਦਲ ਵਾਂਗ ਗਰਜ-ਗਰਜ ਕੇ ਸੂਰਮੇ ਬੇਅੰਤ ਹੀ ਮਾਰ ਦਿੱਤੇ।

੧੨ ਬੜੇ ਲੜਾਕੇ ਹਥਿਆਰ ਸੁੱਟ ਕੇ ਦੌੜ ਗਏ। ਹੱਥਾਂ ਵਿਚੋਂ ਤੀਰ ਤੇ ਕਮਾਨਾਂ, ਢਾਲਾਂ ਤੇ ਸੰਜੋਆਂ ਨੂੰ ਭੁਲਾ ਕੇ ਤੁਰ ਗਏ ॥੨੦॥

੧੩ ਨਰਾਜ ਛੰਦ ॥ ਜਿੰਨੇ ਵੀ ਸੂਰਮੇ ਆਏ ਸਨ ਉਤਨੇ ਹੀ ਸ਼ਿਵ ਜੀ ਨੇ ਮਾਰ ਦਿੱਤੇ। ਜਿਤਨੇ ਵੀ ਹੋਰ ਧਾਈ ਕਰਨਗੇ ਉਤਨੇ ਹੀ ਸ਼ਿਵ ਜੀ ਮਾਰ ਦੇਵੇਗਾ ॥੨੧॥

੧੪ ਨਰਾਜ ॥ ਅੰਧਾ ਧੁੰਦ ਕਮਾਨ ਉਠਦੇ ਸਨ। ਜਿਨ੍ਹਾਂ ਵਿਚੋਂ ਬੇਅੰਤ ਤੀਰ ਨਿਕਲਦੇ ਸਨ।

੧੫ ਅਨੇਕਾਂ ਸ਼ਿਵ ਜੀ ਨੇ ਹੱਥ ਨਾਲ ਹੀ ਫੜ ਕੇ ਮਾਰ ਦਿੱਤੇ ਜੋ ਬੜੇ ਸੂਰਮੇ ਬਣੇ ਫਿਰਦੇ ਸਨ ॥੨੨॥

੧੬ ਰਸਾਵਲ ਛੰਦ ॥ ਜੋ ਸ਼ਸਤਰਾਂ ਤੇ ਸੰਜੋਆਂ ਨਾਲ ਸਜੇ ਹੋਏ ਸਨ ਤੇ ਚਾਰੇ ਪਾਸੇ ਗੱਜਦੇ ਫਿਰਦੇ ਸਨ।

੧੭ ਜੋ ਮਹਾਨ ਯੋਧੇ ਤੇ ਬੜੇ ਦੀਦਾਰੀ ਸਨ, ਜਿਨ੍ਹਾਂ ਦਾ ਸੰਸਾਰ ਵਿਚ ਡੰਕਾ ਵੱਜਦਾ ਸੀ। ਭਾਵ ਹੁਕਮ ਨੂੰ ਕੋਈ ਮੋੜ ਨਹੀਂ ਸੀ ਸਕਦਾ ॥੨੩॥

੧੮ ਰਸਾਵਲ ॥ ਬਹੁਤ ਉੱਚੀ ਸੁਰ ਵਿਚ ਬਹੁਤ ਸਾਰੇ ਵਾਜੇ ਵੱਜੇ ਅਤੇ ਸੂਰਮੇ ਸੰਜੋਆਂ ਦੇ ਨਾਲ ਸਜ ਗਏ।

੧੯ ਜਿਵੇਂ ਘਟਾ ਘੋਰ ਬੱਦਲ ਗੱਜਦਾ ਹੈ। ਬੜੇ-ਬੜੇ ਭਾਰੇ ਧਨੁੱਖ ਬਾਣ ਸਜ ਗਏ ॥੨੪॥

੨੦ ਰਸਾਵਲ ॥ ਭਾਰੀ ਧਰਮਾਂ ਦੇ ਧਾਰਨ ਧਾਰਨ ਵਾਲੇ ਬ੍ਰਿਯੋਮਚਾਰੀ (ਦੇਵਤੇ) ਚੱਲ ਪਏ।

੨੧ ਸਾਰੇ ਹੀ ਸੂਰਮੇ ਖੁਸ਼ੀ ਵਿਚ ਆ ਗਏ ਤੇ ਤੀਰਾਂ ਦੀ ਬਾਰਸ਼ ਹੋਣ ਲੱਗੀ ॥੨੫॥

੨੨ ਰਸਾਵਲ ॥ ਹੱਥਾਂ ਦੇ ਵਿਚ ਤੀਰ ਪਕੜ ਲਏ। ਯੋਧੇ ਬੜੇ ਮਾਣ ਵਾਲੇ ਤੇਜ਼ੀ ਨਾਲ ਚੜ੍ਹ ਪਏ।

੨੩ ਕਾੜ-ਕਾੜ ਹਥਿਆਰ ਵਾਹੁੰਦੇ ਹਨ। ਅੱਧ ਵਿਚੋਂ ਅੰਗ ਲਾਹ ਸੁਟਦੇ ਸਨ ॥੨੬॥

੨੪ ਰਸਾਵਲ ॥ ਸ਼ਿਵ ਜੀ ਰੋਹ ਵਿਚ ਆ ਗਏ ਹਨ ਤੇ ਡਰਾਕਲ ਭੱਜ ਚਲੇ ਹਨ।

---

ਨਿਕਲੀ ਬਰਛੀ ਦੁਧਾਰੀ ॥ ਜਾਣ ਰਜਾਦੀ ਉਤਰੀ ਪੈਨਿ ਸੂਹੀ ਸਾਰੀ ॥ ਅੰਗ ੧੨੭॥

ਇਸ ਤੋਂ ਅਗਲੀ ਪਉੜੀ, ਸਿਰ ਖੰਡੀ ਛੰਦ ਵਿਚ ਹੈ ਜਿਸ ਵਿਚ ਲੜਾਈ ਦਾ ਨਕਸ਼ਾ ਐਸਾ ਖਿਚਿਆ ਹੈ ਕਿ : ਜੁਆਨਾ ਦੇ ਗੋਸਤ ਲਾਹੁੰਦੀਆਂ ਤਲਵਾਰਾਂ ਤੇ ਡਿਗਦੇ ਘੋੜੇ ਐਨ, ਅੱਖਾਂ ਦੇ ਸਾਹਮਣੇ ਨਜ਼ਰ ਆਉਂਦੇ ਹਨ:—

ਚੋਬੀ ਧਉਸਾ ਪਾਈ ਦਲਾ ਮੁਕਾਬਲਾ ॥ ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥ ਸੂਰਿਆਂ ਦੇ ਤਨ ਲਾਈਆਂ ਗੋਸਤ ਗਿਧੀਆਂ ॥ ਬਿੱਧਣ ਰਾਤੀ ਆਈਆਂ ਮਰਦਾਂ ਘੋੜਿਆਂ ॥ ੪੩॥ ਉਹੀ ॥ ਇਸੇ ਤਰ੍ਹਾਂ ਦੀ ਇੱਕ ਹੋਰ ਪਉੜੀ ਵਿਚ ਹਰ ਤੁਕ ਵਿਚ ਇਕ ਜੰਗੀ ਦ੍ਰਿਸ਼ ਹੈ ਅਤੇ ਹਰ ਨਜ਼ਾਰੇ ਨਾਲ ਇੱਕ ਐਸੀ ਉਪਮਾ ਵਰਤੀ ਹੈ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਇਸ ਜੰਗੀ ਨਜ਼ਾਰੇ ਵਿਚ ਲੜਾਕੇ ਦੈਂਤਾਂ ਦਾ ਮਾਖੌਲ ਉਡਾਂਦੇ ਹਨ :-

ਲੈ ਕੇ ਬਰਛੀ ਦੁਰਗਾ ਸ਼ਾਹ ਬਹੁ ਦਾਨਵ ਮਾਰੇ ॥ ਚੜੇ ਰਥੀਂ ਗਜ ਘੋੜਈਂ ਮਾਰ ਭੋਇ ਤੇ ਡਾਰੇ ॥

ਜਾਣ ਹਲਵਾਈ ਸੀਖ ਨਾਲ ਵਿੰਨ੍ਹ ਵੜੇ ਉਤਾਰੇ ॥ ਇੰਨੇ ਲਹੂ ਰਤੇ ਨਜ਼ਾਰੇ ਖਿੱਚਦਿਆਂ ਹੋਇਆਂ ਬੀਰ-ਰਸ ਤੇ ਹਾਸ-ਰਸ ਨੂੰ ਇਕੱਠਾ ਕਰਕੇ ਇਹ ਸਾਬਤ ਕਰ ਦਿੱਤਾ ਹੈ ਕਿ ਸੂਰਮਿਆਂ ਅੱਗੇ ਖੂਨ-ਰੇਜ਼ੀ, ਜੰਗ ਵੀ ਇਕ ਖੇਡ ਬਣ ਜਾਂਦੀ ਹੈ। ਉਦੇਸ਼ ਪ੍ਰਤੱਖ ਹੀ ਹੈ ਕਿ ਡਰ ਤੇ ਸਹਿਮ ਨਾਲ ਦੱਬੀ ਹੋਈ ਹੋਈ ਜੰਤਾ ਇਸ ਨਵੇਂ ਪ੍ਰਭਾਵ ਹੇਠ ਲੜਾਈ ਨੂੰ ਆਪਣਾ ਆਹਰ ਸਮਝਣ ਲੱਗ ਪਵੇ ਅਤੇ ਉਹ ਇਸ ਨਾਲ ਉਸ ਉੱਚੇ ਹੌਂਸਲੇ ਨਾਲ ਲੜ ਸਕਣ ਜਿਵੇਂ ਖੂਨ ਰੇਜ਼ ਲੜਾਈ ਇਕ ਖੇਡ ਖੇਡੀਦੀ ਹੈ ਤੇ ਇਸ ਖੇਡ ਵਿਚ ਹਾਰਨ ਵਾਲੇ ਦਾ ਖਿਡਾਰੀ ਮਖੌਲ ਉਡਾਂਦਾ ਹੈ ਅਤੇ ਨੀਤੀ ਵਾਲਾ ਜਿੱਤ ਰਿਹਾ ਹੈ ਅਨੀਤੀ ਵਾਲਾ ਹਾਰ ਕੇ ਮਖੌਲ ਦਾ ਪਾਤਰ ਬਣ ਰਿਹਾ ਹੈ। ਜੈਸਾ ਕਿ—

ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀਂ ॥ ਚੱਲੇ ਸੌਹੇ ਦੁਰਗ ਸ਼ਾਹ ਜਣ ਕਾਬੇ ਹਾਜੀ ॥

ਤੀਰੀਂ ਤੇਗੀਂ ਜਮਧੜੀਂ ਰਣਿ ਵੰਡੀ ਭਾਜੀ ॥ ਇਕ ਘਾਇਲ ਘੂਮਨ ਸੂਰਮੇ ਜਣ ਮਕਤਬ ਕਾਜੀ ॥

ਇਕ ਬੀਰ ਪਰੋਤੇ ਬਰਛੀਏਂ, ਜਿਉਂ ਝੁਕ ਪਉਨ ਨਿਵਾਜੀ ॥ ਇਕ ਦੁਰਗਾ ਸਉਹੇ ਖੁਨਸ ਕੈ ਖੁਨਸਾਇਨ ਤਾਜੀ ॥

ਇਕ ਧਾਵਨ ਦੁਰਗਾ ਸਾਹਮਣੇ ਜਿਉਂ ਭੁਖਿਆਏ ਪਾਜੀ ॥ ਕਦੇ ਨ ਰੱਜੇ ਜੁੱਧ ਤੋਂ ਰਜ ਹੋਏ ਰਾਜੀ ॥੪੫॥ ਉਹੀ ॥

ਜਾਂਗੀ ਜਨਤਾ ਦਾ ਹੌਸਲਾ ਹੋਰ ਉਚੇਰਾ ਕਰਨ ਲਈ ਇਸ ਪਉੜੀ ਵਿਚ ਹਾਸ-ਰਸ ਤੇ ਵਿਅੰਗ ਲਿਆਉਣ ਲਈ ਜੋ ਉਪਮਾਵਾਂ ਵਰਤੀਆਂ ਹਨ ਉਹ ਸਾਰੀਆਂ ਹਾਜੀ, ਕਾਜੀ, ਨਿਵਾਜੀ ਆਦਿ ਉਨ੍ਹਾਂ ਲੋਕਾਂ ਵਿਚੋਂ ਲਈਆਂ ਗਈਆਂ ਹਨ ਜੋ ਹੁਣ ਤੱਕ ਜਨਤਾ ਨੂੰ ਅਤਿਆਚਾਰਾਂ ਨਾਲ ਦਬਾਈ ਬੈਠੇ ਸਨ। ਇਸ ਦਾ ਮੰਤਵ ਇਹ ਹੈ ਕਿ ਹੁਣ ਤਕ ਇਹਨਾਂ ਲੋਕਾਂ ਤੋਂ ਜਨਤਾ ਡਰਦੀ ਆਈ ਸੀ ਤੇ ਉਨ੍ਹਾਂ ਨੂੰ ਵੱਡੇ ਦੈਂਤਾਂ ਵਾਂਗ ਅਜਿੱਤ ਸਮਝਦੀ ਆਈ ਸੀ ਉਨ੍ਹਾਂ ਹਤਿਆਰਿਆਂ ਦੀ ਮਾਰ ਨਾਲ ਦੁਰਦਸ਼ਾ ਹੁੰਦੀ ਦਾ ਨਕਸ਼ਾ ਖਿਚਕੇ ਇਹ ਪ੍ਰਭਾਵ ਪਾਇਆ ਹੈ ਕਿ ਉਹਨਾਂ ਦੇ ਮਾਸ ਦੇ ਵੀ ਤੁੰਬੇ ਉਡਾਏ ਜਾ ਸਕਦੇ ਹਨ, ਉਹ ਵੀ ਬਰਛੀਆਂ ਉਤੇ ਕਬਾਬਾ ਤੇ ਵੜਿਆਂ ਵਾਂਗ ਪਰੋਇ ਜਾ ਸਕਦੇ ਹਨ, ਗਾਜਰ ਮੂਲੀ ਵਾਂਗ ਕੱਟੇ ਜਾ ਸਕਦੇ ਹਨ ਤੇ ਉਹ ਵੀ ਮਾਰ ਖਾ ਕੇ ਤੜਫਦੇ ਤੇ ਕੁਰਲਾਉਂਦੇ ਦੇਖੇ ਜਾ ਸਕਦੇ ਹਨ।

ਜੰਤਾ ਵਿਚ ਬਰਾਬਰੀ ਦੀ ਭਾਵਨਾ ਪੈਦਾ ਕਰਨ ਲਈ ਜ਼ਰੂਰੀ ਹੈ ਕਿ ਜੋ ਲੋਕ ਆਪਣੇ ਆਪ ਨੂੰ ਰਾਜ ਸੱਤਾ ਦੇ ਅਹੰਕਾਰ ਵਿਚ ਵਡਿਆਉਂਦੇ ਹੋਏ ਦੂਸਰਿਆਂ ਨਾਲੋਂ ਬਹੁਤ ਉੱਚੇ ਤੇ ਬਹਾਦਰ ਤੇ ਜ਼ੁਲਮ ਦੁਆਰਾ ਸਭ ਕੁਝ ਕਰਨ ਨੂੰ ਸਮਰੱਥ ਸਮਝਣ ਲੱਗ ਪਏ ਹੋਣ, ਉਹਨਾਂ ਵਿਚਲੀਆਂ ਆਮ ਕਮਜ਼ੋਰੀਆਂ, ਡਰ, ਕਾਇਰਤਾ ਤੇ ਭਾਜੜ ਉਘਾੜ ਕੇ ਸਾਹਮਣੇ ਲਿਆਂਦੀਆਂ ਜਾਣ ਨਹੀਂ ਸਗੋਂ ਸਹਿਮੇ ਹੋਏ ਲੋਕਾਂ ਨੂੰ ਇਹ ਵਿਸ਼ਵਾਸ ਦੁਆਉਣ ਦੀ ਲੋੜ ਹੁੰਦੀ ਹੈ ਕਿ ਧੱਕੜ ਹਮੇਸ਼ਾਂ ਹੀ ਕਾਇਰ ਹੁੰਦਾ ਹੈ, ਛੋਟੀ ਜਿੰਨੀ ਭਬਕ ਤੋਂ ਘਬਰਾ ਜਾਂਦਾ ਹੈ। ਇਸ ਵਿਸ਼ਵਾਸ਼ ਨਾਲ ਧੱਕੜਸ਼ਾਹੀਆਂ ਦੇ ਹੱਥੋਂ ਦੱਬੇ ਹੋਏ ਲੋਕ ਆਪਣਾ ਡਰ ਛੱਡ ਕੇ ਮੁਕਾਬਲੇ ਦੀ ਹਿੰਮਤ ਕਰ ਲੈਣਗੇ।

ਉੱਪਰਲੀ ਪਾਉੜੀ ਵਿਚ ਮਹਿਖਾਸੁਰ ਦੈਂਤ ਦੇ ਸਾਥੀਆਂ ਦੇ ਪਛਾੜੇ ਜਾਣ, ਬਰਛੀਆਂ ਨਾਲ ਵਿੰਨੇ ਜਾਣ ਤੇ ਮਾਰ ਕੁਟਾਈ ਕਰਨ, ਤੜਫਣ, ਝੂਮਣ ਤੇ ਤਕਲੀਫ ਵਿਚ ਕੁਰਲਾਉਂਦੇ ਹੋਏ ਉੱਠ-ਉੱਠ ਪਾਣੀ ਮੰਗਣ ਲਈ ਜੋ ਉਪਮਾਵਾਂ ਵਰਤੀਆਂ ਹਨ, ਉਨ੍ਹਾਂ ਵਿਚ ਸੰਕੇਤ ਰਾਹੀਂ ਉਸ ਵੇਲੇ ਦੀ ਹਾਕਮ ਤੇ ਧੱਕੜ ਜਮਾਤ ਦੀਆਂ ਕਮਜ਼ੋਰੀਆਂ ਦਿਖਾਉਣਾ ਇਕ ਪ੍ਰਕਾਰ ਦੀ ਮਾਨਸਿਕ ਰਿਹੇਸਲ ਸੀ, ਜੋ ਗੁਰੂ ਸਾਹਿਬ ਜੰਤਾ ਨੂੰ ਉਭਾਰਨ ਲਈ ਇਸ ਪ੍ਰਕਾਰ ਦੇ ਸਾਹਿਤ ਦੁਆਰਾ ਕਰ

[੧]ਮਹਾਂ ਬੀਰ ਗੱਜੇ ॥ ਸਿਲਹਿ ਸੰਜਿ ਸੱਜੇ ॥੨੭॥ ਰਸਾਵਲ ॥ [੨]ਲਏ ਸਕਤ ਪਾਣੰ ॥ ਚੜੇ ਤੇਜ ਮਾਣੰ ॥ [੩]ਗਣੰ ਗਾੜ ਗਾਜੇ ॥ ਰਣੰ ਰੁਦ੍ਰ ਰਾਜੇ ॥੨੮॥ [੪]ਭਭੰ ਕੰਤ ਘਾਯੰ ॥ ਲਰੇ ਚਉਪ ਚਾਯੰ ॥ [੫]ਡਕੀ ਡਾਕਣੀਯੰ ॥ ਰੜੇ ਕਾਕਣੀਯੰ ॥੨੯॥ ਭਯੰ ਰੋਸ ਰੁਦ੍ਰੰ ॥ ਹਣੇ ਦੈਤ ਛੁਦ੍ਰੰ ॥ [੭]ਕਟੇ ਅਧ ਅੱਧੰ ॥ ਭਈ ਸੈਣ ਬੱਧੰ ॥੩੦॥ [੮]ਰਿਸਯੋ ਸੂਲ ਪਾਣੰ ॥ ਹਣੇ ਦੈਤ ਭਾਣੰ ॥ [੯]ਸਰੰ ਓਘ ਛੁੱਟੇ ॥ ਘਣੰ ਜੇਮ ਟੁੱਟੇ ॥੩੧॥ [੧੦]ਰਣੰ ਰੁਦ੍ਰ ਗੱਜੇ ॥ ਤਬੈ ਦੈਤ ਭੱਜੇ ॥ [੧੧]ਤਜੇ ਸਸਤ੍ਰ ਸਰਬੰ ॥ ਮਿਟਿਓ ਦੇਹ ਗਰਬੰ ॥੩੨॥ ਚੌਪਈ ॥ [੧੨]ਧਾਯੋ ਤਬੈ ਅੰਧਿਕ ਬਲਵਾਨਾ ॥ ਸੰਗ ਲੈ ਸੈਨ ਦਾਨਵੀ ਨਾਨਾ ॥ [੧੩]ਅਮਿਤ ਬਾਣ ਨੰਦੀ ਕਹੁ ਮਾਰੇ ॥ ਬੇਧ ਅੰਗ ਕਹ ਪਾਰ ਪਧਾਰੇ ॥੩੩॥ [੧੪]ਜਬ ਹੀ ਬਾਨ ਲਗੇ ਬਾਹਣ ਤਨ ॥ ਰੋਸ ਜਗਯੋ ਤਬ ਹੀ ਸਿਵ ਕੇ ਮਨ ॥ [੧੫]ਅਧਕ ਰੋਸ ਕਰ ਬਿਸਿਖ ਚਲਾਏ ॥ ਭੂਮ ਅਕਾਸ ਛਿਨਕ ਮਹਿ ਛਾਏ ॥੩੪॥ [੧੬]ਬਾਣਾਵਲੀ ਰੁਦ੍ਰ ਜਬ ਸਾਜੀ ॥ ਤਬ ਹੀ ਸੈਣ ਦਾਨਵੀ ਭਾਜੀ ॥ [੧੭]ਤਬ ਅੰਧਿਕ ਸਿਵ ਸਾਮੁਹ ਧਾਯੋ ॥ ਦੁੰਦ ਜੁੱਧੁ ਰਣ ਮੱਧਿ ਮਚਾਯੋ ॥੩੫॥ ਅੜਿਲ ॥ [੧੮]ਬੀਸ ਬਾਣ ਤਿਨ ਸਿਵਹਿ ਪ੍ਰਹਾਰੇ ਕੋਪ ਕਰ ॥ ਲਗੇ ਰੁਦ੍ਰ ਕੇ ਗਾਤ ਗਏ ਓਹ ਘਾਨਿ ਕਰ ॥ [੧੯]ਗਹਿ ਪਿਨਾਕ ਕਹ ਪਾਣ ਪਿਨਾਕੀ ਧਾਇਯੋ ॥ ਹੋ ਤੁਮਲ ਜੁੱਧੁ ਦੁਹੂੰਅਨ ਰਣ ਮੱਧਿ ਮਚਾਇਯੋ ॥੩੬॥ ਅੜਿੱਲ ॥ [੨੦]ਤਾੜ ਸਤ੍ਰ ਕਹੱ ਬਹੁਰਿ ਪਿਨਾਕੀ ਕੋਪੁ ਹੁਐ ॥ ਹਣੇ ਦੁਸਟ ਕਹੁ ਬਾਣ ਨਿਖੰਗ ਤੇ ਕਾਢ ਦੁਐ ॥ [੨੧]ਗਿਰਿਯੋ ਭੂਮ ਭੀਤਰਿ ਸਿਰ ਸਤ੍ਰ ਪ੍ਰਹਾਰਿਯੋ ॥ ਹੋ ਜਨਕ ਗਾਜ ਕਰਿ ਕੋਪ ਬੁਰਜ ਕਹੁ ਮਾਰਿਯੋ ॥੩੭॥ ਤੋਟਕ ॥ [੨੨]ਘਟ ਏਕ ਬਿਖੈ ਰਿਪ ਚੇਤ ਭਯੋ ॥ ਧਨ ਬਾਣ ਬਲੀ ਪੁਨ ਪਾਣ ਲਯੋ ॥ [੨੩]ਕਰ ਕੋਪ ਕੁਵੰਡ ਕਰੰ ਕਰਖਯੋ ॥ ਸਰ ਧਾਰ ਬਲੀ ਘਨ ਜਿਯੋਂ ਬਰਖਯੋ ॥੩੮॥ ਤੋਟਕ ਛੰਦ ॥ [੨੪]ਕਰ ਕੋਪ ਬਲੀ ਬਰਖਯੋ ਬਿਸਖੰ ॥ ਇਹ ਓਰ ਲਗੇ ਨਿਸਰੇ ਦੁਸਰੰ ॥ [੨੫]ਤਬ ਕੋਪ ਕਰੰ ਸਿਵ ਸੂਲ ਲੀਯੋ ॥ ਅਰ ਕੋ ਸਿਰ ਕਾਟ ਦੁਖੰਡ ਕੀਯੋ ॥੩੯॥

[੨੬]ਇਤਿ ਸ੍ਰੀ ਬਚਿਤ੍ਰ ਨਾਟਕੇ ਪਿਨਾਕ ਪਰਬਧਹਿ ਅੰਧਕ ਬਧਹਿ ਰੁੱਦ੍ਰੋਸਤਤੇ ਧਿਆਇ ਸਮਾਪਤ ਮਸਤੁ ॥

[੨੭]ਸ੍ਰੀ ਭਗਉਤੀ ਜੀ ਸਹਾਇ ॥ ਅਥ ਗਉਰ ਬਧਹ ਕਥਨੰ ॥ ਤੋਟਕ ਛੰਦ ॥ [੨੮]ਸੁਰ ਰਾਜ ਪ੍ਰਸੰਨਿ ਭਏ ਤਬ ਹੀ ॥ ਅਰ ਅੰਧਕ ਨਾਸ ਸੁਨਿਯੋ ਜਬ ਹੀ ॥ ਇਮ ਕੈ

---

ਰਹੇ ਹਨ, ਤਾਂ ਕਿ ਧੱਕੜ ਹਾਕਮਾਂ ਦਾ ਲੋਕਾਂ ਵਿਚ ਬੈਠ ਚੁੱਕਾ ਡਰ ਤੇ ਦਬਦਬਾ ਹਟ ਜਾਵੇ । ਦੂਸਰੇ ਪਾਸੇ ਦੇਵਤਿਆਂ ਨੂੰ ਦੁਰਗਾ, ਭਵਾਨੀ, ਕਾਲਕਾ ਆਦਿ ਦੀ ਅਗਵਾਈ ਹੇਠ ਜਿਤਦਿਆਂ ਦਿਖਾ ਕੇ ਤੇ ਖਾਸ ਕਰਕੇ ਦੁਰਗਾ ਜਾਂ ਦੁਰਗ ਸ਼ਾਹ ਦੇ ਹੱਥੋਂ ਮਹਿਖਾਸੁਰ ਤੇ ਹੋਰ ਵੱਡੇ-ਵੱਡੇ ਦੈਂਤ ਸੂਰਮਿਆਂ ਦੇ ਇਕੋ ਹੀ ਵਾਰ ਨਾਲ ਘੋੜੇ 'ਤੇ ਕਾਠੀ ਸਮੇਤ ਦੋ ਫਾੜ ਕਰਿਆ ਜਾਣਾ ਤੇ ਉਨ੍ਹਾਂ ਦੇ ਲਹੂ, ਮਾਸ ਤੇ ਮਿੱਝ ਦਾ ਮਿੱਟੀ ਵਿਚ ਰੁਲਣਾ ਦਿਖਾ ਕੇ ਇਨ੍ਹਾਂ ਦਾ ਹੌਂਸਲਾ ਤੇ ਦਲੇਰੀ ਵਧਾਉਣ ਦਾ ਉਪਰਾਲਾ ਕੀਤਾ ਹੈ । ਉਚਾਣਾਂ ਨੂੰ ਢਾਹ ਕੇ ਨੀਵਾਂ ਕਰਨਾ ਤੇ ਨਿਵਾਣਾਂ ਨੂੰ ਪੂਰ ਕੇ ਉਭਾਰ ਕੇ ਉੱਚਾ ਕਰਨਾ, ਧਰਤੀ ਦੀ ਸਤਹ ਨੂੰ ਪੱਧਰਾ ਕਰਨ ਤੇ ਇਸ ਉੱਤੇ ਬਰਾਬਰੀ ਲਿਆਉਣ ਦਾ ਕੁਦਰਤੀ ਨਿਯਮ ਹੈ । ਇਹ ਨਿਯਮ ਮਨੁੱਖੀ ਮਨ ਉੱਤੇ ਵੀ ਧਰਤੀ ਦੀ ਸਤਹ ਵਾਂਗ ਹੀ ਲਾਗੂ ਹੁੰਦਾ ਹੈ । ਲਿਤਾੜੇ ਤੇ ਦੱਬਿਆਂ ਹੋਇਆਂ ਨੂੰ ਉਭਾਰਨ ਲਈ ਉਨ੍ਹਾਂ ਦਾ ਹੌਂਸਲਾ ਤੇ ਧੀਰਜ ਬੰਨ੍ਹਾਉਣ ਲਈ ਜ਼ਰੂਰੀ ਸੀ, ਜ਼ਰੂਰੀ ਹੁੰਦਾ ਹੈ ਕਿ ਉਨ੍ਹਾਂ ਨੂੰ ਜਿੱਤਦਿਆਂ ਤੇ ਉੱਤੇ ਚੜ੍ਹਾਉਂਦਿਆਂ ਨੂੰ ਢਹਿੰਦਿਆਂ ਦਿਖਾ ਕੇ ਲੋਕਾਂ ਵਿਚ ਇਕਸਾਰ ਬਰਾਬਰੀ ਦਾ ਜਜ਼ਬਾ, ਇਸ ਬੀਰ-ਰਸੀ ਕਵਿਤਾ ਦੁਆਰਾ ਪੈਦਾ ਕੀਤਾ ਜਾਵੇ । ਕਈ ਅੱਜ ਦੇ ਆਪੇ ਬਣੇ ਗੁਰੂ ਪ੍ਰਚਾਰ ਕਰਦੇ ਹਨ ਕਿ ਇਹਨਾਂ ਗੁਣਾਂ ਦੀ ਉਦੋਂ ਲੋੜ ਸੀ, ਅੱਜ ਕੋਈ ਲੋੜ ਨਹੀਂ । ਇਸ ਲਈ ਉਹ ਕਹਿੰਦੇ ਹਨ ਇਹ ਸ੍ਰੀ ਦਸਮੇਸ਼ ਜੀ ਦੀਆਂ ਲਾਈਆਂ ਪਾਬੰਦੀਆਂ ਅੰਮ੍ਰਿਤ ਛਕਣ, ਕਕਾਰ ਰੱਖਣੇ ਜਾਂ ਨਿੱਤਨੇਮ ਦੀਆਂ ਬਾਣੀਆਂ ਦਾ ਪੜ੍ਹਨਾ ਵਾਰ-ਵਾਰ ਕੀ ਲੋੜ ਹੈ ? ਸਾਡੇ ਕੋਲ ਹਫਤੇ ਵਿਚੋਂ ਆ ਕੇ ਸਿੱਖ ਲੈ ਲਿਆ ਕਰੋ । ਸਿੱਧੇ ਸਵਰਗ ਨੂੰ ਚਲੇ ਜਾਉਗੇ। ਨਾ ਭਾਈ ਇਉਂ ਨਹੀਂ ਸਮੇਂ ਹਮੇਸ਼ਾਂ ਬਦਲਦੇ ਰਹਿੰਦੇ ਹਨ, ਜਿਹੜੀ ਪਾਰਟੀ ਬਲ ਫੜਦੀ ਹੈ ਉਹ ਧੱਕੇ ਮਾਰਨ ਸਿੱਖ ਜਾਂਦੀ ਹੈ, ਉਸ ਦਾ ਬਲ ਭੰਨਣਾ ਜ਼ਰੂਰੀ ਹੈ, ਅਖਰੋਟ ਦੀ ਸਖਤ ਅੜੀ ਤੋੜੇ ਬਿਨਾਂ ਗਿਰੀ ਹੱਥ ਨਹੀਂ ਆਉਂਦੀ । ਰੋਜ਼ ਮਾਂਜੇ ਬਿਨਾਂ ਬਰਤਨ ਦੀ ਚਮਕ ਨਹੀਂ ਰਹਿੰਦੀ, ਹਥਿਆਰ ਹਰ ਰੋਜ਼ ਤੇਜ਼ ਕਰਨੇ ਜ਼ਰੂਰੀ ਹੁੰਦੇ ਹਨ । ਕਿਸੇ ਬੰਦਸ਼ ਵਿਚ ਨਾ ਪੈ ਕੇ ਬੰਦਾ, ਬੰਦਾ ਕਹਾਉਣ ਦਾ ਹੱਕਦਾਰ ਨਹੀਂ । ਇਹ ਸ੍ਰੀ ਦਸਮੇਸ਼ ਜੀ ਦੀ ਸਿਖਿਆ ਕਿਸੇ ਖਾਸ ਸਮੇਂ ਲਈ ਨਹੀਂ ਜੋ ਹਰ ਵੇਲੇ ਸਦ ਸਦੀਵੀ ਲੋੜ ਪੈ ਸਕਦੀ ਹੈ ਤੇ ਕੰਮ ਆਉਣ ਵਾਲੀ ਹੈ । ਸੰਸਾਰ ਤਾਂ ਹਰਟ ਦੀਆਂ ਟਿੰਡਾਂ ਵਾਂਗ ਗੇੜਾ ਦਿੰਦਾ ਹੈ । ਜਿਹੜੀ ਟਿੰਡ ਭਰਦੀ ਹੈ, ਉਹ ਉਲਟ ਕੇ ਸੱਖਣੀ ਹੋ ਜਾਂਦੀ ਹੈ ਅਤੇ ਮੁੜ-ਮੁੜ ਕੇ ਆਉਂਦੀ ਜਾਂਦੀ ਹੈ । ਇਹੋ ਸੰਸਾਰ ਦਾ ਹਾਲ ਹੈ—

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥
ਤੈਸੋ ਹੀ ਇਹ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥ ਅੰਗ ੧੩੨੯ ॥ ਮ: ੧॥

੧ ਮਹਾਨ ਯੋਧੇ ਗੱਜਦੇ ਹਨ ਜੋ ਸ਼ਸਤਰਾਂ ਤੇ ਸੰਜੋਆਂ ਨਾਲ ਸਜੇ ਹੋਏ ਹਨ ॥੨੭॥

੨ ਰਸਾਵਲ ॥ ਅਤੇ ਹੱਥਾਂ ਵਿਚ ਸਕਤਿ ਰੂਪ ਬਰਛੀਆਂ ਤੇ ਤਲਵਾਰਾਂ ਲਈਆਂ ਹੋਈਆਂ ਹਨ। ਜੋ ਬੜੀ ਤੇਜ਼ੀ ਦੇ ਹੌਂਸਲੇ

੩ ਨਾਲ ਚੜ੍ਹੇ ਹਨ। ਬੜੀ ਸੰਘਣੀ ਬੱਦਲ ਦੀ ਘਟਾ ਵਾਂਗ ਗੱਜਦੇ ਹਨ। ਜੋ ਰਣ ਦੇ ਵਿਚ ਰੁਦ੍ਰ ਰਸ ਨਾਲ ਰੱਜੇ ਹੋਏ ਹਨ ॥੨੮॥

੪ ਜ਼ਖਮਾਂ ਵਿਚੋਂ ਭਬਕ-ਭਬਕ ਕਰਕੇ ਖੂਨ ਵਹਿ ਰਿਹਾ ਹੈ। ਲੜਾਕੇ ਬੜੇ ਉਤਸ਼ਾਹ ਤੇ ਚਾਅ ਨਾਲ ਲੜ ਰਹੇ ਹਨ।

੫ ਜੋਗਣੀਆਂ ਲਹੂ ਪੀ-ਪੀ ਕੇ ਡਕਾਰ ਮਾਰਦੀਆਂ ਹਨ। ਕਾਂ ਤੇ ਗਿਰਝਾਂ ਬੋਲਦੀਆਂ ਹਨ ॥੨੯॥

੬ ਸ਼ਿਵ ਜੀ ਰੋਸ ਨਾਲ ਭਰਿਆ ਹੋਇਆ ਸੀ। ਛੋਟੇ-ਮੋਟੇ ਦੈਂਤ ਉਸ ਨੇ ਮਾਰ ਦਿੱਤੇ ਹਨ।

੭ ਅੱਧ ਵਿਚੋਂ ਕੱਟ ਕੇ ਦੋ ਟੋਟੇ ਕਰ ਦਿੱਤੇ ਹਨ। ਇਸ ਤਰ੍ਹਾਂ ਸਾਰੀ ਸੈਨਾ ਨਾਸ਼ ਹੋ ਗਈ ॥੩੦॥

੮ ਹੱਥ ਵਿਚ ਤ੍ਰਿਸ਼ੂਲ ਲੈਣ ਵਾਲਾ (ਸ਼ਿਵ ਜੀ) ਰਣ ਵਿਚ ਆ ਗਿਆ ਹੈ। ਉਹ ਦੈਂਤ ਮਾਰ ਦਿੱਤੇ ਜੋ ਆਪ ਨੂੰ ਸੂਰਜ ਦੇ ਤੁਲ ਸਮਝਦੇ ਸਨ।

੯ ਇਸ ਤਰ੍ਹਾਂ ਦੀ ਬਾਛੜ ਹੋਈ ਜਿਸ ਤਰ੍ਹਾਂ ਬੜੇ ਜ਼ੋਰ ਨਾਲ ਬੱਦਲ ਵਰਸਦਾ ਹੈ ॥੩੧॥

੧੦ ਜਿਸ ਵੇਲੇ ਰਣ ਵਿਚ ਸ਼ਿਵ ਜੀ ਗੱਜਿਆ ਤਦ ਦੈਂਤ ਭੱਜ ਤੁਰੇ।

੧੧ ਸਭ ਨੇ ਸ਼ਸਤਰ ਸੁੱਟ ਦਿੱਤੇ ਤੇ ਸਭ ਦਾ ਹੰਕਾਰ ਟੁੱਟ ਭੱਜ ਗਿਆ ਜੋ ਵੀ ਦੇਹ ਦਾ ਸੀ ॥੩੨॥

੧੨ ਚੌਪਈ ॥ ਉਸ ਵੇਲੇ ਅੰਧਕ ਬਲਵਾਨ ਦੈਂਤ ਆਪ ਆਇਆ ਨਾਲ ਅਨੇਕ ਤਰ੍ਹਾਂ ਦੀ ਦੈਂਤਾਂ ਦੀ ਸੈਨਾ ਲੈ ਕੇ।

੧੩ ਉਸ ਨੇ ਆ ਕੇ ਬਹੁਤ ਸਾਰੇ ਤੀਰ ਨੰਦੀ ਬੈਲ ਦੇ ਮਾਰੇ ਜਿਹੜੇ ਨੰਦੀ ਬੈਲ ਦੇ ਤਨ ਨੂੰ ਵਿੰਨ ਕੇ ਪਾਰ ਚਲੇ ਗਏ ॥੩੩॥

੧੪ ਜਦੋਂ ਸ਼ਿਵ ਦੇ ਵਾਹਨ ਦੇ ਸਰੀਰ ਵਿਚ ਬਾਣ ਲੱਗੇ ਤਦ ਸ਼ਿਵ ਦੇ ਮਨ ਵਿਚ ਰੋਸ (ਗੁੱਸਾ) ਜਾਗ ਪਿਆ।

੧੫ ਬਹੁਤ ਗੁੱਸੇ ਨਾਲ ਤੀਰ ਚਲਾਏ ਸ਼ਿਵ ਜੀ ਨੇ ਜਿਹੜੇ ਧਰਤੀ ਤੇ ਅਕਾਸ਼ ਵਿਚ ਛਿਨ ਵਿਚ ਛਾ ਗਏ ॥੩੪॥

੧੬ ਜਦੋਂ ਸ਼ਿਵ ਜੀ ਨੇ ਤੀਰਾਂ ਦੀ ਲੜੀ ਬੰਨ ਦਿੱਤੀ। ਉਸ ਵੇਲੇ ਦੈਂਤਾਂ ਦੀ ਸੈਨਾ ਭੱਜ ਤੁਰੀ। ਉਸ ਵੇਲੇ

੧੭ ਅੰਧਕ ਦੈਂਤ ਸ਼ਿਵ ਦੇ ਸਾਹਮਣੇ ਆ ਗਿਆ। ਦੋਹਾਂ ਨੇ ਆਹਮੋ-ਸਾਹਮਣੇ ਯੁੱਧ ਕਰਨਾ ਆਰੰਭ ਦਿੱਤਾ ਮੈਦਾਨੇ ਜੰਗ ਦੇ ਵਿਚ ॥੩੫॥

੧੮ ਅੜਿੱਲ ॥ ਵੀਹ ਤੀਰ ਦੈਂਤ ਨੇ ਸ਼ਿਵ ਜੀ ਦੇ ਮਾਰੇ ਬੜਾ ਕ੍ਰੋਧ ਕਰਕੇ। ਜਿਹੜੇ ਸ਼ਿਵ ਜੀ ਦੇ ਤਨ ਵਿਚ ਲੱਗੇ ਜ਼ਖਮ ਕਰਕੇ ਪਾਰ ਨਿਕਲ ਗਏ।

੧੯ ਹੱਥ ਵਿਚ ਧਨੁੱਖ ਲੈ ਕੇ ਧਾਵਾ ਕਰਕੇ ਦੈਂਤ ਵੱਲ ਵਧਿਆ ਅਤੇ ਦੋਹਾਂ ਨੇ ਆਪੋ ਵਿਚ ਮੱਲ ਯੁੱਧ ਦਾ ਘੋਲ ਕਰਨਾ ਆਰੰਭ ਦਿੱਤਾ ॥੩੬॥

੨੦ ਅੜਿੱਲ ॥ ਇਸ ਤਰ੍ਹਾਂ ਵੈਰੀ ਨੂੰ ਤਾੜ ਕੇ ਫੇਰ ਕਮਾਨ ਨਾਲ ਕ੍ਰੋਧ ਵਿਚ ਆ ਕੇ ਖਿੱਚ ਕੇ ਉਸ ਦੁਸ਼ਟ ਨੂੰ ਦੋ ਤੀਰ ਮਾਰੇ ਭੱਥੇ ਵਿਚੋਂ ਕੱਢ ਕੇ।

੨੧ ਜਿਸ ਵੇਲੇ ਵੈਰੀ ਦੇ ਤੀਰ ਮਾਰੇ ਦੈਂਤ ਦਾ ਸਿਰ ਧਰਤੀ 'ਤੇ ਜਾ ਡਿਗਾ ਵੈਰੀ ਨੂੰ ਮਾਰ ਕੇ। ਜਾਣੋ ਕਿਸੇ ਹਾਥੀ ਨੇ ਬੁਰਜ ਨੂੰ ਢਾਹ ਦਿੱਤਾ ਹੈ ॥੩੭॥

੨੨ ਤੋਟਕ ॥ ਘੜੀਕ ਦੇ ਪਿੱਛੋਂ ਵੈਰੀ ਫੇਰ ਹੋਸ਼ ਵਿਚ ਆ ਗਿਆ। ਉਸ ਬਲੀ ਨੇ ਤੀਰ ਕਮਾਨ ਫੇਰ ਹੱਥ ਵਿਚ ਲੈ ਲਿਆ।

੨੩ ਕ੍ਰੋਧ ਕਰਕੇ ਧਨੁੱਖ ਹੱਥ ਨਾਲ ਖਿੱਚਿਆ। ਘਨਘੋਰ ਕਰਕੇ ਸੂਰਮਾ ਬੱਦਲ ਵਾਂਗ ਬਰਸਿਆ ॥੩੮॥

੨੪ ਤੋਟਕ ਛੰਦ ॥ ਕ੍ਰੋਧ ਕਰਕੇ ਸੂਰਮਾ ਸ਼ੇਰ ਵਾਂਗ ਬਰਸਿਆ। ਉਸ ਦੇ ਤੀਰ ਇਧਰੋਂ ਲੱਗ ਕੇ ਦੂਸਰੇ ਪਾਸੇ ਨਾ ਨਿਕਲੇ।

੨੫ ਤਦ ਕ੍ਰੋਧ ਕਰਕੇ ਸ਼ਿਵ ਨੇ ਤ੍ਰਿਸ਼ੂਲ ਫੜ ਲਿਆ। ਵੈਰੀ ਦੇ ਸਿਰ ਵਿਚ ਮਾਰ ਕੇ ਟੋਟੇ ਕਰ ਦਿੱਤਾ ॥੩੯॥

੨੬ ਇਥੇ ਸ੍ਰੀ ਬਚਿਤ੍ਰ ਨਾਟਕ ਪਿਨਾਕ ਤੇ ਅੰਧਕ ਦੀ ਮੌਤ ਸ਼ਿਵ ਦੀ ਵਡਿਆਈ ਦਾ ਧਿਆਇ ਸਮਾਪਤ ਹੁੰਦਾ ਹੈ।

੨੭ ਮੇਰੇ ਭਗਉਤੀ ਜੀ ਸਹਾਈ ਹੋਣ। ਹੁਣ ਗਉਰਿ ਦਾ ਬਧਹ ਦਾ ਕਥਨ ਚਲਦਾ ਹੈ।

੨੮ ਤੋਟਕ ਛੰਦ ॥ ਦੇਵਤੇ ਤੇ ਰਾਜਾ ਇੰਦਰ ਦੈਂਤ ਦੀ ਮੌਤ ਵੇਖ ਕੇ ਸਾਰੇ ਪ੍ਰਸੰਨ ਹੋ ਗਏ।

੨੯ ਜਿਸ ਵੇਲੇ ਅੰਧਕ ਦੀ ਮੌਤ ਸੁਣੀ ਉਸ ਵੇਲੇ ਇਸੇ ਤਰ੍ਹਾਂ

[੧]ਦਿਨ ਕੇਤਕ ਬੀਤ ਗਏ ॥ ਸਿਵ ਧਾਮ ਸਤਕ੍ਰਿਤ[ਉ] ਜਾਤ ਭਏ ॥੧॥ [੨]ਤਬ
ਰੁਦ੍ਰ ਭਯਾਨਕ ਰੂਪ ਧਰਯੋ ॥ ਹਰਿ[ਅ] ਹੇਰਿ ਹਰੰ[ੲ] ਹਥਿਯਾਰ ਹਰਯੋ ॥ ਤਬ ਹੀ
ਸਿਵ ਕੋਪ ਅਖੰਡ ਕੀਯੋ ॥ ਇਕ ਜਨਮ ਅੰਗਾਰ ਅਪਾਰ ਲੀਯੋ ॥੨॥ ਤਿਹ
ਤੇਜ ਜਰੇ ਜਗ ਜੀਵ ਸਬੈ ॥ ਤਿਹ ਡਾਰ ਦਯੋ ਮਧਿ ਸਿੰਧ ਤਬੈ ॥ ਸੋਊ ਡਾਰ
ਦਯੋ ਸਿੰਧ ਮਹਿ ਨ ਗਯੋ ॥ ਤਿਹ ਆਨ ਜਲੰਧਰ ਰੂਪ ਲਯੋ ॥੩॥ ਚੌਪਈ
॥ [੬]ਇਹ ਬਿਧਿ ਭਯੋ ਅਸੁਰ ਬਲਵਾਨਾ ॥ ਲਯੋ ਕੁਬੇਰ ਕੋ ਲੂਟ ਖਜਾਨਾ ॥
[੭]ਪਕਰ ਸਮਸ ਤੇ ਬ੍ਰਹਮੁ ਰੁਵਾਯੋ ॥ ਇੰਦ੍ਰ ਜੀਤ ਸਿਰ ਛੱਤ੍ਰ ਢੁਰਾਯੋ ॥੪॥ [੮]ਜੀਤ
ਦੇਵਤਾ ਪਾਇ ਲਗਾਏ॥ ਰੁਦ੍ਰ ਬਿਸਨ ਨਿਜ ਪੁਰੀ ਬਸਾਏ ॥ [੯]ਚਉਦਹ ਰਤਨ
ਆਨ ਰਾਖੇ ਗ੍ਰਿਹ॥ ਜਹਾਂ ਤਹਾਂ ਬੈਠਾਏ ਨਵ ਗ੍ਰਿਹ ॥੫॥ ਦੋਹਰਾ ॥ [੧੦]ਜੀਤ
ਬਸਾਏ ਨਿਜ ਪੁਰੀ ਅਸੁਰ ਸਕਲ ਅਸੁਰਾਰ ॥ ਪੂਜਾ ਕਰੀ ਮਹੇਸ ਕੀ ਗਿਰ
ਕੈਲਾਸ ਮਝਾਰ ॥੬॥ ਚੌਪਈ॥ [੧੧]ਧਯਾਨ ਬਿਧਾਨ ਕਰੇ ਬਹੁ ਭਾਂਤਾ ॥ ਸੇਵਾ
ਕਰੀ ਅਧਿਕ ਦਿਨ ਰਾਤਾ ॥ [੧੨]ਐਸ ਭਾਤ ਤਿਹ ਕਾਲ ਬਿਤਾਯੋ ॥ ਅਬ ਪ੍ਰਸੰਗਿ
ਸਿਵ ਊਪਰ ਆਯੋ ॥੭॥ ਚੌਪਈ॥ [੧੩]ਭੂਤਰਾਟ[ਸ] ਕੋ ਨਿਰਖ ਅਤੁਲ ਬਲ ॥
ਕਾਂਪਤ ਭਏ ਅਨਿਕ ਅਰਿ ਜਲ ਥਲ॥ [੧੪]ਦੱਛ ਪ੍ਰਜਾਪਤ ਹੋਤ ਨ੍ਰਿਪਤ ਬਰ॥
ਦਸ ਸਹੰਸ੍ਰ ਦੁਹਿਤਾ ਤਾ ਕੇ ਘਰ ॥੮॥ [੧੫]ਤਿਨ ਇਕ ਬਾਰ ਸੁਅੰਬਰ ਕੀਯਾ॥
ਦਸ ਸਹੰਸ੍ਰ ਦੁਹਿਤਾ ਇਸ ਦੀਯਾ । [੧੬]ਜੋ ਬਰੁ ਰੁਚੈ ਬਰਹੁ ਅਬ ਸੋਈ ॥ ਊਚ
ਨੀਚ ਰਾਜਾ ਹੁਇ ਕੋਈ ॥੯॥ [੧੭]ਜੋ ਜੋ ਜਿਸੈ ਰੁਚਾ ਤਿਨਿ ਬਰਾ॥ ਸਬ ਪ੍ਰਸੰਗ
ਨਹੀ ਜਾਤ ਉਚਰਾ ॥ [੧੮]ਜੋ ਬਿਰਤਾਂਤ ਕਹਿ ਛੋਰ ਸੁਨਾਊਂ ॥ ਕਥਾ ਬ੍ਰਿਧਤੇ
ਅਧਿਕ ਡਰਾਊਂ ॥੧੦॥ ਚੌਪਈ ॥ [੧੯]ਚਾਰ ਸੁਤਾ ਕੱਸਪ ਕਹ ਦੀਨੀ ॥ ਕੇਤਕ
ਬਯਾਹ ਚੰਦ੍ਰਮਾ ਲੀਨੀ[ਹ] ॥ [੨੦]ਕੇਤਕ ਗਈ ਅਉਰ ਦੇਸਨ ਮਹਿ ॥ ਬਰਯੋ ਗਉਰਜਾ[ਕ]
ਏਕ ਰੁਦ੍ਰ ਕਹਿ ॥੧੧॥ [੨੧]ਜਬਹੀ ਬਯਾਹ ਰੁਦ੍ਰ ਗ੍ਰਿਹ ਆਨੀ ॥ ਚਲੀ ਜੱਗ
ਕੀ ਬਹੁਰ ਕਹਾਨੀ[ਖ] ॥ [੨੨]ਸਬ ਦੁਹਿਤਾ ਤਿਹ ਬੋਲ ਪਠਾਈ ॥ ਲੀਨੇ ਸੰਗ ਭਤਾਰਨ
ਆਈ॥੧੨॥ ਚੌਪਈ ॥ [੨੩]ਜੇ ਜੇ ਹੁਤੇ ਦੇਸ ਪਰਦੇਸਾ ॥ ਜਾਤ ਭਏ ਸੁਰਾਰ ਨਰੇਸਾ ॥
[੨੪]ਨਿਰਖ ਰੁਦ੍ਰ ਕੋ ਅਉਰ ਪ੍ਰਕਾਰਾ[ਗ]॥ ਕਿਨਹੂ ਨ ਭੂਪਤ ਤਾਹਿ ਚਿਤਾਰਾ ॥੧੩॥
[੨੫]ਨਹਨ ਗਉਰਜਾ ਦੱਛ ਬੁਲਾਈ ॥ ਸੁਨਿ ਨਾਰਦ ਤੇ ਹ੍ਰਿਦੈ ਰਿਸਾਈ॥ [੨੬]ਬਿਨ
ਬੋਲੇ ਪਿਤ ਕੇ ਗ੍ਰਿਹ ਗਈ ॥ ਅਨਿਕ ਪ੍ਰਕਾਰ ਤੇਜ ਤਨ ਤਈ ॥੧੪॥ ਜੱਗ ਕੁੰਡ

---

ਉ ਸਤ ਕੇਤ (ਇੰਦ੍ਰ)
ਅ ਇੰਦ੍ਰ ਨੇ
ੲ ਸ਼ਿਵ ਜੀ ਨੂੰ
ਸ ਭੂਤਾਂ ਦਾ ਸ੍ਵਾਮੀ (ਸ਼ਿਵ ਜੀ)
ਹ ਇਥੇ ਪਾਠਕ ਉਟੰਕਣ ਕਰ ਸਕਦੇ ਹਨ ਕਿ ਚੰਦ੍ਰਵਾਂ ਤਾਂ ਇਕ ਧਰਤੀ ਹੈ ਉਸ ਨੇ ਕਿਵੇਂ ਬਿਆਹ ਲਈਆਂ ?
ਉਤਰ ਇੰਦ੍ਰਪੁਰ ਕੁਬੇਰ ਪੁਰੀ
ਸ਼ਿਵ ਪੁਰੀ ਇਸੇ ਤਾਂ ਇੰਦ੍ਰ ਇਕ ਦੇਵਤਾ ਹੈ ਜਿਸ ਤੇ ਵਸਣ ਕਰਕੇ ਇਹ ਵੀ ਇਕ ਚੰਦ੍ਰ ਪੁਰੀ ਹੈ । ਜੇ ਕਿਸੇ ਨੂੰ ਵਿਸ਼ਵਾਸ ਨਾ ਹੋਵੇ ਤਾਂ ਆਦਿ ਗੁਰਬਾਣੀ ਦੀ ਗਵਾਹੀ ਹਾਜਰ ਹੈ :
ਕ ਸ਼ਿਵਜੀ ਦੀ ਇਸਤ੍ਰੀ ਦਾ ਪਹਿਲੇ ਜਦੋਂ ਸ਼ਿਵ ਨਾਲ ਵਿਆਹ ਹੋਇਆ । ਉਸ ਵੇਲੇ ਇਸ ਦਾ ਨਾਮ ਗੌਰਜਾ ਸੀ । ਉਪਰੰਤ ਜਦੋਂ ਜੱਗ ਵਿਚ ਸੜਕੇ ਮਰ ਗਈ ਫੇਰ ਜਾਕੇ ਪ੍ਰਬਤ ਦੇ ਜਨਮ ਲਿਆ । ਜਿਸ ਲਈ ਇਸ ਦਾ ਨਾਮ ਪਾਰਬਤੀ ਜਾਂ ਗਿਰਜਾ ਹੋਇਆ ਬਾਕੀ ਨਾਮ ਜਿਹੜੇ ਇਸ ਨੇ ਦੈਂਤ ਮਾਰੇ ਜਿਵੇਂ ਚੰਡ ਨੂੰ ਮਾਰਨ ਕਰਕੇ ਚੰਡੀ ਕਿਹਾ ਜਾਂਦਾ ਹੈ ।
ਖ ਕਿ ਦੱਛ ਪ੍ਰਜਾਪਤਿ ਨੇ ਜੱਗ ਕੀਤਾ ਸੀ ।
ਗ ਜਿਵੇਂ ਕਿ ਗਲੇ ਵਿਚ ਸਰਪ, ਸਿਰ ਤੇ ਜਟਾ-ਜੂਟ, ਪਿੰਡੇ ਤੇ ਸੁਆਹ ਨਾਲ ਭੂਤ ਪ੍ਰੇਤਾਂ ਦੀ ਸੈਨ, ਬੈਲ ਦੇ ਉਪਰ ਸਵਾਰ ਜਿਸਨੂੰ ਬੁਲਾਉਣਾ ਦੱਛ ਆਪਣੀ ਹਾਨੀ ਸਮਝਿਆ ਸੀ ।

੧ ਕਈ ਦਿਨ ਲੰਘ ਗਏ । ਇਕ ਦਿਨ ਸ਼ਿਵ ਜੀ ਇੰਦਰ
ਦੇ ਘਰ ਚਲੇ ਗਏ ॥੧॥
੨ ਉਸ ਵੇਲੇ ਸ਼ਿਵ ਜੀ ਨੇ ਆਪਣਾ ਡਰਾਉਣਾ ਰੂਪ ਧਾਰਿਆ
ਹੋਇਆ ਸੀ । ਇੰਦਰ ਨੇ ਸ਼ਿਵ ਜੀ ਨੂੰ ਨਾ ਪਛਾਣ ਕੇ
ਉਸ ਦੇ ਉੱਤੇ ਹਥਿਆਰ ਦਾ ਵਾਰ ਕਰ ਦਿੱਤਾ ਜਿਸ ਲਈ
੩ ਸ਼ਿਵ ਜੀ ਨੇ ਉਸ 'ਤੇ ਨਾ ਰੁਕਣ ਵਾਲਾ ਕ੍ਰੋਧ ਕੀਤਾ ।
ਜਿਸ ਕ੍ਰੋਧ ਕਾਰਨ ਇਕ ਅੰਗਾਰ ਦਾ ਗੋਲਾ ਪ੍ਰਗਟ ਹੋ ਗਿਆ
ਵੱਡਾ ਸਾਰਾ ॥੨॥
੪ ਉਸ ਗੋਲੇ ਦੇ ਤੇਜ਼ ਨਾਲ ਸਾਰੇ ਜੀਵ ਜਲ ਗਏ । ਇਸ
ਤਰ੍ਹਾਂ ਜੀਵਾਂ ਨੂੰ ਬਚਾਉਣ ਲਈ ਉਹ ਅੱਗ ਦਾ ਗੋਲਾ ਸਮੁੰਦਰ
ਵਿਚ ਸੁੱਟ ਦਿੱਤਾ ।
੫ ਪਰ ਉਹ ਸਮੁੰਦਰ ਵਿਚ ਨਾ ਡਿਗਿਆ ਬਾਹਰ ਹੀ ਰਹਿ
ਗਿਆ। ਜਿਸ ਗੋਲੇ ਤੋਂ ਜਲੰਧਰ ਨਾਮਕ ਦੈਂਤ ਨੇ ਰੂਪ ਧਾਰਨ
ਕਰ ਲਿਆ ॥੩॥
੬ ਚੌਪਈ ॥ ਇਸ ਤਰ੍ਹਾਂ ਇਹ ਜਲੰਧਰ ਦੈਂਤ ਪ੍ਰਗਟ ਹੋ ਗਿਆ
ਜੋ ਬੜਾ ਬਲਵਾਨ ਸੀ । ਜਿਸ ਨੇ ਜਾ ਕੇ ਵੱਡਿਆਂ ਦੇ
ਖਜ਼ਾਨਚੀ ਕੁਨੇਰ ਦਾ ਖਜ਼ਾਨਾ ਲੁੱਟ ਗਿਆ ।
੭ ਵਾਲਾਂ ਤੋਂ ਪਕੜ ਕੇ ਬ੍ਰਹਮਾ ਨੂੰ ਐਸਾ ਝੰਜੋੜਿਆ ਕਿ ਉਹ
ਰੋ ਪਿਆ ਸੀ । ਇੰਦਰ ਨੂੰ ਜਿੱਤ ਕੇ ਉਸ ਦਾ ਛਤਰ ਆਪਣੇ
ਸਿਰ 'ਤੇ ਪਹਿਨ ਲਿਆ ਹੈ ॥੪॥
੮ ਸਾਰੇ ਦੇਵਤਿਆਂ ਨੂੰ ਜਿੱਤ ਕੇ ਪੈਰਾਂ 'ਤੇ ਸਿਰ ਧਰਨ ਲਈ
ਮਜਬੂਰ ਕਰ ਦਿੱਤਾ । ਸ਼ਿਵ ਜੀ ਤੇ ਵਿਸ਼ਨੂੰ ਨੂੰ ਆਪਣੇ
ਨਗਰ ਵਿਚ ਲਿਆ ਕੇ ਵਸਾ ਲਿਆ ।
੯ ਚੌਦਾਂ ਰਤਨ ਜਿਹੜੇ ਸਮੁੰਦਰ ਵਿਚੋਂ ਨਿਕਲੇ ਸੀ ਉਹ ਲਿਆ
ਕੇ ਆਪਣੇ ਘਰ ਆ ਰੱਖੇ । ਨੌਂ ਗ੍ਰਹਿਆਂ ਦੀ ਡਿਊਟੀ ਲਾ
ਦਿੱਤੀ ਉਹ ਜਿਸ ਨੂੰ ਵੇਖਣ ਗ੍ਰਸ ਲੈਣ ਭਾਵ (ਦੁਖ)
ਦੇਣ ॥੫॥
੧੦ ਦੋਹਰਾ ॥ ਕੀ ਦੇਵਤੇ, ਕੀ ਦੈਂਤ ਸਾਰਿਆਂ ਨੂੰ ਆਪਣੇ ਕਾਬੂ
ਕਰਕੇ ਆਪਣੇ ਨਗਰ ਵਿਚ ਲਿਆ ਕੇ ਵਸਾ ਲਿਆ ।
ਸ਼ਿਵ ਜੀ ਦੀ ਅਰਾਧਨਾ ਕੈਲਾਸ਼ ਪਰਬਤ ਤੇ ਜਾ ਕੇ ਬਹੁਤ
ਢੰਗਾਂ ਨਾਲ ਕੀਤੀ ॥੬॥
੧੧ ਚੌਪਈ ॥ ਪੂਜਾ ਅਨੇਕ ਪ੍ਰਕਾਰ ਦੇ ਬੰਧਨਾਂ ਨਾਲ ਰਾਤ ਦਿਨ
ਕਰਕੇ ਜਲੰਧਰ ਦੈਂਤ ਨੇ ਸ਼ਿਵਜੀ ਦੀ ਸੇਵਾ ਕੀਤੀ ।
੧੨ ਇਸ ਤਰ੍ਹਾਂ ਉਸ ਨੇ ਬਹੁਤ ਚਿਰ ਬਿਤਾ ਦਿੱਤਾ । ਹੁਣ ਇਸ
ਪ੍ਰਸੰਗ ਨੂੰ ਇਥੇ ਛੱਡ ਕੇ ਸ਼ਿਵ ਜੀ ਦੀ ਕਥਾ ਦਾ ਬਿਆਨ
ਕਰਦੇ ਹਾਂ ॥੭॥
੧੩ ਚੌਪਈ ॥ ਭੂਤ ਰਾਟ ਸ਼ਿਵ ਜੀ ਦਾ ਪ੍ਰਤਾਪ ਬਹੁਤ ਵੇਖ
ਕੇ ਸਾਰੇ ਜਲ-ਥਲ ਭਾਵ ਸਮੂਹਕ ਲੋਕ ਡਰਦੇ (ਕੰਬਦੇ) ਸਨ
ਸਾਰੇ ਵੈਰੀ ।
੧੪ ਇਕ ਦੱਛ ਪਰਜਾਪਤੀ ਰਾਜਾ ਹੁੰਦਾ ਸੀ ਜਿਸ ਦੇ ਘਰ ਉਸ
ਦੀ ੧੦੦੦੦ (ਦਸ ਹਜ਼ਾਰ) ਪੁੱਤਰੀ ਸੀ ॥੮॥
੧੫ ਉਸ ਨੇ ਇਕ ਵਾਰੀ ਸੁਯੰਬਰ ਕੀਤਾ ਸੀ । ਬਹੁਤ ਸਾਰੇ ਲੋਕ
ਬੁਲਾ ਲਏ ਤੇ ਦਸ ਹਜ਼ਾਰ ਪੁੱਤਰੀਆਂ ਨੂੰ ਆਗਿਆ ਦੇ ਦਿੱਤੀ।
੧੬ ਕਿ ਜਿਸ ਨੂੰ ਜਿਸ ਨੂੰ ਜਿਹੜਾ ਵਰ ਪਸੰਦ ਹੈ ਉਹ ਉਸ
ਨੂੰ ਵਰ ਲਵੇ । ਭਾਵੇਂ ਕੋਈ ਅਮੀਰ ਹੈ, ਭਾਵੇਂ ਗਰੀਬ,
ਭਾਵੇਂ ਉੱਚੀ ਜਾਤੀ, ਭਾਵੇਂ ਕੋਈ ਨੀਵੀਂ, ਇਹ ਕੋਈ ਵਿਚਾਰ
ਨਹੀਂ ॥੯॥
੧੭ ਜਿਹੜਾ ਜਿਸ ਨੂੰ ਪਸੰਦ ਆਇਆ ਉਹੀ ਉਸ ਨੇ ਵਰ ਲਿਆ।
ਲੇਖਕ ਕਹਿੰਦਾ ਹੈ ਕਿ ਮੈਂ ਸਾਰਾ ਪ੍ਰਸੰਗ ਨਹੀਂ ਕਹਿੰਦਾ ਉਹ
ਇਸ ਲਈ ਕਿਹਾ ਨਹੀਂ ਜਾਂਦਾ ।
੧੮ ਜੇ ਮੈਂ ਸਾਰਾ ਬਿਰਤਾਂਤ ਆਦਿ ਤੇ ਅੰਤ ਤੱਕ ਕਹਿ ਕੇ ਸੁਣਾਵਾਂ
ਤਾਂ ਕਥਾ ਦੇ ਵਧ ਜਾਣ ਦਾ ਮੈਨੂੰ ਬਹੁਤ ਭੈ ਹੈ ॥੧੦॥
੧੯ ਚੌਪਈ ॥ ਚਾਰ ਪੁੱਤਰੀਆਂ ਕਸ਼ਪ ਨੂੰ ਦੇ ਦਿੱਤੀਆਂ । ਕਈ
ਚੰਦਰਮਾ ਨੇ ਵਿਆਹ ਲਈਆਂ ।
੨੦ ਕਿਤਨੀਆਂ ਹੀ ਹੋਰ ਦੇਸ਼ਾਂ ਵਿਚ ਚਲੀਆਂ ਗਈਆਂ । ਗੌਰਜਾ
ਨਾਮੀ ਇਕ ਪੁੱਤਰੀ ਨੇ ਸ਼ਿਵ ਨੂੰ ਵਰ ਲਿਆ ॥੧੧॥
੨੧ ਜਦੋਂ ਗੌਰਜਾ ਵਿਆਹ ਕੇ ਸ਼ਿਵ ਜੀ ਨੇ ਘਰ ਲੈ ਆਂਦੀ
ਉਸ ਤੋਂ ਬਾਅਦ ਜੋ ਕਹਾਣੀ ਚਲੀ । ਜੋ ਇਉਂ ਸੀ
੨੨ ਉਸ ਯਗ ਦੇ ਵਿਚ ਸਾਰੀਆਂ ਪੁੱਤਰੀਆਂ ਤੇ ਜਵਾਈ ਸੱਦ
ਲਏ ਗਏ । ਭਾਵ ਉਹ ਆਪਣੇ ਪਤੀਆਂ ਨੂੰ ਨਾਲ ਲੈ ਕੇ
ਆ ਗਈਆਂ ਆਪਣੇ ਪਿਤਾ ਦੇ ਘਰ ॥੧੨॥
੨੩ ਚੌਪਈ ॥ ਜੋ-ਜੋ ਵੀ ਕੋਈ ਦੇਸ਼ ਜਾਂ ਪ੍ਰਦੇਸ਼ ਵਿਚ ਹੈ ਸੀ
। ਸਾਰੇ ਜਵਾਈ ਆਪਣੇ ਸਹੁਰੇ ਰਾਜੇ ਪਾਸ ਚਲੇ ਗਏ ।
੨੪ ਕਿਉਂਕਿ ਉਹਨਾਂ ਨੇ ਸ਼ਿਵ ਜੀ ਨੂੰ ਹੋਰ ਤਰ੍ਹਾਂ ਦਾ ਵੇਖਿਆ
ਸੀ ਦਖ ਪਰਜਾਪਤੀ ਨੇ ਜਿਸ ਲਈ ਰਾਜੇ ਨੇ ਉਸ ਨੂੰ ਯਾਦ
ਨਾ ਕੀਤਾ ॥੧੩॥
੨੫ ਜਿਸ ਲਈ ਦੱਛ ਨੇ ਗੌਰਜਾ ਵੀ ਨਾ ਬੁਲਾਈ । ਇਹ ਗੱਲ
ਸ਼ਿਵ ਜੀ ਨੂੰ ਨਾਰਦ ਨੇ ਜਾ ਦੱਸੀ ।
੨੬ ਜਿਸ ਨੂੰ ਸੁਣ ਕੇ ਸ਼ਿਵ ਜੀ ਦਿਲ ਵਿਚ ਵੱਟਾ ਖਾ ਗਿਆ।
ਪਰ ਗੌਰਜਾਂ ਬਿਨਾਂ ਬੁਲਾਏ ਹੀ ਨਾਰਦ ਤੋਂ ਸੁਣ ਕੇ ਗੁੱਸੇ
ਨਾਲ ਤਪੀ ਹੋਈ ਪਿਤਾ ਦੇ ਘਰ ਚਲੀ ਗਈ । ਪੇਕਿਆਂ
ਦਾ ਰੁੱਖਾ ਜਿਹਾ ਵਰਤਾਰਾ ਵੇਖ ਕੇ ਸੜ ਬਲ ਗਈ ॥੧੪॥

[੧]ਮਹਿ ਪਰੀ ਉਛਰ ਕਰ ॥ ਸਤ ਪ੍ਰਤਾਪ ਪਾਵਕ ਭਈ ਸੀਤਰਿ ॥ [੨]ਜੋਗ ਅਗਨ ਕਹੁੰ ਬਹੁਰਿ ਪ੍ਰਕਾਸਾ ॥ ਤਾ ਤਨ ਕੀਯੋ ਪ੍ਰਾਨ ਕੋ ਨਾਸਾ[ੳ] ॥੧੫॥ [੩]ਆਇ ਨਾਰਦ ਇਮ ਸਿਵਹਿ ਜਤਾਈ ॥ ਕਹਾਂ ਬੈਠਿਹੋ ਭਾਂਗ ਚੜਾਈ ॥ [੪]ਛੂਟਯੋ ਧਯਾਨ ਕੋਪੁ ਜੀਯ ਜਾਗਾ ॥ ਗਹਿ ਤ੍ਰਿਸੂਲ ਤਿਹਕੋ ਉਠਿ ਭਾਗਾ ॥੧੬॥ [੫]ਜਬ ਹੀ ਜਾਤ ਭਯੋ ਤਿਹ ਥਲੈ ॥ ਲਯੋ ਉਠਾਇ ਸੂਲ ਕਰ ਬਲੈ ॥ [੬]ਭਾਂਤ ਭਾਂਤ ਤਿਨ ਕਰੇ ਪ੍ਰਹਾਰਾ ॥ ਸਕਲ ਬਿਧੁੰਸ ਜੱਗ ਕਰ ਡਾਰਾ ॥੧੭॥ ਚੌਪਈ ॥ [੭]ਭਾਂਤ ਭਾਂਤ ਤਨ ਭੂਪ ਸੰਘਾਰੇ ॥ ਇਕ ਇਕ ਤੇ ਕਰ ਦੁਇ ਦੁਇ ਡਾਰੇ ॥ [੮]ਜਾਕਹੁੰ ਪਹੁਚ ਤ੍ਰਿਸੂਲ ਪ੍ਰਹਾਰਾ ॥ ਤਾਕਹੁੰ ਮਾਰ ਠਉਰ ਹੀ ਡਾਰਾ ॥੧੮॥ [੯]ਜਗ ਕੁੰਡ ਨਿਰਖਤ ਭਯੋ ਜਬ ਹੀ ॥ ਜੂਟ ਜਟਾਨ ਉਖਾਰਸ ਤਬ ਹੀ ॥ [੧੦]ਬੀਰ ਭਦ੍ਰ ਤਬ ਕੀਆ ਪ੍ਰਕਾਸਾ ॥ ਉਪਜਤ ਕਰੋ ਨਰੇਸਨ ਨਾਸਾ ॥੧੯॥ [੧੧]ਕੇਤਕ ਕਰੇ ਦੁਖੰਡ ਨ੍ਰਿਪਤ ਬਰ ॥ ਕੇਤਕ ਪਠੈ ਦਏ ਜਮ ਕੇ ਘਰ ॥ [੧੨]ਕੇਤਕ ਗਿਰੇ ਧਰਣ ਬਿਕਰਾਰਾ ॥ ਜਨ ਸਰਤਾ ਕੇ ਗਿਰੇ ਕਰਾਰਾ ॥੨੦॥ [੧੩]ਤਬ ਲਉ ਸਿਵਹ ਚੇਤਨਾ ਆਈ ॥ ਗਹਿ ਪਿਨਾਕ ਕਹੁੰ ਪਰੋ ਰਿਸਾਈ ॥ [੧੪]ਜਾ ਕੇ ਤਾਣ ਬਾਣ ਤਨ ਮਾਰਾ ॥ ਪ੍ਰਾਨ ਤਜੇ ਤਿਨ ਪਾਨਨੁਚਾਰਾ ॥੨੧॥ ਚੌਪਈ ॥ [੧੫]ਡੱਮਾ ਡੱਮ ਡਉਰੂ ਬਹੁ ਬਾਜੇ ॥ ਭੂਤ ਪ੍ਰੇਤ ਦਸਊ ਦਿਸ ਗਾਜੇ ॥ [੧੬]ਝਿੱਮ ਝਿੱਮ ਕਰਤ ਅਸਨ ਕੀ ਧਾਰਾ ॥ ਨਾਚੇ ਰੁੰਡ ਮੁੰਡ ਬਿਕਰਾਰਾ ॥੨੨॥ [੧੭]ਬੱਜੇ ਢੋਲ ਸਨਾਇ ਨਗਾਰੇ ॥ ਜੁਟੇ ਜੰਗ ਕੋ ਜੋਧ ਜੁਝਾਰੇ ॥ [੧੮]ਖਹਿ ਖਹਿ ਮਰੇ ਅਪਰ ਰਿਸ ਬਢੇ ॥ ਬਹੁਰਿ ਨ ਦੇਖੀਯਤ ਤਾਜੀਅਨ ਚਢੇ ॥੨੩॥ [੧੯]ਜਾ ਪਰ ਮੁਸਟ ਤ੍ਰਿਸੂਲ ਪ੍ਰਹਾਰਾ ॥ ਤਾਕਹੁੰ ਠਉਰ ਮਾਰ ਹੀ ਡਾਰਾ ॥ [੨੦]ਐਸੋ ਭਯੋ ਬੀਰ ਘਮਸਾਨਾ ॥ ਭਕ ਭਕਾਇ ਤਹੱ ਜਗੇ ਮਸਾਨਾ ॥੨੪॥ ਦੋਹਰਾ ॥ [੨੧]ਤੀਰ ਤਬਰ ਬਰਛੀ ਬਿਛੂਅ, ਬਰਸੇ ਬਿਸਖ ਅਨੇਕ ॥ ਸਬ ਸੂਰਾ ਜੂਝਤ ਭਏ ਸਾਬਤ ਬਚਾ ਨ ਏਕ ॥੨੫॥ ਚੌਪਈ ॥ [੨੨]ਕਟਿ ਕਟਿ ਮਰੇ ਨਰੇਸ ਦੁਖੰਡਾ ॥ ਬਾਇ ਹਨੇ ਗਿਰਿਗੇ ਜਨ ਝੰਡਾ ॥ [੨੩]ਸੂਲ ਸੰਭਾਰ ਰੁਦ੍ਰ ਜਬ ਪਰਯੋ ॥ ਚਿਤ੍ਰ ਬਚਿਤ੍ਰ ਅਯੋਧਨ ਕਰਯੋ ॥੨੬॥ [੨੪]ਭਾਜ ਭਾਜ ਤਬ ਚਲੇ ਨਰੇਸਾ ॥ ਜੱਗ ਬਿਸਾਰ ਸੰਭਾਰਯੋ ਦੇਸਾ ॥ [੨੫]ਜਬ ਰਣ ਰੁਦ੍ਰ, ਰੁਦ੍ਰ ਹੁਐ ਧਾਏ ॥ ਭਾਜਤ ਭੂਪ ਨ ਬਾਚਨ ਪਾਏ ॥੨੭॥ [੨੬]ਤਬ ਸਬ ਭਰੇ ਤੇਜ ਤਨੁ ਰਾਜਾ ॥ ਬਾਜਨ ਲਗੇ ਅਨੰਤਨ ਬਾਜਾ ॥ [੨੭]ਮਚਯੋ ਬਹੁਰਿ ਘੋਰਿ ਸੰਗ੍ਰਾਮਾ ॥ ਜਮ ਕੋ

---

ੳ ਦੱਸਣਾ ਇਹ ਹੈ ਕਿ ਇਸਤਰੀ ਪਤੀ ਬਰਤਾ ਕਿਹੋ ਜਿਹੀ ਹੁੰਦੀ ਹੈ ? ਜਿਹੜੀ ਪਤੀ ਦੀ ਆਨ ਤੇ ਸ਼ਾਨ ਬਦਲੇ ਪ੍ਰਾਨ ਤੱਕ ਕੁਰਬਾਨ ਕਰਨ ਲਈ ਦ੍ਰਿੜ੍ਹ ਨਿਸਚਾ ਰੱਖਦੀ ਹੋਵੇ । ਗੌਰਜਾ ਨੂੰ ਸੜਕੇ ਮਰਨ ਦੀ ਕੀ ਲੋੜ ਪਈ ? ਉਸ ਨੂੰ ਕਿਸੇ ਨੇ ਕੁਝ ਬੁਰਾ ਭਲਾ ਤਾਂ ਨਹੀਂ ਕਿਹਾ ਅਤੇ ਉਹ ਆਪਣੇ ਮਾਪਿਆਂ ਦੇ ਘਰ ਵਿਚ ਸੀ । ਇਤਿਹਾਸ ਆਪਣੀ ਪੈੜ ਬਣਾਉਂਦਾ ਹੈ ਗੌਰਜਾ ਨੇ ਆਪਣੇ ਪਤੀ ਸ਼ਿਵ ਜੀ ਦੀ ਨਿਰਾਦਰੀ ਨੂੰ ਵੇਖ ਜੋ ਉਸ ਨੂੰ ਆਪਣੇ ਪ੍ਰਾਣਾ ਤੇ ਮਾਤਾ ਪਿਤਾ ਭਰਾਵਾਂ ਨਾਲੋਂ ਵੀ ਪਿਆਰੀ ਸੀ । ਭਾਵੇਂ ਕੁਦਰਤ ਉਸ ਨੂੰ ਜਿੰਦਾ ਰੱਖਣਾ ਲੋਚਦੀ ਸੀ ਪ੍ਰੰਤੂ ਗੌਰਜਾ ਸਹੀ ਰੂਪ ਵਿਚ ਆਪਣੇ ਪਤੀ ਦੀ ਵਫਾਦਾਰ ਤੇ ਉਸ ਕਾਰ ਚ ਵਿਗਨ ਨਹੀਂ ਸਹਾਰ ਸਕੀ, ਪਤੰਗੇ ਵਾਂਗ ਲਾਟ ਤੇ ਸੜਕੇ ਇਕ ਮਿਸਾਲ ਪੈਦਾ ਕਰ ਦਿੱਤੀ । ਪਰ ਅੱਜ ਇਸਤ੍ਰੀ ਆਮ ਤੌਰ ਪਰ ਕਈ ਥਾਂਈ ਨਹੀਂ, ਬਹੁਤੀ ਥਾਂਈ ਵੇਖਣ 'ਚ ਆਉਂਦਾ ਕਿ ਆਪਣੇ ਪਤੀ ਦਾ ਸਤਿਕਾਰ ਤਾਂ ਕਿਤੇ ਰਿਹਾ ਇਜ਼ੱਤ ਨੂੰ ਇਉਂ ਰੋਲਦੀਆਂ ਹਨ ਜਿਵੇਂ ਚੂਹੇ ਨੂੰ ਬਿੱਲੀ ।

੧ ਕ੍ਰੋਧ ਵਿਚ ਆ ਕੇ ਜੱਗ ਦੇ ਤਪਦੇ ਭੱਠ ਵਿਚ ਛਾਲ ਮਾਰ ਦਿੱਤੀ। ਪਰ ਉਸ ਦੇ ਸਤ ਦੇ ਪ੍ਰਭਾਵ ਕਰਕੇ ਅਗਨ ਠੰਢੀ ਹੋ ਗਈ।

੨ ਪਰ ਗੌਰਜਾਂ ਨੇ ਆਪਣੇ ਅੰਦਰੋਂ ਜੋਗ ਅਗਨੀ ਪ੍ਰਚੰਡ ਕਰ ਕੇ ਸੜ ਕੇ ਸੁਆਹ ਹੋ ਗਈ। ਜਿਸ ਕਰਕੇ ਤਨ ਨਾਸ਼ ਹੋ ਗਿਆ ॥੧੫॥

੩ ਇਹ ਗੱਲ ਗੌਰਜਾਂ ਦੀ ਮੌਤ, ਨਾਰਦ ਨੇ ਆ ਕੇ ਸ਼ਿਵ ਜੀ ਨੂੰ ਆ ਦੱਸੀ ਤੇ ਕਿਹਾ ਕਿ ਕਿਥੇ ਭੰਗ ਚੜ੍ਹ ਕੇ ਬੈਠਾ ਹੈ!

੪ ਸ਼ਿਵ ਜੀ ਦਾ ਧਿਆਨ ਛੁੱਟ ਗਿਆ। ਦਿਲ ਵਿਚ ਕ੍ਰੋਧ ਜਾਗ ਪਿਆ। ਤ੍ਰਿਸ਼ੂਲ ਚੁੱਕ ਕੇ ਸਹੁਰੇ ਘਰ ਵੱਲ ਉੱਠ ਭੱਜਿਆ ॥੧੬॥

੫ ਜਦ ਹੀ ਸ਼ਿਵ ਜੀ ਉਸ ਅਸਥਾਨ 'ਤੇ ਪੁੱਜਿਆ ਬੜੇ ਜ਼ੋਰ ਦੇ ਨਾਲ ਤ੍ਰਿਸ਼ੂਲ ਚੁੱਕ ਲਿਆ।

੬ ਤਰ੍ਹਾਂ-ਤਰ੍ਹਾਂ ਤ੍ਰਿਸ਼ੂਲ ਨੂੰ ਘੁੰਮਾਇਆ ਤੇ ਵਾਰ ਕੀਤੇ। ਸਾਰੇ ਯਗ ਨੂੰ ਖੇਰੂੰ-ਖੇਰੂੰ ਕਰ ਦਿੱਤਾ ॥੧੭॥

੭ ਚੌਪਈ ॥ ਤਰ੍ਹਾਂ-ਤਰ੍ਹਾਂ ਰਾਜੇ ਕਤਲ ਕਰ ਦਿੱਤੇ। ਇਕ ਇਕ ਨੂੰ ਕੱਟ ਕੇ ਦੋ-ਦੋ ਟੋਟੇ ਕਰ ਸੁੱਟੇ।

੮ ਜਿਸ ਦੇ ਕੋਲ ਜਾ ਕੇ ਤ੍ਰਿਸ਼ੂਲ ਮਾਰਿਆ ਉਸ ਨੂੰ ਥਾਂ ਹੀ ਮਾਰ ਕੇ ਸੁੱਟ ਦਿੱਤਾ ॥੧੮॥

੯ ਜਿਸ ਵੇਲੇ ਯਗ ਕੁੰਡ ਨੂੰ ਜਾ ਕੇ ਵੇਖਿਆ, ਜਟਾਂ ਦਾ ਜੂੜ ਉਸੇ ਵੇਲੇ ਖੋਲ ਲਿਆ।

੧੦ ਉਸ ਦੇ ਵਿਚੋਂ ਵੀਰ ਭੱਦਰ ਨਾਮ ਦਾ ਵੀਰ ਪ੍ਰਗਟ ਹੋ ਗਿਆ। ਵੀਰ ਭੱਦਰ ਨੂੰ ਹੁਕਮ ਦਿੱਤਾ ਕਿ ਇਹਨਾਂ ਰਾਜਿਆਂ ਦਾ ਨਾਸ਼ ਕਰ ਦੇਹ ॥੧੯॥

੧੧ ਵੀਰ ਭੱਦਰ ਨੇ ਕਿਤਨੇ ਰਾਜਿਆਂ ਦੇ ਦੋ-ਦੋ ਟੋਟੇ ਕਰ ਦਿੱਤੇ। ਕਿਤਨੇ ਉਸ ਤਰ੍ਹਾਂ ਹੀ ਮਾਰ ਕੇ ਯਮ ਪੁਰੀ ਨੂੰ ਭੇਜ ਦਿੱਤੇ।

੧੨ ਕਿਤਨੇ ਧਰਤੀ ਉੱਪਰ ਬਿਕਰਾਰ ਕਰਕੇ ਸੁੱਟ ਦਿੱਤੇ। ਜੋ ਇਉਂ ਜਾਪਦੇ ਸਨ ਜਾਣੋ ਨਦੀ ਦੇ ਢਾਹੇ ਡਿਗ ਪਏ ਹਨ ॥੨੦॥

੧੩ ਇਤਨੇ ਨੂੰ ਫੇਰ ਗੌਰਜਾਂ ਦੀ ਯਾਦ ਆ ਗਈ। ਧਨੁੱਖ ਬਾਣ ਫੜ੍ਹ ਕੇ ਕ੍ਰੋਧ ਦੇ ਨਾਲ ਧਾਵਾ ਕਰ ਦਿੱਤਾ ਸ਼ਿਵ ਜੀ ਮਹਾਰਾਜ ਨੇ।

੧੪ ਜਿਸ ਦੇ ਵੀ ਖਿੱਚ ਕੇ ਤੀਰ ਮਾਰ ਦਿੱਤਾ ਉਸ ਨੇ ਪ੍ਰਾਣ ਹੀ ਤਿਆਗ ਦਿੱਤੇ ਪਾਣੀ ਵੀ ਨਹੀਂ ਮੰਗਿਆ ॥੨੧॥

੧੫ ਚੌਪਈ ॥ ਡਮਾ ਡਮ ਡਮਰੂ ਵੱਜ ਰਿਹਾ ਸੀ ਬੜੇ ਜ਼ੋਰ ਨਾਲ। ਦਸੇ ਹੀ ਦਿਸ਼ਾਵਾਂ ਵਿਚ ਭੂਤ-ਪ੍ਰੇਤ ਗੱਜ ਰਹੇ ਸਨ।

੧੬ ਝਿਮ-ਝਿਮ ਕਰਕੇ ਤਲਵਾਰਾਂ ਲਿਸ਼ਕ ਰਹੀਆ ਸਨ। ਵੱਢੇ-ਟੁੱਕੇ ਹੋਏ ਸਿਰ ਤੇ ਧੜ ਬੇਜਾਨ ਹੋ ਕੇ ਤੜਫ ਰਹੇ ਸਨ ਜਿਨ੍ਹਾਂ ਨੂੰ ਵੇਖ ਕੇ ਭੈ ਆਉਂਦਾ ਸੀ ॥੨੨॥

੧੭ ਢੋਲ, ਡੱਫਾਂ ਤੇ ਧੌਂਸੇ ਵੱਜ ਰਹੇ ਸਨ। ਲੜਾਕੇ ਜੁਆਨ ਯੁੱਧ ਵਿਚ ਜੁੱਟੇ ਹੋਏ ਸਨ।

੧੮ ਇਕ ਦੂਜੇ ਦੇ ਰੂ-ਬ-ਰੂ ਹੋ ਕੇ ਮਰ ਗਏ ਵੇਖ ਕੇ ਦੂਜਿਆਂ ਨੂੰ ਕ੍ਰੋਧ ਵੱਧ ਰਿਹਾ ਸੀ ਪਰ ਜਿਹੜਾ ਅੱਗੇ ਹੋਇਆ ਮੁੜ ਕੇ ਘੋੜੇ 'ਤੇ ਚੜ੍ਹਿਆ ਨਾ ਦਿਸਿਆ ॥੨੩॥

੧੯ ਜਿਸ ਦੇ ਉੱਤੇ ਵੀ ਸ਼ਿਵ ਨੇ ਜਾਂ ਉਸ ਦੇ ਗਣਾਂ ਨੇ ਮੁੱਕਾ ਜਾਂ ਤ੍ਰਿਸ਼ੂਲ ਮਾਰਿਆ ਉਸ ਨੂੰ ਉਥੇ ਮਾਰ ਕੇ ਸੁੱਟ ਦਿੱਤਾ।

੨੦ ਇਸ ਤਰ੍ਹਾਂ ਸੂਰਮਿਆਂ ਵਿਚ ਘਮਸਾਨ ਦਾ ਯੁੱਧ ਹੋਇਆ ਕਿ ਭਕ-ਭਕ ਕਰਕੇ ਮਸਾਨ ਜਾਗ ਕੇ ਬੋਲਣ ਲੱਗੇ ॥੨੪॥

੨੧ ਦੋਹਰਾ ॥ ਤੀਰ, ਕੁਹਾੜੇ, ਬਰਛੀਆਂ, ਬਿਛੂਏ, ਜ਼ਹਿਰੀਲੇ ਤੀਰ ਅਨੇਕਾਂ ਹੀ ਬਰਸੇ। ਸੂਰਮੇ ਮੌਤ ਦੇ ਰਾਹ ਪੈ ਗਏ ਇਕ ਵੀ ਜਿਊਂਦਾ ਨਾ ਬਚਿਆ ॥੨੫॥

੨੨ ਚੌਪਈ ॥ ਰਾਜੇ ਕੱਟ-ਕੱਟ ਕੇ ਦੋ-ਦੋ ਟੋਟੇ ਹੋ ਕੇ ਮਰ ਗਏ ਅਤੇ ਉਹ ਇਉਂ ਡਿੱਗੇ ਜਿਵੇਂ ਹਵਾ ਦੇ ਮਾਰੇ ਝੰਡੇ ਡਿਗ ਪੈਂਦੇ ਹਨ।

੨੩ ਜਿਸ ਵੇਲੇ ਤ੍ਰਿਸ਼ੂਲ ਪਕੜ ਕੇ ਸ਼ਿਵ ਜੀ ਹੱਲਾ ਕਰਕੇ ਪਿਆ ਤਾਂ ਉਸ ਨੇ ਅਜੀਬ ਹੀ ਯੁੱਧ ਕੀਤਾ ॥੨੬॥

੨੪ ਰਾਜੇ ਭੱਜ-ਭੱਜ ਕੇ ਯੁੱਧ ਛੱਡ ਕੇ ਤੁਰ ਗਏ। ਜੰਗ ਨੂੰ ਛੱਡ ਕੇ ਆਪੋ-ਆਪਣੇ ਦੇਸ਼ਾਂ ਦੇ ਰਾਹ ਪੈ ਗਏ।

੨੫ ਜਿਸ ਵੇਲੇ ਸ਼ਿਵ ਜੀ ਮੌਤ ਦਾ ਰੂਪ ਧਾਰ ਕੇ ਯੁੱਧ ਵਿਚ ਗਿਆ, ਰਾਜੇ ਭੱਜ ਕੇ ਵੀ ਜਾਨ ਨਾ ਬਚਾ ਸਕੇ ॥੨੭॥

੨੬ ਉਸ ਵੇਲੇ ਸਾਰੇ ਰਾਜੇ ਕ੍ਰੋਧ ਦੇ ਤੇਜ਼ ਨਾਲ ਭਰ ਗਏ ਤੇ ਅਨੇਕ ਹੀ ਮਾਰੂ ਵਾਜੇ ਵੱਜਣ ਲੱਗੇ।

੨੭ ਮੁੜ ਕੇ ਘੋਰ ਯੁੱਧ ਮਚ ਗਿਆ। ਯਮ ਦਾ ਘਰ

[1]ਭਰਾ ਛਿਨਕ ਮਹਿ ਧਾਮਾ ॥੨੮॥ [2]ਭੂਪਤ ਫਿਰੇ ਜੁੱਧ ਕੇ ਕਾਰਨ ॥ ਲੈ ਲੈ ਬਾਣ ਪਾਣ ਹਥੀਯਾਰਨ ॥ [3]ਧਾਇ ਧਾਇ ਅਰ ਕਰਤ ਪ੍ਰਹਾਰਾ ॥ ਜਨ ਕਰ ਚੋਟ ਪਰਤ ਘਰੀਯਾਰਾ ॥੨੯॥ [4]ਖੰਡ ਖੰਡ ਰਣ ਗਿਰੇ ਅਖੰਡਾ ॥ ਕਾਂਪਯੋ ਖੰਡ ਨਵੋ ਬ੍ਰਹਮੰਡਾ ॥ [5]ਛਾਡਿ ਛਾਡਿ ਅਸ ਗਿਰੇ ਨਰੇਸਾ ॥ ਮੱਚਿਯੋ ਜੁੱਧੁ ਸੁਯੰਬਰ ਜੈਸਾ ॥੩੦॥ ਨਰਾਜ ਛੰਦ ॥ [6]ਅਰੁਝੇ ਕਿਕਾਣੀ ॥ ਧਰੇ ਸਸਤ੍ਰ ਪਾਣੀ ॥ [7]ਪਰੀ ਮਾਰ ਬਾਣੀ ॥ ਕੜੱਕੇ ਕਮਾਣੀ ॥੩੧॥ [8]ਝੜੱਕੇ ਕ੍ਰਿਪਾਣੀ ॥ ਧਰੇ ਧੂਰ ਧਾਣੀ ॥ [9]ਚੜੇ ਬਾਨ ਸਾਣੀ ॥ ਰਟੇ ਏਕ ਪਾਣੀ ॥੩੨॥ ਨਰਾਜ ਛੰਦ ॥ [10]ਚਵੀ ਚਾਂਵਡਾਣੀ ॥ ਜੁਟੇ ਹਾਣ ਹਾਣੀ ॥ [11]ਹਸੀ ਦੇਵ ਰਾਣੀ ॥ ਝਮੱਕੇ ਕ੍ਰਿਪਾਣੀ ॥੩੩॥ ਬ੍ਰਿਧ ਨਰਾਜ ਛੰਦ ॥ [12]ਸੁ ਮਾਰ ਮਾਰ ਸੂਰਮਾ, ਪੁਕਾਰ ਮਾਰ ਕੈ ਚਲੇ ॥ ਅਨੰਤ ਰੁਦ੍ਰ ਕੇ ਗਣੋ ਬਿਅੰਤ ਬੀਰਹਾ ਦਲੇ ॥ [13]ਘਮੰਡ ਘੋਰ ਸਾਵਣੀ ਅਘੋਰ ਜਿਉ ਘਟਾ ਉਠੀ ॥ ਅਨੰਤ ਬੂੰਦ ਬਾਣ ਧਾਰ ਸੁੱਧ ਕ੍ਰੁੱਧ ਕੈ ਬੁਠੀ ॥੩੪॥ ਨਰਾਜ ਛੰਦ ॥ [14]ਬਿਅੰਤ ਸੂਰ ਧਾਵਹੀ ॥ ਸੁ ਮਾਰ ਮਾਰ ਘਾਵਹੀ ॥ [15]ਅਘਾਇ ਘਾਇ ਉੱਠਹੀਂ ॥ ਅਨੇਕ ਬਾਣ ਬੁੱਠਹੀਂ ॥੩੫॥ ਨਰਾਜ ਛੰਦ ॥ [16]ਅਨੰਤ ਅਸਤ੍ਰ ਸੱਜਕੈ ॥ ਚਲੇ ਸੁ ਬੀਰ ਗੱਜਕੈ ॥ [17]ਨਿਰਭੈ ਹਥਯਾਰ ਝਾਰਹੀਂ ॥ ਸੁ ਮਾਰ ਮਾਰ ਉਚਾਰਹੀਂ ॥੩੬॥ [18]ਘਮੰਡ ਘੋਰ ਜਿਉ ਘਟਾ ॥ ਚਲੇ ਬਨਾਇ ਤਿਉ ਥਟਾ ॥ [19]ਸੁ ਸਸਤ੍ਰ ਸੂਰ ਸੋਭਹੀਂ ॥ ਸੁਤਾ ਸੁਰਾਨ ਲੋਭਹੀਂ ॥੩੭॥ [20]ਸੁ ਬੀਰ ਬੀਨ ਕੈ ਬਰੈਂ ॥ ਸੁਰੇਸ ਲੋਗ ਬਿਚਰੈਂ ॥ [21]ਸੁ ਤ੍ਰਾਸ ਭੂਪ ਜੇ ਭਜੇ ॥ ਸੁ ਦੇਵ ਪੁਤ੍ਰਕਾ ਤਜੇ ॥੩੮॥ ਬ੍ਰਿਧ ਨਰਾਜ ਛੰਦ ॥ [22]ਸੁ ਸਸਤ੍ਰ ਅਸਤ੍ਰ ਸੱਜਕੈ ਪਰੇ ਹੁਕਾਰ ਕੈ ਹਠੀ ॥ ਬਿਲੋਕ ਰੁੱਦ੍ਰ ਰੁੱਦ੍ਰ ਕੋ ਬਨਾਇ ਸੈਣ ਏਕਠੀ ॥ [23]ਅਨੰਤ ਘੋਰ ਸਾਵਣੀ ਦੁਰੰਤ ਜਯੋਂ ਉਠੀ ਘਟਾ ॥ ਸੁ ਸੋਭ ਸੂਰਮਾ ਨਚੈ ਸੁ ਛੀਨ ਛੱਤ੍ਰ ਕੀ ਛਟਾ ॥੩੯॥ ਬ੍ਰਿਧ ਨਰਾਜ ॥ [ੳ24]ਕਿ ਪਾਇ ਖੱਗ ਪਾਣ ਮੋ ਤ੍ਰਿਪਾਇ ਤਾਜੀਯਨ ਤਹਾਂ ॥ ਜੁਆਨ ਆਨ ਕੈ ਪਰੇ ਸੁ ਰੁਦ੍ਰ ਠਾਢਬੋ ਜਹਾਂ ॥ [25]ਬਿਅੰਤ ਬਾਣ ਸੈਹਥੀ ਪ੍ਰਹਾਰ ਆਨ ਕੈ ਕਰੈ ॥ ਧਕੇਲ ਰੇਲ ਲੈ ਚਲੈ ਪਛੇਲ ਪਾਵ ਨਾ ਟਰੈਂ ॥੪੦॥ [26]ਸੜੱਕ ਸੂਲ ਸੈਹਥੀ ਤੜੱਕ ਤੇਗ ਤੀਰਯੰ ॥ ਬਬੱਕ ਬਾਘ ਜਿਯੋਂ ਬਲੀ ਭਭੱਕ ਘਾਇ ਬੀਰਯੰ ॥ ਅਘਾਇ ਘਾਇਕੈ ਗਿਰੇ ਪਛੇਲ ਪਾਵ ਨਾ ਟਰੇ ॥ ਸੁ ਬੀਨ ਬੀਨ ਅੱਛਰੇ ਪ੍ਰਬੀਨ ਦੀਨ ਹੁਐ ਬਰੇ ॥੪੧॥ ਚੌਪਈ ॥ [27]ਇਹ ਬਿਧਿ ਜੂਝ ਗਿਰਯੋ ਸਬ ਸਾਥਾ ॥ ਰਹਿ ਗਯੋ ਦੱਛ ਅਕੇਲ ਅਨਾਥਾ ॥ [28]ਬਚੇ ਬੀਰ ਤੇ ਬਹੁਰਿ ਬੁਲਾਇਸ ॥

ੳ ਪਾਠੰਤਰ-ਕੰਪਾਇ ਖੱਗ ਪਾਣ ਮੋ......॥

੧ ਇਕ ਛਿਨ ਦੇ ਵਿਚ ਮੁਰਦਿਆਂ ਨਾਲ ਭਰ ਦਿੱਤਾ ॥੨੮॥
੨ ਰਾਜੇ ਭੱਜਣ ਵਾਲੇ ਯੁੱਧ ਦੇ ਕਾਰਨ ਫੇਰ ਮੁੜ ਕੇ ਆ ਗਏ ਤੀਰ ਕਮਾਨ ਹੱਥਾਂ ਵਿਚ ਲੈ ਕੇ ਸਾਰੇ ਹਥਿਆਰ। ਵੈਰੀ ਦੌੜ
੩ ਦੌੜ ਕੇ ਸ਼ਸਤਰਾਂ ਦਾ ਵਾਰ ਕਰਦੇ ਹਨ ਜਿਵੇਂ ਘੜਿਆਲਚੀ ਘੜਿਆਲ ਦੇ ਉੱਪਰ ਹਥੌੜੇ ਦੀਆਂ ਸੱਟਾਂ ਮਾਰਦਾ ਹੈ ॥੨੯॥
੪ ਜਿਹੜੇ ਕਿਸੇ ਤੋਂ ਕਦੇ ਨਹੀਂ ਸੀ ਜਿੱਤੇ ਜਾ ਸਕਦੇ ਉਹ ਰਣ ਖੇਤ ਵਿਚ ਟੋਟੇ-ਟੋਟੇ ਹੋ ਕੇ ਡਿੱਗ ਪਏ। ਨੌਂ ਖੰਡ ਪ੍ਰਿਥਵੀ ਸਾਰਾ ਬ੍ਰਹਿਮੰਡ ਕੰਬ ਗਿਆ।
੫ ਤਲਵਾਰਾਂ ਛੱਡ-ਛੱਡ ਕੇ ਰਾਜੇ ਮਰ ਕੇ ਧਰਤੀ 'ਤੇ ਡਿੱਗ ਪਏ। ਐਸਾ ਯੁੱਧ ਮਚਿਆ ਜਿਹੋ ਜਿਹਾ ਯੁੱਧ ਦ੍ਰੋਪਤ ਦੀ ਪੁੱਤਰੀ ਦ੍ਰੋਪਤੀ ਦੇ ਸੁਯੰਬਰ ਵਿਚ ਹੋਇਆ ਸੀ ॥੩੦॥
੬ ਨਰਾਜ ਛੰਦ ॥ ਘੋੜ ਸਵਾਰ ਉਲਝ ਗਏ। ਜਿਨ੍ਹਾਂ ਦੇ ਹੱਥਾਂ ਵਿਚ ਕ੍ਰਿਪਾਨਾਂ ਲਈਆਂ ਹੋਈਆਂ ਸਨ।
੭ ਤੀਰਾਂ ਦੀ ਮਾਰ ਪੈ ਰਹੀ ਸੀ ਤੇ ਕਮਾਨਾਂ ਦੇ ਕੜਾਕੇ ਪੈ ਰਹੇ ਸਨ ॥੩੧॥
੮ ਕ੍ਰਿਪਾਨਾਂ ਝਾੜ ਰਹੇ ਸਨ ਤੇ ਬੰਦੂਕਾਂ ਚਲਾ ਰਹੇ ਸਨ।
੯ ਸਾਣਾਂ 'ਤੇ ਚੜ੍ਹ ਕੇ ਤੇਜ਼ ਕੀਤੇ ਤੀਰ ਚੱਲ ਰਹੇ ਸਨ। ਇਕ ਜ਼ਖਮੀ ਪਏ ਪਾਣੀ ਦੀ ਰਟ ਲਾ ਰਹੇ ਸਨ ॥੩੨॥
੧੦ ਨਰਾਜ ਛੰਦ ॥ ਚੁੜੇਲਾਂ ਬੋਲਦੀਆਂ ਸਨ। ਇਕ ਦੂਜੇ ਦੇ ਬਰਾਬਰ ਦੇ ਜੁਆਨ ਆਹਮੋ-ਸਾਹਮਣੇ ਯੁੱਧ ਕਰਨ ਜੁਟੇ ਹੋਏ ਸਨ।
੧੧ ਦੇਵ ਰਾਣੀ (ਅਪੱਛਰਾਂ) ਦੇਖ ਕੇ ਹੱਸ ਰਹੀਆਂ ਸਨ ਤੇ ਕ੍ਰਿਪਾਨਾਂ ਚਮਕ ਰਹੀਆਂ ਸਨ ॥੩੩॥
੧੨ ਬਿਰਧ ਨਰਾਜ ਛੰਦ ॥ ਮਾਰੋ-ਮਾਰ ਕਰਦੇ ਸੂਰਮੇ ਪੁਕਾਰਦੇ ਚਲੇ ਆਉਂਦੇ ਹਨ। ਬੇਅੰਤ ਹੀ ਸ਼ਿਵ ਜੀ ਦੇ ਗਣਾਂ ਨੇ ਬੇਅੰਤ ਸੂਰਮੇ ਦਲ੍ਹ ਦਿੱਤੇ।
੧੩ ਜਿਵੇਂ ਬੱਦਲ ਦੀਆਂ ਘਟਾਂ ਘੋਰ ਕੇ ਸਾਵਣ ਦੇ ਮਹੀਨੇ ਚੜ੍ਹ ਕੇ ਆਉਂਦੀਆਂ ਹਨ ਉਸੇ ਤਰ੍ਹਾਂ ਬੇਅੰਤ ਬਾਰਸ਼ ਦੀਆਂ ਬੂੰਦਾਂ ਦੇ ਬਰਸਣ ਵਾਂਗ ਤੀਰ ਤੇ ਤਲਵਾਰ ਦੀ ਧਾਰ ਵਰਸ ਰਹੀ ਸੀ ॥੩੪॥
੧੪ ਨਰਾਜ ਛੰਦ ॥ ਬੇਅੰਤ ਸੂਰਮੇ ਦੌੜ ਕੇ ਆਉਂਦੇ ਹਨ। ਮਾਰੋ-ਮਾਰ ਕਰਦੇ ਘਾਉ ਕਰਦੇ ਹਨ। ਕਈ ਜਿਹੜੇ ਘਾਉ ਖਾ ਕੇ ਡਿਗਦੇ ਤੇ
੧੫ ਕਈ ਬਿਨਾਂ ਹੀ ਘਾਉ ਡਿਗ ਗਏ ਉਹ ਫੇਰ ਉਠਦੇ ਹਨ ਤੇ ਅਨੇਕ ਤੀਰ ਚਲਾ ਦਿੰਦੇ ਹਨ ॥੩੫॥
੧੬ ਨਰਾਜ ਛੰਦ ॥ ਅਨੇਕਾਂ ਹੀ ਅਸ਼ਤਰਾਂ ਨਾਲ ਸਜ ਕੇ ਸੂਰਮੇ ਗੱਜ ਕੇ ਚਲੇ ਆ ਰਹੇ ਹਨ।
੧੭ ਬੇਖੌਫ ਹੋ ਕੇ ਸ਼ਸਤਰ ਚਲਾਉਂਦੇ ਹਨ ਤੇ ਮਾਰੋ-ਮਾਰ ਬੋਲਦੇ ਹਨ ॥੩੬॥
੧੮ ਜਿਸ ਤਰ੍ਹਾਂ ਬੱਦਲ ਦੀਆਂ ਘਟਾਵਾਂ ਘੁੰਮਦੀਆਂ ਤੇ ਘੋਰਦੀਆਂ ਹਨ। ਇਸ ਤਰ੍ਹਾਂ ਦਾ ਥਾਟ ਬਣਾ ਕੇ ਯੋਧੇ ਚੱਲ ਪਏ ਹਨ।
੧੯ ਅਤੇ ਉਹ ਸੂਰਮੇ ਸ਼ਸਤਰਾਂ ਵਿਚ ਸ਼ੋਭ ਰਹੇ ਹਨ ਜਿਨ੍ਹਾਂ ਨੂੰ ਵੇਖ ਕੇ ਦੇਵਤਿਆਂ ਦੀਆਂ ਪੁੱਤਰੀਆਂ ਲੁਭਾਏਮਾਨ ਹੋ ਰਹੀਆਂ ਹਨ ॥੩੭॥
੨੦ ਉਹ ਕਹਿੰਦੀਆਂ ਹਨ ਕਿ ਅਸੀਂ ਚੁਣ-ਚੁਣ ਕੇ ਸੂਰਮਿਆਂ ਨੂੰ ਜੰਗ ਵਿਚ ਪਰਖ-ਪਰਖ ਕੇ ਵਰਾਂਗੀਆਂ ਅਤੇ ਉਹਨਾਂ ਦੇ ਨਾਲ ਇੰਦਰ ਲੋਕ ਵਿਚ ਵਿਚਰਾਂਗੀਆਂ ਸੈਰ-ਸਪਾਟਾ ਕਰਾਂਗੀਆਂ।
੨੧ ਜਿਹੜੇ ਰਾਜੇ ਯੁੱਧ ਤੋਂ ਡਰ ਕੇ ਭੱਜਦੇ ਮਰ ਗਏ ਉਹ ਦੇਵ ਪੁੱਤਰੀਆਂ ਨੇ ਛੱਡ ਦਿੱਤੇ ॥੩੮॥
੨੨ ਬਿਰਧ ਨਰਾਜ ਛੰਦ ॥ ਯੁੱਧ ਦੀ ਨੀਤੀ ਦੇ ਪੱਕੇ ਸ਼ਸਤਰ-ਅਸ਼ਤਰ ਸਜਾ ਕੇ ਲਲਕਾਰ ਕੇ ਜਾ ਪਏ ਯੁੱਧ ਵਿਚ। ਸ਼ਿਵ ਜੀ ਦੇ ਕਾਲ ਰੂਪ ਨੂੰ ਵੇਖ ਕੇ ਸੈਨਾ ਇਕੱਠੀ ਕਰਕੇ।
੨੩ ਜਿਸ ਤਰ੍ਹਾਂ ਸਾਵਣ ਦੇ ਮਹੀਨੇ ਬੇਅੰਤ ਘੋਰ ਕੇ ਘਟਾ ਚੜ੍ਹਦੀ ਹੈ ਸੂਰਮੇ ਨੱਚਦੇ ਹਨ ਉਸ ਜਿਹੀ ਸ਼ੋਭਾ ਦੇ ਰਹੇ ਹਨ ਜਿਨ੍ਹਾਂ ਨੇ ਛਤਰ ਸ਼ੋਭਾ ਪਾ ਕੇ ਨੱਚ ਰਹੇ ਹਨ ॥੩੯॥
੨੪ ਬਿਰਧ ਨਰਾਜ ਛੰਦ ॥ ਤਲਵਾਰ ਨੂੰ ਹੱਥ ਵਿਚ ਲੈ ਕੇ ਘੁੰਮਾਉਂਦੇ ਹੋਏ ਘੋੜਿਆਂ ਨੂੰ ਭਜਾ ਕੇ ਉਥੇ ਪੁੱਜ ਗਏ, ਜਿਥੇ ਸ਼ਿਵ ਜੀ ਖੜ੍ਹਾ ਸੀ।
੨੫ ਬੇਅੰਤ ਹੀ ਤੀਰ ਤੇ ਤਲਵਾਰਾਂ ਦੇ ਵਾਰ ਆ ਕੇ ਕਰ ਦਿੱਤੇ ਅਤੇ ਸ਼ਿਵ ਜੀ ਨੂੰ ਧਕੇਲ ਕੇ ਲਿਜਾ ਰਹੇ ਸਨ ਜੋ ਆਪ ਪਿੱਛੇ ਜ਼ਰਾ ਵੀ ਪੈਰ ਨਹੀਂ ਸੀ ਹਟਦੇ ॥੪੦॥
੨੬ ਸੜੱਕ ਕਰਕੇ ਨੇਜ਼ਾ ਤੇ ਬਰਛੀਆਂ ਅਤੇ ਤੜੱਕ ਕਰਕੇ ਤਲਵਾਰ ਤੇ ਤੀਰ ਮਾਰਦੇ ਸਨ। ਬਲੀ ਬਾਘ ਵਾਂਘ ਥੋੜਾਂ ਮਾਰਦੇ ਜ਼ਖਮ ਕਰ ਦਿੰਦੇ ਜਿਸ ਵਿਚੋਂ ਭਬਕ ਕਰਕੇ ਖੂਨ ਵਹਿ ਤੁਰਦਾ।
੨੭ ਜਿਨ੍ਹਾਂ ਦੇ ਕਦੇ ਜ਼ਖਮ ਨਹੀਂ ਸੀ ਹੋਇਆ ਉਹ ਵੀ ਜ਼ਖਮ ਖਾ ਕੇ ਡਿਗ ਪਏ ਪਰ ਪੈਰ ਪਿੱਛੇ ਨਹੀਂ ਹਟੇ। ਉਹਨਾਂ ਨੂੰ ਸਿਆਣੀਆਂ ਅਪੱਛਰਾਂ ਨੇ ਸਨਮਾਨ ਦੇ ਕੇ ਵਰ ਲਿਆ ॥੪੧॥
੨੮ ਚੌਪਈ ॥ ਇਸ ਤਰ੍ਹਾਂ ਮਰ ਕੇ ਸਾਰੇ ਸਾਥੀ ਡਿੱਗ ਪਏ। ਇਕੱਲਾ ਦੱਛ ਬਾਕੀ ਰਹਿ ਗਿਆ ਨਖਸਮਾ ਹੋ ਕੇ।
੨੯ ਜਿਹੜੇ ਯੋਧੇ ਬਚੇ ਉਹ ਫੇਰ ਬੁਲਾ ਲਏ।

[੧]ਪਹਰ ਕਵਚ ਦੁੰਦਭੀ ਬਜਾਇਸ ॥੪੨॥ [੨]ਆਪਨ ਚਲਾ ਜੁੱਧ ਕਹੁੱ ਰਾਜਾ ॥
ਜੋਰ ਕਰੋਰ ਅਯੋਧਨ ਸਾਜਾ ॥ [੩]ਛੂਟਤ ਬਾਣ ਕਮਾਣ ਅਪਾਰਾ ॥ ਜਨ ਦਿਨ
ਤੇ ਹੁਐ ਗਯੋ ਅੰਧਾਰਾ ॥੪੩॥ ਭੂਤ ਪ੍ਰੇਤ ਮਸਾਣ ਹਕਾਰੇ ॥ ਦੂਹੂੰ ਓਰ ਡਉਰੂ
ਡਮਕਾਰੇ ॥ [੫]ਮਹਾਂ ਘੋਰ ਮੱਚਯੋ ਸੰਗ੍ਰਾਮਾ ॥ ਜੈਸਕ ਲੰਕ ਰਾਵਣ ਅਰੁ ਰਾਮਾ ॥੪੪॥
ਭੁਜੰਗ ॥ [੬]ਭਯੋ ਰੁਦ੍ਰ ਕੋਪੰ ਧਰਯੋ ਸੂਲ ਪਾਣੰ ॥ ਕਰੇ ਸੂਰਮਾ ਸਰਬ ਖਾਲੀ ਪਲਾਣੰ ॥
[੭]ਉਤੇ ਏਕ ਦੱਛੰ ਇਤੇ ਰੁਦ੍ਰ ਏਕੰ ॥ ਕਰਯੋ ਕੋਪ ਕੈ ਜੁੱਧ ਭਾਂਤੰ ਅਨੇਕੰ ॥੪੫॥
ਭੁਜੰਗ ॥ [੮]ਗਿਰਯੋ ਜਾਨ ਕੂਟਸਥਲੀ ਬ੍ਰਿਛ ਮੂਲੰ ॥ ਗਿਰਯੋ ਦੱਛ ਤੈਸੇ ਕਟਯੋ
ਸੀਸ ਸੂਲੰ ॥ [੯]ਪਰਿਯੋ ਰਾਜ ਰਾਜੰ ਭਯੋ ਦੇਹ ਘਾਤੰ ॥ ਹਨਯੋ ਜਾਨ ਬੱਜ੍ਰੰ ਭਯੋ
ਪੱਬ ਪਾਤੰ ॥੪੬॥ [੧੦]ਗਯੋ ਗਰਬ ਸਰਬੰ ਭਜੇ ਸੂਰਬੀਰੰ ॥ ਚਲਯੋ ਭਾਜ ਅੰਤਹ
ਪੁਰੰ ਹੁਐ ਅਧੀਰੰ॥ [੧੧]ਗਰੇ ਡਾਰ ਅੰਚਰ ਪਰੇ ਰੁਦ੍ਰ ਪਾਯੰ ॥ ਅਹੋ ਰੁਦ੍ਰ ਕੀਜੈ
ਕ੍ਰਿਪਾ ਕੈ ਸਹਾਯੰ ॥੪੭॥ ਚੌਪਈ ॥ [੧੨]ਹਮ ਤੁਮਰੋ ਹਰਿ ਓਜ ਨ ਜਾਨਾ ॥ ਤੁਮ
ਹੋ ਮਹਾਂ ਤਪੀ ਬਲਵਾਨਾ ॥ [੧੩]ਸੁਨਤ ਬਚਨ ਭਏ ਰੁਦ੍ਰ ਕ੍ਰਿਪਾਲਾ ॥ ਅਜਾ ਸੀਸ
ਨ੍ਰਿਪ ਜੋਰ ਉਤਾਲਾ ॥੪੮॥ [੧੪]ਰੁਦ੍ਰ ਕਾਲ ਕੋ ਧਰਾ ਧਿਆਨਾ ॥ ਬਹੁਰਿ ਜੀਯਾਇ
ਨਰੇਸ ਉਠਾਨਾ ॥ [੧੫]ਰਾਜ ਸੁਤਾ ਪਤ ਸਕਲ ਜੀਯਾਏ ॥ ਕਉਤਕ ਨਿਰਖ ਸੰਤ
ਤ੍ਰਿਪਤਾਏ ॥੪੯॥ [੧੬]ਨਾਰ ਹੀਨ ਸਿਵ ਕਾਮ ਖਿਝਾਯੋ ॥ ਤਾ ਤੇ ਸੰਭੁ, ਘਨੋ ਦੁਖੁ
ਪਾਯੋ ॥ [੧੭]ਅਧਿਕ ਕੋਪ ਕੈ ਕਾਮ ਜਰਾਯਸ ॥ ਬਿਤਨ ਨਾਮ ਤਿਹੱ ਤਦਿਨ
ਕਹਾਯਸ ॥੫੦॥

[੧੮]ਇਤਿ ਸ੍ਰੀ ਰੁਦ੍ਰ ਪ੍ਰਬੰਧ ਦੱਛ ਬਧਹ ਰੁਦ੍ਰ ਮਹਾਤਮੇ ਗਉਰ ਬਧਹ ॥ ਧਿਆਇ ਯਾਰਾਂ ਸੰਪੂਰਣ ਮਸਤੁ ਸੁਭ ਮਸਤੁ ॥੧੧॥

[੧੯]ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੨੦]ਵਹੁ ਜੋ ਜਰੀ ਰੁਦ੍ਰ ਕੀ ਦਾਰਾ[ੳ] ॥
ਤਿਨ ਹਿਮ ਗਿਰ ਗ੍ਰਿਹ ਲੀਯ ਅਵਤਾਰਾ ॥ [੨੧]ਛੁਟੀ ਬਾਲਤਾ ਜਬ ਸੁਧਿ ਆਈ ॥
ਬਹੁਰੋ ਮਿਲੀ ਨਾਥ ਕਹੁੱ ਜਾਈ ॥੧॥ [੨੨]ਜਿਹ ਬਿਧ ਮਿਲੀ ਰਾਮ ਸੋ ਸੀਤਾ ॥
ਜੈਸਕ ਚਤੁਰ ਬੇਦ ਤਨ ਗੀਤਾ ॥ [੨੩]ਜੈਸੇ ਮਿਲਤ ਸਿੰਧ ਤਨ ਗੰਗਾ ॥ ਤਯੋਂ
ਮਿਲਿ ਗਈ ਰੁਦ੍ਰ ਕੈ ਸੰਗਾ ॥੨॥ [੨੪]ਜਬ ਤਿਹੱ ਬਯਾਹ ਰੁਦ੍ਰ ਘਰ ਆਨਾ ॥
ਨਿਰਖ ਜਲੰਧਰ ਤਾਹਿ ਲੁਭਾਨਾ[ਅ] ॥ [੨੫]ਦੂਤ ਏਕ ਤਹੱ ਦੀਯੋ ਪਠਾਈ ॥ ਲਿਆਉ
ਰੁਦ੍ਰ ਤੇ ਨਾਰ ਛਿਨਾਈ ॥੩॥ ਦੋਹਰਾ ॥ ਜਲੰਧਰ ਬਾਚ ॥ [੨੬]ਕੈ ਸਿਵ ਨਾਰਿ
ਸੀਗਾਰ ਕੈ, ਮਮ ਗ੍ਰਿਹ ਦੇਹ ਪਠਾਇ ॥ ਨਾਤਰ ਸੂਲ ਸੰਭਾਰ ਕੈ ਸੰਗ ਲਰਹੁ

ੳ ਰੁਦ੍ਰ ਦੀ ਦਾਰਾ ਭਾਵ ਸ੍ਰਿਜੀ ਦੀ ਇਸਤ੍ਰੀ ਜਿਸ ਦਾ ਨਾਮ ਸੀ ਗੌਰਜਾ ਇਹ ਬੜੀ ਪੁਰਾਣੀ ਕਥਾ ਹੈ ਨਾ ਉਸ ਵੇਲੇ ਕੋਈ ਖਾਸ ਲੇਖਕ ਸੀ ਨਾ ਪ੍ਰੈਸ ਤੇ ਸਮਾਂ ਨਾ ਸੰਮਤ । ਸੁਣੀਆਂ ਸੁਣਾਈਆਂ ਚੰਦ ਕਥਾਵਾਂ ਨੂੰ ਮਹਾਂ ਪ੍ਰਮਾਰਥੀ ਰਿਸ਼ੀਆਂ ਦੇ ਉਦਮ ਸਦਕਾ ਇਹ ਸਾਡੇ ਤੱਕ ਪੁੱਜ ਗਈਆਂ ਹਨ । ਤੁਲਸੀ ਕ੍ਰਿਤ ਰਾਮਾਇਣ ਦਾ ਲੇਖ ਹੈ ਕਿ ਜਗ ਵਿਚ ਸੜਨ ਤੋਂ ਪਹਿਲਾ ਰਾਮਚੰਦ੍ਰ ਜਿਸ ਵੇਲੇ ਸੀਤਾ ਦੀ ਤਲਾਸ਼ ਵਿਚ ਫਿਰ ਰਹੇ ਸਨ ਉਸ ਵੇਲੇ ਰਾਮਚੰਦਰ ਦੇ ਮਹਾਨ ਹੋਣ ਦੀ ਤਲਾਸ਼ ਦੀ ਪਰਖ ਕਰਨ ਲਈ ਸੀਤਾ ਦਾ ਰੂਪ ਬਣਾਕੇ ਰਾਮ ਦੇ ਰਸਤੇ ਵਿਚ ਜਾ ਬੈਠੀ ਸੀ । ਰਾਮਚੰਦਰ ਨੇ ਪਹਿਚਾਣ ਕੇ ਕਿਹਾ ਸੀ ਮਾਤਾ ਤੂੰ ਐਥੇ ਕਿਵੇਂ ਬੈਠੀ ਹੈ ਇਹ ਸੁਣ ਕੇ ਪਾਰਬਤੀ ਨੇ ਰਾਮਚੰਦ੍ਰ ਨੂੰ ਰਾਮ ਕਰਕੇ ਪਹਿਚਾਣ ਲਿਆ । ਜਿਦੇ ਪਾਰਬਤੀ ਨੇ ਇਹ ਗੱਲ ਸ਼ਿਵਜੀ ਨੂੰ ਦੱਸੀ ਤਾਂ ਉਸ ਨੇ ਪਾਰਬਤੀ ਨੂੰ ਤਿਆਗ ਦਿੱਤਾ ਕਿ ਤੈਂ ਸੀਤਾ ਦਾ ਰੂਪ ਧਾਰਨ ਕੀਤਾ ਹੈ ਇਸ ਲਈ ਤੇਰਾ ਮੇਰਾ ਪਤੀ ਪਤਨੀ ਦਾ ਰਿਸ਼ਤਾ ਖਤਮ ਹੋ ਗਿਆ ਹੈ । ਜਿਸ ਤੇ ਗੌਰਜਾ ਆਪਣੇ ਪਿਤਾ ਦੱਖਛ ਪ੍ਰਜਾ ਪਤਿ ਦੇ ਜਗ ਚਿ ਜਾਕੇ ਸੜਕੇ ਮਰ ਗਈ । ਫੇਰ ਇਹ ਜਾਕੇ ਪਰਾਬਤੀ ਦੇ ਰਾਜੇ ਦੇ ਘਰ ਜਾ ਜਨਮੀ । ਜਦੋਂ ਉਹ ਸੁੰਦਰਤਾ ਭਰਪੂਰ ਜਵਾਨੀ ਵਿਚ ਆਈ ਤਾਂ ਪ੍ਰਬਦੇਸ ਨੇ ਉਸਦਾ ਬਿਆ ਕੇ ਦੇਵਤਾ ਨਾਲ ਕਰਨ ਦੀ ਇੱਛਾ ਸੀ ਪਰ ਪਾਰਬਤੀ ਨਾ ਮਨੀ ਤੇ ਇਸ ਨੇ

ਅ ਜਲੰਧਰ ਦੈਤ ਬੜਾ ਸ਼ਕਤੀਸ਼ਾਲੀ ਹੋਇਆ ਹੈ । ਜਲੰਧਰ ਸ਼ਹਿਰ ਉਸੇ ਨੇ ਆਪਣੇ ਨਾਮ ਤੇ ਵਾਸਾ ਕੇ ਆਪਣੀ ਰਾਜਧਾਨੀ ਕਾਇਮ ਕੀਤੀ ਸੀ ।

੧ ਉਹਨਾਂ ਨੂੰ ਕਵਚ ਪਹਿਨਾ ਕੇ ਧੌਂਸਾ ਵਜਾ ਦਿੱਤਾ ॥੪੨॥
੨ ਹੁਣ ਉਹ ਆਪ ਚੱਲ ਪਿਆ ਯੁੱਧ ਕਰਨ ਲਈ ਰਾਜਾ ਕਰੋੜ ਯੋਧਿਆਂ ਨੂੰ ਸਾਜ ਕੇ ।
੩ ਆਖਰ ਬੇਅੰਤ ਹੀ ਕਮਾਨਾਂ ਵਿਚੋਂ ਤੀਰ ਛੱਡ ਦਿੱਤੇ । ਜਾਣੋ ਕਿ ਦਿਨ ਵਿਚ ਰਾਤ ਦਾ ਹਨੇਰਾ ਪੈ ਗਿਆ ॥੪੩॥
੪ ਸ਼ਿਵ ਜੀ ਨੇ ਭੂਤ, ਪ੍ਰੇਤ ਤੇ ਮਸਾਣ ਆਪਣੀ ਸੈਨਾ ਬੁਲਾ ਲਈ । ਦੋਹਾਂ ਪਾਸੋਂ ਡਮਰੂ ਖੜਕ ਪਿਆ ਯੁੱਧ ਦਾ ।
੫ ਮਹਾਂ ਘੋਰ ਯੁੱਧ ਹੋਣ ਲੱਗਾ । ਜੈਸਾ ਰਾਵਣ ਤੇ ਰਾਮ ਚੰਦਰ ਦਾ ਹੋਇਆ ਸੀ ਲੰਕਾ ਵਿਚ ॥੪੪॥
੬ ਭੁਜੰਗ ॥ ਸ਼ਿਵ ਜੀ ਕ੍ਰੋਧਵਾਨ ਹੋ ਗਿਆ ਤੇ ਉਸ ਨੇ ਤ੍ਰਿਸ਼ੂਲ ਹੱਥ ਵਿਚ ਲੈ ਲਿਆ ਤੇ ਉਸ ਨੇ ਸੂਰਮਿਆਂ ਦੇ ਘੋੜਿਆਂ ਦੇ ਪਲਾਨ ਖਾਲੀ ਕਰ ਦਿੱਤੇ ।
੭ ਉਧਰ ਇਕ ਦੱਛ ਤੇ ਇਧਰ ਇਕ ਸ਼ਿਵ ਜੀ ਨੇ ਕ੍ਰੋਧ ਵਿਚ ਆ ਕੇ ਅਨੇਕਾਂ ਯੁੱਧ ਦੇ ਤਰੀਕੇ ਵਰਤੇ ਅੰਤ ਨੂੰ ॥੪੫॥
੮ ਭੁਜੰਗ ॥ ਦੱਛ ਇਉਂ ਡਿਗ ਪਿਆ ਜਿਵੇਂ ਹੇਮਕੁੰਟ ਪਹਾੜ ਦੀ ਚੋਟੀ ਦੇ ਉੱਤੋਂ ਭਾਰੀ ਬ੍ਰਿਛ ਮੂਲੋਂ ਉਖੜ ਕੇ ਡਿੱਗਦਾ ਹੈ । ਜਿਸ ਵੇਲੇ ਦੱਛ ਦਾ ਸਿਰ ਕੱਟਿਆ ਗਿਆ ਤ੍ਰਿਸ਼ੂਲ ਨਾਲ ।
੯ ਹੁਣ ਉਹ ਰਾਜਿਆਂ ਦਾ ਰਾਜਾ ਮੁਰਦਾ ਲੋਥ ਹੋ ਕੇ ਪਿਆ ਹੈ । ਜਾਣੋ ਇੰਦਰ ਦੇ ਬੱਜਰ ਨਾਲ ਪਹਾੜ ਡਿਗਿਆ ਪਿਆ ਹੈ ॥੪੬॥
੧੦ ਸਾਰਾ ਅਹੰਕਾਰ ਭੱਜ ਗਿਆ ਸੂਰਬੀਰ ਭੱਜ ਤੁਰੇ ਅਤੇ ਆਪੋ ਆਪਣੇ ਮਹਿਲਾਂ ਨੂੰ ਤੁਰ ਪਏ ਅਧੀਰ ਹੋ ਕੇ ।
੧੧ ਰਾਜੇ ਕੱਪੜਾ ਪਾ ਕੇ ਸ਼ਿਵ ਜੀ ਦੇ ਪੈਰਾਂ 'ਤੇ ਢਹਿ ਪਏ ਤੇ ਕਿਹਾ ਹੇ ਸ਼ਿਵ ਜੀ ਕ੍ਰਿਪਾ ਕਰਕੇ ਸਾਡੀ ਜਾਨ ਬਖਸ਼ੋ ਤੇ ਸਾਡੀ ਸਹਾਇਤਾ ਕਰੋ ॥੪੭॥
੧੨ ਚੌਪਈ ॥ ਹੇ ਹਰਿ ਰੂਪ, ਸ਼ਿਵ ਜੀ ! ਅਸੀਂ ਤੇਰੇ ਬਲ ਨੂੰ ਨਹੀਂ ਜਾਣਿਆ। ਤੁਸੀਂ ਤਾਂ ਬੜੇ ਤਪੀ ਤੇ ਬਲਵਾਨ ਹੋ । ਜਦੋਂ ਦੀਨ
੧੩ ਬਚਨ ਸੁਣੇ ਤਾਂ ਸ਼ਿਵ ਜੀ ਕ੍ਰਿਪਾ ਦੇ ਘਰ ਵਿਚ ਆ ਗਏ। ਰਾਜੇ ਦੇ ਧੜ ਨਾਲ ਬੱਕਰੇ ਦਾ ਸਿਰ ਲਾ ਕੇ ਜੋੜ ਦਿੱਤਾ ਤੇ ਉਸ ਨੂੰ ਜਿਵਾ ਕੇ ਉਠਾ ਲਿਆ ॥੪੮॥
੧੪ ਅਤੇ ਸ਼ਿਵ ਜੀ ਨੇ ਅਕਾਲ ਪੁਰਖ ਦਾ ਧਿਆਨ ਧਰਿਆ ਤੇ ਫੇਰ ਰਾਜੇ ਨੂੰ ਜਿਵਾ ਕੇ ਉਠਾ ਲਿਆ ।
੧੫ ਰਾਜੇ ਦੀਆਂ ਪੁੱਤਰੀਆਂ ਤੇ ਪਤੀ ਸਾਰੇ ਜਿਊਂਦੇ ਕਰ ਦਿੱਤੇ। ਇਸੇ ਕੌਤਕ ਨੂੰ ਵੇਖ ਕੇ ਸੰਤ ਲੋਕ ਸਾਰੇ ਤ੍ਰਿਪਤ ਹੋ ਗਏ ॥੪੯॥
੧੬ ਹੁਣ ਇਸਤਰੀ ਤੋਂ ਬਿਨਾਂ ਸ਼ਿਵ ਜੀ ਰੰਡਾ ਹੋ ਜਾਣ ਕਰਕੇ ਕਾਮ ਖਿਝਾਉਂਦਾ ਤੇ ਦੁਖੀ ਕਰਦਾ ਹੈ । ਜਿਸ ਕਰਕੇ ਸ਼ੰਭੂ (ਸ਼ਿਵ ਜੀ) ਬਹੁਤ ਦੁਖੀ ਹੋਇਆ ।
੧੭ ਬਹੁਤ ਕ੍ਰੋਧ ਕਰਕੇ, ਕਾਮ ਨੂੰ ਸਾੜ ਕੇ ਸੁਆਹ ਕਰ ਦਿੱਤਾ। ਉਸ ਦਿਨ ਤੋਂ ਬਿ ਤਨ (ਤਨ ਤੋਂ ਬਿਨਾਂ) ਅਨੰਗ ਕਾਮ ਦਾ ਨਾਮ ਕਿਹਾ ਜਾਣ ਲੱਗਾ ॥੫੦॥
੧੮ ਇਥੇ ਸਮਾਪਤ ਹੈ ਸ਼ਿਵ ਜੀ ਦੀ ਪ੍ਰਬੰਧਕ ਕਥਾ ਤੇ ਮਹਾਤਮ ਗੌਰਜਾਂ ਦੀ ਮੌਤ ਗਿਆਰਵਾਂ ਧਿਆਇ ਪੂਰਾ ਹੁੰਦਾ ਹੈ ॥੧੧॥
੧੯ ਨਿਯਮ ਅਨੁਸਾਰ ਗੁਰੂ ਜੀ ਭਗਉਤੀ ਜੀ ਤੋਂ ਸਹਾਇਤਾ ਮੰਗਦੇ ਹਨ, ਅਤੇ ਪਾਰਬਤੀ ਦੇ ਨਾਮ ਨਾਲ ਗੌਰਜਾਂ ਦਾ ਪ੍ਰਸੰਗ ਅੱਗੇ ਤੋਰਦੇ ਹਨ ।
੨੦ ਚੌਪਈ ॥ ਉਹ ਗੌਰਜਾਂ ਸ਼ਿਵ ਜੀ ਦੀ ਇਸਤਰੀ ਜਦੋਂ ਜਗ ਦੇ ਵਿਚ ਸੜ ਕੇ ਮਰ ਗਈ । ਉਸ ਨੇ ਪਹਾੜ 'ਤੇ ਜਾ ਕੇ ਜਨਮ ਲੈ ਲਿਆ ।
੨੧ ਜਦੋਂ ਉਸ ਦਾ ਬਾਲਪਣ ਲੰਘ ਗਿਆ ਤੇ ਸੁਰਤ ਵਿਚ ਆਈ। ਫੇਰ ਉਹ ਮੁੜ ਕੇ ਆਪਣੇ ਨਾਥ ਸ਼ਿਵ ਜੀ ਨੂੰ ਆ ਕੇ ਮਿਲ ਪਈ ॥੧॥
੨੨ ਜਿਸ ਤਰ੍ਹਾਂ ਰਾਵਣ ਦੀ ਕੈਦ ਵਿਚੋਂ ਨਿਕਲ ਕੇ ਰਾਮ ਚੰਦਰ ਨੂੰ ਸੀਤਾ ਮਿਲੀ ਸੀ । ਅਤੇ ਜਿਸ ਤਰ੍ਹਾਂ ਚਾਰਾਂ ਵੇਦਾਂ ਨਾਲ ਗੀਤਾ ਦਾ ਗਿਆਨ ਹੈ ।
੨੩ ਜਿਸ ਤਰ੍ਹਾਂ ਸਮੁੰਦਰ ਦੇ ਵਿਚ ਗੰਗਾ ਮਿਲ ਜਾਂਦੀ ਹੈ ਇਸ ਤਰ੍ਹਾਂ ਗੌਰਜਾਂ ਆ ਕੇ ਸ਼ਿਵ ਜੀ ਨੂੰ ਮਿਲ ਗਈ ॥੨॥
੨੪ ਜਦੋਂ ਸ਼ਿਵ ਜੀ ਨੇ ਪਾਰਬਤੀ ਨੂੰ ਵਿਆਹ ਕੇ ਘਰ ਲਿਆਂਦਾ। ਉਸ ਨੂੰ ਵੇਖ ਕੇ ਜਲੰਧਰ ਦੈਂਤ ਲੁਭਾਇਮਾਨ ਹੋ ਗਿਆ।
੨੫ ਜਲੰਧਰ ਦੈਂਤ ਨੇ ਇਕ ਅਹਿਲਕਾਰ ਭੇਜਿਆ ਜਾ ਕੇ ਸ਼ਿਵ ਕੋਲੋਂ ਉਸ ਦੀ ਇਸਤਰੀ ਖੋਹ ਕੇ ਲੈ ਆ ਤੇ ॥੩॥
੨੬ ਦੋਹਰਾ ॥ ਕਿ ਸ਼ਿਵ ਜੀ ਨੂੰ ਕਹੋ ਕਿ ਜਾਂ ਤਾਂ ਆਪਣੀ ਇਸਤਰੀ ਨੂੰ ਮੰਗਾ ਕੇ ਮੇਰੇ ਘਰ ਭੇਜ ਦੇਵੇ, ਨਹੀਂ ਫੇਰ ਤ੍ਰਿਸ਼ੂਲ ਲੈ ਕੇ ਮੇਰੇ ਨਾਲ ਯੁੱਧ ਕਰੇ ॥੪॥

ਮੁਰ ਆਇ ॥੪॥ ਚੌਪਈ ॥ [1]ਕਥਾ ਭਈ ਇਹ ਦਿਸ ਇਹ ਭਾਤਾ ॥ ਅਬ ਕਹੋ ਬਿਸਨ ਤ੍ਰੀਯਾ ਕੀ ਬਾਤਾ ॥ [2]ਬ੍ਰਿੰਦਾਰਿਕ ਦਿਨ ਏਕ ਪਕਾਏ ॥ ਦੈਤ ਸਭਾ ਤੇ ਬਿਸਨ ਬੁਲਾਏ ॥੫॥ ਚੌਪਈ ॥ [3]ਆਇ ਗਯੋ ਤਹ ਨਾਰਦ ਰਿਖਬਰ ॥ ਬਿਸਨ ਨਾਰ ਕੇ ਧਾਮ ਛੁਧਾਤਰ ॥ [4]ਬੈਂਗਨ ਨਿਰਖ ਅਧਿਕ ਲਲਚਾਯੋ ॥ ਮਾਂਗ ਰਹਿਯੋ ਪਰੁ ਹਾਥ ਨ ਆਯੋ ॥੬॥ [5]ਨਾਥ ਹੇਤ ਮੈ ਭੋਜ ਪਕਾਯੋ ॥ ਮਨੁਛ ਪਠੇ ਕਰ ਬਿਸਨ ਬੁਲਾਯੋ ॥ [6]ਨਾਰਦ ਖਾਇ ਜੂਠ ਜੋ ਜੈ ਹੈ ॥ ਪੀਅ ਕੋਪਤ ਹਮਰੇ ਪਰ ਹੁਐ ਹੈ ॥੭॥ ਨਾਰਦ ਬਾਚ ॥ [7]ਮਾਂਗ ਥਕਯੋ ਮੁਨ ਭੋਜ ਨ ਦੀਆ ॥ ਅਧਿਕ ਰੋਸੁ ਮੁਨਬਰ ਤਬ ਕੀਆ ॥ [8]ਬ੍ਰਿੰਦਾ ਨਾਮ ਰਾਛਸੀ ਬਪੁ ਧਰ ॥ ਤ੍ਰੀਅ ਹੁਐ ਬਸੋ ਜਲੰਧਰ ਕੇ ਘਰ ॥੮॥ [9]ਦੇ ਕਰ ਸ੍ਰਾਪ, ਜਾਤ ਭਯੋ ਰਿਖਬਰ ॥ ਆਵਤ ਭਯੋ ਬਿਸਨ ਤਾ ਕੇ ਘਰ ॥ [10]ਸੁਨਤ ਸ੍ਰਾਪ ਅਤ ਹੀ ਦੁਖ ਪਾਯੋ ॥ ਬਿਹਸ ਬਚਨ ਤ੍ਰੀਯ ਸੰਗ ਸੁਨਾਯੋ ॥੯॥ ਦੋਹਰਾ॥ [11]ਤ੍ਰੀਯ ਕੀ ਛਾਯਾ ਲੈ ਤਬੈ ਬ੍ਰਿੰਦਾ ਰਚੀ ਬਨਾਇ ॥ ਧੂਮ੍ਰਕੇਸ ਦਾਨਵ ਸਦਨ ਜਨਮ ਧਰਤ ਭਈ ਜਾਇ ॥੧੦॥ ਚੌਪਈ॥ [12]ਜੈਸਕ ਰਹਤ ਕਮਲ ਜਲ ਭੀਤਰ ॥ ਪੁਨਿ ਨ੍ਰਿਪ ਬਸੀ ਜਲੰਧਰ ਕੇ ਘਰ ॥ [13]ਤਿਹ ਨਿਮਿਤ ਜਲੰਧਰ ਅਵਤਾਰਾ ॥ ਧਰ ਹੈ ਰੂਪ ਅਨੂਪ ਮੁਰਾਰਾ ॥੧੧॥ [14]ਕਥਾ ਐਸ ਇਹ ਦਿਸ ਮੋ ਭਈ ॥ ਅਬ ਚਲ ਬਾਤ ਰੁਦ੍ਰ ਪਰ ਗਈ ॥ [15]ਮਾਂਗੀ ਨਾਰ, ਨ ਦੀਨੀ ਰੁੱਦ੍ਰਾ[ੳ] ॥ ਤਾਂ ਤੇ ਕੋਪ ਅਸੁਰ ਪਤ ਛੁੱਦ੍ਰਾ ॥੧੨॥ ਚੌਪਈ ॥ [16]ਬੱਜੇ ਢੋਲ ਨਫੀਰ ਨਗਾਰੇ ॥ ਦੁਹੂੰ ਦਿਸਾ ਡਮਰੂ ਡਮਕਾਰੇ ॥ [17]ਮਾਚਤ ਭਯੋ ਲੋਹ ਬਿਕਰਾਰਾ ॥ ਝਮਕਤ ਖੱਗ ਅਦੱਗ ਅਪਾਰਾ ॥੧੩॥ [18]ਗਿਰ ਗਿਰ ਪਰਤ ਸੁਭਟ ਰਣ ਮਾਹੀਂ ॥ ਧੁਕ ਧੁਕ ਉਠਤ ਮਸਾਣ ਤਹਾ ਹੀਂ॥ [19]ਗਜੀ ਰਥੀ ਬਾਜੀ ਪੈਦਲ ਰਣ ॥ ਜੂਝ ਗਿਰੇ ਰਣ ਕੀ ਛਿਤ ਅਨਗਣ ॥੧੪॥ ਤੋਟਕ ॥ [20]ਬਿਰਚੇ ਰਣ ਬੀਰ ਸੁ ਧੀਰ ਕ੍ਰੁਧੰ ॥ ਮੱਚਿਯੋ ਤਿਹੱ ਦਾਰੁਣ ਭੂਮ ਜੁਧੰ ॥ [21]ਹਹਰੰਤ ਹਯੰ ਗਰਜੰਤ ਗਜੰ ॥ ਸੁਣ ਕੈ ਧੁਨ ਸਾਵਣ ਮੇਘ ਲਜੰ ॥੧੫॥ [22]ਬਰਖੈ ਰਣ ਬਾਣ ਕਮਾਣ ਖਗੰ ॥ ਤਹ ਘੋਰ ਭਯਾਨਕ ਜੁੱਧ ਜਗੰ ॥ [23]ਗਿਰ ਜਾਤ ਭਟੰ ਹਹਰੰਤ ਹਠੀ ॥ ਉਮਗੀ ਰਿਪ ਸੈਣ ਕੀਏ ਇਕਠੀ ॥੧੬॥ [24]ਚਹੂੰ ਓਰ ਘਿਰਯੋ ਸਰ ਸੋਧਿ ਸਿਵੰ ॥ ਕਰਿ ਕੋਪ ਘਨੋ ਅਸੁਰਾਰ ਇਵੰ ॥ [25]ਦੁਹੂੰ ਓਰਨ ਤੇ ਇਮ ਬਾਣ ਬਹੇ ॥ ਨਭ ਅਉਰ ਧਰਾ ਦੋਊ ਛਾਇ ਰਹੇ ॥੧੭॥ [26]ਗਿਰਗੇ ਤਹ ਟੋਪਨਿ ਟੂਕ ਘਨੇ ॥ ਰਹਗੇ ਜਨ ਕਿੰਸਕ ਸ੍ਰੋਣ ਸਨੇ ॥ [27]ਰਣ ਹੇਰ ਅਗੰਮ ਅਨੂਪ

ੳ ਸ਼ਿਵਜੀ ਨੇ ਉਸ ਅਣਖ ਦਾ ਪੂਰਾ-ਪੂਰਾ ਨਕਸ਼ਾ ਵਿਖਾਇਆ ਹੈ, ਜਿਸ ਨੂੰ ਕਾਇਮ ਕਰਨ ਲਈ ਸ੍ਰੀ ਦਸਮੇਸ਼ ਸਵਾਮੀ ਨੇ ਖਾਲਸਾ ਪੰਥ ਨੂੰ ਜਨਮ ਦਿੱਤਾ। ਮੁਗਲਾਂ ਨੇ ਅਨੇਕਾਂ ਹਿੰਦੂ ਇਸਤ੍ਰੀਆਂ ਜਬਰੀ ਖੋਹੀਆਂ ਹਿੰਦੂਆਂ ਨੇ ਆਪਣੀ ਜਾਨ ਤੇ ਪ੍ਰਾਣ ਬਚਾਉਣ ਲਈ ਆਪਣੀਆਂ ਇਸਤ੍ਰੀਆਂ ਦੇ ਖੋਹੇ ਜਾਣ ਦੀ ਪ੍ਰਵਾਹ ਨਹੀਂ ਕੀਤੀ ਰਾਜ ਪੂਤਾਂ ਰਾਜਿਆਂ ਵੱਲੋਂ ਤੁਰਕਾਂ ਨੂੰ ਪੁਤ੍ਰੀਆਂ ਦੇ ਡੋਲੇ ਪੇਸ਼ ਕੀਤੇ ਗਏ। ਪਰ ਸ਼ਿਵ ਜੀ ਨੇ ਇਕ ਬੜੇ ਜਾਬਰ ਦੈਂਤ ਜਿਸ ਨਾਲ ਸਾਰੇ ਦੇਵਤੇ ਵੀ ਟੱਕਰ ਨਹੀਂ ਸੀ ਲੈ ਸਕੇ, ਸ੍ਰੀ ਵਿਸ਼ਨੂੰ ਜੀ ਨੂੰ ਵੀ ਉਹਨਾਂ ਅੱਗੇ ਨਿਵਣਾ ਪਿਆ ਸੀ। ਉਸ ਦੇ ਨਾਲ ਟੱਕਰ ਲੈਣਾ ਕੋਈ ਭੇਡਾਂ ਦਾ ਵਾੜਾ ਨਹੀਂ ਸੀ। ਪਰ ਸ਼ਿਵ ਜੀ ਨੇ ਉਹ ਕੰਮ ਕਰ ਕੇ ਦੱਸ ਦਿੱਤਾ ਜੋ ਇਕ ਸੂਰਬੀਰ ਬਹਾਦਰ ਦਾ ਫਰਜ਼ ਹੁੰਦਾ ਹੈ ਲੜਨ ਮਰਨ ਦੀ ਪ੍ਰਵਾਹ ਨਾ ਕਰਕੇ ਦੱਸ ਦਿੱਤਾ ਗੁਰੂ ਜੀ ਚਾਹੁੰਦੇ ਹਨ ਕਿ ਮੇਰੇ ਸਿੱਖਾਂ ਵਿਚ ਇਹੋ ਜਿਹੀ ਅਣਖ ਸੁਐਮਾਨ ਤੇ ਬਹਾਦਰੀ ਹੋਣੀ ਚਾਹੀਦੀ ਹੈ ਜਿਸ ਲਈ ਪਿਛੋਕੜ ਨੂੰ ਫੋਲ-ਫੋਲ ਕੇ ਦਸ ਰਹੇ ਹਨ।

੧ ਇਸ ਪਾਸੇ ਸ਼ਿਵ ਜੀ ਦਾ ਪ੍ਰਸੰਗ ਇਸ ਤਰ੍ਹਾਂ ਹੋਇਆ ਸੀ
ਲੇਖਕ ਕਹਿੰਦਾ ਹੈ ਹੁਣ ਇਸ ਨੂੰ ਇਥੇ ਛੱਡ ਕੇ । ਵਿਸ਼ਨੂੰ
ਦੀ ਇਸਤਰੀ (ਲੱਛਮੀ) ਦੀ ਗੱਲ ਕਰਦੇ ਹਾਂ ।
੨ ਲੱਛਮੀ ਨੇ ਇਕ ਦਿਨ ਭੋਜਨ ਦੇ ਨਾਲ ਬੈਂਗਣਾਂ ਦੀ ਸਬਜ਼ੀ
ਬਣਾਈ । ਉਧਰ ਦੇਂਤਾਂ ਨੇ ਵਿਸ਼ਨੂੰ ਨੂੰ ਬੁਲਾ ਲਿਆ ॥੫॥
੩ ਚੌਪਈ ॥ ਵਿਸ਼ਨੂੰ ਜੀ ਉਧਰ ਚਲੇ ਗਏ ਨਾਰਦ ਰਿਖੀ ਵਿਸ਼ਨੂੰ
ਦੇ ਘਰ ਆ ਗਿਆ । ਲੱਛਮੀ ਪਾਸ ਭੁੱਖਾ ਹੋ ਕੇ । ਜਦੋਂ
੪ ਬੈਂਗਣਾਂ ਦੀ ਸਬਜ਼ੀ ਵੇਖ ਕੇ ਹੋਰ ਵੀ ਦਿਲ ਨੇ ਲਾਲਚ
ਕੀਤਾ । ਉਸ ਨੇ ਲੱਛਮੀ ਤੋਂ ਖਾਣ ਲਈ ਰੋਟੀ ਮੰਗੀ ਪਰ
ਲੱਛਮੀ ਨੇ ਨਾ ਦਿੱਤੀ ਤੇ, (ਲੱਛਮੀ ਨੇ ਕਿਹਾ) ॥੬॥
੫ ਕਿ ਮੈਂ ਪਤੀ ਵਾਸਤੇ ਭੋਜਨ ਤਿਆਰ ਕੀਤਾ ਹੈ । ਆਦਮੀ
ਭੇਜ ਕੇ ਵਿਸ਼ਨੂੰ ਨੂੰ ਖਾਣਾ ਖਾਣ ਲਈ ਬੁਲਾਇਆ ਹੈ ।
੬ ਜੇ ਨਾਰਦ ਤੂੰ ਖਾ ਲਿਆ ਤਾਂ ਇਹ ਭੋਜਨ ਜੂਠਾ ਹੋ ਜਾਏਗਾ ।
ਮੇਰਾ ਪਤੀ ਮੇਰੇ 'ਤੇ ਕ੍ਰੋਧ ਕਰੇਗਾ ॥੭॥
੭ ਨਾਰਦ ਮੁਨੀ ਬਥੇਰਾ ਮੰਗ ਰਿਹਾ ਪਰ ਲੱਛਮੀ ਨੇ ਉਸ ਨੂੰ
ਖਾਣ ਲਈ ਰੋਟੀ ਨਾ ਦਿੱਤੀ ਤਾਂ ਨਾਰਦ ਮੁਨੀ ਨੇ ਉਸ 'ਤੇ
ਬਹੁਤ ਕ੍ਰੋਧ ਕੀਤਾ ਤੇ ਸਰਾਪ ਦੇ ਦਿੱਤਾ ਕਿ
੮ ਤੂੰ ਬਿੰਦ੍ਰਾ ਨਾਮ ਦੀ ਰਾਛਸੀ ਦਾ ਜਨਮ ਪਾ ਅਤੇ ਉਸ ਦੀ
ਇਸਤਰੀ ਹੋ ਕੇ ਜਲੰਧਰ ਦੈਂਤ ਦੇ ਘਰ ਵਸ ॥੮॥
੯ ਇਹ ਸਰਾਪ ਦੇ ਕੇ ਨਾਰਦ ਰਿਖੀ (ਤਾਂ ਚਲਾ ਗਿਆ ਤੇ
ਉਸ ਦੇ ਘਰ ਜਦੋਂ ਵਿਸ਼ਨੂੰ ਆਇਆ ਤਾਂ ਲੱਛਮੀ ਨੇ
੧੦ ਨਾਰਦ ਦਾ ਸਰਾਪ ਦੱਸਿਆ) ਜਿਸ ਨੂੰ ਸੁਣ ਕੇ ਵਿਸ਼ਨੂੰ ਜੀ
ਬੜੇ ਦੁਖੀ ਹੋਏ ਤੇ ਮੁੜ ਕੇ ਲੱਛਮੀ ਨੂੰ ਕਿਹਾ ॥੯॥
੧੧ ਦੋਹਰਾ ॥ ਉਸੇ ਵੇਲੇ ਇਸਤਰੀ ਦੀ ਛਾਇਆ ਭਾਵ (ਪ੍ਰਛਾਵਾਂ)
ਲੈ ਕੇ ਬਿੰਦਰਾ ਬਣਾ ਦਿੱਤੀ ਤੇ ਧੂਮਕੇਸ ਦੈਂਤ ਦੇ ਘਰ ਜਾ
ਕੇ ਉਸ ਨੇ ਜਨਮ ਲੈ ਲਿਆ ॥੧੦॥
੧੨ ਚੌਪਈ ॥ ਉਹ ਦੈਂਤ ਦੇ ਘਰ ਜਨਮ ਲੈ ਕੇ ਇਸ ਤਰ੍ਹਾਂ
ਅਭਿੱਜ ਰਹੀ ਜਿਵੇਂ ਕੰਵਲ ਪਾਣੀ ਵਿਚ ਪੈਦਾ ਹੋ ਕੇ ਪਾਣੀ
ਤੋਂ ਬਾਹਰ ਰਹਿੰਦਾ ਹੈ । ਫੇਰ ਜਾ ਕੇ ਜਲੰਧਰ ਦੇ ਘਰ ਵਸੀ ।
੧੩ ਉਸ ਇਸਤ੍ਰੀ ਨਮਿਤ ਜਲੰਧਰ ਦੈਂਤ ਦਾ ਰੂਪ, ਪ੍ਰਭੂ ਜੀ
ਅਵਤਾਰ ਪ੍ਰਗਟ ਕਰਨਗੇ । ਜੋ ਉਪਮਾ ਤੋਂ ਰਹਿਤ ਬਹੁਤ
ਹੀ ਸੁੰਦਰ ਰੂਪ ਮੁਰਾਰੀ ਜੀ ਹੋਣਗੇ ॥੧੧॥

੧੪ ਇਹ ਕਥਾ ਇਸ ਪਾਸੇ ਹੋਈ । ਹੁਣ ਅੱਗੇ ਗੱਲ ਸ਼ਿਵ ਜੀ
ਵੱਲ ਭਾਵ ਉਸ ਦੇ ਉੱਪਰ ਕਰਦੇ ਹਾਂ ।
੧੫ ਜਲੰਧਰ ਨੇ ਇਸਤਰੀ ਮੰਗੀ ਪਰ ਸ਼ਿਵ ਜੀ ਨੇ ਨਾ ਦਿੱਤੀ ।
ਇਸ ਕਰਕੇ ਦੈਂਤਾਂ ਦਾ ਰਾਜਾ ਹੋਛੀ (ਛੋਟੀ) ਮੱਤ ਵਾਲਾ
ਕ੍ਰੋਧ ਵਿਚ ਆ ਗਿਆ ॥੧੨॥
੧੬ ਚੌਪਈ ॥ ਢੋਲ ਤੇ ਤੂਤੀਆਂ ਤੇ ਨਗਾਰੇ ਜੰਗੀ ਵਾਜੇ ਵੱਜ
ਪਏ । ਦੋਹਾਂ ਪਾਸਿਆਂ ਤੋਂ ਡਮਰੂ ਖੜਕ ਪਿਆ ।
੧੭ ਬੇਕਰਾਰ ਹੋ ਕੇ ਲੋਹਾ ਖੜਕਣ ਲੱਗਾ ਤੇ ਤੀਰ ਤਲਵਾਰਾਂ
ਚਮਕਣ ਲੱਗੀਆਂ ਬੇਅੰਤ ਹੀ ॥੧੩॥
੧੮ ਸੂਰਮੇ ਖੇਤ ਵਿਚ ਡਿੱਗ-ਡਿੱਗ ਪੈਣ ਲੱਗੇ । ਮਸਾਣ
ਆਪਣੀਆਂ ਧੁਕ-ਧੁਕ ਦੀਆਂ ਆਵਾਜ਼ਾਂ ਦੇਣ ਲੱਗੇ ਉੱਥੇ ।
੧੯ ਹਾਥੀ ਤੇ ਰਥਾਂ ਵਾਲੇ ਘੋੜੇ ਅਤੇ ਪੈਦਲ ਯੁੱਧ ਵਿਚ
ਅਣਗਿਣਤ ਹੀ ਰਣਭੂਮੀ ਦੇ ਵਿਚ ਬੇਜਾਨ ਹੋ ਕੇ ਡਿੱਗ
ਪਏ ॥੧੪॥
੨੦ ਤੋਟਕ ॥ ਧੀਰਜ ਵਾਨ ਸੂਰਮੇ ਕ੍ਰੋਧ ਵਿਚ ਫਿਰਦੇ ਹਨ ।
ਬੜਾ ਭਿਆਨਕ ਯੁੱਧ ਉਸ ਧਰਤੀ 'ਤੇ ਮਚ ਗਿਆ ਹੈ ।
੨੧ ਘੋੜੇ ਹਿਣਕਦੇ ਹਨ ਤੇ ਹਾਥੀ ਗਰਜਦੇ ਹਨ । ਜਿਸ ਨੂੰ
ਸੁਣ ਕੇ ਸਾਵਣ ਦੇ ਬੱਦਲ ਸ਼ਰਮਸਾਰ ਹਨ ॥੧੫॥
੨੨ ਤੀਰ ਕਮਾਨਾਂ ਵਿਚੋਂ ਨਿਕਲਦੇ ਤੇ ਤਲਵਾਰਾਂ ਬਰਸਦੀਆਂ
ਹਨ ਤੇ ਉਥੇ ਭਿਆਨਕ ਯੁੱਧ ਜਾਗ ਪਿਆ ਹੈ ।
੨੩ ਸੂਰਮੇ ਲੜ ਕੇ ਅੰਤ ਡਿੱਗ ਜਾਂਦੇ ਹਨ ਬੜੇ ਹਠੀ ਵੀ ਅੰਤ
ਹਾਰ ਜਾਂਦੇ ਹਨ । ਖਿੰਡੀ-ਪੁੰਡੀ ਸੈਨਾ ਨੂੰ ਇਕੱਠੀ ਕਰਦੇ
ਹਨ ਵੈਰੀ ॥੧੬॥
੨੪ ਚਾਰੇ ਪਾਸੇ ਤੋਂ ਤੀਰਾਂ ਦੀ ਸੇਧ ਵਿਚ ਸ਼ਿਵ ਜੀ ਘਿਰ ਗਿਆ
ਹੈ । ਬੜੇ ਕ੍ਰੋਧ ਵਿਚ ਇਸੇ ਤਰ੍ਹਾਂ ਦੈਂਤ ਵੀ ਬਹੁਤ ਕ੍ਰੋਧ
ਵਿਚ ਘਿਰਿਆ ਹੋਇਆ ਹੈ ।
੨੫ ਦੋਹਾਂ ਪਾਸਿਆਂ ਤੋਂ ਇਸ ਤਰ੍ਹਾਂ ਤੀਰ ਚਲਦੇ ਸਨ ਕਿ ਧਰਤੀ
ਤੇ ਅਕਾਸ਼ ਦੋਵੇਂ ਢੱਕੇ ਗਏ ॥੧੭॥
੨੬ ਟੋਪਾਂ ਦੇ ਟੁਕੜੇ ਬਹੁਤ ਸਾਰੇ ਟੁੱਟ ਕੇ ਡਿੱਗ ਪਏ । ਜੋ ਲਹੂ
ਨਾਲ ਭਿੱਜੇ ਇਉਂ ਜਾਪਦੇ ਸਨ ਜਾਣੋ ਕੇਸੂ ਦੇ ਫੁੱਲ ਡਿੱਗੇ
ਪਏ ਹਨ ।
੨੭ ਯੁੱਧ ਹੋਰ ਵੀ ਗਮਤਾ ਤੋਂ ਰਹਿਤ ਉਪਮਾ ਤੋਂ ਬਿਨਾਂ

ਹਰੰ ॥ [੧]ਜੀਯ ਮੋ ਇੱਹ ਭਾਂਤ ਬਿਚਾਰ ਕਰੰ ॥੧੮॥ [੨]ਜੀਯ ਮੋ ਸਿਵ ਦੇਖ ਰਹਾ ਚਕਕੈ ॥ ਦਲ ਦੈਤਨ ਮੱਧਿ ਪਰਾ ਹਕਕੈ ॥ [੩]ਰਣ ਸੂਲ ਸੰਭਾਰ ਪ੍ਰਹਾਰ ਕਰੰ ॥ ਸੁਣ ਕੈ ਧੁਨਿ ਦੇਵ ਅਦੇਵ ਡਰੰ ॥੧੯॥ ਤੋਟਕ ॥ [੪]ਜੀਯ ਮੋ ਸਿਵ ਧਯਾਨ ਧਰਾ ਜਬ[ੳ] ਹੀ ॥ ਕਲ ਕਾਲ ਪ੍ਰਸੰਨਿ ਭਏ ਤਬ ਹੀ ॥ [੫]ਕਹਿਯੋ ਬਿਸਨ ਜਲੰਧਰ ਰੂਪ ਧਰੋ ॥ ਪੁਨਿ ਜਾਇ ਰਿਪੇਸ ਕੋ ਨਾਸ ਕਰੋ ॥੨੦॥ ਭੁਜੰਗ ਪ੍ਰਯਾਤ ਛੰਦ ॥ [੬]ਦਈ ਕਾਲ ਆਗਿਆ ਧਰਿਯੋ ਬਿਸਨ ਰੂਪੰ[ਅ] ॥ ਸਜੇ ਸਾਜ ਸਰਬੰ ਬਨਯੋ ਜਾਨ ਭੂਪੰ ॥ [੭]ਕਰਯੋ ਨਾਥ ਯੋਂ ਆਪ ਨਾਰੰ ਉਧਾਰੰ ॥ ਤ੍ਰਿਯਾ ਰਾਜ ਬ੍ਰਿੰਦਾ ਸਤੀ ਸੱਤ ਟਾਰੰ ॥੨੧॥ [੮]ਤਜਯੋ ਦੇਹਿ ਦੈਤੰ ਭਈ ਬਿਸਨ ਨਾਰੰ ॥ ਧਰਯੋ ਦੁਆਦਸਮੋ ਬਿਸਨ ਦਈਤਾਵਤਾਰੰ ॥ [੯]ਪੁਨਰ ਜੁੱਧੁ ਸੱਜਯੋ ਗਹੇ ਸਸਤ੍ਰ ਪਾਣੰ ॥ ਗਿਰੇ ਭੂਮ ਮੋ ਸੂਰ ਸੋਭੇ ਬਿਮਾਣੰ ॥੨੨॥ ਭੁਜੰਗ ਪ੍ਰਯਾਤ ਛੰਦ ॥ [੧੦]ਮਿਟਯੋ ਸਤਿ ਨਾਰੰ ਕਟਯੋ ਸੈਨ ਸਰਬੰ ॥ [ੲ]ਮਿਟਯੋ ਭੂਪ ਜਾਲੰਧਰੰ ਦੇਹ ਗਰਬੰ ॥ [੧੧]ਪੁਨਰ ਜੁੱਧੁ ਸੱਜਯੋ ਹਠੇ ਤੇਜ ਹੀਣੰ ॥ ਭਜੇ ਛਾਡ ਕੈ ਸੰਗ ਸਾਥੀ ਅਧੀਣੰ ॥੨੩॥ ਚੌਪਈ ॥ [੧੨]ਦੁਹੂੰ ਜੁੱਧੁ ਕੀਨਾ ਰਣ ਮਾਹੀ ॥ ਤੀਸਰ ਅਵਰੁ ਤਹਾਂ ਕੋ ਨਾਹੀ ॥ [੧੩]ਕੇਤਕ ਮਾਸ ਮਚਯੋ ਤਹ ਜੁੱਧਾ ॥ ਜਾਲੰਧਰ ਹੁਐ ਸਿਵ ਪਰ ਕ੍ਰੁੱਧਾ ॥੨੪॥ [੧੪]ਤਬ ਸਿਵ ਧਿਆਨ ਸਕਤ[ਸ] ਕੌ ਧਰਾ ॥ ਤਾ ਤੇ ਸਕਤ ਕ੍ਰਿਪਾ ਕਹ ਕਰਾ ॥ [੧੫]ਤਾ ਤੇ ਭਯੋ ਰੁਦ੍ਰ ਬਲਵਾਨਾ ॥ ਮੰਡਯੋ ਜੁੱਧੁ ਬਹੁਰਿ ਬਿਧਿ ਨਾਨਾ ॥੨੫॥ [੧੬]ਉਤ ਹਰਿ ਲਯੋ ਨਾਰਿ ਰਿਪ ਸਤ ਹਰਿ ॥ ਇਤ ਸਿਵ ਭਯੋ ਤੇਜ ਦੇਬੀ[ਹ] ਕਰਿ ॥ [੧੭]ਛਿਨ ਮੋ ਕੀਯੋ ਅਸੁਰ ਕੋ ਨਾਸਾ ॥ ਨਿਰਖ ਰੀਝ ਭਟ ਰਹੇ ਤਮਾਸਾ ॥੨੬॥ [੧੮]ਜਲੰਧਰੀ ਤਾ ਦਿਨ ਤੇ ਨਾਮਾ[ਕ] ॥ ਜਪਹੁ ਚੰਡਕਾ ਕੋ ਸਬ ਜਾਮਾ ॥ [੧੯]ਤਾ ਤੇ ਹੋਤ ਪਵਿਤ੍ਰ ਸਰੀਰਾ ॥ ਜਿਮ ਨਾਏ ਜਲ ਗੰਗ ਗਹੀਰਾ ॥੨੭॥ [੨੦]ਤਾ ਤੇ ਕਹੀ ਨ ਰੁੱਦ੍ਰ ਕਹਾਨੀ ॥ ਗ੍ਰੰਥ ਬਢਨ ਕੀ ਚਿੰਤ ਪਛਾਨੀ ॥ [੨੧]ਤਾ ਤੇ ਕਥਾ ਥੋਰ ਹੀ ਭਾਸੀ ॥ ਨਿਰਖ ਭੂਲਿ ਕਬਿ ਕਰੋ ਨ ਹਾਸੀ[ਖ] ॥੨੮॥

[੨੨]ਇਤਿ ਜਲੰਧਰ ਅਵਤਾਰ ਬਾਰੁਵਾਂ ਸਮਾਪਤ ਮਸਤ ਸੁਭ ਮਸਤ ॥੧੨॥

ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੨੩]ਅਬ ਮੈ ਗਨੋ ਬਿਸਨ ਅਵਤਾਰਾ ॥ ਜੈਸਕ ਧਰ੍ਯੋ ਸਰੂਪ ਮੁਰਾਰਾ ॥ [੨੪]ਬਿਆਕਲ ਹੋਤੁ ਧਰਨ ਜਬ ਭਾਰਾ ॥ ਕਾਲ ਪੁਰਖ ਪਹਿ ਕਰਤ ਪੁਕਾਰਾ ॥੧॥ ਚੌਪਈ ॥ [੨੫]ਅਸੁਰ ਦੇਵਤਨ ਦੇਤਿ ਭਜਾਈ ॥ ਛੀਨ ਲੇਤ ਭੂਅ ਕੀ ਠਕੁਰਾਈ ॥ [੨੬]ਕਰਤ ਪੁਕਾਰ ਧਰਣ

---

ੳ ਸ਼ਿਵ ਜੀ ਨੂੰ ਹਰਿ ਦੇ ਨਾਮ ਨਾਲ ਸੰਬੋਧਨ ਕਰਨ ਦੀ ਮਰਿਆਦਾ ਪ੍ਰਮਾਣਤ ਹੈ, ਪ੍ਰਤੂ 'ਸ਼ਿਵ ਤੇ ਸਦਾਸ਼ਿਵ' ਦੇ ਨਾਮ ਵਿਚ ਭੇਦ ਹੈ । 'ਸਦਾ ਸਿਵ' ਸਦਾ ਰਹਿਣ ਵਾਲਾ ਬ੍ਰਹਮ ਆਪ ਹੀ ਹੈ—ਜਿਸ ਦੇ ਭੇਦ ਦਾ ਘੁੰਡ ਚੁੱਕ ਕੇ ਗੁਰੂ ਜੀ ਸਿੱਧ ਕਰਦੇ ਹਨ ਕਿ ਸ਼ਿਵ ਜੀ ਨੂੰ ਜਦੋਂ ਔਕੜ ਅੱਗੇ ਆਈ ਤਾਂ ਬ੍ਰਹਮ ਦਾ ਧਿਆਨ ਧਰਦਾ ਹੈ । ਜਿਹੜੇ ਸੱਜਣ 'ਸ਼ਿਵ' ਨੂੰ 'ਸਦਾ ਸ਼ਿਵ' ਭਾਵ ਬ੍ਰਹਮ ਕਰਕੇ ਮੰਨਦੇ ਹਨ ਉਹਨਾਂ ਨੂੰ ਆਪ ਨੇ ਖੋਲ ਕੇ ਦੱਸ ਦਿੱਤਾ ਹੈ ਕਿ ਉਹ ਲੋਕ ਮੂਰਖ ਹਨ, ਅਨਜਾਣ ਹਨ :- ਜੋ-ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥ ਆਦਿ ਅਨੀਲ ਅਨਾਦਿ ਅਸੰਭ ॥ ਤਾਕਾ ਮੂੜ੍ਹ ਉਚਾਰਤ ਭੇਦਾ। ਜਾਕੋ ਭੇਦ ਨ ਪਾਵਤ ਬੇਦਾ ॥੧੫॥ ਤਾਂ ਕੋ ਕਰਿ ਪਾਹਨ ਅਨੁਮਾਨਤ ॥ ਮਹਾ ਮੂੜ ਕਛੁ ਭੇਤ ਨ ਜਾਨਤ । ਮਹਾ ਦੇਵ ਕੋ ਕਹਿਤ ਸਦਾ ਸ਼ਿਵ। ਨਿਰੰਕਾਰ ਕਾ ਚੀਨਤ ਨਹਿ ਭਿਵ ॥੧੬॥ ਉਹਨਾਂ ਨੂੰ ਇਹ ਦੱਸ ਦਿਤਾ ਹੈ ਕਿ ਨਿਰੰਕਾਰ ਆਹ ਹੈ ਜਿਸ ਦਾ ਸ਼ਿਵ ਜੀ ਧਿਆਨ ਕਰ ਰਿਹਾ ਹੈ।

ਅ ਜਿਹੜੇ ਵੀਰ ਇਹ ਕਹਿੰਦੇ ਹਨ ਕਿ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇਵੀ ਦੇਵਤਿਆਂ ਦੀ ਉਸਤਤਿ ਕਰਦਾ ਉਹ ਬੜੀ ਭੁਲ ਵਿਚ ਹਨ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਸਾਰੇ ਪ੍ਰਦੇ ਚੁਕ ਦਿਖਾ ਰਿਹਾ ਹੈ ਕਿ ਇਹ ਦੇਵੀ ਦੇਵਤੇ ਕਿਵੇਂ ਅਕਾਲ ਪੁਰਖ ਦੇ ਹੁਕਮ ਵਿਚ ਬਿਚਰਦੇ ਹਨ ।

ੲ ਇਹ ਹੈ ਸਤਵੰਤੀ ਇਸਤ੍ਰੀ ਦੇ ਸਤ ਦੀ ਸ਼ਕੀ-ਬ੍ਰਿੰਦਾ ਦੇ ਸਤ ਧਰਮ ਦੇ ਬਾਰੇ ਵਿਚ ਸ਼ਿਵ ਤੇ ਵਿਸ਼ਨੂੰ ਵੀ ਜਲੰਧਰ ਦੈਤ ਨੂੰ ਨਾ ਮਾਰ ਸਕੇ ।

ਸ ਹੁਣ ਤੁਸੀਂ ਸ਼ਕਤੀ ਨੂੰ ਇਸਤ੍ਰੀ ਕਹੋਗੇ ਕਿ ਪੁਰਖ । ਦੇਵੀ ਕਹੋਗੇ ਜਾਂ ਦੇਵ ? ਸ੍ਰੀ ਦਸਮੇਸ਼ ਜੀ ਦੀ ਇਹੋ ਦੇਵੀ ਹੀ ਜੋ ਸਾਰੀਆਂ ਦੇਵੀਆਂ ਵਿਚ ਵਿਦਮਾਨ ਹੋ ਕੇ ਯੁੱਧ ਕਰ ਰਹੀ ਹੈ । ਜਿਸ ਨੂੰ ਵਿਰੋਧੀ ਭਾਈਚਾਰਾ ਦੇਵੀ-ਦੇਵੀ ਦੀ ਰਟ ਲਾਈ ਜਾਂਦਾ ਹੈ ।

ਹ ਹਾਂ ਜੀ ਪ੍ਰਤੱਖ ਸਬੂਤ ਤਕ ਲਉ ਕਿ ਦੇਵ ਸ਼ਕਤ ਨੂੰ ਦੇਵੀ ਸ਼ਬਦ ਦੀ ਵਰਤੋਂ ਕਰਦੇ ਹਨ । ਜੋ ਠੀਕ ਤੇ ਉਚਿਤ ਹੈ ਸ਼ੰਕੇ ਦੀ ਗੁੰਜਾਇਸ਼ ਨਹੀਂ ।

ਕ ਮਹਾਨ ਵਿਦਵਾਨ, ਨਰਾਇਣ ਸਿੰਘ ਮਾਰਤੰਡ ਨੇ ਇਸ ਕਰਕੇ ਦੁਰਗਾ ਦਾ ਨਾਮ ਜਾਲੰਧਰੀ ਪੈ ਗਿਆ ਲਿਖ ਦਿੱਤਾ ਹੈ । ਜਿਸ ਲਈ ਪਾਠਕ ਪਾਰਬਤੀ ਪਰ ਇਹ ਕਟਾਕਸ਼ ਲੈ ਆਉਂਦੇ ਜਦ ਕੇ ਦੇਵੀ ਪਾਰਬਤੀ ਦਾ ਇਥੇ ਉਕਾ ਹੀ ਕੋਈ ਰੋਲ ਨਹੀਂ ।

ਖ ਕਿਵੇਂ ਤੋਂ ਕੌਣ ਕਹਿ ਸਕਦਾ ਹੈ ਇਸਦਾ ਲੇਖਕ ਗੁਰੂ ਗੋਬਿੰਦ ਸਿੰਘ ਨਹੀਂ ?

੧ ਵੇਖ ਕੇ ਹਰੀ (ਸ਼ਿਵ ਜੀ) ਨੇ ਦਿਲ ਵਿਚ ਇਸ ਤਰ੍ਹਾਂ ਵਿਚਾਰ
ਕੀਤੀ ॥੧੮॥
੨ ਦਿਲ ਦੇ ਵਿਚ ਸ਼ਿਵ ਜੀ ਚਕ੍ਰਿਤ ਹੋ ਕੇ ਵੇਖ ਰਿਹਾ ਸੀ
ਅਤੇ ਦੈਂਤਾਂ ਦੇ ਦਲ ਦੇ ਉੱਤੇ ਲਲਕਾਰ ਕੇ ਜਾ ਪਿਆ।
੩ ਤ੍ਰਿਸ਼ੂਲ ਫੜ ਕੇ ਰਣ ਦੇ ਵਿਚ ਮਾਰਨ ਲੱਗਾ ਜਿਸ ਦੀ
ਟਕੋਰ ਨੂੰ ਸੁਣ ਕੇ ਦੇਵ ਤੇ ਦਾਨਵ ਦੋਵੇਂ ਡਰ ਗਏ ॥੧੯॥
੪ ਤੋਟਕ ॥ ਆਪਣੇ ਦਿਲ ਦੇ ਵਿਚ ਸ਼ਿਵ ਜੀ ਨੇ ਜਦੋਂ ਬ੍ਰਹਮ
ਦਾ ਧਿਆਨ ਕੀਤਾ ਅਕਾਲ ਪੁਰਖ ਉਦੋਂ ਹੀ ਪ੍ਰਸੰਨ ਹੋ ਗਏ।
੫ ਅਤੇ ਵਿਸ਼ਨੂੰ ਨੂੰ ਹੁਕਮ ਦਿੱਤਾ ਕਿ ਹੁਣੇ ਜਲੰਧਰ ਦਾ ਰੂਪ
ਧਾਰੋ ਅਤੇ ਜਾ ਕੇ ਸ਼ਿਵ ਦੇ ਵੈਰੀ ਦਾ ਨਾਸ਼ ਕਰੋ ॥੨੦॥
੬ ਭੁਜੰਗ ਪ੍ਰਯਾਤ ਛੰਦ ॥ ਅਕਾਲ ਪੁਰਖ ਨੇ ਆਗਿਆ ਦਿੱਤੀ
ਵਿਸ਼ਨੂੰ ਨੇ ਆਪਣਾ ਰੂਪ ਧਾਰ ਲਿਆ, (ਰਾਜੇ ਜਲੰਧਰ ਦਾ)।
ਸਾਰੇ ਸਾਜ ਉਹੋ ਜਿਹੇ ਕਰ ਲਏ ਜਾਣੋ ਜਲੰਧਰ ਰਾਜਾ ਹੀ
ਹੈ।
੭ ਇਸੇ ਤਰ੍ਹਾਂ ਲੱਛਮੀ ਦੇ ਪਤੀ ਨੇ ਆਪਣੀ ਇਸਤਰੀ ਦਾ
ਸੰਕਟ ਨਵਿਰਤ ਕੀਤਾ। ਰਾਜੇ ਜਲੰਧਰ ਦੀ ਇਸਤਰੀ ਜੋ
ਉਸ ਰਾਜੇ ਦੀ ਬ੍ਰਿੰਦਾ ਇਸਤ੍ਰੀ ਸੀ ਉਸ ਸਤੀ ਦਾ ਸਤ ਭੰਗ
ਕੀਤਾ ਤੇ ਉਸ ਨੇ ॥੨੧॥
੮ ਦੈਂਤ ਇਸਤਰੀ ਵਾਲੀ ਦੇਹ ਤਿਆਗ ਦਿੱਤੀ ਅਤੇ ਉਹੀ
ਵਿਸ਼ਨੂੰ ਦੀ ਇਸਤਰੀ ਲੱਛਮੀ ਬਣ ਗਈ। ਇਸ ਤਰ੍ਹਾਂ ਇਹ
ਧਰਿਆ ਵਿਸ਼ਨੂੰ ਨੇ ੧੨ ਬਾਰਵਾਂ ਅਵਤਾਰ। ਸ਼ਿਵ ਜੀ ਨੇ
੯ ਫੇਰ ਯੁੱਧ ਆਰੰਭ ਕਰ ਦਿੱਤਾ ਅਤੇ ਹੱਥਾਂ ਵਿਚ ਸ਼ਸਤਰ
ਪਕੜ ਲਏ। ਜਿਹੜੇ ਸੂਰਮੇ ਯੁਧ ਕਰਕੇ ਸ਼ਹੀਦ ਹੋ ਗਏ
ਉਹ ਬਿਵਾਣਾਂ ਵਿਚ ਸੁਭਾਇਮਾਨ ਹੋ ਗਏ ॥੨੨॥
੧੦ ਭੁਜੰਗ ਪ੍ਰਯਾਤ ਛੰਦ ॥ ਜਦੋਂ ਜਲੰਧਰ ਦੀ ਇਸਤਰੀ ਦਾ
ਸਤ ਟੁੱਟ ਗਿਆ ਤਾਂ ਸਾਰੀ ਸੈਨਾ ਕੱਟ ਗਈ ਤੇ ਜਲੰਧਰ
ਦੈਂਤ ਦੀ ਦੇਹ ਦਾ ਹੰਕਾਰ ਮਿਟ ਗਿਆ।
੧੧ ਫੇਰ ਯੁੱਧ ਕਰਨ ਲੱਗਾ ਤੇਜ਼ ਤੋਂ ਖਾਲੀ ਹੋ ਕੇ ਐਵੇਂ ਹਠ
ਦੇ ਨਾਲ। ਸਾਰੇ ਸੰਗੀ ਸਾਥੀ ਛੱਡ ਕੇ ਭੱਜ ਗਏ, ਅਧੀਨਗੀ
ਛੱਡ ਕੇ ॥੨੩॥
੧੨ ਚੌਪਈ ॥ ਸ਼ਿਵ ਜੀ ਤੇ ਜਲੰਧਰ ਦੈਂਤ ਦੋਹਾਂ ਨੇ ਯੁੱਧ ਕੀਤਾ
ਰਣ ਦੇ ਮੈਦਾਨ ਵਿਚ। ਤੀਸਰਾ ਉਥੇ ਹੋਰ ਕੋਈ ਨਹੀਂ ਸੀ।
੧੩ ਕਈ ਮਹੀਨੇ ਉਥੇ ਯੁੱਧ ਚਲਦਾ ਰਿਹਾ। ਜਲੰਧਰ, ਸ਼ਿਵ
ਉੱਪਰ ਬਹੁਤ ਕ੍ਰੋਧਿਤ ਹੋਇਆ ॥੨੪॥
੧੪ ਯੁੱਧ ਕਰਦਿਆਂ ਕਈ ਮਹੀਨੇ ਹੋ ਗਏ ਅੰਤ ਥੱਕ ਕੇ ਸ਼ਿਵ
ਜੀ ਨੇ ਆਪਣੀ ਸੁਰਤ ਅਕਾਲੀ ਸ਼ਕਤੀ ਨਾਲ ਜੋੜੀ।
ਜਿਸ ਕਰਕੇ ਅਕਾਲੀ ਸ਼ਕਤੀ ਨੇ ਕ੍ਰਿਪਾ ਕੀਤੀ।
੧੫ ਜਿਸ ਕਰਕੇ ਸ਼ਿਵ ਜੀ ਵਿਚ ਬਲ ਪ੍ਰਵੇਸ਼ ਕਰ ਗਿਆ ਤੇ
ਫੇਰ ਉਸ ਨੇ ਯੁੱਧ ਕਰਨਾ ਆਰੰਭ ਦਿੱਤਾ ਅਨੇਕ ਪ੍ਰਕਾਰ
ਕਰ ਕਰਕੇ ॥੨੫॥
੧੬ ਉਧਰ ਵਿਸ਼ਨੂੰ ਨੇ ਵੈਰੀ ਦੀ ਇਸਤਰੀ ਦਾ ਸਤ ਤੋੜ ਦਿੱਤਾ
ਇਧਰ ਸ਼ਿਵ ਜੀ ਦੇਵੀ ਸ਼ਕਤੀ ਦੇ ਤੇਜ਼ ਕਰਕੇ ਸ਼ਿਵ ਜੀ
ਬਲਵਾਨ ਹੋ ਗਿਆ।
੧੭ ਇਕ ਪਲ ਦੇ ਵਿਚ ਦੈਂਤ ਦਾ ਨਾਸ਼ ਕਰ ਦਿੱਤਾ। ਦੇਖਣ
ਵਾਲੇ ਸੂਰਮੇ ਇਹ ਤਮਾਸ਼ਾ ਵੇਖ ਕੇ ਪ੍ਰਸੰਨ ਤੇ ਸੰਤੁਸ਼ਟ ਹੋ
ਰਹੇ ਸਨ ॥੨੬॥
੧੮ ਤੇ ਕਹਿੰਦੇ ਸਨ ਕਿ ਉਸ ਦਿਨ ਤੋਂ ਸ਼ਕਤੀ ਦੁਰਗਾ ਦਾ
ਨਾਮ ਜਲੰਧਰੀ ਪੈ ਗਿਆ। ਸਭ ਦਿਨ ਤੇ ਰਾਤ ਇਸ ਚੰਡ
ਦੈਂਤ ਨੂੰ ਮਾਰਨ ਵਾਲੀ ਚੰਡੀ (ਸ਼ਕਤੀ) ਦਾ ਨਾਮ ਜਪੋ।
ਭਾਵੇਂ ਇਹ ਮੰਨ ਲਉ ਕਿ ਲੇਖਕ ਕਹਿੰਦਾ ਹੈ ਕਿ ਸਭ ਰਾਤ
ਦਿਨ ਇਸ ਚੰਡੀ ਸ਼ਕਤੀ ਦਾ ਨਾਮ ਜਪੋ।
੧੯ ਜਿਸ ਦੇ ਜਪਣ ਕਰਕੇ ਸਰੀਰ ਪਵਿੱਤਰ ਹੁੰਦਾ ਹੈ। ਜਿਵੇਂ
ਤੁਸੀਂ ਗੰਗਾ ਦੇ ਵਹਿਣ ਵਿਚ ਨਹਾ ਕੇ ਆਪਣੇ ਤਨ ਨੂੰ
ਪਵਿੱਤਰ ਮੰਨਦੇ ਹਨ। (ਗੁਰੂ ਜੀ ਕਹਿੰਦੇ ਹਨ ਮੈਂ) ॥੨੭॥
੨੦ ਇਸ ਕਰਕੇ ਮੈਂ ਹੋਰ ਸ਼ਿਵ ਜੀ ਦੀ ਕਹਾਣੀ ਨਹੀਂ ਕਹੀ
ਕਿਉਂਕਿ ਗ੍ਰੰਥ ਦੇ ਵਾਧੇ ਦੀ ਚਿੰਤਾ ਜਾਣੀ (ਸਮਝੀ) ਹੈ।
੨੧ ਇਸ ਲਈ ਕਥਾ ਥੋੜ੍ਹੀ ਜਿਹੀ ਹੀ ਸਮਝੀ। ਐਵੇਂ ਕਿਤੇ
ਪਾਠਕ ਜਨੋ ਤੁਸੀਂ ਇਸ ਨੂੰ ਮੇਰੀ ਭੁੱਲ ਸਮਝ ਕੇ ਹਾਸੀ
ਨਾ ਕਰਦੇ ਫਿਰਨਾ ॥੨੮॥
੨੨ ਜਲੰਧਰ ਬਾਰਵੇਂ ਅਵਤਾਰ ਦੀ ਕਥਾ ਸਮਾਪਤ ਹੁੰਦੀ
ਹੈ ॥੧੨॥

### ਵਿਸ਼ਨੂੰ ਅਵਤਾਰ

ਭਗਉਤੀ ਜੀ ਮੇਰੀ ਸਹਾਇਤਾ ਕਰਨ।
੨੩ ਹੁਣ ਮੈਂ ਵਿਸ਼ਨੂੰ ਅਵਤਾਰ ਨੂੰ ਗਿਣਦਾ ਹਾਂ ਜਿਸ ਤਰ੍ਹਾਂ ਮੁਰਾਰੀ
ਨੇ ਸੁੰਦਰ ਸਰੂਪ ਧਾਰਿਆ ਸੀ।
੨੪ ਚੌਪਈ ॥ ਜਦੋਂ ਧਰਤੀ ਭਾਰਾ ਕ੍ਰਿਤ ਹੁੰਦੀ ਹੈ ਉਦੋਂ ਉਹ
ਅਕਾਲ ਪੁਰਖ ਪਾਸ ਪੁਕਾਰ ਕਰਦੀ ਹੈ ॥੧॥
੨੫ ਚੌਪਈ ॥ ਜਦੋਂ ਦੈਂਤ ਦੇਵਤਿਆਂ ਨੂੰ ਭਜਾ ਦਿੰਦੇ ਹਨ ਧਰਤੀ
ਦੀ ਮਾਲਕੀ ਉਹਨਾਂ ਤੋਂ ਖੋਹ ਲੈਂਦੇ ਹਨ।
੨੬ ਤਦ ਫੇਰ ਧਰਤੀ ਭਾਰ ਕ੍ਰਿਤ ਹੋ ਕੇ ਵਿਆਕੁਲ ਹੁੰਦੀ ਹੈ।

ਭਰ ਭਾਰਾ ॥ [੧]ਕਾਲ ਪੁਰਖ ਤਬ ਹੋਤ ਕ੍ਰਿਪਾਰਾ ॥੨॥ ਦੋਹਰਾ ॥ [੨]ਸਬ ਦੇਵਨ ਕੇ ਅੰਸ ਲੈ ਤਤ ਆਪਨ ਠਹਰਾਇ ॥ ਬਿਸਨ ਰੂਪ ਧਾਰਤ ਤਦਿਨ ਗ੍ਰਿਹ ਅਦਿੱਤ ਕੇ ਆਇ ॥੩॥ ਚੌਪਈ ॥ [੩]ਆਨ ਹਰਤ ਪ੍ਰਿਥਵੀ ਕੋ ਭਾਰਾ ॥ ਬਹੁ ਬਿਧਿ ਅਸੁਰਨ ਕਰਤ ਸੰਘਾਰਾ ॥ [੪]ਭੂਮ ਭਾਰ ਹਰ, ਸੁਰ ਪੁਰ ਜਾਈ ॥ ਕਾਲ ਪੁਰਖ ਮੋ ਰਹਤ ਸਮਾਈ ॥੪॥ [੫]ਸਕਲ ਕਥਾ ਜਉ ਛੋਰ ਸੁਨਾਊਂ ॥ ਬਿਸਨ ਪ੍ਰਬੰਧ ਕਹਤ ਸ੍ਰਮ ਪਾਊਂ ॥ [੬]ਤਾ ਤੇ ਥੋਰੀਐ ਕਥਾ ਪ੍ਰਕਾਸੀ ॥ ਰੋਗ ਸੋਗ ਤੇ ਰਾਖ ਅਬਿਨਾਸੀ ॥੫॥

[੭]ਇਤਿ ਤੇਰਵਾਂ ਬਿਸਨ ਅਵਤਾਰ ॥੧੩॥ ਸਮਾਪਤ ਮਸਤ ਸੁਭ ਮਸਤ ॥

[੮]ਸ੍ਰੀ ਭਗਉਤੀ ਜੀ ਸਹਾਇ ॥ ਦੋਹਰਾ ॥ [੯]ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥ ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵ ਸਸਿ ਕ੍ਰੋਰ ਜਲੇਸ[ੳ] ॥੧॥ ਚੌਪਈ ॥ [੧੦]ਸ੍ਰਮਿਤ ਬਿਸਨ[ਅ] ਤੱਹ ਰਹਤ ਸਮਾਈ ॥ ਸਿੰਧ ਬਿੰਦ ਜਹੱ ਗਨਯੋ ਨ ਜਾਈ ॥ [੧੧]ਸੇਸ ਨਾਗ ਸੇ ਕੋਟਕ ਤਹਾਂ ॥ ਸੋਵਤ ਸੈਨ ਸਰਪ ਕੀ ਜਹਾਂ ॥੨॥ [੧੨]ਸਹੰਸ੍ਰ ਸੀਸ ਤਬ ਧਰ ਤਨ ਜੰਗਾ ॥ ਸਹੰਸ੍ਰ ਪਾਵ ਕਰ ਸਹੰਸ ਅਭੰਗਾ ॥ [੧੩]ਸਹੰਸ ਰਾਛ ਸੋਭਤ ਹੈਂ ਤਾ ਕੇ ॥ ਲਛਮੀ ਪਾਵ ਪਲੋਸਤ ਵਾ ਕੇ ॥੩॥ ਦੋਹਰਾ ॥ [੧੪]ਮਧੁ ਕੀਟਭ ਕੇ ਬਧ ਨਮਿਤ ਜਾ ਦਿਨ ਜਗਤ ਮੁਰਾਰ ॥ ਸੁ ਕਬਿ ਸਯਾਮਿ ਤਾਂ ਕੋ ਕਹੇ ਚੌਦਸਵੋਂ ਅਵਤਾਰ ॥੪॥ ਚੌਪਈ ॥ [੧੫]ਸ੍ਰਵਣ ਮੈਲ ਤੇ ਅਸੁਰ ਪ੍ਰਕਾਸਤ ॥ ਚੰਦ ਸੂਰ ਜਨ ਦੁਤੀਯ ਪ੍ਰਭਾਸਤ ॥ [੧੬]ਮਾਯਾ ਤਜਤ ਬਿਸਨ ਕਹੁੱ ਤਬ ਹੀ ॥ ਕਰਤ ਉਪਾਧ ਅਸੁਰ ਮਿਲਿ ਜਬ ਹੀ ॥੫॥ [੧੭]ਤਿਨ ਸੋਂ ਕਰਤ ਬਿਸਨ ਘਮਸਾਨਾ ॥ ਬਰਖ ਹਜਾਰ ਪੰਚ ਪਰਮਾਨਾ ॥ [੧੮]ਕਾਲ ਪੁਰਖ ਤਬ ਹੋਤ ਸਹਾਈ ॥ ਦੁਹੂੰਅਨਿ ਹਨਤ ਕ੍ਰੋਧ ਉਪਜਾਈ ॥੬॥ ਦੋਹਰਾ ॥ [੧੯]ਧਾਰਤ ਹੈ ਐਸੋ ਬਿਸਨ ਚੌਦਸਵੋਂ ਅਵਤਾਰ ॥ ਸੰਤ ਸੁੰਬ੍ਰਹਨਿ ਸੁਖ ਨਮਿਤ ਦਾਨਵ ਦੁਹੂੰ ਸੰਘਾਰ[ੲ] ॥੭॥

[੨੦]ਚੌਦਵਾਂ ਅਵਤਾਰ ॥੧੪॥ ਇਤਿ ਸ੍ਰੀ ਬਚਿਤ੍ਰ ਨਾਟਕ ਚਤੁਰ ਦਸਵੋਂ ਅਵਤਾਰ ਸਮਾਪਤੰ ॥

[੨੧]ਅਥ ਅਰਹੰਤ ਦੇਵ ਅਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੨੨]ਜਬ ਜਬ ਦਾਨਵ ਕਰਤ ਪਸਾਰਾ ॥ ਤਬ ਤਬ ਬਿਸਨ ਕਰਤ ਸੰਘਾਰਾ ॥ [੨੩]ਸਕਲ ਅਸੁਰ ਇਕਠੇ ਤਹਾਂ ਭਏ ॥ ਸੁਰ ਅਰੁ ਗੁਰ ਮੰਦਰ ਚਲ ਗਏ ॥੧॥ [੨੪]ਸਬਹੂੰ ਮਿਲਿ ਅਸ ਕਰਯੋ ਬਿਚਾਰਾ ॥ ਦਈਤਨ ਕਰਤ ਘਾਤ

---

ੳ ਸਮਝ ਨਹੀਂ ਆਉਂਦੀ ਉਹ ਕਿਹੋ ਜਿਹੇ ਵਿਦਵਾਨ ਹਨ ਜੋ ਇਸ ਅਕਾਲ ਪੁਰਖ ਦੀ ਉਪਮਾ ਤੇ ਵਡਿਆਈ ਨੂੰ ਅਵਤਾਰਵਾਦੀ ਕਹਿ ਕੇ ਛੁਟਕਾਰ ਦੇ ਹਨ । ਇਹ ਸਭ ਕੁਝ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗ ੨੭੫-੭੬ ਤੇ ਦੇਖ ਸਕਦੇ ਹਨ : ਕਈ ਕੋਟਿ ਹੋਇ ਅਵਤਾਰ । ਕਈ ਜੁਗਤਿ ਕੀਨੋ ਬਿਸਥਾਰ ॥ ਸੁਖਮਨੀ ਮ: ੫ ॥

ਅ ਜੋ ਇਹ ਪਰਮ ਪਿਤਾ ਪ੍ਰਭੂ ਦੀ ਲੀਲਾ ਦਾ ਅਜ਼ਹਾਰ ਹੈ ।

ੲ ਵਾਵਾ ਬਾਰ-ਬਾਰ ਬਿਸਨ ਸਮਾਰਿ । ਬਿਸਨ ਸਮਾਰਿ ਨ ਆਵੈ ਹਾਰਿ ॥ ਬਲਿ ਬਲਿ ਬਿਸਨ ਤਨਾ ਜਸੁ ਗਾਵੈ ॥ ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥ ਅੰਗ ੩੪੨ ॥ ਕਬੀਰ ਜੀ । ਬਿਸਨ ਜੀ ਸਤਿਕਾਰ ਯੋਗ ਹਸਤੀ ਹਨ ਪ੍ਰੰਤੂ ਬਿਸਨ ਦੀ ਮਾਇਆ ਤੋਂ ਪ੍ਰਹੇਜ਼ ਕਰਨਾ ਹੈ ਜਿਸ ਬਾਰੇ ਪਾਵਨ ਬਚਨ ਹੈ : ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥ ਮ: ੫ ॥ ਹੇ ਅਕਾਲ ਪੁਰਖ ਜਦੋਂ ਤੇ ਸਰਗੁਣ ਰੂਪ ਧਾਰਨ ਕੀਤਾ ਉਸ ਵੇਲੇ ਤੇਰੀ ਸੁੰਦ੍ਰਤਾ ਦਾ ਕੀ ਸ਼ਿੰਗਾਰ ਬਣਿਆ ਹੇ ਨਿਰਅਹਾਰੀ ਹੇ ਨਿਰਵੈਰ ਹੇ ਸਭਦੇ ਵਿਚ ਸਮਾਉਣ ਵਾਲੇ ਆਪਣੇ ਖੇਲ ਦੀ ਰਚਨਾ ਕਰਨ ਲਈ ਚਾਰ ਭੁਜਾਂ ਵਾਲਾ ਚਤੁਰਭੁਜੀ ਕਹਾਉਣ ਲਈ ਵਿਸ਼ਨੂੰ ਬਣਿਆ । ਉਸ ਵੇਲੇ ਬੜਾ ਸੁੰਦਰ ਸਾਵਲਾ ਰੂਪ ਬਣਾ ਲੈਂਦਾ ਹੈ । ਜਦੋਂ ਫੇਰ ਕ੍ਰਿਸ਼ਨ ਦਾ ਸਾਵਲਾ ਸੁੰਦ੍ਰ ਰੂਪ ਰਚਦਾ ਹੈ ਤਾਂ ਬੰਸਰੀ ਬਜਾਕੇ ਜਗਤ ਨੂੰ ਮੋਹ ਲੈਂਦਾ ਹੈ ॥੯॥ ਫੁਲਾਂ ਦੀ ਗਿਟਿਆਂ ਤਲ ਮਾਲਾ (ਹਾਰ) ਗਹਿਣਾ ਅਤੇ ਕੰਵਲ ਫੁਲੋ ਜਿਹੇ ਨੇਤ੍ਰ । ਕੰਨਾਂ ਵਿਚ ਸੋਹਣੇ ਕੁੰਡਲ ਸਿਰ ਤੇ ਮੋਰ ਮੁਕਟ ਤੇ ਬੰਸਰੀ । ਤੇ ਬਿਸਨ ਰੂਪ ਵਿਚ ਚਾਰਾਂ ਹੱਥਾਂ ਵਿਚ ਸੰਖ, ਸੁਦ੍ਰਸਨ ਚੱਕ੍ਰ ਤੇ ਗਦਾਧਰੀ ਮਹਾਨ ਸਾਰਥੀ ਸੰਤਾਂ ਦਾ ਸੰਗੀ (ਸਹਾਇਕ ॥੧੦॥ ਪੀਲੇ ਬਸਤ੍ਰ ਧਾਰੀ ਐ ਤਿੰਨਾਂ ਲੋਕਾਂ ਦੇ ਮਾਲਿਕ । ਐ ਜਗਤ ਦੇ ਮਾਲਿਕ ਐ ਗੋਪਾਲ ਧਰਤੀ ਦੇ ਪਾਲਕ ਤੈਨੂੰ ਮੁਖ ਤੋਂ ਕਹੀਦਾ ਹੈ ਐ ਧਨੁਸ਼ ਦੇ ਧਾਰਨ ਵਾਲੇ ਨਾਮ ਦੇਵ ਦੇ ਬੀਠਲੇ ਮੈਥੋਂ ਸਾਰੇ ਨਾਮ ਤੇਰੇ ਗਿਣੇ ਨਹੀਂ ਜਾਂਦੇ ॥੧੧॥ ਜੋ ਮੂਲ ਰੂਪ ਐਓਂ ਹੈ ਸ੍ਰੀ ਰੰਗਾ ਬੈਕੰਠ ਕੇ ਵਾਸੀ ॥ ਮਛ ਕਛ ਕੂਰਮੁ ਆਗਿਆ ਅਉਤਰਾਸੀ । ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥ ਨਿਰਾਹਾਰੀ ਨਿਰਵੈਰੁ ਸਮਾਇਆ ॥ ਧਾਰਿ ਖੇਲੁ ਚਤੁਰ ਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣ ਸੁਨਤ ਸਭ ਮੋਹੈਗਾ ॥੯॥ ਬਨ ਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾਸਾਰਥੀ ਸਤ ਸੰਗਾ ॥੧੦॥ ਪੀਤ ਪੀਤਾਂਬਰ ਤ੍ਰਿਭਵਣ ਧਣੀ । ਜੰਗ ਨਾਥੁ ਗੋਪਾਲ ਮੁਖਿ ਭਣੀ ॥ ਸਾਰਿਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥ ਅੰਗ ੧੦੮੨-੮੩ ॥ ਮ: ੫॥

ਦਸ ਅਵਤਾਰੀ ਬਿਸਨੁ ਹੋਇ ਵੈਰ ਵਿਰੋਧ ਜੋਧ ਲੜਵਾਇ । ਦੇਵ ਦਾਨਵ ਕਰਿ ਦੁਇ ਧੜੇ ਦੈਤ ਹਰਾਏ ਦੇਵ ਜਿਤਾਇ ਭਾ: ਗੁ: ਜੀ ॥

ਇਸ ਲਈ ਵਿਸ਼ਨੂੰ ਸਤਿਕਾਰਯੋਗ ਹੈ ਕਿ ਇਸ ਦਾ ਗੁਣ ਅਕਾਲ ਪੁਰਖ ਵਾਲਾ ਗੁਣ ਹੈ ਦੈਤਾਂ ਨੂੰ ਮਾਰਨਾ ਤੇ ਸੰਤਾਂ ਨੂੰ ਉਬਾਰਨਾ ਬ੍ਰਹਮਾ ਵਿਸ਼ਨੂੰ ਰਿਖੀ ਮੁਨੀ ਸੰਕਰ ਇੰਦ੍ਰ ਤਪੇ ਭੇਖਾਰੀ ॥ ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥ ਜਿਹੜੇ ਜਨ ਇਹਨਾਂ ਦਸੇ ਵਿਚਾਰ ਉਪਜਾਉਂਦੇ ਹਨ ਉਹ

੧ ਉਸ ਵੇਲੇ ਫੇਰ ਅਕਾਲ ਪੁਰਖ ਕ੍ਰਿਪਾ ਕਰਦਾ ਹੈ ॥੨॥

੨ ਦੋਹਰਾ ॥ ਸਾਰੇ ਦੇਵਤਿਆਂ ਦੇ ਅੰਸ਼ ਲੈ ਕੇ ਉਸ ਦੇ ਵਿਚ ਆਪਣਾ ਤੱਤ ਮਿਲਾ ਕੇ । ਉਸ ਦਿਨ ਵਿਸ਼ਨੂੰ ਰੂਪ ਧਾਰਨ ਕਰਦਾ ਹੈ ਅਦਿੱਤੀ ਤੇ ਘਰ ਆ ਕੇ ॥੩॥

੩ ਚੌਪਈ ॥ ਆ ਕੇ ਪ੍ਰਿਥਵੀ ਦਾ ਭਾਰ ਹਰਦਾ ਹੈ । ਅਨੇਕ ਤਰ੍ਹਾਂ ਦੈਂਤਾਂ ਦਾ ਨਾਸ਼ ਕਰਕੇ ।

੪ ਭੂਮੀ ਦਾ ਭਾਰ ਲਾਹ ਕੇ ਦੇਵ ਪੁਰੀ ਨੂੰ ਚਲਾ ਜਾਂਦਾ ਹੈ। ਅਕਾਲ ਪੁਰਖ ਦੇ ਵਿਚ ਹੀ ਅਭੇਦ ਰਹਿੰਦਾ ਹੈ ॥੪॥

੫ ਜੇ ਸਾਰੀ ਕਥਾ ਖੋਲ੍ਹ ਕੇ ਸੁਣਾਵਾਂ ਤਾਂ ਵਿਸ਼ਨੂੰ ਦਾ ਪ੍ਰਬੰਧ ਕਰਨ ਤੋਂ ਲੱਜਿਆ ਮਹਿਸੂਸ ਹੁੰਦੀ ਹੈ ।

੬ ਇਸ ਕਰਕੇ ਥੋੜ੍ਹੀ ਹੀ ਕਥਾ ਪ੍ਰਕਾਸ਼ਿਤ ਕੀਤੀ ਹੈ । ਸਾਰੇ ਸੰਸਾਰ ਨੂੰ ਰੋਗਾਂ ਸੋਗਾਂ ਤੇ ਅਕਾਲ ਪੁਰਖ ਰੱਖਿਆ ਕਰੇ ॥੫॥

੭ ਤੇਰਵਾਂ ਵਿਸ਼ਨੂੰ ਅਵਤਾਰ ਸਮਾਪਤ ਹੈ ॥੧੩॥

੮ ਸ੍ਰੀ ਭਗਉਤੀ ਜੀ ਸਹਾਈ ਹੋਣ ।

੯ ਦੋਹਰਾ ॥ ਅਕਾਲ ਪੁਰਖ ਦੀ ਦੇਹ ਦੇ ਵਿਚ ਕਰੋੜਾਂ ਹੀ ਵਿਸ਼ਨੂੰ ਤੇ ਸ਼ਿਵ ਜੀ ਹਨ । ਕਰੋੜਾਂ ਹੀ ਇੰਦਰ, ਬ੍ਰਹਮਾ, ਕਿਤਨੇ ਹੀ ਸੂਰਜ, ਚੰਦ ਤੇ ਕਰੋੜਾਂ ਹੀ ਵਰਨ ਦੇਵਤਾ ਹਨ ॥੧॥

੧੦ ਚੌਪਈ ॥ ਥਕਾਵਟ ਕਾਰਨ ਵਿਸ਼ਨੂੰ ਉਥੇ ਸਮਾ ਰਹਿੰਦਾ ਹੈ। ਸਮੁੰਦਰ ਤੇ ਪਰਬਤ ਜਿਥੇ ਗਿਣੇ ਹੀ ਨਹੀਂ ਜਾਂਦੇ ।

੧੧ ਜਿਥੇ ਸ਼ੇਸ਼ ਨਾਗ ਜਿਹੇ ਕਰੋੜਾਂ ਹੀ ਹਨ, ਜਿਥੇ ਸਰਪ ਸੇਜ ਦੇ ਉੱਤੇ ਸੌਣਾ ਕਰਦਾ ਹੈ ॥੨॥

੧੨ ਹਜ਼ਾਰਾਂ ਹੀ ਉਸ ਦੇ ਸਿਰ ਹਨ ਤੇ ਹਜ਼ਾਰਾਂ ਹੀ ਉਸ ਦੇ ਤਨ ਤੇ ਲੱਤਾਂ ਹਨ । ਹਜ਼ਾਰਾਂ ਹੀ ਪੈਰ ਹਨ, ਹਜ਼ਾਰਾਂ ਹੀ ਕਰ (ਹੱਥ) ਹਨ ਜਿਨ੍ਹਾਂ ਨੂੰ ਕੋਈ ਭੰਗ (ਨਾਸ਼) ਨਹੀਂ ਕਰ ਸਕਦਾ ।

੧੩ ਹਜ਼ਾਰਾਂ ਹੀ ਨੇਤਰ ਹਨ ਜੋ ਉਸ ਦੇ ਸ਼ੋਭ ਰਹੇ ਹਨ ਤੇ ਲੱਛਮੀ ਉਸ ਦੇ ਚਰਨ ਝੱਸ ਰਹੀ ਹੈ ॥੩॥

੧੪ ਦੋਹਰਾ ॥ ਜਦੋਂ ਮੱਧ ਕੀਟ ਦੈਂਤ ਦੇ ਮਾਰਨ ਵਾਸਤੇ ਮੁਰਾਰੀ ਜਾਗਦਾ ਹੈ, ਕਵੀ ਸ਼ਿਆਮ (ਸ੍ਰੀ ਦਸਮੇਸ਼ ਜੀ) ਉਸ ਦਾ ਵਰਨਣ ਕਰਦੇ ਹਨ ਜੋ ਚੌਦਵਾਂ ਅਵਤਾਰ ਹੋ ਕੇ ਪ੍ਰਗਟ ਹੁੰਦਾ ਹੈ ॥੪॥

੧੫ ਚੌਪਈ ॥ ਪਹਿਲਾਂ ਉਹ ਕੰਨ ਦੀ ਮੈਲ ਤੋਂ ਦੈਂਤ ਪ੍ਰਗਟ ਕਰਦਾ ਹੈ ਜਿਨ੍ਹਾਂ ਦੀ ਸ਼ੋਭਾ ਚੰਦ, ਸੂਰਜ ਦੇ ਪ੍ਰਭਾਵਤ ਚਮਕਦੀ ਹੈ ਭਾਵ ਜਾਣੋ ਦੂਜੇ ਚੰਦ-ਸੂਰਜ ਹੀ ਹਨ ।

੧੬ ਉਸੇ ਵੇਲੇ ਮਾਇਆ ਵਿਸ਼ਨੂੰ ਤੋਂ ਦੂਰ ਹੋ ਜਾਂਦੀ ਹੈ ਜਿਸ ਵੇਲੇ ਦੈਂਤ ਇਕੱਠੇ ਹੋ ਕੇ ਉਪੱਦਰ ਕਰਦੇ ਹਨ ॥੫॥

੧੭ ਉਹਨਾਂ ਦੈਂਤਾਂ ਨਾਲ ਵਿਸ਼ਨੂੰ ਘਮਸਾਣ ਦਾ ਯੁੱਧ ਕਰਦਾ ਹੈ। ਜੋ ਪੰਜ ਹਜ਼ਾਰ ਵਰਸ ਦੇ ਬਰਾਬਰ ਹੁੰਦਾ ਹੈ ।

੧੮ ਅਕਾਲ ਪੁਰਖ ਉਸ ਦੀ ਸਹਾਇਤਾ ਕਰਦਾ ਹੈ । ਉਹਨਾਂ ਦੋਹਾਂ ਨੂੰ ਮਾਰ ਦਿੰਦਾ ਹੈ ਕ੍ਰੋਧ ਕਰਕੇ ॥੬॥

੧੯ ਦੋਹਰਾ ॥ ਇਸ ਤਰ੍ਹਾਂ ਧਾਰਦਾ ਹੈ ਵਿਸ਼ਨੂੰ ਚੌਦਵਾਂ ਅਵਤਾਰ । ਸਾਰੇ ਸੰਤਾਂ ਦੇ ਸੁੱਖ ਦੇਣ ਲਈ ਦੋਹਾਂ ਦੈਂਤਾਂ ਦੇ ਨਾਸ਼ ਕਰਨ ਲਈ ॥੭॥

੨੦ ਬਚਿਤ੍ਰ ਨਾਟਕ ਦੇ ਵਿਚ ਪ੍ਰਭੂ ਦੇ ਚਰਿਤ੍ਰ ਦਾ ਚੌਦਵਾਂ ਅਵਤਾਰ ਸਮਾਪਤ ਹੈ ॥੧੪॥

੨੧ ਲਉ ਜੀ ਹੁਣ ਵੈਰੀਆਂ ਨੂੰ ਹਤ ਕਰਨ ਵਾਲਾ (ਅਰਹੰਤ) ਦੇਵ ਦਾ ਕਥਨ ਕਰਦੇ ਹਾਂ । ਸ੍ਰੀ ਭਗਉਤੀ ਜੀ ਸਹਾਈ ਹੋਣ ।

੨੨ ਚੌਪਈ ॥ ਜਦ ਜਦ ਵੀ ਖੋਟੀ ਬੁੱਧੀ ਵਾਲੇ ਦੈਂਤ ਵਧ ਜਾਂਦੇ ਹਨ ਤਦ ਤਦ ਹੀ ਵਿਸ਼ਨੂੰ ਉਹਨਾਂ ਦਾ ਨਾਸ਼ ਕਰਦਾ ਹੈ।

੨੩ ਸਾਰੇ ਹੀ ਦੈਂਤ ਉਥੇ ਇਕੱਤਰ ਹੋ ਗਏ । ਜਿਥੇ ਉਹਨਾਂ ਦੇ ਗੁਰੂ ਸ਼ੁਕਰਾਚਾਰੀਆ ਦਾ ਮੰਦਰ ਸੀ ਜੋ ਦੈਂਤਾਂ ਦਾ ਗੁਰੂ ਸੀ ਜੋ ਸੁਰਾਂ ਦਾ ਵੈਰੀ ਸੀ ॥੧॥

੨੪ ਸਾਰਿਆਂ ਨੇ ਮਿਲ ਕੇ ਇਸ ਤਰ੍ਹਾਂ ਵਿਚਾਰ ਕੀਤੀ ਕਿ ਸਦਾ ਹੀ ਸਾਨੂੰ ਦੇਵਤੇ ਮਾਰ ਪਾਉਂਦੇ ਹਨ ।

---

☞ ਪ੍ਰਭੂ ਦਰ ਤੇ ਸੋਭਾ ਪਾਉਂਦੇ ਹਨ । ਜਿਹੜੇ ਆਫਰ ਕੇ ਬਲੀ ਬਣ ਬੈਠੇ ਉਹ ਮਾਰੇ ਗਏ ਕਿਉਂਕਿ ਇਹ ਸਾਰੇ ਮੁਖੀ ਲੋਕ ਉਸ ਪ੍ਰਮ ਜੋ ਸਾਰੰਸਾਰ ਤੇ ਗੁਰ ਨਾਨਕ ਦੇ ਗੁਰੂ ਹਨ—ਇਉਂ ਉਪਰੋਕਤ ਦੇਵਤੇ ਉਸ ਪ੍ਰਮ ਗੁਰੂ ਦੀ ਵਿਚਾਰ ਤੇ ਚਲਦੇ ਹਨ ਜਿਸ ਲਈ ਮਾਨ ਮਾਨ ਪਾਉਂਦੇ ਹਨ ਜਿਹੜਾ ਅਕਾਲ ਪੁਰਖ ਹੁਕਮ ਮੰਨਦਾ ਹੈ ਉਹ ਭਾਵੇਂ ਜੰਗਮ ਹੈ ਭਾਵੇਂ ਕੋਈ ਜੋਧਾ ਹੈ ਭਾਵੇਂ ਜਤੀ ਹੈ, ਭਾਵੇਂ ਹੈ ਸੰਨਿਆਸੀ ਜਿੜਾ ਵੀ ਉਸ ਪੁਰੇ ਗੁਰੂ ਦੀ ਵਿਚਾਰ ਅਨੁਸਾਰ ਸੇਵਾ ਕਰਦਾ ਹੈ ਉਹ ਉਸ ਪੂਰੇ ਗੁਰੂ ਦੀ ਦਰਗਾਹ ਵਿਚ ਕਬੂਲ ਪਾਇਆ ਜਾਂਦਾ ਹੈ :-
ਜੰਗਮ ਜੋਧ ਜਤੀ ਸੰਨਿਆਸੀ ਗੁਰ ਪੂਰੇ ਵੀਚਾਰੀ ॥ ਬਿਨੁ ਸੇਵਾ ਫਲੁ ਕਬਹੁ ਨ ਪਾਵਹਿ ਸੇਵਾ ਕਰਣੀ ਸਾਰੀ ॥੨॥ ਅੰਗ ੯੯੨॥ ਮ: ੧॥
ਉਪਰ ਦਸੇ ਦੇਵਤੇ ਉਹਨਾਂ ਦੇ ਜਿਮੇ ਲਗੀ ਸੇਵਾ ਪੂਰੀ ਠੁਕ ਸਿਰ ਨਿਭਾਉਂਦੇ ਹਨ, ਇਸ ਲਈ ਇਹਨਾਂ ਦਾ ਅਪਮਾਨ ਕਰਨਾ ਇਹਨਾਂ ਦੇ ਮਾਲਿਕ ਦਾ ਅਪਮਾਨ ਕਰਨ ਦੇ ਤੁੱਲ ਹੈ । ਇਹਨਾਂ ਨੂੰ ਗੁਰਬਾਣੀ ਸ੍ਰੇਸਟਤਾ ਦਿਤੀ ਹੈ ਕਿਉਂਕਿ ਇਹ ਨਾਮ ਵਿਚ ਰਤੇ ਹੋਇ ਪ੍ਰਮ ਗੁਰੂ ਦੇ ਹੁਕਮ ਦੀ ਵਿਚਾਰ ਰੱਖਦੇ ਹਨ । ਪਾਵਨ ਬਚਨ ਹੈ :- ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥ ਅੰਗ ੧੦੧੩॥ ਮ: ੧॥
ਸਭ ਦੇ ਵਿਚ ਹੇ ਪ੍ਰਭੂ ਤੇਰੀ ਹੀ ਜੋਤਿ ਸਮੋਈ ਹੋਈ ਹੈ । ਫੇਰ ਅਸੀਂ ਨਿਰਾਦਰ ਕਿਸ ਦਾ ਕਰਦੇ ਹਾਂ ?

ਅਸੁਰਾਰਾ ॥ [1]ਤਾ ਤੇ ਐਸ ਕਰੌ ਕਿਛੁ ਘਾਤਾ ॥ ਜਾ ਤੇ ਬਨੈ ਹਮਾਰੀ ਬਾਤਾ ॥੨॥ [2]ਦਈਤ ਗੁਰੂ ਇਮ ਬਚਨ ਬਖਾਨਾ ॥ ਤੁਮ ਦਾਨਵੋ ਨ ਭੇਦ ਪਛਾਨਾ ॥ [3]ਵੇ ਮਿਲਿ ਜੱਗ ਕਰਤ ਬਹੁ ਭਾਂਤਾ ॥ ਕੁਸਲ ਹੋਤੁ ਤਾ ਤੇ ਦਿਨ ਰਾਤਾ ॥੩॥ [4]ਤੁਮਹੂੰ ਕਰੋ ਜੱਗ ਆਰੰਭਨ ॥ ਬਿਜੈ ਹੋਇ ਤੁਮਰੀ ਤਾ ਤੇ ਰਣ ॥ [5]ਜੱਗ ਅਰੰਭਨ ਦਾਨਵਨ ਕਰਾ ॥ ਬਚਨ ਸੁਨਤ ਸੁਰ ਪੁਰ ਥਰਹਰਾ ॥੪॥ [6]ਬਿਸਨ ਬੋਲ ਕਰਿ ਕਰੋ ਬਿਚਾਰਾਂ॥ ਅਬ ਕਛੁ ਕਰੋ ਮੰਤ੍ਰ ਅਸੁਰਾਰਾ ॥ [7]ਬਿਸਨ ਨਵੀਨ ਕਹਯੋ ਬਪੁ ਧਰਿਹੋ ॥ ਜੱਗਿ ਬਿਘਨ ਅਸੁਰਨ ਕੋ ਕਰਿਹੋ ॥੫॥ [8]ਬਿਸਨ ਅਧਿਕ ਕੀਨੋ ਇਸ਼ਨਾਨਾ॥ ਦੀਨੇ ਅਮਿਤ ਦਿਜਨ ਕਹੁੱ ਦਾਨਾ ॥ [9]ਮਨ ਮੋ ਕਵਲਾ ਸ੍ਰਿਜੋ ਗਯਾਨਾ ॥ ਕਾਲ ਪੁਰਖ ਕੋ ਧਰਯੋ ਧਯਾਨਾ ॥੬॥ [10]ਕਾਲ ਪੁਰਖ ਤਬ ਭਏ ਦਇਆਲਾਂ ॥ ਦਾਸ ਜਾਨ ਕਹ ਬਚਨ ਰਿਸਾਲਾ ॥ [11]ਧਰ ਅਰਹੰਤ ਦੇਵ ਕੋ ਰੂਪਾ ॥ ਨਾਸ ਕਰੋ ਅਸੁਰਨ ਕੇ ਭੂਪਾ ॥੭॥ [12]ਬਿਸਨ ਦੇਵ ਆਗਿਆ ਜਬ ਪਾਈ ॥ ਕਾਲ ਪੁਰਖ ਕੀ ਕਰੀ ਬਡਾਈ ॥ [13]ਭੂਅ ਅਰਹੰਤ ਦੇਵ ਬਨ ਆਯੋ ॥ ਆਨ ਅਉਰ ਹੀ ਪੰਥ ਚਲਾਯੋ ॥੮॥ [14]ਉਜਬ ਅਸੁਰਨ ਕੋ ਭਯੋ ਗੁਰੁ ਆਈ ॥ ਬਹੁਤਿ ਭਾਂਤਿ ਨਿਜ ਮਤਹਿ ਚਲਾਈ ॥ [15]ਸ੍ਰਾਵਗ ਮ੍ਰਤ ਉਪਰਾਜਨ ਕੀਆ ॥ ਸੰਤ ਸਬੂਹਨ ਕੋ ਸੁਖ ਦੀਆ ॥੯॥ [16]ਸਬਹੂੰ ਹਾਥ ਮੋਚਨਾ ਦੀਏ ॥ ਸਿਖਾ ਹੀਣ ਦਾਨਵ ਬਹੁ ਕੀਏ ॥ [17]ਸਿਖਾ ਹੀਣ ਕੋਈ ਮੰਤ੍ਰ ਨ ਫੁਰੈ ॥ ਜੋ ਕੋਈ ਜਪੈ ਉਲਟ ਤਿਹ ਪਰੈ ॥੧੦॥ [18]ਬਹੁਰ ਜੱਗ ਕੋ ਕਰਬ ਮਿਟਾਯੋ ॥ ਜੀਅ ਹਿੰਸਾ ਤੇ ਸਬਹੁੰ ਹਟਾਯੋ ॥ [19]ਬਿਨ ਹਿੰਸਾ ਕੀਅ ਜੱਗ ਨ ਹੋਈ ॥ ਤਾ ਤੇ ਜੱਗ ਕਰੈ ਨਾ ਕੋਈ ॥੧੧॥ [20]ਯਾ ਤੇ ਭਯੋ ਜਗਨ ਕੋ ਨਾਸਾ ॥ ਜੋ ਜੀਯ ਹਨੇ ਹੋਇ ਉਪਹਾਸਾ ॥ [21]ਜੀਅ ਮਰੇ ਬਿਨੁ ਜੱਗ ਨ ਹੋਈ ॥ ਜੱਗ ਕਰੈ ਪਾਵੈ ਨਹੀ ਕੋਈ ॥੧੨॥ [22]ਇਹ ਬਿਧਿ ਦੀਯੋ ਸਬਨ ਉਪਦੇਸਾ ॥ ਜੱਗ ਸਕੈ ਕੋ ਕਰ ਨ ਨਰੇਸਾ ॥ [23]ਅਪੰਥ ਪੰਥ ਸਬ ਲੋਗਨ ਲਾਯਾ ॥ ਧਰਮ ਕਰਮ ਕੋਊ ਕਰਨ ਨ ਪਾਯਾ ॥੧੩॥ ਦੋਹਰਾ ॥ [24]ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ ॥ ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ ॥੧੪॥ ਚੌਪਈ ॥ [25]ਐਸ ਗਿਆਨ ਸਬਹੂਨ ਦ੍ਰਿੜਾਯੋ ॥ ਧਰਮ ਕਰਮ ਕੋਊ ਕਰਨ ਨ ਪਾਯੋ ॥ ਇਹ ਬ੍ਰਿਤ ਬੀਚ ਸਭੋ ਚਿਤ ਦੀਨਾ ॥ ਅਸੁਰ ਬੰਸ ਤਾ ਤੇ ਭਯੋ ਛੀਨਾ ॥੧੫॥ ਚੌਪਈ ॥ [26]ਨਾਂਵਨ ਦੈਤ ਨ ਪਾਵੈ ਕੋਈ ॥ ਬਿਨੁ ਇਸਨਾਨ ਪਵਿਤ੍ਰੁ ਨ ਹੋਈ ॥ [27]ਬਿਨੁ ਪਵਿਤ੍ਰੁ ਕੋਈ

ੳ ਪਾਠੰਤਰ-ਸਬ

੧ ਇਸ ਲਈ ਇਹੋ ਜਿਹੀ ਕੋਈ ਵਿਉਂਤ ਕਰੋ ਜਿਸ ਨਾਲ
ਸਾਡੀ ਗੱਲ ਰਹਿ ਜਾਵੇ ॥੨॥
੨ ਦੈਂਤਾਂ ਦੇ ਗੁਰੂ ਸ਼ੁਕਰਾਚਾਰੀਆ ਨੇ ਇਸ ਤਰ੍ਹਾਂ ਗੱਲ ਕੀਤੀ।
ਐ ਦੈਂਤੋ ! ਤੁਸੀਂ ਇਸ ਗੱਲ ਦਾ ਭੇਤ ਨਹੀਂ ਜਾਣਿਆ।
੩ ਉਹ (ਦੇਵਤੇ) ਮਿਲ ਕੇ ਕਈ ਭਾਂਤ ਦੇ ਯਗ ਕਰਦੇ ਹਨ।
ਇਸ ਲਈ ਉਹਨਾਂ ਦੀ ਦਿਨ ਤੇ ਰਾਤ ਸੁੱਖ ਰਹਿੰਦੀ ਹੈ ॥੩॥
੪ ਤੁਸੀਂ ਵੀ ਯੱਗ ਕਰਨੇ ਆਰੰਭ ਕਰ ਦਿਉ ਤਾਂ ਕਿ ਤੁਹਾਡੀ
ਵੀ ਰਣ ਦੇ ਵਿਚ ਜਿੱਤ ਹੋਵੇ ।
੫ ਦੈਂਤਾਂ ਨੇ ਯੱਗ ਕਰਨੇ ਆਰੰਭ ਕਰ ਦਿੱਤੇ । ਇਹ ਗੱਲ
ਸੁਣ ਕੇ ਦੇਵ ਪੁਰੀ ਵਿਚ ਕਾਂਬਾ ਛਿੜ ਗਿਆ ॥੪॥
੬ ਵਿਸ਼ਨੂੰ ਨੂੰ ਬੁਲਾ ਕੇ ਕੋਈ ਵਿਚਾਰ ਕਰੀਏ । ਐ ਦੇਵਤਿਉ !
ਮਿਲ ਕੇ ਕੋਈ ਐਸੀ ਵਿਚਾਰ ਕਰੀਏ ।
੭ ਵਿਸ਼ਨੂੰ ਨੇ ਕਿਹਾ ਕਿ ਮੈਂ ਇਕ ਨਵਾਂ ਹੀ ਅਵਤਾਰ ਧਾਰਨ
ਕਰਦਾ ਹਾਂ । ਜਿਸ ਦੇ ਨਾਲ ਦੈਂਤਾਂ ਦੇ ਯੱਗਾਂ ਵਿਚ ਵਿਘਨ
ਕਰ ਦਿਆਂਗਾ ॥੫॥
੮ ਵਿਸ਼ਨੂੰ ਨੇ ਪਹਿਲਾਂ ਕਈ ਤਰ੍ਹਾਂ ਦੇ ਇਸ਼ਨਾਨ ਕੀਤੇ । ਫੇਰ
ਬਹੁਤ ਸਾਰਾ ਬ੍ਰਾਹਮਣਾਂ ਨੂੰ ਦਾਨ ਦਿੱਤਾ ।
੯ ਫੇਰ ਕਵਲਾਪਤੀ ਪ੍ਰਭੂ ਦਾ ਗਿਆਨ ਵਿਚਾਰਿਆ ਅਤੇ
ਅਕਾਲ ਪੁਰਖ ਦਾ ਮਨ ਵਿਚ ਧਿਆਨ ਧਰਿਆ ॥੬॥
੧੦ ਜਿਸ ਕਰਕੇ ਅਕਾਲ ਪੁਰਖ ਦਿਆਲੂ ਹੋ ਗਏ । ਆਪਣਾ
ਸੇਵਕ ਜਾਣ ਕੇ ਉਸ ਨੂੰ ਮਿੱਠੀ ਬਾਣੀ ਕੀਤੀ ।
੧੧ ਕਿ ਤੂੰ ਅਰਹੰਤ ਦਾ ਅਵਤਾਰ ਧਾਰ ਕੇ ਦੈਂਤਾਂ ਦੇ ਰਾਜੇ
ਸ਼ੁਕਰਾਚਾਰੀਆ ਦੇ ਪ੍ਰੋਗਰਾਮ ਨੂੰ ਨਸ਼ਟ ਕਰ ਦੇਹ ॥੭॥
੧੨ ਜਿਸ ਵੇਲੇ ਵਿਸ਼ਨੂੰ ਨੂੰ ਅਕਾਲ ਪੁਰਖ ਤੋਂ ਆਗਿਆ ਮਿਲ
ਗਈ ਤਾਂ ਉਸ ਨੇ ਅਕਾਲ ਪੁਰਖ ਦੀ ਵਡਿਆਈ (ਉਸਤਤਿ)
ਕੀਤੀ ।
੧੩ ਅਰਹੰਤ ਦੇਵ ਰਾਜਾ ਬਣ ਕੇ ਆ ਗਿਆ । ਆ ਕੇ ਹੋਰ
ਹੀ ਰਾਹ ਚਲਾ ਦਿੱਤਾ ॥੮॥
੧੪ ਜਦੋਂ ਵਿਸ਼ਨੂੰ ਅਰਹੰਤ ਦੇਵ ਦੇ ਰੂਪ ਵਿਚ ਦੈਂਤਾਂ ਦਾ ਆ
ਕੇ ਰਾਜਾ ਬਣ ਗਿਆ ਤਾਂ ਉਸ ਨੇ ਕਈ ਤਰ੍ਹਾਂ ਦੇ ਆਪਣੇ
ਮਤ ਚਲਾ ਦਿੱਤੇ ।
੧੫ ਅਤੇ ਇਕ ਸ੍ਰੇਵੜਾ ਮਤ ਪ੍ਰਚਲਿਤ ਕਰ ਦਿੱਤਾ ਤੇ ਸਾਰੇ
ਸੰਤਾਂ ਨੂੰ ਸੁਖੀ ਕਰ ਦਿੱਤਾ ॥੯॥
੧੬ ਸਾਰਿਆਂ ਦੇ ਹੱਥਾਂ ਵਿਚ ਮੋਚਨੇ ਫੜਾ ਦਿੱਤੇ । ਬਹੁਤ ਸਾਰੇ
ਦੈਂਤ ਰੋਮਾਂ ਤੋਂ ਹੀਣੇ ਕਰ ਦਿੱਤੇ ਕਿਉਂਕਿ
੧੭ ਰੋਮਾਂ ਤੋਂ ਹੀਣੇ ਪੁਰਸ਼ ਦਾ ਜਪਿਆ ਮੰਤਰ ਫਲ ਨਹੀਂ ਦਿੰਦਾ।
ਜੇ ਕੋਈ ਜਪਦਾ ਹੈ ਉਲਟਾ ਉਹ ਮੰਤਰ ਉਸੇ ਦੇ ਸਿਰ ਪੈਂਦਾ
ਹੈ ॥੧੦॥
੧੮ ਫੇਰ ਯੱਗ ਕਰਨ ਤੋਂ ਉੱਕਾ ਹੀ ਹਟਾ ਦਿੱਤਾ । ਅਹਿੰਸਾ
ਪਰਮੋ ਧਰਮ ਦਾ ਵਿਚਾਰ ਦੇ ਕੇ ਜੀਵ ਹਿੰਸਾ ਤੋਂ ਸਾਰਿਆਂ
ਨੂੰ ਹਟਾ ਦਿੱਤਾ ਕਿਉਂਕਿ
੧੯ ਬਿਨਾਂ ਜੀਵਾਂ ਦੀ ਹਿੰਸਾ, ਮਾਰੇ ਬਿਨਾਂ ਜੱਗ ਹੁੰਦਾ ਹੀ ਨਹੀਂ
ਤਾਂ ਕਿ ਕੋਈ ਯੱਗ ਕਰੇ ਹੀ ਨਾ ॥੧੧॥
੨੦ ਇਸ ਕਰਕੇ ਯੱਗ ਕਰਨੇ ਹੀ ਬੰਦ ਹੋ ਗਏ । ਜੇ ਕੋਈ ਜੀਵ
ਨੂੰ ਮਾਰਦਾ ਹੈ ਤਾਂ ਉਹਨਾਂ ਦੀ ਬਰਾਦਰੀ ਨਿੰਦਾ ਕਰਦੀ ਹੈ।
੨੧ ਜੀਵ ਮਾਰੇ ਬਿਨਾਂ ਜੱਗ ਨਹੀਂ ਹੁੰਦਾ । ਇਸ ਲਈ ਕਿ ਕੋਈ
ਯੱਗ ਕਰਨਾ ਹੀ ਨਾ ਪਵੇ ॥੧੨॥
੨੨ ਇਸ ਵਿਧੀ ਦੇ ਨਾਲ ਸਾਰਿਆਂ ਨੂੰ ਇਹ ਉਪਦੇਸ਼ ਦੇ ਦਿੱਤਾ
ਤਾਂ ਕਿ ਦੈਂਤਾਂ ਦਾ ਰਾਜਾ ਕੋਈ ਯੱਗ ਕਰੇ ਹੀ ਨਾ ।
੨੩ ਸਾਰਿਆਂ ਨੂੰ ਇਹ ਉਪਦੇਸ਼ ਦੇ ਕੇ ਸ਼ੁਭ ਮਾਰਗ-ਅਸਲ ਰਸਤੇ
ਤੋਂ ਹਟਾ ਕੇ ਉਲਟੇ ਰਾਹ ਵੱਲ ਤੋਰ ਦਿੱਤਾ ਤਾਂ ਕਿ ਕੋਈ
ਧਰਮ ਕਰਮ ਕਰੇ ਹੀ ਨਾ, ਰੋਕ ਲਾ ਦਿੱਤੀ ॥੧੩॥
੨੪ ਦੋਹਰਾ ॥ ਰੱਬ ਵੱਲੋਂ ਉੱਕਾ ਹੀ ਉਲਟਾ ਉਪਦੇਸ਼ ਦੇ ਕੇ
ਕਹਿ ਦਿੱਤਾ ਕਿ ਰੱਬ ਤਾਂ ਕੋਈ ਹੈ ਹੀ ਨਹੀਂ ਕਿਉਂਕਿ ਜਿਵੇਂ
ਅੰਨ ਬੀਜੇ ਤੋਂ ਅੰਨ ਪੈਦਾ ਹੋ ਜਾਂਦਾ ਹੈ ਅਤੇ ਜਿਵੇਂ ਘਾਹ
ਤੋਂ ਘਾਹ ਪੈਦਾ ਹੋ ਜਾਂਦਾ ਹੈ । ਇਸੇ ਤਰ੍ਹਾਂ ਮਨੁੱਖ, ਮਨੁੱਖ
ਤੋਂ ਪੈਦਾ ਹੋ ਜਾਂਦਾ ਹੈ । ਹੋਰ ਕਰਨ ਵਾਲਾ ਕਰਤਾ ਕੋਈ
ਨਹੀਂ ॥੧੪॥
੨੫ ਚੌਪਈ ॥ ਇਸ ਤਰ੍ਹਾਂ ਦਾ ਗਿਆਨ ਸਭ ਨੂੰ ਪੱਕਾ ਕਰ ਦਿੱਤਾ।
ਧਰਮ ਕਰਮ ਦੇ ਕੰਮ ਤੋਂ ਸਭ ਦੀ ਬਿਰਤੀ ਹਟ ਗਈ ।
ਸਾਰਿਆਂ ਨੇ ਇਸੇ ਬਿਰਤੀ ਵਿਚ ਯਕੀਨ ਕਰ ਲਿਆ ਜਿਸ
ਕਰਕੇ ਦੈਂਤ ਕੁਲ ਕਮਜ਼ੋਰ ਹੋ ਗਿਆ ॥੧੫॥
੨੬ ਚੌਪਈ ॥ ਦੈਂਤਾਂ ਦਾ ਨਹਾਉਣਾ ਹੀ ਬੰਦ ਕਰ ਦਿੱਤਾ। (ਐਸਾ
ਉਪਦੇਸ਼ ਦਿੱਤਾ ਕਿ ਕੋਈ ਵੀ ਇਸ਼ਨਾਨ ਨਾ ਕਰੇ) ਇਸ਼ਨਾਨ
ਕੀਤੇ ਬਿਨਾਂ ਪਵਿੱਤਰਤਾ ਨਹੀਂ ਹੋ ਸਕਦੀ।
੨੭ ਪਵਿੱਤਰਤਾ ਬਿਨਾਂ ਕੋਈ ਮੰਤਰ ਨਹੀਂ ਫੁਰਦਾ ।

ਫੁਰੇ ਨ ਮੰਤ੍ਰਾ ॥ [੧]ਨਿਫਲ ਭਏ ਤਾ ਤੇ ਸਭ ਜੰਤ੍ਰਾ ॥੧੬॥ [੨]ਦਸ ਸਹੰਸ੍ਰ ਬਰਖ
ਕੀਅ ਰਾਜਾ ॥ ਸਬ ਜਗ ਮੋ ਮਤ ਐਸੁਪਰਾਜਾ ॥ [੩]ਧਰਮ ਕਰਮ ਸਬ ਹੀ ਮਿਟਿ
ਗਯੋ ॥ ਤਾ ਤੇ ਛੀਨ ਅਸੁਰ ਕੁਲ ਭਯੋ ॥੧੭॥ [੪]ਦੇਵ ਰਾਇ ਜੀਅ ਮੋ ਭਲ
ਮਾਨਾ ॥ ਬਡਾ ਕਰਮੁ ਅਬ ਬਿਸਨ ਕਰਾਨਾ ॥ [੫]ਆਨੰਦ ਬਢਾ ਸੋਕੁ ਮਿਟ ਗਯੋ ॥
ਘਰਿ ਘਰਿ ਸਬਹੂੰ ਬਧਾਵਾ ਭਯੋ ॥੧੮॥ ਦੋਹਰਾ ॥ [੬]ਬਿਸਨ ਐਸ ਉਪਦੇਸ ਦੈ
ਸਬ ਹੂੰ ਧਰਮ ਛੁਟਾਇ ॥ ਅਮਰਾਵਤਿ ਸੁਰ ਨਗਰ ਮੋ ਬਹੁਰਿ ਬਿਰਾਜਯੋ ਜਾਇ ॥੧੯॥
[੭]ਸ੍ਰਾਵਗੇਸ ਕੋ ਰੂਪ ਧਰ ਦੈਤ ਕੁਪੰਥ ਸਬ ਡਾਰ ॥ ਪੰਦ੍ਰਸਵੋਂ ਅਵਤਾਰ ਇਮ ਧਾਰਤ
ਭਯੋ ਮੁਰਾਰ[ੳ] ॥੨੦॥

[੮]ਇਤਿ ਸ੍ਰੀ ਬਚਿਤ੍ਰ ਨਾਟਕੇ ਪੰਦ੍ਰਸਵੋਂ ਅਵਤਾਰ ॥੧੫॥ ਅਰਹੰਤ ॥

[੯]ਅਥ ਮਨੁ ਰਾਜਾ ਅਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥
[੧੦]ਸ੍ਰਾਵਗ ਮਤ ਸਬ ਹੀ ਜਨ ਲਾਗੇ ॥ ਧਰਮ ਕਰਮ ਸਬ ਹੀ ਤਜ ਭਾਗੇ ॥
[੧੧]ਤਯਾਗ ਦਈ ਸਬਹੂੰ ਹਰਿ ਸੇਵਾ ॥ ਕੋਇ ਨ ਮਾਨਤ ਭੇ ਗੁਰਦੇਵਾ ॥੧॥ [੧੨]ਸਾਧਿ
ਅਸਾਧਿ ਸਬੈ ਹੁਐ ਗਏ ॥ ਧਰਮ ਕਰਮ ਸਬਹੂੰ ਤਜ ਦਏ ॥ [੧੩]ਕਾਲ ਪੁਰਖ
ਆਗਯਾ ਤਬ ਦੀਨੀ ॥ ਬਿਸਨ ਚੰਦ ਸੋਈ ਬਿਧਿ ਕੀਨੀ ॥੨॥ [੧੪]ਮਨੁ ਹ੍ਵੈ ਰਾਜ
ਵਤਾਰ ਅਵਤਰਾ ॥ ਮਨੁ ਸਿਮਰਤਹਿ ਪ੍ਰਚੁਰ ਜਗ ਕਰਾ ॥ [੧੫]ਸਕਲ ਕੁਪੰਥੀ ਪੰਥ
ਚਲਾਏ ॥ ਪਾਪ ਕਰਮ ਤੇ ਲੋਗ ਹਟਾਏ ॥੩॥ [੧੬]ਰਾਜ ਅਵਤਾਰ ਭਯੋ ਮਨੁ ਰਾਜਾ ॥
ਸਬ ਹੀ ਸ੍ਰਜੇ ਧਰਮ ਕੇ ਸਾਜਾ ॥ [੧੭]ਪਾਪ ਕਰਾ ਤਾ ਕੋ ਗਹਿ ਮਾਰਾ ॥ ਸਕਲ
ਪ੍ਰਜਾ ਕਹੁ ਮਾਰਗ ਡਾਰਾ ॥੪॥ [੧੮]ਪਾਪ ਕਰਾ ਜਾਹੀ ਤੱਹ ਮਾਰਸ ॥ ਸਕਲ ਪ੍ਰਜਾ
ਕਹੁੱ ਧਰਮ ਸਿਖਾਰਸ ॥ [੧੯]ਨਾਨ ਦਾਨ ਸਬਹੂੰਨ ਸਿਖਾਰਾ ॥ ਸ੍ਰਾਵਗ ਪੰਥ ਦੂਰ
ਕਰ ਡਾਰਾ ॥੫॥ [੨੦]ਜੇ ਜੇ ਭਾਜ ਦੂਰ ਕਹੁੱ ਗਏ ॥ ਸ੍ਰਾਵਗ ਧਰਮ ਸੋਊ ਰਹਿ
ਗਏ ॥ [੨੧]ਅਉਰ ਪ੍ਰਜਾ ਸਬ ਮਾਰਗ ਲਾਈ ॥ ਕੁਪੰਥ ਪੰਥ ਤੇ ਸੁਪੰਥ ਚਲਾਈ ॥੬॥
[੨੨]ਰਾਜ ਅਵਤਾਰ ਭਯੋ ਮਨੁ ਰਾਜਾ ॥ ਕਰਮ ਧਰਮ ਜਗ ਮੋ ਭਲ ਸਾਜਾ ॥ [੨੩]ਸਕਲ
ਕੁਪੰਥੀ, ਪੰਥ ਚਲਾਏ ॥ ਪਾਪ ਕਰਮ ਤੇ ਧਰਮ ਲਗਾਏ ॥੭॥ ਦੋਹਰਾ ॥ [੨੪]ਪੰਥ
ਕੁਪੰਥੀ ਸਬ ਲਗੇ ਸ੍ਰਾਵਗ ਮਤ ਭਯੋ ਦੂਰ ॥ ਮਨੁ ਰਾਜਾ ਕੋ ਜਗਤ ਮੋ ਰਹਿਯੋ
ਸੁ ਜਸੁ ਭਰਪੂਰ[ਅ] ॥੮॥

[੨੫]ਇਤਿ ਸ੍ਰੀ ਬਚਿਤ੍ਰ ਨਾਟਕੇ ਮਨੁਰਾਜਾ ਅਵਤਾਰ ਸੋਲਵਾਂ ॥੧੬॥ ਮਸਤੁ ਸੁਭ ਮਸਤੁ ॥

---

ੳ ਅਰਹੰਤ ਅਵਤਾਰ ਨੇ ਜੈਨ ਧਰਮ ਸ੍ਰੇਵੜੇ ਪੰਥ ਦਾ ਰਾਹ ਤੋਰਿਆ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸਿਆ ਗਿਆ ਹੈ ਕਿ ਉਹ ਕੀ ਕਰਦੇ ਹਨ :-
ਇਕ ਜੈਨੀ ਉਝੜ ਪਾਇ ਧੁਰਹੁ ਖੁਆਇਆ ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥ ਹਥੀ ਸਿਰ ਖੋਹਾਇਨਿ ਭਦੁ ਕਰਾਇਆ ॥ ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥ ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥ ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥ ਅੰਗ ੧੨੮੫॥
ਮ: ੩ ॥
ਸਿਰੁ ਖੋਹਾਇ ਪੀਆਹਿ ਮਲ ਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ (ਸੰਗਦੇ ਹਨ) ਭੇਡਾਂ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥ ਮਾਊ ਪੀਊ ਕਿਰਤੁ ਗਵਾਇਨਿ ਟੱਬਰ ਰੋਵਨ ਧਾਹੀ ॥ ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥ ਅੱਠ ਸਠਿ ਤੀਰਥ ਦੇਨਿ ਨ ਢੋਈ ਬ੍ਰਾਹਮਣ ਅੰਨ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ । ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁਲਾ । ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾ ਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ ਇਹ ਤਾਂ ਪਹਿਲੇ ਗੁਰ ਨਾਨਕ ਨੇ ਦੱਸ ਦਿੱਤੇ ਕਿ ਇਹ ਲੋਕ ਕਿਹੋ ਜਿਹੇ ਰਾਹ ਤੁਰਦੇ ਨੇਂ । ਇਸ ਲਈ ਦਸਵੇਂ ਗੁਰੂ ਨਾਨਕ ਇਸ ਵਿਸਥਾਂ ਨੂੰ ਇਸੇ ਲਈ ਸਿਰਫ਼ ਕੁਰਾਹੇ ਕਹਿ ਕੇ ਮੁਕਾ ਦਿੱਤਾ । ਤੀਜੇ ਗੁਰੂ ਨਾਨਕ ਨੇ ਇਹ ਸਹੀ ਦੱਸਿਆ ਕਿ ਇਹਨਾਂ ਨੂੰ ਕਿਸ ਨੇ ਤੇ ਕਿਵੇਂ ਉਝੜ ਪਾਇਆ ਸੀ ? ਇਸ ਪ੍ਰਸ਼ਨ ਦਾ ਉੱਤਰ ਦਸਵੇਂ ਗੁਰੂ ਨਾਨਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਪਰਕ੍ਰਣ ਲੈ ਕੇ ਉੱਤਰ ਦਿੰਦੇ ਹਨ ਜੋ ਅਰਹੰਤ ਅਵਤਾਰ ਨੂੰ ਕਿਸ ਨੇ ਹੁਕਮ ਦਿੱਤਾ ਅਤੇ ਕਿਸ ਨੂੰ ਦਿੱਤਾ, ਅਵਤਾਰ ਬਣ ਕੇ ਕੌਣ ਆਇਆ ਅਤੇ ਕੇਸਾਂ ਦੀ ਅਹਮੀਅਤ ਕੀ ਹੈ ? ਸਾਬਤ ਕੀਤਾ ਹੈ ਕਿ ਜੱਗ ਕਰਨ ਵਾਲੇ ਰਾਜੇ ਤੇ ਬ੍ਰਾਹਮਣ ਅਤੇ ਦੇਵਤੇ ਜਟਾ ਜੂਟ ਸਾਰੇ ਕੇਸਾਧਾਰੀ ਹੀ ਹੁੰਦੇ ਸਨ, ਜਿਸ ਲਈ ਉਹਨਾਂ ਅੱਗੇ ਵੇਦ ਮੰਤਰ ਪ੍ਰਸਿੱਧੀ ਨਾਲ ਸਫਲ ਹੁੰਦੇ ਸਨ । ਅੱਜਕਲ੍ਹ ਦੇ ਵੇਦ ਪਾਠੀ ਐਵੇਂ ਧੰਦ ਪਿਟਦੇ ਹਨ ਕਿਤੇ ਵੀ ਸਫਲ ਨਹੀਂ ਹੁੰਦੇ ਅਤੇ ਗੁਰੂ ਜੀ ਨੂੰ ਇਹ ਕੇਸਾਧਾਰੀ ਪੰਥ ਦੀ ਸਿਰਜਨਾ ਕਿਉਂ ਕਰਨੀ ਪਈ ? ਇਹ ਸਾਰੇ ਕਾਰਣ ਇਸ ਪ੍ਰਕਰਣ ਦੁਆਰਾ ਸਪੱਸ਼ਟ ਹੋ ਜਾਂਦੇ ਹਨ । ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥ ਅੱਠ ਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੇ ਬਾਣੀ । ਨਾਇ ਨਿਵਾਜਾ ਨਾਤੇ ਪੂਜਾ ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ

੧ ਇਸ ਲਈ ਸਾਰੇ ਉਹਨਾਂ ਦੇ ਜੰਤਰ ਨਿਸਫਲ (ਫਲਹੀਣ) ਹੋ ਗਏ ॥੧੬॥

੨ ਦਸ ਹਜ਼ਾਰ ਬਰਸ ਅਰਹੰਤ ਨੇ ਰਾਜ ਕੀਤਾ। ਸਾਰੇ ਦੈਂਤਾਂ ਦੇ ਜਗਤ ਵਿਚ ਇਸ ਤਰ੍ਹਾਂ ਦਾ ਪ੍ਰਚਲਿਤ ਕਰ ਦਿੱਤਾ।

੩ ਸਾਰੇ ਧਰਮ ਕਰਮ ਮਿਟ ਗਏ। ਇਸ ਕਰਕੇ ਦੈਂਤ ਕੁਲ ਕਮਜ਼ੋਰ ਪੈ ਗਈ ॥੧੭॥

੪ ਦੇਵਾਂ ਦੇ ਰਾਜੇ ਇੰਦਰ ਨੇ ਦਿਲ ਵਿਚ ਭਲਾ ਮੰਨਿਆ ਤੇ ਕਿਹਾ ਕਿ ਵਿਸ਼ਨੂੰ ਨੇ ਸਾਡਾ ਵੱਡਾ ਕੰਮ ਕਰ ਦਿੱਤਾ ਹੈ।

੫ ਖੁਸ਼ੀਆਂ ਵਧ ਗਈਆਂ ਤੇ ਭੈ ਦੂਰ ਹੋ ਗਿਆ। ਸਾਰਿਆਂ ਦੇ ਘਰ-ਘਰ ਵਧਾਈਆਂ ਹੀ ਹੋ ਗਈਆਂ ॥੧੮॥

੬ ਦੋਹਰਾ॥ ਵਿਸ਼ਨੂੰ ਜੀ ਨੇ ਇਹੋ ਜਿਹਾ ਉਪਦੇਸ਼ ਦੇ ਕੇ ਸਾਰਿਆਂ ਤੋਂ ਧਰਮ ਛੁਡਾ ਦਿੱਤਾ ਤੇ ਆਪ ਫੇਰ ਅਮਰਾਵਤੀ ਦੇਵਤਿਆਂ ਦੀ ਪੁਰੀ ਵਿਚ ਮੁੜ ਕੇ ਜਾ ਬਿਰਾਜਿਆ ॥੧੯॥

੭ ਸ੍ਰਾਵਗਾਂ ਦਾ ਰਾਜਾ (ਮਹੰਤ) ਬਣ ਕੇ ਬੁੱਧ ਆਦਿਕ ਕਈ ਤਰ੍ਹਾਂ ਦਾ ਉਪਦੇਸ਼ ਦ੍ਰਿੜ ਕਰਾ ਕੇ ਦੈਂਤਾਂ ਨੂੰ ਕੁਰਾਹੇ ਪਾ ਕੇ। ਇਸ ਪ੍ਰਕਾਰ ਮੁਰਾਰੀ ਜੀ ਨੇ ਪੰਦਰਵਾਂ ਅਵਤਾਰ ਧਾਰਿਆ ਸੀ ॥੨੦॥

੮ ਸ੍ਰੀ ਬਚਿਤ੍ਰ ਨਾਟਕ ਵਿਚ ਪੰਦਰਵਾਂ ਅਰਹੰਤ ਅਵਤਾਰ ਦੀ ਕਥਾ ਸਮਾਪਤ ਹੁੰਦੀ ਹੈ ॥੧੫॥

੯ ਹੁਣ ਮਨੂ ਰਾਜੇ ਦਾ ਅਵਤਾਰ ਬਿਆਨ ਕਰਦੇ ਹਾਂ। ਸ੍ਰੀ ਭਗਉਤੀ ਜੀ ਸਹਾਈ ਹੋਣ।

੧੦ ਚੌਪਈ॥ ਜਦੋਂ ਸਾਰੀ ਹੀ ਜਨਸੰਖਿਆ ਸ੍ਰਾਵਗ ਮਤ ਵਾਲੇ ਕਰਮ ਕਰਨ ਲੱਗ ਗਏ। ਧਰਮ-ਕਰਮ ਦੇ ਸਾਰੇ ਹੀ ਕੰਮਾਂ ਨੂੰ ਛੱਡ ਕੇ ਭਗੌੜੇ ਹੋ ਗਏ।

੧੧ ਹਰਿ ਦੀ ਸਿਮਰਤੀ ਪੂਜਾ ਅਰਚਾ ਸਭ ਨੇ ਹੀ ਛੱਡ ਦਿੱਤੀ ਕੋਈ ਪ੍ਰਭੂ ਜੀ ਨੂੰ ਨਹੀਂ ਮੰਨਦਾ ਸੀ ॥੧॥

੧੨ ਸਾਰੇ ਸਾਧਿ, ਸਾਧਿ-ਪੁਣਾ ਤਿਆਗ ਕੇ ਅਸਾਧਿ ਹੋ ਗਏ। ਸਭ ਨੇ ਧਰਮ ਕਰਮ ਦੇ ਕੰਮ ਹੀ ਤਿਆਗ ਦਿੱਤੇ।

੧੩ ਉਦੋਂ ਫੇਰ ਅਕਾਲ ਪੁਰਖ ਨੇ ਜੋ ਹੁਕਮ ਕੀਤਾ, ਵਿਸ਼ਨੂੰ ਜੀ ਨੇ ਉਹੀ ਵਿਧੀ ਨਾਲ ਨਿਭਾਇਆ ॥੨॥

੧੪ ਮਨੂ ਰਾਜੇ ਦਾ ਰੂਪ ਪ੍ਰਗਟ ਕੀਤਾ ਭਾਵ ਮਨੂ ਰਾਜੇ ਦਾ ਅਵਤਾਰ ਧਾਰਿਆ ਅਤੇ "ਮੰਨੂ ਸਿਮਰਤੀ" ਦਾ ਗਿਆਨ ਸੰਸਾਰ ਵਿਚ ਪ੍ਰਗਟ ਕੀਤਾ।

੧੫ ਜਿਹੜੇ ਲੋਕ ਕੁਰਾਹੇ ਪੈ ਗਏ ਸਨ ਉਹਨਾਂ ਸਭਨਾਂ ਨੂੰ ਰਾਹੇ ਰਾਹੇ ਤੋਰਿਆ। ਪਾਪ ਕਰਮ ਤੋਂ ਲੋਕਾਂ ਨੂੰ ਹਟਾਇਆ ॥੩॥

੧੬ ਮਨੂ ਰਾਜਾ ਰਾਜ ਅਵਤਾਰ ਹੋਇਆ ਹੈ। ਜਿਸ ਨੇ ਸਾਰੇ ਹੀ ਧਰਮ ਦੇ ਕਾਨੂੰਨਾਂ ਦੀ ਸਿਰਜਨਾ ਕੀਤੀ।

੧੭ ਜਿਹੜਾ ਪਾਪ ਕਰਦਾ ਵੇਖਿਆ ਉਸ ਨੂੰ ਪਕੜ ਕੇ ਮਾਰ ਹੀ ਸੁੱਟਿਆ। ਸਾਰੀ ਪਰਜਾ ਨੂੰ ਰਸਤੇ 'ਤੇ ਚਲਾਇਆ ॥੪॥

੧੮ ਜਿਸ ਨੇ ਪਾਪ ਕੀਤਾ ਉਹੀ ਪਕੜ ਕੇ ਮਾਰ ਦਿੱਤਾ। ਸਾਰੀ ਪਰਜਾ ਨੂੰ ਧਰਮ ਸਿਖਾ ਦਿੱਤਾ।

੧੯ ਨਾਮ ਜਪਣਾ ਤੇ ਦਾਨ ਕਰਨਾ ਸਭ ਨੂੰ ਸਿਖਾ ਦਿੱਤਾ ਅਤੇ ਸ੍ਰਾਵਗਾਂ ਦਾ ਰਾਹ ਸਾਰਾ ਹੀ ਮੇਟ ਦਿੱਤਾ ॥੫॥

੨੦ ਜਿਹੜੇ ਜਿਹੜੇ ਉਸ ਤੋਂ ਡਰਦੇ ਦੂਰ ਚਲੇ ਗਏ ਸ੍ਰਾਵਗ ਧਰਮ ਦੇ ਰਾਹੀ ਉਹੀ ਰਹਿ ਗਏ।

੨੧ ਹੋਰ ਸਾਰੀ ਪਰਜਾ ਰਾਹੇ ਪਾ ਦਿੱਤੀ। ਔਜੜ ਜਾਣ ਤੋਂ ਰੋਕ ਕੇ ਸਿੱਧੇ ਰਾਹ ਪਾ ਦਿੱਤੀ ॥੬॥

੨੨ ਰਾਜ ਅਵਤਾਰ ਹੋਇਆ ਹੈ ਮਨੂ ਰਾਜਾ। ਜਿਸ ਨੇ ਕਰਮ-ਧਰਮ ਜਗਤ ਵਿਚ ਚੰਗਾ ਸਿਰਜਿਆ।

੨੩ ਸਾਰੇ ਕੁਰਾਹੇ ਜਾਂਦੇ ਰਾਹ 'ਤੇ ਚਲਾਏ। ਪਾਪ ਕਰਮ ਕਰਨ ਤੋਂ ਹਟਾ ਕੇ ਧਰਮ ਕਰਨ ਲਾ ਦਿੱਤੇ ॥੭॥

੨੪ ਦੋਹਰਾ॥ ਸਾਰੇ ਕੁਰਾਹੀਏ ਰਾਹ ਪੈ ਗਏ ਸ੍ਰਾਵਗ ਮਤ ਸਾਰਾ ਦੂਰ ਚਲਾ ਗਿਆ। ਮਨੂ ਰਾਜੇ ਦੀ ਕੀਰਤੀ ਜਗ ਵਿਚ ਪੂਰਨ ਤੌਰ 'ਤੇ ਮਸ਼ਹੂਰ ਹੋ ਗਈ ॥੮॥

੨੫ ਇਥੇ ਹੀ ਸ੍ਰੀ ਬਚਿਤ੍ਰ ਨਾਟਕ ਵਿਚ ਮੰਨੂ ਰਾਜੇ ਦੇ ਅਵਤਾਰ ਦਾ ਪ੍ਰਸੰਗ ਸੋਲਵਾਂ ਅਵਤਾਰ ਸਮਾਪਤ ਹੁੰਦਾ ਹੈ ॥੧੬॥

---

ਹੋਵੈ ਜਾ ਸਿਰਿ ਪਾਈਐ ਪਾਣੀ ॥ ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਅੰਗ ੧੫੦॥ ਮ: ੧॥
ਗ਼॥ ਹੋਵੈ ਜਾ ਸਿਰਿ ਪਾਈਐ ਪਾਣੀ ॥ ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ॥ ਅੰਗ ੧੫੦॥ ਮ: ੧॥ ਇਹ ਜ਼ਰੂਰੀ ਹੈ ਕਿ ਸਮੇਂ ਦੇ ਫੇਰ ਨਾਲ ਧਰਮ ਦੀ ਰੂਪ ਰੇਖਾ
ਅ ਇਹ ਠੀਕ ਹੈ ਉਜ ਸਾਨੂੰ ਮੈਨੂੰ ਜੀਦੇ ਉਲੀਕੇ ਕਈ ਕਰਮ ਧਰਮ ਮਾਫਕ ਨਹੀਂ ਆ ਰਹੇ ਇਹ ਜ਼ਰੂਰੀ ਹੈ ਕਿ ਸਮੇਂ ਦੇ ਫੇਰ ਨਾਲ ਧਰਮ ਦੀ ਰੂਪ ਰੇਖਾ
ਬਦਲਦੀ ਹੈ। ਕਿਸੇ ਵੇਲੇ ਗਰਭਪਾਤ ਨੂੰ ਖੂਨ ਦੀ ਸਜਾ ਸੀ ਅੱਜ ਇਨਾਮ ਮਿਲਦਾ ਹੈ। ਪੁੱਤਰੀ ਦਾ ਮਾਰਨਾ ਬ੍ਰਾਦਰੀ ਤੋਂ ਸੇਕ ਦਿੱਤਾ ਜਾਂਦਾ ਸੀ ਹੁਣ
ਪੇਟ ਵਿਚ ਹੀ ਦਰਗਾਹੀ ਟਿਕਟ ਦਿੱਤਾ ਜਾਂਦਾ ਹੈ ਸਤਯੁਗ ਵਿਚ ਵਰਣਵੰਡ ਨਹੀਂ ਸੀ, ਤ੍ਰੇਤੇ ਵਿਚ ਮੰਨੂ ਜੀ ਹੋਏ ਤੇ ਵਰਣ ਵੰਡ ਕਰਕੇ ਨਿਤਾਣੇ ਲੋਕਾਂ
ਨੂੰ ਰੋਜਗਾਰ ਮੁਹੀਆ ਕੀਤਾ ਅਤੇ ਆਪੋ ਆਪ ਧਰਮ ਅਨੁਸਾਰ ਸਾਰਿਆਂ ਨੂੰ ਡਿਊਟੀਆਂ ਵੰਡਕੇ ਸੰਸਾਰਕ ਵਿਹਾਰ ਨੂੰ ਚਲਦਾ ਕੀਤਾ ਸੀ। ਨਾਂ ਉਸ
ਵੇਲੇ ਕੋਈ ਚੋਰੀ ਕਰਦਾ ਸੀ ਨਾ ਕੋਈ ਯਾਰੀ ਕਰਦਾ ਸੀ ਨਾ ਕੋਈ ਠੱਗ ਦਿਸਦਾ ਸੀ ਨਾ ਕੋਈ ਵੇਲੜ। ਸਭ ਕੋਈ ਆਪੋ ਆਪਣੀ ਡਿਊਟੀ ਇਮਾਨਦਾਰੀ
ਨਾਲ ਨਿਭਾਉਂਦਾ ਸੀ ਕੋਤਾਹੀ ਕਰਨ ਵਾਲੇ ਨੂੰ ਪ੍ਰਲੋਕ ਦਾ ਦੰਡ ਦੇ ਕੇ ਅੱਗੇ ਨੂੰ ਛਾਪ ਲਾ ਦਿੱਤੀ ਜਾਂਦੀ ਸੀ। ਹਰ ਕੋਈ ਆਪਣੇ ਧਰਮ ਅਨੁਸਾਰ
ਪ੍ਰਭੂ ਦਾ ਚੇਤੰਨ ਕਰਦਾ ਸੀ ਤੇ ਆਪਣੀ ਡਿਊਟੀ ਦੇ ਕੇ ਧਰਮ ਦੀ ਕ੍ਰਿਤ ਕਰਕੇ ਸੰਤੁਸ਼ਟ ਸੀ।

[੧]ਅਥ ਧਨੰਤਰ ਬੈਦ ਅਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੨]ਸਭ ਧਨਵੰਤ ਭਏ ਜਗ ਲੋਗਾ ॥ ਏਕ ਨ ਰਹਾ ਤਿਨੋ ਤਨ ਸੋਗਾ ॥ ਭਾਂਤ ਭਾਂਤ ਭੱਛਤ ਪਕਵਾਨਾ ॥ ਉਪਜਤ ਰੋਗ ਦੇਹ ਤਿਨ ਨਾਨਾ ॥੧॥ [੩]ਰੋਗਾ ਕੁਲ ਸਬ ਹੀ ਭਏ ਲੋਗਾ ॥ ਉਪਜਾ ਅਧਿਕ ਪ੍ਰਜਾ ਕੋ ਸੋਗਾ ॥ [੪]ਪਰਮ ਪੁਰਖ ਕੀ ਕਰੀ ਬਡਾਈ ॥ ਕ੍ਰਿਪਾ ਕਰੀ ਤਿਨ ਪਰ ਹਰਿ ਰਾਈ ॥੨॥ [੫]ਬਿਸਨ ਚੰਦ ਕੋ ਕਹਾ ਬੁਲਾਈ ॥ ਧਰ ਅਵਤਾਰ ਧਨੰਤਰ ਜਾਈ ॥ [੬]ਆਯੁਰਬੇਦ ਕੋ ਕਰੋ ਪ੍ਰਕਾਸਾ ॥ ਰੋਗ ਪ੍ਰਜਾ ਕੋ ਕਰੀਯਹੁ ਨਾਸਾ ॥੩॥ ਦੋਹਰਾ ॥ [੭]ਤਾ ਤੇ ਦੇਵ ਇਕਤ੍ਰ ਹੁਐ ਮਥਯੋ ਸਮੁੰਦ੍ਰਹਿ ਜਾਇ ॥ ਰੋਗ ਬਿਨਾਸਨ ਪ੍ਰਜਾ ਹਿਤ ਕਢਯੋ ਧਨੰਤਰ ਰਾਇ ॥੪॥ ਚੌਪਈ ॥ [੮]ਆਯੁਰਬੇਦ ਤਿਨ ਕੀਯੋ ਪ੍ਰਕਾਸਾ ॥ ਜਗ ਕੇ ਰੋਗ ਕਰੇ ਸਬ ਨਾਸਾ ॥ [੯]ਬਈਦ ਸਾਸਤ੍ਰ ਕਹੁ ਪ੍ਰਗਟ ਦਿਖਾਵਾ ॥ ਭਿੰਨ ਭਿੰਨ ਅਉਖਧੀ ਬਤਾਵਾ ॥੫॥ ਦੋਹਰਾ ॥ [੧੦]ਰੋਗ ਰਹਤ ਕਰ ਅਉਖਧੀ ਸਬ ਹੀ ਕਰੋ ਜਹਾਨ ॥ ਕਾਲ ਪਾਇ ਤੱਛਕ ਹਨਿਯੋ ਸੁਰ ਪੁਰ ਕੀਯੋ ਪਯਾਨ[ੳ] ॥੬॥

[੧੧]ਇਤਿ ਸ੍ਰੀ ਬਚਿਤ੍ਰ ਨਾਟਕੇ ਧਨੰਤ੍ਰ ਅਵਤਾਰ ਸਤਾਰਵਾਂ ॥੧੭॥ ਸੁਭਮਸਤ ॥

[੧੨]ਅਥ ਸੂਰਜ ਵਤਾਰ ਕਥਨੰ ॥ ਸ੍ਰੀ ਭਗਉਤੀ ਜੀ ਸਹਾਇ ॥ ਚੌਪਈ ॥ [੧੩]ਬਹੁਰ ਬਢੇ ਦਿਤ ਪੁਤ੍ਰ ਅਤੁਲਿ ਬਲਿ ॥ ਅਰ ਅਨੇਕ ਜੀਤੇ ਜਿਨ ਜਲ ਥਲ ॥ [੧੪]ਕਾਲਪੁਰਖ ਕੀ ਆਗਯਾ ਪਾਈ ॥ ਸੂਰਜ ਅਵਤਾਰ ਧਰਯੋ ਹਰਿਰਾਈ ॥੧॥ ਚੌਪਈ ॥ [੧੫]ਜੇ ਜੇ ਹੋਤ ਅਸੁਰ ਬਲਵਾਨਾ ॥ ਰਵਿ ਮਾਰਤ ਤਿਨ ਕੋ ਬਿਧਿ ਨਾਨਾ ॥ [੧੬]ਅੰਧਕਾਰ ਧਰਨੀ ਤੇ ਹਰੇ ॥ ਪ੍ਰਜਾ ਕਾਜ ਗ੍ਰਿਹ ਕੇ ਉਠਿ ਪਰੇ ॥੨॥ ਨਰਾਜ ਛੰਦ ॥ [੧੭]ਬਿਸਾਰ ਆਲਸੰ ਸਬੈ ਪ੍ਰਭਾਤ ਲੋਗ ਜਾਗਹੀਂ ॥ ਅਨੰਤ ਜਾਪ ਕੋ ਜਪੈਂ ਬਿਅੰਤ ਧਯਾਨ ਪਾਗਹੀਂ ॥ [੧੮]ਦੁਰੰਤ ਕਰਮ ਕੋ ਕਰੈਂ ਅਥਾਪ ਥਾਪ ਥਾਪਹੀਂ ॥ [੧੯]ਗਾਇਤ੍ਰੀ ਸੰਧਿਯਾਨ ਕੈ ਅਜਾਪ ਜਾਪ ਜਾਪਹੀਂ ॥੩॥ [੨੦]ਸੁ ਦੇਵ ਕਰਮ ਆਦ ਲੈ ਪ੍ਰਭਾਤ ਜਾਗ ਕੈ ਕਰੈਂ ॥ ਸੁ ਜੱਗ ਧੂਪ ਦੀਪ ਹੋਮ ਬੇਦ ਬਿਯਾਕਰਨ ਰਰੈਂ ॥ [੨੧]ਸੁ ਪਿਤ੍ਰ ਕਰਮ ਹੈਂ ਜਿਤੇ ਸੋ ਬ੍ਰਿਤ ਬ੍ਰਿਤ ਕੋ ਕਰੈਂ ॥ ਜੁ ਸਾਸਤ੍ਰ ਸਿਮ੍ਰਿਤ ਉਚਰੰ ਸੁ ਧਰਮ ਧਯਾਨ ਕੋ ਧਰੈ[ਅ] ॥੪॥ ਅਰਧ ਨਿਰਾਜ ਛੰਦ ॥ [੨੨]ਸੁ ਧੂਮ ਧੂਮ ਧੁੱਮ ਹੀ ॥ ਕਰੰਤ ਸੈਨ ਭੂਮ ਹੀ ॥ [੨੩]ਬਿਅੰਤ ਧਯਾਨ ਧਯਾਵਹੀਂ ॥ ਦੁਰੰਤ ਠਉਰ ਪਾਵਹੀਂ ॥੫॥ [੨੪]ਅਨੰਤ ਮੰਤ੍ਰ ਉਚਰੈਂ ॥ ਸੁ ਜੋਗ ਜਾਪਨਾ ਕਰੈਂ ॥ [੨੫]ਨ੍ਰਿਬਾਨ ਪੁਰਖ ਧਯਾਵਹੀਂ ॥ ਬਿਮਾਨ ਅੰਤਿ ਪਾਵਹੀਂ ॥੬॥

---

ੳ ਧਨੰਤਰ ਵੈਦ ਨੂੰ ਕੌਣ ਨਹੀਂ ਜਾਣਦਾ ਜੇ ਨਾ ਹੁੰਦਾ ਧਨੰਤਰ ਵਾਦ ਨਾ ਅੱਜ ਹੁੰਦੀ ਕਿਤੇ ਵੈਦਗੀ ਨਾ ਹੀ ਹੁੰਦਾ ਡਾਕਟਰੀ । ਇਹ ਧਨੰਤਰ ਵੈਦ ਹੀ ਸੀ ਜੋ ਜੋਕ, ਹਰੜ ਸ਼ਿੰਬਲ ਖਾ ਤੇ ਗੋਦੰਤੀ ਹੜਤਾਲ ਨਮਕ ਆਦਿ ਦਵਾਈਆਂ ਨਾਲ ਲੈ ਕੇ ਆਇਆ ਤੇ ਆਕੇ ਬੂਟੀ ਆਦਿ ਜਾਣਕਾਰੀ ਤੇ ਉਹਨਾਂ ਦੇ ਗੁਣ ਪ੍ਰਕਾਸ਼ਤ ਕਰਕੇ ਰੋਗਾਂ ਨੂੰ ਥੰਮ ਪਾਇਆ ਸੀ । ਜਿਥੇ ਪ੍ਰਭੂ ਪਿਤਾ ਨੇ ਆਪਣੇ ਬੱਚਿਆਂ ਦੀ ਅਰੋਗਤਾ ਲਈ ਅਨੇਕਾਂ ਫਲ, ਫੁਲ ਬੂਟੀਆਂ ਬਣਾਈਆਂ ਹਨ ਉਥੇ ਉਹਨਾਂ ਦੇ ਸੇਵਨ ਦੇ ਢੰਗ ਬਿਨਾਂ ਉਹ ਸਭ ਵਿਅਰਥ ਸਨ । ਇਸ ਲਈ ਮਾਲਿਕ ਦੀ ਦਿੱਤੀ ਇਸ ਸੁਗਾਤ ਦਾ ਸ਼ੁਕ੍ਰ ਕਰਨਾ ਹੈ ਕਿ ਅਵਤਾਰ ਵਾਦ ਕਹਿਕੇ ਨਸ਼ੁਕ੍ਰੇ ਹੋ ਕੇ ਪ੍ਰਭੂ ਤੋਂ ਦੂਰ ਜਾਣਾ ਹੈ । ਜਿਸ ਦਾ ਦਿੱਤਾ ਖਾਵਣਾ ਤਿਸੁ ਕਹੀਐ ਸਾਬਾਸਿ । ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥ ਅੰਗ ੪੭੪॥ ਮ: ੨॥

ਅ ਜੇ ਸ੍ਰੀ ਦਸਮੇਸ਼ ਜੀ ਨੇ ਸੂਰਜ ਦਾ ਗੁਣ ਤੇ ਲਾਭ ਦਸਦੇ ਹੋਏ ਕਿਹਾ ਹੈ ਕਿ ਸੂਰਜ ਜਦੋਂ ਚੜ੍ਹਨ ਦਾ ਸਮਾਂ ਨੇੜੇ ਆਉਂਦਾ ਹੈ ਤਾਂ ਲੋਕ ਹਰਿ ਸਿਮਰਨ ਅਤੇ ਧਰਮ, ਕਰਮ, ਪੂਜਾ ਪਾਠ, ਦਾਨ ਤੇ ਇਸਨਾਨ ਸ਼ੁਭ ਕਰਮਾਂ ਵੱਲ ਲਗਦੇ ਹਨ । ਇਸੇ ਵਿਚਾਰ ਨੂੰ ਆਦਿ ਬਾਣੀ ਵੀ ਚਿਤ੍ਰਿਆ ਗਿਆ ਹੈ ਅਤੇ ਦੱਸਿਆ ਹੈ ਕਿ ਜਿਸ ਵੇਲੇ ਸੂਰਜ ਚੜ੍ਹਦਾ ਹੈ ਤਾਂ ਗੁਰਮੁਖ ਹਰਿ ਨਾਮ ਜਪਦੇ ਹਨ ਤੇ ਸਾਰੀ ਰਾਤ ਤੇ ਹਰ ਗੱਲ ਵਿਚ ਉਸ ਨੂੰ ਯਾਦ ਰੱਖਦੇ ਹਨ। ਪਾਵਨ ਬਚਨ ਹੈ : ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮਾਲਹਿ ਹਰਿ ਗਾਲ ॥ ਸਾਕਤ ਨਿਗੁਰਿਆਂ ਨੂੰ ਸੂਰਜ ਦੀ ਰੋਸ਼ਨੀ ਦਾ ਕੋਈ ਲਾਭ ਨਹੀਂ ਦਿਨ ਭੀ ਹਨੇਰੀ ਰਾਤ ਦੇ ਤੁੱਲ ਹੈ ਕਿਉਂਕਿ ਉਹਨਾਂ ਨੂੰ ਹਰਿ ਨਾਮ ਦੀ ਸੋਝੀ ਨਹੀਂ ॥ ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਤੇ ਮਾਇਆ ਜਾਲ ॥ ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਇਨ ਬਾਧੇ ਬਹੁ ਬਿਧਿ ਬਾਲ ॥ ਅੰਗ ੧੩੩੫॥ ਮ: ੪॥

੧ ਹੁਣ ਧਨੰਤਰ ਵੈਦ ਦੀ ਕਥਾ ਆਰੰਭ ਕਰਦੇ ਹਾਂ । ਸ੍ਰੀ
ਭਗਉਤੀ ਜੀ ਸਹਾਈ ਹੋਣ ।
੨ ਚੌਪਈ ॥ ਜਿਸ ਵੇਲੇ ਜਗਤ ਵਿਚ ਮਾਇਆ ਦਾ ਪਸਾਰ
ਹੋ ਗਿਆ । ਸਭ ਲੋਕ ਅਮੀਰ ਹੋ ਗਏ । ਇਕ ਵੀ ਉਹਨਾਂ
ਦੇ ਸਰੀਰ ਵਿਚ ਕਿਸੇ ਪਦਾਰਥ ਦੀ ਚਿੰਤਾ ਨਾ ਰਹੀ । ਭਾਂਤ-
ਭਾਂਤ ਦੇ ਪਕਵਾਨ ਖਾਣ ਲੱਗੇ ਜਦੋਂ ਖਾਣਾ ਪੀਣਾ ਐਸ਼-
ਇਸ਼ਰਤ ਵਾਲਾ (ਨਿਯਮਾਂ ਤੋਂ ਬਾਹਰ) ਹੋ ਗਿਆ ਤਾਂ ਅਨੇਕ
ਪ੍ਰਕਾਰ ਦੇ ਰੋਗ ਦੇਹ ਵਿਚ ਉੱਠਣ ਲੱਗੇ ॥੧॥
੩ ਰੋਗਾਂ ਨਾਲ ਸਾਰੇ ਲੋਕ ਦੁਖੀ ਹੋ ਗਏ । ਪਰਜਾ ਨੂੰ ਬੜੇ
ਅਫਸੋਸ (ਸੋਗ) ਦਾ ਸਾਹਮਣਾ ਕਰਨਾ ਪਿਆ ।
੪ ਮਹਾਂ ਪੁਰਖ ਸਾਧੂ ਸੰਤਾਂ ਨੇ ਅਕਾਲ ਪੁਰਖ ਦੀ ਵਡਿਆਈ
(ਉਸਤਤਿ) ਕੀਤੀ । ਉਹਨਾਂ ਦੀ ਅਰਦਾਸ ਸੁਣ ਕੇ ਹਰਿ
ਰਾਇ ਨੇ ਕ੍ਰਿਪਾ ਕੀਤੀ ਉਹਨਾਂ ਦੇ ਉੱਤੇ ॥੨॥
੫ ਮਹਾਂ ਕਾਲ ਨੇ ਵਿਸ਼ਨੂੰ ਜੀ ਨੂੰ ਬੁਲਾ ਕੇ ਕਿਹਾ ਕਿ ਤੂੰ ਜਾ
ਕੇ ਧਨੰਤਰ ਵੈਦ ਦਾ ਅਵਤਾਰ ਧਾਰਨ ਕਰ ।
੬ ਆਯੁਰਵੈਦਿਕ ਨੂੰ ਪ੍ਰਕਾਸ਼ਿਤ ਕਰੋ । ਜੋ ਪਰਜਾ ਦੇ ਲੋਕਾਂ
ਦੇ ਰੋਗਾਂ ਦਾ ਨਾਸ਼ ਕਰੇ ॥੩॥
੭ ਦੋਹਰਾ ॥ ਉਸ ਤੋਂ ਪਿੱਛੋਂ ਇਸੇ ਲਈ ਦੇਵਤਿਆਂ ਨੇ ਇਕੱਠੇ
ਹੋ ਕੇ ਜਾ ਕੇ ਸਮੁੰਦਰ ਰਿੜਕਿਆ ਸੀ । ਪਰਜਾ ਦੇ ਰੋਗਾਂ
ਦਾ ਨਾਸ਼ ਕਰਨ ਵਾਸਤੇ ਸਮੁੰਦਰ ਵਿਚੋਂ ਧਨੰਤਰ ਵੈਦ ਨੂੰ
ਕੱਢਿਆ ਸੀ ॥੪॥
੮ ਚੌਪਈ ॥ ਉਸ ਧਨੰਤਰ ਵੈਦ ਨੇ ਆਯੁਰਵੈਦ ਪ੍ਰਕਾਸ਼ਿਤ ਕੀਤਾ
ਜਿਸ ਨੇ ਜਗਤ ਦੇ ਰੋਗਾਂ ਦਾ ਸਭ ਦਾ ਨਾਸ਼ ਕੀਤਾ ।
੯ ਆਯੁਰ ਹਿਕਮਤ ਦਾ ਇਕ ਸ਼ਾਸ਼ਤਰ ਪ੍ਰਕਾਸ਼ਨ ਕੀਤਾ ਜੋ
ਸਾਰੇ ਰੋਗਾਂ ਦੀ ਅਲੱਗ ਅਲੱਗ ਔਸ਼ਧੀ ਦੱਸਦਾ ਹੈ ॥੫॥
੧੦ ਦੋਹਰਾ ॥ ਸਾਰੇ ਹੀ ਸੰਸਾਰ ਦੇ ਵਾਸਤੇ ਰੋਗਾਂ ਤੋਂ ਛੁਟਕਾਰਾ
ਪਾਉਣ ਵਾਲੀ ਔਸ਼ਧੀ ਕਰ ਦਿੱਤੀ । ਸਮਾਂ ਪਾ ਕੇ ਤੱਛਕ
ਨੇ ਉਸ ਨੂੰ ਡੰਗ ਚਲਾ ਕੇ ਮਾਰ ਦਿੱਤਾ ਸੁਰਗ ਲੋਕ ਨੂੰ
ਚਲਾ ਗਿਆ ॥੬॥
੧੧ ਇਥੇ ਹੀ ਬਚਿਤ੍ਰ ਨਾਟਕ ਵਿਚ ਧਨੰਤਰ ਵੈਦ ੧੭ਵਾਂ
ਅਵਤਾਰ ਸ਼ੁਭ ਸਮੇਂ ਸਮਾਪਤ ਹੈ ।
੧੨ ਹੁਣ ਸੂਰਜ ਅਵਤਾਰ ਦੀ ਕਥਾ ਕਹਿੰਦੇ ਹਾਂ । ਸ੍ਰੀ ਭਗਉਤੀ
ਜੀ ਸਹਾਈ ਹੋਣ ।
੧੩ ਚੌਪਈ ॥ ਮੁੜ ਕੇ ਫੇਰ ਦਿੱਤੀ ਤੇ ਪੁੱਤਰ (ਦੈਂਤ) ਬਹੁਤ
ਵਧ ਗਏ ਜਿਨ੍ਹਾਂ ਦਾ ਬਲ ਤੋਲਿਆ ਨਹੀਂ ਸੀ ਜਾਂਦਾ ਜਿਨ੍ਹਾਂ
ਨੇ ਅਨੇਕਾਂ ਹੀ ਵੈਰੀ ਜਿੱਤ ਲਏ ਜਲ ਥਲ ਦੇ ਵਿਚ ।
੧੪ ਅਕਾਲ ਪੁਰਖ ਦੀ ਵਿਸ਼ਨੂੰ ਨੂੰ ਆਗਿਆ ਹੋਈ ਕਿ ਐ ਹਰਿ
ਰਾਈ (ਵਿਸ਼ਨੂੰ) ਸੂਰਜ ਦਾ ਅਵਤਾਰ ਧਾਰ ॥੧॥
੧੫ ਚੌਪਈ ॥ ਸੂਰਜ ਦਾ ਇਹ ਕਰਮ ਹੈ ਕਿ ਜੋ-ਜੋ ਵੀ ਦੈਂਤ
ਬਲਵਾਨ ਹੁੰਦਾ ਹੈ । ਸੂਰਜ ਉਹਨਾਂ ਨੂੰ ਅਨੇਕ ਪ੍ਰਕਾਰ ਨਾਲ
ਮਾਰਦਾ ਹੈ ।
੧੬ ਧਰਤੀ ਤੋਂ ਹਨੇਰਾ ਦੂਰ ਕਰਦਾ ਹੈ । ਜਿਸ ਦੀ ਕ੍ਰਿਪਾ ਨਾਲ
ਪਰਜਾ ਆਪਣੇ ਘਰ ਦੇ ਕੰਮ ਕਰਦੇ ਹਨ ਸਵੇਰੇ ਉੱਠ
ਕੇ ॥੨॥
੧੭ ਨਰਾਜ ਛੰਦ ॥ ਨੀਂਦ ਦੀ ਸੁਸਤੀ ਤਿਆਗ ਕੇ ਸਵੇਰੇ ਹੀ
ਲੋਕ ਜਾਗ ਪੈਂਦੇ ਹਨ । ਅਨੰਤ ਪ੍ਰਭੂ ਦਾ ਜਾਪ ਜਪਦੇ ਹਨ
ਅਤੇ ਉਸ ਬੇਅੰਤ ਦਾ ਧਿਆਨ ਧਰਦੇ ਹਨ ।
੧੮ ਦਿਨ ਭਰ ਬੜੇ ਸਖਤ ਕੰਮ ਕਰਦੇ ਹਨ । ਉਸ ਨਾ ਥਾਪੇ
ਜਾਣ ਵਾਲੇ ਬੇਅੰਤ ਦੀ ਥਾਪਨਾ ਕਰਦੇ ਹਨ ਭਾਵ ਯਾਦ
ਕਰਦੇ ਹਨ ।
੧੯ ਸਵੇਰੇ ਗਾਇਤ੍ਰੀ ਅਤੇ ਸ਼ਾਮ ਸੰਧਿਆ ਦਾ ਜਾਪ ਕਰਦੇ
ਹਨ ॥੩॥
੨੦ ਦੇਵਤਿਆਂ ਵਾਲੇ ਕਰਮਾਂ ਨੂੰ ਕਰਦੇ ਹਨ ਸਵੇਰੇ ਜਾਗ ਕੇ
ਸਾਰੇ ਹੀ । ਸ਼ੁਭ ਕਰਮ ਯੱਗ ਧੂਪ ਤੇ ਜੋਤਿ ਜਗਾਉਣੀ,
ਹੋਮ ਵੇਦ ਤੇ ਵਿਆਕਰਨ ਦੀ ਵਿਚਾਰ ਕਰਦੇ ਹਨ ।
੨੧ ਪਿਤਰੀ ਕਰਮ ਜਿਤਨੇ ਵੀ ਹਨ ਉਹਨਾਂ ਦੀ ਸ਼ੁਭ ਬਿਰਤੀ
ਅਨੁਸਾਰ ਸਭ ਕਰਦੇ ਹਨ । ਜੋ ਵੀ ਸਾਸ਼ਤਰ ਤੇ ਸਿਮਰਤੀਆਂ
ਕਹਿੰਦੇ ਹਨ ਜੋ ਉਹਨਾਂ ਸਭ ਕਰਮਾਂ ਦਾ ਧਿਆਨ ਕਰਦੇ
ਹਨ ॥੪॥
੨੨ ਅਰਧ ਨਿਰਾਜ ਛੰਦ ॥ ਬਹੁਤ ਸਾਰੇ ਧੂਣੀਆਂ ਧੁਖਾਉਂਦੇ ਹਨ
ਅਤੇ ਆਪ ਧਰਤੀ ਉੱਪਰ ਹੀ ਸੌਂਦੇ ਹਨ ਅਤੇ ਉਸ ਬੇਅੰਤ
ਦਾ
੨੩ ਧਿਆਨ ਧਰ ਕੇ ਉਸ ਨੂੰ ਧਿਆਉਂਦੇ ਹਨ ਜੋ ਬੜੀ ਕਠਿਨਾਈ
ਨਾਲ ਪ੍ਰਾਪਤ ਹੁੰਦੀ ਹੈ । ਪ੍ਰਭੂ ਦੀ ਪ੍ਰਾਪਤੀ ਉਸ ਥਾਂ ਦੀ
ਪ੍ਰਾਪਤੀ ਕਰਦੇ ਹਨ ॥੫॥
੨੪ ਬੇਅੰਤ ਮੰਤਰਾਂ ਦਾ ਜਪ ਕਰਦੇ ਹਨ । ਸਭ ਜੋਗ ਅਨੁਸਾਰ
ਜੋਗ ਦੀ ਜੁਗਤੀ ਅਨੁਸਾਰ ਜਾਪ ਜਪਦੇ ਹਨ ।
੨੫ ਨਿਰਬਾਣ ਬ੍ਰਹਮ ਨੂੰ ਧਿਆਉਂਦੇ ਹਨ, ਜਿਸ ਤੋਂ ਦੇਵ ਗਤੀ
ਨੂੰ ਪ੍ਰਾਪਤ ਹੋ ਕੇ ਬਿਬਾਨਾਂ ਨੂੰ ਪ੍ਰਾਪਤ ਕਰਕੇ ਬੈਕੁੰਠ ਨੂੰ
ਜਾਂਦੇ ਹਨ ॥੬॥

ਦੋਹਰਾ ॥ [੧]ਬਹੁਤ ਕਾਲ ਇਮ ਬੀਤਯੋ ਕਰਤ ਧਰਮੁ ਅਰੁ ਦਾਨ ॥ ਬਹੁਰਿ ਅਸੁਰਿ
ਬਢਿਯੋ ਪ੍ਰਬਲ ਦੀਰਘੁ ਕਾਇ ਦੁਤ ਮਾਨ ॥੭॥ ਚੌਪਈ ॥ [੨]ਬਾਣ ਪ੍ਰਜੰਤ ਬਢਤ
ਨਿਤਪ੍ਰਤਿ ਤਨ ॥ ਨਿਸ ਦਿਨ ਘਾਤ ਕਰਤ ਦਿਜ ਦੇਵਨ ॥ [੩]ਦੀਰਘੁ ਕਾਇਐ
ਸੋ ਰਿਪੁ ਭਯੋ ॥ ਰਵਿ ਰਥਿ ਹਟਕ ਚਲਨ ਤੇ ਗਯੋ ॥੮॥ ਅੜਿਲ ॥ [੪]ਹਟਕ
ਚਲਤ ਰਥੁ ਭਯੋ ਭਾਨ ਕੋਪਯੋ ਤਬੈ ॥ ਅਸਤ੍ਰ ਸਸਤ੍ਰ ਲੈ ਚਲਯੋ ਸੰਗ ਲੈ ਦਲ
ਸਬੈ ॥ [੫]ਮੰਡਯੋ ਬਿਬਿਧ ਪ੍ਰਕਾਰ ਤਹਾਂ ਰਣ ਜਾਇਕੈ ॥ ਹੋ ਨਿਰਖ ਦੇਵ ਅਰੁ
ਦੈਤ ਰਹੇ ਉਰਝਾਇਕੈ ॥੯॥ [੬]ਗਹ ਗਹ ਪਾਣ ਕ੍ਰਿਪਾਣ ਦੁਬਹੀਯਾ ਰਣ ਭਿਰੇ ॥
ਟੂਕ ਟੂਕ ਹੁਐ ਗਿਰੇ ਨ ਪਗ ਪਾਛੇ ਫਿਰੇ ॥ [੭]ਅੰਗਨਿ ਸੋਭੇ ਘਾਇ ਪ੍ਰਭਾ ਅਤ
ਹੀ ਬਢੇ ॥ ਹੋ ਬਸਤ੍ਰ ਮਨੋ ਛਿਟਕਾਇ ਜਨੇਤੀ ਸੇ ਚਢੇ ॥੧੦॥ ਅਨਭਵ ਛੰਦ ॥
[੮]ਅਨਹਦ ਬੱਜੇ ॥ ਧੁਣ ਘਣ ਲੱਜੇ ॥ [੯]ਘਣ ਹਣ ਘੋਰੰ ॥ ਜਣ ਬਣ ਮੋਰੰ ॥੧੧॥
ਮਧੁਰ ਧੁਨ ਛੰਦ ॥ [੧੦]ਢਲ ਹਲ ਢਾਲੰ ॥ ਜਿਮ ਗੁਲ ਲਾਲੰ ॥ [੧੨]ਖੜ ਭੜ
ਬੀਰੰ ॥ ਤੜ ਸੜ ਤੀਰੰ ॥੧੨॥ [੧੨]ਰੁਣ ਝੁਣ ਬਾਜੇ ॥ ਜਣ ਘਣ ਗਾਜੇ ॥ [੧੩]ਢੰਮਕ
ਢੋਲੰ ॥ ਖੜ ਰੜ ਖੋਲੰ ॥੧੩॥ [੧੪]ਥਰ ਹਰ ਕੰਪੈ ॥ ਹਰਿ ਹਰਿ ਜੰਪੈ ॥ [੧੫]ਰਣ
ਰੰਗ ਰੱਤੇ ॥ ਜਣ ਗਜ ਮੱਤੇ ॥੧੪॥ [੧੬]ਥਰਕਤ ਸੂਰੰ ॥ ਨਿਰਖਤ ਹੂਰੰ[ੳ] ॥ [੧੭]ਸਰਬਰ
ਛੁੱਟੇ ॥ ਕਟ ਭਟ ਲਿੱਟੇ ॥੧੫॥ [੧੮]ਚਮਕਤ ਬਾਣੰ ॥ ਫਰਹ ਨਿਸਾਣੰ ॥ [੧੯]ਚਟ
ਪਟ ਜੁਟੇ ॥ ਅਰ ਉਰ ਫੁਟੇ ॥੧੬॥ [੨੦]ਨਰ ਬਰ ਗੱਜੇ ॥ ਸਰ ਬਰ ਸੱਜੇ ॥ [੨੧]ਸਿਲਹੱ
ਸੰਜੋਯੰ ॥ ਸੁਰ ਪੁਰ ਪੋਯੰ ॥੧੭॥ [੨੨]ਸਰਬਰ ਛੂਟੇ ॥ ਅਰ ਉਰ ਫੂਟੇ ॥ [੨੩]ਚਟ
ਪਟ ਚਰਮੰ ॥ ਫਟ ਫੁਟ ਬਰਮੰ ॥੧੮॥ ਨਰਾਜ ਛੰਦ ॥ [੨੪]ਦਿਨੇਸ ਬਾਣ ਪਾਣ
ਲੈ ਰਿਪੇਸ ਤਾਕ ਧਾਈਯੰ ॥ ਅਨੰਤ ਜੁੱਧ ਕ੍ਰੁੱਧ ਸੁਧੁ ਭੂਮ ਮੈ ਮਚਾਈਯੰ ॥ [੨੫]ਕਿਤੇਕ
ਭਾਜ ਚਾਲੀਯੰ ਸੁਰੇਸ ਲੋਗ ਕੋ ਗਏ ॥ ਨਿਸੰਤ ਜੀਤ ਜੀਤ ਕੈ ਅਨੰਤ ਸੂਰਮਾ
ਲਏ ॥੧੯॥ [੨੬]ਸਿਮਟ ਸੇਲ ਸਾਮੁਹੇ ਸਰਕ ਸੂਰ ਝਾੜਹੀਂ ॥ ਬਬੱਕ ਬਾਘ ਜਯੋਂ
ਬਲੀ ਹਲਕ ਹਾਕ ਮਾਰਹੀਂ ॥ [੨੭]ਅਭੰਗ ਅੰਗ ਭੰਗ ਹ੍ਵੈ ਉਤੰਗ ਜੰਗ ਮੋ ਗਿਰੇ ॥
ਸੁਰੰਗ ਸੂਰਮਾ ਸਬੈ ਨਿਸੰਗ ਜਾਨ ਕੈ ਅਰੇ ॥੨੦॥ ਅਰਧ ਨਰਾਜ ਛੰਦ ॥ [੨੮]ਨਵੰ
ਨਿਸਾਣ ਬਾਜੀਯੰ ॥ ਘਟਾ ਘਮੰਡ ਲਾਜੀਯੰ ॥ ਤਬੱਲ ਤੁੰਦਰੰ ਬਜੇ ॥ [੨੯]ਸੁਣੰਤ
ਸੂਰਮਾ ਗਜੇ ॥੨੧॥ ਸੁ ਜੂਝਿ ਜੂਝਿ ਕੈ ਪਰੈ[ਅ] ॥ [੩੦]ਸੁਰੇਸ ਲੋਗ ਬਿਚਰੈਂ ॥ ਚੜੈ
ਬਿਵਾਨ ਸੋਭਹੀ ॥ [੩੧]ਅਦੇਵ ਦੇਵ ਲੋਭਹੀ ॥੨੨॥ ਬੇਲੀ ਬਿਦ੍ਰਮ ਛੰਦ ॥

ੳ ਯੁੱਧ ਦਾ ਚਾਉ ਭਰਨ ਲਈ ਹੂਰਾਂ ਸਵਰਗ ਵਿਚ ਬਿਬਾਣਾਂ ਤੇ ਬਿਠਾਕੇ ਉਹਨਾਂ ਸੂਰਮਿਆਂ ਨੂੰ ਲੈ ਜਾਂਦੀਆਂ ਦਸੀਆਂ ਹਨ ਜਿਹੜੇ ਧਰਮ ਯੁੱਧ ਦੇ ਕਰਮ ਤੋਂ ਜਾਨ ਬਚਾਉਣ ਲਈ ਯੁੱਧ ਨੂੰ ਛੱਡਕੇ ਭਜਦੇ ਨਹੀਂ ਸਗੋਂ ਮਰਦੇ ਮਜਾਹਦ ਆਖਰੀ ਦਮ ਤਕ ਵੈਰੀ ਨਾਲ ਘੋਲ ਕਰਦੇ ਹੋਏ ਸ਼ਹੀਦ ਹੋ ਜਾਂਦੇ ਹਨ ਅਤੇ ਹੌਂਸਲਾ ਨਹੀਂ ਹਾਰਦੇ ਹਥਿਆਰ ਨਹੀਂ ਸੁੱਟਦੇ ਇਹੋ ਸਪਰਿਟ ਸੀ ਜੋ 40 ਸਿੰਘ ਦਸ ਲੱਖ ਫੌਜ ਦਾ ਟਾਕਰਾ ਕਰਕੇ ਸ਼ਹੀਦ ਹੁੰਦੇ ਹਨ ਪਰ ਹਥਿਆਰ ਨਹੀਂ ਸੁੱਟੇ ਕਿਧਰੇ ਭੱਜਕੇ ਜਾਨ ਨਹੀਂ ਬਚਾਈ ।

ਅ ਇਹ ਵੀ ਵਿਚਾਰ ਪ੍ਰਚਲਿਤ ਹੈ ਕਿ ਚੂੰਕੇ ਸੂਰਜ ਦੇ ਚੜ੍ਹਨ ਨਾਲ ਖੋਟੀ ਬੁੱਧੀ ਵਾਲੇ ਲੋਕ ਦੁਖੀ ਹੁੰਦੇ ਹਨ । ਚੋਰ ਯਾਰ ਤੇ ਬਦਮਾਸ਼ ਲੋਕਾਂ ਦਾ ਕੰਮ ਰਾਤ ਹਨੇਰੇ ਵਿਚ ਰਾਸ ਆਉਂਦਾ ਹੈ ਜਿਸ ਲਈ ਸੂਰਜ ਦਾ ਉਹਨਾਂ ਨਾਲ ਸਦੀਵੀ ਯੁੱਧ ਦਾ ਵਾਤਾਵਰਣ ਬਣਿਆ ਰਹਿੰਦਾ ਹੈ ਤੇ ਹਮੇਸ਼ਾਂ ਉਹਨਾਂ ਤੇ ਜਿੱਤ ਹਾਸਲ ਕਰਦਾ ਹੈ ਜੋ ਕਿਸੇ ਦਾ ਰੋਕਿਆ ਨਹੀਂ ਰੁਕਦਾ, ਦੈਂਤ ਬੁੱਧੀ ਲੋਕ ਅੰਤ ਇਸ ਦੇ ਅੱਗੇ ਹਾਰ ਖਾਂਦੇ ਹਨ । ਇਸ ਵਿਚਾਰ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਵੀਕਾਰ ਕਰਦੀ ਹੈ ਤੇ ਪਾਵਨ ਬਚਨ ਹੈ—ਉਗਵਿਆ ਅਸਰੂਪੁ ਦਿਖਾਵੈ : ਭਾਵਾਰਥ ਜਿਵੇਂ ਸੂਰਜ ਚੜ੍ਹਦਾ ਹੈ ਤੇ ਉਸ ਦੇ ਪ੍ਰਕਾਸ਼ ਵਿਚ ਸਾਰੇ ਰੂਪ ਵਿਖਾਈ ਦਿੰਦੇ ਹਨ ਉਸੇ ਤਰ੍ਹਾਂ ਜਦੋਂ ਗੁਰੂ ਦੇ ਗਿਆਨ ਦਾ ਸੂਰਜ ਚੜ੍ਹਕੇ ਪ੍ਰਕਾਸ਼ ਕਰਦਾ ਹੈ ਤਾਂ ਸਾਰੇ ਖਰੇ-ਖੋਟੇ ਰੂਪ ਦਿੱਸਣ ਲੱਗ ਪੈਂਦੇ ਹਨ । ਪਰ ਇਸ ਦੇ ਅੱਗੇ ਕਾਮਾਦ ਵਿਕਾਰਾਂ ਦਾ ਜ਼ੋਰ ਹੋਣ ਕਰਕੇ ਰੋਕ ਪੈ ਜਾਂਦੀ ਹੈ ਫੇਰ ਕੀ ਕੀਤਾ ਜਾਵੇ । ਅੱਗੇ ਦਸਦੇ ਹਨ ਕਿ ਜਿਵੇਂ ਜਦੋਂ ਸੂਰਜ ਚੜ੍ਹਦਾ ਹੈ ਉਸ ਦੇ ਅੱਗੇ ਦੈਂਤ ਰੋਕ ਪਾਉਂਦੇ ਹਨ ਤਾਂ ਉਹ ਯੁੱਧ ਕਰਕੇ ਉਹਨਾਂ ਨੂੰ ਮਾਰਕੇ ਚਲ ਪੈਂਦਾ ਹੈ । ਬਚਨ ਹੈ—ਊਗਵੈ ਸੂਰੁ ਅਸੁਰ ਇਸੇ ਤਰ੍ਹਾਂ ਸੂਰਜ ਵਾਂਗੂੰ ਤੁਸੀਂ ਵੀ ਉੱਚੀ ਨਿਗਾਹ ਕਰਕੇ ਇਹਨਾਂ ਦੈਂਤਾਂ ਨੂੰ ਮਾਰ ਸੁੱਟੋ ਬਚਨ ਹੈ । ਊਚਉ ਦੇਖ ਸਬਦਿ ਬੀਚਾਰੇ॥੮॥ ਅੰਗ ੯੩੦॥ ਮ: ੧॥

੧ ਦੋਹਰਾ ॥ ਬਹੁਤ ਸਾਰਾ ਸਮਾਂ ਇਸੇ ਤਰ੍ਹਾਂ ਬੀਤ ਗਿਆ ਧਰਮ ਤੇ ਦਾਨ ਦਾ ਕੰਮ ਕਰਦਿਆਂ । ਫੇਰ ਦੈਂਤ ਵਧ ਗਏ ਜਿਨ੍ਹਾਂ ਦਾ ਰਾਜਾ ਸੀ ਦੀਰਘ ਕਾਇ ਬਹੁਤ ਬੜੀ ਦੇਹ ਵਾਲਾ ਬੜਾ ਤੇਜੱਸਵੀ ॥੭॥

੨ ਚੌਪਈ ॥ ਇਕ ਤੀਰ ਦੇ ਬਰਾਬਰ ਉਸ ਦਾ ਸਰੀਰ ਰੋਜ਼ ਵੱਧ ਜਾਂਦਾ ਸੀ । ਰਾਤ ਦਿਨ ਬ੍ਰਾਹਮਣਾਂ ਤੇ ਦੇਵਤਿਆਂ ਨੂੰ ਮਾਰ ਦਿੰਦਾ ਸੀ ।

੩ ਦੀਰਘ ਕਾਇਆ ਕਰਕੇ ਉਹ ਵੈਰੀ ਬਣ ਗਿਆ ਸੀ ਜੋ ਇਤਨਾ ਵਧ ਗਿਆ ਜਿਸ ਨੇ ਸੂਰਜ ਦਾ ਰੱਥ ਚੱਲਣ ਤੋਂ ਰੋਕ ਲਿਆ ॥੮॥

੪ ਅੱੜਿਲ ਜਿਸ ਵੇਲੇ ਸੂਰਜ ਦਾ ਰਥ ਚੱਲਣ ਤੋਂ ਰੁਕ ਗਿਆ ਸੂਰਜ ਉਸ ਵੇਲੇ ਕ੍ਰੋਧ ਵਿਚ ਆ ਗਿਆ । ਸ਼ਸਤਰ-ਅਸ਼ਤਰ ਤੇ ਦਲ ਲੈ ਕੇ ਚੱਲ ਪਿਆ ਤੇ

੫ ਰਣ ਭੂਮੀ ਵਿਚ ਜਾ ਕੇ ਵਿਧੀਵਤ ਯੁੱਧ ਕਰਨਾ ਆਰੰਭ ਦਿੱਤਾ । ਜਿਸ ਨੂੰ ਵੇਖ ਕੇ ਦੈਂਤ ਅਤੇ ਦੇਵਤੇ ਆਪ ਵਿਚ ਉਲਝ ਗਏ ॥੯॥

੬ ਹੱਥਾਂ ਵਿਚ ਕ੍ਰਿਪਾਨਾਂ ਲੈ ਕੇ ਦੋਹਾਂ ਪਾਸਿਆਂ ਦੀ ਟੱਕਰ ਹੋ ਗਈ । ਟੋਟੇ-ਟੋਟੇ ਤਾਂ ਹੋ ਗਏ ਪਰ ਕਿਸੇ ਨੇ ਪੈਰ ਪਿਛਾਂਹ ਨਹੀਂ ਹਟਾਇਆ ।

੭ ਅੰਗਾਂ ਨੂੰ ਜ਼ਖਮ ਲੱਗੇ ਜ਼ਖਮ ਇਉਂ ਸ਼ੋਭਾ ਦਿੰਦੇ ਸਨ ਵਧ ਕੇ ਜਿਸ ਤਰ੍ਹਾਂ ਲਾਲ ਬਸਤਰ ਪਾ ਕੇ ਜਨੇਤੀ ਜੰਞ ਚੜ੍ਹਦੇ ਹਨ ॥੧੦॥

੮ ਅਨਭਵ ਛੰਦ ॥ ਹੱਦੋਂ ਪਰੇ ਵਾਜੇ ਤੇ ਧੌਂਸੇ ਵੱਜਦੇ ਹਨ ਜਿਸ ਨਾਲ ਬੱਦਲ ਦੀ ਘੋਰ ਵੀ ਸ਼ਰਮਾਉਂਦੀ ਹੈ ।

੯ ਬੱਦਲ ਦੇ ਘੋਰਨ ਦੀ ਆਵਾਜ਼ ਸਮਝ ਕੇ, ਜਾਣ ਕੇ ਮੋਰ ਬੋਲਣ ਲੱਗ ਪਏ ਹਨ ॥੧੧॥

੧੦ ਮਧੁਰ ਧੁਨ ਛੰਦ ॥ ਢਾਲਾਂ ਤੇ ਉੱਤੇ ਤਲਵਾਰ ਵੱਜ ਕੇ ਲਾਲ ਚਿਣਗਾਂ ਇਉਂ ਨਿਕਲਦੀਆਂ ਸਨ ਜਿਵੇਂ ਗੁਲਾਲ ਦੇ ਫੁੱਲ ਹੁੰਦੇ ਹਨ ।

੧੧ ਸੂਰਮਿਆਂ ਵਿਚ ਖਲਬਲੀ ਮੱਚੀ ਹੋਈ ਹੈ ਅਤੇ ਤਾੜ-ਤਾੜ ਤੀਰ ਚਲਾ ਰਹੇ ਹਨ ॥੧੨॥

੧੨ ਕਈ ਵਾਜੇ ਰੁਣਝੁਣ ਦੀ ਆਵਾਜ਼ ਦਿੰਦੇ, ਜਿਵੇਂ ਬੱਦਲ ਗਰਜ ਰਿਹਾ ਹੁੰਦਾ ਹੈ ।

੧੩ ਢੋਲ ਢਮਕ-ਢਮਕ ਵੱਜਦੇ ਸਨ ਤੇ ਖੜ੍ਹ-ਖੜ੍ਹ ਕਰਕੇ ਖੋਲਾਂ ਦੀ ਆਵਾਜ਼ ਆ ਰਹੀ ਸੀ ॥੩॥

੧੪ ਜਿਨ੍ਹਾਂ ਦੀ ਆਵਾਜ਼ ਨੂੰ ਸੁਣ ਕੇ ਡਰਾਕਲ ਲੋਕ ਥਰ-ਥਰ ਕੰਬਦੇ ਹਰਿ ਹਰਿ ਕਰਦੇ ਸਨ ।

੧੫ ਸੂਰਮੇ ਰਣ ਦੇ ਰੰਗ ਵਿਚ ਲਾਲ ਹੋ ਰਹੇ ਸਨ ਜੋ ਇਉਂ ਜਾਪਦੇ ਸਨ ਜਿਵੇਂ ਸ਼ਿਵ ਜੀ ਦੇ ਗਣ ਮਸਤ ਗਏ ਹਨ ॥੧੪॥

੧੬ ਜਿਹੜੇ ਸੂਰਮੇ ਜ਼ਖਮੀ ਹੋ ਕੇ ਥਿੜਕਦੇ ਦਿਸਦੇ ਸਨ ਉਹਨਾਂ ਨੂੰ ਹੂਰਾਂ ਵਰਨ ਲਈ ਤਾੜਦੀਆਂ ਸਨ ।

੧੭ ਤੀਰ ਕਮਾਨਾਂ ਵਿਚੋਂ ਨਿਕਲਦੇ ਯੋਧੇ ਕੱਟ ਕੇ ਧਰਤੀ 'ਤੇ ਲਿਟ ਜਾਂਦੇ ॥੧੫॥

੧੮ ਬਾਣ ਚਮਕਦੇ ਹਨ ਤੇ ਨਿਸ਼ਾਨਾਂ ਦੇ ਫਰਰੇ (ਫਰਲੇ) ਫਰਕਦੇ ਹਨ।

੧੯ ਬੜੇ ਚਟਪਟੇ ਛੇਤੀ ਤੀਰ ਮਾਰਦੇ ਹਨ ਜਿਸ ਨਾਲ ਵੈਰੀ ਦਾ ਹਿਰਦਾ ਚੀਰ ਦਿੰਦੇ ਹਨ ॥੧੬॥

੨੦ ਸੂਰਮੇ ਸਿਪਾਹੀ ਗੱਜਦੇ ਹਨ ਜੋ ਤੀਰਾਂ ਨਾਲ ਸਜੇ ਹੋਏ ਹਨ।

੨੧ ਤੇ ਸੰਜੋਆਂ ਪਹਿਨੀਆਂ ਹੋਈਆਂ ਪਏ ਹਨ । ਆਪ ਸਵਰਗਪੁਰੀ ਨੂੰ ਤੁਰ ਗਏ ਹਨ ॥੧੭॥

੨੨ ਤੇਜ਼ੀ ਨਾਲ ਤੀਰ ਨਿਕਲਦੇ ਹਨ। ਵੈਰੀ ਦੇ ਹਿਰਦੇ ਪਾਟਦੇ

੨੩ ਹਨ । ਛੇਤੀ ਨਾਲ ਬਚਾਉ ਲਈ ਢਾਲ ਅੱਗੇ ਕਰਦੇ ਹਨ। ਉਹ ਵੀ ਫੱਟ ਦੇ ਕੇ ਸਣੇ ਸੰਜੋ ਦੇ ਫੁਟ-ਫੁਟ ਜਾਂਦੇ ਹਨ ॥੧੮॥

੨੪ ਨਰਾਜ ਛੰਦ ॥ ਸੂਰਜ ਤੀਰ ਹੱਥ ਵਿਚ ਲੈ ਕੇ ਦੁਸ਼ਮਣ 'ਤੇ ਟੁੱਟ ਪਿਆ ਤੇ ਤੱਕ ਕੇ ਉਸ ਦੇ ਵੱਲ ਭੱਜਿਆ ਅਤੇ ਕ੍ਰੋਧ ਵਿਚ ਆ ਕੇ ਬੇਅੰਤ ਹੀ ਜ਼ੋਰ-ਸ਼ੋਰ ਨਾਲ ਯੁੱਧ ਮਚਾ ਦਿੱਤਾ ।

੨੫ ਕਿਤਨੇ ਹੀ ਭੱਜ ਕੇ ਚਲੇ ਗਏ, ਕਿਤਨੇ ਸੁਰ ਲੋਕ ਨੂੰ ਚਲੇ ਗਏ । ਜਿਨ੍ਹਾਂ ਨੇ ਨਿਸ਼ਚੇ ਨਾਲ ਅਨੇਕ ਸੂਰਮੇ ਜਿੱਤ ਲਏ ਸਨ ॥੧੯॥

੨੬ ਜਿਹੜੇ ਬਰਛੇ ਲੈ ਕੇ ਛਾਤੀ ਡਾਹ ਕੇ ਸੜਕ ਦੇ ਕੇ ਸੂਰਮੇ ਦੇ ਮਾਰਦੇ ਸਨ। ਬਾਘ ਵਾਂਗ ਬੋਹੜਾਂ ਮਾਰਦੇ ਸਨ। ਬਲਵਾਨ ਹੱਲੇ ਨਾਲ ਲਲਕਾਰੇ ਮਾਰਦੇ

੨੭ ਸਨ । ਉਹ ਅੰਗ ਕੱਟ-ਵੱਢ ਹੋ ਕੇ ਜੰਗ ਵਿਚ ਤੜਫ ਕੇ ਡਿੱਗ ਗਏ ਜੰਗ ਦੇ ਵਿਚ । ਜਿਹੜੇ ਬੜੇ ਉੱਚੇ ਕਦਾਵਰ ਨਿਸੰਗ ਹੋ ਕੇ ਅੜੇ ਸਨ ॥੨੦॥

੨੮ ਅਰਧ ਨਰਾਜ ਛੰਦ ॥ ਨਵੇਂ ਨਗਾਰੇ ਵੱਜਦੇ ਸਨ ਜਿਨ੍ਹਾਂ ਦੇ ਅੱਗੇ ਘੋਰ ਘੁਮੰਡ ਵਾਲੀਆਂ ਘਟਾਵਾਂ ਵੀ ਸ਼ਰਮਾਉਂਦੀਆਂ ਸਨ ।

੨੯ ਕਸੇ ਹੋਏ ਤਬਲੇ ਵੱਜੇ ਜਿਨ੍ਹਾਂ ਨੂੰ ਸੁਣ ਕੇ ਸੂਰਮੇ ਗੱਜੇ ॥੨੧॥

੩੦ ਮਰ-ਮਰ ਕੇ ਡਿੱਗਦੇ ਸਨ, ਸੁਰ ਲੋਕ ਵਿਚ ਚਲੇ ਗਏ । ਬਿਵਾਨਾਂ 'ਤੇ ਚੜ੍ਹੇ ਸ਼ੋਭਦੇ ਸਨ ।

੩੧ ਸੁਰ ਲੋਕ ਵਿਚ ਚਲੇ ਗਏ। ਉਹਨਾਂ ਦੀ ਥਾਂ ਜਾਣਾ ਲੋਚਦੇ ਸਨ ॥੨੨॥

[੧]ਡਹ ਡਹ ਸੁ ਡਾਮਰ ਡੰਕਣੀ ॥ ਕਹ ਕਹ ਸੁ ਕੂਕਤ ਜੋਗਣੀ ॥ [੨]ਝਮ ਝਮਕ ਸਾਂਗ ਝਮੱਕੀਯੰ ॥ ਰਣ ਗਾਜ ਬਾਜ ਉਥੱਕੀਯੰ ॥੨੩॥ [੩]ਢਮ ਢਮਕ ਢੋਲ ਢਮੱਕੀਯੰ ॥ ਝਲ ਝਲਕ ਤੇਗ ਝਲੱਕੀਯੰ ॥ [੪]ਜਟ ਛੋਰ ਰੁਦ੍ਰ ਤਹ ਨੱਚੀਯੰ ॥ ਬਿਕ੍ਰਾਰ ਮਾਰ ਜਹ ਮੱਚੀਯੰ ॥੨੪॥ ਤੋਟਕ ਛੰਦ ॥ [੫]ਉਥੱਕੇ ਰਣੰ ਬੀਰਣ ਬਾਜ ਬਰੰ ॥ ਝਮਕੀ ਘਣ ਬਿੱਜੁ ਕ੍ਰਿਪਾਣ ਕਰੰ ॥ [੬]ਲਹਕੇ ਰਣ ਧੀਰਣ ਬਾਣ ਉਰੰ ॥ ਰੰਗ ਸ੍ਰੋਣਤ ਰੱਤ ਕਢੇ ਦੁਸਰੰ ॥੨੫॥ [੭]ਫਹਰੰਤ ਧੁਜਾ ਥਹਰੰਤ ਭਟੰ ॥ ਨਿਰਖੰਤ ਲਜੀ ਛਬਿ ਸਿਯਾਮ ਘਟੰ ॥ [੮]ਚਮਕੰਤ ਸੁ ਬਾਣ ਕ੍ਰਿਪਾਣ ਰਣੰ ॥ ਜਿਮ ਕਉਧਿਤ ਸਾਵਣ ਬਿੱਜੁ ਘਣੰ ॥੨੬॥ ਦੋਹਰਾ ॥ [੯]ਕਥਾ ਬ੍ਰਿਧ ਤੇ ਮੈ ਡਰੋ ਕਹਾਂ ਕਰੋਂ ਬਖਯਾਨ ॥ ਨਿਸਾਹੰਤ ਅਸੁਰੇਸ ਸੋ ਸਰ ਤੇ ਭਯੋ ਨਿਦਾਨ ॥੨੭॥

[੧੦]ਇਤਿ ਸ੍ਰੀ ਬਚਿਤ੍ਰ ਨਾਟਕੇ ਸੂਰਜ ਅਵਤਾਰ ਅਸਟ ਦਸਮੋ ਅਵਤਾਰ ਸਮਾਪਤ ॥੧੮॥

[੧੧]ਅਥ ਚੰਦ ਅਵਤਾਰ ਕਥਨੰ<sup>ੳ</sup> ॥ ਸ੍ਰੀ ਭਗਉਤੀ ਜੀ ਸਹਾਇ ॥ ਦੋਧਕ ਛੰਦ ॥ [੧੨]ਫੇਰਿ ਗਨੋ ਨਿਸਰਾਜ ਬਿਚਾਰਾ ॥ ਜੈਸ ਧਰਯੋ ਅਵਤਾਰ ਮੁਰਾਰਾ ॥ [੧੩]ਬਾਤ ਪੁਰਾਤਨ ਭਾਖ ਸੁਨਾਊਂ ॥ ਜਾ ਤੇ ਕਬ ਕੁਲ ਸਰਬ ਰਿਝਾਊਂ ॥੧॥ ਦੋਧਕ ॥ [੧੪]ਨੈਕ ਕ੍ਰਿਸਾ ਕਹੂੰ ਠਉਰ ਨ ਹੋਈ ॥ ਭੂਖਨ ਲੋਗ ਮਰੈ ਸਭ ਕੋਈ ॥ [੧੫]ਅੰਧਿ ਨਿਸਾ ਦਿਨ ਭਾਨੁ ਜਰਾਵੈ ॥ ਤਾ ਤੇ ਕ੍ਰਿਸ ਕਹੂੰ ਹੋਨ ਨ ਪਾਵੈ ॥੨॥ [੧੬]ਲੋਗ ਸਬੈ ਇਹ ਤੇ ਅਕੁਲਾਨੇ ॥ ਭਾਜਿ ਚਲੇ ਜਿਮ ਪਾਤ ਪੁਰਾਨੇ ॥ [੧੭]ਭਾਂਤ ਹੀ ਭਾਂਤ ਕਰੇ ਹਰਿ ਸੇਵਾ ॥ ਤਾਂਤੇ ਪ੍ਰਸੰਨਿ ਭਏ ਗੁਰਦੇਵਾ ॥੩॥ [੧੮]ਨਾਰਿ ਨ ਸੇਵ ਕਰੈਂ ਨਿਜ ਨਾਥੰ ॥ ਲੀਨੇ ਹੀ ਰੋਸੁ ਫਿਰੈਂ ਜੀਅ ਸਾਥੰ ॥ [੧੯]ਕਾਮਨਿ ਕਾਮੁ ਕਹੂੰ ਨ ਸੰਤਾਵੈ ॥ ਕਾਮ ਬਿਨਾ ਕੋਊ ਕਾਮੁ ਨ ਭਾਵੈ ॥੪॥ ਤੋਮਰ ਛੰਦ ॥ [੨੦]ਪੂਜੇ ਨ ਕੋ ਤ੍ਰੀਯਾ ਨਾਥ ॥ ਐਂਠੀ ਫਿਰੈ ਜੀਅ ਸਾਥ ॥ [੨੧]ਦੁਖਵੈ ਨ ਤਿਨ ਕਹੁੰ ਕਾਮ ॥ ਤਾਤੇ ਨ ਬਿਨਵਤ ਬਾਮ ॥੫॥ [੨੨]ਕਰ ਹੈ ਨ ਪਤਿ ਕੀ ਸੇਵ ॥ ਪੂਜੈ ਨ ਗੁਰ ਗੁਰਦੇਵ ॥ [੨੩]ਧਰ ਹੈਂ ਨ ਹਰਿ ਕੋ ਧਯਾਨ ॥ ਕਰਿ ਹੈਂ ਨ ਨਿਤ ਇਸਨਾਨ ॥੬॥ [੨੪]ਤਬ ਕਾਲਪੁਰਖ ਬੁਲਾਇ ॥ ਬਿਸਨੈ ਕਹਯੋ ਸਮਝਾਇ ॥ [੨੫]ਸਸਿ ਕੋ ਧਰਹੁ ਅਵਤਾਰ ॥ ਨਹੀ ਆਨ ਬਾਤ ਬਿਚਾਰ ॥੭॥ [੨੬]ਤਬ ਬਿਸਨ ਸੀਸ ਨਿਵਾਇ ॥ ਕਰਿ ਜੋਰਿ ਕਹੀ ਬਨਾਇ ॥ [੨੭]ਧਰਿਹੋਂ ਦਿਨਾਂਤ ਵਤਾਰ ॥ ਜਿਤ ਹੋਇ ਜਗਤ ਕੁਮਾਰ ॥੮॥ [੨੮]ਤਬ ਮਹਾਂ ਤੇਜ ਮੁਰਾਰ ॥ ਧਰਯੋ ਸੁ ਚੰਦ੍ਰ ਅਵਤਾਰ ॥ [੨੯]ਤਨਕੈ ਮਦਨ ਕੋ ਬਾਨ ॥ ਮਾਰਿਯੋ ਤ੍ਰੀਯਨ ਕਹੁੱ ਤਾਨ ॥੯॥ [੩੦]ਤਾਂ ਤੇ ਭਈ ਤ੍ਰੀਯ

ੳ ਮੈਨੂੰ ਇਤਨੇ ਨਾਮ ਯਾਦ ਨਹੀਂ ਰਹਿ ਸਕਦੇ ਬੁੱਢੀ ਅਵਸਥਾ ਹੈ ਯਾਦਾਸ਼ਤ ਕਮਜ਼ੋਰ ਹੈ ਇਸ ਲਈ ਚੰਦ੍ਰਮਾਂ ਦੇ ਜੋ ਨਾਮ ਸਨੇ ਸਨੇ ਸ੍ਰੀ ਦਸਮੇਸ਼ ਜੀ ਨੇ ਇਸ ਗ੍ਰੰਥ ਵਿਚ ਦਿੱਤੇ ਹਨ ਉਹਨਾਂ ਦਾ ਪ੍ਰੀਚੇ ਦੇ ਰਿਹਾ ਹਾਂ ਤਾਂਕਿ ਪਾਠਕ ਜਨ ਸੋਧਕੇ ਸੁਧਾਰ ਕੇ ਪੜ ਸਕਣ । ੧. ਉਡਪ, ੨. ਅਜ, ੩. ਅਤ੍ਰਿਨੇਤ੍ਰਜ, ੪. ਅਮਤਿ, ੫. ਅਮ੍ਰਿਤ, ੬. ਅਮ੍ਰਿਤ ਸੁ, ੭. ਔਖਧੀਸ, ੮. ਦੇਣ ਤਿਲਕ, ੯. ਏਣਾਕ, ੧੦, ਇੰਦ੍ਰ, ੧੧. ਸ਼ਸਤਰ, ੧੨. ਸਮੁਲਾਛਨ, ੧੩. ਸਸਕ੍ਰਿਤ, ੧੪. ਸਸਿ, ੧੫. ਸਮੁਦ੍ਰਨਵੀਨੀਤ, ੧੬. ਸਰਵਰੀਸ, ੧੭. ਸਾਰਸ, ੧੮. ਸੀਤ ਭਾਨ, ੧੯. ਸੀਤ ਮਰੀਚ, ੨੦. ਸੀਤ ਰਿਸ਼ਮ, ੨੧. ਸੁਧਾਕਰ, ੨੨. ਸੁਧਾਧਰ, ੨੩. ਸਧਾ ਨਿਧਿ, ੨੪. ਸੁਧਾਸ, ੨੫. ਸੁਧਾਂਗ, ੨੬. ਸੋਮ, ੨੭. ਸਿੰਧ ਜਨਮ, ੨੮. ਸ੍ਵੇਤ, ੨੯. ਸ੍ਵੇਤ ਦੁਰਤ, ੩੦. ਸ੍ਵੇਤ ਬਾਜੀ, ੩੧. ਹਰਿ, ੩੨. ਹਰਿਵਾਂਕ, ੩੩. ਹਿਮ ਦੁਰਗਤ, ੩੪. ਹਿਮਾਂਸੁ, ੩੫. ਕਲਾ ਨਿਧਿ, ੩੬. ਕਲਾ ਮ੍ਰਿਤ, ੩੭. ਕਲਾਵਾਨ, ੩੮. ਕਲੇਦ, ੩੯. ਕੁਮੁਦਨੀ, ੪੦. ਕੁਮੁਦ ਬਾਧਵ, ੪੧. ਕੁਮਦੇਸ, ੪੨. ਕੌਮ ਦੀ ਪਤਿ, ੪੩. ਖਦਜਾਸੁਤ, ੪੪. ਖਦਮਸ । ਨਾਂ ਸਾਨੂੰ ਇਤਨੇ ਨਾਮ ਜਬਾਨੀ ਯਾਦ ਹੋਣ ਨਾ ਅਸੀਂ ਮੁਕੰਮਲ ਟੀਕਾ ਲਿਖ ਸਕੀਏ, ਹਾਂ ਕੁਝ ਸਮਝਣ ਲਈ ਯਤਨ ਜ਼ਰੂਰ ਹੈ । ਨਾ ਕੋਈ ਇਹੋ ਜਿਹਾ ਕਵੀ ਪੈਦਾ ਹੋਇਆ ਨਾ ਕਿਸੇ ਹੋਰ ਕਵੀ ਨੇ ਇਹ ਗ੍ਰੰਥ ਲਿਖਿਆ ।

੧ ਡਹਿ-ਡਹਿ ਡਮਰੂ ਤੇ ਡੰਕਾ ਵੱਜਦਾ ਹੈ। ਕਹ ਕਹ ਕਰਕੇ ਜੋਗਣੀ ਕੂਕਾਂ ਮਾਰ ਕੇ ਖੁਸ਼ ਹੁੰਦੀ ਹੈ।
੨ ਝਮ-ਝਮ ਕਰਕੇ ਬਰਛੇ ਚਮਕਦੇ ਹਨ। ਰਣ ਦੇ ਵਿਚ ਹਾਥੀ, ਘੋੜੇ ਉਲਟ ਕੇ ਡਿੱਗ ਰਹੇ ਹਨ ॥੨੩॥
੩ ਢਮ-ਢਮ ਕਰਕੇ ਢੋਲ ਖੜਕਦੇ ਹਨ। ਝਮ-ਝਮ ਕਰਕੇ ਤੇਗਾਂ ਚਿਲਕਦੀਆਂ ਹਨ।
੪ ਜਟਾਂ ਖੋਲ੍ਹ ਕੇ ਸ਼ਿਵ ਜੀ ਨੱਚਦਾ ਸੀ, ਜਿਸ ਦਾ ਭਾਵ ਹੈ ਕਿ ਨਸੰਕ ਨੰਗਾ ਹੋ ਕੇ ਕਾਲ ਨੱਚ ਰਿਹਾ ਸੀ ਤੇ ਭਿਆਨਕ ਮਾਰੋ-ਮਾਰ ਮਚੀ ਹੋਈ ਸੀ ॥੨੪॥
੫ ਤੋਟਕ ਛੰਦ ॥ ਘੋੜਿਆਂ 'ਤੇ ਚੜ੍ਹੇ ਸੂਰਮੇ ਉਲਟ ਕੇ ਡਿੱਗ ਗਏ ਹਨ ਜਿਸ ਵੇਲੇ ਬਿਜਲੀ ਵਾਂਗ ਕ੍ਰਿਪਾਨ ਰਣ ਵਿਚ ਚਮਕੀ ਹੱਥਾਂ ਵਿਚ।
੬ ਤਾਂ ਬੜੇ ਧੀਰਜਵਾਨ ਸੂਰਮਿਆਂ ਦੇ ਹਿਰਦੇ ਵਿਚੋਂ ਦੀ ਤੀਰ ਲੱਗਿਆ। ਲਹੂ ਨਾਲ ਰੰਗ ਕੇ ਤੀਰ ਦੂਜੇ ਪਾਸੇ ਜਾ ਕੱਢਿਆ ॥੨੫॥
੭ ਝੰਡੇ ਝੂਲਦੇ ਹਨ, ਯੋਧੇ ਰਣ ਵਿਚ ਫਿਰਦੇ ਹਨ ਜਿਨ੍ਹਾਂ ਨੂੰ ਵੇਖ ਕੇ ਕਾਲੀ ਘਟਾ ਵੀ ਸ਼ਰਮਸਾਰ ਹੋ ਗਈ।
੮ ਰਣ ਦੇ ਵਿਚ ਤੀਰ ਤੇ ਤਲਵਾਰਾਂ ਚਮਕਦੀਆਂ ਹਨ। ਜਿਵੇਂ ਸਾਵਣ ਦੇ ਮਹੀਨੇ ਕਾਲੀ ਘਟਾ ਵਿਚ ਬਿਜਲੀ ਚਮਕਦੀ ਹੈ ॥੨੬॥
੯ ਦੋਹਰਾ ॥ ਗੁਰੂ ਜੀ ਕਹਿੰਦੇ ਹਨ ਕਿ ਮੈਂ ਕਥਾ ਦੇ ਵਧਣ ਤੋਂ ਡਰਦਾ ਹਾਂ। ਕਥਾ ਲੰਬੀ ਹੈ, ਕਿੱਥੋਂ ਤੱਕ ਵਖਿਆਨ ਕਰਾਂ? ਸੂਰਜ ਦੇਵਤਾ ਦੇ ਤੀਰ ਨਾਲ ਦੀਰਘ ਕਾਇ ਦੈਂਤ ਦਾ ਅੰਤ ਹੋ ਗਿਆ ॥੨੭॥
੧੦ ਇਥੇ ਹੀ ਬਚਿਤ੍ਰ ਨਾਟ ਦੇ ਸੂਰਜ ਅਵਤਾਰ ੧੮ਵੇਂ ਅਵਤਾਰ ਸਮਾਪਤ ਹੈ ॥੧੮॥
੧੧ ਹੁਣ ਚੰਦ ਅਵਤਾਰ ਦੀ ਕਥਾ ਆਰੰਭ ਹੈ। ਸ੍ਰੀ ਭਗਉਤੀ ਜੀ ਸਹਾਈ ਹੋਣ।
੧੨ ਦੋਧਕ ਛੰਦ ॥ ਲਉ ਬਈ ਹੁਣ ਚੰਦਰਮਾ ਦੀ ਕਥਾ ਦਾ ਵਿਚਾਰ ਕਰਦੇ ਹਾਂ। ਜਿਸ ਤਰ੍ਹਾਂ ਵਿਸ਼ਨੂੰ ਨੇ ਅਵਤਾਰ ਧਾਰਿਆ ਸੀ।
੧੩ ਬਹੁਤ ਪੁਰਾਣੀ ਗੱਲ ਕਹਿ ਕੇ ਸੁਣਾਉਂਦਾ ਹਾਂ। ਜਿਸ 'ਤੇ ਸਾਰੇ ਕਵੀਆਂ ਨੂੰ ਨਵੀਂ ਗੱਲ ਦੱਸ ਕੇ ਖੁਸ਼ ਕਰਦਾ ਹਾਂ ॥੧॥
੧੪ ਦੋਧਕ ॥ ਥੋੜ੍ਹੀ ਜਿਹੀ ਵੀ ਫਸਲ ਕਿਤੇ ਨਹੀਂ ਸੀ ਹੁੰਦੀ। ਸਾਰੇ ਲੋਕ ਭੁੱਖ ਨਾਲ ਮਰ ਰਹੇ ਸਨ।
੧੫ ਰਾਤ ਨੂੰ ਹਨੇਰਾ ਰਹਿੰਦਾ ਸੀ, ਦਿਨੇ ਸੂਰਜ ਸਾੜਦਾ ਸੀ। ਇਸ ਕਰਕੇ ਫਸਲ ਕਿਤੇ ਹੋ ਹੀ ਨਹੀਂ ਸੀ ਸਕਦੀ ॥੨॥
੧੬ ਇਸ ਲਈ ਸਾਰੇ ਲੋਕ ਵਿਆਕੁਲ (ਪ੍ਰੇਸ਼ਾਨ) ਹੋ ਰਹੇ ਸਨ। ਇਉਂ ਉਡਦੇ ਜਾ ਰਹੇ ਸਨ ਜਿਵੇਂ ਸੁੱਕੇ ਪੱਤੇ ਹਵਾ ਨਾਲ ਉਡਦੇ ਹਨ।
੧੭ ਤਰ੍ਹਾਂ-ਤਰ੍ਹਾਂ "ਹਰਿ" ਪ੍ਰਭੂ ਨੂੰ ਯਾਦ ਕਰਨ ਲੱਗੇ। ਜਿਸ ਕਰਕੇ ਪਰਮ ਪਿਤਾ, ਪਰਮ ਗੁਰੂ ਅਕਾਲ ਪੁਰਖ ਪ੍ਰਸੰਨ ਹੋ ਗਏ ॥੩॥
੧੮ ਇਸਤਰੀ ਆਪਣੇ ਪਤੀ ਦੀ ਸੇਵਾ ਨਹੀਂ ਸੀ ਕਰਦੀ। ਸਗੋਂ ਹਰ ਵੇਲੇ ਦਿਲ ਵਿਚ ਕ੍ਰੋਧ ਨੂੰ ਲਈ ਫਿਰਦੀ ਸੀ।
੧੯ ਇਸਤਰੀ ਨੂੰ ਕਾਮ ਕਦੇ ਵੀ ਦੁਖੀ ਨਹੀਂ ਸੀ ਕਰਦਾ। ਕਾਮ ਤੋਂ ਬਿਨਾਂ ਕਿਸੇ ਨਾਲ ਕੀ ਗਰਜ ਸੀ, ਕੋਈ ਕੰਮ ਨਹੀਂ ਸੀ ॥੪॥
੨੦ ਤੋਮਰ ਛੰਦ ॥ ਕੋਈ ਇਸਤਰੀ ਆਪਣੇ ਪਤੀ ਨੂੰ ਨਹੀਂ ਸੀ ਪੂਜਦੀ। ਆਪਣੇ ਦਿਲ ਵਿਚ ਹੀ ਆਫਰੀ ਫਿਰਦੀ ਸੀ।
੨੧ ਕਿਉਂਕਿ ਉਸ ਨੂੰ ਕਾਮ ਦੁਖੀ ਨਹੀਂ ਸੀ ਕਰਦਾ। ਇਸ ਲਈ ਇਸਤਰੀ ਪਤੀ ਅੱਗੇ ਨਿਮਰਤ ਨਹੀਂ ਸੀ ਹੁੰਦੀ ॥੫॥
੨੨ ਪਤੀ ਦੀ ਸੇਵਾ ਨਹੀਂ ਸੀ ਕਰਦੀ। ਨਾ ਕੋਈ ਕਿਸੇ ਵਡਾਰੂ ਭਾਵ ਗੁਰਦੇਵ ਦੀ ਹੀ ਪੂਜਾ ਕਰਦੀ ਸੀ।
੨੩ ਨਾ ਕੋਈ ਹਰਿ ਦਾ ਧਿਆਨ ਧਰਦਾ ਸੀ। ਨਾ ਕੋਈ ਰੋਜ਼ ਉੱਠ ਕੇ ਇਸ਼ਨਾਨ ਹੀ ਕਰਦੀ ਸੀ ॥੬॥
੨੪ ਤਦ ਫੇਰ ਅਕਾਲ ਪਰਖ ਨੇ ਬੁਲਾ ਕੇ ਵਿਸ਼ਨੂੰ ਨੂੰ ਸਮਝਾ ਕੇ ਕਿਹਾ।
੨੫ ਕਿ ਚੰਦਰਮਾ ਦਾ ਅਵਤਾਰ ਧਾਰਨ ਕਰੋ। ਬੱਸ; ਕੋਈ ਹੋਰ ਗੱਲ ਨਹੀਂ ਵਿਚਾਰਨੀ ॥੭॥
੨੬ ਤਾਂ ਵਿਸ਼ਨੂੰ ਨੇ ਅਕਾਲ ਜੀ ਦੀ ਆਗਿਆ ਅੱਗੇ ਸੀਸ ਨਿਵਾ ਦਿੱਤਾ ਅਤੇ ਹੱਥ ਜੋੜ ਕੇ ਬੇਨਤੀ ਕੀਤੀ।
੨੭ ਮੈਂ ਚੰਦਰਮਾ ਅਵਤਾਰ ਧਰਦਾ ਹਾਂ। ਜਿਸ ਨਾਲ ਜਗ ਸੁਖੀ ਹੋ ਜਾਵੇ ॥੮॥
੨੮ ਤਦ ਵਿਸ਼ਨੂੰ ਨੇ ਮਹਾਂ ਤੇਜੱਸਵੀ ਚੰਦਰਮਾ ਦਾ ਅਵਤਾਰ ਧਾਰਨ ਕੀਤਾ।
੨੯ ਜਿਸ ਨੇ ਕਾਮ ਦਾ ਤੀਰ ਖਿੱਚ ਕੇ ਇਸ ਤਰ੍ਹਾਂ ਇਸਤ੍ਰੀਆਂ ਦੇ ਮਾਰ ਦਿੱਤਾ ॥੯॥
੩੦ ਜਿਸ ਕਰਕੇ ਇਸਤਰੀ ਪੁਰਸ਼ ਅੱਗੇ ਅਧੀਨ ਹੋ ਗਈ।

ਦੀਨ ॥ [੧]ਸਬ ਗਰਬ ਹੁਐ ਗਯੋ ਛੀਨ ॥ [੨]ਲਾਗੀ ਕਰਨ ਪਤਿ ਸੇਵ ॥ ਯਾ
ਤੇ ਪ੍ਰਸੰਨਿ ਭਏ ਦੇਵ ॥੧੦॥ [੩]ਬਹੁ ਕ੍ਰਿਸਾ ਲਾਗੀ ਹੋਨ ॥ ਲਖ ਚੰਦ੍ਰਮਾ ਕੀ ਜੌਨ॥
[੪]ਸਬ ਭਏ ਸਿਧ ਬਿਚਾਰ ॥ ਇਮ ਭਯੋ ਚੰਦ੍ਰ ਅਵਤਾਰ ॥੧੧॥ ਚੌਪਈ ॥ [੫]ਇਮ
ਹਰਿ ਧਰਾ ਚੰਦ੍ਰ ਅਵਤਾਰਾ ॥ ਬਢਿਯੋ ਗਰਬ ਲਹਿ ਰੂਪ ਅਪਾਰਾ ॥ [੬]ਆਨ ਕਿਸੂ
ਕਹੁੰ ਚਿਤ ਨ ਲਿਆਯੋ ॥ ਤਾ ਤੇ ਤਾਹਿ ਕਲੰਕ ਲਗਾਯੋ ॥੧੨॥ [੭]ਭਜਤ ਭਯੋ
ਅੰਬਰ ਕੀ ਦਾਰਾ ॥ ਤਾ ਤੇ ਕੀਯ ਮੁਨ ਰੋਸ ਅਪਾਰਾ ॥ [੮]ਕਿਸਨਾਰਜੁਨ ਮ੍ਰਿਗ
ਚਰਮ ਚਲਾਯੋ ॥ ਤਿਹੱ ਕਰਿ ਤਾਹਿ ਕਲੰਕ ਲਗਾਯੋ ॥੧੩॥ [੯]ਸ੍ਰਾਪ ਲਗਯੋ ਤਾਂ
ਕੋ ਮੁਨ ਸੰਦਾ ॥ ਘਟਤ ਬਢਤ ਤਾ ਦਿਨ ਤੇ ਚੰਦਾ ॥ [੧੦]ਲਜਿਤ ਅਧਿਕ ਹਿਰਦੇ
ਮੋ ਭਯੋ॥ ਗਰਬ ਅਖਰਬ ਦੂਰ ਹੁਐ ਗਯੋ ॥੧੪॥ [੧੧]ਤਪਸਾ ਕਰੀ ਬਹੁਰੁ ਤਿਹੱ
ਕਾਲਾ ॥ ਕਾਲ ਪੁਰਖ ਪੁਨ ਭਯੋ ਦਿਆਲਾ ॥ [੧੨]ਛਈ ਰੋਗ ਤਿਹ ਸਕਲ ਬਿਨਾਸਾ॥
ਭਯੋ ਸੂਰ ਤੇ ਊਚ ਨਿਵਾਸਾ[ੳ] ॥੧੫॥

ਇਤਿ ਸ੍ਰੀ ਚੰਦ੍ਰ ਅਵਤਾਰ ਉਨੀਸਵੋਂ ॥੧੯॥ ਸੁਭਮਸਤੁ ॥

[੧੩]ੴ ਅਥ ਬੀਸਵਾਂ ਰਾਮ ਅਵਤਾਰ ਕਥਨੰ ॥ ਚੌਪਈ ॥

[੧੪]ਅਬ ਮੈ ਕਹੌ ਰਾਮ ਅਵਤਾਰਾ ॥ ਜੈਸ ਜਗਤ ਮੋ ਕਰਾ ਪਸਾਰਾ ॥ [੧੫]ਬਹੁਤੁ
ਕਾਲ ਬੀਤਤ ਭਯੋ ਜਬੈ ॥ ਅਸੁਰਨ ਬੰਸ ਪ੍ਰਗਟ ਭਯੋ ਤਬੈ ॥੧॥ [੧੬]ਅਸੁਰ
ਲਗੇ ਬਹੁ ਕਰੈ ਬਿਖਾਧਾ ॥ ਕਿਨਹੂੰ ਨ ਤਿਨੈ ਤਨਕ ਮੈ ਸਾਧਾ ॥ ਸਕਲ
ਦੇਵ ਇਕਠੇ ਤਬ ਭਏ ॥ ਛੀਰ ਸਮੁੰਦ੍ਰ ਜਹ ਥੋ ਤਿਹ ਗਏ ॥੨॥ [੧੭]ਬਹੁ
ਚਿਰ ਬਸਤ ਭਏ ਤਿਹ ਠਾਮਾ॥ ਬਿਸਨ ਸਹਿਤ ਬ੍ਰਹਮਾ ਜਿਹ ਨਾਮਾ ॥ [੧੮]ਬਾਰ
ਬਾਰ ਹੀ ਦੁਖਤ ਪੁਕਾਰਤ ॥ ਕਾਨ ਪਰੀ ਕਲ ਕੇ ਧੁਨਿ ਆਰਤ ॥੩॥ ਤੋਟਕ
ਛੰਦ ॥ [੧੯]ਬਿਸਨਾਦਕ ਦੇਵ ਲਖੇ ਬਿਮਨੰ ॥ ਮ੍ਰਿਦ ਹਾਸ ਕਰੀ ਕਰ ਕਾਲ ਧੁਨੰ ॥
[੨੦]ਅਵਤਾਰ ਧਰੋ ਰਘੁਨਾਥ ਹਰੰ ॥ ਚਿਰ ਰਾਜ ਕਰੋ ਸੁਖ ਸੋ ਅਵਧੰ ॥੪॥
[੨੧]ਬਿਸਨੇਸ ਧੁਣੰ ਸੁਣ ਬ੍ਰਹਮ ਮੁਖੰ ॥ ਅਬ ਸੁੱਧ ਚਲੀ ਰਘੁਬੰਸ ਕਥੰ[ਅ] ॥ [੨੨]ਜੁ
ਪੈ ਛੋਰ ਕਥਾ ਕਵਿ ਯਾਹ ਰਢੈ ॥ ਇਨ ਬਾਤਨ ਕੋ ਇਕ ਗ੍ਰੰਥ ਬਢੈ ॥੫॥
[੨੩]ਤਿਹੱ ਤੇ ਕਹੀ ਥੋਰੀਐ ਬੀਨ ਕਥਾ॥ ਬਲਿ ਤ੍ਵੈ ਉਪਜੀ ਬੁਧ ਮੱਧਿ
ਜਥਾ॥ [੨੪]ਜਹੱ ਭੂਲਿ ਭਈ ਹਮ ਤੇ ਲਹੀਯੋ ॥ ਸੁ ਕਬੋ ਤਹੱ ਅੱਛ੍ਰ ਬਨਾ

---

ੳ ਚੰਦ੍ਰਮਾਂ ਬਾਰੇ ਕਈ ਇਕ ਕਥਾਵਾਂ ਪ੍ਰਚਲਤ ਹਨ ਸਾਇੰਸ ਵਾਲੇ ਕੁਝ ਕਹਿੰਦੇ ਹਨ, ਪੁਰਾਣ ਕੁਝ ਕਹਿੰਦੇ ਹਨ, ਪੁਰਾਣ ਕੁਝ ਕਹਿੰਦੇ ਹਨ ਆਪਣ ਵਿਚ ਕਈ ਕੁਝ ਮਤਭੇਦ ਹਨ । ਪਰ ਇਹ ਰੱਬ ਜੀ ਦੇ ਕੰਮ ਹਨ ਜਿਸ ਦਾ ਭੇਦ ਨਾ ਬੇਦਾਂ ਨੇ ਜਾਣਿਆ ਨਾ ਸਾਇੰਸਦਾਨਾਂ ਨੇ । ਇਸ ਲਈ ਗੁਰੂ ਜੀ ਨੇ ਬਹੁਤਾ ਕੁਝ ਨਹੀਂ ਲਿਖਿਆ ਫਸਲ ਤੇ ਇਸ ਦਾ ਅਸਰ ਜ਼ਰੂਰ ਪੈਂਦਾ ਹੈ ਜੋ ਗੁਰਦੇਵ ਨੇ ਲਿਖ ਦਿੱਤਾ ਹੈ । ਹੋਰ ਮਨੋ ਕਲਪਤ ਲੇਖ ਲਿਖਣ ਦਾ ਕੋਈ ਲਾਭ ਨਹੀਂ । ਇਹ ਸੰਸਾਰ ਨੂੰ ਸੀਤਲਤਾ ਦੇ ਦੇਵਤਾ ਤੇ ਅਲੋਕ ਸੁਗਤ ਹੈ ਜੋ ਪ੍ਰਭ ਪਿਤਾ ਵੱਲੋਂ ਆਪਣੇ ਬੱਚਿਆਂ ਲਈ ਬਖਸ਼ਸ਼ ਹੈ ।

ਅ ਤ੍ਰੇਤੇ ਤੈ ਮਾਣਿਓ ਰਾਮ ਰਘੁਵੰਸੁ ਕਹਾਇਓ ॥ ਅੰਗ ੧੩੯੦॥

੧ ਇਸਤਰੀਆਂ ਦਾ ਸਾਰਾ ਹੰਕਾਰ ਟੁੱਟ ਗਿਆ ।

੨ ਅਤੇ ਪਤੀ ਦੀ ਸੇਵਾ ਕਰਨ ਲੱਗ ਪਈ ਜਿਸ ਕਰਕੇ ਪਤੀ ਦੇਵ ਵੀ ਪ੍ਰਸੰਨ ਹੋ ਗਏ ॥੧੦॥

੩ ਫ਼ਸਲ ਬਾੜੀ ਵੀ ਬਹੁਤ ਹੋਣ ਲੱਗ ਪਈ । ਚੰਦਰਮਾ ਦੀ ਰੋਸ਼ਨੀ ਦੇ ਪੈਣ ਕਰਕੇ ।

੪ ਸਾਰੇ ਵਿਚਾਰ ਸਿੱਧ ਹੋ ਗਏ । ਇਸ ਤਰ੍ਹਾਂ ਚੰਦ ਦਾ ਅਵਤਾਰ ਹੋਇਆ ॥੧੧॥

੫ ਚੌਪਈ ॥ ਇਸ ਤਰ੍ਹਾਂ ਵਿਸ਼ਨੂੰ ਜੀ ਨੇ ਚੰਦ੍ਰ ਅਵਤਾਰ ਧਰਿਆ। ਜਦ ਉਸ ਨੂੰ ਆਪਣਾ ਰੂਪ ਵੇਖ ਕੇ ਹੰਕਾਰ ਵਧ ਗਿਆ।

੬ ਫੇਰ ਉਹ ਹੋਰ ਕਿਸੇ ਨੂੰ ਦਿਲ 'ਤੇ ਹੀ ਨਾ ਲਿਆਉਂਦਾ । ਤਾਂ ਉਸ ਨੂੰ ਇਹ ਕਲੰਕ ਲੱਗ ਗਿਆ ॥੧੨॥

੭ ਅੰਬਰ (ਬ੍ਰਹਿਸਪਤੀ) ਦੀ ਇਸਤਰੀ ਨਾਲ ਚੰਦਰਮਾ ਨੇ ਸੰਜੋਗ ਕਰ ਲਿਆ ਸੀ । ਜਿਸ ਕਰਕੇ ਉਸ ਦੇ ਪਤੀ ਮੁਨੀ ਨੇ ਬਹੁਤ ਕ੍ਰੋਧ ਕੀਤਾ ।

੮ ਕਾਲੇ ਹਿਰਨ ਦੀ ਖੱਲ ਚੰਦ ਦੇ ਮਾਰੀ । ਉਸ ਕਰਕੇ ਚੰਦ ਨੂੰ ਕਲੰਕ ਲੱਗ ਗਿਆ ("ਪੱਲਾ ਗੌਤਮ ਰਿਖੀ ਨੇ ਮਾਰਿਆ, ਚੰਦ ਨੂੰ ਕਲੰਕ ਲੱਗ ਗਿਆ") ॥੧੩॥

੯ ਫੇਰ ਜਦੋਂ ਚੰਦ ਨੇ ਅਹੱਲਿਆ ਨਾਲ ਸੰਜੋਗ ਕੀਤਾ ਤਾਂ ਗੌਤਮ ਮੁਨੀ ਨੇ ਉਸ ਨੂੰ ਸਰਾਪ ਦੇ ਦਿੱਤਾ ਜਿਸ ਕਰਕੇ ਚੰਦ ਉਦੋਂ ਤੋਂ ਘਟਦਾ ਵਧਦਾ ਰਹਿੰਦਾ ਹੈ ਅਤੇ ਇਸ ਕਰਕੇ

੧੦ ਦਿਲ ਵਿਚ ਬਹੁਤ ਸ਼ਰਮਸਾਰ ਹੋਗਿਆ ਸੀ । ਇਸ ਲਈ ਜਿਹੜਾ ਚੰਦ ਨੂੰ ਬੇਓੜਕਾ ਮਾਣ-ਹੰਕਾਰ ਹੋ ਗਿਆ ਸੀ ਉਹ ਸਾਰਾ ਦੂਰ ਹੋ ਗਿਆ ॥੧੪॥

੧੧ ਫੇਰ ਚੰਦ ਨੇ ਬਹੁਤ ਦੇਰ ਤੱਕ ਤਪ ਸਾਧਨਾ ਕੀਤੀ ਤਾਂ ਫੇਰ ਅਕਾਲ ਪੁਰਖ ਮੇਹਰਬਾਨ ਹੋ ਗਏ ।

੧੨ ਜਿਹੜਾ ਉਸ ਦੇ ਸਰੀਰ ਦੇ ਉੱਪਰ ਖਈ ਰੋਗ ਉਸ ਨੂੰ ਲੱਗ ਗਿਆ ਸੀ । ਉਹ ਸਾਰਾ ਦੂਰ ਹੋ ਗਿਆ ਅਤੇ ਸੂਰਜ ਨਾਲੋਂ ਵੀ ਚੰਦਰਮਾ ਨੂੰ ਉੱਚਾ ਨਿਵਾਸ ਮਿਲ ਗਿਆ ॥੧੫॥ ਇਥੇ ਸ੍ਰੀ ਚੰਦਰਮਾ ਦਾ ਅਵਤਾਰ ਉੱਨੀਵਾਂ ਸ਼ੁਭ ਸਮੇਂ ਸਮਾਪਤ ਹੁੰਦਾ ਹੈ ॥੧੯॥

੧੩ (ਜੋ) ਅਦ੍ਵੈਤ ਸਰੂਪ, ਸਭ ਦਾ ਪ੍ਰਕਾਸ਼ਕ । (ਪ੍ਰਮਾਤਮਾ ਹੈ ਉਸ ਦੀ ਕ੍ਰਿਪਾ ਸਦਕਾ) ਹੁਣ ਵੀਹਵਾਂ ਰਾਮ ਚੰਦਰ ਅਵਤਾਰ ਦੀ ਕਥਾ ਆਰੰਭ ਕਰਦੇ ਹਾਂ ।

੧੪ ਚੌਪਈ ॥ ਗੁਰੂ ਜੀ ਕਹਿੰਦੇ ਹਨ ਕਿ ਹੁਣ ਮੈਂ ਰਾਮ ਚੰਦਰ ਅਵਤਾਰ ਬਾਰੇ ਕਹਿੰਦਾ ਹਾਂ ਜਿਸ ਤਰ੍ਹਾਂ ਉਸ ਨੇ ਜਗਤ ਵਿਚ ਪਸਾਰਾ ਕੀਤਾ ਸੀ ।

੧੫ ਬਹੁਤ ਸਮੇਂ ਜਦੋਂ ਬਤੀਤ ਹੋ ਗਿਆ । ਦੈਂਤਾਂ ਦਾ ਕੁਲ ਉਦੋਂ ਪ੍ਰਗਟ ਹੋ ਗਿਆ ॥੧॥

੧੬ ਉਸ ਵੇਲੇ ਦੈਂਤ ਬੜੇ-ਬੜੇ ਉਪੱਦਰ ਕਰਨ ਲੱਗ ਪਏ । ਉਹਨਾਂ ਨੂੰ ਕਿਸੇ ਨੇ ਵੀ ਛਿਨ ਵਿਚ ਨਾ ਸਿੱਧਾ ਕੀਤਾ । ਤਾਂ ਫੇਰ ਸਾਰੇ ਦੇਵਤੇ ਇਕ ਥਾਂ ਇਕੱਤਰ ਹੋਏ ਅਤੇ ਜਿੱਥੇ ਦੁੱਧ ਸਮੁੰਦਰ ਸੀ ਉਥੇ ਨੂੰ ਚਲੇ ਗਏ ॥੨॥

੧੭ ਬਹੁਤ ਚਿਰ ਉੱਥੇ ਹੀ ਵਸਦੇ ਰਹੇ । ਵਿਸ਼ਨੂੰ ਦੇ ਸਮੇਤ ਬ੍ਰਹਮਾ ਆਦਿ ਜਿਨ੍ਹਾਂ ਦੇ ਜੋ ਨਾਮ ਹਨ ।

੧੮ ਉਹ ਆਪਣੇ ਹਿਰਦੇ ਦੇ ਦੁੱਖ ਦੀ ਗੱਲ ਵਾਰ-ਵਾਰ ਜਦ ਕਹਿਣ ਲੱਗੇ ਤਾਂ ਉਹਨਾਂ ਦੇ ਦੁੱਖ ਦੀ ਆਵਾਜ਼ ਅਕਾਲ ਪੁਰਖ ਤੱਕ ਪੁੱਜ ਗਈ ॥੩॥

੧੯ ਤੋਟਕ ਛੰਦ ॥ ਜਿਸ ਵੇਲੇ ਅਕਾਲ ਪੁਰਖ ਨੇ ਵਿਸ਼ਨੂੰ ਆਦਿ ਦੇਵਤੇ ਉਦਾਸ ਹੋਏ ਵੇਖੇ ਤਾਂ ਮਿੱਠੀ ਹਾਸੀ ਹੱਸਦੇ ਹੋਏ ਅਕਾਸ਼ਬਾਣੀ ਕੀਤੀ ਅਕਾਲ ਪੁਰਖ ਨੇ,

੨੦ ਤੇ ਵਿਸ਼ਨੂੰ ਨੂੰ ਕਿਹਾ ਰਘੂ ਕੁਲ ਵਿਚ ਜਾ ਕੇ ਅਵਤਾਰ ਧਾਰ ਰਾਮ ਚੰਦਰ ਦਾ । ਦੇਰ ਤੱਕ ਉੱਥੇ ਅਯੁਧਿਆ ਦਾ ਰਾਜ ਕਰ ਸੁਖ ਦੇ ਨਾਲ ॥੪॥

੨੧ ਵਿਸ਼ਨੂੰ ਆਦਿ ਬ੍ਰਹਮ ਦੀ ਬਾਣੀ ਸੁਣ ਕੇ ਆਪੋ ਆਪਣੇ ਰਾਹ ਚਲੇ ਗਏ । ਹੁਣ ਰਘੂ ਕੁਲ ਦੀ ਕਥਾ ਵੱਲ ਕਥਾ ਦਾ ਰੁੱਖ ਚੱਲਦਾ ਹੈ ।

੨੨ ਜੇਕਰ ਕਵੀ ਮੁੱਢ ਤੋਂ ਛੱਡ ਕੇ ਕਹੇ ਤਾਂ ਇਸ ਦੀਆਂ ਗੱਲਾਂ ਨਾਲ ਗ੍ਰੰਥ ਵਧਦਾ ਹੈ ॥੫॥

੨੩ ਇਸ ਕਰਕੇ ਚੋਣਵੀਂ ਕਥਾ ਹੀ ਕਹੀ ਹੈ ਜੋ ਹੇ ਅਕਾਲ ਜੀ ਜਿਹੜੀ ਆਪ ਦੀ ਦਿੱਤੀ ਬੁੱਧੀ ਅਨੁਸਾਰ ਮੇਰੀ ਜਥਾ ਸ਼ਕਤ ਫੁਰੀ ਹੈ ।

੨੪ ਜਿਹੜੀ ਮੈਥੋਂ ਭੁੱਲ ਹੋਈ ਸੋ ਹੇ ਕਵੀ ਜਨੋ ! ਤੁਸੀਂ ਅੱਖਰ ਠੀਕ ਕਰਕੇ ਕਹਿ ਦੇਣਾ ॥੬॥

ਨੋਟ—ਇਹ ਹਨ ਮੁੱਖ ਅੱਖਰ ਗੁਰੂ ਗੋਬਿੰਦ ਸਿੰਘ ਦੀ ਮੁੱਖ ਬੋਲਦੀ ਤਸਵੀਰ ।

ਕਹੀਯੋ ॥੬॥ [੧]ਰਘੁਰਾਜ ਭਯੋ ਰਘੁਬੰਸ ਮਣੰ ॥ ਜਿਹ ਰਾਜ ਕਰਯੋ ਪੁਰ ਅਉਧ
ਘਣੰ॥ [੨]ਸੋਊ ਕਾਲ ਜਿਣਯੋ ਨ੍ਰਿਪਰਾਜ ਜਬੰ ॥ ਭੂਅ ਰਾਜ ਕਰਯੋ ਅਜਰਾਜ
ਤਬੰ॥੭॥ [੩]ਅਜ ਰਾਜ ਹਣਯੋ ਜਬ ਕਾਲ ਬਲੀ ॥ ਸੁ ਨ੍ਰਿਪਤ ਕਥਾ ਦਸਰਥ
ਚਲੀ॥ ਚਿਰ ਰਾਜ ਕਰੋ ਸੁਖ ਸੌ ਅਵਧੰ ॥ ਮ੍ਰਿਗ ਮਾਰ ਬਿਹਾਰ ਬਣੰ ਸੁ ਪ੍ਰਭੰ ॥੮॥
[੪]ਜਗ ਧਰਮ ਕਥਾ ਪ੍ਰਚੁਰੀ ਤਬ ਤੇ ॥ ਸੁ ਮਿਤ੍ਰੇਸ ਮਹੀਪ ਭਯੋ ਜਬ ਤੇ ॥
[੬]ਦਿਨ ਰੈਣ ਬਨੇਸਨ ਬੀਚ ਫਿਰੈ ॥ ਮ੍ਰਿਗ ਰਾਜ ਕਰੀ ਮ੍ਰਿਗ ਨੇਤ ਹਰੈ ॥੯॥
[੭]ਇਹ ਭਾਂਤਿ ਕਥਾ ਉਹ ਠੌਰ ਭਈ ॥ ਅਬ ਰਾਮ ਜਯਾ ਪਰ ਬਾਤ ਗਈ ॥
[੮]ਕੁਹਰਾਮ[ੳ] ਜਹਾਂ ਸੁਨੀਐ ਸਹਰੰ ॥ ਤਹੱ ਕੌਸਲਰਾਜ ਨ੍ਰਿਪੇਸ ਬਰੰ ॥੧੦॥ [੯]ਉਪਜੀ
ਤਹੱ ਧਾਮ ਸੁਤਾ ਕੁਸਲੰ॥ ਜਿਹੱ ਜੀਤ ਲਈ ਸਸ ਅੰਸ ਕਲੰ ॥ [੧੦]ਜਬ ਹੀ
ਸੁਧ ਪਾਇ ਸੁਅੰਬਰਿ ਕਰਿਓ ॥ ਅਵਧੇਸ ਨਿਰੇਸਹ ਚੀਨ ਬਰਿਓ ॥੧੧॥ [੧੧]ਪੁਨਿ
ਸੈਨ ਸਮਿਤ੍ਰ ਨਰੇਸ ਬਰੰ ॥ ਜਿਹੱ ਜੁੱਧ ਲੀਏ ਮੱਦ੍ਰ ਦੇਸ ਹਰੰ ॥ [੧੨]ਸੁਮਿਤ੍ਰਾ[ਅ]
ਤਿਹੱ ਧਾਮ ਭਈ ਦੁਹਿਤਾ॥ ਜਿਹੱ ਜੀਤ ਲਈ ਸਸ ਸੂਰ ਪ੍ਰਭਾ ॥੧੨॥ [੧੩]ਸੋਊ
ਬਾਰਿ ਸਬੁਧ ਭਈ ਜਬ ਹੀ॥ ਅਵਧੇਸਹ ਚੀਨ ਬਰਿਓ ਤਬ ਹੀ ॥ [੧੪]ਗਨ
ਯਾਹ ਭਣੋ ਕਸਟੁਆਰ[ੲ] ਨ੍ਰਿਪੰ ॥ ਜਿਹੱ ਕੇਕਈ ਧਾਮ ਸੁਤਾ ਸੁ ਪ੍ਰਭੰ ॥੧੩॥
[੧੫]ਇਨ ਤੇ ਗ੍ਰਹ ਮੋ ਸੁਤ ਜਉਨ ਥੀਓ॥ ਤਬ ਬੈਠ ਨਰੇਸ ਬਿਚਾਰ ਕੀਓ ॥
[੧੬]ਤਬ ਕੇਕਈ ਨਾਰਿ ਬਿਚਾਰ ਕਰੀ ॥ ਜਿਹੱ ਤੇ ਸਸ ਸੂਰਜ ਸੋਭ ਧਰੀ ॥੧੪॥
[੧੭]ਤਿਹੱ ਬਿਯਾਹਤ ਮਾਂਗ ਲਏ ਦੁ ਬਰੰ ॥ ਜਿਹੱ ਤੇ ਅਵਧੇਸ ਕੇ ਪ੍ਰਾਣ ਹਰੰ ॥
[੧੮]ਸਮਝੀ ਨ ਨਰੇਸਰ ਬਾਤ ਹੀਏ ॥ ਤਬਹੀ ਤਹੱ ਕੋ ਬਰ ਦੋਇ ਦੀਏ ॥੧੫॥
[੧੯]ਪੁਨ ਦੇਵ ਅਦੇਵਨ ਜੁੱਧ ਪਰੋ ॥ ਜਹੱ ਜੁੱਧ ਘਣੋ ਨ੍ਰਿਪ ਆਪ ਕਰੋ ॥ [੨੦]ਹਤ
ਸਾਰਥੀ ਸਿਅੰਦਨ ਨਾਰ ਹਕਿਯੋ ॥ ਯਹ ਕੌਤਕ ਦੇਖ ਨਰੇਸ ਚਕਿਯੋ ॥੧੬॥
[੨੧]ਪੁਨ ਰੀਝ ਦਏ ਦੋਊ ਤੀਅ ਬਰੰ ॥ ਚਿਤ ਮੋ ਸੁ ਬਿਚਾਰ ਕਛੂ ਨ ਕਰੰ ॥
[੨੨]ਕਹੀ ਨਾਟਕ ਮੱਧ ਚਰਿਤ੍ਰ ਕਥਾ ॥ ਜੱਯ ਦੀਨ ਸੁਰੇਸ ਨਰੇਸ ਜਥਾ ॥੧੭॥
[੨੩]ਅਰ ਜਿੱਤੀਅ ਏਕ ਅਨੇਕ ਬਿਧੰ ॥ ਸਬ ਕਾਜ ਨਰੇਸੂਰ ਕੀਨ ਸਿਧੰ ॥ [੨੪]ਦਿਨ
ਰੈਣ ਬਿਹਾਰਤ ਮੱਧਿ ਬਣੰ ॥ ਜਲ ਲੈਨ ਦਿਜਾਇ ਤਹਾਂ ਸ੍ਰਵਣੰ ॥੧੮॥ [੨੫]ਪਿਤ ਮਾਤ
ਤਜੇ ਦੋਊ ਅੰਧ ਭੁਅੰ ॥ ਗਹਿ ਪਾਤ੍ਰ ਚਲਿਯੋ ਜਲੁ ਲੈਨ ਸੁਅੰ ॥ [੨੬]ਮੁਨਿ ਨੋਦਿਤ
ਕਾਲ ਸਿਧਾਰ ਤਹਾਂ ॥ ਨ੍ਰਿਪ ਬੈਠ ਪਤਊਵਨ ਬਾਂਧ ਜਹਾਂ ॥੧੯॥ [੨੭]ਭਭਕੰਤ ਘਟੰ

ੳ ਰਾਮਜਜਾ (ਕੋਸ਼ਲਿਆ) ਰਾਮਚੰਦਰ ਦੀ ਮਾਤਾ ਕੁਹਰਾਮ ਸ਼ਹਿਰ ਜੋ ਘਾਘਰਾ ਅਤੇ ਸਰਯੂ ਨਦੀ ਦੇ ਮੱਧ ਵਿਚ ਦੇ ਦੇਸ਼ ਵਿਚ ਵਸਦਾ ਹੈ ।
ਅ ਸੁਮਿਤਰਾ, ਸੁਮਿਤ੍ਰ ਸੈਨ ਰਾਜੇ ਦੀ ਪੁਤਰੀ ਸੀ ਜਿਸ ਰਾਜੇ ਨੇ ਯੁੱਧ ਕਰਕੇ ਪੰਜਾਬ ਜਿੱਤ ਲਿਆ ਸੀ ।
ੲ ਕਸਟਵਾਰ (ਕਸ਼ਮੀਰ ਦੇ ਚੜ੍ਹਦੇ ਵੱਲ ਇਕ ਰਿਆਸਤ ਸੀ ਜਿਥੋਂ ਦੇ ਰਾਜੇ ਕੇ ਦੀ ਪੁੱਤਰੀ-ਕੇ ਦੀ ਸੀ ।

੧ ਰਾਜਾ ਰਘੂ, ਰਘੂ ਕੁਲ ਵਿਚ ਮਣੀ ਤੁਲ ਹੋਇਆ ਹੈ ਜਿਸ ਨੇ ਅਯੁਧਿਆ ਵਿਚ ਰਾਜ ਬਹੁਤ ਦੇਰ ਤੱਕ ਕੀਤਾ ਹੈ ।

੨ ਜਦੋਂ ਉਸ ਨੂੰ ਕਾਲ ਨੇ ਜਿੱਤ ਲਿਆ ਤਾਂ ਇਥੇ ਦਾ ਰਾਜ ਉਸ ਦੇ ਪੁੱਤਰ "ਅਜ ਰਾਜੇ" ਨੇ ਕੀਤਾ ॥੭॥

੩ ਜਿਸ ਵੇਲੇ ਬਲੀ ਕਾਲ ਨੇ "ਅਜ" ਨੂੰ ਸ਼ਾਂਤ ਕਰ ਦਿੱਤਾ। ਉਪਰੰਤ ਕਥਾ ਦਸ਼ਰਥ ਨਾਲ ਚੱਲ ਪਈ । ਉਸ ਨੇ ਵੀ ਬਹੁਤ ਚਿਰ

੪ ਰਾਜ ਕੀਤਾ ਅਯੁੱਧਿਆ ਦਾ ਬੜੇ ਸੁੱਖ ਦੇ ਨਾਲ । ਮਿਰਗ ਰਾਜ ਸ਼ੇਰ ਆਦਿ ਵਣਾਂ ਵਿਚ ਮਾਰਨ ਦੀ ਉਸ ਦੀ ਮਸ਼ਹੂਰੀ ਹੈ॥੮॥

੫ ਉਦੋਂ ਤੋਂ ਜਗਤ ਵਿਚ ਧਰਮ ਦੀ ਕਥਾ ਪ੍ਰਚਲਿਤ ਹੋ ਗਈ ਭਾਵ ਦਸ਼ਰਥ ਧਰਮ ਦੇ ਕਰਮ ਦਾ ਮੋਢੀ ਸੀ । ਮਿੱਤਰਾਂ ਦਾ ਮਿੱਤਰ ਜਦ ਤੋਂ ਰਾਜਾ ਦਸ਼ਰਥ ਹੋਇਆ ।

੬ ਦਿਨ, ਰਾਤ ਘੋਰ ਜੰਗਲਾਂ ਵਿਚ ਫਿਰਦਾ । ਸ਼ੇਰ, ਹਾਥੀ, ਮ੍ਰਿਗਾਂ ਨੂੰ ਹਮੇਸ਼ਾਂ ਮਾਰਦਾ ॥੯॥

੭ ਇਧਰ ਦਸ਼ਰਥ ਦੀ ਇਸ ਤਰ੍ਹਾਂ ਕਥਾ ਇਹ ਅਯੁਧਿਆ ਦੀ ਸੀ । ਹੁਣ ਅੱਗੇ ਰਾਮ ਚੰਦਰ ਦੀ ਜਨਮ ਦਾਤੀ ਕੁਸ਼ੱਲਿਆ ਦੀ ਗੱਲ ਕਰਦੇ ਹਾਂ ।

੮ ਜਿੱਥੇ ਕੁਹਰਾਮ ਨਾਮ ਦਾ ਸ਼ਹਿਰ ਸੁਣੀਦਾ ਹੈ ਉਥੇ ਕੌਸ਼ਲ ਨਾਮ ਦਾ ਰਾਜਾ ਹੈ ਸੀ ॥੧੦॥

੯ ਉਸ ਦੇ ਘਰ ਕੁਸ਼ੱਲਿਆ ਪੁੱਤਰੀ ਪੈਦਾ ਹੋਈ । ਜਿਸ ਨੇ ਚੰਦਰਮਾ ਦੀ ਕਲਾ ਜਿੱਤ ਲਈ । ਜਦ ਉਹ ਜਵਾਨ ਹੋ ਗਈ

੧੦ ਤਾਂ ਉਸ ਦਾ ਸੁਯੰਬਰ ਰਚਿਆ ਗਿਆ ਤਾਂ ਉਸ ਨੇ ਦਸ਼ਰਥ ਨੂੰ ਵੇਖ ਕੇ ਉਸ ਨੂੰ ਬਰ ਲਿਆ ॥੧੧॥

੧੧ ਫੇਰ ਇਕ ਸੁਮਿੱਤ੍ਰ ਸੈਨ ਰਾਜਾ ਹੋਇਆ ਹੈ ਜਿਸ ਨੇ ਯੁੱਧ ਕਰਕੇ ਪੰਜਾਬ ਦਾ ਰਾਜ ਹਾਸਲ ਕਰ ਲਿਆ ਸੀ ।

੧੨ ਸੁਮਿੱਤ੍ਰਾ ਉਸ ਦੇ ਘਰ ਪੁੱਤਰੀ ਹੋਈ ਹੈ ਜਿਸ ਨੇ ਚੰਦ ਤੇ ਸੂਰਜ ਦੀ ਕਲਾ ਵੀ ਜਿੱਤ ਲਈ ਸੀ ॥੧੨॥

੧੩ ਜਿਸ ਵੇਲੇ ਸੁਮਿੱਤ੍ਰਾ ਨੇ ਬਾਲਪਨ ਤੋਂ ਲੰਘ ਕੇ ਬੁੱਧ ਮੰਡਲ ਵੇਖਿਆ ਤਾਂ ਦਸ਼ਰਥ ਨੂੰ ਚੁਣ ਕੇ ਬਰ ਲਿਆ ।

੧੪ ਸੁਮਿੱਤ੍ਰਾ ਨੂੰ ਦੱਸ ਕੇ ਹੁਣ ਮੈਂ ਕਸ਼ਟਵਾਰ ਦੇ ਰਾਜੇ ਦੀ ਗੱਲ ਕਰਦਾ ਹਾਂ । ਜਿਸ ਦੇ ਘਰ ਕੇਕਈ ਨਾਮ ਦੀ ਪੁੱਤਰੀ ਬਹੁਤ ਹੀ ਸੁੰਦਰ ਸੀ ॥੧੩॥

੧੫ ਉਸ ਦੇ ਘਰ ਵਿਚ ਜਿਹੜੀ ਪੁੱਤਰੀ ਹੋਈ ਉਸ ਬਾਰੇ ਰਾਜੇ ਨੇ ਬੈਠ ਕੇ ਵਿਚਾਰ ਕੀਤੀ ਅਤੇ ਰਾਜੇ ਕੈਕਏ ਨੇ

੧੬ ਆਪਣੀ ਰਾਣੀ ਨਾਲ ਬਹਿ ਕੇ ਵਿਚਾਰ ਕੀਤੀ ਜਿਸ 'ਤੇ ਪੁੱਤਰੀ ਕੇਕਈ ਨੇ ਚੰਦਰਮਾ ਤੇ ਸੂਰਜ ਜਿਹੀ ਸ਼ੋਭਾ ਹਾਸਲ ਕੀਤੀ ਸੀ ॥੧੪॥

੧੭ ਉਹਨਾਂ ਨੇ ਸਲਾਹ ਕਰਕੇ ਦਸ਼ਰਥ ਤੋਂ ਇਕ ਦੋ ਬਰਾਂ ਦੀ ਮੰਗ ਕਰ ਦਿੱਤੀ ਕਿ ਦੋ ਬਰ ਦੇਹ, ਫੇਰ ਹੀ ਤੇਰੇ ਨਾਲ ਕੇਕਈ ਦਾ ਵਿਆਹ ਕਰਾਂਗੇ । ਜਿਨ੍ਹਾਂ ਬਰਾਂ ਨੇ ਰਾਜੇ ਦਸ਼ਰਥ ਦੇ ਪ੍ਰਾਣ ਲੈ ਲਏ ।

੧੮ ਰਾਜੇ ਦਸ਼ਰਥ ਨੇ ਇਹ ਦਿਲ ਵਿਚ ਨਾ ਸਮਝੀ। ਰੂਪ ਦੇ ਵੱਸ ਹੋ ਕੇ ਵਰ ਦੇਣ ਦਾ ਇਕਰਾਰ ਕਰ ਲਿਆ, ਕੇਕਈ ਦੇ ਵਿਆਹ ਤੋਂ ਉਪਰੰਤ ॥੧੫॥

੧੯ ਫਿਰ ਕਿਸੇ ਸਮੇਂ ਦੇਵਤੇ ਅਤੇ ਦੈਂਤਾਂ ਦਾ ਯੁੱਧ ਛਿੜ ਗਿਆ। ਜਿਸ ਵਿਚ ਯੁੱਧ ਰਾਜੇ ਦਸ਼ਰਥ ਨੇ ਆਪ ਹੀ ਬਹੁਤਾ ਕੀਤਾ ਸੀ ।

੨੦ ਜਿਸ ਵੇਲੇ ਰਾਜੇ ਦਸ਼ਰਥ ਦੇ ਰਥ ਦਾ ਰਥਵਾਨ ਮਾਰਿਆ ਗਿਆ ਉਸ ਵੇਲੇ ਰਥ ਕੇਕਈ ਰਾਜੇ ਦੀ ਇਸਤਰੀ ਨੇ ਹੱਕਿਆ ਸੀ । ਜਿਸ ਕੌਤਕ ਨੂੰ ਵੇਖ ਕੇ ਦਸ਼ਰਥ ਹੱਕਾ-ਬੱਕਾ ਚਕਾ-ਚੂੰਦ ਹੋ ਗਿਆ, ਕੇਕਈ ਦੇ ਕਰਤੱਵ ਤੋਂ ॥੧੬॥

੨੧ ਫੇਰ ਖੁਸ਼ ਹੋ ਕੇ ਦੋ ਵਰ ਇਸਤਰੀ ਕੇਕਈ ਨੂੰ ਦੇ ਦਿੱਤੇ। ਆਪਣੇ ਚਿੱਤ ਵਿਚ ਕੋਈ ਵਿਚਾਰ ਨਾ ਕੀਤੀ ।

੨੨ ਇਸ ਚਰਿਤ੍ਰ ਦੀ ਕਥਾ ਹਨੂੰਮਾਨ ਨਾਟਕ ਵਿਚ ਕੀਤੀ ਹੋਈ ਹੈ । ਇੰਦਰ ਨੂੰ ਜਿਸ ਤਰ੍ਹਾਂ ਰਾਜੇ ਦਸ਼ਰਥ ਨੇ ਦੈਂਤਾਂ ਤੋਂ ਜਿੱਤ ਲੈ ਕੇ ਦਿੱਤੀ ਸੀ ॥੧੭॥

੨੩ ਵੈਰੀ ਅਨੇਕ ਵਿਧਾਂ ਨਾਲ ਜਿੱਤ ਕੇ ਸਾਰੇ ਕੰਮ ਰਾਜੇ ਦਸ਼ਰਥ ਨੇ ਇੰਦਰ ਦੇ ਸਿੱਧ ਕਰ ਦਿੱਤੇ ।

੨੪ ਉਪਰੰਤ ਦਿਨ, ਰਾਤ ਰਾਜਾ ਦਸ਼ਰਥ ਵਣਾਂ ਵਿਚ ਸ਼ਿਕਾਰ ਲਈ ਫਿਰਦਾ ਰਹਿੰਦਾ ਸੀ । ਇਕ ਦਿਨ ਤਲਾਅ ਵਿਚੋਂ ਪਾਣੀ ਲੈਣ ਚਲਾ ਗਿਆ ॥੧੮॥

੨੫ ਸਰਵਣ ਨੇ ਦੋਵੇਂ ਅੰਨੇ ਮਾਤਾ-ਪਿਤਾ ਦੀ ਵਹਿੰਗੀ ਧਰਤੀ 'ਤੇ ਰੱਖ ਕੇ ਬਰਤਨ ਲੈ ਕੇ ਪਾਣੀ ਲਈ ਚਲਾ ਗਿਆ ।

੨੬ ਜਿਥੇ ਉਸ ਮੁਨੀ ਦਾ ਕਾਲ ਉਡੀਕਦਾ ਸੀ । ਅੱਗੇ ਰਾਜਾ ਦਸ਼ਰਥ ਚੌਂਕੀ ਲਾ ਕੇ ਨਿਸ਼ਾਨਾ ਬੰਨੀ ਬੈਠਾ ਸੀ ॥੧੯॥

੨੭ ਪਾਣੀ ਭਰਨ ਵੇਲੇ ਘੜੇ ਨੇ ਭਭਕਾਰ ਦੀ ਅਵਾਜ਼ ਦਿੱਤੀ।

ਅਤਿ ਨਾਦ ਹੂਅੰ ॥ [੧]ਧੁਨ ਕਾਨ ਪਰੀ ਅਜਰਾਜ ਸੁਅੰ ॥ [੨]ਗਹਿ ਪਾਣ ਸੁ ਬਾਣਹਿ ਤਾਨ ਧਨੰ ॥ ਮ੍ਰਿਗ ਜਾਣ ਦਿਜੰ ਸਰ ਸੁੱਧ ਹਨੰ ॥੨੦॥ [੩]ਗਿਰ ਗਇਯੋ ਸੁ ਲਗੇ ਸਰ ਸੁੱਧ ਮੁਨੰ ॥ ਨਿਸਰੀ ਮੁਖ ਤੇ ਹਹਕਾਰ ਧੁਨੰ ॥ [੪]ਮ੍ਰਿਗਨਾਂਤ ਕਹਾ ਨ੍ਰਿਪ ਜਾਇ ਲਹੈ ॥ ਦਿਜ ਦੇਖ ਦੁਊ ਕਰ ਦਾਂਤ ਗਹੈ ॥੨੧॥ ਸਰਵਣ ਬਾਚ ॥ [੫]ਕਛੁ ਪ੍ਰਾਨ ਰਹੇ ਤਿਹ ਮੱਧ ਤਨੰ ॥ ਨਿਕਰੰਤ ਕਹਾ ਜੀਅ ਬਿਪ ਨ੍ਰਿਪੰ ॥ ਮੁਰ ਤਾਤ ਰੁ ਮਾਤ ਨ੍ਰਿਚਛ ਪਰੇ ॥ ਤਿਹੱ ਪਾਣ ਪਿਆਇ ਨ੍ਰਿਪਾਧ ਮਰੇ ॥੨੨॥ ਪਾਧੜੀ ਛੰਦ ॥ [੭]ਬਿਨ ਚਛ ਭੂਪ ਦੋਊ ਤਾਤ ਮਾਤ ॥ ਤਿਨ ਦੇਹ ਪਾਨ ਤੁਹ ਕਹੌ ਬਾਤ ॥ [੮]ਮਮ ਕਥਾ ਨ ਤਿਨ ਕਹੀਯੋ ਪ੍ਰਬੀਨ ॥ ਸੁਨਿ ਮਰਯੋ ਪੁੱਤ੍ਰ ਤੇਊ ਹੋਹਿ ਛੀਨ ॥੨੩॥ [੯]ਇਹ ਭਾਂਤ ਜਬੈ ਦਿਜ ਕਹੈ ਬੈਨ ॥ ਜਲ ਸੁਨਤ ਭੂਪ ਚੁਐ ਚਲੇ ਨੈਨ ॥ [੧੦]ਧ੍ਰਿਗ ਮੋਹ ਜਿਨ ਸੁ ਕੀਨੋ ਕੁਕਰਮ ॥ ਹਤਿ ਭਯੋ ਰਾਜ ਅਰੁ ਗਯੋ ਧਰਮ ॥੨੪॥ ਜਬ ਲਯੋ ਭੂਪ ਤਿਹੱ ਸਰ ਨਿਕਾਰ ॥ ਤਬ ਤਜੇ ਪ੍ਰਾਣ ਮੁਨਬਰ ਉਦਾਰ ॥ [੧੨]ਪੁਨ ਭਯੋ ਰਾਵ ਮਨ ਮੈ ਉਦਾਸ ॥ ਗ੍ਰਹ ਪਲਟ ਜਾਨ ਕੀ ਤਜੀ ਆਸ ॥੨੫॥ [੧੩]ਜੀਅ ਠਟੀ ਕਿ ਧਾਰੋ ਜੋਗ ਭੇਸ ॥ ਕਹੂੰ ਬਸੌ ਜਾਇ ਬਨਿ ਤਿਆਗਿ ਦੇਸ ॥ [੧੪]ਕਿਹੱ ਕਾਜ ਮੋਰ ਯਹ ਰਾਜ ਸਾਜ ॥ ਦਿਜ ਮਾਰਿ ਕੀਯੋ ਜਿਨ ਅਸ ਕੁਕਾਜ ॥੨੬॥ [੧੫]ਇਹੱ ਭਾਂਤਿ ਕਹੀ ਪੁਨਿ ਨ੍ਰਿਪ ਪ੍ਰਬੀਨ ॥ ਸਬ ਜਗਤਿ ਕਾਲ ਕਰ ਮੈ ਅਧੀਨ ॥ [੧੬]ਅਬ ਕਰੋ ਕਛੂ ਐਸੋ ਉਪਾਇ ॥ ਜਾ ਤੇ ਸੁ ਬਚੈ ਤਿਹੱ ਤਾਤ ਮਾਇ ॥੨੭॥ [੧੭]ਭਰਿ ਲਯੋ ਕੁੰਭ ਸਿਰ ਪੈ ਉਠਾਇ ॥ ਤਹੱ ਗਯੋ ਜਹਾਂ ਦਿਜ ਤਾਤ ਮਾਇ ॥ [੧੮]ਜਬ ਗਯੋ ਨਿਕਟ ਤਿਨ ਕੇਂ ਸੁ ਧਾਰ ॥ ਤਬ ਲਖੀ ਦੁਹੂੰ ਤਿਹੱ ਪਾਵ ਚਾਰ ॥੨੮॥ [੧੯]ਦਿਜ ਬਾਚ ਰਾਜਾ ਸੋ ॥ ਕਹੱ ਕਹੋ ਪੁੱਤ੍ਰ ਲਾਗੀ ਅਵਾਰ ॥ ਸੁਨਿ ਰਹਿਓ ਮੋਨ ਭੂਪਤ ਉਦਾਰ ॥ [੨੦]ਫਿਰਿ ਕਹਿਓ ਕਾਹਿ ਬੋਲਤ ਨ ਪੂਤ ॥ ਚੁਪ ਰਹੇ ਰਾਜ ਲਹਿਕੈ ਕਸੂਤ ॥੨੯॥ [੨੧]ਨ੍ਰਿਪ ਦੀਓ ਪਾਨ ਤਿਹੱ ਪਾਨ ਜਾਇ ॥ ਚਕਿ ਰਹੇ ਅੰਧ ਤਿਹੱ ਕਰ ਛੁਹਾਇ ॥ [੨੨]ਕਰ ਕੋਪ ਕਹਿਓ, ਤੂ ਆਹਿ ਕੋਇ ॥ ਇਮ ਸੁਨਤ ਸਬਦ ਨ੍ਰਿਪ ਦਯੋ ਰੋਇ ॥੩੦॥ [੨੩]ਰਾਜਾ ਬਾਚ ਦਿਜ ਸੋ ॥ ਹੱਉ ਪੁਤ੍ਰ ਘਾਤ ਤਵ ਬ੍ਰਹਮਣੇਸ ॥ ਜਿਹੱ ਹਨਯੋ ਸ੍ਰਵਣ ਤਵ ਸੁਤ ਸੁਦੇਸ ॥ [੨੪]ਮੈ ਪਰਯੋ ਸਰਣ ਦਸਰਥ ਰਾਇ । ਚਾਹੋ ਸੁ ਕਰੋ ਮੋਹਿ ਬਿਪ ਆਇ ॥੩੧॥ [੨੫]ਰਾਖੈ ਤੁ ਰਾਖ, ਮਾਰੈ ਤੁ ਮਾਰ ॥ ਮੈ ਪਰ੍ਯੋ ਸਰਣ ਤੁਮਰੈ ਦੁਆਰ ॥ [੨੬]ਤਬ ਕਹੀ ਤਿਨੋ ਦਸਰਥ ਰਾਇ ॥ ਬਹੁ ਕਾਸਟ ਅਗਨ

---

***ਚੌਵੀ ਅਵਤਾਰ*** — ਗੁਰੂ ਜੀ ਨੇ ਚੌਵੀ ਅਵਤਾਰਾਂ ਦੀ ਜੀਵਨ ਲੀਲਾ ਦਾ ਸੰਗ੍ਰਹਿ ਕੀਤਾ, ਸਵਾਲ ਹੈ ਕਿਸ ਲਈ ਕੀਤਾ,

ਉੱਤਰ — ਇਸ ਲਈ ਕਿ ੧. ਸਿੰਘਾਂ ਨੂੰ ਅਤੇ ਅਵਤਾਰਾਂ ਦੇ ਸਰਧਾਲੂਆਂ ਉਹਨਾਂ ਨੂੰ ਇਤਿਹਾਸ ਤੋਂ ਜਾਣੂ ਕੀਤਾ ਜਾਵੇ ।

੨ ਦੂਜੇ ਇਸ ਲਈ ਕਿ ਅਵਤਾਰ ਜਗਤ ਵਿਚ ਸੰਸਾਰ ਦੀ ਪ੍ਰਕਿਰਿਆ ਸੁਧਾਰਨ ਲਈ ਆਇਆ ਕਰਦੇ ਹਨ । ਉਹਨਾਂ ਦੇ ਜੀਵਨ ਤੋਂ ਕੁਝ ਗੁਣ ਹਾਸਿਲ ਕਰਕੇ ਜਗਿਆਸੂ ਆਪਣਾ ਜੀਵਨ ਸੁਧਾਰ ਸਕੇ ।

੩ ਤੀਜੇ ਉਹਨਾਂ ਦਾ ਬਲ ਦੱਸ ਕੇ ਅਕਾਲ ਪੁਰਖ ਦੇ ਬਲ ਦਾ ਅੰਦਾਜ਼ਾ ਲਾਇਆ ਜਾ ਸਕੇ ਜਿਹੜਾ ਅਕਾਲ ਪੁਰਖ ਇਹਨਾਂ ਨੂੰ ਇਤਨਾ ਬਲ ਦੇ ਸਕਦਾ ਹੈ ਉਹ ਆਪ ਕਿਤਨੇ ਕੁ ਬਲ ਦਾ ਮਾਲਿਕ ਹੋਵੇਗਾ, ਉਹ ਕੀ ਕਰ ਸਕਦਾ ਹੈ, ਕੀ ਨਹੀਂ ਕਰ ਸਕਦਾ ?

੪ ਉਹਨਾਂ ਦਾ ਬਲ ਵਿਖਾ ਕੇ ਦੱਸਣਾ ਹੈ ਕਿ ਇਕ ਅਵਤਾਰ ਨੇ ਕੀ ਕੁਝ ਕੀਤਾ ਪਰ ਅੰਤ ਨੂੰ ਮੌਤ ਕੋਲੋਂ ਨਾ ਬਚ ਸਕਿਆ ।

੫ ਸੰਸਾਰ ਨੂੰ ਅਵਤਾਰ ਤੇ ਉਹਨਾਂ ਦੇ ਵਿਰੋਧੀ ਆਪਣੇ ਬਲ ਨਾਲ ਅਚੰਭਿਤ ਕਰਨ ਵਾਲੇ ਚੌਦਾਂ ਵਿਦਿਆ ਨਿਧਾਨ ਜਾਂ ਵੇਦਾਂ ਦੇ ਗਿਆਤਾ ਉੱਡ ਕੇ ਸੰਸਾਰ ਨੂੰ ਗਾਹੁਣ ਵਾਲੇ ਤਿੰਨਾਂ ਲੋਕਾਂ ਨੂੰ ਜਿੱਤ ਲੈਣ ਵਾਲੇ ਪ੍ਰਭੂ ਦੇ ਪ੍ਰਯਾਸ ਨੂੰ ਜ਼ਰਾ ਵੀ ਨਾ ਪਾ ਸਕੇ । ਚਾਰ ਦਿਨ ਚੰਮ ਦੀਆਂ ਚਲਾ ਕੇ ਸਪੱਸ਼ਟ ਕਰ ਦਿੱਤਾ ਹੈ । ਜੈਸਾ ਕਿ ਬਚਨ ਹੈ—

ੳ ਅਬ ਚਉਬੀ ਉਚਰੋਂ ਅਵਤਾਰਾ ॥ ਜਿਹ ਬਿਧ ਤਿਨਕਾ ਲਖਾ ਅਖਾਰਾ ॥
ਸੁਨੀਅਹੁ ਸੰਤ ਸਭੈ ਚਿਤ ਲਾਈ ॥ ਬਰਨਤ ਸਜਾਮ ਜਥਾਮਤ ਭਾਈ ॥ ਛੰਦ ੧॥

ਅ ਜੋ ਚੌਬੀਸ ਅਵਤਾਰ ਕਹਾਏ ॥ ਤਿਨ ਭੀ ਤੁਮ ਪ੍ਰਭ ਤਨਕ ਨ ਪਾਇ ॥ ਛੰਦ ੭॥

☞

੧ ਉਹ ਆਵਾਜ਼ ਰਾਜੇ ਅਜ ਦੇ ਪੁੱਤਰ ਦਸ਼ਰਥ ਦੇ ਕੰਨ ਵਿਚ
੨ ਜਾ ਪਈ। ਰਾਜੇ ਦਸ਼ਰਥ ਨੇ ਤੀਰ ਪਕੜ ਕਮਾਨ ਦੇ ਉੱਪਰ
ਧਰ ਕੇ ਹਰਨ ਜਾਂ ਕੋਈ ਦੈਂਤ ਸਮਝ ਕੇ ਸਰਵਣ ਬ੍ਰਾਹਮਣ
ਵੱਲ ਚਲਾ ਦਿੱਤਾ ॥੨੦॥
੩ ਤੀਰ ਮੁਨੀ ਬ੍ਰਾਹਮਣ ਦੇ ਲੱਗਣ ਨਾਲ ਉਥੇ ਹੀ ਡਿੱਗ ਪਿਆ
ਅਤੇ ਉਸ ਦੇ ਮੂੰਹ ਤੋਂ "ਹਾਏ-ਹਾਏ" ਦੀ ਆਵਾਜ਼ ਨਿਕਲੀ।
੪ ਹਾਏ ਦੀ ਆਵਾਜ਼ ਸੁਣ ਕੇ ਰਾਜੇ ਨੇ ਕਿਹਾ ਇਹ ਮ੍ਰਿਗ ਨਹੀਂ।
ਇਸ ਲਈ ਦੇਖਣ ਵਾਸਤੇ ਉਸ ਦੇ ਪਾਸ ਚਲਾ ਗਿਆ।
ਬ੍ਰਾਹਮਣ ਨੂੰ ਵੇਖ ਕੇ ਦੋਵੇਂ ਹੱਥਾਂ ਦੀਆਂ ਉਂਗਲੀਆਂ ਹੈਰਾਨ
ਹੋ ਕੇ ਆਪਣੇ ਦੰਦਾਂ ਵਿਚ ਲੈ ਲਈਆਂ ॥੨੧॥
੫ ਸਰਵਣ ਨੇ ਬਚਨ ਕੀਤਾ—ਅਜੇ ਸਰਵਣ ਦੇ ਸਰੀਰ ਵਿਚ
ਕੁਝ ਸੁਆਸ ਬਾਕੀ ਸਨ। ਸੁਆਸਾਂ ਦੇ ਨਿਕਲ ਜਾਣ ਤੋਂ
ਕੁਝ ਪਹਿਲਾਂ ਸਰਵਣ ਨੇ ਰਾਜੇ ਨੂੰ ਕਿਹਾ।
੬ ਮੇਰੇ ਪਿਤਾ ਤੇ ਮਾਤਾ ਨੇਤਰਹੀਣ ਪਏ ਹਨ। ਉਹਨਾਂ ਨੂੰ
ਪਾਣੀ ਪਿਲਾ ਦੇ। ਪਿਆਸੇ, ਬਿਨਾਂ ਪਾਣੀ ਹੀ ਮਰ
ਜਾਣਗੇ ॥੨੨॥
੭ ਪਾਧੜੀ ਛੰਦ ॥ ਮੇਰੇ ਪਿਤਾ ਤੇ ਮਾਤਾ ਨੇਤਰਹੀਣ ਹਨ।
ਐ ਰਾਜਾ ! ਤੈਨੂੰ ਮੈਂ ਇਹ ਗੱਲ ਕਹਿੰਦਾ ਹਾਂ ਕਿ ਉਹਨਾਂ
ਨੂੰ ਪਾਣੀ ਲਿਜਾ ਕੇ ਦੇਹ।
੮ ਐ ਸਿਆਣੇ ਰਾਜੇ ! ਮੇਰੀ ਮੌਤ ਦੀ ਉਹਨਾਂ ਪਾਸ ਗੱਲ
ਨਾ ਕਰਨੀ। ਜੇ ਉਹਨਾਂ ਆਪਣਾ ਪੁੱਤਰ ਮਰਿਆ ਸੁਣਿਆ
ਤਾਂ ਉਹ ਵੀ ਦੋਵੇਂ ਮਰ ਜਾਣਗੇ ॥੨੩॥
੯ ਜਦੋਂ ਇਸ ਤਰ੍ਹਾਂ ਦੇ ਵੈਣ ਬ੍ਰਾਹਮਣ ਨੇ ਕਹੇ ਤਾਂ ਰਾਜੇ ਦੇ
ਨੇਤਰਾਂ ਵਿਚੋਂ ਪਾਣੀ ਚੋਣ ਲੱਗ ਗਿਆ ਤੇ ਕਿਹਾ—
੧੦ ਕਿ ਮੈਨੂੰ ਧ੍ਰਿਕਾਰ ਜਿਸ ਨੇ ਇਹ ਪਾਪ ਰੂਪੀ ਕੁਕਰਮ ਕੀਤਾ
ਹੈ, ਜਿਸ ਨਾਲ ਮੇਰਾ ਰਾਜ ਤੇ ਧਰਮ ਦੋਵੇਂ ਹਤ ਹੋ ਗਏ
ਅਤੇ ਧਰਮ ਵੀ ਨਾ ਰਿਹਾ ॥੨੪॥
੧੧ ਜਦੋਂ ਰਾਜੇ ਨੇ ਉਸ ਦੇ ਤਨ ਵਿਚੋਂ ਤੀਰ ਬਾਹਰ ਕੱਢ ਲਿਆ
ਉਸੇ ਵੇਲੇ ਹੀ ਉਸ ਉਤਮ ਮੁਨੀ ਨੇ ਪ੍ਰਾਣ ਤਿਆਗ ਦਿੱਤੇ।
੧੨ ਤੇ ਰਾਜਾ ਅਤਿ ਮਨ ਦੇ ਵਿਚ ਉਦਾਸ ਹੋ ਗਿਆ। ਮੁੜ
ਕੇ ਆਪਣੀ ਘਰ ਜਾਣ ਦੀ ਆਸ ਛੱਡ ਦਿੱਤੀ ॥੨੫॥
੧੩ ਮਨ ਵਿਚ ਧਾਰਨ ਕਰ ਲਈ ਕਿ ਹੁਣ ਮੈਂ ਜੋਗ ਭੇਸ ਧਾਰਨ
ਕਰ ਲਵਾਂ। ਦੇਸ਼ ਤਿਆਗ ਕੇ ਕਿਤੇ ਵਣ ਵਿਚ ਜਾ ਵਸਾਂ।
੧੪ ਮੇਰੇ ਕਿਸ ਕੰਮ ਹੈ ਹੁਣ ਇਹ ਰਾਜ ਦਾ ਸਾਜ ? ਜਿਸ ਨੇ
ਬ੍ਰਾਹਮਣ ਨੂੰ ਮਾਰ ਕੇ ਇਹੋ ਜਿਹਾ ਕੁਕਾਜ ਕੀਤਾ ਹੈ ॥੨੬॥
੧੫ ਫੇਰ ਸਿਆਣੇ ਰਾਜੇ ਨੇ ਇਸ ਤਰ੍ਹਾਂ ਗੱਲ ਕਹੀ। ਸਾਰਾ ਜਗਤ
ਕਾਲ ਦੇ ਪੰਜੇ ਵਿਚ ਬੰਦ ਹੈ।
੧੬ ਹੁਣ ਕੋਈ ਐਸਾ ਉਪਾਅ ਕੀਤਾ ਜਾਵੇ ਜਿਸ ਤੋਂ ਉਸ ਦੇ
ਮਾਤਾ ਪਿਤਾ ਬਚ ਜਾਣ ॥੨੭॥
੧੭ ਘੜਾ ਫੜ ਲਿਆ ਪਾਣੀ ਦਾ ਤੇ ਸਿਰ 'ਤੇ ਚੁੱਕ
ਲਿਆ। ਉਥੇ ਚਲਾ ਗਿਆ ਜਿਥੇ ਬ੍ਰਾਹਮਣ ਦਾ ਮਾਤਾ-ਪਿਤਾ
ਸਨ।
੧੮ ਜਦੋਂ ਰਾਜਾ ਉਹਨਾਂ ਦੇ ਨੇੜੇ ਗਿਆ ਤਾਂ ਉਹਨਾਂ ਸਰਵਣ
ਦੇ ਅੰਨੇ ਮਾਤਾ-ਪਿਤਾ ਨੇ ਉਸ ਦੇ ਪੈਰਾਂ ਦੀ ਚਾਲ ਪਛਾਣ
ਲਈ ॥੨੮॥
੧੯ ਬ੍ਰਾਹਮਣ ਕਹਿੰਦਾ ਹੈ ਰਾਜੇ ਨੂੰ। ਦੱਸੋ ਪੁੱਤਰ ਤੈਨੂੰ ਇਤਨੀ
ਦੇਰ ਕਿਵੇਂ ਲੱਗ ਗਈ ? ਇਸ ਨੂੰ ਸੁਣ ਕੇ ਰਾਜਾ ਭਲਾ
ਲੋਕ, ਚੁੱਪ ਹੀ ਰਿਹਾ।
੨੦ ਉਹਨਾਂ ਫੇਰ ਕਿਹਾ, ਪੁੱਤਰ ਤੂੰ ਬੋਲਦਾ ਕਿਉਂ ਨਹੀਂ ? ਰਾਜਾ
ਫੇਰ ਚੁੱਪ ਰਿਹਾ, ਇਹ ਸੋਚ ਕੇ ਕਿ ਜੇ ਮੈਂ ਬੋਲ ਪਿਆ
ਤਾਂ ਗੱਲ ਵਿਗੜ ਜਾਏਗੀ, ਇਸ ਕਸੂਤ ਨੂੰ ਸੋਚ ਕੇ ॥੨੯॥
੨੧ ਰਾਜੇ ਨੇ ਪਾਣੀ ਜਾ ਕੇ ਉਹਨਾਂ ਦੇ ਹੱਥਾਂ ਨੂੰ ਛੁਹਾਇਆ ਤਾਂ
ਕਿ ਪਾਣੀ ਪੀ ਲੈਣ। ਜਦੋਂ ਹੱਥਾਂ ਨੂੰ ਛੂਹਿਆ ਤਾਂ ਉਹ
ਅੰਨੇ ਹੈਰਾਨ ਹੋ ਗਏ।
੨੨ ਫੇਰ ਉਸ ਬ੍ਰਾਹਮਣ ਨੇ ਕ੍ਰੋਧ ਨਾਲ ਕਿਹਾ, ਕਿ ਤੂੰ ਕੌਣ ਹੈਂ ?
ਇਹ ਬਚਨ ਸੁਣ ਕੇ ਰਾਜਾ ਰੋ ਪਿਆ ॥੩੦॥
੨੩ ਰਾਜਾ ਬ੍ਰਾਹਮਣ ਨੂੰ ਕਹਿੰਦਾ ਹੈ, ਮੈਂ ਤੇਰੇ ਪੁੱਤਰ ਦਾ ਕਾਤਲ
ਹਾਂ ਐ ਸ਼ੁੱਧ ਬ੍ਰਾਹਮਣ ! ਜਿਸ ਨੇ ਤੇਰਾ ਸਰਵਣ ਪੁੱਤਰ
ਮਾਰਿਆ ਹੈ।
੨੪ ਮੈਂ ਦਸ਼ਰਥ ਰਾਜਾ ਤੁਹਾਡੀ ਸ਼ਰਨ ਵਿਚ ਪੈ ਗਿਆ ਹਾਂ।
ਹੁਣ ਐ ਬ੍ਰਾਹਮਣ ! ਜੋ ਮਰਜ਼ੀ ਹੈ ਤੁਸੀਂ ਕਰੋ, ਮਾਰੋ ਭਾਵੇਂ
ਰੱਖੋ ॥੩੧॥
੨੫ ਰੱਖਣਾ ਹੈ ਤਾਂ ਰੱਖ, ਮਾਰਨਾ ਚਾਹੇ ਮਾਰ ਦੇਹ। ਮੈਂ ਹੁਣ
ਤੁਹਾਡੀ ਸ਼ਰਨ, ਤੁਹਾਡੇ ਦਰ 'ਤੇ ਆ ਪਿਆ ਹਾਂ।
੨੬ ਬ੍ਰਾਹਮਣ ਨੇ ਕਿਹਾ ਕਿ ਐ ਰਾਜਾ ਦਸ਼ਰਥ ! ਬਹੁਤ ਸਾਰੀਆਂ
ਲੱਕੜਾਂ ਤੇ ਅਗਨ

---

☞ ਸਤਿਗੁਰੂ ਸਿੱਖ ਦੇ ਲੋਕ-ਪ੍ਰਲੋਕ ਦਾ ਸਹਾਇਕ ਹੈ ਉਸ ਨੇ ਹਲਤ ਅਤੇ ਪਲਤ ਦੋਵੇਂ ਸੰਵਾਰਨੇ ਹਨ ਇਸ ਲਈ ਉਹ ਇਹੋ ਜਿਹਾ ਲੇਖ ਨਹੀਂ ਲਿਖ ਸਕਦਾ ਜਿਸ ਨੂੰ ਪੜ੍ਹ ਕੇ ਸਿੱਖ ਦਾ ਜੀਵਨ ਕਲੰਕਿਤ ਹੋ ਜਾਵੇ। ਹਾਂ ਬਚਾਉਣ ਲਈ ਨੀਤੀ ਪ੍ਰਗਟ ਕਰਨ ਤੋਂ ਕੋਈ ਝਿਜਕ ਉਸ ਅੱਗੇ ਰੋਕ ਨਹੀਂ ਕਰਦੀ। ਨੀਤੀ ਲਈ ਸਾਰੇ ਸ਼ਬਦ ਵੇਦ ਪੁਰਾਣ ਤੇ ਕੁਰਾਣ ਆਦਿ ਸਭ ਨੇ ਅਸ਼ਲੀਲ ਤੋਂ ਅਸ਼ਲੀਲ ਸ਼ਬਦ ਵਰਤੇ ਹਨ, ਆਦਿ ਬਾਣੀ ਵਿਚ ਬੇਅੰਤ ਹੀ ਹਨ। ਇਹ ਆਪ ਨੇ ਸਪੱਸ਼ਟੀਕਰਨ ਵਿਚ ਕੋਈ ਸੰਦੇਹ ਰਹਿਣ ਹੀ ਨਹੀਂ ਦਿੱਤਾ ਕਿ ਮੇਰਾ ਨਿਸ਼ਾਨਾ ਕੀ ਹੈ— ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥ ਜਿਸ ਲਈ ਆਪ ਨੇ ਦੇਵੀ ਅਤੇ ਚੌਵੀ ਅਵਤਾਰਾਂ ਦੇ ਇਤਿਹਾਸ ਦੀ ਚੋਣ ਕੀਤੀ ਹੈ। ਜਿਨ੍ਹਾਂ ਨੇ ਸੰਤਾਂ, ਭਗਤਾਂ, ਦੇਵਤਿਆਂ ਦਾ ਪੱਖ ਲੈ ਕੇ ਦੁਸ਼ਟਾਂ, ਦੈਂਤਾਂ, ਕਬੁੱਧੀਕਾਰਾਂ ਦਾ ਨਾਸ਼ ਕੀਤਾ ਹੈ ਉਹਨਾਂ ਦੇ ਕਰਤੱਵ ਦੱਸ ਕੇ ਸਿੱਖ ਨੂੰ ਉਹਨਾਂ ਦੇ ਪੂਰਨਿਆਂ 'ਤੇ ਚੱਲਣ ਲਈ ਸਿਖਿਆ ਦਾ ਮਾਧਿਅਮ ਬਣਾਇਆ ਹੈ ਤਾਂ ਕਿ ਮੇਰਾ ਸਿੱਖ ਕਿਸੇ ਵੀ ਸੰਤ ਭਗਤ ਅਤੇ ਗਰੀਬ ਲਿੱਸੇ ਨੂੰ ਦੁੱਖ ਨਾ ਦੇਵੇ ਸਗੋਂ ਉਹਨਾਂ ਦੀ ਕੁਬੁਧਕਾਰੀ ਹੈਂਕੜਬਾਜ ਜਰਵਾਣਿਆਂ ਕੋਲੋਂ ਮਦਦ ਕਰਕੇ ਸੁੱਖ ਪੁਚਾਵੇ।

[ੳ]ਦ੍ਵੈ ਦੇਇ ਮੰਗਾਇ ॥੩੨॥ [੧]ਤਬ ਲੀਯੋ ਅਧਿਕ ਕਾਸਟ ਮੰਗਾਇ ॥ ਚੜ ਬੈਠੇ ਤਹਾਂ ਸਲ੍ਹ ਕਉ ਬਨਾਇ ॥ [੨]ਚਹੂੰ ਓਰ ਦਈ ਜੁਆਲਾ ਜਗਾਇ ॥ ਦਿਜ ਜਾਨ ਗਈ ਪਾਵਕ ਸਿਰਾਇ ॥੩੩॥ [੩]ਤਬ ਜੋਗ ਅਗਨਿ ਤਨ ਤੇ ਉਪ੍ਰਾਜ ॥ ਦੁਹੂੰ ਮਰਨ ਜਰਨ ਕੋ ਸਜਯੋ ਸਾਜ ॥ [੪]ਤੇ ਭਸਮ ਭਏ ਤਿਹ ਬੀਚ ਆਪ ॥ ਤਿਹ ਕੋਪ ਦੁਹੂੰ ਨ੍ਰਿਪ ਦੀਯੋ ਸ੍ਰਾਪ ॥੩੪॥ [੫]ਦਿਜ ਬਾਚ ਰਾਜਾ ਸੋ ॥ ਜਿਮ ਤਜੇ ਪ੍ਰਾਣ ਹਮ ਸੁਤਿ ਬਿਛੋਹ ॥ ਤਿਮ ਲਗੋ ਸ੍ਰਾਪ ਸੁਨ ਭੂਪ ਤੋਹ ॥ [੬]ਇਮ ਭਾਖ ਜਰਯੋ ਦਿਜ ਸਹਤ ਨਾਰਿ ॥ ਤਜ ਦੇਹ ਕੀਯੋ ਸੁਰ ਪੁਰ ਬਿਹਾਰ ॥੩੫॥ ਰਾਜਾ ਬਾਚ॥ [੭]ਤਬ ਚਹੀ ਭੂਪ ਹਉਂ ਜਰੋਂ ਆਜ ॥ ਕੈ ਅਤਿਥ ਹੋਊ ਤਜ ਰਾਜ ਸਾਜ ॥ [੮]ਕੈ ਗ੍ਰਹ ਜੈ ਕੈ ਕਰਹੋਂ ਉਚਾਰ ॥ ਮੈ ਦਿਜ ਆਯੋ ਨਿਜ ਕਰ ਸੰਘਾਰ ॥੩੬॥ [੯]ਦੇਵ ਬਾਨੀ ਬਾਚ ॥ ਤਬ ਭਈ ਦੇਬਿ ਬਾਨੀ ਬਨਾਇ ॥ ਜਿਨ ਕਰੋ ਦੁੱਖ ਦਸਰਥ ਰਾਇ ॥ [੧੦]ਤਵ ਧਾਮ ਹੋਹਿਗੇ ਪੁਤ੍ਰ ਬਿਸਨ ॥ ਸਬ ਕਾਜ ਆਜ ਸਿਧ ਭਏ ਜਿਸਨ ॥੩੭॥ [੧੧]ਹ੍ਵੈਹੈ ਸੁ ਨਾਮ ਰਾਮਾਵਤਾਰ ॥ ਕਰ ਹੈ ਸੁ ਸਕਲ ਜਗ ਕੋ ਉਧਾਰ ॥ [੧੨]ਕਰ ਹੈ ਸੁ ਤਨਕ ਮੈ ਦੁਸਟ ਨਾਸ ॥ ਇਹੱ ਭਾਂਤਿ ਕੀਰਤਿ ਕਰਿ ਹੈ ਪ੍ਰਕਾਸ ॥੩੮॥ ਨਰਾਜ ਛੰਦ ॥ [੧੩]ਨਚਿੰਤ ਭੂਪ ਚਿੱਤ ਧਾਮ ਰਾਮ ਰਾਇ ਆਇ ਹੈਂ ॥ ਦੁਰੰਤ ਦੁਸਟ ਜੀਤ ਕੈ ਸੁ ਜੈਤ ਪੱਤ੍ਰ ਪਾਇ ਹੈਂ ॥ [੧੪]ਅਖਰਬ ਗਰਬ ਜੇ ਭਰੇ ਸੁ ਸਰਬ ਗਰਬ ਘਾਲ ਹੈਂ ॥ ਫਿਰਾਇ ਛੱਤ੍ਰ ਸੀਸ ਪੈ ਛਤੀਸ ਛੋਣ ਪਾਲ ਹੈਂ ॥੩੯॥ [੧੫]ਅਖੰਡ ਖੰਡ ਖੰਡ ਕੈ ਅਡੰਡ ਡੰਡ ਦੰਡ ਹੈ ॥ ਅਜੀਤ ਜੀਤ ਜੀਤ ਕੈ ਬਿਸੇਖ ਰਾਜ ਮੰਡ ਹੈ॥ [੧੬]ਕਲੰਕ ਦੂਰ ਕੈ ਸਬੈ ਨਿਸੰਕ ਲੰਕ ਘਾਇ ਹੈ ॥ ਸੁ ਜੀਤ ਬਾਹ ਬੀਸ ਗਰਬ ਈਸ ਕੋ ਮਿਟਾਇ ਹੈਂ ॥੪੦॥ [੧੭]ਸਿਧਾਰ ਭੂਪ ਧਾਮ ਕੋ ਇਤੋ ਨ ਸੋਕ ਕੋ ਧਰੋ ॥ ਬੁਲਾਇ ਬਿੱਪ ਛੋਣ ਕੇ ਅਰੰਭ ਜੱਗ ਕੋ ਕਰੋ ॥ [੧੮]ਸੁਣੰਤ ਬੈਣ ਰਾਵ ਰਾਜਧਾਨੀਐ ਸਿਧਾਰੀਅੰ ॥ ਬੁਲਾਇਕੈ ਬਸਿਸਟ [ਅ]ਰਾਜਸੂਇ ਕੋ ਸੁਧਾਰੀਅੰ ॥੪੧॥ [੧੯]ਅਨੇਸ ਦੇਸ ਦੇਸ ਕੇ ਨਰੇਸ ਬੋਲ ਕੈ ਲਏ ॥ ਦਿਜੇਸ ਬੇਸ ਬੇਸ ਕੇ ਛਿਤੇਸ ਧਾਮ ਆ ਗਏ॥ [੨੦]ਅਨੇਕ ਭਾਂਤਿ ਮਾਨ ਕੈ ਦਿਵਾਨ ਬੋਲ ਕੈ ਲਏ ॥ ਸੁ ਜੱਗ ਰਾਜਸੂਇ ਕੋ ਅਰੰਭ ਤਾ ਦਿਨਾ ਭਏ ॥੪੨॥ [੨੧]ਸੁ ਪਾਦਿ ਅਰਘ ਆਸਨੰ ਅਨੇਕ ਧੂਪ ਦੀਪ ਕੈ ॥ ਪਖਾਰ ਪਾਇ ਬ੍ਰਹਮਣੰ ਪ੍ਰਦੱਛਣਾ ਬਿਸੇਖ ਦੈ ॥ [੨੨]ਕਰੋਰ ਕੋਰ ਦੱਛਨਾ ਦਿਜੇਕ ਏਕ ਕੱਉ ਦਈ॥ ਜੁ ਜੱਗ ਰਾਜਸੂਇ ਕੀ ਅਰੰਭ ਤਾ ਦਿਨਾ

---

ੳ ਪਾਠੰਤਰ-ਦੋਊ ।

ਅ ਗੁਰੂ ਵਸ਼ਿਸ਼ਟ ਬਰਮਾਂ ਦਾ ਮਾਨਸੀ ਪੁੱਤਰ ਸੀ । ਗੁਰੂ ਪਦਵੀ ਦਾ ਪੂਰਨ ਅਧਿਕਾਰੀ ਸੀ ਰਿਗਵੇਦ ਦੇ ਕਈ ਮੰਤਰਾਂ ਦਾ ਕਰਤਾ ਹੈ ਅਤੇ ਨਿਮੀ ਰਾਜੇ ਦਾ ਪ੍ਰੋਹਤ ਰਘੂਕੁਲ ਦਾ ਕੁਲ ਗੁਰੂ ਵੇਦਾਂਤ ਦਾ ਪ੍ਰਚਾਰਕ ਵਿਦਵਾਨ ਸੀ । ਯੋਗ ਵਸ਼ਿਸ਼ਟ ਇਹਨਾਂ ਦਾ ਲਿਖਿਆ ਮਸ਼ਹੂਰ ਗ੍ਰੰਥ ਹੈ, ਜਿਸ ਵਿਚ ਕਾਕ ਭਸੁੰਡ ਨਾਲ ਹੋਈ ਵਾਰਤਾ ਦਾ ਜ਼ਿਕਰ ਹੈ । ਜਿਸ ਨੇ ਵਸ਼ਿਸਟ ਨੂੰ ਦੱਸਿਆ ਸੀ ਕਿ ਮੈਂ ਗਿਆਰਾਂ ਯੁੱਗਾਂ ਵਿਚ ਗਿਆ ਰਾਮ ਅਵਤਾਰ ਵੇਖੇ ਹਨ।

ਸ੍ਰੀ ਦਸਮ ਗ੍ਰੰਥ ਦੀ ਬਾਣੀ ਬਿਓਰੇ ਦਾ ਲੇਖਕ-ਭਾਈ ਭਗਵੰਤ ਸਿੰਘ ਜੀ ਹਰੀ ਪੰਨਾ 8 'ਤੇ ਲਿਖਦੇ ਹਨ ।

ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਰਣਿਤ ਵਿਸ਼ੇ ਵਿਚ ਵਿਚਾਰਧਾਰਾਗਤ ਏਕਤਾ ਨਹੀਂ ਹੈ । ਗੁਰੂ ਜੀ ਦੀਆ ਅਸੰਦੀਗਧ ਰਚਨਾਵਾਂ ਵਿਚ ਪਰਮਆਤਮਾ, ਆਤਮਾ, ਜੀਵ, ਜਗਤ, ਮ੍ਰਿਤੂ, ਭਗਤੀ, ਪਾਖੰਡ, ਮਾਇਆ, ਮੂਰਤੀ ਆਦਿ ਸਬੰਧੀ ਧਾਰਨਾਵਾਂ ਦਾ ਗੁਣ-ਕੀਰਤਨ, ਪਾਖੰਡ, ਖੰਡਨ, ਪ੍ਰੇਮਾ-ਭਗਤੀ ਆਦਿ ਪੱਖਾਂ ਉੱਤੇ ਵਿਸਥਾਰ ਸਹਿਤ ਚਰਚਾ ਹੋਈ ਹੈ । ਪੁਰਾਣਕ ਰਚਨਾਵਾਂ ਇਕ ਵਿਸ਼ੇਸ਼ ਉਦੇਸ਼ ਨਮਿਤ ਲਿਖੀਆਂ ਸਨ । ਦਸਮ ਗੁਰੂ ਦੇ ਵੇਲੇ ਤਦ ਵਕਤੀ ਪ੍ਰਸਿਥਤੀਆਂ ਅਨੁਸਾਰ ਰਾਸ਼ਟਰੀ ਚਰਿੱਤਰ ਵਿਚ ਪਰਿਵਰਤਨ ਲਿਆਉਣਾ ਜ਼ਰੂਰੀ ਸੀ । ਇਸ ਲਈ ਪੂਰਵਜਾਂ ਦੀਆਂ ਕਥਾਵਾਂ/ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ ਸਕਦੀਆਂ ਹਨ । ਜਿਸ ਤੋਂ ਗੁਰੂ ਜੀ ਭਲੀ ਭਾਂਤ ਜਾਣੂ ਸਨ—(ਬਾਬਾਣੀਆਂ, ਕਹਾਣੀਆਂ ਪੁਤ ਸਪੁਤ ਕਰੇਨਿ) ਸਿ ਵੀਰ ਬਾਣੀ ਦੀ ਪ੍ਰੇਰਣਾ ਦੇ ਫਲਸਰੂਪ ਨੀਵੇਂ ਵਰਗ ਦੇ ਵਿਅਕਤੀ ਜਿਨ੍ਹਾਂ ਨੇ ਤਲਵਾਰ ਨੂੰ ਕਦੇ ਹੱਥ ਤੱਕ ਨਹੀਂ ਸੀ ਲਗਾਇਆ, ਉਹ ਯੋਧਾ ਬਣ ਕੇ ਰਣ-ਖੇਤਰ ਵਿਚ ਨਿਤਰੇ । ਚਮਾਰ, ਸ਼ੂਦਰ, ਧੋਬੀ ਆਦਿ ਤ੍ਰਿਸ਼ਕਾਰੀਆਂ ਜਾਤੀਆਂ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਨਿਡਰ ਯੋਧਾ ਬਣ ਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਹੁਕਮ ਦੀ ਉਡੀਕ ਕਰਨ ਲੱਗੇ । ਦਸਮ ਗੁਰੂ ਤੋਂ ਪਹਿਲਾਂ ਕਿਸੇ ਵੀ ਸੈਨਾਪਤੀ ਨੂੰ ਅਛੂਤ ਜਾਤੀਆਂ ਵਿਚੋਂ ਸੈਨਾ ਦਾ ਨਿਰਮਾਣ ਕਰਨ ਦੀ ਗੱਲ ਨਹੀਂ ਸੁੱਝੀ ਸੀ । ਨੀਵਿਆਂ ਨੂੰ ਨਾ ਕੇਵਲ ਉੱਚਾ ਚੁੱਕਣ ਸਗੋਂ ਚਿੜੀਆਂ ਨੂੰ ਬਾਜਾਂ ਨਾਲ ਲੜਾਉਣ ਦਾ ਸਿਹਰਾ ਦਸਮ ਗੁਰੂ ਨੂੰ ਅਤੇ ਲੋਕਾਂ ਦੀਆਂ ਨਸਾਂ ਅੰਦਰ ਉਤਸ਼ਾਹ ਅਤੇ ਸਾਹਸ ਦੁਆਰਾ ਗਰਮ ਲਹੂ ਪ੍ਰਵਾਹਿਤ ਕਰਨ ਦਾ ਮਾਣ ਸ੍ਰੀ ਗੁਰੂ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰੂ ਬਾਣੀ ਨੂੰ ਹੀ ਪ੍ਰਾਪਤ ਹੈ ।

ਇਸ ਬੀਰ ਬਾਣੀ ਦੀ ਰਚਨਾ ਦਾ ਉਦੇਸ਼ ਨਰ ਸੰਘਾਰ ਮਾਤਰ ਨਹੀਂ, ਸਗੋਂ ਇਸ ਦੀ ਰਚਨਾ ਇਕ ਮਹੱਤਵਪੂਰਣ ਅਤੇ ਤਦ ਵਕਤੀ ਲੋੜ ਕਰਕੇ ਹੋਇਆ ☛

ਇਹ ਦੋ ਚੀਜ਼ਾਂ ਮੰਗਵਾ ਦੇਹ ॥੩੨॥

੧ ਤਦ ਰਾਜੇ ਨੇ ਬਹੁਤ ਸਾਰੀਆਂ ਲੱਕੜਾਂ ਮੰਗਵਾ ਦਿੱਤੀਆਂ। ਚਿਤਾ ਬਣਾ ਕੇ, ਉਸ ਦੇ ਉੱਤੇ ਚੜ੍ਹ ਕੇ ਬੈਠ ਗਏ।

੨ ਚਾਰੇ ਪਾਸੇ ਅੱਗ ਜਗਾ ਦਿੱਤੀ ਪਰ ਉੱਤਮ ਬ੍ਰਾਹਮਣ ਜਾਣ ਕੇ ਅਗਨ ਠੰਡੀ ਹੋ ਗਈ ॥੩੩॥

੩ ਫੇਰ ਉਹਨਾਂ ਆਪਣੇ ਤਨ ਤੋਂ ਜੋਗ ਅਗਨ ਪ੍ਰਗਟ ਕਰਕੇ ਦੋਹਾਂ ਨੇ ਜਲ ਕੇ ਮਰ ਜਾਣ ਦਾ ਸਾਜ ਬਣਾ ਲਿਆ।

੪ ਉਸ ਦੇ ਵਿਚ ਆਪ ਸੜ ਕੇ ਭਸਮ ਹੋ ਗਏ ਅਤੇ ਦੋਹਾਂ ਨੇ ਕ੍ਰੋਧ ਕਰਕੇ ਰਾਜੇ ਨੂੰ ਸਰਾਪ ਦੇ ਦਿੱਤਾ ॥੩੪॥

੫ ਬ੍ਰਾਹਮਣ ਕਹਿੰਦਾ ਹੈ ਰਾਜੇ ਨੂੰ, ਜਿਸ ਤਰ੍ਹਾਂ ਅਸੀਂ ਪੁੱਤਰ ਦੇ ਵਿਛੋੜੇ ਨਾਲ ਪ੍ਰਾਣ ਦਿੱਤੇ ਹਨ। ਸੋ ਐ ਰਾਜਾ ! ਉਸੇ ਤਰ੍ਹਾਂ ਤੈਨੂੰ ਵੀ ਸਾਡਾ ਸਰਾਪ ਲੱਗੇ, ਇਹ ਸੁਣ ਲੈ।

੬ ਇਹ ਕਹਿ ਕੇ ਬ੍ਰਾਹਮਣ ਇਸਤਰੀ ਸਮੇਤ ਸੜ ਗਿਆ। ਦੇਹ ਤਿਆਗ ਕੇ ਸੁਰਪੁਰੀ ਵਿਚ ਜਾ ਬਿਰਾਜੇ ॥੩੫॥

੭ ਰਾਜਾ ਕਹਿੰਦਾ ਹੈ—ਕਿ ਮੈਂ ਵੀ ਅੱਜ ਸੜ ਜਾਵਾਂ ਜਾਂ ਸਾਧ ਹੋ ਜਾਵਾਂ ਰਾਜ-ਸਾਜ ਨੂੰ ਤਿਆਗ ਕੇ।

੮ ਜਾਂ ਘਰ ਜਾ ਕੇ ਇਹ ਦੱਸ ਦੇਵਾਂ ਕਿ ਮੈਂ ਬ੍ਰਾਹਮਣਾਂ ਨੂੰ ਮਾਰ ਕੇ ਆਇਆ ਹਾਂ। ਆਪਣੇ ਹੱਥਾਂ ਨਾਲ ॥੩੬॥

੯ (ਰਾਜਾ ਦਸਰਥ ਅਜੇ ਮਨ ਵਿਚ ਵਿਚਾਰਾਂ ਹੀ ਕਰ ਰਿਹਾ ਸੀ, ਤਾਂ ਅਕਾਸ਼ ਬਾਣੀ ਹੋਈ) ਦੇਵ ਬਾਣੀ—ਉਸ ਵੇਲੇ ਦੇਵ ਬਾਣੀ ਪ੍ਰਗਟ ਹੋ ਕੇ ਕਹਿੰਦੀ ਹੈ ਐ ਦਸ਼ਰਥ ! ਤੂੰ ਬੁਰਾ ਨਾ ਮਨਾ।

੧੦ ਤੇਰੇ ਘਰ ਵਿਸ਼ਨੂੰ ਪੁੱਤਰ ਬਣ ਕੇ ਆਵੇਗਾ। ਅੱਜ ਦੇਵਤਿਆਂ ਦੇ ਸਾਰੇ ਕੰਮ ਸਿੱਧ ਹੋ ਗਏ ਹਨ। ਉਹਨਾਂ ਲਈ ਇਹ ਖੁਸ਼ੀ, ਜਸ਼ਨਾਂ ਵਾਲੀ ਗੱਲ ਹੈ ॥੩੭॥

੧੧ ਰਾਮ ਦੇ ਸ਼ੁਭ ਨਾਮ ਵਾਲਾ ਅਵਤਾਰ ਹੋਵੇਗਾ ਜਿਹੜਾ ਸਾਰੇ ਜਗਤ ਦਾ ਉਦਾਰ ਕਰੇਗਾ।

੧੨ ਜਿਹੜਾ ਪਲ ਵਿਚ ਦੁਸ਼ਟਾਂ ਦਾ ਨਾਸ਼ ਕਰੇਗਾ। ਇਸ ਤਰ੍ਹਾਂ ਆਪਣੀ ਕੀਰਤੀ ਪ੍ਰਕਾਸ਼ ਕਰੇਗਾ ॥੩੮॥

੧੩ ਨਰਾਜ ਛੰਦ ॥ ਬੇਚਿੰਤ ਹੋ ਕੇ ਐ ਰਾਜਨ ! ਚਿੰਤ ਵਿਸਾਰ ਕੇ ਘਰ ਜਾ, ਰਾਮ ਰਾਜਾ ਆਉਣਗੇ। ਦੁਰਾਚਾਰੀ ਦੁਸ਼ਟਾਂ ਨੂੰ ਜਿੱਤ ਕੇ ਜਿੱਤ ਦੇ ਵਿਜੈ ਪੱਤਰ ਹਾਸਲ ਕਰਨਗੇ।

੧੪ ਜੋ ਅਖੇੜ ਗਰਬ ਦੇ ਭਰੇ ਹੋਏ ਹਨ ਉਹ ਸਾਰਾ ਗਰਬ ਉਹਨਾਂ ਦਾ ਗਾਲ ਦੇਵੇਗਾ। ਆਪਣੇ ਸਿਰ 'ਤੇ ਛਤਰ ਪਹਿਨ ਕੇ ਛੇਤੀ (ਸਮਸਤ ਧਰਤੀ) ਦੀ ਪਾਲਨਾ ਕਰੇਗਾ ॥੩੯॥

੧੫ ਨਾ ਖੰਡੇ ਜਾਣ ਵਾਲਿਆਂ ਨੂੰ ਖੰਡ ਕਰਕੇ, ਨਾ ਦੰਡੇ ਜਾਣ ਵਾਲਿਆਂ ਨੂੰ ਦੰਡ ਦੇਵੇਗਾ, ਨਾ ਜਿੱਤੇ ਜਾਣ ਵਾਲਿਆਂ ਨੂੰ ਜਿੱਤ ਕੇ ਚੱਕਰਵਰਤੀ ਰਾਜ ਕਰੇਗਾ।

੧੬ ਸਾਰੇ ਕਲੰਕੀਆਂ ਨੂੰ ਮਾਰ ਕੇ ਨਿਸੰਕ ਹੋ ਕੇ ਲੰਕਪਤੀ ਰਾਵਣ ਨੂੰ ਮਾਰੇਗਾ। ਵੀਹ ਬਾਹਾਂ ਵਾਲੇ ਰਾਵਣ ਨੂੰ ਜਿੱਤ ਕੇ ਉਸ ਦੇ ਈਸ (ਸ਼ਿਵ ਜੀ) ਦਾ ਹੰਕਾਰ ਤੋੜ ਦੇਵੇਗਾ ॥੪੦॥

੧੭ ਉੱਠ ਕੇ ਘਰ ਨੂੰ ਜਾਹ ਇਥੇ ਬੈਠਾ ਗਮ ਨਾ ਕਰਦਾ ਰਹਿ। ਚੋਣਵੇਂ ਬ੍ਰਾਹਮਣ ਬੁਲਾ ਕੇ ਯੱਗ ਦਾ ਆਰੰਭ ਕਰੋ।

੧੮ ਰਾਜਾ ਦਸਰਥ ਬਾਣੀ ਦੇ ਵਾਕ ਸੁਣ ਕੇ ਰਾਜਧਾਨੀ ਮਹਿਲਾਂ ਨੂੰ ਚਲਾ ਗਿਆ। ਗੁਰੂ ਵਸ਼ਿਸ਼ਟ ਨੂੰ ਬੁਲਾ ਕੇ ਰਾਜਸੂਯ ਯੱਗ ਦਾ ਕੰਮ ਆਰੰਭ ਦਿੱਤਾ ॥੪੧॥

੧੯ ਅਨੇਕਾਂ ਦੇਸ਼ਾਂ, ਦੇਸ਼ਾਂ ਤੋਂ ਰਾਜੇ ਬੁਲਾ ਲਏ। ਧਰਤੀ ਦੇ ਸਭ ਪਾਸਿਆਂ ਤੋਂ ਬ੍ਰਾਹਮਣ ਘਰ ਆ ਗਏ।

੨੦ ਅਨੇਕ ਭਾਂਤ ਦੇ ਮਾਨ ਦੇ ਕੇ ਪੰਚ ਲੋਕਾਂ ਨੂੰ ਬੁਲਾ ਲਿਆ ਅਤੇ ਰਾਜਸੂਅ ਯੱਗ ਦਾ ਆਰੰਭ ਉਸੇ ਦਿਨ ਕਰ ਦਿੱਤਾ ॥੪੨॥

੨੧ ਬ੍ਰਾਹਮਣਾਂ ਦੇ ਪੈਰ ਧੋਣ ਵਾਲਾ ਬਰਤਨ ਤੇ ਅਰਘ ਤੇ ਆਸਣ ਧੂਪ ਤੇ ਦੀਵੇ ਕਰਕੇ ਬ੍ਰਾਹਮਣਾਂ ਦੇ ਪੈਰ ਧੋ ਕੇ ਬਹੁਤ ਸਾਰੀਆਂ ਪ੍ਰਦੱਖਨਾ ਕਰਕੇ।

੨੨ ਕਰੋੜ, ਕਰੋੜ ਇਕ ਇਕ ਬ੍ਰਾਹਮਣ ਨੂੰ ਦੱਛਨਾ ਦਿੱਤੀ। ਰਾਜਸੂਅ ਯਗ ਦੀ ਆਰੰਭਤਾ ਉਸੇ ਦਿਨ ਹੋ ਗਈ ॥੪੩॥

---

ਸੀ। ਰਾਖਸ਼ੀ ਅਤੇ ਦੇਵਤਾ ਸ਼ਕਤੀਆਂ ਦਾ ਦੁਅੰਦ ਚਿਰਕਾਲ ਤੋਂ ਚਲਿਆ ਆ ਰਿਹਾ ਹੈ, ਰਾਖਸ਼ੀ ਸ਼ਕਤੀ ਅਧਰਮ ਦਾ ਪ੍ਰਤੀਕ ਹੈ ਅਤੇ ਦੇਵਤਾ ਸ਼ਕਤੀ
ਧਰਮ ਦਾ। ਜਦ ਵੀ ਰਾਖਸ਼ੀ ਸ਼ਕਤੀ ਦਾ ਬਲ ਵਧਦਾ ਹੈ ਭਗਵਾਨ ਧਰਮ ਦੀ ਮਰਯਾਦਾ ਨੂੰ ਕਾਇਮ ਰੱਖਣ ਲਈ ਦੇਵਤਾ ਸ਼ਕਤੀ ਦੀ ਸਹਾਇਤਾ
ਲਈ ਅਵਤਾਰ ਧਾਰਨ ਕਰਦਾ ਹੈ। ਗੀਤਾ ਵਿਚ ਵੀ ਭਗਵਾਨ ਕ੍ਰਿਸ਼ਨ ਨੇ ਇਸ ਸਿਧਾਂਤ ਦੀ ਸਥਾਪਨਾ ਕੀਤੀ ਹੈ। ਗੁਰੂ ਗੋਬਿੰਦ ਸਿੰਘ ਦੇ ਸਮੇਂ
ਦੈਂਤ ਸ਼ਕਤੀ ਅਤੇ ਦੇਵਤਾ ਸ਼ਕਤੀ ਦਾ ਦੁਅੰਦ ਸਾਸ਼ਕ (ਮੁਸਲਮਾਨ) ਅਤੇ ਸਾਸ਼ਿਤ (ਹਿੰਦੂ) ਦੋ ਸ਼ਕਤੀਆਂ ਵਿਚ ਉਪਸਥਿਤ ਹੋ ਗਿਆ ਸੀ। ਸਾਸ਼ਕ
ਦੁਰਬਿਰਤੀਆਂ ਦੇ ਪ੍ਰਤੀਕ ਸਨ ਅਤੇ ਸਾਸ਼ਿਤ ਦੇਵਤਾ ਸ਼ਕਤੀ ਦੇ। ਦੇਵਤਿਆਂ ਵਾਂਗ ਸਾਸ਼ਿਤ ਹਿੰਦੂ ਜੰਤਾ ਨਿਰਬਲ ਅਤੇ ਸਥਿਲ ਸੀ। ਉਨ੍ਹਾਂ ਦੀ
ਸਹਾਇਤਾ ਜਾਂ ਧਰਮ ਦੀ ਮਰਯਾਦਾ ਨੂੰ ਬਣਾਈ ਰੱਖਣ ਲਈ ਭਗਵਾਨ ਨੇ ਆਪਣਾ ਕੋਈ ਨਾ ਕੋਈ ਪ੍ਰਤੀਨਿਧ ਭੇਜਣਾ ਸੀ। ਫਲਸਰੂਪ ਉਸ ਵੇਲੇ ਅਜਿਹੀ
ਚੋਣ ਦਸਮ ਗੁਰੂ ਦੀ ਹੋਈ।

ਤਪ ਸਾਧਤ ਹਰਿ ਮੋਹਿ ਬੋਲਾਯੋ ॥ ਇਮ ਕਹਿਕੇ ਇਹ ਲੋਕ ਪਠਾਯੋ ॥੨੮॥
ਮੈਂ ਅਪਨਾ ਸੁਤ ਤੋਹਿ ਨਿਵਾਜਾ ॥ ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾ ਤੈ ਧਰਮ ਚਲਾਏ ॥ ਕਬੁਧ ਕਰਨ ਤੇ ਲੋਕ ਹਟਾਇ ॥੨੯॥

ਚਰਿਤ ਨਾਯਕ ਨੇ ਅੱਗੋਂ ਸਪੱਸ਼ਟ ਕੀਤਾ ਹੈ ਕਿ ਉਸ ਦੇ ਜਨਮ ਕਰਨ ਦਾ ਪ੍ਰਮੁੱਖ ਮੰਤਵ ਦੁਸ਼ਟਾਂ ਦਾ ਨਾਸ਼ ਕਰਨਾ ਹੈ।

ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਜਨਮ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥
ਛਤ੍ਰੀ ਕੋ ਪੂਤ ਹੌ ਬਾਮਨ ਕੋ ਨਾਹਿ ਕੈ ਤਪੁ ਆਵਤ ਹੈ ਜੋ ਕਰੋ ॥
ਜਬ ਆਉ ਕੀ ਅਉਧ ਨਿਦਾਨ ਬਨੇ, ਅਤਿ ਹੀ ਰਨ ਮੈ ਤਬ ਜੂਝ ਮਰੋ ॥

ਅਤੇ ਇਹ ਯੁੱਧ ਵੀ ਧਰਮ ਦੀ ਸਥਾਪਨਾ ਲਈ ਕੀਤਾ ਜਾ ਰਿਹਾ ਹੈ। ਉਸ ਸਮੇਂ ਧਰਮ ਦੀ ਮਰਯਾਦਾ ਖੰਡਿਤ ਹੋ ਚੁੱਕੀ ਸੀ। ਉਸ ਦੇ ਸੰਤੁਲਨ ਲਈ
ਦਸਮ ਗੁਰੂ ਨੇ ਤਲਵਾਰ ਉਠਾਈ ਸੀ। ਕਿਸੇ ਭੌਤਿਕ ਪ੍ਰਾਪਤੀ ਲਈ ਨਹੀਂ। ਇਸ ਗੱਲ ਦੀ ਪੁਸ਼ਟੀ ਇਸ ਗ੍ਰੰਥ ਵਿਚੋਂ ਸਪੱਸ਼ਟ ਹੋ ਜਾਂਦੀ ਹੈ—

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥

ਕਰਮ ਯੁੱਧ ਦੇ ਰਚੇ ਜਾਣ ਕਾਰਨ ਇਨ੍ਹਾਂ ਰਚਨਾਵਾਂ ਵਿਚ ਯੁੱਧ ਵਰਨਣ ਵੀ ਮੁੱਖ ਰੂਪ ਵਿਚ ਦੋ ਸ਼ੈਲੀਆਂ ਵਿੱਚ ਹੋਇਆ ਹੈ। ਪ੍ਰਕ੍ਰਿਤ ਸ਼ੈਲੀ ਅਤੇ ਅਪ੍ਰਕ੍ਰਿਤ
ਸ਼ੈਲੀ। ਪ੍ਰਾਕ੍ਰਿਤ ਸ਼ੈਲੀ ਰਾਹੀਂ ਵਿਸ਼ੇ ਦਾ ਸਿੱਧਾ ਜਾਂ ਪ੍ਰਤੱਖ ਵਰਨਣ ਹੋਇਆ ਹੈ। ਇਸ ਸ਼ੈਲੀ ਲਈ ਲਘੂ ਛੰਦਾਂ ਦੀ ਵਰਤੋਂ ਹੋਈ ਹੈ। ਯੁੱਧ ਦੀ ਹੌਲੀ,
ਤੇਜ਼ ਅਤੇ ਬਹੁਤ ਜੋਸ਼ ਚਾਲ ਨੂੰ ਪ੍ਰਸਤੁਤ ਕਰਨ ਲਈ ਇਸ ਸ਼ੈਲੀ ਵਿਚ ਛੰਦ-ਵਿਵਿਧਤਾ ਅਤੇ ਸ਼ੀਘਰ ਛੰਦ ਪਰਿਵਰਤਨ ਦਾ ਆਸਰਾ ਲਿਆ ਗਿਆ
ਹੈ। ਉਦਾਹਰਣ ਵਜੋਂ ਚੰਡੀ ਚਰਿਤ੍ਰ-੨ ਕੁਲ ੨੬੨ ਦੀ ਰਚਨਾ ਹੈ। ਇਸ ਵਿਚ ੧੮ ਪ੍ਰਕਾਰ ਦੇ ਛੰਦ ਵਰਤੇ ਗਏ ਹਨ ਅਤੇ ੬੩ ਵਾਰ ਛੰਦ ਪਰਿਵਰਤਨ
ਹੋਇਆ ਹੈ। ਇਸ ਸ਼ੈਲੀ ਵਿਚ ਅਲੰਕਾਰ ਗੌਣ ਹਨ। ਸਮਾਂਨਾਂਤਰ ਦ੍ਰਿਸ਼ ਪੇਸ਼ ਕਰਨ ਦੀ ਥਾਂ ਇਸ ਸ਼ੈਲੀ ਰਾਹੀਂ ਯੁੱਧ ਦਾ ਇਕਹਿਰਾ ਪ੍ਰਤੱਖ ਅਤੇ ਇੰਨ-ਬਿੰਨ
ਚਿਤਰਨ ਕੀਤਾ ਗਿਆ ਹੈ। ਇਸ ਸ਼ੈਲੀ ਦੀ ਵਿਸ਼ੇਸ਼ਤਾ ਅਪ੍ਰਸਤੁਤ ਵਿਧਾਨ ਦੀ ਥਾਂ ਤੇ ਧੁਨੀ ਜਾਂ ਸ਼੍ਰਵਣ-ਚਿਤ੍ਰਾ ਕਰਕੇ ਹੈ। ਇਸ ਚਿੱਤਰ ਨਿਰਮਾਣ
ਲਈ ਚਾਰ ਸਾਧਨ ਵਰਤੇ ਗਏ ਹਨ—੧ ਅਨੁਪ੍ਰਾਸ ਦੀ ਪ੍ਰਧਾਨਤਾ, ੨ ਲਘੂ ਛੰਦਾਂ ਦੀ ਵਰਤੋਂ, ੩ ਅਨੁਕਰਣਾਤਮਕ ਸ਼ਬਦਾਂ ਦਾ ਪ੍ਰਯੋਗ ਅਤੇ ੪ ਸੰਗੀਤਾਤਮਕ
ਸ਼ਬਦਾਂ ਦੀ ਯੋਜਨਾ। ਇਸ ਸ਼ੈਲੀ ਵਿਚ ਲਿਖੀਆਂ ਯੁੱਧ-ਪ੍ਰੇਰਕ ਪ੍ਰਧਾਨ ਰਚਨਾਵਾਂ ਹਨ—੧ ਚੰਡੀ ਚਰਿਤ੍ਰ, ੨ ਰਾਮਾਵਤਾਰ, ਕਲਕੀ ਵਤਾਰ, ਆਪਣੀ
ਕਥਾ ਆਦਿ। ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਬ੍ਰਿਜ ਨਾਲੋਂ ਅਵਧੀ ਵੱਲ ਅਧਿਕ ਝੁਕੀ ਹੋਈ ਹੈ ਅਤੇ ਉਸ ਉੱਤੇ ਅਪਭ੍ਰੰਸ਼, ਰਾਜਸਥਾਨੀ ਆਦਿ ਭਾਸ਼ਾਵਾਂ
ਦਾ ਵਿਸ਼ੇਸ਼ ਪ੍ਰਭਾਵ ਹੈ।
ਦੂਜੀ ਅਪ੍ਰਕ੍ਰਿਤ ਸ਼ੈਲੀ ਦਾ ਮੁੱਖ ਸਾਧਨ ਸਾਦ੍ਰਿਸ਼ਤਾ ਮੂਲਕ ਅਲੰਕਾਰਾਂ, ਵਿਸ਼ੇਸ਼ ਕਰਕੇ ਉਪਮਾ, ਉਤਪ੍ਰੇਕਸ਼ਾ, ਰੂਪਕ ਆਦਿ ਦੀ ਸਹਾਇਤਾ ਨਾਲ ਯੁੱਧ ਦਾ
ਵਰਨਣ ਕੀਤਾ ਗਿਆ ਹੈ, ਪਰ ਇਹ ਨਹੀਂ ਕਿ ਇਹ ਸ਼ੈਲੀ ਵਿਚ ਧਵਨ-ਚਿਤ੍ਰਾ ਦਾ ਤਿਆਗ ਜਾਂ ਵਿਸ਼ੇ ਦੇ ਸਿੱਧੇ ਵਰਨਣ ਤੋਂ ਸੰਕੋਚ ਹੈ। ਇਹ ਸਾਧਨ
ਤਾਂ ਕਿਸੇ ਨਾ ਕਿਸੇ ਰੂਪ ਵਿਚ ਚੱਲਦੇ ਹੀ ਹਨ ਪਰ ਇਨ੍ਹਾਂ ਦੀ ਪ੍ਰਧਾਨਤਾ ਨਹੀਂ ਹੈ। ਇਸ ਸ਼ੈਲੀ ਦੁਆਰਾ ਜੋ ਮਹੱਤਵ ਅਲੰਕਾਰਾਂ ਦੀ ਸਹਾਇਤਾ ਨਾਲ
ਚਿਤਰਿਤ ਸਮਾਨਾਂਤਰ ਚਿਤ੍ਰਾਂ ਨੂੰ ਮਿਲਿਆ ਹੈ, ਉਹ ਪ੍ਰਕ੍ਰਿਤ ਸ਼ੈਲੀ ਵਾਲੇ ਚਿਤ੍ਰਾਂ ਨੂੰ ਨਹੀਂ ਮਿਲਿਆ। ਇਸ ਸ਼ੈਲੀ ਵਿਚ ਆਮ ਤੌਰ 'ਤੇ ਕਿਸੇ ਬੰਦ
ਦੇ ਪਹਿਲ ਤਿੰਨ ਚਰਨਾਂ ਵਿਚ ਕਿਸੇ ਯੁੱਧ ਦਾ ਦ੍ਰਿਸ਼ ਵਰਨਣ ਕੀਤਾ ਗਿਆ ਹੈ ਅਤੇ ਚੌਥੇ ਚਰਨ ਵਿਚ ਸਾਦ੍ਰਿਸ਼ਤਾ ਮੂਲਕ ਅਲੰਕਾਰਾਂ ਦੀ ਸਹਾਇਤਾ
ਨਾਲ ਉਸ ਦੇ ਸਮਾਨਾਂਤਰ ਦ੍ਰਿਸ਼ ਪੇਸ਼ ਕਰਕੇ ਭਾਵ ਨੂੰ ਤੀਬਰਤਾ ਪ੍ਰਦਾਨ ਕੀਤੀ ਗਈ ਹੈ ਪਰ ਕਈ ਛੰਦਾਂ ਵਿਚ ਇਕ ਤੋਂ ਵੱਧ ਵੀ ਅਲੰਕਾਰ ਆ

ਭਈ ॥੪੩॥ [੧]ਨਟੇਸ ਦੇਸ ਦੇਸ ਕੇ ਅਨੇਕ ਗੀਤ ਗਾਵਹੀ ॥ ਅਨੰਤ ਦਾਨ ਮਾਨ ਲੈ ਬਿਸੇਖ ਸੋਭ ਪਾਵਹੀ ॥ [੨]ਪ੍ਰਸੰਨਿ ਲੋਗ ਜੇ ਭਏ ਸੁ ਜਾਤ ਕੱਉਨੰ ਤੇ ਕਹੇ॥ ਬਿਮਾਨ ਆਸਮਾਨ ਕੇ ਪਛਾਨ ਮੋਨ ਹੁਐ ਰਹੇ ॥੪੪॥ [੩]ਹੁਤੀ ਜਿਤੀ ਅਪੱਛਰਾ ਚਲੀ ਸੁਵਰਗ ਛੋਰ ਕੈ ॥ ਬਿਸੇਖ ਹਾਇ ਭਾਇ ਕੈ ਨਚੰਤ ਅੰਗ ਮੋਰ ਕੈ ॥ [੪]ਬਿਅੰਤ ਭੂਪ ਰੀਝਹੀ ਅਨੰਤ ਦਾਨ ਪਾਵਹੀਂ ॥ ਬਿਲੋਕ ਅੱਛਰਾਨ ਕੋ ਅਪੱਛਰਾ ਲਜਾਵਹੀਂ॥੪੫॥ [੫]ਅਨੰਤ ਦਾਨ ਮਾਨ ਦੈ ਬੁਲਾਇ ਸੂਰਮਾ ਲਏ ॥ ਦੁਰੰਤ ਸੈਨ ਸੰਗ ਦੈ ਦਸੋ ਦਿਸਾ ਪਠੈ ਦਏ ॥ [੬]ਨਰੇਸ ਦੇਸ ਦੇਸ ਕੇ ਨ੍ਰਿਪੇਸ ਪਾਇ ਪਾਰੀਅੰ ॥ ਮਹੇਸ ਜੀਤ ਕੈ ਸਬੈ ਸੁ ਛਤ੍ਰ ਪਤ੍ਰ ਢਾਰੀਅੰ ॥੪੬॥ ਰੂਆਮਲ ਛੰਦ ॥ [੭]ਜੀਤ ਜੀਤ ਨ੍ਰਿਪੰ ਨਰੇਸੁਰ ਸੱਤ੍ਰ ਮਿੱਤ੍ਰ ਬੁਲਾਇ ॥ ਬਿਪ੍ਰ ਆਦਿ ਬਿਸਿਸਟ ਤੇ ਲੈਕੈ ਸਬੈ ਰਿਖ ਰਾਇ॥ [੮]ਕ੍ਰੁੱਧ ਜੁੱਧ ਕਰੇ ਘਨੇ ਅਵਗਾਹਿ ਗਾਹਿ ਸੁਦੇਸ॥ ਆਨ ਆਨ ਅਵਧੇਸ ਕੇ ਪਗ ਲਾਗੀਅੰ ਅਵਨੇਸ ॥੪੭॥ [੯]ਭਾਂਤਿ ਭਾਂਤਿਨ ਦੈ ਲਏ ਸਨਮਾਨ ਆਨ ਨ੍ਰਿਪਾਲ॥ ਅਰਬ ਖਰਬਨ ਦਰਬ ਦੈ ਗਜਰਾਜ ਬਾਜ ਬਿਸਾਲ॥ [੧੦]ਹੀਰ ਚੀਰ ਨ ਕੋ ਸਕੈ ਗਨ ਜਟਤ ਜੀਨ ਜਰਾਇ ॥ ਭਾਉ ਭੂਖਨ ਕੋ ਕਹੈ ਬਿਧ ਤੇ ਨ ਜਾਤ ਬਤਾਇ॥੪੮॥ [੧੧]ਪਸਮ ਬਸਤ੍ਰ ਪਟੰਬਰਾਦਿਕ ਦੀਏ ਭੂਪਨ ਭੂਪ ॥ ਰੂਪ ਅਨੂਪ ਸਰੂਪ ਸੋਭਿਤ ਕਉਨ ਇੰਦ੍ਰ ਕੁਰੂਪ ॥ [੧੨]ਦੁਸਟ ਪੁਸਟ ਤ੍ਰਸੈ ਸਬੈ ਥਰਹਰਿਯੋ ਸੁਨਿ ਗਿਰਰਾਇ ॥ ਕਾਟਿ ਕਾਟਿ ਨ ਦੈ ਮੁਝੈ ਨ੍ਰਿਪ ਬਾਂਟਿ ਬਾਂਟਿ ਲੁਟਾਇ ॥੪੯॥ [੧੩]ਬੇਦ ਧੁਨ ਕਰਿਕੈ ਸਬੈ ਦਿਜ ਕੀਅਸ ਜਗ ਅਰੰਭ ॥ ਭਾਂਤਿ ਭਾਂਤਿ ਬੁਲਾਇ ਹੋਮਤ ਰਿੱਤ ਜਾਨ ਅਸੰਭ ॥ [੧੪]ਅਧਿਕ ਮੁਨਿਬਰ ਜਉ ਕੀਯੋ ਬਿਧ ਪੂਰਬ ਹੋਮ ਬਨਾਇ ॥ ਜਗ ਕੁੰਡਹੁੰ ਤੇ ਉਠੇ ਤਬ ਜੱਗ ਪੁਰਖ ਅਕੁਲਾਇ ॥੫੦॥ [੧੫]ਖੀਰ ਪਾਤ੍ਰ ਕਢਾਇ ਲੈ ਕਰਿ ਦੀਨ ਨ੍ਰਿਪ ਕੇ ਆਨ॥ ਭੂਪ ਪਾਇ ਪ੍ਰਸੰਨ ਭਯੋ ਜਿਮੁ ਦਾਰਦੀ ਲੈ ਦਾਨ ॥ [੧੬]ਚਤ੍ਰ ਭਾਗ ਕਰਯੋ ਤਿਸੈ ਨਿਜ ਪਾਨ ਲੈ ਨ੍ਰਿਪ ਰਾਇ॥ ਏਕ ਏਕ ਦਯੋ ਦੁਹੂ ਤ੍ਰੀਅ ਏਕ ਕੋ ਦੁਇ ਭਾਇ ॥੫੧॥ [੧੭]ਗਰਭਵੰਤ ਭਈ ਤ੍ਰਿਯੋ ਤ੍ਰਿਯ ਛੀਰ ਕੋ ਕਰਿ ਪਾਨ ॥ ਤਾਹਿ ਰਾਖਤ ਭੀ ਭਲੇ ਦਸ ਦੋਇ ਮਾਸ ਪ੍ਰਮਾਨ॥ [੧੮]ਮਾਸ ਤ੍ਰਿਉਦਸਮੋ ਚਢਯੋ ਤਬ ਸੰਤਨ ਹੇਤ ਉਧਾਰ ॥ ਰਾਵਣਾਰਿ ਪ੍ਰਗਟ ਭਏ ਜਗ ਆਨ ਰਾਮਅਵਤਾਰ ॥੫੨॥ [੧੯]ਭਰਥ ਲਛਮਨ ਸਤ੍ਰੁਘਨ ਪੁਨ ਭਏ ਤੀਨ ਕੁਮਾਰ ॥ ਭਾਂਤਿ ਭਾਂਤਿਨ ਬਾਜੀਅੰ ਨ੍ਰਿਪ ਰਾਜ ਬਾਜਨ ਦੁਆਰ ॥ [੨੦]ਪਾਇ ਲਾਗ ਬੁਲਾਇ ਬਿੱਪਨ ਦੀਨ ਦਾਨ

---

ਗਏ ਹਨ । ਇਸ ਸ਼ੈਲੀ ਲਈ ਸ਼ੁੱਧ ਬ੍ਰਿਜ ਭਾਸ਼ਾ ਦੀ ਵਰਤੋਂ ਹੋਈ ਹੈ । ਕ੍ਰਿਸ਼ਨਾਵਤਾਰ, ਚੰਡੀ ਚਰਿਤ੍ਰ (ਉਕਤ ਬਿਲਾਸ) ਇਸ ਸ਼ੈਲੀ ਵਿਚ ਲਿਖੀਆ ਆਦਰਸ਼ ਕ੍ਰਿਤੀਆ ਹਨ ।

ਇਸ ਗ੍ਰੰਥ ਵਿਚ ਯੁੱਧ-ਵਰਨਣ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਵਿਚ ਯੁੱਧ ਦੇ ਅੰਗ-ਪ੍ਰਤੀ ਅੰਗ ਦਾ ਵਰਨਣ ਹੋਇਆ ਹੈ । ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੀ ਹਰ ਸਥਿਤੀ ਬੜੀ ਸੂਖਮਤਾ ਨਾਲ ਚਿਤਰੀ ਗਈ ਹੈ । ਪਰ ਸਭ ਨਾਲੋਂ ਅਧਿਕ ਵਰਨਣ ਸੰਘਰਸ਼ ਪੱਖ ਅਤੇ ਯੁੱਧ ਦਾ ਹੀ ਹੈ । ਇਸ ਸਬੰਧੀ ਕੁਝ ਇਕ ਵਿਸ਼ੇਸ਼ ਵਰਨਣ ਇਸ ਪ੍ਰਕਾਰ ਹਨ—ਬਦਲੇ ਦੀ ਭਾਵਨਾ, ਯੋਧਿਆਂ ਦੀ ਪਰਸਪਰ ਮੰਤਰਣਾ, ਨਾਇਕਾਂ ਦੀ ਯੁੱਧ ਲਈ ਪ੍ਰਤਿੱਗਿਆ, ਸੈਨਾ ਨੂੰ ਇਕੱਠਾ ਕਰਨਾ, ਸੈਨਾ ਦਾ ਕੂਚ ਕਿਲੇ ਵਿਚੋਂ ਬਾਹਰ ਨਿਕਲਦੀ ਸੈਨਾ, ਸੈਣ-ਸੱਜਾ, ਬੀੜਾ ਚੁੱਕਣਾ, ਗਾਨਾ ਬੰਨਣਾ, ਹਮਲਾ, ਸ਼ਸਤਰ-ਪ੍ਰਹਾਰ, ਵੀਰਾਂ ਦੀ ਪਰਸਪਰ ਉਕਤੀ, ਪ੍ਰਤੀ-ਉਕਤੀ, ਕਬੰਧ ਯੁੱਧ, ਮੁੰਡ ਯੁੱਧ, ਤਮੁਲ ਯੁੱਧ, ਮੁਸ਼ਟ ਯੁੱਧ ਆਦਿ । ਯੁੱਧ ਦੀ ਪੂਰਨ ਟਰੇਨਿੰਗ (ਸਿਖਲਾਈ) ਦਿੱਤੀ ਗਈ ਹੈ । ਇਸ ਤੋਂ ਛੁੱਟ ਰਣ ਭੂਮੀ ਦੇ ਦ੍ਰਿਸ਼ਾਂ, ਨਗਾਰਿਆਂ, ਅਸ਼ਰੀਰੀ ਸ਼ਕਤੀਆਂ, ਹੂਰਾਂ, ਦੇਵ ਇਸਤਰੀਆਂ, ਪਰੀਆਂ, ਅਪੱਛਰਾਵਾਂ, ਹਾਕਣੀਆਂ, ਡਾਕਣੀਆਂ ਆਦਿ ਦਾ ਵੀ ਚਿਤਰਨ ਹੋਇਆ ਹੈ ਅਤੇ ਯੋਧਿਆਂ ਦਾ ਪਰਿਚੈ ਵੀ ਦਿੱਤਾ ਗਿਆ ਹੈ । ਯੁੱਧ ਉਪਰੰਤ ਸਥਿਤੀ ਖਾਸ ਕਰਕੇ ਹਾਰੇ ਹੋਏ ਪੱਖ ਦੀਆਂ ਇਸਤਰੀਆਂ ਦੇ ਰੁਦਨ ਫੌਜਾਂ ਦੀ ਭਗਦੜ ਅਤੇ ਕਿਲਿਆਂ ਦਾ ਨਾਸ ਆਦਿ ਦਾ ਵੀ ਬੜੀ ਰੁਚੀ ਨਾਲ ਚਿਤਰਨ ਹੋਇਆ ਹੈ । ਦਸਮ ਗ੍ਰੰਥ ਦੀਆਂ ਪ੍ਰਬੰਧਾਤਮਕ ਜਾਂ ਪੌਰਾਣਕ ਰਚਨਾਵਾਂ ਵਿਚ ਸੰਵਾਦਾਂ ਦੀ ਵੀ ਪ੍ਰਧਾਨਤਾ ਹੈ । ਜਿਨ੍ਹਾਂ ਨਾਲ ਕੇਵਲ ਕਥਾ-ਪ੍ਰਸੰਗਾਂ ਦੀ ਗਤੀ ਅੱਗੇ ਤੁਰਦੀ ਹੈ ਸਗੋਂ ਚਰਿਤਰਾਂ ਦੀਆਂ ਅੰਤਰ ਬ੍ਰਿਤੀਆਂ ਦਾ ਵਿਸ਼ਲੇਸ਼ਣ ਵੀ ਹੋਇਆ ਹੈ ਅਤੇ ਨਾਟਕੀਆਂ ਦਾ ਪ੍ਰਵੇਸ਼ ਵੀ ਹੋਇਆ ਹੈ ਜਿਸ ਨਾਲ ਰਚਨਾਵਾਂ, ਵਿਸ਼ੇਸ਼ ਅਧਿਕ ਰੌਚਕ ਬਣ ਸਕੀ ਹੈ । ਸੰਵਾਦਾਂ ਤੋਂ ਇਲਾਵਾ ਸਤੋਤ੍ਰਾਂ ਦੀ ਵੀ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਵਿਚ ਭਰਮਾਰ ਹੈ । ਇਹ ਸਤੋਤ੍ਰ ਆਮ ਕਰਕੇ ਕ੍ਰਿਤੀਆਂ ਦੇ ਆਰੰਭ ਵਿਚ ਮੰਗਲਿਕ ਕਥਨਾਂ ਵਜੋਂ ਯਾਚਨਾ ਜਾਂ ਪ੍ਰਾਰਥਨਾ ਸਬੰਧੀ ਯੋਧਿਆਂ ਦੁਆਰਾ ਪ੍ਰਾਕ੍ਰਮ ਕਰਨ ਤੋਂ ਬਾਅਦ ਧੰਨਵਾਦ ਵਜੋਂ ਪ੍ਰਗਟ ਕੀਤੀ ਭਾਵਨਾ ਦੇ ਰੂਪ ਵਿਚ ਅਤੇ ਭਿੰਨ-ਭਿੰਨ ਪਾਤਰਾਂ ਰਾਹੀਂ ਮਹਾਂ ਕਾਲ ਕਾਲ ਦੀ ਮਹਾਂ ਸ਼ਕਤੀ ਕਾਲੀ ਦੇ ਯਸ਼ ਗਾਨ ਵਜੋਂ ਲਿਖੇ ਮਿਲਦੇ ਹਨ ।

੧ ਦੇਸ਼ ਦੇਸ਼ਾਂਤਰਾਂ ਤੋਂ ਨਟ ਅਨੇਕ ਗੀਤ ਗਾਉਂਦੇ ਸਨ। ਬੇਅੰਤ ਦਾਨ ਤੇ ਮਾਨ ਲੈ ਕੇ ਬਹੁਤ ਸ਼ੋਭਾ ਪਾ ਰਹੇ ਸਨ ।

੨ ਜਿਤਨੇ ਲੋਕਾਂ ਨੇ ਉਸ ਵੇਲੇ ਪ੍ਰਸੰਨਤਾ ਹਾਸਲ ਕੀਤੀ ਉਹ ਕਿਸੇ ਤੋਂ ਕਹੀ ਨਹੀਂ ਜਾ ਸਕਦੀ। ਅਸਮਾਨ ਵਿਚ ਦੇਵਤਿਆਂ ਦੀ ਪਛਾਣ ਨਹੀਂ ਹੋ ਰਹੀ ॥੪੪॥

੩ ਜਿਤਨੀਆਂ ਵੀ ਅਪੱਛਰਾਂ ਹੁੰਦੀਆਂ ਸਨ ਉਹ ਸਵਰਗ ਨੂੰ ਛੱਡ ਕੇ ਚੱਲ ਪਈਆਂ । ਬਹੁਤ ਸਾਰੇ ਹਾਵ-ਭਾਵ ਕਰਕੇ ਅੰਗਾਂ ਨੂੰ ਮੋੜ ਕੇ ਨੱਚਦੀਆਂ ਸਨ ।

੪ ਅਨੇਕਾਂ ਰਾਜੇ ਉਸ ਵਾਤਾਵਰਨ ਨੂੰ ਵੇਖ ਕੇ ਖੁਸ਼ ਹੁੰਦੇ ਸਨ ਅਤੇ ਅਨੰਤ ਦਾਨ ਦੇ ਰਹੇ ਸਨ । ਜਿਹੜੀਆਂ ਮਾਤ ਲੋਕ ਦੀਆਂ ਇਸਤਰੀਆ ਨੱਚਦੀਆਂ ਸਨ ਉਹਨਾਂ ਤੋਂ ਸਵਰਗ ਲੋਕ ਦੀਆਂ ਅਪਛਰਾ ਵੀ ਵੇਖ ਕੇ ਸ਼ਰਮਸਾਰ ਹੋ ਰਹੀਆਂ ਸਨ ॥੪੫॥

੫ ਬੇਅੰਤ ਹੀ ਦਾਨ ਤੇ ਮਾਨ ਦੇ ਕੇ ਸੂਰਮੇ ਬੁਲਾ ਲਏ । ਬਹੁਤ ਸਾਰੀ ਉਹਨਾਂ ਨੂੰ ਸੈਨਾ ਦੇ ਕੇ ਦਸੇ ਪਾਸਿਆਂ ਨੂੰ ਭੇਜ ਦਿੱਤੇ।

੬ ਸਾਰੇ ਦੇਸ਼ਾਂ-ਦੇਸ਼ਾਂ ਦੇ ਰਾਜੇ ਸੂਰਮਿਆਂ ਨੇ ਜਿੱਤ ਕੇ ਦਸ਼ਰਥ ਦੇ ਪੈਰਾਂ ਨਾਲ ਲਾ ਦਿੱਤੇ । ਸਾਰੇ ਰਾਜੇ ਜਿੱਤ ਕੇ ਆਪ ਛਤਰ ਤੇ ਪੱਤਰ ਪਹਿਨ ਲਿਆ ॥੪੬॥

੭ ਰੂਆਮਲ ਛੰਦ ॥ ਜਿੱਤ-ਜਿੱਤ ਕੇ ਰਾਜੇ ਤੇ ਮਹਾਰਾਜੇ ਦੁਸ਼ਮਣ ਤੇ ਮਿੱਤਰ ਬੁਲਾ ਕੇ ਬ੍ਰਾਹਮਣ ਵਸ਼ਿਸ਼ਟ ਤੋਂ ਲੈ ਕੇ ਸਾਰੇ ਰਿਖੀ ਤੇ ਮਹਾਂ ਰਿਖੀ

੮ ਸੂਰਮਿਆਂ ਨੇ ਕ੍ਰੋਧ ਨਾਲ ਬਹੁਤ ਸਾਰੇ ਯੁੱਧ ਕੀਤੇ ਸਾਰੇ ਦੇਸ਼ਾ ਨੂੰ ਫਿਰ-ਫਿਰ ਕੇ । ਸਾਰੇ ਦੇਸ਼ਾਂ ਦੇ ਦੇਸ਼ਪਤੀ ਰਾਜੇ ਆ ਕੇ ਅਵਧਪਤੀ ਰਾਜੇ ਦਸ਼ਰਥ ਦੇ ਪੈਰਾਂ 'ਤੇ ਆ ਢਹੇ ॥੪੭॥

੯ ਤਰ੍ਹਾਂ-ਤਰ੍ਹਾਂ ਦੇ ਸਨਮਾਨ ਦਿੱਤੇ ਤੇ ਲਏ ਆ ਕੇ ਰਾਜਿਆਂ ਨੇ । ਅਰਬ-ਖਰਬਾਂ ਧਨ ਦਿੱਤੇ, ਹਾਥੀ, ਘੋੜੇ ਬਹੁਤ ।

੧੦ ਹੀਰੇ, ਮੋਤੀ, ਬਸਤਰਾਂ ਨੂੰ ਤਾਂ ਕੌਣ ਗਿਣ ਸਕਦਾ ਹੈ ਜੋ ਜਰੀ ਭਾਵ ਸੋਨੇ, ਚਾਂਦੀ ਦੇ ਜੜਾਊ ਸਨ । ਗਹਿਣੇ ਤੇ ਪ੍ਰੇਮ ਦਾ ਤਾਂ ਕੋਈ ਕੁਝ ਕਹਿ ਹੀ ਨਹੀਂ ਸਕਦਾ ਜੋ ਬ੍ਰਹਮਾ ਵੀ ਨਹੀਂ ਦੱਸ ਸਕਦਾ ॥੪੮॥

੧੧ ਪਸ਼ਮੀਨਾ ਤੇ ਪੱਟ ਦੇ ਬਸਤਰ ਆਦਿ ਮਹਾਰਾਜੇ ਨੂੰ ਰਾਜਿਆਂ ਨੇ ਦਿੱਤੇ ਲਿਆ ਕੇ ਤੋਹਫੇ-ਭੇਟਾ । ਜਿਨ੍ਹਾਂ ਦੀ ਸੁੰਦਰਤਾ ਦੀ ਉਪਮਾ ਨਹੀਂ, ਉਹਨਾਂ ਦੀ ਸ਼ੋਭਾ ਅੱਗੇ ਇੰਦਰ ਵੀ ਕਰੂਪ ਦਿਸਦਾ ਹੈ ।

੧੨ ਵੱਡੇ-ਵੱਡੇ ਭਾਰੀ ਦੁਸ਼ਟ ਤੇ ਉਹਨਾਂ ਦੇ ਪਿੱਛੂ ਸਾਰੇ ਥਰ-ਥਰ ਕੰਬ ਗਏ ਡਰ ਕੇ । ਇਹ ਸੁਣ ਕੇ ਸੁਮੇਰ ਪਰਬਤ ਨੂੰ ਇਹ ਭੈ ਹੋ ਗਿਆ ਕਿ ਕਿਤੇ ਮੈਨੂੰ ਕੱਟ ਕੱਟ ਕੇ ਨਾ ਵੰਡ ਦੇਵੇ ॥੪੯॥

੧੩ ਬੇਦ ਬਾਣੀ ਪੜ੍ਹ ਕੇ ਸਾਰੇ ਬ੍ਰਾਹਮਣਾਂ ਨੇ ਯਗ ਆਰੰਭ ਕਰ ਦਿੱਤਾ । ਤਰ੍ਹਾਂ-ਤਰ੍ਹਾਂ ਦੇ ਹੋਮ ਕਰਨ ਵਾਲੇ ਰਿਤਜ ਬ੍ਰਾਹਮਣ ਵਧੀਆ ਪਦਾਰਥ

੧੪ ਬਹੁਤ ਸਾਰੇ ਮਹਾਨ ਮੁਨੀ ਜਨ ਜਿਨ੍ਹਾਂ ਨੇ ਵਿਧੀ ਪੂਰਬਕ ਬਣਾ ਕੇ ਹੋਮ ਕੀਤਾ । ਯਗ ਕੁੰਡ ਦੇ ਵਿਚੋਂ ਇਕ ਪੁਰਖ ਬੜੀ ਕਾਹਲੀ ਨਾਲ ਪ੍ਰਗਟ ਹੋਇਆ ॥੫੦॥

੧੫ ਉਸ ਨੇ ਖੀਰ ਦਾ ਬਰਤਨ ਕੱਢ ਕੇ ਲੈ ਕੇ ਹੱਥ ਵਿਚ ਰਾਜੇ ਨੂੰ ਲਿਆ ਕੇ ਦੇ ਦਿੱਤਾ । ਰਾਜਾ ਉਸ ਨੂੰ ਲੈ ਕੇ ਇਉਂ ਪ੍ਰਸੰਨ ਹੋ ਗਿਆ ਜਿਵੇਂ ਦਲਿੱਦਰੀ ਦਾਨ ਲੈ ਕੇ ਖਿੜਦਾ ਹੈ ।

੧੬ ਉਸ ਖੀਰ ਦੇ ਚਾਰ ਹਿੱਸੇ (ਭਾਗ) ਕਰ ਲਏ ਆਪਣੇ ਹੱਥਾਂ ਦੇ ਨਾਲ ਲੈ ਕੇ ਰਾਜੇ ਦਸ਼ਰਥ ਨੇ । ਇਕ-ਇਕ ਭਾਗ ਦੋਦਹਾਂ ਇਸਤਰੀਆਂ ਨੂੰ ਦੇ ਦਿੱਤਾ । ਇਕ ਨੂੰ ਦੋ ਭਾਗ ॥੫੧॥

੧੭ ਇਸਤਰੀਆ ਨੇ ਉਹ ਖੀਰ ਖਾਣ ਉਪਰੰਤ ਗਰਭ ਧਾਰਨ ਕਰ ਲਿਆ । ਬਾਰਾਂ ਮਹੀਨੇ ਤੱਕ ਗਰਭ ਦੀ ਰੱਖਿਆ ਕੀਤੀ।

੧੮ ਜਦੋਂ ਤੇਰਵਾਂ ਮਹੀਨਾ ਚੜ੍ਹਿਆ ਤਾਂ ਸੰਤਾਂ ਦੇ ਉਧਾਰ ਨਮਿਤ ਰਾਵਣ ਦੇ ਵੈਰੀ ਰਾਮ ਅਵਤਾਰ ਜਗ ਵਿਚ ਪ੍ਰਗਟ ਹੋ ਗਏ ॥੫੨॥

੧੯ ਭਰਥ, ਲਛਮਣ, ਸ਼ਤਰੂਘਨ ਤਿੰਨੇ ਕੁਮਾਰ ਪ੍ਰਗਟ ਹੋ ਗਏ ਅਤੇ ਰਾਜੇ ਦੇ ਦਰਵਾਜ਼ੇ ਅੱਗੇ ਤਰ੍ਹਾਂ-ਤਰ੍ਹਾਂ ਦੇ ਵਾਜੇ ਵੱਜਣ ਲੱਗੇ ।

੨੦ ਬ੍ਰਾਹਮਣਾਂ ਨੂੰ ਬੁਲਾ ਕੇ ਉਹਨਾਂ ਦੇ ਪੈਰਾਂ 'ਤੇ ਨਮਸਕਾਰ ਕਰਕੇ ਬੇਅੰਤ ਦਾਨ ਦਿੱਤਾ ।

---

☛ ਇਨ੍ਹਾਂ ਵਿਚ ਇਸ਼ਟ-ਦੇਵਾਂ ਦੀਆਂ ਸੁੰਦਰ ਨਾਮਾਵਲੀਆਂ ਅਤੇ ਉਨ੍ਹਾਂ ਦੇ ਗੁਣਾਂ ਦਾ ਵਿਵਰਣ ਮਿਲਦਾ ਹੈ । ਕਈ ਰਚਨਾਵਾਂ ਦੇ ਅੰਤ ਵਿਚ ਉਹਨਾਂ ਦੇ ਮਹਾਤਮ ਵੀ ਲਿਖੇ ਹਨ ਜੋ ਪਰੰਪਰਾਗਤ ਕਵੀ ਦੀ ਅਧਿਆਤਮਿਕ ਰੁਚੀ ਦੇ ਅਤੇ ਪ੍ਰਵਿਰਤਕ ਭਾਵਨਾ ਦੇ ਪ੍ਰਤੀਕ ਹਨ ।

ਅਲੰਕਾਰਾਂ ਪ੍ਰਤੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਮੋਹ ਪ੍ਰਤੀਤ ਹੁੰਦਾ ਹੈ । ਲਗਭਗ ਸਾਰੇ ਸ਼ਬਦ ਅਲੰਕਾਰ ਅਤੇ ੭੫ ਤੋਂ ਵੱਧ ਅਰਥ ਅਲੰਕਾਰ ਦੇ ਭੇਦ-ਉਪਭੇਦ ਦੀ ਵਰਤੋਂ ਹੋਈ ਹੈ । ਇਕ-ਇਕ ਛੰਦ ਵਿਚ ਕਈ ਥਾਈਂ ਅੱਠ-ਅੱਠ, ਨੌਂ-ਨੌਂ ਅਲੰਕਾਰਾਂ ਨੂੰ ਸਮੋਇਆ ਗਿਆ ਹੈ । ਸ਼ਬਦ ਅਲੰਕਾਰਾਂ ਵਿਚ ਆਦ੍ਰਿਸ਼ਤਾ-ਮੂਲਕ ਅਲੰਕਾਰ ਪ੍ਰਮੁੱਖ ਹਨ । ਵਿਸਮਤਾ-ਮੂਲਕ ਅਲੰਕਾਰਾਂ ਦੀ ਬੜੀ ਵਿਰਲੀ ਵਰਤੋਂ ਹੋਈ ਹੈ । ਪਰ ਇਹ ਅਲੰਕਾਰ ਵਿਧਾਨ ਕੋਈ ਸ਼ਾਬਦਿਕ ਜਾਂ ਕਾਲਪਨਿਕ ਖਿਲਵਾੜ ਨਹੀਂ, ਸਗੋਂ ਹਰ ਥਾ ਇਹ ਅਲੰਕਾਰ ਆਪਣੇ ਮੂਲ ਉਦੇਸ਼ਾਂ-ਭਾਵਾਂ ਨੂੰ ਸਪੱਸ਼ਟ ਕਰਨਾ, ਗੁਣ ਕ੍ਰਮ ਰੂਪ ਦਾ ਪ੍ਰਭਾਵ ਤੀਬਰ ਕਰਨ ਦੀ ਪੂਰਤੀ ਕਰਦੇ ਹਨ। ਇਸ ਤੋਂ ਬਿਨਾਂ ਇਸ ਅਲੰਕਾਰ-ਵਿਧਾਨ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼ਤਾਵਾਂ ਵੀ ਹਨ । ਪਹਿਲੀ ਇਨ੍ਹਾਂ ਵਿਚ ਹੇਠਲੇ ਵਰਗਾਂ ਦੇ ਕਿੱਤਿਆਂ ਲੌਕਿਕ ਤੇ ਸਰਬ ਸਧਾਰਨ ਜੀਵਨ ਪ੍ਰਕਿਰਤੀ, ਭਿਆਨਕ ਅਤੇ ਸੁਖਦ ਵਾਤਾਵਰਨ ਅਤੇ ਯੁੱਧ-ਭੂਮੀ ਨਾਲ ਸਬੰਧਿਤ ਉਪਮਾਨ ਵਰਤੇ ਗਏ ਹਨ । ਦੂਜੀ ਇਨ੍ਹਾਂ ਕਵੀਆਂ ਨੇ ਯੁੱਧ ਪ੍ਰਤੀ ਯੋਧਿਆਂ ਦੀ ਮਾਨਸਿਕ ਰੁਚੀ ਅਤੇ ਪਾਤਰਾਂ ਦੀਆਂ ਭਾਵਨਾਵਾਂ/ਸੰਵੇਦਨਾਵਾਂ ਦਾ ਸਪੱਸ਼ਟੀਕਰਨ ਅਭਿਵਿਅੰਜਨ ਕੀਤਾ ਹੈ । ਤੀਜੀ ਇਨ੍ਹਾਂ ਉਪਮਾਵਾਂ ਰਾਹੀਂ ਪੌਰਾਣਕ/ਇਤਿਹਾਸਕ/ਲੌਕਿਕ ਪਾਤਰਾਂ/ਪ੍ਰਸੰਗਾਂ ਦਾ ਪਰਿਚੈ ਪ੍ਰਾਪਤ ਹੋਇਆ ਹੈ ।

ਛੰਦ ਵਿਧਾਨ ਦੀ ਦ੍ਰਿਸ਼ਟੀ ਤੋਂ ਸ੍ਰੀ ਦਸਮ ਗ੍ਰੰਥ ਛੰਦਾਂ ਦਾ ਅਜਾਇਬ ਘਰ ਹੈ । ਇਸ ਵਿਚ ਡੇਢ ਸੌ ਤੋਂ ਵੱਧ ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ, ਜਿਨ੍ਹਾਂ ਵਿਚ ਲੱਗਭਗ ੧੦੬ ਪਰੰਪਰਾਗਤ ਹਨ ਅਤੇ ਬਾਕੀ ਦੇ ੪੪ ਨਵੇਂ ਜਾਂ ਪਰੰਪਰਿਕ ਪ੍ਰਵਿਰਤਿਤ ਰੂਪ ਵਾਲੇ ਹਨ । ਇਨ੍ਹਾਂ ਵਿਚੋਂ ਲਗਭਗ ੧੦੦ ਵਾਰਣਿਕ ਹਨ ਅਤੇ ਬਾਕੀ ਮਾਤ੍ਰਿਕ । ਪ੍ਰਧਾਨਤਾ ਚੌਪਈ ਛੰਦ ਦੀ ਹੈ ਜਿਸ ਨੂੰ ਲਗਭਗ ੧੮੦੦੦ ਛੰਦਾਂ/ਬੰਦਾਂ ਦੇ ਦਸਮ ਗ੍ਰੰਥ ਵਿਚ ੫੫੫੫ ਵਾਰ ਵਰਤਿਆ ਗਿਆ ਹੈ । ਇਸ ਤੋਂ ਬਾਅਦ ਦੋਹਰੇ ਅਤੇ ਸ੍ਵੈਯਾਂ ਦੀ ਥਾਂ ਹੈ । ਇਸ ਗ੍ਰੰਥ ਵਿਚ ਛੰਦ ਵਿਵਿਧਤਾ ਹਰ ਇਕ ਕ੍ਰਿਤੀ ਚਿ ਇਕ ਸਮਾਨ ਨਹੀਂ। ੨੪੯੨ ਛੰਦਾਂ ਦੀ ਰਚਨਾ ਕ੍ਰਿਸ਼ਨਾਵਤਾਰ ਵਿਚ ਕੇਵਲ ੧੨ ਛੰਦ ਵਰਤੇ ਗਏ ਹਨ ਅਤੇ ੫੮੮ ਛੰਦਾਂ ਦੇ ਕਲਕੀਵਤਾਰ ਕੇਵਲ ੧੨ ਛੰਦ ਵਰਤੇ ਗਏ ਹਨ ਅਤੇ ੫੮੮ ਛੰਦਾਂ ਦੇਦ ਕਲਕੀ ਅਵਤਾਰ ਵਿਚ ੭੦ ਪ੍ਰਕਾਰ ਦੇ ਛੰਦ ਵਰਤੇ ਮਿਲਦੇ ਹਨ । ਇਸ ਵਿਵਿਧਤਾ ਦੀ ਖੂਬੀ ਇਹ ਹੈ ਕਿ ਜਿਥੇ ਛੰਦ ਵਿਵਿਧਤਾ ਹੈ ਉਥੇ ਅਲੰਕਾਰ ਗੌਣ ਹਨ ਅਤੇ ਜਿਥੇ ਛੰਦ ਵਿਵਿਧਤਾ ਨਹੀਂ ਉਥੇ ਅਲੰਕਾਰਾਂ ਦੀ ਪ੍ਰਧਾਨਤਾ ਹੈ । ਛੰਦ ਵਿਧਾਨ ਸਬੰਧੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਲਘੂ ਛੰਦਾਂ ਦੀ ਵਰਤੋਂ ਇਤਨੀ ਪ੍ਰਬੀਨਤਾ ਅਤੇ ਨਿਪੁੰਨਤਾ ਨਾਲ ਹੋਈ ਹੈ ਕਿ ਯੁੱਧ ਦੀ ਗਤੀ ਦੇ ਨਾਲ ਛੰਦ ਦਾ ਸਰੂਪ ਵੀ ਬਦਲਦਾ ਹੈ । ਛੰਦ ਅਤੇ ਯੁੱਧ ਪ੍ਰਕਿਰਿਆ ਦਾ ਪਰਸਪਰ ਤਾਲਮੇਲ ਕਾਇਮ ਕੀਤਾ ਗਿਆ ਹੈ । ਛੰਦ ਦੀ ਗਤੀ ਤੋਂ ਛੁੱਟ ਛੰਦ ਧਵਨੀ ਵੀ ਯੁੱਧ ਦਾ ਵਾਤਾਵਰਨ ਸਿਰਜਦੀ ਹੈ । ਇਹ ਠੀਕ ਹੈ ਕਿ ਛੇਤੀ-ਛੇਤੀ ਹੋਏ ਛੰਦ ਪਰਿਵਰਤਨ ਨਾਲ ਕਾਵਿ-ਰਚਨਾ ਦੀ ਇਕ ਰਸਟਾ ਟੁੱਟੀ ਹੈ, ਪਰ ਕਈ ਪ੍ਰਸੰਗਾਂ ਵਿਚ ਛੰਦ ਪਰਿਵਰਤਨ ਨਾਲ ਪਾਠਕ ਕਥਾ ਤੋਂ ਉਚੱਕਿਆ ਵੀ ਹੈ । ਪਰੰਤੂ ਛੰਦ ਪਰਿਵਰਤਨ ਵਾਰੀਆਂ ਰਚਨਾਵਾਂ ਵਿਚ ਬਿਰਤਾਂਤ ਥਾਂ ਵਰਨਣ ਦੀ ਪ੍ਰਧਾਨਤਾ ਹੋਣ ਕਾਰਨ ਇਹ ਗੱਲ ਸਹਿਜ ਹੀ ਅੱਖੋਂ ਪ੍ਰੋਖੇ ਵੀ ਕੀਤੀ ਜਾ ਸਕਦੀ ਹੈ ।

ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਬ੍ਰਜ ਹੈ । ਇਸ ਗ੍ਰੰਥ ਦੀ ਕਾਵਿ ਦੀ ਸ਼ੈਲੀਗਤ ਸੁੰਦਰਤਾ ਅਤੇ ਮਹੱਤਤਾ ਭਾਸ਼ਾ ਦੀ ਅਮੀਰੀ ਕਾਰਨ ਵੀ ਹੈ । ਇਸ ਗ੍ਰੰਥ ਦੀਆ ਕ੍ਰਿਤੀਆਂ ਵਿਚ ਦੇਸ਼ੀ-ਵਿਦੇਸ਼ੀ, ਸਾਹਿਤਕ-ਅਸਾਹਿਤਕ, ਸ਼ਿਸ਼ਟ-ਅਸ਼ਿਸਟ, ਤਤਸਮ-ਤਤਭਵ ਆਦਿ ਹਰ ਪ੍ਰਕਾਰ ਦੇ ਸ਼ਬਦਾਂ ਦੀ ਖੁੱਲ ਕੇ ਵਰਤੋਂ ਕੀਤੀ ਗਈ ਹੈ, ਜਿਸ ਨਾਲ ਭਾਸ਼ਾ ਦੀ ਵਿਅੰਜਨਾ ਸ਼ਕਤੀ ਵਧੀ ਹੈ । ਸ਼ਬਦਾਂ ਨੂੰ ਇੱਛਾ ਅਨੁਸਾਰ ਕਿਤੇ-ਕਿਤੇ ਸੰਯੁਕਤ ਬਣਾਇਆ ਗਿਆ ਹੈ ਅਤੇ ਕਈ ਥਾਵਾਂ 'ਤੇ ਮੋੜਿਆ-ਤੋੜਿਆ ਵੀ ਗਿਆ ਹੈ । ਸੰਖੇਪ ਵਿਚ ਇਨ੍ਹਾਂ ਕ੍ਰਿਤੀਆਂ ਵਿਚ ਸੰਸਕ੍ਰਿਤ, ਅਪਭ੍ਰੰਸ, ਰਾਜਸਥਾਨੀ, ਪੰਜਾਬੀ, ਅਵਧੀ, ਫਾਰਸੀ, ਅਰਬੀ ਆਦਿ ਕਈ ਭਾਸ਼ਾਵਾਂ ਦੀ ਸ਼ਬਦਾਵਲੀ ਮਿਲਦੀ ਹੈ । ਬ੍ਰਜ ਭਾਸ਼ਾ ਦੀ ਪ੍ਰਧਾਨਤਾ ਹੋਣ ਕਾਰਨ ਬਾਕੀ ਭਾਸ਼ਾਵਾਂ ਨੂੰ ਬ੍ਰਜ ਦੀ ਪ੍ਰਕਿਰਤੀ ਅਨੁਰੂਪ ਢਾਲਣ ਦਾ ਮੋਹ ਵੀ ਵੇਖਿਆ ਜਾ ਸਕਦਾ ਹੈ । ਪ੍ਰਕਥਨਾਤਮਕ ਅਤੇ ਭਗਤੀ ਪਰਕ ਰਚਨਾਵਾਂ ਹੋਣ ਕਾਰਨ ਇਨ੍ਹਾਂ ਦੀ ਭਾਸਾ ਵਿਚ ਮੁਹਾਵਰਿਆਂ ਅਤੇ ਅਖੌਤਾਂ ਦੀ ਵਰਤੋਂ ਘੱਟ ਹੋਈ ਹੈ । ਪਰ ਭਾਸ਼ਾ ਦੀ ਸਜਾਵਟ ਜਾਂ ਸੋਹਜ ਸ਼ਬਦ-ਅਲੰਕਾਰਾਂ ਦੁਆਰਾ ਪੂਰਾ ਕੀਤਾ ਗਿਆ ਹੈ। ਭਾਸ਼ਾ ਵਿਚ ਪ੍ਰਸੰਗ ਭਾਵ ਅਤੇ ਪਾਤਰ ਅਨੁਕੂਲਤਾ ਦੇ ਗੁਣ ਸਰਬੱਤ੍ਰ ਮਿਲਦੇ ਹਨ ਅਤੇ ਉਹ ਸਭ ਥਾਂ ਕਵੀ ਦੇ ਭਾਵ ਨੂੰ ਪ੍ਰੇਸ਼ਿਤ ਕਰਨ ਵਿਚ ਪੂਰੀ ਤਰ੍ਹਾਂ ਸਫਲ ਹਨ। ਸਪੱਸ਼ਟ ਹੈ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਸ਼ੇ ਤੋਂ ਹੀ ਨਹੀਂ ਸਾਹਿਤਕ ਪੱਖ ਤੋਂ ਵੀ ਇਕ ਮਹਾਨ ਰਚਨਾ ਹੈ । ਇਹੀ ਕਾਰਨ ਹੈ ਕਿ ਇਸ ਦੇ ☛

ਦੁਰੰਤਿ ॥ [੧]ਸਤ੍ਰ ਨਾਸਤ ਹੋਹਿਗੇ ਸੁਖ ਪਾਇ ਹੈਂ ਸਭ ਸੰਤ ॥੫੩॥ [੨]ਲਾਲ ਜਾਲ ਪ੍ਰਵੇਸਟ ਰਿਖ ਬਰਬਾਜ ਰਾਜ ਸਮਾਜ ॥ ਭਾਂਤ ਭਾਂਤਿਨ ਦੇਤ ਭਯੋ ਦਿਜ ਪਤਨ ਕੋ ਨ੍ਰਿਪਰਾਜ ॥ [੩]ਦੇਸ ਅਉਰ ਬਿਦੇਸ ਭੀਤਰਿ ਠਉਰ ਠਉਰ ਮਹੰਤ ॥ ਨਾਚ ਨਾਚ ਉਠੇ ਸਬੈ ਜਨੁ ਆਜ ਲਾਗ ਬਸੰਤ ॥੫੪॥ [੪]ਕਿੰਕਣੀਨ ਕੇ ਜਾਲ ਭੂਖਿਤ ਬਾਜ ਅਉ ਗਜਰਾਜ ॥ ਸਾਜ ਸਾਜ ਦਏ ਦਿਜੇਸਨ ਆਜ ਕਉਸਲ ਰਾਜ ॥ [੫]ਰੰਕ ਰਾਜ ਭਏ ਘਨੇ ਤਹੱ ਰੰਕ ਰਾਜਨ ਜੈਸ ॥ ਰਾਮ ਜਨਮਤ ਭਯੋ ਉਤਸਵ ਅਉਧ ਪੁਰ ਮੈ ਐਸ ॥੫੫॥ ਦੁੰਦਭ ਅਉਰ ਮ੍ਰਿਦੰਗ ਤੂਰ ਤਰੰਗ ਆਨ ਅਨੇਕ ॥ ਬੀਨ ਬੀਨ ਬਜੰਤ ਛੀਨ ਪ੍ਰਬੀਨ ਬੀਨ ਬਿਸੇਖ ॥ [੭]ਝਾਂਝ ਬਾਰ ਤਰੰਗ ਤੁਰਹੀ ਭੇਰਨਾਦਿ ਨਿਯਾਨ॥ ਮੋਹਿ ਮੋਹਿ ਗਿਰੇ ਧਰਾ ਪਰ ਸਰਬ ਬ੍ਯੋਮ ਬਿਵਾਨ ॥੫੬॥ [੮]ਜੱਤ੍ਰ ਤਤ੍ਰ ਬਿਦੇਸ ਦੇਸਨ ਹੋਤ ਮੰਗਲਚਾਰ ॥ ਬੈਠ ਬੈਠ ਕਰੈ ਲਗੇ ਸਭ ਬਿਪ੍ਰ ਬੇਦ ਬਿਚਾਰ॥ [੯]ਧੂਪ ਦੀਪ ਮਹੀਪ ਗ੍ਰੇਹ ਸਨੇਹ ਦੇਤ ਬਨਾਇ ॥ ਫੂਲ ਫੂਲ ਫਿਰੈ ਸਬੈ ਗਣ ਦੇਵ ਦੇਵਨ ਰਾਇ ॥੫੭॥ [੧੦]ਆਜ ਕਾਜ ਭਏ ਸਬੈ ਇਹੱ ਭਾਂਤਿ ਬੋਲਤ ਬੈਨ ॥ ਭੂੰਮ ਭੂਰ ਉਠੀ ਜਯਤ ਧੁਨ ਬਾਜ ਬਾਜਤ ਗੈਨ ॥ [੧੧]ਐਨ ਐਨ ਧੁਜਾ ਬਧੀ ਸਬ ਬਾਟ ਬੰਦਨ ਵਾਰ॥ ਲੀਪ ਲੀਪ ਧਰੇ ਮੱਲਯਾਗਰ ਹਾਟ ਪਾਟ ਬਜਾਰ ॥੫੮॥ [੧੨]ਸਾਜ ਸਾਜ ਤੁਰੰਗ ਕੰਚਨ ਦੇਤ ਦੀਨਨ ਦਾਨ ॥ ਮਸਤ ਹਸਤ ਦਏ ਅਨੇਕਨ ਇੰਦ੍ਰ ਦੁਰਦ ਸਮਾਨ ॥ [੧੩]ਕਿੰਕਣੀ ਕੇ ਜਾਲ ਭੂਖਤ ਦਏ ਸਯੰਦਨ ਸੁੱਧ ॥ ਗਾਇਨਨ ਕੇ ਪੁਰ ਮਨੋ ਇਹ ਭਾਂਤਿ ਆਵਤ ਬੁੱਧ ॥੫੯॥ [੧੪]ਬਾਜ ਸਾਜ ਦਏ ਇਤੇ ਜਿਹੱ ਪਾਈਐ ਨਹੀ ਪਾਰ ॥ ਦਯੋਸ ਦਯੋਸ ਬਢੈ ਲਗਯੋ ਰਨ ਧੀਰ ਰਾਮ ਵਤਾਰ ॥ [੧੫]ਸਸਤ੍ਰ ਸਾਸਤ੍ਰਨ ਕੀ ਸਬੈ ਬਿਧ ਦੀਨ ਤਾਹਿ ਸੁਧਾਰ ॥ ਅਸਟ ਦਯੋਸਨ ਮੋ ਗਏ ਲੈ ਸਰਬ ਰਾਮ ਕੁਮਾਰ ॥੬੦॥ [੧੬]ਬਾਨ ਪਾਨ ਕਮਾਨ ਲੈ ਬਿਹਰੰਤ ਸਰਜੂ ਤੀਰ ॥ ਪੀਤ ਪੀਤ ਪਿਛੌਰ ਕਾਰਨ ਧੀਰ ਚਾਰਹੁੰ ਬੀਰ ॥ [੧੭]ਬੇਖ ਬੇਖ ਨ੍ਰਿਪਾਨ ਕੇ ਬਿਹਰੰਤ ਬਾਲਕ ਸੰਗ ॥ ਭਾਂਤਿ ਭਾਂਤਨ ਕੇ ਧਰੇ ਤਨ ਚੀਰ ਰੰਗ ਤਰੰਗ ॥੬੧॥ [੧੮]ਐਸ ਬਾਤ ਭਈ ਇਤੈ ਉਹ ਓਰ ਬਿਸ੍ਵਾਮਿਤ੍ਰ॥ ਜਗ ਕੋ ਸੁ ਕਰਯੋ ਅਰੰਭਨ ਤੋਖਨਾਰਥ ਪਿਤ੍ਰ ॥ [੧੯]ਹੋਮ ਕੀ ਲੈ ਬਾਸਨਾ ਉਠ ਧਾਤ ਦੈਤ ਦੁਰੰਤ ॥ ਲੂਟ ਖਾਤ ਸਬੈ ਸਮਗਰੀ ਮਾਰ ਕੂਟ ਮਹੰਤ ॥੬੨॥ [੨੦]ਲੂਟ ਖਾਤਹ ਵਿਖਯ ਜੇ ਤਿਨ ਪੈ ਕਛੂ ਨ ਬਸਾਇ ॥ ਤਾਕ ਅਉਧਹ ਆਇਯੋ ਤਬ ਰੋਸ ਕੈ ਮੁਨਿ ਰਾਇ ॥ [੨੧]ਆਇ ਭੂਪਤ ਕੱਉ ਕਹਾ ਸੁਤ ਦੇਹੁ ਮੋਕਉ ਰਾਮ ॥ ਨਾਤ੍ਰ ਤੋ

ਅਧਿਐਨ ਲਈ ਦੋ ਦਰਜਨ ਸੋਧ ਪ੍ਰਬੰਧਾਂ ਦੀ ਵਿਵਸਥਾ ਹੋ ਚੁੱਕੀ ਹੈ ਅਤੇ ਕਿਤਨੀਆਂ ਹੀ ਹੋਰ ਪੁਸਤਕਾਂ ਅਤੇ ਲੇਖ ਛਪ ਚੁੱਕੇ ਹਨ । ਇਸ ਗ੍ਰੰਥ ਦੇ ਪੰਜਾਬੀ ਵਿਚ ਪੰਡਿਤ ਨਰੈਣ ਸਿੰਘ ਮੁਜੰਗਾਂ ਵਾਲੇ ਅਤੇ ਗਿਆਨੀ ਬਿਸ਼ਨ ਸਿੰਘ ਦੁਆਰਾ ਦੋ ਟੀਕੇ ਤਿਆਰ ਹੋ ਚੁੱਕੇ ਹਨ ਅਤੇ ਡਾਕਟਰ ਜੋਧ ਸਿੰਘ ਹੋਰਾਂ ਨੇ ਇਸ ਦਾ ਹਿੰਦੀ ਵਿਚ ਵੀ ਟੀਕਾ ਤਿਆਰ ਕੀਤਾ ਹੈ ਜੋ ਭਵਣ ਵਾਣੀ ਟਰੱਸਟ ਲਖਨਊ ਵੱਲੋਂ ਛਪ ਚੁੱਕਾ ਹੈ । ਇਸ ਦੀਆਂ ਕੁਝ ਇਕੱਲੀਆਂ-ਇਕੱਲੀਆਂ ਰਚਨਾਵਾਂ ਦੇ ਵੀ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਰੂਪਾਂਤਰ ਛਪੇ ਮਿਲਦੇ ਹਨ । ਅਜਿਹੇ ਮਹੱਤਵਪੂਰਨ ਗ੍ਰੰਥ ਬਾਰੇ ਸੰਦਰਭ ਗ੍ਰੰਥ, ਵਿਸ਼ੇ ਕੋਸ਼ ਬਣਾਉਣਾ ਬੜਾ ਜ਼ਰੂਰੀ ਹੈ, ਕਿਉਂਕਿ ਇਤਨੇ ਵੱਡੇ ਅਕਾਰ ਵਾਲੇ ਗ੍ਰੰਥ ਦਾ ਅਧਿਐਨ ਸੰਦਰਭ ਗ੍ਰੰਥ ਰਾਹੀਂ ਸਹੀ ਅਤੇ ਉਚਿਤ ਢੰਗ ਨਾਲ ਪੁਸ਼ਟ ਹੁੰਦਾ ਹੈ। ਖੁਸ਼ੀ ਦੀ ਗੱਲ ਹੈ ਕਿ ਭਾਈ ਭਗਵੰਤ ਸਿੰਘ ਜੀ ਹਰੀ ਨੇ ਇਸ ਪਾਸੇ ਆਪਣੀ ਰੁਚੀ ਵਿਖਾਈ ਹੈ ਜੋ ਪ੍ਰਸਤੁਤ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਬਿਓਰੇ ਨਾਲ ਸਬੰਧਿਤ ਹੈ । ਹਰੀ ਜੀ ਨੇ ਦਸਮ ਗ੍ਰੰਥ ਦੀ ਖੋਜ ਉੱਤੇ ਲਗਭਗ ੩੦ ਵਰ੍ਹੇ ਲਗਾਏ ਸਨ। ਉਸ ਮਿਹਨਤ ਦਾ ਫਲਸਰੂਪ ਸਰੂਪ ਹਰੀ ਜੀ ਨੇ ਇਕ ਤਾਂ ਦਸਮ ਗ੍ਰੰਥ ਦਾ ਤੁਕ-ਤਤਕਰਾ ਤਿਆਰ ਕੀਤਾ ਜੋ ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ ਹੋ ਚੁੱਕਾ ਹੈ । ਉਨ੍ਹਾਂ ਨੇ ਦਸਮ ਗ੍ਰੰਥ ਸਾਹਿਬ ਨਾਲ ਸਬੰਧਿਤ ਹੋਰ ਅਨੇਕਾਂ ਵਿਸ਼ਿਆਂ ਦੀਆਂ ਛੋਟੀਆਂ-ਛੋਟੀਆਂ ਪੁਸਤਕਾਂ ਦੇ ਖਰੜੇ ਤਿਆਰ ਕੀਤੇ । ਕਿਸੇ ਵਿਚ ਅਸਤਰਾਂ-ਸ਼ਸਤਰਾਂ ਦਾ, ਕਿਸੇ ਵਿਚ ਨਾਵਾਂ ਥਾਵਾਂ ਦਾ, ਕਿਸੇ ਵਿਚ ਦਸਮ ਗ੍ਰੰਥ ਵਿਚ ਸੰਕਲਿਤ ਬਾਣੀਆਂ ਦਾ, ਕਿਸੇ ਵਿਚ ਛੰਦਾਂ-ਅਲੰਕਾਰਾਂ ਦਾ ਬਿਉਰਾ, ਵਿਆਖਿਆ ਅਤੇ ਉਦਾਹਰਣਾਂ ਦਰਜ ਕੀਤੇ ਅਤੇ ਇਸ ਤਰ੍ਹਾਂ ੪੧ ਵਿਸ਼ਿਆਂ ਬਾਰੇ ਇਕੱਠੀ ਕੀਤੀ ਸਮੱਗਰੀ ਨੂੰ ਅੰਤ ਵਿਚ ਪ੍ਰਸਤੁਤ ਗ੍ਰੰਥ ਦਾ ਰੂਪ ਦੇ ਕੇ (ਸ੍ਰੀ ਦਸਮ ਗ੍ਰੰਥ ਸਾਹਿਬ) ਦੀ ਬਾਣੀ ਦੇ ਬਿਉਰੇ ਦਾ ਸੰਕਲਨ ਕੀਤਾ ।

ਇਹ ਹੈ ਪੰਜਾਬੀ ਸਾਹਿਤ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ (ਪਟਿਆਲਾ) ਸ਼੍ਰੀਮਾਨ ਪ੍ਰੋਫੈਸਰ ਰਤਨ ਸਿੰਘ ਜੀ ਜੱਗੀ ਵੱਲੋਂ ਲਿਖੀ ਗਈ ਵਿਦਵਤਾ ਭਰਪੂਰ ਲਿਖੀ ਗਈ ਭੂਮਿਕਾ ਵਿਚ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ ਜਾਣਕਾਰੀ ਅਤੇ ਸ੍ਰੀਮਾਨ ਭਾਈ ਭਗਵੰਤ ਸਿੰਘ ਜੀ ਹਰੀ ਵੱਲੋਂ ੩੦ ਸਾਲ ਦੀ ਖੋਜ ਕਰਕੇ ਇਹ ਸਾਬਤ ਕਰਨਾ ਕਿ ਦਸਮ ਬਾਣੀ ਸ੍ਰੀ ਦਸਮੇਸ਼ ਪਾਤਸ਼ਾਹ ਦੀ ਪਾਵਨ ਰਸਨਾ ਉਚਰਤ ਹੈ । ਇਸ 'ਤੇ ਸੰਦੇਹ ਕਰਨ ਵਾਲਾ ਨਿਰਖੋਜ

੧ ਬ੍ਰਾਹਮਣ ਦਾਨ ਲੈ ਕੇ ਰਾਜੇ ਨੂੰ ਅਸੀਸਾਂ ਦਿੰਦੇ ਕਹਿੰਦੇ ਸਨ
ਕਿ ਹੁਣ ਬੈਰੀ ਨਾਸ਼ ਹੋ ਜਾਣਗੇ ਤੇ ਸਾਧੂ ਸੰਤ ਸਾਰੇ ਸੁੱਖ
ਪਾਉਣਗੇ ॥੫੩॥
੨ ਲਾਲ ਮਣੀਆਂ ਦੀਆਂ ਜਾਲੀਆਂ ਵਾਲੇ ਹਾਰ ਉੱਚੇ ਰਿਖੀਆਂ
ਦੇ ਗਲੇ ਪਾਏ । ਘੋੜੇ ਰਾਜ ਸਮਾਜ ਨੂੰ ਦਿੱਤੇ ਤਰ੍ਹਾਂ-ਤਰ੍ਹਾਂ
ਦੇ ਪਦਾਰਥ ਰਾਜੇ ਦਸ਼ਰਥ ਦੇ ਮਾਤਹਿਤ ਦਿਜਪਤੀ (ਧਰਤੀ
ਦੇ ਪਤੀ) ਰਾਜੇਸਨ ਨੂੰ ਦਸ਼ਰਥ ਨੇ ਦਿੱਤੇ ।
੩ ਜਿਸ ਕਰਕੇ ਦੇਸ਼ਾਂ ਤੇ ਵਿਦੇਸ਼ਾਂ ਵਿਚ ਜਗ੍ਹਾ-ਜਗ੍ਹਾ 'ਤੇ ਮਹੰਤ
(ਜਿਥੇ ਵੀ ਰਾਜੇ ਸਨ) ਉਹ ਸਾਰੇ ਨੱਚ ਉੱਠੇ ਜਾਣੋ ਅੱਜ
ਉਹਨਾਂ ਨੂੰ ਬਸੰਤ ਦਾ ਖੇੜਾ ਚੜ੍ਹ ਗਿਆ ਹੈ ॥੫੪॥
੪ ਘੁੰਗਰੂਆਂ ਦੇ ਜਾਲਾਂ ਨਾਲ ਸ਼ਿੰਗਾਰੇ ਹੋਏ ਘੋੜੇ ਤੇ ਹਾਥੀਆਂ
ਉੱਤੇ ਸਾਜ-ਸਜਾ ਕੇ ਦੇਸ਼ਾਂ ਦੇ ਪੰਡਤ ਰਾਜਿਆਂ ਨੂੰ ਦਿੱਤੇ
ਕੁਸ਼ੱਲਿਆ ਦੇ ਪਤੀ ਦਸ਼ਰਥ ਨੇ ।
੫ ਕੰਗਾਲ ਵੀ ਰਾਜੇ ਹੋ ਗਏ ਬਹੁਤ ਸਾਰੇ ਜਾਂ ਸਮਝੋ ਕਿ ਕੰਗਾਲ
ਰਾਜਿਆਂ ਜਿਹੇ ਹੋ ਗਏ। ਰਾਮ ਦੇ ਜਨਮ ਸਮੇਂ ਜੋ ਉਤਸਵ
ਹੋਇਆ ਅਵਧਪੁਰੀ ਵਿਚ ਉਹ ਐਸਾ ਸੀ ॥੫੫॥
੬ ਧੌਂਸੇ ਤੇ ਢੋਲ, ਤੁਰੀਆਂ, ਜਲ ਤਰੰਗ ਆਦਿ ਅਨੇਕ ਦੋਨਾਲੀ
ਬੀਨ ਤੇ ਬੀਨ ਵਾਜੇ ਵੱਜਦੇ ਸਨ । ਹੋਰ ਬਰੀਕ ਆਵਾਜ਼
ਵਾਲੇ ਮਿੱਠੀ ਸੁਰ ਵਿਚ ਬਹੁਤ ਵੱਡੀਆਂ ਕੈਸੀਆਂ ਆਦਿ।
੭ ਵੱਡੀਆਂ ਕੈਸੀਆਂ, ਜਲ ਤਰੰਗ, ਬਿਗਲ ਜਾਂ ਰਣ ਸਿੰਗੇ,
ਛੋਟੇ ਨਗਾਰੇ, ਵਾਜਿਆਂ ਦੀਆਂ ਧੁਨਾਂ, ਨਿਗੋਜੇ । ਬਿਓਮ
(ਦੇਵਤੇ) ਮੋਹਿਤ ਹੋ ਕੇ ਅਕਾਸ਼ ਤੋਂ ਦੇਵਤਿਆਂ ਦੇ ਬਿਬਾਨ
ਅਕਾਸ਼ ਤੋਂ ਧਰਤੀ 'ਤੇ ਮੋਹਿਤ ਹੋ ਕੇ ਡਿੱਗ ਰਹੇ
ਸਨ ॥੫੬॥
੮ ਜਿਧਰ ਕਿਧਰ ਵਿਦੇਸ਼ਾਂ ਤੇ ਦੇਸ਼ਾਂ ਵਿਚ ਸਾਰੇ ਖੁਸ਼ੀਆਂ ਹੋ
ਰਹੀਆਂ ਸਨ ਬ੍ਰਾਹਮਣ ਲੋਕ ਬੈਠ ਕੇ ਵੇਦਾਂ ਦੀ ਵਿਚਾਰ ਕਰਨ
ਲੱਗੇ ।
੯ ਰਾਜ ਭਵਨ ਦੇ ਵਿਚ ਧੂਫ ਤੇ ਦੀਵੇ ਬੜੇ ਉਤਸਵ ਨਾਲ
ਹੋ ਰਹੇ ਸਨ । ਦੇਵਤੇ ਤੇ ਦੇਵਾਂ ਦੇ ਗਣ ਅਤੇ ਦੇਵਾਂ ਦਾ
ਰਾਏ ਇੰਦਰ ਸਾਰੇ ਖੁਸ਼ੀ ਨਾਲ ਫੁੱਲੇ ਫਿਰਦੇ ਸਨ ॥੫੭॥
੧੦ ਕਹਿੰਦੇ ਸਨ ਸਭ ਦੇਵਤੇ ਕਿ ਹੁਣ ਸਾਡੇ ਸਾਰੇ ਕੰਮ ਸਿੱਧ
ਹੋ ਗਏ ਹਨ । ਧਰਤੀ ਉੱਪਰ ਜੈ-ਜੈ ਦੀਆ ਆਵਾਜ਼ਾਂ ਆ
ਰਹੀਆਂ ਸਨ । ਅਕਾਸ਼ ਵਿਚ ਵਾਜੇ ਵੱਜ ਰਹੇ ਸਨ ।
੧੧ ਸਾਰਿਆਂ ਰਾਹਾਂ ਤੇ ਸਾਰੇ ਘਰਾਂ ਉੱਤੇ ਝੰਡੀਆਂ ਬੰਨ੍ਹੀਆਂ
ਹੋਈਆਂ ਸਨ । ਹੱਟਾਂ ਤੇ ਬਾਜ਼ਾਰ ਸੁਗੰਧੀਆਂ ਨਾਲ ਲਿੱਪ
ਦਿੱਤੇ ਗਏ ਸਨ ॥੫੮॥
੧੨ ਘੋੜੇ ਸੋਨੇ ਨਾਲ ਸਜਾ ਕੇ ਦੀਨਾਂ ਨੂੰ ਦਾਨ ਦਿੱਤੇ ਜਾ ਰਹੇ
ਸਨ । ਮਸਤ ਹਾਥੀ ਦਿੱਤੇ ਅਨੇਕਾਂ ਹੀ ਜੋ ਇੰਦਰ ਦੇ ਦੂਰਦ
ਹਾਥੀ ਦੇ ਸਮਾਨ ਸਨ ।
੧੩ ਘੁੰਗਰੂਆਂ ਦੇ ਜਾਲ ਸਮਾਨ ਰੱਥ ਦਿੱਤੇ ਜੋ ਬੜੇ ਸੁੰਦਰ ਸਨ।
ਇਉਂ ਜਾਪਦਾ ਤੇ ਸਮਝ ਵਿਚ ਆਉਂਦਾ ਸੀ ਕਿ ਇਹ ਨਗਰ
(ਸ਼ਹਿਰ) ਸਾਰਾ ਗਾਉਣ ਵਾਲਿਆਂ ਦਾ ਹੀ ਹੈ॥੫੯॥
੧੪ ਘੋੜੇ ਤੇ ਸਾਜੋ ਸਾਮਾਨ ਇਤਨਾ ਦਿੱਤਾ ਜਿਸ ਦਾ ਕੋਈ
ਪਾਰਾਵਾਰ ਨਹੀਂ ਪਾਇਆ ਜਾਂਦਾ । ਯੁੱਧ ਦੇ ਧੀਰਜਵਾਨ
ਰਾਮ ਚੰਦਰ ਦਿਨੋਂ ਦਿਨ ਵਧਣ ਲੱਗੇ ਰਾਮਵਤਾਰ ।
੧੫ ਸ਼ਸਤਰ ਵਿੱਦਿਆ ਅਤੇ ਸਾਸ਼ਤਰ ਵਿੱਦਿਆ ਸਮੂਹਿਕ ਦਿੱਤੀ
ਗਈ ਜੋ ਅੱਠਾਂ ਦਿਨਾ ਵਿਚ ਹੀ ਰਾਮ ਕੁਮਾਰ ਨੇ ਹਾਸਲ
ਕਰ ਲਈ ॥੬੦॥
੧੬ ਹੱਥਾਂ ਵਿਚ ਤੀਰ ਕਮਾਨ ਲੈ ਕੇ ਸਰਜੂ ਨਦੀ ਦੇ ਕਿਨਾਰੇ
ਫਿਰਦੇ ਰਹਿੰਦੇ । ਪੀਲੇ-ਪੀਲੇ ਬਸਤਰਾਂ ਵਿਚ ਕਿਸ਼ੋਰ ਤੇ
ਰਣਧੀਰ ਚਾਰੇ ਭਰਾ ਸੂਰਮੇ । ਇਸ ਸੁੰਦਰ ਭੇਖ
੧੭ ਦੇ ਵਿਚ ਬਾਲਕਾਂ ਦੇ ਨਾਲ ਫਿਰਦੇ ਰਹਿੰਦੇ । ਤਰ੍ਹਾਂ-ਤਰ੍ਹਾਂ
ਦੇ ਰੰਗੀਨ ਤਨ ਤੇ ਬਸਤਰ ਪਹਿਨੇ ਹੋਏ ਸਰਜੂ ਨਦੀ ਦੀਆਂ
ਤਰੰਗਾਂ ਦੇ ਨਾਲ ਖੇਡਦੇ ॥੬੧॥
੧੮ ਇਧਰ ਤਾਂ ਇਹ ਗੱਲ ਹੋਈ ਜੋ [illegible] ਗਈ ਹੈ । ਹੁਣ
ਹੋਰ ਉਧਰ ਵਿਸ਼ਵਾ ਮਿੱਤਰ ਰਿਸ਼ੀ ਨੇ ਜੱਗ ਆਰੰਭ ਕੀਤਾ।
ਪਿੱਤਰਾਂ ਨੂੰ ਪ੍ਰਸੰਨ ਕਰਨ ਲਈ ਜਿਸ ਵੇਲੇ ਉਹ ਯਗ ਆਰੰਭ
ਕਰਦਾ ।
੧੯ ਤਾਂ ਹੋਮ ਦੀ ਵਾਸ਼ਨਾ ਲੈ ਕੇ ਦੈਂਤ ਉੱਠ ਕੇ ਆ ਜਾਂਦੇ।
ਮਾਸਾਹਾਰੀ ਉਸੇ ਵੇਲੇ । ਉਹ ਜੱਗ ਦੀ ਸਾਰੀ ਸਮੱਗਰੀ ਲੁੱਟ
ਕੇ ਆ ਜਾਂਦੇ, ਰਿਸ਼ੀ ਨੂੰ ਮਾਰ ਕੁੱਟ ਕੇ ॥੬੨॥
੨੦ ਲੁੱਟ ਕੇ ਖਾ ਜਾਂਦੇ । ਸਾਰੀ ਜੱਗ ਦੀ ਸਮੱਗਰੀ ਉਹਨਾਂ ਉੱਪਰ
ਮੁਨੀ ਦਾ ਕੋਈ ਜ਼ੋਰ ਨਾ ਚੱਲਦਾ । ਇਸ ਲਈ ਕ੍ਰੋਧਵਾਨ
ਹੋਇਆ ਵਿਸ਼ਵਾ ਮਿੱਤਰ ਅਯੁਧਿਆ ਪਤੀ ਦੀ ਆਸ ਤੱਕ
ਕੇ ਦਸ਼ਰਥ ਪਾਸ ਆ ਗਿਆ ।
੨੧ ਉਸ ਨੇ ਆ ਕੇ ਰਾਜੇ ਨੂੰ ਕਿਹਾ ਕਿ ਮੈਨੂੰ ਆਪਣਾ ਪੁੱਤਰ
ਰਾਮ ਦੇਹ ।
ਨਹੀਂ ਤਾਂ ਤੈਨੂੰ

---

☚ ਵਿਅਕਤੀ ਇਸ 'ਤੇ ਕੋਈ ਆਪਣਾ ਟੇਵਾ ਲਾ ਕੇ ਇਸ ਨੂੰ ਕਵੀਆਂ ਦੀ ਬਾਣੀ ਕਹਿਣ ਦੀ ਜੁਰੱਰਤ ਨਾ ਕਰੇ । ਹੋਰ ਵੀ ਇਹਨਾਂ ਨੇ ਬਹੁਤ ਸਾਰੇ ਵਿਦਵਾਨਾਂ ਦੀ ਸਹੀ ਤੇ ਸਬੂਤ ਦਿੱਤੇ ਹਨ ਜੋ ਲੇਖ ਕੇ ਵਾਅਦੇ ਨੂੰ ਵੇਖ ਕੇ ਇਥੇ ਨਹੀਂ ਲਿਖੇ ਗਏ ।
ਹੈਰਾਨੀ ਹੁੰਦੀ ਹੈ ਜਦੋਂ ਚੋਣਵੇਂ ਮਹੱਤਵਪੂਰਨ ਮੰਨੇ ਪ੍ਰਮੰਨੇ ਵਿਦਵਾਨ ਅਲੋਚਕਾਂ ਤੋਂ ਭੈ ਭੀਤ ਹੋ ਕੇ ਸਚਾਈ ਤੋਂ ਉਰੇਰੇ ਹੀ ਰੁਕ ਖਲੋਂਦੇ ਹਨ । ਸ੍ਰੀਮਾਨ ਪ੍ਰੋਫੈਸਰ ਪਿਆਰਾ ਸਿੰਘ ਜੀ ਪਦਮ ਜਿਨ੍ਹਾਂ ਨੇ ਇਹ ਮੰਨ ਕੇ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੂਹਕ ਰਚਨਾ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੀ ਹੈ । ਇਸ 'ਤੇ ਕਈ ਗ੍ਰੰਥ ਲਿਖੇ ਹਨ ਅਤੇ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਧਰਮ ਪ੍ਰਚਾਰ ਕਮੇਟੀ ਦੇ ਮਾਸਿਕ ਪੱਤਰ (ਗੁਰਮਤ ਪ੍ਰਕਾਸ਼) ਵਿਚ ਹਮੇਸ਼ਾਂ ਸ਼ੁੱਭ ਵਿਚਾਰ ਛਪਦੇ ਰਹਿੰਦੇ ਹਨ । ਹੋਰ ਵੀ ਰੇਡੀਓ ਤੇ ਅਖਬਾਰਾਂ ਵਿਚ ਉਹਨਾਂ ਦੇ ਸ਼ੁੱਭ ਵਿਚਾਰ ਦੇਖੇ ਜਾ ਸਕਦੇ ਹਨ । ਮੈਂ ਚਾਹਿਆ ਕਿ ਇਹੋ ਜਿਹੇ ਮਹਾਨ ਵਿਦਵਾਨ ਤੋਂ ਇਸ ਹਥਲੇ ਟੀਕੇ ਬਾਰੇ ਤੇ ਵਿਚ ਮਦਦ ਲਈ ਜਾਵੇ ਤਾਂ ਕਿ ਮੈਨੂੰ ਕੋਈ ਨੇਕ ਸਲਾਹ ਦੇਣਗੇ । ਇਸ ਲਈ ਮੈਂ ਇਕ ਕਾਰਡ ਲਿਖ ਕੇ ਆਪ ਤੋਂ ਕੋਈ ਨੇਕ ਸਲਾਹ ਤੇ ਅਰੋਕ ਮੁੱਦਾ ਦੇਣ ਲਈ ਬੇਨਤੀ ਕੀਤੀ ਜਿਸ 'ਤੇ ਆਪ ਨੇ ਫੌਰੀ ਹਫਤੇ ਤੋਂ ਅੰਦਰ ਹੀ ਉੱਤਰ ਵਿਚ ਆਹ ਕ੍ਰਿਪਾ ਪੱਤਰ ਭੇਜਿਆ ।

੧ਓ ਪਟਿਆਲਾ ੨੬.੧.੧੯੯੭ - ਪਿਆਰੇ ਗਿਆਨੀ ਈਸ਼ਰ ਸਿੰਘ ਜੀ ਸਤਿ ਸ੍ਰੀ ਅਕਾਲ । ਪੱਤਰ ਲਈ ਧੰਨਵਾਦ ।
ਖੁਸ਼ੀ ਹੈ ਕਿ ਤੁਸੀਂ ਦਸਮ ਗ੍ਰੰਥ ਦੇ ਗੌਰਵ ਨੂੰ ਬਰਕਰਾਰ ਰੱਖਣ ਲਈ ਸੰਤ ਸਿਪਾਹੀਆਂ ਵਾਂਗ ਪਹਿਰਾਸ ਦੇ ਰਹੇ ਹੋ । ਮੈਂ ਤਾਂ ਇਹ ਕਿਹਾ ਕਰਦਾ ਹਾਂ ਕਿ ਜੇ ਦਸਮ ਗ੍ਰੰਥ ਨਾ ਹੁੰਦਾ ਤਾਂ ਪੰਥ ਦਾ ਇਹ ਸਰੂਪ ਮੂਰਤੀਮਾਨ ਹੋਣਾ ਸੰਭਵ ਨਹੀਂ ਸੀ । ਅਸੀਂ ਉਨ੍ਹਾਂ ਬਾਣੀਆਂ ਦੇ ਮੁਦਈ ਹਾਂ ਜੋ ਖਾਲਸਈ ਤੇਜ਼ ਪ੍ਰਤਾਪ ਨੂੰ ਜਗਾ ਕੇ ਰੱਖਦੀਆਂ ਹਨ । ਬਾਕੀ ਸਿੱਖਿਆਦਾਇਕ ਕੁਝ ਕਹਾਣੀਆਂ ਤੇ ਪ੍ਰਸੰਗ ਹੀ ਹਨ । ਉਨ੍ਹਾਂ ਦੀ ਉਸ ਸਮੇਂ ਲੋੜ ਸੀ ਉਹ ਰਚੀਆਂ ਗਈਆਂ । ਇਸ ਲਈ ਬਹੁਤ ਸਾਵਧਾਨ ਰਹਿਣ ਦੀ ਲੋੜ ਹੈ । ਮੇਰੀ ਪੁਸਤਕ ਸਾਰੇ ਇਤਰਾਜਾਂ ਦਾ ਜਵਾਬ ਹੈ ਜੋ ਤੁਸੀਂ ਸਿੰਘ ਬ੍ਰਦਰਜ਼ ਅੰਮ੍ਰਿਤਸਰ ਤੋਂ ਮੰਗਵਾ ਸਕਦੇ ਹੋ ।

ਹਿਤੂ ਗੁਰੂ ਫਤਹਿ ॥

ਪਿਆਰਾ ਸਿੰਘ ਪਦਮ ਕਲਮ ਮੰਦਰ
ਲੋਇਰ ਮਾਲ ਪਟਿਆਲਾ

ਜਿਸ ਤੋਂ ਉਪਰੰਤ ਅਪ੍ਰੈਲ ੧੯੯੭ ਦੇ ਪਹਿਲੇ ਹਫਤੇ ਇਸ ਪੱਤਰ ਦੇ ਸਬੰਧ ਵਿਚ ਮਾਨਯੋਗ ਵਿਦਵਾਨ ਨੂੰ ਮੈਂ ਪੱਤਰ ਲਿਖਿਆ ਸੀ ਕਿ ਪਦਮ ਸਾਹਿਬ ਮੇਰੇ ਕੁਝ ਸ਼ੰਕਿਆਂ ਦੇ ਪ੍ਰਸ਼ਨ ਹਨ ਇਹ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਦਿ ਕਿਉਂ ਕਿਹਾ ਜਾਂਦਾ ਹੈ ? ਜਿਸ ਦਾ ਭਾਵ ਹੈ ਕਿ ਇਹ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਦਿ (ਪਹਿਲਾ) ਹੈ ਜਿਸ ਦਾ ਭਾਵ ਸੁਭਾਵਕ ਹੀ ਸਾਹਮਣੇ ਆ ਜਾਂਦਾ ਹੈ ਕਿ ਇਸ ਦਾ ਬਰਾਬਰ ਹੋਰ ਕੋਈ ਦੂਜਾ ਭਾਗ ਵੀ ਹੈ । ਤੇ ਕ੍ਰਿਪਾ ਕਰਕੇ ਤੁਸੀਂ ਵੀ ਦੱਸੋ ਕਿ ਉਹ ਦੂਜਾ ਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਿਹੜਾ ਹੈ, ਜਿਸ ਦਾ ਸਾਨੂੰ ਅਜੇ ਤੱਕ ਪਤਾ ਨਹੀਂ ਲੱਗਿਆ । ਜੇਕਰ ਇਹ ਮੰਨਿਆ ਜਾਵੇ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਾਨਤਾ 'ਤੇ ਖਲੋਣ ਵਾਲਾ ਸਿਵਾਇ ਦਸਮ ਸਰੂਪ ਤੋਂ ਹੋਰ ਕੋਈ ਸੰਸਾਰ ਭਰ ਦੇ ਵਿਚ ਅੱਜ ਤੱਕ ਹੋਰ ਕੋਈ ਗ੍ਰੰਥ ਮੇਚ ਨਹੀਂ ਆਉਂਦਾ ਤਾਂ ਫੇਰ ਸ੍ਰੀ ਦਸਮ ਸਰੂਪ ਸਾਨੂੰ ਆਦਿ ਸਰੂਪ ਦੇ ਵਾਂਗ ਹੀ ਸਤਿਕਾਰ ਦਾ ਪਾਤਰ ਹੈ । ਜੇ ਸਾਨੂੰ ਗਿੱਦੜਾਂ ਤੋਂ ਸਿੰਘ ਬਣਾਉਣ ਵੇਲੇ ਦੋ ਬਾਣੀਆਂ ਸੰਜੀਵਨੀ ਮੰਤਰ ਹੈ । ਆਦਿ ਸਰੂਪ ਦੀਆਂ ਤਾਂ ਤਿੰਨ ਬਾਣੀਆਂ ਦਸਮ ਸਰੂਪ ਦੀਆਂ ਕੋਈ ਘੱਟ ਸਥਾਨ ਨਹੀਂ ਰੱਖਦੀਆਂ ਤਾਂ ਫੇਰ ਦਸਮ ਸਰੂਪ ਜੋ ਸਾਨੂੰ ਆਦਿ ਸਰੂਪ ਦੇ ਸਾਵੀਂ ਪ੍ਰਤੀਕ ਹੈ ? ਅਸੀਂ ਉਸ ਦੀਆਂ ਗੁਰ ਉਪਦੇਸ਼ ਰੂਪਾਂ ਨੂੰ ਕਿਸੇ ☞

[੧]ਕੱਉ ਭਸਮ ਕਰਿ ਹੱਉ ਆਜ ਹੀ ਇਹ ਠਾਮ ॥੬੩॥ [੨]ਕੋਪ ਦੇਖ ਮੁਨੀਸ ਕੱਉ ਨ੍ਰਿਪ ਪੂਤ ਤਾ ਸੰਗ ਦੀਨ ॥ ਜੱਗ ਮੰਡੱਲ ਕੱਉ ਚਲਯੋ ਲੈ ਤਾਹਿ ਸੰਗਿ ਪ੍ਰਬੀਨ ॥ [੩]ਏਕ ਮਾਰਗ ਦੂਰ ਹੈ ਇਕ ਨੀਅਰ ਹੈ ਸੁਨਿ ਰਾਮ ॥ [੪]ਰਾਹ ਮਾਰਤ ਰਾਛਸੀ, ਜਿਹ ਤਾਰਕਾ ਗਨਿ ਨਾਮ ॥੬੪॥ [੫]ਜਉਨ ਮਾਰਗ ਤੀਰ ਹੈ ਤਿਹ ਰਾਹ ਚਾਲਹੁ ਆਜ ॥ ਚਿੱਤ ਚਿੰਤ ਨ ਕੀਜੀਐ ਦਿਜ ਦੇਵ ਕੇ ਹੈਂ ਕਾਜ ॥ [੬]ਬਾਟਿ ਚਾਪੈ ਜਾਤ ਹੈਂ, ਤਬ ਲਉ ਨਿਸਾਚਰ ਆਨ ॥ ਜਾਹੁਗੇ ਕਤ ਰਾਮ ਕਹਿ, ਮਗਿ ਰੋਕਿਯੋ ਤਜਿ ਕਾਨ ॥੬੫॥ [੭]ਦੇਖ ਰਾਮ ਨਿਸਾਚਰੀ[ੳ] ਗਹਿ ਲੀਨ ਬਾਨ ਕਮਾਨ ॥ ਭਾਲ ਮਧ ਪ੍ਰਹਾਰਿਯੋ ਸਰ ਤਾਨ ਕਾਨ ਪ੍ਰਮਾਨ ॥ [੮]ਬਾਨ ਲਾਗਤ ਹੀ ਗਿਰੀ ਬਿਸੰਭਾਰ ਦੇਹਿ ਬਿਸਾਲ ॥ ਹਾਥਿ ਸ੍ਰੀ ਰਘੁਨਾਥ ਕੇ ਭਯੋ ਪਾਪਨੀ ਕੋ ਕਾਲ ॥੬੬॥ [੯]ਐਸ ਤਾਹਿ ਸੰਘਾਰ ਕੈ ਕਰ ਜੱਗ ਮੰਡਲ ਮੰਡ ॥ ਆਇਗੇ ਤਬ ਲਉ ਨਿਸਾਚਰ ਦੀਹ ਦੋਇ ਪ੍ਰਚੰਡ ॥ [੧੦]ਭਾਜ ਭਾਜ ਚਲੇ ਸਭੈ ਰਿਖ, ਠਾਢ ਭੇ ਹਠਿ ਰਾਮ ॥ ਜੁੱਧ ਕ੍ਰੁੱਧ ਕਰਯੋ ਤਿਹੂੰ, ਤਿਹੱ ਠਉਰ ਸੋਰਹ ਜਾਮ ॥੬੭॥ [੧੧]ਮਾਰ ਮਾਰ ਪੁਕਾਰ ਦਾਨਵ ਸਸਤ੍ਰ ਅਸਤ੍ਰ ਸੰਭਾਰ ॥ ਬਾਨ ਪਾਨ ਕਮਾਨ ਕੱਉ ਧਰ ਤਬਰ ਤਿੱਛ ਕੁਠਾਰ ॥ [੧੨]ਘੇਰਿ ਘੇਰਿ ਦਸੋ ਦਿਸਾ ਨਹਿ ਸੂਰਬੀਰ ਪ੍ਰਮਾਥ ॥ ਆਇਕੈ ਜੂਝੇ ਸਬੈ ਰਣ ਰਾਮ ਏਕਲ ਸਾਥ ॥੬੮॥

ਰਸਾਵਲ ਛੰਦ ॥ [੧੩]ਰਣੰ ਪੇਖ ਰਾਮੰ ॥ ਧੁਜੰ ਧਰਮ ਧਾਮੰ ॥ [੧੪]ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥੬੯॥ [੧੫]ਬਜੇ ਘੋਰ ਬਾਜੇ ॥ ਧੁਣੰ ਮੇਘ ਲਾਜੇ ॥ [੧੬]ਝੰਡਾ ਗੱਡ ਗਾੜ੍ਹੇ ॥ ਮੰਡੇ ਬੈਰ ਬਾੜ੍ਹੇ ॥੭੦॥ [੧੭]ਕੜੱਕੇ ਕਮਾਣੰ ॥ ਝੜੱਕੇ ਕ੍ਰਿਪਾਣੰ ॥ [੧੮]ਢਲਾ ਢੁੱਕ ਢਾਲੈ ॥ ਚਲੀ ਪੀਤ ਪਾਲੈ ॥੭੧॥ [੧੯]ਰਣੰ ਰੰਗ ਰੱਤੇ ॥ ਮਨੋ ਮੱਲ ਮੱਤੇ ॥ [੨੦]ਸਰੰਧਾਰ ਬਰਖੇ ॥ ਮਹਿਖੁਆਸ ਕਰਖੇ ॥੭੨॥ [੨੧]ਕਰੀ ਬਾਨ ਬਰਖਾ ॥ ਸੁਣੇ ਜੀਤ ਕਰਖਾ ॥ [੨੨]ਸੁਬਾਹੰ ਮਰੀਚੰ ॥ ਚਲੇ ਬਾਛ ਮੀਚੰ ॥੭੩॥ [੨੩]ਇਕੈ ਬਾਰ ਟੂਟੇ ॥ ਮਨੋ ਬਾਜ ਛੂਟੇ ॥ [੨੪]ਲਯੋ ਘੇਰਿ ਰਾਮੰ ॥ ਸਸੰ ਜੇਮ ਕਾਮੰ ॥੭੪॥ [੨੫]ਘਿਰਯੋ ਦੈਤ ਸੈਣੰ ॥ ਜਿਮੰ ਰੁੱਦ੍ਰ ਮੈਣੰ ॥ [੨੬]ਰੁਕੇ ਰਾਮ ਜੰਗੰ ॥ ਮਨੋ ਸਿੰਧ ਗੰਗੰ ॥੭੫॥ [੨੭]ਰਣੰ ਰਾਮ ਬੱਜੇ ॥ ਧੁਣੰ ਮੇਘ ਲੱਜੇ ॥ [੨੮]ਰੁਲੇ ਤੱਛ ਮੁੱਛੰ ॥ ਗਿਰੇ ਸੂਰ ਸ੍ਵੱਛੰ ॥੭੬॥ [੨੯]ਚਲੈ ਐਂਠ ਮੁੱਛੈਂ ॥ ਕਹਾਂ ਰਾਮ ਪੁੱਛੈਂ ॥ [੩੦]ਅਬੈ ਹਾਥਿ ਲਾਗੇ ॥ ਕਹਾ ਜਾਹੁ ਭਾਗੇ ॥੭੭॥ [੩੧]ਰਿਪੰ ਪੇਖ ਰਾਮੰ ॥ ਹਠਯੋ ਧਰਮ ਧਾਮੰ ॥ [੩੨]ਕਰੈ ਨੈਣ ਰਾਤੰ ॥ ਧੁਨਰ ਬੇਦ ਗਯਾਤੰ ॥੭੮॥ [੩੩]ਧਨੰ ਉਗ੍ਰ ਕਰਖਯੋ ॥ ਸਰੰਧਾਰ ਬਰਖਯੋ ॥ [੩੪]ਹਣੀ ਸੱਤ੍ਰ ਸੈਣੰ ॥ ਹਸੇ ਦੇਵ ਗੈਣੰ ॥੭੯॥ [੩੫]ਭਜੀ ਸਰਬ ਸੈਣੰ ॥ ਲਖੀ ਮ੍ਰੀਚ

ੳ ਨਿਸਾਚਰੀ (ਰਾਤਾਂ ਨੂੰ ਮਾਰ ਧਾੜ ਕਰਨ ਵਾਲੀ ਰਾਖਸ਼ੀ-ਤਾੜਕਾ) ਜੋ ਸੁਕੇਤ ਯਕ ਦੀ ਪੁਤਰੀ ਸੀ ਅਤੇ ਸੁੰਦ ਦੈਤ ਦੀ ਪਤਨੀ ਮਰੀਚ ਤੇ ਸੁਬਾਹੂ ਦੈਂਤ ਦੀ ਮਾਤਾ ਸੀ ।

☛ ਕਹਾਣੀਆਂ ਸਮਝ ਕੇ ਵਿਚੋਂ ਕੱਢ ਦੇਣ ਦਾ ਕੀ ਹੱਕ ਰੱਖਦੇ ਹਾਂ । ਆਪ ਦੇ ਕਥਨ ਅਨੁਸਾਰ ਜਿਨ੍ਹਾਂ ਦੀ ਉਦੋਂ ਹੀ ਲੋੜ ਸੀ ਹੁਣ ਉਨ੍ਹਾਂ ਦੀ ਕੋਈ ਲੋੜ ਹੀ ਨਹੀਂ ਤਾਂ ਵਿਚ ਰੱਖਣ ਦੀ ਵੀ ਕੀ ਲੋੜ ਹੋਈ ? ਕ੍ਰਿਪਾ ਕਰਕੇ ਮੈਨੂੰ ਇਸ ਦੀ ਛੇਤੀ ਤੋਂ ਛੇਤੀ ਉੱਤਰ ਲਿਖਣ ਦੀ ਖੇਚਲ ਕਰਨੀ ਤਾਂ ਕਿ ਮੈਂ ਇਸ ਖਰੜੇ ਵਿਚ ਲਿਖ ਸਕਾਂ । ਪਰੰਤੂ ਅੱਜ ਮਿਤੀ ੨੩ ਮਈ, ੧੯੯੭ ਤੱਕ ਕੋਈ ਉੱਤਰ ਨਾ ਆਉਣ ਉਪਰੰਤ ਮੈਂ ਅੱਜ ਇਹ ਲੇਖ ਲਿਖ ਰਿਹਾ ਹਾਂ । ਜੇ ਹੋਰ ਕਿਸੇ ਵਿਦਵਾਨ ਪਾਸ ਇਸ ਦਾ ਉੱਤਰ ਹੈ ਤਾਂ ਸਮਾਧਾਨ ਕਰਨ ਲਈ ਧੰਨਵਾਦੀ ਬਣਾ ਲਵੇ ।

੧ ਅੱਜ ਹੀ ਇਥੇ ਭਸਮ ਕਰ ਦਿਆਂਗਾ ॥੬੩॥
੨ ਮੁਨੀ ਦਾ ਕ੍ਰੋਧ ਵੇਖ ਕੇ ਰਾਜੇ ਨੇ ਪੁੱਤਰ ਉਸ ਨਾਲ ਦੇ
ਦਿੱਤੇ। ਰਿਸ਼ੀ ਉਹਨਾਂ ਨੂੰ ਨਾਲ ਲੈ ਕੇ ਜੱਗ ਦੇ ਮੰਡਲ
ਵੱਲ ਨੂੰ ਚੱਲ ਪਿਆ ਉਹਨਾਂ ਸਿਆਣਿਆਂ ਨੂੰ ।
੩ ਹੁਣ ਰਾਹ ਵਿਚ ਵਿਸ਼ਵਾਮਿੱਤਰ ਰਾਮ ਤੇ ਲਛਮਣ ਨੂੰ ਕਹਿੰਦਾ
ਹੈ ॥ ਕਿ ਇਕ ਰਸਤਾ ਸਾਨੂੰ ਜਾਣ ਲਈ ਚੱਕਰ ਕੱਟ ਕੇ
ਦੂਰ ਹੋ ਜਾਂਦਾ ਹੈ, ਇਕ ਸਿੱਧਾ ਰਸਤਾ ਨੇੜੇ ਪੈਂਦਾ ਹੈ ।"
ਐ ਰਾਮ ! ਇਹ ਗੱਲ ਸੁਣ ਲੈ ਕਿ ਅਸਾਂ ਕਿਹੜੇ ਰਾਹ
ਚੱਲਣਾ ਹੈ ?
੪ ਜਿਹੜਾ ਸਿੱਧਾ ਰਸਤਾ ਨੇੜੇ ਪੈਂਦਾ ਹੈ ਉਧਰ ਰਾਖਸ਼ੀ ਰਾਹ
ਵਿਚ ਮਾਰ ਕਰਦੀ ਹੈ, ਜਿਸ ਦਾ ਨਾਮ ਤਾਰਕਾ ਕਹਿੰਦੇ
ਹਨ ॥੬੪॥
੫ ਰਾਮ ਜੀ ਨੇ ਕਿਹਾ ਕਿ ਜਿਹੜਾ ਰਾਹ ਸਿੱਧਾ ਹੈ ਅੱਜ ਤੁਸੀਂ
ਉਸੇ ਰਾਹ ਚੱਲੋ । ਚਿਤ ਵਿਚ ਚਿੰਤਾ ਨਾ ਕਰੋ ਐ ਬ੍ਰਾਹਮਣ
ਦੇਵ ਭਾਵ ਪ੍ਰਭੂ ਕਾਜ ਕਰੇਗਾ । ਗੱਲਾਂ ਕਰਦੇ ਰਾਹ ਜਾ
ਰਹੇ ਸੀ ।
੬ ਇਤਨੇ ਨੂੰ ਰਾਖਸ਼ੀ ਆ ਗਈ ਤੇ ਕਿਹਾ ਤੀਰ ਕਮਾਨ ਚੁੱਕ
ਕੇ ਕਿਸ ਰਾਹ ਜਾ ਰਹੇ ਹੋ ? ਇਤਨੇ ਨੂੰ ਰਾਖਸ਼ੀ ਨੇ ਆ
ਕੇ ਕਿਹਾ ਅਤੇ ਆ ਕੇ ਰਸਤਾ ਰੋਕ ਕੇ ਕਹਿਣ ਲੱਗੀ, ਐ
ਰਾਮ ! ਕਿੱਥੇ ਜਾਉਗੇ, ਜੰਗਲ ਵਿਚ ਆ ਕੇ ॥੬੫॥
੭ ਰਾਖਸ਼ੀ ਨੂੰ ਵੇਖ ਕੇ ਰਾਮ ਨੇ ਤੀਰ ਕਮਾਨ ਹੱਥ ਵਿਚ ਪਕੜ
ਲਿਆ ਅਤੇ ਕੰਨ ਤੱਕ ਤੀਰ ਖਿੱਚ ਕੇ ਰਾਖਸ਼ੀ ਦੇ ਮੱਥੇ
ਵਿਚ ਮਾਰ ਦਿੱਤਾ ।
੮ ਤੀਰ ਲੱਗਦੇ ਹੀ ਉਹ ਰਾਖਸ਼ੀ ਧਰਤੀ 'ਤੇ ਡਿੱਗ ਪਈ ਵੱਡੀ
ਸਾਰੀ ਦੇਹ ਬੇਹੋਸ਼ ਹੋ ਕੇ । ਸ੍ਰੀ ਰਾਮ ਚੰਦਰ ਦੇ ਹੱਥੀਂ ਉਸ
ਮਹਾਂ ਪਾਪਣੀ ਦਾ ਕਾਲ ਹੋ ਗਿਆ ॥੬੬॥
੯ ਇਸ ਤਰ੍ਹਾਂ ਉਸ ਨੂੰ ਮਾਰ ਕੇ ਜੱਗ ਮੰਡਲ ਵਿਚ ਜਾ ਕੇ
ਯੱਗ ਆਰੰਭ ਕਰ ਦਿੱਤਾ । ਇਤਨੇ ਨੂੰ ਦੋ ਦੈਂਤ ਜਿਨ੍ਹਾਂ ਦੀ
ਦੇਹ ਬੜੀ ਵੱਡੀ ਤੇਜ਼ ਵਾਲੀ ਸੀ ਆ ਗਏ । ਜਿਨ੍ਹਾਂ ਨੂੰ
੧੦ ਵੇਖ ਕੇ ਰਿਖੀ ਤਾਂ ਸਾਰੇ ਭੱਜ ਤੁਰੇ, ਪਰ ਰਾਮ ਜੀ ਹਠ
ਨਾਲ ਖੜ੍ਹੇ ਰਹੇ ਅਤੇ ਕ੍ਰੋਧ ਕਰਕੇ ਉਹਨਾਂ ਨਾਲ ਸਾਰਾ ਦਿਨ
ਯੁੱਧ ਕੀਤਾ, ਤਿੰਨਾਂ ਨੇ ॥੬੭॥
੧੧ ਮਾਰੋ-ਮਾਰ ਕਹਿ ਕੇ ਦੈਂਤ ਸ਼ਸਤਰ ਤੇ ਅਸ਼ਤਰ, ਤੀਰ ਕਮਾਨ
ਹੱਥ ਵਿਚ ਫੜ ਕੇ ਤਿੱਖੀ ਤਲਵਾਰ ਤੇ ਕੁਹਾੜਾ ।
੧੨ ਦਸਾਂ ਦਿਸ਼ਾਵਾਂ ਤੋਂ ਘੇਰ ਕੇ ਪਰ ਸੂਰਬੀਰ ਰਾਮ ਦੇ ਬਰਾਬਰ
ਨਹੀਂ ਸਨ । ਆ ਕੇ ਸਾਰੇ ਹੀ ਮਰ ਗਏ ਇਕੱਲੇ ਰਾਮ ਦੇ
ਨਾਲ ਲੜ ਕੇ ॥੬੮॥
੧੩ ਰਸਾਵਲ ਛੰਦ ॥ ਯੁੱਧ ਖੇਤ ਦੇ ਵਿਚ ਇਕੱਲੇ ਰਾਮ ਨੂੰ ਵੇਖ
ਕੇ । ਜੋ ਇਕੱਲਾ ਇਉਂ ਖੜਾ ਸੀ ਜਿਵੇਂ ਕੋਈ ਧਰਮ ਸਥਾਨ
ਦਾ ਝੰਡਾ ਗੱਡਿਆ ਅਹਿੱਲ ਖੜ੍ਹਾ ਹੁੰਦਾ ਹੈ ।
੧੪ ਉਸ ਦੇ ਚਾਰੇ ਪਾਸੇ ਤੋਂ ਨੇੜੇ ਢੁੱਕ ਕੇ ਘੇਰ ਲਿਆ ਅਤੇ
ਮੁੱਖ ਮਾਰੋ-ਮਾਰ ਕਹਿਣ ਲੱਗੇ ॥੬੯॥
੧੫ ਬੜੇ ਘੋਰ ਵਾਜੇ ਵੱਜੇ, ਜਿਨ੍ਹਾਂ ਦੀ ਆਵਾਜ਼ ਨੂੰ ਸੁਣ ਕੇ
ਬੱਦਲ ਸ਼ਰਮਿੰਦਾ ਹੋ ਗਿਆ ।
੧੬ ਝੰਡੇ ਗੱਡ ਕੇ ਭਾਵ ਝੰਡੇ ਵਾਂਗ ਡਟ ਕੇ, ਵੈਰ ਵਧਾ ਕੇ
ਬੜੇ ਜੋਸ਼ ਨਾਲ ਜੰਗ ਮੰਡ ਲਿਆ ॥੭੦॥
੧੭ ਕਮਾਨਾਂ ਕੜਕਣ ਲੱਗੀਆਂ ਤੇ ਕਿਰਪਾਨਾਂ ਚੱਲਣ ਲੱਗ
ਗਈਆਂ ।
੧੮ ਢਾਲਾਂ ਤੇ ਸ਼ਸ਼ਤਰ ਵੱਜਣ ਨਾਲ ਢੁਕ-ਢੁਕ ਦੀ ਆਵਾਜ਼
ਆਉਂਦੀ ਸੀ ਅਤੇ ਪ੍ਰਤਿਪਾਲ ਕਰਨ ਵਾਲੀ ਤੇਗ ਚੱਲਦੀ
ਸੀ ॥੭੧॥
੧੯ ਰਣ ਦੇ ਯੁੱਧ ਵਿਚ ਰਚੇ ਹੋਏ ਇਉਂ ਜਾਪਦੇ ਸਨ ਜਾਣੋ ਮੱਲ
(ਪਹਿਲਵਾਨ) ਆਪਣੇ ਜੋਸ਼ ਵਿਚ ਮਸਤ ਹਨ ।
੨੦ ਤੀਰਾਂ ਦੀ ਮੀਂਹ ਵਾਂਗ ਬਾਰਸ਼ ਹੋਣ ਲੱਗੀ । ਧਨੁੱਖਾਂ ਨੂੰ
ਜ਼ੋਰ ਨਾਲ ਖਿੱਚਦੇ ਸਨ ॥੭੨॥
੨੧ ਤੀਰਾਂ ਦੀ ਬਰਖਾ ਕਰ ਦਿੱਤੀ । ਜਿਸ ਨੂੰ ਸੁਣ ਕੇ ਜਿੱਤ
ਦੀ ਆਸ ਖੁਸ਼ਕ ਹੋ ਗਈ ।
੨੨ ਸੁਬਾਹੂ ਤੇ ਮਾਰੀਚ ਅੱਖਾਂ ਮੀਟ ਕੇ ਰਾਮ ਦੇ ਅੱਗੇ ਆ ਗਏ
ਅਤੇ ॥੭੩॥
੨੩ ਇਕੋ ਵਾਰ ਟੁੱਟ ਕੇ ਪੈ ਗਏ ਜਿਵੇਂ ਚਿੜੀ ਨੂੰ ਵੇਖ ਕੇ ਬਾਜ
ਟੁੱਟ ਕੇ ਪੈ ਜਾਂਦਾ ਹੈ । ਉਹਨਾਂ ਨੇ ਆ ਕੇ
੨੪ ਰਾਮ ਨੂੰ ਘੇਰ ਲਿਆ । ਜਿਵੇਂ ਚੰਦਰਮਾ ਨੂੰ ਪਰਿਵਾਰ ਘੇਰ
ਲੈਂਦਾ ਹੈ ॥੭੪॥
੨੫ ਰਾਮ ਦੈਂਤਾਂ ਦੀ ਸੈਨਾ ਵਿਚ ਇਉਂ ਘਿਰ ਗਿਆ ਸੀ ਜਿਸ
ਤਰ੍ਹਾਂ ਸ਼ਿਵ ਜੀ ਕਾਮ ਨੇ ਘੇਰ ਲਿਆ ਸੀ ।
੨੬ ਰਾਮ ਚੰਦਰ ਜੰਗ ਵਿਚ ਇਉਂ ਰੁਕ ਗਿਆ ਸੀ ਜਿਸ ਤਰ੍ਹਾਂ
ਗੰਗਾ ਨੂੰ ਸਮੁੰਦਰ ਤੋਂ ਬਚਣ ਲਈ ਹੋਰ ਕੋਈ ਰਾਹ ਨਹੀਂ
ਲੱਭਦਾ ॥੭੫॥
੨੭ ਫੇਰ ਰਾਮ ਜੰਗ ਵਿਚ ਇਉਂ ਲਲਕਾਰੇ ਜਿਸ ਤਰ੍ਹਾਂ ਮੇਘ ਘੋਰਦਾ
ਹੈ ਜਾਂ ਲੱਜਿਆਵਾਨ ਹੁੰਦਾ ਹੈ ।
੨੮ ਵੱਢੇ-ਟੁੱਕੇ ਰੁਲਦੇ ਸਨ । ਬੜੇ ਸੁੰਦਰ ਸੂਰਮੇ ਡਿੱਗੇ ਪਏ
ਸਨ ॥੭੬॥
੨੯ ਮੁੱਛਾਂ ਨੂੰ ਤਾਅ ਦੇ ਕੇ ਆਉਂਦੇ ਹਨ ਤੇ ਜੋਸ਼ ਨਾਲ ਪੁੱਛਦੇ
ਹਨ ਕਿਥੇ ਹੈ ਰਾਮ ?
੩੦ ਹੁਣੇ ਸਾਡੇ ਹੱਥ ਆ ਗਿਆ ਤਾਂ ਫੇਰ ਕਿੱਥੇ ਭੱਜ ਕੇ ਚਲਾ
ਜਾਊ ॥੭੭॥
੩੧ ਵੈਰੀ ਨੂੰ ਰਾਮ ਨੇ ਵੇਖ ਲਿਆ ਜੋ ਰਾਮ ਧਰਮ ਦਾ
੩੨ ਘਰ ਹੈ । ਉਸ ਨੇ ਨੈਣ ਲਾਲ ਕਰ ਲਏ ਜੋ ਵੇਦਾਂ ਦਾ
ਜਾਣੂ ਹੈ ॥੭੮॥
੩੩ ਸ੍ਰੀ ਰਾਮ ਚੰਦਰ ਨੇ ਧਨੁੱਖ ਨੂੰ ਟੰਕੋਰਿਆ ਤੇ ਤੀਰਾਂ ਦੀ ਬਾਰਸ਼
ਕਰ ਦਿੱਤੀ ।
੩੪ ਵੈਰੀ ਦੀ ਸੈਨਾ ਮਾਰ ਦਿੱਤੀ।
੩੫ ਦੇਵਤੇ ਅਕਾਸ਼ ਵਿਚ ਇਹ ਵੇਖ ਕੇ ਹੱਸੇ ॥੭੯॥ ਬਾਕੀ ਸਾਰੀ
ਸੈਨਾ ਭੱਜ ਗਈ ਜਦੋਂ ਮਰੀਚ ਨੇ ਅੱਖੀਂ ਦੇਖੀ।

ਨੈਣੰ ॥ [੧]ਫਿਰਿਯੋ ਰੋਸ ਪ੍ਰੇਰਯੋ ॥ ਮਨੋ ਸਾਪ ਛੇੜਯੋ ॥੮੦॥ ਹਣਯੋ ਰਾਮ ਬਾਣੰ ॥
ਕਰਯੋ ਸਿੰਧ ਪਿਆਣੰ ॥ [੩]ਤਜਯੋ ਰਾਜ ਦੇਸੰ ॥ ਲਯੋ ਜੋਗ ਭੇਸੰ ॥੮੧॥ [੪]ਸੁ
ਬਸਤ੍ਰੰ ਉਤਾਰੇ ॥ ਭਗਵੇ ਬਸਤ੍ਰ ਧਾਰੇ ॥ [੫]ਬਸਯੋ ਲੰਕ ਬਾਗੰ ॥ ਪੁਨਰ ਦ੍ਰੋਹ
ਤਿਆਗੰ ॥੮੨॥ [੬]ਸਰੋਸੰ ਸੁਬਾਹੰ ॥ ਚੜਯੋ ਲੈ ਸਿਪਾਹੰ ॥ [੭]ਠਟਯੋ ਆਣ ਜੁੱਧੰ ॥
ਭਯੋ ਨਾਦ ਉੱਧੰ ॥੮੩॥ [੮]ਸੁਭੰ ਸੈਣ ਸਾਜੀ ॥ ਤੁਰੇ ਤੁੰਦ ਤਾਜੀ ॥ [੯]ਗਜਾ ਜੂਹ
ਗੱਜੇ ॥ ਧੁਣੰ ਮੇਘ ਲੱਜੇ ॥੮੪॥ [੧੦]ਢਕਾ ਢੁੱਕ ਢਾਲੰ ॥ ਸੁਭੀ ਪੀਤ ਲਾਲੰ ॥
[੧੧]ਗਹੇ ਸੱਸਤ੍ਰ ਉਠੇ ॥ ਸਰੰਧਾਰ ਬੁਠੇ ॥੮੫॥ [੧੨]ਬਹੈ ਅਗਨ ਅਸਤ੍ਰੰ ॥ ਛੁਟੇ ਸਰਬ
ਸੱਸਤ੍ਰੰ ॥ [੧੩]ਰੰਗੇ ਸ੍ਰੋਣ ਐਸੇ ॥ ਚੜੇ ਬਯਾਹ ਜੈਸੇ ॥੮੬॥ [੧੪]ਘਣੇ ਘਾਇ ਘੂਮੇ ॥
ਮਦੀ ਜੈਸ ਝੂਮੇ ॥ [੧੫]ਰਹੇ ਬੀਰ ਐਸੇ ॥ ਫੁਲੇ ਫੂਲ ਜੈਸੇ ॥੮੭॥ [੧੬]ਹਠਯੋ ਦਾਨਵੇਸੰ ॥
ਭਯੋ ਆਪ ਭੇਸੰ ॥ [੧੭]ਬਜੇ ਘੋਰ ਬਾਜੇ ॥ ਧੁਣੰ ਅੱਭ੍ਰ ਲਾਜੇ ॥੮੮॥ [੧੮]ਰਥੀ ਨਾਗ
ਕੂਟੇ ॥ ਫਿਰੈਂ ਬਾਜ ਛੂਟੇ ॥ [੧੯]ਭਯੋ ਜੁੱਧ ਭਾਰੀ ॥ ਛੁਟੀ ਰੁੱਦ੍ਰ ਤਾਰੀ ॥੮੯॥
[੨੦]ਬਜੇ ਘੰਟ ਭੇਰੀ ॥ ਡਹੇ ਡਾਮ ਡੇਰੀ ॥ [੨੧]ਰਣੰਕੇ ਨਿਸਾਣੰ ॥ ਕਣੰਛੇ ਕਿਕਾਣੰ ॥੯੦॥
[੨੨]ਧਹਾ ਧੂਹ ਧੋਪੰ ॥ ਟਕਾ ਟੂਕ ਟੋਪੰ ॥ [੨੩]ਕਟੇ ਚਰਮ ਬਰਮੰ ॥ ਪਲਿਯੋ ਛੱਤ੍ਰ
ਧਰਮੰ ॥੯੧॥ [੨੪]ਭਯੋ ਦੁੰਦ ਜੁੱਧੰ ॥ ਭਰਯੋ ਰਾਮ ਕ੍ਰੁਧੰ ॥ [੨੫]ਕਟੀ ਦੁਸਟ ਬਾਹੰ ॥
ਸੰਘਾਰਯੋ ਸੁਬਾਹੰ ॥੯੨॥ [੨੬]ਤ੍ਰਸੇ ਦੈਤ ਭਾਜੇ ॥ ਰਣੰ ਰਾਮ ਗਾਜੇ ॥ [੨੭]ਭੁਅੰ ਭਾਰ
ਉਤਾਰਯੋ ॥ ਰਿਖੀਸੰ ਉਬਾਰਯੋ ॥੯੩॥ [੨੮]ਸਬੈ ਸਾਧ ਹਰਖੇ ॥ ਭਏ ਜੀਤ ਕਰਖੇ ॥
[੨੯]ਕਰੈ ਦੇਵ ਅਰਚਾ ॥ ਰਰੈਂ ਬੇਦ ਚਰਚਾ ॥੯੪॥ [੩੦]ਭਯੋ ਜੱਗ ਪੂਰੰ ॥ ਗਏ
ਪਾਪ ਦੂਰੰ ॥ [੩੧]ਸੁਰੰ ਸਰਬ ਹਰਖੇ ॥ ਧਨੰਧਾਰ ਬਰਖੇ ॥੯੫॥

[੩੨]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਰਾਮਵਤਾਰੇ ਕਥਾ ਸੁਬਾਹ ਮਰੀਚ ਬਧਹ ਜੱਗ ਸਪੂਰਨ ਕਰਨੰ ਸਮਾਪਤਹਿ ॥

[੩੩]ਅਥ ਸੀਤਾ ਸੁਯੰਬਰ ਕਥਨੰ ॥ ਰਸਾਵਲ ਛੰਦ ॥

[੩੪]ਰਚਯੋ ਸੁਯੰਬਰ ਸੀਤਾ ॥ ਮਹਾਂ ਸੁੱਧ ਗੀਤਾ ॥ ਬਿਧੰ ਚਾਰ ਬੈਣੀ ॥ ਮ੍ਰਿਗੀ
ਰਾਜ ਨੈਣੀ ॥੯੬॥ [੩੫]ਸੁਣਯੋ ਮੋਨਨੇਸੰ ॥ ਚਤੁਰ ਚਾਰ ਦੇਸੰ ॥ [੩੭]ਲਯੋ ਸੰਗ
ਰਾਮੰ ॥ ਚਲਯੋ ਧਰਮ ਧਾਮੰ ॥੯੭॥ [੩੮]ਸੁਨੋ ਰਾਮ ਪਿਆਰੇ ॥ ਚਲੋ ਸਾਥ ਹਮਾਰੇ ॥
[੩੯]ਸੀਆ ਸੁਯੰਬਰ ਕੀਨੋ ॥ ਨ੍ਰਿਪੰ ਬੋਲ ਲੀਨੋ ॥੯੮॥ [੪੦]ਤਹਾ ਪ੍ਰਾਤ ਜੱਈਐ ॥
ਸੀਆ ਜੀਤ ਲੱਈਐ ॥ [੪੧]ਕਹੀ ਮਾਨ ਮੇਰੀ ॥ ਬਨੀ ਬਾਤ ਤੋਰੀ ॥੯੯॥ ਬਲੀ

੧ ਕ੍ਰੋਧ ਨੂੰ ਮਾਤ ਕੇ ਪਿੱਛੇ ਹਟਣਾ ਚਾਹੁੰਦਾ ਹੈ ਜਿਵੇਂ ਕੋਈ ਸੱਪ ਨੂੰ ਛੇੜ ਕੇ ਦੌੜਦਾ ਹੈ ਪਰ ਰਾਮ ਨੇ ॥੮੦॥
੨ ਇਕ ਤੀਰ ਮਾਰ ਦਿੱਤਾ ਜਿਸ ਨੇ ਚੁੱਕ ਕੇ ਦੈਂਤ ਨੂੰ ਸਿੰਧ ਦੇ ਕਿਨਾਰੇ 'ਤੇ ਲਿਜਾ ਸੁੱਟਿਆ ।
੩ ਭਾਰਤ ਦੇਸ਼ ਨੂੰ ਹੀ ਛੱਡ ਗਿਆ ਅਤੇ ਮਰੀਚ ਦੈਂਤ ਨੇ ਸਾਧੂ ਦਾ ਭੇਸ ਧਾਰ ਲਿਆ ॥੮੧॥
੪ ਪਹਿਲੇ ਬਸਤਰ ਉਤਾਰ ਦਿੱਤੇ । ਭਗਵੇਂ ਬਸਤਰ ਪਾ ਕੇ ਤੇ
੫ ਤੇ ਲੰਕਾ ਦੇ ਜੰਗਲ ਵਿਚ ਵਾਸਾ ਕਰ ਲਿਆ । ਅੱਗੇ ਨੂੰ ਰਾਮ ਦੇ ਨਾਲ ਵੈਰ ਭਾਵਨਾ ਛੱਡ ਦਿੱਤੀ ॥੮੨॥
੬ ਮਰੀਚ ਦੇ ਚਲੇ ਜਾਣ ਪਿੱਛੋਂ ਸੁਬਾਹੂ ਰੋਸ ਨਾਲ ਭਰ ਗਿਆ। ਉਹ ਫੌਜ ਲੈ ਕੇ ਚੜ੍ਹ ਪਿਆ ।
੭ ਆ ਕੇ ਯੁੱਧ ਆਰੰਭ ਦਿੱਤਾ । ਉਧਮ ਮਚਾ ਦਿੱਤਾ ਘੋਰ ਸ਼ਬਦ ਕਰ ਦਿੱਤਾ ॥੮੩॥
੮ ਸੋਹਣੀ ਸੈਨਾ ਬਣਾ ਲਈ । ਘੋੜੇ ਆਦਿ ਲੈ ਕੇ ਤੁਰ ਪਏ।
੯ ਹਾਥੀਆਂ ਦੇ ਬਹੁਤ ਸਾਰੇ ਗਣ ਗੱਜਦੇ ਸਨ ਜਿਨ੍ਹਾਂ ਦੀ ਆਵਾਜ਼ ਤੋਂ ਬੱਦਲ ਸ਼ਰਮਸਾਰ ਹੁੰਦੇ ਸਨ ॥੮੪॥
੧੦ ਢਕਾ-ਢੁਕ ਢਾਲਾਂ ਨੂੰ ਖੜਕਾਉਂਦੇ ਹੋਏ ਨੇੜੇ ਢੁਕ ਗਏ। ਸਭ ਦੇ ਲਾਲ ਪੀਲੇ ਰੰਗ ਦੇ ਬਸਤਰ ਪਹਿਨੇ ਹੋਏ ਸਨ।
੧੧ ਸ਼ਸਤਰ ਪਕੜ ਕੇ ਆ ਗਏ ਅਤੇ ਤੀਰ ਬਰਸਾਉਣ ਲੱਗ ਗਏ ॥੮੫॥
੧੨ ਅਗਨ ਬਾਣ ਚਲਾਉਂਦੇ ਹਨ । ਸਾਰੇ ਹੀ ਸ਼ਸਤਰ ਚਲਾ ਦਿੰਦੇ ਹਨ ।
੧੩ ਲਹੂ ਨਾਲ ਇਉਂ ਰੰਗੇ ਗਏ ਜਿਵੇਂ ਵਿਆਹ ਵਿਚ ਗੁਲਾਲੀ ਨਾਲ ਮੂੰਹ ਰੰਗੇ ਹੁੰਦੇ ਹਨ ॥੮੬॥
੧੪ ਬਹੁਤ ਸਾਰੇ ਜ਼ਖਮ ਲੱਗੇ ਇਉਂ ਘੁੰਮਦੇ ਸਨ ਜਿਸ ਤਰ੍ਹਾਂ ਸ਼ਰਾਬੀ ਘੁੰਮਦੇ ਹਨ ।
੧੫ ਸੂਰਮੇ ਰੰਗ-ਬਿਰੰਗੇ ਬਸਤਰ ਪਹਿਨ ਕੇ ਘੁੰਮਦੇ ਇਉਂ ਜਾਪਦੇ ਸਨ ਜਿਵੇਂ ਫੁੱਲਾਂ ਵਾਂਗ ਫੁੱਲੇ ਫਿਰਦੇ ਹਨ ॥੮੭॥
੧੬ ਦਾਨਵਾਂ ਦਾ ਮੁਖੀ ਸੁਬਾਹੂ ਆਪਣੇ ਹਠ ਵਿਚ ਮਗਰੂਰ ਹੈ ਜੋ ਆਪਣੇ ਆਪ ਵਿਚ ਸਮਾ ਨਹੀਂ ਰਿਹਾ ।
੧੭ ਬੜੇ ਉੱਚੀ ਸੁਰ ਵਿਚ ਵਾਜੇ ਵੱਜਦੇ ਹਨ ਜਿਨ੍ਹਾਂ ਅੱਗੇ ਬੱਦਲ ਸ਼ਰਮਸਾਰ ਸਨ ॥੮੮॥
੧੮ ਰਥੀ ਤੇ ਹਾਥੀ ਮਾਰ ਦਿੱਤੇ । ਘੋੜੇ ਸਵਾਰਾਂ ਤੋਂ ਬਿਨਾਂ ਖੁੱਲ੍ਹੇ ਫਿਰਦੇ ਹਨ ।
੧੯ ਬੜਾ ਭਾਰੀ ਯੁੱਧ ਹੋ ਰਿਹਾ ਹੈ ਤੇ ਸ਼ਿਵ ਜੀ ਦੀ ਤਾੜੀ ਖੁੱਲ ਗਈ ਹੈ ॥੮੯॥
੨੦ ਘੜਿਆਲਾਂ ਤੇ ਭੇਰੀਆਂ ਵੱਜਦੀਆਂ ਹਨ । ਡਮਾ ਡਮ ਡਮਰੂ ਵਜਾਉਂਦੇ ਪਏ ਹਨ ।
੨੧ ਧੌਂਸੇ ਖੜਕੇ ਤੇ ਘੋੜੇ ਹਿਣਕਦੇ ਹਨ ॥੯੦॥
੨੨ ਧਾਹਾ ਧੂ ਮਚੀ ਹੋਈ ਹੈ । ਟੱਕਾ ਟੁੱਕ ਦੀ ਆਵਾਜ਼ ਲੋਹੇ ਦੇ ਟੋਪ ਦੇ ਰਹੇ ਹਨ ।
੨੩ ਸੰਜੋਆਂ ਤੇ ਢਾਲਾਂ ਕੱਟੀਆਂ ਗਈਆਂ ਹਨ ਅਤੇ ਖੱਤਰੀ ਧਰਮ ਦੀ ਠੀਕ ਪਾਲਨਾ ਹੋਈ ਹੈ ॥੯੧॥
੨੪ ਰਾਮ ਤੇ ਸੁਬਾਹੂ ਵਿਚ ਘੋਰ ਯੁੱਧ ਹੋਇਆ ਤੇ ਰਾਮ ਕ੍ਰੋਧ ਨਾਲ ਭਰ ਗਿਆ ।
੨੫ ਦੁਸ਼ਟ ਸੁਬਾਹੂ ਦੀ ਬਾਂਹ ਕੱਟੀ ਗਈ । ਅੰਤ ਉਸ ਨੂੰ ਰਾਮ ਨੇ ਮਾਰ ਦਿੱਤਾ ॥੯੨॥
੨੬ ਰਹਿੰਦੇ ਦੈਂਤ ਡਰ ਕੇ ਭੱਜ ਗਏ । ਰਣ ਦੇ ਵਿਚ ਰਾਮ ਜੀ ਗੱਜ ਰਹੇ ਹਨ, ਉਨ੍ਹਾਂ ਦੀ ਜੈ-ਜੈ ਹੋਈ ।
੨੭ ਧਰਤੀ ਦਾ ਭਾਰ ਹੌਲਾ ਕੀਤਾ ਤੇ ਰਿਖੀ ਦੀ ਰੱਖਿਆ ਕੀਤੀ ॥੯੩॥
੨੮ ਸਾਰੇ ਦੇਵ ਤੇ ਸਾਧ, ਰਿਖੀ ਖੁਸ਼ ਹੋਏ । ਜਿੱਤ ਦੇ ਗੀਤ ਗਾਉਣ ਲੱਗੇ ।
੨੯ ਅਕਾਲ ਪੁਰਖ ਦਾ ਧੰਨਵਾਦ ਤੇ ਸ਼ੁਕਰ ਰਾਹੀਂ ਪੂਜਾ ਕਰਦੇ ਹਨ ਤੇ ਵੇਦਾਂ ਦਾ ਪਾਠ ਕਰਨ ਲੱਗੇ ॥੯੪॥
੩੦ ਵਿਸ਼ਵਾਮਿੱਤਰ ਰਿਖੀ ਦਾ ਜੱਗ ਸੰਪੂਰਨ ਹੋ ਗਿਆ ਤੇ ਪਾਪ ਦੂਰ ਚਲੇ ਗਏ ।
੩੧ ਦੇਵਤੇ ਸਾਰੇ ਹੀ ਪ੍ਰਸੰਨ ਹੋ ਗਏ ਅਤੇ ਫੁੱਲਾਂ ਦੀ ਬਾਰਸ਼ ਕੀਤੀ ॥੯੫॥
੩੨ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਵਿਚ ਰਾਮ ਚੰਦਰ ਅਵਤਾਰ ਸੁਬਾਹੂ ਤੇ ਮਰੀਚ ਦੀ ਮੌਤ ਅਤੇ ਰਿਖੀ ਦਾ ਜੱਗ ਸੰਪੂਰਨ ਕਰਨ ਦੀ ਕਥਾ ਸਮਾਪਤ ਹੁੰਦੀ ਹੈ ।
੩੩ ਅੱਗੇ ਸੀਤਾ ਦੇ ਸੁਯੰਬਰ ਦੀ ਕਥਾ ਆਰੰਭ ਕਰਦੇ ਹਨ।
੩੪ ਰਸਾਵਲ ਛੰਦ ॥ ਰਾਜੇ ਜਨਕ ਨੇ ਉਸ ਸੀਤਾ ਦਾ ਸੁਯੰਬਰ ਰਚਿਆ ਜੋ ਗੀਤਾ ਵਾਂਗ ਸ਼ੁੱਧ ਵਿਚਾਰ ਵਾਲੀ ਸੀ ।
੩੫ ਚਾਰ ਮੁੱਖ ਬ੍ਰਹਮਾ ਵਾਂਗ ਪਵਿੱਤਰ ਬਚਨ ਤੇ ਹਿਰਨ ਜਿਹੇ ਨੇਤਰਾਂ ਵਾਲੀ ਸੀ ॥੯੬॥
੩੬ ਮੁਨੀਆਂ ਦੇ ਮੁਖੀ ਮੁਨੀ ਵਿਸ਼ਵਾਮਿੱਤਰ ਨੇ ਇਹ ਗੱਲ ਸੁਣ ਲਈ ਜੋ ਚਾਰਾਂ ਕੂੰਟਾਂ ਵਿਚ ਵਿਦਵਾਨ ਸਿਆਣਾ ਮੰਨਿਆ ਜਾਂਦਾ ਸੀ ।
੩੭ ਉਸ ਨੇ ਰਾਮ ਨੂੰ ਨਾਲ ਲੈ ਲਿਆ । ਧਰਮ ਦਾ ਘਰ ਜਨਕਪੁਰੀ ਨੂੰ ਚੱਲ ਪਿਆ ॥੯੭॥
੩੮ ਤੇ ਕਿਹਾ ਕਿ ਐ ਪਿਆਰੇ ਰਾਮ ! ਮੇਰੀ ਗੱਲ ਸੁਣ ਤੇ ਮੇਰੇ ਨਾਲ ਚੱਲ ।
੩੯ ਸੀਤਾ ਸੁਯੰਬਰ ਕਰ ਰਿਹਾ ਹੈ । ਇਸ ਲਈ ਰਾਜੇ ਜਨਕ ਨੇ ਬੁਲਾਇਆ ਹੈ ॥੯੮॥
੪੦ ਸਵੇਰੇ ਉੱਥੇ ਚੱਲ ਕੇ ਸੀਤਾ ਸੁਯੰਬਰ ਜਿੱਤ ਲਵੋ ।
੪੧ ਇਹ ਮੇਰੀ ਕਹੀ ਗੱਲ ਮੰਨ ਲੈ ਜਿਸ ਨਾਲ ਤੇਰੀ ਵਡੱਤਣ ਦੀ ਗੱਲ ਬਣ ਜਾਏਗੀ ॥੯੯॥

[੧]ਪਾਨ ਬਾਕੇ ॥ ਨਿਪਾਤੋ ਪਿਨਾਕੇ ॥ [੨]ਸੀਆ ਜੀਤ ਆਨੋ ॥ ਹਨੋ ਸਰਬ ਦਾਨੋ ॥੧੦੦॥ [੩]ਚਲੇ ਰਾਮ ਸੰਗੰ ॥ ਸੁਹਾਏ ਨਿਖੰਗੰ ॥ [੪]ਭਏ ਜਾਇ ਠਾਢੇ ॥ ਮਹਾਂ ਮੋਦ ਬਾਢੇ ॥੧੦੧॥ [੫]ਪੁਰੰ ਨਾਰ ਦੇਖੈ ॥ ਸਹੀ ਕਾਮ ਲੇਖੈ ॥ [੬]ਰਿਪੰ ਸਤ੍ਰ ਜਾਨੈ ॥ ਸਿਧੰ ਸਾਧ ਮਾਨੈ ॥੧੦੨॥ [੭]ਸਿਸੰ ਬਾਲ ਰੂਪੰ ॥ ਲਹਯੋ ਭੂਪ ਭੂਪੰ ॥ [੮]ਤਪਯੋ ਪਉਨ ਹਾਰੀ ॥ ਭਟੰ ਸੱਸਤ੍ਰ ਧਾਰੀ ॥੧੦੩॥ [੯]ਨਿਸਾ ਚੰਦ ਜਾਨਯੋ ॥ ਦਿਨੰ ਭਾਨ ਮਾਨਯੋ ॥ [੧੦]ਗਣੰ ਰੁਦ੍ਰ ਰੇਖਯੋ ॥ ਸੁਰੰ ਇੰਦ੍ਰ ਦੇਖਯੋ ॥੧੦੪॥ [੧੧]ਸ੍ਰੁਤੰ ਬ੍ਰਹਮ ਜਾਨਯੋ ॥ ਦਿਜੰ ਬਿਯਾਸ ਮਾਨਯੋ ॥ [੧੨]ਹਰੀ ਬਿਸਨ ਲੇਖੇ ॥ ਸੀਆ ਰਾਮ ਦੇਖੇ ॥੧੦੫॥ [੧੩]ਸੀਆ ਪੇਖ ਰਾਮੰ ॥ ਬਿਧੀ ਬਾਣ ਕਾਮੰ ॥ [੧੪]ਗਿਰੀ ਝੂਮਿ ਭੂਮੰ ॥ ਮਦੀ ਜਾਣੁ ਘੂਮੰ ॥੧੦੬॥ [੧੫]ਉਠੀ ਚੇਤ ਐਸੇ ॥ ਮਹਾਂਬੀਰ ਜੈਸੇ ॥ [੧੬]ਰਹੀ ਨੈਨ ਜੋਰੀ ॥ ਸਸੰ ਜਿਉ ਚਕੋਰੀ ॥੧੦੭॥ [੧੭]ਰਹੇ ਮੋਹ ਦੋਨੋ ॥ ਟਰੇ ਨਾਹਿ ਕੋ ਨੋ ॥ [੧੮]ਰਹੇ ਠਾਂਢ ਐਸੇ ॥ ਰਣੰ ਬੀਰ ਜੈਸੇ ॥੧੦੮॥ [੧੯]ਪਠੇ ਕੋਟ ਦੂਤੰ ॥ ਚਲੇ ਪਉਨ ਪੂਤੰ ॥ [੨੦]ਕੁਵੰਡਾਨ ਡਾਰੇ ॥ ਨਰੇਸੋ ਦਿਖਾਰੇ ॥੧੦੯॥ [੨੧]ਲਯੋ ਰਾਮ ਪਾਨੰ ॥ ਭਰਯੋ ਬੀਰ ਮਾਨੰ ॥ [੨੨]ਹਸਯੋ ਐਚ ਲੀਨੋ ॥ ਉਭੈ ਟੂਕ ਕੀਨੋ ॥੧੧੦॥ [੨੩]ਸਬੈ ਦੇਵ ਹਰਖੇ ॥ ਘਨੰ ਪੁਹਪ ਬਰਖੇ ॥ [੨੪]ਲਜਾਨੇ ਨਰੇਸੰ ॥ ਚਲੇ ਆਪ ਦੇਸੰ ॥੧੧੧॥ [੨੫]ਤਬੈ ਰਾਜ ਕੰਨਿਆ ॥ ਤਿਹੂੰ ਲੋਕ ਧੰਨਿਆ ॥ [੨੬]ਧਰੇ ਫੂਲ ਮਾਲਾ ॥ ਬਰਯੋ ਰਾਮ ਬਾਲਾ ॥੧੧੨॥ ਭੁਜੰਗ ਪ੍ਰਯਾਤ ਛੰਦ ॥ [੨੭]ਕਿਧੌ ਦੇਵ ਕੰਨਿਆ ਕਿਧੌ ਬਾਸਵੀ ਹੈ ॥ ਕਿਧੌ ਜੱਛਨੀ ਕਿੰਨ੍ਰਨੀ ਨਾਗਨੀ ਹੈ ॥ [੨੮]ਕਿਧੌ ਗੰਧ੍ਰਬੀ ਦੈਤਜਾ ਦੇਵਤਾ ਸੀ ॥ ਕਿਧੌ ਸੂਰਜਾ ਸੁਧ ਸੋਧੀ ਸੁਧਾ ਸੀ ॥੧੧੩॥ ਕਿਧੌ ਜੱਛ ਬਿੱਦਿਆ ਧਰੀ ਗੰਧ੍ਰਬੀ ਹੈ ॥ ਕਿਧੌ ਰਾਗਨੀ ਭਾਗ ਪੂਰੇ ਰਚੀ ਹੈ[੩੦] ॥ ਕਿਧੌ ਸੁਵਰਨ ਕੀ ਚਿਤ੍ਰ ਕੀ ਪੁੱਤ੍ਰਕਾ ਹੈ ॥ ਕਿਧੌ ਕਾਮ ਕੀ ਕਾਮਨੀ ਕੀ ਪ੍ਰਭਾ ਹੈ ॥੧੧੪॥ [੩੧]ਕਿਧੌ ਚਿੱਤ੍ਰ ਕੀ ਪੁੱਤ੍ਰਕਾ ਸੀ ਬਨੀ ਹੈ ॥ ਕਿਧੌ ਸੰਖਨੀ ਚਿੱਤ੍ਰਨੀ ਪਦਮਨੀ ਹੈ ॥ [੩੨]ਕਿਧੌ ਰਾਗ ਪੂਰੇ ਭਰੀ ਰਾਗ ਮਾਲਾ ॥ ਬਰੀ ਰਾਮ ਤੈਸੀ ਸੀਆ ਆਜ ਬਾਲਾ ॥੧੧੫॥ [੩੩]ਛਕੇ ਪ੍ਰੇਮ ਦੋਨੋ ਲਗੇ ਨੈਨ ਐਸੇ ॥ ਮਨੋ ਫਾਧ ਫਾਂਧੇ ਮ੍ਰਿਗੀਰਾਜ ਜੈਸੇ ॥ [੩੪]ਬਿਧੁੰ ਬਾਕ ਬੈਣੀ ਕਟੰ ਦੇਸ ਛੀਣੰ ॥ ਰੰਗੇ ਰੰਗ ਰਾਮੰ ਸੁ ਨੈਣੰ ਪ੍ਰਬੀਣੰ ॥੧੧੬॥ [੩੫]ਜਿਣੀ ਰਾਮ ਸੀਤਾ ਸੁਣੀ ਸ੍ਰਉਣ ਰਾਮੰ ॥ ਗਹੇ ਸਸੱਤ੍ਰ ਅਸਤ੍ਰੰ ਰਿਸਯੋ ਤਉਨ ਜਾਮੰ ॥ [੩੬]ਕਹਾ ਜਾਤ ਭਾਖਯੋ ਰਹੌ ਰਾਮ ਠਾਢੇ ॥ ਲਖੋ ਆਜ ਕੈਸੇ ਭਏ

੧ ਐ ਬਲੀ ਰਾਮ ! ਆਪਣੇ ਬਾਂਕੇ (ਸੋਹਣੇ) ਹੱਥਾਂ ਦੇ ਨਾਲ। ਸ਼ਿਵ ਜੀ ਦੇ ਨਿਪਾਕੇ (ਧਨੁੱਖ) ਨੂੰ ਤੋੜ ਕੇ।
੨ ਸੀਤਾ ਨੂੰ ਜਿੱਤ ਲਿਆਉ ਤੇ ਸਾਰੇ ਦੈਂਤਾਂ ਨੂੰ ਮਾਰ ਸੁੱਟੋ ॥੧੦੦॥
੩ ਰਾਮ ਤੇ ਲਛਮਣ ਮੁਨੀ ਦੇ ਨਾਲ ਚੱਲ ਪਏ ਜਿਨ੍ਹਾਂ ਦੇ ਪਿੱਠ ਨਾਲ ਤੀਰਾਂ ਤੇ ਭੱਥੇ ਸੋਭਦੇ ਸਨ।
੪ ਜਨਕ ਪੁਰੀ ਜਾ ਪੁੱਜੇ। ਜਿਨ੍ਹਾਂ ਨੂੰ ਵੇਖ ਕੇ ਰਾਜ ਭਵਨ ਵਿਚ ਮਹਾਨ ਖੇੜਾ ਫੈਲਾ ਗਿਆ ॥੧੦੧॥
੫ ਜਨਕ ਪੁਰੀ ਦੀਆਂ ਇਸਤ੍ਰੀਆਂ ਦੇਖਦੀਆਂ ਹਨ। ਉਹ ਰਾਮ ਨੂੰ ਠੀਕ ਕਾਮ ਦਾ ਰੂਪ ਗਿਣਦੀਆਂ ਹਨ।
੬ ਵੈਰੀਆਂ ਨੂੰ ਵੈਰੀ ਰੂਪ ਕਹਿਕੇ ਜਾਣਿਆ ਅਤੇ ਸਿੱਧ ਲੋਕਾਂ ਨੂੰ ਉਨ੍ਹਾਂ ਨੂੰ ਸਾਧ ਕਰਕੇ ਮੰਨਿਆ ॥੧੦੨॥
੭ ਬੱਚਿਆਂ ਨੇ ਉਸ ਨੂੰ ਬਾਲ ਰੂਪ ਕਰਕੇ ਵੇਖਿਆ ਅਤੇ ਰਾਜਿਆਂ ਨੇ ਰਾਜਾ ਕਰਕੇ ਜਾਣਿਆ।
੮ ਤਪੱਸਵੀਆਂ ਨੇ ਹਵਾ ਭੱਖਣ ਵਾਲਾ ਮਹਾਨ ਤਪੀਆ-ਪੌਣਾਹਾਰੀ ਅਤੇ ਸੂਰਮਿਆਂ ਨੇ ਸ਼ਸਤ੍ਰਧਾਰੀ ਜੋਧਾ ਮੰਨਿਆ ॥੧੦੩॥
੯ ਰਾਤ ਨੇ ਚੰਦ ਜਾਣਿਆ ਅਤੇ ਦਿਨ ਨੇ ਰਾਮ ਨੂੰ ਸੂਰਜ ਕਰਕੇ ਮੰਨਿਆ।
੧੦ ਗਣਾਂ ਨੇ ਸ਼ਿਵ ਜੀ ਕਰਕੇ ਦੇਖਿਆ। ਦੇਵਾਂ ਨੇ ਇੰਦ੍ਰ ਕਹਿਕੇ ਦੇਖਿਆ ॥੧੦੪॥
੧੧ ਵੇਦਾਂ ਨੇ ਬ੍ਰਹਮਾਂ ਕਰਕੇ ਜਾਣਿਆ ਤੇ ਬ੍ਰਾਹਮਣਾਂ ਨੇ ਬੇਦ ਬਿਆਸ ਕਰਕੇ ਮੰਨਿਆ।
੧੨ ਸ਼ਿਵ ਜੀ ਨੇ ਵਿਸ਼ਨੂੰ ਰੂਪ ਦੇਖਿਆ। ਸੀਤਾ ਰਾਮ ਕਰਕੇ ਦੇਖਦੀ ਸੀ ॥੧੦੫॥
੧੩ ਸੀਤਾ ਨੇ ਜਦੋਂ ਰਾਮ ਨੂੰ ਵੇਖਿਆ ਤਾਂ ਕਾਮ ਦੇ ਤੀਰ ਨਾਲ ਬਿੰਨੀ ਗਈ। ਉਸ ਨੂੰ ਵੇਖਕੇ ਇਸ ਤਰ੍ਹਾਂ
੧੪ ਘਮੇਟਣੀ ਖਾ ਕੇ ਡਿੱਗ ਪਈ। ਜਿਵੇਂ ਸ਼ਰਾਬੀ ਘੁੰਮ ਕੇ ਡਿੱਗ ਪੈਂਦਾ ਹੈ ॥੧੦੬॥
੧੫ ਫਿਰ ਇਸ ਤਰ੍ਹਾਂ ਚੌਕੰਨੀ ਹੋ ਕੇ ਉੱਠੀ ਜਿਵੇਂ। ਕੋਈ ਜ਼ਖਮੀ ਯੋਧਾ ਸੁਚੇਤ ਹੋ ਕੇ ਉਠਦਾ ਹੈ।
੧੬ ਫੇਰ ਇਸ ਤਰ੍ਹਾਂ ਨੇਤ੍ਰ ਟਿਕਾ ਕੇ ਰਾਮ ਵੱਲ ਤੱਕਣ ਲੱਗੀ। ਜਿਵੇਂ ਚਕੋਰ ਚੰਦ ਵੱਲ ਤਕਦਾ ਹੈ ॥੧੦੭॥
੧੭ ਦੋਵੇਂ ਇਕ ਦੂਜੇ ਤੇ ਮੋਹਤ ਹੋ ਗਏ। ਕੋਈ ਪਿੱਛੇ ਨਾ ਹਟੇ। ਇਸ ਤਰ੍ਹਾਂ ਖੜੇ ਹੋ ਕੇ ਟਿਕ ਗਏ।
੧੮ ਇਸ ਤਰ੍ਹਾਂ ਇਕ ਦੂਜੇ ਵੱਲ ਖੜ੍ਹੇ ਵੇਖਦੇ ਸਨ। ਜਿਵੇਂ ਯੁੱਧ ਵਿਚ ਇਕ ਦੂਜੇ ਦਾ ਵਾਰ ਰੋਕਣ ਲਈ ਖੜ੍ਹਾ ਸੂਰਮਾ ਤਕਦਾ ਹੁੰਦਾ ਹੈ ॥੧੦੮॥
੧੯ ਰਾਜੇ ਜਨਕ ਨੇ ਕ੍ਰੋੜਾਂ ਦੂਤ ਸੁਯੰਬਰ ਦੀ ਖਬਰ ਦੇਣ ਲਈ ਭੇਜੇ ਸਨ। ਜੋ ਪਉਣ ਦੇ ਪੁਤ੍ਰ ਹਨੂੰਮਾਨ ਵਾਂਗ ਤੇਜ਼ੀ ਨਾਲ ਗਏ ਸਨ। ਜਦੋਂ ਸਾਰੇ ਆ ਗਏ ਤਾਂ
੨੦ ਧਨੁਖ ਲਿਆ ਕੇ ਸਭਾ ਵਿਚ ਰੱਖ ਦਿੱਤਾ ਤੇ ਸਾਰੇ ਰਾਜਿਆਂ ਨੂੰ ਵਿਖਾ ਦਿੱਤਾ ॥੧੦੯॥
੨੧ ਰਾਮ ਨੇ ਧਨੁਖ ਨੂੰ ਹੱਥਾਂ ਵਿਚ ਚੁੱਕ ਲਿਆ। ਜੋ ਸੂਰਮਾ ਆਪਣੇ ਬਲ ਦੇ ਮਾਣ ਵਿਚ ਸੀ।
੨੨ ਹੱਸਦਿਆਂ ਹੋਇਆਂ ਧਨੁਖ ਚੁੱਕ ਕੇ ਖਿੱਚ ਲਿਆ। ਕਈ ਟੁਕੜੇ ਕਰ ਦਿੱਤੇ ॥੧੧੦॥
੨੩ ਸਾਰੇ ਦੇਵ ਪ੍ਰਸੰਨ ਹੋ ਗਏ ਅਤੇ ਉਹਨਾਂ ਅਕਾਸ਼ ਤੋਂ ਬਹੁਤ ਸਾਰੇ ਫੁਲ ਬਰਸਾਏ।
੨੪ ਜਿਹੜੇ ਹੋਰ ਰਾਜੇ ਆ ਕੇ ਅਸਫਲ ਰਹੇ ਉਹ ਸਾਰੇ ਸ਼ਰਮਸਾਰ ਹੋ ਗਏ ਅਤੇ ਆਪੋ ਆਪਣੇ ਦੇਸ਼ਾਂ ਨੂੰ ਤੁਰ ਗਏ ॥੧੧੧॥
੨੫ ਉਸੇ ਵੇਲੇ ਰਾਜੇ ਜਨਕ ਦੀ ਪੁਤ੍ਰੀ ਜੋ ਇਸ ਜਿੱਤ ਨਾਲ ਤਿੰਨਾਂ ਲੋਕਾਂ ਵਿਚ ਧੰਨਤਾ ਜੋਗ ਹੋ ਗਈ ਸੀ।
੨੬ ਉਸ ਨੇ ਫੁੱਲਾਂ ਦੀ ਮਾਲਾ ਹੱਥਾਂ ਵਿਚ ਚੁੱਕੀ ਤੇ ਰਾਮ ਦੇ ਗਲੇ ਵਿਚ ਪਾ ਕੇ ਰਾਮ ਨੂੰ ਵਰ ਲਿਆ ਉਸ ਬਾਲੀ ਨੇ ॥੧੧੨॥
੨੭ ਭੁਜੰਗ ਪ੍ਰਯਾਗ ਛੰਦ ॥ ਸੀਤਾ ਦੀ ਉਪਮਾ ਕਰਦੇ ਦਸਦੇ ਹਨ ਕਿ ਉਸਦਾ ਰੂਪ ਪਹਿਚਾਣਿਆਂ ਨਹੀਂ ਜਾਂਦਾ ਕਿ ਉਹ ਕਿਸ ਦੀ ਪੁੱਤਰੀ ਹੈ ਜੋ ਬਹੁਤ ਹੀ ਅਲੌਕਿਕ ਸੀ। ਕੀ ਉਹ ਦੇਵਤਿਆਂ ਦੀ ਪੁੱਤਰੀ ਸੀ ਜਾਂ ਇੰਦ੍ਰਾਣੀ ਹੈ ਜਾਂ ਕਿਤੇ
੨੮ ਜੱਛਨੀ, ਕਿੰਨ੍ਰਨੀ, ਨਾਗਨੀ ਹੈ। ਜਾਂ ਕਿਤੇ ਗੰਧ੍ਰਬੀ ਦੈਂਤ ਜਾਂ ਦੇਵਤਾ ਦੀ ਪੁੱਤਰੀ ਹੈ। ਸੂਰਜ ਦੀ ਪੁੱਤਰੀ ਅਥਵਾ ਸੋਧੀ ਹੋਈ ਸੁੱਧਤਾ ਨੇ ਹੀ ਰੂਪ ਧਾਰ ਲਿਆ ਹੈ ॥੧੧੩॥
੨੯ ਜੱਛਾਂ ਦੀ ਵਿੱਦਿਆ ਦਾਤੀ ਹੈ ਜਾਂ ਦੇਵਤਿਆਂ ਦੀ ਗਾਵਿਤ੍ਰੀ ਹੈ ਜਾਂ ਕਿਤੇ ਪੂਰੇ ਪ੍ਰਭੂ ਨੇ ਕੋਈ ਰਾਗਣੀ ਬਣਾਈ ਹੈ।
੩੦ ਜਾਂ ਕਿਤੇ ਸੋਨੇ ਦੀ ਚਿਤਰ ਕਲਾ ਨੇ ਪੁਤਲੀ ਘੜੀ ਹੈ ਜਾਂ ਕਿਸੇ ਕਾਮ ਦੀ ਇਸਤ੍ਰੀ "ਰੱਤੀ" ਜਿਹਾ ਪ੍ਰਭਾਉ ਹੈ ॥੧੧੪॥
੩੧ ਜਾਂ ਕਿਤੇ ਕਿਸੇ ਚਿਤਰ ਦੀ ਪੁਤਲੀ ਬਣਾਈ ਗਈ ਹੈ। ਕਿਤੇ ਕਿਸੇ ਚਿਤਰ ਦੀ ਮੂਰਤੀ ਬਣੀ ਹੈ। ਕਿਧੋ, ਸੰਖਨੀ
੩੨ ਚਿਤਰਨੀ, ਪਦਮਨੀ ਹੈ ਜਾਂ ਕਿਤੇ ਰਾਗਾਂ ਦੀ ਭਰੀ ਭਾਗ ਮਾਲਾ ਹੈ। ਉਸੇ ਤਰ੍ਹਾਂ ਦੀ ਰਾਮਚੰਦਰ ਨੇ ਅੱਜ ਬਾਲਕੀ ਸੀਤਾ ਵਰ ਲਈ ਹੈ ॥੧੧੫॥
੩੩ ਦੋਵੇਂ ਰਾਮ ਤੇ ਸੀਤਾ ਮਸਤੀ ਵਿਚ ਮਸਤ ਹਨ ਜਿਨ੍ਹਾਂ ਦੇ ਦੋਹਾਂ ਦੇ ਨੇਤ੍ਰ ਪ੍ਰੇਮ ਵਿਚ ਲੱਗੇ ਹੋਏ ਹਨ ਇਸ ਤਰ੍ਹਾਂ ਜਿਵੇਂ ਕਿਸੇ ਸ਼ਿਕਾਰੀ ਦੇ ਹੀਰੇ ਹਰਨ ਨੂੰ ਫੜਨ ਲਈ ਲੱਗੇ ਹੁੰਦੇ ਹਨ।
੩੪ ਸੁਰਸਤੀ ਜਿਹੀ ਬੁੱਧੀ ਦੇਵੀ ਜਿਹੇ ਮਧੁਰ ਬੋਲ, ਲੱਕ ਬਹੁ ਪਤਲਾ। ਸੀਤਾ ਨੂੰ ਵੇਖ ਕੇ ਰਾਮ ਰੰਗ ਵਿਚ ਰੰਗੇ ਗਏ ਉਸ ਦੇ ਨੇਤਰ ਜੋ ਬੜੇ ਪ੍ਰਬੀਨ ਸੁਰਤ ਤੇ ਸਮਝ ਵਾਲੇ ਸਨ ॥੧੧੬॥
੩੫ ਜਿਸ ਵੇਲੇ ਰਾਮ ਚੰਦਰ ਨੇ ਸੁਯੰਬਰ ਵਿਚ ਸੀਤਾ ਜਿੱਤ ਲਈ। ਇਹ ਗੱਲ ਪ੍ਰਸ ਰਾਮ ਦੇ ਵੀ ਕੰਨਾਂ ਵਿਚ ਜਾ ਪਈ। ਉਸੇ ਦਿਨ ਉਸ ਨੇ ਆਪਣੇ ਸਸਤ੍ਰ ਤੇ ਅਸਤ੍ਰ ਚੁੱਕ ਲਏ ਤੇ ਕ੍ਰੋਧ ਵਿਚ ਆ ਗਿਆ ਅਤੇ ਛੇਤੀ ਨਾਲ ਰਾਮ ਕੋਲ ਪਹੁੰਚ ਕੇ ਕਹਿਣ ਲੱਗਾ।
੩੬ ਐ ਰਾਮਚੰਦਰ ! ਕਿੱਥੇ ਜਾਂਦਾ ਹੈਂ ? ਏਥੇ ਹੀ ਖੜ੍ਹਾ ਹੋ ਜਾਹ। ਮੈਂ ਵੇਖਦਾ ਹਾਂ ਕਿ ਤੂੰ ਕਿਤਨਾ ਕੁ ਸੂਰਮਾ ਬਹਾਦਰ ਹੈਂ ॥੧੧੭॥

ਬੀਰ ਗਾਢੇ ॥੧੧੭॥ [1]ਭਾਖਾ ਪਿੰਗਲ ਦੀ ॥ ਸੁੰਦਰੀ ਛੰਦ ॥ ਭਟ ਹੁੰਕੇ ਧੁੰਕੇ ਬੰਕਾਰੇ ॥ ਰਣ ਬੱਜੇ ਗੱਜੇ ਨੱਗਾਰੇ ॥ [2]ਰਣ ਹੁੱਲ ਕਲੋਲੰ ਹੁੱਲਾਲੰ ॥ ਢਲ ਹੱਲੰ ਢੱਲੰ ਉੱਛਾਲੰ ॥੧੧੮॥ [3]ਰਣ ਉੱਠੇ ਕੁੱਠੇ ਮੁੱਛਾਲੇ ॥ ਸਰ ਛੁੱਟੇ ਜੁੱਟੇ ਭੀਹਾਲੇ ॥ [4]ਰਤੁ ਡਿੱਗੇ ਭਿੱਗੇ ਜੋਧਾਣੰ ॥ ਕਣਣੰਛੇ ਕੱਛੇ ਕਿਕਾਣੰ ॥੧੧੯॥ [5]ਭੀਖਣੀਯੰ ਭੇਰੀ ਭੁੰਕਾਰੰ ॥ ਝਲ ਲੰਕੇ ਖੰਡੇ ਦੂਧਾਰੰ ॥ [6]ਜੁੱਧੰ ਜੁੱਝਾਰੰ ਬੁਬਾੜੇ ॥ ਰੁੱਲੀਏ ਪਖਰੀਏ ਆਹਾੜੇ ॥੧੨੦॥ [7]ਬੱਕੇ ਬੱਬਾੜੇ ਬੰਕਾਰੰ ॥ ਨੱਚੇ ਪੱਖਰੀਏ ਜੁਝਾਰੰ ॥ [8]ਬੱਜੇ ਸੰਗਲੀਏ ਭੀਹਾਲੇ ॥ ਰਣ ਰੱਤੇ ਮੱਤੇ ਮੁੱਛਾਲੇ ॥੧੨੧॥ [9]ਉਛਲੀਏ ਕੱਛੀ ਕੱਛਾਲੇ ॥ ਉੱਡੇ ਜਣੁ ਪੱਬੰ ਪੱਛਾਲੇ ॥ [10]ਜੁੱਟੇ ਭਟ ਛੁੱਟੇ ਮੁੱਛਾਲੇ ॥ ਰੁਲੀਏ ਆਹਾੜੰ ਪਖਰਾਲੇ ॥੧੨੨॥ [11]ਬੱਜੇ ਸੰਧੂਰੰ ਨੱਗਾਰੇ ॥ ਕੱਛੇ ਕੱਛੀਲੇ ਲੁੱਝਾਰੇ ॥ [12]ਗਣ ਹੂਰੰ ਪੂਰੰ ਗੈਣਾਯੰ ॥ ਅੰਜਨਯੰ ਅੰਜੇ ਨੈਣਾਯੰ ॥੧੨੩॥ [13]ਰਣ ਣੱਕੇ ਨਾਦੰ ਨਾਫੀਰੰ ॥ ਬੱਬਾੜੇ ਬੀਰੰ ਹਾਬੀਰੰ ॥ [14]ਉੱਘੇ ਜਣ ਨੇਜੇ ਜੱਟਾਲੇ ॥ ਛੁੱਟੇ ਸਿਲ ਸਿਤਿਯੰ ਮੁੱਛਾਲੇ ॥੧੨੪॥ [15]ਭਟ ਡਿੱਗੇ ਘਾਯੰ ਅੱਘਾਯੰ ॥ ਤਨ ਸੁੱਭੇ ਅੱਧੋ ਅੱਧਾਯੰ ॥ [16]ਦਲ ਗੱਜੇ ਬੱਜੇ ਨੀਸਾਣੰ ॥ ਚੰਚਲੀਏ ਤਾਜੀ ਚੀਹਾਣੰ ॥ ੧੨੫॥ [17]ਚਵ ਦਿਸਯੰ ਚਿੰਕੀ ਚਾਵੰਡੈ ॥ ਖੰਡੇ ਖੰਡਿੱ ਕੇ ਆਖੰਡੈ ॥ [18]ਰੜ ਝੰਕੇ ਗਿੱਧੰ ਉਧਾਣੰ ॥ ਜੈ ਜੰਪੈ ਸਿੱਧੰ ਸੁੱਧਾਣੰ ॥੧੨੬॥ [19]ਫੁੱਲੇ ਜਣ ਕਿੰਸਕ ਬਾਸੰਤੰ ॥ ਰਣ ਰੱਤੇ ਸੂਰਾ ਸਾਮੰਤੰ ॥ [20]ਡਿੱਗੇ ਰਣ ਸੁੰਡੀ ਸੁੰਡਾਣੰ ॥ ਧਰ ਭੂਰੰ ਪੂਰੰ ਮੁੰਡਾਣੰ ॥ ੧੨੭॥ ਮਧੁਰ ਧੁਨ ਛੰਦ ॥ [21]ਤਰ ਭਰ ਰਾਮੰ ॥ ਪਰ ਹਰ ਕਾਮੰ ॥ [22]ਧਰ ਬਰ ਧੀਰੰ ॥ ਪਰ ਹਰਿ ਤੀਰੰ ॥੧੨੮॥ [23]ਦਰ ਬਰ ਗਯਾਨੰ ॥ ਪਰ ਹਰਿ ਧਯਾਨੰ ॥ [24]ਥਰਹਰ ਕੰਪੈ ॥ ਹਰਿ ਹਰਿ ਜੰਪੈ ॥੧੨੯॥ [25]ਕ੍ਰੋਧੰ ਗਲਿਤੰ ॥ ਬੋਧੰ ਦਲਿਤੰ ॥ [26]ਕਰ ਸਰ ਸਰਤਾ ॥ ਧਰਮਰ ਹਰਤਾ ॥੧੩੦॥ [27]ਸਰਬਰ ਪਾਣੰ ॥ ਧਰ ਕਰ ਮਾਣੰ ॥ [28]ਅਰ ਉਰ ਸਾਲੀ ॥ ਧਰ ਉਰ ਮਾਲੀ ॥੧੩੧॥ [29]ਕਰ ਬਰ ਕੋਪੰ ॥ ਥਰ ਹਰ ਧੋਪੰ ॥ [30]ਗਰ ਬਰ ਕਰਣੰ ॥ ਘਰ ਬਰ ਹਰਣੰ ॥੧੩੨॥ [31]ਛਰ ਹਰ ਅੰਗੰ ॥ ਚਰ ਖਰ ਸੰਗੰ ॥ [32]ਜਰ ਬਰ ਜਾਮੰ ॥ ਝਰ ਹਰ ਰਾਮੰ ॥ ੧੩੩॥ [33]ਟਰ ਧਰ ਜਾਯੰ ॥ ਠਰ ਹਰਿ ਪਾਯੰ ॥ [34]ਢਰ ਹਰ ਢਾਲੰ ॥ ਥਰ ਹਰ ਕਾਲੰ ॥੧੩੪॥ [35]ਅਰ ਬਰ ਦਰਣੰ ॥ ਨਰ ਬਰ ਹਰਣੰ ॥ [36]ਧਰ ਬਰ ਧੀਰੰ ॥ ਫਰ ਹਰ ਤੀਰੰ ॥੧੩੫॥ [37]ਬਰ ਨਰ ਦਰਣੰ ॥ ਭਰ ਹਰ ਕਰਣੰ ॥ [38]ਹਰ ਹਰ

੧ ਭਾਖਾ ਪਿੰਗਲ ਦੀ ॥ ਸੁੰਦਰੀ ਛੰਦ ॥ ਸੂਰਮੇ ਰਣ ਵਿਚ ਉੱਤਰ ਆਏ ਤੇ ਬਾਂਕੇ ਹੁੰਗਾਰੇ ਮਾਰਦੇ ਹਨ। ਰਣ ਦੇ ਵਿਚ ਨਗਾਰੇ ਬੱਜੇ ਤੋਂ ਯੋਧੇ ਗੱਜਣ ਲੱਗੇ।

੨ ਰਣ ਦੇ ਵਿੱਚ ਇੱਕ ਦੂਜੇ ਨੂੰ ਹੌਲਾ ਸਮਝਕੇ ਆਪਣੇ ਨਾਲੋਂ ਮੁਸਕਰਾਉਂਦੇ ਹਨ। ਹੱਲਾ ਕਰ ਕਰ ਪੈਂਦੇ ਹਨ ਤੇ ਦੋਸ਼ ਉਛਾਲਦੇ ਹਨ ਜਿਵੇਂ ਕਹੀਦਾ ਹੈ ਕਿ ਤੂੰ ਆਹ ਕੰਮ ਕਿਉਂ ਕੀਤਾ ਜਾਂ ਗਲਤ ਕੀਤਾ ॥੧੧੮॥

੩ ਮੁੱਛਾਂ ਵਾਲੇ ਸੂਰਜੇ ਯੁੱਧ ਲਈ ਉਠ ਕੇ ਖੜ੍ਹੇ ਹੋ ਗਏ ਤੇ ਕਈ ਕੁਠੇ ਜ਼ਖ਼ਮੀ ਹੋ ਗਏ ਬੜੇ ਭਿਆਨਕ ਤੀਰ ਸੁੱਟੇ ਤੇ ਸੂਰਮੇ ਜੋਸ਼ ਵਿਚ ਆ ਕੇ ਯੁੱਧ ਕਰਨ ਜੁਟ ਗਏ।

੪ ਰੱਤ ਡਿੱਗੀ ਤੇ ਯੋਧਿਆਂ ਦੇ ਵਸਤ੍ਰ ਭਿੱਜ ਗਏ ਜੋ ਘੋੜੇ ਤੋਂ ਹੇਠਾਂ ਡਿੱਗ ਪਏ ਨੇ ਉਹਨਾਂ ਦੇ ਘੋੜੇ ਖਾਲੀ ਧਰਤੀ ਕੋਸਦੇ ਫਿਰਦੇ ਹਨ ॥੧੧੯॥

੫ ਜੋਗਣੀਆਂ ਤੇ ਭੈਰੀਆਂ ਬੋਲਦੀਆਂ ਹਨ ਜੋ ਭਾਰੀ ਭਿਆਨਕ ਹਨ ਤੇ ਦੋ ਧਾਰੇ ਖੰਡੇ ਝਲਕਦੇ ਹਨ।

੬ ਯੁੱਧ ਦੇ ਵਿਚ ਜੁਝਾਰੂ ਯੋਧੇ ਲਲਕਾਰਦੇ ਹਨ। ਘੋੜਿਆਂ ਦੇ ਉੱਤੋਂ ਮਰ ਕੇ ਹੇਠਾਂ ਡਿੱਗੇ ਰੁਲਦੇ ਹਨ ॥੧੨੦॥

੭ ਬਲਕਾਰ ਯੋਧੇ ਬੜਕਾਂ ਮਾਰਦੇ ਹਨ। ਜੁਝਾਰੂ ਯੋਧੇ ਘੋੜਿਆਂ ਨੂੰ ਨਚਾਉਂਦੇ ਹਨ।

੮ ਸੰਗਲੀਆਂ ਵਾਲੇ ਬੜੇ ਭਿਆਨਕ ਨਗਾਰੇ ਵਜਦੇ ਹਨ। ਰਣ ਦੇ ਵਿਚ ਰਚੇ ਹੋਏ ਹਨ ਮਸਤੀ ਨਾਲ ਮੁਛਾਂ ਵਾਲੇ ਸੂਰਮੇ ॥੧੨੧॥

੯ ਕਛਵਾਲ ਦੇਸ਼ ਦੇ ਘੋੜੇ ਇਉਂ ਉਛਲਦੇ ਹਨ ਜਾਣੋਂ। ਫੰਗਾਂ ਵਾਲੇ ਪਹਾੜ ਪੱਬਾਂ ਭਾਰ ਉਡੇ ਫਿਰਦੇ ਨੇ।

੧੦ ਸੂਰਮੇ ਜੰਗ ਵਿਚ ਜੁਟੇ ਹੋਏ ਨੇ ਤੇ ਬੰਬਲੀਆਂ ਵਾਲੇ ਨੇਜੇ ਚਲਦੇ ਹਨ। ਕਾਠੀਆਂ ਆਦਿ ਪਾਈਆਂ ਮਰੇ ਘੋੜੇ ਰੁਲਦੇ ਹਨ ॥੧੨੨॥

੧੧ ਹਾਥੀਆਂ ਦੇ ਉੱਪਰ ਲੱਦੇ ਨਗਾਰੇ ਵਜਦੇ ਸਨ। ਧਰਤੀ ਨੂੰ ਕੋਸਣ ਵਾਲੇ ਦੌੜਾਕ ਤੇ ਲੁਝ-ਲੁਝ ਕੇ ਲੜਨ ਵਾਲੇ ਲੜ ਕੇ ਮਰ ਗਏ ਸਨ। ਜਿਨ੍ਹਾਂ ਨੂੰ ਵਰਨ ਲਈ

੧੨ ਹੂਰਾਂ ਦੇ ਟੋਲੇ ਸਾਰੇ ਅਸਮਾਨ ਵਿਚ ਹੀ ਫਿਰਦੇ ਸਨ। ਜਿਨ੍ਹਾਂ ਨੇ ਨੇਤਰਾਂ ਵਿਚ ਸੁਰਮੇ ਪਾਏ ਹੋਏ ਸਨ ॥੧੨੩॥

੧੩ ਰਣ ਦੇ ਵਿਚ ਧੌਂਸੇ ਤੇ ਨਫੀਰੀਆਂ ਦੀਆਂ ਆਵਾਜ਼ਾਂ ਆ ਰਹੀਆਂ ਸਨ। ਸੂਰਮੇ ਸੂਰਮਿਆਂ ਨੂੰ ਲਲਕਾਰਦੇ ਸਨ।

੧੪ ਜੋ ਇਉਂ ਜਾਪਦੇ ਸਨ ਜਾਣੇ ਨੰਗੇ ਨੇਜੇ ਲਈ ਜਟਾਂ ਵਾਲੇ ਸਾਧੂ ਖੜ੍ਹੇ ਹਨ। ਅੰਤ ਉਹਨਾਂ ਦੇ ਹੱਥੋਂ ਚਮਕਦੇ ਸਫੈਦ ਹਥਿਆਰ ਛੁੱਟ ਗਏ ਜੋ ਮੁੱਛਾਂ ਵਾਲੇ ਜੁਆਨ ਸਨ ॥੧੨੪॥

੧੫ ਜਿਨ੍ਹਾਂ ਦੇ ਜ਼ਖ਼ਮ ਨਹੀਂ ਸੀ ਉਹ ਜ਼ਖ਼ਮੀ ਹੋ ਕੇ ਡਿੱਗ ਪਏ ਜਾਂ ਜਿਨ੍ਹਾਂ ਦੇ ਤਨ ਸਮੂਹਕ ਅਧੋ ਅੱਧ ਹੋ ਗਏ।

੧੬ ਸੂਰਮਿਆਂ ਦੇ ਦਲ ਗੱਜੇ ਤੇ ਧੌਂਸੇ ਵਜੇ। ਚਾਲਾਕ ਘੋੜੇ ਹਿਣਕੇ ॥੧੨੫॥

੧੭ ਚਾਰੇ ਪਾਸਿਆਂ ਤੋਂ ਚੀਕਾਂ ਦੀ ਉੱਚੀਆਂ ਆਵਾਜ਼ਾਂ ਆਉਂਦੀਆਂ ਸਨ ਜਿਹੜੇ ਨਾ ਖੰਡੇ ਜਾਣ ਵਾਲੇ ਸੀ ਉਹ ਖੰਡੇ ਗਏ।

੧੮ ਗਿੱਧ ਆਪਣੀ ਬੋਲੀ ਬੋਲਦੇ ਉਡ ਰਹੇ ਸੀ। ਜੋ ਇਉਂ ਜਾਪਦੇ ਸਨ ਜਿਵੇਂ ਸਿੰਧ ਦੇ ਕਿਨਾਰੇ ਸਿੱਧ ਜੋਗੀ ਪ੍ਰਭੂ ਦੀ ਜੈ ਦਾ ਜਪ ਕਰ ਰਹੇ ਹਨ ॥੧੨੬॥

੧੯ ਜ਼ਖ਼ਮੀਆਂ ਦੇ ਜ਼ਖ਼ਮ ਇਉਂ ਜਾਪਦੇ ਸਨ ਜਿਵੇਂ ਬਸੰਤ ਵਿਚ ਚਕਾਂ ਦੇ ਫੁੱਲ ਖਿੜੇ ਹੁੰਦੇ ਨੇ। ਬਹਾਦਰ ਸੂਰਮੇ ਸਮੂਹਕ ਰਣ ਵਿਚ ਰੱਤੇ ਹੋਏ ਸਨ।

੨੦ ਰਣ ਦੇ ਵਿਚ ਹਾਥੀ ਤੇ ਸਵਾਰ ਹਾਥੀਆਂ ਤੋਂ ਡਿੱਗੇ ਪਏ ਸਨ। ਧਰਤੀ ਸਿਰਾਂ ਨਾਲ ਭਰੀ ਪਈ ਸੀ ॥੧੨੭॥

੨੧ ਮਧੁਰ ਧੁਨ ਛੰਦ ॥ ਰਾਮ ਨੇ ਤੀਰਾਂ ਨਾਲ ਤਰਥੱਲੀ ਮਚਾ ਦਿੱਤੀ। ਸੂਰਮਿਆਂ ਨੇ ਹੋਰ ਸਾਰੇ ਕੰਮ ਵਿਸਾਰ ਦਿੱਤੇ।

੨੨ ਬੜੇ ਧੀਰਜ ਦੇ ਨਾਲ ਤੀਰ ਬਰਸਾ ਰਹੇ ਸਨ ॥੧੨੮॥

੨੩ ਪਰਸੂਰਾਮ ਨੂੰ ਵੇਖ ਕੇ ਸਾਰੇ ਦਰਸ਼ਕਾਂ ਦਾ ਗਿਆਨ ਤੇ ਧਿਆਨ ਦੂਰ ਹੋ ਗਿਆ।

੨੪ ਸਾਰੇ ਥਰ-ਥਰ ਕੰਬਣ ਲੱਗੇ ਤੇ ਰਾਮ-ਰਾਮ ਜਪਦੇ ਸਨ ॥੧੨੯॥

੨੫ ਪਰਸੂਰਾਮ ਦੇ ਸਾਹਮਣੇ ਕ੍ਰੋਧ ਗਲਤ ਹੋ ਗਿਆ। ਸਮਝ ਵਿਚ ਕੁਝ ਨਹੀਂ ਸੀ ਸੁਝਦਾ।

੨੬ ਜਿਸ ਦੇ ਹੱਥ ਵਿਚ ਤੀਰ ਵੇਖਦਾ ਉਸੇ ਨੂੰ ਮਾਰ ਦਿੰਦਾ। ਜਿਹੜਾ ਰਾਮ ਦਾ ਹਿਤੂ ਦਿਸੇ ਉਸੇ ਨੂੰ ਮਾਰ ਦਿੰਦਾ ॥੧੩੦॥

੨੭ ਜਿਹੜਾ ਹੱਥ ਵਿਚ ਤੀਰ ਧਰਨ ਦਾ ਆਣ ਕਰਕੇ ਫੜਦਾ।

੨੮ ਹਿਰਦੇ ਤੇ ਸੱਟ ਪੈਂਦੀ ਤੇ ਧਰਤੀ ਤੇ ਡਿੱਗ ਪੈਂਦਾ ॥੧੩੧॥

੨੯ ਜਦੋਂ ਪਰਸੂ ਰਾਮ ਕ੍ਰੋਧ ਵਿਚ ਆ ਜਾਂਦਾ ਸੀ ਤਾਂ ਕਸ਼ਤਰੀ ਉਸ ਦੇ ਅਗੇ ਥਰ-ਥਰ ਕਰਦੇ ਸਨ।

੩੦ ਜਦੋਂ ਵੀ ਗੁੱਸੇ ਵਿਚ ਆਉਂਦਾ ਤਾਂ ਕਸ਼ੱਤਰੀਆਂ ਦੇ ਘਰ ਘਾਟ ਸਭ ਖੋ ਲੈਂਦਾ ਸੀ ॥੧੩੨॥

੩੧ ਜਿਹੜਾ ਕੁਹਾੜੇ ਨਾਲ ਅੰਗ ਕੁੱਟ ਸੁੱਟਦਾ ਸੀ। ਲੱਕੜਾ ਕੱਟਣ ਵਾਲੇ ਕੁਹਾੜੇ ਨਾਲ।

੩੨ ਉਹ ਪਰਸੂਰਾਮ ਜਲ ਬਲ ਕੇ। ਰਾਮ ਚੰਦਰ ਨਾਲ ਝਗੜਦਾ ਹੈ ॥੧੩੩॥

੩੩ ਉਸ ਦਾ ਕ੍ਰੋਧ ਵਸ ਧਰਤੀ ਤੇ ਪੈਰ ਨਹੀਂ ਟਿਕਦਾ। ਪੈਰ ਕਦੇ ਇਧਰ ਤੇ ਉਧਰ ਧਰਦਾ ਹੈ।

੩੪ ਢਾਲ ਨੂੰ ਖੜਕਾਉਂਦਾ। ਕਾਲ ਵਾਂਗ ਹਲਚਲ ਕਰਦਾ ਸੀ ॥੧੩੪॥

੩੫ ਵੱਡੇ ਵੱਡੇ ਵੈਰੀਆਂ ਨੂੰ ਦਲ ਦੇਣ ਵਾਲਾ। ਮਨੁੱਖ ਦੇ ਬਲ ਨੂੰ ਹਰ ਲੈਣ ਵਾਲਾ।

੩੬ ਧਰਤੀ ਜਿਹੀ ਧੀਰਜ ਵਾਲਾ ਤੀਰ ਨੂੰ ਫਰ ਹਰ ਭਿਆਉਣ ਵਾਲਾ ॥੧੩੫॥

੩੭ ਵੈਰੀ ਦੇ ਬਲ ਨੂੰ ਦਲ ਦੇਣ ਵਾਲੇ ਭਿਆਨਕ ਕੰਮਾਂ ਦੇ ਕਰਨ ਵਾਲਾ।

੩੮ ਜਿਹੜਾ ਸਦਾ ਆਪਣੇ ਗੁਰੂ ਦਾ ਨਾਮ ਹਰ ਹਰ ਰਟਦਾ ਸੀ।

[੧]ਰੜਤਾ ॥ ਬਰ ਹਰ ਗੜਤਾ ॥੧੩੬॥ [੨]ਸਰ ਬਰ ਹਰਤਾ ॥ ਚਰ ਮਰ ਧਰਤਾ [੩]ਬਰ ਮਰ ਪਾਣੰ ॥ ਕਰ ਬਰ ਜਾਣੰ ॥੧੩੭॥ [੪]ਹਰ ਬਰ ਹਾਰੰ ॥ ਕਰ ਬਰ ਬਾਰੰ ॥ [੫]ਗਡ ਬਡ ਰਾਮੰ ॥ ਗੜ ਬੜ ਧਾਮੰ ॥੧੩੮॥ ਚਰਪਟ ਛੀਗਾਕੇ ਆਦ ਕ੍ਰਿਤ ਛੰਦ ॥ [੬]ਖੱਗ ਖਯਾਤਾ ॥ ਗਯਾਨ ਗਯਾਤਾ ॥ [੭]ਚਿੱਤ੍ਰ ਬਰਮਾ ॥ ਚਾਰ ਚਰਮਾ ॥੧੩੯॥ [੮]ਸਾਸੱਤ੍ਰੰ ਗਿਆਤਾ ॥ ਸਸਤ੍ਰੰ ਖਯਾਤਾ ॥ [੯]ਚਿਤ੍ਰੰ ਜੋਧੀ ॥ ਜੁੱਧੰ ਕ੍ਰੋਧੀ ॥੧੪੦॥ [੧੦]ਬੀਰੰ ਬਰਣੰ ॥ ਭੀਰੰ ਭਰਣੰ ॥ [੧੧]ਸੱਤ੍ਰੰ ਹਰਤਾ ॥ ਅੱਤ੍ਰੰ ਧਰਤਾ ॥੧੪੧॥ ਬਰਮੰ ਬੇਧੀ ॥ ਚਰਮੰ ਛੇਦੀ ॥ [੧੩]ਛੱਤ੍ਰੰ ਹੰਤਾ ॥ ਅੰਤ੍ਰ ਗੰਤਾ ॥੧੪੨॥ [੧੪]ਜੁਧੰ ਧਾਮੀ ॥ ਬੁਧੰ ਗਾਮੀ ॥ [੧੫]ਸਸਤ੍ਰੰ ਖਯਾਤਾ ॥ ਅਸਤ੍ਰੰ ਗਯਾਤਾ ॥੧੪੩॥ [੧੬]ਜੁੱਧਾ ਮਾਲੀ ॥ ਕੀਰਤ ਸਾਲੀ ॥ [੧੭]ਧਰਮੰ ਧਾਮੰ ॥ ਰੂਪੰ ਰਾਮੰ ॥੧੪੪॥ [੧੮]ਧੀਰੰ ਧਰਤਾ ॥ ਬੀਰੰ ਹਰਤਾ ॥ [੧੯]ਜੁੱਧੰ ਜੇਤਾ ॥ ਸਸਤ੍ਰੰ ਨੇਤਾ ॥੧੪੫॥ [੨੦]ਦੁਰਦੰ ਗਾਮੀ ॥ ਧਰਮੰ ਧਾਮੀ ॥ [੨੧]ਜੋਗੰ ਜੁਵਾਲੀ ॥ ਜੋਤੰ ਮਾਲੀ ॥੧੪੬॥ ਪਰਸ ਰਾਮ ਬਾਚ ॥ ਸ੍ਵੈਯਾ ॥ [੨੨]ਤੂਣਿ ਕਸੇ ਕਟ ਚਾਂਪ ਧਰੇ, ਕਰ ਕੋਪ ਕਹੀ; ਦਿਜ ਰਾਮ ਅਹੋ ॥ [੨੩]ਗ੍ਰਹ ਤੋਰ ਸਰਾਸਨ ਸੰਕਰ ਕੋ, ਸੀਅ ਜਾਤ ਹਰੇ ਤੁਮ ਕਉਨ ਕਹੋ ॥ [੨੪]ਬਿਨ ਸਾਚ ਕਹੇ ਨਹੀ ਪ੍ਰਾਨ ਬਚੇ; ਜਿਨ ਕੰਠ ਕੁਠਾਰ ਕੀ ਧਾਰ ਸਹੋ ॥ [੨੫]ਘਰ ਜਾਹੁ ਚਲੇ, ਤਜ ਰਾਮ ਰਣੰ; ਜਿਨ ਜੂਝ ਮਰੋ ਪਲ ਠਾਢ ਰਹੋ ॥੧੪੭॥ ਸ੍ਵੈਯਾ ॥ [੨੬]ਜਾਨਤ ਹੋ ਅਵਿਲੋਕ ਮੁਝੈ ਹਠਿ ਏਕ ਬਲੀ ਨਹੀ ਠਾਢ ਰਹੈਂਗੇ ॥ [੨੭]ਤਾਤਿ ਗਹਯੋ ਜਿਨਕੇ ਤ੍ਰਿਣ ਦਾਂਤਨ[ੳ] ਤੇਨ ਕਹਾ ਰਣ ਆਜ ਗਹੈਂਗੇ ॥ [੨੮]ਬੰਬ ਬਜੇ ਰਣ ਖੰਭ ਗਡੇ ਗਹਿ ਹਾਥ ਹਥਿਯਾਰ ਕਹੂੰ ਉਮਹੈਂਗੇ ॥ [੨੯]ਭੂਮ ਅਕਾਸ ਪਤਾਲ ਦੁਰੈਬੇ ਕਉ; ਰਾਮ ਕਹੋ ਕਹਾਂ ਠਾਮ ਲਹੈਂਗੇ ॥੧੪੮॥ ਕਬਿ ਬਾਚ ॥ [੩੦]ਯੌ ਜਬ ਬੈਨ ਸੁਨੇ ਅਰ ਕੇ, ਤਬ ਸ੍ਰੀ ਰਘੁਬੀਰ ਬਲੀ ਬਲਕਾਨੇ ॥ [੩੨]ਸਾਤ ਸਮੁੰਦ੍ਰਨ ਲੌ ਗਰਵੇ ਗਿਰ ਭੂਮ ਅਕਾਸ ਦੋਊ ਥਹਰਾਨੇ ॥ ਜੱਛ ਭੁਜੰਗ ਦਿਸਾ ਬਿਦਿਸਾਨ ਕੇ ਦਾਨਵ ਦੇਵ ਦੁਹੂੰ ਡਰ ਮਾਨੇ ॥ [੩੩]ਸ੍ਰੀ ਰਘੁਨਾਥ ਕਮਾਨ ਲੈ ਹਾਥ ਕਹੌ ਰਿਸਕੈ ਕਿਹੱ ਪੈ ਸਰ ਤਾਨੇ ॥੧੪੯॥ ਪਰਸ ਰਾਮ ਬਾਚ ਰਾਮ ਸੋ ॥ [੩੪]ਜੇਤਕ ਬੈਨ ਕਹੇ ਸੁ ਕਹੇ; ਜੁ ਪੈ ਫੇਰਿ ਕਹੇ, ਤੁ ਪੈ ਜੀਤ ਨ ਜੈਹੋ ॥ [੩੫]ਹਾਥਿ ਹਥਿਯਾਰ ਗਹੇ ਸੁ ਗਹੇ, ਜੁ ਪੈ ਫੇਰਿ ਗਹੇ, ਤੁ ਪੈ ਫੇਰਿ ਨ ਲੈਹੋ ॥ [੩੬]ਰਾਮ ਰਿਸੈ ਰਣ ਮੈ ਰਘੁਬੀਰ, ਕਹੋ ਭਜਿਕੈ ਕਤ ਪ੍ਰਾਨ ਬਚੈਹੋ ॥ [੩੭]ਤੋਰ ਸਰਾਸਨ ਸੰਕਰ ਕੋ; ਹਰਿ ਸੀਅ ਚਲੇ, ਘਰਿ ਜਾਨ ਨ ਪੈਹੋ ॥੧੫੦॥ [੩੮]ਰਾਮ ਬਾਚ ਪਰਸ ਰਾਮ ਸੋ ॥ ਸ੍ਵੈਯਾ ॥

ੳ ਇਕ ਵੇਰੀ ਦਸਰਥ ਕਿਤੇ ਜਾ ਰਿਹਾ ਸੀ, ਅਗੋਂ ਪੁਰਸਰਾਮ ਆਉਂਦਾ ਦਿਸ ਪਿਆ ਤਾਂ ਦਸਰਥ ਨੇ ਦੰਦਾ ਵਿਚ ਆ ਲੈ ਕੇ ਸੀਸ ਨਿਵਾਕੇ ਪਰਸਰਾਮ ਕੋਲੋਂ ਜਾਨ ਬਚਾਈ ਸੀ ।

੧ ਜਿਹੜਾ ਖਲਬਲੀ ਪਾਉਂਦਾ ਸੀ ॥੧੩੬॥
੨ ਤੀਰਾਂ ਦੇ ਬਲ ਨੂੰ ਤੋੜ ਦਿੰਦਾ ਸੀ, ਮੋਢੇ ਤੇ ਕੁਹਾੜਾ ਰੱਖਦਾ ਸੀ ।
੩ ਹੱਥਾਂ ਦੇ ਬਲ ਨਾਲ ਕੁਹਾੜਾ ਚਲਾਉਂਦਾ ਸੀ । ਜਿਸ ਦੇ ਹੱਥ ਗੋਡਿਆਂ ਤੱਕ ਲੰਬੇ ਸਨ ॥੧੩੭॥
੪ ਹਰ ਇਕ ਦੇ ਬਲ ਨੂੰ ਹਾਰ ਦਿੰਦਾ ਸੀ ਅਤੇ ਹਰ ਇਕ ਤੇ ਆਪਣੇ ਹੱਥ ਦੇ ਬਲ ਨਾਲ ਵਾਰ ਕਰਦਾ ਸੀ ।
੫ ਜਿਹੜਾ ਪਰਸੂ ਰਾਮ ਗੜਬੜ ਕਰਨ ਵਾਲਾ ਸੀ । ਭਾਵ ਰਾਮ ਗੜਬੜ ਦਾ ਘਰ ਹੀ ਸੀ ॥੧੩੮॥
੬ ਚਰਪਟ ਛੰਗਾ ਕੇ ਆਦ ਕ੍ਰਿਤ ਛੰਦ ॥ ਤਲਵਾਰ ਨਾਲ ਖੈ ਕਰਨ ਵਾਲਾ ਗਿਆਨ ਦਾ ਜਾਨਣ ਵਾਲਾ ।
੭ ਜਿਸ ਦੇ ਬਚਿੱਤ੍ਰ ਅਲੌਕਿਕ ਹੀ ਸੰਜੋਅ ਪਹਿਨੀ ਹੋਈ ਸੀ । ਜੋ ਬਹੁਤ ਹੀ ਸੁੰਦਰ ਤੇ ਮਜ਼ਬੂਤ ਢਾਲ ਵਾਲਾ ਸੀ ॥੧੩੯॥
੮ ਸ਼ਾਸਤਰਾਂ ਦੀ ਗਿਆਤ ਰੱਖਣ ਵਾਲਾ । ਸ਼ਸਤਰਾਂ ਨੂੰ ਚਲਾਉਣ ਵਾਲਾ ।
੯ ਜੋ ਇਕ ਸੂਰਮਤਾਈ ਦੀ ਤਸਵੀਰ ਸੀ । ਜੋ ਬੜੇ ਕ੍ਰੋਧ ਨਾਲ ਯੁੱਧ ਕਰਦਾ ਸੀ ॥੧੪੦॥
੧੦ ਵੱਡੇ-ਵੱਡੇ ਸੂਰਮਿਆਂ ਨੂੰ ਜ਼ਖ਼ਮੀ ਕਰਨ ਵਾਲਾ ਸੀ । ਡਰਾਕਲਾਂ ਨੂੰ ਡਰ ਨਾਲ ਭਰ ਦਿੰਦਾ ਸੀ ।
੧੧ ਵੈਰੀਆਂ ਨੂੰ ਮਾਰ ਦੇਣ ਵਾਲਾ । ਅਸਤ੍ਰਾਂ ਦੇ ਧਾਰਨ ਵਾਲਾ ॥੧੪੧॥
੧੨ ਸੰਜੋਆਂ ਨੂੰ ਤੋੜ ਦੇਣ ਵਾਲਾ । ਢਾਲਾਂ ਨੂੰ ਭੰਨ ਦੇਣ ਵਾਲਾ ।
੧੩ ਛੱਤ੍ਰੀਆਂ ਨੂੰ ਮਾਰ ਦੇਣ ਵਾਲਾ । ਅਸਤਰਾਂ ਦਾ ਜਾਣੂ ॥੧੪੨॥
੧੪ ਯੁੱਧ ਦਾ ਘਰ, ਬੁੱਧ ਦੀ ਪਹੁੰਚ ਵਾਲਾ ।
੧੫ ਸ਼ਸਤਰਾਂ ਦਾ ਚਲਾਉਣ ਵਾਲਾ । ਅਸਤਰਾਂ ਦੀ ਪਹਿਚਾਣ ਵਾਲਾ ॥੧੪੩॥
੧੬ ਯੁੱਧ ਦਾ ਮਾਲੀ (ਯੁੱਧ ਜੇਤੂ) । ਜਸ ਲੈਣ ਵਾਲਾ ।
੧੭ ਧਰਮ ਦਾ ਘਰ । ਜੋ ਰਾਮ ਦਾ ਰੂਪ ਹੀ ਸੀ ॥੧੪੪॥
੧੮ ਧੀਰਜ ਦੇ ਧਾਰਨ ਵਾਲਾ ਸੀ । ਸੂਰਮਿਆਂ ਨੂੰ ਮਾਰਨ ਵਾਲਾ ਸੀ ।
੧੯ ਜੋ ਯੁੱਧ ਦਾ ਜੇਤੂ ਸੀ । ਸ਼ਸਤਰਾਂ ਦੇ ਚਲਾਉਣ ਵਿਚ ਮੁਖੀ ਸੀ ॥੧੪੫॥
੨੦ ਹਾਥੀ ਦੀ ਸਵਾਰੀ ਕਰਨ ਵਾਲਾ ਸੀ । ਧਰਮ ਦਾ ਘਰ ਹੀ ਸੀ ।
੨੧ ਜੋਗ ਵਿਚ ਦੀ ਇਕ ਅੱਗ ਦੀ ਲਾਟ ਸਮਾਨ ਸੀ । ਚੇਹਰੇ ਦਾ ਤੇਜ਼ ਹੋਰ ਉਸ ਜਿਹਾ ਕੋਈ ਨਹੀਂ ਸੀ ॥੧੪੬॥
ਪਰਸ ਰਾਮ ਕਹਿੰਦਾ ਹੈ ਰਾਮ ਚੰਦਰ ਨੂੰ—
੨੨ ਸ੍ਵੈਯਾ ॥ ਤੈਂ ਤੀਰਾਂ ਦਾ ਭੱਥਾ ਬੱਧਾ ਹੋਇਆ ਹੈ ਹੱਥ ਵਿਚ ਧਨੁਸ਼ ਫੜਿਆਂ ਹੋਇਆ ਹੈ ਪਰਸ ਰਾਮ ਨੇ ਕ੍ਰੋਧ ਨਾਲ ਕਿਹਾ ਕੀ ਤੂੰ ਰਾਮਚੰਦਰ ਹੈ ?
੨੩ ਜਨਕ ਦੇ ਘਰ ਪਏ ਸ਼ਿਵ ਜੀ ਦੇ ਧਨੁਸ਼ ਤੋੜਕੇ ਸੀਤਾ ਨੂੰ ਖੋ ਕੇ ਲਈ ਜਾ ਰਿਹਾ ਹੈਂ ਤੂੰ ਦੱਸ ਕਿ ਤੂੰ ਕੌਣ ਹੈਂ ?
੨੪ ਬਿਨਾਂ ਸੱਚ ਦੱਸੇ ਪ੍ਰਾਣ ਨਹੀਂ ਬਚਣਗੇ, ਨਹੀਂ ਤਾਂ ਗਲ ਦੇ ਉਤੇ ਕੁਹਾੜੇ ਦੀ ਧਾਰ ਪੈ ਜਾਏਗੀ ।
੨੫ ਚੰਗਾ ਹੈ ਕਿ ਯੁੱਧ ਨੂੰ ਛੱਡਕੇ ਘਰ ਨੂੰ ਤੁਰ ਜਾਹ, ਨਹੀਂ ਤਾਂ ਲੜ ਕੇ ਮਾਰਿਆ ਜਾਏਂਗਾ ਜੇ ਇਕ ਪਲ ਵੀ ਖੜ੍ਹਾ ਰਿਹਾ ॥੧੪੭॥
੨੬ ਸ੍ਵੈਯਾ ॥ ਸਾਰੇ ਲੋਕ ਮੈਨੂੰ ਜਾਣਦੇ ਹਨ, ਹਠ ਕਰਕੇ ਇਕ ਵੀ ਸੂਰਮਾ ਮੇਰੇ ਸਾਹਮਣੇ ਖੜ੍ਹਾ ਨਹੀਂ ਰਹਿ ਸਕੇਗਾ ।
੨੭ ਜਿਸ ਦੇ ਬਾਪ ਨੇ ਮੈਨੂੰ ਵੇਖਕੇ ਦੰਦਾਂ ਵਿਚ ਘਾਹ ਲੈ ਲਿਆ ਹੋਵੇ ਕੀ ਉਸ ਦਾ ਪੁੱਤਰ ਅੱਜ ਯੁੱਧ ਕਰਨ ਲਈ ਮੇਰੇ ਸਾਹਮਣੇ ਹਥਿਆਰ ਫੜ ਸਕੇਗਾ ?
੨੮ ਜਿਸ ਵੇਲੇ ਜੰਗੀ ਧੌਂਸਾ ਵੱਜ ਗਿਆ ਅਤੇ ਸਾਹਮਣੇ ਪਰਸੂਰਾਮ ਰਣ ਖੰਬੇ ਵਾਂਗ ਡਟ ਕੇ ਖੜ੍ਹ ਗਿਆ ਤਾਂ ਹੱਥ ਵਿਚ ਹਥਿਆਰ ਚੁੱਕਣ ਦਾ ਹੌਸਲਾ ਕਰ ਸਕੇਂਗਾ ?
੨੯ ਧਰਤੀ, ਅਕਾਸ਼, ਪਤਾਲ ਵਿਚ ਲੁਕਣ ਲਈ ਐ ਰਾਮ ! ਦੱਸ ਕਿੱਥੇ ਥਾਉਂ ਲੱਭੇਂਗਾ ? ॥੧੪੮॥
੩੦ ਕਵੀ ਜੀ ਦਾ ਕਥਨ ਹੈ । ਜਦੋਂ ਸ੍ਰੀ ਰਾਮਚੰਦਰ ਨੇ ਇਸ ਤਰ੍ਹਾਂ ਦੇ ਬਚਨ ਵੈਰੀ ਦੇ ਸੁਣੇ ਸ੍ਰੀ ਰਾਮਚੰਦਰ ਬਲੀ ਨੇ ਆਪਣੇ ਬਲ ਦੀ ਗੱਲ ਕੀਤੀ ।
੩੧ ਜਿਸ ਨੂੰ ਸੁਣ ਕੇ ਸੱਤੇ ਸਮੁੰਦਰ ਘਬਰਾ ਗਏ ਪਹਾੜ ਤੇ ਧਰਤੀ, ਅਕਾਸ਼ ਦੋਵੇਂ ਕੰਬ ਗਏ ।
੩੨ ਜੱਛ, ਭੁਜੰਗ, ਦੇਸ਼ ਤੇ ਬਿਦੇਸ਼ ਦੇ ਦੈਂਤ ਤੇ ਦੇਵਤੇ ਦੋਵੇਂ ਭੈ ਭੀਤ ਹੋ ਗਏ ।
੩੩ ਸ੍ਰੀ ਰਾਮਚੰਦਰ ਜੀ ਨੇ ਹੱਥ ਵਿਚ ਕਮਾਨ ਲੈ ਕੇ ਹੱਥ ਵਿਚ ਕਿਹਾ ਜੋਸ਼ ਨਾਲ ਕਿ ਦਸ ਹੁਣ ਤੀਰ ਕਿਸ ਦੇ ਮਾਰਾਂ ? ॥੧੪੯॥
੩੪ ਪਰਸ ਰਾਮ ਕਹਿੰਦਾ ਹੈ ਰਾਮ ਨੂੰ—ਕਿ ਜਿਤਨੇ ਬਚਨ ਤੈਂ ਕਹੇ ਉਹ ਤਾਂ ਕਹਿ ਦਿੱਤੇ ਗਏ ਜੇ ਹੁਣ ਫੇਰ ਕਿਹਾ ਤਾਂ ਫੇਰ ਇਥੋਂ ਜਿਉਂਦਾ ਨਹੀਂ ਜਾਏਂਗਾ !
੩੫ ਹੱਥ ਵਿਚ ਹਥਿਆਰ ਜੇਹੜੇ ਫੜੇ ਉਹ ਤਾਂ ਫੜ ਲਏ, ਜੇ ਫੇਰ ਫੜੇ ਤਾਂ ਫੇਰ ਨਹੀਂ ਫੜ ਸਕੋਗੇ ।
੩੬ ਜਦੋਂ ਪਰਸ ਰਾਮ ਨੇ ਕ੍ਰੋਧ ਕੀਤਾ ਰਣ ਦੇ ਵਿਚ ਹੇ ਰਾਮਚੰਦਰ ਫੇਰ ਦਸ ਭੱਜਕੇ ਕਿਥੇ ਪ੍ਰਾਣ ਬਚਾਏਂਗਾ ।
੩੭ ਸ਼ਿਵ ਜੀ ਦਾ ਧਨੁੱਖ ਤੋੜ ਕੇ ਸੀਤਾ ਨੂੰ ਖੋਹ ਕੇ ਘਰ ਨੂੰ ਜਾ ਰਿਹਾ ਹੈਂ ਪਰ ਜਾਣਾ ਨਹੀਂ ਮਿਲੇਗਾ ॥੧੫੦॥
੩੮ ਰਾਮ ਚੰਦਰ ਕਹਿੰਦਾ ਹੈ ਪਰਸ ਰਾਮ ਨੂੰ ।

[੧]ਬੋਲ ਕਹੇ ਸੁ ਸਹੇ ਦਿਜ ਜੂ; ਜੁ ਪੈ ਫੇਰਿ ਕਹੇ, ਤੁ ਪੈ ਪ੍ਰਾਨ ਖ੍ਵੈਹੋ ॥ [੨]ਬੋਲਤ ਐਂਟ ਕਹਾ ਸਠ ਜਿਉ; ਸਭ ਦਾਂਤ ਤੁਰਾਇ ਅਬੈ ਘਰਿ ਜੈਹੋਂ ॥ [੩]ਧੀਰ ਤਬੈ ਲਹਿ ਹੈ ਤੁਮ ਕੱਉ; ਜਦ ਭੀਰ ਪਰੀ, ਇਕ ਤੀਰ ਚਲੈਹੋ ॥ [੪]ਬਾਤ ਸੰਭਾਰ ਕਹੋ ਮੁਖਿ ਤੇ; ਇਨ ਬਾਤਨ ਕੋ ਅਬ ਹੀ ਫਲਿ ਪੈਹੋ ॥੧੫੧॥ [੫]ਪਰਸ ਰਾਮ ਬਾਚ ॥ ਸ੍ਵੈਯਾ ॥ ਤਉ ਤੁਮ ਸਾਚ ਲਖੋ ਮਨ ਮੈ ਪ੍ਰਭ ਜਉ ਤੁਮ ਰਾਮ ਵਤਾਰ ਕਹਾਓ ॥ [੬]ਰੁਦ੍ਰ ਕੁਵੰਡ ਬਿਹੰਡੀਯ ਜਿਉ ਕਰ ਤਿਉ ਅਪਨੋ ਬਲ ਮੋਹਿ ਦਿਖਾਓ ॥ [੭]ਤਉਹੀ ਗਦਾ ਕਰ ਸਾਰੰਗ ਚਕ੍ਰ, ਲਤਾ ਭ੍ਰਿਗ ਕੀ, ਉਰ ਮੱਧ ਸੁਹਾਓ ॥ [੮]ਮੇਰੋ ਉਤਾਰ ਕੁਵੰਡ ਮਹਾਂਬਲ ਮੋਹੂ ਕੱਉ ਆਜ ਚੜਾਇ ਦਿਖਾਓ ॥੧੫੨॥ [੯]ਕਬਿ ਬਾਚ ॥ ਸ੍ਵੈਯਾ ॥ ਸ੍ਰੀ ਰਘੁਬੀਰ ਸਿਰੋਮਨ ਸੂਰ, ਕੁਵੰਡ ਲਯੋ ਕਰ ਮੈ ਹਸਿ ਕੈ ॥ [੧੦]ਲੀਅ ਚਾਂਪ ਚਟਾਕ ਚੜਾਇ ਬਲੀ ਖਟ ਟੂਕ ਕਰਯੋ ਛਿਨ ਮੈ ਕਸਿ ਕੈ ॥ [੧੧]ਨਭ ਕੀ ਗਤਿ ਤਾਹਿ ਹਤੀ ਸਰ ਸੋ ਅਧ ਬੀਚ ਹੀ ਬਾਤ ਰਹੀ ਬਸਿ ਕੈ ॥ [੧੨]ਨ ਬਸਾਤ ਕਛੂ ਨਟ ਕੇ ਬਟ ਜਯੋਂ ਭਵ ਪਾਸ ਨਿਸੰਗਿ ਰਹੈ ਫਸਿਕੈ[੦] ॥੧੫੩॥ [੧੩]ਇਤ ਸ੍ਰੀ ਰਾਮ ਜੁੱਧ ਜਯਤ ॥੨॥ [੧੪]ਅਥ ਅਉਧ ਪ੍ਰਵੇਸ ਕਥਨੰ ॥ ਸ੍ਵੈਯਾ ॥ [੧੫]ਭੇਟ ਭੁਜਾ ਭਰ ਅੰਕ ਭਲੇ ਭਰਿ ਨੈਨ ਦੋਊ ਨਿਰਖੇ ਰਘੁ ਰਾਈ ॥ [੧੬]ਗੁੰਜਤ ਭ੍ਰਿੰਗ ਕਪੋਲਨ ਊਪਰ ਨਾਗ ਲਵੰਗ ਰਹੇ ਲਿਵਲਾਈ ॥ [੧੭]ਕੰਜ ਕੁਰੰਗ ਕਲਾ ਨਿਧ ਕੇਹਰਿ ਕੋਕਲ ਹੇਰ ਹੀਏ ਹਹਰਾਈ ॥ [੧੮]ਬਾਲ ਲਖੈਂ ਛਬ ਖਾਟ ਪਰੈਂ ਨਹਿ ਬਾਟ ਚਲੈ ਨਿਰਖੇ ਅਧਿਕਾਈ ॥੧੫੪॥ [੧੯]ਸੀਅ ਰਹੀ ਮੁਰਛਾਇ ਮਨੈ ਰਨ ਰਾਮ ਕਹਾ ਮਨ ਬਾਤ ਧਰੈਂਗੇ ॥ [੨੦]ਤੋਰ ਸਰਾਸਨਿ ਸੰਕਰ ਕੋ ਜਿਮ ਮੋਹਿ ਬਰਿਓ ਤਿਮ ਅਉਰ ਬਰੈਂਗੇ ॥ [੨੧]ਦੂਸਰ ਬਯਾਹ ਬਧੂ ਅਬ ਹੀ ਮਨ ਤੇ ਮੁਹਿ ਨਾਥ ਬਿਸਾਰ ਡਰੈਂਗੇ ॥ [੨੨]ਦੇਖਤ ਹੌਂ ਨਿਜ ਭਾਗ ਭਲੇ ਬਿਧ ਆਜ ਕਹਾ ਇਹ ਠੌਰ ਕਰੈਂਗੇ ॥੧੫੫॥ [੨੩]ਤਉਹੀ ਲਉ ਰਾਮ ਜਿਤੇ ਦਿਜ ਕਉ ਅਪਨੇ ਦਲ ਆਇ ਬਜਾਇ ਬਧਾਈ ॥ [੨੪]ਭੱਗੁਲ ਲੋਕ ਫਿਰੈ ਸਭ ਹੀ ਰਣ ਮੋ ਲਖ ਰਾਘਵ ਕੀ ਅਧਕਾਈ ॥ [੨੫]ਸੀਅ ਰਹੀ ਰਨ ਰਾਮ ਜਿਤੇ ਅਵਧੇਸਰ ਬਾਤ ਜਬੈ ਸੁਨਿ ਪਾਈ ॥ ਫੂਲਿ ਗਯੋ ਅਤਿ ਹੀ ਮਨ ਮੈ ਧਨ ਕੇ ਘਨ ਕੀ ਬਰਖਾ ਬਰਖਾਈ ॥ ੧੫੬॥ [੨੭]ਬੰਦਨਵਾਰ ਬਧੀ ਸਭ ਹੀ ਦਰ; ਚੰਦਨ ਸੌ ਛਿਰਕੇ ਗ੍ਰਹ ਸਾਰੇ ॥ [੨੮]ਕੇਸਰ ਡਾਰ ਬਰਾਤਨ ਪੈ ਸਬ ਹੀ ਜਨ ਹੁਇ ਪੁਰਹੂਤ ਪਧਾਰੇ ॥ [੨੯]ਬਾਜਤ ਤਾਲ ਮੁਚੰਗ ਪਖਾਵਜ ਨਾਚਤ ਕੋਟਨਿ ਕੋਟਿ ਅਖਾਰੇ ॥ [੩੦]ਆਨ ਮਿਲੇ ਸਭ ਹੀ ਅਗੂਆ, ਸੁਤ ਕੱਉ ਪਿਤੁ ਲੈ ਪੁਰ ਅਉਧ ਸਿਧਾਰੇ ॥੧੫੭॥ ਚੌਪਈ ॥

---

੦ ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ । ਭਾਵ ਹੇ ਗੁਰੂ ਨਾਨਕ ਤੇਰੀ ਜੋਤਿ ਦੇ ਗੁਣ ਜਮਦਗਨਿ ਦਾ ਪੁਤਰ ਪਰਸਰਾਮ ਗਾਉਂਦਾ ਹੈ ਜਿਸ ਦੇ ਹੱਥ ਵਿਚ ਕੁਹਾੜਾ ਸੀ ਅਤੇ ਜਿਸ ਦਾ ਤੇਜ਼ ਬਲਰਾਮ ਚੰਦ੍ਰ ਨੇ ਖੋਹ ਲਿਆ ਸੀ । ਸ੍ਰੀ ਦਸਮੇਸ਼ ਜੀ ਇਸ ਪੰਗਤੀ ਦਾ ਖੁਲਾਸਾ ਕਰਦੇ ਹੋਏ-ਪਰਸਰਾਮ ਦਾ ਬਲ ਪ੍ਰਗਟ ਕਰ ਖੋਲਕੇ ਦਸਦੇ ਹਨ । ਫੇਰ ਉਸ ਮਾਣ ਤੇ ਹੰਕਾਰ ਖੋਲ ਕੇ ਵਿਖਾਲ ਲੈਂਦੇ ਹਨ ਅੰਤ ਉਸ ਦਾ ਅਖੀਰ ਦਸਦੇ ਹਨ ਕਿ ਪਰਮ ਪਿਤਾ ਦਾ ਜੋ ਬਲ ਦਾ ਕੋਈ ਥਾਹ ਨਹੀਂ ਹੋਰ ਤੇ ਹੋਰ-ਪਰੇ ਤੋਂ ਪਰੇ ਅਗਾਹ ਤੋਂ ਅਗਾਹ ਜਿਸ ਦਾ ਕਿਤੇ ਵੀ ਅੰਤ ਨਹੀਂ ਹੁੰਦਾ । ਜਿਸ ਪਰਸ ਰਾਮ ਬਾਰੇ ਭਾਈ ਗੁਰਦਾਸ ਜੀ ਦਾ ਵੀ ਕਥਨ ਹੈ । ਇਕੀਹ ਵਾਰ ਕਰੋਧ ਕਰਿ ਖਤ੍ਰੀ ਮਾਰਿ ਨਿਖਤ੍ਰੁ ਗਵਾਇਆ । ਚਰਣ ਸਰਣਿ ਉਬਰੇ ਦੂਜੇ ਕਿਸੈ ਨ ਖੜਗੁ ਉਚਾਇਆ ॥੭॥੨੩॥ ਅੰਤ ਵਿਚ ਭਾਈ ਗੁਰਦਾਸ ਜੀ ਫੈਸਲਾ ਦਿੰਦੇ ਹਨ ਕਿ ਉਸ ਪਾਰਬ੍ਰਹਮ ਦੇ ਬਲਦਾ ਓੜਕ ਤਾਂ ਨਾ ਕਿਸੇ ਦੇ ਹੱਥ ਆਇਆ ਹੈ ਨਾ ਹੀ ਉਹ ਕਿਤੇ ਮੁਕਦਾ ਹੈ । ਓੜਕੁ ਓੜਕੁ ਭਾਲਿ ਨ ਓੜਕੁ ਪਾਇਆ । ਓੜਕ ਭਾਲਣਿ ਗਏ ਸਿ ਫੇਰ ਨ ਆਇਆ ॥੩॥੨੨॥ ਗੁਰਦੇਵ ਦਾ ਭਾਵ ਇਹੋ ਜਿਹੀਆਂ ਉਦਾਹਰਣਾਂ ਦੇ ਕੇ ਦਸਣਾ ਇਹ ਹੈ ਕਿ ਐ ਇਨਸਾਨ ਤੂੰ ਕਿਸ ਗੱਲ ਮਾਣ ਕਰ ਰਿਹਾ ਹੈ ?

੧ ਸ੍ਵੈਯਾ ॥ ਐ ਬ੍ਰਾਹਮਣ, ਜਿਹੜੇ ਬੋਲ ਤੈਂ ਕਹੇ ਉਹ ਮੈਂ ਸਹਿ ਲਏ ਜੇਕਰ ਫੇਰ ਕਹੇ ਤਾਂ ਪ੍ਰਾਣ ਗੁਆ ਲਏਂਗਾ !

੨ ਕਿੱਥੇ ਆਕੜ-ਆਕੜ ਕੇ ਬੋਲਦਾ ਹੈਂ ਐ ਮੂਰਖ ! ਹੁਣੇ ਸਾਰੇ ਦੰਦ ਤੁੜਾ ਕੇ ਘਰ ਨੂੰ ਜਾਏਂਗਾ ।

੩ ਤਦੇ ਮੈਂ ਤੈਨੂੰ ਧੀਰਜ ਵਾਨ ਜਾਣਾਂਗਾ ਜਦੋਂ ਔਖੀ ਬਣੀ ਫੇਰ ਇਕ ਤੀਰ ਵੀ ਚਲਾ ਸਕੇਂ ।

੪ ਮੂੰਹ ਸੰਭਾਲ ਕੇ ਗੱਲ ਕਰੋ, ਇਨ੍ਹਾਂ ਗੱਲਾਂ ਦਾ ਹੁਣੇ ਫਲ ਪਾ ਲਵੇਂਗਾ ॥੧੫੧॥

੫ ਸ੍ਵੈਯਾ ॥ ਪਰਸੂ ਰਾਮ ਕਹਿੰਦਾ ਹੈ ਰਾਮ ਚੰਦਰ ਮੈਂ ਤਦ ਹੀ ਤੈਨੂੰ ਰਾਮ ਅਵਤਾਰ ਜਾਣਾਂਗਾ, ਜੇ ਤੁਸੀਂ ਰਾਮ ਅਵਤਾਰ ਕੁਹਾਉਂਦੇ ਹੋ।

੬ ਜਿਵੇਂ ਸ਼ਿਵ ਜੀ ਦਾ ਧਨੁੱਸ਼ ਤੋੜਿਆ ਹੈ ਉਸੇ ਤਰ੍ਹਾਂ ਆਪਣਾ ਬਲ ਮੈਨੂੰ ਵਿਖਾਉ ।

੭ ਉਸੇ ਪ੍ਰਕਾਸ ਹੀ ਹੱਥ ਵਿਚ ਗਦਾ, ਸਾਰੰਗ ਧਨੁਸ਼, ਸ਼ੁਦਰਸ਼ਨ ਚੱਕ੍ਰ ਅਤੇ ਹਿਰਦੇ ਵਿਚ ਭ੍ਰਿਗੂਲਤਾ ਨਾਲ ਸੁਭਾਇਮਾਨ ਹੋਵੋ।

੮ ਜੇ ਮੇਰੇ ਹੀ ਧਨੁੱਸ਼ ਤੋਂ ਤੀਰ ਉਤਾਰ ਕੇ ਉਸ ਦੇ ਉਤੇ ਚੜ੍ਹਾਕੇ ਆਪਣੇ ਬਲ ਦੇ ਨਾਲ ਮੈਨੂੰ ਚੜ੍ਹਾਕੇ ਦਿਖਾਉ ॥੧੫੨॥

੯ ਗ੍ਰੰਥ ਕਰਤਾ ਜੀ ਕਹਿੰਦੇ ਹਨ
ਸ੍ਵੈਯਾ ॥ ਸ੍ਰੀ ਰਾਮਚੰਦਰ ਜੀ ਨੇ ਧਨੁੱਸ਼ ਹੱਥ ਕੇ ਆਪਣੇ ਹੱਥ ਵਿਚ ਲੈ ਲਿਆ ਸ਼੍ਰੋਮਣੀ ਸੂਰਮੇ ਨੇ ।

੧੦ ਚਟਾਕ ਦੇ ਕੇ ਤੀਰ ਧਨੁੱਸ਼ ਉਪਰ ਚੜ੍ਹਾ ਲਿਆ ਬਲੀ ਰਾਮ ਨੇ ਉਸ ਨੂੰ ਖਿੱਚ ਕੇ ਪਰਸੂਰਾਮ ਦੇ ਘੁਮੰਡ ਦੇ ਛੇ ਟੋਟੇ ਕਰ ਦਿੱਤੇ।

੧੧ ਪਰਸੂਰਾਮ ਜੇਹੜੀਆਂ ਅਕਾਸ਼ ਵਿਚ ਛਾਲਾਂ ਮਾਰਦਾ ਸੀ ਉਸ ਦੀ ਉਹ ਗਤੀ ਖੋਹ ਲਈ (ਨਾਸ਼ ਕਰ ਦਿੱਤੀ) ਤੀਰ ਨਾਲ ਉਹ ਗਲ ਉਸ ਦੇ ਵਸ ਤੋਂ ਬਾਹਰ ਹੋ ਗਈ ।

੧੨ ਹੁਣ ਉਸ ਦਾ ਕੋਈ ਜ਼ੋਰ ਨਹੀਂ ਸੀ ਚਲਦਾ ਜਿਵੇਂ ਕਿਸੇ ਨਟ ਦਾ ਜਮੂਰਾ ਹੁੰਦਾ ਹੈ ਉਸ ਨੂੰ ਜੋ ਨਟ ਕਹਿੰਦਾ ਹੈ ਉਹ ਉਹੀ ਕੁਝ ਕਰਦਾ ਹੈ ਆਪਣੀ ਮਰਜ਼ੀ ਨਾਲ ਕੁਝ ਵੀ ਨਹੀਂ ਕਰ ਸਕਦਾ । ਉਹੀ ਦਸ਼ਾ ਹੁਣ ਪਰਸੂਰਾਮ ਦੀ ਸੀ। ਜਿਸ ਦਾ ਨਿਚੋੜ ਹੈ ਕਿ ਸੰਸਾਰਕ ਹਉਮੈ ਜੀਵ ਲਈ ਫਾਹੀ ਹੈ ॥੧੫੩॥

੧੩ ਇਥੇ ਹੀ ਸ੍ਰੀ ਰਾਮ ਤੇ ਪਰਸੂਰਾਮ ਦਾ ਯੁੱਧ ਪਰਸੂਰਾਮ ਤੇ ਜਿੱਤ ਸਮਾਪਤ ਹੈ ॥

੧੪ ਹੁਣ ਰਾਮਚੰਦਰ, ਸੀਤਾ, ਲਛਮਣ ਦਾ ਅਉਧ ਪੁਰੀ ਵਿਚ ਜਾਣ ਦਾ ਪ੍ਰਸੰਗ ਚਲਦਾ ਹੈ ।

੧੫ ਸ੍ਵੈਯਾ ॥ ਹੁਣ ਪਰਸੂਰਾਮ ਜੱਫੀ ਭਰ ਕੇ ਬਾਹਾਂ ਵਿਚ ਲੈ ਕੇ ਰਾਮਚੰਦਰ ਨੂੰ ਮਿਲਿਆ ਦੋਹਾਂ ਨੇ ਇਕ ਦੂਜੇ ਦੇ ਨੇਤਰਾਂ ਨਾਲ ਨੇਤਰ ਮਿਲਾਏ ।

੧੬ ਤਾਂ ਹੁਣ ਪਰਸੂਰਾਮ ਨੇ ਕੀ ਵੇਖਿਆ ਕੇ ਰਾਮਚੰਦਰ ਦੇ ਮੁਖ ਦੇ ਉਤੇ ਭੌਰੇ ਗੂੰਜ ਰਹੇ ਸੀ । ਭਾਵ ਫੁਲ ਜਾਣ ਕੇ ਨੇਤਰਾਂ ਦੀਆਂ ਭਵਾਂ ਇਉਂ ਪ੍ਰਤੀਤ ਹੋਈਆਂ ਜਿਵੇਂ ਨਾਗਾਂ ਦੇ ਬਚੇ ਲਟਕਦੇ ਹਨ ।

੧੭ ਕੰਵਲ ਤੇ ਮਿਰਗ, ਚੰਦ੍ਰਮਾਂ, ਕੇਹਰੀ ਸ਼ੇਰ, ਕੋਇਲ ਵੇਖ ਕੇ ਦਿਲ ਦੇ ਵਿਚ ਪਸ਼ੇਮਾਨ ਹੋ ਗਏ ।

੧੮ ਜਿਹੜੀ ਇਸਤਰੀ ਵੇਖਦੀ ਹੈ ਉਹ ਰਾਹ ਤੇ ਅੱਗੇ ਨਹੀਂ ਤੁਰਦੀ ਉਹ ਨਾਂ ਪਲੰਘ ਉੱਤੇ ਪੈਂਦੀਆਂ, ਸਗੋਂ ਚਾਹੁੰਦੀਆਂ ਕਿ ਰਾਮ ਵੱਲ ਦੇਖਦੀਆਂ ਰਹਿਣ ॥੧੫੪॥

੧੯ ਜਿਸ ਵੇਲੇ ਰਾਮਚੰਦਰ ਨੇ ਧਨੁੱਸ਼ ਤੋੜ ਦਿੱਤਾ ਉਸ ਵੇਲੇ ਸੀਤਾ ਦੇ ਚੇਹਰੇ ਤੋਂ ਰੰਗ ਉਤਰ ਗਿਆ ਤੇ ਸੋਚ ਵਿਚ ਪੈ ਗਈ ਕਿ

੨੦ ਪਤੀ ਜੀ ਇਸ ਗੱਲ ਨੂੰ ਮਨ ਵਿਚ ਵਸਾ ਲੈਣਗੇ ? ਜਿਵੇਂ ਅੱਜ ਧਨੁੱਖ ਤੋੜ ਕੇ ਮੈਨੂੰ ਵਿਆਹ ਰਹੇ ਹਨ । ਇਸੇ ਤਰ੍ਹਾਂ ਹੋਰ ਵੀ ਵਿਆਹ ਲੈਣਗੇ

੨੧ ਇਸੇ ਪ੍ਰਕਾਰ ਸੁਯੰਬਰ ਵਿਚ ਕੋਈ ਦੂਸਰੀ ਇਸਤ੍ਰੀ ਵਿਆਹ ਕੇ ਫੇਰ ਮੈਨੂੰ ਤਾਂ ਭੁਲਾ ਹੀ ਦੇਣਗੇ ।

੨੨ ਮੈਂ ਅੱਜ ਆਪਣੇ ਭਾਗ ਚੰਗੇ ਵੇਖਦੀ ਹਾਂ ਕਿ ਵਿਧਾਤਾ ਅੱਜ ਏਥੇ ਹੋਰ ਕੀ ਕਰਦੇ ਹਨ ? ॥੧੫੫॥

੨੩ ਇਤਨੇ ਨੂੰ ਰਾਮਚੰਦਰ ਜੀ ਉਸ ਦਲ ਨੂੰ ਜਿੱਤ ਕੇ ਆਪਣੇ ਕੈਂਪ ਵਿਚ ਆ ਗਏ ਤੇ ਵਧਾਈ ਦੇ ਵਾਜੇ ਵੱਜ ਗਏ ।

੨੪ ਜਿਹੜੇ ਲੋਕ ਪਰਸੂਰਾਮ ਨਾਲ ਜੰਗ ਹੁੰਦਾ ਵੇਖ ਕੇ ਖਿਸਕ ਗਏ ਸਨ ਉਹ ਰਾਮ ਦੀ ਜਿੱਤ ਵੇਖ ਕੇ ਵਾਪਸ ਆ ਗਏ।

੨੫ ਜਿਸ ਵੇਲੇ ਦਸਰਥ ਨੇ ਇਹ ਗੱਲ ਸੁਣੀ ਕਿ ਸੀਤਾ ਆ ਗਈ ਰਾਮ ਚੰਦਰ ਜਿੱਤ ਗਏ ਹਨ ਯੁੱਧ ਵਿਚ ।

੨੬ ਉਹ ਆਪਣੇ ਮਨ ਵਿਚ ਫੁੱਲ ਗਿਆ ਧਨ ਦੀ ਬੱਦਲ ਵਾਂਗ ਬਾਰਸ਼ ਕਰ ਦਿੱਤੀ ॥੧੫੬॥

੨੭ ਸਭ ਦੇ ਦਰਾਂ ਤੇ ਜਸ਼ਨਾਂ ਦੀਆਂ ਲੜੀਆਂ ਬੰਨੀਆਂ ਗਈਆਂ ਤੇ ਸਾਰੇ ਘਰਾਂ ਵਿਚ ਸੈਂਟ ਆਦਿ ਛਿੜਕੇ ਗਏ ।

੨੮ ਬਰਾਤੀਆਂ ਤੇ ਕੇਸ ਛਿੜਕਿਆਂ ਗਿਆ ਜੋ ਸਾਰੇ ਹੀ ਇੰਦਰ ਸਮਾਨ ਜਾਪਦੇ ਸਨ ।

੨੯ ਕਿਤੇ ਤਾੜੀ ਵਜਦੀ ਹੈ ਕਿਤੇ ਮੁਰਲੀ ਕੈਸੀਆਂ ਮੁਚੰਗ ਸਰੰਗੀ ਜੋੜੀ ਆਦਿ ਡ੍ਰੋੜਾਂ ਅਖਾੜੇ ਤੇ ਨਾਚ ਹੋਣ ਲੱਗੇ ।

੩੦ ਅਗਿਓਂ ਲੈਣ ਵਾਲੇ ਆ ਕੇ ਮਿਲ ਪਏ ਜੋ ਪਿਤਾ ਦਸਰਥ ਰਾਮ ਲਛਮਣ ਸੀਤਾ ਆਦਿ ਪੁੱਤਰਾਂ ਨੂੰ ਨਾਲ ਲੈ ਕੇ ਅਯੁਧਿਆ ਪੁਰੀ ਵਿਚ ਚਲੇ ਗਏ ॥੧੫੭॥

[੧]ਸਭਹੂ ਮਿਲਿ ਗਿਲ ਕੀਯੋ ਉਛਾਹਾ ॥ ਪੂਤ ਤਿਹੂੰ ਕਉ ਰਚਯੋ ਬਿਯਾਹਾ ॥
[੨]ਰਾਮ ਸੀਆ ਬਰ ਕੈ ਘਰਿ ਆਏ ॥ ਦੇਸ ਬਿਦੇਸਨ ਹੋਤ ਬਧਾਏ ॥੧੫੮॥
[੩]ਜਹੱ ਤਹੱ ਹੋਤ ਉਛਾਹ ਅਪਾਰੂ ॥ ਤਿਹੂੰ ਸੁਤਨ ਕੋ ਬਿਆਹ ਬਿਚਾਰੂ ॥ [੪]ਬਾਜਤ
ਤਾਲ ਮ੍ਰਿਦੰਗ ਅਪਾਰੰ ॥ ਨਾਚਤ ਕੋਟਨ ਕੋਟ ਅਖਾਰੰ ॥੧੫੯॥ [੫]ਬਨ ਬਨ
ਬੀਰ ਪਖਰੀਆ ਚਲੇ ॥ ਜੋਬਨਵੰਤ ਸਿਪਾਹੀ ਭਲੇ ॥ [੬]ਭਏ ਜਾਇ ਇਸਥਤ ਨ੍ਰਿਪ
ਦਰ ਪਰ ॥ ਮਹਾਰਥੀ ਅਰੁ ਮਹਾ ਧਨਰਧਰ ॥੧੬੦॥ [੭]ਬਾਜਤ ਜੰਗ ਮੁਚੰਗ
ਅਪਾਰੰ ॥ ਢੋਲ ਮ੍ਰਿਦੰਗ ਸੁਰੰਗ ਸੁਧਾਰੰ ॥ [੮]ਗਾਵਤ ਗੀਤ ਚੰਚਲਾ ਨਾਰੀ ॥
ਨੈਨ ਨਚਾਇ ਬਜਾਵਤ ਤਾਰੀ ॥੧੬੧॥ [੯]ਭਿੱਛਕਨ ਹਉਸ ਨ ਧਨ ਕੀ ਰਹੀ ॥
ਦਾਨ ਸੂਰਨ ਸਰਤਾ ਹੁਇ ਬਹੀ ॥ [੧੦]ਏਕ ਬਾਤ ਮਾਗਨ ਕੱਉ ਆਵੈ ॥ ਬੀਸਕ
ਬਾਤ ਘਰੈ ਲੈ ਜਾਵੈ ॥੧੬੨॥ [੧੧]ਬਨ ਬਨ ਚਲਤ ਭਏ ਰਘੁਨੰਦਨ ॥ ਫੂਲੇ
ਪੁਹਪ ਬਸੰਤ ਜਾਨੁ ਬਨ ॥ [੧੨]ਸੋਭਤ ਕੇਸਰ ਅੰਗ ਡਰਾਯੋ ॥ ਆਨੰਦ ਹੀਏ
ਉਛਰ ਜਨ ਆਯੋ ॥੧੬੩॥ [੧੩]ਸਾਜਤ ਭਏ ਅਮਿਤ ਚਤੁਰੰਗਾ ॥ ਉਮਡ ਚਲਤ
ਜਿਹੱ ਬਿਧਿ ਕਰਿ ਗੰਗਾ ॥ [੧੪]ਭਲ ਭਲ ਕੁਅਰ ਚੜੇ ਸਜ ਸੈਨਾ ॥ ਕੋਟਕ
ਚੜੇ ਸੂਰ ਜਨੁ ਗੈਨਾ ॥੧੬੪॥ [੧੫]ਭਰਥ ਸਹਿਤ ਸੋਭਤ ਸਭ ਭ੍ਰਾਤਾ ॥ ਕਹਿ
ਨ ਪਰਤ ਮੁਖ ਤੇ ਕਛੁ ਬਾਤਾ ॥ [੧੬]ਮਾਤਨ ਮਨ ਸੁੰਦਰ ਸੁਤ ਮੋਹੈਂ ॥ ਜਨੁ
ਦਿਤ ਗ੍ਰਹ ਰਵਿ ਸਸ ਦੋਊ ਸੋਹੈਂ ॥੧੬੫॥ [੧੭]ਇਹ ਬਿਧਿ ਕੈ ਸਜ ਸੁੱਧ ਬਰਾਤਾ ॥
ਕਛੁ ਨ ਪਰਤ ਕਹਿ ਤਿਨ ਕੀ ਬਾਤਾ ॥ [੧੮]ਬਾਢਤ ਕਹਤ ਗ੍ਰੰਥ ਬਾਤਨ ਕਰ ॥
ਬਿਦਾ ਹੋਨ ਸਿਸ ਚਲੇ ਤਾਤ ਘਰ ॥੧੬੬॥ [੧੯]ਆਇ ਪਿਤਾ ਕਹੁ ਕੀਨ ਪ੍ਰਨਾਮਾ ॥
ਜੋਰ ਪਾਨ ਠਾਢੇ ਬਲ ਧਾਮਾ ॥ [੨੦]ਨਿਰਖ ਪੁਤ੍ਰ ਆਨੰਦ ਮਨ ਭਰੇ ॥
ਦਾਨ ਬਹੁਤ ਬਿਪਨ ਕਹੁੰ ਕਰੇ ॥੧੬੭॥ [੨੧]ਤਾਤ ਮਾਤ ਲੈ ਕੰਠਿ ਲਗਾਏ ॥
ਜਨ ਦੁਇ ਰਤਨ ਨਿਰਧਨੀ ਪਾਏ ॥ [੨੨]ਬਿਦਾ ਮਾਂਗ ਜਬ ਗਏ ਰਾਮ ਘਰ ॥
ਸੀਸ ਰਹੇ ਧਰ ਚਰਨ ਕਮਲ ਪਰ ॥੧੬੮॥ ਕਬਿੱਤ ॥ [੨੩]ਰਾਮ ਬਿਦਾ ਕਰੇ
ਸਿਰ ਚੂਮਯੋ ਪਾਨ ਪੀਠ ਧਰੇ ਆਨ ਦਸੋ ਭਰੇ ਲੈ ਤੰਬੋਰ ਆਗੇ ਧਰੇ ਹੈਂ ॥
[੨੪]ਦੁੰਦਭੀ ਬਜਾਇ ਤੀਨੋ ਭਾਈ ਯੌ ਚਲਤ ਭਏ; ਮਾਨੋ ਸੂਰ ਚੰਦ ਕੋਟਿ
ਆਨ ਅਵਤਰੇ ਹੈਂ ॥ [੨੫]ਕੇਸਰ ਸੋ ਭੀਜੇ ਪਟ ਸੋਭਾ ਦੇਤ ਐਸੀ ਭਾਂਤਿ; ਮਾਨੋ
ਰੂਪ ਰਾਗ ਕੇ ਸੁਹਾਗ ਭਾਗ ਭਰੇ ਹੈਂ ॥ [੨੬]ਰਾਜਾ ਅਵਧੇਸ ਕੇ ਕੁਮਾਰ ਐਸੇ
ਸੋਭਾ ਦੇਤ; ਕਾਮ ਜੂ ਨੇ ਕੋਰਿਕ ਕਲਿਯੋਰਾ ਕੈਧੌਂ ਕਰੇ ਹੈਂ ॥੧੬੯॥
ਕਬਿੱਤ ॥ [੨੭]ਅਉਧ ਤੇ ਨਿਸਰ ਚਲੇ ਲੀਨੇ ਸੰਗਿ ਸੂਰ ਭਲੇ; ਰਨ

੧ ਸਾਰਿਆਂ ਨੇ ਇਕ ਦੂਜੇ ਨਾਲ ਮਿਲ ਕੇ ਉਤਸ਼ਾਹ ਕੀਤਾ। ਤਿੰਨਾਂ ਪੁੱਤਰਾਂ ਦਾ ਰਾਮ ਦੇ ਛੋਟੇ ਭਰਾਵਾਂ ਦਾ ਵੀ ਵਿਆਹ ਹੋ ਗਿਆ।

੨ ਰਾਮ ਚੰਦਰ ਸੀਤਾ ਨੂੰ ਵਿਆਹ ਕੇ ਘਰ ਆ ਗਏ। ਦੇਸ਼ਾਂ ਤੇ ਵਦੇਸਾਂ ਵਿਚ ਵਧਾਈਆਂ ਹੋਈਆਂ ॥੧੫੮॥

੩ ਜਿਥੇ ਕਿਥੇ ਸਾਰੇ ਉਤਸ਼ਾਹ ਹੋ ਰਿਹਾ ਸੀ ਅਪਾਰ ਹੀ। ਤਿੰਨਾਂ ਪੁੱਤਰਾਂ ਦੇ ਵਿਆਹ ਦੀ ਗੱਲ ਵੀ ਵੀਚਾਰ ਕਰ ਰਹੇ ਸਨ।

੪ ਅਨੇਕਾਂ ਹੀ ਤਾਲ ਢੋਲ ਆਦਿ ਬਹੁਤ ਸਾਰੇ ਵਜਦੇ ਸਨ। ਕ੍ਰੋੜਾਂ ਹੀ ਅਖਾੜਿਆਂ ਵਿਚ ਨਾਚ ਆਦਿ ਹੋ ਰਿਹਾ ਸੀ ॥੧੫੯॥

੫ ਬਣ-ਠਣ ਕੇ ਜੁਆਨ ਘੋੜਿਆਂ ਤੇ ਚੜ੍ਹਕੇ ਚੱਲ ਪਏ। ਸੁੰਦਰ ਜੁਆਨ ਚੰਗੇ ਸਿਪਾਹੀ।

੬ ਰਾਜੇ ਦੇ ਦਰ ਤੇ ਆ ਕੇ ਪਹੁੰਚ ਗਏ। ਜੋ ਬੜੇ ਮਹਾਂ ਰਥੀ ਯੋਧੇ ਤੇ ਧਨੁੱਸ਼ ਧਾਰੀ ਸਨ ॥੧੬੦॥

੭ ਅਪਾਰ ਹੀ ਜੰਗ ਤੇ ਮਚੰਗ ਆਦਿਕ ਵਾਜੇ ਵਜਦੇ ਸਨ। ਢੋਲ ਤੇ ਨਗਾਰੇ ਸੁਰੰਗੀਆਂ ਸੰਵਾਰਕੇ।

੮ ਇਸਤ੍ਰੀਆਂ ਤੇ ਗਾਇਕੀਆਂ ਗੀਤ ਗਉਂਦੀਆਂ ਸਨ। ਅੱਖਾਂ ਮਟਕਾਕੇ ਤਾੜੀਆਂ ਮਾਰਦੀਆਂ ਸਨ ॥੧੬੧॥

੯ ਮੰਗਤਿਆਂ ਨੂੰ ਧਨ ਦੀ ਭੁੱਖ ਨਾ ਰਹੀ। ਇਤਨਾ ਦਾਨ ਕੀਤਾ ਗਿਆ ਜਾਣੋ ਸੋਨੇ ਦੀ ਨਦੀ ਚਲ ਪਈ।

੧੦ ਜੇ ਕੋਈ ਘਰੋਂ ਇਕ ਵਸਤੂ ਮੰਗਣ ਆਉਂਦਾ ਤਾਂ ਉਹ ਵੀਹ (20) ਵਸਤਾਂ ਲੈ ਕੇ ਘਰ ਨੂੰ ਜਾਂਦਾ ॥੧੬੨॥

੧੧ ਰਾਜੇ ਰਘੂ ਦੇ ਪੋਤਰੇ ਇਸ ਤਰ੍ਹਾਂ ਬਣ ਠਣ ਕੇ ਜਾ ਰਹੇ ਸਨ। ਜਾਣੋਂ ਬਣ ਵਿਚ ਬਸੰਤ ਦੇ ਫੁਲ ਖਿੜੇ ਹੋਏ ਹਨ।

੧੨ ਸਰੀਰ ਤੇ ਕੇਸਰ ਡੋਲਿਆ ਹੋਇਆ ਇਉਂ ਸੋਭਦਾ ਸੀ। ਜਾਣੋਂ ਹਿਰਦੇ ਦੀ ਪ੍ਰਸੰਨਤਾ ਉਛਲ ਕੇ ਬਾਹਰ ਆ ਗਈ ਹੈ ਬਹੁਤ ਹੀ ਵਧੀਆ ਜਲੂਸ ਸੁਭਾਇਮਾਨ ਸੀ ॥੧੬੩॥

੧੩ ਬੇਅੰਤ ਚਤ੍ਰੰਗੀ ਸਿਰਜਨਾ ਸਾਜ ਲਈ ਜਿਸ ਤਰ੍ਹਾਂ ਗੰਗਾ ਭਰ ਕੇ ਚਲਦੀ ਹੈ।

੧੪ ਸੁੰਦਰ ਰਾਮ ਕੁਮਾਰ ਜਾਣੋ ਸੈਨਾ ਲੈ ਕੇ ਚੜ੍ਹੇ ਹਨ। ਜਾਣੋਂ ਅਕਾਸ਼ ਵਿਚ ਕ੍ਰੋੜਾਂ ਸੂਰਜ ਚੜ੍ਹ ਗਏ ਹਨ ॥੧੬੪॥

੧੫ ਭਰਤ ਸਮੇਤ ਸਾਰੇ ਭਾਈ ਸੋਭਾ ਦੇ ਰਹੇ ਹਨ। ਕੁਝ ਉਸ ਸਮੇਂ ਦੀ ਗੱਲ ਮੁਖ ਤੋਂ ਕਹੀ ਨਹੀਂ ਜਾਂਦੀ।

੧੬ ਸੋਹਣੇ ਪੁੱਤਰ ਮਾਤਾਵਾਂ ਦਾ ਮਨ ਮੋਹੰਦੇ ਸਨ। ਜਾਣੋਂ ਦਿੱਤੀ ਦੇ ਘਰ ਵਿਚ ਉਸ ਦੇ ਪੁੱਤਰ ਚੰਦ ਤੇ ਸੂਰਜ ਸੋਭਾਇਮਾਨ ਹੋ ਰਹੇ ਹਨ ॥੧੬੫॥

੧੭ ਇਸ ਵਿਧੀ ਨਾਲ ਸੁੰਦਰ ਬਰਾਤ ਸਜੀ ਹੋਈ ਸੀ। ਕੁਝ ਉਨ੍ਹਾਂ ਬਾਰੇ ਗੱਲ ਕਹੀ ਨਹੀਂ ਜਾਂਦੀ।

੧੮ ਜੇ ਸਾਰੀ ਗੱਲ ਕਹੀ ਜਾਏ ਤਾਂ ਇਨ੍ਹਾਂ ਗੱਲਾਂ ਨਾਲ ਗ੍ਰੰਥ ਵਧਦਾ ਹੈ ਬਿਦਾ ਹੋਣ ਲਈ ਪੁੱਤਰ ਆਪਣੇ ਪਿਤਾ ਦੇ ਘਰ ਚਲੇ ਗਏ ॥੧੬੬॥

੧੯ ਆ ਕੇ ਪਿਤਾ ਨੂੰ ਪ੍ਰਣਾਮ (ਨਮਸਕਾਰ) ਕੀਤੀ। ਹੱਥ ਜੋੜ ਕੇ ਜਿਵੇਂ ਬਲ ਰਾਜ ਦੇ ਘਰ ਬਾਵਨ ਬ੍ਰਾਹਮਣ ਦਾਨ ਮੰਗਣ ਗਿਆ ਸੀ।

੨੦ ਪੁੱਤਰਾਂ ਨੂੰ ਵੇਖ ਕੇ ਰਾਜਾ ਆਨੰਦ ਨਾਲ ਭਰ ਗਿਆ। ਬ੍ਰਾਹਮਣਾਂ ਨੂੰ ਬਹੁਤ ਸਾਰਾ ਦਾਨ ਦਿੱਤਾ ॥੧੬੭॥

੨੧ ਪਿਤਾ ਤੇ ਮਾਤਾ ਨੇ ਲੈ ਕੇ ਗਲੇ ਨਾਲ ਲਾਏ। ਜਾਣੋਂ ਕਿਸੇ ਕੰਗਾਲ ਨੂੰ ਦੋ ਰਤਨ ਪ੍ਰਾਪਤ ਹੋ ਗਏ ਹਨ।

੨੨ ਉਥੋਂ ਵਿਦਾ ਹੋ ਕੇ ਫੇਰ ਆਪਣੇ ਵੱਡੇ ਭਰਾ ਰਾਮ ਦੇ ਘਰ ਚਲੇ ਗਏ। ਜਾ ਕੇ ਰਾਮ ਦੇ ਚਰਨਾਂ ਉਤੇ ਸੀਸ ਜਾ ਧਰਿਆ ॥੧੬੮॥

੨੩ ਕਬਿੱਤ ॥ ਰਾਮਚੰਦਰ ਨੇ ਭਰਾਵਾਂ ਨੂੰ ਵਿਦਾ ਕੀਤਾ ਅਤੇ ਸਿਰ ਚੁਮਿਆ ਆਪਣਾ ਹੱਥ ਉਹਨਾਂ ਦੀ ਪਿਠ ਦੇ ਧਰਿਆ। ਅਨੰਦ ਦੇ ਨਾਲ ਭਰੇ ਹੋਏ ਨੇ ਪਾਨਾਂ ਦੇ ਬੀੜੇ ਉਹਨਾਂ ਦੇ ਅੱਗੇ ਧਰ ਦਿੱਤੇ।

੨੪ ਧੌਂਸਾ ਵਜਾ ਕੇ ਤਿੰਨੇ ਭਾਈ ਇਸ ਤਰ੍ਹਾਂ ਚਲ ਪਏ ਜਾਣੋ ਕ੍ਰੋੜਾਂ ਸੂਰਜ ਚੰਦ ਚੜ੍ਹ ਗਏ ਹਨ।

੨੫ ਕੇਸਰ ਨਾਲ ਵਸਤ੍ਰ ਭਿੱਜੇ ਹੋਏ ਇਸ ਤਰ੍ਹਾਂ ਸੋਭਾ ਦਿੰਦੇ ਸਨ ਜਿਵੇਂ ਰੂਪ, ਪ੍ਰੇਮ ਤੇ ਸੁਹਾਗ ਇਸਤਰੀ ਦੇ ਵਾਂਗ ਭਰੇ ਹੋਏ ਹਨ।

੨੬ ਅਯੁਧਿਆ ਦੇ ਰਾਜੇ ਦੇ ਪੁੱਤਰ ਇਸ ਤਰ੍ਹਾਂ ਦੀ ਸੋਭਾ ਦੇ ਰਹੇ ਸੀ ਜਿਵੇਂ ਕਾਮ ਨੇ ਹੀ ਕ੍ਰੋੜਾਂ ਰੂਪ ਧਾਰ ਲਏ ਹਨ ॥੧੬੯॥

੨੭ ਕਬਿੱਤ ॥ ਅਯੁਧਿਆ ਤੋਂ ਬਾਹਰ ਨਿਕਲ ਕੇ ਚੱਲ ਪਏ ਨਾਲ ਸੋਹਣੇ ਸੂਰਮੇ ਲੈ ਲਏ ਹਨ, ਜਿਹੜੇ ਯੁੱਧ ਤੋਂ ਕਦੇ ਪਿਛੇ ਨਹੀਂ ਸੀ ਹਟਦੇ ਨਿਰੀ ਸੋਭਾ ਦੇ ਘਰ ਸਨ।

ਤੇ ਨ ਟਲ ਪਲੇ ਸੋਭਾ ਹੂ ਕੇ ਧਾਮ ਕੇ ॥ [੧]ਸੁੰਦਰ ਕੁਮਾਰ ਉਰਹਾਰ ਸੋਭੀਅਤ ਅਪਾਰ ਤੀਨੋ ਲੋਗ ਮਧ ਕੀ ਮੁਹੱਯਾ ਸਬ ਬਾਮ ਕੇ ॥ [੨]ਦੁਰਜਨ ਦਲੱਯਾ ਤੀਨੋ ਲੋਕ ਕੇ ਜਿਤੱਯਾ ਤੀਨੋ ਰਾਮ ਜੂ ਕੇ [ੳ]ਭੱਯਾ ਹੈਂ [ਅ]ਚਹੱਯਾ ਹਰ ਨਾਮ ਕੇ ॥ [੩]ਬੁੱਧ ਕੇ ਉਦਾਰ ਹੈਂ ਸਿੰਗਾਰ ਅਵਤਾਰ ਦਾਨ ਸੀਲ ਕੇ ਪਹਾਰ ਕੈ ਕੁਮਾਰ ਬਨੇ ਕਾਮ ਕੇ ॥੧੭੦॥ [੪]ਅਸੂ ਬਰਨਨੰ ॥ ਕਬਿਤ ॥ [੫]ਨਾਗਰਾ ਕੇ ਨੈਨ ਹੈਂ ਕਿ ਚਾਤਰਾ ਕੇ ਬੈਨ ਹੈਂ ਬਘੂਲਾ ਮਾਨੋ ਗੈਨ ਕੈਸੇ ਤੈਸੇ ਥਹਰਤ ਹੈਂ ॥ [੬]ਨ੍ਰਿਤਕਾ ਕੇ ਪਾਵ ਹੈਂ ਕਿ ਜੂਪ ਕੈਸੇ ਦਾਉ ਹੈਂ ਕਿ ਛਲ ਕੋ ਦਿਖਾਉ ਕੋਊ ਤੈਸੇ ਬਿਹਰਤ ਹੈਂ ॥ [੭]ਹਾਕੇ ਬਾਜ ਬੀਰ ਹੈਂ ਤੁਫੰਗ ਕੈਸੇ ਤੀਰ ਹੈਂ ਕਿ ਅੰਜਨੀ ਕੇ ਧੀਰ ਹੈਂ ਕਿ ਧੁਜਾ ਸੇ ਫਹਰਤ ਹੈਂ ॥ [੮]ਲਹਰੈਂ ਅਨੰਦ ਕੀ, ਤਰੰਗ ਜੈਸੇ ਗੰਗ ਕੀ; ਅਨੰਗ ਕੈਸੇ ਅੰਗ ਜਯੋਂ, ਨ ਕਹੂੰ ਠਹਰਤ ਹੈਂ ॥੧੭੧॥ [੯]ਨਿਸਾ ਨਿਸ ਨਾਥਿ ਜਾਨੈ, ਦਿਨ ਦਿਨਪਤਿ ਮਾਨੈ; ਭਿੱਛਕਨ ਦਾਤਾ ਕੈ ਪ੍ਰਮਾਨੇ ਮਹਾਂ ਦਾਨ ਹੈਂ ॥ [੧੦]ਅਉਖਧੀ ਕੈ ਰੋਗਨ, ਅਨੰਤ ਰੂਪ ਜੋਗਨ; ਸਮੀਪ ਕੈ ਬਿਯੋਗਨ, ਮਹੇਸ ਮਹਾ ਮਾਨ ਹੈਂ ॥ [੧੧]ਸੱਤ੍ਰੇ ਖੱਗ ਖਯਾਤਾ ਸਿਸ ਰੂਪਨ ਕੇ ਮਾਤਾ ਮਹਾਂ ਗਯਾਨੀ ਗਯਾਨ ਗਯਾਤਾ ਕੈ ਬਿਧਾਤਾ ਕੇ ਸਮਾਨ ਹੈਂ ॥ [੧੨]ਗਨਨ ਗਨੇਸ ਮਾਨੇ, ਸੁਰਨ ਸੁਰੇਸ ਜਾਨੇ; ਜੈਸੇ ਪੇਖੇ ਤੈਸੇ ਈ ਲਖੇ ਬਿਰਾਜਮਾਨ ਹੈਂ ॥੧੭੨॥ [੧੩]ਸੁਧਾ ਸੌ ਸੁਧਾਰੇ ਰੂਪ ਸੋਭਤ ਉਜਿਯਾਰੇ ਕਿਧੌਂ ਸਾਚੇ ਬੀਚ ਢਾਰੇ ਮਹਾ ਸੋਭਾ ਕੈ ਸੁਧਾਰ ਕੈ ॥ [੧੪]ਕਿਧੌਂ ਮਹਾ ਮੋਹਨੀ ਕੇ ਮੋਹਬੇ ਨਮਿੱਤ, ਬੀਰ ਬਿਧਨਾ ਬਨਾਏ ਮਹਾਂ ਬਿਧ ਸੋ ਬਿਚਾਰ ਕੈ ॥ [੧੫]ਕਿਧੌਂ ਦੇਵ ਦੈਤਨ ਬਿਬਾਦ ਛਾਡ ਬਡੇ ਚਿਰ, ਮਥ ਕੈ ਸਮੁੰਦ੍ਰ ਛੀਰ ਲੀਨੇ ਹੈ ਨਿਕਾਰ ਕੈ॥ [੧੬]ਕਿਧੌਂ ਬਿਸਨਾਥ ਜੁ ਬਨਾਏ ਨਿਜ ਪੇਖਬੇ ਕਉ, ਅਉਰ ਨ ਸਕਤ ਐਸੀ ਸੂਰਤੈ ਸੁਧਾਰ ਕੈ ॥੧੭੩॥ [੧੭]ਸੀਮ ਤਜ ਆਪਨੀ ਬਿਰਾਨੇ ਦੇਸ ਲਾਂਘ ਲਾਂਘ, ਰਾਜਾ ਮਿਥਲੇਸ ਕੇ ਪਹੂਚੇ ਦੇਸ ਆਨ ਕੈ ॥ [੧੮]ਤੁਰਹੀ ਅਨੰਤ ਬਾਜੈ ਦੁੰਦਭੀ ਅਪਾਰ ਗਾਜੈ ਭਾਂਤਿ ਭਾਂਤਿ ਬਾਜਨ ਬਜਾਏ ਜੋਰ ਜਾਨ ਕੈ॥ [੧੯]ਆਗੈ ਆਨਿ ਤੀਨੈ ਨ੍ਰਿਪ ਕੰਠ ਲਾਇ ਲੀਨੇ, ਰੀਤ ਰੂੜ ਸਬੈ ਕੀਨੇ ਬੈਠੇ ਬੇਦ ਕੈ ਬਿਧਾਨ ਕੈ ॥ [੨੦]ਬਰਖਿਯੋ ਧੰਨ ਕੀ ਧਾਰ ਪਾਇਯਤ ਨ ਪਾਰਾਵਾਰ ਭਿੱਛਕ ਭਏ ਨ੍ਰਿਪਾਰ ਐਸੇ ਪਾਇ ਦਾਨ ਕੈ ॥੧੭੪॥ [੨੧]ਬਾਨੇ ਫਹਰਾਨੇ ਘਹਰਾਨੇ ਦੁੰਦਭ ਅਰਰਾਨੇ ਜਨਕ ਪੁਰੀ ਕੌ ਨੀਅਰਾਨੇ ਬੀਰ ਜਾਇਕੈ ॥ [੨੨]ਕਹੂੰ ਚਉਰ ਢਾਰੈਂ ਕਹੂੰ ਚਾਰਣ ਉਚਾਰੈ ਕਹੂੰ ਭਾਟਜੁ ਪੁਕਾਰੈ ਛੰਦ ਸੁੰਦਰ ਬਨਾਇਕੈ ॥ [੨੩]ਕਹੂੰ ਬੀਨ ਬਾਜੈਂ ਕੋਊ ਬਾਸੁਰੀ ਮ੍ਰਿਦੰਗ ਸਾਜੈ ਦੇਖੇ ਕਾਮ ਲਾਜੈ ਰਹੇ ਭਿੱਛਕ ਅਘਾਇਕੈ ॥ [੨੪]ਰੰਕ ਤੇ ਸੁ ਰਾਜਾ ਭਏ

---

ੳ (ਭੱਈਆ-ਬੋਲੋ) ਅ (ਚਹੱਈਆ ਬੋਲੋ)

**ਗੁਰੂ ਗੋਬਿੰਦ ਸਿੰਘ ਇਕ ਮਹਾਨ ਮਨੋਵਿਗਿਆਨੀ**

ਮਨੋਵਿਗਿਆਨੀ ਕੌਣ ਹੈ ?

ਮਨੋਵਿਗਿਆਨੀ ਇਕ ਅਜਿਹੀ ਸੂਖਮ ਤੇ ਅਭਿਆਸੀ ਸੁਰਤੀ ਵਾਲਾ ਵਿਅਕਤੀ ਹੁੰਦਾ ਹੈ ਜਿਹੜਾ ਕਿ ਜਨਤਾ ਦੇ ਮਨਾਂ ਦੀਆਂ ਡੂੰਘਾਣਾਂ ਵਿਚ ਵਿਚਰ ਰਹੀ ਮਨੁੱਖੀ ਆਤਮਾ ਦੀ ਦਿਸ਼ਾ ਨੂੰ ਸਾਕਾਰ ਕਰ ਦਿੰਦਾ ਹੈ । ਅਰਥਾਤ ਇਕ ਮਨੋਵਿਗਿਆਨੀ ਮਨੁੱਖੀ ਮਨ ਦੀ ਸਥਿਤੀ ਦੀ ਤਸਵੀਰ ਪ੍ਰਤੱਖ ਕਰ ਵਿਖਾਉਂਦਾ ਹੈ । ਇਕ ਮਨੋਵਿਗਿਆਨੀ ਡਾਕਟਰ ਆਮ ਡਾਕਟਰਾਂ ਨਾਲੋਂ ਬੀਮਾਰੀ ਦੀ ਜੜ੍ਹ ਵਧੇਰੇ ਸਫਲਤਾ ਨਾਲ ਲੱਭਦਾ ਹੈ ਤੇ ਉਸ ਦਾ ਕੀਤਾ ਹੋਇਆ ਇਲਾਜ ਵੀ ਆਮ ਡਾਕਟਰਾਂ ਨਾਲੋਂ ਵਧੇਰੇ ਗੁਣਕਾਰੀ ਤੇ ਚਿਰ-ਸਥਾਈ ਹੁੰਦਾ ਹੈ । ਅਜੋਕੇ ਯੁੱਗ ਵਿਚ ਤਾਂ ਮਨੋਵਿਗਿਆਨਕ ਇਲਾਜ ਬਹੁਤ ਹੀ ਮਹੱਤਵਪੂਰਨ ਗਿਣਿਆ ਗਿਆ ਹੈ ।

ਇਸ ਵਿਚ ਸੰਦੇਹ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਮਨੋਵਿਗਿਆਨੀ ਡਾਕਟਰ ਸਨ । ਉਹਨਾਂ ਨੇ ਆਪਣੇ ਸਮਾਜ ਦੀ ਬਿਮਾਰੀ ਨੂੰ ਵਧੇਰੇ ਡੂੰਘੀ ਨੀਝ ਨਾਲ ਤੱਕਿਆ, ਅਭਿਆਸਿਆ ਤੇ ਫੇਰ ਇਕ ਅਜਿਹਾ ਇਲਾਜ ਕੀਤਾ ਜਿਹੜਾ ਸਿਰਫ ਸਰੀਰ ਨੂੰ ਅਰੋਗ ਤੇ ਮਜ਼ਬੂਤ ਹੀ ਨਹੀਂ ਕਰ ਸਕਿਆ ਸਗੋਂ ਆਤਮਾ ਨੂੰ ਵੀ ਰੋਗ ਰਹਿਤ ਸਵੱਛ ਤੇ ਸਦਾ ਲਈ ਬਲਵਾਨ ਬਣਾ ਗਿਆ, ਜਿਸ ਦੀ ਪ੍ਰਤੱਖ ਕਰਾਮਾਤ ਇਹ ਜੀਉਂਦੀ ਜਾਗਦੀ ਨਿਆਰੀ ਖਾਲਸਾ ਫੌਜ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਦੇ ਸਮਕਾਲੀ ਸਮੇਂ ਅਤੇ ਉਸ ਤੋਂ ਪਹਿਲੇ ਸਮੇਂ ਦਾ ਚੰਗਾ ਅਧਿਐਨ ਕੀਤਾ । ਆਪ ਨੇ ਉਸ ਵੇਲੇ ਦੇ ਹੁਕਮਰਾਨ ਦੀ ਨੀਤੀ ਤੇ ਸਿੱਖਾਂ ਦੀ ਦਸ਼ਾ ਨੂੰ ਚੰਗੀ ਤਰ੍ਹਾਂ ਅਨੁਭਵਿਆ ਤੇ ਬੜੇ ਹੀ ਸੁਚੱਜੇ ਮਨੋਵਿਗਿਆਨਕ ਸਾਧਨਾਂ ਨਾਲ ਆਪਣੀ ਬਾਲ

ਚਲਦਾ

੧ ਬੜੇ ਸੁੰਦਰ ਸੋਹਣੇ ਰਾਜ ਕੁਮਾਰ ਸਨ ਜਿਨ੍ਹਾਂ ਦੇ ਗਲੇ ਵਿਚ ਅਪਾਰ ਹਾਰ ਪਹਿਨੇ ਸੋਭਾ ਦੇ ਰਹੇ .ਨ ਜਿਨ੍ਹਾਂ ਨੂੰ ਤਿੰਨੇ ਲੋਕਾਂ ਦੀਆਂ ਇਸਤਰੀਆਂ ਚਾਹੁੰਦੀਆਂ ਸਨ ।

੨ ਜੋ ਕਬੁੱਧੀ ਵਾਲਿਆਂ ਨੂੰ ਦਲ ਦੇਣ ਵਾਲੇ ਸਨ ਤਿੰਨਾ ਲੋਕਾਂ ਦੇ ਜਿੱਤ ਲੈਣ ਵਾਲੇ ਰਾਮ ਚੰਦਰ ਦੇ ਤਿੰਨੇ ਭਾਈ ਹਰਿ ਨਾਮ ਦੇ ਜਪਣ ਵਾਲੇ ਸਨ ।

੩ ਬੁਧੀ ਦੇ ਉਦਾਰ ਭਾਵ ਖੁੱਲੀ ਉੱਚੀ ਬੁਧਿ ਵਾਲੇ ਹਨ ਮਾਨੋ ਸ਼ਿੰਗਾਰ ਦੇ ਅਵਤਾਰ ਹਨ ਸੀਲ ਸੁਭਾ ਤੇ ਦਾਨ ਦੇ ਪਹਾੜ ਹਨ ਜਾਣੋਂ ਕਾਮ ਦੇ ਹੀ ਰਾਜ ਕੁਮਾਰ ਹਨ ॥੧੭੦॥

੪ ਘੋੜਿਆਂ ਦਾ ਵਰਨਣ=ਭਾਵ ਉਹਨਾਂ ਦੇ ਘੋੜੇ ਕਿਹੋ ਜਿਹੇ ਸਨ ॥

੫ ਕਬਿੱਤ ॥ ਜਾਣੋ ਜਵਾਨ ਇਸਤਰੀ ਦੇ ਨੇਤਰ ਹਨ ਜੋ ਬੜੀ ਤੇਜੀ ਨਾਲ ਘੁਮੰਦੇ ਹਨ ਜਾਂ ਕਿਸੇ ਚਤੁਰ ਪੁਰਸ਼ ਦੇ ਬਚਨ ਹਨ ਫਿਟਰ ਜਾਂਦੇ ਨੇ ਜਾਂ ਸਮਝੋ ਧਰਤੀ ਤੇ ਅਕਾਸ਼ ਛੂਹਣ ਵਾਲਾ ਵਾ ਵਰੋਲਾ ਹਨ ਜੋ ਵਾ ਵਰੋਲੇ ਵਾਂਗ ਚੱਕਰ ਕਟਦੇ ਹਨ ।

੬ ਜਾ ਕਹੋ ਕਿ ਨਟਣੀ ਨਾਚੀ ਦੇ ਪੈਰ ਹਨ ਜੋ ਬੜੀ ਛੇਤੀ ਘੁੰਮਦੇ ਹਨ । ਜਾਂ ਸਮਝੋ ਜੁਹਾਰੀ ਦਾ ਦਾਉ ਹੈ ਜੋ ਕਿਸੇ ਦੇ ਨਿਗਾ ਨਹੀਂ ਚੜ੍ਹਦਾ । ਇਹਨਾਂ ਵਾਂਗ ਚਲਦੇ ਸਨ।

੭ ਇਹੋ ਜਿਹੇ ਸੂਰਮਿਆਂ ਦੇ ਘੋੜੇ ਹਨ ਜਾਣੋ ਬੰਦੂਕ ਦੀ ਗੋਲੀ ਹਨ ਜਾਂ ਤੀਰ ਹੈ ਜਾਂ ਅੰਜਨੀ ਦਾ ਪੁੱਤਰ ਹਨੂੰਮਾਨ ਹੈ ਜਾਂ ਝੰਡੇ ਦਾ ਫਰਲਾ ਹੈ ਜੋ ਹਵਾ ਵਿਚ ਝੂਲਦਾ ਦੇਖਿਆ ਨਹੀਂ ਜਾਂਦਾ ।

੮ ਜਿਵੇਂ ਕਾਮ ਦੀ ਤ੍ਰੰਗ ਉਠਦੀ ਹੈ ਦੇਰ ਨਹੀਂ ਕਰਦੀ, ਜਾਂ ਗੰਗਾ ਦੀ ਤ੍ਰੰਗ ਅਤੇ ਕਾਮ ਅੱਗੇ ਅੰਗ ਜਿਵੇਂ ਰੁਕਦੇ ਨਹੀਂ ਕਿਤੇ ਖਲੋਂਦੇ ਨਹੀਂ ਤਿਵੇਂ ਇਹ ਘੋੜੇ ਰੁਕਦੇ ਨਹੀਂ ॥੧੭੧॥

੯ ਰਾਤ੍ਰੀ ਨੇ ਇਹਨਾਂ ਨੂੰ ਚੰਦ੍ਰਮਾਂ ਕਰਕੇ ਜਾਣਿਆ ਹੈ ਕਿਉਂਕਿ ਘੋੜੇ ਰਾਤ ਦੇ ਸਫਰ ਵਿਚ ਅੰਧੇਰਾ ਦੇਖ ਕੇ ਨਹੀਂ ਰੁਕਦੇ। ਜਿਸ ਲਈ ਇਹਨਾਂ ਨੂੰ ਸੂਰਜ ਹੀ ਮੰਨਦਾ ਹੈ ਕਿਉਂਕਿ ਕਿਸੇ ਵੇਲੇ ਛੇਤੀ ਪੁੱਜਣ ਦਾ ਇਹੋ ਇਕ ਸਾਧਨ ਹੁੰਦਾ ਸੀ । ਮੰਗਤਿਆਂ ਲਈ ਦਾਤਾ ਹੈ ਇਸ ਦੇ ਨਾਲ ਬਹੁਤਾ ਦਾਨ ਵਸੂਲ ਕਰ ਲੈਂਦੇ ਸਨ ।

੧੦ ਬਿਮਾਰ ਲਈ ਇਹ ਔਖਧੀ ਰੂਪ ਸੀ ਬਿਮਾਰ ਘੋੜੇ ਦੇ ਉਪਰ ਬਹਿਕੇ ਵੈਦ ਪਾਸ ਜਾ ਸਕਦਾ ਸੀ ਜਾਂ ਦਵਾਈ ਦੂਰ ਤੋਂ ਲਿਆਂਦੀ ਜਾ ਸਕਦੀ ਸੀ ਜੋ ਅਨੇਕ ਰੂਪਾਂ ਵਿਚ ਮਰੀਜ਼ ਦੀ ਮਦਦ ਕਰਦਾ ਸੀ ਅਤੇ ਬਯੋਗੀਆਂ ਦੀ ਸ਼ਿਵ ਜੀ ਵਾਂਗ ਸਹਾਇਤਾ ਕਰਦਾ ਸੀ ।

੧੧ ਦੁਸ਼ਮਣਾਂ ਲਈ ਤਲਵਾਰ ਸੀ ਕਿਉਂਕਿ ਦੁਸ਼ਮਣ ਨੂੰ ਘੋੜੇ ਤੇ ਘੇਰ ਕੇ ਪਕੜਿਆ ਜਾਂਦਾ ਸੀ, ਮਾਰਿਆ ਜਾਂਦਾ ਸੀ ਜੋਗੀਆਂ ਲਈ ਇਸ ਲਈ ਸਮੀਪ ਰੂਪ ਹਨ ਕਿਉਂਕਿ ਘੋੜੇ ਨਾਲ ਉਹ ਆਪਣੇ ਗੁਰੂ ਤੇ ਪਵਿੱਤਰ ਸਥਾਨਾਂ ਦੇ ਦਰਸ਼ਨ ਸੇਵਾ ਕਰ ਸਕਦੇ ਸਨ । ਬੱਚਿਆਂ ਲਈ ਤਾਂ ਘੋੜੇ ਮਾਤਾ ਸਮਾਨ ਸਨ ਦੂਰ ਨੇੜੇ ਇਹਨਾਂ ਉਪਰ ਬੈਠਕੇ ਲੈ ਜਾਇਆ ਜਾਂਦਾ ਸੀ । ਗਿਆਨੀ ਤੇ ਗਿਆਨ ਜਾਨਣ ਵਾਲਿਆਂ ਲਈ ਤਾਂ ਬ੍ਰਹਮਾਂ ਸਮਾਨ ਸਨ ਘੋੜਿਆਂ ਰਾਹੀ ਦੂਰ ਨੇੜੇ ਜਾਕੇ ਗਿਆਨ ਲਿਆ ਤੇ ਦਿੱਤਾ ਜਾ ਸਕਦਾ ਸੀ ।

੧੨ ਇਥੋ ਤੱਕ ਕੁਮਾਰਾਂ ਦੀ ਤੇ ਉਹਨਾਂ ਦੇ ਘੋੜਿਆਂ ਦੀ ਕੀਰਤੀ ਦੱਸ ਕੇ ਹੁਣ ਨਿਰੋਲ ਰਾਜ ਕੁਮਾਰਾਂ ਵਲ ਧਿਆਨ ਦਿੰਦੇ ਕਹਿੰਦੇ ਹਨ ਕਿ ਰਾਜ ਕੁਮਾਰਾਂ ਦੀ ਪ੍ਰਭਾ ਇਉਂ ਸੀ ਕਿ ਜਿਵੇਂ ਗਣੇਸ਼ ਦੇ ਗਣਾਂ ਨੇ ਉਹਨਾਂ ਨੂੰ ਗਣੇਸ਼ ਦੇ ਰੂਪ ਵਿਚ ਜਾਣਿਆਂ ਅਤੇ ਦੇਵ ਆਂ ਨੇ ਇੰਦ੍ਰ ਕਰਕੇ ਜਿਸ ਭਾਵਨੀ ਨਾਲ ਕਿਸੇ ਵੇਖੇ ਉਸ ਤਰ੍ਹਾਂ ਜਾਣੇ ਗਏ ॥੧੭੨॥

੧੩ ਸ੍ਰੀ ਦਸਮੇਸ਼ ਜੀ ਘੋੜਿਆਂ ਨਾਲ ਬਹੁਤ ਮੋਹ ਸੀ ਉਹ ਉਹਨਾਂ ਨੂੰ ਬੜੇ ਪਿਆਰੇ ਸਨ ਇਸ ਲਈ ਘੋੜਿਆਂ ਦੀ ਸਿਫਤ ਕਰਦੇ ਕਹਿੰਦੇ ਹਨ ਕਿ ਘੋੜਿਆਂ ਦੇ ਰੂਪ ਅੰਮ੍ਰਿਤ ਵਾਂਗ ਸੁਧਾਰੇ ਹੋਏ ਹਨ ਇਸ ਲਈ ਉਜਿਆਰੇ ਪ੍ਰਕਾਸ਼, ਰੋਸ਼ਨੀ ਰੂਪ ਵਿਚ ਸੋਭਦੇ ਹਨ । ਇਹਨਾਂ ਦੀ ਸੂਰਤ ਇਤਨੀ ਸੁੰਦਰ ਜਾਪਦੀ ਹੈ ਜਿਵੇਂ ਕਿਤੇ ਮਹਾਨ ਸੋਭਾ ਨੇ ਸਾਂਚੇ (ਫਰਮੇ) ਵਿਚ ਢਾਲੇ ਹੁੰਦੇ ਹਨ ।

੧੪ ਜਾਂ ਮਹਾਂਬਲੀ ਵਿਧਾਤੇ ਨੇ ਮਹਾਂ ਮੋਹਨੀ ਦੇ ਮੋਹਣੇ ਵਾਸਤੇ ਮਹਾਨ ਵਿਧਾਤੇ ਨਾਲ ਵਿਚਾਰਕੇ ਬਣਾਏ ਹਨ ।

੧੫ ਜਾਂ ਕਿਤੇ ਦੇਵ-ਦੈਤਾਂ ਦਾ ਵਿਵਾਦ ਭੁਲਾਕੇ ਬਹੁਤ ਸਾਰਾ ਚਿਰ ਦੁਧ ਸਮੁੰਦਰ ਨੂੰ ਰਿੜਕ ਕੇ ਨਿਕਾਲ ਲਏ ਹਨ ।

੧੬ ਜਾਂ ਕਿਤੇ ਵਿਸ਼ਵ ਦੇ ਸਵਾਮੀ ਨੇ ਆਪਣੇ ਵੇਖਣ ਵਾਸਤੇ ਇਹ ਸੂਰਤ ਘੜੀ ਹੈ, ਹੋਰ ਕੋਈ ਜੋ ਇਹੋ ਜਿਹੀ ਸੂਰਤ ਸੁਧਾਰ ਕੇ ਬਣਾ ਸਕੇ ॥੧੭੩॥

੧੭ ਹੁਣ ਬਰਾਤ ਦੀ ਗੱਲ ਕਰਦੇ ਹਨ ਕਿ ਕੁਮਾਰਾਂ ਦੀ ਬਰਾਤ ਆਪਣੀ ਰਾਜਧਾਨੀ ਦੀ ਸੀਮਾ ਤੋਂ ਪਾਰ ਬਿਗਾਨੇ (ਹੋਰ) ਦੇਸ਼ਾਂ ਵਿਚ ਲੰਘਕੇ ਮਿਥਲਾਪੁਰੀ ਦੇ ਰਾਜੇ ਜਨਕ ਕੋਲ ਪਹੁੰਚ ਗਏ।

੧੮ ਅਨੇਕ ਹੀ ਤੁਰੀਆਂ ਬਜਦੀਆਂ ਹਨ ਤੇ ਢੋਲ ਧੌਂਸੇ ਅਪਾਰ ਵਜਦੇ ਹਨ ਤਰ੍ਹਾਂ ਤਰ੍ਹਾਂ ਦੇ ਵਾਜੇ ਬੜੇ ਜ਼ੋਰ ਨਾਲ ਵਜਦੇ ਹਨ ।

੧੯ ਜਰ੍ਹਾ ਕੁ ਅੱਗੇ ਤੋਂ ਆ ਕੇ ਰਾਜੇ ਜਨਕ ਨੇ ਤਿੰਨੇ ਰਾਜਕੁਮਾਰਾਂ ਨੂੰ ਗਲੇ ਨਾਲ ਲਾ ਲਿਆ, ਸਾਰੀਆਂ ਸਮਾਜਕ ਰੀਤਾਂ ਕਰਕੇ ਜੋ ਬੇਦ ਦੇ ਬਿਧਾਨ ਸਨ ।

੨੦ ਧਨ ਦੀ ਇਤਨੀ ਬਾਰਸ਼ ਕੀਤੀ ਜਿਸ ਦਾ ਕੋਈ ਪਾਰਾਵਾਰ ਨਹੀਂ ਮੰਗਤੇ ਰਾਜੇ ਬਣ ਗਏ ਇਸ ਤਰ੍ਹਾਂ ਦਾ ਦਾਨ ਪਾ ਕੇ ॥੧੭੪॥

੨੧ ਨਿਸ਼ਾਨ ਲਹਿਰਾਉਂਦੇ ਸਨ, ਢੋਲ ਤੇ ਧੌਂਸੇ ਘੋਰ ਪਾਉਂਦੇ ਸਨ, ਜਨਕ ਪੁਰੀ ਦੇ ਨੇੜੇ ਜਾ ਕੇ ਸੂਰਮੇ ।

੨੨ ਕੋਈ ਚੌਰ ਕਰਦਾ ਹੈ, ਕੋਈ ਜਸ ਗਾਉਂਦਾ ਹੈ ਕਿਤੇ ਭਟ ਗਾਉਂਦੇ ਹਨ ਉਹ ਛੰਦ ਕਹਿੰਦੇ ਹਨ ਬੜੇ ਸੋਹਣੇ ਬਣਾਕੇ

੨੩ ਕਿਤੇ ਬੀਨ ਬਜਦੀ ਹੈ, ਕਿਤੇ ਬਾਂਸਰੀ ਵਜਾਉਂਦੇ ਹਨ ਕਿਤੇ ਧੌਂਸੇ, ਸਾਜਾਂ ਨੂੰ ਵਜਦਿਆਂ ਨੂੰ ਵੇਖ ਕੇ ਕਾਮ ਸ਼ਰਮਿੰਦਾ ਹੁੰਦਾ ਸੀ ਅਤੇ ਭਿਖਿਸ਼ਾ ਲੈਣ ਵਾਲੇ ਰੱਜ ਗਏ ਸਨ ।

੨੪ ਜਿਹੜੇ ਕੰਗਾਲ ਸਨ, ਉਹ ਰਾਜੇ ਹੋ ਗਏ (ਦਾਨ ਲੈਕੇ)।

---

ਅਵਸਥਾ ਵਿਚ ਹੀ ਨਰੋਏ ਤੇ ਅਰੋਗ ਸਮਾਜ ਦੀ ਉਸਾਰੀ ਲਈ ਇਲਾਜ ਆਰੰਭ ਦਿੱਤਾ । ਆਪ ਨੇ ਮਹਿਸੂਸ ਕੀਤਾ ਕਿ ਹੁਕਮਰਾਨ ਕਾਫੀ ਜ਼ਾਬਰ ਹਨ ਤੇ ਲਿਤਾੜਿਆ ਜਾ ਚੁੱਕਾ ਹਿੰਦੂ ਸਮਾਜ ਮਾਨਸਿਕ ਤੌਰ 'ਤੇ ਵੀ ਮੁਰਦਾ ਹੋ ਚੁੱਕਾ ਸੀ । ਰਾਜਸੀ ਜਾਬਰਤਾ ਨੂੰ ਸੰਘਾਰਨ ਲਈ ਉਨ੍ਹਾਂ ਅੰਦਰ ਬੀਰਤਾ ਦੀ ਤਰੰਗ ਨਹੀਂ ਉੱਠਦੀ ਸਗੋਂ ਹੀਣਤਾ ਦੀ ਦਸ਼ਾ ਵਿਚ ਆਪਾ ਛੁਪਾਉਣ ਦਾ ਹੀ ਉਪਰਾਲਾ ਕੀਤਾ ਜਾਂਦਾ ਸੀ। ਸਮਾਜ ਦੀ ਗੁਲਾਮੀ ਦੀ ਸਭ ਤੋਂ ਵਧੇਰੇ ਬੀਮਾਰੀ ਹੈ ਹੀ ਇਹੋ ਸੀ । ਇਸ ਦਾ ਇਲਾਜ ਕਰਨਾ ਬਹੁਤ ਹੀ ਜ਼ਰੂਰੀ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਛੁਟੇਰੀ ਉਮਰ ਵਿਚ ਹੀ ਕਮਾਲ ਦਾ ਪ੍ਰੋਗਰਾਮ ਜਾਰੀ ਕਰ ਦਿੱਤਾ । ਇਕ ਤਾਂ ਬਾਲਕਾਂ ਦੇ ਟੋਲੇ ਬਣਾ ਕੇ ਉਹਨਾਂ ਦੀ ਆਪੋ ਵਿਚ ਲੜਾਈ ਕਰਾ ਕੇ ਧਰਮ ਯੁੱਧ ਲਈ ਲੜਨ ਦਾ ਚਾਅ ਪੈਦਾ ਕੀਤਾ । ਇਸ ਨਾਲ ਆਤਮਿਕ ਤੌਰ 'ਤੇ ਬੀਰਤਾ ਪ੍ਰਾਪਤ ਕਰਨ ਦਾ ਹਲੂਣਾ ਉਨ੍ਹਾਂ ਬੁਜ਼ਦਿਲ ਤੇ ਨਿਤਾਣੀਆਂ ਹੋ ਚੁੱਕੀਆਂ ਆਤਮਾਵਾਂ ਨੂੰ ਮਿਲਦਾ ਸੀ । ਦੂਜਾ ਜਿਹੜਾ ਵੀ ਕੋਈ ਨਵਾਬ ਜਾਂ ਹੁਕਮਰਾਨ ਲੰਘਦਾ ਉਹ ਬਾਲਕਾਂ ਨੂੰ ਕਹਿੰਦੇ ਕਿ ਇਹਨਾਂ ਨੂੰ ਦੰਦੀਆਂ ਵਿਖਾ-ਵਿਖਾ ਕੇ ਚਿੜਾਉ । ਗੱਲ ਤਾਂ ਸਾਧਾਰਨ ਹੈ ਪਰ ਇਸ ਦਾ ਪ੍ਰਭਾਵ ਅਤਿ ਡੂੰਘੇਰਾ ਤੇ ਪਕੇਰਾ ਹੈ । ਗੁਰੂ ਸਾਹਿਬ ਨੂੰ ਇਕ ਉੱਚ ਕੋਟੀ ਦਾ ਮਨੋਵਿਗਿਆਨੀ ਵਾਂਗ ਇਹ ਅਨੁਭਵ ਸੀ ਕਿ ਬੱਚਿਆਂ ਦੇ ਮਨਾਂ ਅੰਦਰ ਜਿਹੋ ਜਿਹਾ ਪ੍ਰਭਾਵ ਦਾ ਬੀਜ ਬੀਜਿਆ ਜਾਵੇ ਉਸ ਦੀ ਉਸਾਰੀ ਉਸੇ ਤਰ੍ਹਾਂ ਹੁੰਦੀ ਹੈ । ਇਸ ਸਾਧਾਂਰਨ ਖੇਡ ਨਾਲ ਬੱਚਿਆਂ ਅੰਦਰ ਜਾਬਰ ਹੁਕਮਰਾਨਾਂ ਨੂੰ ਟਿੱਚ ਸਮਝਣਾ ਅਤੇ ਨਾਲ ਹੀ ਸ੍ਵੈਮਾਨ ਅਤੇ ਸ੍ਵੈ ਭਰੋਸੇ ਦਾ ਅਹਿਸਾਸ ਪ੍ਰਫੁਲਿਤ ਹੋਣ ਲੱਗ ਪਿਆ ਜਿਸ ਦਾ ਨਿਸ਼ਚੇ ਹੀ ਬਾਅਦ ਵਿਚ ਮਹਾਨ ਅਸਰ ਹੋਇਆ । ਉਹਨਾਂ ਨੇ ਜ਼ਾਲਮਾਂ ਵਿਰੁੱਧ ਤੇ ਜੰਗੀ ਬੀਰਤਾ ਦੀ ਸਪਿਰਟ ਬਲਵਾਨ ਕਰਨ ਲਈ ਛੋਟੀ ਉਮਰ ਵਿਚ ਹੀ ਲੋਕਾਂ ਦਾ ਮਨ ਬਣਾਉਣਾ ਸ਼ੁਰੂ ਕਰ ਦਿੱਤਾ ।

ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਆਪ ਦਾ ਖਿੜੇ ਮੱਥੇ ਸ਼ਹੀਦੀ ਦੇਣ ਲਈ ਕਹਿਣਾ ਵੀ ਉਨ੍ਹਾਂ ਦੇ ਸਿੱਖਾਂ ਲਈ ਇਕ ਅਹਿਸਾਸ ਸੀ ਕਿ ਧਰਮ ਨੂੰ ਨਿਭਾਉਣ ਲਈ ਇਨਸਾਨ ਨੂੰ ਵੱਡੇ ਤੋਂ ਵੱਡਾ ਮੋਹ ਵੀ ਤਿਆਗ ਦੇਣਾ ਚਾਹੀਦਾ ਹੈ । ਪੁੱਤਰਾਂ ਦੀਆਂ ਸ਼ਹੀਦੀਆਂ ਵੀ ਇਸੇ ਅਹਿਸਾਸ ਦੀ ਦ੍ਰਿੜਤਾ ਕਰਵਾਉਂਦੀਆਂ ਹਨ । ਇਸ ਦਾ ਅਸਰ ਕੀ ਹੋਇਆ ? ਉਸ ਦੀਆਂ ਅਨੇਕਾਂ ਹੀ ਮਿਸਾਲਾਂ ਸਿੱਖ ਇਤਿਹਾਸ ਵਿਚ ਮਾਵਾਂ, ਬੱਚਿਆਂ ਤੇ ਪਿਤਾਵਾਂ ਦੀਆਂ

[੧]ਆਸਿਖ ਅਸੇਖ ਦਏ ਮਾਂਗਤ ਨ ਭਏ ਫੇਰ ਐਸੇ ਦਾਨ ਪਾਇਕੈ ॥੧੭੫॥ ਆਨਕੈ ਜਨਕ ਲੀਨੋ ਕੰਠ ਸੋ ਲਗਾਇ ਤਿਹੂੰ, ਆਦਰ ਦੁਰੰਤ ਕੈ ਅਨੰਤ ਭਾਂਤ ਲਏ ਹੈਂ॥ ਬੇਦ ਕੇ ਬਿਧਾਨ ਕੈ ਕੈ ਬਯਾਸ[ੳ] ਤੇ ਬਧਾਈ ਬੇਦ, ਏਕ ਏਕ[੨]ਬਿਪ੍ਰ ਕਉ ਬਿਸੇਖ ਸੂਰਨ ਦਏ ਹੈਂ ॥ [੩]ਰਾਜ ਕੁਆਰ ਸਬੈ ਪਹਿਰਾਏ ਸਿਰ ਪਾਇਨ ਤੇ, ਮੋਤੀ ਮਾਨਕਨ ਕੇ ਬਰਖ ਮੇਘ ਗਏ ਹੈਂ ॥ ਦੰਤੀ ਸ੍ਵੇਤ ਦੀਨੇ ਕੇਤੇ ਸਿੰਧਲੀ ਤੁਰੇ ਨਵੀਨੇ, ਰਾਜਾ ਕੇ ਕੁਮਾਰ ਤੀਨੋ ਬਯਾਹ ਕੈ ਪਠਏ ਹੈਂ ॥੧੭੬॥ [੪]ਦੋਧਕ ਛੰਦ ॥ ਬਿਆਹ ਸੁਤਾ ਨ੍ਰਿਪ ਕੀ ਨ੍ਰਿਪ ਬਾਲੰ ॥ ਮਾਂਗ ਬਿਦਾ ਮੁਖਿ ਲੀਨ ਉਤਾਲੰ ॥ [੫]ਸਾਜਨ ਬਾਜ ਚਲੇ ਗਜ ਸੰਜੁਤ ॥ ਏਸਨ ਏਸ ਨਰੇਸਨ ਕੇ ਜੁਤ ॥੧੭੭॥ [੬]ਦਾਜ ਸੁਮਾਰ ਸਕੈ ਕਰ ਕਉਨੈ॥ ਬੀਨ ਸਕੈ ਬਿਧਨਾ ਨਹੀ ਤਉਨੈ ॥ [੭]ਬੇਸਨ ਬੇਸਨ ਬਾਜ ਮਹਾ ਮਤ ॥ ਭੇਸਨ ਭੇਸ ਚਲੇ ਗਜ ਗੱਜਤ ॥੧੭੮॥ [੮]ਬਾਜਤ ਨਾਦ ਨਫੀਰਨ ਕੇ ਗਨ ॥ ਗਾਜਤ ਸੂਰ ਪ੍ਰਮਾਥ ਮਹਾ ਮਨ ॥ [੯]ਅਉਧ ਪੁਰੀ ਨੀਅਰਾਨ ਜਹੀ ਜਬ॥ ਪ੍ਰਾਪਤ ਭਏ ਰਘੁਨੰਦ ਤਹੀ ਤਬ ॥੧੭੯॥ [੧੦]ਮਾਤਨ ਵਾਰ ਪੀਯੋ ਜਲ ਪਾਨੰ॥ ਦੇਖ ਨਰੇਸ ਰਹੇ ਛਬਿ ਮਾਨੰ ॥ [੧੧]ਭੂਪ ਬਿਲੋਕਤ ਲਾਇ ਲਏ ਉਰ ॥ ਨਾਚਤ ਗਾਵਤ ਗੀਤ ਭਏ ਪੁਰ ॥੧੮੦॥ [੧੨]ਭੂਪਤ ਬਯਾਹ ਜਬੈ ਗ੍ਰਹ ਆਏ ॥ ਬਾਜਤ ਭਾਂਤਿ ਅਨੇਕ ਬਧਾਏ ॥ [੧੩]ਤਾਤ ਬਸਿਸਟਿ ਸੁਮਿਤ੍ਰ ਬੁਲਾਏ ॥ ਅਉਰ ਅਨੇਕ ਤਹਾਂ ਰਿਖ ਆਏ॥੧੮੧॥ [੧੪]ਘੋਰ ਉਠੀ ਘਹਰਾਇ ਘਟਾ ਤਬ ॥ ਚਾਰੋ ਦਿਸ ਦਿਗ ਦਾਹ ਲਖਯੋ ਸਬ ॥ [੧੫]ਮੰਤ੍ਰੀ ਮਿਤ੍ਰ ਸਬੈ ਅਕੁਲਾਨੇ ॥ ਭੂਪਤ ਸੋ ਇਹੱ ਭਾਂਤ ਬਖਾਨੇ॥੧੮੨॥ [੧੬]ਹੋਤ ਉਤਪਾਤ ਬਡੇ ਸੁਣ ਰਾਜਨ ॥ ਮੰਤ੍ਰ ਕਰੋ ਰਿਖ ਜੋਰ ਸਮਾਜਨ॥ [੧੭]ਬੋਲਹੁ ਬਿੱਪ ਬਿਲੰਬ ਨ ਕੀਜੈ ॥ ਹੈ ਕ੍ਰਿਤ ਜੱਗ ਅਰੰਭਨ ਕੀਜੈ॥੧੮੩॥ [੧੮]ਆਇਸ ਰਾਜ ਦਯੋ ਤਤਕਾਲਹ ॥ ਮੰਤ੍ਰ ਸੁ ਮਿੱਤ੍ਰਹ ਬੁੱਧ ਬਿਸਾਲਹ॥ [੧੯]ਹੈ ਕ੍ਰਿਤ ਜੱਗ ਅਰੰਭਨ ਕੀਜੈ ॥ ਆਇਸ ਬੇਗ ਨਰੇਸ ਕਰੀਜੈ॥੧੮੪॥ [੨੦]ਬੋਲ ਬਡੇ ਰਿਖ ਲੀਨ ਮਹਾਂ ਦਿਜ॥ ਹੈ ਤਿਨ ਬੋਲ ਲਯੋ ਜੁਤ ਰਿਤਯਜ[ਅ] ॥ [੨੧]ਪਾਵਕ ਕੁੰਡ ਖੁਦਯੋ ਤਿਹ ਅਉਸਰ ॥ ਗਾਡੀਯ ਖੰਭ ਤਹਾਂ ਧਰਮੰ ਧਰ ॥੧੮੫॥ [੨੨]ਛੋਰਿ ਲਯੋ ਹਯ ਸਾਰਹ ਤੇ ਹਯ ॥ ਅਸਿਤ ਕਰਨ ਪ੍ਰਭਾਸਤ ਕੇਕਯ ॥ [੨੩]ਦੇਸਨ ਦੇਸ ਨਰੇਸ ਦਏ ਸੰਗਿ ॥ ਸੁੰਦਰ ਸੂਰ ਸੁਰੰਗ ਸੁਭੈ ਅੰਗ॥੧੮੬॥ [੨੪]ਸਮਾਨਕਾ ਛੰਦ ॥ ਨਰੇਸ ਸੰਗ ਕੈ ਦਏ ॥ ਪ੍ਰਬੀਨ ਬੀਨ ਕੈ ਲਏ ॥ [੨੫]ਸਨਧਬੱਧ ਹੁਇ ਚਲੇ ॥ ਸੁ ਬੀਰ ਬੀਰ ਹਾ ਭਲੇ ॥੧੮੭॥

---

ੳ ਇਥੇ ਬਿਆਸ ਸ਼ਬਦ ਬ੍ਰਹਮ ਵਾਚਕ ਹੈ । ਅ ਹਵਨ ਕਰਨ ਵਾਲੇ ਪੰਡਿਤ (ਬ੍ਰਾਹਮਣ)

---

☛ ਸ਼ਹੀਦੀਆਂ ਦੀਆਂ ਮਿਲਦੀਆਂ ਹਨ ਜੋ ਉਨ੍ਹਾਂ ਹਸੂੰ-ਹਸੂੰ ਕਰਦਿਆਂ ਦਿੱਤੀਆਂ।

ਇਕ ਸਿੰਘ ਦਾ ਅਜੋਕਾ ਬਾਣਾ ਵੀ ਇਕ ਮਹਾਨ ਮਨੋਵਿਗਿਆਨੀ ਦੀ ਦੈਵੀ ਆਤਮਾ ਦਾ ਹੀ ਕ੍ਰਿਸ਼ਮਾ ਹੈ । ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੇ ਇਕ ਮਹਾਨ ਪਰਿਵਰਤਨ ਲਿਆਂਦਾ । ਔਰੰਗਜ਼ੇਬ ਦੇ ਹੁਕਮ 'ਤੇ ਕਿ ਜੇ ਕੋਈ ਸ੍ਰੀ ਗੁਰੂ ਤੇਗ ਬਹਾਦਰ ਦਾ ਸਿੱਖ ਹੈ ਤਾਂ ਧੜ ਉਠਾ ਕੇ ਲੈ ਜਾਵੇ। ਕੋਈ ਵੀ ਆਪਣੇ ਆਪ ਨੂੰ ਸਿੱਖ ਅਖਵਾ ਕੇ ਮੈਦਾਨ ਵਿਚ ਨਾ ਨਿਤਰਿਆ। ਪਛਾਣ ਵੀ ਕੀ ਹੋ ਸਕਦੀ ਸੀ ? ਜੇ ਕੋਈ ਅੱਤਿਆਚਾਰੀ ਕਹਿੰਦਾ ਤੂੰ ਸਿੱਖ ਹੈਂ, ਤੈਨੂੰ ਦੰਡ ਦਿੱਤੇ ਜਾਣਗੇ ਤਾਂ ਉਹ ਜੇ ਇਨਕਾਰ ਕਰਦਾ ਤਾਂ ਪੜਤਾਲ ਹੁੰਦੀ ਤੇ ਕਈ ਵਾਰੀ ਉਹ ਬਚ ਜਾਂਦਾ । ਭਾਵ ਕਿ ਸੁਆਰਥ ਜਾਂ ਜਾਨ ਰੱਖਿਆ ਲਈ ਉਹ ਸਿੱਖੀ ਤੋਂ ਮੁਨਕਰ ਹੋ ਜਾਂਦਾ। ਜਿਸ ਸਿੱਖ ਨੂੰ ਆਪਣੇ ਆਪ ਨੂੰ ਸਿੱਖ ਅਖਵਾਉਣ ਵਿਚ ਸਰੂਰ ਨਾ ਆਵੇ, ਫਖਰ ਨਾ ਹੋਵੇ ਉਸ ਨੇ ਸਮੁੱਚੀ ਕੌਮ ਦਾ ਕੀ ਸਵਾਰਣਾ ਹੋਇਆ ? ਸੋ ਇਸ ਘਟਨਾ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੁਭਵ ਕਰ ਲਿਆ ਕਿ ਹੁਣ ਸਿੱਖ ਨੂੰ ਇਕ ਅਜਿਹੀ ਸ਼ਕਲ ਦੇਣੀ ਪਵੇਗੀ, ਇਕ ਅਜਿਹੀ ਵਰਦੀ ਪਹਿਨਾਉਣੀ ਪਵੇਗੀ ਕਿ ਭਾਵੇਂ ਉਹ ਕਿਤੇ ਵੀ ਹੋਵੇ, ਕਿਹੋ ਜਿਹੀ ਦਸ਼ਾ ਵਿਚ ਹੋਵੇ ਉਹ ਆਪ ਨੂੰ ਅਸਿੱਖ ਨਹੀਂ ਅਖਵਾ ਸਕਦਾ । ਇਸ ਨਾਲ ਉਸ ਦਾ ਮਨ ਬਲਵਾਨ ਹੋਵੇਗਾ, ਦ੍ਰਿੜਤਾ ਉਪਜੇਗੀ, ਉੱਚਤਾ ਦਾ ਅਹਿਸਾਸ ਜਾਗੇਗਾ ਤੇ ਆਪੇ ਨੂੰ ਇਕ ਅਨੋਖਾ ਜਿਹਾ ਸਰੂਰ ਮਹਿਸੂਸ ਹੋਵੇਗਾ । ਅਮਰੀਕਾ, ਇੰਗਲੈਂਡ ਜਾਂ ਰੂਸ ਆਦਿ ਕਿਸੇ ਇਲਾਕੇ ਵਿਚ ਵਿਚਰਦਿਆਂ ਹਜ਼ਾਰਾਂ ਤੇ ਲੱਖਾਂ ਦੀਆਂ ਨਜ਼ਰਾਂ ਉਸ ਨੂੰ ਤਰੇਲੀਓ-ਤਰੇਲੀ ਕਰਨਗੀਆਂ, ਸਗੋਂ ਉਹ ਸ਼ਹਿਨਸ਼ਾਹ ਵਾਂਗ ਕਿਸੇ ਉੱਚੇ ਰਹਿਬਰ ਵਾਂਗ ਸੀਨਾ ਤਾਣ ਕੇ ਆਪਣੇ ਇਸ ਰੂਪ ਵਿਚ ਝੂਮਦਾ ਹੋਇਆ ਜਾਵੇਗਾ । ਉਹਨਾਂ ਦੀ ਇਸ ਅਦੁੱਤੀ ਵਿਉਂਤ ਦਾ ਵਰਨਣ ਕਵੀ ਸੰਤੋਖ ਸਿੰਘ ਚੂੜਾਮਨੀ ਨੇ ਬੜੇ ਕਮਾਲ ਨਾਲ ਕੀਤਾ ਹੈ ।

ਸ੍ਰੀ ਗੋਬਿੰਦ ਸਿੰਘ ਸੁਨਕਰ ਐਸੇ ॥ ਗਰਜਤ ਬੋਲੇ ਜਲ ਧਰ ਜੈਸੇ ॥
ਇਸ ਬਿਧ ਕੇ ਅਬ ਪੰਥ ਚਲਾਵੇ ॥ ਸਗਲ ਜਗਤ ਮਹਿ ਬਹੁਤ ਬਿਦਤਾਵੇ ॥੮॥

☛

੧ ਅਤੇ ਉਹਨਾਂ ਨੇ ਅਨੇਕਾਂ ਸ਼ੁਭ ਅਸੀਸਾਂ ਦਿੱਤੀਆਂ ਇਤਨਾ ਦਾਨ ਮਿਲ ਗਿਆ ਕਿ ਫੇਰ ਉਹਨਾਂ ਨੇ ਮੰਗਣਾ ਛੱਡ ਦਿੱਤਾ ॥੧੭੫॥

੨ ਆ ਕੇ ਰਾਜੇ ਜਨਕ ਨੇ ਤਿੰਨੇ ਭਾਈ ਗਲੇ ਨਾਲ ਲਾ ਲਏ ਬੜੇ ਆਦਰ ਤੇ ਪਿਆਰ ਦੇ ਨਾਲ ਉਤਾਰਾ ਕਰਾ ਦਿੱਤਾ ਅਤੇ ਬੇਦ ਦੇ ਬੰਧਾਨ ਅਨੁਸਾਰ ਕਰਕੇ ਬ੍ਰਾਹਮਣ ਤੋਂ ਬੇਦੀ ਬਣਾਈ ਅਤੇ ਇਕ-ਇਕ ਬ੍ਰਾਹਮਣ ਨੂੰ ਬਹੁਤ ਸਾਰੀਆਂ ਮੋਹਰਾਂ ਦਿੱਤੀਆਂ ।

੩ ਰਾਜ ਕੁਮਾਰਾਂ ਨੂੰ ਸਿਰ ਤੋਂ ਪੈਰਾਂ ਤੱਕ ਸਾਰੇ ਹੀ ਬਸਤ੍ਰ ਪਹਿਨਾਏ ਅਤੇ ਹੀਰੇ ਮੋਤੀ ਮਾਣਕਾਂ ਦੇ ਤਾਂ ਮੀਂਹ ਹੀ ਬਰਸਾ ਦਿੱਤੇ ਸਨ । ਸਫੇਦ ਹਾਥੀ ਤੇ ਸਿੰਧੀ ਘੋੜੇ ਆਦ ਦੇ ਕੇ ਰਾਜੇ ਦਸਰਥ ਦੇ ਪੁੱਤਰਾਂ ਨੂੰ ਤਿੰਨਾਂ ਨੂੰ ਵਿਆਹ ਕੇ ਭੇਜਿਆ ॥੧੭੬॥

੪ ਦੋਧਕ ਛੰਦ ॥ ਰਾਜੇ ਦੀਆਂ ਪੁੱਤਰੀਆਂ ਨੂੰ ਵਿਆਹ ਕੇ ਰਾਜੇ ਦਸਰਥ ਦੇ ਬਾਲਾਂ ਨਾਲ । ਉਪਰੰਤ ਛੇਤੀ ਹੀ ਰਾਜੇ ਜਨਕ ਤੋਂ ਵਿਦਾ ਮੰਗ ਲਈ ।

੫ ਹਾਥੀਆਂ ਸਮੇਤ ਘੋੜੇ ਸਜਾ ਲਏ ਅਤੇ ਰਾਜਿਆਂ ਦੇ ਮਹਾਰਾਜੇ ਦਸਰਥ ਨੇ ਸਾਥੀ ਰਾਜਿਆਂ ਸਮੇਤ ਚੱਲ ਪਏ ॥੧੭੭॥

੬ ਦਾਜ ਦੀ ਗਿਣਤੀ ਕੌਣ ਕਰ ਸਕਦਾ ਹੈ ? ਜਿਸ ਦੀ ਗਿਣਤੀ ਬ੍ਰਹਮਾ ਵੀ ਨਹੀਂ ਦੇ ਸਕਦਾ ।

੭ ਵਸਤਰ ਤੇ ਬਿਸਤਰ ਅਤੇ ਘੋੜੇ ਅਨੇਕਾਂ ਰੰਗ ਦੇ ਸਨ ਤੇ ਮਸਤ ਹਾਥੀ ਅਨੇਕਾਂ ਭੇਸਾਂ ਦੇ ਵਿਚ ਹਾਥੀ ਗੱਜਦੇ ਜਾਂਦੇ ਸਨ ॥੧੭੮॥

੮ ਵਾਜੇ ਵੱਜਣ ਦੀ ਆਵਾਜ਼ ਤੇ ਨਫੀਰੀਆਂ ਦੇ ਝੁੰਡ ਅਤੇ ਸੂਰਮੇ ਬੜੇ ਦਿਲਾਂ ਵਾਲੇ ਮਹਾਨ ਯੋਧੇ ।

੯ ਜਿਸ ਵੇਲੇ ਅਯੁਧਿਆ ਪੁਰੀ ਦੇ ਨੇੜੇ ਆ ਗਏ ਅਤੇ ਉਸੇ ਵੇਲੇ ਰਘੂ ਰਾਜੇ ਦੇ ਫਰਜੰਦ ਘਰ ਪਹੁੰਚ ਗਏ ॥੧੭੯॥

੧੦ ਮਾਤਾਵਾਂ ਨੇ ਵਾਰ ਕੇ ਪਾਣੀ ਪੀਤਾ । ਰਾਜਾ ਦਸਰਥ ਉਸ ਸਮੇਂ ਦੀ ਛਬੀ ਵੇਖ ਕੇ ਮਗਨ ਹੋ ਰਿਹਾ ਹੈ ।

੧੧ ਅਤੇ ਵੇਖ ਕੇ ਛਾਤੀ ਨਾਲ ਲਾਉਂਦਾ ਹੈ । ਨਗਰ ਦੇ ਲੋਕ ਕੋਈ ਨਚ ਰਿਹਾ ਹੈ ਕੋਈ ਗੀਤ ਗਾ ਰਿਹਾ ਹੈ ॥੧੮੦॥

੧੨ ਰਾਜੇ ਦੇ ਪੁੱਤਰ ਜਦੋਂ ਵਿਆਹ ਕਰਾਕੇ ਘਰ ਆਏ ਤਦੋਂ ਤਾਂ ਅਨੇਕ ਪ੍ਰਕਾਰ ਦੀਆਂ ਵਧਾਈਆਂ ਵੱਜੀਆਂ ।

੧੩ ਪਿਤਾ ਨੇ ਗੁਰੂ ਵਸਿਸ਼ਟ ਤੇ ਵਿਸ਼ਵਾਮਿਤਰ ਮੁਨੀ ਨੂੰ ਬੁਲਾ ਲਿਆ ਤੇ ਹੋਰ ਵੀ ਅਨੇਕਾਂ ਰਿਖੀ ਉਥੇ ਪੁੱਜ ਗਏ ॥੧੮੧॥

੧੪ ਕਾਲੀਆਂ ਘਟਾਵਾਂ ਘੋਰਨ ਲੱਗੀਆਂ ਜਿਸ ਵੇਲੇ ਚਾਰੇ ਪਾਸੇ ਅਗਨ ਨਾਲ ਸੜਦੇ ਵੇਖੇ ।

੧੫ ਤਾਂ ਵਜੀਰ ਅਤੇ ਸਬੰਧੀ ਸਾਰੇ ਘਬਰਾ ਗਏ ਅਤੇ ਰਾਜੇ ਦਸਰਥ ਨੂੰ ਇਸ ਤਰ੍ਹਾਂ ਕਿਹਾ ॥੧੮੨॥

੧੬ ਐ ਰਾਜਨ ਸਾਡੀ ਗੱਲ ਸੁਣੋ ! ਬੜੇ ਉਤਪਾਤ ਹੁੰਦੇ ਦਿਸਦੇ ਹਨ । ਇਸ ਦੀ ਸਾਰੇ ਸਮਾਜ ਨੂੰ ਇਕਤਰ ਕਰਕੇ ਕੁਝ ਵਿਚਾਰ ਕਰੋ !

੧੭ ਹੁਣੇ ਬ੍ਰਾਹਮਣਾਂ ਨੂੰ ਬੁਲਾਉ ਦੇਰ ਨਾ ਕਰੋ । ਘੋੜਾ-ਭਾਵ ਅਸੂਮੇਧ ਜਗ ਆਰੰਭ ਕਰ ਦਿਉ ॥੧੮੩॥

੧੮ ਰਾਜੇ ਨੇ ਉਸੇ ਵੇਲੇ ਆਗਿਆ ਦੇ ਦਿੱਤੀ । ਜਿਹੜੇ ਵੀ ਵਜ਼ੀਰ ਤੇ ਸਬੰਧੀ ਬੁੱਧੀਜੀਵੀ ਸਨ ।

੧੯ ਉਹਨਾਂ ਨੂੰ ਕਹਿ ਦਿੱਤਾ ਕਿ ਅਸ਼ੂਮੇਧ ਜੱਗ ਦਾ ਅਰੰਭ ਕਰੋ। ਇਹ ਆਗਿਆ ਛੇਤੀ ਹੀ ਰਾਜੇ ਨੇ ਕਰ ਦਿੱਤੀ ॥੧੮੪॥

੨੦ ਉਸ ਵੇਲੇ ਵੱਡੇ-ਵੱਡੇ ਰਿਖੀ ਤੇ ਮਹਾਨ ਪੰਡਿਤ ਬੁਲਾ ਲਏ ਗਏ ਅਤੇ ਘੋੜੇ ਸਮੇਤ ਰਿਤਜਜ ਬ੍ਰਾਹਮਣ ਬਲਾ ਲਏ ।

੨੧ ਉਸ ਵੇਲੇ ਅਗਨ ਕੁੰਟ ਪਟਵਾ ਲਿਆ ਅਤੇ ਜੱਗ ਦਾ ਨਿਸ਼ਾਨ ਧਰਮ ਖੰਭਾ ਗੱਡ ਦਿੱਤਾ ॥੧੮੫॥

੨੨ ਘੋੜ ਸਾਲਾ (ਤਬੇਲੇ) ਵਿਚੋਂ ਘੋੜਾ ਖੋਲ ਲਿਆ ਗਿਆ । ਜਿਸ ਦੇ ਕਾਲੇ ਕੰਨ ਤੇ ਮੋਰ ਜਿਹਾ ਰੰਗ ਸੀ ।

੨੩ ਘੋੜੇ ਨੂੰ ਅੱਗੇ ਲਾ ਕੇ ਦੇਸ਼ਾਂ ਦੇਸ਼ਾਤਰਾਂ ਦੇ ਰਾਜੇ ਪਿੱਛੇ ਚੱਲ ਪਏ । ਜਿਹੜੇ ਬੜੇ ਸੁੰਦਰ ਸੂਰਮੇ ਤੇ ਕੱਦਾਵਰ ਭਾਰੇ ਅੰਗਾਂ ਵਾਲੇ ਸਨ ॥੧੮੬॥

੨੪ ਸਮਾਨਕਾ ਛੰਦ ॥ ਇਹੋ ਜਿਹੇ ਰਾਜੇ ਨਾਲ ਕਰ ਦਿੱਤੇ । ਉਹਨਾਂ ਨੇ ਚੰਗੇ-ਚੰਗੇ ਜੁਆਨ ਚੁਣ ਲਏ ।

੨੫ ਉਹ ਸ਼ਸਤਰ-ਅਸ਼ਤਰਾਂ ਨਾਲ ਸਜ ਕੇ ਚੁਣੇ ਹੋਏ ਵੀਰ ਚੱਲ ਪਏ । ਜਿਹੜੇ ਚੰਗੇ-ਚੰਗੇ ਯੋਧੇ ਸਨ ॥੧੮੭॥

---

ਲਾਖੋਂ ਜਗ ਕੇ ਨਰ ਇਕ ਥਾਇ ॥ ਤਿਨ ਮਹਿ ਮਿਲ ਏਕ ਸਿਖ ਜਾਇ ॥
ਸਭ ਮਹਿ ਪ੍ਰਿਥਕ ਪਛਾਨਜੋ ਪਰੈ ॥ ਰਲੇ ਨ ਕਜਹੂੰ ਕੈਸਹੁ ਕਰੈ ॥੯॥
ਜਥਾ ਬਕਨ ਮਹਿ ਹੰਸ ਨ ਛਪੈ ॥ ਗ੍ਰਿਝਨ ਬਿਖੇ ਮੋਰ ਜਿਮ ਦਿਪੈ ॥
ਜਿਉ ਖਰ ਗਨ ਮਹਿ ਬਲੀ ਤੁਰੰਗ ॥ ਜਥਾ ਮਿਰਗਨ ਮਹਿ ਕੇਹਰਿ ਅੰਗ ॥੧੦॥
ਤਿਮ ਨਾਨਾ ਭੇਖਨ ਕੇ ਮਾਹਿ ॥ ਮਮ ਸਿਖ ਕੋ ਸਗਲੇ ਪਰਖਾਹਿ ॥

ਗੁਰਪ੍ਰਤਾਪ ਸੂਰਜ ਰਿਤੂ ੧, ਅੰਸੂ ੭ ॥

ਅਰਥਾਤ ਜਿਵੇਂ ਬਗਲਿਆਂ ਵਿਚ ਹੰਸ, ਗਿਰਝਾਂ ਵਿਚ ਮੋਰ, ਖੋਤਿਆਂ ਵਿਚ ਘੋੜਾ, ਮ੍ਰਿਗਾਂ ਵਿਚ ਸ਼ੇਰ ਆਪਣੀ ਨਿਆਰਤਾ ਕਰਕੇ ਝੱਟ ਪਛਾਣਿਆ ਜਾਵੇਗਾ। ਇਸੇ ਤਰ੍ਹਾਂ ਸਿੱਖ ਦੀ ਵਿਲੱਖਣਤਾ ਹੋਵੇਗੀ । ਔਰੰਗਜ਼ੇਬ ਤੋਂ ਵੀ ਜੇ ਕੋਈ ਲੱਖ ਵੱਧ ਜ਼ਾਲਮ ਆ ਜਾਵੇ ਤਾਂ ਵੀ ਸਿੱਖ ਕਾਇਰਤਾ ਵਿਚ ਆ ਕੇ ਆਪਣੇ ਆਪ ਨੂੰ ਸਿੱਖੀ ਤੋਂ ਇਨਕਾਰ ਨਹੀਂ ਕਰ ਸਕੇਗਾ ।

ਮਹਾਨ ਗੁਰੂ ਨੇ ਆਪਣੇ ਅਹਿਸਾਸ ਨੂੰ ਜਨਮ ਦੇਣ ਲਈ ਕੋਈ ਵਿਸ਼ੇਸ਼ ਪ੍ਰੋਗਰਾਮ ਬਣਾਉਣਾ ਸੀ । ਕਿਸੇ ਅਜਿਹੇ ਦਿਵਸ ਦੀ ਚੋਣ ਕਰਨੀ ਸੀ ਜਿਸ ਦਿਨ ਵੱਖ-ਵੱਖ ਪ੍ਰਾਂਤਾਂ ਤੋਂ ਸਿੱਖ ਇਕ ਥਾਂ ਇਕੱਤਰ ਹੋ ਸਕਦੇ । ਉਹ ਦਿਨ ਸੀ ਵਿਸਾਖੀ ਦਾ ਅਰਥਾਤ ਵਿਸਾਖ ਦਾ ਨਵੇਂ ਸਾਲ ਦੀ ਆਰੰਭਤਾ ਦਾ ਦਿਨ । ਇਸ ਆਰੰਭਤਾ 'ਤੇ ਹੀ ਖਾਲਸੇ ਦੇ ਦਿਨ ਭਾਵ ਜਨਮ ਦਿਨ ਦੀ ਆਰੰਭਤਾ ਹੋਣੀ ਸੀ । ਮਹਾਨ ਸੂਝਵਾਨ ਗੁਰੂ ਨੇ ਇਸ ਦਿਨ ਦੀ ਮਹੱਤਤਾ ਨੂੰ ਭਲੀ ਪ੍ਰਕਾਰ ਜਾਣ ਲਿਆ ਸੀ । ਇਹ ਸੁਹਾਵਣੀ ਤੇ ਨਵੇਂ ਸਾਲ ਦੀ ਖੁਸ਼ੀਆਂ ਭਰਪੂਰ ਸਵੇਰ ਆਮ ਮਨੁੱਖਾਂ ਅਤੇ ਤੂੜੀ ਤੰਦ ਸੰਭਾਲ ਕੇ ਜੱਟਾਂ ਲਈ ਇਕ ਵਿਸ਼ੇਸ਼ ਖਿੜਾਉ ਤੇ ਚਾਉ ਪੈਦਾ ਕਰਦੀ ਸੀ । ਆਸ਼ੇ ਦੀ ਪੂਰਤੀ ਲਈ ਪਹਿਲਾਂ ਹੀ ਥਾਉਂ-ਥਾਈਂ ਸੁਨੇਹੇ ਚਲੇ ਗਏ । ਪਹਿਲੀ ਵਿਸਾਖ ਸੰਮਤ ੧੭੫੬ (੩੦ ਮਾਰਚ, ੧੬੯੯) ਨੂੰ ਇਕ ਭਾਰੀ ਮੇਲਾ ਸ੍ਰੀ ਆਨੰਦਪੁਰ ਸਾਹਿਬ ਦੀ ਰਮਣੀਕ ਧਰਤੀ 'ਤੇ ਲੱਗਾ । ਕਨਾਤਾਂ ਤੇ ਤੰਬੂਆਂ ਦੀ ਸਜਾਵਟ ਥੱਲੇ ਇਕ ਭਾਰੀ ਇਕੱਠ ਹੋ ਗਿਆ । ਮਨੋਵਿਗਿਆਨੀ ਗੁਰੂ ਨੇ ਸਿੱਖ ਦੀ ਪ੍ਰੀਖਿਆ ਲਈ ਅਤੇ ਪ੍ਰਮੁੱਖਤਾ ਤੇ ਅਹਿਸਾਸ ਕੀ ਹੈ, ਇਹ ਦੱਸਦੇ ਹੋਏ ਕਿਹਾ- ਹੇ ਮਨੁੱਖ! ਤੇਰਾ ਪਹਿਲਾ ਫਰਜ਼ ਇਹੋ ਹੀ ਹੈ ਆਪਣੇ ਸੀਸ ਨੂੰ ਤਲੀ 'ਤੇ ਧਰ ਕੇ, ਅਨਾਥਾਂ ਦੀ ਪੀੜਾ ਨੂੰ ਠਾਰਨ ਲਈ, ਜ਼ਾਲਮ ਦੀ ਜ਼ਾਬਰਤਾ ਨੂੰ ਸੰਘਾਰਨ ਲਈ ਆਪਣਾ ਸੀਸ ਤੱਕ ਦਾਉ ਉੱਪਰ ਲਾਉਣ ਲਈ ਸਦਾ ਹੀ ਤਤਪਰ ਰਹਿਣਾ ਹੈ। ਸਾਧਾਰਨ ਅਪਦਾ ਜਾਂ ਸੁਆਰਥ ਵਿਚ ਆ ਕੇ ਵੀ ਆਪਣੀ ਜਾਨ ਨੂੰ ਪਿਆਰਾ ਨਹੀਂ ਸਮਝਣਾ । ਕਾਇਰਤਾ ਤੇ ਬੁਜ਼ਦਿਲੀ ਤੋਂ ਬਾਹਰ ਕੱਢਣ ਲਈ ਇਕ ਸਖਤ, ਕਰੜੀ ਪ੍ਰੀਖਿਆ ਲਈ । ਸ੍ਰੀ ਸਾਹਿਬ ਨੂੰ ਲਿਸ਼ਕਾ ਕੇ, ਵੀਰਤਾ ਵਿਚ ਆ ਕੇ ਸਿਰਾਂ ਦੀ ਮੰਗ ਕੀਤੀ ਅਤੇ ਪੰਜ ਸਿਰ ਲੈ ਕੇ ਦੱਸ ਦਿੱਤਾ ਕਿ ਸਿਰ ਦੇ ਕੇ ਹੀ ਕੌਮਾਂ ਬਣਦੀਆਂ ਹਨ ਅਤੇ ਅਸੂਲਾਂ ਨੂੰ ਨਿਸ਼ਚਿਤ ਕਰਾ ਕੇ ਦੱਸਿਆ ਸੀ ਹਰ ਕਿਸਮ ਦਾ ਪਿਆਰ ਚਾਹੇ ਉਹ ਮਨੁੱਖੀ ਇਸ਼ਕ ਹੈ, ਭਾਵੇਂ ਹੈ ਹਕੀਕੀ, ਦੇਸ਼-ਕੌਮ ਦਾ ਜਾਂ ਆਤਮਿਕ ਕੁਰਬਾਨੀ ਮੰਗਦਾ ਹੈ। ਆਪਣੀ ਵੱਖਰੀ ਫੌਜੀ ਵਰਦੀ (ਪੋਸ਼ਾਕ) ਅਤੇ ਆਪਣੇ ਤੇਜ਼ ਜਿਹਾ ਤੇਜਸਵੀ ਰੂਪ ਦੇਣਾ ਪਹਿਲਾ ਕਦਮ ਸੀ । ਗੁਰੂ ਸਾਹਿਬ ਜ਼ਬਰ ਦੇ ਵਿਰੁੱਧ ਲੜਨ ਲਈ ਆਪਣੇ ਸਿੱਖ ਦੀ ਆਤਮਾ ਨੂੰ ਫੌਲਾਦੀ ਬਣਾਉਣਾ ਚਾਹੁੰਦੇ ਸਨ । ਇਸ ਦੀ ਮਨੋਵਿਗਿਆਨਕ ਕਾਰਵਾਈ ਵੀ ਅਸਚਰਜ ਸੀ ਜੋ ਸਰਬ ਲੋਹ ਦਾ ਬਾਟਾ ਮੰਗਵਾਇਆ ਗਿਆ, ਸਵੱਛ ਜਲ ਵਿਚ ਲੋਹੇ ਦਾ ਖੰਡਾ ਫੇਰਿਆ ਗਿਆ । ਓਨਾ ਚਿਰ ਜਿੰਨਾ ਚਿਰ ਉਹ ਜਲ ਵੀ ਫੌਲਾਦੀ ਨਾ ਹੋ ਗਿਆ ਅਤੇ ਨਾਲ ਹੀ ਉਚੇਰੀ ਤੇ ਸਵੱਛ ਸੁਰਤੀ ਰੱਖਣ ਵਾਲੀ ਪੰਜ ਬਾਣੀਆਂ ਦਾ ਪਾਠ ਵੀ ਕੀਤਾ ਗਿਆ । ਇਹਨਾਂ ਬਾਣੀਆਂ ਦਾ ਵੀ ਮਨੋਵਿਗਿਆਨਕ ਆਸ਼ਾ ਹੈ ।

੧ ਜਪੁਜੀ—ਗੁਰਮਤਿ ਦੇ ਸਿਧਾਂਤ ਨੂੰ ਸਮਝਣ ਅਤੇ ਜੀਵਨ ਨੂੰ ਸਫਲਤਾ ਸਹਿਤ ਗੁਜ਼ਾਰਨ ਦਾ ਮਾਰਗ ਦੱਸਦਾ ਹੈ ਮੁਸ਼ੱਕਤ ਘਾਲ ਕੇ ਆਸ਼ੇ ਨੂੰ ਪ੍ਰਾਪਤ ਹੋਣ ਦਾ ਢੰਗ ।

੨ ਜਾਪ ਸਾਹਿਬ—ਗੁਰਸਿੱਖੀ ਨੂੰ ਨਿਰੰਕਾਰ ਦੇ ਲੱਛਣਾਂ ਦੇ ਵਾਰ-ਵਾਰ ਦੁਹਰਾਉ ਨਾਲ ਅਜਿਹੇ ਗੁਣਾਂ ਨੂੰ ਆਪਣੇ ਵਿਚ ਪ੍ਰਵੇਸ਼ ਕਰਨ ਲਈ ਚੇਤੰਨ ਕਰਦਾ ਹੈ । ਜਾਪ ਸਾਹਿਬ ਦੀ ਛੰਦਕ ਚਾਲ ਵਿਚ ਬੀਰਤਾ ਲਈ ਤਾਰਨੇ ਦਾ ਹੁਲਾਰਾ ਹੈ ।

੩ ਸ੍ਵਯੇ—ਭੇਖਾਂ, ਭਰਮਾਂ ਤੋਂ ਦੂਰ ਹੋ ਕੇ ਹੰਕਾਰ ਆਦਿ ਰੋਗਾਂ ਤੋਂ ਚਿੰਤਾਤ੍ਰ ਹੋ ਕੇ ਪਿਆਰ ਦੇ ਇਸ਼ਕ ਵਿਚ ਗਲਤਾਨ ਹੋ ਜਾਣ ਲਈ ਪ੍ਰੇਰਨਾ ਕਰਦੇ ਹਾਂ।

੪ ਚੌਪਈ—ਨਿਰੰਕਾਰ ਨੂੰ ਖੜਗ ਰੂਪ ਵਿਚ ਦੇਖ ਕੇ ਉਸ ਤੋਂ ਆਪਣੇ ਧਰਮ ਅਰਥਾਤ ਫਰਜ਼ ਨੂੰ ਨਿਭਾਉਣ ਦੀ ਯਾਚਨਾ ਕੀਤੀ ਹੈ ਤੇ ਫੇਰ ਇਸ ਮਾਨਸਿਕ

ਬਿਦੇਸ [੧]ਦੇਸ ਗਾਹ ਕੈ ॥ ਅਦਾਹ ਠਉਰ ਦਾਹ ਕੈ ॥ [੨]ਫਿਰਾਇ ਬਾਜ ਰਾਜ ਕੱਉ ॥ ਸੁਧਾਰ ਰਾਜ ਕਾਜ ਕੱਉ ॥੧੮੮॥ [੩]ਨਰੇਸ ਪਾਇ ਲਾਗੀਯੰ ॥ ਦੁਰੰਤ ਦੋਖ ਭਾਗੀਯੰ ॥ [੪]ਸੁ ਪੂਰ ਜੱਗ ਕੋ ਕਰਯੋ ॥ ਨਰੇਸ ਤ੍ਰਾਸ ਕਉ ਹਰਯੋ ॥੧੮੯॥ [੫]ਅਨੰਤ ਦਾਨ ਪਾਇਕੈ ॥ ਚਲੇ ਦਿਜੰ ਅਘਾਇ ਕੈ ॥ [੬]ਦੁਰੰਤ ਆਸਿਖੈਂ ਰੜੈਂ ॥ ਰਿਚਾ ਸੁ ਬੇਦ ਕੀ ਪੜੈਂ ॥੧੯੦॥ [੭]ਨਰੇਸ ਦੇਸ ਦੇਸ ਕੇ ॥ ਸੁਭੰਤ ਬੇਸ ਬੇਸ ਕੇ ॥ [੮]ਬਿਸੇਖ ਸੂਰ ਸੋਭਹੀਂ ॥ ਸੁ ਸੀਲ ਨਾਰਿ ਲੋਭਹੀਂ ॥੧੯੧॥ [੯]ਬਜੰਤ੍ਰ ਕੋਟ ਬਾਜਹੀਂ ॥ ਸਨਾਇ ਭੇਰ ਸਾਜਹੀਂ ॥ [੧੦]ਬਨਾਇ ਦੇਵਤਾ ਧਰੈਂ ॥ ਸਮਾਨ ਜਾਇ ਪਾ ਪਰੈਂ ॥੧੯੨॥ [੧੧]ਕਰੈ ਡੰਡਉਤ ਪਾ ਪਰੈਂ ॥ ਬਿਸੇਖ ਭਾਵਨਾ ਧਰੈਂ ॥ [੧੨]ਸੁ ਮੰਤ੍ਰ ਜੰਤ੍ਰ ਜਾਪੀਐ ॥ ਦੁਰੰਤ ਥਾਪ ਥਾਪੀਐ ॥੧੯੩॥ [੧੩]ਨਚਾਤ ਚਾਰ ਮੰਗਨਾ ॥ ਸੁਜਾਨ ਦੇਵ ਅੰਗਨਾ ॥ [੧੪]ਕਮੀ ਨ ਕਉਨ ਕਾਜ ਕੀ ॥ ਪ੍ਰਭਾਵ ਰਾਮ ਰਾਜ ਕੀ ॥੧੯੪॥ ਸਾਰਸੂਤੀ ਛੰਦ ॥ [੧੫]ਦੇਸ ਦੇਸਨ ਕੀ ਕ੍ਰਿਆ ਸਿਖਵੰਤ ਹੈਂ ਦਿਜ ਏਕ ॥ ਬਾਨ ਅਉਰ ਕਮਾਨ ਕੀ ਬਿਧ ਦੇਤ ਆਨ ਅਨੇਕ ॥ [੧੬]ਭਾਂਤ ਭਾਂਤਨ ਸੌ ਪੜਾਵਤ ਬਾਰ ਨਾਰ ਸਿੰਗਾਰ ॥ ਕੋਕ ਕਾਬਅ ਪੜੈ ਕਹੂੰ ਬਯਾਕਰਨ ਬੇਦ ਬਿਚਾਰ ॥੧੯੫॥ [੧੭]ਰਾਮ ਪਰਮ ਪਵਿੱਤ੍ਰ ਹੈ ਰਘੁਬੰਸ ਕੇ ਅਵਤਾਰ ॥ ਦੁਸਟ ਦੈਤਨ ਕੇ ਸੰਘਾਰਕ ਸੰਤ ਪ੍ਰਾਨ ਅਧਾਰ ॥ [੧੮]ਦੇਸਿ ਦੇਸਿ ਨਰੇਸ ਜੀਤ ਅਸੇਸ ਕੀਨ ਗੁਲਾਮ ॥ ਜੱਤ੍ਰ ਤੱਤ੍ਰ ਧੁਜਾ ਬਧੀ ਜੈ ਪੱਤ੍ਰ ਕੀ ਸਬ ਧਾਮ ॥੧੯੬॥ [੧੯]ਬਾਟ ਤੀਨ ਦਿਸਾ ਤਿਹੂੰ ਸੁਤ ਰਾਜਧਾਨੀ ਰਾਮ ॥ ਬੋਲ ਰਾਜ ਬਿਸਿਸਟ ਕੀਨ ਬਿਚਾਰ ਕੇਤਕ ਜਾਮ ॥ [੨੦]ਸਾਜ ਰਾਘਵ ਰਾਜ ਕੇ ਘਟ ਪੂਰ ਰਾਖਸਿ ਏਕ ॥ ਆਂਬ੍ਰ ਮਉਲਨ ਦੀਸੁ ਉਦਕੰ ਅਉਰ ਪੁਹਪ ਅਨੇਕ ॥੧੯੭॥ [੨੧]ਥਾਰ ਚਾਰ ਅਪਾਰ ਕੁੰਕਮ ਚੰਦਨਾਦਿ ਅਨੰਤ ॥ ਰਾਜ ਸਾਜ ਧਰੇ ਸਬੈ ਤਹ ਆਨ ਆਨ ਦੁਰੰਤ ॥ [੨੨]ਮੰਥਰਾ ਇਕ ਗਾਂਧ੍ਰਬੀ ਬ੍ਰਹਮਾ ਪਠੀ ਤਿੱਹ ਕਾਲ ॥ ਬਾਜ ਸਾਜ ਸਨੈ ਚੜੀ ਸਭ ਸੁਭ੍ਰ ਧਉਲ ਉਤਾਲ ॥੧੯੮॥ [੨੩]ਬੇਣ ਬੀਣ ਮ੍ਰਿਦੰਗ ਬਾਦ ਸੁਣੇ ਰਹੀ ਚਕ ਬਾਲ ॥ ਰਾਮਰਾਜ ਉਠੀ ਜਯਤ ਧੁਨਿ ਭੂੱਮ ਭੂਰ ਬਿਸਾਲ ॥ [੨੪]ਜਾਤ ਹੀ ਸੰਗ ਕੇਕਈ ਇਹੱ ਭਾਂਤ ਬੋਲੀ ਬਾਤਿ ॥ ਹਾਥ ਬਾਤ ਛੁਟੀ ਚਲੀ, ਬਰ ਮਾਂਗ ਹੈਂ ਕਿਹੱ ਰਾਤਿ ॥੧੯੯॥ [੨੫]ਕੇਕਈ ਇਮ ਜਉ ਸੁਨੀ ਭਈ ਦੁੱਖਤਾ ਸਰਬੰਗ ॥ ਝੂਮ ਭੂਮ ਗਿਰੀ ਮ੍ਰਿਗੀ ਜਿਮ, ਲਾਗ ਬਾਣ ਸੁਰੰਗ ॥ [੨੬]ਜਾਤ ਹੀ ਅਵਧੇਸ ਕੱਉ ਇਹੱ ਭਾਂਤਿ ਬੋਲੀ ਬੈਨ ॥ ਦੀਜੀਏ ਬਰ ਭੂਪ ਮੋਕਉ, ਜੋ ਕਹੇ ਦੁਇ ਦੈਨ ॥੨੦੦॥ [੨੭]ਰਾਮ ਕੋ ਬਨ ਦੀਜੀਐ

---

ਸ਼ਕਤੀ ਨਾਲ ਚਿਤ ਵਿਚ ਅਨੰਦ ਪੈਦਾ ਹੋ ਜਾਂਦਾ ਹੈ । ਨਿਤਾਪ੍ਰਤੀ ਅਜਿਹਾ ਅਧਿਐਨ ਕਰਨ ਨਾਲ ਗੁਰਸਿੱਖ ਸੰਤ-ਸਿਪਾਹੀ ਦੇ ਫਰਜ਼ ਨੂੰ ਯਾਦ ਕਰਦਾ ਹੈ । ਆਤਮਿਕ ਬਲਵਾਨ ਹੋ ਜਾਣ ਦੇ ਨਾਲ ਉਹ ਧਰਮ ਯੁੱਧ ਲਈ ਦ੍ਰਿੜ ਹੋ ਕੇ ਜੁੱਟਦਾ ਹੈ ।

੫ ਅਨੰਦ ਸਾਹਿਬ—ਅਨੰਦ ਸਾਹਿਬ ਉਸ ਪਰਮ ਪਿਤਾ ਦੇ ਹਰ ਦੁੱਖ ਸੁੱਖ ਦੀ ਸੰਪੂਰਨਤਾ ਦੇ ਬਾਅਦ ਸ਼ੁਕਰ ਤੇ ਧੰਨਵਾਦ ਦਾ ਵਾਚਕ ਹੈ ਅਤੇ ਹਰ ਕਾਰਜ ਵਿਚ ਅਕਾਲ ਪੁਰਖ ਦੀ ਲੀਲਾ ਦਾ ਅਨੁਵਾਦ ਸ਼ੁਕਰ ਕਰਦੇ ਹੋਏ ਗੁਰਸਿੱਖ ਨੇ ਉਸ ਦੇ ਹੁਕਮ ਵਿਚ ਖੁਸ਼ੀ ਦਾ ਪ੍ਰਗਟਾਵਾ ਕਰਦੇ ਹੋਏ ਅਨੰਦ ਜ਼ਾਹਰ ਕਰਨਾ ਹੈ । ਜੋ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹੋਏ ਖੁਸ਼ੀ ਤੇ ਅਨੰਦ ਪ੍ਰਗਟਾਉਂਦਾ ਹੈ ਆਖਦੇ ਹਾਂ ਕਿ ਅੰਮ੍ਰਿਤ ਤਿਆਰ ਹੋਣ ਸਮੇਂ ਸ੍ਰੀ ਮਾਤਾ ਸਾਹਿਬ ਦੇਵਾਂ ਦੇਵ ਨੇਤ ਨਾਲ ਪਤਾਸੇ ਲੈ ਕੇ ਆ ਗਏ ਸੀ, ਪਰ ਇਹ ਕੋਈ ਅਜਿਹੇ ਮੌਕੇ ਮੇਲ ਦੀ ਗੱਲ ਨਹੀਂ ਸੀ, ਗੁਰੂ ਗੋਬਿੰਦ ਸਿੰਘ ਜੀ ਦੇ ਮਿਥੇ ਪ੍ਰੋਗਰਾਮ ਦੇ ਅਨੁਸਾਰ ਹੀ ਸੀ, ਉਹ ਮਨੁੱਖ ਦੀ ਆਤਮਾ ਨੂੰ ਨਿਰਾ ਫੌਲਾਦ ਵਾਂਗ ਕਰੜਾ ਹੀ ਨਹੀਂ ਸੀ ਬਣਾਉਣਾ ਚਾਹੁੰਦੇ । ਮਿਠਤ ਨੀਵੀ ਨਾਨਕਾ ਗੁਣ ਚੰਗਿਆਈਆਂ ਤਤੁ ਦੇ ਆਸ਼ੇ ਅਨੁਸਾਰ ਸਿੱਖ ਦੀ ਆਤਮਾ ਵਿਚ ਮਿਠਾਸ ਵੀ ਭਰਨਾ ਲੋਚਦੇ ਸਨ । ਇਹ ਪਤਾਸਿਆਂ (ਉੱਤਮ ਮਿੱਠਾ) ਦੇ ਰੂਪ ਵਿਚ ਸੰਕੇਤ ਕੀਤਾ । ਅੱਗ ਤੇ ਪਾਣੀ ਦੇ ਸੁਮੇਲ ਦੀ ਮਹਾਨਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਮਾਰਗ ਵਿਚ ਹੀ ਹੈ ।

ਏਕਤਾ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਨੁੱਖੀ ਸੁਭਾਅ ਤੇ ਉਸ ਦੇ ਅਸਰ ਤੋਂ ਚੰਗੀ ਤਰ੍ਹਾਂ ਜਾਣੂ ਸਨ । ਸਾੜਾ ਜਾਂ ਕਹਿ ਲਉ ਨਫਰਤ ਇਨਸਾਨੀਅਤ ਦਾ ਜਨਾਜਾ ਕੱਢ ਕੇ, ਏਕਤਾ ਦਾ ਸਾਹ ਘੁੱਟ ਕੇ, ਗੁਲਾਮੀ ਦੀਆ ਜ਼ੰਜੀਰਾਂ ਵਿਚ ਜਕੜਨ ਲਈ ਮਜਬੂਰ ਕਰ ਦਿੰਦੀ ਹੈ । ਪਿਆਰ ਤੇ ਭਰਾਤਰੀ ਭਾਵ ਕੌਮਾਂ ਦੀ ਜ਼ਿੰਦਗੀ ਹੈ । ਹਿੰਦੂ ਸਮਾਜ ਦੀ ਕਰੜੀ ਗੁਲਾਮੀ ਦਾ ਮੁੱਖ ਕਾਰਨ ਜਾਤਾਂ ਦੀ ਵੰਡ ਤੇ ਇਕ ਦੂਜੇ ਨੂੰ ਘਿਰਣਾ ਕਰਨ ਦੀ ਪ੍ਰਬਲ ਰੁਚੀ ਹੀ ਸੀ, ਜਿਸ ਨੇ ਭਾਰਤ ਸਮਾਜ ਨੂੰ ਸੱਤਿਆਹੀਣ ਬਣਾ ਦਿੱਤਾ ਸੀ । ਗੁਰੂ ਜੀ ਨੇ ਆਪਣੇ ਉਦੇਸ਼ ਦੀ ਪੂਰਤੀ ਲਈ ਇਸ ਮਾੜੂ ਸਥਿਤੀ ਨੂੰ ਦੂਰ ਕਰਨ ਦਾ ਇਕ ਕ੍ਰਾਂਤੀਮਈ ਕਦਮ ਚੁੱਕਿਆ । ਪੰਜ ਪਿਆਰੇ ਭਿੰਨ-ਭਿੰਨ ਜਾਤੀਆਂ ਦੇ ਸਨ, ਪੰਜਾਂ ਨੂੰ ਇਕ ਬਾਟੇ ਵਿਚੋਂ ਹੀ ਅੰਮ੍ਰਿਤ ਛਕਾ ਦਿੱਤਾ । ਸਾਰਿਆਂ ਨੇ ਇਕ ਦੂਜੇ ਦੀ ਜੂਠ ਨੂੰ ਪਿਆਰ ਦੀ ਸੁੱਚ ਕਰਕੇ ਸਵੀਕਾਰ ਕੀਤਾ, ਛੂਤ-ਛਾਤ ਉੱਡ ਗਈ, ਪਰਸਪਰ ਗਿਲਾਨੀ ਤਦ ਤੱਕ ਹੀ ਹੁੰਦੀ ਹੈ ਜਦ ਤੱਕ

੧ ਦੇਸ਼ਾਂ ਬਦੇਸ਼ਾਂ ਵਿਚੀ ਲੰਘ ਕੇ ਪੱਕੀਆਂ ਥਾਵਾਂ ਨੂੰ ਸਾੜ ਕੇ।

੨ ਘੋੜੇ ਨੂੰ ਫੇਰ ਕੇ ਸਾਰੇ ਪਾਸੇ ਦੀ ਧਰਤੀ ਤੇ ਰਾਜੇ ਦਸਰਥ ਦੇ ਕੰਮ ਨੂੰ ਸੁਧਾਰਦੇ ਹੋਏ ਆ ਗਏ ॥੧੮੮॥

੩ ਆ ਕੇ ਰਾਜੇ ਦਸਰਥ ਦੇ ਚਰਨੀ ਆ ਲਗੇ। ਸਾਰੇ ਦੋਖੀ ਤੇ ਔਕੜਾਂ ਦੇ ਰੋਗ ਭੱਜ ਗਏ।

੪ ਜੱਗ ਨੂੰ ਸੰਪੂਰਨ ਕਰ ਦਿੱਤਾ। ਰਾਜੇ ਦਸਰਥ ਦੇ ਮਨ ਦਾ ਭੈ ਦੂਰ ਕਰ ਦਿੱਤਾ ॥੧੮੯॥

੫ ਬੇਅੰਤ ਦਾਨ ਲੈ ਕੇ। ਬ੍ਰਾਹਮਣ ਰੱਜ ਕੇ ਚਲੇ ਗਏ।

੬ ਬੜੀ ਅਸੀਸਾਂ ਕਹਿੰਦੇ ਜਾਂਦੇ ਹਨ। ਜੋ ਬੇਦ ਦੀਆਂ ਰਿਚਾਂ ਅਨੁਸਾਰ ਪੜ੍ਹਦੇ ਹਨ ॥੧੯੦॥

੭ ਦੇਸ਼ਾਂ ਦੇਸ਼ਾਂ ਦੇ ਰਾਜੇ। ਆਪੋ ਆਪਣੇ ਅਲੱਗ-ਅਲੱਗ ਵੇਸ ਵਿਚ ਸੋਭਾ ਦੇ ਰਹੇ ਸਨ।

੮ ਜਿਨ੍ਹਾਂ ਵਿਚ ਖਾਸ ਕਰ ਕੇ ਸੂਰਮੇ ਬਹੁਤ ਸੋਭਾ ਦੇ ਰਹੇ ਸਨ। ਜਿਨ੍ਹਾਂ ਨੂੰ ਵੇਖ ਕੇ ਸਤਵੰਤੀਆਂ ਇਸਤ੍ਰੀਆਂ ਵੀ ਲੁਭਾਉਂਦੀਆਂ ਸਨ ॥੧੯੧॥

੯ ਕ੍ਰੋੜਾਂ ਹੀ ਵਾਜੇ ਵਜਦੇ ਸਨ। ਸਰਨਾਈਆਂ, ਭੇਰੀਆਂ ਆਦਿ ਸਾਜ।

੧੦ ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਧਰੀਆਂ ਹੋਈਆਂ ਸਨ। ਉਹਨਾਂ ਦਾ ਸਨਮਾਨ ਕਰਨ ਲਈ ਪੈਰੀਂ ਪੈਂਦੇ ਸਨ ॥੧੯੨॥

੧੧ ਉਹਨਾਂ ਦੇ ਪੈਰੀ ਪੈ ਕੇ ਡੰਡਉਤ ਬੰਧਨਾਂ ਕਰਦੇ ਸਨ। ਜੋ ਉਹਨਾਂ ਤੇ ਬਹੁਤ ਭਾਵਨਾ ਰੱਖਦੇ ਸਨ।

੧੨ ਸ਼ੁਭ ਮੰਤ੍ਰਾਂ ਜੰਤ੍ਰਾਂ ਦਾ ਜਾਪ ਕਰਦੇ। ਬੜੀਆਂ, ਬੜੀਆਂ ਥਾਪਨਾ ਥਾਪਦੇ ਸਨ ॥੧੯੩॥

੧੩ ਨਾਚੀਆਂ ਨਾਚ ਤੇ ਮੰਗਲ, ਖੁਸ਼ੀ ਦੇ ਗੀਤ ਗਾਉਂਦੀਆਂ ਸਨ। ਜਿਹੜੀਆਂ ਬੜੀਆਂ ਸੁੰਦਰ ਪ੍ਰੀਆਂ ਜਿਹੇ ਅੰਗਾਂ ਵਾਲੀਆਂ ਸਨ।

੧੪ ਕਿਸੇ ਵੀ ਕੰਮ ਦੀ ਕੋਈ ਕਮੀ ਨਹੀਂ ਸੀ। ਜੋ ਰਾਮ ਰਾਜ ਦਾ ਪ੍ਰਭਾਉ ਸੀ ॥੧੯੪॥

੧੫ ਸਰਸੂਤੀ ਛੰਦ ॥ ਇਕ ਇਕ ਬ੍ਰਾਹਮਣ ਅਲੱਗ-ਅਲੱਗ ਦੇਸ਼ਾਂ ਦੇ ਕੰਮਾਂ ਦੀ ਸਿਖਿਆ ਦਿੰਦਾ ਸੀ। ਤੀਰ ਅਤੇ ਕਮਾਣ ਦੀ ਬਿਧੀ ਤੇ ਹੋਰ ਅਨੇਕਾ ਭਾਂਤ ਦੀ।

੧੬ ਤਰ੍ਹਾਂ ਤਰ੍ਹਾਂ ਨਾਲ ਪੜ੍ਹਾਉਂਦੇ ਸਨ ਕਿਤੇ ਬੱਚਿਆਂ ਨੂੰ ਇਸਤ੍ਰੀਆਂ ਨੂੰ ਸਿੰਗਾਰ ਰਸ ਦੀ ਜਾਣਕਾਰੀ ਦਿੰਦੇ ਸਨ। ਕੋਕ ਸ਼ਾਸਤਰ ਅਤੇ ਕਵਿਤਾਵਾਂ ਪੜ੍ਹਦੇ ਹਨ ਕਿਤੇ ਵੇਦਾਂ ਦੀ ਵਿਚਾਰ ਤੇ ਬਿਯਾਕਰਣ ਬਿਚਾਰਦੇ ਹਨ ॥੧੯੫॥

੧੭ ਰਾਮ ਚੰਦਰ ਪਰਮ ਪਵਿੱਤਰ ਅਵਤਾਰ ਹੈ ਰਘੁ ਰਾਜੇ ਦੇ ਬੰਸ ਵਿਚ। ਜੋ ਦੁਸ਼ਟ ਦੈਂਤਾ ਦਾ ਸੰਘਾਰ ਕਰਨ ਵਾਲਾ ਤੇ ਸੰਤਾਂ ਦੇ ਪ੍ਰਾਣਾਂ ਦਾ ਆਸਰਾ।

੧੮ ਦੇਸ਼ਾਂ-ਦੇਸ਼ਾਂ ਦੇ ਰਾਜੇ ਜਿੱਤਕੇ ਸਾਰੇ ਆਪਣੇ ਅਧੀਨ ਕਰ ਲਏ। ਜਿਧਰ ਕਿਧਰ ਜਿੱਤ ਦੀਆਂ ਝੰਡੀਆਂ ਸਾਰੇ ਘਰਾਂ ਤੇ ਬੰਧੀਆਂ ਦਿਸਦੀਆਂ ਸਨ ॥੧੯੬॥

੧੯ ਰਾਜੇ ਦਸਰਥ ਨੇ ਤਿੰਨੇ ਪਾਸੇ ਤਿੰਨਾਂ ਪੁੱਤਰਾਂ ਨੂੰ ਵੰਡ ਕੇ ਦੇ ਦਿੱਤੇ ਅਤੇ ਰਾਜਧਾਨੀ ਰਾਮ ਚੰਦਰ ਲਈ ਰਾਖਵੀਂ ਕਰ ਦਿੱਤੀ ਅਤੇ ਗੁਰੂ ਵਸਿਸ਼ਟ ਨੂੰ ਬੁਲਾਕੇ ਉਸ ਦੇ ਨਾਲ ਕਈ ਦਿਨ ਵਿਚਾਰ ਕਰਦੇ ਰਹੇ।

੨੦ ਰਾਮ ਚੰਦਰ ਦੇ ਤਿਲਕ ਦੇ ਵਾਸਤੇ ਸਮੱਗਰੀ ਇਕਤਰ ਕਰਕੇ ਇਕ ਘੜੇ ਵਿਚ ਪਾਕੇ ਰੱਖ ਦਿੱਤੀ। ਜਿਸ ਦੇ ਵਿਚ ਅੰਬਰ, ਮਉਲਸਰੀ ਦੇ ਫੁੱਲ ਤੇ ਪਵਿੱਤਰ ਨਦੀਆਂ ਦਾ ਪਾਣੀ ਹੋਰ ਅਨੇਕ ਪ੍ਰਕਾਰ ਦੇ ਫੁੱਲ ॥੧੯੭॥

੨੧ ਚੰਦਨ, ਕੇਸਰ, ਹੋਰ ਬਹੁਤਾ ਸਾਰਾ ਸਮਾਨ ਲਿਆ ਕੇ ਚਾਰ ਥਾਲ ਭਰ ਕੇ ਰੱਖ ਲਏ। ਰਾਜ ਤਿਲਕ ਦੀ ਸਮੱਗਰੀ ਦੇ ਨਾਲ ਹੀ ਸਜਾ ਕੇ ਰੱਖ ਦਿੱਤੇ।

੨੨ ਮੱਥਰਾ ਨਾਮ ਦੀ ਇਕ ਗਾਉਣ ਵਾਲੀ ਇਸਤ੍ਰੀ ਬ੍ਰਹਮਾ ਨੇ ਭੇਜ ਦਿੱਤੀ ਉਸ ਵੇਲੇ। ਜਿਹੜੀ ਆਪਣੇ ਵਾਜੇ ਤੇ ਸਾਜਾਂ ਸਮੇਤ ਬੜੀ ਛੇਤੀ ਆ ਕੇ ਮਹੱਲ ਦੇ ਉਤੇ ਚੜ੍ਹ ਗਈ॥੧੯੮॥

੨੩ ਅਤੇ ਜਿਸ ਵੇਲੇ ਉਸ ਨੇ ਬੇਣ ਤੇ ਬੀਨ ਧੌਂਸਾ ਵਜਦਾ ਸੁਣਿਆ ਤਾਂ ਹੈਰਾਨ ਜਿਹੀ ਹੋ ਕੇ ਰਹੇ ਗਈ ਉਹ ਇਸਤ੍ਰੀ ਇਤਨੇ ਨੂੰ ਰਾਮ ਰਾਜ ਦੀ ਜੈ ਦੀ ਅਵਾਜ਼ ਸੁਣੀ ਮਹੱਲ ਦੇ ਹੇਠਾਂ ਧਰਤੀ ਤੇ ਗੂੰਜਦੀ ਬੜੇ ਜ਼ੋਰ ਨਾਲ ਸੁਣੀ।

੨੪ ਉਸੇ ਵੇਲੇ ਉਹ ਹੇਠਾਂ ਉਤਰੀ ਜਾਂਦੀ ਨੇ ਹੀ ਕੇਕਈ ਨਾਲ ਇਹ ਗੱਲ ਕੀਤੀ ਕਿ ਰਾਮ ਨੂੰ ਰਾਜ ਮਿਲ ਰਿਹਾ ਹੈ ਜਦੋਂ ਤੇਰੇ ਹੱਥ ਵਿਚੋਂ ਗੱਲ ਨਿਕਲ ਗਈ ਫਿਰ ਕੀ ਕਰੇਗੀ ? ਹੁਣ ਸਮਾਂ ਹੈ ਆਪਣੇ ਵਰ ਰਾਜੇ ਕੋਲੋਂ ਮੰਗ ਲੈ। ਫੇਰ ਕਦੋਂ ਮੰਗੇਗੀ? ॥੧੯੯॥

੨੫ ਕੇਕਈ ਨੇ ਜਦੋਂ ਇਹ ਸੁਣਿਆ ਤਾਂ ਉਸ ਦਾ ਅੰਗ-ਅੰਗ ਦੁਖੀ ਹੋ ਗਿਆ ਅਤੇ ਇਉਂ ਘੁਮ ਕੇ ਡਿੱਗ ਪਈ ਜਿਵੇਂ ਜਿਵੇਂ ਤੀਰ ਲੱਗਣ ਨਾਲ ਹਿਰਨੀ ਡਿੱਗਦੀ ਹੈ।

੨੬ ਜਾਂਦਿਆਂ ਹੀ ਉਸ ਨੇ ਦਸਰਥ ਨੂੰ ਇਸ ਤਰ੍ਹਾਂ ਬਚਨ ਬੋਲੀ ਕਿ ਹੇ ਰਾਜਨ ! ਮੇਰੇ ਜੋ ਬਚਨ ਤੁਸਾਂ ਦੇਣੇ ਕਹੇ ਸਨ ਉਹ ਹੁਣ ਮੈਨੂੰ ਦੇ ਦਿਉ ॥੨੦੦॥

੨੭ ਰਾਮ ਚੰਦਰ ਨੂੰ ਬਨਵਾਸ ਦੇ ਦੇਵੋ—

---

☛ ਪਰਸਪਰ ਪਿਆਰ ਖਿੱਚ ਨਹੀਂ ਵਸਦੀ, ਗੁਰਸਿੱਖ ਭਾਈ ਭਾਈ ਬਣ ਗਏ। ਖਾਣ-ਪੀਣ, ਪਹਿਨਣ ਅਤੇ ਵਰਤਣ ਵਿਚ ਸਾਂਝ ਹੋ ਗਈ। ਜਾਤ-ਪਾਤ ਦੇ ਭੇਦ ਨਾਲ ਸਥਾਨਕ ਭੇਦ ਵਿਖੇਪਤਾ ਨੂੰ ਵੀ ਦੂਰ ਕਰ ਦਿੱਤਾ। ਕੋਈ ਪੂਰਬ ਦਾ ਰਹਿਣ ਮਾਲਵੇ ਲਈ ਘ੍ਰਿਣਤ ਨਾ ਹੋਵੇ। ਮਾਲਵੇ ਵਾਲੇ ਤੇ ਕੋਈ ਮਾਝੇ ਦਾ ਜਾਂ ਕੋਈ ਹੋਰ ਆਪਣੇ ਆਪ ਨੂੰ ਉਚੇਰਾ ਨਾ ਸਮੇਂਝੇ। ਜਾਤ ਸਥਾਨ ਦਾ ਭੇਦ ਦੂਰ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਨੂੰ ਭਾਈ ਦਾ ਰੁਤਬਾ ਦਿੱਤਾ। ਏਕੁ ਪਿਤਾ ਏਕਸ ਕੇ ਹਮ ਬਾਰਿਕ ਦੇ ਉਦੇਸ਼ ਅਨੁਸਾਰ ਹਰ ਇਕ ਨੂੰ ਇਕ ਦੂਜੇ ਦੇ ਦੁੱਖ-ਸੁਖ ਦਾ ਭਾਈ ਦਰਸਾਉਣ ਲਈ ਸਦਾ ਹੀ ਭਾਈ ਸ਼ਬਦ ਆਪਣੇ ਫਰਜ਼ ਨੂੰ ਪਛਾਣਨ ਲਈ ਉਤੇਜਿਤ ਕਰਦਾ ਰਹੇਗਾ।

ਗੁਰੂ ਦਾ ਤੇ ਕੌਮ ਦਾ ਪਿਆਰਾ ਉਹੀ ਹੈ ਜਿਹੜਾ ਕਿ ਕੌਮ ਦੀ ਭਲਾਈ ਲਈ ਆਪਾ ਨਿਛਾਵਰ ਕਰ ਦੇਣ ਲਈ ਸਦਾ ਤਿਆਰ ਹੈ। ਇਹ ਪੰਜ ਪਿਆਰੇ ਪਹਿਲ ਕਰ ਗਏ, ਆਪਣਾ ਸੀਸ ਭੇਟ ਕਰਕੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੇਹਰ ਦੇ ਪਾਤਰ ਬਣਨ ਲਈ ਹਰ ਕੋਈ ਜੀਵਨ ਦੀ ਅਜਿਹੀ ਭੁੱਖ ਰੱਖਣ ਵਾਲਾ ਪਿਆਰਾ ਹੈ। ਇਸੇ ਲਈ ਸ੍ਰੀ ਦਸਮੇਸ਼ ਜੀ ਨੇ ਅਨੇਕਾਂ ਹੀ ਪਵਿੱਤਰ ਜੀਵਨੀਆਂ ਦਾ ਸੰਗ੍ਰਹਿ ਕੀਤਾ ਹੈ।

ਨਾਮ ਨਿਸਚੇ ਹੀ ਮਨੁੱਖ ਦੇ ਮਨ 'ਤੇ ਪ੍ਰਭਾਵ ਪਾਉਂਦੇ ਹਨ—ਗੁਰੂ ਗੋਬਿੰਦ ਸਿੰਘ ਜੀ ਇਸ ਮਹਾਨਤਾ ਬਾਰੇ ਭਲੀ ਪ੍ਰਕਾਰ ਜਾਣੂ ਸਨ। ਉਨ੍ਹਾਂ ਨੇ ਇਸ ਮਹਾਨ ਦਿਵਸ 'ਤੇ ਹਰ ਇਕ ਸਿੱਖ ਨੂੰ ਆਪਣੇ ਨਾਉਂ ਨਾਲ ਸਿੰਘ ਵਰਤਣ ਦੀ ਤਾਕੀਦ ਕੀਤੀ। ਸਿੰਘ ਸ਼ਬਦ ਸਦਾ ਹੀ ਦ੍ਰਿੜ ਕਰਦਾ ਹੈ ਕਿ ਗੁਰਸਿੱਖ ਨੂੰ ਸ਼ੇਰ ਵਾਲਾ ਹਿਰਦਾ ਰੱਖਣ ਲਈ। ਫੇਰ ਇਕ ਹੋਰ ਮਹਾਨਤਾ ਭਰਿਆ ਅਹਿਸਾਸ ਜਿਸਹੜਾ ਕਿ ਹਰ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਕਰਾਇਆ ਉਹ ਸੀ ਇਕ ਅਨੋਖਾ ਖਿਤਾਬ (ਸਰਦਾਰ) ਸ਼ਬਦ ਦਾ ਮਾਇਕ ਤੌਰ 'ਤੇ ਕਿਸੇ ਗਰੀਬੜੇ ਸਿੱਖ ਨੂੰ ਵੀ ਜਦੋਂ ਕੋਈ ਸਰਦਾਰ ਕਹਿ ਕੇ ਬੁਲਾਉਂਦਾ ਹੈ ਤਾਂ ਉਸ ਨੂੰ ਇਕ ਸਰੂਰ ਜਿਹਾ ਆ ਜਾਂਦਾ ਹੈ। ਮੇਰੇ ਇਕ ਵਿਦਿਆਰਥੀ ਨੇ ਕੁਝ ਕਾਰਨਾਂ ਕਰਕੇ ਕੇਸ ਕਤਲ ਕਰਵਾ ਦਿੱਤੇ। ਸਾਡੇ ਕਹਿਣ 'ਤੇ ਤਾਂ ਉਸ ਨੇ ਦੁਬਾਰਾ ਰੱਖੇ ਨਾ। ਕੁਝ ਮਹੀਨੇ ਗੁਜ਼ਰ ਗਏ ਤਾਂ ਉਸ ਨੇ ਆਪ ਹੀ ਰੱਖ ਲਏ ਤੇ ਦਸਤਾਰ ਸਜਾ ਲਈ। ਮੈਂ ਹੈਰਾਨ ਹੋ ਕੇ ਜਦ ਉਸ ਦੀ ਇਸ ਤਬਦੀਲੀ ਬਾਰੇ ਪੁੱਛਿਆ ਤਾਂ ਉਹ ਜੱਟ ਵਿਦਿਆਰਥੀ ਕਹਿਣ ਲੱਗਾ, ਜਦ ਲੋਕ ਮੈਨੂੰ ਸਰਦਾਰ ਦੀ ਥਾਂ ਵਾਰ-ਵਾਰ ਲਾਲਾ ਸੱਦਦੇ ਤਾਂ ਮੈਨੂੰ ਹੀਣਤਾ ਜਿਹੀ ਮਹਿਸੂਸ ਹੁੰਦੀ ਤਾਂ ਹੁਣ ਇੰਨਾ ਪ੍ਰਤੀਕਰਮ ਹੋਇਆ ਹੈ ਕਿ ਮਨ ਨਾਲ ਦ੍ਰਿੜਤਾ ਕੀਤੀ ਹੈ ਕਿ ਕਦੇ ਵੀ ਸਿੱਖੀ ਤੋਂ ਮੁਨਕਰ ਨਹੀਂ ਹੋਵਾਂਗਾ। ਜਿਥੇ ਪਹਿਲਾਂ ਅਨੇਕਾਂ ਯਤਨਾਂ ਨਾਲ ਆਦਮੀ ਨੂੰ ਸਰਦਾਰ ਦੀ ਪਦਵੀ ਮਿਲਦੀ ਸੀ ਉਥੇ ਇਹ ਪਦਵੀ ਹਰ ਸਿੰਘ ਨੂੰ ਜਨਮ ਤੋਂ ਹੀ ਦੇ ਦਿੱਤੀ। ਸਿੱਖ ਅੰਦਰ ਆਪਣੇ ਸ੍ਵੈਮਾਨ ਦਾ ਅਹਿਸਾਸ ਕਰਵਾ ਦਿੱਤਾ। ਇਹ ਸਭ ਅਜਿਹੇ ਮਨੋਵਿਗਿਆਨਕ ਪ੍ਰਭਾਵ ਸਨ ਜਿਨ੍ਹਾਂ ਨਾਲ ਸਿੰਘ ਮਰੀਅਲ ਘੋੜਿਆਂ ਉੱਤੇ ਭੁੱਖਿਆਂ ਹੀ ਜੰਗਲ-ਬੇਲਿਆਂ ਨੂੰ ਚੀਰਦੇ ਹੋਏ ਦਿਨ-ਰਾਤ ਯੁੱਧ ਮਚਾਉਂਦੇ ਸਚਾਈ ਦੀ ਵਿਜੈ ਕਰਾਉਂਦੇ। ਕੋਈ ਆਪ ਨੂੰ ਉਚੇਰਾ ਨਾ ਸਮਝੇ ਜੋ ਹਉਮੈ ਹੰਕਾਰ ਦਾ ਨਾਸ਼ ਕਰਨ ਵਾਲੀ ਜੁਗਤੀ ਹੈ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਵਿਚ ਜਗਾਇਆ ਉਹ ਸੀ ਕਿ ਕੋਈ ਜਥੇਦਾਰ ਜਾਂ ਆਗੂ ਆਪਣੇ ਆਪ ਨੂੰ ਬਹੁਤਾ ਉਚੇਰਾ ਸਮਝ ਕੇ ਹੰਕਾਰ ਕੇ ਧੌਣ ਨਾ ਅਕੜਾਵੇ ਜੋ ਉਹਨਾਂ ਨੇ ਮਹਾਨਤਾ ਆਪਣੇ ਸਿੱਖਾਂ ਨੂੰ ਦਿੱਤੀ ਤੇ ਆਪ ਝੁੱਕ ਅੱਡ ਕੇ ਅੰਮ੍ਰਿਤ ਦੀ ਦਾਤ ਉਹਨਾਂ ਹੀ ਸਿੰਘਾਂ ਕੋਲੋਂ ਮੰਗੀ। ਆਪ ਸਿੱਖੀ ਵਿਚ ਪ੍ਰਵੇਸ਼ ਕਰਨ ਲਈ ਜੋ ਪੰਜਾਂ ਪਿਆਰਿਆਂ ਅੱਗੇ ਬਿਨੈ ਕੀਤੀ ਅਤੇ ਗੋਬਿੰਦ ਰਾਏ ਜਾਂ ਗੋਬਿੰਦ ਰਾਮ ਤੇ ਗੋਬਿੰਦ ਸਿੰਘ ਬਣੇ ਅਤੇ ਆਪਣੇ ਸਜਾਏ ਸਿੰਘ ਅੱਗੇ ਨਿਮਰਤਾ ਪ੍ਰਗਟ ਕੀਤੀ—

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੋ ਗਰੀਬ ਕਰੋਰ ਪਰੇ ॥

*ਗੁਰਮਤਿ ਪ੍ਰਕਾਸ਼ ਜਨਵਰੀ ੧੯੯੭ ਵਿਚੋਂ ਲੇਖਕ ਡਾ. ਦਲੀਪ ਸਿੰਘ ਦੀਪ* ☛

[੧]ਮਮ ਪੂਤ ਕੱਉ ਨਿਜ ਰਾਜ ॥ ਰਾਜ ਸਾਜ ਸੁ ਸੰਪਦਾ ਦੋਊ ਚਉਰ ਛੱਤ੍ਰ ਸਮਾਜ ॥ [੨]ਦੇਸ ਅਉਰਿ ਬਿਦੇਸ ਕੀ ਠਕੁਰਾਇ ਦੈ ਸਭ ਮੋਹਿ ॥ ਸੱਤ ਸੀਲ ਸਤੀ ਜਤੱ ਬ੍ਰਤ ਤਉ ਪਛਾਨੋ ਤੋਹਿ ॥੨੦੧॥ [੩]ਪਾਪਨੀ ਬਨ ਰਾਮ ਕੋ ਪੈਹੈ ਕਹਾ ਜਸ ਕਾਢ ॥ ਭਸਮ ਆਨਨ ਤੇ ਗਈ ਕਹਿਕੈ ਸਕੇ ਅਸਿ ਬਾਢ ॥ [੪]ਕੋਪ ਭੂਪ ਕੁਅੰਡ ਲੈ ਤੁਹਿ ਕਾਟੀਐ ਇਹ ਕਾਲ ॥ ਨਾਸ ਤੋਰ ਨ ਕੀਜੀਐ ਤਕ ਛਾਡੀਐ ਤੁਹਿ ਬਾਲ ॥ ੨੦੨॥ ਨਗ ਸਰੂਪੀ ਛੰਦ ॥ [੫]ਨਰ ਦੇਵ ਦੇਵ ਰਾਮ ਹੈ ॥ ਅਭੇਵ ਧਰਮ ਧਾਮ ਹੈ ॥ [੬]ਅਬੁੱਧ ਨਾਰਿ ਤੈ ਮਨੈ ॥ ਬਿਸੁੱਧ ਬਾਤ ਕੋ ਭਨੈ ॥੨੦੩॥ [੭]ਅਗਾਧਿ ਦੇਵ ਅਨੰਤ ਹੈ॥ ਅਭੂਤ ਸੋਭਵੰਤ ਹੈ ॥ [੮]ਕ੍ਰਿਪਾਲ ਕਰਮ ਕਾਰਣੰ ॥ ਬਿਹਾਲ ਦਿਆਲ ਤਾਰਣੰ ॥੨੦੪॥ [੯]ਅਨੇਕ ਸੰਤ ਤਾਰਣੰ ॥ ਅਦੇਵ ਦੇਵ ਕਾਰਣੰ ॥ [੧੦]ਸੁਰੇਸ ਭਾਇ ਰੂਪਣੰ ॥ ਸਮ੍ਰਿੱਧ ਸਿੱਧ ਕੂਪਣੰ ॥੨੦੫॥ [੧੧]ਬਰੰ ਨਰੇਸ ਦੀਜੀਐ ॥ ਕਹੇ ਸੁ ਪੂਰ ਕੀਜੀਐ ॥ [੧੨]ਨ ਸੰਕ ਰਾਜ ਧਾਰੀਐ ॥ ਨ ਬੋਲ ਬੋਲ ਹਾਰੀਐ ॥ ੨੦੬॥ ਨਗ ਸਰੂਪੀ ਅੱਧਾ ਛੰਦ॥ [੧੩]ਨ ਲਾਜੀਐ ॥ ਨ ਭਾਜੀਐ ॥ ਰਘੁ ਏਸ ਕੋ ॥ ਬਨੇਸ ਕੋ ॥੨੦੭॥ [੧੪]ਬਿਦਾ ਕਰੋ॥ ਧਰਾ ਹਰੋ ॥ ਨ ਭਾਜੀਐ ॥ ਬਿਰਾਜੀਐ ॥੨੦੮॥ [੧੫]ਬਸਿਸਟ ਕੋ ॥ ਦਿਜਿਸਟ ਕੋ ॥ ਬੁਲਾਈਐ ਪਠਾਈਐ ॥ ੨੦੯॥ [੧੬]ਨਰੇਸ ਜੀ॥ ਉਸੇਸ ਲੀ ॥ ਘੁਮੇ ਘਿਰੇ॥ ਧਰਾ ਗਿਰੇ ॥੨੧੦॥ [੧੭]ਸੁ ਚੇਤ ਭੇ ॥ ਅਚੇਤ ਤੇ॥ ਉਸਾਸ ਲੈ ॥ ਉਦਾਸ ਹ੍ਵੈ ॥੨੧੧॥ [੧੮]ਉਗਾਧ ਛੰਦ॥ ਸਬਾਰ ਨੈਣੰ ॥ ਉਦਾਸ ਬੈਣੰ ॥ ਕਹਿਯੋ ਕੁਨਾਰੀ॥ ਕੁਬਿੱਤ੍ਰ ਕਾਰੀ ॥੨੧੨॥ [੧੯]ਕਲੰਕ ਰੂਪਾ ॥ ਕੁਵਿਰਤ ਕੂਪਾ ॥ ਨਿਲੱਜ ਨੈਣੀ ॥ ਕੁਬਾਕ ਬੈਣੀ ॥੨੧੩॥ [੨੦]ਕਲੰਕ ਕਰਣੀ ॥ ਸਮ੍ਰਿੱਧ ਹਰਣੀ ॥ ਅਕ੍ਰਿਤ ਕਰਮਾ॥ ਨਿਲੱਜ ਧਰਮਾ ॥੨੧੪॥ [੨੧]ਅਲੱਜ ਧਾਮੰ ॥ ਨਿਲੱਜ ਬਾਮੰ ॥ ਅਸੋਭ ਕਰਣੀ ॥ ਸਸੋਭ ਹਰਣੀ॥੨੧੫॥ [੨੨]ਨਿਲੱਜ ਨਾਰੀ ॥ ਕੁਕਰਮ ਕਾਰੀ ॥ ਅਧਰਮ ਰੂਪਾ ॥ ਅਕੱਜ ਕੂਪਾ ॥੨੧੬॥ [੨੩]ਪਹ ਪਿਟਆਰੀ ॥ ਕੁਕਰਮ ਕਾਰੀ ॥ ਮਰੈ ਨ ਮਰਣੀ॥ ਅਕਾਜ ਕਰਣੀ ॥੨੧੭॥ [੨੪]ਕੇਕਈ ਬਾਚ ॥ ਨਰੇਸ ਮਾਨੋ ॥ ਕਹਯੋ ਪਛਾਨੋ ॥ ਬਦਯੋ ਸੁ ਦੇਹੂ ॥ ਬਰੰ ਦੁ ਮੋਹੂ ॥੨੧੮॥ [੨੫]ਚਿਤਾਰ ਲੀਜੈ ॥ ਕਹਯੋ ਸੁ ਦੀਜੈ॥ ਨ ਧਰਮ

---

**ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਕਰਮ ਯੋਗ**

ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਕੁਝ ਵਿਰਲੇ ਉਨ੍ਹਾਂ ਮਹਾਂ ਪੁਰਖਾਂ ਵਿਚੋਂ ਹਨ ਜਿਨ੍ਹਾਂ ਨੂੰ ਪੂਰਨ ਕਰਮ ਯੋਗੀ ਕਿਹਾ ਜਾ ਸਕਦਾ ਹੈ ਜੋ ਸੰਸਾਰ ਵਿਚ ਆਮ ਮਨੁੱਖਾਂ ਵਾਂਗ ਵਿਚਰਦੇ ਹੋਏ ਵੀ ਸੰਸਾਰ ਦੇ ਬੰਧਨਾਂ ਵਿਚ ਜਕੜੇ ਨਹੀਂ ਜਾਂਦੇ, ਜੋ ਆਪਣੇ ਆਪ ਨੂੰ ਪਰਮ-ਆਤਮਾ ਦੀ ਇਕ ਅੰਸ਼ ਸਮਝਦੇ ਹਨ, ਉਸ ਦਾ ਦਾਸ ਦੱਸਦੇ ਹਨ ਉਸ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਆਪਾ ਨਹੀਂ ਜਣਾਉਂਦੇ ਅਤੇ ਇਸ ਜੀਵਨ ਨੂੰ ਉਸ ਦੀ ਦਾਤ ਜਾਣ ਕੇ ਉਸ ਦੀ ਸੇਵਾ ਵਿਚ ਉਸ ਦੇ ਬੰਦਿਆਂ ਦੀ ਸੇਵਾ ਵਿਚ ਲਾਈ ਰੱਖਦੇ ਹਨ। ਉਹ ਹਰ ਕੰਮ ਕੌਮ ਦੀ ਖਾਤਰ ਰੱਬ ਵੱਲੋਂ ਲਾਈ ਸੇਵਾ ਦੀ ਖਾਤਰ ਕਰੀ ਜਾਂਦੇ ਹਨ। ਉਨ੍ਹਾ ਦੀ ਕੋਈ ਨਿੱਜੀ ਕਾਮਨਾ ਇਸ ਵਿਚ ਕੰਮ ਨਹੀਂ ਕਰ ਰਹੀ ਹੁੰਦੀ, ਉਹ ਹਰ ਪ੍ਰਕਾਰ ਦੇ ਕੰਮ ਵਿਚ ਨਿਰਲੇਪ ਰਹਿੰਦੇ ਹਨ। ਉਹ ਗ੍ਰਹਿਸਤ ਵਿਚ ਨਿਰਮੋਹ ਅਤੇ ਮੈਦਾਨੇ ਜੰਗ ਵਿਚ ਨਿਰਵੈਰ ਰਹਿੰਦੇ ਹਨ। ਉਹ ਸੰਸਾਰ ਦਿਆਂ ਦੁੱਖਾਂ ਨੂੰ ਤੇ ਸੁੱਖਾਂ ਨੂੰ ਨਹੀਂ ਸਮਝਦੇ ਅਤੇ ਇਨ੍ਹਾਂ ਤੇ ਘਬਰਾ ਕੇ ਸੰਸਾਰੀ ਫਰਜ਼ਾਂ ਨੂੰ ਛੱਡ ਕੇ ਜੰਗਲਾਂ ਨੂੰ ਨਹੀਂ ਭੱਜ ਜਾਂਦੇ। ਉਹ ਰਣਭੂਮੀ ਵਿਚ ਸੂਰਮਿਆਂ ਵਾਂਗ ਨਿਤਰਦੇ ਹਨ, ਵੈਰੀ ਨਾਲ ਲੋਹਾ ਲੈਂਦੇ ਹਨ ਪਰ ਆਪਣੀ ਤਾਕਤ ਦੀ ਨਾਜਾਇਜ਼ ਵਰਤੋਂ ਨਹੀਂ ਕਰਦੇ ਅਤੇ ਨਾ ਹੀ ਸਦਾ ਲਈ ਉਸ ਨਾਲ ਵੈਰ ਸਹੇੜੀ ਰੱਖਦੇ ਹਨ। ਅਜਿਹੇ ਸਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਦੀ ਬਾਣੀ ਕਰਮ ਯੋਗ ਦੀ ਸਿਖਿਆ ਨਾਲ ਭਰਪੂਰ ਹੈ ਅਤੇ ਜਿਨ੍ਹਾਂ ਦਾ ਜੀਵਨ ਇਕ ਪੂਰਨ ਕਰਮ ਯੋਗੀ ਦੀ ਜਿਊਂਦੀ ਜਾਗਦੀ ਤਸਵੀਰ ਹੈ ਜੋ ਹਰ ਸੰਸਾਰੀ ਲਈ ਆਦਰਸ਼ ਦਾ ਕੰਮ ਦੇ ਸਕਦੀ ਹੈ।

*ਲੇਖਕ ਸ੍ਰੀਮਾਨ ਡਾਕਟਰ ਗੰਡਾ ਸਿੰਘ*
*ਗੁਰਮਤਿ ਪ੍ਰਕਾਸ਼ ਪੰਨਾ ੩੩ ਤੋਂ ੩੮ ਤੱਕ ਲੇਖ ਚਲਦਾ ਹੈ।*

ਪਰ ਅਸਾਂ ਮਤਲਬ ਦੀ ਹੀ ਗੱਲ ਲਈ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸੈਨਕਤਾ—ਉਹੀ ਪੰਨਾ ੩੮ ਤੋਂ ਇਹ ਲੇਖ ਆਰੰਭ ਹੁੰਦਾ ਹੈ। ਪੰਨਾ ੩੯ 'ਤੇ ਸਿੱਖ ਕੌਮ ਦੇ ਪਹਿਲੇ ਸ਼ਸਤਰਧਾਰੀ ਯੋਧੇ ਮਹਾਂਬਲੀ ਗੁਰੂ ਹਰਿਗੋਬਿੰਦ ਜੀ ਇਸ ਕ੍ਰਾਂਤੀ ਦੇ ਮੋਢੀ ਸਨ। ਉਨ੍ਹਾਂ ਇਕ ਨਹੀਂ, ਦੋ ਤਲਵਾਰਾਂ ਬੰਨੀਆਂ ਪਰ ਇਸ ਦਾ ਇਸ਼ਾਰਾ ਗੁਰੂ ਅਰਜਨ ਸਾਹਿਬ ਵੱਲੋਂ ਹੋਇਆ ਸੀ, ਜੋ ਸ਼ਾਂਤੀ ਅਤੇ ਕੁਰਬਾਨੀ ਦੇ ਅਵਤਾਰ ਸਨ। ਇਸ ਦਾ ਭਾਵ ਇਹ ਹੈ ਕਿ ਇਹ ਪਰਿਵਰਤਨ ਜ਼ਰੂਰੀ ਸੀ, ਸਮੇਂ ਦੀ ਜ਼ਰੂਰੀ ਲੋੜ ਸੀ। ਕੋਈ ਬਾਹਰੋਂ ਉਪਜਿਆ ਵਾਧੂ ਯਤਨ ਨਹੀਂ ਸੀ। ਇਹ ਸਿੱਖ ਧਰਮ ਦੀ ਇਕ ਅੰਦਰਲੀ ਤਬਦੀਲੀ ਸੀ ਜਿਸ ਦੇ ਸਾਧਨ ਬਾਹਰੋਂ ਉਪਜੇ। ਮੁਗਲ ਰਾਜ ਦਾ ਅੱਤਿਆਚਾਰ ਇਸ ਦੀ ਉਤੇਜਨਾ ਦਾ ਸੋਮਾ ਬਣਿਆ। ਮੁਗਲ ਰਾਜ ਦੇ ਨਾਲ ਹਿੰਦੂ ਕੱਟੜਪਨ ਬ੍ਰਾਹਮਣਵਾਦ ਅਤੇ ਮੁੱਲਾਂਵਾਦ ਸ਼ਾਮਿਲ ਹੋ ਗਏ। ਗੱਲ ਕੀ ਇਕ ਨਵੇਂ ਉਸਰ ਰਹੇ ਸਮਾਜ ਦਾ ਇਹ ਜੀਵਨ ਮੌਤ ਦਾ ਸਵਾਲ ਸੀ। ਇਹ ਇਕ ਸ੍ਵੈ-ਰੱਖਿਆ ਦੀ ਸਮੱਸਿਆ ਸੀ ਜਿਸ ਨੇ ਸਿੱਖ ਰਾਜ ਨੂੰ ਸੈਨਿਕ ਤੌਰ 'ਤੇ ਸੰਗਠਿਤ ਤੇ ਸੁਚੇਤ ਕਰ ਦਿੱਤਾ। ਧਰਮ ਯੁੱਧ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਇਸ ਤਰ੍ਹਾਂ ਜੀਵਨ ਦਾ ਇਕ ਜ਼ਰੂਰੀ

੧ ਮੇਰੇ ਪੁੱਤਰ (ਭਰਤ) ਨੂੰ ਰਾਜ ਆਪਣਾ ਰਾਜ ਭਾਵ (ਰਾਜਧਾਨੀ) ਦਾ ਰਾਜ। ਰਾਜ ਤੇ ਸਾਜ ਦੀ ਸਾਰੀ ਸੰਪਤਾ ਅਤੇ ਚੌਰ ਤੇ ਛੱਤ੍ਰ ਹਕੂਮਤ ਸਮਾਜ ਤੇ।

੨ ਦੇਸ਼ ਤੇ ਬਦੇਸ਼ਾਂ ਦੀ ਮਾਲਕੀ ਮੈਨੂੰ ਦੇ ਦੇਹ ਸਾਰੀ ਹੀ। ਫੇਰ ਮੈਂ ਤੈਨੂੰ ਸਤਵਾਦੀ ਵਚਨ ਦਾ ਪੂਰਾ ਜਾਣਾਂਗੀ ॥੨੦੧॥

੩ ਰਾਜਾ ਦਸਰਥ ਸੁਣਦਿਆਂ ਸਾਰ ਤੇਜ ਤਰਾਰ ਹੋ ਕੇ ਬੋਲਿਆ—ਐ ਪਾਪਣ ! ਰਾਮ ਨੂੰ ਘਰੋਂ ਕੱਢਕੇ ਕੀ ਜਸ ਪਾਏਂਗੀ ? ਤੂੰ ਇਹ ਗੱਲ ਕਹਿਕੇ ਆਪਣੀ ਆਨ (ਸ਼ਾਨ) ਸੁਆਹ ਵਿਚ ਮਲਾ ਲਈ ਹੈ ਕਿਉਂ ਨਾ ਤੈਨੂੰ ਤਲਵਾਰ ਨਾਲ ਵੱਢ ਦਿੱਤਾ ਜਾਵੇ।

੪ ਕ੍ਰੋਧ ਨਾਲ ਰਾਜੇ ਨੇ ਤਲਵਾਰ ਲੈ ਲਈ ਤੇ ਕਿਹਾ ਕੇ ਤੈਨੂੰ ਹੁਣੇ ਵੱਢ ਦੇਵਾਂ। ਮੈਂ ਇਸ ਵਾਸਤੇ ਜਾਨ ਤੋਂ ਨਹੀਂ ਮਾਰਦਾ ਕਿ ਤੂ ਇੱਕ ਇਸਤ੍ਰੀ ਹੈਂ ॥੨੦੨॥

੫ ਨਗ ਸਰੂਪੀ ਛੰਦ ॥ ਰਾਮ ਚੰਦਰ ਨਰਾਂ (ਮਨੁੱਖਾਂ) ਤੇ ਦੇਵਤਿਆਂ ਦਾ ਵੀ ਦੇਵ (ਸਵਾਮੀ) ਹੈ। ਜੋ ਕਿਸੇ ਨਾਲ ਭਰਮ ਭੇਤ (ਦਵੈਤ) ਨਹੀਂ ਰੱਖਦਾ ਤੇ ਨਿਰੋਲ ਧਰਮ ਦਾ ਘਰ ਹੈ।

੬ ਐ ਇਸਤ੍ਰੀ ਤੂੰ ਕੀ ਕਬੁਧ ਕੀਤੀ ਹੈ ਅਤੇ ਬੁਰੀ ਬੁਧੀ ਵਾਲੀ ਗੱਲ ਕਰ ਰਹੀ ਹੈ ॥੨੦੩॥

੭ ਰਾਮ ਚੰਦਰ ਅਰੋਕ ਗਤਿ ਦਾ ਮਾਲਿਕ ਹੈ। ਜੋ ਨਾ ਜਾਣੇ ਜਾਣ ਵਾਲੀ ਸੋਭਾ ਵਾਲਾ ਹੈ।

੮ ਕਿਰਪਾ ਤੇ ਬਖਸ਼ਸ਼ ਕਰਨ ਵਾਲਾ ਹੈ। ਡਿਗੇ ਹੋਏ ਦੁਖੀਆਂ ਦੇ ਉਤੇ ਕਰਮ ਕਰਨ ਵਾਲਾ ਹੈ ਤੇ ਤਾਰਨ ਵਾਲਾ ਹੈ ॥੨੦੪॥

੯ ਅਨੇਕਾਂ ਸੰਤਾਂ ਨੂੰ ਤਾਰਨ ਵਾਲਾ ਹੈ। ਦੈਂਤਾਂ ਨੂੰ ਦੇਵ ਬਨਾਉਣ ਵਾਲਾ ਕਾਰਣ ਰੂਪ ਹੈ।

੧੦ ਦੇਵਤਿਆਂ ਦੇ ਰਾਜੇ ਇੰਦਰ ਜਿਹਾ ਰੂਪ ਹੈ। ਸਾਰੀਆਂ ਹੀ ਸਿਧੀਆਂ ਦਾ ਖੂਹ ਹੈ ॥੨੦੫॥

੧੧ (ਕੇਕਈ ਆਪਣੀ ਜਿੱਦ ਤੇ ਅਰੂੜ ਹੈ ਤੇ ਕਹਿੰਦੀ ਹੈ ਕਿ) ਐ ਰਾਜਨ ! ਮੇਰੇ ਵਰ ਮੈਨੂੰ ਦੇ ਦੇਵੋ। ਜੋ ਕਹੇ ਹੋਏ ਹਨ ਉਹ ਪੂਰੇ ਕਰੋ।

੧੨ ਇਸ ਵਿਚ ਕੋਈ ਸੰਕਾ ਨਾਂ ਕਰੋ। ਐ ਰਾਜਨ ! ਆਪਣੇ ਕੀਤੇ ਬਚਨ ਤੋਂ ਪਿੱਛੇ ਨਾ ਹਟੋ ॥੨੦੬॥

੧੩ ਨਗ ਸਰੂਪੀ ਅੱਧਾ ਛੰਦ ॥ ਇਸ ਵਿਚ ਸ਼ਰਮ ਨਾ ਕਰੋ ਅਤੇ ਆਪਣੇ ਕੀਤੇ ਕੌਲ ਤੋਂ ਨਾ ਭਜੋ। ਰਾਮਚੰਦਰ ਨੂੰ ਬਨਵਾਸ ਨੂੰ ਭੇਜ ਦਿਉ ॥੨੦੭॥

੧੪ ਧਰਤੀ ਦੀ ਮਾਲਕੀ ਖੋ ਲਵੋ। ਆਪਣੇ ਕੌਲ ਤੋਂ ਨਾ ਭੱਜੋ। ਬਚਨ ਤੇ ਪੂਰੇ ਰਹੋ ॥੨੦੮॥

੧੫ ਵਸਿਸ਼ਟ ਨੂੰ ਤੇ ਪ੍ਰੋਹਤ ਨੂੰ ਬੁਲਾ ਲਵੋ ਤੇ ਉਹਨਾਂ ਦੇ ਰਾਹੀਂ ਕਹਾ ਕੇ ਰਾਮ ਨੂੰ ਬਨ ਨੂੰ ਭੇਜ ਦਿਉ ॥੨੦੯॥

੧੬ ਰਾਜਾ ਦਸਰਥ ਨੇ ਹਉਂਕਾ ਲਿਆ ਤੇ ਘੁਮੇਟਣੀ ਖਾ ਕੇ ਚਕ੍ਰਾਕੇ ਧਰਤੀ ਤੇ ਡਿੱਗ ਪਏ ॥੨੧੦॥

੧੭ ਜਦੋਂ ਹੋਸ਼ ਆਈ। ਬੇਹੋਸ਼ੀ ਤੋਂ ਨਿਕਲੇ ਤਾਂ ਹਉਂਕਾ ਲਿਆ ਅਤੇ ਉਦਾਸ ਹੋ ਗਏ ॥੨੧੧॥

੧੮ ਉਗਾਧ ਛੰਦ ॥ ਸਜਲ ਨੇਤਰ। ਉਦਾਸ ਹੋ ਕੇ ਬੋਲੇ। ਐ ਕੁਕਰਮਣ ਇਸਤ੍ਰੀ ਭੈੜੀ ਬਿਰਤੀ ਵਾਲੀਏ ॥੨੧੨॥

੧੯ ਹੇ ਕਲੰਕ ਰੂਪ। ਬੁਰੀ ਬਿਰਤੀ ਦੇਖੂ ਬਿਸ਼੍ਰਮ ਨੇਤ੍ਰਾਂ ਵਾਲੀਏ। ਖੋਟੇ ਬਚਨਾਂ ਵਾਲੀਏ ॥੨੧੩॥

੨੦ ਕਲੰਕ ਦੀ ਜਨਮ ਦਾਤੀ। ਬਿਭੂਤੀ ਨੂੰ ਨਸ਼ਟ ਕਰਨ ਵਾਲੀ ਨਾਂ ਕਰਨ ਵਾਲੇ ਕੰਮ ਕਰਨ ਵਾਲੀ ਧਰਮ ਦੀ ਲਾਜ ਤੋਂ ਸੱਖਣੀ ॥੨੧੪॥

੨੧ ਹੇ ਬੇਸਰਮੀ ਦੇ ਘਰ ਨਿਲੱਜ ਇਸਤ੍ਰੀ ਸੋਭਾ ਨੂੰ ਹਿਰਨ ਵਾਲੀ ਅਤੇ ਕੁਜਸ ਅਸੋਭਾ ਦੇ ਕਰਨ ਵਾਲੀ ॥੨੧੫॥

੨੨ ਬੇ-ਸ਼ਰਮ ਇਸਤ੍ਰੀ ਕੁਕਰਮ ਕਰਨ ਵਾਲੀ ਪਾਪ ਦੇ ਰੂਪ ਵਾਲੀ। ਬਿਸ਼ਰਮੀ ਦੇ ਖੂਹ ॥੨੧੬॥

੨੩ ਪਾਪ ਦੀ ਪਟਾਰੀ। ਕੁਕਰਮ ਖੋਟੇ ਕੰਮ ਕਰਨ ਵਾਲੀ। ਤੈਨੂੰ ਮੌਤ ਨਹੀਂ ਪੈਂਦੀ ਨਾ ਕਰਨ ਵਾਲੇ ਕੰਮਾਂ ਦੇ ਕਰਨ ਵਾਲੀ ॥੨੧੭॥

੨੪ ਕੇਕਈ ਕਹਿੰਦੀ ਹੈ। ਕਿ ਹੇ ਰਾਜਨ ! ਮੇਰੀ ਗੱਲ ਮੰਨ। ਆਪਣੀ ਗੱਲ ਕਹੀ ਯਾਦ ਕਰੋ (ਬਚਨ ਨੂੰ ਪਛਾਣੋ) ਜੋ ਵਰ ਕਹੇ ਹਨ ਉਹ ਦੇਵੋ। ਜਿਹੜੇ ਦੋ ਵਰ ਮੈਨੂੰ ਦੇਣੇ ਕਹੇ ਹਨ ਉਹ ਮੈਨੂੰ ਦੇਹੁ ॥੨੧੮॥

੨੫ ਕੀਤੇ ਬਚਨ ਯਾਦ ਕਰ ਲਵੋ। ਜੋ ਕੁਝ ਕਿਹਾ ਹੈ ਸੋ ਮੈਨੂੰ ਦੇ ਦਿਉ। ਧਰਮ ਨੂੰ ਨਾ ਹਾਰੋ।

---

☛ ਨਿਯਾ ਹੋਂਦ ਵਿਚ ਆਇਆ। ਸੰਘਰਸ਼ ਵਿਕਾਸ ਦਾ ਸਭ ਤੋਂ ਵੱਡਾ ਸਾਧਨ ਹੈ। ਡਾ. ਮੁਹੰਮਦ ਇਕਬਾਲ ਮਹਾਨ ਉਰਦੂ ਕਵੀ ਦਾ ਵਿਚਾਰ ਹੈ ਕਿ ਕੌਮਾਂ ਤਲਵਾਰ ਤੇ ਨੇਜੇ ਦੀ ਸ਼ਕਤੀ ਤੋਂ ਬਣਦੀਆਂ ਅਤੇ ਨਾਚ ਗਾਣੇ ਦੀ ਮਜਲਸ ਵਿਚ ਖਤਮ ਹੁੰਦੀਆਂ ਹਨ। ਗੁਰੂ ਹਰਿਗੋਬਿੰਦ ਸਾਹਿਬ ਪਹਿਲਾ ਗੁਰ ਪੀਰ ਸਨ, ਸੰਤ ਫਕੀਰ ਸਨ, ਹੁਣ ਯੋਧਾ ਤੇ ਵੀਰ ਹੋ ਗਏ। ਸੈਨਿਕ ਤੇ ਸੈਨਾਪਤੀ ਬਣ ਗਏ। ਉਨ੍ਹਾਂ ਨੇ ਮੁਗਲ ਫੌਜਾਂ ਨੂੰ ਹਾਰ ਦਿੱਤੀ। ਯੁੱਧ ਲੜੇ ਅਤੇ ਜਿੱਤੇ। ਗੁਰੂ ਹਰਿ ਰਾਏ ਸਾਹਿਬ ਨੇ ਵੀ ਸੈਨਾ ਰੱਖੀ। ਗੁਰੂ ਤੇਗ ਬਹਾਦਰ ਸਾਹਿਬ ਜੀ ਸ਼ਸਤਰੀ ਸਨ ਤੇ ਯੁੱਧ ਲੜਨ ਵਿਚ ਉਹਨਾਂ ਉਹ ਮਾਰ ਮਾਰੀ ਸੀ ਕਿ ਵੇਖਣ ਵਾਲੇ ਦੰਗ ਰਹਿ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਨੂੰ ਤਾਂ ਨਵੇਂ ਸਿਰਿਓਂ ਆਪਣੇ ਗੁਰੂ ਪਿਤਾ ਜੀ ਦੀ ਸ਼ਹੀਦੀ ਤੋਂ ਉਤੇਜਿਤ ਹੋ ਕੇ ਸੈਨਿਕ ਯੋਗਤਾ ਦਾ ਉਚਾਰ ਪ੍ਰਬੰਧ ਕਰਨਾ ਪਿਆ। ਉਨ੍ਹਾਂ ਨੂੰ ਸਦਾ ਲਈ ਸਿੱਖ ਕੌਮ ਨੂੰ ਪੰਥ ਖਾਲਸਾ ਦਾ ਉਪਦੇਸ਼ ਦੇ ਕੇ ਭਾਰਤ ਦੀ ਆਜ਼ਾਦੀ ਦਾ ਸਭ ਤੋਂ ਮਹਾਨ ਕਦਮ ਉਠਾਇਆ ਜਿਸ ਸਲਈ ਛੇ, ਸੱਤ ਸਦੀਆਂ ਤੋਂ ਭਾਰਤੀ ਤਰਸ ਰਹੇ ਸਨ।

ਲਿਖਣ ਦਾ ਭਾਵ ਅੱਜ ਅਸੀਂ ਸਿਨੇਮੇ, ਟੀ.ਵੀ, ਲੋਕ ਨਾਚ, ਸੱਭਿਆਚਾਰਕ ਪ੍ਰੋਗਰਾਮ ਆਦਿ ਵਿਚ ਜਿੱਥੇ ਜੀਵਨ ਦਾ ਕੀਮਤੀ ਸਮਾਂ ਤੇ ਧਨ ਗੁਆ ਰਹੇ ਹਾਂ। ਜਿਹੜਾ ਇਸ਼ਨਾਨ ਕਰਕੇ ਅੰਮ੍ਰਿਤ ਵੇਲੇ ਗੁਰੂ ਦੇ ਚਰਨਾਂ ਵਿਚ ਪੁੱਜ ਕੇ ਹਾਜ਼ਰੀ ਲਗਵਾਉਣੀ ਤੇ ਇਕ ਘੜੀ ਅੱਧੀ ਤੋਂ ਅੱਧੀ ਘੜੀ ਸਤਿਸੰਗਤ ਕਰਨੀ ਸੀ ਉਸ ਨੂੰ ਭੁਲਾ ਰਹੇ ਹਾਂ। ਅੱਜਕਲ੍ਹ ਦੇ ਆਪੇ ਬਣੇ ਗੁਰੂਆਂ ਦੇ ਆਖੇ ਲੱਗ ਕੇ ਗੁਰੂ ਦਸਮੇਸ਼ ਦੀ ਉੱਤਮ ਸੰਤ ਸਿਪਾਹੀ ਦੀ ਸਿਖਿਆ ਤੋਂ ਵਾਂਝੇ ਜਾ ਰਹੇ ਹਾਂ। ਜਿਵੇਂ ਫਸਲੀ ਗੁਰੂ ਕਹਿੰਦੇ ਹਨ ਕਿ ਗੁਰੂ ਨਾਨਕ ਦੇ ਤੇ ਗੁਰੂ ਗੋਬਿੰਦ ਸਿੰਘ ਦੇ ਦੱਸੇ ਗੁਰ ਮੰਤਰ ਨੂੰ ਛੱਡੋ ਤੇ ਸਾਡੇ ਕੋਲੋਂ ਗੁਰ ਮੰਤਰ ਲਵੋ ਪਰ ਹੁਣੇ ਦਸਮ ਦੁਆਰ ਦੇ ਫਾਟਕ ਖੋਲ੍ਹ ਕੇ ਦਰਸ਼ਨ ਕਰ ਲਵੋ। ਜਦ ਤੱਕ ਸਾਥੋਂ ਗੁਰਮੰਤਰ ਨਹੀਂ ਲੈਂਦੇ ਲੱਖ ਪੜ੍ਹੋ ਗੁਰਬਾਣੀ, ਹਜ਼ਾਰ ਕਰੋ ਨਿਤਨੇਮ ਕੋਈ ਲਾਭ ਨਹੀਂ ਹੋਵੇਗਾ। ਸਿਰ ਮੂੰਹ ਮੁੰਨਾਉ, ਗੁਰਬਾਣੀ ਬੇਸ਼ੱਕ ਨਾ ਪੜ੍ਹੋ, ਸ਼ਸਤਰਾਂ ਦੀ ਕੋਈ ਲੋੜ ਨਹੀਂ ਇਹ ਤਾਂ ਉਸ ਸਮੇਂ ਦੀਆਂ ਹੀ ਗੱਲਾਂ ਹਨ। ਯਾਦ ਰੱਖੋ ਸਮੇਂ ਨੂੰ ਬਦਲਦਿਆਂ ਦੇਰ ਨਹੀਂ ਲਗਦੀ। ਉਹਨਾਂ ਨੂੰ ਪਤਾ ਹੈ ਜਿਨ੍ਹਾਂ ਨੂੰ ਸਮੇਂ ਨਾਲ ਵਾਹ ਪਿਆ। ਅਸੀਂ ਬਾਰ ਵਿਚ ਸਮੇਂ ਦੇ ਦੌਰ ਵੇਖੇ। ਬੜੇ ਅਮਨ ਨਾਲ ਵਸਦੇ ਸਾਂ। ਵੱਡੇ-ਵੱਡੇ ਸਰਦਾਰ ਵੀਹਾਂ-ਵੀਹਾਂ, ਪੰਜਾਹ-ਪੰਜਾਹ ਮੁਰੱਬਿਆਂ ਦੇ ਮਾਲਿਕ ਵੱਡੇ-ਵੱਡੇ ਧਨੀ ਸੇਠ ਕੋਠੀਆਂ, ਰਥਾਂ, ਬੱਘੀਆਂ ਵਾਲੇ ਕਿਸੇ ਨੂੰ ਸੁਪਨੇ ਵਿਚ ਵੀ ਯਾਦ ਨਹੀਂ ਸੀ ਸਾਨੂੰ ਇਹ ਇਤਨੀ ਬੜੀ ਜਾਇਦਾਦਾਂ ਤੇ ਬਾਰ੍ਹਾਂ ਕਦੇ ਛੱਡ ਦੇਣੇ ਪੈਣਗੇ। ਪਰ ਜਿਸ ਵੇਲੇ ਪਾਕਿਸਤਾਨ ਦਾ ਐਲਾਨ ਹੋ ਗਿਆ ਉਹੀ ਮੁਸਲਮਾਨ ਜੋ ਆਪ ਨੂੰ ਰਾਜੇ ਕਹਾਉਂਦੇ ਸਨ ਇਥੋਂ ਤੱਕ ਇਕ ਵਾਰੀ ਚਲਦੇ ਵੇਲਣੇ 'ਚੋਂ ਅਸਾਂ ਅੱਠ ਆਨੇ ਦਾ ਗੁੜ ਲਿਆ ਸੀ ਅਤੇ ਅਸੀਂ ਦੋ ਆਦਮੀ ਸਾਂ ਪਰ ਫੇਰ ਵੀ ੯੯ਵੇਂ ਚੱਕ ਦੇ ਰਾਜੇ ਨੇ ਆਦਮੀ ਸਾਡੇ ਨਾਲ ਭੇਜਿਆ ਸੀ ਜੋ ਅੱਠ ਆਨੇ ਦਾ ਗੁੜ ਚੁੱਕ ਕੇ ਸਾਡੇ ਨਾਲ ਆ ਕੇ ਸਾਡੇ ਘਰ ਛੱਡ ਕੇ ਗਿਆ ਸੀ ਪਰ ਉਹੀ ਮੁਸਲਮਾਨ ਲੋਕ-ਹਿੰਦੂ, ਸਿੱਖਾਂ ਦੇ ਇਤਨੇ ਵੈਰੀ ਹੋ ਗਏ ਸਨ ਕਿ ਘਰੋਂ ਨਿਕਲਿਆ ਹਿੰਦੂ ਸਿੱਖ ਭਾਗ ਨਾਲ ਹੀ ਪਰਤ ਕੇ ਘਰ ਪੁੱਜਦਾ ਸੀ। ਭਾਵੇਂ ਸਾਡਾ ਲੋਹੇ ਦੇ ਕੰਮ ਨਾਲ ਕੋਈ ਵਾਸਤਾ ਨਹੀਂ ਸੀ ਪਰ ਸਮੇਂ ਵੱਲ ਤੱਕ ਕੇ ਦਿਨ ਰਾਤ ਤਲਵਾਰਾਂ ਬਣਾਉਣੀਆਂ ਆਰੰਭ ਦਿੱਤੀਆਂ ਜਿਹੜੇ ਉਹਨਾਂ ਨਾਜ਼ਕ ਦਿਨਾਂ ਵਿਚ ਸ਼ਹਿਰ ਨਹੀਂ ਸੀ ਜਾ ਸਕਦੇ ਉਹਨਾਂ ਨੂੰ ਕ੍ਰਿਪਾਨਾਂ ਸਾਡੇ ਕੋਲੋਂ ਮੁਹਈਆ ਹੋ ਗਈਆਂ। ਕਾਫਲਿਆਂ ਵਿਚ ਮਿਲ ਕੇ ਆਏ ਥਾਂ-ਥਾਂ ਤੇ ਤੁਰਕੀ ਹਮਲੇ ਹੋਏ ਪਰ ਸਿੰਘ ਸਰਦਾਰਾਂ ਦੀ ਹਿੰਮਤ ਰੁੱਖਾਂ ਨਾਲ ਬੰਨ੍ਹ ਕੇ ਦੇਸੀ ਬਣੀਆਂ ਤੋਪਾਂ ਤੇ ਬੰਦੂਕਾਂ ਦੇ ਨਾਲ ਲੜਦੇ ਮਰਦੇ ਮਾਰਦੇ ਹਮਲਿਆਂ ਨੂੰ ਪਛਾੜਦੇ ਹੋਏ ਹਿੰਦੁਸਤਾਨ ਦੀ ਹੱਦ ਵਿਚ ਆਏ। ਅਨੇਕਾਂ ਗੱਡੀਆਂ ਵਿਚ ਕਤਲ ਹੋਏ ਕੈਂਪਾਂ ਤੇ ਗੋਲੀਆਂ ਚੱਲੀਆਂ। ਉਸ ਵੇਲੇ ਇਹਨਾਂ ਲੋਕਾਂ ਨੇ ਕਿਸੇ ਦੀ ਸਾਰ ਨਹੀਂ ਲੈਣੀ। ਮਾਇਆ ਪਬਲਿਕ ਦੀਆਂ ਕੋਠੀਆਂ, ਗੱਡੀਆਂ ਕੋਲ ਹਨ, ਮਾਰੇ ਉਹਨਾਂ ਨੇ ਹੀ ਜਾਣਾ ਹੈ ਜਿਨ੍ਹਾਂ ਨੇ ਇਹਨਾਂ ਦੇ ਆਖੇ ਲੱਗ ਕੇ ਸਿੱਖੀ ਸਰੂਪ ਤੇ ਹਥਿਆਰ ਤਿਆਗ ਦਿੱਤੇ।

ਜਿਸ ਵੇਲੇ ਬਾਬਰ ਨੇ ਹਮਲਾ ਕੀਤਾ ਸੀ ਕਿਸੇ ਨੂੰ ਕੀ ਪਤਾ ਸੀ, ਹਾਲਾਤ ਦਾ ਜਿਹੜੇ ਪੀਰ ਤੇ ਭੇਖੀ ਗੁਰੂ ਕਹਿੰਦੇ ਸਨ ਕਿ ਚਿੰਤਾ ਨਾ ਕਰੋ ਅਸੀਂ ਸਾਰਿਆਂ ਨੂੰ ਅੰਨੇ ਕਰ ਦੇਵਾਂਗੇ। ਉਹਨਾਂ ਧੋਖੇਬਾਜ਼ਾਂ ਤੋਂ ਕੋਈ ਅੰਨਾ ਨਾ ਹੋ ਸਕਿਆ। ਜੋ ਉਸ ਵੇਲੇ ਪਬਲਿਕ ਨਾਲ ਬੀਤੀ ਉਸ ਦਾ ਨਕਸ਼ਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅੰਗ ੪੧੭ 'ਤੇ ਭਲੀ ਪ੍ਰਕਾਰ ਖੋਲ੍ਹ ਕੇ ਦੱਸ ਦਿੱਤਾ ਹੈ, ਤਾਂ ਕਿ ਇਹਨਾਂ ਲੋਕਾਂ ਦੇ ਭਰੋਸੇ 'ਤੇ ਆਪਣਾ ਖੁਰਸਾਰ ਨਾ ਛੱਡਿਆ ਜਾਵੇ ਅਤੇ ਕਦੇ ਵੀ ਅਵੇਸਲੇ ਹੋ ਕੇ ਨਾ ਰਿਹਾ ਜਾਵੇ। ਪਾਵਨ ਸੰਕੇਤ ਹੈ :

ਕੋਟੀ ਹੂ ਪੀਰ ਵਰਜ ਗਏ ਰਹਾਏ ਜਾ ਮੀਰੁ ਸੁਣਿਆ ਧਾਇਆ ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ-ਮੁਛਿ ਕੁਇਰ ਰੁਲਾਇਆ ॥ ਕੋਈ ਮੁਗਲੁ ਨ ਹੋਇਆ ਅੰਧਾ ਕਿਨੈ ਨ ਪਰਚਾ ਲਾਇਆ ॥੪॥ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਗੋਬਿੰਦ ਸਿੰਘ ਜੀ ਦਸ ਗੁਰੂ ਜੋਤਿ ਤ੍ਰਿਕਾਲ ਦਰਸ਼ੀ ਭੂਤ, ਭਵਿੱਖ,

*(ਅੱਗੇ ਪੰਨਾ ੪੧੨ ਦੇ ਹੇਠੋਂ)* ☛

[੧]ਹਾਰੋ ॥ ਨ ਭਰਮ ਟਾਰੋ ॥੨੧੯॥ [੨]ਬੁਲੈ ਬਸਿਸਟੈ ॥ ਅਪੂਰਬ ਇਸਟੈ ॥ ਕਹੀ ਸੀ ਏਸੈ ॥ ਨਿਕਾਰ ਦੇਸੈ ॥੨੨੦॥ [੩]ਬਿਲਮ ਨ ਕੀਜੈ ॥ ਸੁ ਮਾਨ ਲੀਜੈ ॥ ਰਿਖੇਸ ਰਾਮੰ ॥ ਨਿਕਾਰ ਧਾਮੰ ॥੨੨੧॥ [੪]ਰਹੇ ਨ ਇਆਨੀ ॥ ਭਈ ਦਿਵਾਨੀ ॥ ਚੁਪੈ ਨ ਬਉਰੀ ॥ ਬਕੈਤ ਡਉਰੀ ॥੨੨੨॥ [੫]ਧ੍ਰਿਗੰਸ ਰੂਪਾ ॥ ਨਿਖੇਧ ਕੂਪਾ ॥ ਦੁਬਾਕ ਬੈਣੀ ॥ ਨਰੇਸ ਛੈਣੀ ॥੨੨੩॥ [੬]ਨਿਕਾਰ ਰਾਮੰ ॥ ਅਧਰਮ ਧਾਮੰ ॥ ਹਤਯੋ ਨਿਜੇਸੰ ॥ ਕੁਕਰਮ ਭੇਸੰ ॥੨੨੪॥ ਉਗਾਥਾ ਛੰਦ ॥ [੭]ਅਜਿੱਤ ਜਿੱਤੇ ਅਬਾਹ[ੳ] ਬਾਹੇ ॥ ਅਖੰਡ ਖੰਡੇ ਅਦਾਹ ਦਾਹੇ ॥ [੮]ਅਭੰਡ ਭੰਡੇ ਅਡੰਗ ਡੰਗੇ ॥ ਅਮੁੰਨ ਮੁੰਨੇ ਅਭੰਗ ਭੰਗੇ ॥੨੨੫॥ [੯]ਅਕਰਮ ਕਰਮੰ ਅਲੱਖ ਲੱਖੇ ॥ ਅਡੰਡ ਡੰਡੇ ਅਭੱਖ ਭੱਖੇ ॥ [੧੦]ਅਥਾਹ ਥਾਹੇ ਅਦਾਹ ਦਾਹੇ ॥ ਅਭੰਗ ਭੰਗੇ ਅਬਾਹ ਬਾਹੇ ॥੨੨੬॥ [੧੧]ਅਭਿੱਜ ਭਿੱਜੇ ਅਜਾਲ ਜਾਲੇ ॥ ਅਖਾਪ ਖਾਪੇ ਅਚਾਲ ਚਾਲੇ ॥ [੧੨]ਅਭਿੰਨ ਭਿੰਨੇ ਅਡੰਡ ਡਾਂਡੇ ॥ ਅਕਿੱਤ ਕਿੱਤੇ ਅਮੁੰਡ ਮਾਂਡੇ ॥੨੨੭॥ [੧੩]ਅਛਿੱਦ ਛਿੱਦੇ ਅਦੱਗ ਦਾਗੇ ॥ ਅਚੋਰ ਚੋਰੇ ਅਠੱਗ ਠਾਗੇ ॥ [੧੪]ਅਭਿੱਦ ਭਿੱਦੇ ਅਫੋੜ ਫੋੜੇ ॥ ਅਕੱਜ ਕੱਜੇ ਅਜੋੜ ਜੋੜੇ ॥੨੨੮॥ [੧੫]ਅਦੱਗ ਦੱਗੇ ਅਮੋੜ ਮੋੜੇ ॥ ਅਖਿੱਚ ਖਿੱਚੇ ਅਜੋੜ ਜੋੜੇ ॥ [੧੬]ਅਕੱਢ ਕੱਢੇ ਅਸਾਧ ਸਾਧੇ ॥ ਅਫੱਟ ਫੱਟੇ ਅਫਾਧ ਫਾਧੇ ॥੨੨੯॥ [੧੭]ਅਧੰਧ ਧੰਧੇ ਅਕੱਜ ਕੱਜੇ ॥ ਅਭਿੰਨ ਭਿੰਨੇ ਅਭੱਜ ਭੱਜੇ ॥ [੧੮]ਅਛੇੜ ਛੇੜੇ ਅਲੱਧ ਲੱਧੇ ॥ ਅਜਿੱਤ ਜਿੱਤੇ ਅਬੱਧ ਬੱਧੇ ॥੨੩੦॥ [੧੯]ਅਚੀਰ ਚੀਰੇ ਅਤੋੜ ਤਾੜੇ ॥ ਅਠੱਟ ਠੱਟੇ ਅਪਾੜ ਪਾੜੇ ॥ [੨੦]ਅਧੱਕ ਧੱਕੇ ਅਪੰਗ ਪੰਗੇ ॥ ਅਜੁੱਧ ਜੁੱਧੇ ਅਜੰਗ ਜੰਗੇ ॥੨੩੧॥ [੨੧]ਅਕੁੱਟ ਕੁੱਟੇ ਅਘੁੱਟ ਘਾਏ ॥ ਅਚੂਰ ਚੂਰੇ ਅਦਾਵ ਦਾਏ ॥ [੨੨]ਅਭੀਰ ਭੀਰੇ ਅਭੰਗ ਭੰਗੇ ॥ ਅਟੁੱਕ ਟੁੱਕੇ ਅਕੰਗ ਕੰਗੇ ॥੨੩੨॥ [੨੩]ਅਖਿੱਦ ਖੇਦੇ ਅਢਾਹ ਢਾਹੇ ॥ ਅਗੰਜ ਗੰਜੇ ਅਬਾਹ ਬਾਹੇ ॥ [੨੪]ਅਮੁੰਨ ਮੁੰਨੇ ਅਹੇਹ ਹੇਹੇ ॥ ਵਿਰਚੰਨ ਨਾਰੀ ਤ ਸੁੱਖ ਕੇਹੇ[✲] ॥੨੩੩॥ ਦੋਹਰਾ ॥ [੨੫]ਇਹ ਬਿਧਿ ਕੇਕਈ ਹਠ ਗਹਯੋ ਬਰ ਮਾਂਗਨ ਨ੍ਰਿਪ ਤੀਰ ॥ ਅਤ ਆਤਰ ਕਿਆ ਕਹਿ ਸਕੈ ਬਧਯੋ ਕਾਮ ਕੇ ਤੀਰ ॥੨੩੪॥ ਦੋਹਰਾ ॥ [੨੬]ਬਹੁ ਬਿਧਿ ਪਰ ਪਾਇਨ ਰਹੇ ਮੋਰੇ ਬਚਨ ਅਨੇਕ ॥ ਗਹਿ ਅਉਹਠਿ ਅਬਲਾ ਰਹੀ ਮਾਨਯੋ ਬਚਨ ਨ ਏਕ ॥੨੩੫॥ [੨੭]ਬਰ ਦਯੋ ਮੈ ਛੋਰੋ ਨਹੀ ਤੈਂ ਕਰਿ ਕੋਟਿ ਉਪਾਇ ॥

ੳ ਇਸ ਛੰਤੋਂ ਗੁਰਦੇਵ ਜੀ ਅੱਗੇ-ਇਸਤ੍ਰੀ ਦੇ ਕਰਤੱਵ ਦੀ ਗੱਲ ਕਰ ਰਹੇ ਹਨ । ਇਸ ਰਸਦੇ ਵਸਦੇ ਸੰਸਾਰ ਦੇ ਵਿਚ ਸਾਰਾ ਸਮਾਜ ਇਸਤ੍ਰੀ ਦੀ ਬੁਨਿਆਦ ਤੇ ਖੜ੍ਹਾ ਹੈ । ਜਿਸ ਘਰ ਵਿਚ ਇਸਤ੍ਰੀ ਨਹੀਂ ਉਹ ਘਰ ਭਾਵੇਂ ਕਿਤਨਾ ਵੀ ਵੱਡਾ ਤੇ ਸੁੰਦ੍ਰ ਧੌਲਰ ਹੈ ਉਹ ਸਮਸ਼ਾਨ ਰੂਪ ਹੋ ਕੇ ਦਿਸਦਾ ਹੈ । ਜਿਸ ਘਰ ਵਿਚ ਇਸਤ੍ਰੀ ਹੈ ਉਹ ਕੱਖਾਂ ਦੀ ਕੁਲੀ ਵੀ ਰਾਜ ਮਹੱਲ ਦੇ ਤੁੱਲ ਹੈ । ਜਿਹੜੇ ਬਲਵਾਨਾਂ ਨੂੰ ਰਾਜੇ ਮਹਾਰਜੇ ਨਹੀਂ ਜਿੱਤ ਸਕੇ ਉਹ ਇਸਤ੍ਰੀਆਂ ਨੇ ਜਿੱਤ ਲਏ । ਜਿਹੜੇ ਅੜਬੰਗ ਕਿਸੇ ਨੂੰ ਕੰਮ ਨਹੀਂ ਸੀ ਦਿੰਦੇ ਉਸ ਤੋਂ ਇਸਤ੍ਰੀਆਂ ਕੰਮ ਲੈ ਲਿਆ । ਪਰ ਕਈ ਘਰਾਂ ਵਿਚ ਟੱਟਰੇ ਭਰਾਵਾਂ ਨੂੰ ਜੋੜ ਵੀ ਦਿੱਤਾ ਤੇ ਕਿਤੇ ਤੋੜ ਵੀ ਦਿੱਤਾ ਕਿਸੇ ਨੂੰ ਜੰਗ ਯੁੱਧ ਦੇ ਰਾਹ ਪਾਕੇ ਉਸ ਦੀ ਅਣਖ ਆਉਣ ਤੇ ਜੀਵਨ ਨੂੰ ਬਚਾਅ ਵੀ ਦਿੱਤੇ ਕਈਆਂ ਦੀ ਤਬਾਹੀ ਵੀ ਕਰਾ ਦਿੱਤੀ । ਪਰ ਏਥੇ ਸ੍ਰੀ ਸਤਿਗੁਰ ਦੇਵ ਦਾ ਸੁਝਾ ਹੈ ਕਿ ਇਸਤ੍ਰੀ ਬੜੀ ਉੱਚੀ ਤੇ ਉਤਮ ਸੁਗਾਤ ਹੀ ਨਹੀਂ ਸਮਾਜ ਦੀ ਉਸਰੇਤਾ ਹੈ । ਪਰ ਜਦੋਂ ਇਹ ਕਿਸੇ ਹੱਠ ਤੇ ਆ ਜਾਵੇ ਉਸ ਵੇਲੇ ਕਾਮ ਦੇ ਵੱਸ ਹੁਸਨ ਦੇ ਮੋਹ ਵਿਚ ਜਿਹੜਾ ਸਖਸ ਫਸ ਜਾਵੇ ਉਹ ਤਬਾਹੀ ਤੋਂ ਨਹੀਂ ਬਚ ਸਕਦਾ । ਉਹ ਕੇਕਈ ਹੈ ਜਿਸਨੇ ਰਾਜੇ ਦਸਰਥ ਨੂੰ ਘੋਰ ਯੁੱਧ ਦੇ ਵਿਚ ਆਂਚ ਨਹੀਂ ਸੀ ਆਉਣ ਦਿੱਤੀ ਰਥ ਵੀ ਹੱਕਿਆ । ਯੁੱਧ ਵੀ ਕੀਤਾ ਦਸਰਥ ਪੂਰਾ-ਪੂਰਾ ਸਾਥ ਦਿੱਤਾ ਸੀ ਪਰ ਉਹ ਇਸਤ੍ਰੀ ਜਦੋਂ ਕੁਰਾਹੇ ਪੈ ਗਈ ਰਾਜੇ ਦਾ ਕਾਲ ਰੂਪ ਹੋ ਕੇ ਸਾਹਮਣੇ ਡਟ ਗਈ । ਇਕ ਖੁਸ਼ੀਆਂ ਖੇੜਿਆਂ ਵਿਚ ਰਸਦੇ ਬਸਦੇ ਘਰ ਨੂੰ ਚੁਆਤੀ ਲਾ ਦਿੱਤੀ । ਇਸ ਤੇ ਇਥੇ ਬਹੁਤਾ ਲਿਖਣ ਦੀ ਲੋੜ ਨਹੀਂ ਪਾਠਕ ਜਨ ਅੱਗੇ-ਅੱਗੇ ਸ੍ਰੀ ਦਸਮੇਸ਼ ਬਾਣੀ ਵਿਚ ਸਾਰੇ ਰੂਪ ਤੱਕਣਗੇ ਕਿ ਕਿਵੇਂ ਕਿਵੇਂ ਇਸਤ੍ਰੀਆਂ ਸਮਾਜ ਨੂੰ ਉਸਾਰਦੀ ਤੇ ਵਗਾੜਦੀ ਆਈਆਂ ਹਨ ਤਾਂ ਇਹਨਾਂ ਤ੍ਰਿਯਾਵਾਂ ਦੇ ਚਰਿੱਤਰ ਤੇ ਉਪਕਾਰ ਪਾਠਕ ਜਨ ਪੜਕੇ ਸਾਵਧਾਨੀ ਦੇ ਨਾਲ ਜਿਥੇ ਧੋਖਾ ਹੈ ਉਥੇ ਬੱਚਿਆ ਜਾਵੇ, ਜਿਥੇ ਸਚਾਈ ਹੈ ਉਸ ਦੀ ਪ੍ਰਸੰਸਾ ਕੀਤੀ ਜਾਵੇ । ਜਿਥੇ ਧੋਖੇ ਦਾ ਦਾਰੂ ਨਹੀਂ ਉਥੇ ਧੋਖਾ ਵੱਧ ਜਾਏਗਾ, ਜਿਥੇ ਨੇਕੀ ਦੀ ਪ੍ਰਸੰਸਾ ਨਹੀਂ ਉਥੇ ਨੇਕੀ ਦਾ ਨਿਸ਼ਾਨ ਹੀ ਮਿਟ ਜਾਏਗਾ । ਜਿਥੇ ਦਸਰਥ ਬੌਹਤੀਆਂ ਇਸਤ੍ਰੀਆਂ ਕਰਕੇ ਦੁਖ ਨੂੰ ਪ੍ਰਾਪਤ ਹੋਇਆ, ਉਥੇ ਰਾਮਚੰਦਰ ਲਛਮਣ ਇਹਨਾਂ ਚਾਰਾਂ ਭਾਈਆਂ ਨੇ ਉਹਨਾਂ ਤੋਂ ਸਬਕ ਲੈ ਕੇ ਸਮਾਜ ਨੂੰ ਪਾਠ ਪੜਾਇਆ ਇਸਤ੍ਰੀ ਇੱਕ ਤੋਂ ਵੱਧ ਕੋਈ ਨਾ ਵਿਆਹੇ । ਜਿਨ੍ਹਾਂ ਨੇ ਇਹ ਪਾਠ ਨਹੀਂ ਪੜਿਆ ਉਹਨਾਂ ਨੇ ਉਲਝਣਾਂ ਦਾ ਸਾਹਮਣਾ ਕੀਤਾ, ਇਹ ਸਭ ਕੁਝ ਦੇਖੋ ਸ੍ਰੀ ਦਸਮੇਸ਼ ਜੀ ਦੀ ਮਹਾਨ ਉਤਮ ਗੁਰਬਾਣੀ ਵਿਚ ।

✲ ਸੁਘੜ ਸੁਚੱਜੇ ਪਾਠਕ ਜਨੋਂ ਸਾਡੇ ਸਾਹਮਣੇ ਅਨੇਕਾਂ ਵਿਦਵਾਨਾਂ ਦੇ ਸ਼ੰਕੇ ਸੁਭ੍ਹੇ ਭਰਪੂਰ ਪ੍ਰਸ਼ਨ ਪਏ ਹਨ ਕਿ ਸ੍ਰੀ ਦਸਮੇਸ਼ ਪਿਤਾ ਨਿਰਮਲ ਪੰਥ ਦੇ ਸਿਰਜਕ ਨੂੰ ਚਰਿਤ੍ਰੋ ਪਾਖਯਾਨੇ ਲਿਖਣ ਦੀ ਕੀ ਲੋੜ ਸੀ ? ਉਹਨਾਂ ਨੇ ਲਿਖੇ ਹੀ ਨਹੀਂ ਇਹ ਤਾਂ ਸਾਕਤ ਕਵੀਆਂ ਦੀ ਰਚਨਾ ਹੈ । ਇਹ ਇਹਨਾਂ ਰਚਨਾਵਾਂ ਦੇ ਅੰਦਰੂਨੀ ਭੇਦ ਨੂੰ ਨਹੀਂ ਜਾਣਦੇ । ਆਉ ਇਸ ਭੇਤ ਦੀ ਗੰਢ ਖੋਲ੍ਹ ਕੇ ਵੇਖੀਏ । ਗੁਰੂ ਜੀ ਦੱਸਦੇ ਹਨ ਕਿ ਇਸਤਰੀ ਇਕ ਅਲੌਕਿਕ ਜਾਦੂ ਹੈ ਇਕ ਪਾਸੇ ਸਵਰਗ ਇਸ ਦੇ ਹਿਰਦੇ ਵਿਚ ਵਾਸਾ ਰੱਖਦਾ ਹੈ ਜਿਸ ਨੂੰ ਸਾਰੀ ਮਨੁੱਖ ਜਾਤੀ ਚਾਹੁੰਦੀ ਹੈ, ਜਿਸ ਤੋਂ ਬਿਨਾਂ ਇਹ ਸੰਸਾਰ ਹਨੇਰਾ ਖੂਹ ਤੇ

(ਬਾਕੀ ਅੰਗ ੪੧੨ ਤੇ)

੧ ਭਰਮ ਵਿਚ ਪੈ ਕੇ ਆਪਣੇ ਧਰਮ ਤੋਂ ਨਾ ਪਿਛੇ ਹਟੋ ॥੨੧੯॥

੨ ਗੁਰੂ ਵਸਿਸ਼ਟ ਨੂੰ ਬੁਲਾ ਲਉ । ਜੋ ਆਪਦਾ ਆਦਿ ਕਾਲ ਤੋਂ ਇਸ਼ਟ ਹੈ ਤੇ ਸੀਤਾ ਦੇ ਈਸ (ਪਤੀ) ਰਾਮ ਚੰਦਰ ਨੂੰ ਕਹਿ ਦੇਵੇ ਕਿ ਤੈਨੂੰ ਇਸ ਦੇਸ਼ ਤੋਂ ਚਲੇ ਜਾਣ ਦਾ ਹੁਕਮ ਹੈ ॥੨੨੦॥

੩ ਦੇਰ ਨਾ ਕਰੋ । ਮੇਰੀ ਗੱਲ ਮੰਨ ਲਵੋ । ਰਾਮ ਨੂੰ ਸਾਧੂ ਭੇਸ ਕਰਕੇ, ਘਰ ਤੋਂ ਨਿਕਾਲ ਦੇਵੋ ॥੨੨੧॥

੪ ਰਾਜਾ ਕਹਿੰਦਾ ਹੈ ਐ ਇਆਣੀ ਤੂੰ ਜਿਦ ਤੋਂ ਪਿਛੇ ਨਹੀਂ ਹਟਦੀ ਕੀ ਪਾਗਲ ਹੋ ਗਈ ਹੈਂ ਐ ਸੁਦੈਣ ਤੂੰ ਚੁੱਪ ਨਹੀਂ ਕਰਦੀ ਬਕਵਾਸ ਕਰੀ ਜਾਂਦੀ ਹੈਂ ॥੨੨੨॥

੫ ਧ੍ਰਿਕਾਰ ਯੋਗ ਰੂਪ ਧਾਰ ਲਿਆ ਹੈ । ਨਿਖੇਧੀ ਕਰਨ ਦਾ ਖੂਹ ਬਣ ਗਈ ਹੈ । ਬੁਰੇ ਵਾਕਾਂ ਦੇ ਬੋਲਣ ਵਾਲੀ । ਮੇਰੀ ਜਾਨ ਲੈਣ ਲਈ ਛੈਣੀ ਬਣ ਗਈ ਹੈ ॥੨੨੩॥

੬ (ਲੇਖਕ ਲਿਖਦਾ ਹੈ ।) ਰਾਮਚੰਦਰ ਨੂੰ ਘਰੋਂ ਨਿਕਾਲ ਕੇ। ਘਰ ਨੂੰ ਨਿਰ ਆਸਰੇ ਕਰ ਦਿੱਤਾ ਤੇ ਆਪਣੇ ਪਤੀ ਦੀ ਮੌਤ ਕਰ ਦਿੱਤੀ । ਇਹ ਕੁਕਰਮ (ਭੈੜਾ ਭੇਸ) ਧਾਰਕੇ ॥੨੨੪॥

੭ ਉਗਾਥਾ ਛੰਦ ॥ ਜਦੋਂ ਇਸਤ੍ਰੀ ਭਿਆਨਕ ਰੂਪ ਧਾਰ ਲਵੇ ਤਾਂ ਇਹ ਨਾਂ ਜਿੱਤੇ ਜਾਣ ਵਾਲਿਆਂ ਨੂੰ ਜਿੱਤ ਲੈਂਦੀ ਹੈ ਨਾ ਕਾਬੂ ਆਉਣ ਵਾਲਿਆਂ ਨੂੰ ਬੈਲ ਵਾਂਗੂ ਵਾਹੁੰਦੀ ਹੈ । ਨਾ ਖੰਡੇ ਜਾਣ ਵਾਲਿਆਂ ਨੂੰ ਖੰਡ ਸੁਟਦੀ ਹੈ ਅਤੇ ਨਾ ਸੜਨ ਵਾਲਿਆਂ ਨੂੰ ਸਾੜ ਸੁਟਦੀ ਹੈ ।

੮ ਜਿਹੜੇ ਨਿਰਦੋਸ਼ ਨਾਂ ਭੰਡੇ ਜਾਣ ਵਾਲੇ ਹੋਣ ਉਹਨਾਂ ਨੂੰ ਵੀ ਬਦਨਾਮ ਕਰ ਦਿੰਦੀ ਹੈ ਜਿਨ੍ਹਾਂ ਨੂੰ ਸਰਪ ਵੀ ਨਾ ਡੰਗ ਸਕੇ ਉਹਨਾਂ ਨੂੰ ਵੀ ਡੰਗ ਮਾਰ ਜਾਂਦੀ ਹੈ। ਜਿਹੜੇ ਹੁਸ਼ਿਆਰਾ ਪੁਰਸ਼ ਹੋਰ ਕਿਸੇ ਦੇ ਕਾਬੂ ਆਕੇ ਨਾ ਮੁੰਨੇ ਜਾਣ ਇਸਤ੍ਰੀ ਉਹਨਾਂ ਨੂੰ ਵੀ ਮੁੰਨ ਜਾਂਦੀ ਹੈ ਅਤੇ ਨਾ ਭੰਗ ਹੋਣ ਵਾਲੇ ਕੰਮਾਂ ਨੂੰ ਭੰਗ ਕਰ ਦਿੰਦੀ ਹੈ ॥੨੨੫॥

੯ ਇਹ ਇਸਤ੍ਰੀਆਂ ਨਾ ਕੀਤੇ ਜਾਣ ਵਾਲੇ ਕਰਮਾਂ ਨੂੰ ਕਰਿ ਲੈਂਦੀਆਂ ਹਨ ਨਾ ਦੇਖੇ ਜਾਣ ਵਾਲੇ ਕਰਮਾਂ ਨੂੰ ਵੇਖ ਲੈਂਦੀਆਂ ਹਨ । ਇਹਨਾਂ ਨੇ ਨਾ ਡੰਡ ਦੇਣ ਵਾਲਿਆਂ ਨੂੰ ਦੰਡ ਦਿਤੇ। ਨਾ ਖਾਣ ਵਾਲੀਆਂ ਚੀਜਾਂ ਖਾਧੀਆਂ ।

੧੦ ਜਿਸਦਾ ਕੋਈ ਥਾਹ ਨਾ ਹੋਵੇ ਉਸ ਦਾ ਥਹੁ ਲਾਇਆ ਅਤੇ ਨਾ ਸੜਨ ਵਾਲਿਆਂ ਨੂੰ ਸਾੜਿਆ । ਨਾ ਭੰਗ ਹੋਣ ਵਾਲਿਆਂ ਨੂੰ ਭੰਗ ਕੀਤਾ ਅਤੇ ਨਾ ਕਾਬੂ ਆਉਣ ਵਾਲਿਆਂ ਨੂੰ ਕਾਬੂ ਕਰ ਲਿਆ ॥੨੨੬॥

੧੧ ਜਿਹੜੇ ਕਿਸੇ ਤੇ ਨਹੀਂ ਸੀ ਭਿਜਦੇ ਉਹ ਇਹਨਾਂ ਤੇ ਭਿਜ ਗਏ ਜਿਹੜੇ ਕਿਸੇ ਦੇ ਜਾਲ ਵਿਚ ਨਹੀਂ ਸੀ ਫਸਦੇ ਉਹ ਇਸਤ੍ਰੀਆਂ ਦੇ ਜਾਲ ਵਿਚ ਫਸ ਗਏ । ਜਿਹੜੇ ਕਿਸੇ ਤੋਂ ਨਾ ਖਪਾਏ ਗਏ ਉਹ ਇਸਤ੍ਰੀਆਂ ਨੇ ਖਪਾ ਦਿਤੇ । ਜੋ ਕਿਸੇ ਤੋਂ ਚਲਾਏ ਨਹੀਂ ਸੀ ਚਲਦੇ ਉਹ ਇਸਤ੍ਰੀਆਂ ਨੇ ਚਲਾ ਦਿੱਤੇ।

੧੨ ਜਿਹੜੇ ਆਪ ਨੂੰ ਬੜੇ ਚੁਸਤ ਅਭਿੰਨ ਕੁਹਾਉਂਦੇ ਸੀ ਉਹ ਵੀ ਇਹਨਾਂ ਤੇ ਪਤੀਜ ਗਏ । ਜਿਹੜੇ ਕਿਸੇ ਦੇ ਡੰਡੇ ਦੀ ਪ੍ਰਵਾਹ ਨਹੀਂ ਸੀ ਕਰਦੇ ਉਹਨਾਂ ਨੂੰ ਇਹਨਾਂ ਦੇ ਡੰਡੇ ਨੇ ਸਿੱਧੇ ਕਰ ਦਿੱਤਾ । ਜਿਹੜੇ ਕਿਸੇ ਕਿਤੇ ਵਿਚ ਨਹੀਂ ਸੀ ਉਹਨਾਂ ਨੂੰ ਕਿਤੇ ਲਾ ਦਿੱਤਾ । ਜਿਹੜੇ ਕਿਸੇ ਦੀ ਗਿਣਤੀ ਵਿਚ ਨਹੀਂ ਸਨ ਉਹ ਉਜਾਗਰ ਕਰ ਦਿੱਤੇ ॥੨੨੭॥

੧੩ ਜਿਨ੍ਹਾਂ ਵਿਚ ਕੋਈ ਬਦਨਾਮੀ ਦਾ ਛੇਕ ਨਹੀਂ ਸੀ ਉਹ ਬਦ ਨਾਮ ਕਰਕੇ ਛੇਕਾਂ ਵਾਲੇ ਕਰ ਦਿੱਤੇ ਜਿਨ੍ਹਾਂ ਤੇ ਕੋਈ ਦਾਗ ਨਹੀਂ ਸੀ ਉਹ ਦਾਗਾਂ ਨਾਲ ਭਰ ਦਿੱਤੇ । ਜਿਨ੍ਹਾਂ ਨੂੰ ਕੋਈ ਚੁਰਾ ਨਹੀਂ ਸੀ ਸਕਦਾ ਉਹ ਇਹਨਾਂ ਨੇ ਚੁਰਾ ਲਏ ਨੇ ਕਿਸੇ ਤੋਂ ਠਗੇ ਨਹੀਂ ਸੀ ਜਾਂਦੇ ਉਹ ਇਹਨਾਂ ਨੇ ਠਗ ਲਏ ।

੧੪ ਜਿਹੜੇ ਆਪੋ ਵਿਚ ਮਿਲਕੇ ਚਲਦੇ ਸਨ ਤੇ ਕਿਸੇ ਤੋਂ ਪਾੜੇ ਨਹੀਂ ਸੀ ਪਾਟਦੇ, ਉਹ ਇਹਨਾਂ ਨੇ ਪਾੜਕੇ ਲੀਰਾਂ ਕਰ ਦਿੱਤੇ ਜਿਹੜੇ ਨਹੀਂ ਸੀ ਫੁਟਦੇ ਉਹ ਫੋੜਕੇ ਠੀਕਰ ਕਰ ਦਿੱਤੇ। ਜਿਨ੍ਹਾਂ ਦੇ ਗੁਨਾਹ ਲੁਕਾਏ ਨਹੀਂ ਜਾਂਦੇ ਉਹ ਇਹਨਾਂ ਨੇ ਲੁਕਾ ਲਏ ਜਿਹੜੇ ਜੁੜ ਨਹੀਂ ਸੀ ਸਕਦੇ ਉਹ ਜੋੜ ਦਿਤੇ ॥੨੨੮॥

੧੫ ਜਿਹੜੇ ਅਦਾਗ ਸਨ ਉਹ ਦਾਗ ਦਿਤੇ ਜਿਹੜੇ ਕਿਸੇ ਦੇ ਮੋੜੇ ਨਹੀਂ ਸੀ ਮੁੜਦੇ ਉਹ ਅਮੋੜ, ਮੋੜ ਦਿੱਤੇ । ਜਿਹੜੇ ਕਿਸੇ ਤੋਂ ਨਹੀਂ ਸੀ ਖਿੱਚੇ ਜਾਂਦੇ ਉਹਨਾਂ ਨੂੰ ਇਸਤ੍ਰੀਆਂ ਨੇ ਖਿੱਚ ਲਿਆ ਹੈ ਜਿਹੜੇ ਜੁੜਦੇ ਨਹੀਂ ਸੀ ਉਹਨਾਂ ਨੂੰ ਜੋੜ ਦਿੱਤਾ ਹੈ ।

੧੬ ਜਿਹੜੇ ਕਿਸੇ ਦੇ ਕੱਢੇ ਘਰ ਨਾ ਬੜੇ ਜਿਹੜੇ ਕਿਸੇ ਤੋਂ ਸਾਧੇ ਨਾ ਗਏ ਉਹ ਇਹਨਾਂ ਦੇ ਸਾਧੇ ਸਿਧੇ ਤੀਰ ਹੋ ਗਏ । ਨਾ ਫਟਣ ਵਾਲੇ ਫਟ ਗਏ, ਅਵਾਰਾ ਚੱਲਣ ਵਾਲਿਆਂ ਨੂੰ ਫੜਕੇ ਕਿੱਲੇ ਨਾਲ ਬੰਨ੍ਹ ਲਿਆ ॥੨੨੯॥

੧੭ ਵੇਹਲੇ ਨਿਕੰਮੇ ਪੁਰਸ਼ਾਂ ਨੂੰ ਧੰਧੇ ਲਾ ਦਿੱਤਾ, ਬਦਨਾਮਾਂ ਦੇ ਔਗੁਣ ਨਾ ਢਕੇ ਜਾਣ ਵਾਲੇ ਇਹਨਾਂ ਨੇ ਢਕੇ । ਕਿਸੇ ਨਾਲ ਨਾ ਚਲਣ ਵਾਲੇ ਚਲਾ ਦਿਤੇ, ਨਾ ਟੁੱਟਣ ਵਾਲੇ ਤੋੜ ਦਿੱਤੇ।

੧੮ ਜਿਨ੍ਹਾਂ ਤੋਂ ਡਰਦੇ ਕੋਈ ਨਹੀਂ ਸੀ ਛੇੜਦਾ ਉਹਨਾਂ ਨੂੰ ਇਹਨਾਂ ਨੇ ਜਾ ਛੇੜਿਆ, ਜਿਹੜੇ ਕਿਸੇ ਨੂੰ ਨਹੀਂ ਸੀ ਲਭਦੇ ਉਹਨਾਂ ਨੂੰ ਇਹਨਾਂ ਨੇ ਜਾ ਲੱਭਿਆ । ਜਿਹੜੇ ਕਿਸੇ ਤੋਂ ਨਹੀਂ ਸੀ ਜਿੱਤੇ ਗਏ ਉਹ ਇਹਨਾਂ ਨੇ ਜਿੱਤ ਲਏ ਜਿਹੜੇ ਕਿਸੇ ਦੇ ਕਾਬੂ ਨਾ ਆਏ ਉਹ ਇਹਨਾਂ ਨੇ ਰੱਸੇ (ਸੰਗਲ) ਪਾਕੇ ਬੰਨ੍ਹ ਲਏ ॥੨੩੦॥

੧੯ ਨਾ ਚੀਰ ਜਾਣ ਵਾਲੇ ਚੀਰ ਦਿੱਤੇ, ਨਾ ਟੁੱਟਣ ਵਾਲੇ ਤੋੜ ਦਿੱਤੇ । ਨਾ ਜੁੜਨ ਵਾਲਿਆਂ ਨੂੰ ਜੋੜ ਦਿੱਤਾ ਪਰ ਜਿਹੜੇ ਆਪੋ ਵਿਚ ਪਾਟਦੇ ਨਹੀਂ ਸਨ ਉਹ ਪਾੜ ਦਿੱਤੇ ।

੨੦ ਜਿਹੜੇ ਆਪਣੇ ਟਿਕਾਣੇ ਤੋਂ ਕਦੇ ਧੱਕੇ ਨਹੀਂ ਸੀ ਜਾ ਸਕਦੇ ਉਹ ਧੱਕ ਕੇ ਬਾਹਰ ਕੱਢ ਦਿਤੇ, ਜਿਹੜੇ ਬੜੇ ਸੁੰਦਰ ਜਵਾਨ ਸਨ, ਉਹਨਾਂ ਨੂੰ ਪਿੰਗਲੇ ਬਣਾ ਦਿੱਤਾ । ਜਿਹੜੇ ਯੁੱਧ ਨਹੀਂ ਸੀ ਕਰਨਾ ਚਾਹੁੰਦੇ ਉਹਨਾਂ ਨੂੰ ਯੁੱਧ ਕਰਨ ਲਈ ਮਜ਼ਬੂਰ ਕਰ ਦਿੱਤਾ ਅਤੇ ਨਾ ਜੰਗ ਕਰਨ ਵਾਲਿਆਂ ਨੂੰ ਜੰਗ ਕਰਨੇ ਪਏ ॥੨੩੧॥

੨੧ ਜਿਹੜੇ ਕਿਸੇ ਤੋਂ ਨਾ ਕੁਟੇ ਗਏ ਉਹ ਇਸਤ੍ਰੀਆਂ ਨੇ ਕੁਟ ਦਿੱਤੇ, ਜਿਹੜੇ ਕਿਸੇ ਤੋਂ ਨਾ ਘੁਟੇ ਗਏ ਉਹਨਾਂ ਨੂੰ ਇਸਤ੍ਰੀਆਂ ਨੇ ਘੁਟਕੇ ਨਪੀੜਿਆਂ । ਜੋ ਕਿਸੇ ਤੋਂ ਚੂਰਾ ਨਾ ਬਣ ਸਕੇ ਉਹਨਾਂ ਦਾ ਇਸਤ੍ਰੀਆਂ ਚੂਰਾ (ਚੂਰਨ) ਬਣਾ ਦਿੱਤਾ । ਜਿਹੜੇ ਕਿਸੇ ਦੇ ਦਾਉ ਵਿਚ ਨਹੀਂ ਸੀ ਆਉਂਦੇ ਉਹਨਾਂ ਨੂੰ ਇਹਨਾਂ ਨੇ ਦਾਉ ਵਿਚ ਲੈ ਲਿਆ ।

੨੨ ਜਿਹੜੇ ਕਿਸੇ ਤੋਂ ਨਹੀਂ ਭੈ ਖਾਂਦੇ ਉਹ ਇਹਨਾਂ ਨੇ ਡਰਾ ਦਿਤੇ ਅਤੇ ਨਾ ਭੰਗ ਹੋਣ ਵਾਲੇ ਭੰਗ ਕਰ ਦਿੱਤੇ । ਨਾ ਟੁੱਕੇ ਜਾਣ ਵਾਲਿਆਂ ਦਾ ਟੋਕਾ ਕਰ ਦਿੱਤਾ, ਜਿਹੜੇ ਨਹੀਂ ਸੀ ਜੁੜਦੇ ਉਹ ਇਕ ਕਤਾਰ ਵਿਚ ਖੜੇ ਕਰ ਦਿੱਤੇ ॥੨੩੨॥

੨੩ ਨਾ ਖੇਦੇ ਜਾਣ ਵਾਲੇ ਖੇਦ ਦਿੱਤੇ, ਨਾ ਢਹਿਣ ਵਾਲੇ ਢਾਹ ਦਿੱਤੇ । ਨਾ ਗੰਜੇ ਜਾਣ ਵਾਲੇ ਗੰਜ ਲਏ ਨਾ ਕਾਬੂ ਆਉਣ ਵਾਲੇ ਕਾਬੂ ਕਰ ਲਏ ।

੨੪ ਨਾ ਮੁੰਨੇ ਜਾਣ ਵਾਲੇ ਮੁੰਨ ਦਿੱਤੇ, ਜਿਹੜੇ ਕਿਸੇ ਤੋਂ ਧਕੇ ਨਹੀਂ ਸੀ ਗਏ ਉਹਨਾਂ ਨੂੰ ਧੱਕੇ ਮਾਰੇ । ਜਿਹੜਾ ਇਹੋ ਜਿਹੀ ਇਸਤ੍ਰੀ ਦੇ ਮੋਹ ਵਸਿ ਹੋ ਗਿਆ ਉਸ ਨੂੰ ਸੁਖ ਕਿਥੇ॥ ੨੩੩॥

੨੫ ਦੋਹਰਾ ॥ ਇਸਤਰੀ ਕੇਕਈ ਨੇ ਹਠ ਫੜਿਆ ਹੋਇਆ ਹੈ ਰਾਜੇ ਕੋਲੋਂ ਵਰ ਮੰਗਣ ਲਈ । ਰਾਜਾ ਅਤਿ ਦੁਖੀ ਹੋ ਰਿਹਾ ਹੈ ਪਰ ਕਾਮ ਦੇ ਤੀਰ ਦਾ ਵਿੰਨਿਆ ਹੋਇਆ ਕਰ ਕੀ ਸਕਦਾ ਹੈ ॥੨੩੪॥

੨੬ ਦੋਹਰਾ ॥ ਬਹੁਤ ਤਰ੍ਹਾਂ ਪੈਰਾਂ ਤੇ ਡਿੱਗ ਰਿਹਾ ਅਨੇਕਾਂ ਸੁਆਲਾਂ ਦੇ ਉੱਤਰ ਦਿਤੇ । ਪਰ ਉਹ ਇਸਤਰੀ ਆਪਣੇ ਹਠ ਨੂੰ ਲੈ ਕੇ ਅੜੀ ਹੀ ਰਹੀ ਇਕ ਵੀ ਗੱਲ ਰਾਜੇ ਦੀ ਨਾ ਮੰਨੀ ॥੨੩੫॥

੨੭ ਜਿਹੜੇ ਤੈ ਵਰ ਦੇਣੇ ਮੈਨੂੰ ਕਹੇ ਹੋਏ ਹਨ ਉਹ ਦਿੱਤੇ ਬਿਨਾਂ ਨਹੀਂ ਛੱਡਾਂਗੀ ਭਾਵੇਂ ਤੂੰ ਕ੍ਰੋੜ ਉਪਾਏ ਕਰ ਲੈ ।

[੧]ਘਰ ਮੋ ਸੁਤ ਕਉ ਦੀਜੀਐ ਬਨਬਾਸੈ ਰਘੁਰਾਇ ॥੨੩੬॥ [੨]ਭੂਪ ਧਰਨ ਬਿਨ
ਬੁੱਧਿ ਗਿਰਯੋ ਸੁਨਤ ਬਚਨ ਤ੍ਰੀਯ ਕਾਨ ॥ ਜਿਮ ਮ੍ਰਿਗੇਸ ਬਨ ਕੇ ਬਿਖੈ ਬਧਯੋ
ਬਧ ਕਰਿ ਬਾਨ ॥੨੩੭॥ [੩]ਤਰਫਰਾਤ ਪ੍ਰਿਥ੍ਵੀ ਪਰਯੋ ਸੁਨਿ ਬਨ ਰਾਮ ਉਚਾਰ ॥
ਪਲਕ ਪ੍ਰਾਨ ਤਆਗੇ ਤਜਤ ਮੱਧਿ ਸਫਰਿ ਸਰ ਬਾਰ ॥੨੩੮॥ [੪]ਰਾਮ ਨਾਮ
ਸ੍ਰਵਨਨ ਸੁਣਯੋ ਉਠਿ ਥਿਰ ਭਯੋ ਸੁਚੇਤ ॥ ਜਨੁ ਰਣ ਸੁਭਟ ਗਿਰਯੋ ਉਠਯੋ
ਗਹਿ ਅਸ ਨਿਡਰ ਸੁਚੇਤ ॥੨੩੯॥ [੫]ਪ੍ਰਾਨ ਪਤਨ ਨ੍ਰਿਪਬਰ ਸਹੋ ਧਰਮ ਨ
ਛੋਰਾ ਜਾਇ ॥ ਦੈਨ ਕਹੇ ਜੋ ਬਰ ਹੁਤੇ ਤਨ ਜੁਤ ਦਏ ਉਠਾਇ[ੳ] ॥੨੪੦॥
[੬]ਕੇਕਈ ਬਾਚ ਨ੍ਰਿਪੋ ਬਾਚ ॥ ਬਸਿਸਟ ਸੋ ॥ ਦੋਹਰਾ ॥ [੭]ਰਾਮ ਪਯਾਨੋ ਬਨ
ਕਰੈ ਭਰਥ ਕਰੈ ਠਕੁਰਾਇ ॥ ਬਰਖ ਚ[illegible]ਰ ਦਸ ਕੇ ਬਿਤੇ ਫਿਰਿ ਰਾਜਾ ਰਘੁਰਾਇ ॥
੨੪੧॥ [੮]ਕਹੀ ਬਸਿਸਟ ਸੁਧਾਰ ਕਰਿ ਸ੍ਰੀ ਰਘੁਬਰ ਸੋ ਜਾਇ ॥ ਬਰਖ ਚਤੁਰਦਸ
ਭਰਥ ਨ੍ਰਿਪ ਪੁਨਿ ਨ੍ਰਿਪ ਸ੍ਰੀ ਰਘੁਰਾਇ ॥੨੪੨॥ [੯]ਸੁਨਿ ਬਸਿਸਟ ਕੋ ਬਚ ਸ੍ਰਵਣ
ਰਘੁ ਪਤਿ ਫਿਰੇ ਸਸੋਗ ॥ ਉਤ ਦਸਰਥ ਤਨ ਕੋ ਤਜਯੋ ਸ੍ਰੀ ਰਘੁਬੀਰ ਬਿਯੋਗ ॥
੨੪੩॥ ਸੋਰਠਾ ॥ [੧੦]ਗ੍ਰਿਹਿ ਆਵਤ ਰਘੁਰਾਇ, ਸਭੁ ਧਨ ਦੀਯੋ ਲੁਟਾਇਕੈ ॥
ਕਟਿ ਤਰਕਸੀ ਸੁਹਾਇ, ਬੋਲਤ ਭੇ ਸੀਅ ਸੌ ਬਚਨ ॥੨੪੪॥ ਸੋਰਠਾ ॥ [੧੧]ਸੁਨਿ
ਸੀਅ ਸੁਜਸ ਸੁਜਾਨ, ਰਹੋ ਕੌਸੱਲਿਆ ਤੀਰ ਤੁਮ ॥ ਰਾਜ ਕਰਉ ਫਿਰਿ ਆਨ
ਤੋਹਿ ਸਹਿਤ, ਬਨਬਾਸ ਬਸਿ ॥੨੪੫॥ [੧੨]ਸੀਤਾ ਬਾਚ ਰਾਮ ਸੋ ॥ ਸੋਰਠਾ ॥
ਮੈ ਨ ਤਜੋ ਪੀਅ ਸੰਗਿ, ਕੈਸੋਈ ਦੁਖ ਜੀਅ ਪੈ ਪਰੋ ॥ ਤਨਕ ਨ ਮੋਰਉ
ਅੰਗਿ, ਅੰਗਿ ਤੇ ਹੋਇ ਅਨੰਗ ਕਿਨ ॥੨੪੬॥ [੧੩]ਰਾਮ ਬਾਚ ਸੀਤਾ ਪ੍ਰਤਿ ॥
ਮਨੋਹਰ ਛੰਦ ॥ [੧੪]ਜਉ ਨ ਰਹਉ ਸਸੁਰਾਰ ਕ੍ਰਿਸੋਦਰ ਜਾਹਿ ਪਿਤਾ ਗ੍ਰਿਹ ਤੋਹਿ
ਪਠੈ ਦਿਉ ॥ [੧੫]ਨੈਕ ਸੁਭਾਨਨ ਤੇ ਹਮ ਕੱਉ ਜੋਈ ਠਾਟ ਕਹੋ ਸੋਈ ਗਾਠ
ਗਿਠੈ ਦਿਉ ॥ [੧੬]ਜੇ ਕਛੁ ਚਾਹ ਕਰੋ ਧਨ ਕੀ ਟੁਕ ਮੋਹ ਕਹੋ ਸਭ ਤੋਹ ਉਠੈ
ਦਿਉ ॥ [੧੭]ਕੇਤਕ ਅਉਧ ਕੋ ਰਾਜ ਸਲੋਚਨ ਰੰਕ ਕੋ ਲੰਕ ਨਿਸੰਕ ਲੁਟੈ ਦਿਉ ॥੨੪੭॥
[੧੮]ਘੋਰ ਸੀਆ ਬਨ ਤੂੰ ਸੁ ਕੁਮਾਰ ਕਹੋ ਹਮ ਸੋਂ ਕਸ ਤੈ ਨਿਬਹੈਹੈ ॥ [੧੯]ਗੁੰਜਤ
ਸਿੰਘ ਡਕਾਰਤ ਕੋਲ ਭਯਾਨਕ ਭੀਲ ਲਖੈ ਭ੍ਰਮ ਐਹੈ ॥ [੨੦]ਸੁੰਕਤ ਸਾਪ ਬਕਾਰਤ
ਬਾਘ ਭਕਾਰਤ ਭੂਤ ਮਹਾ ਦੁਖ ਪੈਹੈ ॥ [੨੧]ਤੂੰ ਸੁ ਕੁਮਾਰ ਰਚੀ ਕਰਤਾਰ ਬਿਚਾਰ
ਚਲੇ ਤੁਹਿ ਕਿਮੁੰ ਬਨਿ ਐਹੈ ॥੨੪੮॥ [੨੨]ਸੀਤਾ ਵਾਚ ਰਾਮ ਸੋ ॥ ਮਨੋਹਰ ਛੰਦ ॥

ੳ ਇਹ ਹੈ ਇਸ ਪ੍ਰਕਰਣ ਦਾ ਸਾਰ ਅੰਸ ਜੋ ਖਾਸ ਗੌਰ ਮੰਗਦਾ ਹੈ ਕਿ ਰਾਜੇ ਨੇ ਆਪਣੇ ਪ੍ਰਾਣ ਤਾਂ ਦੇ ਦਿੱਤੇ ਪਰ ਬਚਨ ਤੋਂ ਬੇਮੁਖ ਨਹੀਂ ਹੋਇਆ, ਜਦ ਕੇ ਸਾਰੇ ਬਲ ਉਸ ਦੇ ਪਾਸ ਮੌਜੂਦ ਸਨ। ਉਹ ਕੇਕਈ ਨੂੰ ਕਤਲ ਵੀ ਕਰ ਸਕਦਾ ਸੀ ਅਤੇ ਸਾਡੇ ਵਾਂਗ ਮੁੱਕਰ ਵੀ ਸਕਸਾ ਸੀ, ਇਹ ਵੀ ਕਹਿ ਸਕਦਾ ਸੀ ਕਿ ਹੋਰ ਕੁਝ ਮੰਗ ਲੈ ਪਰ ਇਹ ਮੈਂ ਨਹੀਂ ਮੰਨਦਾ ਪਰ ਨਹੀਂ ਉਸ ਨੇ ਆਪਣੀ ਕੀਤੀ ਜ਼ਾਬ ਦੀ ਗੱਲ ਵਾਪਸ ਮੂੰਹ ਵਿਚ ਨਹੀਂ ਲਈ। ਇਹ ਹੈ ਮਰਦ ਦਾ ਕੌਲ ਇਹ ਹੈ ਸੁਪਰਸ ਬਚਨ ਜਿਸ ਬਾਰੇ ਕਹਾਵਤ ਹੈ :—ਸਿੰਘ ਗਵਨ ਸੁ ਪੁਰਸ਼ ਬਚਨ ਕੇਦਲੀ ਫਿਰੇ ਇਕ ਬਾਰ ॥ ਸਿੰਘ ਗਵਨ ਸੂਪੁਰਸ ਬਚਨ ਕਦਲੀ ਫਿਰੈ ਤ੍ਰਿਆ ਤੇਲ ਹਮੀਰ ਹਠ ਚੜ੍ਹੇ ਨਾ ਦੂਜੀ ਬਾਰ ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥ ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥੩੬॥ ਅੰਗ ੧੦੯੯॥ ਮ: ੫ ॥

(ਪੰਨਾ ੪੧੦ ਦੀ ਬਾਕੀ)
ਘੋਰ ਨਰਕ ਹੈ। ਸੱਚ ਤਾਂ ਇਹ ਹੈ ਕਿ ਜੇਕਰ ਇਸ ਸੰਸਾਰ ਦੀ ਪ੍ਰਕਿਰਤੀ ਅਤੇ ਜੀਵਨ ਦੇ ਵਿਚ ਸਵਰਗ ਹੈ ਤਾ ਸੁਸ਼ੀਲ ਗੁਣਵੰਤੀ ਇਸਤਰੀ ਦੇ ਹਿਰਦੇ ਵਿਚ ਹੀ ਹੈ। ਪਰ ਜੇ ਨਰਕ ਹੈ ਤਾਂ ਉਹ ਵੀ ਕੁਲਹਿਣੀ ਕੁਕਰਮਣ ਇਸਤਰੀ ਦੀ ਸੰਗਤ ਵਿਚ ਹੀ ਹੈ। ਜੋ ਮੇਰੇ ਆਨੰਦਪੁਰ ਵਾਸੀ ਪਿਤਾ ਨੇ ਓਨਰੀ ਢੰਗ ਦੇ ਨਾਲ ਥੋੜ੍ਹੇ ਵਿਚ ਕਰਕੇ ਉਹਨਾਂ ਇਸਤਰੀਆ ਜਿਨ੍ਹਾਂ ਨੇ ਨੇਕ ਕੰਮ ਕੀਤੇ ਉਹ ਕਿਵੇਂ-ਕਿਵੇਂ ਤੇ ਕਿਹੜੇ ਕੀਤੇ ? ਅਤੇ ਜਿਨ੍ਹਾਂ ਨੇ ਬਦ ਤੇ ਬੁਰੇ ਕਰਮ ਕੀਤੇ ਉਹਨਾਂ ਨੇ ਕਿਵੇਂ-ਕਿਵੇਂ ਤੇ ਕਿਉਂ ਕੀਤੇ ਉਹ ਉਪਰੋਕਤ ਲੇਖ ਦੀ ਪੂਰੀ ਸਮਸਤ ਜਾਣਕਾਰੀ ਲਈ ਲਿਖ ਦਿੱਤੇ ਹਨ ਤਾਂ ਕਿ ਪਾਠਕ ਹਰ ਵਿਸ਼ੇ ਤੋਂ ਖਬਰਦਾਰ ਤੇ ਜਾਣੂ ਹੋ ਕੇ ਬਚਾ ਕਰ ਸਕਣ ਅਤੇ ਨੇਕ ਨੀਅਤਾਂ ਨੂੰ ਨਮਸਕਾਰਿਆ ਜਾ ਸਕੇ ਅਤੇ ਬਦਨੀਤਾਂ ਨੂੰ ਫਿਟਕਾਰਿਆ ਜਾਵੇ।

ਭਵਾਨ ਦੇ ਜਾਨਣਹਾਰੇ ਸਨ। ਕਦੇ ਵੀ ਉਹਨਾਂ ਦੇ ਦੱਸੇ ਰਾਹ ਤੋਂ ਥਿੜਕਣਾ ਨਹੀਂ ਚਾਹੀਦਾ। ਜਿਥੇ ਉਹ ਪੂਰਾ ਮਰਦ ਅਗੰਮੜਾ ਵਰਿਆਮ ਪੁੱਜਿਆ ਹੈ। ਉਥੇ ਤਾਂ ਇਕੋ ਇਕ ਇਕੱਲਾ ਹੀ ਉਹੀ ਵਰਿਆਮ ਤੇ ਅਗੰਮੜਾ ਗੁਰੂ ਗੋਬਿੰਦ ਸਿੰਘ ਹੀ ਪੁੱਜਿਆ ਹੈ ਹੋਰ ਕੋਈ ਨਹੀਂ ਉਸ ਤੱਕ ਪੁੱਜ ਸਕਿਆ। ਜਿਨ੍ਹਾਂ ਅੱਖੀਂ ਡਿੱਠਾ ਉਨ੍ਹਾਂ ਬਿਆਨ ਦਿੱਤਾ ਤੇ ਕਿਹਾ

੧ ਰਾਜ ਭਵਨ ਮੇਰੇ ਪੁੱਤਰ ਨੂੰ ਦੇ ਦੇਵੋ ਤੇ ਰਾਮ ਚੰਦਰ ਨੂੰ ਬਨਵਾਸ ॥੨੩੬॥

੨ ਰਾਜਾ ਦਸਰਥ ਧਰਤੀ ਤੇ ਬੇਹੋਸ਼ ਹੋ ਕੇ ਡਿੱਗ ਗਿਆ ਉਸ ਇਸਤ੍ਰੀ ਦੇ ਇਹਨਾਂ ਬਚਨਾਂ ਨੂੰ ਕੰਨਾਂ ਨਾਲ ਸੁਣਕੇ । ਜਿਸ ਤਰ੍ਹਾਂ ਕੋਈ ਸ਼ੇਰ ਬਣ ਦੇ ਵਿਚ ਤੀਰ ਦਾ ਵਿੰਨਿਆ ਡਿੱਗ ਜਾਂਦਾ ਹੈ ॥੨੩੭॥

੩ ਰਾਜਾ ਰਾਮ ਚੰਦਰ ਨੂੰ ਬਨ ਦੀ ਗੱਲ ਸੁਣਕੇ ਧਰਤੀ ਤੇ ਡਿੱਗ ਕੇ ਇਉਂ ਤੜਫਣ ਲੱਗਾ । ਜਿਸ ਤਰ੍ਹਾਂ ਮੱਛੀ ਸਰ ਦੇ ਪਾਣੀ ਵਿਚੋਂ ਬਾਹਰ ਨਿਕਲ ਕੇ ਪਲ ਵਿਚ ਪ੍ਰਾਣ ਤਿਆਗ ਦਿੰਦੀ ਹੈ ॥੨੩੮॥

੪ ਕੇਕਈ ਦਾ ਬੁਲਾਇਆ ਗੁਰੂ ਵਸਿਸ਼ਟ ਉਥੇ ਆ ਗਿਆ ਉਸ ਨੇ ਰਾਜੇ ਦੀ ਦਸ਼ਾ ਵੇਖਕੇ ਲੰਮਾ ਸਾਹ ਲੈਂਦਿਆਂ ਮੁਖੋਂ ਰਾਮ ਕਿਹਾ । ਜਿਸ ਨੂੰ ਕੰਨਾਂ ਵਿਚ ਸੁਣਕੇ ਰਾਜਾ ਹੋਸ਼ ਵਿਚ ਆ ਕੇ ਉਠ ਬੈਠਾ । ਜਾਣੋਂ ਜਿਵੇਂ ਕੋਈ ਸੂਰਮਾ ਯੁੱਧ ਦੇ ਵਿਚ ਡਿੱਗਿਆ ਹੋਇਆ ਤਲਵਾਰ ਫੜਕੇ ਖ਼ਬਰਦਾਰ ਹੋ ਜਾਂਦਾ ਹੈ ਡਰ ਨੂੰ ਤਿਆਗ ਕੇ ॥੨੩੯॥

੫ ਪ੍ਰਾਣ ਦਾ ਨਾਸ਼ ਹੋਣਾ ਤਾਂ ਰਾਜੇ ਨੇ ਸਹਾਰ ਲਿਆ ਪਰ ਧਰਮ ਨਹੀਂ ਛੱਡਿਆ ਜਾਂਦਾ । ਜੇਹੜੇ ਵਰ ਦੇਣੇ ਕਹੇ ਸੀ ਉਹ ਆਪਣੇ ਸਰੀਰ ਸਮੇਤ ਚੁੱਕ ਕੇ ਦੇ ਦਿੱਤੇ ॥੨੪੦॥

੬ ਕੇਕਈ ਵੱਲੋਂ ਤੇ ਰਾਜੇ ਵੱਲੋਂ ਕਹਿਣਾ । ਵਸਿਸ਼ਟ ਜੀ ਨੂੰ।

੭ ਦੋਹਰਾ ॥ ਰਾਮ ਚੰਦਰ ਬਨ ਨੂੰ ਚਲਾ ਜਾਵੇ, ਭਰਤ ਰਾਜ ਕਰੇ । ਚੌਦਾਂ ਵਰਸ ਬੀਤ ਜਾਣ ਤੋਂ ਬਾਅਦ ਫੇਰ ਰਾਮ ਚੰਦਰ ਰਾਜ ਕਰੇ ॥੨੪੧॥

੮ ਇਹੋ ਗੱਲ ਜਿਉਂ ਦੀ ਤਿਉਂ ਵਸਿਸ਼ਟ ਨੇ ਜਾ ਕੇ ਰਾਮ ਚੰਦਰ ਨੂੰ ਕਹਿ ਦਿੱਤੀ । ਚੌਦਾਂ ਸਾਲ ਭਰਤ ਰਾਜਾ ਹੋਵੇਗਾ ਫੇਰ ਰਾਜਾ ਰਾਮ ਚੰਦਰ ॥੨੪੨॥

੯ ਵਸਿਸ਼ਟ ਦੇ ਬਚਨ ਕੰਨੀ ਸੁਣ ਕੇ ਰਾਮ ਚੰਦਰ ਦੇ ਮੁਖ ਤੇ ਸੋਗ ਦੀ ਲਹਿਰ ਫਿਰ ਗਈ । ਉਧਰ ਰਾਜੇ ਦਸਰਥ ਨੇ ਸਰੀਰ ਤਿਆਗ ਦਿੱਤਾ ਰਾਮ ਚੰਦਰ ਦੇ ਵਿਛੋੜੇ ਵਿਚ ॥੨੪੩॥

੧੦ ਸੋਰਠਾ ॥ ਘਰ ਆ ਕੇ ਰਾਮ ਚੰਦ੍ਰ ਨੇ ਸਾਰਾ ਧਨ ਲੁਟਾ ਦਿੱਤਾ। ਲੱਕ ਨਾਲ ਛੋਟਾ ਜਿਹਾ ਭੱਥਾ ਬਧਾ ਹੋਇਆ ਸੀ ਤੇ ਸੀਸ ਤੇ ਜੂੜਾ ਆ ਕੇ ਸੀਤਾ ਨੂੰ ਕਹਿਣ ਲਗੇ ਆਪਣੇ ਬਚਨ ॥੨੪੪॥

੧੧ ਸੋਰਠਾ ॥ ਐ ਜਸਵੰਤੀ ਸੁਜਾਨ ਸੀਤਾ ! ਮੇਰੀ ਗੱਲ ਸੁਣ ਲੈ, ਤੂੰ ਇਥੇ ਮਾਤਾ ਕੋਸ਼ਲਿਆ ਦੇ ਕੋਲ ਰਹਿ । ਮੈਂ ਚੌਦਾਂ ਸਾਲ ਬਨ ਵਿਚ ਰਹਿ ਕੇ ਫਿਰ ਤੇਰੇ ਨਾਲ ਰਾਜ ਕਰਾਂਗਾ ॥੨੪੫॥

੧੨ ਸੀਤਾ ਕਹਿੰਦੀ ਹੈ ਰਾਮ ਨੂੰ । ਮੈਂ ਪਤੀ ਦਾ ਸੰਗ ਨਹੀਂ ਛੱਡਾਂਗੀ ਭਾਵੇਂ ਮੇਰੀ ਜਾਨ ਪਰ ਕਿਹੋ ਜਿਹਾ ਵੀ ਦੁੱਖ ਕਿਉਂ ਨਾ ਆ ਪਵੇ । ਭਾਵੇਂ ਮੇਰੀ ਆਤਮਾ ਸਰੀਰ ਤੋਂ ਜੁਦਾ ਹੋ ਜਾਵੇ ਮੈਂ ਜਰਾ ਵੀ ਅੰਗ ਪਿਛਾਹਾਂ ਨਹੀਂ ਹਟਾਵਾਂਗੀ ॥੨੪੬॥

੧੩ ਰਾਮ ਸੀਤਾ ਨੂੰ ਕਹਿੰਦਾ ਹੈ ।

੧੪ ਮਨੋਹਰ ਛੰਦ ॥ ਜੇ ਸਾਹੁਰੇ ਘਰ ਨਹੀਂ ਰਹਿਣਾ ਚਾਹੁੰਦੀ ਐ ਕੇਹਰੀ ਲੱਕ ਵਾਲੀਏ ਤਾਂ ਆਪਣੇ ਪਿਤਾ ਦੇ ਘਰ ਚਲੀ ਜਾਹ ਮੈਂ ਤੈਨੂੰ ਉਥੇ ਭੇਜ ਦਿੰਦਾ ਹਾਂ ।

੧੫ ਜ਼ਰਾ ਕੁ ਆਪਣੇ ਮੁੱਖ ਤੇ ਮੈਨੂੰ ਕਹਿ ਜੋ ਕੁਝ ਤੂੰ ਕਹੇਂ ਉਹ ਕੁਝ ਜੋੜ ਜੁੜਾ ਦਿੰਦਾ ਹਾਂ ।

੧੬ ਜੇ ਕੁਝ ਧਨ ਦੀ ਇੱਛਾ ਕਰੇ ਤਾਂ ਦੋ ਟੂਕ ਮੈਨੂੰ ਕਹਿ ਦੇਹ ਸਾਰਾ ਧਨ ਤੈਨੂੰ ਦੇ ਦਿੰਦਾ ਹਾਂ । ਐ ਸੁੰਦਰ ਨੈਨੀ ਅਵਧ

੧੭ ਦਾ ਰਾਜ ਕੀ ਹੈ ਲੰਕਾ ਦਾ ਰਾਜ ਕੰਗਾਲਾਂ ਵਿਚ ਵੰਡ ਦੇਵਾਂ ॥੨੪੭॥

੧੮ ਐ ਸੀਤਾ ! ਜੰਗਲ ਘੋਰ ਸੰਘਣਾ ਬਨ ਹੈ, ਤੂੰ ਬੜੀ ਕੋਮਲ ਹੈਂ ਮੈਨੂੰ ਦੱਸ ਤੇਰਾ ਉਥੇ ਕਿਵੇਂ ਨਿਬਾਹ ਹੋਵੇਗਾ ।

੧੯ ਉਥੇ ਸ਼ੇਰ ਗੂੰਜਦੇ ਹਨ, ਸੂਅਰ ਡਕਾਰਦੇ ਹਨ ਭਿਆਨਕ ਭੀਲਾਂ ਨੂੰ ਵੇਖ ਕੇ ਡਰ ਆਵੇਗਾ ।

੨੦ ਸੱਪ ਸੂੰਘਦੇ ਹਨ, ਬਾਘ ਬੜਕਾਂ ਮਾਰਦੇ ਹਨ ਭੂਤਾਂ ਨੂੰ ਦੇਖਕੇ ਮਹਾਨ ਦੁਖੀ ਹੋਵੇਗੀ ।

੨੧ ਤੂੰ ਬੜੀ ਕੋਮਲ ਹੈਂ ਤੇਰੀ ਕਰਤਾਰ ਨੇ ਐਸੀ ਰਚਨਾ ਕੀਤੀ ਹੈ ਬਿਚਾਰ ਕੇ ਦੱਸ ਨਾਲ ਜਾ ਕੇ ਤੇਰੀ ਕਿਵੇਂ ਨਿਭੇਗੀ ॥੨੪੮॥

੨੨ ਸੀਤਾ ਕਹਿੰਦੀ ਹੈ ਰਾਮ ਨੂੰ ।

---

☛ ਵਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ ॥ ਇਕ ਹੋਰ ਅਰਬੀ, ਫਾਰਸੀ ਦਾ ਕਵੀ ਕਹਿੰਦਾ ਹੈ—
ਪਰਮੇਸ਼ਰ ਦੇ ਭਰੋਸੇ ਵਾਲਿਆਂ ਦਾ ਤਾਂ ਤਕੀਆ ਆਸਰਾ ਕਲਗੀਆਂ ਵਾਲਾ ਹੀ ਹੈ । ਜੋ ਕਮਾਲਾਂ ਦਾ ਕਮਾਲ ਹੈ ਜਿਸ ਦੇ ਕਮਾਲ ਨੂੰ ਤੱਕ ਕੇ ਉਸ ਅੱਗੇ ਅਰਦਾਸ (ਦੁਆ) ਕਰਦੇ ਹਨ ।
ਤਵੱਕਲ ਉਲ ਮਤਵੱਕਲੂਨ ॥ ਕਮਾਲ ਉਲ ਮੁਕਲਮੂਨ ॥
ਭਾਈ ਨੰਦ ਲਾਲ ਦੀ ਬਾਣੀ ਦੇ ਅਰਥ ਕਰਦੇ ਹੋਏ ਭਾਈ ਵੀਰ ਸਿੰਘ ਜੀ ਮਹਾਨ ਲਿਖਾਰੀ ਲਿਖਦੇ ਹਨ ਕਲਗੀਧਰ ਚਮਤਕਾਰ ਦੇ ਵਿਚ ਕਿ ਵਿਦਵਾਨਾਂ ਖੋਜ ਵਾਲਿਆਂ ਅੱਖੀਂ ਵੇਖ ਕੇ ਜਿਸ ਦੇ ਕਮਾਲਾਂ ਦਾ ਇਕਰਾਰ ਕੀਤਾ ਹੈ ਤੇ ਆਪਣੀਆਂ ਸਿੱਧੀਆਂ ਧੋਣਾਂ ਜਿਸ ਅੱਗੇ ਨਿਵਾਈਆਂ ਉਸ ਪਿਆਰੇ ਪ੍ਰੀਤਮ ਸਾਹਿਬ ਕਮਾਲ ਕਲਗੀਆਂ ਵਾਲੇ ਦਾ ਵਜੂਦ ਉਹਨਾਂ ਨੇ ਸਭ ਤੋਂ ਉੱਚਾ ਪਾਇਆ ਤੇ ਇਸ ਉੱਚਤਾ ਦਾ ਇਕਰਾਰ ਕੀਤਾ । ਉਹਨਾਂ ਦਾ ਇਹ ਇਕਰਾਰ ਇਤਿਹਾਸਕ ਸਬੂਤ ਹੈ ਕਿ ਆਪਣੇ ਜੀਵਨ ਵਿਚ ਗੁਰੂ ਗੋਬਿੰਦ ਸਿੰਘ ਜੀ ਕਮਾਲਾਂ ਦੇ ਕਮਾਲ ਮੰਨੇ ਗਏ ਹਨ । ਇਉਂ ਨਹੀਂ ਕਿ ਸਮੇਂ ਨੇ ਬੀਤ-ਬੀਤ ਕੇ ਉਨ੍ਹਾਂ ਦੀ ਕੀਰਤੀ ਵਧਾਈ, ਪਰ ਇਉਂ ਕਿ ਆਪਣੇ ਸਮੇਂ ਵਿਚ ਹੀ ਉਹਨਾਂ ਦੇ ਕਮਾਲ ਸਿਖਰ ਦੇ ਕਮਾਲ ਮੰਨੇ ਗਏ ਅਤੇ ਕਮਾਲਾਂ ਨੇ ਆ ਕੇ ਉਨ੍ਹਾਂ ਦੇ ਦਰ ਸਿਜਦੇ ਕੀਤੇ।
ਜੇ ਅਸੀਂ ਗੁਰੂ ਨਾਨਕ ਦੇਵ ਜੀ ਵੱਲ ਵੇਖੀਏ, ਉਨ੍ਹਾਂ ਨੇ ਕੁਲ ਸੰਸਾਰ ਦੇ ਵੱਡਿਆਂ ਤੋਂ ਉਚੇਰੇ ਕਮਾਲ ਕੀਤੇ ਤਾਂ ਅਸੀਂ ਗੁਰ ਨਾਨਕ ਵਿਚ ਇਨਸਾਨੀ ਰੱਬੀ ਕਮਾਲ ਉਨ੍ਹਾਂ ਦੇ ਆਪਣੇ ਇਖਲਾਕੀ ਤੇ ਰੂਹਾਨੀ ਜੀਵਨ ਵਿਚ ਤੇ ਇਹ ਜੀਵਨ ਹੋਰਨਾਂ ਵਿਚ ਪੈਦਾ ਕਰਨ ਵਿਚ ਸਭ ਤੋਂ ਉੱਚੇ ਦੇਖ ਚੁੱਕੇ ਹਾਂ। ਉਨ੍ਹਾਂ ਦੇ ਪਵਿੱਤਰ ਜੀਵਨ ਵਿਚ ਉਨ੍ਹਾਂ ਦੇ ਆਪਣੇ ਅੰਦਰਲੇ ਦੇ ਹਰ ਪਲ ਲਗਾਤਾਰ ਅਨੰਤ ਵਿਚ ਲੱਗੇ ਰਹਿਣ ਵਿਚ ਅਤੇ ਦੂਸਰਿਆਂ ਦੇ ਦਿਲਾਂ ਨੂੰ ਇਸ ਪ੍ਰਕਾਰ ਲਾ ਦੇਣ ਵਿਚ ਪ੍ਰਤੱਖ ਚੋਟੀ ਦਾ ਕਮਾਲ ਅਸਾਂ ਦੇਖਿਆ। ਉਹਨਾਂ ਦਾ ਕਮਾਲ ਦਸਾਂ ਪਾਤਸ਼ਾਹੀਆਂ ਵਿਚ ਮੌਜੂਦ ਹੈ । ਹਰ ਪਾਤਸ਼ਾਹੀ ਨੇ ਇਸ ਲਗਾਤਾਰ ਲਗਾਉ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੋਲੀ ਵਿਚ ਲਿਵ ਨੂੰ ਉਸੇ ਤਰ੍ਹਾਂ ਕਮਾਇਆ । ਉਸੇ ਤਰ੍ਹਾਂ ਦੂਸਰਿਆਂ ਵਿਚ ਲਗਾ ਕੇ ਪ੍ਰਤੱਖ ਦਿਖਾਇਆ, ਹੋਇਆ । ਦਸੇ ਸਰੂਪ ਇਸ ਕਮਾਲਾਂ ਦੇ ਕਮਾਲ ਦੀਆਂ ਦਸ ਮੂਰਤਾਂ ਹਨ, ਜਿਨ੍ਹਾਂ ਵਿਚ ਸੀਰਤ ਇਕ ਹੈ ਸੂਰਤ ਜੁਦਾ-ਜੁਦਾ ਹੈ, ਜੋਤਿ ਇਕ ਹੈ, ਰੂਪ ਵੱਖ-ਵੱਖ ਹਨ ।
ਦਸ ਵਾਜੇ ਵੱਜਦੇ ਹਨ । ਬੀਨ, ਮਧਮ, ਸਾਰੰਗੀ, ਰਬਾਬ, ਸਰੰਦਾ, ਸਰੋਦਾ, ਤਾਊਸ, ਦਿਲ ਰੁਬਾ, ਅਸਰਾਜ, ਦੁਤਾਰਾ ਸਾਰਿਆਂ ਰਾਗਾਂ ਦੀ ਇਕ ਤਰਜ ਗਾ ਰਹੇ ਹਨ । ਹੁਣ ਦਸਾਂ ਵਿਚ ਤੁਸੀਂ ਯਕਰੰਗੀ ਵੇਖੋਗੇ ਅਤੇ ਫਿਰ ਆਪ ਨੂੰ ਦਸੇ ਵਾਜੇ ਆਪਣਾ ਜੁਦਾ-ਜੁਦਾ ਸਰੂਪ ਵੀ ਦਿਖਾਉਣਗੇ । ਜਿਵੇਂ ਇਨ੍ਹਾਂ ਵਿਚ ਇਕ ਚੀਜ਼ ਦੇ ਵੱਜਣ ਦੀ ਇਕੋ ਸੁਰ ਤਾਲ ਲੈ ਵਿਚ ਯਕ ਰੰਗੀ ਹੈ ਤੇ ਫੇਰ ਸਰੂਪਾਂ ਦੀ ਬਹੁਰੰਗੀ ਹੈ । ਇਸੇ ਤਰ੍ਹਾਂ ਸਤਿਗੁਰਾਂ ਦੇ ਵਜੂਦ ਦੱਸੇ ਹਨ ਪਰ ਕਮਾਲ ਇਕ ਹੈ, ਜੋਤਿ ਇਕ ਹੈ ਤਾਲ, ਸੁਰ, ਲੈ ਰਾਗ ਧਾਰਨਾ ਇਕੋ ਹੈ । ਹਾਂ ਇਸ ਖੂਬੀ ਨੂੰ ਇਸ ਅਸਲੀਅਤ ਨੂੰ ਅਰਥਾਤ ਇਸ ਲਗਾਤਾਰ ਲਗਨ ਨੂੰ ਇਸ ਲਿਵ ਨੂੰ ਦੂਸਰਿਆਂ ਦੇ ਅੰਦਰ ਲਗਾ ਦੇਣ ਦੇ ਕੰਮ ਵਿਚ ਸਮੇਂ ਅਨੁਸਾਰ ਮੁਸ਼ਕਲਾਂ ਹੱਲ ਕਰਨ ਵਿਚ ਹੋਰ-ਹੋਰ ਕਮਾਲ ਦੀ ਲੋੜ ਪੈਂਦੀ ਰਹੀ, ਜਿਸ ਵਿਚ ਦਸੋਂ ਸਤਿਗੁਰੂ ਕਮਾਲ ਦਿਖਾਉਂਦੇ ਰਹੇ । ਦਸਾਂ ਦਾ ਕਮਾਲ ਇਹ ਹੈ ਕਿ ਨਾਨਕ ਕਮਾਲ ਵਿਚ ਨਾਨਕ ਵਰਗੇ ਗੁਰੂ ਹੋ ਕੇ ਵਰਤੇ, ਕੋਈ ਫਰਕ ਨਹੀਂ ਪਿਆ । ਫਿਰ ਸਮੇਂ-ਸਮੇਂ ਦੀ ਲੋੜ ਤੇ ਮੁਸ਼ਕਲਾਂ ਵਿਚ ਇਸ ਕਮਾਲ ਨੂੰ ਕਾਇਮ ਰੱਖਣ ਤੇ ਪ੍ਰਚਾਰਣ ਵਿਚ ਇਨ੍ਹਾਂ ਲੋੜਾਂ ਤੇ ਮੁਸ਼ਕਲਾਂ ਦੇ ਹੱਲ ਕਰਨ ਵਿਚ ਆਪੋ ਆਪਣਾ ਕਮਾਲ ਕਰਦੇ ਰਹੇ । ਸ੍ਰੀ ਗੁਰੂ ਕਲਗੀਧਰ ਦਾ ਵਜੂਦ ਦਸਾਂ ਪਾਤਸ਼ਾਹੀਆਂ ਦੇ ਸਰੀਰੀ ਵਜੂਦ ਵਿਚੋਂ ਨਾਨਕ ਕਮਾਲ ਦਾ ਗੁਰੂ ਰੂਪ ਵਜੂਦ ਆਖਰੀ ਸੀ । ਇਸ ਵੇਲੇ ਜੀ ਉੱਠੇ ਲਿਵਧਾਰੀ ਲੋਕਾਂ ਦੇ ਦੁਆਲੇ ਜਗਤ ਨੇ ਪੂਰਨ ਤਬਾਹੀ ਦਾ ਸਮਾਨ ਕਰ ਰੱਖਿਆ ਸੀ । ਕਿਉਂਕਿ ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ) ਸਤਿਨਾਮੀ ਫਿਰਕੇ ਨੂੰ ਔਰੰਗਜ਼ੇਬ ਤਹਤੇਗ ਕਰ ਚੁੱਕਾ ਸੀ । ਕਈ ਬੇਨਵਾ ਫਕੀਰ ਡੋਬੇ ਜਾ ਚੁੱਕੇ ਸਨ । ਕਈ ਸੂਫੀ ਫਕੀਰ ਕਤਲ ਹੋ ਚੁੱਕੇ ਸਨ । ਕਸ਼ਮੀਰੀ ਬ੍ਰਾਹਮਣ ਤੇ ਕੌਮਾਂ ਦੀਆਂ ਜ਼ਬਰਨ ਮੁਸਲਮਾਨ ਕੀਤੀਆਂ ਜਾ ਰਹੀਆਂ ਸਨ । ਰਾਜਪੂਤ ਧੀਆਂ ਦੇ ਕੇ ਜ਼ੇਰ ਹੋ ਚੁੱਕੇ ਸਨ । ਔਰੰਗਜ਼ੇਬ ਦੀ ਸ਼ਰ੍ਹਾ ਤੇ ਜ਼ੁਲਮ ਇਸ ਵੇਲੇ ਜ਼ੋਰਾਂ 'ਤੇ ਸੀ । ਹਿੰਦੂ ਬਰਤਰਫ ਕੀਤੇ ਗਏ, ਮੰਦਰ ਢਾਏ ਗਏ। ਤੀਰਥ ਯਾਤਰੀ ਤਕਰੀਬਨ ਬੰਦ ਤੇ ਉਤੋਂ ਤੇਗ ਜਾਰੀ ਕਿ ਮੁਸਲਮਾਨ ਕਰੋ । ਇਸ ਵੇਲੇ ਸਿੱਖ ਫਿਰਕਾ ਉਸ ਨੂੰ ਇਕ ਭਾਰੀ ਕੰਟਕ (ਕੰਡਾ) ਦਿਸਦਾ ਸੀ । ਇਹ ਫਿਰਕਾ ਇਕ ਫਕੀਰੀ ਫਿਰਕਾ ਸੀ । ਇਹ ਫਕੀਰ ਖੁਦੀ ਤੇ ਖੁਦਾ (ਆਪੇ ਤੋਂ ਰੱਬ) ਦੇ ਡੂੰਘੇ ਭੇਤਾਂ ਤੋਂ ਵਾਕਫ ਸਨ । ਇਹ ਜੰਗਲੀ ਵਸਣ ਵਾਲੇ ☛

[੧]ਸੂਲ ਸਹੱਉ ਤਨ ਸੂਕ ਰਹੱਉ ਪਰ ਸੀ ਨ ਕਹੱਉ ਸਿਰ ਸੂਲ ਸਹੱਉਗੀ ॥ ਬਾਘ ਬੁਕਾਰ ਫਨੀਨ ਫੁਕਾਰ ਸੁ ਸੀਸ ਗਿਰੋ ਪਰ ਸੀਂ ਨ ਕਹੱਉਗੀ ॥ [੨]ਬਾਸ ਕਹਾ ਬਨਬਾਸ ਭਲੋ ਨਹੀ ਪਾਸ ਤਜੋਂ ਪੀਅ ਪਾਇ ਗਹੱਉਗੀ ॥ ਹਾਸ ਕਹਾ ਇਹ ਉਦਾਸ ਸਮੈ ਗ੍ਰਿਹ ਆਸ ਰਹੱਉ ਪਰ ਮੈ ਨ ਰਹਉਗੀ ॥੨੪੯॥ [੩]ਰਾਮ ਬਾਚ ਸੀਤਾ ਪ੍ਰਤਿ ॥ ਰਾਸ ਕਹੌਂ ਤੁਹਿ ਬਾਸ ਕਰੋ ਗ੍ਰਿਹ ਸਾਸੁ ਕੀ ਸੇਵ ਭਲੀ ਬਿਧਿ ਕੀਜੈ ॥ ਕਾਲ ਹੀ ਬਾਸ ਬਨੈ ਮ੍ਰਿਗ ਲੋਚਨਿ ਰਾਜ ਕਰੋਂ ਤੁਮ ਸੋ ਸੁਨਿ ਲੀਜੈ ॥ [੪]ਜਉ ਨ ਲਗੈ ਜੀਯ ਅਉਧ ਸੁਭਾਂਨਨਿ ਜਾਹਿ ਪਿਤਾ ਗ੍ਰਿਹ ਸਾਚ ਭਨੀਜੈ ॥ ਤਾਤ ਕੀ ਬਾਤ ਗਡੀ ਜੀਅ ਜਾਤ ਸਿਧਾਤ ਬਨੈ ਮੁਹਿ ਆਇਸ ਦੀਜੈ ॥੨੫੦॥ [੫]ਲਛਮਣਵਾਚ ॥ ਬਾਤ ਇਤੈ ਇਹੱ ਭਾਂਤਿ ਭਈ ਸੁਨਿ ਆਇਗੇ ਭ੍ਰਾਤ ਸਰਾਸਨ ਲੀਨੇ ॥ ਕਉਨ ਕੁਪੂਤ ਭਯੋ ਕੁਲ ਮੈ, ਜਿਨ ਰਾਮਹਿ ਬਾਸ ਬਨੈ ਕਹੁੱ ਦੀਨੇ ॥ [੬]ਕਾਮ ਕੇ ਬਾਣ ਬਧਿਯੋ ਬਸ ਕਾਮਨ ਕੂਰ ਕੁਚਾਲ ਮਹਾ ਮਤਿ ਹੀਨੇ ॥ ਰਾਂਡ ਕੁਭਾਂਡ ਕੇ ਹਾਤ ਬਿਕਿਯੋ, ਕਪ ਨਾਚਤ ਨਾਚ ਛਰੀ ਜਿਮ ਚੀਨੇ ॥੨੫੧॥ [੭]ਕਾਮ ਕੋ ਡੰਡ ਲੀਏ ਕਰ ਕੇਕਈ, ਬਾਨਰ ਜਿਉ ਨ੍ਰਿਪ ਨਾਚ ਨਚਾਵੈ ॥ ਐਠਨ ਐਠ ਅਮੈਠ ਲੀਏ, ਢਿਗ ਬੈਠ ਸੁਆ ਜਿਮੁ ਪਾਠ ਪੜਾਵੈ ॥ [੮]ਸਉਤਨ ਸੀਸ ਹੁਐ ਈਸ ਕੋ ਈਸ ਪ੍ਰਿਥੀਸ ਜਿੱਉ ਚਾਮ ਕੇ ਦਾਮ ਚਲਾਵੈ ॥ ਕੂਰ ਕੁਜਾਤ ਕੁਪੰਥ ਦੁਰਾਨਨ, ਲੋਗ ਗਯੋ ਪਰਲੋਗ ਗਵਾਵੈ ॥੨੫੨॥ [੯]ਲੋਗ ਕੁਟੇਵ ਲਗੇ ਉਨ ਕੀ ਪ੍ਰਭ ਪਾਵਤ ਜੇ ਮੁਹਿ ਕਿਯੋਂ ਬਨ ਐਹੈ ॥ ਜਉ ਹਟ ਬੈਠ ਰਹੋ ਘਰਿ ਮੋ ਜਸ ਕਿਯੋਂ ਚਲਿ ਹੈ ਰਘੁਬੰਸ ਲਜੈ ਹੈ ॥ [੧੦]ਕਾਲ ਹੀ ਕਾਲ ਉਚਾਰਤ ਕਾਲ ਗਯੋ ਇਹ ਕਾਲ ਸਭੋ ਛਲ ਜੈਹੈ ॥ ਧਾਮ ਰਹੋ ਨਹੀ, ਸਾਚ ਕਹੋਂ; ਇਹ ਘਾਤ ਗਈ ਫਿਰਿ ਹਾਥਿ ਨ ਐਹੈ ॥੨੫੩॥ [੧੧]ਚਾਪ ਧਰੇ ਕਰ ਚਾਰ ਕਤੀਰ ਤੁਨੀਰ ਕਸੇ ਦੋਊ ਬੀਰ ਸੁਹਾਏ ॥ ਆਵਧ ਰਾਜ ਤ੍ਰੀਯਾ ਜਿਹੱ ਸੋਭਤ ਹੋਨ ਬਿਦਾ ਤਿਹੱ ਤੀਰ ਸਿਧਾਏ ॥ [੧੨]ਪਾਇ ਪਰੇ, ਭਰ ਨੈਨ ਰਹੇ; ਭਰ ਮਾਤ ਭਲੀ ਬਿਧ ਕੰਠ ਲਗਾਏ ॥ ਬੋਲੇ ਤੇ ਪੂਤ ਨ ਆਵਤ ਧਾਮ; ਬਲਾਇ ਲਿਉ, ਆਪਨ ਤੇ ਕਿਮੁ ਆਏ ॥੨੫੪॥ ਰਾਮ ਬਾਚ ਮਾਤਾ ਪ੍ਰਤਿ ॥ ਤਾਤ ਦਯੋ ਬਨਬਾਸ ਹਮੈ, ਤੁਮ ਦੇਹ ਰਜਾਇ ਅਬੈ ਤਹੱ ਜਾਊਂ ॥ [੧੪]ਕੰਟਕ ਕਾਨਨ ਬੇਹੜ ਗਾਹਿ, ਤ੍ਰਿਯੋਦਸ ਬਰਖ ਬਿਤੇ ਫਿਰ ਆਊ ॥ [੧੫]ਜੀਤ ਰਹੇ ਤੁ ਮਿਲੋ ਫਿਰਿ ਮਾਤ; ਮਰੇ ਗਏ ਭੂਲਿ ਪਰੀ ਬਖਸਾਊ ॥ [੧੬]ਭੂਪਹ ਕੈ ਅਰਿਣੀ ਬਰ ਤੇ; ਬਸ ਕੇ ਬਨ ਮੋ ਫਿਰਿ ਰਾਜ ਕਮਾਊ ॥੨੫੫॥

---

☛ ਵੈਰਾਗੀ ਨਹੀਂ ਸਨ । ਇਹ ਇਖਲਾਕੀ ਮੇਅਰਾਜ ਤੋਂ ਨਪੁੰਸਕਤਾ ਵੱਲ ਝੁਕ ਗਏ। ਕਾਇਰ ਨਹੀਂ ਸੀ । ਇਹ ਪ੍ਰਮੇਸ਼ਰ ਤੋਂ ਡਰਦੇ ਪਰ ਮਾਇਆ ਤੋਂ ਅਭੈ ਤੇ ਬੇਲੋੜ ਸੀ । ਇਹ ਮਰਦ ਸੇ ਮਰਦ ਚੇਲੇ ਸੇ ਤੇ ਮਰਦਊ ਦੇ ਵਿਚ ਜੀ ਉੱਠੇ ਸੀ । ਇਨ੍ਹਾਂ ਦੀ ਮਰ ਦਊ ਰੂਹਾਨੀਅਤ ਦੇ ਸਿਖਰੀਂ ਜਾ ਚੜ੍ਹੀ । ਇਨ੍ਹਾਂ ਦੇ ਰੰਗ ਦਾ ਪਾਤਸ਼ਾਹ ਨੂੰ ਪਤਾ ਸੀ। ਸੋ ਇਉਂ ਜਾਪਦਾ ਹੈ ਕਿ ਉਸ ਨੇ ਪਹਿਲੇ ਤਾਂ ਪਹਾੜੀ ਰਾਜੇ ਇਨ੍ਹਾਂ ਦੇ ਗਲੇ ਪਾਏ ਕਿ ਹਿੰਦੂ ਆਪੋ ਵਿਚ ਕੱਟ ਮਰਨ ਤੇ ਮੈਨੂੰ ਕੁਝ ਨਾ ਕਰਨਾ ਪਏ । ਪਾਤਸ਼ਾਹ ਨੂੰ ਪਤਾ ਸੀ ਕਿ ਸਿੱਖਾਂ ਦੀ ਹਵਸ਼ ਵੱਖਰੀ ਹੈ ਤੇ ਹਿੰਦੂ ਅਕਬਰ ਦੇ ਵੇਲੇ ਤੋਂ ਦੰਦ ਪੀਹ ਰਹੇ ਹਨ। ਇਨ੍ਹਾਂ ਦਾ ਇਸ਼ਾਰਾ ਦੇ ਕੇ ਸਿੱਖਾਂ ਦੇ ਗਲ ਪਾ ਦੇਣਾ ਰਾਜਨੀਤੀ ਹੈ । ਦੂਜੇ ਪਾਸੇ ਸਿੱਖਾਂ ਦਾ ਇਨ੍ਹਾਂ ਪਹਾੜੀ ਰਾਜਿਆਂ ਅੱਗੇ ਸਹਿਨਸ਼ੀਲਤਾ ਨਾਲ ਪਿਸ ਜਾਣਾ । ਇਸ ਵੇਲੇ ਰੂਹਾਨੀ ਜੇਰਾ ਨਹੀਂ, ਪਰ ਰੂਹਾਨੀ ਮੌਤ ਸੀ ।

ਗੁਰੂ ਗੋਬਿੰਦ ਸਿੰਘ ਜੀ ਵਿਚ ਅਰਸ਼ੀ ਵਿਦਿਆ, ਹੁਨਰ ਕਾਰੀਗਰੀ ਨਾਨਕ ਕਮਾਲ 'ਤੇ ਸਨ । ਜਿਵੇਂ ਇਸ ਆਦਰਸ਼ ਦੇ ਪ੍ਰਚਾਰ ਲਈ ਪਹਿਲੇ ਨੌਵੇਂ ਸਤਿਗੁਰਾਂ ਨੇ ਵਕਤ ਵਕਤ ਦੀਆਂ ਲੋੜਾਂ ਪੂਰੀਆਂ ਕੀਤੀਆਂ ਤੇ ਮੁਸ਼ਕਲਾਂ ਹੱਲ ਕੀਤੀਆਂ ਤਿਵੇਂ ਹੁਣ ਵਕਤ ਆ ਗਿਆ ਕਿ ਕਲਗੀਧਰ ਨੂੰ ਹੋਰ ਕਮਾਲ ਦਿਖਾਉਣੇ ਪੈਣ । ਇਹ ਮਾਮਲੇ ਬੜੇ ਕਠਿਨ ਹਨ । ਇਸ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਸਮਝਣਾ ਕਠਿਨ ਹੈ ਤੇ ਮੂਰਖ ਟੱਪਲੇ ਖਾਂਦੇ ਹਨ ।

ਸੁਮਤਾਰਥ, ਪ੍ਰਤੀਨਾਤਮਿਕ ਪਾਠਕ ਜਨੋਂ ਸੋਚੋ ਉਪਰੋਕਤ ਇਤਿਹਾਸਕ ਕਿਰਤੀ ਲਿਖਣ ਦਾ ਕੀ ਅਰਥ ਹੈ ? ਇਸ ਦਾ ਅਰਥ ਭਾਵ ਤੇ ਨਿਚੋੜ ਆਹ ਅੰਤਲੀ ਪੰਗਤੀ ਪ੍ਰਗਟ ਕਰਦੀ ਹੈ । ਅਸੀਂ ਟਪਲੇ ਖਾਂਦੇ ਹਾਂ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਮਾਲ ਨੂੰ ਸਹੀ ਰੂਪ ਵਿਚ ਸਮਝਣ ਤੋਂ ਅਸਮਰਥ ਹਾਂ । ਗੁਰੂ ਮਿਹਰ ਕਰੇ । ਸਾਨੂੰ ਸਮਰੱਥਾ ਬਖਸ਼ੇ । ਸ੍ਰੀ ਮਾਨਯੋਗ ਪਿਆਰਾ ਸਿੰਘ ਪਦਮ ਜਿਹੇ ਮੰਨੇ ਪ੍ਰਮੰਨੇ ਪ੍ਰਸਿੱਧ ਲਿਖਾਰੀ ਜਿਹੜੇ ਇਹ ਵੀ ਭਲੀ ਪ੍ਰਕਾਰ ਜਾਣਦੇ ਹਨ ਕਿ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਸ੍ਰੀ ਦਸਮੇਸ਼ ਸਾਹਿਬਾਂ ਦਾ ਲਿਖਿਆ ਤੇ ਉਚਰਿਆ ਕਮਾਲ ਦਾ ਗ੍ਰੰਥ ਹੈ ਤੁਸੀਂ ਪੜ੍ਹ ਚੁੱਕੇ ਹੋ ਜਦ ਗੁਰੂ ਨਾਨਕ ਦੀ ਪਹਿਲੀ ਜੋਤਿ ਅਤੇ ਅੰਤਲੀ ਜੋਤਿ ਵਿਚ ਕੋਈ ਅੰਤਰ ਨਹੀਂ ਹੈ, ਕਿਸੇ ਕਮਾਲ ਵਿਚ ਫਰਕ ਨਹੀਂ ਹੈ, ਪਹਿਲੇ ਗੁਰੂਆਂ ਦੀ ਬਾਣੀ ਦੇ ਅਸੀਂ ਸਮੂਹਕ ਦੇ ਇੱਕੋ ਜਿਹੇ ਮੁਦਈ ਹਾਂ । ਭਗਤਾਂ ਦੀ ਬਾਣੀ ਦੇ ਵੀ ਪੂਰੇ ਮੁਦਈ ਹਾਂ । ਖੁਦਾਈ ਫਕੀਰਾਂ ਦੀ ਬਾਣੀ ਦੇ ਵੀ ਇੱਕ-ਇੱਕ ਅੱਖਰ ਦੇ ਮੁਦਈ ☛

੧ ਦੁਖ ਸਹਿ ਲਵਾਂਗੀ ਭਾਵੇਂ ਤਨ ਸੁਕ ਹੀ ਜਾਵੇ ਪਰ ਮੈਂ ਸੀ ਨਹੀਂ ਕਹਾਂਗੀ ਸਾਰੇ ਦੁਖ ਸਿਰ ਤੇ ਸਹਾਰਾਂਗੀ । ਬਾਘ ਬੁਕਦੇ ਹਨ ਬੁਕਦੇ ਰਹਿਣ, ਸੱਪ ਫੁੰਕਾਰੇ ਮਾਰਦੇ ਰਹਿਣ ਭਾਵੇਂ ਮੇਰਾ ਸਿਰ ਵੀ ਡਿੱਗ ਪਵੇ ਪਰ ਮੈਂ ਆਪਣੇ ਮੁਖ ਤੋਂ ਸੀ ਨਹੀਂ ਕਹਾਂਗੀ (ਚੀਸ ਨਾ ਵਟਾਂਗੀ) ।

੨ ਮੇਰੇ ਲਈ ਘਰ ਦਾ ਵਾਸ ਕੀ ਕੁਹਾਵੇ, ਮੇਰੇ ਲਈ ਬਨਬਾਸ ਹੀ ਚੰਗਾ ਹੈ ਮੈਂ ਤੇਰੀ ਨੇੜਤਾ ਨਹੀਂ ਛੁਡਾਂਗੀ ਪਤੀ ਦੇ ਪੈਰਾਂ ਚ ਰਹਾਂਗੀ, ਪਿਆ ਦੇ ਪੈਰ ਪਕੜਕੇ ਰਖਾਂਗੀ । ਇਸ ਉਦਾਸੀ ਦੇ ਸਮੇਂ ਹਾਸੀ ਕਿਥੇ ਹੈ ਗ੍ਰਿਹ-ਘਰ ਦੀ ਆਸ ਰਖੋ ਜੇ ਤਾਂ ਮੈਂ ਨਹੀਂ ਰਹਾਂਗੀ ॥੨੪੯॥

੩ ਰਾਮ ਸੀਤਾ ਨੂੰ ਕਹਿੰਦਾ ਹੈ ।
ਮੈਂ ਠੀਕ ਕਹਿੰਦਾ ਹਾਂ ਤੂੰ ਐਥੇ ਹੀ ਵਾਸਾ ਕਰ ਘਰ ਰਹਿ ਕੇ ਆਪਣੀ ਸੱਸ ਦੀ ਸੇਵਾ ਚੰਗੀ ਤਰ੍ਹਾਂ ਕਰ । ਮੈਂ ਕਲ ਨੂੰ ਹੀ ਬਨ ਵਿਚ ਵਾਸ ਜਾ ਕਰਨਾ ਹਾਂ ਮ੍ਰਿਗ ਨੇਤ੍ਰੀ ਮੁੜਕੇ ਆ ਕੇ ਤੇਰੇ ਨਾਲ ਮਿਲ ਕੇ ਰਾਜ ਕਰਾਂਗਾ ਤੂੰ ਇਹ ਗੱਲ ਸੁਣ ਲੈ ।

੪ ਐ ਸੂਰਜ ਮੁਖੀ ! ਜੇ ਤੇਰਾ ਜੀ ਅਜੁਧਿਆ ਵਿਚ ਨਹੀਂ ਟਿਕਦਾ ਤਾਂ ਆਪਣੇ ਪਿਤਾ ਦੇ ਘਰ ਚਲੀ ਜਾਹ । ਇਹ ਮੈਂ ਸੱਚ ਕਹਿੰਦਾ ਹਾਂ । ਮੇਰੇ ਦਿਲ ਵਿਚ ਪਿਤਾ ਦੀ ਗੱਲ ਘਰ ਕਰ ਗਈ ਹੈ ਜੋ ਮੇਰਾ ਬਨ ਜਾਣਾ ਸਿਧਾਂਤਕ ਬਣਦਾ ਹੈ ਇਸ ਲਈ ਤੂੰ ਮੈਨੂੰ ਆਗਿਆ ਦੇਹ ॥੨੫੦॥

੫ ਲਛਮਣ ਕਹਿੰਦਾ ਹੈ ।
ਇਧਰ ਇਸ ਤਰ੍ਹਾਂ ਇਹ ਗੱਲ ਹੋ ਰਹੀ ਸੀ ਜਿਸ ਨੂੰ ਸੁਣ ਕੇ ਭਰਾਤਾ "ਲਛਮਣ" ਆ ਗਿਆ ਹਥ ਵਿਚ ਤੀਰ ਕਮਾਣ ਲੈ ਕੇ ਤੇ ਕਿਹਾ ਕਿ ਇਹੋ ਜਿਹਾ ਸਾਡੀ ਕੁਲ ਵਿਚ ਕਿਹੜਾ ਖੋਟਾ ਪੁੱਤਰ ਪੈਦਾ ਹੋ ਗਿਆ ਹੈ ਜਿਸ ਨੇ ਰਾਮ ਨੂੰ ਬਨ ਦਾ ਵਾਸਾ ਦਿੱਤਾ ਹੈ ।

੬ ਰਾਜਾ ਕਾਮ ਦੇ ਤੀਰ ਦਾ ਵਿੰਨਿਆ ਹੋਇਆ ਇਸਤ੍ਰੀ ਦੇ ਵਸ ਹੋਇਆ ਕੁਚਾਲ ਕਰ ਰਿਹਾ ਹੈ ਦਸਰਥ ਉਸ ਦੀ ਮਹਾਂ ਮਤ ਮਾਰੀ ਗਈ ਹੈ । ਕੁਕਰਮ ਰੰਡੀ ਕੇਕਈ ਦੇ ਵਸ ਵਿਕ ਗਿਆ ਹੈ ਜੋ ਇਉਂ ਨਚਦਾ ਹੈ ਜਿਵੇਂ ਬਾਂਦਰ ਮਦਾਰੀ ਦੀ ਛਟੀ ਤੇ ਨਚਦਾ ਹੈ ॥੨੫੧॥

੭ ਕਾਮ ਦਾ ਡੰਡਾ ਹੱਥ ਵਿਚ ਲੈ ਕੇ ਕੇਕਈ ਰਾਜੇ ਨੂੰ ਬਾਂਦਰ ਵਾਂਗ ਨਾਚ ਨਚਾਉਂਦੀ ਹੈ । ਅਭਿਮਾਨਣ ਅਭਿਮਾਨ (ਹੰਕਾਰ) ਦੀ ਭਰੀ ਹੋਈ ਕੋਲ ਬੈਠ ਕੇ ਤੋਤੇ ਵਾਂਗ ਰਾਜੇ ਨੂੰ ਪਾਠ ਪੜ੍ਹਾਉਂਦੀ ਹੈ ।

੮ ਸੌਂਕਣਾਂ ਦੇ ਸਿਰ ਪਰ ਸਵਾਮੀ ਦੀ ਸਵਾਮੀ ਬਣ ਕੇ ਪ੍ਰਿਥਵੀ ਰਾਜ ਹੋ ਕੇ ਚੰਮ ਦੇ ਦੰਮੜੇ ਚਲਾ ਰਹੀ ਹੈ । ਝੂਠੀ ਤੇ ਕੁਜਾਤ ਭੈੜੇ ਰਾਹ ਤੇ ਚੱਲਣ ਵਾਲੀ ਇਸ ਲੋਕ ਤੋਂ ਤਾਂ ਗਈ ਹੋਈ ਹੈ ਹੁਣ ਪਰਲੋਕ ਵੀ ਗੁਆ ਰਹੀ ਹੈ ॥੨੫੨॥

੯ ਲਛਮਣ ਕਹਿੰਦਾ ਹੈ ਕਿ ਹੇ ਵੀਰ ਰਾਮ ਮੈਂ ਤੇਰੇ ਨਾਲ ਹੀ ਜਾਵਾਂਗਾ-ਹੇ ਮੇਰੇ ਪ੍ਰਭੂ ਉਹਨਾਂ ਦੀ ਲੋਗ ਕੁਟੇਵ (ਨਿੰਦਾ ਕਰਦੇ ਹਨ) ਜਿਨ੍ਹਾਂ ਨੇ ਇਹ ਬੁਰਾ ਕਰਮ ਕੀਤਾ ਹੈ ਉਹ ਤਾਂ ਬਦਨਾਮੀ ਪਾਉਂਦੇ ਹਨ ਪਰ ਇਹ ਬਦਨਾਮੀ ਮੈਨੂੰ ਕਿਵੇਂ ਲੈਣੀ ਬਣਦੀ ਹੈ ? ਜੇਕਰ ਮੈਂ ਨਾਲ ਜਾਣ ਤੋਂ ਹੱਟਕੇ ਬੈਠ ਜਾਵਾਂ ਘਰ ਦੇ ਵਿਚ ਮੇਰਾ ਜਸ ਕੀ ਹੋਵੇਗਾ ? ਜੋ ਸਾਰੇ ਰਘੁਵੰਸ਼ ਕੁਲ ਨੂੰ ਲਾਜ ਲਗ ਜਾਏਗੀ ।

੧੦ ਕਲ ਹੀ ਕਲ ਕਰਦਿਆਂ ਸਮਾਂ ਲੰਘ ਗਿਆ ਸੀ ਆਹ ਸਮਾਂ ਕਾਲ ਨੇ ਤਾਂ ਸਭ ਨੂੰ ਲੁਟ ਲੈਣਾ ਹੈ । ਇਸ ਲਈ ਮੈਂ ਘਰ ਨਹੀਂ ਰਹਾਂਗਾ ਇਹ ਸੱਚ ਕਹਿੰਦਾ ਹਾਂ ਜੇ ਇਹ ਅਫਸਰ ਹੱਥ ਵਿਚੋਂ ਨਿਕਲ ਗਿਆ ਮੁੜਕੇ ਫੇਰ ਕਦੇ ਵੀ ਹੱਥ ਨਹੀਂ ਆਵੇਗਾ ॥੨੫੩॥

੧੧ ਧਨੁੱਸ਼ ਹੱਥ ਵਿਚ ਫੜ ਲਏ, ਤੀਰਾਂ ਦੇ ਭੱਥੇ ਕਮਰ ਨਾਲ ਕਸ ਲਏ ਤਲਵਾਰ ਲਕ ਨਾਲ ਬੰਨਕੇ ਦੋਵੇਂ ਭਰਾ ਸੋਭਾ ਦੇ ਰਹੇ ਹਨ । ਜਿਥੇ ਦਸਰਥ ਦੀਆਂ ਇਸਤ੍ਰੀਆਂ ਕੋਸ਼ਲਿਆ ਤੇ ਸੁਮਿਤ੍ਰਾ ਸੁਭਾਇਮਾਨ ਸਨ ਉਹਨਾਂ ਤੋਂ ਵਿਦਾ ਹੋਣ ਦੀ ਆਗਿਆ ਲੈਣ ਲਈ ਉਹਨਾਂ ਕੋਲ ਚਲੇ ਗਏ ।

੧੨ ਨੇਤਰ ਜਲ ਨਾਲ ਭਰੇ ਹੋਏ ਹਨ ਤੇ ਪੈਰਾਂ ਤੇ ਜਾ ਕੇ ਡਿੱਗ ਗਏ ਹਨ ਸੋਸੀਲ ਮਾਤਾਵਾਂ ਨੇ ਪ੍ਰੇਮ ਨਾਲ ਗਲੇ ਨਾਲ ਲਾ ਲਿਆ ਤੇ ਕਿਹਾ ਕਿ ਐ ਪੁੱਤਰ ਤੁਸੀਂ ਤਾਂ ਬੁਲਾਏ ਹੋਏ ਵੀ ਘਰ ਨਹੀਂ ਸੀ ਆਉਂਦੇ । ਅੱਜ ਬਿਨਾਂ ਹੀ ਬੁਲਾਏ ਕਿਵੇਂ ਆ ਗਏ ? ॥੨੫੪॥

੧੩ ਰਾਮ ਕਹਿੰਦਾ ਹੈ ਮਾਤਾਵਾਂ ਨੂੰ—ਪਿਤਾ ਨੇ ਸਾਨੂੰ ਬਨਬਾਸ ਦੇ ਦਿੱਤਾ ਹੈ ਹੁਣ ਤੁਸੀਂ ਆਗਿਆ ਦੇਵੋ ਤਾਂ ਕਿ ਅਸੀਂ ਬਨਾਂ ਨੂੰ ਚਲੇ ਜਾਈਏ ।

੧੪ ਜੰਗਲ ਦੇ ਕੰਡੇ ਤੇ ਦੁਖ ਉਚੇ ਨੀਚੇ ਰਾਹਾਂ ਨੂੰ ਗਾਹ ਕੇ ਜਦੋਂ ਤੇਰਾਂ ਸਾਲ ਬੀਤ ਗਏ ਫੇਰ ਆ ਜਾਵਾਂਗਾ ।

੧੫ ਜੇ ਜਿਉਂਦਾ ਰਿਹਾ ਤਾਂ ਮਾਤਾ ਜੀ ਆ ਕੇ ਮਿਲ ਪਵਾਂਗਾ ਜੇ ਮਰ ਗਏ ਤਾਂ ਮੇਰੀਆਂ ਭੁਲਾਂ ਬਖਸ਼ ਦੇਣੀਆਂ ।

੧੬ ਰਾਜੇ ਦੇ ਸਿਰ ਤੋਂ ਵਰਾਂ ਦਾ ਰਿਣ ਲਾਹ ਕੇ ਅਤੇ ਬਣਾਂ ਵਿਚ ਵੱਸ ਕੇ ਫੇਰ ਆ ਕੇ ਰਾਜ ਕਰਾਂਗਾ ॥੨੫੫॥

---

☛ ਹਾਂ ਪਰ ਸ੍ਰੀ ਗੁਰੂ ਨਾਨਕ ਦੀ ਅੰਤਲੀ ਜੋਤਿ ਦੇ ਕਮਾਲ ਉਚਰਤ ਬਾਣੀ ਅੱਧੀ ਦੇ ਮੁੱਦਈ ਹਾਂ, ਅੱਧੀ ਦੇ ਨਹੀਂ । ਜਿਸ ਕਰਕੇ ਆਪਣੇ ਸਤਿਗੁਰ ਦੇ ਉਪਦੇਸ਼ ਦੇ ਇਕ ਲਗ ਮਾਤਰ ਨੂੰ ਵੀ ਅਸੀਂ ਅਸਤਿਕਾਰਤ ਕਰਨ ਦਾ ਹੀਆ ਨਹੀਂ ਕਰ ਸਕਦੇ ਅਤੇ ਇਹ ਵੀ ਸਪੱਸ਼ਟ ਹੈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਰਾਬਰੀ ਤੇ ਪ੍ਰਕਾਸ਼ ਹੋਣ ਵਾਲਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਸੰਸਾਰ ਭਰ ਦੇ ਗ੍ਰੰਥਾਂ ਵਿਚੋਂ ਦੂਜਾ ਹੋਰ ਕੋਈ ਨਹੀਂ ਹੈ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੇ ਪ੍ਰਕਾਸ਼ ਹੋਣ ਬਾਰੇ ਹਜ਼ੂਰ ਸਾਹਿਬ, ਗੁਰਦੁਆਰਾ ਪਟਨਾ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਅਨੇਕਾਂ ਮਹੱਤਵਪੂਰਨ ਗੁਰਦੁਆਰਿਆਂ ਵਿਚ ਹੋਣ ਬਾਰੇ ਇਤਿਹਾਸ ਬਾਂਹ ਖੜ੍ਹੀ ਕਰਕੇ ਬੋਲ ਕੇ ਦੱਸ ਰਿਹਾ ਹੈ । ਦਸਮ ਗ੍ਰੰਥ ਕਹਿਣਾ ਸਖਤ ਅਪਮਾਨਜਨਕ ਸ਼ਬਦ ਹੈ । ਜਦ ਕਿ ਇਹ ਕੋਈ ਦਸਵਾਂ ਗ੍ਰੰਥ ਨਹੀਂ ਹੈ । ਦਸਵੇਂ ਗੁਰੂ ਦੀ ਰਚਿਤ ਗੁਰਬਾਣੀ ਹੈ ਜੋ ਆਦਿ ਗੁਰਬਾਣੀ ਵਾਂਗ ਦੂਜਾ ਗੁਰਬਾਣੀ ਦਾ ਭਾਗ ਹੈ । ਦਸਵੇਂ ਗੁਰੂ ਦੀ ਉਚਰਤ ਬਾਣੀ ਹੋਣ ਕਰਕੇ ਇਸ ਦਾ ਸਪੱਸ਼ਟ ਸਤਿਕਾਰ ਸੰਯੁਕਤ ਨਾਮ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਹੈ ਭਾਵ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ੩੭ ਮਹਾਂਪੁਰਖਾਂ ਦੀ ਕਿਰਤੀ ਹੈ । ਦੂਜਾ ਭਾਗ ਸ੍ਰੀ ਦਸਮ ਗੁਰੂ ਦੀ ਕ੍ਰਿਤੀ ਹੈ । ਇਸ ਲਈ ਇਸ ਦਾ ਪੂਰਨ ਨਾਮ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਹੀ ਹੈ ਜੋ ਅਲੋਚਕਾਂ ਨੂੰ ਸਹੀ ਉੱਤਰ ਤੇ ਠੀਕ ਸਮਾਧਾਨ ਨਾ ਹੋ ਕੇ ਉਹਨਾਂ ਦੇ ਸਾਏ ਦਾ ਬਲ ਪੈ ਕੇ ਆਪੋ-ਆਪਣੇ ਰਮਲ ਤੋਂ ਜੋਤਿਸ਼ ਅਤੇ ਵਿਚਾਰ ਪ੍ਰਫੁਲਤ ਹੁੰਦੇ ਚਲੇ ਗਏ । ਜਦ ਕਿ ਹੁਣ ਸ਼ੰਕੇ ਵਾਲੀ ਕੋਈ ਤਿੱਤਰਫੰਗੀ ਸਾਹਮਣੇ ਨਹੀਂ ਦਿਸਦੀ । ਜਦ ਕਿ ਸ੍ਰੀਮਾਨ ਮਹਾਨ ਕਵੀ ਨੰਦ ਲਾਲ ਜੀ ਅੱਖੀਂ ਡਿੱਠੇ ਸ੍ਰੀ ਦਸਮੇਸ਼ ਦੇ ਇਕਬਾਲ ਬਾਰੇ ਇਥੋਂ ਤੱਕ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਦੇ ਸਾਹਮਣੇ ਕਿਆ ਚੀਜ਼ ਹਨ, ਅਰਜਨ, ਭੀਮ, ਰੁਸਤਮ, ਸ਼ਾਮ, ਅਸਫੰਦ ਯਾਰ, ਲਛਮਣ ਤੇ ਰਾਮ ਜਿਹੇ ਬਹਾਦਰ । ਗੁਰੂ ਗੋਬਿੰਦ ਸਿੰਘ ਜੀ ਅੱਗੇ ਤਾਂ ਹਜ਼ਾਰਾਂ ਮਹੇਸ਼, ਹਜ਼ਾਰਾਂ ਗਨੇਸ਼ ਆਦਿ—
ਚਿ ਅਰਜਨ ਚਿ ਭੀਮ ਚਿ ਰੁਸਤਮ ਚਿ ਸ਼ਾਮ ॥ ਚਿ ਅਸਫੰਦ ਯਾਰੋ ਚਿ ਲਛਮ ਚਿ ਰਾਮ ॥ (ਸਚਿਆਰ)

[1]ਮਾਤਾ ਬਾਚ ਰਾਮ ਸੋ ॥ ਮਨੋਹਰ ਛੰਦ ॥ ਮਾਤ ਸੁਨੀ ਇਹ ਬਾਤ ਜਬੈ; ਤਬ ਰੋਵਤ ਹੀ ਸੁਤ ਕੇ ਉਰ ਲਾਗੀ ॥ ਹਾ ਰਘੁਬੀਰ ਸਿਰੋਮਣ ਰਾਮ, ਚਲੇ ਬਨ ਕਉ ਮੁਹਿ ਕੱਉ ਕਤ ਤਿਆਗੀ ॥ [2]ਨੀਰ ਬਿਨਾ ਜਿਮ ਮੀਨ ਦਸਾ, ਤਿਮ ਭੂਖ ਪਿਆਸ ਗਈ ਸਭ ਭਾਗੀ ॥ ਝੂਮ ਝਰਾਕ ਝਰੀ ਝਟ ਬਾਲ, ਬਿਸਾਲ ਦਵਾ ਉਨ ਕੀ ਉਰ ਲਾਗੀ ॥੨੫੬॥ [3]ਜੀਵਤ ਪੂਤ ਤਵਾਨਨ ਪੇਖ ਸੀਆ ਤੁਮਰੀ ਦੁਤ ਦੇਖ ਅਘਾਤੀ ॥ ਚੀਨ ਸੁਮਿਤ੍ਰਜ ਕੀ ਛਬ ਕੋ ਸਬ ਸੋਕ ਬਿਸਾਰ ਹੀਏ ਹਰਖਾਤੀ ॥ [4]ਕੇਕਈ ਆਦਿਕ ਸਉਤਨ ਕੱਉ ਲਖਿ ਭਉਂਹ ਚੜ੍ਹਾਇ ਸਦਾ ਗਰਬਾਤੀ ॥ ਤਾਕਹੁੱ ਤਾਤ ਅਨਾਥ ਜਿਉ ਆਜ ਚਲੇ ਬਨ ਕੋ ਤਜਿਕੈ ਬਿਲਲਾਤੀ ॥੨੫੭॥ [5]ਹੋਰ ਰਹੇ ਜਨ ਕੋਰ ਕਈ ਮਿਲਿ, ਜੋਰ ਰਹੇ ਕਰ ਏਕ ਨ ਮਾਨੀ ॥ ਲੱਛਨ ਮਾਤ ਕੇ ਧਾਮ ਬਿਦਾ ਕਹੁੱ ਜਾਤ ਭਏ ਜੀਅ ਮੋ ਇਹ ਠਾਨੀ ॥ [6]ਸੁ ਸੁਨਿ ਬਾਤ ਪਪਾਤ ਧਰਾ ਪਰ ਘਾਤ ਭਲੀ ਇਹ ਬਾਤ ਬਖਾਨੀ ॥ ਜਾਨੁ ਕਸੇਲ ਸੁ ਮਾਰ ਲਗੇ ਛਿਤ ਸੋਵਤ ਸੂਰ ਬਡੋ ਅਭਿਮਾਨੀ ॥੨੫੮॥ [7]ਕਉਨ ਕੁਜਾਤ ਕੁਕਾਜ ਕੀਯੋ, ਜਿਨ ਰਾਘਵ ਕੋ ਇਹ ਭਾਂਤ ਬਖਾਨਯੋ ॥ ਲੋਕ ਅਲੋਕ ਗੁਾਇ ਦੁਰਾਨਨ, ਭੂਪ ਸੰਘਾਰ ਮਹਾਂ ਸੁਖ ਮਾਨਯੋ ॥ [8]ਭਰਮ ਗਯੋ ਉਡ ਕਰਮ ਕਰਯੋ ਘਟ; ਧਰਮ ਕੋ ਤਿਆਗਿ ਅਧਰਮ ਪ੍ਰਮਾਨਯੋ ॥ ਨਾਕ ਕਟੀ ਨਿਰਲਾਜ ਨਿਸਾਚਰ; ਨਾਹ ਨਿਪਾਤਤ ਨੇਹੁ ਨ ਮਾਨਯੋ ॥੨੫੯॥ [9]ਸੁਮਿਤ੍ਰਾ ਬਾਚ ॥ ਲਛਮਨ ਸੋ ॥ ਦਾਸ ਕੋ ਭਾਵ ਧਰੇ ਰਹੀਯੋ ਸੁਤ, ਮਾਤ ਸਰੂਪ ਸੀਆ ਪਹਿਚਾਨੋ ॥ ਤਾਤ ਕੀ ਤੁੱਲਿ ਸੀਆ ਪਤਿ ਕੱਉ, ਕਰਿਕੈ ਇਹ ਬਾਤ ਸਹੀ ਕਰਿ ਮਾਨੋ ॥ [10]ਜੇਤਕ ਕਾਨਨ ਕੇ ਦੁਖ ਹੈ, ਸਭ ਸੋ ਸੁਖ ਕੈ ਤਨ ਪੈ ਅਨਮਾਨੋ ॥ ਰਾਮ ਕੇ ਪਾਇ ਗਹੇ ਰਹੀਯੋ; ਬਨ ਕੈ ਘਰ ਕੋ, ਘਰ ਕੈ ਬਨੁ ਜਾਨੋ[ੳ] ॥੨੬੦॥ [11]ਰਾਜੀਵ ਲੋਚਨ ਰਾਮ ਕੁਮਾਰ ਚਲੇ ਬਨ ਕੱਉ ਸੰਗਿ ਭ੍ਰਾਤਿ ਸੁਹਾਯੋ ॥ [12]ਦੇਵ ਅਦੇਵ ਨਿਛੱਤ੍ਰ ਸਚੀਪਤਿ ਚੌਉਕ ਚਕੇ ਮਨ ਮੋਦ ਬਢਾਯੋ ॥ [13]ਆਨਨ ਬਿੰਬ ਪਰਯੋ ਬਸੁਧਾ ਪਰਿ ਫੈਲਿ ਰਹਿਯੋ ਫਿਰਿ ਹਾਥਿ ਨ ਆਯੋ ॥ ਬੀਚ ਅਕਾਸ ਨਿਵਾਸ ਕੀਯੋ ਤਿਹ ਤਾਹੀ ਤੇ ਨਾਮ ਮਯੰਕ ਕਹਾਯੋ ॥੨੬੧॥ ਦੋਹਰਾ ॥ [14]ਪਿਤ ਆਗਿਆ ਤੇ ਬਨ ਚਲੇ ਤਜਿ ਗ੍ਰਿਹਿ ਰਾਮ ਕੁਮਾਰ ॥ ਸੰਗ ਸੀਆ ਮ੍ਰਿਗ ਲੋਚਨੀ ਜਾ ਕੀ ਪ੍ਰਭਾ ਅਪਾਰ[ਅ] ॥੨੬੨॥

ਇਤਿ ਸ੍ਰੀ ਰਾਮ ਬਨਬਾਸ ਦੀਬੋ ॥੩॥

---

ੳ ਅੱਜ ਇਕ ਭਾਈ ਦੂਜੇ ਦਾ ਵੈਰੀ ਹੈ ਕਿਹੜੀ ਮਾਤਾ ਹੈ ਜੋ ਆਪਣੀ ਗੋਦ ਨੂੰ ਸੁਨੀ ਕਰਕੇ ਆਪਣੇ ਪੁੱਤਰ ਨੂੰ ਸੌਣ ਦੇ ਪੁੱਤਰ ਦੀ ਸੇਵਾ ਵਿਚ ਸੁਮਿਤ੍ਰਾਂ ਵਾਂਗ ਕੁਰਬਾਨੀ ਕਰਨ ਲਈ ਤੋਰਦੀ ਹੋਵੇ । ਇਹਨਾਂ ਪ੍ਰਕਰਣਾਂ ਨੂੰ ਫੜ੍ਹਕੇ ਪਾਠਕ ਕੇ ਦਿਲ ਦਿਮਾਗ ਤੇ ਅਸਰ ਅਵੱਸ਼ ਹੁੰਦਾ ਹੈ ।

ਅ ਇਹ ਸੀਨ ਸਮਾਜ ਦੇ ਧਾਰਮਕ ਪੱਖ ਲਈ ਅਲੌਕਿਕ ਲੀਹਾਂ ਉਲੀਕਦਾ ਹੈ, ਬੇਸ਼ੱਕ ਗੁਰਬਾਣੀ ਦੇ ਅੰਤਰਗਤ ਇਹਨਾਂ ਲੀਹਾਂ ਨੂੰ ਬਾਰ-ਬਾਰ ਉਘਾੜਿਆਂ ਹੈ ਪਰ ਸ੍ਰੀ ਦਸਮੇਸ਼ ਜੀ ਨੇ ਇਹਨਾਂ ਨੂੰ ਉਨਰੀ ਢੇਰ ਦੇ ਨਾਲ ਚਿੜ ਕੇ ਜੋ ਪੇਸ਼ ਕੀਤਾ ਹੈ ਇਸ ਦਾ ਮਹੱਤਵ ਕੁਝ ਹੋਰ ਹੀ ਹੈ । ਕਿਹੜਾ ਪੁਰਸ਼ ਜੋ ਓਪਣੇ ਕੀਤੇ ਬਚਨ ਬਦਲੇ ਓਪਣੀ ਜਾਨ ਕੁਰਬਾਨ ਕਰਦੇ ਵੇ ਜ਼ਬਾਨ ਬਦਲ ਦੇਣ ਤੇ ਮੁਕਰ ਜਾਣ ਨੂੰ ਤ੍ਰਜੀਹ ਦੇਵੇਗਾ । ਅੱਜ ਸਾਡੇ ਸਮਾਜ ਵਿਚ ਕਿਤਨੀ ਘਾਟ ਆ ਰਹੀ ਹੈ । ਅਸਾਂ ਅੰਮ੍ਰਿਤਪਾਨ ਕਰਨ ਵੇਲੇ ਗੁਰੂ ਦੀ ਹਜ਼ੂਰੀ ਵਿਚ ਕਿਤਨੇ ਬਚਨ ਕਰਦੇ ਹਾਂ, ਘਰ ਆਕੇ ਸਾਰਿਆਂ ਤੋਂ ਮੁਕਰ ਜਾਂਦੇ ਹਾਂ । ਕੋਈ ਚਾਲਾਕ ਚਾਰ ਗੱਲਾਂ ਕਰਦੇ ਅਸੀਂ ਉਸ ਦੇ ਬਣ ਜਾਵਾਂਗੇ ਸਤਿਗੁਰ ਨਾਲ ਕੀਤੇ ਇਕਰਾਰ ਤੇ ਵਾਇਦੇ ਦੀ ਗੁਰੂ ਤੋਂ ਹੀ ਮੁਕਰ ਕੇ ਸਖਸੀ ਗੁਰੂ ਦੇ ਪੈਰਾਂ ਵਿਚ ਜਾ ਡਿਗਾਂਗੇ । ਪਰ ਦਸਮੇਸ਼ ਜੀ ਦਸਵੇਂ ਹਨ ਕਿ ਗੁਰ ਸਿੱਖ ਦਾ ਬਚਨ ਇਹੋ ਜਿਹਾ ਪੱਕਾ ਹੋਣਾ ਚਾਹੀਦਾ ਹੈ । ਜਿਹੋ ਜਿਹਾ ਦਸਰਥ ਨੇ ਨਿਭਾ ਕੇ ਦਸਿਆ ਹੈ। ਬਚਨ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ । ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥ ਅੰਗ ੧੦੯੯॥ ਮ: ੫॥

ਜੇਕਰ ਪੁੱਤਰ ਹੋਵੇ ਤਾਂ ਇਹੋ ਜਿਹਾ ਹੀ ਹੋਵੇ ਜਿਹੋ ਜਿਹਾ ਰਮ ਸੀ, ਕੌਣ ਹੈ ਅੱਜ ਜੋ ਆਪਣੇ ਪਿਤਾ ਦੀ ਸ਼ਾਨ ਕਾਇਮ ਰੱਖਣ ਲਈ ਆਪਣਾ ਹੱਕ ਤਿਆਗ ਕੇ ਘਰ ਹੀ ਛੱਡ ਜਾਵੇ ਜੰਗਲਾਂ ਦੀ ਖਾਕ ਛਾਣਦਾ ਫਿਰੇ ਬਾਪ ਦਾ ਗਲਾ ਘੁਟ ਦੇਣ ਤੇ ਗਰੇਜ ਨਹੀਂ ਕਰਦੇ, ਕਿਥੇ ਹੈ ਲਛਮਣ ਜਿਹਾ ਭਰਾ। ਜਿਸ ਵੇਲੇ ਕੋਸਲਿਆਂ ਤੋਂ ਰਾਮ ਨੇ ਆਗਿਆ ਲੇਣ ਲਈ ਪਿਤਾ ਦਾ ਬਚਨ ਪਾਲਣ ਲਈ ਮਜ਼ਬੂਰੀ ਪ੍ਰਗਟ ਕੀਤੀ ਤਾਂ ਕੁਸਲਿਆ ਨੇ ਕਿਹਾ ਸੀ ਪੁੱਤਰ ਰਾਮ ਜੇ ਤੇਰੀ ਲਈ ਪਿਤਾ ਦੀ ਆਗਿਆ ਪਾਲਣਾ ਜ਼ਰੂਰੀ ਹੈ ਕੀ ਮੇਰੀ ਆਗਿਆ ਪਾਲਣਾ ਤੇਰਾ ਹੱਕ ਨਹੀਂ ਜੇ ਦਸਰਥ ਤੇਰਾ ਪਿਤਾ ਹੈ ਤਾਂ ਮੈਂ ਤੇਰੀ ਮਾਤਾ ਨਹੀਂ । ਰਾਮ ਨੇ ਉਤਰ ਦਿੱਤਾ ਸੀ ਕਿ ਮਾਤਾ ਜੀ ਮੇਰਾ ਹੱਕ ਪਿਤਾ ਜੀ ਤੇ ਆਪ ਦੀ ਦੋਹਾਂ ਦੀ ਆਗਿਆ ਮੰਨਣਾ ਹੁਕਮ ਮੁਸਾਵੀ ਹੈ, ਪ੍ਰੰਤੂ ਪਿਤਾ ਜੀ ਦਾ ਹੁਕਮ ਮੰਨਣਾ ਤੇਰੇ ਲਈ ਮੇਰੇ ਨਾਲੋਂ ਵੀ ਜ਼ਰੂਰੀ ਹੈ ਕਿਉਂਕਿ ਉਹ ਆਪ ਦਾ ਵੀ ਸਵਾਮੀ ਹੈ । ਇਸਤ੍ਰੀ ਉਹੀ ਇਸਤ੍ਰੀ ਕੁਹਾਣ ਦੀ ਹਕਦਾਰ ਹੈ ਜੋ ਕੋਸ਼ੱਲਿਆ ਤੇ ਸੀਤਾ ਵਾਂਗ ਪਤੀ ਦੀ ਆਗਿਆਕਾਰ ਤੇ ਵਫਾਦਾਰ ਹੈ ।

੧ ਮਾਤਾ ਕਹਿੰਦੀ ਹੈ ਰਾਮ ਨੂੰ ॥ ਮਨੋਹਰ ਛੰਦ ॥ ਮਾਤਾ ਸੁਮਿਤ੍ਰਾ ਨੇ ਜਿਸ ਵੇਲੇ ਇਹ ਗੱਲ ਸੁਣੀ ਤਾਂ ਰੋਂਦੀ ਹੋਈ ਉਸ ਦੀ ਛਾਤੀ ਨਾਲ ਲੱਗ ਗਈ। ਹਾਏ, ਰਘੁਕੁਲ ਦੇ ਵੀਰ ਭਰਾਵਾਂ ਵਿਚੋਂ ਸਿਰੋਮਣੀ ਰਾਮ ਮੈਨੂੰ ਤਿਆਗ ਕੇ ਕਿਉਂ ਜਾ ਰਹੇ ਹੋ।

੨ ਜਿਵੇਂ ਪਾਣੀ ਤੋਂ ਬਿਨਾਂ ਮੱਛੀ ਦੀ ਹਾਲਤ ਹੁੰਦੀ ਹੈ ਉਸੇ ਤਰ੍ਹਾਂ ਮੇਰੀ ਤਾਂ ਭੁੱਖ ਪਿਆਸ ਸਾਰੀ ਹਟ ਗਈ ਹੈ। ਚੱਕਰ ਆਇਆ ਤੇ ਝਟਕਾ ਲੱਗਾ ਘੁੰਮ ਕੇ ਕੁਸ਼ੱਲਿਆ ਡਿੱਗੀ ਤੇ ਰਾਮ ਦੇ ਵਿਛੋੜੇ ਦੀ ਅੱਗ ਦਿਲ ਵਿਚ ਲੱਗ ਗਈ ॥੨੫੬॥

੩ ਐ ਪੁੱਤਰ ਮੈਂ ਤਾਂ ਤੁਹਾਨੂੰ ਵੇਖਕੇ ਜਿਉਂਦੀ ਸਾਂ ਤੁਹਾਡੀ ਸੋਭਾ ਵੇਖ ਕੇ ਰੱਜ ਜਾਂਦੀ ਸਾਂ। ਲਛਮਣ ਸੁਮਿਤ੍ਰਾ ਦੇ ਪੁੱਤਰ ਦੀ ਛਬੀ ਨੂੰ ਵੇਖਕੇ ਸਾਰੇ ਦੁਖ ਭੁਲਾ ਕੇ ਦਿਲ ਵਿਚ ਪ੍ਰਸੰਨ ਹੁੰਦੀ ਸਾਂ।

੪ ਕੇਕਈ ਆਦਿ ਸੌਂਕਣਾਂ ਨੂੰ ਭਵਾਂ ਤਾਣਕੇ ਸਦਾ ਮਾਣ ਕਰਦੀ ਸਾਂ ਤਾਂ ਦੱਸੋ ਪੁੱਤਰ ਹੁਣ ਤੁਸੀਂ ਮੈਨੂੰ ਬੇ ਆਸਰਾ ਕਰਕੇ ਅੱਜ ਬਨ ਨੂੰ ਤੁਰ ਚਲੇ ਹੋ ਮੈਨੂੰ ਰੋਂਦੀ ਤੇ ਵਿਲਕਦੀ ਨੂੰ ॥੨੫੭॥

੫ ਕਈ ਕ੍ਰੋੜ ਮਿਲ ਕੇ ਇਸਤ੍ਰੀ ਪੁਰਸ਼ ਰੋਕ ਰਹੇ ਅਤੇ ਹੱਥ ਜੋੜ ਰਹੇ ਪਰ ਰਾਮ ਨੇ ਕਿਸੇ ਦੀ ਇਕ ਨਾ ਮੰਨੀ। ਲਛਮਣ ਦੀ ਮਾਤਾ ਸੁਮਿਤ੍ਰਾ ਦੇ ਘਰ ਵਿਦਾ ਲੈਣ ਲਈ ਜਾਣ ਦੀ ਜੀਅ ਵਿਚ ਠਾਨ ਲਈ-ਪੱਕੀ ਕਰ ਲਈ।

੬ ਸੁਮਿਤ੍ਰਾ ਇਹ ਗੱਲ ਸੁਣਕੇ ਧਰਤੀ ਤੇ ਜਾ ਪਈ, ਉਸ ਸਮੇਂ ਦੀ ਇਹ ਗੱਲ ਕਹੀ ਹੈ ਕਿ ਜਾਣੋਂ ਕਿਸੇ ਸੂਰਮੇ ਦੇ ਵੇਲੇ (ਬਰਛੇ) ਦੇ ਮਾਰਨ ਨਾਲ ਬੜਾ ਹੰਕਾਰੀ ਸੂਰਮਾ ਧਰਤੀ ਤੇ ਸਦਾ ਲਈ ਸੌਂ ਗਿਆ ਹੈ ॥੨੫੮॥

੭ ਉਸ ਕੁਜਾਤ ਕੇਕਈ ਨੇ ਕੁਕਰਮ ਕੀਤਾ ਹੈ ਜਿਸ ਨੇ ਰਾਮ ਚੰਦਰ ਨੂੰ ਬਨ ਜਾਣ ਲਈ ਕਹਿ ਦਿੱਤਾ। ਲੋਕ ਤੇ ਪ੍ਰਲੋਕ ਦੋਹਾਂ ਨੂੰ ਗੁਆ ਕੇ ਦੁਰਾਚਾਰਨੀ ਨੇ ਰਾਜੇ ਨੂੰ ਮਾਰ ਕੇ ਬਹੁਤਾ ਸੁਖ ਮੰਨਿਆ ਹੈ।

੮ ਹੁਣ ਇਸ ਵਿਚ ਕੋਈ ਭੁਲੇਖਾ ਨਹੀਂ ਰਿਹਾ ਕਿ ਉਸ ਨੇ ਕਰਮ ਧਰਮ ਨੂੰ ਤਿਆਗ ਕੇ ਅਧਰਮ (ਪਾਪ) ਨੂੰ ਹੀ ਅਪਨਾਇਆ ਹੈ। ਉਸ ਨੱਕ ਕੱਟੀ ਨਿਰਲੱਜ ਰਾਖਸ਼ੀ ਨੇ ਪਤੀ ਦਾ ਪਿਆਰ ਨਾ ਰੱਖਿਆ ॥੨੫੯॥

੯ ਸੁਮਿਤ੍ਰਾ ਕਹਿੰਦੀ ਹੈ ॥ ਲਛਮਣ ਨੂੰ ॥ ਐ ਪੁੱਤਰ ਤੂੰ ਰਾਮ ਚੰਦਰ ਦਾ ਆਪ ਨੂੰ ਸੇਵਕ ਜਾਨਣਾ ਹੈ, ਅਰ ਸੀਤਾ ਨੂੰ ਮਾਤਾ ਦਾ ਸਰੂਪ ਪਹਿਚਾਨਣਾ ਹੈ। ਪਿਤਾ ਦੇ ਤੁੱਲ ਸੀਤਾ ਦੇ ਪਤੀ ਨੂੰ ਕਰਕੇ ਮੰਨਣਾ ਇਸ ਗੱਲ ਨੂੰ ਠੀਕ ਕਰਕੇ ਜਾਨਣਾ ਹੈ।

੧੦ ਜਿਤਨੇ ਵੀ ਜੰਗਲ ਦੇ ਦੁਖ ਆਉਣ ਉਹਨਾਂ ਸਭਨਾਂ ਨੂੰ ਸੁਖ ਕਰਕੇ ਆਪਣੇ ਸਰੀਰ ਤੇ ਜਾਨਣਾ। ਹਮੇਸ਼ਾ ਰਾਮ ਦੇ ਚਰਨਾਂ ਨਾਲ ਲੱਗੇ ਰਹਿਣਾ ਅਤੇ ਬਨ ਨੂੰ ਆਪਣਾ ਘਰ ਤੇ ਘਰ ਨੂੰ ਬਨ ਦੇ ਬਰਾਬਰ ਸਮਝਣਾ ॥੨੬੦॥

੧੧ ਕੰਵਲ ਫੁੱਲ ਜਿਹੇ ਨੇਤ੍ਰਾਂ ਵਾਲਾ ਰਾਜ ਕੁਮਾਰ ਰਾਮ ਬਨ ਨੂੰ ਚੱਲ ਪਏ ਹਨ ਅਤੇ ਨਾਲ ਭਾਈ ਲਛਮਣ ਸੋਭਾ ਦੇ ਰਿਹਾ ਹੈ।

੧੨ ਦੇਵਤੇ ਅਤੇ ਮਨੁੱਖ ਤਾਰੇ ਇੰਦ੍ਰ ਨੇ ਹੈਰਾਨ ਹੋ ਕੇ ਮਨ ਵਿਚ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ।

੧੩ ਜਿਸ ਦੇ ਮੁਖ ਦਾ ਝਲਕਾਰਾ ਧਰਤੀ ਤੇ ਪਿਆ ਪਰ ਫੈਲ ਰਿਹਾ ਸੀ ਪਰ ਫੇਰ ਕਿਸੇ ਦੇ ਹੱਥ ਨਾ ਲੱਗਿਆ। ਜਿਵੇਂ ਬਿਜਲੀ ਦਾ ਝਲਕਾਰਾ ਮੁੜਕੇ ਅਕਾਸ਼ ਵਿਚ ਸਮਾ ਜਾਂਦਾ ਹੈ ਜਿਸ ਕਰਕੇ ਉਸ ਦਾ ਨਾਮ ਚੰਦ੍ਰਮਾਂ ਕਿਹਾ ਜਾਂਦਾ ਹੈ ॥੨੬੧॥

੧੪ ਦੋਹਰਾ ॥ ਪਿਤਾ ਦੀ ਆਗਿਆ ਨਾਲ ਬਨ ਨੂੰ ਚਲੇ ਗਏ ਘਰ ਨੂੰ ਤਿਆਗ ਕੇ ਰਾਮ ਰਾਜ ਕੁਮਾਰ। ਨਾਲ ਹਿਰਨ ਜਿਹੇ ਨੇਤ੍ਰਾਂ ਵਾਲੀ ਸੀਤਾ ਜਾ ਰਹੀ ਸੀ ਜਿਸਦੀ ਦੁੱਤ ਅਪਾਰ ਹੀ ਸੀ ॥੨੬੨॥ ਇਥੇ ਰਾਮ ਨੂੰ ਬਨਵਾਸ ਦੇਣ ਦੀ ਕਥਾ ਪੂਰੀ ਹੁੰਦੀ ਹੈ।

[੧]ਅਥ ਬਨਬਾਸ ਕਥਨੰ ॥ [੨]ਸੀਤਾ ਉਨਮਾਨ ਬਾਚ ॥ ਬਿਜੈ ਛੰਦ ॥ [੩]ਚੰਦ ਕੀ ਅੰਸ ਚਕੋਰਨ ਕੈ ਕਰਿ ਮੋਰਨ ਬਿੱਦੁਲਤਾ ਅਨਮਾਨੀ ॥ [੪]ਮੱਤ ਗਇੰਦਨ ਇੰਦ੍ਰ ਬਧੂ ਭੁਨ ਸਾਰ ਛਟਾ ਰਵਿ ਕੀ ਜੀਅ ਜਾਨੀ ॥ [੫]ਦੇਵਨ ਦੋਖਨ ਕੀ ਹਰਤਾ, ਅਰਦੇਵਨ ਕਾਲ ਕ੍ਰਿਆ ਕਰ ਮਾਨੀ ॥ [੬]ਦੇਸਨ ਸਿੰਧ ਦਿਸੇਸਨ ਬ੍ਰਿੱਧ ਜੋਗੇਸਨ ਗੰਗ ਕੈ ਰੰਗ ਪਛਾਨੀ[ੳ] ॥੨੬੩॥ ਦੋਹਰਾ ॥ [੭]ਉਤ ਰਘੁਬਰ ਬਨ ਕੋ ਚਲੇ ਸੀਅ ਸਹਿਤ ਤਜਿ ਗ੍ਰੇਹ ॥ ਇਤੈ ਦਸਾ ਜਿਹ ਬਿਧਿ ਭਈ ਸਕਲ ਸਾਧ ਸੁਨਿ ਲੇਹ ॥੨੬੪॥ [੮]ਮਾਤਾ ਬਾਚ ॥ ਕਬਿਤ ॥ ਸਬੈ ਸੁਖ ਲੈ ਕੇ ਗਏ, ਗਾੜੇ ਦੁਖ ਦੇਤ ਭਏ, ਰਾਜਾ ਦਸਰਥ ਜੂ ਕੱਉ ਕੈ ਕੈ ਆਜ ਪਾਤ ਹੋ ॥ [੯]ਆਜ ਹੂੰ ਨ ਛੀਜੈ ਬਾਤ ਮਾਨ ਲੀਜੈ ਰਾਜ ਕੀਜੈ; ਕਹੋ ਕਾਜ ਕਉਨ ਕੌ ਹਮਾਰੇ ਸੂੰਣ ਨਾਤ ਹੋ ॥ [੧੦]ਰਾਜਸੀ ਕੇ ਧਾਰੋ ਸਾਜ ਸਾਧਨ ਕੈ ਕੀਜੈ ਕਾਜ, ਕਹੋ ਰਘੁਰਾਜ ਆਜ ਕਾਹੇ ਕੱਉ ਸਿਧਾਤ ਹੋ ॥ [੧੧]ਤਾਪਸੀ ਕੇ ਭੇਸ ਕੀਨੇ ਜਾਨਕੀ ਕੌ ਸੰਗ ਲੀਨੇ, ਮੇਰੇ ਬਨਬਾਸੀ ਮੋਹ ਉਦਾਸੀ ਦੀਏ ਜਾਤ ਹੋ[ਅ] ॥੨੬੫॥ [੧੨]ਕਾਰੇ ਕਾਰੇ ਕਰਿ ਬੇਸ ਰਾਜਾ ਜੂ ਕੋ ਛੋਰਿ ਦੇਸ, ਤਾਪਸੀ ਕੋ ਕੈ ਕੈ ਭੇਸ ਸਾਥਿ ਹੀ ਸਿਧਾਰਿ ਹੌ ॥ [੧੩]ਕੁਲ ਹੂੰ ਕੀ ਕਾਨ ਛੋਰੋ, ਰਾਜਸੀ ਕੇ ਸਾਜ ਤੋਰੌ, ਸੰਗਿ ਤੇ ਨ ਮੋਰੋ ਮੁਖ ਐਸੋ ਕੈ ਬਿਚਾਰਿ ਹੌ ॥ [੧੪]ਮੁੰਦ੍ਰਾ ਕਾਨ ਧਾਰੌ ਸਾਰੇ ਮੁਖ ਪੈ ਬਿਭੂਤ ਡਾਰੌ, ਹਠਿ ਕੋ ਨ ਹਾਰੋ ਪੂਤ ਰਾਜ ਸਾਜ ਜਾਰਿ ਹੌ ॥ ਜੁਗੀਆ ਕੋ ਕੀਨੋ ਬੇਸ ਕਉਸਲ ਕੇ ਛੋਰ ਕ੍ਰੇਸ ਰਾਜਾ ਰਾਮ ਚੰਦ ਜੂ ਕੇ ਸੰਗਿ ਹੀ ਸਿਧਾਰਿ ਹੌ ॥੨੬੬॥ [੧੫]ਅਪੂਰਬ ਛੰਦ ॥ ਕਾਨਨੇ ਗੇ ਰਾਮ ॥ ਧਰਮ ਕਰਮੰ ਧਾਮ ॥ ਲੱਛਨੈ ਲੈ ਸੰਗਿ ॥ ਜਾਨਕੀ ਸੁਭੰਗਿ ॥੨੬੭॥ [੧੬]ਤਾਤ ਤਿਆਗੇ ਪ੍ਰਾਨ ॥ ਉਤਰੇ ਬਯੋਮਾਨ ॥ ਬਿੱਚਰੇ ਬਿਚਾਰ॥ ਮੰਤ੍ਰੀਯੰ ਅਪਾਰ ॥੨੬੮॥ [੧੭]ਬੈਠਯੋ ਬਸਿਸਟਿ ॥ ਸਰਬ ਬਿੱਪ ਇਸਟ ॥ ਮੁਕੱਲਿਯੋ ਕਾਗਦ ॥ ਪੱਠਏ ਮਾਗਧ ॥੨੬੯॥ [੧੮]ਸੰਕੜੇ ਸਾਵੰਤ ॥ ਮੱਤਏ ਮੱਤੰਤ ॥ ਮੁਕਲੇ ਕੇ ਦੂਤ ॥ ਪਉਨ ਕੇ ਸੇ ਪੂਤ ॥੨੭੦॥ [੧੯]ਅਸਟ ਨਦਯੰ ਲਾਖ ॥ ਦੂਤ ਗੇ ਚਰਬਾਖ ॥ ਭਰਤ ਆਗੇ ਜਹਾਂ ॥ ਜਾਤ ਭੇ ਤੇ ਤਹਾਂ ॥੨੭੧॥ [੨੦]ਉੱਚਰੇ ਸੰਦੇਸ ॥ ਊਰਧ ਗੇ ਅਉਧੇਸ ॥ ਪੱਤ੍ਰ ਬਾਚੇ ਭਲੇ ॥ ਲਾਗ ਸੰਗੰ ਚਲੇ ॥੨੭੨॥ [੨੧]ਕੋਪ ਜੀਯੰ ਜਗਯੋ ॥ ਧਰਮ ਭਰਮੰ ਭਗਯੋ ॥ ਕਾਸਮੀਰੰ ਤਜਯੋ ॥ ਰਾਮ ਰਾਮੰ ਭਜਯੋ ॥੨੭੩॥ [੨੨]ਪੁੱਜਏ ਅਵੱਧ ॥ ਸੂਰਮਾ ਸਾਨੱਧ ॥ ਹੇਰਿਓ ਅਉਧੇਸ ॥ ਮ੍ਰਿਤਕੰ ਕੇ ਭੇਸ ॥੨੭੪॥ [੨੩]ਭਰਥ ਬਾਚ ਕੇਕਈ ਸੋ ॥ ਲਖਯੋ ਕੁਸੂਤ ॥ ਬੁੱਲਯੋ

ੳ ਗੁਰੂ ਜੀ ਦੇ ਇਸ ਛੰਦ ਦੇ ਲਿਖਣ ਦਾ ਭਾਵ ਪ੍ਰਗਟ ਕਰਦਾ ਹੈ ਕਿ ਜਿਵੇਂ ਚਕੋਰ ਦੀ ਪ੍ਰੀਤ ਚੰਦ ਨਾਲ ਹੁੰਦੀ ਹੈ, ਜਿਵੇਂ ਮੋਰਾਂ ਦੀ ਪ੍ਰੀਤ ਬਦਲ ਨਾਲ ਹੁੰਦੀ ਹੈ, ਅਤੇ ਜਿਵੇਂ ਸੱਚੀ ਦੀ ਫ੍ਰੀਤ ਇੰਦ੍ਰ ਨਾਲ ਹੈ। ਜਿਵੇਂ ਸੰਵੇਰਦਾ ਪ੍ਰੇਮ ਸੂਰਜ ਨਾਲ ਹੈ, ਸੂਰਜ ਤੋਂ ਬਿਨਾ ਸੰਵੇਰ ਦਾ ਕੋਈ ਭਾਵ ਹੀ ਨਹੀਂ। ਇਸੇ ਤਰ੍ਹਾਂ ਜੇ ਸੀਤਾ ਰਾਮ ਦੇ ਨਾਲ ਨਾਂ ਜਾਦੀ ਤਾਂ ਦੇਵਤਿਆਂ ਦੇ ਦੋਖੀ ਦੈਂਤ ਕਿਵੇਂ ਮਰਦੇ ਇਸ ਲਈ ਦੇਵਤਿਆਂ ਨੇ ਸੀਤਾ ਨੂੰ ਉਪਣੇ ਦੁੱਖਾਂ ਦੀ ਹਰਤਾ ਕਰਕੇ ਜਾਣਿਆ। ਅਰ (ਵੈਰ) ਵੈਰੀਆਂ ਦੀ ਕਾਲ ਕਰਨ ਵਾਲੀ ਕ੍ਰਿਯਾ ਕਰਕੇ ਮੰਨਿਆ ਅਤੇ ਦੇਸ਼ ਜਿਵੇਂ ਸਿੰਧ ਸਾਗਰ ਤੋਂ ਬਦਲ ਬਣਾਕੇ ਪਾਣੀ ਦਿੰਦਾ ਹੈ ਉਸ ਦੇ ਆਸਰੇ ਦੇਸ਼ ਵਸਦੇ ਸਨ ਅਤੇ ਦਿਗਜ ਪਹਾੜਾਂ ਦੀ ਓਟ ਵਿਚ ਵਸਦੇ ਹਨ, ਜੋਗੀ ਗੰਗਾ ਨੂੰ ਮਾਤਾ ਤੁਲ ਜਾਣਕੇ ਉਸ ਦੇ ਸਾਇ ਵਿਚ ਦਿਨ ਕਟੀ ਕਰਦੇ ਹਨ। ਇਸੇ ਤਰ੍ਹਾਂ ਸੀਤਾ ਇਹਨਾਂ ਸਾਰਿਆਂ ਨੂੰ ਸੁਖ ਸਿਖਯਾ ਦਾਤੀ ਪ੍ਰਤੀਤ ਹੁੰਦੀ ਸੀ

ਅ ਕੋਸਲਿਆ ਰੁਦਨ ਤੇ ਵਰਲਾਪ ਤਾਂ ਕਰਦੀ ਹੈ ਭਾਵੇਂ ਦਸਰਥ ਦੀ ਮੌਤ ਵੀ ਹੋ ਗਈ ਪਰ ਉਸ ਦੇ ਬਚਨ ਨੂੰ ਟਾਲਦੀ ਨਹੀਂ।

੧ ਹੁਣ ਬਨਵਾਸ ਦੀ ਕਥਾ ਕਰਦੇ ਹਾਂ ॥

੨ ਸੀਤਾ ਬਾਰੇ ਆਪੋ ਆਪਣੇ ਅਨੁਮਾਨ ਅਨੁਸਾਰ ਵਿਚਾਰ ।

੩ ਬਿਜੈ ਛੰਦ ॥ ਚਕੋਰਾਂ ਨੇ ਸੀਤਾ ਨੂੰ ਚੰਦ ਦੀ ਅੰਸ ਕਰਕੇ ਜਾਣਿਆ ਅਤੇ ਮੋਰਾਂ ਨੇ ਬੱਦਲ ਦੀ ਘੋਰ ਦਾ ਅਨੁਮਾਨ ਜਾਣਿਆ ।

੪ ਮਸਤ ਹਾਥੀਆਂ ਨੇ ਸੀਤਾ ਨੂੰ ਇੰਦਰ ਦੀ ਵਾਧੂ ਇੰਦਰਾਣੀ ਸਚੀ ਕਰਕੇ ਜਾਣਿਆ ਅਤੇ ਸਵੇਰ ਨੇ ਸੂਰਜ ਦਾ ਪਹਿਰ ਛੁਟਾਲਾ ਸਮਝਿਆ ਜੀਅ ਵਿਚ ।

੫ ਦੇਵਤਿਆਂ ਨੇ ਦੁੱਖਾਂ ਨੂੰ ਦੂਰ ਕਰਨ ਵਾਲੀ ਮੰਨਿਆ । ਦੇਵਤਿਆਂ ਦੇ ਵੈਰੀਆਂ ਰਾਖਸ਼ਾਂ ਨੇ ਕਾਲ ਕ੍ਰਿਯਾ ਕਰਕੇ ਮੰਨੀ ।

੬ ਦੇਸ਼ਾਂ ਨੇ ਸਮੁੰਦਰ ਤੇ ਦਿਸੇਸਾਂ ਦੇ ਮਾਲਕਾਂ ਨੇ ਬ੍ਰਹਮਾ ਜੋਗੀਆਂ ਨੇ ਗੰਗਾ ਕਰਕੇ ਪਛਾਣ ਕੀਤੀ ॥੨੬੩॥

੭ ਦੋਹਰਾ ॥ ਉਧਰ ਤਾਂ ਰਾਮ ਚੰਦਰ ਜੀ ਬਨ ਨੂੰ ਚਲੇ ਗਏ ਸੀਤਾ ਸਮੇਤ ਘਰ ਨੂੰ ਤਿਆਗ ਕੇ, ਇਸ ਪਾਸੇ ਜੋ ਹਾਲਤ ਹੋਈ ਸਾਰੇ ਸਾਧ-ਸੰਤ ਸੁਣ ਲੈਣ ॥੨੬੪॥

੮ ਮਾਤਾ ਕਹਿੰਦੀ ਹੈ ॥ ਕਬਿੱਤ ॥ ਜਿਸ ਵੇਲੇ ਸਾਧੂ ਦਾ ਭੇਸ ਕਰਕੇ ਰਾਮ ਜੀ ਤੁਰਦੇ ਹਨ ਕਿ ਰਾਮ ਆਦਿ ਮੇਰੇ ਸਾਰੇ ਸੁਖ ਲੈ ਕੇ ਚਲੇ ਗਏ ਅਤੇ ਬਹੁਤ ਭਾਰੀ ਦੁੱਖ ਮੈਨੂੰ ਦੇ ਗਏ ਰਾਜੇ ਦਸਰਥ ਨੂੰ ਕੇਕਈ ਨੇ ਅੱਜ ਮਾਰ ਮੁਕਾਇਆ ਹੈ ।

੯ ਅਜੇ ਵੀ ਇਹ ਗੱਲ ਖਰਾਬ ਨਹੀਂ ਹੁੰਦੀ ਜੇ ਮੇਰੀ ਗੱਲ ਮੰਨ ਲਉ ਬਨ ਨੂੰ ਨਾ ਜਾਉ ਰਾਜ ਕਰੋ ਦੱਸੋ ਤੁਸੀਂ ਕਿਸ ਕੰਮ ਲਈ ਸਾਡੇ ਲਹੂ ਵਿਚ ਨਹਾਉਂਦੇ ਹੋ ॥

੧੦ ਰਾਜਸੀ ਭੇਸ ਧਾਰਨ ਕਰੋ ਸਾਧਾਂ ਸੰਤਾਂ ਦੇ ਕੰਮ ਸੰਵਾਰੋ ਦੱਸੋ ਐ ਰਾਮ ਚੰਦਰ ਅੱਜ ਤੁਸੀਂ ਕਿਉਂ ਤੁਰੇ ਜਾਂਦੇ ਹੋ ?

੧੧ ਤਪੱਸਿਆ ਵਾਲਾ ਭੇਸ ਕੀਤਾ ਹੋਇਆ ਹੈ, ਸੀਤਾ ਨੂੰ ਨਾਲ ਲੈ ਲਿਆ ਹੈ ਐ ਮੇਰੇ ਬਨਵਾਸੀ ਪੁੱਤਰ ਮੈਨੂੰ ਉਦਾਸੀ ਦੇ ਕੇ ਜਾ ਰਹੇ ਹੋ ॥੨੬੫॥

੧੨ ਜੇ ਤੁਸਾਂ ਨਹੀਂ ਮੁੜਨਾ ਤਾਂ ਮੈਂ ਵੀ ਕਾਲਾ, ਕਾਲਾ ਭੇਸ ਕਰਕੇ ਰਾਜਾ ਜੀ ਦੇ ਦੇਸ਼ ਛੱਡ ਕੇ ਤਪੱਸਵੀ ਦਾ ਭੇਸ ਕਰਕੇ ਤੁਹਾਡੇ ਨਾਲ ਹੀ ਚਲੀ ਜਾਵਾਂਗੀ ।

੧੩ ਕੁਲ ਕਲੰਕ ਦੀ ਸ਼ਰਮ ਤਿਆਗ ਕੇ, ਰਾਜਸੀ ਸਾਜ ਤੋੜ ਕੇ ਨਾਲ ਜਾਣ ਤੋਂ ਮੂੰਹ ਨਹੀਂ ਮੋੜਦੀ ਮੈਂ ਇਸ ਤਰ੍ਹਾਂ ਵਿਚਾਰਦੀ ਹਾਂ ।

੧੪ ਕੰਨਾਂ ਵਿਚ ਮੁੰਦ੍ਰਾਂ ਪਾ ਕੇ ਸਾਰੇ ਸੁੱਖਾਂ ਤੇ ਸੁਆਹ ਪਾ ਕੇ ਆਪਣਾ ਹਠ ਨਹੀਂ ਛੱਡਾਂਗੀ ਐ ਪੁੱਤਰ ਆਹ ਸਾਰਾ ਰਾਜ ਦਾ ਸਾਜ ਸਾੜ ਦਿਆਂਗੀ । ਜੋਗੀਆਂ ਦਾ ਭੇਸ ਕਰਕੇ ਕੌਸਲ (ਕੁਸਲਿਆਂ ਦੇ ਪੇਕੇ) ਦਾ ਵਾ ਕਲੇਸ਼ ਛੱਡ ਕੇ ਰਾਮ ਚੰਦਰ ਦੇ ਨਾਲ ਹੀ ਚਲੀ ਜਾਵਾਂਗੀ ॥੨੬੬॥

੧੫ ਅਪੂਰਬ ਛੰਦ ॥ ਜੰਗਲਾਂ ਨੂੰ ਚਲੇ ਗਏ ਰਾਮ ਚੰਦਰ । ਜੋ ਧਰਮ ਕਰਮ ਦੇ ਘਰ ਸਨ । ਲਛਮਣ ਨੂੰ ਨਾਲ ਲੈ ਕੇ ਜਿਨ੍ਹਾਂ ਦੇ ਸੀਤਾ ਨਾਲ ਸੋਭਦੀ ਹੈ ਸ਼ੁਭ ਅੰਗਾਂ ਵਾਲੀ॥੨੬੭॥

੧੬ ਪਿਤਾ ਨੇ ਪ੍ਰਾਣ ਤਿਆਗ ਦਿੱਤੇ । ਸਵਰਗ ਤੇ ਬਿਮਾਨ ਆ ਕੇ ਲੈ ਗਏ ਹਨ । ਮੰਤਰੀ ਵਿਚਾਰ ਕਰਦੇ ਹਨ ਬਹੁਤ ਸਾਰੀ ॥੨੬੮॥

੧੭ ਵਿਚ ਵਸਿਸ਼ਟ ਬੈਠਾ ਹੈ । ਜੋ ਸਾਰੇ ਬ੍ਰਾਹਮਣਾਂ ਦਾ ਸ਼ੋ੍ਮਣੀ ਹੈ ਕਾਗਜ ਮੰਗਾ ਲਿਆ । ਜੋ ਲਿਖ ਕੇ "ਮਾਗਦ" ਦੂਤ ਦੇ ਹੱਥ ਭੇਜ ਦਿੱਤਾ ॥੨੬੯॥

੧੮ ਸੈਂਕੜੇ ਸੂਰਮੇ ਬੈਠੇ ਹਨ । ਜਿਨ੍ਹਾਂ ਨੇ ਮਤੇ ਮਤਾਏ (ਸਲਾਹ ਮਸ਼ਵਰਾ ਕੀਤਾ) ਪੱਤਰ ਲੈ ਕੇ ਜਾਣ ਲਈ ਦੂਤ ਬੁਲਾ ਲਿਆ ਜੋ ਹਵਾ ਦੀ ਤੇਜ਼ੀ ਨਾਲ ਜਾਵੇ (ਪਾਉਣ ਦੇ ਪੁੱਤਰ ਹਨੂੰਮਾਨ ਵਾਂਗ) ॥੨੭੦॥

੧੯ ਦੂਤ ਅੱਠ ਨਦੀਆਂ ਲੰਘਕੇ ਦੂਤ ਕਸ਼ਮੀਰ ਪੁੱਜ ਗਿਆ ਜਿਥੇ ਅੱਗੇ ਭਰਾ ਗਿਆ ਹੋਇਆ ਸੀ । ਉਥੇ ਦੂਜ ਪੁੱਜ ਗਿਆ ॥੨੭੧॥

੨੦ ਸਨੇਹਾ ਭਰਤ ਨੂੰ ਦਿੱਤਾ ਅਤੇ ਦੱਸਿਆ ਕਿ ਅਉਧ ਪੁਰੀ ਦਾ ਰਾਜਾ ਸੁਰਗਵਾਸ ਹੋ ਗਿਆ । ਚੰਗੀ ਤਰ੍ਹਾਂ ਭਰਤ ਨੇ ਚਿੱਠੀ ਨੂੰ ਪੜ੍ਹਿਆ ਤੇ ਦੂਤ ਨਾਲ ਲਗ ਕੇ ਤੁਰ ਪਏ ॥੨੭੨॥

੨੧ ਭਰਤ ਦੇ ਦਿਲ ਵਿਚ ਕ੍ਰੋਧ ਜਾਗ ਪਿਆ ਹੈ ਉਸ ਵਿਚ ਧਰਮ ਦਾ ਵਹਿਮ ਦਿਲ ਵਿਚੋਂ ਉਡ ਗਿਆ (ਜੋ ਇਹ ਵਿਚਾਰ ਸੀ ਕਿ ਮੈਂ ਮਾਤਾ ਨੂੰ ਕੀ ਗੱਲ ਅਦਬ ਨਾਲ ਕਰਨੀ ਹੈ) ਕਸ਼ਮੀਰ ਛੱਡ ਦਿੱਤਾ ਤੇ ਮੁੱਖ ਦੇ ਵਿਚ ਰਾਮ-ਰਾਮ ਜਪਣ ਲੱਗਾ ॥੨੭੩॥

੨੨ ਅਯੱਧਿਆ ਵਿਚ ਆਕੇ ਪੁੱਜ ਗਏ । ਜਿਹੜੇ ਸੂਰਮੇ ਸ਼ਸਤਰ ਧਾਰਨ ਵਾਲੇ ਸਨ ਆ ਕੇ ਰਾਜੇ ਦਸਰਥ ਨੂੰ ਮਰਿਆ ਹੋਇਆ ਵੇਖਿਆ ॥੨੭੪॥

੨੩ ਭਰਤ ਕੇਕਈ ਨੂੰ ਕਹਿੰਦਾ ਹੈ । ਮਾੜਾ ਕੰਮ ਹੋਇਆ ਵੇਖਿਆ ਤਾਂ ਉਹ ਸੁਪੁੱਤਰ ਭਰਤ ਬੋਲਿਆ ।

[੧]ਸਪੂਤ ॥ ਧ੍ਰਿਗ ਮਈਯਾ ਤੋਹਿ ॥ ਲਜਿ ਲਾਈਯਾ ਮੋਹਿ ॥੨੭੫॥ [੨]ਕਾ ਕਰਯੋ
ਕੁਕਾਜ॥ ਕਿਯੋ ਜੀਐ ਨਿਲਾਜ ॥ ਮੋਹ ਜੈਬੇ ਤਹੀ ॥ ਉਰਾਮ ਹੈਗੇ ਜਹੀ ॥੨੭੬॥
[੩]ਕੁਸਮ ਬਚਿਤ੍ਰ ਛੰਦ ॥ ਤਿਨ ਬਨਬਾਸੀ ਰਘੁਬਰ ਜਾਨੈ ॥ ਦੁਖ ਸੁਖ ਸਮ ਕਰ,
ਸੁਖ ਦੁਖ ਮਾਨੈ ॥ [੪]ਬਲ ਕਰ ਧਰ ਕਰ ਅਬ ਬਨ ਜੈਹੈਂ ॥ ਰਘਪਤ ਸੰਗ ਹਮ
ਬਨ ਫਲ ਖੈਹੈਂ ॥੨੭੭॥ [੫]ਇਮ ਕਹ ਬਚਨਾ ਘਰ ਬਰ ਛੋਰੇ ॥ ਬਲ ਕਲ ਧਰ
ਤਨ, ਭੂਖਨ ਤੋਰੇ ॥ [੬]ਅਵਧਿਸ ਜਾਰੇ ਅਵਧਹਿ ਛਾਡਯੋ ॥ ਰਘ ਪਤਿ ਪਗ
ਤਰ ਕਰ ਘਰ ਮਾਂਡਯੋ ॥੨੭੮॥ [੭]ਲਖ ਜਲ ਥਲ ਕਹੱ ਤਜ ਕੁਲ ਧਾਏ ॥ ਮੁਨ
ਮਨ ਸੰਗਿ ਲੈ ਤਿਹੱ ਠਾਂ ਆਏ ॥ [੮]ਲਖ ਬਲ ਰਾਮੰ ਖਲਦਲ ਭੀਰੰ ॥ ਗਹਿ
ਧਨ ਪਾਣੰ ਸਿਤ ਧਰ ਤੀਰੰ ॥੨੭੯॥ [੯]ਗਹਿ ਧਨੁ ਰਾਮੰ ਸਰ ਬਰ ਪੂਰੰ ॥ ਅਰ
ਬਰ ਥਹਰੇ ਖਲ ਦਲ ਸੂਰੰ ॥ [੧੦]ਨਰ ਬਰ ਹਰਖੇ ਘਰ ਘਰ ਅਮਰੰ ॥ ਅਮਰਰ
ਧਰਕੇ ਲਹ ਕਰ ਸਮਰੰ ॥੨੮੦॥ [੧੧]ਤਬ ਚਿਤ ਅਪਨੇ ਭਰਥਰ ਜਾਨੀ ॥ ਰਣ
ਰੰਗ ਰਾਤੇ ਰਘਬਰ ਮਾਨੀ ॥ [੧੨]ਦਲ ਬਲ ਤਜਿ ਕਰਿ ਇਕਲੇ ਨਿਸਰੇ ॥ ਰਘਬਰ
ਨਿਰਖੇ ਸਬ ਦੁਖ ਬਿਸਰੇ ॥੨੮੧॥ [੧੩]ਦ੍ਰਿਗ ਜਬ ਨਿਰਖੇ ਭਟ ਮਣ ਰਾਮੰ ॥ ਸਿਰ
ਧਰ ਟੇਕਯੋ ਤਜ ਕਰ ਕਾਮੰ ॥ [੧੪]ਇਮ ਗਤਿ ਲਖਿ ਕਰ ਰਘੁਪਤਿ ਜਾਨੀ ॥
ਭਰਥਰ ਆਏ ਤਜ ਰਜਧਾਨੀ ॥੨੮੨॥ [੧੫]ਰਿਪਹਾ ਨਿਰਖੇ ਭਰਥਰ ਜਾਨੇ ॥ ਅਵਧਿਸ
ਮੂਏ ਤਿਨ ਮਨ ਮਾਨੇ ॥ [੧੬]ਰਘੁਬਰ ਲਛਮਨ ਪਰ ਹਰ ਬਾਨੰ ॥ ਗਿਰ ਤਰ ਆਏ
ਤਜ ਅਭਮਾਨੰ ॥੨੮੩॥ [੧੭]ਦਲ ਬਲ ਤਜਿ ਕਰਿ ਮਿਲਿ ਗਲ ਰੋਏ ॥ ਦੁਖ
ਕਸਿ ਬਿਧਿ ਦੀਆ ਸੁਖ ਸਬ ਖੋਏ॥ [੧੮]ਅਬ ਘਰ ਚਲੀਏ ਰਘੁਬਰ ਮੇਰੇ ॥ ਤਜਿ
ਹਠਿ ਲਾਗੇ ਸਭ ਪਗ ਤੇਰੇ ॥੨੮੪॥ [੧੯]ਰਾਮ ਬਾਚ ਭਰਥ ਸੋ ॥ ਕੰਠ ਅਭੂਖਨ
ਛੰਦ ॥ ਭਰਥ ਕੁਮਾਰ ਨ ਅਉਹਠ ਕੀਜੈ॥ ਜਾਹ ਘਰੈ, ਨ ਹਮੈ ਦੁਖ ਦੀਜੈ॥
[੨੦]ਕਾਜ ਕਹਯੋ ਜੁ ਹਮੈ, ਹਮ ਮਾਨੀ ॥ [੨੧]ਤ੍ਰਿਯੋਦਸ ਬਰਖ ਬਸੈ ਬਨ ਧਾਨੀ ॥
੨੮੫॥ ਤ੍ਰਿਯੋਦਸ ਬਰਖ ਬਿਤੈ ਫਿਰਿ ਐਹੈਂ ॥ ਰਾਜ ਸੰਘਾਸਨ ਛੱਤ੍ਰ ਸੁਹੈ ਹੈਂ ॥
[੨੨]ਜਾਹੁ ਘਰੈ ਸਿਖ ਮਾਨ ਹਮਾਰੀ ॥ ਰੋਵਤ ਤੋਰ ਉਤੈ ਮਹਤਾਰੀ ॥੨੮੬॥ [੨੩]ਭਰਥ
ਬਾਚ ਰਾਮ ਪ੍ਰਤਿ ॥ ਕੰਠ ਅਭੂਖਨ ਛੰਦ ॥ ਜਾਉ ਕਹਾ ਪਗ ਭੇਟ ਕਹਉ
ਤੁਹ ॥ ਲਾਜ ਨ ਲਾਗਤ ਰਾਮ ਕਹੋ ਮੁਹ ॥ [੨੪]ਮੈ ਅਤ ਦੀਨ ਮਲੀਨ
ਬਿਨਾ ਗਤ ॥ ਰਾਖ ਲੈ ਰਾਜ ਬਿਖੈ ਚਰਨਾਮ੍ਰਤ ॥੨੮੭॥ [੨੫]ਚੱਛ ਬਿਹੀਨ
ਸੁਪੱਛ ਜਿਮੰ ਕਰ ॥ ਤਿਉ ਪ੍ਰਭ ਤੀਰ ਗਿਰਯੋ ਪਗ ਭਰਥਰ[ਅ] ॥

ੳ ਜੇ ਕੋਈ ਧਰਮ ਤੋਂ ਹੀਣਾਂ ਅਜਕਲ੍ਹ ਦਾ ਕਾਲਜੀ ਏਟ ਲਾਲਚੀ ਪੁੱਤਰ ਹੁੰਦਾ ਤਾਂ ਕੇਕਈ ਨੂੰ ਬੜੀ ਧਰਮਾਤਮਾ ਕਹਿ ਕੇ ਉਸ ਦਾ ਆਦਰ ਕਰਦਾ। ਪਰ ਪੁਰਸ਼ੋਤਮ ਪੁਰਸ਼ਾਂ ਦੀ ਕੀ ਪਹਿਚਾਣ ਹੈ ਉਹ ਨਿਜੀ ਸੁੱਖ ਤੇ ਲਾਲਚ ਖੁਦਗਰਜ਼ੀ ਤੋਂ ਉਪਰ ਉਠਕੇ ਹੱਕ ਨਾ ਹੱਕ ਨੂੰ ਪਹਿਚਾਣ ਕੇ ਯਥਾਰਥ ਪਗ ਡੰਡੀ ਦੇ ਰਾਹ ਤੇ ਪੈਰ ਧਰਦੇ ਹਨ । ਭਰਤ ਉਸੇ ਮਾਤਾ ਨੂੰ ਜਿਸ ਨੇ ਭਰਤ ਵਾਸਤੇ ਮਰੱਬਾ ਦੋ ਮਰੱਬੇ ਦਾ ਖੇਤ ਨਹੀਂ ਯੁਧਿਆ ਪੁਰੀਦਾ ਚੋਦਾਂ ਸਾਲ ਰਾਜ ਦੇਣ ਲਈ ਆਪਣੀ ਆਕਬਤ ਖੋਟੀ ਕਰ ਲਈ, ਜਿਸ ਨੇ ਪਤੀ ਦੀ ਮੌਤ ਮਥੇ ਤੇ ਧਰਕੇ ਜਰ ਲਈ, ਸੰਸਾਰ ਵਿਚ ਕਲੰਕ ਦੇ ਸਿਆਹ ਟਿਕੇ ਦੀ ਰਸਮ ਸਿਰ ਤੇ ਧਰ ਲਈ, ਉਸ ਸ਼ੁਭ ਚਿੰਤਕ ਮਾਂ ਨੂੰ ਸ਼ਾਬਾਸ ਨਹੀਂ ਸਗੋਂ ਭਰਤ ਉਸ ਨੂੰ ਧਿਰਕਾਰਦਾ ਹੈ ਅਤੇ ਬੜੇ ਭਾਈ ਦੇ ਸਤਿਕਾਰ ਨੂੰ ਵਿਚਰਦਾ ਹੈ ਉਹ ਉਸ ਪਗਡੰਡੀ ਤੋਂ ਪਿੱਛਾ ਨਹੀਂ ਹਟਦਾ ਜਿਹੜਾ ਰਾਹ ਉਆਰ ਤੇ ਪਾਰਦਾ ਹੈ ।

ਅ ਭਰਥ ਦੀ ਪ੍ਰੀਤਿ ਭਾਵਨਾ ਕਿਤਨੀ ਸਵੱਛ ਸ਼ੁੱਧ ਤੇ ਪਵਿੱਤਰ ਸੀ ? ਇਸ ਦਾ ਅਨੁਮਾਨ ਕਰਨਾ ਕਠਿਨ ਹੈ । ਭਾਵੇਂ ਆਦਿ ਬਾਣੀ ਵਿਚ ਕਿਹਾ ਗਿਆ ਹੈ ਕਿ ਜਿਉ ਰਣ ਮਹਿ ਸਖਾ ਭਗਤ) ਭਾਵ ਜਿਵੇਂ ਯੁੱਧ ਦੇ ਵਿਚ ਘਿਰੇ ਹੋਏ ਦੀ ਮਦਦ ਕਰਨ ਲਈ ਸਕਾ ਭਰਾ ਪਹੁੰਚਕੇ ਆਪਣੀ ਜਾਨਤਕ ਕੁਰਬਾਨ ਕਰ ਦਿੰਦਾ ਹੈ ਬੜੀ ਉਤਮ ਤੇ ਸਪੱਸ਼ਟ ਉਦਾਹਰਣ ਹੈ । ਪਰ ਸਮਾਜ ਤੇ ਉਤਨਾ ਅਸਰ ਨਹੀਂ ਕਰਦੀ ਜਿਤਨਾ ਸ੍ਰੀ ਦਸਮੇਸ਼ ਜੀ ਦਾ ਅਲੋਕਕ ਗਿਆਨ ਦਾ ਚਿੱਤਰ ਪ੍ਰਤੱਖ ਹੋ ਕੇ ਸਮਝਾ ਰਿਹਾ ਹੈ । ਜਿਵੇਂ ਸੰਸਾਰ ਵਿਚ ਜੰਤਰ ਮੰਤਰ ਤਾਂ ਅਨੇਕਾਂ ਹਨ ਪਰ ਉਸ ਮੰਤਰ ਦੀ ਗੱਲ ਹੋਰ ਹੀ ਹੁੰਦੀ ਹੈ ਜੋ ਮੂੰਹ ਚੜ੍ਹਕੇ ਬੋਲੇ । ਜਿਸ ਤਰ੍ਹਾਂ ਸ੍ਰੀ ਦਸਮੇਸ਼ ਜੀ ਦੇ ਉਪਦੇਸ਼ ਤੇ ਉਦਾਹਰਣ ਉਨਰੀ ਰੂਪ ਵਿਚ ਮੂੰਹ ਚੜ੍ਹਕੇ ਬੋਲਦੀਆਂ ਹਨ । ਜੇਕਰ ਇਸ ਭਰਤ ਦੀ ਸ਼ਰਧਾ ਭਰੇ ਪਿਆਰ ਦੀ ਉਦਾਹਰਣ ਸ੍ਰੀ ਦਸਮੇਸ਼ ਜੀ ਨੇ ਦਿੱਤੀ ਹੈ ਇਸ ਤੇ ਅਮਲ ਹੋ ਜਾਏ ਤਾਂ ਸਾਡੇ ਸਮਾਜ ਵਿਚ ਹਜ਼ਾਰਾਂ ਝਗੜੇ ਤੇ ਮੁਕੱਦਮੇ ਮੁੱਕਕੇ-ਠੰਡ ਠੇਰ ਵਰਤ ਜਾਵੇ ਅਨੇਕਾਂ ਪਰਿਵਾਰ ਸੁਖ ਦੀ ਨੀਂਦਰ ਸੌਣ ਵਿਚ ਸਫਲ ਹੋ ਜਾਣ । ਜੈਸਾ ਕਿ :- ਹਕੁ ਪਰਾਇਆ ਨਾਨਕਾ ਉਸ ਸੂਅਰੁ ਉਸੁ ਗਾਇ ॥ ਅੰਗ ੧੪੧॥ ਮ: ੧॥ ਪ੍ਰੰਤੂ ਪਿਤਾ ਦੇ ਵੀ ਕੁਝ ਹੱਕ ਹੁੰਦੇ ਹਨ, ਜੋ ਕੋਈ ਪੁੱਤਰ ਵਫਾਦਾਰੀ ਜ਼ਿੰਮੇਸਾਰੀ ਕਾਬਲੀਅਤ ਤੇ ਪੂਰਾ ਉਤਰ ਕੇ ਹਾਸਲ ਕਰ ਲੈਂਦਾ ਹੈ ਤਾਂ ਉਸ ਤੇ ਦੂਜਿਆਂ ਨੂੰ ਇਤਰਾਜ਼ ਨਹੀਂ ਸੋਭਦਾ ਜੋ ਪਿਤਾ ਨਾਲ ਝਗੜਾ ਕਰਨਾ ਹੈ, ਜਿਵੇਂ ਰਾਮ ਨੇ ਪਿਤਾ-ਪਿਤਾ ਦੀ ਆਗਿਆ ਤੇ ਫੁਲ ਚੜ੍ਹਾਏ ਹਨ ।

੧ ਧ੍ਰਿਕਾਰ ਹੈ ਮਾਤਾ ਤੈਨੂੰ ਤੈ ਮੈਨੂੰ ਇਹ ਲਾਜ ਲਾ ਦਿੱਤੀ ਹੈ ॥੨੭੫॥

੨ ਇਹ ਤੂੰ ਕਿਹੜਾ ਮਾੜਾ ਕੰਮ ਕੀਤਾ ਹੈ । ਐ ਨਿਲੱਜ ਤੂੰ ਕਾਹਦੇ ਲਈ ਜੀ ਰਹੀ ਹੈਂ ਭਾਵ (ਤੇਰੇ ਜਿਉਣ ਦਾ ਕੋਈ ਧਰਮ ਨਹੀਂ) ਮੈਂ ਹੁਣ ਉਥੇ ਹੀ ਜਾਵਾਂਗਾ । ਜਿਥੇ ਰਾਮ ਗਿਆ ਹੈ ॥੨੭੬॥

੩ ਕੁਸਮ ਬਚਿੱਤ੍ਰ ਛੰਦ ॥ ਭਰਤ ਨੇ ਰਾਮ ਚੰਦਰ ਨੂੰ ਬਨਬਾਸੀ ਜਾਣ ਲਿਆ । ਦੁਖ ਤੇ ਸੁਖ ਇਕੋ ਜਿਹੇ ਸਮਝ ਲਏ ਘਰ ਦੇ ਸੁਖ ਨੂੰ ਦੁਖ ਕਰਕੇ ਮੰਨ ਲਿਆ ।

੪ ਭੋਜ-ਪੱਤਰ ਦੇ ਵਸਤਰ ਪਾ ਕੇ ਰਾਮ ਦੇ ਨਾਲ ਬਣਾਂ ਦੇ ਫਲ ਖਾਵਾਂਗਾ ॥੨੭੭॥

੫ ਇਹ ਬਚਨ ਕਹਿਕੇ ਘਰ ਤੇ ਬਾਰ (ਇਸਤ੍ਰੀ) ਛੱਡ ਦਿੱਤੇ। ਭੋਜ ਪੱਤਰ ਜਾਂ ਰੁਖਾਂ ਦੀ ਛਿਲ ਦੇ ਵਸਤਰ ਪਾ ਕੇ ਜੇਵਰ ਤੋੜ ਦਿੱਤੇ ।

੬ ਰਾਜੇ ਦਸਰਥ ਦਾ ਸਸਕਾਰ ਕਰ ਦਿੱਤਾ ਤੇ ਅਯੁਧਿਆ ਪੁਰੀ (ਨਗਰ) ਨੂੰ ਛੱਡ ਦਿੱਤਾ । ਰਾਮ ਚੰਦਰ ਦੇ ਚਰਨਾਂ ਨੂੰ ਹੀ ਆਪਣਾ ਘਰ ਮੰਨ ਲਿਆ ॥੨੭੮॥

੭ ਜਲਾਂ ਤੇ ਥਲਾਂ ਨੂੰ ਲੰਘ ਦੇ ਹੋਏ ਪਰਿਵਾਰ ਨੂੰ ਤਜ ਕੇ ਚਲ ਪਏ । ਵਸਿਸ਼ਟ ਆਦਿ ਮੁਨੀਆਂ ਨੂੰ ਨਾਲ ਲੈ ਕੇ ਉਸ ਥਾਂ ਆ ਗਏ ।

੮ ਰਾਮ ਚੰਦਰ ਨੇ ਭਰਤ ਤੋਂ ਭੀੜ ਨੂੰ ਆਪਣੇ ਵੱਲ ਆਉਂਦੇ ਵੇਖ ਕੇ ਕਮਾਣ ਪਕੜ ਲਈ ਤੇ ਸਫੈਦ ਤੀਰ ਉਸ ਪਰ ਰੱਖ ਲਿਆ ॥੨੭੯॥

੯ ਜਿਸ ਵੇਲੇ ਰਾਮ ਨੇ ਧਨੁਸ਼ ਨੂੰ ਪਕੜਿਆ ਤੇ ਉਸ ਦੇ ਉਤੇ ਤੀਰ ਚੜ੍ਹਾ ਲਿਆ । ਵੈਰੀ ਕੰਬਣ ਲਗੇ ਜੋ ਸੂਰਮੇ ਦੈਂਤਾਂ ਦਾ ਦਲ ਸਨ ।

੧੦ ਸ੍ਰੇਸ਼ਟ ਪੁਰਸ਼ ਪ੍ਰਸੰਨ ਹੋਏ ਅਮਰਪੁਰੀ ਵਿਚ ਘਰ-ਘਰ ਖੁਸ਼ੀ ਹੋਈ । ਅਮਰਪੁਰੀ ਦਾ ਰਾਜਾ ਇੰਦਰ ਖੁਸ਼ੀ ਮਨਾਉਂਦਾ ਹੈ ਕਿ ਰਾਮ ਵੈਰੀਆਂ ਨਾਲ ਸਮਰ (ਯੁੱਧ) ਕਰੇਗਾ ॥੨੮੦॥

੧੧ ਉਧਰ ਇਸ ਰੰਗ ਨੂੰ ਵੇਖਕੇ ਭਰਤ ਵੀ ਸਮਝ ਗਿਆ ਤੇ ਉਸ ਮੰਨ ਲਿਆ ਕਿ ਰਾਮ ਯੁੱਧ ਦੇ ਰੰਗ ਵਿਚ ਆ ਗਏ ਹਨ।

੧੨ ਇਸ ਵਾਸਤੇ ਸੈਨਾ ਦੇ ਇਕੱਠ ਨੂੰ ਛੱਡ ਕੇ ਇਕੱਲਾ ਹੀ ਅੱਗੇ ਵਧਿਆ । ਉਧਰ ਰਾਮਚੰਦਰ ਨੂੰ ਇਹ ਵੇਖ ਕੇ ਭਰਮ ਦੀ ਚਿੰਤਾ ਭੁੱਲ ਗਈ ॥੨੮੧॥

੧੩ ਜਦੋਂ ਨੇਤਰਾਂ ਨਾਲ ਸੂਰਮਿਆਂ ਦੇ ਸਿਰਤਾਜ ਰਾਮ ਨੇ ਭਰਤ ਵੱਲ ਵੇਖਿਆ । ਭਰਤ ਨੇ ਉਸੇ ਵੇਲੇ ਸਿਰ ਧਰਤੀ ਤੇ ਰੱਖ ਕੇ ਮੱਥਾ ਟੇਕ ਦਿੱਤਾ ਤਾਂ ਰਾਮਚੰਦਰ ਜੀ ਸਮਝ ਗਏ ਕਿ ਭਰਤ ਸਾਰੇ ਕੰਮ ਛੱਡ ਕੇ ਆਇਆ ਹੈ ।

੧੪ ਇਹ ਹਾਲਤ ਵੇਖਕੇ ਰਾਮ ਚੰਦਰ ਨੇ ਜਾਣ ਲਿਆ ਕਿ ਭਰਤ ਰਾਜਧਾਨੀ ਅਯੁਧਿਆ ਨੂੰ ਛੱਡਕੇ ਆਏ ਹਨ ॥੨੮੨॥

੧੫ ਜਦੋਂ ਰਾਮ ਨੇ ਵੈਰੀ ਵਲ ਤੱਕਿਆ ਤਾਂ ਭਰਤ ਨੂੰ ਪਹਿਚਾਣ ਲਿਆ ਅਤੇ ਰਾਜੇ ਦਸਰਥ ਦਾ ਮਰਨਾ ਸੁਣ ਕੇ ਇਹ ਵੀ ਮਨ ਵਿਚ ਮੰਨ ਲਿਆ ।

੧੬ ਰਾਮ ਚੰਦਰ ਤੇ ਲਛਮਣ ਨੇ ਤੀਰ ਕਮਾਣ ਰੱਖ ਦਿੱਤੇ । ਪਹਾੜਾਂ ਹੇਠਾਂ ਨੇੜੇ-ਨੇੜੇ ਆ ਗਏ ਦਿਲ ਦੇ ਅਭਿਮਾਨ ਨੂੰ ਛੱਡਕੇ ॥੨੮੩॥

੧੭ ਆਪਣੇ ਦਲਾਂ ਬਲਾਂ ਨੂੰ ਛੱਡਕੇ ਪਿਤਾ ਦੀ ਮੌਤ ਨੂੰ ਯਾਦ ਕਰਕੇ ਗਲ੍ਹਾਂ ਨਾਲ ਲੱਗ ਕੇ ਰੋਏ ਅਤੇ ਕਿਹਾ ਕਿ ਵਿਧਾਤਾ ਨੇ ਕਿਸ ਤਰ੍ਹਾਂ ਦਾ ਸੰਕਟ ਪਾ ਦਿੱਤਾ ਹੈ ਕਿ ਸਾਰੇ ਸੁਖ ਜਾਂਦੇ ਰਹੇ ਹਨ ।

੧੮ ਭਰਤ ਨੇ ਕਿਹਾ ਕਿ ਐ ਮੇਰੇ ਵੀਰ! ਹੁਣ ਘਰ ਨੂੰ ਚੱਲੋ। ਅਸੀਂ ਆਪਣੀ ਹਉਮੈ ਨੂੰ ਛੱਡਕੇ ਤੇਰੇ ਚਰਨੀ ਆ ਲੱਗੇ ਹਾਂ ॥੨੮੪॥

੧੯ ਰਾਮ ਚੰਦਰ ਭਰਤ ਨੂੰ ਕਹਿੰਦਾ ਹੈ ॥ ਕੰਠ ਅਭੂਖਨ ਛੰਦ॥ ਐ ਭਰਤ ! ਜਿੱਦ ਨਾ ਕਰ । ਘਰ ਨੂੰ ਚਲਾ ਜਾਹ ਸਾਨੂੰ ਦੁਖੀ ਨਾ ਕਰ ।

੨੦ ਜਿਹੜਾ ਕੰਮ ਸਾਨੂੰ ਪਿਤਾ ਨੇ ਕਿਹਾ ਹੈ ਉਹ ਅਸੀਂ ਮੰਨ ਲਿਆ ਹੈ । ਹੁਣ ਅਸੀਂ ੧੩ ਸਾਲ ਬਨ ਵਿਚ ਹੀ ਵਸਾਂਗੇ॥੨੮੫॥

੨੧ ਤੇਰ੍ਹਾਂ ਸਾਲ ਬੀਤ ਜਾਣਗੇ ਫੇਰ ਹੀ ਆਵਾਂਗੇ । ਫੇਰ ਆ ਕੇ ਛੱਤਰ ਤੇ ਸਿੰਘਾਸਨ ਤੇ ਰਾਜ ਪਹਿਨਾਂਗੇ ।

੨੨ ਤੂੰ ਘਰ ਨੂੰ ਜਾਹ ਤੇ ਸਾਡੀ ਕਹੀ ਗੱਲ ਮੰਨ ਲੈ । ਉਥੇ ਤੇਰੀ ਮਾਤਾ ਰੋਂਦੀ ਹੋਵੇਗੀ ॥੨੮੬॥

੨੩ ਭਰਤ ਰਾਮ ਨੂੰ ਕਹਿੰਦਾ ਹੈ ॥ ਕੰਠ ਅਭੂਖਨ ਛੰਦ ॥ ਕਿ ਮੈਂ ਕਿਥੇ ਜਾਵਾਂ, ਮੈਂ ਆਪ ਦੇ ਚਰਨਾਂ ਵਿਚ ਸਿਰ ਭੇਟ ਕਰਕੇ ਕਹਿੰਦਾ ਹਾਂ ਕਿ ਐ ਰਾਮ ਤੂੰ ਦੱਸ ਕਿ ਮੈਨੂੰ ਲਾਜ ਨਹੀਂ ਲਗਦੀ ।

੨੪ ਮੈਂ ਅਤ ਹੀ ਦੀਨ ਤੇ ਮਾੜੀ ਮਤ ਵਾਲਾ ਮਰਿਯਾਦਾ ਹੀਨ ਹੋ ਗਿਆ ਹਾਂ । ਰਾਜ ਨੂੰ ਆਪਣੇ ਕੋਲ ਰੱਖ ਕੇ ਮੈਨੂੰ ਚਰਨਾਂ ਵਿਚ ਰੱਖ ਲੈ॥੨੮੭॥

੨੫ ਜਿਸ ਤਰ੍ਹਾਂ ਨੇਤਰਾਂ ਤੋਂ ਬਿਨਾਂ ਪੰਛੀ ਫੰਗਾ ਤੋ ਹੀਣਾ ਡਿੱਗ ਪੈਂਦਾ ਹੈ ਉਤੇ ਤਰ੍ਹਾਂ ਰਾਮ ਚੰਦਰ ਦੇ ਅੱਗੇ ਪੈਰਾਂ ਵਿਚ ਭਰਤ ਡਿੱਗ ਪਿਆ ਹੈ ।

[੧]ਅੰਕ ਰਹੇ ਗਹ ਰਾਮ ਤਿਸੈ ਤਬ ॥ ਰੋਇ ਮਿਲੇ ਲਛਨਾਦ [ੳ]ਭੱਯਾ ਸਬ ॥੨੮੮॥
[੨]ਪਾਨ ਪੀਆਇ ਜਗਾਇ ਸੁ ਬੀਰਹ ॥ ਫੇਰਿ ਕਹਯੋ ਹਸ ਸ੍ਰੀ ਰਘੁਬੀਰਹ ॥ [੩]ਤ੍ਰਿਯੋਦਸ
ਬਰਖ ਗਏ ਫਿਰਿ ਐਹੈ ॥ ਜਾਹੁ ਹਮੈ ਕਛ ਕਾਜ ਕਿਵੈਹੈ ॥੨੮੯॥ [੪]ਚੀਨ ਗਏ
ਚਤਰਾ ਚਿਤ ਮੋ ਸਬ ॥ ਸ੍ਰੀ ਰਘੁਬੀਰ ਕਹੀ ਅਸ ਕੈ ਜਬ ॥ [੫]ਮਾਤ ਸਮੋਧ ਸੁ
ਪਾਵਰ ਲੀਨੀ ॥ ਅਉਰ ਬਸੇ ਪੁਰ ਅਉਧ ਨ ਚੀਨੀ ॥੨੯੦॥ [੬]ਸੀਸ ਜਟਾਨ
ਕੋ ਜੂਟ ਧਰੇ ਬਰ ॥ ਰਾਜ ਸਮਾਜ ਦੀਯੋ ਪਊਵਾ ਪਰ ॥ [੭]ਰਾਜ ਕਰੇ ਦਿਨੁ ਹੋਤ
ਉਜਿਆਰੈ॥ ਰੈਨਿ ਭਏ ਰਘੁ ਰਾਜ ਸੰਭਾਰੈ ॥੨੯੧॥ [੮]ਜੱਜਰ ਭਯੋ ਝੁਰ ਝੰਝਰ
ਜਿਉ ਤਨ ॥ ਰਾਖਤ ਸ੍ਰੀ ਰਘੁਰਾਜ ਬਿਖੈ ਮਨ ॥ [੯]ਬੈਰਨ ਕੇ ਰਨ ਬਿੰਦ ਨਿਕੰਦਤ ॥
ਭਾਸਨ ਕੰਠਿ ਅਭੂਖਨ ਛੰਦਤ ॥੨੯੨॥ ਝੂਲਾ ਛੰਦ ॥ [੧੦]ਇਤੈ ਰਾਮ ਰਾਜੰ ॥
ਕਰੈ ਦੇਵ ਕਾਜੰ॥ ਧਰੇ ਬਾਨ ਪਾਨੰ ॥ ਭਰੈ ਬੀਰ ਮਾਨੰ ॥੨੯੩॥ [੧੧]ਜਹਾਂ ਸਾਲ
ਭਾਰੇ ॥ ਦ੍ਰੁਮੰ ਤਾਲ ਨਯਾਰੇ ॥ ਛੁਏ ਸੁਰਗ ਲੋਕੰ ॥ ਹਰੈ ਜਾਤ ਸੋਕੰ ॥੨੯੪॥
[੧੨]ਤਹਾਂ ਰਾਮ ਪੈਠੇ ॥ ਮਹਾਂਬੀਰ ਐਠੇ ॥ [੧੩]ਲੀਏ ਸੰਗਿ ਸੀਤਾ ॥ ਮਹਾਂ ਸੁਭ੍ਰ
ਗੀਤਾ॥੨੯੫॥ [੧੪]ਬਿਧੁੰ ਬਾਕ ਬੈਣੀ ॥ ਮ੍ਰਿਗੀ ਰਾਜ[ਅ] ਨੈਣੀ ॥ ਕਟੰ ਛੀਨ ਦੇਸੀ ॥
ਪਰੀ ਪਦਮਨੀ ਸੀ ॥੨੯੬॥ [੧੫]ਝੂਲਨਾ ਛੰਦ ॥ ਚੜੇ ਪਾਨ ਬਾਨੀ ਧਰੇ ਸਾਨ
ਮਾਨੋ ਚਛਾ ਬਾਨ ਸੋਹੈ ਦੋਊ ਰਾਮ ਰਾਨੀ ॥ ਫਿਰੈ ਖਿਆਲ ਸੋ ਏਕ ਹਵਾਲ ਸੇਤੀ
ਛੁਟੇ ਇੰਦ੍ਰ ਸੇਤੀ ਮਨੋ ਇੰਦ੍ਰ ਧਾਨੀ॥ [੧੬]ਮਨੋ ਨਾਗ ਬਾਂਕੇ ਲਜੀਆਬ ਫਾਂਕੈ ਰੰਗੇ
ਰੰਗ ਸੁਹਾਬ ਸੌ ਰਾਮ ਬਾਰੇ ॥ [੧੭]ਮ੍ਰਿਗਾ ਦੇਖ ਮੋਹੇ ਲਖੇ ਮੀਨ ਰੋਹੇ ਜਿਨੈ ਨੈਕ
ਚੀਨੇ ਤਿਨੌ ਪ੍ਰਾਨ ਵਾਰੇ ॥੨੯੭॥ [੧੮]ਸੁਨੇ ਕੂਕ ਕੇ ਕੋਕਲਾ ਕੋਪ ਕੀਨੇ ਮੁਖੰ ਦੇਖ
ਕੈ ਚੰਦ ਦਾਰੇ ਰਖਾਈ ॥ ਲਖੇ ਨੈਨ ਬਾਂਕੇ ਮਨੈ ਮੀਨ ਮੋਹੈ ਲਖੇ ਜਾਤ ਕੇ ਸੂਰ
ਕੀ ਜੋਤਿ ਛਾਈ ॥ [੧੯]ਮਨੋ ਫੂਲ ਫੂਲੇ ਲਗੇ ਨੈਨ ਝੂਲੇ ਲਖੇ ਲੋਗ ਭੂਲੇ ਬਨੇ
ਜੋਰ ਐਸੇ ॥ ਲਖੇ ਨੈਨ ਥਾਰੇ ਬਿਧੇ ਰਾਮ ਪਿਆਰੇ ਰੰਗੇ ਰੰਗ ਸਾਰਾਬ ਸੁਹਾਬ
ਜੈਸੇ ॥੨੯੮॥ [੨੦]ਰੰਗੇ ਰੰਗ ਰਾਤੇ ਮਯੰ ਮੱਤ ਮਾਤੇ ਮਕਬੂਲਿ ਗੁੱਲਾਬ ਕੇ ਫੂਲ
ਸੋਹੈਂ ॥ ਨਰਾਗਸ ਨੇ ਦੇਖ ਕੈ ਨਾਕ ਐਂਠਾ ਮ੍ਰਿਗੀ ਰਾਜ ਕੇ ਦੇਖਤੈਂ ਮਾਨ ਮੋਹੈਂ॥
[੨੧]ਸਬੋ ਰੋਜ ਸਰਾਬ ਨੇ ਸੋਰ ਲਾਇਆ ਪ੍ਰਜਾ ਆਮ ਜਾਹਾਨ ਕੇ ਪੇਖ ਵਾਰੇ ॥ ਭੱਵਾਤਾਨ
ਕਮਾਨ ਕੀ ਭਾਂਤ ਪਿਆਰੀ ਨਿਕਮਾਨ ਹੀ ਨੈਨ ਕੇ ਬਾਨ ਮਾਰੇ ॥੨੯੯॥ [੨੨]ਕਬਿਤੁ[ੲ] ॥
ਊਚੇ ਦ੍ਰੁਮ ਸਾਲ ਜਹਾਂ ਲਾਂਬੇ ਬਟ ਤਾਲ ਤਹਾਂ ਐਸੀ ਠਉਰ ਤਪ ਕੱਉ ਪਧਾਰੈ ਐਸੋ

---

ੳ (ਭੱਈਆ-ਬੋਲੇ)

ਅ ਮਿਰਗੀ ਰਾਜ (ਹਰਨ)

ੲ ਇਸ ਕਬਿਤ ਵਿਚ ਲੇਖਕ ਵੱਲੋਂ ਉਸ ਜੰਗਲ ਦਾ ਪਰੀਚੈ ਦਿੱਤਾ ਗਿਆ ਜਿਸ ਵਿਚ ਰਾਮ-ਲਛਮਣ ਨੇ ਜਾ ਕੇ ਡੇਰਾ ਕੀਤਾ ਹੈ ਕਿ ਉਹ ਕਿਹੋ ਜਿਹਾ ਭਿਆਨਕ ਜੰਗਲ ਸੀ ਅਤੇ ਨਾਲ ਹੀ ਇਸਟ ਦੇਵ ਦੀ ਉਸਤਤਿ ਕਰਨ ਦਾ ਢੰਗ ਦਸ ਦਿੱਤਾ ਹੈ ਕਰਨੀ ਹੈ ਤਾਂ ਇਹ ਸ਼ਬਦ ਹਨ ਜੋ ਸ੍ਰੀ ਦਸਮੇਸ਼ ਜੀ ਨੇ ਸੀਤਾ ਦੀ ਉਪਮਾ ਵਿਚ ਗਜਰੇ ਵਾਂਗ ਗੁੰਦ ਕੇ ਦਸ ਦਿੱਤੇ ਹਨ । ਬਿਨਾਂ ਕਿਸੇ ਪ੍ਰਥਾਇ ਦੇ ਪ੍ਰਯੋਗ ਕੀਤਿਆਂ ਉਪਦੇਸ਼ ਲੜੀ ਗੁੰਦੀ ਨਹੀਂ ਜਾ ਸਕਦੀ ਇਸੇ ਲਈ ਇਹ ਬਚਨ ਵਰਤਿਆ ਗਿਆ ਹੈ :-
ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥ ਅੰਗ ੭੫੫॥ ਮ: ੩॥
ਇਸੇ ਤਰ੍ਹਾਂ ਆਦਿ ਬਾਣੀ ਵਿਚ ਉਸ ਪ੍ਰਭੂ ਦੀ ਬਾਕੀ ਕੁਦਰਤ ਰੇਵੀ ਦੀ ਉਪਮਾ ਕੀਤੀ ਹੋਈ ਹੈ—ਤੇਰੇ ਬੰਕੇ ਲੋਇਣ ਦੰਤ ਰੀਸਾਲਾ । ਸੋਹਣੇ ਨਕ ਜਿਨ ਲੰਮੜੇ ਵਾਲਾ । ਕੰਚਨ ਕਾਇਓ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀ ਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀ ਹੋ ॥੭॥ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕਹਕਨਿ ਕੋਕਿਲਾ ਤਰਲ ਜੁਆਣੀ । ਤਰਲਾ ਜੁਆਣੀ ਆਪਿ ਭਾਣੀ ਇਛ ਮਨਕੀ ਪੂਰੀਏ । ਸਾਰੰਗ ਜਿਉਂ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰੀਐ ॥ ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸ ਹਰਿ ਕਾ ਤੇਰੀ ਚਾਲ ਸੁਹਾਵੀ ਮਧਰਾੜੀ ਬਾਣੀ ॥੮॥ ਅੰਗ ੫੬੭॥ ਮ: ੧॥ ਇਉਂ ਸਾਰੇ ਸ੍ਰੇਸ਼ਠ ਤੇ ਉਤਮ ਇਸਤ੍ਰੀ ਪੁਰਸ਼ਾਂ ਵਿਚ ਪਾਵਨ ਸ਼ਕਤੀ ਰੂਪ ਅਨੁਭਵ ਕਰਨਾ ਹੈ ।

੧ ਰਾਮ ਨੇ ਭਰਤ ਨ ਫੜਕੇ ਕੁਲਾਵੇ ਵਿਚ ਲੈ ਲਿਆ ਉਸ ਵੇਲੇ ਲਛਮਣ ਸਮੇਤ ਸਾਰੇ ਭਾਈ ਰੋ-ਰੋ ਕੇ ਮਿਲੇ ਇਕ ਦੂਜੇ ਨੂੰ ॥੨੮੮॥

੨ ਅਤੇ ਭਰਤ ਨੂੰ ਪਾਣੀ ਪਿਆ ਕੇ ਬੇਹੋਸ਼ੀ ਤੋਂ ਹੋਸ਼ ਵਿਚ ਲਿਆਂਦਾ ਤੇ ਫੇਰ ਹੱਸ ਕੇ ਕਿਹਾ ਰਾਮ ਚੰਦਰ ਨੇ ।

੩ ਜਦੋਂ ਤੇਰਾਂ ਵਰਸ ਲੰਘ ਜਾਣਗੇ ਫੇਰ ਆਵਾਂਗਾ । ਤੂੰ ਘਰ ਨੂੰ ਜਾਹ, ਮੈਨੂੰ ਬਨ ਵਿਚ ਕੁਝ ਕੰਮ ਕਰਨੇ ਜ਼ਰੂਰੀ ਹਨ ॥੨੮੯॥

੪ ਸਿਆਣੇ ਪੁਰਸ਼ ਸਮਝ ਗਏ ਆਪਣੇ ਚਿਤ ਦੇ ਵਿਚ ਸਾਰੇ ਹੀ ਕਿ ਸ੍ਰੀ ਰਾਮ ਚੰਦਰ ਨੇ ਜਦੋਂ ਇਸ ਤਰ੍ਹਾਂ ਕਿਹਾ ।

੫ ਮਾਤਾ ਨੂੰ ਸਮਝਾ ਕੇ ਉਸ ਕੋਲੋਂ ਵੀ ਆਗਿਆ ਲੈ ਲਈ। ਭਰਥ ਨੇ ਰਾਮ ਜੀ ਦੀਆਂ ਖੜਾਵਾਂ ਲੈ ਲਈਆਂ ਰਾਜ ਸਿੰਘਾਸਨ ਤੇ ਟਿਕਾਉਣ ਲਈ ਅਤੇ ਹੋਰ ਥਾਂ ਜਾ ਕੇ ਵਸਦਾ ਰਿਹਾ ਅਯੁਧਿਆ ਆ ਕੇ ਨਾ ਵੇਖੀ ॥੨੯੦॥

੬ ਸਿਰ ਦੇ ਉਤੇ ਜਟਾਂ ਦਾ ਜੂੜਾ ਕਰ ਲਿਆ । ਸਮਾਜ ਦੇ ਰਾਜ ਦਾ ਕੰਮ ਤਖ਼ਤ ਪਰ ਪਊਏ (ਖੜਾਵਾਂ) ਰੱਖ ਕੇ ਕਰਦੇ।

੭ ਦਿਨ ਦੇ ਉਜਿਆਰੇ ਵਿਚ ਰਾਜ ਦਾ ਕੰਮ ਕਰਦੇ । ਰਾਤ ਹੋਏ ਤਾਂ ਰਾਮ ਦਾ ਭਜਨ ਕਰਦੇ ॥੨੯੧॥

੮ ਭਰਥ ਦੇ ਤਨ ਵਿਚ ਸੁਕ ਕੇ ਝਿਰੜੀਆਂ ਪੈ ਗਈਆਂ । ਮਨ ਹਰ ਵੇਲੇ ਰਾਮਚੰਦਰ ਦੇ ਵਿਚ ਹੀ ਰਹਿੰਦਾ ।

੯ ਵੈਰੀਆਂ ਦੇ ਰਣ ਵਿਚ ਦਲ ਦਾ ਨਾਸ਼ ਕਰਦਾ ਹੈ । ਜੋ ਮੈਂ ਉਹਨਾਂ ਨੂੰ ਕੰਠ ਅਭੂਸ਼ਨ ਛੰਦਾ ਵਿਚ ਬਿਆਨ ਕੀਤਾ ਹੈ ॥੨੯੨॥

੧੦ ਝੂਲਾ ਛੰਦ ॥ ਇਧਰ ਰਾਮ ਚੰਦਰ ਰਾਜਾ ਦੇਵਤਿਆਂ ਵਾਲੇ ਕੰਮ ਕਰਦੇ ਹਨ। ਹੱਥ ਵਿਚ ਤੀਰ ਕਮਾਣ ਲਏ ਹੋਏ ਨੇ ਅਰ ਸੂਰਮਾ ਬੀਰਤਾ ਨਾਲ ਭਰਿਆ ਹੋਇਆ ਹੈ ॥੨੯੩॥

੧੧ ਜਿਥੇ ਸਾਲ ਦੇ ਬੜੇ ਭਾਰੇ ਬ੍ਰਿਛ ਹਨ ਅਤੇ ਤਾਲ ਦੇ ਰੁਖ ਜੁਦਾ-ਜੁਦਾ ਹਨ । ਜੋ ਸੁਰਗਲੋਕ ਨੂੰ ਛੂੰਹਦੇ ਹਨ ਅਤੇ ਦਿਲ ਦੇ ਸਾਰੇ ਸੋਕਾਂ ਨੂੰ ਦੂਰ ਕਰਦੇ ਜਾਂਦੇ ਹਨ ॥੨੯੪॥

੧੨ ਉਥੇ ਰਾਮ ਜਾਂ ਧਸੇ ਹਨ । ਜੋ ਬੜੇ ਮਹਾਂ ਯੋਧੇ ਐਠਨਵਾਲੇ ਹਨ ।

੧੩ ਸੀਤਾ ਨਾਲ ਲਈ ਹੋਈ ਹੈ । ਜੋ ਮਹਾਨ ਸੁੱਚਜੀ ਗੀਤਾ ਦੇ ਗਿਆਨ ਵਾਂਗ ਪਵਿੱਤਰ ਹੈ ॥੨੯੫॥

੧੪ ਅਤੇ ਕੋਇਲ ਜਿਹੇ ਬੋਲ ਬੋਲਣ ਵਾਲੀ ਹਿਰਨ ਜਿਹੇ ਨੇਤਰਾਂ ਵਾਲੀ ਪਤਲੇ ਜਿਹੇ ਲੱਕ ਵਾਲੀ ਜੋ ਪਰੀ ਤੇ ਪਦਮਨੀ ਜਿਹੀ ਸੀ ॥੨੯੬॥

੧੫ ਝੂਲਨਾ ਛੰਦ ॥ ਜਿਸ ਤਰ੍ਹਾਂ ਤੀਰ ਸਾਨ ਤੇ ਧਰਕੇ ਲਿਸਕਾਏ ਹੁੰਦੇ ਹਨ, ਉਸੇ ਤਰ੍ਹਾਂ ਉਹਨਾਂ ਦੇ ਨੇਤਰ ਦੋਹਾਂ ਦੇ ਰਾਮ ਤੇ ਰਾਮ ਦੀ ਰਾਣੀ ਦੇ ਸੋਭਦੇ ਹਨ । ਆਪਣੇ ਵਿਚਾਰਾਂ ਨਾਲ ਉਸ ਜੰਗਲ ਵਿਚ ਫਿਰ ਰਹੇ ਹਨ ਜਿਵੇਂ ਇੰਦਰ ਆਪਣੀ ਰਾਜਧਾਨੀ ਤੋਂ ਨਿਕਲਕੇ ਇੰਦਰ ਧਾਨੀ ਨੂੰ ਛੱਡਕੇ ਫਿਰ ਰਿਹਾ ਹੋਵੇ ।

੧੬ ਸੀਤਾ ਦੇ ਕੁੰਡਲਦਾਰ ਜੁਲਫਾਂ ਜਾਣੋ ਕਾਲੇ ਨਾਗ ਫੁੰਕਾਰੇ ਮਾਰਦੇ ਹਨ ਅਤੇ ਸੂਹਾ ਰੰਗ ਜਾਣੋ ਰਾਮ ਦਾ ਬਗੀਚਾ ਹੈ।

੧੭ ਜਿਸ ਨੂੰ ਵੇਖਕੇ ਮਿਰਗ ਮੋਹਤ ਹੁੰਦੇ ਹਨ, ਮਛੀਆਂ ਵੇਖਕੇ ਰੋਹ ਵਿਚ ਆਉਂਦੀਆਂ ਹਨ, ਜਿਸ ਨੇ ਜਰਾ ਕੁ ਵੀ ਵੇਖ ਲਏ ਉਸ ਨੇ ਆਪਣੇ ਪ੍ਰਾਣ ਵਾਰ ਦਿੱਤੇ ॥੨੯੭॥

੧੮ ਬੋਲ ਸੁਣਕੇ ਕੋਇਲਾਂ ਗੁੱਸੇ ਨਾਲ ਭਰ ਗਈਆਂ ਮੂੰਹ ਵੇਖਕੇ ਚੰਦ ਵਿਚ ਦਰਜ (ਤ੍ਰੇੜ) ਪੈ ਗਈ) ਸੁੰਦਰ ਨੇਤਰ ਵੇਖਕੇ ਮਛੀ ਮੋਹਤ ਵੇਖਕੇ ਸੂਰਜ ਦੇ ਮੂੰਹ ਤੇ ਛਾਈ ਪੈ ਗਈ ।

੧੯ ਨੇਤਰ ਇਸ ਤਰ੍ਹਾਂ ਝੂਲਦੇ ਹਨ ਜਿਵੇਂ ਫੁੱਲ ਖਿੜੇ ਹੋਏ ਲੱਦੇ ਹਨ ਜਿਨ੍ਹਾਂ ਨੂੰ ਵੇਖਕੇ ਲੋਕ ਰਾਹ ਭੁਲ ਜਾਂਦੇ ਹਨ ਜਿਸ ਨੇ ਵੀ ਇਹ ਪਿਆਰ ਨੈਨ ਵੇਖ ਲਏ ਉਹ ਪਿਆਰੇ ਰਾਮ ਦੇ ਰੰਗ ਵਿਚ ਵਿਨ੍ਹਿਆ ਗਿਆ ਉਹ ਇਸ ਤਰ੍ਹਾਂ ਰੰਗਿਆ ਗਿਆ ਜਿਵੇਂ ਸ਼ਰਾਬ ਦੇ ਨਸ਼ੇ ਵਿਚ ਕੋਈ ਝੂਲ ਉਠਦਾ ਹੈ ॥੨੯੮॥

੨੦ ਇਉਂ ਰੰਗ ਵਿਚ ਰੱਤੇ ਹੋਏ ਹਨ ਜਿਵੇਂ ਸ਼ਰਾਬ ਦੇ ਨਸ਼ੇ ਵਿਚ ਮਸਤ ਹੋਏ ਹੁੰਦੇ ਹਨ ਮਨ ਭਾਉਂਦੇ ਗੁਲਾਬ ਦੇ ਫੁੱਲਾਂ ਵਾਂਗ ਸੋਭਦੇ ਸਨ । ਨਰਗਿਸ ਦੇ ਫੁੱਲ ਨੇ ਵੇਖਕੇ ਨੱਕ ਚੜਾ ਲਿਆ ਅਤੇ ਮਿਰਗ ਤਾਂ ਵੇਖਕੇ ਮਨ ਨੂੰ ਵੀ ਮੋਹਦੇ ਸਨ ।

੨੧ ਦਿਨ ਤੇ ਰਾਤ ਸ਼ਰਾਬ ਦਾ ਸਰੂਰ ਚੜ੍ਹਿਆ ਹੋਇਆ ਹੈ ਜਿਨ੍ਹਾਂ ਨੂੰ ਵੇਖਕੇ ਪ੍ਰਜਾ ਵਿਚ ਆਮ ਸਾਰੇ ਜਹਾਨ ਵਾਰਨੇ ਜਾਂਦਾ ਹੈ । ਭਵਾਂ ਜਾਣੋਂ ਕਮਾਣ ਤਾਣੀ ਹੋਈ ਹੈ ਜੋ ਕਮਾਨ ਤੋਂ ਬਿਨਾਂ ਹੀ ਤੀਰ ਮਾਰ ਰਹੀ ਹੈ ॥੨੯੯॥

੨੨ ਕਬਿੱਤ ॥ ਜਿਥੇ ਬਹੁਤ ਉਚੇ ਸਾਲ ਦੇ ਬ੍ਰਿਛ ਸਨ, ਬੜੇ ਲੰਬੇ ਬੋਹੜ ਬਰੋਟੇ ਤੇ ਤਾੜ ਦੇ ਰੁੱਖ ਸਨ, ਇਹੋ ਜਿਹੀ ਥਾਂ ਰਾਮਚੰਦਰ ਜੀ ਤਪ ਕਰਨ ਲਈ ਚਲੇ ਗਏ ਹਨ, ਹੋਰ ਇਹੋ ਜਿਹਾ ਕੌਣ ਹੈ ਜੋ ਉਥੇ ਜਾ ਸਕੇ ?

ਕਉਨ ਹੈ ॥ [੧]ਜਾ ਕੀ ਛਬ ਦੇਖ ਦੁਤ ਖਾਂਡਵ ਕੀ ਫੀਕੀ ਲਾਗੈ ਆਭਾ ਤਾ ਕੀ ਨੰਦਨ ਬਿਲੋਕ ਭਜੇ ਮੌਨ ਹੈ ॥ [੨]ਤਾਰਨ ਕੀ ਕਹਾ ਨੈਕ ਨਭ ਨ ਨਿਹਾਰਯੋ ਜਾਇ ਸੂਰਜ ਕੀ ਜੋਤ ਤਹਾਂ ਚੰਦ੍ਰ ਕੀ ਨ ਜਉਨ ਹੈ ॥ [੩]ਦੇਵ ਨ ਨਿਹਾਰਯੋ ਕੋਊ ਦੈਤ ਨ ਬਿਹਾਰਯੋ ਤਹਾਂ, ਪੰਛੀ ਕੀ ਨ ਗੰਮ ਜਹਾਂ ਚੀਟੀ ਕੋ ਨ ਗਉਨ ਹੈ ॥੩੦੦॥ [੪]ਅਪੂਰਬ ਛੰਦ ॥ ਲਖੀਏ ਅਲੱਖ ॥ ਤਕੀਏ ਸੁਭੱਛ ॥ ਧਾਯੋ ਬਿਰਾਧ ॥ ਬੰਕੜਯੋ ਬਿਬਾਦ ॥੩੦੧॥ [੫]ਲਖੀਅੰ ਅਵੱਧ ॥ ਸੰਬਹਯੋ ਸਾਨੱਧ ॥ ਸਮਲੇ ਹਥਿਆਰ ॥ ਉਰੜੇ ਲੁਝਾਰ ॥੩੦੨॥ [੬]ਚਿਕੜੀ ਚਾਵੰਡ ॥ ਸਮੁਹੇ ਸਾਵੰਤ ॥ ਸੱਜੀਏ ਸੁੱਬਾਹ ॥ ਅੱਛਰੋ ਉਛਾਹ ॥੩੦੩॥ [੭]ਪੱਖਰੇ ਪਾਵੰਗ ॥ ਮੋਹਲੇ ਮਾਤੰਗ ॥ ਚਾਵਡੀ ਚਿੰਕਾਰ ॥ ਉਝਰੇ ਲੁਝਾਰ ॥੩੦੪॥ [੮]ਸਿੰਧਰੇ ਸੰਧੂਰ ॥ ਬੱਜਏ ਤੰਦੂਰ ॥ ਸੱਜੀਏ ਸੁੱਬਾਹ ॥ ਅੱਛਰੋ ਉਛਾਹ ॥੩੦੫॥ [੯]ਬਿੱਝੁੜੇ ਉਝਾੜ ॥ ਸੰਮਲੇ ਸੁਮਾਰ ॥ ਹਾ ਹਲੇ ਹੰਕਾਰ ॥ ਅੰਕੜੇ ਅੰਗਾਰ ॥੩੦੬॥ [੧੦]ਸੰਮਲੇ ਲੁੱਝਾਰ ॥ ਛੁੱਟਕੇ ਬਿਸਿਯਾਰ ॥ ਹਾ ਹਲੇ ਹੰ ਬੀਰ ॥ ਸੰਗਰੇ ਸੁ ਬੀਰ ॥੩੦੭॥ [੧੧]ਅਨੂਪ ਨਰਾਜ ਛੰਦ ॥ ਗਜੰ ਗਜੇ ਹਯੰ ਹਲੇ ਹਲਾ ਹਲੀ ਹਲੋ ਹਲੰ ॥ ਬਬੱਜ ਸਿੰਧਰੇ ਸੁਰੰ ਛੁਟੰਤ ਬਾਣ ਕੇਵਲੰ ॥ [੧੨]ਪਪੱਕ ਪੱਖਰੇ ਤੁਰੇ ਭਭੱਖ ਘਾਇ ਨਿਰਮਲੰ ॥ ਪਲੁੱਥ ਲੁੱਥ ਬਿੱਥਰੀ ਅਮੱਥ ਜੁੱਥ ਉੱਥਲੰ ॥੩੦੮॥ [੧੩]ਅਜੁੱਥ ਲੁੱਥ ਬਿੱਥਰੀ ਮਿਲੰਤ ਹੱਥ ਬੱਖਯੰ ॥ ਅਘੁੱਮ ਘਾਇ ਘੁੱਮਏ ਬਬੱਕ ਬੀਰ ਦੁੱਧਰੰ ॥ [੧੪]ਕਿਲੰ ਕਰੰਤ ਖੱਪਰੀ ਪਿਪੰਤ ਸ੍ਰੋਣ ਪਾਣਯੰ ॥ ਹਹੱਕ ਭੇਰਵੰ ਸੁਤੰ ਉਠੰਤ ਜੁੱਧ ਜ੍ਵਾਲਯੰ ॥੩੦੯॥ [੧੫]ਫਿਕੰਤ ਫਿੰਕਰੀ ਫਿਰੰ ਰੜੰਤ ਗਿੱਧ ਬ੍ਰਿੱਧਣੰ ॥ ਡਹੱਕ ਡਾਮਰੀ ਉਠੰ ਬਕਾਰ ਬੀਰ ਬੈਤਲੰ ॥ [੧੬]ਖਹੰਤ ਖੱਗ ਖਤ੍ਰੀਯੰ ਖਿਮੰਤ ਧਾਰ ਉੱਜਲੰ ॥ ਘਣੱਕ ਜਾਣ ਸਾਵਣੰ ਲਸੰਤ ਬੇਗ ਬਿੱਜੁਲੰ ॥੩੧੦॥ [੧੭]ਪਿਪੰਤ ਸ੍ਰੋਣ ਖੱਪਰੀ ਭਖੰਤ ਮਾਸ ਚਾਵਡੰ ॥ ਹਕਾਰ ਵੀਰ ਸੰਭਿੜੈ ਲੁੱਝਾਰ ਧਾਰ ਦੁੱਧਰੰ ॥ [੧੮]ਪੁਕਾਰ ਮਾਰ ਕੈ ਪਰੇ ਸਹੰਤ ਅੰਗ ਭਾਰਯੰ ॥ ਬਿਹਾਰ ਦੇਵ ਮੰਡਲੰ ਕਟੰਤ ਖੱਗ ਧਾਰਯੰ ॥੩੧੧॥ [੧੯]ਪ੍ਰਚਾਰ ਵਾਰ ਪੈਜ ਕੈ ਖੁਮਾਰ ਘਾਇ ਘੂਮਹੀ ॥ ਤਪੀ ਮਨੋ ਅਧੋ ਮੁਖੰ ਸ ਧੂਮ ਆਗ ਧੂਮ ਹੀ ॥ [੨੦]ਤੁਟੰਤ ਅੰਗ ਭੰਗਯੰ ਬਹੰਤ ਅੱਸਤ੍ਰ ਧਾਰਯੰ ॥ ਉਠੰਤ ਛਿੱਛ ਇੱਛਯੰ ਪਿਪੰਤ ਮਾਸ ਹਾਰਯੰ ॥੩੧੨॥ [੨੧]ਅਘੋਰ ਘਾਇ ਅੱਘਏ ਕਟੇ ਪਰੇ ਸੁ ਪ੍ਰਾਸਨੰ ॥ ਘੁਮੰਤ ਜਾਣ ਰਾਵਲੰ ਲਗੇ ਸੁ ਸਿੱਧ ਆਸਣੰ ॥ [੨੨]ਪਰੰਤ ਅੰਗ ਭੰਗ ਹੁਇ ਬਕੰਤ ਮਾਰ ਮਾਰਯੰ ॥ ਬਦੰਤ ਜਾਣ ਬੰਦੀਯੰ ਸੁਕ੍ਰਿੱਤ ਕ੍ਰਿੱਤ ਅਪਾਰਯੰ

੧ ਜਿਸ ਬਨ ਦੀ ਸੋਭਾ ਵੇਖ ਕੇ, ਖਾਂਡਵ ਬਨ ਦੀ ਸੋਭਾ ਵੀ ਫਿਕੀ ਲਗਦੀ ਸੀ ਇੰਦਰ ਦਾ ਨੰਦਨ ਬਾਗ ਵੀ ਉਸ ਨੂੰ ਵੇਖਕੇ ਚੁਪ ਹੋ ਕੇ ਰਹਿ ਜਾਂਦਾ ਹੈ ।

੨ ਉਥੇ ਤਾਰਿਆਂ ਦੀ ਤਾਂ ਗੱਲ ਹੀ ਕੀ ਹੈ । ਉਥੇ ਤਾਂ ਅਕਾਸ਼ ਵੀ ਵਿਖਾਈ ਨਹੀਂ ਸੀ ਦਿੰਦਾ, ਨਾ ਹੀ ਉਥੇ ਸੂਰਜ ਦੀ ਰੋਸ਼ਨੀ ਪੁਜਦੀ ਸੀ ਨਾ ਹੀ ਚੰਦ੍ਰਮਾਂ ਦੀ ਚਾਨਣੀ ਪੁਜ ਸਕਦੀ ਸੀ ।

੩ ਨਾ ਉਹ ਜੰਗਲ ਕਿਸੇ ਦੇਵਤੇ ਨੇ ਵੇਖਿਆ ਸੀ ਨਾ ਕੋਈ ਦੈਂਤ ਉਸ ਵਿਚ ਪਹੁੰਚਿਆ ਸੀ ਨਾ ਹੀ ਕਿਸੇ ਪੰਛੀ ਦੀ ਪਹੁੰਚ ਸੀ ਅਤੇ ਨਾ ਕੀੜੀ ਜਾ ਸਕਦੀ ਸੀ ॥੩੦੦॥

੪ ਅਪੂਰਬ ਛੰਦ ॥ ਬਰਾਧ ਦੈਂਤ ਨੇ ਅਣਜਾਣ ਬੰਦੇ ਵੇਖੇ ਤੇ ਆਪਣਾ ਖਾਜਾ ਸਮਝ ਕੇ ਉਹਨਾਂ ਤੇ ਧਾਵਾ ਕਰ ਦਿੱਤਾ ਬਰਾਧ ਦੈਤ ਨੇ ਅਤੇ ਵਿਵਾਦ ਦੇ ਬੋਲ ਬਕਣ ਲੱਗ ਗਿਆ ॥੩੦੧॥

੫ ਰਾਮਚੰਦਰ ਨੇ ਉਸ ਵੱਲ ਵੇਖਿਆ, ਕਿ ਸਾਹਮਣੇ ਹਥਿਆਰਬੰਦ ਵੈਰੀ ਖੜਾ ਹੈ । ਹਥਿਆਰ ਸੰਭਾਲੇ ਤੇ ਯੁਧ ਵਿਚ ਉਲਝ ਗਏ ॥੩੦੨॥

੬ ਚੀਲਾਂ ਬੋਲ ਉੱਠੀਆਂ । ਜਦੋਂ ਸੂਰਮੇ ਆਹਮੋ ਸਾਹਮਣੇ ਹੋਏ ਜਿਨ੍ਹਾਂ ਦੀਆਂ ਬਾਹਾਂ ਸਜੀਆਂ ਹੋਈਆਂ ਸਨ । ਉਹਨਾਂ ਨੂੰ ਵੇਖ ਕੇ ਅਪੱਸ਼ਰਾਂ ਨੂੰ ਹੌਸਲਾ ਹੋ ਗਿਆ ॥੩੦੩॥

੭ ਘੋੜਿਆਂ ਤੇ ਕਾਠੀਆਂ ਪਈਆਂ ਇਉਂ ਸਜਦੀਆਂ ਸਨ । ਜਿਵੇਂ ਹਾਥੀਆਂ ਨੂੰ ਮੋਹੰਦੀਆਂ ਸਨ । ਗਿਰਜਾਂ ਬੋਲਦੀਆਂ ਸਨ । ਸੂਰਮੇ ਯੁੱਧ ਵਿਚ ਉਲਝ ਗਏ ਸਨ ॥੩੦੪॥

੮ ਹਾਥੀਆਂ ਦੇ ਮੱਥੇ ਸੰਧੂਰ ਲੱਗਾ ਹੋਇਆ ਸੀ । ਢੋਲ ਵਜਦੇ ਸਨ । ਸੂਰਮੇ ਬਾਹਾਂ ਤਾਣ ਕੇ ਸਜੇ ਹੋਏ ਸਨ । ਅਪੱਛਰਾਂ-ਉਤਸ਼ਾਹ ਨਾਲ ਮਸਤ ਸਨ ॥੩੦੫॥

੯ ਦੈਂਤ ਦੇ ਜਾਂਗਲੀ ਸਾਥੀ ਅਉਝੜੀ ਪੈ ਗਏ (ਨਸ ਗਏ) ਰਾਮਚੰਦਰ ਸੰਮਾਲਿਆ ਹੋਇਆ ਸੀ । (ਮਾਰ ਕਰ ਰਿਹਾ ਸੀ) । ਦੈਂਤ ਗਰੂਰ ਦੇ ਭਰੇ ਹੰਕਾਰ ਨਾਲ ਮੂੰਹ ਤੋਂ ਅੰਗਾਰ ਉਗਲ ਰਹੇ ਸਨ ॥੩੦੬॥

੧੦ ਯੋਧੇ ਸੰਭਲ ਕੇ ਜਹਰੀਲੇ ਤੀਰ ਛੱਡ ਰਹੇ ਸਨ । ਦੈਂਤ ਆਪਣੇ ਵੀਰਾਂ ਨੂੰ ਹਲਾਸ਼ੇਰੀ ਦਿੰਦਾ ਸੀ । ਸੂਰਮੇ ਸੰਘਾਰ ਵਿਚ ਮੱਚੇ ਹੋਏ ਸਨ ॥੩੦੭॥

੧੧ ਅਨੂਪ ਰਾਜ ਛੰਦ ॥ ਹਾਥੀ ਗੱਜਦੇ ਹਨ ਘੋੜੇ ਹੱਲੇ ਤੇ ਹੱਲਾ ਕਰਕੇ ਹਲਾ ਚਲੀ ਪਾ ਰਹੇ ਹਨ । ਰਣ ਸਿੰਙੇ ਸੁਰ ਨਾਲ ਬਜਦੇ ਹਨ ਤੇ ਤੀਰ ਕੇਵਲ ਤੀਰ ਹੀ ਚਲ ਰਹੇ ਹਨ ।

੧੨ ਘੋੜਿਆਂ ਦੇ ਘਾਉ ਵਿਚੋਂ ਪੱਪਕ-ਪੱਪਕ ਕਰਕੇ ਸ਼ੁਧ ਲੋਹੂ ਨਿਕਲ ਰਿਹਾ ਹੈ । ਲੋਥ ਪਰ ਲੋਥ ਖਿਲਰੀ ਪਈ ਹੈ ਨਾ ਮਿਥੇ ਜਾਣ ਵਾਲੇ ਸੂਰਮੇ ਉੱਥਲ-ਪੁੱਥਲ ਹੋਏ ਪਏ ਹਨ ॥੩੦੮॥

੧੩ ਕੱਲੀ-ਕਲੀ ਲੋਥ ਬਿਖਰੀ ਪਈ ਹੈ ਕਿਤੇ ਇਕ ਦੂਜੇ ਦੀ ਲਾਸ਼ ਦੀ ਵੱਖੀ ਤੇ ਹੱਥ ਧਰਿਆ ਹੋਇਆ ਹੈ । ਜਿਹੜੇ ਨਾ ਚਕਰਾਉਣ ਵਾਲੇ ਸਨ ਉਹ ਘਾਉ ਖਾ ਕੇ ਘੁਮ ਪਏ ਨੇ ਅਤੇ ਸੂਰਮੇ ਆਮੋ ਸਾਹਮਣੇ ਬਕਵਾਸ ਕਰਦੇ ਹਨ ।

੧੪ ਜੋਗਣਾਂ ਕਿਲਕਾਰਾਂ ਮਾਰਦੀਆਂ ਹਨ, ਪਾਣੀ ਵਾਂਗ ਖੂਨ ਪੀ ਰਹੀਆਂ ਹਨ । ਭੈਰੋਂ ਦਾ ਪੁੱਤਰ ਹਉਂਕੇ ਮਾਰਦਾ ਹੈ ਅਤੇ ਯੁੱਧ ਦੇ ਵਿਚ ਅਗਨ ਬਲ ਉਠੀ ਹੈ (ਭਾਵ ਜੰਗ ਅੱਗ ਰੂਪ ਹੋ ਰਿਹਾ ਹੈ) ॥੩੦੯॥

੧੫ ਗਿਦੜੀਆਂ ਹੁਆਂਕਦੀਆਂ ਫਿਰਦੀਆਂ ਹਨ, ਬੜੀਆਂ ਬੜੀਆਂ ਗਿੱਧਾਂ ਬੋਲਦੀਆਂ ਹਨ । ਸ਼ਿਵ ਦਾ ਡਉਰੂ ਭਾਵ (ਮੌਤ ਦਾ) ਡਉਰੂ ਖੜਕਦਾ ਹੈ ਤੇ ਵੀਰ ਬੈਤਾਲ ਬਕਾਰਦਾ ਹੈ ।

੧੬ ਸੂਰਮਿਆਂ ਦੀਆਂ ਤਲਵਾਰਾਂ ਖਹਿੰਦੀਆਂ ਹਨ ਅਤੇ ਚਿੱਟੀਆਂ ਧਾਰਾਂ ਚਮਕਦੀਆਂ ਹਨ । ਜੋ ਇਉਂ ਜਾਪਦੀਆਂ ਹਨ ਜਿਵੇਂ ਸੌਣ ਦੇ ਮਹੀਨੇ ਕਾਲੀਆਂ ਘਟਾਂ ਵਿਚ ਬਿਜਲੀ ਚਮਕਦੀ ਹੈ ॥੩੧੦॥

੧੭ ਜੋਗਣਾਂ ਲੋਹੂ ਪੀਦੀਆਂ ਹਨ ਤੇ ਚੁੜੈਲਾਂ ਮਾਸ ਖਾਂਦੀਆਂ ਹਨ । ਲਲਕਾਰ-ਲਲਕਾਰ ਦੇ ਸੂਰਮੇ ਭਿੜਦੇ ਹਨ । ਦੋਵੇਂ ਧਿਰਾਂ ਜੋਸ਼ ਨਾਲ ਭਿੜਦੀਆਂ ਹਨ ।

੧੮ ਜਦੋਂ ਹਥਿਆਰਾਂ ਦੀ ਮਾਰ ਪੈਂਦੀ ਹੈ ਤਾਂ ਅੰਗਾਂ ਦੇ ਉਤੇ ਭਾਰੀ ਪੀੜ ਸਹਿੰਦੇ ਹਨ ਅਤੇ ਜਿਹੜੇ ਤਲਵਾਰ ਦੀ ਧਾਰ ਨਾਲ ਕਟੇ ਜਾਂਦੇ ਨੇ ਉਹ ਦੇਵ ਲੋਕ ਨੂੰ ਚੱਲੇ ਜਾਂਦੇ ਹਨ ॥੩੧੧॥

੧੯ ਪੈਰ ਜਮਾ ਕੇ ਲੜਦੇ ਹਨ ਜਦੋਂ ਘਾਉ ਲਗਦਾ ਹੈ ਤਾਂ ਘੁਮਕੇ ਡਿੱਗ ਪੈਂਦੇ ਹਨ ਇਉਂ ਮੂਧੇ ਮੂੰਹ ਦਿਸਦੇ ਹਨ ਜਿਵੇਂ ਕੋਈ ਤਪੱਸਵੀ ਮੂਧਾ ਹੋ ਕੇ ਧੂਣੀ ਦਾ ਧੂਆਂ ਪੀ ਰਿਹਾ ਹੈ ।

੨੦ ਜਿਸ ਦੇ ਅਸਤਰ ਦੀ ਧਾਰ ਲਗਦੀ ਹੈ ਉਸ ਦੇ ਅੰਗ ਟੁਟ ਕੇ ਭੰਗ ਹੋ ਜਾਂਦੇ ਨੇ । ਜੇਹੜੇ ਉਸ ਅੰਗ ਵਿਚੋਂ ਲਹੂ ਮਿਝ ਨਿਕਲਦਾ ਹੈ ਉਸ ਨੂੰ ਮਾਸਾਹਾਰੀ ਖਾ ਜਾਂਦੇ ਹਨ ॥੩੧੨॥

੨੧ ਵੱਡੇ ਘਾਉ ਹੋਣ ਨਾਲ ਮਾਸ ਖਾ-ਖਾ ਕੇ ਮਾਸਾਹਾਰੀ ਰਜਦੇ ਪ੍ਰਸੰਨ ਹੁੰਦੇ ਹਨ । ਉਹ ਖੁਸ਼ੀ ਨਾਲ ਇਉਂ ਘੁਮਦੇ ਹਨ ਜਿਵੇਂ ਜੋਤਸ਼ੀ ਰਾਵਲੀ ਗਾਹਕਾਂ ਨੂੰ ਟੋਲਦੇ ਹਨ ਕਈ ਇਉਂ ਰੱਜ ਕੇ ਡਟ ਕੇ ਬੈਠੇ ਹਨ ਜਿਵੇਂ ਕੋਈ ਸਿੱਧ ਆਸਣ ਲਾ ਕੇ ਬੈਠਾ ਹੁੰਦਾ ਹੈ ।

੨੨ ਕਿਸੇ ਦੇ ਅੰਗ ਟੁੱਟ ਕੇ ਭੰਗ ਹੋਏ ਪਏ ਹਨ, ਕੋਈ ਮਾਰੋ ਮਾਰ ਕਰਦਾ ਹੈ । ਜਿਵੇਂ ਕੋਈ ਵੇਦ ਪਾਠੀ ਸ਼ੁਭ ਕੰਮ ਕਰ ਰਿਹਾ ਹੁੰਦਾ ਹੈ ॥੩੧੩॥

॥੩੧੩॥ [੧]ਬਜੰਤ ਤਾਲ ਤੰਬੁਰੰ ਬਿਸੇਖ ਬੀਨ ਬੇਣਯੰ ॥ ਮ੍ਰਿਦੰਗ ਝਾਲਨਾ ਫਿਰੰ
ਸਨਾਇ ਭਰੇ ਭੈਕਰੰ ॥ [੨]ਉਠੰਤ ਨਾਦਿ ਨਿਰਮਲੰ ਤੁਟੰਤ ਤਾਲ ਤੱਥਿਯੰ ॥ ਬਦੰਤ
ਕਿੱਤ ਬੰਦੀਅੰ ਕਬਿੰਦ੍ਰ ਕਾਬਯ ਕੱਥਿਯੰ ॥੩੧੪॥ [੩]ਢਲੰਤ ਢਾਲ ਮਾਲਯੰ ਖਹੰਤ
ਖੱਗ ਖੇਤਯੰ ॥ ਚਲੰਤ ਬਾਣ ਤੀਛਣੰ ਅਨੰਤ ਅੰਤ ਕੰਕਯੰ ॥ [੪]ਸਿਮੱਟਿ ਸਾਂਗ
ਸੁੰਕੜੰ ਸਟੱਕ ਸੂਲ ਸੇਲਯੰ ॥ ਰੁਲੰਤ ਰੁੰਡ ਮੁੰਡਯੰ ਝਲੰਤ ਝਾਲ ਅੱਝਲੰ ॥੩੧੫॥
[੫]ਬਚਿੱਤ੍ਰ ਚਿੱਤ੍ਰਤੰ ਸਰੰ ਬਹੰਤ ਦਾਰੁਣੰ ਰਣੰ ॥ ਢਲੰਤ ਢਾਲ ਅੱਢਲੰ ਢੁਲੰਤ ਚਾਰ
ਚਾਮਰੰ ॥ [੬]ਦਲੰਤ ਨਿਰਦਲੋ ਦਲੰ ਪਪਾਪ ਭੂਤਲੰ ਦਿਤੰ ॥ ਉਠੰਤ ਗੱਦਿ ਸੱਦਯੰ
ਨਿਨੱਦਿ ਨੱਦਿ ਦੂਭਰੰ ॥੩੧੬॥ [੭]ਭਰੰਤ ਪੱਤ੍ਰ ਚਉਸਠੀ ਕਿਲੰਕ ਖੇਚਰੀ[ੳ] ਕਰੰ ॥
ਫਿਰੰਤ ਹੂਰ ਪੂਰਯੰ ਬਰੰਤ ਦੁੱਧਰੰ ਨਰੰ ॥ ਸਨੱਧਬੱਧ ਗੋਧਯੰ ਸਸੋਭ ਅੰਗੁਲੰ ਤ੍ਰਿਣੰ ॥
ਡਕੰਤ ਡਾਕਣੀ ਭ੍ਰਮੰ ਭਖੰਤ ਆਮਿਖੰ ਰਣੰ ॥੩੧੭॥ [੮]ਕਿਲੰਕ ਦੇਵੀਯੰ ਕਰੰ ਡਹੱਕ
ਡਾਮਰੂ ਸੁਰੰ ॥ ਕੜੱਕ ਕੱਤੀਯੰ ਉਠੰ ਪਰੰਤ ਧੂਰ ਪੱਖਰੰ ॥ [੧੦]ਬਬੱਜਿ ਸਿੰਧਰੇ ਸੁਰੰ
ਨ੍ਰਿਘਾਤ ਸੂਲ ਸੈਹਥੀਯੰ ॥ ਭਭੱਜਿ ਕਾਤਰੋ ਰਣੰ ਨਿਲੱਜ ਭੱਜ ਭ੍ਰੂ ਭਰੰ ॥੩੧੮॥
[੧੧]ਸੁ ਸਸਤ੍ਰ ਅਸਤ੍ਰ ਸੰਨਿਧੰ ਜੁਝੰਤ ਜੋਧਣੋ ਜੁੱਧੰ ॥ ਅਰੁੱਝ ਪੰਕ ਲੱਜਣੰ ਕਰੰਤ
ਦ੍ਰੋਹ ਦੇਵਲੰ ॥ [੧੨]ਪਰੰਤ ਅੰਗ ਭੰਗ ਹੁਐ ਉਠੰਤ ਮਾਸ ਕਰਦਮੰ ॥ ਖਿਲੰਤ ਜਾਣੁ
ਕਦਵੰ ਸੁ ਮੱਝ ਕਾਨ੍ਹ ਗੋਪਿਕੰ ॥੩੧੯॥ [੧੩]ਡਹੱਕ ਡਉਰ ਡਾਕਣੰ ਝਲੰਤ ਝਾਲਰੋ
ਸੁਰੰ ॥ ਨਿਨੱਦ ਨਦਿ ਨਾਫਿਰੰ ਬਜੰਤ ਭੇਰ ਭੀਖਣੰ ॥ [੧੪]ਘੁਰੰਤ ਘੋਰ ਦੁੰਦਭੀ ਕਰੰਤ
ਕਾਨ੍ਰੇ ਸੁਰੰ ॥ ਕਰੰਤ ਝਾਝਰੋ ਝੜੰ ਬਜੰਤ ਬਾਂਸੁਰੀ ਬਰੰ ॥੩੨੦॥ [੧੫]ਨਚੰਤ ਬਾਜ
ਤੀਛਣੰ ਚਲੰਤ ਚਾਚਰੀ ਕ੍ਰਿਤੰ ॥ ਲਿਖੰਤ ਲੀਕ ਉਰਬੀਅੰ ਸੁਭੰਤ ਕੁੰਡਲੀ ਕਰੰ ॥
[੧੬]ਉਡੰਤ ਧੂਰ ਭੂਰਿਯੰ ਖੁਰੀਨ ਨਿਰਦਲੀ ਨਭੰ ॥ ਪਰੰਤ ਭੂਰ ਭਉਰਣੰ ਸੁ ਭਉਰ
ਠਉਰ ਜਿਉ ਜਲੰ ॥੩੨੧॥ [੧੭]ਭਜੰਤ ਧੀਰ ਬੀਰਣੰ ਚਲੰਤ ਮਾਨ ਪ੍ਰਾਨ ਲੈ ॥
ਦਲੰਤ ਪੰਤ ਦੰਤੀਯੰ ਭਜੰਤ ਹਾਟ ਮਾਨਕੈ ॥ [੧੮]ਮਿਲੰਤ ਦਾਂਤ ਘਾਸ ਲੈ ਰਰੱਛ
ਸਬਦ ਉਚਰੰ ॥ ਬਿਰਾਧ ਦਾਨਵੰ ਜੁਝਯੋ ਸੁ ਹੱਥਿ ਰਾਮ ਨਿਰਮਲੰ ॥੩੨੨॥

[੧੯] ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਕਥਾ ਬਿਰਾਧ ਦਾਨਵ ਬਧਹ ॥

[੨੦]ਅਥ ਬਨ ਮੋ ਪ੍ਰਵੇਸ ਕਥਨੰ ॥ ਦੋਹਰਾ ॥ ਇਹ ਬਿਧਿ ਮਾਰ ਬਿਰਾਧ ਕਉ ਬਨ
ਮੈ ਧਸੇ ਨਿਸੰਗ ॥ [੨੧]ਸੁ ਕਬਿ ਸਯਾਮ ਇਹੱ ਬਿਧਿ ਕਹਯੋ ਰਘੁਬਰ ਜੁੱਧੁ
ਪ੍ਰਸੰਗਿ ॥੩੨੩॥ [੨੨]ਸੁਖਦਾ ਛੰਦ ॥ ਰਿਖ ਅਗਸਤ ਧਾਮ ॥ ਗਏ ਰਾਜ ਰਾਮ ॥ ਧੁਜ

ੳ ਖੇਚਰੀ (ਆਸਮਾਨ ਵਿਚ ਵਿਚਰਨ ਵਾਲੀ)।

੧ ਤਾਲ ਤੰਬੂਰ ਬਹੁਤ ਸਾਰੇ ਬੀਨ ਮਿਰਦੰਗ। ਨਿਹਾਰਾ ਤੇ ਝਾਲ ਤੇ ਨਫੀਰੀ, ਸਨਾਇ, ਭੇਰੀ ਆਦਿ ਵਾਜੇ ਵਜਦੇ ਹਨ।

੨ ਜਿਨ੍ਹਾਂ ਦੀ ਬੜੀ ਸ਼ੁੱਧ ਆਵਾਜ਼ ਉਠਦੀ ਹੈ, ਠੀਕ ਸਮੇਂ ਤਾਲ ਟੁਟਦਾ ਹੈ। ਜੋ ਇਉਂ ਜਾਪਦੇ ਹਨ ਜਿਵੇਂ ਕੋਈ ਛੰਦਾ-ਬੰਦੀ ਕਾਵ ਦੀ ਕਥਾ ਕਰ ਰਿਹਾ ਹੋਵੇ ॥੩੧੪॥

੩ ਢਾਲਾਂ ਵਿਚੋਂ ਢਲ ਚਲ ਦੀਆਂ ਆਵਾਜ਼ਾਂ ਆਉਂਦੀਆਂ ਹਨ, ਜਦੋਂ ਖੇਤ ਦੇ ਵਿਚ ਤਲਵਾਰਾਂ ਖਹਿੰਦੀਆਂ ਹਨ ਅਤੇ ਤਿਖੇ ਤੀਰ ਚਲਦੇ ਹਨ ਜੋ ਬੇਅੰਤ ਹਨ ਉਹਨਾਂ ਦਾ ਅੰਤ ਕਿਵੇਂ ਕਰੀਏ।

੪ ਕਈ ਸਾਂਗ ਨੂੰ ਖਿਚ ਕੇ (ਸਮੇਟ ਕੇ) ਕੜੱਕ ਦੇ ਕੇ ਖੋਬ ਦਿੰਦੇ ਹਨ ਤੇ ਸਰੱੜ ਦੇ ਕੇ ਨੇਜਾ ਖੋਭ ਦਿੰਦੇ ਹਨ ਜਾ (ਸੇਲਾ) ਮਾਰ ਦਿੰਦੇ ਹਨ। ਕੱਟੇ ਵਢੇ ਕਿਸੇ ਦੇ ਸਿਰ ਕਿਸੇ ਦੇ ਧੜ ਤਲਵਾਰਾਂ ਦੀ ਝਾਲ ਝਲਕੇ ਰੁਲਦੇ ਹਨ ॥੩੧੫॥

੫ ਬਚਿੱਤਰ (ਅਲੌਕਕ) ਚਿੱਤਰ ਹੋਏ ਤੀਰ ਉਸ ਯੁੱਧ ਵਿਚ ਬੜੇ ਡਰਾਉਣੇ ਚਲ ਰਹੇ ਸਨ। ਜੋ ਢਾਲਾਂ ਦੇ ਲਗ ਕੇ ਸਿਰ ਉਪਰ ਨੂੰ ਇਉਂ ਲੰਘ ਜਾਂਦੇ ਸਨ ਜਿਵੇਂ ਚੌਰ ਕਰੀਦਾ ਏ।

੬ ਇਸ ਤਰ੍ਹਾਂ ਨਾ ਦਲੇ ਜਾਣ ਵਾਲੇ ਦਲਾਂ ਨੂੰ ਦਲ ਰਹੇ ਹਨ ਜਿਵੇਂ ਦਿੱਤੀ ਦੇ ਦੈਂਤ ਪੁੱਤਰਾਂ ਨੂੰ ਦਲ ਕੇ ਨਾਸ ਕੀਤਾ ਸੀ। ਜਿਹੜੀਆਂ ਸ਼ਸਤਰਾਂ ਦੀਆਂ ਆਵਾਜ਼ਾਂ ਉਠਦੀਆਂ ਹਨ ਉਹਨਾਂ ਦਾ ਬਿਆਨ ਕਰਨਾ ਔਖਾ ਹੈ ॥੩੧੬॥

੭ ਚੌਹਠ ਜੋਗਣੀਆਂ ਖੂਨ ਨਾਲ ਖੱਪਰ ਭਰ ਰਹੀਆਂ ਹਨ। ਭੂਤਨੀਆਂ ਕਿਲਕਾਂ ਮਾਰਦੀਆਂ ਹਨ। ਹੂਰਾਂ ਅਕਾਸ਼ ਵਿਚ ਫਿਰਦੀਆਂ ਹਨ ਜੋ ਬਹਾਦਰੀ ਨਾਲ ਸ਼ਹੀਦ ਹੋਇਆਂ ਨੂੰ ਵਰਦੀਆਂ ਹਨ।

੮ ਸਨੱਧ ਬੱਧ ਜੁਆਨਾਂ ਦੇ ਹੱਥਾਂ ਵਿਚ ਗੋਹ ਦੇ ਚਮੜੇ ਦੇ ਬਣੇ ਦਸਤਾਨੇ ਸੋਭਦੇ ਹਨ। ਡਾਕਣੀਆਂ ਮੁਰਦਿਆਂ ਦਾ ਮਾਸ ਖਾ-ਖਾ ਕੇ ਰਜ ਕੇ ਡਕਾਰ ਮਾਰਦੀਆਂ ਹਨ ਰਣ ਦੇ ਵਿਚ ॥੩੧੭॥

੯ ਦੇਵੀਆਂ ਕਿਲਕਾਂ ਮਾਰਦੀਆਂ ਹਨ ਡੱਹਕ-ਡਹੱਕ ਡਉਰੂ ਦੀ ਸੁਰ ਨਿਕਲਦੀ ਹੈ। ਕੜੱਕ-ਕੜੱਕ ਤਲਵਾਰਾਂ ਦੀ ਆਵਾਜ਼ ਆਉਂਦੀ ਹੈ ਅਤੇ ਘੋੜੇ ਧਰਤੀ ਤੇ ਧੂੜ ਵਿਚ ਲਿਟਦੇ ਹਨ।

੧੦ ਰਣ ਸਿੰਙੇ ਆਪਣੀ ਸੁਰ ਵਜਾ ਰਹੇ ਹਨ ਤ੍ਰਿਸੂਲ ਤੇ ਤਲਵਾਰਾਂ ਨਾਲ ਜੁਆਨ ਜ਼ਖਮੀ ਹੋ ਕੇ ਮਰ ਰਹੇ ਹਨ। ਡਰਾਕੁਲ ਕਾਇਰ ਬੇਸ਼ਰਮ ਯੁਧ ਵਿਚੋਂ ਭਜ ਰਹੇ ਹਨ ॥੩੧੮॥

੧੧ ਜਿਹੜੇ ਯੋਧੇ ਸ਼ਸਤਰ, ਅਸ਼ਤਰ ਬੰਨ੍ਹਕੇ ਸਨਦ ਬੱਧ ਹੋ ਕੇ ਯੁੱਧ ਕਰਦੇ ਹਨ ਉਹ ਸੁਆਮੀ ਦਾ ਹੱਕ ਪਾਲਦੇ ਹਨ। ਜਿਹੜੇ ਨਿਰਲੱਜ ਚਿਕੜ ਵਾਂਗ ਗੁੱਥੇ ਹਨ ਉਹ ਸਿਰਫ ਮਾਲਕ ਨਾਲ ਧੋਖਾ ਕਰ ਰਹੇ ਹਨ।

੧੨ ਜਿਸ ਵੇਲੇ ਅੰਗ ਭੰਗ ਹੋ ਕੇ ਮਾਸ ਦੇ ਟੁਕੜੇ ਖਿਦੋ ਵਾਂਗ ਉਛਲ ਕੇ ਕਿਤੇ ਦੂਰ ਜਾ ਕੇ ਡਿੱਗਦੇ ਹਨ। ਉਹ ਇਉਂ ਜਾਪਦੇ ਨੇ ਜਾਣੋਂ ਕ੍ਰਿਸ਼ਨ ਗੋਪੀਆਂ ਨਾਲ ਖਿਧੋ ਖੇਡ ਰਿਹਾ ਹੈ ॥੩੧੯॥

੧੩ ਡਹਕ-ਡਹਕ ਡਉਰੂ ਤੇ ਡਾਕਣੀਆਂ ਬੋਲਦੀਆਂ ਹਨ ਤੀਰਾਂ ਦੀ ਝਲਕ ਚਮਕਦੀ ਹੈ। ਇਕ ਰਸ ਨਫੀਰੀ ਦੀ ਆਵਾਜ਼ ਆ ਰਹੀ ਹੈ ਬੜੀ ਡਰਾਉਣੀ ਭੀਖਣੀ ਭੇਰੀ ਦੀ ਆਵਾਜ਼ ਆ ਰਹੀ ਹੈ।

੧੪ ਧੌਂਸਾ ਬਦੱਲ ਵਾਂਗ ਘੋਰਦਾ ਹੈ। ਜੋ ਕਾਨੜੇ ਦਾ ਸੁਰ ਕਰਦਾ ਹੈ। ਝੜ-ਝੜ ਕਰਕੇ ਝਾਂਜ ਵਜਦੀ ਹੈ ਅਤੇ ਬਾਂਸਰੀ ਆਪਣੀ ਸੁਰ ਵਿਚ ਵਜਦੀ ਹੈ ॥੩੨੦॥

੧੫ ਘੋੜੇ ਬੜੇ ਤਿਖੇ ਚਲਦੇ ਹਨ ਜੋ ਬਿਜਲੀ ਵਾਂਗ ਚਲਦੇ ਹਨ ਅਤੇ ਪੈਰਾਂ ਦੇ ਨਿਸ਼ਾਨ ਹੀ ਪਏ ਦਿਸਦੇ ਹਨ ਜੋ ਗੋਲ ਕੁੰਡਲੀ ਵਾਂਗ ਖੁਰ ਹਨ।

੧੬ ਖੁਰਾਂ ਨਾਲ ਦਲੀ ਹੋਈ ਧੂੜ ਅਕਾਸ਼ ਨੂੰ ਚੜਦੀ ਹੈ। ਉਹ ਭਉਂ ਕੇ-ਘੁੰਮ ਕੇ ਅਕਾਸ਼ ਤੋਂ ਇਉਂ ਹੇਠਾਂ ਡਿੱਗਦੀ ਹੈ ਜਿਵੇਂ ਪਾਣੀ ਦੀ ਭੌਰ ਘੁੰਮਣਵਾਣੀ ਪੈਂਦੀ ਹੈ ॥੩੨੧॥

੧੭ ਬੜੇ ਧੀਰਜ ਵਾਲੇ ਸੂਰਜੇ ਭੱਜੇ ਜਾਂਦੇ ਹਨ ਜੋ ਆਪਣਾ ਮਾਨ ਤੇ ਪ੍ਰਾਣ ਲੈ ਕੇ ਚਲੇ ਗਏ। ਹਾਥੀਆਂ ਦੀਆਂ ਕਤਾਰਾਂ ਦਲ ਦਿੱਤੀਆਂ ਸੂਰਮੇ ਹਾਰ ਮੰਨ ਕੇ ਭੱਜ ਗਏ ਹਨ।

੧੮ ਕਈ ਸੂਰਮੇ ਦੰਦਾਂ ਵਿਚ ਘਾ ਲੈ ਕੇ "ਸਾਨੂੰ ਰੱਖ ਲੈ" ਦੇ ਸ਼ਬਦ ਕਹਿੰਦੇ ਹਨ। ਬਿਰਾਧ ਦੈਂਤ ਸ੍ਰੀ ਰਾਮ ਜੀ ਦੇ ਪਾਵਨ ਹੱਥਾਂ ਨਾਲ ਮਾਰਿਆ ਗਿਆ ॥੩੨੨॥

੧੯ ਇਥੇ ਪੂਰਾ ਹੁੰਦਾ ਹੈ ਸ੍ਰੀ ਬਚਿੱਤਰ ਨਾਟਕ ਵਿਚ ਰਾਮਵਤਾਰ ਦੇ ਪ੍ਰਸੰਗ ਵਿਚ ਬਿਰਾਧ ਦੈਂਤ ਦਾ ਮਾਰਨਾ।

੨੦ ਹੁਣ ਬਨ ਵਿਚ ਚਲੇ ਜਾਣ ਦੀ ਕਥਾ ਕਰਦੇ ਹਨ।

੨੧ ਦੋਹਰਾ ॥ ਇਸ ਤਰ੍ਹਾਂ ਮਾਰ ਕੇ ਬਿਰਾਧ ਨੂੰ ਬਨ ਵਿਚ ਬਿਨਾਂ ਕਿਸੇ ਰੋਕ ਤੋਂ ਚਲੇ ਗਏ ਸ੍ਰੀ ਰਾਮਚੰਦਰ ਜੀ ਤੇ ਸੀਤਾ ਲਛਮਣ।

ਸੁ ਕਵੀ ਸਜਾਮ ਨੇ ਇਸ ਤਰ੍ਹਾਂ ਕਹਿਆ ਹੈ ਰਾਮਚੰਦਰ ਦੇ ਯੁੱਧ ਦਾ ਪ੍ਰਸੰਗ ॥੩੨੩॥

੨੨ ਸੁਖਦਾ ਛੰਦ ॥ ਰਿਖੀ ਅਗੱਸਤ ਦੇ ਅਸਥਾਨ ਤੇ ਚਲੇ ਗਏਂ ਰਾਮਚੰਦ੍ਰ ਜੀ।

੨੩ ਜੋ ਧਰਮ ਦੇ ਝੰਡਾ ਰੂਪ ਹਨ।

[੧]ਧਰਮ ਧਾਮ ॥ ਸੀਆ ਸਹਿਤ ਬਾਮ ॥੩੨੪॥ [੨]ਲਖ ਰਾਮ ਬੀਰ ॥ ਰਿਖ ਦੀਨ ਤੀਰ ॥ [੩]ਰਿਪ ਸਰਬ ਚੀਰ ॥ ਹਰਿ ਸਰਬ ਪੀਰ[ੳ] ॥੩੨੫॥ [੪]ਰਿਖ ਬਿਦਾ ਕੀਨ ॥ ਆਸਿਖਾ ਦੀਨ ॥ [੫]ਦੂੱਤ ਰਾਮ ਚੀਨ ॥ ਮੁਨ ਮਨ ਪ੍ਰਬੀਨ ॥੩੨੬॥ [੬]ਪ੍ਰਭ ਭ੍ਰਾਤ ਸੰਗਿ ॥ ਸੀਅ ਸੰਗ ਸੁਰੰਗ ॥ [੭]ਤਜਿ ਚਿੰਤ ਅੰਗ ॥ ਧਸੇ ਬਨ ਨਿਸੰਗ ॥੩੨੭॥ [੮]ਧਰ ਬਾਨ ਪਾਨ ॥ ਕਟਿ ਕਸਿ ਕ੍ਰਿਪਾਨ ॥ [੯]ਭੁਜ ਬਰ ਅਜਾਨ ॥ ਚਲ ਤੀਰਥ ਨਾਨ ॥੩੨੮॥ [੧੦]ਗੋਦਾਵਰ ਤੀਰ[ਅ] ॥ ਗਏ ਸਹਤਿ ਬੀਰ ॥ [੧੧]ਤਜਿ ਰਾਮ ਚੀਰ ॥ ਕੀਅ ਸੁਚ ਸਰੀਰ ॥੩੨੯॥ [੧੨]ਲਖ ਰਾਮ ਰੂਪ ॥ ਅਤਭੁਤ ਅਨੂਪ ॥ ਜਹੱ ਹੁਤੀ ਸੂਪ ॥ ਤਹੱ ਗਏ [ੲ]ਭੂਪ ॥੩੩੦॥ [੧੪]ਕਹੀ ਤਾਹਿ ਧਾਤਿ ॥ ਸੁਨਿ ਸੂਪ ਬਾਤਿ ॥ [੧੫]ਦੁਐ ਅਥਿਤ ਨਾਤ ॥ ਲਹੇ ਅਨੂਪ ਗਾਤ ॥੩੩੧॥ [੧੬]ਸੁੰਦਰੀ ਛੰਦ ॥ ਸੂਪਨਖਾ ਇਹ ਭਾਂਤ ਸੁਨੀ ਜਬ ॥ ਧਾਇ ਚਲੀ ਅਬਿਲੰਬ ਤ੍ਰਿਯਾ ਤਬ ॥ [੧੭]ਕਾਮ ਸਰੂਪ ਕਲੇਵਰ ਜਾਨੈ ॥ ਰੂਪ ਅਨੂਪ ਤਿਹੂੰ ਪੁਰ ਮਾਨੈ ॥੩੩੨॥ [੧੮]ਧਾਇ ਕਹਯੋ ਰਘੁਰਾਇ ਭਏ ਤਿੱਹ ॥ ਜੈਸ੍ ਨ੍ਰਿਲਾਜ ਕਹੈ ਨ ਕੋਊ ਕਿੱਹ ॥ [੧੯]ਹਉ ਅਟਕੀ ਤੁਮਰੀ ਛਬਿ ਕੇ ਬਰ ॥ ਰੰਗ ਰੰਗੀ ਰੰਗ ਏ ਦ੍ਰਿਗ ਦੂ ਪਰ ॥੩੩੩॥ [੨੦]ਰਾਮ ਬਾਚ ॥ ਸੁੰਦਰੀ ਛੰਦ ॥ [੨੧]ਜਾਹੱ ਤਹਾਂ ਜਹ ਭ੍ਰਾਤ ਹਮਾਰੇ ॥ ਵੈ ਰਿਝ ਹੈ ਲਖ ਨੈਨ ਤਿਹਾਰੇ ॥ [੨੨]ਸੰਗ ਸੀਆ ਅਵਿਲੋਕ ਕ੍ਰਿਸੋਦਰ ॥ ਕੈਸੇ ਕੈ ਰਾਖ ਸਕੋ ਤੁਮ ਕੱਉ ਘਰਿ ॥੩੩੪॥ [੨੩]ਮਾਤ ਪਿਤਾ ਕਹ ਮੋਹਿ ਤਜਯੋ ਮਨ ॥ ਸੰਗ ਫਿਰੀ ਹਮਰੇ ਬਨ ਹੀ ਬਨ ॥ [੨੪]ਤਾਹਿ ਤਜੋਂ ਕਸ ਕੈ ਸੁਨਿ ਸੁੰਦਰ ॥ ਜਾਹੁ ਤਹਾਂ ਜਹਾਂ ਭ੍ਰਾਤ ਕ੍ਰਿਸੋਦਰ ॥੩੩੫॥ [੨੫]ਜਾਤ ਭਈ ਸੁਨ ਬੈਨ ਤ੍ਰਿਯਾ ਤਹ ॥ ਬੈਠਿ ਹੁਤੇ ਰਣਧੀਰ ਜਤੀ ਜਹ ॥ [੨੬]ਸੋ ਨ ਬਰੈ ਅਤਿ ਰੋਸ ਭਰੀ ਤਬ ॥ ਨਾਕ ਕਟਾਇ ਗਈ ਗ੍ਰਿਹ ਕੋ ਸਬ ॥੩੩੬॥

[੨੭]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮ ਅਵਤਾਰ ਕਥਾ ਸੂਪਨਖਾ ਕੋ ਨਾਕ ਕਾਟਬੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੫॥

[੨੮]ਅਥ ਖਰ ਦੂਖਨ ਦਈਤ ਜੁੱਧ ਕਥਨੰ ॥ [੨੯]ਸੁੰਦਰੀ ਛੰਦ ॥ ਰਾਵਨ[ਸ] ਤੀਰ ਰੁਰੋਤ ਭਈ ਜਬ ॥ ਰੋਸ ਭਰੇ ਦਨੁ ਬੰਸ ਬਲੀ ਸਬ ॥ [੩੦]ਲੰਕਸ ਧੀਰ ਬਜੀਰਿ ਬੁਲਾਏ ॥ ਦੂਖਣ ਔ ਖਰ ਦਈਤ ਪਠਾਏ ॥੩੩੭॥ [੩੧]ਸਾਜ ਸਨਾਹ ਸੁਬਾਹ ਦੁਰੰਗਤ ॥ ਬਾਜਤ ਬਾਜ ਚਲੇ ਗਜ ਗੱਜਤ ॥ [੩੨]ਮਾਰ ਹੀ ਮਾਰ ਦਸੋ ਦਿਸ ਕੂਕੇ ॥ ਸਾਵਨ ਕੀ ਘਟਿ ਜਿਯੋਂ ਘੁਰ ਢੂਕੇ ॥੩੩੮॥ [੩੩]ਗੱਜਤ ਹੈ ਰਣਬੀਰ ਮਹਾਂ ਮਨ ॥ ਤੱਜਤ

---

ੳ ਮੁੜਕੇ ਵਾਪਸ ਆ ਜਾਂਦੇ ਸਨ ।

ਅ ਗੁਦਾਵਰੀ ਨਦੀ, ਦੱਖਣ ਦੀ ਨਦੀ ਹੈ ਜੋ ਪੂਰਬੀ ਘਾਟ ਤੋਂ ਤ੍ਰਿਓਬੰਕ ਪਾਸੋਂ ਨਿਕਲ ਕੇ ੮੯੮ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਜਾ ਡਿੱਗਦੀ ਹੈ । ਅਬਚਲ ਨਗਰ ਅਤੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਇਸ ਦੇ ਕਿਨਾਰੇ ਤੇ ਹੈ ।

ੲ ਪਾਠੰਤਰ-ਦੂਤ ।

ਸ ਰਾਵਨ, ਪੰਡਿਤ (ਵਿਸ੍ਰਸਾ) ਦੀ ਪਤਨੀ (ਕੇਸ਼ਨੀ-ਨਿਕਸ਼ਾ) ਦੇ ਉਦਰ ਤੋਂ ਪੈਦਾ ਹੋ ਕੇ ਲੰਕਾ ਦਾ ਰਾਜਾ ਹੋ ਗਿਆ ਸੀ । ਕੁਬੇਰ ਨਾਲ ਯੁੱਧ ਕਰਕੇ ਉਸ ਕੋਲੋਂ ਜਿੱਤ ਕੇ ਪੁਸਤਕ ਬਿਵਾਨ ਵੀ ਕੁਬੇਰ ਕੋਲੋਂ ਹਾਸਲ ਕੀਤਾ ਗਿਆ ਸੀ ਜੋ ਕਲ ਦਬਾਕੇ ਜਿਥੇ ਕਹੋ ਉਥੇ ਪਹੁੰਚਕੇ ਬਿਨਾਂ ਕਿਸੇ ਡਰੈਵਰ ਆਪਣੇ ਆਪ ਆਪਣੇ ਸਥਾਨ ਤੇ ਜਾ ਪਹੁੰਚਦਾ ਸੀ ।

੧ ਆਪਣੀ ਇਸਤਰੀ ਸੀਤਾ ਦੇ ਸਮੇਤ ॥੩੨੪॥
੨ ਰਾਮ ਚੰਦਰ ਸੂਰਮੇ ਨੂੰ ਵੇਖ ਕੇ ਰਿਖੀ ਨੇ ਤੀਰ ਦਿੱਤੇ ।
੩ ਉਨ੍ਹਾਂ ਤੀਰਾਂ ਵਿਚ ਇਹ ਕਰਾਮਾਤ ਸੀ ਕਿ ਸਾਰੇ ਵੈਰੀਆਂ ਨੂੰ ਕਤਲ ਕਰਕੇ । ਸਾਰੇ ਦੁੱਖ ਦੂਰ ਕਰਕੇ ਮੁੜ ਕੇ ਵਾਪਸ ਆ ਜਾਂਦੇ ਸਨ ॥੩੨੫॥
੪ ਰਿਖੀ ਨੇ ਵਿਦਾ ਕਰ ਦਿੱਤੇ ਅਤੇ ਅਸੀਸ ਦਿੱਤੀ ।
੫ ਰਾਮ ਦੀ ਸੁੰਦਰਤਾ ਵੇਖ ਕੇ ਮੁਨੀ ਮਨ ਵਿਚ ਪ੍ਰਸੰਨ ਹੋਇਆ ॥੩੨੬॥
੬ ਰਾਮ ਚੰਦਰ ਦੇ ਭਾਈ ਲਛਮਣ ਨਾਲ ਹੈ ਉੱਚੇ ਕੱਦ ਵਾਲੀ ਸੀਤਾ ਸਮੇਤ ।
੭ ਤਨ ਦੀ ਕੋਈ ਚਿੰਤਾ ਨਹੀਂ । ਨਿਧੜਕ ਬਨ ਵਿਚ ਚਲੇ ਗਏ ॥੩੨੭॥
੮ ਤੀਰ ਹੱਥ ਵਿਚ ਲੈ ਕੇ । ਲੱਕ ਨਾਲ ਕ੍ਰਿਪਾਨ ਬੰਨ ਕੇ ।
੯ ਬਾਹਾਂ ਲੰਬੀਆਂ ਵਾਲੇ । ਨਦੀ ਤੇ ਜਾ ਕੇ ਇਸ਼ਨਾਨ ਕਰਨ ਲੱਗੇ ॥੩੨੮॥
੧੦ ਗੁਦਾਵਰੀ ਨਦੀ ਤੇ ਕਿਨਾਰੇ, ਲਛਮਣ ਸਮੇਤ ਚਲੇ ਗਏ ।
੧੧ ਰਾਮ ਨੇ ਵਸਤਰ ਉਤਾਰ ਕੇ ਸਰੀਰ ਪਵਿੱਤਰ ਕੀਤਾ ॥੩੨੯॥
੧੨ ਰਾਮ ਦੇ ਰੂਪ ਨੂੰ ਵੇਖ ਕੇ ਉਪਮਾ ਤੋਂ ਰਹਿਤ ਅਸਚਰਜ ਰੂਪ ।
੧੩ ਜਿਥੇ ਰਾਵਣ ਦੀ ਭੈਣ ਸਰੂਪਨਖਾਂ ਸੀ ਉਥੇ ਚਲੇ ਗਏ ਬਨ ਦੇ ਰਾਖੇ ਵ ਸੂਪਨਖਾਂ ਦੇ ਦੂਤ ॥੩੩੦॥
੧੪ ਉਹਨਾਂ ਨੇ ਜਾ ਕੇ ਕਿਹਾ ਕਿ ਸਰੂਪਨ ਖਾਂ ਸਾਡੀ ਗੱਲ ਸੁਣ ।
੧੫ ਦੋ ਸਾਧੂ ਨਦੀ ਦੇ ਇਸਨਾਨ ਕਰਦੇ ਹਨ । ਉਹਨਾਂ ਦੇ ਸਰੀਰ ਇਤਨੇ ਸੁੰਦਰ ਹਨ ਕਿ ਉਪਮਾ ਨਹੀਂ ਕੀਤੀ ਜਾਂਦੀ ॥੩੩੧॥
੧੬ ਸੁੰਦਰੀ ਛੰਦ ॥ ਜਦੋਂ ਸਰੂਪਨ ਖਾਂ ਨੇ ਇਸ ਤਰ੍ਹਾਂ ਸੁਣਿਆ ਤਦੋਂ ਉਹ ਉਸੇ ਵੇਲੇ ਬਿਨਾਂ ਦੇਰ ਕੀਤੇ ਉਹ ਇਸਤਰੀ ਚਲ ਪਈ ।
੧੭ ਤਾਂ ਉਸ ਨੇ ਰਾਮ ਨੂੰ ਕਾਮ ਰੂਪ ਕਰਕੇ (ਕਾਮ ਰੂਪ ਕਲਾ) ਕਰਕੇ ਜਾਣਿਆ । ਜਿਹੜਾ ਰੂਪ ਉਪਮਾ ਤੋਂ ਰਹਿਤਾ ਤਿੰਨਾਂ ਲੋਕਾਂ ਵਿਚ ਮੰਨਿਆ ਗਿਆ ਹੈ ॥੩੩੨॥
੧੮ ਜਾ ਕੇ ਉਸ ਨੇ ਜਿਥੇ ਰਾਮ ਬੈਠੇ ਸਨ ਨੂੰ ਕਿਹਾ । ਜਿਸ ਤਰ੍ਹਾਂ ਕੋਈ ਲੱਜਾ ਤੋਂ ਹੀਣ ਇਸਤਰੀ ਭੀ ਨਹੀਂ ਕਹਿੰਦੀ ।
੧੯ ਮੈਂ ਤੇਰੀ ਸੁੰਦਰਤਾ ਤੇ ਮੋਹਤ ਹੋ ਗਈ ਹਾਂ ਅਤੇ ਦੋਨਾਂ ਤੇਰੇ ਨੇਤਰਾਂ ਦੇ ਰੰਗ ਵਿਚ ਰੰਗੀ ਗਈ ਹਾਂ ॥੩੩੩॥
੨੦ ਰਾਮ ਚੰਦਰ ਜੀ ਕਹਿੰਦੇ ਹਨ ।
੨੧ ਸੁੰਦਰੀ ਛੰਦ ॥ ਉਥੇ ਚਲੀ ਜਾਹ ਜਿਥੇ ਮੇਰਾ ਭਰਾ ਬੈਠਾ ਹੈ । ਉਹ ਪ੍ਰਸੰਨ ਹੋਵੇਗਾ ਤੇਰੇ ਨੇਤਰ ਵੇਖ ਕੇ ।
੨੨ ਮੇਰੇ ਨਾਲ ਮੇਰੀ ਸੁੰਦਰ ਇਸਤ੍ਰੀ ਸੀਤਾ ਹੈ । ਤੈਨੂੰ ਮੈਂ ਕਿਵੇਂ ਰੱਖ ਸਕਾਂਗਾ ਆਪਣੇ ਕੋਲ ॥੩੩੪॥
੨੩ ਜਿਸ ਸੀਤਾ ਨੇ ਮੇਰੇ ਲਈ ਆਪਣੇ ਮਾਤਾ ਪਿਤਾ ਦਾ ਮੋਹ ਛੱਡ ਦਿੱਤਾ ਹੈ ਅਤੇ ਮੇਰੇ ਨਾਲ ਬਨ ਬਨ ਵਿਚ ਫਿਰ ਰਹੀ ਹੈ ।
੨੪ ਐ ਸੁੰਦਰੀ ! ਉਸ ਸੀਤਾ ਨੂੰ ਮੈਂ ਕਿਵੇਂ ਛੱਡ ਸਕਦਾ ਹਾਂ ? ਤੂੰ ਉਥੇ ਚਲੀ ਜਾਹ ਜਿਥੇ ਮੇਰਾ ਭਰਾਤਾ ਬੈਠਾ ਹੈ ॥੩੩੫॥
੨੫ ਉਹ ਇਸਤ੍ਰੀ ਇਹ ਗੱਲ ਸੁਣ ਕੇ ਉਸ ਦੇ ਕੋਲ ਚਲੀ ਗਈ । ਜਿਥੇ ਯੁੱਧ ਜੇਤਾ ਲਛਮਣ ਜਤੀ ਬੈਠਾ ਸੀ ।
੨੬ ਜਦੋਂ ਲਛਮਣ ਨੇ ਵੀ ਨਾਂਹ ਕਰ ਦਿੱਤੀ ਤਾਂ ਬਹੁਤ ਹੀ ਉਹ ਕ੍ਰੋਧ ਨਾਲ ਭਰ ਗਈ ਤੇ ਲਛਮਣ ਕੋਲੋਂ ਨੱਕ ਕਟਵਾਕੇ ਘਰ ਨੂੰ ਮੁੜ ਗਈ ॥੩੩੬॥
੨੭ ਇਥੇ ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਤੇਂ ਰਾਮ ਅਵਤਾਰ ਦੀ ਕਥਾ ਸਰੂਪਨਖਾਂ ਦਾ ਨੱਕ ਕੱਟਣਾ ਅਧਿਆਇ ਸਮਾਪਤ ॥੫॥
੨੮ ਅਗੇ ਹੁਣ ਸਰੂਪਨ ਖਾਂ ਦੇ ਭਾਈ ਖਰ ਤੇ ਦੂਖਨ ਦੇ ਯੁੱਧ ਦੀ ਕਥਾ ਚਲਦੀ ਹੈ ।
੨੯ ਸੁੰਦਰੀ ਛੰਦ ॥ ਸਰੂਪਨਖਾਂ ਆਪਣੇ ਵੱਡੇ ਭਾਈ ਰਾਵਣ ਪਾਸ ਜਾ ਕੇ ਨੱਕ ਦਿਖਾ ਕੇ ਰੋਣ ਲੱਗੀ ਜਦ, ਤਾਂ ਦਾਨਵਾਂ ਦੀ ਵੰਸ ਦੇ ਸਾਰੇ ਬਲੀ ਕ੍ਰੋਧ ਨਾਲ ਭਰ ਗਏ ।
੩੦ ਰਾਵਣ ਨੇ ਆਪਣੇ ਸਾਰੇ ਧੀਰਜਵਾਨ ਵਜ਼ੀਰ ਬੁਲਾ ਲਏ ਖਰ ਤੇ ਦੂਖਣ ਦੋਵੇਂ ਭਾਈ ਦੈਂਤ ਸਰੂਪਨ ਖਾਂ ਦੇ ਨੱਕ ਦਾ ਬਦਲਾਂ ਚੁਕਾਉਣ ਲਈ ਭੇਜ ਦਿੱਤੇ ॥੩੩੭॥
੩੧ ਸਾਜ ਤੇ ਸਨਾਹ ਪਹਿਨਕੇ ਦੂਰ ਦੀ ਪਹੁੰਚ ਵਾਲੇ । ਚਲ ਪਏ ਵਾਜੇ ਵਜਾਕੇ ਹਾਥੀਆਂ ਨੂੰ ਗਜਾਉਂਦੇ ਹੋਏ ।
੩੨ ਦਸੇ ਪਾਸੇ ਮਾਰ ਹੀ ਮਾਰ ਦੀਆਂ ਆਵਾਜ਼ਾਂ ਆਉਣ ਲੱਗੀਆਂ । ਸਾਉਣ ਦੇ ਮਹੀਨੇ ਦੀਆਂ ਘਟਾ ਵਾਂਗ ਗਰਜਦੇ ਰਾਮ ਦੇ ਨੇੜੇ ਜਾ ਢੁੱਕੇ ॥੩੩੮॥
੩੩ ਮਹਾਂ ਸੂਰਮੇ ਯੁੱਧ ਦੇ ਜੇਤੂ ਗੱਜਦੇ ਹਨ ।

[੧]ਹੈਂ ਨਹੀ ਭੂਮਿ ਅਯੋਧਨ ॥ [੨]ਛਾਜਤ ਹੈ ਚਖ ਸ੍ਰੋਣਤ ਸੇ ਸਰ ॥ ਨਾਦਿ ਕਰੈਂ ਕਿਲਕਾਰ ਭਯੰਕਰ ॥੩੩੯॥ [੩]ਤਾਰਕਾ ਛੰਦ ॥ ਰੰਨ ਰਾਜ ਕੁਮਾਰ ਬਿਰੱਚਹਿਗੇ ॥ ਸਰ ਸੇਲ ਸਰਾਸਨ ਨੱਚਹਿਗੇ ॥ [੪]ਸੁ ਬਿਰੁੱਧ ਅਵੱਧਿ ਸੁ ਗਾਜੱਹਿਗੇ ॥ ਰਣ ਰੰਗਹਿ ਰਾਮ ਬਿਰਾਜਹਿਗੇ ॥੩੪੦॥ [੫]ਸਰ ਓਘ ਪ੍ਰਓਘ ਪ੍ਰਹਾਰੈਗੇ ॥ ਰਣਿ-ਰੰਗ ਅਭੀਤ ਬਿਹਾਰੈਗੇ ॥ [੬]ਸਰ ਸੂਲ ਸਨਾਹਰਿ ਛੁੱਟਹਿਗੇ ॥ ਦਿਤ ਪੁੱਤ੍ਰ ਧਰਾ ਪਰ ਲੁੱਟਹਿਗੇ ॥੩੪੧॥ [੭]ਸਰ ਸੰਕ ਅਸੰਕਤ ਬਾਹਹਿਗੇ ॥ ਬਿਨੁ ਭੀਤ ਭਯਾ ਦਲ ਦਾਹਹਿਗੇ ॥ [੮]ਛਿਤ ਲੱਥ ਬਿਲੁੱਥ ਬਿਥਾਰਹਿਗੇ ॥ ਤਰੁ ਸਣੈ ਸਮੂਲ ਉਪਾਰੱਹਿਗੇ ॥੩੪੨॥ [੯]ਨਵ ਨਾਦ ਨਫੀਰਨ ਬਾਜਤ ਭੇ ॥ ਗਲ ਗੱਜਿ ਹਠੀ ਰਣ ਰੰਗ ਫਿਰੇ ॥ [੧੦]ਲਗ ਬਾਨ ਸਨਾਹ ਦੁਸਾਰ ਕਢੇ ॥ ਸੂਅ ਤੱਛਕ ਕੇ ਜਨ ਰੂਪ ਮਢੇ ॥੩੪੩॥ [੧੧]ਬਿਨੁ ਸੰਕ ਸਨਾਹਰਿ ਝਾਰਤ ਹੈ ॥ ਰਣ ਬੀਰਨ ਵੀਰ ਪ੍ਰਚਾਰਤ ਹੈ ॥ [੧੨]ਸਰ ਸੁਧ ਸਿਲਾ ਸਿਤ ਛੋਰਤ ਹੈ ॥ ਜੀਅ ਰੋਸ ਹਲਾਹਲ ਘੋਰਤ ਹੈ ॥੩੪੪॥ [੧੩]ਰਣ ਧੀਰ ਅਯੋਧਨੁ ਲੁੱਝਤ ਹੈਂ ॥ ਰਦ ਪੀਸ ਭਲੇ ਕਰ ਜੁੱਝਤ ਹੈਂ ॥ [੧੪]ਰਣ ਦੇਵ ਅਦੇਵ ਨਿਹਾਰਤ ਹੈਂ ॥ ਜੱਯ ਸੱਦ ਨਿਨੱਦਿ ਪੁਕਾਰਤ ਹੈਂ ॥੩੪੫॥ [੧੫]ਗਣ ਗਿੱਧਨ ਬ੍ਰਿੱਧ ਰੜੰਤ ਨਭੰ ॥ ਕਿਲਕੰਤ ਸੁ ਡਾਕਨ ਉੱਚ ਸੁਰੰ ॥ [੧੬]ਭ੍ਰਮ ਛਾਡ ਭਕਾਰਤ ਭੂਤ ਭੁਅੰ ॥ ਰਣ ਰੰਗ ਬਿਹਾਰਤ ਭ੍ਰਾਤ ਦੁਅੰ ॥੩੪੬॥ [੧੭]ਖਰ ਦੂਖਣ ਮਾਰ ਬਹਾਇ ਦਏ ॥ ਜਯ ਸੱਦ ਨਿਨੱਦ ਬਿਹੱਦ ਭਏ ॥ [੧੮]ਸਰ ਫੂਲਨ ਕੀ ਬਰਖਾ ਬਰਖੇ ॥ ਰਣ ਧੀਰ ਅਧੀਰ ਦਊ ਪਰਖੇ ॥੩੪੭॥

ਇਤ ਸ੍ਰੀ ਬਚਿਤ੍ਰ ਨਾਟਕੇ ਰਾਮ ਅਵਤਾਰ ਕਥਾ ਖਰ ਦੂਖਣ ਦਈਤ ਬਧਹ ਧਿਆਇ ਸਮਾਪਤ ਮਸਤ ॥੬॥

[੧੯]ਅਥ ਸੀਤਾ ਹਰਨ ਕਥਨੰ ॥ [੨੦]ਮਨੋਹਰ ਛੰਦ ॥ ਰਾਵਨ ਨੀਚ ਮਰੀਚ ਹੂੰ ਕੇ ਗ੍ਰਿਹ ਬੀਚ ਗਏ ਬੱਧ ਬੀਰ ਸੁਨੈ ਹੈ ॥ ਬੀਸ ਹੂੰ ਬਾਹਿ ਹਥਿਆਰ ਗਹੇ ਰਿਸ ਮਾਰ ਮਨੈ ਦਸ ਸੀਸ ਧੁਨੈ ਹੈ ॥ [੨੧]ਨਾਕ ਕਟਯੋ ਜਿਨ ਸੂਪਨਖਾ ਕੱਹ ਤਉ ਤਿਹ ਕੋ ਦੁਖ ਦੋਖ ਲਗੈ ਹੋ ॥ ਰਾਵਲ ਕੋ ਬਨੁ ਕੈ ਪਲ ਮੋ ਛਲ ਕੈ ਤਿਹੱ ਕੀ ਘਰਨੀ ਧਰਿ ਲਯੈ ਹੋ ॥੩੪੮॥ [੨੨]ਮਰੀਚ ਬਾਚ ॥ [੨੩]ਮਨੋਹਰ ਛੰਦ ॥ ਨਾਥ, ਅਨਾਥ ਸਨਾਥ ਕੀਯੋ; ਕਰਿਕੈ ਅਤਿ ਮੋਰ ਕ੍ਰਿਪਾ ਕਹ ਆਏ ॥ ਭਉਨ ਭੰਡਾਰ ਅਟੀ ਬਿਕਟੀ ਪ੍ਰਭ ਆਜ ਸਬੈ ਘਰ ਬਾਰ ਸੁਹਾਏ ॥ [੨੪]ਦੁਐ ਕਰਿ ਜੋਰ ਕਰਉ ਬਿਨਤੀ, ਸੁਨਿਕੈ ਨ੍ਰਿਪ ਨਾਥ ਬੁਰੋ ਮਤ ਮਾਨੋ ॥ ਸ੍ਰੀ ਰਘੁਬੀਰ ਸਹੀ ਅਵਤਾਰ, ਤਿਨੈ ਤੁਮ ਮਾਨਸ ਕੈ ਨ ਪਛਾਨੋ ॥

---

ਅਵਤਾਰਵਾਦ ਅਤੇ ਗੁਰਮਤਿ

ਲੇਖਕ ਪ੍ਰਿੰਸੀਪਲ ਹਰਭਜਨ ਸਿੰਘ ਚੰਡੀਗੜ੍ਹ (ਭਾਈ ਸਾਹਿਬ) ਪਰਚਾ (ਮਾਸਕ ਪੱਤਰ) ਸਿੱਖ ਫੁਲਵਾੜੀ ਜਨਵਰੀ ੧੯੯੬, ਅੰਗ ੨੨ 'ਤੇ ਲੇਖ ਹੈ । ਸ੍ਰੀ ਮਾਨਯੋਗ ਪ੍ਰਿੰਸੀਪਲ ਸਾਹਿਬ ਨੇ ਪਹਿਲਾਂ ਵੀ ਸਿੱਖ ਧਰਮ ਦੀ ਸੇਵਾ ਕਰਦਿਆਂ ਇਕ ਕਿਤਾਬਚਾ ਦਸਮ ਗ੍ਰੰਥ ਖੰਡਨ ਬੜੀ ਦੁਖੀ ਆਤਮਾ ਦੇ ਨਾਲ ਲਿਖਿਆ ਸੀ । ਜਿਸ ਦੇ ਉੱਤਰ ਵਿਚ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਖੰਡਨ ਦੇ ਖੰਡਨ ਨਾਮ ਦੀ ਇਕ ਪੁਸਤਕ ਸ੍ਰੀ ਦਸਮੇਸ਼ ਜੀ ਦੀ ਮਿਹਰ ਤੇ ਬਲ ਪ੍ਰੇਰਨਾ ਸਦਕਾ ਦਾਸ ਵੱਲੋਂ ਲਿਖ ਕੇ ਛਪਾ ਕੇ ਪ੍ਰਕਾਸ਼ਿਤ ਕੀਤਾ ਗਿਆ ਸੀ ਅਤੇ ਇਕ ਨਿਰੰਕਾਰੀ ਭਾਈ ਜਿਸ ਦਾ ਨਾਮ ਤਾਂ ਮੇਰੇ ਕੋਲ ਨਹੀਂ ਪਰ ਉਹ ਪ੍ਰਿੰਸੀਪਲ ਸਾਹਿਬ ਦੇ ਵਿਚਾਰਾਂ ਦਾ ਮੁਦਈ ਸੀ । ਉਸ ਦੇ ਹੱਥ ਭੇਜ ਦਿੱਤੀ ਸੀ ਪਰ ਸ੍ਰੀਮਾਨ ਪ੍ਰਿੰਸੀਪਲ ਸਾਹਿਬ ਆਪਣੇ ਹਠ ਤੇ ਜ਼ਿਦ ਦੇ ਬੜੇ ਪੱਕੇ ਹਨ । ਰਾਵਣ ਨੇ ਆਪਣੀ ਕੁਲ ਤਾਂ ਗਰਕ ਕਰਾ ਲਈ ਸੀ ਪਰ ਹਠ ਨਹੀਂ ਸੀ ਛੱਡਿਆ । ਇਹ ਪ੍ਰਸੰਗ ਪਾਠਕ ਜਨ ਪੜ੍ਹ ਹੀ ਰਹੇ ਹਨ।

੧ ਆਪ ਲਿਖਦੇ ਹਨ ਕਿ ਅਵਤਾਰਵਾਦ ਬਾਰੇ ਕਿਸੇ ਸਪ੍ਰਕਾਰ ਦੀ ਤਫਸੀਲੀ ਚਰਚਾ ਕਰਨ ਤੋਂ ਪਹਿਲਾਂ ਵਾਜਬ ਹੈ ਕਿ ਇਸ ਸ਼ਬਦ ਦੇ ਮੂਲ-ਮੂਲਕ ਅਰਥਾਂ ਤੇ ਭਾਵਾਂ ਅਤੇ ਵਰਤੋਂ 'ਤੇ ਉਪਜਜ-ਕਾਲ 'ਤੇ ਜਾਣੂ ਹੋਇਆ ਜਾਵੇ ।

ਮੂਲ-ਅਵਤਾਰ ਪਦ ਦਾ ਮੂਲ ਹੈ ਸੰਸਕ੍ਰਿਤ ਦਾ ਸ਼ਬਦ ਅਵਤਰਣ, ਜਿਸ ਦੇ ਮਹਾਨ ਕੋਸ਼ ਅਨੁਸਾਰ ਅਰਥ ਹਨ ਉਤਰਨਾ, ਜਨਮ ਗ੍ਰਹਿਣ ਕਰਨਾ ਜਾਂ ਸਰੀਰ ਧਾਰਨਾ ਸੰਸਕ੍ਰਿਤ-ਮੂਲ ਦੇ ਇਸ ਸ਼ਬਦ 'ਤੇ ਹੀ ਇਸ ਦਾ ਕਾਰ ਦੰਤਕ ਬਣਦਾ ਹੈ ।

ਅਵਤਰਿ ਆਇ ਕਹਾਂ ਤੁਮ ਕੀਨਾ ॥ ਅੰਗ ੭੬੨ ॥ ਕਬੀਰ ਜੀ ॥

ਉੱਤਰ—ਇਸ ਸਿੱਖਿਆ ਦਾ ਹੁਣ ਤੱਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਪੜ੍ਹਨ ਵਾਲਿਆਂ ਨੂੰ ਅੱਜ ਤੱਕ ਕਿਸੇ ਨੂੰ ਪਤਾ ਨਹੀਂ ਲੱਗਿਆ ਜਿਹੜੀ ਗੱਲ ਮਾਨਯੋਗ ਪ੍ਰਿੰਸੀਪਲ ਨੇ ਦੱਸ ਦਿੱਤੀ ਹੈ । ਇਥੇ ਕਿਸੇ ਮਹਾਨ ਕੋਸ਼ ਦੀ ਪੇਸ਼ ਨਹੀਂ ਜਾਂਦੀ ਉਹ ਵੀ ਉਤਰੇ ਹਨ ਜਿਨ੍ਹਾਂ ਨੇ ਅਵਤਣ ਦੇ ਗੁਣ ਅਵਗੁਣ ਦੱਸੇ ਹਨ—੧ ਉਹ ਵੀ ਅਵਤਰੇ ਹਨ ਜਿਨ੍ਹਾਂ ਨੇ ਕਿਸੇ ਦੀ ਸਿੱਖਿਆ ਨਹੀਂ ਸੁਣੀ, ਨਹੀਂ ਮੰਨੀ । ਅਵਤਰੇ ਸਭ ਹੀ ਹਨ । ਬਾਣੀ ਨੇ ਸਭ ਕੁਝ ਦੱਸਿਆ ਹੈ । ਇਸ ਦਾ ਇਹ ਮਤਲਬ ਹਰਗਿਜ ਨਹੀ ਕਿ ਸ੍ਰੀ ਦਸਮੇਸ਼ ਗੁਰਬਾਣੀ ਨੂੰ ਖੰਡਨ ਕੀਤਾ ਜਾਵੇ ।

੨ ***ਅੱਗੇ ਲਿਖਦੇ ਹਨ*** (ੳ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤ ਜਗਾਵਨ ਜਾਇ ॥ ਸਰਪਨਿ ਹੋਇ ਕੈ ਅਉਤਰੈ ਜਾਇ ਅਪੁਨੇ ਖਾਇ ॥ ਅੰਗ ੧੩੭੦ ॥ ਅੱਗੇ ਭਾਵਾਰਥ ਦਿੱਤਾ ਹੋਇਆ ਹੈ ।

੧ ਜਿਹੜੇ ਯੁੱਧ ਦੀ ਥਾਂ ਨੂੰ ਛੱਡ ਕੇ ਕਦੇ ਪਿਛੇ ਨਹੀਂ ਸੀ ਹਟਦੇ।
੨ ਜਿਨ੍ਹਾਂ ਦੇ ਨੇਤਰ ਲਹੂ ਵਾਂਗ ਲਾਲ ਹੋਏ ਹੋਏ ਸਨ। ਬੜੇ ਉੱਚੀ ਭਿਆਨਕ ਕਿਲਕਾਂ ਮਾਰਦੇ ਹਨ ॥੩੩੯॥
੩ ਤਾਰਕਾ ਛੰਦ ॥ ਹੁਣ ਅੱਗੇ ਕੀ ਹੋਣ ਵਾਲਾ ਹੈ। ਉਹ ਗੁਰੂ ਜੀ ਇਸ ਛੰਦ ਵਿਚ ਦਸਦੇ ਹਨ, ਯੁੱਧ ਦੇ ਵਿਚ ਰਾਜ ਕੁਮਾਰ ਰਾਮ ਤੇ ਲਛਮਣ ਵਿਚਰਨਗੇ ਅਤੇ ਸੂਰਮਿਆਂ ਦੇ ਹੱਥਾਂ ਵਿਚ ਤੀਰ ਬਰਛੇ ਤੇ ਕਮਾਣਾਂ ਨੱਚਣਗੀਆਂ।
੪ ਦੈਤਾਂ ਦੇ ਵਿਰੁੱਧ ਅਯੁਧਿਆ ਦੇ ਰਾਜੇ ਰਾਮ ਤੇ ਲਛਮਣ ਗੱਜਣਗੇ। ਜੋ ਇਸ ਤਰ੍ਹਾਂ ਰਣ ਦੇ ਰੰਗ ਵਿਚ ਰੱਤ ਹੋ ਕੇ ਰਾਮ ਚੰਦਰ ਯੁਧ ਵਿਚ ਬਿਰਾਜਣਗੇ ॥੩੪੦॥
੫ ਵੱਧ ਤੋਂ ਵੱਧ ਤੀਰ ਚਲਾਉਣਗੇ। ਯੁੱਧ ਦੇ ਵਿਚ ਬੇ-ਡਰ ਹੋ ਕੇ ਵਿਚਰਨਗੇ।
੬ ਤੀਰ ਤੇ ਤ੍ਰਿਸ਼ੂਲ ਅਤੇ ਖੜਗ ਚੱਲਣਗੇ ਦਿੱਤੀ ਦੇ ਪੁੱਤਰ ਦੈਂਤ ਧਰਤੀ ਤੇ ਲੋਟਣਗੇ ॥੩੪੧॥
੭ ਤੀਰ, ਸ਼ੰਕਾ ਤੋਂ ਅਸ਼ੰਕ ਹੋ ਕੇ ਚਲਾਉਣਗੇ। ਬਿਨਾਂ ਕਿਸੇ ਭੈ ਤੋਂ ਭਿਆਨਕ ਦਲ ਨੂੰ ਦਾਹ ਕਰਨਗੇ।
੮ ਧਰਤੀ ਤੇ ਲੋਥ ਪਰ ਲੋਥ ਚੜ੍ਹਾ ਦੇਣਗੇ। ਇਹ ਦੈਂਤਾਂ ਦੇ ਰੁੱਖ ਨੂੰ ਮੂਲ ਸਮੇਤ ਉਖਾੜ ਦੇਣਗੇ ॥੩੪੨॥
੯ (ਹੁਣ ਯੁੱਧ ਅਰੰਭ ਹੁੰਦਾ ਹੈ) ਨਵੇਂ ਧੌਂਸੇ ਤੇ ਨਫੀਰੀਆਂ ਵੱਜਣ ਲਗੇ। ਗੱਜ ਵੱਜ ਕੇ ਹਠੀ ਯੋਧੇ ਰਣ ਦੇ ਰੰਗ ਚਾਉ ਵਿਚ ਫਿਰਨ ਲੱਗੇ।
੧੦ ਜਿਸ ਦੇ ਤੀਰ ਮਾਰਦੇ ਹਨ ਉਹ ਲਗ ਕੇ ਸੰਜੋਅ ਨੂੰ ਭੰਨ ਕੇ ਦੂਜੇ ਪਾਸੇ ਜਾ ਨਿਕਲਦਾ ਹੈ। ਜਾਣੋਂ ਤੀਰ ਨਹੀਂ ਤੱਛਕ ਨਾਗ ਦਾ ਰੂਪ ਹਨ ॥੩੪੩॥
੧੧ ਬਿਨਾਂ ਕਿਸੇ ਸੰਕੋਚ ਤੋਂ ਤਲਵਾਰਾਂ ਝਾੜਦੇ ਨੇ। ਯੁੱਧ ਦੇ ਵਿਚ ਯੋਧੇ ਯੋਧਿਆਂ ਨੂੰ ਲਲਕਾਰਦੇ ਹਨ।
੧੨ ਤੀਰ ਪੱਥਰ ਉਪਰ ਘਸਾ ਕੇ ਤਿਖੇ ਕੀਤੇ ਹੋਏ ਚਲਾਉਂਦੇ ਹਨ। ਦਿਲ ਵਿਚ ਗੁੱਸੇ ਦੀ ਜ਼ਹਿਰ ਘੋਲਦੇ ਹਨ ॥੩੪੪॥
੧੩ ਰਣ ਦੇ ਵਿਚ ਡਟ ਕੇ ਲੜਨ ਵਾਲੇ ਯੋਧੇ ਲੜ ਰਹੇ ਹਨ ਅਤੇ ਦੰਦ ਪੀਸ-ਪੀਸ ਕੇ ਭਲੀ ਪ੍ਰਕਾਰ ਜੂਝਦੇ ਹਨ।
੧੪ ਦੇਵ ਤੇ ਦੈਂਤ ਯੁਧ ਨੂੰ ਵੇਖਦੇ ਹਨ। ਜੈ-ਜੈ ਦੀਆਂ ਆਵਾਜ਼ਾਂ ਇੱਕ ਮੂੰਹ ਹੋ ਕੇ ਬੋਲਦੇ ਹਨ ॥੩੪੫॥
੧੫ ਯੁੱਧ ਦੇ ਉੱਤੇ ਆਕਾਸ਼ ਵਿਚ ਬੜੀਆਂ-ਬੜੀਆਂ ਗਿਲ੍ਹਝਾਂ ਦੀਆਂ ਡਾਰਾਂ ਉੱਡਦੀਆਂ ਤੇ ਬੋਲਦੀਆਂ ਹਨ। ਚੁੜੇਲਾਂ ਉੱਚੀ ਉੱਚੀ ਕਿਲਕਾਰੀਆਂ ਮਾਰਦੀਆਂ ਹਨ।
੧੬ ਭੂਤ ਅਡੋਲ ਹੋ ਕੇ ਧਰਤੀ ਤੇ ਭੂੰਕਾਰਦੇ ਹਨ। ਰਣ ਭੂਮੀ ਦੇ ਵਿਚ ਰਾਮ ਤੇ ਲਛਮਣ ਦੋਨੋਂ ਭਰਾ ਯੁੱਧ ਦੇ ਰੰਗ ਵਿਚ ਰੱਤੇ ਹੋਏ ਫਿਰ ਰਹੇ ਹਨ ॥੩੪੬॥
੧੭ ਖਰ ਤੇ ਦੂਖਣ ਦੋਵੇਂ ਭਰਾ ਮਾਰ ਕੇ ਮੌਤ ਦੀ ਨਦੀ ਵਿਚ ਰੋੜ ਦਿਤੇ। ਜੈ ਜੈ ਦੀਆਂ ਆਵਾਜ਼ਾਂ ਹਰ ਪਾਸੇ ਤੇ ਬੇਹੱਦ ਹੋਈਆਂ।
੧੮ ਦੇਵਤਿਆਂ ਨੇ ਫੁਲਾਂ ਦੀ ਬਾਰਸ਼ ਕਰ ਦਿੱਤੀ। ਯੁੱਧ ਦੇ ਵਿਚ ਧੀਰਜ ਵਾਲੇ ਤੇ ਅਧੀਰ ਦੋਵੇਂ ਪਹਿਲੂ ਪਰਖੇ ਗਏ ॥੩੪੭॥
ਇਥੇ ਸੀ ਬਚਿਤ੍ਰ ਨਾਟਕ ਰਾਮ ਅਵਤਾਰ ਦੀ ਕਥਾ ਖਰ ਤੇ ਦੂਖਨ ਦੈਂਤ ਦਾ ਮਾਰਨਾ ਅਧਿਆਇ ਸਮਾਪਤ ਹੁੰਦਾ ਹੈ ॥੬॥
੧੯ ਹੁਣ ਸੀਤਾ ਦੇ ਚੁਰਾਉਣ ਦੀ ਕਥਾ ਚਲਦੀ ਹੈ।
੨੦ ਮਨੋਹਰ ਛੰਦ ॥ ਜਿਸ ਵੇਲੇ ਰਾਵਣ ਨੇ ਖਰ ਤੇ ਦੂਖਣ ਦੋਵੇਂ ਭਰਾ, ਰਾਮ ਨੇ ਮਾਰੇ ਸੁਣੇ ਤਾਂ ਰਾਵਣ ਮਰੀਚ ਦੇ ਘਰ ਚਲਾ ਗਿਆ। ਵੀਹ ਹੱਥਾਂ ਦੇ ਵਿਚ ਹਥਿਆਰ ਪਕੜੇ ਹਨ ਗੁੱਸ ਵਿਚ ਮਨ ਨੂੰ ਮਾਰ ਕੇ ਸਿਰ ਹਿਲਾਉਂਦਾ ਤੇ ਕਹਿੰਦਾ ਹੈ।
੨੧ ਜਿਸ ਰਾਮ ਨੇ ਮੇਰੀ ਭੈਣ ਸਰੂਪਨਖਾਂ ਦਾ ਨੱਕ ਕਟਿਆ ਹੈ ਉਸ ਦਾ ਬਦਲਾ ਕੋਈ ਦੁੱਖ ਤੇ ਕਲੰਕ ਉਸ ਨੂੰ ਲਾਉਣਾ ਚਾਹੀਦਾ ਹੈ। ਜੋਗੀ ਦਾ ਭੇਖ ਕਰਕੇ ਇਕ ਛਿਨ ਪਲ ਦੇ ਵਿਚ ਉਸ ਦੀ ਇਸਤ੍ਰੀ ਚੁੱਕ ਕੇ ਲਿਆਉਂਦਾ ਹਾਂ ॥੩੪੮॥
੨੨ ਮਰੀਚ ਕਹਿੰਦਾ ਹੈ।
੨੩ ਮਨੋਹਰ ਛੰਦ ॥ ਐ ਨਾਥ, ਮੇਰੇ ਮਾਲਕ! ਮੈਂ ਅਨਾਥ ਦੇ ਘਰ ਆਕੇ ਤੁਸਾਂ ਮੇਰੇ ਤੇ ਬੜੀ ਕ੍ਰਿਪਾ ਕੀਤੀ ਹੈ। ਭਾਵੇਂ ਮੇਰਾ ਘਰ ਅਗੜਾ-ਦੁਗੜਾ ਜਿਹਾ ਹੀ ਹੈ ਪਰ ਅੱਜ ਤੁਹਾਡੇ ਆਉਣ ਨਾਲ ਸਾਰਾ ਹੀ ਘਰ ਘਾਟ ਸੁਹਾਵਣਾ ਹੋ ਗਿਆ ਹੈ।
੨੪ ਮੈਂ ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਜੇ ਤੁਸੀਂ ਸੁਣ ਦੇ ਬੁਰਾ ਨਾ ਮਨਾਦਿਓ! ਸ੍ਰੀ ਰਾਮ ਚੰਦਰ ਠੀਕ ਅਵਤਾਰ ਹਨ ਤੁਸੀਂ ਉਨ੍ਹਾਂ ਨੂੰ ਮਾਨਸ (ਮਨੁੱਖ) ਕਰਕੇ ਨਾ ਜਾਣੋ ॥੩੪੯॥

---

ਅ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰ ॥ ਗਦਹੀ ਹੋਇਕੈ ਅਉਤਰੈ ਭਾਰੁ ਸਹੈ ਮਨ ਚਾਰ ॥ ਉਹੀ ॥ ਇਥੇ ਭਾਵ ਅਰਥ ਦੇਣ ਦੀ ਲੋੜ ਨਹੀਂ। ਵਿਦਵਾਨ ਸਭ ਜਾਣਦੇ ਹਨ।

ੲ ਮਹਾਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥ ਅੰਗ ੮੭੪ ॥ ਨਾਮਦੇਵ ਜੀ
ਸਵਾਲ ਆਈ ਮਾਈ ਜੁਆਬ ਛਾਈ ਮਾਈ। ਸਵਾਲ ਚੱਲਦਾ ਹੈ ਅਵਤਾਰਵਾਦ ਉੱਤਰ ਮਿਲਦਾ ਹੀ ਇਸਤਰੀ ਸਿਖਿਆ ਜਿਸ ਨਾਲ ਸ੍ਰੀ ਗੁਰੂ ਦਸਮ ਗ੍ਰੰਥ ਦੇ ਖੰਡਨ ਮੰਡਨ ਦਾ ਕੋਈ ਭੀ ਸਬੰਧ ਨਹੀਂ ਹੈ।

੩ ਅੱਗੇ ਲੇਖ ਹੈ ਕਿ ਜੋ ਉਪਰੋਕਤ ਹਵਾਲਿਆਂ ਤੋਂ ਤੱਥ ਸੂਰਜਵਤ ਸਪੱਸ਼ਟ ਹੋ ਜਾਂਦਾ ਹੈ ਕਿ ਅਵਤਾਰ ਧਾਰਨ ਦੇ ਅਰਥ ਕੇਵਲ ਮਾਤ ਜਨਮ ਲੈਣਾ ਸਰੀਰ ਧਾਰਨਾ ਹੈ, ਪ੍ਰਮਾਤਮਾ ਦਾ ਖੁਦ ਸਰੀਰ ਧਾਰ ਕੇ ਜਨਮ-ਮਰਨ ਦੇ ਗੇੜ ਵਿਚ ਪੈਣਾ ਨਹੀਂ ਅਤੇ ਨਾ ਹੀ ਅਵਤਾਰ ਧਾਰਨ ਵਿਚ ਕਿਸੇ ਪ੍ਰਕਾਰ ਦੀ ਸ੍ਰੇਸ਼ਟਤਾਈ ਹੈ।
ਉੱਤਰ—ਇਸ ਸੰਸਾਰ ਮੰਚ 'ਤੇ ਜਿਸ ਵੀ ਪੀਰ ਪੈਗੰਬਰ, ਗੁਰੂ ਜਾਂ ਅਵਤਾਰ ਜਗਤ ਜਲੰਦੇ ਦੀ ਰੱਖਿਆ ਕਰਨ ਆਏ ਸਭਂ ਨੂੰ ਕਾਦਰੀ ਕਾਨੂੰਨ ਦੇ ਵਿਚ ਵਰਤਣਾ ਪੈਂਦਾ ਹੈ। ਵੇਖਣ ਵਿਹ ਉਹ ਹਰ ਲੀਲਾ ਹਮ ਜਿਨਸ ਦੇ ਵਾਂਗ ਹੀ ਕਰਦੇ ਦਿਸਦੇ ਹਨ ਪਰ ਉਹਨਾਂ ਆਤਮਿਕ ਉਜਾਲਾ ਨਿਆਰਾ ਹੁੰਦਾ ਹੈ ਅਤੇ ਮਾਲਿਕ ਦੇ ਜਿੰਮੇ ਲੱਗੀ ਕਾਰ ਕਰਦੇ ਹਨ—
ਉੱਤਰ—ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਇ ॥੨॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਨੁ ਪੀਸ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥ ਅੰਗ ੭੪੯ ॥ ਮ: ੫ ॥
ਜਿਹੜੇ ਵੀ ਪ੍ਰਸੰਗ ਗੁਰਦੇਵ ਜੀ ਵੱਲੋਂ ਇਹ ਮਹਾਨ ਗਿਆਨ ਸਾਗਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੇ ਗਏ ਹਨ। ਉਹ ਉਹਨਾਂ ਹੀ ਦੇਵ ਤੇ ਅਵਤਾਰਾਂ ਦਾ ਸੰਜੋਗ ਹੈ ਜਿਨ੍ਹਾਂ ਨੇ ਦੇਵ ਬੁੱਧੀ ਸੰਤਾਂ, ਭਗਤਾਂ ਨੂੰ ਜੀਅ ਦਾਨ ਦਿੱਤਾ ਅਤੇ ਦੈਂਤ ਬੁੱਧੀ ਦੁਖਦਾਈ ਦਾ ਸੰਘਾਰ ਕੀਤਾ। ਇਸ ਵਿਚ ਸੰਸੇ ਤੇ ਭ੍ਰਮ ਦੀ ਗੁੰਜਾਇਸ਼ ਹੀ ਨਹੀਂ ਰਹੀ ਜਦ ਧ੍ਰੂ ਨੂੰ ਵਿਸ਼ਨੂੰ ਰੂਪ ਦਰਸ਼ਨ ਦੇ ਕੇ ਪ੍ਰਹਿਲਾਦ ਨੂੰ ਨਰ ਸਿੰਘ ਅਵਤਾਰ ਧਾਰ ਕੇ, ਹਰਨਾਕਸ਼ ਮਾਰ ਕੇ ਛਾਤੀ ਨਾਲ ਲਾ ਲਿਆ ਸੀ। ਕਬੀਰ ਜੀ ਕਹਿੰਦੇ ਹਨ ਹੇ ਪ੍ਰਭੂ ਤੇਰਾ ਭਗਤ ਕੋਈ ਬਣੇ ਸਹੀ ਫਿਰ ਉਸ ਨੂੰ ਡਰਨ ਤੇ ਘਬਰਾਉਣ ਦੀ ਕੀ ਲੋੜ ਹੈ? ਉਹ ਤਾਂ ਤਿੰਨਾਂ ਲੋਕਾਂ 'ਤੇ ਛਾ ਜਾਂਦਾ ਹੈ। ਉਸ ਦੇ ਵੱਲ ਤਾਂ ਕੋਈ ਬਾਂਹ ਲੰਬੀ ਕਰਕੇ ਉਂਗਲ ਵੀ ਕੋਈ ਕਰ ਨਹੀਂ ਸਕਦਾ ਤੇ ਨਾ ਹੀ ਉਸ ਦੀ ਸ਼ਾਨ ਦੇ ਅੰਦਾਜ਼ੇ ਤੋਂ ਬਾਹਰ ਕੋਈ ਖੋਟਾ ਬੋਲ, ਬੋਲ ਸਕਦਾ ਹੈ। ਹੇ ਮੇਰੇ ਭੁੱਲੇ ਹੋਏ ਮਨ! ਉਸ ਨੂੰ ਯਾਦ ਕਰ, ਤੇਰੇ ਅੰਦਰ ਸਹਿਜ ਦੇ ਵਾਜੇ ਵੱਜ ਜਾਣਗੇ। ਕਬੀਰ ਜੀ ਕਹਿੰਦੇ ਹਨ ਕਿ ਸੰਸਾ ਤੇ ਭਰਮ ਤਾਂ ਉਸ ਵੇਲੇ ਸਾਰੇ ਦੂਰ ਹੋ ਗਏ, ਜਦੋਂ
ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ ॥
ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥
ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨੁਹਦ ਬਾਜਾ ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ ॥੨॥ ਅੰਗ ੮੫੬॥
ਭਾਵ ਹੈ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੂਜੇ ਸਰੂਪ ਵਿਚ ਇਹ ਇੰਦਰਾਜ ਹੈ ਹੀ ਨਹੀਂ ਕਿ ਹਰੀ ਦਾ ਸਿਮਰਨ ਨਾ ਕਰਿਆ ਕਰੋ ਅਹੋਈ ਰੱਖਿਆ ਕਰੋ ਜਾਂ ਰਾਤਾਂ ਜਗਾਉਂਦੇ ਫਿਰੋ ਜਾਂ ਮਹਾਂਮਾਈ ਦੀ ਪੂਜਾ ਕਰਿਆ ਕਰੋ। ਜੇ ਕਿਤੇ ਹੈ ਤਾ ਉਂਗਲੀ ਧਰ ਕੇ ਦੱਸਿਆ ਜਾਵੇ।

੪ ਇਸ ਤੋਂ ਅੱਗੇ ਸ੍ਰੀ ਮਾਨਯੋਗ ਪ੍ਰਿੰਸੀਪਲ ਸਾਹਿਬ ਲਿਖਦੇ ਹਨ ਕਿ ਹਿੰਦੂ ਮਿਥਿਹਾਸ ਕੋਸ਼ (ਭਾਸ਼ਾ ਵਿਭਾਗ) ਪੰਜਾਬ ਅਨੁਸਾਰ ਵੇਦ ਵਿਚ ਕਿਸੇ ਅਵਤਾਰ ਦਾ ਕੋਈ ਜ਼ਿਕਰ ਨਹੀਂ। ਹਾਂ, ਪੁਰਾਣਾਂ ਵਿਚ ਹੈ। ੧੮ ਪੁਰਾਣਾਂ ਵਿਚੋਂ ਵਾਯੂ ਪੁਰਾਣ ਸਭ ਤੋਂ ਪ੍ਰਾਚੀਨ ਜਾਪਦਾ ਹੈ ਅਤੇ ਇਸੇ ਦੀ ਰਚਨਾ ਦਾ ਸਮਾਂ ਛੇਵੀਂ ਸਦੀ ਈਸਵੀ ਤੱਕ ਲਿਜਾਇਆਸ ਜਾ ਸਕਦਾ ਹੈ ਜਦ ਕਿ ਬਾਕੀਆਂ ਦਾ ਰਚਨਾ ਕਾਲ ੧੩ਵੀਂ ਤੇ ੧੯ਵੀਂ ਸਦੀ ਹੈ॥

॥੩੪੯॥ [੧]ਰੋਸ ਭਰਯੋ ਸਬ ਅੰਗ ਜਰਯੋ ਮੁਖ ਰੱਤ ਕਰਯੋ ਜੁੱਗ ਨੈਨ ਤਚਾਏ ॥ ਤੈ ਨ ਲਗੈ ਹਮਰੇ ਸਠ ਬੋਲਨ ਮਾਨਸ ਦੁਐ ਅਵਤਾਰ ਗਨਾਏ ॥ [੨]ਮਾਤ ਕੀ ਏਕ ਹੀ ਬਾਤ ਕਹੇ ਤਜ ਤਾਤ ਘ੍ਰਿਣਾ ਬਨਬਾਸ ਨਿਕਾਰੇ ॥ ਤੇ ਦੋਊ ਦੀਨ ਅਧੀਨ ਜੁਗੀਯਾ, ਕਸ ਕੈ ਭਿਰ ਹੈਂ ਸੰਗ ਆਨ ਹਮਾਰੇ ॥੩੫੦॥ [੩]ਜਉ ਨਹੀ ਜਾਤ ਤਹਾਂ ਕਹ ਤੈ ਸਠਿ, ਤੋਰ ਜਟਾਨ ਕੋ ਜੂਟ ਪਟੈ ਹੋਂ ॥ ਕੰਚਨ ਕੋਟ ਕੇ ਊਪਰ ਤੇ ਡਰ ਤੋਹਿ ਨਦੀਸਰ ਬੀਚ ਡੁਬੈ ਹੌਂ ॥ [੪]ਚਿਤ ਚਿਰਾਤ ਬਸਾਤ ਕਛੂ ਨ ਰਿਸਾਤ ਚਲਯੋ ਮੁਨ ਘਾਤ ਪਛਾਨੀ ॥ ਰਾਵਨ ਨੀਚ ਕੀ ਮੀਚ ਅਧੋਗਤ ਰਾਘਵ ਪਾਨ ਪੁਰੀ ਸੁਰਿ ਮਾਨੀ ॥੩੫੧॥ [੫]ਕੰਚਨ ਕੋ ਹਰਨਾ ਬਨ ਕੈ ਰਘੁਬੀਰ ਬਲੀ ਜਹੱ ਥੇ ਤਹ ਆਯੋ ॥ ਰਾਵਨ ਹ੍ਵੈ ਉਤ ਤੇ ਜੁਗੀਆ ਸੀਅ ਲੈਨ ਚਲਯੋ ਜਨੁ ਮੀਚ ਚਲਾਯੋ ॥ [੬]ਸੀਅ ਬਿਲੋਕ ਕੁਰੰਕ ਪ੍ਰਭਾ ਕਹ ਮੋਹਿ ਰਹੀ ਪ੍ਰਭ ਤੀਰ ਉਚਾਰੀ ॥ ਆਨ ਦਿਜੈ ਹਮ ਕੱਉ ਮ੍ਰਿਗਵਾ ਸੁਨ ਸ੍ਰੀ ਅਵਧੇਸ ਮੁਕੰਦ ਮੁਰਾਰੀ ॥੩੫੨॥ [੭]ਰਾਮ ਬਾਚ ॥ ਸੀਅ, ਮ੍ਰਿਗਾ ਕਹੂੰ ਕੰਚਨ ਕੋ ਨਹਿ ਕਾਨ ਸੁਨਯੋ, ਬਿਧਿ ਨੈ ਨ ਬਨਾਯੋ ॥ ਬੀਸ ਬਿਸਵੇ ਛਲ ਦਾਨਵ ਕੋ, ਬਨ ਮੈ ਜਿਹ ਆਨ ਤੁਮੈ ਡਹਕਾਯੋ ॥ [੮]ਪਿਆਰੀ ਕੋ ਆਇਸ ਮੇਟ ਸਕੈ ਨ, ਬਿਲੋਕ ਸੀਆ ਕਹੁ ਆਤੁਰ ਭਾਗੀ ॥ ਬਾਂਧ ਨਿਖੰਗ ਚਲੇ ਕਟਿ ਸੌਂ, ਕਹਿ ਭ੍ਰਾਤ ਈਹਾਂ ਕਰਿਜੈ ਰਖਵਾਰੀ ॥੩੫੩॥ [੯]ਓਟ ਥਕਯੋ ਕਰਿ ਕੋਟਿ ਨਿਸਾਚਰ ਸ੍ਰੀ ਰਘੁਬੀਰ ਨਿਦਾਨ ਸੰਘਾਰਯੋ ॥ ਹੇ ਲਹੁ ਬੀਰ ਉਬਾਰ ਲੈ ਮੋਕਹ ਯੌ ਕਹਿਕੈ ਪੁਨਿ ਰਾਮ ਪੁਕਾਰਯੋ ॥ [੧੦]ਜਾਨਕੀ ਬੋਲ ਕੁਬੋਲ ਸੁਨਯੋ ਤਬ ਹੀ ਤਿਹ ਓਰ ਸੁਮਿੱਤ੍ਰ ਪਠਾਯੋ ॥ ਰੇਖ ਕਮਾਨ ਕੀ ਕਾਢ ਮਹਾ ਬਲ ਜਾਤ ਭਏ, ਇਤ ਰਾਵਨ ਆਯੋ ॥੩੫੪॥ [੧੧]ਭੇਖ ਅਲੇਖ ਉਚਾਰਕੈ ਰਾਵਣ ਜਾਤ ਭਏ ਸੀਅ ਕੇ ਢਿਗ ਯੌ ॥ ਅਵਿਲੋਕ ਧਨੀ ਧਨਵਾਨ ਬਡੋ ਤਿਹ ਜਾਇ ਮਿਲੈ ਮਗ ਮੋ ਠਗ ਜਯੋ ॥ [੧੨]ਕਛੁ ਦੇਹ ਭਿਛਾ ਮ੍ਰਿਗ ਨੈਨ ਹਮੈ, ਇਹ ਰੇਖ ਮਿਟਾਏ ਹਮੈ ਅਬ ਹੀ॥ ਬਿਨੁ ਰੇਖ ਭਈ ਅਵਿਲੋਕ ਲਈ, ਹਰਿ ਸੀਅ ਉਡਯੋ ਨਭਿ ਕਉ ਤਬਹੀ ॥੩੫੫॥

[੧੩]ਇਤ ਸ੍ਰੀ ਬਚਿਤ੍ਰ ਨਾਟਕ ਰਾਮਵਤਾਰ ਕਥਾ ਸੀਤਾ ਹਰਨ ਧਿਆਇ ਸਮਾਪਤ ॥

[੧੪]ਅਥ ਸੀਤਾ ਖੋਜਬੋ ਕਥਨੰ ॥ ਤੋਟਕ ਛੰਦ ॥ ਰਘੁਨਾਥ ਹਰੀ ਸੀਅ ਹੇਰ ਮਨੰ ॥ ਗਹਿ ਬਾਨ ਸਿਲਾ ਸਿਤ ਸੱਜਿ ਧਨੰ ॥ [੧੬]ਚਹੂੰ ਓਰ ਸੁਧਾਰ ਨਿਹਾਰ ਫਿਰੇ ॥ ਛਿਤ ਊਪਰ ਸ੍ਰੀ ਰਘੁਰਾਜ ਗਿਰੇ ॥੩੫੬॥ [੧੭]ਲਘ ਬੀਰ ਉਠਾਇ ਸੁ ਅੰਕ ਭਰੇ ॥ ਮੁਖ ਪੋਛ ਤਬੈ ਬਚਨਾ ਉਚਰੇ ॥ [੧੮]ਕਸ ਅਧੀਰ ਪਰੇ ਪ੍ਰਭ ਧੀਰ ਧਰੋ ॥ ਸੀਅ

---

ਉੱਤਰ—ਵੇਦਾਂ ਵਿਚ ਦੇਵਤਿਆਂ ਦਾ ਜ਼ਿਕਰ ਹੈ ਭਾਵੇਂ ਨਹੀਂ ਤੇ ਨਾ ਹੀ ਸਾਨੂੰ ਇਹਨਾਂ ਦੇ ਸੰਨ, ਸੰਮਤ ਨੋਟ ਕਰਨ ਦੀ ਕੋਈ ਲੋੜ ਹੈ । ਵੇਦ ਧਾਰਮਿਕ ਮਹੱਤਵਪੂਰਨ ਪੁਰਾਤਨ ਉਹ ਮਹਾਨ ਗ੍ਰੰਥ ਹਨ ਜਿਨ੍ਹਾਂ ਨੇ ਸੰਸਾਰ ਨੂੰ ਪੁੰਨ, ਪਾਪ ਦੀ ਥਿਊਰੀ ਦੱਸ ਕੇ ਕਿਸੇ ਨਿਯਮਬੱਧ ਕਰਕੇ ਰਾਹ, ਰਸਤੇ ਪਾ ਕੇ ਤੁਰਨ ਦੀ ਜਾਂਚ ਦੱਸੀ । ਸਤਿਜੁਗ, ਤ੍ਰੇਤਾ, ਦੁਆਪਰ ਇਹਨਾਂ ਵੇਦਾਂ ਦੇ ਦੱਸੇ ਰਾਹ 'ਤੇ ਚੱਲ ਕੇ ਮਹਾਨ ਰਿਸ਼ੀ ਮੁਨੀ ਕਹਾਏ । ਨਾਲੋਂ ਅਕਾਲ ਪੁਰਖ ਆਪ ਵੱਡਾ ਗੁਰੂ ਬਣ ਕੇ ਬ੍ਰਹਮਾ, ਸ਼ਿਵ ਜੀ, ਵਸ਼ਿਸ਼ਟ ਜੀ, ਵਿਸ਼ਵਾਮਿੱਤਰ ਤੇ ਜਨਕ ਰਾਜਾ ਆਦਿ ਤੋਂ ਰਾਮਾਨੰਦ ਤੱਕ ਇਹ ਜੁਗੋ-ਜੁਗ ਗੁਰੂ ਦੀ ਪੀੜ੍ਹੀ ਚੱਲਦੀ ਆਈ । ਜੋ ਦਸਾਂ ਰੂਪਾਂ ਵਿਚ ਹੋ ਕੇ ਆਖਰ ਦਸਵੇਂ ਸਰੂਪ ਤੋਂ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਲੂਲ ਹੋ ਗਈ । ਜਿਸ ਨੂੰ ਸ਼੍ਰੋਮਣੀ ਗਿਆਨ ਮੰਨਿਆ ਜਾਂਦਾ ਹੈ । ਇਸ ਲਈ ਅਸੀਂ ਵੇਦ ਸ਼ਾਸਤਰ ਪੁਰਾਤਨ ਗੁਰੂਆਂ ਦਾ ਹਾਰਦਿਕ ਸਤਿਕਾਰ ਕਰਦੇ ਹਾਂ ਪਰ ਸਾਡੇ ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਤੇ ਦੂਜੇ ਸਰੂਪ ਹੀ ਹਨ ਜਿਨ੍ਹਾਂ ਦੀ ਬਾਣੀ ਸਾਡਾ ਨਿੱਤਨੇਮ ਤੇ ਸਾਡੇ ਕ੍ਰਿਤ ਨੇਮ ਧਾਰਮਿਕ ਨੇ, ਸਮਾਜ ਨੇਮ ਸਾਰੇ ਹੀ ਪੂਰਾ ਕਰਦੇ ਹਨ । ਫੇਰ ਅਸੀਂ ਕਾਹਦੇ ਲਈ ਇਹਨਾਂ ਦੇ ਸਮੇਂ, ਸੰਮਤ ਗਿਣਦੇ ਫਿਰੀਏ । ਅਸੀਂ ਗੁਣ ਲੈਣਾ ਹੈ ਨਾ ਕਿ ਰਚਨਾ ਕਾਲ ।

੫ ਇਸ ਤੋਂ ਅੱਗੇ ਆਪ ਲਿਖਦੇ ਹਨ ਇਸ ਕੋਸ਼ ਅਨੁਸਾਰ ਇਹ ਤੱਥ ਵੀ ਨੋਟ ਕਰਨ ਯੋਗ ਹਨ ਕਿ ਭਾਰਤ ਵਿਚ ਪਹਿਲੇ ਪਹਿਲ ਮੱਧ ਏਸ਼ੀਆ ਤੋਂ ਆਰੀਆ ਅਬਾਦਕਾਰ ਆਏ ਤਾਂ ਉਨ੍ਹਾਂ ਨੇ ਆਪਣੀਆਂ ਸੰਸਾਰਕ ਲੋੜਾਂ ਨੂੰ ਪੂਰਿਆਂ ਕਰਨ ਵਿਚ ਸਹਾਇਕ ਹੋਣ ਜਾਂ ਵਿਘਨਕਾਰੀ ਬਣਨ ਵਾਲੀਆਂ ਵੱਖ-ਵੱਖ ਕੁਦਰਤੀ ਸ਼ਕਤੀਆਂ ਨੂੰ ਚੇਤੰਨ ਹਸਤੀਆਂ ਕਲਪ ਕੇ ਪੂਜਾ ਕਰਨੀ ਆਰੰਭ ਦਿੱਤੀ। ਉਹਨਾਂ ਦਾ ਕੋਈ ਇਕ ਵੱਡਾ ਵਿਸ਼ੇਸ਼ ਦੇਵਤਾ ਨਹੀਂ ਸੀ, ਜੋ ਸਾਰੇ ਛੋਟੇ ਦੇਵਤਿਆਂ ਨੂੰ ਨਿਯੰਤਰਣ (ਜ਼ਬਤ) ਵਿਚ ਰੱਖ ਸਕਦਾ। ਸਮਾਂ ਗੁਜ਼ਰਨ ਦੇ ਨਾਲ ਜਿਵੇਂ-ਜਿਵੇਂ ਮਨੁੱਖੀ ਸੂਝ-ਬੂਝ ਵਿਚ ਵਿਕਾਸ਼ ਹੋਇਆ ਇਹਨਾਂ ਸ਼ਕਤੀਆਂ ਨੂੰ ਤ੍ਰੈ ਮੂਰਤੀ ੧ ਅਗਨੀ, ੨ ਸੂਰਜ, ੩ ਵਾਯੂ (ਇੰਦਰ) ਦਾ ਨਾਂ ਤੇ ਅਸਥਾਨ ਦੇ ਦਿੱਤਾ ਗਿਆ । ਇਨ੍ਹਾਂ ਤਿੰਨਾਂ ਦੇਵਤਿਆਂ (ਤ੍ਰਿ ਮੂਰਤੀ) ਦੀ ਥਾਂ ਬ੍ਰਹਮਾ, ਸ਼ਿਵ ਤੇ ਵਿਸ਼ਨੂੰ ਦੀ ਕਲਪਣਾ ਕਰ ਲਈ ਗਈ, ਜੋ ਇਹਨਾਂ ਤਿੰਨਾਂ ਦੇਵਤਿਆਂ ਦੀ ਗਿਣਤੀ ਅਤੇ ਪੂਜਾ ਉੱਤੇ ਹੀ ਸਮਾਪਤ ਨਾ ਹੋਈ, ਸਗੋਂ ਵਿਸ਼ਨੂੰ ਦੇ ਪਹਿਲਾਂ ਦਸ ਤੇ ਫੇਰ ਵਧਾ ਕੇ ੨੨ ਅਵਤਾਰ ਕਲਪ ਲਏ ਗਏ । ਇਥੋਂ ਤੱਕ ਕਿ ਵਿਸ਼ਨੂੰ ਨੂੰ ਅੱਗੇ, ਮੱਛ, ਕੱਛੂ ਤੇ ਸੂਅਰ ਦੀਆਂ ਜੂਨਾਂ ਵਿਚ

੧ ਮਰੀਚ ਦੀ ਰਾਵਣ ਇਹ ਗੱਲ ਸੁਣ ਕੇ ਰੋਹ ਨਾਲ ਭਰ ਗਿਆ ਕ੍ਰੋਧ ਨਾਲ ਅੰਗ ਸੜਨ ਲੱਗੇ ਮੂੰਹ ਲਾਲ ਸੂਹਾ ਹੋ ਗਿਆ ਤੇ ਦੋਹਾਂ ਨੇਤਰਾਂ ਨਾਲ ਘੂਰਨ ਲੱਗਾ। ਰਾਵਣ ਨੇ ਕਿਹਾ ਕਿ ਤੈਨੂੰ ਮੇਰੀ ਗੱਲ ਚੰਗੀ ਨਹੀਂ ਲੱਗੀ ਮੂਰਖਾ! ਤੂੰ ਮੇਰੇ ਸਾਹਮਣੇ ਬੋਲਦਾ ਹੈਂ ਅਤੇ ਦੋ ਮਨੁੱਖਾਂ ਨੂੰ ਅਵਤਾਰ ਕਹਿੰਦਾ ਹੈ।

੨ ਮਾਤਾ ਦੀ ਇਕੋ ਹੀ ਗੱਲ ਕਹਿਣ ਨਾਲ ਪਿਤਾ ਨੇ ਜਿਨ੍ਹਾਂ ਨੂੰ ਘਿਰਣਾ ਕਰਕੇ ਦੇਸ਼ ਨਿਕਾਲਾ ਦੇ ਦਿੱਤਾ ਹੈ, ਘਰ ਤੋਂ ਨਿਕਾਲ ਦਿੱਤਾ ਹੈ। ਉਹ ਦੋਵੇਂ ਦੀਨ ਹੋ ਕੇ ਸਾਧਾਂ ਦੇ ਭੇਸ ਵਿਚ ਅਧੀਨ (ਮੰਗਤੇ) ਜੋਗੀ ਕਿਵੇਂ ਮੇਰਾ ਮੁਕਾਬਲਾ ਕਰ ਸਕਦੇ ਹਨ? ॥੩੫੦॥

੩ ਜੇ ਮੇਰੇ ਆਖੇ ਲੱਗ ਕੇ ਨਹੀਂ ਜਾਂਦਾ ਮੂਰਖਾ! ਤੇਰੀਆਂ ਆਹ ਜਟਾਂ ਦਾ ਜੂੜਾ ਉਖਾੜ ਦਿਆਂਗਾ। ਸੋਨੇ ਦੇ ਕੋਟ ਦੇ ਉਪਰ ਤੋਂ ਸਮੁੰਦਰ ਦੇ ਵਿਚ ਰੋੜ ਕੇ ਡੋਬ ਦਿਆਂਗਾ।

੪ ਦਿਲ ਤਾਂ ਨਹੀਂ ਮੰਨਦਾ ਪਰ ਡਾਢੇ ਅੱਗੇ ਪੇਸ਼ ਵੀ ਨਹੀਂ ਜਾਂਦੀ ਮਜ਼ਬੂਰਨ ਚੱਲ ਪਿਆ, ਮਰੀਚ ਮੁਨੀ ਨੇ ਦਾਉ ਪਛਾਣਿਆ ਕਿ ਜੇ ਰਾਵਣ ਦੇ ਹੱਥੋਂ ਮਰ ਗਿਆ ਤਾਂ ਇਸ ਨੀਚ ਦੇ ਹੱਥੋਂ ਮਰ ਕੇ ਨਰਕ ਵਿਚ ਜਾ ਪਵਾਂਗਾ। ਰਾਮ ਦੇ ਹੱਥੋਂ ਮਰ ਕੇ ਦੇਵ ਲੋਕ ਵਿਚ ਚਲਾ ਜਾਵਾਂਗਾ ਇਸ ਲਈ ਇਹੀ ਮੌਤ ਦੀ ਚੋਣ ਕੀਤੀ ॥੩੫੧॥

੫ ਸੋਨੇ ਦਾ ਹਿਰਨ ਬਣ ਕੇ ਜਿਥੇ ਬਲੀ ਰਾਮ ਹੈ ਸੀ ਉਥੇ ਆ ਗਿਆ। ਉਧਰ ਰਾਵਣ ਜੋਗੀ ਬਣ ਕੇ ਸੀਤਾ ਨੂੰ ਚੁੱਕਣ ਲਈ ਚਲ ਪਿਆ ਜਾਣੋ ਉਸ ਦੀ ਮੌਤ ਨੇ ਇਸ ਰਾਹ ਤੋਰਿਆ ਹੈ।

੬ ਸੀਤਾ ਹਿਰਨ ਨੂੰ ਵੇਖ ਕੇ ਉਸ ਦੇ ਪ੍ਰਭਾਉ ਤੇ ਮੋਹਤ ਹੋ ਗਈ ਤੇ ਰਾਮਚੰਦਰ ਨੂੰ ਕਿਹਾ। ਮੈਨੂੰ ਇਹ ਹਿਰਨ ਲਿਆ ਦੇਵੋ ਹੇ! ਅਯੁਧਿਆ ਦੇ ਮਾਲਕ ਮੁਕਤੀ ਦੇ ਦਾਤੇ ਮੁਰ ਦੈਂਤ ਨੂੰ ਮਾਰਨ ਵਾਲੇ ॥੩੫੨॥

੭ ॥ ਰਾਮ ਕਹਿੰਦਾ ਹੈ ॥ ਐ ਸੀਤਾ! ਸੋਨੇ ਦਾ ਹਿਰਨ ਅੱਜ ਤਕ ਕਦੇ ਨਾ ਕੰਨੀ ਸੁਣਿਆ ਹੈ ਨਾ ਬਿਧਾਤੇ ਨੇ ਬਣਾਇਆ ਹੈ। ਇਹ ਬੀਹ ਬਿਸਵੇ ਕਿਸੇ ਦੈਂਤ ਦਾ ਧੋਖਾ ਹੈ ਬਨ ਵਿਚ ਜਿਸ ਨੇ ਤੈਨੂੰ ਭੁਲੇਖੇ ਵਿਚ ਪਾ ਦਿੱਤਾ ਹੈ।

੮ ਪਰ ਆਪਣੀ ਪਿਆਰੀ ਦੀ ਗੱਲ ਕਹੀ ਨੂੰ ਮੋੜ ਨਾ ਸਕਿਆ ਜਦੋਂ ਸੀਤਾ ਨੂੰ ਦੁਖੀ ਵੇਖ ਕੇ। ਲੱਕ ਨਾਲ ਤੀਰਾਂ ਦੀ ਭੱਥਾ ਬੰਨ੍ਹ ਕੇ ਚਲ ਪਏ ਭਾਈ ਲਛਮਣ ਨੂੰ ਅਸਥਾਨ ਦੀ ਰਾਖੀ ਸੌਂਪ ਕੇ ॥੩੫੩॥

੯ ਮਰੀਚ ਦੈਂਤ ਕੁੜਾਂ ਓਟ ਆਸਰੇ ਲੈ ਕੇ ਬਚਣ ਦੇ ਢੰਗ ਕਰ ਰਿਹਾ ਪਰ ਸ੍ਰੀ ਰਾਮ ਚੰਦਰ ਨੇ ਉਸ ਨੂੰ ਮਾਰ ਹੀ ਦਿੱਤਾ। ਮਾਰੀਚ ਮਰਦਾ-ਮਰਦਾ ਕਹਿਣ ਲੱਗਾ ਹੇ ਵੀਰ ਮੈਨੂੰ ਬਚਾ ਲੈ। ਇਹ ਕਹਿ ਕੇ ਫੇਰ ਰਾਮ-ਰਾਮ ਕਹਿਣ ਲੱਗ ਪਿਆ।

੧੦ ਜਦੋਂ ਸੀਤਾ ਨੇ ਇਹ ਬੁਰੇ ਬੋਲ ਸੁਣੇ ਤਾਂ ਉਧਰ ਲਛਮਣ ਨੂੰ ਭੇਜ ਦਿੱਤਾ। ਲਛਮਣ ਕਮਾਨ ਦੇ ਨਾਲ ਲਕੀਰ ਕੱਢ ਕੇ ਚਲਾ ਗਿਆ ਪਿਛੋਂ ਰਾਵਣ ਆ ਗਿਆ ॥੩੫੪॥

੧੧ ਸਾਧੂ ਦੇ ਭੇਸ ਵਿਚ ਅਲੱਖ-ਅਲੱਖ ਕਹਿੰਦਾ ਹੋਇਆ ਸੀਤਾ ਕੋਲ ਚਲਾ ਗਿਆ ਇਸ ਤਰ੍ਹਾਂ। ਜਿਸ ਤਰ੍ਹਾਂ ਕਿਸੇ ਬਹੁਤ ਵੱਡੇ ਧਨੀ ਨੂੰ ਧਨਵਾਨ ਵੇਖਕੇ ਰਾਹ ਵਾਟ ਵਿਚ ਕੋਈ ਠੱਗ ਮਿਲ ਜਾਂਦਾ ਹੈ ਜੋ ਕੁਝ ਮੰਗਦਾ ਹੈ।

੧੨ ਇਉਂ ਰਾਵਣ ਨੇ ਕਿਹਾ ਕਿ ਮੈਨੂੰ ਕੁਝ ਭਿੱਛਾ ਦੇਹ ਐ ਮ੍ਰਿਗ ਨੈਣੀ ਮੈਨੂੰ ਭਿਛਾ ਆਹ ਲੀਕ ਮਿਟਾਕੇ ਦੇਹ। ਇਸ ਰੇਖਾ ਦੇ ਅੰਦਰ ਬੱਧੀ ਹੋਈ ਭਿਛਾ ਮੈਂ ਨਹੀਂ ਲੈਣੀ। ਜਦੋਂ ਰਾਵਣ ਨੇ ਸੀਤਾ ਨੂੰ ਰੇਖਾ ਤੋਂ ਬਿਨਾਂ ਵੇਖਿਆ ਸੀਤਾ ਨੂੰ ਚੁੱਕ ਕੇ ਉਸੇ ਵੇਲੇ ਅਕਾਸ਼ ਵੱਲ ਉੱਡ ਗਿਆ ॥੩੫੫॥

੧੩ ਇਥੇ ਹੀ ਬਚਿਤ੍ਰ ਨਾਟਕ ਰਾਮਾਵਤਾਰ ਦੀ ਕਥਾ ਸੀਤਾ ਦਾ ਚੁਰਾਉਣ ਅਧਿਆਇ ਸਮਾਪਤ ਹੈ।

੧੪ ਹੁਣ ਰਾਮ ਵੱਲੋਂ ਸੀਤਾ ਦੀ ਭਾਲ ਦੀ ਕਥਾ ਆਰੰਭ ਹੁੰਦੀ ਹੈ।

੧੫ ਤੋਟਕ ਛੰਦ ॥ ਰਾਮ ਚੰਦਰ ਸੀਤਾ ਨੂੰ ਚੋਰੀ ਹੋਈ ਵੇਖ ਕੇ ਮਨ ਦੇ ਵਿਚ ਪੱਥਰ ਉਪਰ ਰਗੜ ਕੇ ਚਿਟੇ ਤੀਰ ਹੱਥ ਵਿਚ ਸਜਾ ਕੇ।

੧੬ ਚਾਰੇ ਪਾਸੇ ਸੋਧ ਕੇ ਦੇਖ ਫਿਰੇ। ਜਦੋਂ ਸੀਤਾ ਕਿਧਰੇ ਵੀ ਦਿਖਾਈ ਨਾ ਦਿੱਤੀ ਅੰਤ ਹੁਸੜ ਕੇ ਧਰਤੀ ਦੇ ਉਤੇ ਡਿੱਗ ਪਏ ॥੩੫੬॥

੧੭ ਛੋਟੇ ਭਾਈ ਲਛਮਣ ਨੇ ਜੱਫੀ ਪਾ ਕੇ ਉਠਾਇਆ ਅਤੇ ਮੂੰਹ ਪੂੰਝ ਕੇ ਬਚਨ ਕਹੇ।

੧੮ ਪ੍ਰਭੂ ਜੀ! ਕਿਉਂ ਅਧੀਰ ਹੁੰਦੇ ਹੋ ਧੀਰਜ ਧਰੋ। ਸੀਤਾ—

---

☛ ਵੀ ਫੇਰਿਆ ਗਿਆ ਅਤੇ ਸ਼ਿਵ ਦੇ ਲਿੰਗ, ਲਿੰਗਮ, ਮਰਦ ਦਾ ਗੁਪਤ ਅੰਗ ਦੀ ਪੂਜਾ ਲਈ ੧੨ ਵਿਸ਼ੇਸ਼ ਰੂਪ ਤੇ ਥਾਂ ਥਾਪੇ ਗਏ। ਜਿਵੇਂ (੧) ਸੋਮ ਨਾਥ (੨) ਮਹਾਂ ਕਾਲ, ਮਹਾਂ ਕਾਲੇਸ਼ਵਰ (ਉਜੈਨ ਵਿਚ ਹੈ) ੧੨੩੧ ਈਸਵੀ ਵਿਚ ਅਲਤਤਮਸ ਦੇ ਰਾਜ ਸਮੇਂ ਉਜੈਨ ਤੇ ਕਬਜ਼ੇ ਸਮੇਂ ਇਸ ਪੱਥਰ ਦੇ ਦੇਵਤੇ ਨੂੰ ਦਿੱਲੀ ਲਿਜਾ ਕੇ ਤੋੜ ਦਿੱਤਾ ਗਿਆ। (੩) ਵਿਸ਼ਵੇਸ਼੍ਵਰ (ਸਭ ਦਾ ਈਸ਼ਵਰ) ਬਨਾਰਸ ਵਿਚ, (੪) ਕਿਦਾਰੇਸ਼ (ਕੇਦਾਰ ਨਾਥ) ਇਹ ਹਿਮਾਲੀਆ ਵਿਚ, ਇਕ ਅਕਾਰ ਰਹਿਤ ਪੱਥਰ ਹੈ, ਜਿਸ ਦੀ ਦੇਵਤੇ ਰੂਪ ਵਿਚ ਪੂਜਾ ਕੀਤੀ ਜਾਂਦੀ ਹੈ।

(੫) ਪੰਜਵਾਂ ਵੈਦ ਨਾਥ (ਵੈਦਾਂ ਦਾ ਈਸ਼ਵਰ) ਦੇਉਗੜ੍ਹ (ਬੰਗਾਲ) ਵਿਚ, (੬) ਰਾਮੇਸ਼ ਜਾਂ ਰਾਮੇਸ਼ਵਰ (ਰਾਮ ਦਾ ਈਸ਼ਵਰ) ਰਾਮਿਸਰਮ ਜਰੀਰੇ ਉਤੇ ॥ ਆਖਰ ਤੇ ਇਸ ਦਾ ਉੱਤਰ ॥

ਸਾਨੂੰ ਮੱਧ ਏਸ਼ੀਆ ਕਾਲ ਦੇ ਆਰੀਆ ਦੇ ਕਰਤੱਵਾਂ ਨੂੰ ਫੋਲਣ ਅਤੇ ਟੋਲਣ ਦੀ ਕੀ ਲੋੜ ਹੈ। ਜਿਸ ਦਾ ਬਾਪ ਸਾਹਮਣੇ ਖੜ੍ਹਾ ਹੋਵੇ ਉਸ ਦੀ ਜਾਤ 'ਤੇ ਸ਼ੱਕ ਕਰਨਾ ਤਾਂ ਮੂਰਖਤਾ ਹੋ ਜਾਂਦੀ ਹੈ। ਸਾਡੇ ਪਾਸ ਆਦਿ ਬਾਣੀ ਸਾਡੀ ਕਸਵੱਟੀ ਹੈ। ਭਾਵੇਂ ਸੋਨਾ ਚੋਰੀ ਦਾ ਵੀ ਕਿਉਂ ਨਾ ਹੋਵੇ ਪਰ ਸਰਾਫਾਂ ਪਾਸ ਕਸਵੱਟੀ ਪਰਖ ਕਰਨ ਵਿਚ ਕੋਈ ਸ਼ੰਕਾ ਨਹੀਂ ਰਹਿਣ ਦੇਈਦੀ। ਇਹ ਦੇਵੀ, ਦੇਵਤੇ ਤਾਂ ਪਰਮ ਪਿਤਾ ਦੇ ਜਸ ਦੇ ਸਿਮਰਨ ਸ੍ਰੋਤ ਹਨ। ਇਹਨਾਂ ਤੋਂ ਇਨਕਾਰੀ ਕਿਵੇਂ ਹੋ ਸਕਦੀ ਹੈ? ਅਸੀਂ ਤਾਂ ਇਕ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਇੰਦਰ ਦੀ ਹੀ ਗੱਲ ਕਰਦੇ ਹਾਂ। ਗੁਰੂ ਜੀ ਤਾਂ ਕਰੋੜਾਂ ਦੱਸਦੇ ਹਨ, ਸਿੰਧੀਏ ਤਾਂ ਬੇਚਾਰੇ ਅਨਪੜ੍ਹ ਸੀ, ਉਹਨਾ ਨੂੰ ਤਾਂ ਹੋ ਸਕਦਾ ਹੈ ਕਿ ਕੋਈ ਇਕ ਅੱਧਾ ਹੀ ਲੱਭਿਆ ਹੋਵੇ। ਪ੍ਰਭੂ ਆਪ ਬੇਅੰਤ ਹੈ, ਉਸ ਦੀ ਮਾਇਆ ਬੇਅੰਤ ਹੈ। ਉਸ ਦੇ ਦਰਵੇਸ਼ ਬੇਅੰਤ ਹਨ।

ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥ ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥ ਜਪ ਤਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥ ਕਰ ਗਵਨੁ ਬਸੁਧਾ ਤੀਰਥਹ ਮਜਨ ਮਿਲਨ ਕਉ ਨਿਰੰਜਨਾ ॥ ਮਾਨੁਖ ਬਨ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥ ਦਇਆਲ ਲਾਲ ਗੋਬਿੰਦ ਨਾਨਕ ਮਿਲ ਸਾਧ ਸੰਗਤਿ ਹੋਇ ਗਤੇ ॥੧॥ ਕੋਟਿ ਬਿਸਨ ਅਵਤਾਰ ਸੰਕਰ ਜਟਾ ਧਾਰ ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਨ ਪ੍ਰਭ ਧਨੀ ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥੨॥ ਕੋਟਿ ਦੇਵੀ ਜਾ ਕਉ ਸੇਵਹਿ ਲਖਮੀ ਅਨਿਕ ਭਾਤਿ ॥ ਗੁਪਤ ਪ੍ਰਗਟ ਜਾਕਉ ਅਰਾਧਹਿ ਪਉਣ ਪਾਣੀ ਦਿਨਸ ਰਾਤਿ ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥ ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥ ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟ ਸਾਸਤ੍ਰ ਜਾਕਉ ਜਪਤਿ ॥ ਪਤਿਤ ਪਾਵਨ ਭਗਤ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥ ਅੰਗ ੪੫੫-੫੬॥ ਮ: ੫॥

ਹਾਂ ਜੀ, ਇਹਨਾਂ ਵਿਚੋਂ ਕਿਸ ਨੂੰ ਕਹਿ ਸਕਦੇ ਹਾਂ ਕਿ ਇਹ ਸਿੰਧੀਆਂ ਦੇ ਕਲਪੇ ਹੋਏ ਹਨ। ਇਹਨਾਂ ਦਾ ਆਪਣਾ ਕੋਈ ਵਜੂਦ ਹੈ ਹੀ ਨਹੀਂ। ਇਹ ਜਿਹੜੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਖਿਆ ਦਾ ਪਰਿਚੈ ਦਿੱਤਾ ਹੈ ਇਸ ਦੇ ਵਿਚ ਇਕ ਵੀ ਐਸੀ ਵਸਤੀ ਨਹੀਂ ਜਿਸ ਦਾ ਵਜੂਦ ਨਾ ਹੋਵੇ। ਬਲਕਿ ਇਹ ਸਾਰੇ ਪ੍ਰਭੂ ਦੇ ਉਹ ਸੇਵਕ ਹਨ ਜੋ ਖਿੜੇ ਮੱਥੇ ਮਿਲੀ ਸੇਵਾ ਠੁਕ ਸਿਰ ਐਨ ਸਮੇਂ ਮੁਤਾਬਿਕ ਨਿਭਾ ਰਹੇ ਹਨ। ਇਕ ਪਲ ਦਾ ਅੱਗਾ ਪਿੱਛਾ ਨਹੀਂ ਕਰਦੇ। ਕਦੇ ਗੈਰ ਹਾਜ਼ਰ ਨਹੀਂ ਹੁੰਦੇ, ਆਪਣੇ ਕੰਮ ਵਿਚ ਕੋਤਾਹੀ ਨਹੀਂ ਕਰਦੇ। ਜਿਸ ਕਰਕੇ ਇਹ ਪ੍ਰਭੂ ਦੇ ਦਰ 'ਤੇ ਸਭਾ ਦੇ ਪਾਤਰ ਬਣੇ ਹੋਏ ਹਨ। ਪ੍ਰਭੂ ਦੇ ਦਰ 'ਤੇ ਸੇਵਾ ਕਰਕੇ ਹੀ ਪ੍ਰਵਾਨ ਹੋਈਦਾ ਹੈ। ਹੋਰ ਭਾਵੇਂ ਕੋਈ ਆਪ ਨੂੰ ਕਿਤਨਾ ਵੀ ਭੇਖਵਾਨ ਹੋ ਕੇ ਦੱਸੇ। ਸੇਵਾ ਬਿਨਾਂ ਕਿਸੇ ਦੀ ਵੀ ਉਥੇ ਵਸਾਈ ਨਹੀਂ ਹੁੰਦੀ।

ਬ੍ਰਹਮਾ ਬਿਸਨ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥ ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥
ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥ ਬਿਨ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥੨॥ ਅੰਗ ੯੯੨॥ ਮ: ੧॥

ਜੇ ਗਹੁ ਨਾਲ ਤੱਕਿਆ ਜਾਵੇ, ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਇਹ ਤਿੰਨੇ ਦੇਵਤੇ ਸਾਰੇ ਸੰਸਾਰ ਦੇ ਜੀਵਾਂ ਦੇ ਦੇਵੀ, ਦੇਵਾਂ ਵਿਚ ਸ੍ਰੇਸ਼ਟ ਹਨ ਅਤੇ ਨਾਮ ☛

[੧]ਜਾਇ ਕਹਾ ਤਿਹੱ ਸੋਧ ਕਰੋ ॥੩੫੭॥ [੨]ਉਠ ਠਾਢਿ ਭਏ ਫਿਰਿ ਭੂਮ ਗਿਰੇ ॥ ਪਹਰੇਕਕ ਲਉ ਫਿਰ ਪ੍ਰਾਨ ਫਿਰੇ ॥ [੩]ਤਨ ਚੇਤ ਸੁਚੇਤ ਉਠੇ ਹਰਿ ਯੋ ॥ ਰਣ ਮੰਡਲ ਮੱਧਿ ਗਿਰਯੋ ਭਟ ਜਯੋਂ ॥੩੫੮॥ ਚਹੂੰ ਓਰ ਪੁਕਾਰ ਬਕਾਰ ਥਕੇ ॥ ਲਘ ਭ੍ਰਾਤ ਭਏ ਬਹੁ ਭਾਂਤ ਝਥੇ ॥ [੪]ਉਠਕੈ ਪੁਨ ਪ੍ਰਾਤ ਇਸਨਾਨ ਗਏ ॥ ਜਲ ਜੰਤ ਸਬੈ ਜਰਿ ਛਾਰਿ ਭਏ ॥੩੫੯॥ [੬]ਬਿਰਹੀ ਜਿਹੱ ਓਰ ਸੁ ਦਿਸਟ ਧਰੈ ॥ ਫਲ ਫੂਲ ਪਲਾਸ ਅਕਾਸ ਜਰੈ ॥ [੭]ਕਰ ਸੌ ਧਰ ਜਉਨ ਛੁਅੰਤ ਭਈ ॥ ਕਚ ਬਾਸਨ ਜਯੋਂ ਪਕ ਫੂਟ ਗਈ ॥੩੬੦॥ [੮]ਜਿਹੱ ਭੂਮ ਥਲੀ ਪਰ ਰਾਮ ਫਿਰੇ ॥ ਦਵ ਜਯੋਂ ਜਲ ਪਾਤ ਪਲਾਸ ਗਿਰੇ ॥ [੯]ਟੂਟ ਆਸੂ ਆਰਣ ਨੈਨ ਝਰੀ ॥ ਮਨੋ ਤਾਤ ਤਵਾ ਪਰ ਬੂੰਦ ਪਰੀ ॥੩੬੧॥ [੧੦]ਤਨ ਰਾਘਵ ਭੇਟ ਸਮੀਰ ਜਰੀ ॥ ਤਜ ਧੀਰ ਸਰੋਵਰ ਮਾਂਝ ਦੁਰੀ ॥ [੧੧]ਨਹਿ ਤੱਤ੍ਰ ਥਲੀ ਸਤਪਤ੍ਰ ਰਹੇ ॥ ਜਲ ਜੰਤ ਪਰੱਤ੍ਰਣ ਪਤ੍ਰ ਦਹੇ ॥੩੬੨॥ [੧੨]ਇਤ ਢੂੰਢ ਬਨੇ ਰਘੁਨਾਥ ਫਿਰੇ ॥ ਉਤ ਰਾਵਨ ਆਨ ਜਟਾਯੁ[ੳ] ਘਿਰੇ ॥ [੧੩]ਰਣ ਛੋਰ ਹਠੀ ਪਗ ਦ੍ਵੈ ਨ ਭਜਯੋ ॥ ਉਡ ਪੱਛ ਗਏ ਪੈ ਨ ਪੱਛ ਤਜਯੋ ॥੩੬੩॥ [੧੪]ਗੀਤਾ ਮਾਲਤੀ ਛੰਦ ॥ ਪਛ ਰਾਜ ਰਾਵਨ ਮਾਰਿਕੈ ਰਘੁਰਾਜ ਸੀਤਹਿ ਲੈ ਗਯੋ ॥ ਨਭਿ ਓਰ ਖੋਰ ਨਿਹਾਰਕੈ ਸੁ ਜਟਾਉ ਸੀਅ ਸੰਦੇਸ ਦਯੋ ॥ [੧੫]ਤਬ ਜਾਨ ਰਾਮ ਗਏ ਬਲੀ, ਸੀਅ ਸੱਤ ਰਾਵਨ ਹੀ ਹਰੀ ॥ ਹਨਵੰਤ ਮਾਰਗ ਮੋ ਮਿਲੇ ਤਬ ਮਿਤ੍ਰਤਾ ਤਾ ਸੋਂ ਕਰੀ ॥੩੬੪॥ [੧੬]ਤਿਨ ਆਨ ਸ੍ਰੀ ਰਘੁਰਾਜ ਕੇ ਕਪਿ ਰਾਜ ਪਾਇਨ ਡਾਰਯੋ ॥ ਤਿਨ ਬੈਠ ਗੈਠ ਇਕੈਠ ਹ੍ਵੈ ਇਹ ਭਾਂਤਿ ਮੰਤ੍ਰ ਬਿਚਾਰਯੋ ॥ [੧੭]ਕਪ ਬੀਰ ਧੀਰ ਸਧੀਰ ਕੇ ਭਟ ਮੰਤ੍ਰ ਬੀਰ ਬਿਚਾਰਕੈ ॥ ਅਪਨਾਇ ਸੁਗ੍ਰਿਵ ਕਉ ਚਲੇ ਕਪਿ ਰਾਜ ਬਾਲ ਸੰਘਾਰਕੈ ॥੩੬੫॥

[੧੮]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਾਲ ਬਧਹ ਧਿਆਇ ਸਮਾਪਤ ॥੮॥

[੧੯]ਅਥ ਹਨੂੰਮਾਨ ਸੋਧ ਕੋ ਪਠੈਬੋ ॥ [੨੦]ਗੀਤਾ ਮਾਲਤੀ ਛੰਦ ॥ ਦਲ ਬਾਂਟ ਚਾਰ ਦਿਸਾ ਪਠਯੋ ਹਨਵੰਤ ਲੰਕ ਪਠੈ ਦਏ ॥ ਲੈ ਮੁੱਦ੍ਰਕਾ ਲਖ ਬਾਰਿਧੈ ਜਹੱ ਸੀ ਹੁਤੀ ਤਹੱ ਜਾਤ ਭੇ ॥ [੨੧]ਪੁਰ ਜਾਰਿ ਅੱਛ ਕੁਮਾਰ ਛੈ ਬਨ ਟਾਰਿਕੈ ਫਿਰਿ ਆਇਯੋ ॥ ਕ੍ਰਿਤ ਚਾਰ ਜੋ ਅਮਰਾਰਿ ਕੋ ਸਬ ਰਾਮ ਤੀਰ ਜਤਾਇਯੋ ॥੩੬੬॥ [੨੨]ਦਲ ਜੋਰ ਕੋਰ ਕਰੋਰ ਲੈ ਬਡ ਘੋਰ ਤੋਰ ਸਬੈ ਚਲੇ ॥ ਰਾਮਚੰਦ ਸੁਗ੍ਰੀਵ ਲਛਮਨ ਅਉਰ ਸੂਰ ਭਲੇ ਭਲੇ ॥ [੨੩]ਜਾਮਵੰਤ ਸੁਖੈਨ ਨੀਲ ਹਨਵੰਤ ਅੰਗਦ ਕੇਸਰੀ[ਅ] ॥ ਕਪਿ ਪੂਤ ਜੂਥ ਪਜੂਥ ਲੈ ਉਮਡੇ ਚਹੂੰ ਦਿਸ ਕੈ ਝਰੀ ॥੩੬੭॥ [੨੪]ਪਾ[illegible] ਬਾਰਿਧ ਰਾਜ ਕਉ ਕਰਿ

ੳ ਜਟਾਯੂ ਦਾ ਅਰਣ ਪਿਤਾ ਤੇ ਸਯੇਨੀ ਨਾਮਕ ਮਾਤਾ ਸੀ ।
ਅ ਕੇਸਰੀ (ਹਨੂਮਾਨ ਦਾ ਪਿਤਾ, ਅੰਗਦ ਬਾਲੀ ਦਾ ਪੁੱਤਰ, ਨੀਲ, ਬਿਸ਼ੁਕਰਮਾ ਜੀ ਦਾ ਪੋਤਰਾ ਆਦਿ ਇਹ ਸੈਨਾ ਪਤੀ ਸਨ ।

☛ ਦੇ ਸੱਚੇ ਮਨੋਂ, ਤਨੋਂ ਅਭਿਲਾਸ਼ੀ ਹਨ ਤੇ ਗੁਣਾਂ ਭਰਪੂਰ ਹਨ ।

ਬ੍ਰਹਮਾ, ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥ ਜਿਹੜਾ ਇਹ ਕਹਿਣਾ ਹੈ ਕਿ ਵਿਸ਼ਨੂੰ ਨੂੰ ਮੱਛ, ਕੱਛ, ਸੂਅਰ ਦੇ ਵਿਚ ਵੀ ਦਿਖਾਇਆ ਗਿਆ ਹੈ, ਪ੍ਰਭੂ ਆਪ ਕਿਸੇ ਜੋਨੀ ਵਿਚ ਨਹੀਂ ਆਉਂਦਾ ਪਰ ਉਸ ਦੀ ਜੋਤਿ ਤੋਂ ਬਿਨਾਂ ਜੀਵਨ ਵੀ ਕੋਈ ਨਹੀਂ ਹੈ।

ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤਿ ਤੁਮਾਰੀ ॥ ਉਹੀ ॥

ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਇਹਨਾਂ ਦੀ ਉਦਾਹਰਨ ਦੀ ਮਿਸਾਲ ਦੇ ਕੇ ਕਹਿੰਦੇ ਹਨ ਕਿ ਜਿਵੇਂ ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ, ਬ੍ਰਹਮ ਦੇ ਪੁੱਤਰ ਵਿਸ਼ਨੂੰ ਦੇ ਦੁਆਰਪਾਲ ਚਾਰੇ ਭਾਈ ਬ੍ਰਹਮਾਦਿ ਦਾ ਭਾਵ ਹੈ (ਤਿੰਨੇ ਦੇਵਤੇ) ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਅਤੇ ਇੰਦਰ ਆਦਿ ਬਾਕੀ ਦੇ ਦੇਵਤੇ ਭਗਤੀ ਵਿਚ ਰੱਤੇ ਹੋਏ ਹਨ ਅਤੇ ਉਹਨਾਂ ਦੀ ਮਾਲਕ ਤੱਕ ਵਸਾਈ ਹੋ ਗਈ ਹੋਈ ਹੈ । ਉਹਨਾਂ ਵਾਂਗ ਮੈਂ ਵੀ ਹਰੀ ਦੇ ਭਜਨ ਤੋਂ ਬਿਨਾਂ ਇਕ ਘੜੀ ਜਿਊਂਦਾ ਨਾ ਰਹਾਂ, ਇਹ ਹੈ ਹਰਿ ਦੇ ਨਾਮ ਦੀ ਵਡਿਆਈ। ਪਾਵਨ ਬਚਨ ਹੈ—

ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਇਕ ਭਗਤ ਰਤੇ ਬਨਿ ਆਈ ॥
ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥ ਅੰਗ ੧੨੩੨॥ ਮ: ੧॥

ਇਹਨਾਂ ਦੀ ਮਾਨ ਹਾਨੀ ਜਾਂ ਨਿੰਦਾ ਕਰਨ ਵਾਲਾ ਪਰਮ ਪਿਤਾ ਪ੍ਰਮਾਤਮਾ ਦੀ ਮਾਨ ਹਾਨੀ ਕਰਦਾ ਹੈ । ਇਹਨਾਂ ਦੇ ਕਰਤੱਵ ਨੂੰ ਵਾਚਣਾ ਪ੍ਰਭੂ ਦੀ ਕੀਰਤੀ ਹੈ ਕਿਉਂਕਿ ਆਪਣੇ ਆਪ ਨਾ ਕੋਈ ਸੂਰਮਾ ਹੋ ਸਕਦਾ ਹੈ, ਨਾ ਕੋਈ ਹੀਣਾ ਬਣ ਸਕਦਾ ਹੈ । ਇਸ ਦੇ ਵਿਚ ਇਹਨਾਂ ਦੇ ਸੰਚਾਲਕ, ਮਾਲਿਕ ਪਾਰਬ੍ਰਹਮ ਦੀ ਵਡਿਆਈ ਸੰਯੁਕਤ ਹੈ । ☛

੧ ਕਿਥੇ ਚਲੀ ਜਾਏਗੀ ਉਸ ਦੀ ਟੋਲ ਕਰੋ ॥੩੫੭॥

੨ ਰਾਮ ਚੰਦਰ ਜੀ ਉੱਠ ਕੇ ਖੜੇ ਹੋ ਗਏ ਪਰ ਫੇਰ ਧਰਤੀ ਤੇ ਡਿੱਗ ਪਏ। ਇਕ ਪਹਿਰ ਤੋਂ ਬਾਅਦ ਫੇਰ ਹੋਸ਼ ਆਈ।

੩ ਇਸ ਤਰ੍ਹਾਂ ਹੋਸ਼ ਤੋਂ ਬੇਹੋਸ਼ ਹੋ ਕੇ ਰਾਮ ਚੰਦਰ ਇਉਂ ਉਠਦਾ ਹੈ ਜਿਵੇਂ ਕੋਈ ਸੂਰਮਾ ਯੁੱਧ ਦੇ ਖੇਤਰ ਵਿਚ ਜਖਮ ਖਾ ਕੇ ਡਿੱਗਦਾ ਹੈ ॥੩੫੮॥

੪ ਚਾਰੇ ਪਾਸੇ ਆਵਾਜ਼ਾਂ ਮਾਰ-ਮਾਰ ਕੇ ਥੱਕ ਗਏ। ਛੋਟੇ ਭਾਈ ਲਛਮਣ ਨੇ ਬਹੁਤ ਤਰ੍ਹਾਂ ਦਿਲਾਸੇ ਦਿੱਤੇ।

੫ ਸਵੇਰੇ ਉੱਠ ਕੇ ਇਸ਼ਨਾਨ ਕਰਨ ਗਏ ਤਾਂ ਜਲ ਦੇ ਜੀਵ ਜੰਤ ਰਾਮ ਦੇ ਮਨ ਦੀ ਵਿਯੋਗਾ-ਅਗਨੀ ਦੇ ਸੇਕ ਨਾਲ ਸੜਕੇ ਸਵਾਹ ਹੋ ਗਏ ॥੩੫੯॥

੬ ਇਥੇ ਬਿਰਹੀ ਆਤਮਾ ਦੀ ਦਿਸ਼ਾ ਪ੍ਰਗਟ ਕਰਦੇ ਕਹਿੰਦੇ ਹਨ ਕਿ ਉਹ ਜਿਸ ਪਾਸੇ ਆਪਣੀ ਦ੍ਰਿਸ਼ਟੀ ਕਰਦਾ ਹੈ। ਉਸ ਪਾਸੇ ਦੇ ਫਲ ਜਾਂ ਫੁੱਲ ਪਲਾਸ (ਛਿਛਰਾ) ਭਾਵ ਰੁਖ ਕੀ ਅਕਾਸ਼ ਵੀ ਸੜ ਜਾਂਦਾ ਹੈ।

੭ ਬਿਰਹੀ ਦੇ ਹੱਥ ਨਾਲ ਜਿਹੜੀ ਧਰਤੀ ਛੂਹ ਜਾਂਦੀ ਹੈ। ਕੱਚੇ ਜਾਂ ਕੱਚ ਦੇ ਬਰਤਨ ਵਾਂਗ ਪੱਕ ਕੇ ਫੁੱਟ ਜਾਂਦੀ ਹੈ ॥੩੬੦॥

੮ ਇਸੇ ਤਰ੍ਹਾਂ ਜਿਸ ਵੀ ਧਰਤੀ ਜਾਂ ਪਹਾੜ ਤੇ ਰਾਮ ਜੀ ਫਿਰੇ, ਅੱਗ ਵਾਂਗ ਜਾਣੋ ਉਹਨਾਂ ਰੁਖਾਂ ਦੇ ਪਤੇ ਜਲ ਕੇ ਡਿੱਗ ਗਏ।

੯ ਨੇਤਰਾਂ ਤੋਂ ਆਸੂਆਂ ਦੀ ਨਿਰਾਧਾਰ ਝੜੀ ਧਰਤੀ ਤੇ ਇਉਂ ਡਿੱਗਦੀ ਹੈ ਜਾਣੋਂ ਤੱਤੇ ਤਵੇ ਤੇ ਬੂੰਦ ਪੈ ਕੇ ਸੜ ਜਾਂਦੀ ਹੈ ॥੩੬੧॥

੧੦ ਰਾਮ ਚੰਦਰ ਦੇ ਸਰੀਰ ਨਾਲ ਲੱਗਣ ਵਾਲੀ ਹਵਾ ਵੀ ਸੜ ਗਈ ਅਤੇ ਉਹ ਧੀਰਜ ਖੋ ਕੇ ਸਰੋਵਰ ਵਿਚ ਜਾ ਲੁਕੀ।

੧੧ ਨਾ ਉਸ ਥਾਂ ਦੇ ਕੰਵਲ ਫੁੱਲ ਦੇ ਪਤਰ ਰਹੇ, ਜਲ ਜੀਵ ਤੇ ਘਾਹ ਫੂਸ ਪੱਤੇ ਸਭ ਸਾੜ ਦਿੱਤੇ ॥੩੬੨॥

੧੨ ਇਧਰ ਟੋਲ ਕਰਦੇ ਰਾਮ ਚੰਦਰ ਫਿਰਦੇ ਜਨ ਬਨ ਦੇ ਵਿਚੋਂ ਵਾਪਸ ਆਏ। ਉਧਰ ਰਾਵਣ ਸੀਤਾ ਨੂੰ ਲੈ ਕੇ ਜਾ ਰਿਹਾ ਸੀ ਉਸ ਨੂੰ ਜਟਾਯੂ ਨੇ ਘੇਰ ਲਿਆ।

੧੩ ਰਾਵਣ ਦੀ ਮਾਰ ਨਾਲ ਭਾਵੇਂ ਜਟਾਯੂ ਦਾ ਬਹੁਤ ਬੁਰਾ ਹਾਲ ਹੋ ਗਿਆ ਸੀ, ਪਰ ਯੁੱਧ ਛੱਡਕੇ ਉਸ ਹਠੀ ਨੇ ਦੋ ਪੈਰ ਵੀ ਪਿਛਾਂ ਨਾ ਹਟਾਇਆ ਭਾਵੇਂ ਉਸ ਦੇ ਸਾਰੇ ਖੰਭ ਉਖੜ ਗਏ ਪਰ ਉਸ ਨੇ ਰਾਮਚੰਦਰ ਦਾ ਪੱਖ ਨਾ ਛਡਿਆ ॥੩੬੩॥

੧੪ ਗੀਤਾ ਮਾਲਤੀ ਛੰਦ ॥ ਪੰਛੀਆਂ ਦੇ ਰਾਜੇ ਜਟਾਯੂ ਨੇ ਕਿਹਾ ਹੇ ਸ੍ਰੀ ਰਾਮਚੰਦਰ ਜੀ ਰਾਵਣ ਮੈਨੂੰ ਘਾਇਲ ਕਰਕੇ ਸੀਤਾ ਨੂੰ ਲੈ ਗਿਆ। ਅਕਾਸ਼ ਵੱਲ ਨੂੰ ਜਟਾਯੂ ਨੇ ਵੇਖ ਕੇ ਰਾਮਚੰਦਰ ਨੂੰ ਸੁਨੇਹਾ ਦੇ ਦਿੱਤਾ ਜੋ ਆਪ ਮੌਤ ਦੇ ਚੁੰਗਲ ਚਿ ਸਹਿਕ ਰਿਹਾ ਸੀ।

੧੫ ਰਾਮਚੰਦਰ ਜੀ ਸਮਝ ਗਏ ਕਿ ਸੀਤਾ ਰਾਵਣ ਬਲਵਾਨ ਨੇ ਹੀ ਚੁੱਕੀ ਹੈ। ਜਦੋਂ ਉਥੋਂ ਜਟਾਯੂ ਦਾ ਸਸਕਾਰ ਕਰਕੇ ਰਾਮ ਚੰਦਰ ਲਛਮਣ ਅਗੇ ਜਾ ਰਹੇ ਸਨ ਤਾਂ ਕਿਸਕੰਧਾ ਪਹਾੜ ਕੋਲ ਜਾ ਕੇ ਹਨੂੰਮਾਨ ਮਿਲ ਪਿਆ ਉਸ ਨਾਲ ਮਿੱਤਰਤਾ ਹੋ ਗਈ ॥੩੬੪॥

੧੬ ਹਨੂੰਮਾਨ ਨੇ ਰਾਮ ਚੰਦਰ ਨੂੰ ਨਾਲ ਲੈ ਕੇ ਕਪਿਰਾਜ (ਸੁਗ੍ਰੀਵ) ਨੂੰ ਰਾਮ ਚੰਦਰ ਦੇ ਚਰਨਾਂ ਨਾਲ ਲਾ ਦਿੱਤਾ ਸੇਵਾ ਵਿਚ ਜੋੜ ਦਿੱਤਾ। ਉਥੇ ਉਹ ਤਿੰਨੇ ਇਕੱਠੇ ਹੋ ਕੇ ਬੈਠ ਗਏ ਤੇ ਇਹ ਸਲਾਹ ਵਿਚਾਰ ਗੋਚਰੇ ਕੀਤੀ।

੧੭ ਹਨੂੰਮਾਨ ਤੇ ਵੀਰ ਯੋਧਾ (ਸੁਗ੍ਰੀਵ) ਅਤੇ ਧੀਰਜਵਾਨ (ਰਾਮਚੰਦਰ) ਤਿੰਨਾਂ ਬਹਾਦਰਾਂ ਨੇ ਸਲਾਹ ਮਸ਼ਵਰਾ ਤੇ ਵਿਚਾਰ ਕੀਤੀ। ਅਪਨਾਇ ਸੁਗ੍ਰੀਵ ਨੂੰ ਅਪਣਾ ਕੇ ਬਾਲੀ ਨੂੰ ਮਾਰ ਕੇ ਜੋ ਬਾਂਨਰਾਂ ਦਾ ਰਾਜਾ ਸੀ ਆਪ ਅੱਗੇ ਚੱਲ ਪਏ ॥੩੬੫॥

੧੮ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਬਾਲੀ ਨੂੰ ਮਾਰਨਾ ਅਧਿਆਇ ਸਮਾਪਤ ਹੈ ॥੮॥

੧੯ ਅੱਗੇ ਹਨੂੰਮਾਨ ਨੂੰ ਸੀਤਾ ਦੀ ਸੁਧ ਵਾਸਤੇ ਭੇਜਣਾ।

੨੦ ਗੀਤਾ ਮਾਲਤੀ ਛੰਦ ॥ ਸੁਗ੍ਰੀਵ ਨੇ ਸੂਰਮਿਆਂ ਦੀ ਚੋਣ ਕਰਕੇ ਚਾਰ ਜੱਥੇ ਬਣਾਏ ਅਤੇ ਚਾਰੇ ਪਾਸੇ ਭੇਜ ਦਿੱਤੇ ਅਤੇ ਹਨੂੰਮਾਨ ਨੂੰ ਲੰਕਾ ਭੇਜ ਦਿੱਤਾ। ਹਨੂੰਮਾਨ ਰਾਮਚੰਦਰ ਦੀ ਮੁੰਦਰੀ ਲੈ ਕੇ ਸਮੁੰਦਰ ਪਾਰ ਕਰਕੇ ਜਿਥੇ ਸੀਤਾ ਰਹਿੰਦੀ ਸੀ ਉੱਥੇ ਚਲੇ ਗਏ।

੨੧ ਲੰਕਾ ਪੁਰੀ ਨੂੰ ਸਾੜ ਕੇ ਰਾਵਣ ਦੇ ਪੁੱਤਰ ਅੱਛ ਕੁਮਾਰ ਨੂੰ ਮਾਰ ਕੇ ਅਸ਼ੋਕ ਬਾਗ ਨੂੰ ਉਜਾੜ ਕੇ ਸਾਰੇ ਫਿਰ ਕੇ ਵਾਪਸ ਰਾਮ ਪਾਸ ਆ ਗਿਆ ਅਤੇ ਜਿਹੜੇ ਕੰਮ ਉਸ ਨੇ ਲੰਕਾ ਵਿਚ ਕੀਤੇ ਉਹ ਸਾਰੇ ਰਾਮ ਚੰਦਰ ਦਸ ਦਿੱਤੇ ॥੩੬੬॥

੨੨ ਕ੍ਰੋੜ ਦਲ ਜੋੜ ਲਿਆ ਤੇ ਨਾਲ ਲੈ ਕੇ ਬੜੀ ਤੇਜ਼ ਤੋਰ ਨਾਲ ਚਲ ਪਏ ਸਾਰੇ ਰਲ ਕੇ। ਰਾਮ ਚੰਦਰ, ਸੁਗ੍ਰੀਵ, ਲਛਮਣ, ਹੋਰ ਮੁਖੀ ਸੂਰਮੇ ਚੋਣਵੇਂ।

੨੩ ਜਾਮਵੰਤ, ਸਖੈਨ, ਨੀਲ, ਹਨੂੰਮਾਨ, ਅੰਗਦ, ਕੇਸਰੀ ॥ ਬਾਲੀ ਦਾ ਪੁੱਤਰ ਸਾਰੀ ਸੈਨਾ ਨੂੰ ਲੈ ਕੇ ਬੱਦਲ ਵਾਂਗ ਘੋਰਦੇ ਬਾਰਸ਼ ਕਰਦੇ ਸੌਣ ਦੀ ਝੜੀ ਵਾਂਗ ਚਾਰੇ ਪਾਸੇ ਬਰਸਣ ਲੱਗ ਗਏ ॥੩੬੭॥

੨੪ ਸਮੁੰਦਰ ਪਾਣੀ ਦੇ ਰਾਜੇ ਦੇ ਉਪਰ "ਪਾਟਿ" ਪੁਲ ਬੰਨ ਕੇ

---

ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾਂ ਅਹੰਕਾਰੀ ॥੩॥ ਸਾਧੂ ਸੰਗਤਿ ਇਹੁ ਫਲੁ ਪਾਇਆ ਇਕ ਕੇਵਲ ਨਾਮ ਅਧਾਰੀ ॥੪॥ ਨਾ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥ ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ ॥੬॥ ਅੰਗ ੯੧੬॥ ਮ: ੫॥

ਜਦ ਸਾਰੇ ਹੀ ਜੀਵ ਜੰਤੂਆਂ ਵਿਚ ਉਸ ਪਰਮ ਪੁਰਖ ਦੀ ਹੀ ਜੋਤਿ ਵਿਦਮਾਨ ਹੈ, ਤਾਂ ਮੱਛ ਜਾਂ ਕੱਛੂ ਅਥਵਾ ਸੂਅਰ ਕੀ ਜੀਵ ਜੰਤੂਆਂ ਤੋਂ ਬਾਹਰ ਹਨ, ਉਹਨਾਂ ਵਿਚ ਜੋਤਿ ਨੂੰ ਪ੍ਰਗਟ ਹੋ ਕੇ ਕਿਸੇ ਵਿਗੜੇ ਕੰਮ ਸੰਵਾਰਨ ਲਈ ਘੌਲ ਕਾਹਦੀ ?

ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ ਮਰਤ ਪਇਆਲ ਅਕਾਸ ਦਿਖਾਇਓ ਗੁਰ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਅੰਗ ੫੯੭-੯੮ ॥ ਮ: ੧॥

ਬਾਕੀ ਰਹੀ ਸ਼ਿਵ ਲਿੰਗ ਦੀ ਪੂਜਾ। ਇਸ ਬਾਰੇ ਅੰਗ ੧੧੯੯ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਚਰਿਤ੍ਰ ੨੬੬ ਰਾਜ ਕੁਮਾਰੀ ਰਣਖੰਬ ਕਲਾ ਪੜ ਕੇ ਤੱਕ ਲਉ ਕਿ ਕਿਥੋਂ ਤੱਕ ਖੰਡਨ ਕੀਤਾ ਹੈ। ਜਿਨ੍ਹਾਂ ਕ੍ਰਿਤੀਆਂ ਨੂੰ ਸ੍ਰੀ ਦਸਮੇਸ਼ ਜੀ ਖੰਡਨ ਕਰਦੇ ਹਨ ਉਹਨਾਂ ਦੇ ਹੀ ਹਵਾਲੇ ਗੁਰੂ ਜੀ ਦੇ ਖਿਲਾਫ ਵਰਤ ਕੇ ਆਪਣੀ ਹਉਮੈ ਨੂੰ ਵਧਾਉਣਾ ਤਾਂ "ਮੂਰਖਾਂ ਸਿਰ ਮੂਰਕਾਂ" ਦਾ ਪਾਟ ਨਿਭਾਉਣਾ ਹੈ ਅਤੇ ਚੰਦਰਮਾ ਨੂੰ ਕਲੰਕ ਲਾਉਣ ਦਾ ਹੋਛਾ ਹਥਿਆਰ ਵਰਤ ਕੇ ਕੁੰਭੀ ਨਰਕ ਜਾਣ ਲਈ ਰਾਹ ਸਾਫ ਕਰਨ ਦੇ ਤੁਲ ਹੈ। ਆਪਣੇ ਗੁਰਦੇਵ 'ਤੇ ਝੂਠੀਆਂ ਤੁਹਮਤਾਂ ਘੜਨੀਆਂ ਹਨ।

੬ ਪੰਨਾ ੨੩ 'ਤੇ ਲੇਖ ਹੈ ਆਖਰ ਸ਼ਿਵ ਜੀ ਦੀ ਪਤਨੀ-ਪਾਰਬਤੀ ਨੂੰ ੧੬ ਦੇਵੀਆਂ ਦੇ ਅਵਤਾਰਾਂ ਦੇ ਹੇਤੂ (ਕਾਰਨ) ਮੰਨ ਲਿਆ ਗਿਆ। ਹਿੰਦੂ ਮਿਥਿਹਾਸ ਕੋਸ਼ ਅਨੁਸਾਰ ਪਾਰਬਤੀ ਦੇ ਦਰਜਨਾਂ ਹੀ ਨਾਮ ਤੇ ਰੂਪ ਹਨ—ਦੇਵੀ ਜਾਂ ਮਹਾਂਦੇਵੀ, ਓਮਾ, ਕਾਲੀ, ਚੰਡੀ ਤੇ ਚੰਡਕਾ, ਭੈਰਵੀ (ਵਿਕਰਾਲੀ) ਇਸ ਦੇ ਇਸ ਰੂਪ ਲਈ ਹੀ ਖੂਨੀ ਬਲੀਦਾਨ ਦਿੱਤੇ ਜਾਂਦੇ ਅਤੇ ਸਨਮਾਨ ਵਿਚ ਦੁਰਗਾ ਪੂਜਾ ਅਤੇ ਚਰਨ ਪੂਜਾ ਵਰਗੇ ਕਰੂਰ ਸੰਸਕਾਰ ਵੀ ਕੀਤੇ ਜਾਂਦੇ ਹਨ। ਇਸ ਦੀ ਰਹਿਮਤ ਜਾਂ ਪ੍ਰਾਪਤੀ ਸ਼ਕਤੀ ਦੀ ਅਰਾਧਨਾ ਕਰਨ ਲਈ ਤਾਂਤ੍ਰਿਕ ਅਸ਼ਲੀਲ ਅੱਯਾਸ਼ੀਆਂ ਵੀ ਕਰਦੇ ਹਨ, ਅੰਬਕਾ, ਪਿੰਗਲੀ, ਕਾਲੀ, ਕਾਲਕਾ, ਸ਼ਿਵਾ, ਭਗਵਤੀ, ਕਾਲੰਜਰੀ, ਅਦ੍ਰਿਜਾ ਪਿੰਗਲੀ, ਕਾਲੀ, ਕਾਲਕਾ, ਸ਼ਿਵਾ, ਭਗਵਤੀ, ਕਾਲੰਜਰੀ, ਅਦ੍ਰਿਜਾ, ਗਿਰਜਾ, ਅਪਰਣਾ, ਕਾਤਯਾਨੀ, ਭੂਤ ਨਾਯਕੀ, ਰਕਤ ਦੰਤੀ, ਖੂਨੀ ਦੰਦਾਂ ਵਾਲੀ ਤੇ ਭੱਦਰਕਾਲੀ, ਕਾਲੀ ਆਦਿ ਹਿੰਦੂ ਮਿਥਿਹਾਸ ਕੋਸ਼ ਪੰਨਾ ੨੮੮-੩੦੦।

ਉੱਤਰ ਤੇ ਸਮਾਧਾਨ—ਇਨਸਾਨੀ ਕਰਤੱਵ ਹੈ ਗਊ ਦੇ ਖੂਨ ਤੋਂ ਪਰਹੇਜ ਕਰਨਾ ਤੇ ਦੁੱਧ ਰੂਪੀ ਅੰਮ੍ਰਿਤ ਦਾ ਸੇਵਨ ਕਰਨਾ ਚਿੱਚੜ ਦਾ ਕਰਤੱਵ ਹੈ ਦੁੱਧ ਦੇ ਲਵਾਸ 'ਤੇ ਬੈਠ ਕੇ ਦੁੱਧ ਤੋਂ ਉਲਟ ਖੂਨ ਦਾ ਛਕਣਾ। ਹੰਸ ਦਾ ਕੰਮ ਹੈ ਸਾਗਰਾਂ ਤੇ ਵਿਚਰਨਾ ਅਤੇ ਹੀਰੇ ਮੋਤੀ ਚੁਣ ਕੇ ਖਾਣੇ ਅਤੇ ਲਾਲ ਉਗਲਨੇ, ਮੁਕਾਬਲੇ ਵਿਚ ਹੰਸਾਂ ਦਾ ਰੂਪ ਧਾਰ ਕੇ ਬਗਲੇ ਭਗਤ ਛੱਪੜਾਂ 'ਤੇ ਜਾ ਕੇ ਗੰਦੇ ਪਾਣੀ ਦੇ ਵਿਚੋਂ ਡੱਡੀਆਂ, ਮੱਛੀਆ ਚੁਣ-ਚੁਣ ਕੇ ਛਕਣਾ ਤੇ ਕਾਲੇ ਕਾਂ ਦਾ ਰੂਪ ਧਾਰ ਕੇ ਗੰਦਗੀ ਫਰੋਲਣੀ ਅਤੇ ਕਾਂ-ਕਾਂ ਕਰਕੇ ਸੁਣਨ ਵਾਲਿਆਂ ਦਾ ਦਿਲ ਦੁਖਾਉਣਾ। ਇਕ ਪਾਸੇ ਮਹਾਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤੀ ਮਹਾਨ ਸੂਰਵੀਰਤਾ ਦੀ ਭਰੀ ਹੋਈ ਨਿਰੋਲ ਨਾਮ ਦੀ ਰੰਗਣ ਤੇ ਸ਼ੁੱਧ ਸਮਾਜ ਦੀ ਕਲਪਨਾ ਹੈ। ਦੂਜੇ ਪਾਸੇ ਗੰਦ-ਮੰਦ ਫੋਲ ਕੇ ਟਾਕਰਾ ਕਰਨ ਦਾ ਕੋਝਾ ਸ਼ੁਗਲ ਹੈ। ਪਤਾ ਨਹੀਂ ਸ੍ਰੀਮਾਨ ਪ੍ਰਿੰਸੀਪਲ ਸਾਹਿਬ ਨੂੰ ਇਹੋ ਜਿਹੇ ਅਣਢੁਕਵੇਂ ਦ੍ਰਿਸ਼ਟਾਂਤ ਦਿੰਦਿਆਂ ਕੋਈ ਸ਼ਰਮ ਮਹਿਸੂਸ ਹੀ ਨਹੀਂ ਹੁੰਦੀ-ਪਰ ਬੇ-ਸ਼ਰਮਾਂ ਨੂੰ ਸ਼ਰਮ ਕਾਹਦੀ !! ਮੈਂ ਨਹੀਂ ਕਹਿੰਦਾ ਆਹ ਪਰਚਾ (ਗੁਰਮਤਿ ਪ੍ਰਕਾਸ਼) ਮੇਰੇ ਸਾਹਮਣੇ ਪਿਆ ਹੈ, ਜਨਵਰੀ ੧੯੯੭, ਪੰਨਾ ੪੦-੪੧ ਪਾਠਕ ਜਨ ਪੜ੍ਹ ਕੇ ਵੇਖ ਸਕਦੇ ਹਨ।

ਸਿੱਖ ਗੁਰੂ ਸਾਹਿਬਾਨ ਅਮਨ ਦੇ ਪੈਗੰਬਰ ਸਨ। ਇਹ ਗੱਲ ਇਤਿਹਾਸ ਨੇ ਮੰਨੀ ਹੈ। ਫੇਰ ਉਨ੍ਹਾਂ ਨੂੰ ਸੈਨਿਕਤਾ ਦੀ ਤਲਵਾਰ ਕਿਉਂ ਚੁੱਕਣੀ ਪਈ?

[੧]ਬਾਟਿ ਲਾਂਘ ਗਏ ਜਬੈ ॥ ਦੂਤ ਦਈਤਨ ਕੇ ਹੁਤੇ ਤਬ ਦਉਰ ਰਾਵਨ ਪੈ ਗਏ ॥ [੨]ਰਨ ਸਾਜ ਬਾਜ ਸਬੈ ਕਰੋ ਇਕ ਬੇਨਤੀ ਮਮ ਮਾਨੀਐ ॥ ਗੜ੍ਹ ਲੰਕ ਬੰਕ ਸੰਭਾਰੀਐ ਰਘੁਬੀਰ ਆਗਮ ਜਾਨੀਐ ॥੩੬੮॥ [੩]ਧੂਮ੍ਰ ਅੱਛ ਸੁ ਜਾਂਬ ਮਾਲ[ੳ] ਬੁਲਾਇ ਬੀਰ ਪਠੈ ਦਏ ॥ ਸੋਰ ਕੋਰ ਕ੍ਰੋਰਕੈ ਜਹਾਂ ਰਾਮ ਥੇ ਤਹਾਂ ਜਾਤ ਭੇ ॥ [੪]ਰੋਸ ਕੈ ਹਨਵੰਤ ਥਾ ਪਰ ਰੋਪ ਪਾਵ ਪ੍ਰਹਾਰੀਯੰ ॥ ਝੂਝ ਭੂਮਿ ਗਿਰਯੋ ਬਲੀ ਸੁਰ ਲੋਕ ਮਾਂਝਿ ਬਿਹਾਰੀਯੰ ॥੩੬੯॥ [੫]ਜਾਂਬ ਮਾਲ ਭਿਰੇ ਕਛੂ ਪੁਨ ਮਾਰਿ ਐਸੇ ਈ ਕੈ ਲਏ ॥ ਭਾਜ ਕੀਨ ਪ੍ਰਵੇਸ ਲੰਕ ਸੰਦੇਸ ਰਾਵਨ ਸੋ ਦਏ ॥ [੬]ਧੂਮਰਾਛ ਸੁ ਜਾਂਬਮਾਲ ਦੁਹੂੰਨ ਰਾਘਵ ਜੂ ਹਰਿਓ ॥ ਹੈ ਕਛੂ ਪ੍ਰਭੁ ਕੇ ਹੀਏ ਸੁਭ ਮੰਤ੍ਰ ਆਵਤ ਸੋ ਕਰੋ ॥੩੭੦॥ [੭]ਪੇਖ ਤੀਰ ਅਕੰਪਨੈ[ਅ] ਦਲ ਸੰਗਿ ਦੈ ਸੁ ਪਠੈ ਦਯੋ ॥ ਭਾਂਤਿ ਭਾਂਤਿ ਬਜੇ ਬਜੰਤ੍ਰ ਨਿਨੱਦ ਸੱਦ ਪੁਰੀ ਭਯੋ ॥ [੮]ਸੁਰ ਰਾਇ ਆਦ ਪ੍ਰਹਸਤ ਤੇ ਇਹੱ ਭਾਂਤਿ ਮੰਤ੍ਰ ਬਿਚਾਰਿਯੋ ॥ ਸੀਅ ਦੇ ਮਿਲੋ ਰਘੁਰਾਜ ਕੋ ਕਸ ਰੋਸ ਰਾਵ ਸੰਭਾਰਿਯੋ ॥੩੭੧॥ [੯]ਛਪਯ ਛੰਦ ॥ ਝਲਹਲੰਤ ਤਰਵਾਰ ਬਜਤ ਬਾਜੰਤ੍ਰ ਮਹਾ ਧੁਨ ॥ ਖੜਹੜੰਤ ਖਹ ਖੋਲ ਧਯਾਨ ਤਜਿ ਪਰਤ ਚਵਧ ਮੁਨ ॥ [੧੦]ਇੱਕ ਇੱਕ ਲੈ ਚਲੈਂ ਇੱਕ ਤਨ ਇੱਕ ਅਰੁੱਝੈ ॥ ਅੰਧ ਧੁੰਧ ਪਰ ਗਈ ਹੱਥਿ ਅਰ ਮੁੱਖ ਨ ਸੁਝੈ ॥ [੧੧]ਸੁਮੁਹੇ ਸੂਰ ਸਾਵੰਤ ਸਬ ਫਉਜ ਰਾਜ ਅੰਗਦ ਸਮਰ ॥ ਜੈ ਸੱਦ ਨਿਨਦ ਬਿਹੱਦ ਹੂਅ ਧਨੁ ਜੰਪਤ ਸੁਰ ਪੁਰ ਅਮਰ ॥੩੭੨॥ [੧੨]ਇਤ ਅੰਗਦ ਜੁਵਰਾਜ ਦੁਤੀਅ ਦਿਸ ਬੀਰ ਅਕੰਪਨ ॥ ਕਰਤ ਬ੍ਰਿਸਟ ਸਰ ਧਾਰ ਤਜਤ ਨਹੀ ਨੈਕ ਅਯੋਧਨ ॥ [੧੩]ਹੱਥ ਬੱਥ ਮਿਲ ਗਈ ਲੁੱਥ ਬਿੱਥਰੀ ਅਹਾੜੰ ॥ ਘੁੱਮੇ ਘਾਇ ਅਘਾਇ ਬੀਰ ਬੰਕੜੇ ਬਬਾੜੰ ॥ [੧੪]ਪਿੱਖਤ ਬੈਠ ਬਿਬਾਣ ਬਰ ਧੰਨ ਧੰਨ ਜੰਪਤ ਅਮਰ ॥ ਭਵ ਭੂਤ ਭਵਿੱਖ ਭਵਾਨ ਮੋ ਅਬ ਲਗ ਲਖਯੋ ਨ ਅਸ ਸਮਰ ॥੩੭੩॥ [੧੫]ਕਹੂੰ ਮੁੰਡ ਪਿਖੀਅਹ ਕਹੂੰ ਭਕਰੁੰਡ ਪਰੇ ਧਰ ॥ ਕਿਤਹੀ ਜਾਂਘ ਤਰਫੰਤ ਕਹੂੰ ਉਛਰੰਤ ਸੁ ਛਬ ਕਰ ॥ [੧੬]ਭਰਤ ਪੱਤ੍ਰ ਖੇਚਰੀ ਕਹੂੰ ਚਾਵੰਡ ਚਿਕਾਰੈਂ ॥ ਕਿਲਕਤ ਕਤਹ ਮਸਾਨ ਕਹੂੰ ਭੈਰਵ ਭਭਕਾਰੈਂ ॥ [੧੭]ਇਹ ਭਾਂਤਿ ਬਿਜੈ ਕਪਿ ਕੀ ਭਈ ਹਣਯੋ ਅਸੁਰ ਰਾਵਣ ਤਣਾ ॥ ਭੈ ਦੱਗ ਅਦੱਗ ਭੱਗੇ ਹਠੀ ਗਹਿ ਗਹਿ ਕਰ ਦਾਂਤਨ ਤ੍ਰਿਣਾ ॥੩੭੪॥ [੧੮]ਉਤੈ ਦੂਤ ਰਾਵਣੈ ਜਾਇ ਹਤ ਬੀਰ ਸੁਣਾਯੋ ॥ ਇਤ ਕਪਿ ਪਤ ਅਰੁ ਰਾਮ ਦੂਤ ਅੰਗਦਹਿ ਪਠਾਯੋ ॥ [੧੯]ਕਹੀ ਕੱਥ ਤਿਹੱ ਸੱਥ ਗੱਥ ਕਰਿ ਤੱਥ ਸੁਨਾਯੋ ॥ ਮਿਲਹੁ ਦੇਹੁ ਜਾਨਕੀ ਕਾਲ ਨਾਤਰ ਤੁਹਿ ਆਯੋ ॥ [੨੦]ਪਗ ਭੇਟ ਚਲਤ ਭਯੋ ਬਾਲ ਸੁਤ ਪ੍ਰਿਸਟ ਪਾਨ ਰਘੁਬਰ ਧਰੇ ॥

ੳ ਜੰਬ ਮਾਲੀ ਇਹ ਪ੍ਰਹਸ ਦੈਂਤ ਦਾ ਪੁੱਤਰ ਸੀ, ਰਾਵਣ ਸੈਨਾਨੀ ਇਸ ਦੇ ਰਥ ਨੂੰ ਗਧੇ ਖਿੱਚਦੇ ਸਨ ਹਨੂੰਮਾਨ ਨਾਲ ਯੁੱਧ ਕਰਦਾ ਮਾਰਿਆ ਗਿਆ।
ਅ ਅਕੰਪਨ-ਮਾਲਨੀ ਦਾ ਪੁੱਤਰ ਸੀ, ਪ੍ਰਸਤਦ ਦਾ ਭਰਾ ਸੀ ਅਤੇ ਰਾਵਣ ਦਾ ਮਾਮਾ ਸੀ ।

☛ ਇਹ ਇਕ ਬੜਾ ਜਰੂਰੀ ਪ੍ਰਸ਼ਨ ਹੈ । ਨੈਪੋਲੀਅਨ ਦਾ ਕਥਨ ਹੈ ਕਿ ਸੈਨਿਕ ਸ਼ਕਤੀ ਅਮਨ ਦੀ ਪਹਿਰੇਦਾਰ ਹੈ, ਸ਼ਕਤੀ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ । ਜਦੋਂ ਕੁਟਲ ਸ਼ਕਤੀ ਨੇ ਅਮਨ ਭਗਤੀ ਨੂੰ ਵੰਗਾਰਿਆ ਤਾਂ ਹੀ ਵਿਸ਼ਵਾਮਿੱਤਰ ਰਿਸ਼ੀ ਨੇ ਰਾਮ ਚੰਦਰ ਦੀ ਸੈਨਿਕ ਸ਼ਕਤੀ ਲਈ ਅਯੁਧਿਆ ਦਾ ਰਾਹ ਮੱਲਿਆ ਸੀ । ਬੁੱਧ ਧਰਮ ਕਿਉਂ ਨਾਸ਼ ਹੋਇਆ ? ਰਾਜ ਸ਼ਕਤੀ ਦੇ ਨਾਸ਼ ਹੋ ਜਾਣ ਨਾਲ ਅਹਿੰਸਾ ਦੇ ਅੱਤਵਾਦੀ ਪ੍ਰਚਾਰ ਨਾਲ ਰੱਬ ਦੀ ਆਪਣੀ ਨਿੱਜੀ ਸ਼ਕਤੀ "ਆਕਰਖਮਈ" ਦਾ ਵਿਨਾਸ਼ਕਾਰੀ (ਪ੍ਰਲੈਕਾਰੀ) ਸ਼ਕਤੀ ਹੈ । ਰੱਬ ਦੀ ਸ਼ਕਤੀ ਦੁਸ਼ਟ-ਦਮਨ (ਦੈਂਤ ਸੰਘਾਰ) ਸ਼ਕਤੀ ਹੈ । ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਆਪਣੀ ਇਤਿਹਾਸਕ ਪ੍ਰਸੰਗ ਅਤੇ ਪ੍ਰਸਥਿਤੀ ਨੂੰ ਠੀਕ ਸਮਝ ਕੇ ਨਿਰਣਾ ਕੀਤਾ ਕਿ ਸੈਨਿਕ ਸ਼ਕਤੀ ਪ੍ਰਾਪਤ ਕੀਤੇ ਬਿਨਾਂ ਤੇ ਇਸ ਦਾ ਪ੍ਰਯੋਗ ਕੀਤੇ ਬਿਨਾਂ ਨਾ ਕੇਵਲ ਸਿੱਖ ਕੌਮ ਸੁਰੱਖਿਅਤ ਸਕਦੀ ਸੀ ਸਗੋਂ ਭਾਰਤ ਦੀ ਹਿੰਦੂ ਕੌਮ ਜੋ ਸਮੁੱਚੇ ਤੌਰ 'ਤੇ ਵਿਨਾਸ਼ ਹੋ ਜਾਣ ਦੇ ਕਰੀਬ ਸੀ । ਉਸ ਨੂੰ ਬਚਾਉਣ ਦਾ ਇਕੋ-ਇੱਕ ਸਾਧਨ ਘੋਰ ਸੰਘਰਸ਼, ਬਲੀਦਾਨ ਨਿੱਤ ਦਾ ਯੁੱਧ ਅਤੇ ਬੀਰ-ਰਸ ਦਾ ਅਮੁੱਕ ਵਰਤਾਰਾ ਸੀ । ਜਦ ਹੋਰ ਕੋਈ ਚਾਰਾ ਨਾ ਚੱਲੇ ਤਾਂ ਤਲਵਾਰ ਪਕੜਨਾ ਉਚਿਤ ਹੈ ਇਹ ਗੁਰ ਦਸਮੇਸ਼ ਦਾ ਨਵਾਂ ਨਾਅਰਾ ਜਾਂ ਐਲਾਨ ਸੀ ।

ਜਿਸ ਸਿੱਖੀ ਮਹਿਲ ਦੀਆਂ ਨੀਂਹਾਂ ਗੁਰੂ ਸਾਹਿਬਵਾਨ ਦੇ ਸੌ ਸਾਲ ਤੱਕ ਪੱਕੀਆਂ ਕਰਦੇ ਰਹੇ ਅਤੇ ਇਸ ਦੀ ਮਜ਼ਬੂਤ ਉਸਾਰੀ ਲਈ ਘਾਲਣਾ ਘਾਲਦੇ ਰਹੇ ਇਸ ਦੀ ਪ੍ਰੀਖਿਆ ਦਾ ਸਮਾਂ ਅਠਾਰ੍ਹਵੀਂ ਸਦੀ ਵਿਚ ਅਜਿਹੀ ਸ਼ਿੱਦਤ ਤੇ ਸਖਤੀ ਨਾਲ ਆਇਆ ਕਿ ਇਹ ਮਹੱਲ ਭੁਚਾਲਾਂ ਤੇ ਰਾਜ਼ਗਰਦੀਆਂ ਦੇ ☛

੧ ਰਾਹ ਬਣਾ ਕੇ ਪਾਰ ਲੰਘ ਗਏ ਜਦੋਂ ਉਥੇ ਜਿਹੜੇ ਦੈਂਤਾਂ ਦੇ ਕਰਮਚਾਰੀ ਸਨ ਉਹ ਰਾਵਣ ਕੋਲ ਦੌੜੇ ਗਏ ।

੨ ਤੇ ਜਾ ਕੇ ਕਹਿਣ ਲੱਗੇ ਕਿ ਜੰਗ ਦਾ ਸਾਰਾ ਸਾਜ-ਬਾਜ ਤਿਆਰ ਕਰ ਲਉ ਪਰ ਇਕ ਹੋਰ ਬੇਨਤੀ ਮੇਰੀ ਮੰਨ ਲਉ। ਉਹ ਇਹ ਹੈ ਕਿ ਇਸ ਬੜੀ ਬਾਂਕੀ ਸੁੰਦਰ ਲੰਕਾ ਨੂੰ ਸੰਭਾਲ ਲਵੋ ਅਤੇ ਇਹ ਜਾਣ ਲਵੋ ਕਿ ਰਾਮ ਚੰਦਰ ਆ ਗਿਆ ਹੈ ॥੩੬੮॥

੩ ਰਾਵਣ ਨੇ ਉਹਨਾਂ ਦੀ ਬੇਨਤੀ ਸੁਣ ਕੇ ਧੂਰਮ ਅਤੇ ਅੱਛ ਜਾਬ ਮਾਲੀ ਤਿੰਨੇ ਬੁਲਾ ਲਏ । ਅਤੇ ਉਹ ਸੂਰਮੇ ਰਾਮ ਚੰਦਰ ਦੀ ਸੈਨਾ ਦਾ ਅੱਗਾ ਰੋਕਣ ਲਈ ਭੇਜ ਦਿੱਤੇ ।

੪ ਉਹਨਾਂ ਨੂੰ ਆਉਂਦਿਆਂ ਵੇਖ ਕੇ ਹਨੂੰਮਾਨ ਕ੍ਰੋਧ ਵਿਚ ਆ ਕੇ ਪੈਰ ਜਮਾ ਉਸੇ ਥਾਂ ਪਰ ਕੇ ਡਟ ਗਿਆ ਅਤੇ ਸ਼ਸਤਰ ਚਲਾ ਦਿੱਤੇ। ਇੱਕ ਦੈਂਤਾਂ ਦਾ ਸੂਰਮਾ ਆਉਂਦਾ ਹੀ ਘੁੰਮ ਕੇ ਡਿੱਗਿਆ ਤੇ ਦੇਵ ਲੋਕ ਵਿਚ ਜਾ ਪੁੱਜਿਆ ॥੩੬੯॥

੫ ਜਾਮਵਾਨ ਕਿਛੁ ਮੁਕਾਬਲਾ ਕੀਤਾ, ਇਸ ਤਰ੍ਹਾਂ ਉਹ ਹਨੂੰਮਾਨ ਨੇ ਮਾਰ ਲਿਆ । ਤੀਜਾ ਸੈਨਾ ਨੂੰ ਨਾਲ ਲੈ ਕੇ ਭੱਜ ਗਿਆ ਅਤੇ ਲੰਕਾ ਵਿਚ ਜਾ ਕੇ ਰਾਵਣ ਨੂੰ ਸੁਨੇਹਾ ਦੇ ਦਿੱਤਾ ।

੬ ਕਿ ਧੂਮਰਾਛ ਅਤੇ ਜਾਂਬਮਾਲ ਦੋਵੇਂ ਰਾਮ ਜੀ ਨੇ ਮਾਰ ਦਿੱਤੇ। ਹੁਣ ਜਿਹੜੀ ਗੱਲ ਤੁਹਾਨੂੰ ਚੰਗੀ ਲਗਦੀ ਹੈ ਕਰ ਲਵੋ ॥੩੭੦॥

੭ ਅਕੰਪਨ ਨੂੰ ਕੋਲ ਬੈਠਾ ਵੇਖ ਕੇ ਉਸ ਨੂੰ ਨਾਲ ਸੈਨਾ ਦੇ ਕੇ ਯੁੱਧ ਕਰਨ ਲਈ ਭੇਜ ਦਿੱਤਾ । ਤਰ੍ਹਾਂ-ਤਰ੍ਹਾਂ ਦੇ ਵਾਜੇ ਵੱਜੇ ਤੇ ਲੰਕਾ ਪੁਰੀ ਵਿਚ ਸਾਰੇ ਸੁਣੇ ਜਾਣ ਲੱਗੇ ।

੮ ਸੁਰ ਰਾਇ (ਇੰਦਰ) ਪ੍ਰਹਸਤ (ਰੌਣ ਦਾ ਵਜ਼ੀਰ) ਇਹਨਾਂ ਨੇ ਇਸ ਤਰ੍ਹਾਂ ਸਲਾਹ ਦਿੱਤੀ ਕਿ ਸੀਤਾ ਨੂੰ ਦੇ ਕੇ ਰਾਮ ਨੂੰ ਜਾ ਕੇ ਮਿਲ ਲਉ । ਐ ਰਾਜਨ ਕਾਹਦੇ ਵਾਸਤੇ ਗੁੱਸਾ ਸਾਂਭੀ ਫਿਰਦਾ ਹੈਂ ॥੩੭੧॥

੯ ਛਪੈ ਛੰਦ ॥ ਤਲਵਾਰਾਂ ਚਮਕਦੀਆਂ ਤੇ ਝੁਲਦੀਆਂ ਹਨ ਵਾਜਿਆਂ ਦੇ ਘੋਰ ਆਵਾਜ਼ ਆ ਰਹੀ ਹੈ ਸ਼ਸਤਰ ਢਾਲਾਂ ਤੇ ਸੰਜੋਆਂ ਨਾਲ ਟਕਰਾਕੇ ਖੜ ਖੜ ਦੀ ਆਵਾਜ਼ਾਂ ਨਾਲ ਧਿਆਨ ਉਖੜ ਰਹੇ ਹਨ ।

੧੦ ਇੱਕ ਇੱਕ ਕਈ ਜ਼ਖਮੀਆਂ ਨੂੰ ਚੁੱਕ ਕੇ ਲੈ ਜਰ ਰਹੇ ਹਨ ਕਈ ਜੰਗ ਵਿਚ ਰੁਝੇ ਹੋਏ ਹਨ । ਅੰਧ-ਧੁੰਧ ਪਈ ਹੋਈ ਹੈ ਹਥਿਆਰ ਤੇ ਮੂੰਹ ਦਿਖਾਈ ਨਹੀਂ ਦਿੰਦਾ ।

੧੧ ਸੂਰਮੇ ਇੱਕ ਦੂਜੇ ਦੇ ਆਹਮੋਂ ਸਾਹਮਣੇ ਸਾਰੀ ਫੌਜ ਯੁੱਧ ਲਈ ਤਿਆਰ ਖੜੀ ਹੈ, ਰਾਮ ਵੱਲੋਂ ਸਾਰੀ ਫੌਜ ਦਾ ਮੁਖੀ ਅੰਗਦ ਥਾਪਿਆ ਗਿਆ ਹੈ । ਸਾਰੇ ਪਾਸੇ ਤੋਂ ਰਾਮ ਜੀ ਦੀ ਜੈ ਜੈ ਦੀ ਆਵਾਜ਼ ਹੱਦ ਤੋਂ ਪਰੇ ਉੱਚੀ ਦੇਵ ਪੁਰੀ ਤੋਂ ਹੋਈ ਅਮਰਾ ਪੁਰੀ ਵੱਲੋਂ ਸੁਣਦੀ ਹੈ ॥੩੭੩॥

੧੨ ਇਧਰ ਰਾਮ ਵੱਲੋਂ ਕਿਸਕੰਧਾ ਰਾਜ ਦਾ ਵਲੀ ਅਹਿਦ ਅੰਗਦ ਅਤੇ ਦੂਜੇ ਪਾਰ ਰਾਵਣ ਵੱਲੋਂ ਸੂਰਮਾ ਅਕੰਪਨ ਤੀਰਾਂ ਦੀ ਬਾਰਸ਼ ਕਰ ਰਹੇ ਹਨ ਅਤੇ ਯੁੱਧ ਤੋਂ ਜਰਾ ਭੀ ਪਿਛੇ ਨਹੀਂ ਹਟਦੇ।

੧੩ ਹੱਥ-ਬੱਧੀਆਂ ਵਿਚ ਪੈ ਗਏ ਲੋਥ-ਲੋਥ ਤੇ ਚੜ੍ਹ ਗਈ ਅਤੇ ਖਿਲਰੀ ਪਈ ਹੈ । ਘਾਇਲ ਘੁਮਦੇ ਹਨ ਜੋ ਜੁਆਨ ਹਨ ਉਹ ਜੁਆਨ ਬਾਂਕੇ ਲਲਕਾਰੇ ਮਾਰਦੇ ਹਨ ।

੧੪ ਅਮਰਾ ਪੁਰੀ ਦੇ ਦੇਵਤੇ ਬਿਬਾਨਾਂ ਤੇ ਬੈਠ ਕੇ ਜੰਗ ਵੇਖਦੇ ਹਨ ਤੇ ਧੰਨ-ਧੰਨ ਦੀ ਆਵਾਜ਼ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਧਰਤੀ ਤੇ ਬੀਤ ਚੁੱਕੇ ਜਾ ਵਰਤਮਾਨ ਸਮੇਂ ਅੱਜ ਤੱਕ ਇਹੋ ਜਿਹਾ ਯੁੱਧ ਨਹੀਂ ਵੇਖਿਆ ॥੩੭੩॥

੧੫ ਕਿਤੇ ਸਿਰ ਪਏ ਦੇਖਦੇ ਹਨ ਕਿਤੇ ਸਿਰ ਤੋਂ ਬਿਨਾਂ ਧੜ ਪਿਆ ਹੈ ਧਰਤੀ ਤੇ ਕਿਤੇ ਲੱਤਾਂ ਪਈਆਂ ਤੜਫਦੀਆਂ ਹਨ ਕਿਤੇ ਧੜ ਉਛਲਦਾ ਹੈ ਸੁੰਦਰ ਛਬਿ ਵਾਲਾ ।

੧੬ ਕਿਤੇ ਜੋਗਣੀਆਂ ਆਪਣੇ ਖੱਪਰ ਲਹੂ ਨਾਲ ਭਰਦੀਆਂ ਹਨ ਕਿਤੇ ਚੁੜੇਲਾਂ ਚੀਕਦੀਆਂ ਹਨ । ਕਿਤੇ ਮਸਾਣ ਕਿਲਕਾਰੀਆਂ ਮਾਰਦੇ ਹਨ, ਕਿਤੇ ਭੈਰੋਂ ਭਭਕਾਰਦਾ ਹੈ ।

੧੭ ਇਸ ਤਰ੍ਹਾਂ ਜਿੱਤ ਅੰਗਦ ਰਿੱਛ ਦੀ ਹੋਈ ਅਤੇ ਰਾਵਣ ਦਾ ਪੁੱਤਰ ਮਾਰਿਆ ਗਿਆ । ਤਨਖਾਹ ਦਾਰ ਤੇ ਬੇਤਨਖਾਹੇ ਫੜੇ ਹੋਏ ਸਾਰੇ ਭੱਜ ਗਏ ਜੋ ਹਠੀ ਸਨ ਸਭ ਨੇ ਦੰਦਾਂ ਵਿਚ ਘਾ ਲੈ ਲਿਆ ॥੩੭੪॥

੧੮ ਉਧਰ ਜਾ ਕੇ ਦੂਤਾਂ ਨੇ ਰਾਵਣ ਨੂੰ ਵੀਰ ਮਰੇ ਜਾ ਦੱਸੇ। ਇਧਰ ਕਪਿ ਪਤਿ ਹਨੂੰਮਾਨ ਤੇ ਰਾਮ ਦੂਤ ਅੰਗਦ ਨੂੰ ਭੇਜਿਆ।

੧੯ ਵਕੀਲ ਬਣਾ ਕੇ ਸਾਰੀ ਗੱਲ ਕੱਥ ਦਾ ਤੱਥ ਸਮਝਾ ਦਿੱਤਾ ਕਿ ਕਹੋ ਰਾਵਣ ਨੂੰ ਕਿ ਉਹ ਸੀਤਾ ਨੂੰ ਦੇ ਕੇ ਮੈਨੂੰ ਆ ਮਿਲੇ ਨਹੀਂ ਤਾਂ ਤੇਰਾ ਕਾਲ ਆ ਗਿਆ ਸਮਝ ਲੈ ।

੨੦ ਚਰਨ ਪ੍ਰਸ ਕੇ ਰਾਮ ਜੀ ਦੇ ਅੰਗਦ ਬਾਲੀ ਦਾ ਪੁੱਤਰ ਚਲ ਪਿਆ ਤੇ ਤੁਰਨ ਲਗੇ ਰਾਮ ਚੰਦਰ ਨੇ ਆਪਣਾ ਹੱਥ ਉਸ ਦੀ ਪਿੱਠ ਤੇ ਧਰਿਆ ।

---

ਹੱਲੇ ਸਹਿ-ਸਹਿ ਕੇ ਸਦਾ ਲਈ ਧ੍ਰੂ ਤਾਰੇ ਵਾਂਗ ਅਟੱਲ ਤੇ ਅਡੋਲ ਹੋ ਗਿਆ । ਔਕੜਾਂ-ਔਕੜਾਂ ਨਾ ਰਹੀਆਂ ਕਸ਼ਟ-ਕਸ਼ਟ ਨਾ ਰਹੇ ਖਤਰੇ-ਖਤਰੇ ਨਾ ਰਹੇ । ਗੁਰੂ ਗੋਬਿੰਦ ਸਿੰਘ ਜੀ ਦੀ ਸੈਨਿਕਤਾ ਕੋਈ ਅਜਿਹੀ ਸੈਨਿਕਤਾ ਨਹੀਂ ਸੀ ਜੋ ਰਾਣਾ ਪ੍ਰਤਾਪ ਵਿਚ ਜਾਂ ਛਤਰਪਤੀ ਸ਼ਿਵਾ ਜੀ ਵਿਚ ਜਾਂ ਵਿਜਈ ਸ਼ਿਕੰਦਰ ਵਿਚ ਸੀ ਜਾਂ ਯੁੱਧ-ਜੇਤੂ ਨੈਪੋਲੀਅਨ ਵਿਚ ਸੀ, ਸੈਨਿਕਤਾ ਦੇ ਕਈ ਸੋਮੇ ਹੋ ਸਕਦੇ ਹਨ ।

੧ ਅਣਖ ਤੇ ਵਿਦਰੋਹ । ੨ ਸੈਨਿਕ ਜਿੱਤਾਂ ਦੀ ਭੁੱਖ । ੩ ਬਾਦਸ਼ਾਹੀ ਹਵਸ਼ ਜਾਂ ਰਾਜ ਤ੍ਰਿਸ਼ਨਾ । ੪ ਦੇਸ਼ ਪਿਆਰ ਤੇ ਸ੍ਵੈ ਰੱਖਿਆ ਦੀ ਲੋੜ ।

ਰਾਣਾ ਪ੍ਰਤਾਪ ਤੇ ਸ਼ਿਵਾ ਜੀ ਵਿਚ ਪਹਿਲੀ ਸ਼੍ਰੇਣੀ ਦੀ ਸੈਨਿਕਤਾ ਸੀ ਅਤੇ ਸ਼ਿਕੰਦਰ ਤੇ ਨੈਪੋਲੀਅਨ ਵਿਚ ਦੂਜੀ ਸ਼੍ਰੇਣੀ ਦੀ । ਇਸੇ ਤਰ੍ਹਾਂ ਅਕਬਰ ਤੇ ਔਰੰਗਜ਼ੇਬ ਤੇ (ਹਰ ਸਮਰਾਟਾਂ ਵਿਚ) ਤੀਜੀ ਸ਼੍ਰੇਣੀ ਦੇ ਪ੍ਰਤੀਨਿਧ ਅਤੇ ਗੁਰੂ ਹਰਿਗੋਬਿੰਦ ਤੇ ਗੁਰੂ ਗੋਬਿੰਦ ਸਿੰਘ ਚੌਥੀ ਸ਼੍ਰੇਣੀ ਦੇ ਨਾਇਕ ਸਨ, ਪਰ ਅਸਲੀਅਤ ਕਿ ਗੁਰੂ ਗੋਬਿੰਦ ਸਿੰਘ ਦੀ ਸੈਨਿਕਤਾ ਨੂੰ ਸਮਝਣ ਲਈ ਸਿੱਖ ਧਰਮ ਦੇ ਅਧਿਆਤਮਕ ਖੇਤਰਾਂ ਵੱਲ ਪਰਤਣਾ ਪਵੇਗਾ । ਗੁਰਬਾਣੀ ਭਾਵ ਆਦਿ ਬਾਣੀ ਵਿਚ ਆਤਮਿਕ ਸ਼ਕਤੀ ਨੂੰ ਖੜਗ ਜਾਂ ਤਲਵਾਰ ਨਾਲ ਸੰਬੋਧਨ ਨਹੀਂ ਕੀਤਾ ਜਦ ਕਿ ਦਸਮੇਸ਼ ਜੀ ਦੀ ਗੁਰਬਾਣੀ ਵਿਚ ਆਤਮਾ ਸ਼ਕਤੀ ਨੂੰ ਖੜਗ ਜਾਂ ਤਲਵਾਰ ਨਾਲ ਉਪਮਾ ਦਿੱਤੀ ਗਈ ਹੈ । ਬਾਣ ਜਾਂ ਤੀਰ ਦਾ ਰੂਪ ਵਰਤਿਆ ਗਿਆ ਹੈ । ਇਹ ਸੈਨਿਕਤਾ ਮਨੁੱਖੀ ਪੱਧਰ ਤੋਂ ਉਚੇਰੀ ਹੈ । ਇਸ ਸਮਾਜ ਸਥਿਤੀ ਤੋਂ ਵੀ ਉਚੇਰੀ ਹੈ ਇਸ ਦਾ ਕੋਈ ਦੈਵੀ-ਸੋਮਾ ਹੈ ਕੋਈ ਆਤਮਿਕ ਸਰੋਤ ਹੈ, ਇਹ ਕੋਈ ਰਹੱਸਮਈ ਚਮਤਕਾਰ ਹੈ । ਚੰਡੀ ਦੀ ਵਾਰ ਵਿਚ ਇਸ ਸੈਨਿਕਤਾ ਦਾ ਆਸ਼ਾ ਪੂਰੇ ਰਹੱਸਮਈ ਤਰੀਕੇ ਨਾਲ ਬਿਆਨ ਹੋਇਆ । ਚੰਡੀ ਦੀ ਵਾਰ ਵਿਚ ਇਸ ਸੈਨਿਕਤਾ ਦਾ ਆਸ਼ਾ ਪੂਰੇ ਰਹੱਸਮਈ ਤਰੀਕੇ ਨਾਲ ਬਿਆਨ ਹੋਇਆ । ਚੰਡੀ ਆਪ ਇਕ ਮਹਾਨ ਪ੍ਰਤੀਕ ਹੈ ਵਾਹਿਗੁਰੂ ਦੀ ਆਤਮਿਕ ਸ਼ਕਤੀ ਦਾ, ਜਿਸ ਦੀ ਸਹਾਇਤਾ ਨਾਲ ਨੇਕੀ-ਬਦੀ ਉੱਤੇ ਜਿੱਤ ਪ੍ਰਾਪਤ ਕਰਦੀ ਹੈ । ਆਪਣੇ ਆਪ ਵਿਚ ਨੇਕੀ ਨਿਤਾਣੀ ਹੈ ਅਤੇ ਬਦੀ ਹਠੀਲੀ ਪਰ ਸ਼ੇਰ ਦੀ ਸਵਾਰੀ ਕਰਨ ਵਾਲੀ ਭਵਾਨੀ ਦੇ ਜ਼ੋਰ ਨਾਲ ਇਹੋ ਨੇਕੀ ਦਾ ਪੱਖ ਪ੍ਰਬਲ ਹੋ ਜਾਂਦਾ ਹੈ । ਗੁਰੂ ਸਾਹਿਬ ਦੀ ਸੈਨਿਕਤਾ ਦੀ ਇੱਕ ਰੱਬੀ ਸ਼ਕਤੀ ਦਾ ਪ੍ਰਗਟਾ ਹੈ ਜਿਸ ਦਾ ਅਤੀ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਚਿੰਨ ਤਲਵਾਰ ਤੇ ਕੇਵਲ ਤਲਵਾਰ ਹੈ । ਗੁਰੂ ਸਾਹਿਬ ਨੇ ਤਲਵਾਰ ਤੇ ਹੋਰ ਸ਼ਸਤਰਾਂ ਦੀ ਅਤਿਅੰਤ ਉਸਤਤਿ ਜਾਂ ਸਿਫਤ ਸਲਾਹ ਕੀਤੀ ਹੈ । ਇੱਕ ਤਰ੍ਹਾਂ ਨਾਲ ਤਲਵਾਰ ਦੀ ਪੂਜਾ ਹੀ ਕੀਤੀ ਹੈ, ਜੋ ਅਸਲ ਵਿਚ ਰੱਬ ਦੀ ਅਕਾਲੀ ਸ਼ਕਤੀ ਦੀ ਪੂਜਾ ਹੈ, ਭੁਲੇਖੇ ਨਾਲ ਲੋਕ ਚਿੰਨਾਂ ਨੂੰ ਹੀ ਅਸਲੀਅਤ ਸਮਝ ਲੈਂਦੇ ਹਨ । ਗੁਰੂ ਸਾਹਿਬ ਨੇ ਆਪਣੀ ਸੈਨਿਕਤਾ ਦੀ ਪ੍ਰਗਟਾਉ ਵਿਚਾਰਧਾਰਾ ਦੇ ਨਿਰੂਪਣ ਹਿਤ ਦੋ ਮੁੱਖ ਚਿੰਨ ਵਰਤੇ ਹਨ।

੧ ਤਲਵਾਰ, ਕ੍ਰਿਪਾਨ ਜਾਂ ਸਰਬ ਲੋਹ । ੨ ਦੁਰਗਾ ਚੰਡੀ ਭਵਾਨੀ ।

ਇਹ ਦੋਵੇਂ ਕੇਵਲ ਪ੍ਰਤੀਕ ਮਾਤਰ ਹਨ, ਗੁਰੂ ਸਾਹਿਬਾਨ ਜਿੱਥੇ ਇਕ ਮਹਾਨ ਸਿਪਾਹੀ ਤੇ ਜਰਨੈਲ ਸਨ ਉਥੇ ਇਕ ਉਤਕ੍ਰਿਸ਼ਟ ਕਵੀ ਤੇ ਸਾਹਿਤ ਵੇਤਾ ਵੀ ਸਨ, ਉਹ ਪ੍ਰਤੀਕ ਨੂੰ ਪ੍ਰਤੀਕ ਦੇ ਤੌਰ 'ਤੇ ਹੀ ਵਰਤਦੇ ਸਨ । ਕਿਸੇ ਭੁਲੇਖੇ ਦੀ ਰਤਾ ਵੀ ਗੁੰਜਾਇਸ਼ ਨਹੀਂ। ਜੇ ਕੋਈ ਅਣਜਾਣ ਅੱਖ ਚਮਗਿੱਦੜ ਵਾਂਗ ਸੂਰਜ ਦੀ ਰੌਸ਼ਨੀ ਨਾ ਸਹਾਰਦੀ ਹੋਈ ਗੁਰੂ ਸਾਹਿਬ ਦੀ ਪ੍ਰਤੀਕਸ਼ਾਲਾ ਵਿਚੋਂ ਤਲਵਾਰ ਪੂਜਾ ਅਤੇ ਦੇਵੀ ਪੂਜਾ ਦਾ ਹੀ ਨਰੀਖਣ ਕਰੇ ਤੇ ਪ੍ਰਤੀਕਾਂ ਦੇ ਪਿਛੋਕੜ ਵਿਚ ਲੁਕੀ ਅਸਲੀਅਤ ਨੂੰ ਅਨੁਭਵ ਨਾ ਕਰੇ ਤਾਂ ਇਹ ਉਸ ਦਾ ਮੋਤੀਆਬਿੰਦ ਵਾਲੀ ਅੱਖ ਦਾ ਦੋਸ਼ ਹੈ । ਰਹੱਸਵਾਦੀ ਸੂਰਜ ਨੂੰ ਕੀ ਦੱਸੇ ?

ਸ੍ਰੀ ਗੁਰੂ ਸਾਹਿਬ ਦੀ ਸੈਨਿਕਤਾ ਅੰਦਰਲੇ ਆਤਮਿਕ ਤੇਜ਼ ਜਾਂ ਬਲ ਦਾ ਇਕ ਬਾਹਰਮੁਖੀ ਸਮਾਜਿਕ ਪ੍ਰਗਟਾਅ ਹੈ । ਆਤਮਿਕ ਰਸ ਦੀ ਠੋਸ ਰੂਪ ਧਾਰ ਕੇ ਦੇਸ਼ ਪਿਆਰ ਤੇ ਸੈਨਿਕ ਕਰਤੱਵ ਹੋ ਨਿਬੜਿਆ ਹੈ । ਕੋਈ ਮਨੁੱਖ ਯੋਧਾ ਤੇ ਵੀਰ ਨਹੀਂ ਹੋ ਸਕਦਾ ਜਦ ਤੱਕ ਕਿ ਆਤਮਵੇਤਾ ਨਾ ਹੋਵੇ । ਸਿਪਾਹੀ ਪਿੱਛੋਂ ਤੇ ਸੰਤ ਪਹਿਲਾਂ, ਆਚਰਨ ਤੇ ਸ੍ਰੋਤ ਆਤਮਾ ਵਿਚ ਹੁੰਦੇ ਹਨ, ਬਾਹਰ ਨਹੀਂ । ਵੀਰ ਉਹ ਹੈ ਜਿਸ ਨੇ ਪਹਿਲਾਂ ਆਪਣਾ ਮਨ ਜਿੱਤ ਲਿਆ ਹੈ। ਇਹ ਅਤੀ ਉੱਚਾ ਰਹੱਸ ਕੇਵਲ ਗੁਰੂ ਗੋਬਿੰਦ ਸਿੰਘ ਦੀ ਸੈਨਿਕਤਾ ਵਿਚ ਹੈ, ਜੋ ਹੋਰ ਸੈਨਿਕ ਨੇਤਾਵਾਂ ਵਿਚ ਨਹੀਂ ਮਿਲਦੀ । ਇਸ ਲਈ ਗੁਰੂ ਗੋਬਿੰਦ

[੧]ਭਰ ਅੰਕ ਪੁਲਕ ਤਨ ਸਜਿਯੋ ਭਾਂਤ ਅਨਿਕ ਆਸਿਖ ਕਰੇ ॥੩੭੫॥ [੨]ਪ੍ਰਤਿ ਉੱਤਰ ਸੰਬਾਦ ॥ ਛਪੈ ਛੰਦ ॥ [੩]ਦੇਹ ਸੀਆ ਦਸਕੰਧ, [੪]ਛਾਹਿ ਨਹੀ ਦੇਖਨ ਪੈਹੋ ॥ [੫]ਲੰਕ ਛੀਨ ਲੀਜੀਐ, [੬]ਲੰਕ ਲਖਿ ਜੀਤ ਨ ਜੈਹੋ ॥ [੭]ਕ੍ਰੁਧ ਬਿਖੈ ਜਿਨ ਘੇਰ, [੮]ਪਿੱਖ ਕਸ ਜੁੱਧ ਮਚੈ ਹੈ ॥ ਰਾਮ ਸਹਿਤ ਕਪਿ ਕਟਕ ਆਜ ਮ੍ਰਿਗ ਸਯਾਰ ਖਵੈ ਹੈ ॥ [੯]ਜਿਨ ਕਰ ਸੁ ਗਰਬੁ ਸੁਣ ਮੂੜ ਮਤ ਗਰਬ ਗਵਾਇ ਘਨੇਰ ਘਰ ॥ [੧੦]ਬਸ ਕਰੇ ਸਰਬ ਘਰ ਗਰਬ ਹਮ; ਏ ਕਿਨ ਮਹਿ ਦ੍ਵੈ ਦੀਨ ਨਰ[੦] ॥੩੭੬॥ [੧੧]ਰਾਵਨ ਬਾਚ ਅੰਗਦ ਸੋ ॥ ਛਪੈ ॥ [੧੨]ਅਗਨ ਪਾਕ ਕਹੁੰ ਕਰੈ ਪਵਨ ਮੁਰ ਬਾਰ ਬੁਹਾਰੈ ॥ ਚਵਰ ਚੰਦ੍ਰਮਾ ਧਰੈ ਸੂਰ ਛੱਤ੍ਰਹਿ ਸਿਰ ਢਾਰੈ ॥ [੧੩]ਮਦ ਲਛਮੀ ਪਿਆਵੰਤ ਬੇਦ ਮੁਖ ਬ੍ਰਹਮੁ ਉਚਾਰਤ ॥ ਬਰਨ ਬਾਰ ਨਿਤ ਭਰੈ ਅਗਨ ਕੁਲ ਦੇਵ ਜੁਹਾਰਤ ॥ [੧੪]ਨਿਜ ਕਹਤਿ ਸੁ ਬਲ ਦਾਨਵ ਪ੍ਰਬਲ ਦੇਤ ਧਨੁੰਦਿ ਜਛ ਮੋਹਿ ਕਰ ॥ ਵੇ ਜੁੱਧ ਜੀਤ ਤੇ ਜਾਂਹਿਗੇ ਕਹਾਂ ਦੋਇ ਤੇ ਦੀਨ ਨਰ ॥੩੭੭॥ [੧੫]ਕਹਿ ਹਾਰਯੋ ਕਪਿ ਕੋਟਿ ਦਈਤ ਪਤਿ ਇੱਕ ਨ ਮਾਨੀ ॥ ਉਠਤ ਪਾਵ ਰੁਪਿਯੋ ਸਭਾ ਮਧਿ ਸੋ ਅਭਿਮਾਨੀ ॥ [੧੬]ਥਕੇ ਸਕਲ ਅਮੁਰਾਰ ਪਾਵ ਕਿਨਹੂੰ ਨ ਉਚੱਕਯੋ ॥ ਗਿਰੇ ਧਰਨ ਮੁਰਛਾਇ ਬਿਮਨ ਦਾਨਵ ਦਲ ਥੱਕਯੋ ॥ [੧੭]ਲੈ ਚਲਯੋ ਬਭੀਛਨ[ਅ] ਪ੍ਰਾਤ ਤਿਹ ਬਾਲ ਪੁੱਤ੍ਰ ਧੂਸਰ ਬਰਨ ॥ ਭਟ ਹਟਕ ਬਿਕਟ ਤਿਹੱ ਨਾਸ ਕੇ ਚਲਿ ਆਯੋ ਜਿਤ ਰਾਮ ਰਨ ॥੩੭੮॥ [੧੮]ਕਹਿ ਬੁਲਯੋ ਲੰਕੇਸ ਤਾਹਿ ਪ੍ਰਭ ਰਾਜੀਵ ਲੋਚਨ ॥ ਕੁਟਲ ਅਲਕ ਮੁਖ ਛਕੇ ਸਕਲ ਸੰਤਨ ਦੁਖ ਮੋਚਨ ॥ [੧੯]ਕੁਪੇ ਸਰਬ ਕਪਿਰਾਜ ਬਿਜੈ ਪਹਲੀ ਰਣ ਚੱਖੀ ॥ ਫਿਰੇ ਲੰਕ ਗੜ੍ਹਿ ਘੇਰਿ ਦਿਸਾ ਦੱਛਨੀ ਪਰੱਖੀ ॥ [੨੦]ਪ੍ਰਭ ਕਰੈ ਬਭੀਛਨ ਲੰਕ ਪਤਿ ਸੁਣੀ ਬਾਤਿ ਰਾਵਣ ਘਰਣਿ ॥ ਸੁੱਧਿ ਸੱਤ ਤੱਥਿ ਬਿਸਰਤ ਭਈ ਗਿਰੀ ਧਰਣ ਪਰ ਹੁਐ ਬਿਮਣ ॥੩੭੯॥ [੨੧]ਮਦੋਦਰੀ ਬਾਚ ॥ [੨੨]ਉਟੰਙਣ ਛੰਦ ॥ ਸੂਰਬੀਰਾ ਸਜੇ ਘੋਰ ਬਾਜੇ ਬਜੇ ਭਾਜ ਕੰਤਾ ਸੁਣੇ ਰਾਮ ਆਏ ॥ ਬਾਲ ਮਾਰਯੋ ਬਲੀ ਸਿੰਧ ਪਾਟਯੋ ਜਿਨੈ ਤਾਹਿ ਸੌ ਬੈਰਿ ਕੈਸੇ ਰਚਾਏ ॥ [੨੩]ਬਯਾਧ ਜੀਤਯੋ ਜਿਨੈ ਜੰਭ ਮਾਰਯੋ ਉਨੈ ਰਾਮ ਅਉਤਾਰ ਸੋਈ ਸੁਹਾਏ ॥ ਦੇ ਮਿਲੋ ਜਾਨਕੀ ਬਾਤ ਹੈ ਸਿਆਨ ਕੀ ਚਾਮ ਕੇ ਦਾਮ ਕਾਹੇ ਚਲਾਏ ॥੩੮੦॥ [੨੪]ਰਾਵਣ ਬਾਚ ॥ ਬਯੂਹ ਸੈਨਾ ਸਜੋ ਘੋਰ ਬਾਜੇ ਬਜੋ ਕੋਟਿ ਜੋਧਾ ਗਜੋ ਆਨ ਨੇਰੇ ॥ ਸਾਜ ਸੰਜੋਅ ਸੰਬੂਹ ਸੈਨਾ ਸਬੈ ਆਜ ਮਾਰੋ ਤਰੈ ਦ੍ਰਿਸਟਿ ਤੇਰੇ ॥ [੨੫]ਇੰਦ੍ਰਜੀਤੋ ਕਰੋ ਜੱਛ ਗੰਧੋ ਧਨੰ ਨਾਰਿ ਸੀਤਾ ਬਰੰ ਜੀਤ ਜੁੱਧੈ ॥ ਸੁਰਗ ਪਾਤਾਲ ਆਕਾਸ ਜੁਆਲਾ ਜਰੈ ਬਾਚਿ ਹੈ ਰਾਮ ਕਾ ਮੋਰ

੦ ਇਸੇ ਤਰਜ ਤੇ ਜੁਆਬ ਸਵਾਲ ਪੰਚਮ ਨਾਨਕ ਦੀ ਬਾਣੀ ਵਿਚ ਦੇਖੇ ਜਾ ਸਕਦੇ ਹਨ । ਬਿਰਹੀ ਆਤਮਾ ਬ੍ਰਹਮ ਦੇ ਮੇਲਦੀ ਤਾਂਘ ਵਿਚ ਪ੍ਰਸ਼ਨ ਕਰਦੀ ਹੈ । ਆਤਮਾ-ਨਦਰੀ ਆਵੈ ਤਿਸ ਸਿਉ ਮੋਹ । ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥ ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ । ਕਿਉ ਤਰੀਐ ਬਿਖਿਆ ਸੰਸਾਰੁ । ਉਤਰ-ਪ੍ਰਮ ਆਤਮਾ-ਸਤਿਗੁਰੂ ਬੋਹਥੁ ਪਾਵੈ ਪਾਰਿ ॥੧॥ ਰਹਾਉ ॥ ਆਤਮਾ ਕਹਿੰਦੀ ਹੈ ਕਿ ਮਾਇਆ ਮਨ ਨੂੰ ਹਨੇਰੀ ਵਾਂਗ ਉੜਾਈ ਫਿਰਦੀ ਹੈ । ਪਵਨ ਝੁਲਾਰੇ ਮਾਇਆ ਦੇਇ ॥ ਪ੍ਰਮਾਤਮਾ (ਹਰਿ ਕੇ ਭਗਤ ਸਦਾ ਥਿਰੁ ਸੇਇ ॥ ਭਾਵ ਹਰਿ ਭਗਤ ਮਨ ਨੂੰ ਨਹੀਂ ਡੋਲਣ ਦਿੰਦੇ । ਪਰ ਗਮੀ ਖੁਸ਼ੀ ਤੋਂ ਅਲਰ ਹੋ ਕੇ ਰਹੇ । ਉਸ ਦੇ ਸਿਰ ਤੇ ਆਪ ਗੁਰੂ ਰਾਖੀ ਕਰਦਾ ਹੈ ॥੨॥ ਆਤਮਾ-ਕਿਵੇਂ ਬਚੀਏ ਇਸ ਮਾਇਆ ਤੋਂ ਇਸ ਨੇਤਾ (ਪਾਇਆ ਵੇੜ੍ਹ ਮਾਇਆ ਸਰਬ ਭੁਅੰਗਾ ॥ ਹਉਮੈ ਪਚੇ ਦੀਪਕ ਦੇਖਿ ਪਤੰਗਾ ॥ ਸਗਲ ਸੀਗਾਰ ਕਰੇ ਨਹੀਂ ਪਾਵੈ ॥ ਜਾ ਹੋਇ ਕ੍ਰਿਪਾਲੁ ਤਾ ਗੁਰੂ ਮਿਲਾਵੈ ॥੩॥ ਅੰਗ ੮੦੧॥ ਮ: ੫॥

☛ ਸਿੰਘ ਦੀ ਸੈਨਿਕਤਾ ਅਸਲੋਂ ਅਦੁੱਤੀ ਤੇ ਬੇਜੋੜ ਹੈ ।
ਜਿਥੇ ਹੋਰ ਸੈਨਿਕ ਚਮਤਕਾਰ ਸਦੀਵ ਰੇਤ ਦੇ ਬਣਾਏ ਘਰੋਂਦਿਆਂ ਵਾਂਗ ਇਕਦਮ ਢਹਿ-ਢੇਰੀ ਹੋ ਗਏ ਉਥੇ ਗੁਰੂ ਗੋਬਿੰਦ ਸਿੰਘ ਜੀ ਨਿੱਗਰ ਤੇ ਸਥਿਰ ਸੈਨਿਕਤਾ ਕਈ ਸਦੀਆਂ ਤੱਕ ਪ੍ਰਫੁੱਲਤ ਰਹੀ ਅਤੇ ਅਜੇ ਵੀ ਆਪਣੀ ਆਤਮਿਕ ਸ਼ਕਤੀ ਤੇ ਰਹੱਸ ਦੇ ਸਹਾਰੇ ਚਿਰੰਕਾਲ ਤੋਂ ਸਦੀਵ ਕਾਲ ਤੱਕ ਜੀਵਤ ਰਹਿਣ ਦਾ ਸਾਹਸ ਰੱਖਦੀ ਹੈ । ਕਾਰਲਾਇਲ ਨੇ ਠੀਕ ਕਿਹਾ ਹੈ—ਪਰਮ ਮਨੁੱਖ ਸਦਾ ਹੀ ਅਕਾਸ਼ਾਂ ਵਿਚ ਬਿਜਲੀ ਵਾਂਗ ਪ੍ਰਗਟ ਹੋਇਆ । ਦੂਜੇ ਮਨੁੱਖ ਸੁੱਕੀ ਲੱਕੜੀ ਦੀ ਢੇਰੀ ਵਾਂਗ ਉਸ ਦੀ ਉਡੀਕ ਕਰਦੇ ਰਹੇ ਅਤੇ ਫਿਰ ਉਹ ਵੀ ਇਸ ਬਿਜਲੀ ਦੀ ਛੋਹ ਨਾਲ ਮਘ ਉੱਠੇ ।
ਆ ਤੁਝ ਪੇ ਕਰੂੰ ਜ਼ਾਹਿਰ ਤਾਰੀਖ ਉਮੱਮ ਕਿਆ ਹੈ ॥
ਸ਼ਿਸ਼ੀਰੇ ਸਨਾ ਅੱਵਲ ਤਾਉਸੇ ਰਬਾਬ ਆਖਿਰ ॥

੧ ਅੰਗਦ ਨੂੰ ਰਾਮ ਨੇ ਆਪਣੀ ਜੱਫੀ ਵਿਚ ਲੈ ਲਿਆ ਅਤੇ ਕਈ ਭਾਂਤ ਦੀ ਸਿੱਖਿਆ ਦਿੱਤੀ ॥੩੭੫॥

੨ ਉਤਰ ਪ੍ਰਸ਼ਨ ਸੰਬਾਦ ਰਾਵਣ ਨਾਲ ॥

੩ ਛਪੈ ਛੰਦ ॥ ਅੰਗਦ—ਐ ਰਾਵਣ ਸੀਤਾ ਦੇ ਦੇਹ,

੪ ਰਾਵਣ—ਸੀਤਾ ਦੀ ਰਾਮ ਛਾਂ ਵੀ ਨਹੀਂ ਵੇਖ ਸਕੇਗਾ ।

੫ ਅੰਗਦ—ਲੰਕਾ ਖੋਹ ਲਈ ਜਾਏਗੀ ।

੬ ਰਾਵਣ—ਇਕ ਲੰਕਾ ਕੀ ਭਾਵੇਂ ਲੱਖ ਲੰਕਾ ਜਿੱਤ ਲਵੇ ।

੭ ਅੰਗਦ—ਕ੍ਰੋਧ ਦੀ ਜਹਿਰ ਨਾ ਘੋਲ

੮ ਰਾਵਣ—ਵੇਖੀਂ ਸਹੀ ਮੈਂ ਕੈਸਾ ਯੁੱਧ ਕਰਦਾ ਹਾਂ ਰਾਮ ਦੇ ਸਮੇਤ ਬਾਂਦਰਾਂ ਦੀ ਫੌਜ ਨੂੰ ਮੈਂ ਸ਼ੇਰ ਦੇ ਵਾਂਗ ਮਿਰਗ ਸਮਝ ਕੇ ਖਾ ਜਾਵਾਂਗਾ ।

੯ ਅੰਗਦ—ਹੰਕਾਰ ਨਾ ਕਰ ਮੇਰੀ ਗੱਲ ਸੁਣ', ਐ ਮੂਰਖ ! ਇਸ ਹੰਕਾਰ ਵਾਲੀ ਮੱਤ ਦੀ ਮਸਤੀ ਨੇ ਬੇਅੰਤ ਘਰ ਗਾਲ ਦਿੱਤੇ ਹਨ ।

੧੦ ਰਾਵਣ—ਇਹ ਸਾਰੇ ਘਰ ਮੈਂ ਆਪਣੇ ਵੱਸ ਕੀਤੇ ਹੋਏ ਹਨ ਮੈਨੂੰ ਹੰਕਾਰ ਕਿਉਂ ਨਾ ਹੋਵੇ, ਇਹ ਦੋ ਮੰਗਤੇ ਕੰਗਾਲ ਮਨੁੱਖ ਮੇਰੇ ਅੱਗੇ ਕੀ ਹਨ ? ॥੩੭੬॥

੧੧ ਰਾਵਣ ਦਾ ਕਹਿਣਾ ਆਪਣੇ ਬਲ ਦਾ ਪ੍ਰੀਚੇ । ਅੰਗਦ ਨੂੰ ਮੇਰੀ ਗੱਲ ਸੁਣ ।

੧੨ ਛਪੈ ਛੰਦ ॥ ਅਗਨ ਦੇਵਤਾ ਮੇਰੀ ਰਸੋਈ ਕਰਦਾ ਹੈ, ਪਵਨ ਦੇਵਤਾ ਮੇਰੇ ਦਰ ਤੇ ਝਾੜੂ ਦਿੰਦਾ ਹੈ । ਚੰਦ੍ਰਮਾਂ ਚੌਰ ਫੜੀ ਖੜਾ ਹੈ ਸੂਰ ਮੇਰੇ ਸਿਰ ਤੇ ਛੱਤਰ ਧਰਦਾ ਹੈ ॥

੧੩ ਲੱਛਮੀ ਮੈਨੂੰ ਸ਼ਰਾਬ ਪਿਆਉਂਦੀ ਹੈ । ਬ੍ਰਹਮਾ ਮੇਰੇ ਦਰ ਤੇ ਖੜਾ ਬੇਦ ਪੜ੍ਹਦਾ ਹੈ । ਵਰਨ ਦੇਵਤਾ ਹਰ ਰੋਜ਼ ਮੇਰਾ ਪਾਣੀ ਭਰਦਾ ਹੈ, ਹੋਰ ਸਾਰੇ ਦੇਵਤੇ ਮੈਨੂੰ ਨਮਸਕਾਰ ਕਰਦੇ ਹਨ ।

੧੪ ਵੱਡੇ ਪ੍ਰਬਲ (ਬਲਵਾਨ) ਦੈਂਤ ਮੈਨੂੰ ਆਪਣਾ ਮੁਖੀ ਮੰਨਦੇ ਹਨ ਜਿਸ ਕਰਕੇ ਧਨ ਦੇ ਦੇਵਤਾ (ਕੁਬੇਰ) ਦੇ ਜੱਛ ਆਦਿ ਮੈਨੂੰ ਕਰ ਦਿੰਦੇ ਹਨ । ਇਹ ਮੇਰੇ ਨਾਲ ਯੁੱਧ ਕਰਕੇ ਕਿਥੇ ਜਿੱਤ ਜਾਣਗੇ ਦੋ ਕੰਗਾਲ ਮਨੁੱਖ ? ॥੩੭੭॥

੧੫ ਅੰਗਦ ਕ੍ਰੋੜਾਂ ਦਲੀਲਾਂ ਕਹਿਕੇ ਹਾਰ ਗਿਆ ਪਰ ਦੈਂਤਾਂ ਦੇ ਰਾਜੇ ਰਾਵਣ ਨੇ ਉਸ ਦੀ ਇੱਕ ਵੀ ਨਾ ਮੰਨੀ । ਅੰਤ ਅੰਗਦ ਨੇ ਆਪਣਾ ਪੈਰ ਜਮਾ ਕੇ ਕਿਹਾ ਕਿ ਐ ਹੰਕਾਰੀ ਜਿਹੜਾ ਤੇਰਾ ਬਹੁਤ ਬਹਾਦਰ ਸੂਰਮਾ ਹੈ ਮੇਰਾ ਪੈਰ ਚੁੱਕੇ ਤਾਂ ਤੂੰ ਜਿੱਤ ਲਏਂਗਾ ਜੇ ਮੇਰਾ ਪੈਰ ਨਾ ਚੁੱਕਿਆ ਗਿਆ, ਫੇਰ ਤੂੰ ਜਿੱਤ ਨਹੀਂ ਸਕੇਗਾ ।

੧੬ ਸਾਰੇ ਸੂਰਮੇ ਜ਼ੋਰ ਲਾ ਥੱਕੇ ਅੰਗਦ ਦਾ ਪੈਰ ਕਿਸੇ ਨੇ ਨਾ ਚੁੱਕਿਆ। ਜ਼ੋਰ ਲਾ-ਲਾ ਕੇ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਗਏ ਸਾਰਾ ਦੈਤਾਂ ਦਲ ਥੱਕ-ਟੁੱਟ ਗਿਆ ।

੧੭ ਅੰਗਦ ਭਬੀਸ਼ਨ ਨੂੰ ਨਾਲ ਲੈ, ਕੇ ਚੱਲ ਪਿਆ ਸਵੇਰੇ ਹੀ ਬਾਲੀ ਦਾ ਪੁੱਤਰ ਸੂਰਮਾ ਧੂਏ ਰੰਗ ਭੂਸਲਾ ਅੰਗਦ । ਰਾਵਣ ਦਾ ਕੋਈ ਵੀ ਬਹਾਦਰ ਸੂਰਮਾ ਉਸ ਨੂੰ ਰੋਕ ਨਾ ਸਕਿਆ ਭਬੀਸ਼ਨ ਨੂੰ ਨਾਲ ਲੈ ਕੇ ਉਥੇ ਪੁੱਜ ਗਿਆ ਜਿਥੇ ਜੰਗੀ ਮੈਦਾਨ ਦੇ ਵਿਚ ਰਾਮ ਚੰਦਰ ਵਿਰਾਜਮਾਨ ਸੀ ॥੩੭੮॥

੧੮ ਰਾਮਚੰਦਰ ਨੇ ਭਬੀਸ਼ਨ ਨੂੰ ਲੰਕਾ ਪਤਿ ਕਹਿਕੇ ਬੁਲਾਇਆ ਕੰਵਲ ਫੁਲ ਜਿਹੇ ਮੁਖ ਤੇ ਨੇਤਰਾਂ ਵਾਲੇ ਨੇ ਜੋ ਟੇਡੀਆਂ ਜੁਲਫਾਂ ਅਲਕਾਂ ਤੇ ਸਾਰੇ ਸੰਤਾਂ ਦੇ ਦੁਖ ਦੂਰ ਕਰਨ ਵਾਲੇ ਹਨ ।

੧੯ ਰਾਮ ਜੀ ਭਬੀਸ਼ਨ ਨੂੰ ਲੰਕਾ ਪਤਿ ਸ਼ਬਦ ਸੁਣ ਕੇ ਸੁਗ੍ਰੀਵ ਆਦਿ ਕਪਿ ਰਾਜ ਘਬਰਾਏ ਪਰ ਫੇਰ ਸਮਝ ਗਏ ਕਿ ਇਹ ਯੁੱਧ ਦੀ ਪਹਿਲੀ ਕਿਸਤ ਹਾਸਲ ਹੋ ਗਈ ਹੈ । ਫੇਰ ਜਾ ਕੇ ਲੰਕਾ ਦੇ ਗੜ੍ਹ ਨੂੰ ਘੇਰ ਲਿਆ ਤੇ ਦੱਖਣ ਦਿਸ਼ਾ ਨੂੰ ਪਰਖਿਆ ।

੨੦ ਰਾਮ ਚੰਦਰ ਨੇ ਭਬੀਸ਼ਨ ਨੂੰ ਲੰਕਾ ਪਤਿ ਕਰ ਦਿੱਤਾ ਹੈ ਇਹ ਗੱਲ ਰਾਵਣ ਦੇ ਘਰ ਵਾਲੀ ਮਦੋਦਰੀ ਨੇ ਸੁਣ ਲਈ ਤਾਂ ਉਸ ਦੀਆਂ ਸਤੇ ਸੁਧਾਂ ਭੁਲ ਗਈਆਂ ਧਰਤੀ ਤੇ ਬੇਹੋਸ਼ ਹੋ ਕੇ ਡਿੱਗ ਪਈ ॥੩੭੯॥

੨੧ ਮਦੋਦਰੀ ਰਾਵਣ ਨੂੰ ਕਹਿੰਦੀ ਹੈ । ਕਿ

੨੨ ਉਟੰਙਣ ਛੰਦ ॥ ਸੂਰਵੀਰ ਸਜੇ ਹੋਏ ਹਨ ਤੇ ਘੋਰ ਵਾਜੇ ਵਜਦੇ ਹਨ ਐ ਪਤੀ ਮੈਂ ਸੁਣਿਆ ਹੈ ਰਾਮ ਚੰਦਰ ਜੀ ਆ ਗਏ ਹਨ । ਜਿਸ ਨੇ ਬਲੀ-ਬਾਲੀ ਨੂੰ ਮਾਰ ਦਿੱਤਾ ਹੈ ਅਤੇ ਸਮੁੰਦਰ ਤੇ ਪੁਲ ਲਾ ਦਿੱਤਾ ਹੈ । ਤੁਸਾਂ ਉਸ ਨਾਲ ਵੈਰ ਕਿਸ ਲਈ ਪਾ ਲਿਆ ਹੈ ?

੨੩ ਜਿਸ ਨੇ ਬਜਾਧ ਨੂੰ ਜਿੱਤ ਲਿਆ ਹੈ, ਉਸ ਨੇ ਜੰਭ ਨੂੰ ਭੀ ਮਾਰ ਦਿੱਤਾ ਹੈ ਉਹੀ ਤਾਂ ਰਾਮ ਅਵਤਾਰ ਹੋ ਕੇ ਸੋਭ ਰਿਹਾ ਹੈ । ਉਸ ਨੂੰ ਸੀਤਾ ਦੇ ਕੇ ਜਾ ਮਿਲੋ, ਇਹੀ ਸਿਆਣੀ ਗੱਲ ਹੈ ਚੰਮ ਦੇ ਸਿੱਕੇ ਕਿਸ ਲਈ ਚਲਾਉਂਦਾ ਹੈਂ ॥੩੮੦॥

੨੪ ਰਾਵਣ ਕਹਿੰਦਾ ਹੈ ਮਦੋਦਰੀ ਨੂੰ ਕਿ ਮੈਂ ਸੈਨਾ ਦਾ ਬਜੂਹ ਚੱਕਰ ਬਣਾਵਾਂਗਾ, ਘੋਰ ਵਾਜੇ ਵਜਾਵਾਂਗਾ ਕ੍ਰੋੜਾਂ ਯੋਧੇ ਗਜਾ ਦੇਵਾਂਗਾ ਜਰਾ ਕੁ ਉਸ ਨੂੰ ਨੇੜੇ ਆਉਣ ਦਿਉ । ਸਾਜ ਤੇ ਸੰਜੋਆਂ ਸਾਰੀ ਸੈਨਾ ਨੂੰ ਪਹਿਨਾਕੇ ਅੱਜ ਹੀ ਮਾਰਾਂਗਾ ਰਾਮ ਨੂੰ ਤੇਰੀਆਂ ਅੱਖਾਂ ਦੇ ਸਾਹਮਣੇ ।

੨੫ ਮੈਂ ਇੰਦਰ ਨੂੰ ਜਿੱਤ ਲਿਆ ਕੁਬੇਰ ਦੇ ਜੱਛ ਧਨ ਤੋਂ ਖਾਲੀ ਕਰ ਦਿੱਤੇ ਸੀਤਾ ਨੂੰ ਬਰਾਂਗਾ ਯੁੱਧ ਨੂੰ ਜਿੱਤ ਕੇ, ਮੇਰੇ ਕ੍ਰੋਧ ਦੇ ਅੱਗ ਦੇ ਅੱਗੇ ਸੁਰਗ ਲੋਕ ਤੇ ਪਤਾਲ ਲੋਕ ਅਕਾਸ਼ ਜਲ ਸਕਦਾ ਹੈ ।
ਰਾਮਚੰਦਰ ਮੇਰੇ ਕ੍ਰੋਧ ਦੇ ਅੱਗੇ ਕਿਵੇਂ ਬਚ ਜਾਏਗਾ ? ॥੩੮੧॥

---

ਜਿਥੋਂ ਤੱਕ ਹਿੰਦੂ ਮੰਦਿਰਾਂ ਵਿਚ ਲਿੰਗ ਪੂਜਾ ਦਾ ਸਵਾਲ ਹੈ :- ਸਤਿਕਾਰਯੋਗ ਸ਼ੁਭ ਲੇਖਕ ਪ੍ਰੋਫੈਸਰ ਦੀਵਾਨ ਸਿੰਘ ੩੮੭ ਗਰੀਨ ਐਵਿਨਿਊ ਸ੍ਰੀ ਅੰਮ੍ਰਿਤਸਰ ਜੋ ਹਿੰਦੂ ਮੰਦਿਰ ਜਾਂ ਲਿੰਗ ਪੂਜਾ ਅਥਵਾ ਦੇਵ ਪੂਜਾ ਜਾਂ ਦੇਵੀਆਂ ਦਾ ਅਪਹਰਣ ਕਰਦੇ ਹਨ ਇਸ ਵਿਚ ਸ੍ਰੀ ਦਸਮੇਸ਼ ਸੁਆਮੀ ਜਾਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ 'ਤੇ ਦੋਸ਼ ਕਾਹਦਾ ਜੇ ਕੋਈ ਚਲਦੇ ਦਰਿਆ ਵਿਚ ਛਾਲ ਮਾਰ ਕੇ ਮਰਦਾ ਹੈ । ਉਸ ਨੂੰ ਕੌਣ ਰੋਕ ਸਕਦਾ ਹੈ । ਪ੍ਰਿੰਸੀਪਲ ਸਾਹਿਬ ਅੰਨੇਵਾਹ ਧੂਤ ਉਦਾਹਰਨਾਂ ਲਿਖ ਕੇ ਬਣਾਉਣ ਦੇ ਆਦੀ ਹਨ ਜੋ ਮਹਾਂ ਹਸਤੀਆਂ ਦੀ ਨਿੰਦਾ ਕਰਕੇ ਆਪਣਾ ਝਸ ਪੂਰਾ ਕਰ ਲੈਂਦੇ ਹਨ ਪਰ ਇਹਨਾਂ ਦੇ ਸਿਟਿਆਂ ਤੋਂ ਬੇਖਬਰ ਹਨ । ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਤੋਂ ਬੇਖਬਰ ਪ੍ਰਿੰਸੀਪਲ ਸਾਹਿਬ ਆਦਿ ਬਾਣੀ ਦੇ ਬੇਥੌਹੇ ਹਵਾਲੇ ਦਿੰਦੇ ਹਨ, ਇਹਨਾਂ ਨੂੰ ਲਿਖੀ ਜਾਣ ਐਵੇਂ ਕੰਧ ਨਾਲ ਮੱਥਾ ਮਾਰਨਾ ਹੈ । ਜਪੁਜੀ ਸਾਹਿਬ ਦੀਆਂ ਪੰਗਤੀਆ ਇਹਨਾਂ ਨੂੰ ਦਿਸ ਪਈਆਂ ਹਨ । ਜਾਪ ਸਾਹਿਬ, ਅਕਾਲ ਉਸਤਤਿ, ਗਿਆਨ ਪ੍ਰਬੋਧ ਆਦਿ ਵੱਲ ਵੇਖਣ ਦੀ ਨੇਤਰਾਂ ਵਿਚ ਜੋਤਿ ਹੈ ਨਹੀਂ । ਇਹਨਾਂ ਮਹਾਂ ਪੁਰਸ਼ਾਂ ਨੂੰ ਇਹ ਵੀ ਪਤਾ ਨਹੀਂ ਕਿ ਬ੍ਰਹਮ ਗਿਆਨ ਤੇ ਆਤਮਿਕ ਪ੍ਰਕਾਸ਼ ਲਈ ਇਤਿਹਾਸਕ ਹਵਾਲੇ ਕੀ ਹੁੰਦੇ ਹਨ ? ਪਰੰਤੂ ਜਿਹੜੇ ਵਿਦਵਾਨ ਇਸ ਥਿਊਰੀ ਨੂੰ ਸਮਝਦੇ ਹਨ ਉਹ ਜਾਣਦੇ ਹਨ ਕਿ ਆਦਿ ਬਾਣੀ (ਪਹਿਲੇ ਗੁਰੂਆਂ ਦੀ ਬਾਣੀ) ਦਸਮੇਸ਼ ਬਾਣੀ (ਦਸਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਬਾਣੀ) ਦਾ ਆਸ਼ਾ ਤੇ ਰਹੱਸ ਇਕ ਹੈ । ਵੇਖਣ ਵਿਚ ਵਜੂਦ ਤੇ ਪਹਿਰਾਵਾ ਅਤੇ ਬੋਲੀ ਅਲੱਗ-ਅਲੱਗ ਹੈ । ਆਦਿ ਬਾਣੀ ਕਹਿੰਦੀ ਹੈ—ਐ ਜੀਵ ਰੂਪੀ ਇਸਤਰੀ ਤੂੰ ਸੁੱਖ ਚਾਹੁੰਦੀ ਹੈਂ ਪਰ ਗੁਰ ਹਾਸਿਲ ਨਹੀਂ ਕਰਦੀ। ਗੁਰ ਤੋਂ ਬਿਨਾਂ ਸੁੱਖ ਕਿੱਥੇ ਹੋ ਸਕਦਾ ਹੈ ? ਪਾਵਨ ਬਚਨ ਹੈ : ਮੁੰਥੇ ਗੁਣਹੀਣੀ ਸੁਖੁ ਕੇਹਿ ॥ ਅੰਗ ੫੬ ॥ ਮ: ੧॥ ਜਿਸ 'ਤੇ ਜੀਵ ਰੂਪੀ ਇਸਤਰੀ ਪ੍ਰਸ਼ਨ ਕਰਦੀ ਹੈ । ਜਿਸ ਦੇ ਉੱਤਰ ਵਿਚ ਗੁਰਦੇਵ ਕਹਿੰਦੇ ਹਨ ਕਿ ਭਾਈ ! ਜਿਨ੍ਹਾਂ ਨੂੰ ਮਾਲਿਕ ਨੇ ਗੁਣਾਂ ਦੇ ਭੰਡਾਰੇ ਦੀ ਕੁੰਜੀ ਸੌਂਪੀ ਹੈ ਇਹ ਗੁਣਾਂ ਦੇ ਭੰਡਾਰ ਉਹਨਾਂ ਪਾਸੋਂ ਹੀ ਲੱਭਦੇ ਹਨ, ਜਿਹੜੇ ਗੁਣ ਉਹਨਾਂ ਭੰਡਾਰਾਂ ਵਿਚੋਂ ਨਿਕਲਦੇ ਹਨ, ਉਹਨਾਂ ਨੂੰ ਮੰਨ ਲਉ । ਜਿਹੜੇ ਉਹਨਾਂ ਗੁਣਾਂ 'ਤੇ ਚੱਲ ਕੇ ਨਾਮ ਦਾ ਨਿਸ਼ਾਨ ਲੈ ਕੇ ਮਾਲਿਕ ਦੇ ਦਰ ਜਾਣਗੇ, ਉਹਨਾਂ 'ਤੇ ਮਾਲਿਕ ਦੀ ਮਿਹਰ ਦੀ ਨਿਗਾਹ ਹੋਵੇਗੀ ।
ਬਚਨ ਹੈ—ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ ॥ ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥
ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ ॥੨॥ ਅੰਗ ੧੨੩ ॥ ਮ: ੨॥
ਇਸ ਲਈ ਆਦਿ ਬਾਣੀ ਤੇ ਦਸਮੇਸ਼ ਬਾਣੀ ਨੇ ਗੁਰਬਾਣੀ ਦੇ ਵਜੂਦ ਵਿਚ ਆਉਣ ਤੋਂ ਪਹਿਲੇ ਭੰਡਾਰੇ ਦੀ ਕੁੰਜੀ ਬਰਦਾਰਾਂ ਨੂੰ ਗੁਣਾਂ ਦੇ ਪ੍ਰਤੀਕ ਚੁਣਿਆ ਹੈ ਅਤੇ ਦੈਂਤਾਂ ਅਤੇ ਬੇਮੁੱਖਾਂ ਅਥਵਾ ਔਗੁਣਹਾਰੀ ਇਸਤਰੀਆਂ ਨੂੰ ਇਸ ਚੋਣ ਵਿਚ ਮੁਕਾਬਲਤਨ ਸ਼ਰੀਕ ਕੀਤਾ ਹੈ ਅਤੇ ਬਬਾਨ ਐਲਾਨ ਕਰ ਦਿੱਤਾ ਹੈ ਕਿ ਭਾਵੇਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਜਾਂ ਇੰਦਰ ਜਿਹੀਆਂ ਹਸਤੀਆਂ ਵਿਚੋਂ ਵੀ ਕੋਈ ਕਿਉਂ ਨਾ ਹੋਵੇ । ਭਾਵੇਂ ਕੋਈ ਰਿਖੀ ਮੁਨੀ ਜਾਂ ਮੰਗਤਾ ਵੀ ਕਿਉਂ ਨਾ ਹੋਵੇ ਜਿਹੜਾ ਵੀ ਪ੍ਰਵਾਨਤ ਨਿਯਮਾਂ ਦੇ ਹੁਕਮ ਨੂੰ ਮੰਨੇਗਾ ਦਰਬਾਰ ਵਿਚ ਉਹੀ ਸ਼ੋਭਾ ਪਾਏਗਾ । ਜਿਹੜੇ ਆਕੀ ਹੋ ਕੇ ਹੁੱਜਤਾਂ ਕਰਨ ਵਾਲੇ ਤੇ ਮੈਂ ਨਾ ਮਾਨੂਵਾਲੇ ਪੁਰਸ਼ ਇਸਤਰੀਆਂ ਹਨ ਉਹ ਮਾਰੇ ਜਾਣਗੇ ਤੇ ਮਾਲਿਕ ਦੇ ਦਰ 'ਤੇ ਮਾਰਾਂ ਖਾਣਗੇ । ਜਿਸ ਤਰ੍ਹਾਂ ਖੋਟੀ ਇਸਤਰੀ ਪਤੀ ਦੇ ਕੰਮ ਨਹੀਂ ਆਉਂਦੀ ਕਿਉਂਕਿ ਉਹ ਔਗੁਣਾਂ ਨਾਲ ਭਰੀ ਹੋਈ ਹੈ ਉਸ ਨੂੰ ਸੁੱਖ ਨਾ ਸਹੁਰੇ, ਨਾ ਪੇਕੇ ਹੋ ਸਕਦਾ ਹੈ । ਆਉਣ ਤੇ ਜਾਣਾ ਦੋਵੇਂ ਉਸ ਲਈ ਦੁਖਦਾਈ ਹੋਣਗੇ, ਕਿਸੇ ਮਹਾਨ ਪੁਰਸ ਜਾਂ ਮਹਾਨ ਮਹੱਤਵ ਪੁਸਤਕ ਤੋਂ ਖਿਲਾਫ ਬੋਲਣਾ ਹੀ ਛਾਦਲਬਾਦ ਹੈ । ਇਸ ਲਈ ਇਸ ਸ਼ਬਦ ਨੂੰ ਗਹੁ

ਕ੍ਰੁੱਧੈ ॥੩੯੧॥ [1]ਮਦੋਦਰੀ ਬਾਚ ॥ [2]ਤਾਰਕਾ ਜਾਤ ਹੀ ਘਾਤ ਕੀਨੀ ਜਿਨੈ ਅਉਰ ਸੁਬਾਹ ਮਾਰੀਚ ਮਾਰੇ ॥ ਬਯਾਧ ਬੱਧਿਯੋ ਖਰੰ ਦੂਖਣੰ ਖੇਤ ਥੈ ਏਕ ਹੀ ਬਾਣ ਸੌ ਬਾਲ ਮਾਰੇ ॥ [3]ਧੂਮ੍ਰ ਅੱਛਾਦ ਅਉ ਜਾਂਬੁਮਾਲੀ ਬਲੀ ਪ੍ਰਾਣ ਹੀਣੰ ਕਰਯੋ ਜੁੱਧ ਜੈ ਕੈ ॥ ਮਾਰਿ ਹੈਂ ਤੋਹਿ ਯੌ ਸਯਾਰ ਕੇ ਸਿੰਘ ਜਯੋ ਲੇਹਿਗੇ ਲੰਕ ਕੋ ਡੰਕ ਦੈ ਕੈ ॥੩੯੨॥ [4]ਰਾਵਨ ਬਾਚ ॥ [5]ਚਉਰ ਚੰਦ੍ਰੰ ਕਰੰ ਛੱਤ੍ਰ ਸੂਰੰ ਧਰੰ ਬੇਦ ਬ੍ਰਹਮਾ ਰਰੰ ਦੁਆਰ ਮੇਰੇ ॥ [6]ਪਾਕ ਪਾਵਕ ਕਰੰ ਨੀਰ ਬਰਣੰ ਭਰੰ ਜੱਛ ਬਿੱਦਿਆ ਧਰੰ ਕੀਨ ਚੇਰੇ[ੳ] ॥ [7]ਅਰਬ ਖਰਬੰ ਪੁਰੰ ਚਰਬ ਸਰਬੰ ਕਰੇ ਦੇਖੁ ਕੈਸੇ ਕਰੌ ਬੀਰ ਖੇਤੰ ॥ ਚਿੰਕ ਹੈ ਚਾਵਡਾ ਫਿੰਕ ਹੈ ਫਿੰਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ ॥੩੯੩॥ [8]ਮਦੋਦਰੀ ਬਾਚ ॥ ਤਾਸ ਨੇਜੇ ਢੁਲੈ ਘੋਰ ਬਾਜੇ ਬਜੈ ਰਾਮ ਲੀਨੇ ਦਲੈ ਆਨ ਢੂਕੇ ॥ ਬਾਨਰੀ ਪੂਤ ਚਿੰਕਾਰ ਅਪਾਰੰ ਕਰੰ ਮਾਰ ਮਾਰੰ ਚਹੂੰ ਓਰ ਕੂਕੇ ॥ [9]ਭੀਮ ਭੇਰੀ ਬਜੈ ਜੰਗ ਜੋਧਾ ਗਜੈ ਬਾਨ ਚਾਪੈ ਚਲੈ ਨਾਹਿ ਜਉ ਲੌ ॥ ਬਾਤ ਕੋ ਮਾਨੀਐ ਘਾਤੁ ਪਹਿਚਾਨੀਐ ਰਾਵਰੀ ਦੇਹ ਕੀ ਸਾਂਤ ਤਉ ਲੌ ॥੩੯੪॥ [10]ਘਾਟ ਘਾਟੈ ਰੁਕੌ ਬਾਟ ਬਾਟੈ ਤੁਪੋ ਐਂਠ ਬੈਠੇ ਕਹਾ ਰਾਮ ਆਏ ॥ ਖੋਰ ਹਰਾਮ ਹਰੀਫ ਕੀ ਆਂਖ ਤੈ ਚਾਮ ਕੇ ਜਾਤ ਕੈਸੇ ਚਲਾਏ ॥ [11]ਹੋਇਗੋ ਖੁਆਰ ਬਿਸੀਆਰ ਖਾਨਾ ਤੁਰਾ ਬਾਨਰੀ ਪੂਤ ਜਉ ਲੌ ਨ ਗਜਿ ਹੈ ॥ ਲੰਕ ਕੋ ਛਾਡਿਕੈ ਕੋਟਿ ਕੋ ਫਾਂਦਕੈ ਆਸੁਰੀ ਪੂਤ ਲੈ ਘਾਸਿ ਭਜਿ ਹੈ ॥੩੯੫॥ [12]ਰਾਵਣ ਬਾਚ ॥ ਬਾਵਰੀ ਰਾਂਡ ਕਿਆ ਭਾਂਡ ਬਾਤੈ ਬਕੈ; ਰੰਕ ਸੇ ਰਾਮ ਕਾ ਛੋਡ ਰਾਸਾ ॥ ਕਾਢਹੋ ਬਾਂਸਿ ਦੈ ਬਾਨ ਬਾਜੀਗਰੀ ਦੇਖਿ ਹੋ ਆਜ ਤਾ ਕੋ ਤਮਾਸਾ ॥ [13]ਬੀਸ ਬਾਹੰ ਧਰੰ ਸੀਸ ਦਸਿਯੰ ਸਿਰੰ ਸੈਣ ਸੰਬੂਹ ਹੈ ਸੰਗਿ ਮੇਰੇ ॥ ਭਾਜ ਜੈ ਹੈ ਕਹਾਂ ਬਾਟਿ ਪੈ ਹੈਂ ਊਹਾਂ ਮਾਰਿ ਹੌ ਬਾਜ ਜੈਸੇ ਬਟੇਰੇ ॥੩੯੬॥ [14]ਏਕ ਏਕੰ ਹਿਰੈ ਝੂਮ ਝੂਮੰ ਮਰੈਂ ਆਪੁ ਆਪੰ ਗਿਰੈਂ ਹਾਕੁ ਮਾਰੇ ॥ ਲਾਗ ਜੈ ਹਉ ਤਹਾਂ ਭਾਜ ਜੈ ਹੈ ਜਹਾਂ ਭੂਲ ਜੈਹੈ ਕਹਾਂ ਤੇ ਉਬਾਰੇ ॥ [15]ਸਾਜ ਬਾਜੇ ਸਬੈ ਆਸ ਲੈ ਹਊਂ ਤਿਨੈ ਰਾਜਾ ਕੈਸੇ ਕਰੈ ਕਾਜ ਮੋ ਸੋ ॥ ਬਾਨਰੰ ਛੈ ਕਰੋ ਰਾਮ ਲੱਛੈ ਹਰੋ ਜੀਤ ਹੌ ਹੋਡ ਤਉ ਆਨ ਤੋ ਸੋ ॥੩੯੭॥ ਕੋਟਿ ਬਾਤੈ ਗੁਨੀ ਏਕ ਕੈ ਨਾ ਸੁਨੀ ਕੋਪਿ ਮੁੰਡੀ ਧੁਨੀ ਪੁੱਤ੍ਰ ਪੱਠੈ ॥ ਏਕ ਨਾਰਾਂਤ ਦੇਵਾਂਤ ਦੂਜੋ ਬਲੀ ਭੂਮ ਕੰਪੀ ਰਣੰ ਬੀਰ ਉੱਠੈ ॥ [17]ਸਾਰ ਭਾਰੰ ਪਰੇ ਧਾਰ ਧਾਰੰ ਬਜੀ ਕ੍ਰੋਹ ਕੈ ਲੋਹ ਕੀ ਛਿੱਟ ਛੁੱਟੈ ॥ ਰੁੰਡ ਧੁਕ ਧੁਕ ਪਰੈਂ ਘਾਇ ਭਕ ਭਕ ਕਰੈ ਬਿੱਥਰੀ ਜੁੱਥ ਸੋ ਲੁੱਥ ਲੁੱਟੈਂ ॥੩੯੮॥ [18]ਪੱਤ੍ਰ ਜੁੱਗਣ ਭਰੈ ਸੱਦ ਦੇਵੀ ਕਰੈ ਨੱਦ ਭੈਰੋ ਰਰੈ ਗੀਤ ਗਾਵੈ ॥ ਭੂਤ ਔ ਪ੍ਰੇਤ ਬੈਤਾਲ ਬੀਰੰ ਬਲੀ ਮਾਸ ਅਹਾਰ ਤਾਰੀ ਬਜਾਵੈ ॥ [19]ਜੱਛ ਗੰਧ੍ਰਬ ਅਉ

ੳ ਚੰਦੁ ਸੂਰਜੁ ਤਾਕੇ ਤਪਤ ਰਸੋਈ ॥ ਬੈਸੰਤਰੁ ਜਾਕੇ ਕਪਰੇ ਧੋਈ ॥੩॥ ਅੰਗ ੪੮੧॥ ਕਬੀਰ ਜੀ ।

ਨਾਲ ਪੜ੍ਹ ਲਵੋ—

ਕਾਮਣਿ ਕਾਮਿ ਨ ਆਵਈ ਖੋਟੀ ਅਵਗੁਣਿਆਰਿ ॥ ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥ ਆਵਣੁ ਵੰਞਣ ਡਾਖੜੋ ਛੋਡੀ ਕੰਤਿ ਵਿਸਾਰਿ ॥੪॥ ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥ ਪਿਰ ਕੈ ਕਾਮਿ ਨ ਆਵਹੀ ਬੋਲੈ ਫਾਦਿਲੁ ਬਾਦਿ ॥ ਦਰਿ ਘਰਿ ਢੋਈ ਨ ਲਹੈ ਛੂਟੀ ਦੂਜੈ ਸਾਦਿ ॥ ਪੰਡਿਤ ਵਾਚਹਿ ਪੋਥੀਆਂ ਨਾ ਬੂਝਹਿ ਵੀਚਾਰ ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਰੁ ॥ ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥ ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥ ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥

ਮੈਂ ਬਹੁਤੀ ਲੰਬੀ ਬਹਿਸ ਵਿਚ ਨਾ ਜਾਵਾਂ ਪਰ ਉਪਰੋਕਤ ਔਗੁਣ ਲਗਪਗ ਸਾਰੇ ਹੀ ਸਾਡੇ ਵਿਚ ਢੁਕਦੇ ਹਨ । ਇਸ ਲਈ ਗੁਰੂ ਜੀ ਤਾਕੀਦ ਕਰਦੇ ਹਨ ਕਿ ਐ ਖੋਟੀ ਇਸਤਰੀਏ ! ਗੁਣਾਂ ਦੀ ਦਾਸੀ ਬਣ ਜਾ, ਤਾਂ ਹੀ ਸੁੱਖ ਪ੍ਰਾਪਤ ਹੋਣਗੇ । ਪ੍ਰਭੂ ਵਿਚ ਸਮਾਈ ਤਾਂ ਔਗੁਣਾਂ ਨੂੰ ਤਿਆਗ ਕੇ ਹੀ ਸੰਭਵ ਹੈ । ਇਹ ਕਾਰਜ ਤਦ ਹੀ ਹੋਵੇਗਾ ਜੇ ਅਸੀਂ ਪਹਿਲੇ, ਦੂਜੇ ਦੇ ਫਰਕ ਨੂੰ ਖਤਮ ਕਰਕੇ ਸਤਿਗੁਰਾਂ ਦੇ ਦੱਸੇ ਗੁਣ ਗ੍ਰਹਿਣ ਕਰਕੇ ਔਗੁਣਾਂ ਨੂੰ ਤਿਆਗ ਕੇ ਸ਼ਰਧਾ, ਭਾਵਨਾ ਦੇ ਨਾਲ ਸਹਿਜ ਅਵਸਥਾ ਨੂੰ ਗ੍ਰਹਿਣ ਕਰਾਂਗੇ।

੧ ਮੰਦੋਦਰੀ ਕਹਿੰਦੀ ਹੈ ਰਾਵਣ ਨੂੰ ॥

੨ ਜਿਸ ਨੇ ਜਾਂਦਿਆਂ ਹੀ ਤਾੜਕਾ ਮਾਰ ਦਿੱਤੀ, ਅਰ ਸੁਬਾਹੂ ਤੇ ਮਾਰੀਚ ਮਾਰ ਦਿੱਤੇ । ਬਜਾਧ ਨੂੰ ਕਤਲ ਕੀਤਾ ਖਰ ਤੇ ਦੂਖਣ ਰਣ ਵਿਚ ਮੁਕਾਬਲਾ ਕਰਕੇ ਮਾਰ ਦਿੱਤੇ ਅਤੇ ਇੱਕ ਹੀ ਤੀਰ ਨਾਲ ਬਾਲੀ ਮਾਰਿਆ ਹੈ ।

੩ ਧੂਮਰ, ਅਛਾਦ ਅਤੇ ਜਾਂਬਮਾਲੀ ਜਿਹੇ ਬਲੀ ਸੂਰਮੇ ਪ੍ਰਾਣਾਂ ਤੋਂ ਮਾਰ ਮੁਰਾਏ ਯੁੱਧ ਜਿੱਤ ਕੇ । ਤੈਨੂੰ ਵੀ ਇਸ ਤਰ੍ਹਾਂ ਮਾਰ ਦੇਵੇਗਾ ਜਿਵੇਂ ਸ਼ੇਰ ਗਿੱਦੜ ਨੂੰ ਮਾਰ ਦਿੰਦਾ ਹੈ ਅਤੇ ਲੰਕਾ ਨੂੰ ਨਗਾਰੇ ਦੀ ਚੋਟ ਨਾਲ ਜਿੱਤ ਲਵੇਗਾ ॥੩੯੨॥

੪ ਰਾਵਣ ਕਹਿੰਦਾ ਹੈ ਮੰਦੋਦਰੀ ਨੂੰ ਵੇਖ ॥

੫ ਮੇਰੇ ਸਿਰ ਚੰਦ੍ਰਮਾਂ ਚੌਰ ਕਰਦਾ ਹੈ, ਸੂਰਜ ਸਿਰ ਤੇ ਛੱਤਰ ਧਰਦਾ ਹੈ ਬ੍ਰਹਮਾ ਬੇਦ ਪੜ੍ਹਦਾ ਹੈ ਮੇਰੇ ਦਰ ਦੇ ਅੱਗੇ।

੬ ਅਗਨ ਦੇਵਤਾ ਰਸੋਈ ਪਕਾਉਂਦਾ ਹੈ, ਵਰਣ ਦੇਵਤਾ ਪਾਣੀ ਭਰਦਾ ਹੈ ਜੱਛ ਤੇ ਵਿਦਿਆਧਰ ਮੇਰੇ ਸੇਵਕ ਬਣਾਏ ਹੋਏ ਹਨ।

੭ ਅਰਬਾਂ ਖਰਬਾਂ ਸ਼ਹਿਰ ਮੈਂ ਚੱਬ ਲਏ ਹੋਏ ਹਨ ਸਾਰੇ ਹੀ ਤੂੰ ਦੇਖੀਂ ਕਿ ਮੈਂ ਕੈਸੀ ਬਹਾਦਰੀ ਕਰਦਾ ਹਾਂ ਰਣ-ਖੇਤ ਦੇ ਵਿਚ। ਚੁੜੇਲਾਂ ਚੀਕਾਂ ਮਾਰਨਗੀਆਂ, ਗਿੱਦੜੀਆਂ ਫਿਰਨਗੀਆਂ ਵੀਰ ਤੇ ਬੈਤਾਲ ਨੱਚਣਗੇ ਭੂਤ ਤੇ ਪ੍ਰੇਤ ॥੩੯੩॥

੮ ਮੰਦੋਦਰੀ ਕਹਿੰਦੀ ਹੈ ਰਾਵਣ ਨੂੰ ਉਸ ਦੇ ਨੇਜੇ ਝਲਕਦੇ ਹਨ, ਡਰਾਉਣੇ ਵਾਜੇ ਵਜਦੇ ਹਨ ਰਾਮ ਨੇ ਦਲ ਲੈ ਲਿਆ ਹੋਇਆ ਹੈ ਹੱਦ ਉੱਪਰ ਲੰਕਾ ਦੇ ਵਿਚ ਹੀ ਆ ਢੁੱਕੇ ਹਨ। ਬਾਂਦਰੀਆਂ ਦੇ ਅਣਗਿਣਤ ਪੁੱਤਰ ਚਾਰੇ ਪਾਸੇ ਮਾਰੋ-ਮਾਰ ਕਰਦੇ ਬੋਲਦੇ ਹਨ ।

੯ ਜੰਗੀ ਵਾਜੇ ਡਰਾਉਣੀਆਂ ਭੇਰੀਆਂ ਵਜਦੀਆਂ ਹਨ ਜੰਗੀ ਯੋਧੇ ਗੱਜਦੇ ਹਨ ਜਦ ਤੱਕ ਕਮਾਣਾਂ ਵਿਚੋਂ ਤੀਰ ਨਹੀਂ ਨਿਕਲਦੇ ਉਦੋਂ ਤੱਕ ਹੀ ਸਮਾਂ ਹੈ । ਮੇਰੀ ਗੱਲ ਨੂੰ ਮੰਨ ਲਵੋ ਸਮੇਂ ਨੂੰ ਪਹਿਚਾਣੋਂ ਕਿ ਉਦੋਂ ਤੱਕ ਹੀ ਇਸ ਆਪਣੀ ਦੇਹ ਦੀ ਸੁੱਖ ਸ਼ਾਂਤੀ ਹੈ ॥੩੯੪॥

੧੦ ਸਾਰੇ ਘਾਟਾਂ ਨੂੰ ਰੋਕ ਕੇ ਸਾਰੇ ਰਸਤਿਆਂ ਤੇ ਖੜਾ ਹੈ ਕਿੱਥੇ ਘਰ ਵਿਚ ਆਕੜਿਆ ਬੈਠਾ ਹੈਂ, ਰਾਮ ਆ ਗਏ ਨੇ । ਅੱਖ ਖੋਲ ਕੇ ਵੇਖ ਜਿੱਥੇ ਰਾਮ ਜਿਹੇ ਵੈਰੀ ਦੀ ਨਿਗਾਹ ਪੈਂਦੀ ਹੋਵੇ ਉਸ ਦੇ ਅੱਗੇ ਚੰਮ ਦੇ ਸਿੱਕੇ ਕਿਸ ਤਰ੍ਹਾਂ ਚੱਲ ਸਕਦੇ ਹਨ ?

੧੧ ਇਹ ਤੇਰਾ ਦਿਸ ਰਿਹਾ ਸੁਨਿਹਰੀ ਆਬਾਦ ਗਾਹ-ਲੰਕਾ ਕੋਟ ਖੁਆਰ ਹੋ ਜਾਏਗੀ ਤੇਰਾ ਘਰ ਤੇ ਘਾਟ ਉਦੋਂ ਤੱਕ ਹੀ ਸੁੱਖ-ਸ਼ਾਂਤੀ ਹੈ ਜਦ ਤੱਕ ਰਾਮ ਆ ਕੇ ਨਹੀਂ ਗੱਜੇ । ਜਿਹੜੇ ਸੂਰਮਿਆਂ ਤੇ ਤੂੰ ਮਾਣ ਕਰਦਾ ਹੈਂ ਇਹ ਤਾਂ ਲੰਕਾ ਨੂੰ ਛੱਡ ਕੇ ਕਿਲੇ ਦੀਆਂ ਦੀਵਾਰਾਂ ਟੱਪ ਕੇ ਇਹ ਤੇਰੇ ਦੈਂਤਾਂ ਦੇ ਪੁੱਤਰ ਮੂੰਹ ਵਿਚ ਘਾ ਲੈ ਕੇ ਭੱਜ ਜਾਣਗੇ ॥੩੯੫॥

੧੨ ਰਾਵਣ ਕਹਿੰਦਾ ਹੈ । ਹੇ ਪਗਲੀ ਰਾਂਡ ਕੀ ਹੀਜੜਿਆਂ ਵਾਂਗ ਗੱਲਾਂ ਬਣਾ ਰਹੀ ਹੈਂ ਰਾਮ ਜਿਹੇ ਕੰਗਾਲ ਦਾ ਰਾਸਾ ਛੱਡ ਪਰੇ । ਇਹ ਜੋ ਭਾਨਮਤੇ ਦੀ ਖੇਡ ਜਿਹਾ ਤਮਾਸ਼ਾ ਦਿੱਸਦਾ ਹੈ ਇਸ ਨੂੰ ਮੈਂ ਇਉਂ ਤਿੱਤ੍ਰ-ਬਿੱਤਰ ਕਰ ਦਿਆਂਗਾ ਜਿਵੇਂ ਬਾਂਸ ਵਿਚ ਛਪੇ ਹੋਏ ਭੂਤ ਨੂੰ ਧੂਪ ਦੇ ਕੇ ਬਾਹਰ ਕੱਢ ਦੇਈਦਾ ਹੈ ।

੧੩ ਮੈਂ ਬੀਹ ਬਾਂਹਾਂ ਰੱਖਦਾ ਹਾਂ, ਦਸ ਮੇਰੇ ਸਿਰ ਹਨ, ਸਾਰੀ ਸੈਨਾ ਮੇਰੇ ਨਾਲ ਕਹਿਣੇ ਵਿਚ ਹੈ । ਮੇਰੇ ਕੋਲੋਂ ਭੱਜ ਕੇ ਜਾਣਗੇ ਕਿਥੇ ? ਜਿਹੜੇ ਰਸਤੇ ਜਾਣਗੇ ਉਥੇ ਹੀ ਮਾਰ ਦਿਆਂਗਾ ਜਿਵੇਂ ਬਟੇਰੇ ਨੂੰ ਬਾਜ ਮਾਰ ਦਿੰਦਾ ਹੈ ॥੩੯੬॥

੧੪ ਜਿਸ ਵੇਲੇ ਮੈਂ ਗਰਜ ਮਾਰੀ ਮੇਰੇ ਲਲਕਾਰੇ ਤੋਂ ਭੈ ਭੀਤ ਹੋ ਕੇ ਇੱਕ-ਇੱਕ ਕਰਕੇ ਨੱਸ ਜਾਣਗੇ ਡਰੇ ਹੋਏ ਘੁਮ-ਘੁਮ ਕੇ ਡਿੱਗ ਜਾਣਗੇ ਮਰ ਜਾਣਗੇ ਆਪਣੇ ਆਪ ਹੀ ਇੱਕ ਦੂਜੇ ਤੇ ਡਿੱਗ ਜਾਣਗੇ ਮੇਰੇ ਲਲਕਾਰ ਮਾਰਨ ਦੀ ਦੇਰ ਹੈ। ਜਿੱਥੇ ਵੀ ਭੱਜ ਕੇ ਜਾਣਗੇ ਮੈਂ ਤਿੱਥੇ ਪਿੱਛੇ ਲੱਗ ਕੇ ਜਾ ਪੁੱਜਾਂਗਾ ਉਹ ਫੁੱਲ ਕਿੱਥੇ ਚਲੇ ਜਾਣਗੇ ਬਚ ਕੇ ।

੧੫ ਸਾਜ ਤੇ ਬਾਜੇ ਜੋ ਪਏ ਹਨ ਅੱਜ ਮੈਂ ਉਹਨਾਂ ਸਾਰਿਆਂ ਨੂੰ ਨਾਲ ਲੈ ਲਵਾਂਗਾ ਕੋਈ ਹੋਰ ਲੰਕਾ ਦਾ ਰਾਜ ਕਿਸ ਤਰ੍ਹਾਂ ਅਪਣਾ ਕਰ ਸਕਦਾ ਹੈ ਮੈਥੋਂ ਲੈ ਕੇ । ਬਾਨਰਾਂ ਨੂੰ ਨਾਸ ਕਰ ਦਿਆਂਗਾ ਰਾਮ ਤੇ ਲਛਮਣ ਨੂੰ ਮਾਰ ਦਿਆਂਗਾ ਤੇ ਫੇਰ ਤੈਥੋਂ ਇਹ ਬਹਿਸ-ਬਾਜੀ ਜਿੱਤਾਂਗਾ ॥੩੯੭॥

੧੬ ਮੰਦੋਦਰੀ ਨੇ ਕ੍ਰੋੜਾਂ ਗੱਲਾਂ ਕਰੀਆਂ ਰਾਵਣ ਨੇ ਇਕ ਕਰਕੇ ਵੀ ਨਾ ਸੁਣੀ ਕ੍ਰੋਧ ਵਿਚ ਆ ਕੇ ਸਿਰ ਫੇਰਿਆ ਪੁੱਤਰ ਯੁੱਧ ਕਰਨ ਲਈ ਭੇਜ ਦਿੱਤੇ । ਇਕ ਦਾ ਨਾਮ, ਨਾਰਾਂਤ ਅਤੇ ਦੂਜੇ ਦਾ ਨਾਮ ਦੇਵਾਂਤ ਹੈ ਦੂਜੇ ਉਹ ਬਲੀ ਸਨ ਜਿਨ੍ਹਾਂ ਦਾ ਜੋਸ਼ ਵੇਖ ਕੇ ਧਰਤੀ ਕੰਬ ਗਈ ਜਿਸ ਵੇਲੇ ਉਹ ਉੱਠੇ ।

੧੭ ਲੋਹੇ ਤੇ ਲੋਹਾ ਭਿੜਿਆ ਧਾਰ ਨਾਲ ਧਾਰ ਵੱਜੀ ਲਹੂ ਦੇ ਮੂੰਹ ਖੁਲਦੇ ਹਨ ਕ੍ਰੋਧ ਨਾਲ ਲਹੂ ਦੀਆਂ ਧਾਰਾਂ ਵਗਦੀਆਂ ਹਨ । ਸਿਰ ਟੁੱਟ ਕੇ ਖੂਨ ਧੁਕ-ਧੁਕ ਕੈ ਪੈਂਦਾ ਹੈ ਘਾਉ ਭੜਕਨ ਕਰਦੇ ਹਨ ਯੋਧਿਆਂ ਦੀਆਂ ਲੋਥਾਂ ਲਿਟਦੀਆਂ ਹਨ ॥੩੯੮॥

੧੮ ਜੋਗਣੀਆਂ ਖੱਪਰ ਭਰਦੀਆਂ ਹਨ, ਦੇਵੀਆਂ ਬੋਲਦੀਆਂ ਹਨ ਭੈਰੋਂ ਆਪਣੇ ਖੁਸ਼ੀ ਦੇ ਗੀਤ ਗਾਉਂਦਾ ਹੈ। ਭੂਤ ਪ੍ਰੇਤ ਬੈਤਾਲ ਸੂਰਮੇ ਬਲੀ ਮਾਸਾਹਾਰੀ ਤਾੜੀਆਂ ਵਜਾਉਂਦੇ ਹਨ ।

੧੯ ਜੱਛ ਤੇ ਗੰਧਰਬ

---

☛ ਵੇਦ ਸ਼ਾਸਤਰ ਦੇਵ, ਅਵਤਾਰ ਸਭ ਕੁਝ ਹੈ । ਅਸੀਂ ਇਹਨਾਂ ਨੂੰ ਖੰਡਨ ਨਹੀਂ ਕਰਨਾ ਤੇ ਨਾ ਹੀ ਪਰਮ ਪਿਤਾ ਮਾਲਿਕ ਦੀ ਥਾਂ ਦੇਣੀ ਹੈ । ਸੀਤਾ ਵਾਂਗ ਮਨ, ਧਨ ਸਭ ਸੌਂਪ ਕੇ ਆਪਣੇ ਪਤੀ ਰਾਮ ਨੂੰ ਦੂਜੇ ਭਰਾਵਾਂ ਨਾਲ ਲੜਦੇ ਨਹੀਂ ਫਿਰਨਾ । ਸਗੋਂ ਉਹਨਾਂ ਤੋਂ ਗੁਣ ਹਾਸਿਲ ਕਰਨੇ ਹਨ । ਇਹ ਸਾਡੇ ਪਿਤਾ ਦੀ ਕ੍ਰਿਤ ਹੈ । ਇਸ ਅਨੇਕ ਭਾਂਤ ਦੀ ਰਚਨਾ ਵਿਚ ਹੀ ਉਸ ਬੇਅੰਤਤਾਈ ਦਾ ਰਾਜ਼ ਹੈ । ਚੰਗਾ ਹੋਵੇ ਜੇ ਇਸ ਕਲਮ ਦੀ ਲਿਖੀ ਪੁਸਤਕ ਇਤਿਹਾਸ ਤੇ ਮਿਥਿਹਾਸ ਦਾ ਅਧਿਐਨ ਕੀਤਾ ਜਾਵੇ ।

ਐ ਦਿਲ ਹੈਂ ਜਿਤਨੇ ਪਾਕ ਵਲੀ, ਔਰ ਸੰਤ ਗੁਰੂ ਅਵਤਾਰ ਹੂਏ ॥
ਸਭ ਨਾਮ ਉਸੀ ਕਾ ਲੇਤੇ ਥੇ, ਹਰ ਧਿਆਨ ਮੈਂ ਵੁਹ ਸਰਸ਼ਾਰ ਹੂਏ ॥
ਉਨ ਸਭ ਕੇ ਮਨ ਕਾ ਚੈਨ ਔਰ ਸੁਖ, ਆਪ ਹੀ ਏਕ ਓਅੰਕਾਰ ਹੂਏ ॥
ਇਸ ਵਾਸਤੇ ਉਨਕੀ ਕਿਰਪਾ ਸੇ, ਲਾਖੋਂ ਕੇ ਬੇੜੇ ਪਾਰ ਹੂਏ ॥
ਹੈ ਖੇਵਨ ਹਾਰੇ ਬਲੀਓਂ ਮੇਂ, ਹੱਕ ਮਾਤੇ ਨਾਨਕ ਸ਼ਾਹ ਗੁਰੂ ॥
ਸਭ ਸੀਸ ਨਿਵਾ ਅਰਦਾਸ ਕਰੋ, ਔਰ ਹਰ ਦਮ ਬੋਲੋ ਵਾਹਿਗੁਰੂ ॥ ਖੁਆਜਾ ਦਿੱਲ ਮੁਹੰਮਦ ॥
ਸੁੰਨਹੁ ਉਪਜੇ ਦਸ ਅਵਤਾਰਾ ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ ॥ ਸਭਿ ਲਿਖਿਆ ਕਰਮ ਕਮਾਇਦਾ ॥੧੨॥ ਅੰਗ ੧੦੩੮॥ ਮ: ੧॥

ਗੁਰਮਤਿ ਗੱਡੀ ਰਾਹ ਦੇ ਪਾਂਧੀ—ਵੇਦ ਪੁਰਾਣ ਸ਼ਾਸਤਰਾਂ ਜਾਂ ਇਤਿਹਾਸ ਵੱਲੋਂ ਮੂੰਹ ਨਹੀਂ ਮੋੜਿਆ ਕਰਦੇ । ਉਹਨਾਂ ਤੋਂ ਗੁਣ ਹਾਸਿਲ ਕਰਦੇ ਹਨ, ਦੇਵ ਭਗਤੀ, ਪਾਖੰਡ, ਢਕਵੰਜ, ਅੰਧ ਵਿਸ਼ਵਾਸ ਦੀ ਦਿਖਾਵਾ ਭਗਤੀ ਤੋਂ ਚੇਤੰਨ ਹੋ ਕੇ ਬ੍ਰਹਮਲੀਨਤਾ ਹਾਸਿਲ ਕਰਦੇ ਹਨ।

੭ ਬਹੁਤ ਸਾਰੀਆਂ ਪੰਗਤੀਆਂ ਆਦਿ ਬਾਣੀ ਤੇ ਦਸਮੇਸ਼ ਬਾਣੀ ਦੀਆਂ ਦੇ ਕੇ ਉਪਰੰਤ ਪੰਨਾ ੨੪ ਸ੍ਰੀਮਾਨ ਪ੍ਰਿੰਸੀਪਲ ਸਾਹਿਬ ਲਿਖਦੇ ਹਨ । ਸਾਡੇ ਸਤਿਕਾਰਯੋਗ ਲਿਖਾਰੀ ਵੀ ਉਨ੍ਹਾਂ ਰਚਨਾਵਾਂ ਜਿਹਾ ਕਿ ਚਿਤਰੋ ਪਾਖਯਾਨੇ ਤੇ ਕ੍ਰਿਸ਼ਨਾਵਤਾਰ ਆਦਿ ਨੂੰ ਜੋ ਸਪਸ਼ਟ ਤੇ ਐਲਾਨੀਆ ਤੌਰ ਉੱਤੇ ਸ਼ਿਆਮ ਕਵੀ ਦੀਆਂ ਰਚਨਾਵਾਂ ਹਨ ਸ੍ਰੀ ਦਸਮੇਸ਼ ਜੀ ਦੀਆਂ ਰਚਨਾਵਾਂ ਸਿੱਧ ਕਰਨ ਲਈ ਕੂੜ ਦੇ ਲੂਣ ਦਾ ਇਕ ਹੋਰ ਇਹ ਅੰਗ ਪੱਥਨ ਦਾ ਨਾਕਾਮ ਯਤਨ ਕਰਦੇ ਹਨ ਕਿ ਸ਼ਿਆਮ ਸ੍ਰੀ ਦਸਮੇਸ਼ ਜੀ ਦੀ ਕਵਿ ਛਾਪ ਸੀ ਜਿਵੇਂ ਕਿ ਪਹਿਲੇ ਗੁਰੂ ਸਾਹਿਬ ਕਵੀ ਹੀ ਨਹੀਂ ਅਤੇ ਇਕ ਸਮਾਨ ਭਾਵ ਪੂਰਤ ਤੇ ਦੂਰ ਰਸ ਨਾਨਕ ਕਵੀ ਛਾਪ ਰੱਖ ਕੇ ਕੋਈ ਘਾਟ ਰਹਿ ਗਈ ਹੋਵੇ ।

ਸਮਾਧਾਨ—ਮੈਂ ਬਿਨੈ ਕਰਦਾ ਹਾਂ ਕਿ ਪ੍ਰਿੰਸੀਪਲ ਹਰਭਜਨ ਸਿੰਘ ਨੇਤਰਾਂ ਉੱਤੋਂ ਪੁੱਠੇ ਹੱਥ ਥੋੜ੍ਹੇ ਚਿਰ ਲਈ ਪਾਸੇ ਹਟਾ ਕੇ ਵੇਖਣ ਜਿਥੇ ਰਾਮਾਵਤਾਰ ਦੇ ਪ੍ਰਸੰਗ ਅੰਗ ੨੧੩ 'ਤੇ ਲੇਖ ਹੈ ।

ਇਹ ਬਿਧਿ ਮਾਰ ਬਿਰਾਧ ਕਉ ਬਨ ਮੈ ਧਸੇ ਨਿਸੰਗ ॥ ਸੁ ਕਬਿ ਸਜਾਮ ਇਹ ਬਿਧਿ ਕਹਯੋ ਰਘੁਬਰ ਜੁੱਧ ਪ੍ਰਸੰਗ ॥੩੨੩॥ ਇਸੇ ਰਾਮ ਦੇ ਪ੍ਰਸੰਗ ਵਿਚ ਲੇਖ ਹੈ ਅੰਗ ੨੫੪ 'ਤੇ—ਸਗਲ ਦੁਆਰ ਕਉ ਛਾਡ ਕੈ ਗਹਯੋ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੪॥ ਹਾਂ ਜੀ ਦੱਸੋਗੇ ਕਿ ਸ਼ਿਆਮ ਕਵੀ ਨੇ ਸ੍ਰੀ ਗੋਬਿੰਦ ਦਾਸ ਕਵੀ ਨਾਲ ਬਿੜੀ ਕਰਕੇ ਇਸ ਪ੍ਰਕਰਣ ਦਾ ਪਹਿਲਾ ਹਿੱਸਾ ਕਿੱਥੋਂ ਤੱਕ ਲਿਖਿਆ ? ਕੀ ਕਦੇ ☛

[੧]ਸਰਬ ਬਿੱਦਿਆ ਧਰੰ ਮੱਧਿ ਆਕਾਸ ਭਯੋ ਸੱਦ ਦੇਵੰ ॥ ਲੁੱਥ ਬਿਥੁੱਥਰੀ ਹੂਹ ਕੂਹੰ ਭਰੀ ਮੱਚੀਯੰ ਜੁੱਧ ਅਨੂਪ ਅਤੇਵੰ ॥੩੮੯॥ ਸੰਗੀਤ ਛਪੈ ਛੰਦ ॥ [੨]ਕਾਗੜਦੀ[ੳ] ਕੁੱਪਯੋ ਕਪਿ ਕਟਕ ਬਾਗੜਦੀ ਬਾਜਨ ਰਣ ਬੱਜੀਯ ॥ [੩]ਤਾਗੜਦੀ ਤੇਗ ਝਲਹਲੀ ਗਾਗੜਦੀ ਜੋਧਾ ਗਲ ਗੱਜੀਯ ॥ [੪]ਸਾਗੜਦੀ ਸੂਰ ਸੰਮੁਹੇ ਨਾਗੜਦੀ ਨਾਰਦ ਮੁਨਿ ਨੱਚਯੋ ॥ [੫]ਬਾਗੜਦੀ ਬੀਰ ਬੇਤਾਲ ਆਗੜਦੀ ਆਰਣ ਰੰਗ ਰੱਚਯੋ ॥ [੬]ਸੰ ਸਾਗੜਦੀ ਸੁਭਟ ਨੱਚੇ ਸਮਰ ਫਾਗੜਦੀ ਫੁੰਕ ਫਣੀਅਰ ਕਰੈਂ ॥ [੭]ਸੰ ਸਾਗੜਦੀ ਸਮਟੈ ਸੁੰਕੜੈ ਫਣਪਤਿ ਫਣਿ ਫਿਰਿ ਫਿਰਿ ਧਰੈਂ ॥੩੯੦॥ [੮]ਫਾਗੜਦੀ ਫੁੰਕ ਫਿੰਕਰੀ ਰਾਗੜਦੀ ਰਣ ਗਿੱਧ ਰੜੱਕੈ ॥ [੯]ਲਾਗੜਦੀ ਲੁੱਥ ਬਿੱਥੁਰੀ ਭਾਗੜਦੀ ਭਟ ਘਾਇ ਭਭੱਕੈ ॥ [੧੦]ਬਾਗੜਦੀ ਬਰੱਖਤ ਬਾਣ ਝਾਗੜਦੀ ਝਲ ਮਲਤ ਕ੍ਰਿਪਾਣੰ ॥ [੧੧]ਗਾਗੜਦੀ ਗੱਜ ਸੰਜਰੈ ਕਾਗੜਦੀ ਕੱਛੇ ਕਿੰਕਾਣੰ ॥ [੧੨]ਬੰ ਬਾਗੜਦੀ ਬਹਤ ਬੀਰਨ ਸਿਰਨ ਤਾਗੜਦੀ ਤਮਕਿ ਤੇਗੰ ਕੜੀਅ ॥ [੧੩]ਝੰ ਝਾਗੜਦੀ ਝੜਕਦੇ ਝੜ ਸਮੈ ਝਲਮਲ ਝੁਕਿ ਬਿੱਜੁਲ ਝੜੀਅ ॥੩੯੧॥ [੧੪]ਨਾਗੜਦੀ ਨਾਰਾਂਤਕ ਗਿਰਤ ਦਾਗੜਦੀ ਦੇਵਾਂਤਕ ਧਾਯੋ ॥ ਜਾਗੜਦੀ ਜੁੱਧ ਕਰ ਤੁਮਲ ਸਾਗੜਦੀ ਸੁਰ ਲੋਕ ਸਿਧਾਯੋ ॥ [੧੬]ਦਾਗੜਦੀ ਦੇਵ ਰਹਸੰਤ ਆਗੜਦੀ ਆਸੁਰਣ ਰਣ ਸੋਗੰ ॥ [੧੭]ਸਾਗੜਦੀ ਸਿੱਧ ਸਰਸੰਤ ਨਾਗੜਦੀ ਨਾਚਤ ਤਜਿ ਜੋਗੰ ॥ [੧੮]ਖੰ ਖਾਗੜਦੀ ਖਯਹ ਭਏ ਪ੍ਰਾਪਤਿ ਖਲ ਪਾਗੜਦੀ ਪੁਹਪ ਡਾਰਤ ਅਮਰ ॥ [੧੯]ਜੰ ਜਾਗੜਦੀ ਸਕਲ ਜੈ ਜੈ ਜਪੈਂ ਸਾਗੜਦੀ ਸੁਰਪੁਰਹਿ ਨਾਰ ਨਰ ॥੩੯੨॥ [੨੦]ਰਾਗੜਦੀ ਰਾਵਣਹਿ ਸੁਨਯੋ ਸਾਗੜਦੀ ਦੋਊ ਸੁਤ ਰਣ ਜੁੱਝੇ ॥ [੨੧]ਬਾਗੜਦੀ ਬੀਰ ਬਹੁ ਗਿਰੇ ਆਗੜਦੀ ਆਹਵਹਿ ਅਰੁੱਝੇ ॥ [੨੨]ਲਾਗੜਦੀ ਲੁੱਥ ਬਿੱਥੁਰੀ ਚਾਗੜਦੀ ਚਾਵੰਡ ਚਿੰਕਾਰੰ ॥ [੨੩]ਨਾਗੜਦੀ ਨੱਦ ਭਏ ਗੱਦ ਕਾਗੜਦੀ ਕਾਲੀ ਕਿਲਕਾਰੰ ॥ [੨੪]ਭੰ ਭਾਗੜਦੀ ਭਯੰਕਰ ਜੁਧ ਭਯੋ ਜਾਗੜਦੀ ਜੂਹ ਜੁੱਗਣ ਜੁਰੀਅ ॥ [੨੫]ਕੰ ਕਾਗੜਦੀ ਕਿੱਲਕਤ ਕੁਹਰ ਕਰ ਪਾਗੜਦੀ ਪੱਤ੍ਰ ਸ੍ਰੋਣਤ ਭਰੀਅ ॥੩੯੩॥

[੨੬]ਇਤ ਦੇਵਾਂਤਕ ਨਰਾਂਤਕ ਬਧਹਿ ਧਿਆਇ ਸਮਾਪਤ ਮਸਤ ॥੯॥

[੨੭]ਅਥ ਪ੍ਰਹਸਤ ਜੁਧ ਕਥਨੰ ॥ ਸੰਗੀਤ ਛਪੈ ਛੰਦ ॥ [੨੮]ਪਾਗੜਦੀ ਪ੍ਰਹਸਤ ਪਠਿਯੋ ਦਾਗੜਦੀ ਦੈ ਕੈ ਦਲ ਅਨਗਨ ॥ [੨੯]ਕਾਗੜਦੀ ਕੰਪ ਭੁਅ ਉਠੀ ਬਾਗੜਦੀ ਬਾਜੀਯ ਖੁਰੀ ਅਨਤਨ ॥ [੩੦]ਨਾਗੜਦੀ ਨੀਲ ਤਿੱਹ ਝਿਣਯੋ ਭਾਗੜਦੀ ਗਹਿ ਭੂਮਿ ਪਛਾੜੀਅ ॥ [੩੧]ਸਾਗੜਦੀ ਸਮਰ ਹਹਾਕਾਰ ਦਾਗੜਦੀ ਦਾਨਵ ਦਲ ਭਾਰੀਅ

ੳ ਸੰਗੀਤ ਛੰਦ ਮਿਰਦੰਗ (ਨਗਾਰੇ) ਦੀ ਆਵਾਜ਼ ਦੇਣ ਲਈ ਹੀ ਹੁੰਦਾ ਹੈ, ਜਿਸ ਦਾ ਆਪਣਾ ਅਰਥ ਕੋਈ ਨਹੀਂ । ਜਿਵੇਂ ਸੀ ਹਰਫੀ ਪੈਂਤੀ ਅੱਖਰੀ ਵਿਚ ਪਹਿਲਾਂ ਅੱਖਰ ਬੋਲਿਆ ਜਾਂਦਾ ਹੈ । ਸੰਗੀਤ ਨੂੰ ਪੂਰਾ ਕਰਨ ਲਈ ਕਾਗੜ ਦੀ ਨਾਗੜ ਦੀ ਸਾਗੜ ਸੀ ਆਦਿ ।

☚ ਇਕ ਪ੍ਰਸੰਗ ਦੇ ਦੋ ਲਿਖਾਰੀ ਹੋ ਸਕਦੇ ਹਨ ? ਕੀ ਇਸ ਤੋਂ ਵੱਧ ਸਬੂਤ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਤਖੱਲਸ ਲਈ ਹੋਰ ਹੋ ਸਕਦਾ ਹੈ ? ਕੀ ਇਸ ਸਬੂਤ ਨੂੰ ਪੜ੍ਹ ਕੇ ਅਜੇ ਵੀ ਪ੍ਰਿੰਸੀਪਲ ਸਾਹਿਬ ਉੱਪਰ ਨੂੰ ਮੂੰਹ ਚੁੱਕ ਕੇ ਵੇਖਣਗੇ ?

ਬਾਕੀ ਰਹੀ ਤ੍ਰਿਯਾ ਚਰਿੱਤਰ ਦੀ ਗੱਲ । ਜੇ ਚਰਿਤ੍ਰੋ ਪਾਖਯਾਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਹੇ ਨਹੀਂ ਉਚਾਰਨ ਕੀਤੇ ਤਾਂ ਇਹਨਾਂ ਦੇ ਅੰਤ ਵਿਚ ਚੌਪਈ ਜੋ ਸਿੱਖਾਂ ਲਈ ਸੰਜੀਵਨੀ ਅੰਮ੍ਰਿਤ ਹੈ ਉਸ ਨੂੰ ਕੌਣ ਲਿਖ ਕੇ ਪਾ ਗਿਆ ? ਅੰਕ ੧੯ 'ਤੇ ਰਾਮ ਲਿਖਿਆ ਹੈ । ਇਸੇ ਪ੍ਰਕਰਣ ਦੇ ਅੰਗ ੯੬੨ ਅੰਕ ੩੨ 'ਤੇ ਸ਼ਿਆਮ ਲਿਖਿਆ ਮਿਲਦਾ ਹੈ ਪੜ੍ਹ ਕੇ ਦੇਖ ਲਵੋ । ਅੰਗ ੯੬੦ ॥ ਚਰਿਤ੍ਰ ੧੯੦—ਝੂਮਕ ਦੇਤ ਤਕੈ ਝਮਕੇ ਕਬਿ ਰਾਮ ਸੁਭਾਵ ਭਲੇ ਲਖਿ ਪਾਯੋ ॥ ੧੯—ਇਸੇ ਪ੍ਰਕਰਣ ਵਿਚ ਅੰਗ ੯੬੨ 'ਤੇ ਬੀਰੀ ਚਬਾਤ ਕਛੂ ਮਸਕਾਤ ਬੰਧੇ ਗਜਗਾਹ ਤਰੰਗ ਨਚਯੋ ॥ ਸਿਯਾਮ ਭਨੈ ਮਹਿਲੋਕ ਕੀ ਮਾਨਹੁ ਮਾਨਨਿ ਕੋ ਮਨੁ ਮੋਹਨ ਆਯੋ ॥੩੨॥ ਤੀਜਾ ਸਬੂਤ ਇਹ ਕਿ ਵਾਰ ਭਗਉਤੀ ਦੇ ਆਦਿ ਵਿਚ ਹੀ ਅਰਦਾਸ ਸੰਪੂਰਨ ਖਾਲਸੇ ਲਈ ਸੂਰਜ ਦਾ ਪ੍ਰਕਾਸ਼ ਹੈ ਜੋ ਚਾਰਾਂ ਕੁੰਟਾਂ ਚੜ੍ਹਦੀ ਤੋਂ ਲਹਿੰਦੀ ਤੱਕ ਗੁਰੂ ਗੋਬਿੰਦ ਸਿੰਘ ਬਾਣ ਹੈ । ਜੇਕਰ ਕੋਈ ਕਵੀ ਉਸ ਨੂੰ ਲਿਖਦਾ ਤਾਂ ਸ੍ਰੀ ਦਸਮੇਸ਼ ਜੀ ਦਾ ਨਾਮ ਜ਼ਰੂਰ ਅੰਕਿਤ ਹੁੰਦਾ, ਪਰ ਉਹ ਸਾਬਤ ਕਰਦਾ ਹੈ ਕਿ ਸ੍ਰੀ ਦਸਮੇਸ਼ ਜੀ ਨੇ ਆਪਣਾ ਨਾਮ ਆਪ ਨਹੀਂ ਪਾਇਆ ਜੋ ਪੰਥ ਵੱਲੋਂ ਪਾਇਆ ਗਿਆ ਹੈ। ਚੌਥਾ ਸਬੂਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਖਲੋਣ ਵਾਲਾ ਦੂਸਰਾ ਭਾਗ ਹੋਰ ਕਿਹੜਾ ਹੈ ? ਜੇ ਪਹਿਲਾ ਭਾਗ ਜਿਸ ਵਿਚ ਗੁਰੂਆਂ ਤੋਂ ਬਿਨਾਂ ੨੭ ਹੋਰ ਮਹਾਂਪੁਰਖਾਂ ਦੀ ਬਾਣੀ ਉਹ ਸਾਡੇ ਲਈ ਸਾਰੀ ਹੀ ਗੁਰ ਬਾਣੀ ਹੈ ਤਾਂ ਸ੍ਰੀ ਦਸਮੇਸ਼ ਕ੍ਰਿਤ ਸਮੂਹਿਕ ਗੁਰ ਬਾਣੀ ਸਾਡੇ ਲਈ ਗੁਰਬਾਣੀ ਕਿਉਂ ਨਹੀਂ ? ਜੇ ਕੋਈ ਇਹਨਾਂ ਚਾਰਾਂ ਅਕਟ ਸਬੂਤਾਂ ਨੂੰ ਕੋਈ ਵਿਦਵਾਨ ਪ੍ਰਿੰਸੀਪਲ ਸ੍ਰੀ ਹਰਭਜਨ ਸਿੰਘ ਜਾਂ ਕੋਈ ਹੋਰ ਵਿਦਵਾਨ ਕੱਟਣ ਦਾ ਹੌਸਲਾ ਰੱਖਦਾ ਹੈ ਤਾਂ ਇਹਨਾਂ ਨੂੰ ਕੱਟ ਕੇ ਸਮਾਧਾਨ ਕਰਕੇ ਧੰਨਵਾਦੀ ਬਣਾਵੇ ਅਤੇ ਸਿਰੋਪਾਉ ਹਾਸਿਲ ਕਰੇ । ☛

੧ ਦੇਵਤਿਆਂ ਦੇ ਸੇਵਕ (ਜੱਛ) ਗਵੀਯੇ ਤੇ ਵਿਦਵਾਨ ਸਾਰੇ ਦੇਵਤੇ ਅਕਾਸ਼ ਦੇ ਵਿਚ ਸਦੇ ਦਿੰਦੇ ਹਨ। ਲੋਥ ਪਰ ਲੋਥ ਚੜ੍ਹ ਗਈ ਹੈ ਖਿਲਰੀਆਂ ਪਈਆਂ ਹਨ ਦੁੱਖੀਆਂ ਦੀ ਹੂਹ-ਕੂਹ ਤੇ ਸ਼ੋਰ ਮਚਿਆ ਹੋਇਆ ਹੈ ਅਤੇ ਯੁਧ ਉਪਮਾ ਤੋਂ ਬਾਹਰ ਹੱਦ ਤੋਂ ਪਰੇ ਹੋ ਰਿਹਾ ਹੈ ॥੩੮੯॥

੨ ਸੰਗੀਤ ਛਪੈ ਛੰਦ ॥ ਕੱਕੇ ਦੁਆਰਾ ਦਸਦੇ ਹਨ ਕਿ ਰੂਪਜ਼-ਬਾਂਦਰਾਂ ਦਾ ਦਲ ਕ੍ਰੋਧ ਵਿਚ ਆ ਗਿਆ, ਬੱਬੇ ਦੁਆਰਾ ਦਸਦੇ ਹਨ ਕਿ ਵਾਜੇ ਵਜੇ।

੩ ਤਤੇ ਦੁਆਰਾ ਤੇਗ ਝਲਕਦੀ ਹੈ ਗਗੇ ਦੁਆਰਾ ਯੋਧੇ ਸਿੰਘ ਗੁਜਨਾ ਕਰਦੇ ਹਨ।

੪ ਸੱਸਾ ਕਹਿੰਦਾ ਹੈ ਕਿ ਸੂਰਮੇ ਆਹਮੋ ਸਾਹਮਣੇ ਆ ਗਏ ਅਤੇ ਨੰਨੇ ਦਵਾਰ ਨਾਰਦ ਮੁਨੀ ਨਾਚ ਹੋਣ ਲੱਗ ਪਿਆ।

੫ ਬਬਾ ਕਹਿੰਦਾ ਹੈ ਕਿ ਵੀਰ ਬੈਤਾਲ ਫਿਰਨ ਲਗੇ ਆੜੇ ਦੁਆਰਾ ਲਾਲ ਰੰਗ ਲਹੂ ਹਰ ਪਾਸੇ ਰਚਿਆ ਲਾਲੋ-ਲਾਲ ਦਿਸਦਾ ਹੈ।

੬ ਸੰਸਾਗੜਦੀ-ਸੁਭਟ (ਸੂਰਮੇ) ਨਚਾਰ ਵਾਂਗ ਨਚਦੇ ਹਨ ਯੁਧ ਵਿਚ ਜਾਣੋਂ ਫਣੀਯਰ ਸਰਪ ਫੰਕਾਰੇ ਮਾਰਦੇ ਹਨ।

੭ ਇਸ ਭਿਆਨਕ ਯੁਧ ਨੂੰ ਵੇਖ ਕੇ ਸੇਸ ਨਾਗ ਸਿਮਟ ਕੇ ਸੁੰਗੜ ਕੇ ਇਕੱਠਾ ਹੋ ਰਿਹਾ ਹੈ। ਜਿਸ ਕਰਕੇ ਉਸ ਦੇ ਸਿਰ ਤੇ ਰੱਖੀ ਧਰਤੀ ਡੋਲਦੀ ਹੈ ਜੋ ਫੇਰ-ਫੇਰ ਮੁੜ ਮੁੜ ਕੇ ਠੀਕ ਕਰਕੇ ਧਰੀ ਜਾਂਦੀ ਹੈ ॥੩੯੦॥

੮ ਫਫੇ ਦਵਾਰਾ ਫਿੰਕ (ਗਿਦੜੀਆਂ) ਫਿਰਦੀਆਂ ਹਨ ਰਾਰੇ ਦੁਆਰਾ ਰਣ ਦੇ ਵਿਚ ਗਿੱਧ ਬੋਲਦੇ ਹਨ।

੯ ਲਲਾ ਕਹਿੰਦਾ ਹੈ ਕਿ ਲੋਥਾਂ ਖਿਲਰੀਆਂ ਪਈਆਂ ਹਨ ਅਤੇ ਭੱਟ (ਸੂਰਮਿਆਂ) ਦੇ ਘਾਉ ਭਭਕਦੇ ਹਨ।

੧੦ ਬਬਾ ਕਹਿੰਦਾ ਹੈ ਕਿ ਬਾਣ (ਤੀਰ) ਬਰਸਦੇ ਹਨ ਤੇ ਕ੍ਰਿਪਾਨ ਝਲਕਦੀਆਂ ਹਨ।

੧੧ ਗਗ ਕਹਿੰਦਾ ਹੈ ਗਜ (ਹਾਥੀ) ਚੀਕਦੇ ਹਨ ਤੇ ਘੋੜੇ ਹਿਣਕਦੇ ਹਨ।

੧੨ ਬੱਬਾ ਕਹਿੰਦਾ ਹੈ ਕਿ ਬੀਰਨ (ਸੂਰਮਿਆਂ ਦੇ ਸਿਰਾਂ ਤੇ ਤੇਗਾਂ ਬਹੁਤ) ਚਲਦੀਆਂ ਹਨ ਤਮਕ-ਤਮਕ ਕੇ ਤਲਵਾਰਾਂ।

੧੩ ਝਝਾ ਕਹਿੰਦਾ ਹੈ ਕਿ ਇਉਂ ਝਝਕਾਰ ਹੁੰਦੀ ਹੈ ਜਿਵੇਂ ਝੜੀ ਲੱਗੀ ਦੇ ਸਮੇਂ ਬਦਲਾਂ ਦੀ ਘਟਾ ਝੁਕੀ ਹੋਈ ਦੇ ਵਿਚੋਂ ਭਾਵ ਝੁਕੇ ਹੋਏ ਬੱਦਲਾਂ ਦੇ ਵਿਚੋਂ ਬਿਜਲੀ ਝਲਕਦੀ ਹੈ ॥੩੯੧॥

੧੪ ਨੰਨਾਂ ਕਹਿੰਦਾ ਹੈ ਕਿ ਨਰਾਤਕ ਦੈਂਤ ਡਿੱਗ ਪਿਆ ਦੱਦਾ ਕਹਿੰਦਾ ਹੈ ਕਿ ਦੇਵਾਂਤਕ ਉਸ ਦਾ ਭਾਈ ਛੇਤੀ ਨਾਲ ਧਾਵਾ ਕਰਕੇ ਆ ਗਿਆ ਅਤੇ ਉਹ

੧੫ ਆ ਕੇ ਮੱਲ ਯੁੱਧ ਕਰਦਾ ਹੋਇਆ ਸਸਾ ਕਹਿੰਦਾ ਹੈ ਕਿ ਸੁਰ ਲੋਕ ਸਿਧਾਰ ਗਿਆ।

੧੬ ਜਿਸ ਕਰਕੇ ਦਦਾ ਕਹਿੰਦਾ ਹੈ ਦੇਵਤੇ ਪ੍ਰਸੰਨ ਹੋਏ ਆੜਾ ਕਹਿੰਦਾ ਹੈ ਕਿ ਅਸੁਰ (ਦੈਂਤਾਂ) ਨੂੰ ਸੋਗ ਪੈ ਗਿਆ ਦੁਖੀ ਹੋ ਗਏ।

੧੭ ਸੱਸਾ ਕਹਿੰਦਾ ਹੈ ਕਿ ਸਿੱਧ ਲੋਕ ਸੰਤ ਆਦਿਕ ਨੰਨਾ ਕਹਿੰਦਾ ਹੈ ਕਿ ਨਾਚ ਕਰਨ ਲੱਗ ਪਏ ਜੋਗ ਨੂੰ ਤਿਆਗ ਕੇ।

੧੮ ਖੱਖਾ ਕਹਿੰਦਾ ਹੈ ਕਿ ਮੂਰਖ ਦੈਂਤ ਨਾਸ਼ ਨੂੰ ਪ੍ਰਾਪਤ ਹੋ ਗਏ ਪੱਪਾ ਕਹਿੰਦਾ ਹੈ ਕਿ ਫੁੱਲ ਦੇਵਤੇ ਬਰਸਾਉਣ ਲੱਗੇ।

੧੯ ਜੱਜਾ ਕਹਿੰਦਾ ਹੈ ਸਾਰੇ ਸੁਰਗ ਲੋਕ ਵਿਚ ਜੈ-ਜੈ ਜਪਣ ਲੱਗੇ ਸੁਰਗ ਪੁਰੀ ਦੇ ਇਸਤ੍ਰੀ ਪੁਰਸ਼ ॥੩੯੨॥

੨੦ ਰਾਰਾ ਕਹਿੰਦਾ ਹੈ ਕਿ ਜਦੋਂ ਰਾਵਣ ਨੇ ਇਹ ਸੁਣਿਆ ਕਿ ਦੋਵੇਂ ਪੁੱਤਰ ਯੁੱਧ ਵਿਚ ਮਾਰੇ ਗਏ। ਬਾਗੜਦੀ ਬੱਬਾ ਕਹਿੰਦਾ ਹੈ।

੨੧ ਕਿ ਬੀਰ (ਸੂਰਮੇ) ਬਹੁਤ ਸਾਰੇ ਢੇਰੀ ਹੋ ਗਏ ਨੇ ਯੁੱਧ ਵਿਚ ਰੁਝ ਕੇ।

੨੨ ਲਾਗੜਦੀ ਲੱਲਾ ਕਹਿੰਦਾ ਹੈ ਕਿ ਲੋਥਾਂ ਬਿਖਰੀਆਂ ਪਈਆਂ ਹਨ, ਚੱਚਾ ਕਹਿੰਦਾ ਹੈ ਕਿ ਚਾਂਵਡ (ਚੁੜੇਲਾਂ) ਚੀਕਾਂ ਮਾਰਦੀਆਂ ਹਨ।

੨੩ ਨੰਨਾਂ ਕਹਿੰਦਾ ਹੈ ਕਿ ਮੈਦਾਨ ਜੰਗ ਖੂਨ ਦੀ ਨਦੀ ਬਣ ਗਿਆ ਹੈ ਤੇ ਹੁਣ ਉਥੇ ਉਜਾੜ ਵਿਚ ਕਾਗੜਦੀ ਕੱਕਾ ਕਹਿੰਦਾ ਹੈ ਕਿ ਪਈ ਕਾਲੀ ਕਿਲਕਾਰਾਂ ਮਾਰਦੀ ਹੈ।

੨੪ ਭੱਭਾ ਕਹਿੰਦਾ ਹੈ ਕਿ ਬੜਾ ਭਿਆਨਕ ਯੁੱਧ ਹੋਇਆ ਜਿਥੇ ਹਨ ਜਾਗੜ ਦੀ ਜੁਗਣ (ਜੋਗਣੀਆਂ) ਗਿੱਧਾਂ ਆ ਕੇ ਜੁੜ ਗਈਆਂ ਹਨ।

੨੫ ਕੰ ਕਾਗੜਦੀ (ਕੌਣੀਆਂ ਕਾਂ-ਕਾਂ ਬੋਲਦੀਆਂ ਹਨ ਅਤੇ ਗਿਧਾਂ ਕੂਹ-ਕੂਹ ਬੋਲਦੀਆਂ ਹਨ, ਜੋਗਣੀਆਂ ਲਹੂ ਦੇ ਬਰਤਨ ਭਰਦੀਆਂ ਹਨ ॥੩੯੩॥

੨੬ ਦੇਵਾਂਤਕ ਤੇ ਨਰਾਂਤਕ ਦੈਂਤ ਸਾਰੇ ਗਏ ਅਧਿਆਏ ਸਮਾਪਤ ਹੁੰਦਾ ਹੈ ॥੯॥

੨੭ ਹੁਣ ਪ੍ਰਹਸਤ ਦਾ ਯੁੱਧ ਕਥਨ ਹੈ ॥

੨੮ ਸੰਗੀਤ ਛਪੈ ਛੰਦ ॥ ਪੱਪਾ ਕਹਿੰਦਾ ਹੈ ਕਿ ਰਾਵਣ ਨੇ ਆਪਣਾ ਪੁੱਤਰ ਪ੍ਰਹਸਤ ਯੁੱਧ ਕਰਨ ਲਈ ਭੇਜ ਦਿੱਤਾ ਦਦਾ ਕਹਿੰਦਾ ਹੈ ਕਿ ਉਸ ਨੂੰ ਅਣਗਿਣਤ ਦਲ ਦੇ ਦਿੱਤਾ।

੨੯ ਕੱਕਾ ਕਹਿੰਦਾ ਹੈ ਕਿ ਧਰਤੀ ਕੰਬ ਉਠੀ ਬੱਬਾ ਕਹਿੰਦਾ ਹੈ ਕਿ ਜਦੋਂ ਘੋੜਿਆਂ ਦੇ ਬੇਅੰਤ ਪਉੜ (ਖੁਰ) ਬਜੇ ਧਰਤੀ ਨਾਲ।

੩੦ ਨੰ ਨਾਗੜਦੀ ਨੰਨਾਂ ਕਹਿੰਦਾ ਹੈ ਕਿ ਵਿਸ਼ਕਰਮਾ ਦਾ ਪੋਤਰਾ (ਨੀਲ) ਨਿੱਤਰਿਆ ਜਿਸ ਨੇ ਉਸ ਨੂੰ ਫੜ ਕੇ ਧਰਤੀ ਤੇ ਪਛਾੜਕੇ ਮਾਰਕੇ ਸੁੱਟ ਦਿੱਤਾ।

੩੧ ਸੱਸਾ ਕਹਿੰਦਾ ਹੈ ਯੁੱਧ ਦੇ ਵਿਚ ਹਾਹਾਕਾਰ ਮੱਚ ਗਈ ਤੇ ਦੈਂਤਾਂ ਦਾ ਦਲ ਭਾਰੀ ਮਾਤਰਾ ਵਿਚ ਮਾਰਿਆ ਗਿਆ।

---

੮ ਅੱਗੇ ਸ੍ਰੀਮਾਨ ਪ੍ਰਿੰਸੀਪਲ ਸਾਹਿਬ ਲਿਖਦੇ ਹਨ ਇਹ ਲੋਕ ਆਨੇ ਬਹਾਨੇ ਕਿਉਂ ਇਸ ਗੱਲ ਉੱਤੇ ਤੇਲੇ ਹੋਏ ਹਨ ਕਿ ਸ੍ਰੀ ਦਸਮੇਸ਼ ਜੀ ਹੀ ਇਸ ਅਸ਼ਲੀਲ ਤੇ ਕਾਮੁਕ ਰਚਨਾ ਜੋ ਛਪੇ ਦਸਮ ਗ੍ਰੰਥ ਦੀ ੧੪੨੮ ਪੰਨਿਆਂ 'ਚੋਂ ਇਕੱਲੀ ਹੀ ੫੮੦×੩੫। ਹਕਾਇਤਾਂ=੬੧੫ ਪੰਨੇ ਹਨ, ਦੇ ਲਿਖਾਰੇ ਹਨ। ਇਸ ਦੇ ਉੱਤਰ ਵਿਚ ਚਰਿਤ੍ਰੋ ਪਖਯਾਨੇ ਦਾ ਟੀਕਾ ਹੋ ਹੀ ਗਿਆ ਹੈ। ਪਾਠਕ ਉਸ ਨੂੰ ਪੜ੍ਹ ਕੇ ਫੇਰ ਹੀ ਫੈਸਲਾ ਕਰ ਸਕਦੇ ਹਨ ਪਰੰਤੂ ਇਸ ਦਾ ਉੱਤਰ ਸਿੱਖ ਦੇ ਕੌਮ ਮੰਨੇ ਪ੍ਰਮੰਨੇ ਲਿਖਾਰੀ ਇਤਿਹਾਸ ਤੇ ਮਿਥਿਹਾਸ ਅਤੇ ਗੁਰਮਤਿ ਤੇ ਪੰਥ ਦੇ ਪ੍ਰਮਾਣ ਲੇਖਕ ਭਾਈ ਵੀਰ ਸਿੰਘ ਪਰਚਾ ਸਚਿਆਰ, ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ ਦੇ ਪੰਨਾ ੩੨ 'ਤੇ ਦੇਖੋ। ਆਪ ਲਿਖਦੇ ਹਨ—ਚਰਿਤ੍ਰੋ ਪਖਯਾਨ—ਰਚਨਾ ਬਾਰੇ ਕੁਝ ਲਿਖਾਰੀਆਂ ਨੇ ਸ਼ੰਕਾ ਉਠਾਇਆ ਹੈ ਕਿ ਇਹ ਗੁਰੂ ਸਾਹਿਬ ਦੀ ਰਚਨਾ ਨਹੀਂ ਹੋ ਸਕਦੀ ਕਿਉਂਕਿ ਕਿਥੇ ਗੁਰੂ ਸਾਹਿਬਾਨ ਦੀ ਅਕਾਲ ਉਸਤਤਿ ਅਤੇ ਜਾਪੁ ਸਾਹਿਬ ਜਿਹੀ ਸਹਿਜ ਸੁਹੇਲੀ ਬਾਣੀ ਅਤੇ ਕਿਥੇ ਇਨ੍ਹਾਂ ੪੦੪ ਚਰਿਤਰਾਂ ਵਿਚ ਦੋਰੋ ਰਹਮ ਦੇ ਕੌੜੇ ਕੁਸੈਲੇ ਚਰਚੇ। ਉੱਤਰ—ਇਹ ਅੱਜ ਦੇ ਯਥਾਰਥਵਾਦੀ ਚਰਿਤ੍ਰ ਦੇ ਅਨੁਸਾਰ ਹੀ ਹੈ ਤਾਂ ਕਿ ਦੁਰਾਚਾਰ ਦੀ ਨੰਗੀ ਭਿਆਨਕ ਸ਼ਕਲ ਵੇਖ ਕੇ ਇਨਸਾਨ ਬਦੀ ਤੋਂ ਸਦਾ ਲਈ ਮੂੰਹ ਮੋੜ ਲਵੇ।

ਵਾਰ ਸ੍ਰੀ ਭਗਉਤੀ ਜੀ ਕੀ, ਪੰਜਾਬੀ ਵਾਰ ਸਾਹਿਤ ਵਿਚ ਆਪਣਾ ਪ੍ਰਮੁੱਖ ਸਥਾਨ ਰੱਖਦੀ ਹੈ ਜਿਸ ਦੇ ਰਚਣ ਦਾ ਕਾਰਨ ਦੁਰਗਾ ਉਸਤਤਿ ਨਹੀਂ। ਜਿਵੇਂ ਕਿ ਇਤਿਹਾਸਕਾਰਾਂ ਨੇ ਉਕਾਈ ਖਾਧੀ ਹੈ, ਬਲਕਿ ਦੇਸ਼ ਦੀ ਸੁੱਤੀ ਜਨਤਾ ਨੂੰ ਇਹ ਦਰਸਾਉਣਾ ਸੀ ਕਿ ਜੇਕਰ ਇਕ ਇਸਤਰੀ ਹਥਿਆਰ ਪਕੜ ਕੇ ਵੈਰੀ ਦੇ ਆਹੂ ਲਾਹ ਸਕਦੀ ਹੈ ਤਾਂ ਤੁਸੀਂ ਮਰਦ ਹੋ ਕੇ ਕੀ ਕੁਝ ਨਹੀਂ ਕਰ ਸਕਦੇ। ਸੋ ਨੀਂਦ ਤੋਂ ਜਾਗੋ ਤੇ ਮਰਦਾਨਗੀ ਦੇ ਜ਼ੌਹਰ ਵਿਖਾਉਂਦੇ ਹੋਏ ਵਿਦੇਸ਼ੀ, ਜਾਬਰਾਂ ਅਤੇ ਸੱਚ ਧਰਮ ਦੇ ਦੋਖੀਆਂ ਨਾਲ ਦੋਸਤ ਪੰਜਾ ਲਵੋ। ਇਸੇ ਤਰ੍ਹਾਂ ਰਾਮ ਅਵਤਾਰ ਤੇ ਕ੍ਰਿਸ਼ਨਾਵਤਾਰ ਲਿਖਣ ਦਾ ਮਨੋਰਥ ਵੀ ਸੀ, ਅਵਤਾਰਾਂ ਦੀ ਉਸਤਤੀ ਕਦਾਚਿਤ ਨਹੀਂ, ਇਹ ਤਾਂ ਆਪ ਨੇ ਕ੍ਰਿਸ਼ਨਾਵਤਾਰ ਵਿਚ ਐਨ ਸਪੱਸ਼ਟ ਹੀ ਕਰ ਦਿੱਤਾ ਹੈ।

ਮੈ ਨ ਗਨੇਸਹਿ ਪ੍ਰਿਥਮ ਮਨਾਊ ॥ ਕਿਸ਼ਨ ਬਿਸ਼ਨ ਕਬਹੂ ਨਹਿ ਧਿਆਊਂ ॥ ਕ੍ਰਿਸ਼ਨਾ ਵਤਾਰ ਅੰਗ ੪੩੪ ॥

ਉੱਤਰ—ਨਿੰਦਕ ਲੋਕ ਅਤੇ ਅਲੋਚਕ ਆਪ ਭਾਵੇਂ ਨਰਕ ਕੁੰਡ ਵਿਚ ਜਾ ਕੇ ਪੈਂਦੇ ਹਨ ਪਰ ਇਕ ਵਾਰ ਤਾਂ ਉਹ ਬ੍ਰਹਮਾ ਦੀ ਵੀ ਮੱਤ ਮਾਰ ਦਿੰਦੇ ਹਨ। ਇਸ ਲਈ ਸਾਡੇ ਮਾਨਯੋਗ ਸਿੰਘ ਸਾਹਿਬਾਨ ਪਾਸ ਇੰਨਾ ਸਮਾਂ ਕਿੱਥੇ ਹੈ ਕਿ ਆਪ ਪੜ੍ਹ ਕੇ ਵਿਚਾਰ ਕਰ ਸਕਣ। ਆਦਿ ਬਾਣੀ ਗਵਾਹੀ ਦਿੰਦੀ ਹੈ ਕਿ ਆਪੇ ਭਵਰੁ ਫੁਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ॥ ਆਪੇ ਮਛੁ ਕਛੁ ਕਰਣੀ ਕਰੁ ਤੇਰਾ ਰੂਪੁ ਨ ਲਖਣ ਜਾਈ ਹੇ ॥੬॥ ਅੰਗ ੧੦੨੦ ॥ ਮ: ੧॥

ਇਸੇ ਤਰ੍ਹਾਂ ੨੪ ਅਵਤਾਰਾਂ ਦੀ ਸੰਕੇਤਕ ਵਰਨਣ ਆਦਿ ਬਾਣੀ ਵਿਚ ਇਉਂ ਪੁਰੰਸਕ੍ਰਿਤ ਕੀਤਾ ਹੈ। ਅਸ਼ਟਪਦੀਆਂ ਵਿਚੋਂ—

ਬ੍ਰਹਮੈ ਗਰਬੁ ਕੀਆ ਨਹੀਂ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛਤਾਨਿਆ ॥ ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥ ਐਸਾ ਗੁਰਬੁ ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥ ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥ ਹਰੀ ਚੰਦ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਇ ਆਪੇ ਮਤਿ ਦੇਵੈ ॥੩॥ ਦੁਰਮਤ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥ ਭੂਲੋ ਰਾਵਣੁ ਮੁਗਧੁ ਅਚੇਤ ॥ ਲੂਟੀ ਲੰਕਾ ਸੀਸ ਸਮੇਤਿ ॥

॥ [੧]ਘੰ ਘਾਗੜਦੀ ਘਾਇ ਭਕ ਭਕ ਕਰਤ ਰਾਗੜਦੀ ਰੁਹਿਰ ਰਣ ਰੰਗ ਬਹਿ ॥ [੨]ਜੰ ਜਾਗੜਦੀ ਜੁਯਹ ਜੁੱਗਣ ਜਪੈ ਕਾਗੜਦੀ ਕਾਕ ਕਰ ਕਹਕ ਕਹ ॥੩੯੪॥ [੩]ਪਾਗੜਦੀ ਪ੍ਰਹਸਤ ਜੁਝੰਤ ਲਾਗੜਦੀ ਲੈ ਚਲਯੋ ਅੱਪ ਦਲ ॥ ਭਾਗੜਦੀ ਭੂਮਿ ਭੜਹੜੀ ਕਾਗੜਦੀ ਕੰਪੀ ਦੋਈ ਜਲ ਥਲ ॥ [੪]ਨਾਗੜਦੀ ਨਾਦ ਨਿਹ ਨੱਦ ਭਾਗੜਦੀ ਰਣ ਭੇਰ ਭਯੰਕਰ ॥ [੫]ਸਾਗੜਦੀ ਸਾਂਗ ਝਲਹਲਤ ਚਾਗੜਦੀ ਚਮਕੰਤ ਚਲਤ ਸਰ ॥ ਖੰ ਖਾਗੜਦੀ ਖੜਗ ਖਿਮਕਤ ਥਹਤ ਚਾਗੜਦੀ ਚਟਕ ਚਿਨਗੈਂ ਕਢੈ ॥ [੬]ਠੰ ਠਾਗੜਦੀ ਠਾਟ ਠੱਟਕਰ ਮਨੋ ਠਾਗੜਦੀ ਠਣਕ ਠਠਿਆਰ ਗਢੈ ॥੩੯੫॥ ਢਾਗੜਦੀ ਢਾਲ ਉੱਛਲਹਿ ਬਾਗੜਦੀ ਰਨ ਬੀਰ ਬੱਬਕਹਿ ॥ ਆਗੜਦੀ ਇਕ ਲੈ ਚਲੈਂ ਇੱਕ ਕਹੁ ਇਕ ਉਚੱਕਹਿ ॥ [੮]ਤਾਗੜਦੀ ਤਾਲ ਤੰਬੂਰੰ ਬਾਗੜਦੀ ਰਣ ਬੀਨ ਸੁ ਬੱਜੈ ॥ ਸਾਗੜਦੀ ਸੰਖ ਕੇ ਸਬਦ ਗਾਗੜਦੀ ਗੈਵਰ ਗਲ ਗੱਜੈਂ ॥ [੯]ਧੰ ਧਾਗੜਦੀ ਧਰਣਿ ਧੜ ਧੁਕਿ ਪਰਤ ਚਾਗੜਦੀ ਚਕਤ ਚਿਤ ਮਹਿ ਅਮਰ ॥ ਪੰ ਪਾਗੜਦੀ ਪੁਹਪ ਬਰਖਾ ਕਰਤ ਜਾਗੜਦੀ ਜੱਛ ਗੰਧ੍ਰਬ ਬਰ ॥੩੯੬॥ [੧੦]ਝਾਗੜ ਦੀ ਝੁੱਝ ਭਟ ਗਿਰੈਂ ਮਾਗੜਦੀ ਮੁਖ ਮਾਰ ਉਚਾਰੈ ॥ ਸਾਗੜਦੀ ਸੰਜ ਪੰਜਰੇ ਘਾਘੜਦੀ ਘਣੀਅਰ ਜਣੁ ਕਾਰੇ ॥ [੧੧]ਤਾਗੜਦੀ ਤੀਰ ਬਰਖੰਤ ਗਾਗੜਦੀ ਗਹਿ ਗਦਾ ਗ੍ਰਿਸ੍ਟੰ ॥ [੧੨]ਮਾਗੜਦੀ ਮੰਤ੍ਰ ਮੁਖ ਜਪੈਂ ਆਗੜਦੀ ਅੱਛਰ ਬਰ ਇਸਟੰ ॥ [੧੩]ਸੰ ਸਾਗੜਦੀ ਸਦਾ ਸਿਵ ਸਿਮਰ ਕਰ ਜਾਗੜਦੀ ਜੁਝ ਜੋਧਾ ਮਰਤ ॥ [੧੪]ਸੰ ਸਾਗੜਦੀ ਸੁਭਟ ਸਨਮੁਖ ਗਿਰਤ ਆਗੜਦੀ ਅਪਛਰਨ ਕਹੱ ਬਰਤ ॥੩੯੭॥ [੧੫]ਭੁਜੰਗ ਪ੍ਰਯਾਤ ਛੰਦ ॥ ਇਤੈ ਉੱਚਰੇ ਰਾਮ ਲੰਕੇਸ ਬੈਣੰ ॥ ਉਤੈ ਦੇਵ ਦੇਖੈ ਚੜੈ ਰਥ ਗੈਣੰ ॥ [੧੬]ਕਹੋ ਏਕ ਏਕੰ ਅਨੇਕੰ ਪ੍ਰਕਾਰੰ ॥ ਮਿਲੇ ਜੁੱਧ ਜੇਤੇ ਸਮੰਤੰ ਲੁੱਝਾਰੰ ॥੩੯੮॥ [੧੭]ਬਭੀਛਣ ਬਾਚ ਰਾਮ ਸੋ ॥ [੧੮]ਧੁਨੰ ਮੰਡਲਾਕਾਰ ਜਾ ਕੋ ਬਿਰਾਜੈ ॥ ਸਿਰੰ ਜੈਤ ਪੱਤ੍ਰੰ ਸਿਤੰ ਛੱਤ੍ਰ ਛਾਜੈ ॥ [੧੯]ਰਥੰ ਬੇਸਟਤੰ ਬਯਾਘ੍ਰ ਚਰਮੰ ਅਭੀਤੰ ॥ ਤਿਸੈ ਨਾਥ ਜਾਨੋ ਹਠੀ ਇੰਦ੍ਰਜੀਤੰ ॥੩੯੯॥ [੨੦]ਨਹੇ ਪਿੰਗ ਬਾਜੀ ਰਥੰ ਜੇਨ ਸੋਭੈਂ ॥ ਮਹਾਂ ਕਾਇ ਪੇਖੇ ਸਬੈ ਦੇਵ ਛੋਭੈਂ ॥ [੨੧]ਹਰੇ ਸਰਬ ਗਰਬੰ ਧਨੰ ਪਾਲ ਦੇਵੰ ॥ ਮਹਾਂ ਕਾਇ ਨਾਮਾ ਮਹਾਂਬੀਰ ਜੇਵੰ ॥੪੦੦॥ [੨੨]ਲਗੇ ਮਯੂਰ ਬਰਣੰ ਰਥੰ ਜੇਨ ਬਾਜੀ ॥ ਬਕੈ ਮਾਰ ਮਾਰੰ ਤਜੈ ਬਾਣ ਰਾਜੀ ॥ [੨੩]ਮਹਾਂ ਜੁੱਧ ਕੋ ਕਰ ਮਹੋਦਰ ਬਖਾਨੋ ॥ ਤਿਸੈ ਜੁੱਧ ਕਰਤਾ ਬਡੋ ਰਾਮ ਜਾਨੋ ॥੪੦੧॥ ਲਗੇ ਮੂਖਕੰ ਬਰਣ ਬਾਜੀ ਰਥੇਸੰ ॥ ਹਸੈ

---

ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥ ਸਹਸਬਾਹੁ ਮਧਕੀਟ ਮਹਿਖਾਸਾ ॥ ਹਰਣਾਖਸੁ ਲੈ ਨਖਹੁ ਬਿਧਾਸਾ ॥ ਦੈਤ ਸੰਘਾਰੇ ਬਿਨ ਭਗਤਿ ਅਭਿਆਸਾ ॥੬॥ ਜਰਾਸੰਧਿ ਕਾਲਜਮੁਨ ਸੰਘਾਰੇ ॥ ਰਕਤਬੀਜੁ ਕਾਲੁ ਨੇਮ ਬਿਦਾਰੇ ॥ ਦੈਤ ਸੰਘਾਰਿ ਸੰਤ ਨਿਸਤਾਰੇ ॥੭॥ ਆਪੇ ਸਤਿਗੁਰ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥ ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮ ਨ ਜਾਨਿਆ ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੁਖ ਹੋਈ ॥੯॥ ਜਨਮੇਜੈ ਗੁਰਸਬਦ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ਇਕ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੧॥ ਕੰਸੁ ਕੇਸੁ ਚਾਣੂਰੁ ਨ ਕੋਈ ॥ ਰਾਮ ਨ ਚੀਨਿਆ ਅਪਨੀ ਪਤਿ ਖੋਈ ॥ ਬਿਨ ਜਗਦੀਸ ਨ ਰਾਖੈ ਕੋਈ ॥੧੧॥ ਅੰਗ ੨੨੪-੨੫ ॥ ਮ: ੧॥

ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਜੋਤਿ ਦਾ ਹੈ । ਜਿਸ ਵਿਚ ਦੱਸਿਆ ਹੈ ਕਿ ਜਿਨ੍ਹਾਂ ਗਰਬ ਕੀਤਾ ਉਹ ਪਛਤਾਏ, ਜਿਨ੍ਹਾਂ ਗੁਰੂ ਦਾ ਭਾਣਾ ਨਾ ਮੰਨਿਆ ਉਹ ਮਾਰੇ ਗਏ ਅਤੇ ਦੈਂਤ ਮਾਰੇ ਗਏ ਸੰਤ ਉਬਾਰੇ ਇਹ ਹੈ ਪ੍ਰਭੂ ਦਾ ਬਿਰਦ ਜੋ ਦੈਂਤਾਂ ਤੇ ਦੇਵਤਿਆਂ ਅਥਵਾ ਅਵਤਾਰਾਂ ਦੀ ਲੀਲਾ ਹੈ । ਪ੍ਰੰਤੂ ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਪਾਠਕਾਂ ਨੂੰ ਇਸ ਲੀਲਾ ਦੇ ਇਤਿਹਾਸ ਬਾਰੇ ਕੀ ਜਾਣਕਾਰੀ ਹੋਈ ? ਕਿ ਇਹ ਲੀਲਾ ਕਿਵੇਂ ਵਰਤੀ ਸੀ ? ਲਗਪਗ ਇਹ ੨੪ ਅਵਤਾਰਾਂ ਦੇ ਸ਼ੁਭ ਤੇ ਪਵਿੱਤਰ ਕਾਰਨਾਮੇ ਹਨ, ਭੁੱਲੇ, ਭਟਕੇ ਅਹੰਕਾਰ ਮਤਿਆਂ ਦੇ ਕਰਤੱਵ ਹਨ, ਪਰ ਗੂਹਜ ਬਾਣੀ ਨੂੰ ਸਮਝਣਾ ਸੌਖਾ ਨਹੀਂ । ਇਹ ਕਿਵੇਂ ਸਮਝੀ ਜਾਵੇ ? ਇਸ ਪ੍ਰਸ਼ਨ ਦੇ ਸਮਾਧਾਨ ਨੇ ਆਪਣੇ ਸ਼ਬਦ ਆਦਿ ਵਿਚ ਦੱਸ ਦਿੱਤਾ ਹੈ—

ਕਿ ਭਾਈ ! ਜਿੱਥੇ-ਜਿੱਥੇ ਵੀ ਅਸੀਂ ਵੇਖਦੇ ਹਾਂ ਉਥੇ-ਉਥੇ ਹੀ ਉਹ ਸਦਾ ਪ੍ਰਵਦਗਾਰ ਰਿਹਾ ਹੈ, ਪਰ ਬਿਨਾਂ ਸਮਝੇ ਕੱਚੀ ਬੁੱਧੀ ਵਾਲਾ ਜਗਤ ਝਗੜਾ ਕਰਦਾ ਹੈ ॥੪॥ ਇਸ ਪਹੇਲੀ ਨੂੰ ਜਦੋਂ ਗੁਰੂ ਸਮਝਾਵੇਗਾ ਤਾਂ ਸਮਝ ਵਿਚ ਆਵੇਗੀ ਜਾਂ ਕੋਈ ਵਿਰਲਾ ਗੁਰਮੁਖ ਇਸ ਪਹੇਲੀ ਨੂੰ ਬੁੱਝੇਗਾ ॥੫॥ ਹੇ ਸਾਡੀ ਰੱਖਿਆ ਕਰਨ ਵਾਲੇ ਰਖਵਾਲੇ ! ਪ੍ਰਭੂ ਸਾਨੂੰ ਇਸ ਭੁੱਲ ਤੋਂ ਬਚਾ ਲਵੇ । ਕਿਉਂਕਿ ਇਸ ਬੁਝਾਰਤ ਦੇ ਬੁੱਝੇ ਬਿਨਾਂ ਇਨਸਾਨ ਪਸ਼ੂ ਸਮਾਨ ਹੀ ਹੋ ਕੇ ਬੇਤਾਲੀਆਂ ਗੱਲਾਂ ਕਰਦੇ ਹਨ ॥੬॥ ਜਦੋਂ ਗੁਰੂ ਦੀ ਸ਼ਰਨ ਵਿਚ ਜਾ ਕੇ ਪੁੱਛਿਆ

ਸ਼ਬਦ ਮੂਰਤ ਦੇ ਪੰਨਾ ੫੩ 'ਤੇ ਲੇਖ ਹੈ—ਕਿ ਬਚਿਤ੍ਰ ਨਾਟਕ ਦੀ ਉਥਾਨਕਾ ਤੇ ਦੂਜੇ ਅਧਿਆਵਾਂ ਵਿਚ ਕਵੀ ਚੂੜਾਮਣਿ ਨੇ ਜਗਦੀਸ਼ ਦਾ ਸਭ

੧ ਘੱਘਾ ਕਹਿੰਦਾ ਹੈ ਕਿ ਘਾਉਆਂ ਵਿਚੋਂ ਭੱਕ-ਭੱਕ ਕਰਕੇ ਲਹੂ ਬਹਿੰਦਾ ਸੀ ਜੋ ਰਣ ਰੰਗ ਦੇ ਵਿਚ ਵਗ ਰਿਹਾ ਸੀ।

੨ ਜੰ ਜਾਗੜਦੀ ਜੋਗਣੀਆਂ ਦੇ ਝੁੰਡ ਆਪਣੀ ਬੋਲੀ ਦਾ ਜਾਪ ਕਰਦੀਆਂ ਸਨ ਕਕਾ ਕਹਿੰਦਾ ਹੈ ਕਿ ਕਾਂ ਆਪਣੇ ਕਹਿਕੇ ਲਾਉਂਦੇ ਸਨ ॥੩੯੪॥

੩ ਧਾਗੜ ਦੀ ਜਦੋਂ ਪ੍ਰਹਸਤ ਆਪਣਾ ਦਲ ਲੈ ਕੇ ਜੂਝਣ ਲਈ ਚੱਲਿਆ ਤਾਂ ਧਰਤੀ ਉਤੇ ਖਲ ਬਲੀ ਮਚ ਗਈ ਭਗਦੜ ਪੈ ਗਈ ਤੇ ਜਲ ਅਤੇ ਥਲ ਕੰਬ ਗਏ।

੪ ਨਾਗੜਦੀ-ਧੌਂਸਿਆਂ ਦੀ ਆਵਾਜ਼ ਨਿਕਲੀ। ਭੱਭਾ ਕਹਿੰਦਾ ਹੈ ਕਿ ਭੇਰੀਆਂ ਦਾ ਭਿਆਨਕ ਸ਼ਬਦ ਸੁਣਾਈ ਦਿੱਤਾ।

੫ ਸੱਸਾ ਕਹਿੰਦਾ ਹੈ ਕਿ ਸਾਂਗਾਂ ਬਰਛੇ ਛਲਕੇ ਤੇ ਬਰਛੇ ਹਿਲਦੇ ਤੇ ਚਮਕੀਲੇ ਤੀਰ ਚਲੇ। ਖਖਾ ਕਹਿੰਦਾ ਹੈ ਕਿ ਹਰ ਪਾਸੇ ਤਲਵਾਰਾਂ ਖੜਗ ਦਿਸਦੇ ਹਨ ਤੇ ਤੀਰ ਚਲਦੇ ਹਨ।

੬ ਖੰਖਾਗੜਦੀ ਖੇਤ ਦੇ ਵਿਚ ਤਲਵਾਰ ਚਲਦੀ ਹੈ ਤੇ ਇਕ ਦੂਜੀ ਨਾਲ ਖਹਿੰਦੀ ਹੈ ਖਹਕੇ ਚਟਾਕ ਦੇ ਕੇ ਖੜਕਦੀ ਹੈ ਤਾਂ ਅੱਗ ਦੀਆਂ ਚਿਣਕਾਂ ਨਿਕਲਦੀਆਂ ਹਨ। ਠਾਗੜਦੀ ਠਾਟ ਠੱਕ ਕਰਕੇ ਵਜਦੀ ਹੈ ਜਾਣੋਂ ਠਠਾਰੇ (ਘੁਮਿਆਰ= ਪ੍ਰਜਾਪਤਿ) ਬਰਤਨ ਘੜਦੇ ਹਨ ਧੋੜੇ ਵੱਜਣ ਦੀ ਆਵਾਜ਼ ਆ ਰਹੀ ਹੈ ॥੩੯੫॥

੭ ਢਾਗੜ ਦੀ ਢਾਲ ਨੂੰ ਪਰਾਹਾਂ ਚੁਕਦੇ ਹਨ ਤਾਂ ਉਤੇ ਉਠਦੀ ਹੈ ਅਤੇ ਯੁੱਧ ਦੇ ਵਿਚ ਸੂਰਮੇ ਭਭਕਾਰਦੇ ਹਨ। ਜ਼ਖਮੀ ਹੋਇਆ ਨੂੰ ਕਿਸੇ ਨੂੰ ਚੁੱਕ ਕੇ ਲੈ ਗਏ ਕਿਸੇ ਨੂੰ ਚੁਕ ਰਹੇ ਹਨ।

੮ ਤਤਾ ਕਹਿੰਦਾ ਹੈ ਕਿ ਤਾਲ ਪੂਰੇ ਜਾ ਰਹੇ ਨੇ ਛੋਟੇ ਨਗਾਰੇ, ਬੀਨ ਆਦਿ ਵਾਜੇ ਵਜਦੇ ਹਨ। ਸਾਗੜਦੀ ਕਿਸੇ ਪਾਸੇ ਸੰਖ ਵਜਦੇ ਹਨ ਕਿਸੇ ਪਾਸੇ ਗਾਰਗਗੜਦੀ "ਗੈਵਰ"= ਹਾਥੀ ਗੱਜਦੇ ਹਨ।

੯ ਧਾਗੜਦੀ ਧਰਤੀ ਭੂਚਾਲ ਆਉਣ ਵਾਂਗ ਡੋਲ ਰਹੀ ਹੈ। ਚਾਗੜ ਦੀ ਅਮਰਾ ਪੁਰੀ ਦੇ ਦੇਵਤੇ ਹੈਰਾਨ ਹੋ ਰਹੇ ਹਨ। ਪੰਪਾਗ ਦੀ ਤੇ ਫੁੱਲਾਂ ਦੀ ਵਰਖਾ ਕਰ ਰਹੇ ਹਨ। ਜਾਗੜ ਦੀ, ਜੱਛ ਤੇ ਗੰਧਰਬ ਤੇ ਉਹਨਾਂ ਦੀ ਇਸਤ੍ਰੀਆਂ ॥੩੯੬॥

੧੦ ਝਾਗੜ ਦੀ ਜੂਝ ਕੇ ਕਈ ਸੂਰਮੇ ਧਰਤੀ ਤੇ ਡਿਗਦੇ ਹਨ ਮਾਗੜ ਦੀ ਲੜਾਕੇ ਮੂੰਹ ਤੋਂ ਮਾਰੋ ਮਾਰ ਬੋਲਦੇ ਹਨ। ਸਾਗੜ ਦੀ ਕਾਲੇ ਲੋਹੇ ਦੀਆਂ ਸੰਜੋਆ ਪਹਿਨੀਆਂ ਹੋਈਆਂ ਇਉਂ ਜਾਪਦੀਆਂ ਹਨ ਜਿਵੇਂ ਲੋਹੇ ਦੇ ਪਿੰਜਰੇ ਸੈਨਾ ਜੁੜੀ ਹੋਈ ਇਉਂ ਜਾਪਦੀ ਹੈ ਜਿਵੇਂ ਕਾਲੀ ਬਦਲ ਦੀ ਘਟਾ ਚੜ੍ਹ ਆਉਂਦੀ ਹੈ।

੧੧ ਤਾਗੜ ਦੀ ਤੀਰਾਂ ਦੀ ਵਰਖਾ ਕਰ ਰਹੇ ਹਨ ਗਾਗੜ ਦੀ ਗਦਾ ਨੂੰ ਪਕੜ ਕੇ ਮਾਰਦੇ ਹਨ।

੧੨ ਮਾਗੜ ਦੀ ਮੁਖ ਤੋਂ ਮੰਤਰ ਜਪਦੇ ਹਨ ਆਗੜਦੀ ਆਪਣੇ ਇਸ਼ਟ ਦੇਵ ਅੱਗੇ ਵਰ ਦੀ ਜਾਚਨਾ ਲਈ ਕੁਝ ਅੱਛਰਾਂ ਦਾ ਜਾਪ ਕਰਦੇ ਹਨ (ਭਾਵ ਵਰ ਮੰਗਦੇ ਹਨ)।

੧੩ ਸੰ ਸਾਗੜਦੀ ਸਦਾ ਸਿਵ ਨੂੰ ਸਿਮਰ (ਧਿਆਉਂਦੇ ਹਨ) ਜਾਂ ਸਦਾ ਸਿਵ ਨੂੰ ਸਿਮਰ ਕੇ ਵਰ ਮੰਗਦੇ ਹਨ ਯੋਧੇ ਯੁੱਧ ਕਰਦੇ-ਕਰਦੇ ਮਰ ਜਾਂਦੇ ਨੇ।

੧੪ ਜਿਹੜੇ ਸੂਰਮੇ ਸਾਹਮਣੇ ਛਾਤੀ ਤਾਣਕੇ ਲੜ ਕੇ ਮਰ ਜਾਂਦੇ ਡਿੱਗ ਜਾਂਦੇ ਹਨ ਆਗੜਦੀ ਉਹ ਅਪੱਛਰਾਂ ਨੂੰ ਵਰਦੇ ਹਨ ॥੩੯੭॥

੧੫ ਭੁਜੰਗ ਪ੍ਰਯਾਤ ਛੰਦ ॥ ਇਧਰ ਰਾਮ ਚੰਦਰ ਅਤੇ ਲੰਕੇਸ਼ ਭਬੀਸ਼ਣ ਗਲ ਬਾਤ ਕਰਦੇ ਹਨ। ਉਧਰ ਦੇਵਤੇ ਰਥਾਂ ਤੇ ਚੜ੍ਹ ਕੇ ਆਕਾਸ਼ ਵਿਚ ਵੇਖ ਰਹੇ ਹਨ। ਰਾਮ ਕਹਿੰਦਾ ਹੈ।

੧੬ ਐ ਭਬੀਸ਼ਣ ਇਕ-ਇਕ ਮੁਖੀ ਦਾ ਖੁਲਾਸੇ ਨਾਲ ਪ੍ਰੀਚੇ ਦਸ ਅਨੇਕ ਤਰ੍ਹਾਂ ਦਾ। ਜਿਹੜੇ ਯੁੱਧ ਦੇ ਵਿਚ ਮਿਲੇ ਜਿਤਨੇ ਵੀ ਜੁਝਾਰੂ ਆਏ ਹੋਏ ਹਨ ॥੩੯੮॥

੧੭ ਭਬੀਸ਼ਣ ਕਹਿੰਦਾ ਹੈ ਰਾਮ ਨੂੰ ॥

੧੮ (ਉਂਗਲੀ ਕਰਕੇ ਅਹੁ ਵੇਖੋ) ਜਿਸ ਦੇ ਹੱਥ ਵਿਚ ਗੋਲ ਚਾਕੂਦਾਰ ਧਨੁਸ਼ ਹੈ। ਸਿਰ ਤੇ ਜੈਤ ਪੱਤਰ ਹੈ ਸਫੈਦ ਛੱਤਰ ਪਾਇਆ ਹੋਇਆ ਹੈ।

੧੯ ਰਥ ਦੀਆਂ ਬੈਠਕਾਂ ਸ਼ੇਰ ਦੀ ਚਮੜੀ (ਖੱਲ) ਨਾਲ ਮੜ੍ਹ ਕੇ ਬੇਡਰ ਹੋ ਕੇ ਬੈਠਾ ਹੈ। ਐ ਸਵਾਮੀ ਰਾਮ ਜੀ! ਉਸ ਨੂੰ ਸਮਝ ਲਉ ਕਿ ਉਹ ਹੈ ਇੰਦਰ ਨੂੰ ਜਿੱਤਣ ਵਾਲੇ (ਮੇਘਨਾਥ) ਪਿੱਛੇ ਨਾ ਹਟਣ ਵਾਲਾ ਸੂਰਮਾ ਹੈ ॥੩੯੯॥

੨੦ ਉਹ ਵੇਖੋ ਜਿਸ ਦੇ ਰਥ ਨੂੰ ਭੂਸਲੇ ਰੰਗ ਦੇ ਘੋੜੇ ਜੁੜੇ ਹੋਏ ਸੋਭਦੇ ਨੇ ਅਤੇ ਬੜੀ ਭਾਰੀ ਦੇਹ ਵਿਖਾਈ ਦਿੰਦੀ ਹੈ ਜਿਸ ਤੋਂ ਸਾਰੇ ਦੇਵਤੇ ਡਰਦੇ ਹਨ। ਜਿਸ ਨੇ ਸਾਰਿਆਂ ਦਾ ਹੰਕਾਰ ਤੋੜ ਦਿੱਤਾ ਹੈ।

੨੧ ਧਨੰਪਾਲ (ਕਬੇਰ) ਦਾ ਹੰਕਾਰ ਤੋੜ ਦਿੱਤਾ ਸੀ ਮਹਾ ਕਾਯ ਇਸ ਦਾ ਨਾਮ ਹੈ ਤੇ ਮਹਾਨ ਸੂਰਮਾ ਹੈ ॥੪੦੦॥

੨੨ ਉਹ ਦੇਖੋ-ਜਿਸਦੇ ਰਥ ਨੂੰ ਮੋਰ ਰੰਗੇ ਘੋੜੇ ਰਥ ਨੂੰ ਜੜਤੇ ਹੋਏ ਹਨ ਤੇ ਮੂੰਹ ਤੋਂ ਮਾਰੋ ਮਾਰ ਬਕ ਰਿਹਾ ਹੈ ਤੇ ਤੀਰਾਂ ਦੀ ਲੜੀ ਛੋਡੀ ਜਾਂਦਾ ਹੈ।

੨੩ ਜਿਹੜਾ ਮਹਾਨ ਯੁੱਧ ਕਰਨ ਵਾਲਾ ਹੈ ਉਹ ਹੈ ਮਹੋਦਰ ਰਾਵਣ ਦਾ ਵਜੀਰ। ਐ ਰਾਮ ਇਸ ਨੂੰ ਬੜਾ ਯੁੱਧ ਕਰਨ ਵਾਲਾ ਜਾਣ ਲਵੋ ॥੪੦੧॥

੨੪ ਉਹ ਦੇਖੋ-ਜਿਸ ਰਥ ਨੂੰ ਚੂਹੇ ਰੰਗੇ ਘੋੜੇ ਜੁੜੇ ਹੋਏ ਹਨ।

---

☚ ਪ੍ਰਤਾਪ ਹਰ ਤਰੀਕੇ ਨਾਲ ਲਿਖਣ ਦਾ ਇਕਰਾਰ ਫੁਰਮਾਇਆ ਸੀ। ਸੋ ਆਪਣੀ ਕਥਾ ਦੇ ਛੇਕੜਲੇ ਅਧਿਆਵਾਂ ਵਿਚ ਇਹ ਬਚਨ ਪੂਰਾ ਕਰਨ ਲਈ ਆਪ ਨੇ ਕਮਰਕੱਸੇ ਕਰ ਲਏ ਹਨ ਅਤੇ ਜਗਦੀਸ ਦੇ ਪ੍ਰਤਾਪ ਦੀ ਪਹਿਲੀ ਕਿਸ਼ਤ ਚੰਡੀ ਚਰਿਤ੍ਰ ਦੂਜੇ (ਤ੍ਰਾਂਬੀ ਮਹਾਤਮ) ਦੇ ਰੂਪ ਵਿਚ ਤਾਰਨੀ ਆਰੰਭ ਦਿੱਤੀ ਹੈ। ਬਚਿਤ੍ਰ ਨਾਟਕ, ਚੂੰਕਿ ਪ੍ਰਸੰਗ, ਕਰਮਬੁੱਧ ਇਕ ਮਹਾਨ ਗ੍ਰੰਥ ਹੈ ਅਤੇ ਇਸ ਦੇ ਕਈ ਭਾਗ ਤੇ ਭਾਗਾਂ ਦੇ ਕਈ-ਕਈ ਅਧਿਆਇ ਹਨ। ਇਸ ਲਈ ਵੱਡੇ ਸਿਰਲੇਖ ਤੋਂ ਬਾਦ ਚਾਰ ਭਾਗ ਤੇ ਅਧਿਆਵਾਂ ਦੇ ਛੋਟੇ ਸਿਰਨਾਮਿਆਂ ਨਾਲ "ਸ੍ਰੀ ਮੁਖ ਵਾਕ ਪਾਤਸ਼ਾਹੀ ੧੦" ਵੱਡਾ ਵਾਕ ਲਿਖਣ ਦੀ ਥਾਂ ਸੰਖੇਪ ਸ਼ਬਦਾਂ ਵਿਚ "ਪਾਤਸ਼ਾਹੀ ੧੦" ਲਿਖ ਦੇਣਾ ਹੀ ਕਾਫੀ ਸਮਝਿਆ ਗਿਆ। ਲੇਕਿਨ ਹਰ ਭਾਗ ਤੇ ਕਈ ਵਾਰੀ ਅਧਿਆਇ ਆਰੰਭ ਕਰਨ ਵੇਲੇ ਵੀ ਇਸ ਤਰ੍ਹਾਂ ਦੇ ਵਾਕ ਲਿਖ ਕੇ ਪ੍ਰਸੰਗਲੀ ਕਾਇਮ ਰੱਖਣ ਦਾ ਯਤਨ ਕੀਤਾ ਹੈ।

੧ ਅਬ ਚਉਬੀਸ ਉਚਰੋ ਅਵਤਾਰਾ ॥ ਜਿਹ ਬਿਧਿ ਤਿਨਕਾ ਲਖਾ ਅਖਾਰਾ ॥
ਸੁਨਿਯਹੁ ਸੰਤ ਸਭੈ ਚਿਤ ਲਾਈ ॥ ਬਰਨਤ ਸ਼ਯਾਮ ਜਥਾ ਮਤਿ ਭਾਈ ॥੧॥
੨ ਅਬ ਮੈ ਕਹੋ ਰਾਮ ਅਵਤਾਰਾ ॥ ਜੈਸ ਜਗਤ ਮੈ ਕਰਾ ਅਖਾਰਾ ॥੧॥
੩ ਅਬ ਬਰਨੋ ਕ੍ਰਿਸ਼ਨਾ ਅਵਤਾਰੂ ॥ ਜੈਸ ਭਾਂਤ ਬਪ ਧਰਾ ਮੁਰਾਰੂ ॥੧॥
੪ ਅਬ ਬਾਇਸਵੋਂ ਗਨ ਅਵਤਾਰਾ ॥ ਜੈਸ ਰੂਪ ਕੱਹ ਧਰੋ ਮੁਰਾਰਾ ॥੧॥
੫ ਅਬ ਮੈ ਮਹਾ ਸ਼ੁੱਧਿ ਮਤਿ ਕਰਕੈ ॥ ਕਹੋ ਕਥਾ ਚਿਤ ਲਾਇ ਬਿਚਰਕੇ ॥
ਚਉਬੀਸਵੋਂ ਕਲਕੀ ਅਵਤਾਰਾ ॥ ਤਾ ਕਰ ਕਹੋਂ ਪ੍ਰਸੰਗ ਸੁਧਾਰਾ ॥੧॥
ਗਨਿ ਚਉਬਿਸੈ ਅਵਤਾਰ ॥ ਬਹੁ ਕੈ ਕਹੈ ਬਿਸਥਾਰ ॥
ਅਬ ਗਨੋਂ ਉਪ ਅਵਤਾਰਾ ॥ ਜਿਮ ਧਰੇ ਰੂਪ ਮੁਰਾਰ ॥੨੦॥
ਜੇ ਧਰੇ ਬ੍ਰਹਮਾ ਰੂਪ ॥ ਤੇ ਕਹੋ ਕਾਬਿ ਅਨੂਪ ॥
ਜੇ ਧਰੇ ਰੁਦ੍ਰ ਅਵਤਾਰ ॥ ਅਬ ਕਹੋਂ ਤਾਂਹਿ ਬਿਚਾਰ ॥੨੧॥ ਆਦਿ ॥

ਗ੍ਰੰਥ ਕਰਤਾ ਜੀ ਦੇ ਸ੍ਰੀ ਮੁੱਖ ਤੋਂ ਉਚਾਰਨ ਕੀਤੇ ਇਹ ਵਾਕ ਸਾਫ ਸ਼ਾਹਦੀ ਭਰਦੇ ਹਨ ਕਿ ਸਾਰਾ ਬਚਿਤ੍ਰ ਨਾਟਕ ਗ੍ਰੰਥ ਇਕੋ ਮਹਾਂ ਕਵੀ ਦੇ ਉੱਚ ਦਿਮਾਗ ਦੀ ਅਲੋਕਾਰ ਰਚਨਾ ਹੈ। ਇਸ ਤੋਂ ਬਿਨਾਂ ਕਵੀ ਸ਼ਿਆਮ ਜੀ ਨੇ ਇਸੇ ਗ੍ਰੰਥ ਵਿਚ ਆਪਣੀ ਜਾਣ-ਪਛਾਣ ਇਨ੍ਹਾਂ ਛੰਦਾਂ ਦੁਆਰਾ ਵੀ ਬੜੇ ਸਪੱਸ਼ਟ ਸ਼ਬਦਾਂ ਵਿਚ ਕਰਵਾਈ ਹੈ।

੧ ਛੱਤ੍ਰੀ ਕੋ ਪੂਤ ਹੋ ਬਾਮਨ ਕੋ ਨਾਹਿ, ਕੈ ਤਪੁ ਆਵਤ ਹੈ ਜੁ ਕਰੋ ॥ ਅਰ ਅਉਰ ਜੰਜਾਰੁ ਜਿਤੋ ਗ੍ਰਿਹ ਕੋ, ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ ॥ ਅਬ ਰੀਝਕੈ ਦੇਹੁ ਵਹੈ ਹਮ ਕਉ, ਜੋਊ ਬਿਨਤੀ ਕਰੁ ਜੋਰਿ ਕਰੋਂ ॥ ਜਬ ਅਉ ਕੀ ਅਉਧਿ ਨਿਦਾਨ ਬਨੈ ਅਤਿ ਰਨ ਮੈ ਤਬ ਜੂਝਿ ਮਰੋਂ ॥੨੪੮੯॥
੨ ਜਉ ਕਿਛੁ ਇੱਛ੍ ਕਰੋਂ ਧਨ ਕੀ, ਤਉ ਚਲਿਯੋ ਧਨੁ ਦੇਸਨ ਦੇਸ ਤੇ ਆਵੈ ॥ ਅਉ ਜਬ ਰਿੱਧਨ ਸਿੱਧਨ ਪੈ ਹਮਰੋ ਨਹੀਂ ਨੈਕ ਹੀਆ ਲਲਚਾਵੈ ॥ ਅਉਰ ਸੁਨੋ ਕਛੁ ਜੋਗ ਬਿਖੈ ਇਹੈ ਬਰ ਪਾਵੈ ॥੧੯੦੧॥ ਕ੍ਰਿਸ਼ਨਾ-ਕਥਾ। ☛

[੧]ਪਉਨ ਕੇ ਗਉਨ ਕੋ ਚਾਰ ਦੇਸੰ ॥ [੨]ਧਰੇ ਬਾਣ ਪਾਣੰ ਕਿਧੋ ਕਾਲ ਰੂਪੰ ॥
ਤਿਸੈ ਰਾਮ ਜਾਨੰ ਸਹੀ ਦਈਤ ਭੂਪੰ ॥੪੦੨॥ [੩]ਫਿਰੈ ਮੋਰ ਪੁੱਛੰ ਢੁਰੈ ਚਉਰ ਚਾਰੰ ॥
ਰੜੈ ਕਿੱਤ ਬੰਦੀ ਅਨੰਤੰ ਅਪਾਰੰ ॥ [੪]ਰਥੰ ਸੁਵਰਣ ਕੀ ਕਿੰਕਨੀ ਚਾਰ ਸੋਹੈ ॥
ਲਖੇ ਦੇਵ ਕੰਨਿਆਂ ਮਹਾਂ ਤੇਜ ਮੋਹੈ ॥੪੦੩॥ [੫]ਛਕੇ ਮੱਧ ਜਾ ਕੀ ਧੁਜਾ ਸਾਰਦੂਲੰ ॥
ਇਹੈ ਦਈਤ ਰਾਜੰ ਦੁਰੰ ਦ੍ਰੋਹ ਮੂਲੰ ॥ [੬]ਲਸੈ ਕ੍ਰੀਟ ਸੀਸੰ ਕਸੈ ਚੰਦ੍ਰ ਭਾ ਕੋ ॥
ਰਮਾ ਨਾਥ ਚੀਨੋ ਦਸੰ ਗ੍ਰੀਵ ਤਾ ਕੋ ॥੪੦੪॥ [੭]ਦੁਹੂੰ ਓਰ ਬੱਜੇ ਬਜੰਤ੍ਰੰ ਅਪਾਰੰ ॥
ਮਚੇ ਸੂਰਬੀਰੰ ਮਹਾਂ ਸਸਤ੍ਰ ਧਾਰੰ ॥ [੮]ਕਰੈ ਅੱਤ੍ਰ ਪਾਤੰ ਨਿਪਾਤੰਤ ਸੂਰੰ ॥ ਉਠੇ
ਮੱਧ ਜੁੱਧੰ ਕਮੱਧੰ ਕਰੂਰੰ ॥੪੦੫॥ [੯]ਗਿਰੇ ਰੁੰਡ ਮੁੰਡੰ ਭਸੁੰਡੰ ਅਪਾਰੰ ॥ ਰੁਲੇ ਅੰਗ
ਭੰਗੰ ਸਮੰਤੰ ਲੁਝਾਰੰ ॥ [੧੦]ਪਰੀ ਕੂਹ ਜੂਹੰ ਉਠੇ ਗੱਦ ਸੱਦੰ ॥ ਜਕੇ ਸੂਰਬੀਰੰ ਛਕੇ
ਜਾਣ ਮੱਦੰ ॥੪੦੬॥ [੧੧]ਗਿਰੇ ਝੂਮ ਭੂਮੰ ਅਘੂਮੇਤਿ ਘਾਯੰ ॥ ਉਠੇ ਗੱਦ ਸੱਦੰ
ਚੜ੍ਹੇ ਚਉਪ ਚਾਯੰ ॥ [੧੨]ਜੁਝੈ ਵੀਰ ਏਕੰ ਅਨੇਕੰ ਪ੍ਰਕਾਰੰ ॥ ਕਟੇ ਅੰਗ ਜੰਗੰ
ਰਟੈ ਮਾਰ ਮਾਰੰ ॥੪੦੭॥ [੧੩]ਛੁਟੇ ਬਾਣ ਪਾਣੰ ਉਠੈਂ ਗੱਦ ਸੱਦੰ ॥ ਰੁਲੇ ਝੂਮ ਭੂਮੰ
ਸੁ ਬੀਰੰ ਬਿਹੱਦੰ ॥ [੧੪]ਨਚੇ ਜੰਗ ਰੰਗੰ ਤਤੱਥਈ ਤਤੱਥਯੰ ॥ ਛੁਟੈ ਬਾਣ ਰਾਜੀ
ਫਿਰੈ ਛੂਛ ਹੱਥਯੰ ॥੪੦੮॥ [੧੫]ਗਿਰੇ ਅੰਕੁਸੰ ਬਾਰਣੰ ਬੀਰ ਖੇਤੰ ॥ ਨਚੇ ਕੰਧ
ਹੀਣੰ ਕਬੰਧੰ ਅਚੇਤੰ ॥ [੧੬]ਭਰੈਂ ਖੇਚਰੀ ਪੱਤ੍ਰ ਚਉਸਠ ਚਾਰੀ ॥ ਚਲੇ ਸਰਬ ਆਨੰਦਿ
ਹੁਐ ਮਾਸਹਾਰੀ ॥੪੦੯॥ [੧੭]ਗਿਰੇ ਬੰਕੁੜੇ ਬੀਰ ਬਾਜੀ ਸੁਦੇਸੰ ॥ ਪਰੇ ਪੀਲਵਾਨੰ
ਛੁਟੇ ਚਾਰ ਕੇਸੰ ॥ [੧੮]ਕਰੈ ਪੈਜ ਵਾਰੰ ਪ੍ਰਚਾਰੰਤ ਬੀਰੰ ॥ ਉਠੇ ਸ੍ਰੋਣ ਧਾਰੰ ਅਪਾਰੰ
ਹਮੀਰੰ ॥੪੧੦॥ [੧੯]ਛੁਟੈਂ ਚਾਰਿ ਚਿਤ੍ਰੰ ਬਚਿਤ੍ਰੰਤ ਬਾਣੰ ॥ ਚਲੇ ਬੈਠ ਕੈ ਸੂਰਬੀਰੰ
ਬਿਮਾਣੰ ॥ [੨੦]ਗਿਰੇ ਬਾਰੁਣੰ ਬਿੱਥਰੀ ਲੁੱਥ ਜੁੱਥੰ ॥ ਖੁਲੇ ਸੁਰਗ ਦੁਆਰੰ ਗਏ ਵੀਰ
ਅੱਛਥੰ ॥੪੧੧॥ [੨੧]ਦੋਹਰਾ ॥ ਇਹਿ ਬਿਧਿ ਹਤ ਸੈਨਾ ਭਈ ਰਾਵਣ ਰਾਮ ਬਿਰੁੱਧ ॥
ਲੰਕ ਬੰਕ ਪ੍ਰਾਪਤ ਭਯੋ ਦਸ ਸਿਰ ਮਹਾ ਸਕ੍ਰੁੱਧ ॥੪੧੨॥ [੨੨]ਭੁਜੰਗ ਪ੍ਰਯਾਤ ਛੰਦ ॥
ਤਬੈ ਮੁੱਕਲੇ ਦੂਤ ਲੰਕੇਸ ਅੱਪੰ ॥ ਮਨੰ ਬਚ ਕਰਮੰ ਸਿਵੰ ਜਾਪ ਜੱਪੰ ॥ [੨੩]ਸਬੈ
ਮੰਤ੍ਰ ਹੀਣੰ ਸਮੈ ਅੰਤ ਕਾਲੰ ॥ [੨੪]ਭਜੋ ਏਕ ਚਿੱਤੰ ਸੁ ਕਾਲੰ ਕ੍ਰਿਪਾਲੰ ॥੪੧੩॥
[੨੫]ਰਥੀ ਪਾਇਕੰ ਦੰਤ ਪੰਤੀ ਅਨੰਤੰ ॥ ਚਲੇ ਪੱਖਰੇ ਬਾਜ ਰਾਜੰ ਸੁਭੰਤੰ ॥
[੨੬]ਧਸੇ ਨਾਸਕਾ ਸ੍ਰੋਨ ਮੱਝੰ ਸੁ ਬੀਰੰ ॥ ਬੱਜੇ ਕਾਨ੍ਹਰੇ ਡੰਕ ਡਉਰੂ ਨਫੀਰੰ ॥੪੧੪॥
[੨੭]ਬਜੈ ਲਾਗ ਬਾਦੰ ਨਿਨਾਦੰਤਿ ਵੀਰੰ ॥ ਉਠੈ ਗੱਦ ਸੱਦੰ ਨਿਨੱਦੰ ਨਫੀਰੰ ॥
ਭਏ ਆਕੁਲੰ ਬਿਆਕਲੰ ਛੋਰਿ ਭਾਗਿਅੰ ॥ [੨੮]ਬਲੀ ਕੁੰਭਕਾਨੰ ਤਊ ਨਾਹਿ

---

☛ ਇਨ੍ਹਾਂ ਛੰਦਾਂ ਤੋਂ ਪਤਾ ਲੱਗਦਾ ਹੈ : (੧) ਕਿ ਕਵੀ ਸ਼ਿਆਮ ਜੀ ਸੋਢੀ ਵੰਸ਼ ਖੱਤਰੀ ਹਨ । (੨) ਜੋਗੀਆਂ ਵਾਲੀਆਂ ਰਿੱਧੀਆਂ ਸਿੱਧੀਆਂ ਵੱਲੋਂ ਬੇਪ੍ਰਵਾਹ ਹਨ (੩) ਹੋਰਨਾਂ ਘਰੋਗੀ ਜੰਜਾਲਾਂ ਤੋਂ ਬੇਪ੍ਰਵਾਹ ਹਨ ਉਚੇਰੇ ਹਨ (੪) ਉਨ੍ਹਾਂ ਨੂੰ ਧਨ-ਦੌਲਤ ਦੀ ਪ੍ਰਾਪਤੀ ਕਰਨ ਦੀ ਵੀ ਰੰਚਕ ਇੱਛਾ ਨਹੀਂ । (੫) ਚਾਹਨਾ ਹੈ ਤਾਂ ਕੇਵਲ ਪ੍ਰਭੂ-ਸਿਮਰਨ, ਧਰਮ ਯੁੱਧ ਵਿਚ ਸ਼ਹੀਦ ਹੋਣ ਤੇ ਅਕਾਲ ਪੁਰਖ ਦੀ ਆਗਿਆ ਪਾਲਨ ਯਾਨੀ ਸੱਚ, ਧਰਮ ਦੇ ਪ੍ਰਚਾਰਨ ਦੀ ਹੀ ਹੈ । ਜਿਹਾ ਕਿ ਆਪ ਫੁਰਮਾਉਂਦੇ ਹਨ—(੧) ਅਵਰ ਬਾਂਛਨਾ ਨਾਹਿ ਪ੍ਰਭ, ਧਰਮ ਜੁੱਧ ਕੇ ਚਾਇ ॥੨੨੯੧॥ ਫਿਰ ਮਨੁੱਖੀ ਜਨਮ ਆਪ ਉਸੇ ਦਾ ਧਨ ਮੰਗਦੇ ਹਨ ਜੋ ਨਾਮ ਜਪਦਾ ਤੇ ਧਰਮ ਯੁੱਧ ਦਾ ਵਿਚਾਰ ਕਰਦਾ ਹੈ ।

੨ ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ ॥ ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ ॥ ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁਦੀਪਕੁ ਜਿਉਂ ਉਜੀਆਰੈ ॥ ਗਿਆਨਹਿ ਕੀ ਬਢਨੀ ਮਨਹੁ ਹਾਥਿ ਲੈ ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥ ਕ੍ਰਿਸ਼ਨ ਕਥਾ ॥

ਸ਼ਬਦ ਮੂਰਤ ਦਾ ਲੇਖਕ ਇਹ ਉਦਾਹਰਨਾਂ ਦੇਣ ਉਪਰੰਤ ਪੰਨਾ ੫੬ 'ਤੇ ਲਿਖਦਾ ਹੈ—ਹੁਣ ਮੱਥੇ ਪੁਰ ਜਿਨ੍ਹਾਂ ਦੇ ਅੱਖੀਆਂ ਹਨ, ਨੈਣਾਂ ਦੀ ਜੋਤਿ ਕਾਇਮ ਹੈ ਤੇ ਨੈਣਾਂ ਪਿੱਛੇ ਦਿਮਾਗ ਵੀ ਰੱਖਦੇ ਹਨ ਉਹ ਸੁਖੱਲੇ ਹੀ ਲੱਭ ਸਕਦੇ ਹਨ ਕਿ ਇਸ ਤਰ੍ਹਾਂ ਦੀ ਨਿਰਮਾਣ ਨਿਰਇੱਛਤ ਤੇ ਤੇਜ਼-ਪ੍ਰਤਾਪ ਵਾਲੀ ਹਸਤੀ ਸਿਵਾਇ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਕੋਈ ਨਹੀਂ । ਉਨ੍ਹਾਂ ਆਪਣਾ ਨਾਮ ਪ੍ਰਗਟ ਕੀਤਾ ਹੈ ਜਾਂ ਨਹੀਂ, ਭਾਵੇਂ ਆਪਣੇ ਆਪ ਨੂੰ ਸ਼ਿਆਮ ਤੇ ਰਾਮ ਆਦਿ ਉਪਨਾਵਾਂ ਓਹਲੇ ਲੁਕਾਇਆ ਹੈ । ਜੇ ਸ਼ਿਆਮ ਨਾਮ ਕਿਸੇ ਹੋਰ ਕਵੀ ਦਾ ਹੁੰਦਾ ਤਾਂ ਇੰਨੀ ਉੱਚੀ ਪੁਜੀਸ਼ਨ ਦਾ ਮਾਲਕ ਹੁੰਦਾ ਹੋਇਆ ਕਿਸੇ ਦੇ ਦਰਬਾਰ ਵਿਚ ਚਾਕਰੀ ਕਰਨ ਕਿਸ ਗ਼ਰਜ਼ ਨਾਲ ਜਾਂਦਾ ? ਅਤੇ ਜੇ ਕਿਸੇ ਗੱਲੇ ਕਿਸੇ ਉਚੇਰੀ ਹਸਤੀ ਦਾ ਮੁਥਾਜ ਹੁੰਦਾ ਤਾਂ ਇੰਨਾ ਕੁਝ ਆਖਣਾ ਉਸ ਦੀ ਫੋਕੀ ਸ਼ੇਖੀ ਹੀ ਸਮਝੀ ਜਾਂਦੀ । ਸਗੋਂ ਇਸ ਦੇ ਉਲਟ ਉਸ ਨੂੰ ਹੋਰਨਾਂ ਦਰਬਾਰੀ ਕਵੀਆਂ ਵਾਂਗ ਇਸ ਤਰ੍ਹਾਂ ਦਾ ਇਤਰਾਫ਼ ਆਪਣੀ ਹਰ ਪੁਸਤਕ ਦੇ ਆਦਿ ਜਾਂ ਅੰਤ ਲਾਜ਼ਮੀ ਤੌਰ 'ਤੇ ਕਰਨਾ ਪੈਂਦਾ ਜਿਹਾ ਕਿ—

੧ ਜਿਹੜੇ ਘੋੜੇ ਚਾਰੇ ਦਿਸ਼ਾਵਾਂ ਦੀ ਹਵਾ ਨੂੰ ਦੌੜਨ ਵਿਚ ਮਾਤ ਕਰਦੇ ਹਨ। ਹੱਥ ਵਿਚ ਤੀਰ ਫੜਿਆ ਹੋਇਆ ਹੈ

੨ ਜੋ ਕਾਲ ਦਾ ਹੀ ਰੂਪ ਧਰਿਆ ਹੋਇਆ ਹੈ। ਐ ਰਾਮ ਜੀ ਇਸ ਨੂੰ ਜਾਣ ਲਉ ਕਿ ਇਹੋ ਦੈਤਾਂ ਦਾ ਠੀਕ ਰਾਜਾ ਰਾਵਣ ਹੈ ॥੪੦੨॥

੩ ਜਿਸ ਦੇ ਮੋਰ ਦੇ ਫੰਗਾਂ ਦਾ ਚੌਰ ਫਿਰਦਾ ਹੈ (ਚੌਰ ਝੁਲਦਾ ਹੈ) ਜੋ ਬੜਾ ਸੁੰਦਰ ਹੈ। ਜਿਸ ਦੇ ਚਾਰੇ ਪਾਸੇ ਕਵੀਸ਼ਰ ਅਨੇਕਾਂ ਬੰਦਾਂ ਵਿਚ ਕੀਰਤੀ ਕਹਿ ਰਹੇ ਹਨ ਅਪਾਰ ਕੀਰਤੀ ਹੋ ਰਹੀ ਹੈ।

੪ ਅਤੇ ਰਥ ਨੂੰ ਸੋਨੇ ਦੇ ਘੁੰਘਰੂ ਚਾਰੇ ਪਾਸੇ ਸੋਭਦੇ ਹਨ। ਜਿਸ ਦੇ ਮਹਾਂ ਤੇਜ਼ ਨੂੰ ਵੇਖ ਕੇ ਦੇਵਤਿਆਂ ਦੀਆਂ ਪੁੱਤਰੀਆਂ ਮੋਹਤ ਹੁੰਦੀਆਂ ਹਨ ॥੪੦੩॥

੫ ਜਿਸ ਦੇ ਝੰਡੇ ਵਿਚਕਾਰ ਸ਼ੇਰ ਦਾ ਚਿੰਨ ਲੱਗਿਆ ਹੋਇਆ ਹੈ। ਇਹ ਹੈ ਦੈਂਤਾਂ ਦਾ ਰਾਜਾ ਬੁਰਿਆਈ ਤੇ ਦ੍ਰੋਹ ਦਾ ਮੂਲ (ਰਾਵਣ)।

੬ ਜਿਸ ਦੇ ਸਿਰ ਤੇ ਸਿਰ ਉਪਰ ਮੁਕਟ ਲਿਸ਼ਕਦਾ ਹੈ ਜੋ ਚੰਦ੍ਰਮਾਂ ਦੀ ਸੋਭਾ ਨੂੰ ਮਾਤ ਕਰ ਰਿਹਾ ਹੈ। ਐ ਨਾਥ ਰਾਮ। ਉਸ ਨੂੰ ਦਸ ਸਿਰ ਵਾਲਾ ਦਹਿਸਰ ਸਮਝ ਲਉ ॥੪੦੪॥

੭ ਦੋਵੇਂ ਪਾਸੇ ਬਜੰਤ੍ਰੀਆਂ ਨੇ ਆਪਾਰ ਹੀ ਵਾਜੇ ਵਜਾ ਦਿੱਤੇ। ਸੂਰਬੀਰ ਬਹਾਦਰ ਯੋਧਿਆਂ ਨੇ ਸ਼ਸਤਰਾਂ ਦੀ ਧਾਰ ਮਚਾ ਦਿੱਤੀ।

੮ ਅਸਤਰ ਚਲਾਉਂਦੇ ਹਨ ਤੇ ਸੂਰਮਿਆਂ ਨੂੰ ਨਾਸ ਕਰੀ ਜਾਂਦੇ ਹਨ। ਯੁੱਧ ਦੇ ਵਿਚ ਬੜੀ ਡਰਾਉਣੀ ਭਿਆਨਕ ਆਵਾਜ਼ ਹੋ ਰਹੀ ਹੈ ॥੪੦੫॥

੯ ਸਿਰ ਤੇ ਧੜ ਡਿੱਗੇ ਪਏ ਹਨ ਹਾਥੀਆਂ ਦੇ ਸੁੰਡ ਬੇਅੰਤ ਹੀ ਅਤੇ ਸੂਰਮਿਆਂ ਦੇ ਅੰਗ ਕਟੇ ਹੋਏ ਸਾਰੇ ਪਏ ਰੁਲਦੇ ਹਨ।

੧੦ ਕੂਕਾ ਰੌਲੀ ਪਈ ਹੋਈ ਹੈ ਦੁਖੀਆਂ ਦੀਆਂ ਆਵਾਜ਼ਾਂ ਆਉਂਦੀਆਂ ਹਨ। ਜਾਣੋਂ ਸੂਰਬੀਰ ਯੋਧਿਆਂ ਨੇ ਸ਼ਰਾਬ ਪੀ ਲਈ ਹੈ ॥੪੦੬॥

੧੧ ਘੁੰਮ-ਘੁੰਮ ਕੇ ਡਿਗਦੇ ਹਨ ਜਿਨ੍ਹਾਂ ਨੂੰ ਅਰੋਗ ਹੁੰਦਿਆਂ ਘਾਉ ਲੱਗ ਗਏ। ਜਿਉਂ ਜਿਉਂ ਜੰਗੀ ਵਾਜਿਆਂ ਦੀ ਆਵਾਜ਼ ਆਉਂਦੀ ਹੈ ਸੂਰਮਿਆਂ ਨੂੰ ਚਾਉ ਚੜ੍ਹਦਾ ਹੈ।

੧੨ ਇਕ-ਇਕ ਸੂਰਮਾ ਅਨੇਕ ਪ੍ਰਕਾਰ ਦੇ ਦਾਉ ਪੇਚ-ਪੈਂਤੜੇ ਕਰਦਾ ਹੈ। ਜੰਗ ਦੇ ਵਿਚ ਅੰਗ ਕੱਟੇ ਗਏ ਹਨ ਪਰ ਮੁਖ ਤੋਂ ਮਾਰੋ ਮਾਰ ਕਹੀ ਜਾਂਦੇ ਹਨ ॥੪੦੭॥

੧੩ ਹੱਥਾਂ ਵਿਚੋਂ ਤੀਰ ਨਿਕਲਦੇ ਹਨ ਤੇ ਜਖਮੀਆਂ ਦੇ ਮੁੱਖ ਵਿੱਚੋਂ ਦੁਖੀ ਆਵਾਜ਼ਾਂ ਨਿਕਲਦੀਆਂ ਹਨ। ਤੜਪ-ਤੜਪ ਕੇ ਧਰਤੀ ਦੇ ਰੁਲਦੇ ਹਨ ਸੂਰਮੇ ਬੇਅੰਤ ਹੀ।

੧੪ ਇਕ ਜੰਗ ਦੇ ਰੰਗ ਵਿਚ ਮਸਤ ਹੋ ਕੇ ਨੱਚਦੇ ਹਨ ਜਿਵੇਂ ਧਮਾਲ ਪਾਉਂਦੇ ਹਨ। ਜਿਉਂ-ਜਿਉਂ ਬਾਣਾਂ ਦੀ ਚੱਕਰੀ ਘੁੰਮਦੀ ਹੈ ਤਿਵੇਂ ਹੀ ਮਸਤ ਹੋ ਕੇ ਉਹ ਝੂਮਦੇ ਹਨ ॥੪੦੮॥

੧੫ ਕਈ ਸੂਰਮੇ ਇਕੋ ਵਾਰ ਖੇਤ ਚਿ ਡਿੱਗ ਗਏ ਹਨ। ਸਿਰਾਂ ਤੋਂ ਬਿਨਾਂ ਧੜ ਤੜਫਦੇ ਹਨ ਤੇ ਬੇਸੁਰਤ ਹੋ ਕੇ।

੧੬ ਚੌਹਠ ਜੋਗਣੀਆਂ ਅਪਣੇ ਖੱਪਰ ਭਰਦੀਆਂ ਹਨ। ਮਾਸਾਹਾਰੀ ਮਾਸ ਖਾ-ਖਾ ਕੇ ਅੰਦਰ ਪ੍ਰਸੰਨ ਹੋ ਕੇ ਚਲ ਪਏ ॥੪੦੯॥

੧੭ ਬੜੇ ਸੁੰਦਰ ਜੁਆਨ ਬੜੇ ਬਾਂਕੇ ਘੋੜਿਆਂ ਤੋਂ ਡਿੱਗ ਗਏ ਹਨ ਹਾਥੀਆਂ ਵਾਲੇ ਡਿੱਗ ਪਏ ਤੇ ਕੇਸ ਖੁਲ ਗਏ ਹਨ।

੧੮ ਉਹ ਆਪ ਡਿਗੇ ਪਏ ਹਨ ਜਿਹੜੇ ਆਪ ਵਾਰ ਕਰਦੇ ਸਨ ਤੇ ਬਾਕੀ ਸਾਥੀਆਂ ਨੂੰ ਅੱਗੇ ਵੱਧਣ ਲਈ ਪ੍ਰਚਾਰ ਕਰਦੇ ਸਨ. ਉਹਨਾਂ ਦੇ ਸਰੀਰ ਵਿਚੋਂ ਲਹੂ ਦੀਆਂ ਧਾਰਾ ਅਪਾਰ ਹੀ ਚਲ ਰਹੀਆਂ ਹਨ ਜੋ ਬੜੇ ਅੰਮੀਰ ਸਨ ॥੪੧੦॥

੧੯ ਚਿਤਰਕਾਰੀ ਵਾਲੇ ਕਮਾਣ ਹੱਥੋਂ ਡਿੱਗ ਗਏ ਹਨ ਸਮੇਤ ਤੀਰ ਦੇ। ਉਹ ਸੂਰਬੀਰ ਆਪ ਬਿਬਾਨਾਂ ਤੇ ਬੈਠ ਕੇ ਸੁਰਗ ਲੋਕ ਨੂੰ ਚਲੇ ਗਏ।

੨੦ ਜਿਵੇਂ ਬੱਦਲ ਡਿੱਗਦਾ ਹੈ ਇਉਂ ਡਿੱਗ ਗਏ ਨੇ ਲੋਥਾਂ ਪਾਣੀ ਵਾਂਗ ਖੂਨ ਨਾਲ ਲੁਥ-ਪੁਥ ਹੋ ਗਈਆਂ ਹਨ। ਉਹਨਾਂ ਵਾਸਤੇ ਸੁਵਰਗ ਦੇ ਦਰਵਾਜ਼ੇ ਖੁਲ ਗਏ ਹਨ ਅਤੇ ਸੂਰਮੇ ਬੇਰੋਕ ਫਟਾ ਫੱਟ ਅੰਦਰ ਲੰਘ ਗਏ ॥੪੧੧॥

੨੧ ਦੋਹਰਾ ॥ ਇਸ ਤਰ੍ਹਾਂ ਸੈਨਾ ਮਾਰੀ ਗਈ ਰਾਵਣ ਦੀ ਰਾਮ ਚੰਦਰ ਦੇ ਵਿਰੁੱਧ ਲੜਦੀ ਹੋਈ ॥ ਰਾਵਣ ਬਾਕੀ ਲੰਕਾ ਵਿਚ ਚਲਾ ਗਿਆ ਦਸਾਂ ਸਿਰਾਂ ਵਾਲਾ ਮਹਾਂ ਕ੍ਰੋਧ ਦੇ ਨਾਲ ਭਰਿਆ ਹੋਇਆ ॥੪੧੨॥

੨੨ ਭੁਜੰਗ ਪ੍ਰਯਾਤ ਛੰਦ ॥ ਗੁਰਦੇਵ ਆਪਣੇ ਵੱਲੋਂ ਪਾਠਕਾਂ ਨੂੰ ਉਪਦੇਸ਼ ਦਿੰਦੇ ਹਨ ਕਿ ਉਸ ਵੇਲੇ ਰਾਵਣ ਨੇ ਆਪਣੇ ਖਾਸ ਦੂਤ ਬੁਲਾ ਲਏ। ਉਹਨਾਂ ਨੂੰ ਨਾਲ ਲੈ ਕੇ ਸ਼ਿਵ ਜੀ ਦੇ ਨਾਮ ਦਾ ਜਾਪ ਜਪਣ ਲਗੇ। ਪਰ ਯਾਦ ਰਖੋ ਉਸ ਵੇਲੇ ਸਾਰੇ

੨੩ ਮੰਤਰ ਤੇ ਉਪਾਏ ਵਿਅਰਥ ਹੋ ਜਾਂਦੇ ਨੇ ਜਦੋਂ ਅੰਤਕਾਲ ਸਮਾਂ ਆ ਜਾਵੇ।

੨੪ ਇਸ ਲਈ ਇੱਕ ਚਿੱਤ ਹੋ ਕੇ ਉਸ ਕ੍ਰਿਪਾਲੂ ਅਕਾਲ ਪੁਰਖ ਦਾ ਭਜਨ ਕਰਿਆ ਕਰੋ ॥੪੧੩॥

੨੫ (ਰਾਵਣ ਆਪ ਪਹਾੜ ਤੇ ਸ਼ਿਵ ਜੀ ਦਾ ਜਾਪ ਕਰਦਾ ਹੈ) ਕੁੰਭ ਕਰਨ ਨੂੰ ਜਗਾਉਣ ਲਈ ਰਥਾਂ ਵਾਲੇ, ਪੈਦਲ, ਹਾਥੀਆਂ ਵਾਲੇ ਬਹੁਤ ਸਾਰੇ ਭੇਜ ਦਿਤੇ ਤੇ ਕਾਠੀਆਂ ਪਾਕੇ ਘੋੜਿਆਂ ਵਾਲੇ ਚਲੇ ਗਏ।

੨੬ ਉਹ ਜਾ ਕੇ ਮੇਘਨਾਥ ਦੇ ਨਾਸਾਂ ਵਿਚ ਤੇ ਕੰਨਾਂ ਵਿਚ ਜਾ ਕੇ ਦਾਖਲ ਹੋ ਗਏ ਅਤੇ ਕਾਨੜੇ ਦੀ ਧੁਨੀ ਵਿਚ ਡਊਰਾਂ ਤੇ ਡੰਕੇ ਮਾਰਕੇ ਅਤੇ ਨਫੀਰੀਆਂ ॥੪੧੪॥

੨੭ ਉਹ ਸੂਰਮੇ ਵਜਾਉਣ ਲਗ ਪਏ। ਧੌਂਸਿਆਂ ਵਿਚੋਂ ਬੜੀ ਉਚੀ ਆਵਾਜ਼ ਨਿਕਲੀ। ਬੜੀ ਉਚੀ ਆਵਾਜ਼ ਨਿਕਲੀ ਧੌਂਸਿਆ ਤੇ ਨਫੀਰੀਆਂ ਦੀ।

੨੮ ਜਿਸ ਨੂੰ ਸੁਣਕੇ ਅਕਲ ਵਾਲੇ ਬੇਅਕਲ ਹੋ ਕੇ ਭੱਜਣ ਲੱਗੇ। ਉਹ ਸੂਰਮਾ ਕੁੰਭ ਕਰਨ ਫੇਰ ਵੀ ਨਾਂਹ ਜਾਗਿਆ ॥੪੧੫॥

---

੧ ਸ੍ਰੀ ਦਸਮੇਸ਼ ਜੀ ਦੇ ਪ੍ਰਸਿੱਧ ਦਰਬਾਰੀ ਕਵੀ (ਅਣੀ ਰਾਏ) ਨੇ ਆਪਣੇ ਰਚੇ ਜੰਗਨਾਮੇ ਵਿਚ ਇਉਂ ਕੀਤਾ ਹੈ—

ਦੋਹਰਾ—ਅਨੀ ਰਾਇ ਗੁਰੁ ਸੇ ਮਿਲੇ ਦੀਨੀ ਤਾਹਿੰ ਅਸੀਸ ॥ ਆਉਰ ਕੀ ਕਹਯੋ ਮੁਖ ਆਪਨੇ ਬਹੁਰ ਕਰੀ ਬਖਸੀਸ ॥੧॥
ਨਗ ਕੰਚਨ[੧] ਭੂਖਨ ਦੀਂ ਸਤਿਗੁਰ ਏਹ ॥ ਨਾਮਾ ਹੁਕਮ ਲਿਖਾਇਕੈ ਦੀਨੋ ਸਰਸ ਸਨੇਹ ॥੨॥
ਸ੍ਵੈਯਾ—ਬਾਨ ਕਪਿ ਧ੍ਵਜ ਭੀਮ ਭੁਜਾਨੇ[੨], ਕ੍ਰਿਪਾਨ ਸੁ ਮਾਨਸ ਕੋ ਮਰਦਾਨੇ ॥
ਮਾਰ ਕੇ ਮੀਰ[੫] ਅਧੀਰ ਕਿਯੇ ਨਿਤ ਯੋਂ ਡਰਪੇ ਕਵਿ ਰਾਇ ਬਖਾਨੇ ॥
ਸ੍ਰੀ ਗੁਰੂ ਗੋਬਿੰਦ ਸਿੰਘ ਚਢੇ ਹਿਯਰੇ ਥਹਿਰਾਨੇ[੩] ॥
ਤੇਜ ਕੇ ਤ੍ਰਾਸ ਤੇ ਯੋ ਤਰਫੈਂ ਥਰ ਕੇ ਥਿਰਿਆ ਜਿਉ ਪਾਰਦ ਪਾਨੇ[੪] ॥੩॥

੨ ਕਵੀ ਅੰਮ੍ਰਿਤ ਰਾਏ 'ਲਾਹੌਰੀ' ਨੇ ਸਤਿਗੁਰਾਂ ਦੀ ਆਗਿਆ ਨਾਲ ਮਹਾਂਭਾਰਤ ਦਾ ਪਰਬ ਦੇਸੀ ਭਾਸ਼ਾ ਵਿਚ ਉਲਥਾਇਆ ਸੀ। ਤਾਂ ਉਸ ਨੇ ਗੁਰ ਜਸ ਇਸ ਤਰ੍ਹਾਂ ਗਾਇਆ ਸੀ—

ਜਾਂਹੀ ਓਰ ਜਾਊਂ ਅਤਿ ਆਦਰ ਤਹਾਂ ਤੇ ਪਾਊਂ, ਤੇਰੇ ਗੁਨ ਗਨ ਕੋ ਅਗਾਊਂ ਗਨੇ ਸ਼ੇਸ ਜੂ ॥
ਹਰਿ ਚੀਰ ਮੁਕਤਾ ਜੇ ਦਿਨ ਪ੍ਰਤਿ ਦਾਨ ਦੇਤ, ਤਿਨੈ ਦੇਖ-ਦੇਖ ਅਭਿਲਾਖਤ ਧਨੇਸ ਜੂ ॥
ਗੁਨ ਮੈ ਗੁਨੀ ਕਵਿ ਅੰਮ੍ਰਿਤ ਪਢੈਯਾ ਤੇਰੋ, ਜਬ ਇਨੈ ਹੇਰੋ ਪਜਾਰ ਕੀਜੈ ਅਮਰੇਸ਼ ਜੂ ॥
ਸ੍ਰੀ ਗੁਰੂ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਾਈ, ਕੀਰਤ ਤਿਹਾਰੀ ਤੁਮੈ ਕਹਿ ਕੈ ਸੰਦੇਸ ਜੂ ॥

ਬਹੁਤ ਸਾਰੇ ਕਵੀਆਂ ਦੀਆਂ ਇਹ ਮਿਸਾਲਾਂ ਮੌਜੂਦ ਹਨ। ਇਥੇ ਵੰਨਗੀ ਮਾਤਰ ਹੀ ਕਾਫੀ ਹਨ। ਇਹੋ ਜਿਹਾ ਸ੍ਰੀ ਨੰਦ ਲਾਲ ਤੋਂ ਲੈ ਕੇ ਪ੍ਰਸਿੱਧ ਕਵੀ

---

੧ ਸੋਨੇ ਦੀ ਮੁੰਦ੍ਰੀ ਨਗ ਵਾਲੀ, ੨ ਪਾਂਡਵ ਅਰਜਨ, ੩ ਜਦੋਂ ਗੁਰੂ ਗੋਬਿੰਦ ਸਿੰਘ ਜੀ ਜੁਧ ਲਈ ਚੜਦੇ ਸਨ ਤਾਂ ਉਹਨਾਂ ਦੇ ਹਿਰਦੇ ਕੰਬਣ ਲਗ ਜਾਂਦੇ ਸਨ, ੪ ਉਹਨਾਂ ਦੇ ਤੇਜ ਅਗੇ ਜਿਵੇਂ ਹਥੇਲੀ ਉਪਰ ਧਰਿਆ ਪਾਰਾ ਕੰਬਦਾ ਹੈ, ੫ ਮੀਰ ਭਾਵ ਬੜੇ-ਬੜੇ ਹਠੀ ਸਰਦਾਰ।

ਜਾਗਿਆਂ ॥੪੧੫॥ [੧]ਚਲੇ ਛਾਡਿ ਕੇ ਆਸ ਪਾਸੰ ਨਿਰਾਸੰ ॥ ਭਏ ਭ੍ਰਾਤ ਕੇ ਜਾਗਬੇ ਤੇ ਉਦਾਸੰ ॥ [੨]ਤਬੈ ਦੇਵ ਕੰਨਿਆ ਕਰਯੰ ਗੀਤ ਗਾਨੰ ॥ ਉਠਯੋ ਦੇਵ ਦੋਖੀ ਗਦਾ ਲੀਸ ਪਾਨੰ ॥੪੧੬॥ [੩]ਕਰੋ ਲੰਕ ਦੇਸੰ ਪ੍ਰਵੇਸੰਤਿ ਸੂਰੰ ॥ ਬਲੀ ਬੀਸ ਬਾਹੰ ਮਹਾਂ ਸਸਤ੍ਰ ਪੂਰੰ ॥ [੪]ਕਰੈ ਲਾਗ ਮੰਤ੍ਰੰ ਕੁਮੰਤ੍ਰੰ ਬਿਚਾਰੰ ॥ ਇਤੈ ਉਚਰੇ ਬੈਣ ਭ੍ਰਾਤੰ ਲੁਝਾਰੰ ॥੪੧੭॥ [੫]ਜਲੰ ਗਾਗਰੀ ਸਪਤ ਸਾਹੰਸ੍ਰ ਪੂਰੰ ॥ ਮੁਖੰ ਪੁੱਛ ਲਯੋ ਕੁੰਭਕਾਨੰ ਕ੍ਰੂਰੰ ॥ [੬]ਕੀਯੋ ਮਾਸਹਾਰੰ ਮਹਾ ਮੱਦਯ ਪਾਨੰ ॥ ਉਠਯੋ ਲੈ ਗਦਾ ਕੋ ਭਰਯੋ ਵੀਰ ਮਾਨੰ ॥੪੧੮॥ [੭]ਭਜੀ ਬਾਨਰੀ ਪੇਖ ਸੈਨਾ ਅਪਾਰੰ ॥ ਤ੍ਰਸੇ ਜੂਥ ਪੈ ਜੂਥ ਜੋਧਾ ਜੁਝਾਰੰ ॥ [੮]ਉਠੈ ਗੱਦ ਸੱਦੰ ਨਿਨੱਦੰਤਿ ਵੀਰੰ ॥ ਫਿਰੇ ਰੁੰਡ ਮੁੰਡੰ ਤਨੰ ਤੱਛ ਤੀਰੰ ॥੪੧੯॥ [੯]ਭੁਜੰਗ ਪ੍ਰਯਾਤ ਛੰਦ ॥ ਗਿਰੇ ਮੁੰਡ ਤੁੰਡੰ ਭਸੁੰਡੰ ਗਜਾਨੰ ॥ ਫਿਰੈ ਰੁੰਡ ਮੁੰਡੰ ਸੁ ਝੁੰਡੰ ਨਿਸਾਨੰ ॥ [੧੦]ਰੜੈ ਕੰਕ ਬੰਕੰ ਸੱਸੰਕੰਤ ਜੋਧੰ ॥ ਉਠੀ ਕੂਹ ਜੂਹੰ ਮਿਲੇ ਸੈਣ ਕ੍ਰੋਧੰ ॥੪੨੦॥ [੧੧]ਝਿਮੀ ਤੇਗ ਤੇਜੰ ਸਰੋਸੰ ਪ੍ਰਹਾਰੰ ॥ ਖਿਮੀ ਦਾਮਨੀ ਜਾਣੁ ਭਾਦੋ ਮਝਾਰੰ ॥ [੧੨]ਹਸੇ ਕੰਕ ਬੰਕੰ ਕਸੇ ਸੂਰ ਵੀਰੰ ॥ ਢਲੀ ਢਾਲ ਮਾਲੰ ਸੁਭੇ ਤੱਛ ਤੀਰੰ ॥੪੨੧॥ [੧੩]ਬਿਰਾਜ ਛੰਦ ॥ ਹੱਕ ਦੇਬੀ ਕਰੰ ॥ ਸੱਦ ਭੈਰੋ ਰਰੰ ॥ ਚਾਵਡੀ ਚਿੰਕਰੰ ॥ ਡਾਕਣੀ ਡਿੰਕਰੰ ॥੪੨੨॥ [੧੪]ਪੱਤ੍ਰ ਜੁੱਗਣ ਭਰੰ ॥ ਲੁੱਥ ਬਿਥੁੱਥਰੰ ॥ ਸੱਮੁਹੇ ਸੰਘਰੰ ॥ ਹੂਹ ਕੂਹੰ ਭਰੰ ॥੪੨੩॥ [੧੫]ਅੱਛਰੀ ਉੱਛਰੰ ॥ ਸਿੰਧੁਰੇ ਸਿੰਧਰੰ ॥ ਮਾਰ ਮਾਰੁੱਚਰੰ ॥ ਬੱਜ ਗੱਜੇਸਰੰ ॥੪੨੪॥ [੧੬]ਬਿਰਾਜ ਛੰਦ ॥ ਉੱਝਰੇ ਲੁੱਝਰੰ ॥ ਝੁੱਮਰੇ ਜੁੱਝਰੰ ॥ ਬੱਜੀਯੰ ਡੰਮਰੰ ॥ ਤਾਲਣੋ ਤੁੰਬਰੰ ॥੪੨੫॥ [੧੭]ਰਸਾਵਲ ਛੰਦ ॥ ਪਰੀ ਮਾਰ ਮਾਰੰ ॥ ਮੰਡੇ ਸਸਤ੍ਰ ਧਾਰੰ ॥ ਰਟੈ ਮਾਰ ਮਾਰੰ ॥ ਤੁਟੈ ਖੱਗ ਧਾਰੰ ॥੪੨੬॥ [੧੮]ਉਠੈ ਛਿੱਛ ਅਪਾਰੰ ॥ ਬਹੇ ਸ੍ਰੋਣ ਧਾਰੰ ॥ ਹਸੇ ਮਾਸ ਹਾਰੰ ॥ ਪੀਐ ਸ੍ਰੋਣ ਸਯਾਰੰ ॥੪੨੭॥ [੧੯]ਗਿਰੇ ਚਉਰ ਚਾਰੰ[ੳ] ॥ ਭਜੇ ਏਕ ਹਾਰੰ ॥ ਰਟੈ ਏਕ ਮਾਰੰ ॥ ਗਿਰੇ ਸੂਰ ਸੁਆਰੰ ॥੪੨੮॥ [੨੦]ਚਲੇ ਏਕੁ ਸੁਆਰੰ ॥ ਪਰੇ ਏਕ ਬਾਰੰ ॥ ਬਡੋ ਜੁੱਧ ਪਾਰੰ ॥ ਨਿਕਾਰੇ ਹਥਯਾਰੰ ॥੪੨੯॥ [੨੧]ਕਰੈ ਏਕ ਵਾਰੰ ॥ ਲਸੈ ਖੱਗ ਧਾਰੰ ॥ ਉਠੈ ਅੰਗਿਯਾਰੰ ॥ ਲਖੈ ਬਯੋਮ ਚਾਰੰ ॥੪੩੦॥ [੨੨]ਸੁ ਪੈਜੰ ਪਚਾਰੰ ॥ ਮੰਡੇ ਅਸਤ੍ਰ ਧਾਰੰ ॥ ਕਰੈਂ ਮਾਰ ਮਾਰੰ ॥ ਇਕੇਕੰ ਪਚਾਰੰ ॥੪੩੧॥ [੨੩]ਮਹਾਂ ਬੀਰ ਜੁਟੈਂ ॥ ਸਰੰ ਸੰਜ ਫੁਟੈਂ ॥ ਤੜੰਕਾਰ ਛੁਟੈਂ ॥ ਝੜੰਕਾਰ ਉੱਠੈਂ ॥੪੩੨॥ [੨੪]ਸਰੰ ਧਾਰ ਬੁੱਠੈਂ ॥ ਜੁੱਗੰ ਜੁੱਧ ਜੁੱਠੈਂ ॥ ਰਣੰ ਰੋਸੁ ਰੁੱਠੈਂ ॥ ਇਕੰ ਏਕ ਕੁੱਠੈਂ ॥੪੩੩॥ ਢਲੀ ਢਾਲ ਉੱਠੈਂ ॥ ਅਰੰ ਫਉਜ ਫੁੱਟੈਂ ॥

---

ੳ ਚੌਰ ਚਰੰ-ਦੋ ਸਬਦ ਨਹੀਂ ਜਿਵੇਂ-ਢੋਲ-ਢਾਲ, ਚਿਮਟਾ-ਚੁਮਟਾ ਇਕ ਆਵਾਜ਼ ਹੈ ।

---

☛ ਕੇਸ਼ੋ ਦਾਸ, ਮੰਗਲ ਆਦਿ ਜਿਸ ਵੀ ਕਵੀ ਨੇ ਕੋਈ ਰਚਨਾ ਕੀਤੀ ਹੈ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਮੰਗਲਮਈ ਜਸ ਜ਼ਰੂਰ ਕੀਤਾ ਹੈ । ਫੇਰ ਕੀ ਕਿਤੇ ਸ਼ਿਯਾਮ ਜਾਂ ਰਾਮ ਵੱਲੋਂ ਵੀ ਕਿਤੇ ਗੁਰੂ ਗੋਬਿੰਦ ਸਿੰਘ ਜੀ ਦੀ ਵਡਿਆਈ ਵਿਚ ਕਿਤੇ ਦੋ ਅੱਖਰ ਲੱਭ ਸਕਦੇ ਹਨ ਜਾਂ ਵਿਰੋਧੀ ਸੱਜਣ ਦੱਸ ਸਕਦੇ ਹਨ ਜਿਵੇਂ ਰਾਮ ਚੰਦਰ ਨੂੰ ਛੋਟਾ ਨਾਮ ਰਾਮ ਕਿਹਾ ਜਾਂਦਾ ਹੈ ਜਿਵੇਂ ਪਰਸ ਰਾਮ ਨੂੰ ਛੋਟਾ ਨਾਮ ਰਾਮ ਹੀ ਲਿਖਿਆ ਜਾਂਦਾ ਹੈ ਤਿਵੇਂ ਹੀ ਗੋਬਿੰਦ ਰਾਮ ਨੂੰ ਪਹਿਲਾ ਨਾਮ ਰਾਮ ਹੀ ਕਿਹਾ ਜਾਂਦਾ ਹੈ । ਜਿਵੇਂ ਕ੍ਰਿਸ਼ਨਾ ਅਵਤਾਰ ਜੋ ਯੁੱਧ ਪ੍ਰਬੰਧ ਵਿਚ ਹੇਠ ਲਿਖੇ ਦੋ ਛੰਦ ਇਕੋ ਕਵੀ ਨੇ ਲਿਖੇ ਹਨ ਪਰ ਕਵੀ ਛਾਪ ਰਾਮ ਤੇ ਸ਼ਿਆਮ ਵੱਖ-ਵੱਖ ਵਰਤੀਆਂ ਹਨ—

ਸ੍ਵੈਯਾ—ਧਨ ਸਾਇਕ ਲੈ ਰਿਸਿ ਭੂਪਤਿ ਕੇ ਤਨ, ਘਾਇ ਕਰੇ ਬ੍ਰਿਜਰਾਜ ਤਬੈ ॥ ਅੰਗ ੪੯੨॥

ੳ ਪੁਨ ਚਾਰੋ ਈ ਬਾਨਨ ਸੋਂ ਹਯ ਚਾਰੋ ਈ, ਰਾਮ ਭਨੈ ਹਨ ਦੀਂ ਸਭੈ ॥੧੯੭੨॥

ਅ ਕੂਦਿ ਹਲੀ ਭੂਇ ਠਾਢੋ ਭਜੇ, ਜਸ ਤਾ ਛਬਿ ਕੋ ਕਬਿ ਸਯਾਮ ਉਚਾਰਯੋ ॥
ਚਾਰੋ ਈ ਅਸ੍ਵਨ ਸੂਤ ਸਮੇਤ, ਸੁ ਕੈ ਸਬ ਹੀ ਰਥ ਚੂਰਨ ਡਾਰਯੋ ॥੧੯੭੩॥

ਕੀ ਇਹ ਵੀ ਕਦੀ ਕੋਈ ਸਬੂਤ ਹੋ ਸਕਦਾ ਹੈ ਕਿ ਸ੍ਵੈਯਾ ੧੯੭੨ ਰਾਮ ਕਵੀ ਲਿਖਦਾ ਸੀ ਉਸ ਦੀ ਗੈਰਹਾਜ਼ਰੀ ਹੋ ਗਈ ਤੇ ਸ੍ਵੈਯਾ ੧੯੭੩ ਲਿਖਣ ਵਾਸਤੇ ਸ਼ਿਆਮ ਕਵੀ ਦੀ ਛਿਪਟ ਲੱਗ ਗਈ । ਅਫਸੋਸ ਹੈ ਇਹਨਾਂ ਪੜ੍ਹਾਕੂ ਵਿਦਵਾਨਾਂ ਤੇ ਜਿਹੜੇ ਆਪਣੀ ਸੋਚ ਦੇ ਨਹੁੰ ਸਾਫ ਨਹੀਂ ਕਰਾਉਂਦੇ ਜਿਸ ਲਈ ਘਰੂਟ ਮਾਰਨ ਤੋਂ ਇਹਨਾਂ ਕੋਲੋਂ ਰਿਹਾ ਨਹੀਂ ਜਾਂਦਾ ।

੧੦ ਅੰਤ ਵਿਚ ਸ੍ਰੀ ਮਾਨਯੋਗ ਪ੍ਰਿੰਸੀਪਲ ਸਾਹਿਬ ਅੰਦਰਲੇ ਦਿਲ ਤੋਂ ਦੁਖੀ ਹੋ ਕੇ ਆਪਣੇ ਅੰਤ੍ਰੀਵ ਦੁੱਖ ਨੂੰ ਰੋਂਦੇ ਹੋਏ ਬੜੇ ਦੁਖੀ ਹਿਰਦੇ ਦੇ ਵਿਚੋਂ ਇਉਂ ਲਿਖਦੇ ਹਨ । ਹਾਂ ਜੋ ਲੋਕ ਮਿਥਿਹਾਸ ਦੀ ਉਪਜ ਅਵਤਾਰਾਂ ਤੇ [ੳ]ਅਵਤਾਰ ਵਾਦ ਤੇ ਕਲਪਿਤ ਦੇਵੀ ਦੇਵਤਿਆਂ ਵਿਚ ਵਿਸ਼ਵਾਸ ਰੱਖਦੇ ਹਨ, ਜੰਮ ☛

੧ ਅੰਤ ਉਸ ਦੇ ਜਾਗਣ ਦੀ ਆਸ ਛੱਡ ਕੇ ਨਿਰਾਸ਼ ਹੋ ਕੇ ਰਾਵਣ ਦੇ ਭਾਈ ਦੇ ਜਾਗਣ ਤੋਂ ਉਦਾਸ ਹੋ ਗਏ ।

੨ ਤਦ ਫੇਰ ਦੇਵਤਿਆਂ ਦੀਆਂ ਲੜਕੀਆਂ ਨੇ ਗੀਤ ਗਾਉਣਾ ਸ਼ੁਰੂ ਕਰ ਦਿੱਤਾ । ਉਹ ਸੁਣ ਕੇ ਕੁੰਭ ਕਰਨ ਦੇਵਤਿਆਂ ਦਾ ਵੈਰੀ ਉਠਿਆ ਤੇ ਉਠਦਿਆਂ ਹੀ ਗਦਾ ਹੱਥ ਵਿਚ ਪਕੜ ਲਈ ॥੪੧੬॥

੩ ਕੁੰਭ ਕਰਨ ਨੇ ਲੰਕਾ ਦੇ ਕਿਲੇ ਵਿਚ ਜਾ ਪ੍ਰਵੇਸ਼ ਕੀਤਾ ਜਿਥੇ ਵੀਹ ਬਾਹਾਂ ਵਾਲੇ ਸੂਰਮੇ ਰਾਵਣ ਦੇ ਸਾਰੇ ਹੱਥਾਂ ਵਿਚ ਪੂਰੇ ਸ਼ਸਤਰ ਫੜੇ ਹੋਏ ਸਨ ਅਤੇ ਦੋਵੇਂ ਭਾਈ ਸਲਾਹ ਕਰਨ ਲੱਗੇ ।

੪ ਜੋ ਭੈੜੇ ਕਰਮਾਂ ਦੀ ਵਿਚਾਰ ਸੀ । ਰਾਵਣ ਨੇ ਆਪਣੇ ਭਾਈ ਕੁੰਭ ਕਰਨ ਕੋਲ ਜੋ ਬੀਤੀ ਸੀ ਉਸ ਦਾ ਸਾਰਾ ਚਿੱਠਾ ਦੱਸਿਆ ਆਪਣੇ ਦਿਲ ਦਾ ਦੁੱਖ ਰੋਇਆ ॥੪੧੭॥

੫ ਪਾਣੀ ਦੀਆਂ ਪੂਰੀਆਂ ਸੱਤ ਹਜ਼ਾਰ (੭੦੦੦) ਗਾਗਰਾਂ ਨਾਲ। ਕੁੰਭ ਕਰਨ ਨੇ ਕੁਰਲੀ ਕਰਕੇ ਮੂੰਹ ਧੋ ਕੇ ਕਪੜੇ ਨਾਲ ਪੂੰਝ ਲਿਆ।

੬ ਫੇਰ ਮਾਸ ਖਾਧਾ ਤੇ ਰੱਜ ਕੇ ਸ਼ਰਾਬ ਪੀਤੀ ਤੇ ਗਦਾ ਲੈ ਕੇ ਉੱਠ ਕੇ ਖੜਾ ਹੋ ਗਿਆ ਬੜੇ ਹੰਕਾਰ ਨਾਲ ਭਰਿਆ ਹੋਇਆ ॥੪੧੮॥

੭ ਜਿਸ ਵੇਲੇ ਕੁੰਭ ਕਰਨ ਯੁੱਧ ਕਰਨ ਲਈ ਜੰਗ ਦੇ ਮੈਦਾਨ ਵਿਚ ਗਿਆ । ਬਾਂਦਰਾਂ ਦੀ ਸੈਨਾ ਬੜੇ ਸਾਰੇ ਭੂਤ ਨੂੰ ਵੇਖ ਕੇ ਬੇਅੰਤ ਹੀ ਭਜ ਗਏ । ਜੋਧਿਆਂ ਦੇ ਅਪਾਰ ਹੀ ਟੋਲੇ ਬੜੇ ਜੁਝਾਰੂ ਡਰ ਕੇ ਭੈ ਭੀਤ ਹੋ ਗਏ ।

੮ ਇਧਰੋਂ ਕੁੰਭ ਕਰਨ ਦਾ ਲਲਕਾਰਾ ਅਕਾਸ਼ ਗੂੰਜਾਊ ਹੋਇਆ ਉਧਰ ਰਾਮ ਦੇ ਤੀਰਾਂ ਨਾਲ ਕਟੀ-ਵਢੇ ਹੋਏ ਸਿਰ ਧੜ ਤੀਰਾਂ ਦੇ ਵਢੇ ਹੋਏ ਫਿਰਦੇ ਹਨ ॥੪੧੯॥

੯ ਭੁਜੰਗ ਪ੍ਰਯਾਤ ਛੰਦ ॥ ਧੜਾਂ ਦੇ ਉੱਤੋਂ ਸਿਰ ਧਰਤੀ ਤੇ ਡਿੱਗ ਪਏ ਹਨ ਤੇ ਹਾਥੀਆਂ ਦੇ ਸੁੰਡ ਕੱਟੇ ਹੋਏ ਹਨ । ਸਿਰਾਂ ਤੋਂ ਬਿਨਾਂ ਧੜ ਝੁੰਡਾਂ ਦੇ ਝੁੰਡ ਫਿਰਦੇ ਹਨ ਜਿਵੇਂ ਨਿਸ਼ਾਨ ਝੁਲਦੇ ਹੁੰਦੇ ਹਨ ।

੧੦ ਕਾਂ ਭਿਆਨਕ ਬੋਲ ਬੋਲਦੇ ਨੇ । ਸੁੰਦਰ ਬੰਕੇ ਦਲ ਪਤੀ ਯੋਧੇ ਸੀਸਿਆਂ ਵਿਚ ਪੈ ਗਏ ਹਨ । ਸੈਨਾ ਕ੍ਰੋਧ ਨਾਲ ਭਰੀ ਹੋਈ ਆਹਮੋ ਸਾਹਮਣੇ ਗੁਥਮਗੁੱਥਾ ਹੋ ਗਈ ਹੈ ਰੌਲੀ ਪਈ ਹੋਈ ਹੈ ॥੪੨੦॥

੧੧ ਤਿੱਖੀਆਂ ਤੇਗਾਂ ਕ੍ਰੋਧ ਨਾਲ ਇਉਂ ਤੇਜ਼ੀ ਨਾਲ ਚਲਦੀਆਂ ਹਨ ਜਿਵੇਂ [illegible] ਦੇ ਮਹੀਨੇ [illegible] ਚਮਕ ਕੇ ਨਿਕਲ [illegible] ਜਾਂਦੀ ਹੈ ।

੧੨ ਕਾਂ ਹਸਦੇ ਹਨ, ਬੰਕੇ ਸੂਰਮੇ ਜੋਸ਼ ਵਿਚ ਹਨ । ਤਿਖੇ ਤੀਰਾਂ ਦੀ ਮਾਰ ਨਾਲ ਢਾਲਾਂ ਦੀ ਜੋ ਮਾਲਾ ਸੀ ਢਿਲੀ ਪੈ ਗਈ ਹੈ ॥੪੨੧॥

੧੩ ਬਿਰਾਜ ਛੰਦ ॥ ਦੇਵੀ ਹਾਕਾਂ ਮਾਰਦੀ ਹੈ । ਭੈਰੋਂ ਬੋਲਦਾ ਹੈ । ਚੁੜੇਲ ਚੀਕਦੀ ਹੈ । ਡਾਇਣ ਡਕਾਰ ਮਾਰਦੀ ਹੈ ॥੪੨੨॥

੧੪ ਜੋਗਣੀ ਖੱਪਰ ਭਰਦੀ ਹੈ । ਲੋਥਾਂ ਖਿੰਡੀਆਂ ਪਈਆਂ ਹਨ। ਆਹਮਣੋਂ ਸਾਹਮਣੇ ਹੋ ਕੇ ਸੂਰਮੇ ਯੁੱਧ ਕਰ ਰਹੇ ਹਨ । ਯੁੱਧ ਭੂਮੀ ਦੇ ਵਿਚ ਡੰਡ ਰੌਲਾ ਪਿਆ ਹੋਇਆ ਹੈ ॥੪੨੩॥

੧੫ ਅਪੱਛਰਾਂ ਖੁਸ਼ੀ ਵਿਚ ਉਛਲਦੀਆਂ ਹਨ । ਹਾਥੀ-ਹਾਥੀਆਂ ਨਾਲ ਟੱਕਰ ਲੈ ਰਹੇ ਹਨ । ਮਾਰੋ ਮਾਰ ਬੋਲਦੇ ਹਨ । ਗੱਜ-ਵੱਜ ਕੇ ਤੀਰ ਚਲਾਉਂਦੇ ਹਨ ॥੪੨੪॥

੧੬ ਬਿਰਾਜ ਛੰਦ ॥ ਸੂਰਮੇ ਸੂਰਮੇ ਨਾਲ ਉਲਝੇ ਹੋਏ ਹਨ । ਜਿਹੜੇ ਜੂਝ ਗਏ ਮਰ ਗਏ ਉਹ ਘੁੰਮ ਕੇ ਡਿੱਗ ਜਾਂਦੇ ਹਨ । ਡਉਰੂ ਵਜਦੇ ਹਨ । ਤੂੰਬੇ ਤਾਲ ਪੂਰਦੇ ਹਨ ॥੪੨੫॥

੧੭ ਰਸਾਵਲ ਛੰਦ ॥ ਮਾਰੋ ਮਾਰ ਪਈ ਹੋਈ ਹੈ । ਸ਼ਸਤਰਾਂ ਦੀ ਧਾਰ ਨੂੰ ਯੋਧੇ ਵਰਤ ਰਹੇ ਹਨ ਤੇ ਮੂੰਹੋਂ ਮਾਰੋ ਮਾਰ ਕਹਿੰਦੇ ਹਨ । ਤਲਵਾਰਾਂ ਦੀਆਂ ਧਾਰਾਂ ਟੁਟ ਕੇ ਖਰਾਬ ਹੋ ਗਈਆਂ ਹਨ ॥੪੨੬॥

੧੮ ਬੇਅੰਤ ਲਹੂ ਦੀ ਛਿੱਟਾਂ ਪੈਂਦੀਆਂ ਹਨ । ਖੂਨ ਦੀਆਂ ਧਾਰਾਂ ਬਹਿੰਦੀਆਂ ਹਨ । ਮਾਸਾਹਾਰੀ ਪ੍ਰਸੰਨ ਹੁੰਦੇ ਹਨ ਤੇ ਗਿੱਦੜ ਲਹੂ ਪੀਂਦੇ ਹਨ ॥੪੨੭॥

੧੯ ਕਿਤੇ ਸੋਹਣੇ ਸੋਹਣੇ ਚੌਰ ਡਿੱਗੇ ਪਏ ਹਨ ਇਕ ਹਾਰ ਖਾ ਕੇ ਭੱਜੇ ਜਾਂਦੇ ਹਨ । ਇਕ ਮਾਰੋ ਮਾਰ ਕਹੀ ਜਾਂਦੇ ਹਨ। ਹਾਥੀ ਘੋੜਿਆਂ ਦੇ ਸਵਾਰ ਡਿਗੇ ਪਏ ਹਨ ॥੪੨੮॥

੨੦ ਇਕ ਸੁਆਰ ਭੱਜੇ ਜਾਂਦੇ ਹਨ । ਫੇਰ ਮੁੜ ਕੇ ਇਕੋ ਬਾਰ ਆ ਪੈਂਦੇ ਹਨ । ਬੜਾ ਭਾਰੀ ਯੁੱਧ ਹੋ ਰਿਹਾ ਹੈ । ਕਈ ਮਿਆਨਾਂ ਵਿਚੋਂ ਹਥਿਆਰ ਕੱਢਦੇ ਹਨ ॥੪੨੯॥

੨੧ ਇਕੋ ਹੀ ਵਾਰ ਕਰਦੇ ਹਨ । ਤਲਵਾਰਾਂ ਦੀਆਂ ਧਾਰਾਂ ਲਿਸ਼ਕਦੀਆਂ ਹਨ । ਢਾਲ ਤੇ ਜਾਂ ਤਲਵਾਰ ਨਾਲ ਵੱਜਕੇ ਚਿਣਗਾਂ ਨਿਕਲਦੀਆਂ ਹਨ ਦੇਵਤੇ ਦੇਖ ਰਹੇ ਹਨ ॥੪੩੦॥

੨੨ ਜਿਨਾਂ ਨੇ ਪ੍ਰਣ ਕੀਤਾ ਹੋਇਆ ਹੈ ਉਹ ਅਸਤਰਾਂ ਦੀ ਧਾਰ ਵਰਤ ਰਹੇ ਹਨ । ਮੂੰਹ ਤੋਂ ਮਾਰੋ-ਮਾਰ ਕਹਿੰਦੇ ਹਨ ਕਈ ਤਾਂ [illegible] ਕੰਬ ਹੀ ਰਹੇ ਹਨ ॥੪੩੧॥

੨੩ [illegible] ਯੋਧੇ ਜੁੱਟੇ ਹੋਏ ਹਨ । ਤੀਰਾਂ ਨਾਲ ਸੰਜੋਅ ਪਾਟ ਗਏ ਨੇ ਤੜ ਤੜ ਦੀਆਂ ਆਵਾਜ਼ਾਂ ਆਉਂਦੀਆਂ ਹਨ ਤੇ [illegible] ਹੁੰਦੀ ਹੈ ॥੪੩੨॥

੨੪ ਤੀਰਾਂ ਦੀ ਬਾਰਸ਼ ਹੋ ਰਹੀ ਹੈ । ਯੋਧੇ ਆਹਮੋ ਸਾਹਮਣੇ ਜੁਟੇ ਹੋਏ ਹਨ । ਰਣ ਦੇ ਵਿਚ ਕ੍ਰੋਧ ਵਰਤ ਰਿਹਾ ਹੈ । ਇਕ ਦੂਜੇ ਨੂੰ ਮਾਰਨ ਤੇ ਤੁਲਿਆ ਹੋਇਆ ਹੈ ਪੂਰਨ ਤੌਰ ਦੋਹੀਂ ਪਾਸੀਂ ਬਦਲੇ ਦੀ ਭਾਵਨਾ ਵਰਤ ਰਹੀ ਹੈ ॥੪੩੩॥

੨੫ ਢਾਲਾਂ ਵਿਚੋਂ ਢਲ-ਢਲ ਦੀ ਆਵਾਜ਼ ਨਿਕਲਦੀ ਹੈ । ਵੈਰੀ ਦੀ ਫੌਜ ਫੁਟ ਕੇ ਖਿੱਲਰ ਗਈ ਹੈ ।

---

☛ ਜੰਮ ਰੱਖਣ ਪਰ ਇਕ ਓਅੰਕਾਰੀ ਗੁਰੂ ਸਾਹਿਬਾਨ ਦੇ ਨਾਵਾਂ ਨਾਲ ਇਹ ਮਿਥਿਆ ਥੱਪਣ ਦਾ ਪਾਪ ਨਾ ਕਰਨ ਕਿ ਉਹ ਬਹੁਪੂਜਕ ਸਨ । ਜੇ ਕਿਸੇ ਸਿੱਖਨੁਮਾ ਹਿੰਦੂ ਵੀਰ ਨੂੰ ਵੀ ਮਿਥਿਹਾਸਕ ਦੇਵੀ ਦੇਵਤਿਆਂ ਤੇ ਤ੍ਰਿਆ ਚਰਿਤ੍ਰਾਂ ਨੂੰ [illegible] ਮੰਨ ਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ ਤਾਂ ਪਿਆ ਮੰਨੇ । ਹਾਂ ਉਹ ਇਹ ਵੇਖ ਲਵੇ ਕਿ ਕੀ ਉਹ ਇਹਨਾਂ ਕਾਮੁਕ ਚਰਿਤ੍ਰਾਂ ਨੂੰ ਗੁਰਬਾਣੀ ਤੁੱਲ ਸਾਂਝੀ ਸੰਗਤ ਵਿਚ ਪਾਠ ਤੇ ਵਿਆਖਿਆ ਕਰਨ ਦਾ ਹੀਆ ਰੱਖਦਾ ਹੈ ? ਲੇਖਕ ਦੀ ਹਾਰਦਿਕ ਤੇ ਪੁਰ-ਦਰਦ ਕੇਵਲ ਪ੍ਰਾਰਥਨਾ ਕੇਵਲ ਇਹ ਹੈ ਕਿ ਇਹਨਾਂ ਕਲਪਿਤ ਸ਼ਕਤੀਆਂ ਨੂੰ ਨਿੱਤ ਜਾਂ ਨਮਿੱਤ ਮੰਨ ਕੇ ਕੋਈ ਸਿੱਖ ਨਾ ਆਪਣੇ ਆਪ ਨੂੰ ਧੋਖਾ ਦੇਵੇ, ਨਾ ਦੂਜਿਆਂ ਨੂੰ । ਦੇਵੀ ਦੇਵਤਿਆਂ ਦੀ ਅਸਲੀਅਤ ਜਾਨਣ ਲਈ ਉਹ ਭਾਈ ਕਾਹਨ ਸਿੰਘ ਨਾਭਾ ਵੱਲੋਂ ਲਿਖੇ ਗ੍ਰੰਥ ਗੁਰਮਤਿ ਮਾਰਤੰਡ, ਛਾਪਕ ਸ਼੍ਰੋਮਣੀ ਕਮੇਟੀ ਵਿਚ ਦੇਵੀ ਸਿਰਲੇਖ ਹੇਠ ਲਿਖਿਆ ਬਿਰਤਾਂਤ ਵਾਚ ਲਵੇ । ਸੋ ਵਿਸ਼ਵਾਸ ਭਾਗ-ਵੱਸ ਸੁਗਿਆਨ ਪ੍ਰਾਪਤ ਹੋਵੇਗਾ ਅਤੇ ਭਰਮ ਭ੍ਰਾਂਤੀ ਤੇ ਭਟਕਣਾ ਦਾ ਸਰਵਨਾਸ਼ ।

੧ ਸ੍ਰੀਮਾਨ ਪ੍ਰਿੰਸੀਪਲ ਦਾ ਦਿਮਾਗ ਅਰੋਗ ਨਹੀਂ । ਜੇ ਅਰੋਗ ਹੋਵੇ ਤਾਂ ਕਲਪਿਤ ਨਾ ਕਹੇ ਜਦਕਿ ਅਨੇਕਾਂ ਪ੍ਰਮਾਣ ਆਦਿ ਬਾਣੀ ਵਿਚ ਸ਼ਾਮਿਲ ਤੇ ਸਬੂਤ ਹੈ । ਦੇਵੀ ਦੇਵਤੇ ਪ੍ਰਭੂ ਦੇ ਦਾਸ

੨ ਹਨ (ਤੇਤੀ ਕਰੋੜੀ ਦਾਸ ਤੁਮ੍ਾਰੇ) ਅੰਗ ੪੨੩॥ ਮ: ੩ ॥ ਉਸ ਦੇ ਦਾਸਾਂ ਦਾ ਸਤਿਕਾਰ ਕਰਨਾ ਬਣਦਾ ਹੈ । ਕਲਪਿਤ ਨਹੀਂ ਕਿਹਾ ਜਾ ਸਕਦਾ। ਬਹੁ ਪੂਜਾ ਦਾ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਕਿਤੇ ਵੀ ਕਰਨ ਦਾ ਉਪਦੇਸ਼ ਨਹੀਂ ਦਿੰਦਾ । ਜਿਸ ਨੂੰ ਅੰਨੇ, ਬੋਲੇ ਵੀ ਮੰਨਦੇ ਹਨ।

੩ ਕਾਮੁਕ ਰਚਨਾ ਨਹੀਂ ਗਿਆਨ ਦੀ ਪ੍ਰਾਪਤੀ ਲਈ ਅਨੇਕਾਂ ਮਿਸਾਲਾਂ ਆਦਿ ਬਾਣੀ ਵਿਚ ਸ਼ਾਮਿਲ ਹਨ, ਜਿਵੇਂ—

ੳ ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥ ਅੰਗ ੪੦੩॥ ਮ: ੫॥

ਅ ਜੇ ਲਖ ਇਸਤਰੀਆ ਭੋਗ ਕਰਹਿ ॥ ਅੰਗ ੨੬॥ ਮ: ੩॥

ੲ ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਅੰਗ ੧੨੨੩॥ ਮ: ੧॥

ਸ ਜਾ ਧਨ ਕੰਤਿ ਨ ਰਾਵੀਆ ਤੇ ਬਿਰਥਾ ਜੋਬਨ ਜਾਇ ॥ ਅੰਗ ੫੪॥ ਮ: ੧॥

ਹ ਜਿਉ ਕਾ ਪੁਰਖੁ ਪੁਚਾਰੇ ਨਾਰੀ ॥ ਅੰਗ ੧੯੮॥ ਮ: ੫॥

ਕ ਬਾਹ ਪਕਰਿ ਪ੍ਰਿਅ ਸੇਜੈ ਆਨੀ ॥੩੭੨॥ ਮ: ੫॥

ਖ ਟਟਾ ਬਿਕਟ ਘਾਟ ਘਟ ਮਾਹੀ ॥ ਅੰਗ ੩੪੧॥

ਗ ਉਰਝਿਓ ਕਨਕ ਕਾਮਨੀ ਕੇ ਰਸ ॥ ਅੰਗ ੭੧੮ ॥ ਮ: ੯॥

☛

[੧]ਕਿ ਨੇਜੇ ਪਲੱਟੈ ॥ ਚਮਤਕਾਰ ਉੱਠੈ ॥੪੩੪॥ [੨]ਕਿਤੇ ਭੂਮਿ ਲੁੱਠੈਂ ॥ ਗਿਰੇ ਏਕ ਉੱਠੈਂ ॥ ਰਣੰ ਫੇਰਿ ਜੁੱਟੈਂ ॥ ਬਹੇ ਤੇਗ ਤੁੱਟੈਂ ॥੪੩੫॥ [੩]ਮਚੇ ਵੀਰ ਵੀਰੰ ॥ ਧਰੇ ਵੀਰ ਚੀਰੰ ॥ ਕਰੈ ਸੱਸਤ੍ਰ ਪਾਤੰ ॥ ਉਠੈ ਅਸਤ੍ਰ ਘਾਤੰ ॥੪੩੬॥ [੪]ਇਤੈਂ ਬਾਨ ਰਾਜੰ ॥ ਉਤੈ ਕੁੰਭ ਕਾਜੰ ॥ ਕਰਯੋ ਸਾਲ ਪਾਤੰ ॥ ਗਿਰਯੋ ਵੀਰ ਭ੍ਰਾਤੰ ॥੪੩੭॥ [੫]ਦੋਊ ਜਾਂਘ ਫੂਟੀ ॥ ਰਤੰ ਧਾਰ ਛੂਟੀ ॥ ਗਿਰੇ ਰਾਮ ਦੇਖੇ ॥ ਬਡੇ ਦੂਸਟ ਲੇਖੇ ॥੪੩੮॥ [੬]ਕਰੀ ਬਾਣ ਬਰਖੰ ॥ ਭਰਯੋ ਸੈਨ ਹਰਖੰ ॥ ਹਣੇ ਬਾਣ ਤਾਣੰ ॥ ਝਿਣਯੋ ਕੁੰਭ ਕਾਣੰ ॥੪੩੯॥ [੭]ਭਏ ਦੇਵ ਹਰਖੰ ॥ ਕਰੀ ਪੁਹਪ ਬਰਖੰ ॥ ਸੁਣਯੋ ਲੰਕ ਨਾਥੰ ॥ ਹਣੇ ਭੁੱਮ ਮਾਥੰ ॥੪੪੦॥

[੮]ਇਤਿ ਸ੍ਰੀ ਬਚਿਤ੍ਰ ਨਾਟਕ ਰਾਮ ਵਤਾਰ ਕੁੰਭ ਕਰਨ ਬਧਹਿ ਧਿਯਾਇ ਸਮਾਪਤ ਮਸਤੁ ॥

[੯]ਅਥ ਤ੍ਰਿਮੁੰਡ ਜੁੱਧ ਕਥਨੰ ॥ ਰਸਾਵਲ ਛੰਦ ॥ [੧੦]ਪਠਯੋ ਤੀਨ ਮੁੰਡੰ ॥ ਚਲਯੋ ਸੈਨ ਝੁੰਡੰ ॥ [੧੧]ਕ੍ਰਿਤੀ ਚਿਤ੍ਰ ਜੋਧੀ ॥ ਮੰਡੇ ਪਰਮ ਕ੍ਰੋਧੀ ॥੪੪੧॥ [੧੨]ਬਕੈਂ ਮਾਰ ਮਾਰੰ ॥ ਤਜੈ ਬਾਣ ਧਾਰੰ ॥ ਹਨੂਮੰਤ ਕੋਪੇ ॥ ਰਣੰ ਪਾਇ ਰੋਪੇ ॥੪੪੨॥ [੧੩]ਅਸੰ ਛੀਨ ਲੀਨੋ ॥ ਤਿਸੀ ਕੰਠਿ ਦੀਨੋ ॥ ਹਣਯੋ ਖਸਟ ਨੈਣੰ ॥ ਹਸੇ ਦੇਵ ਗੈਣੰ ॥੪੪੩॥

[੧੪]ਇਤਿ ਸ੍ਰੀ ਬਚਿਤ੍ਰ ਨਾਟਕ ਰਾਮ ਵਤਾਰ ਤ੍ਰਿਮੁੰਡ ਬਧਹ ਧਯਾਇ ਸਮਾਪਤ ਮਸਤੁ ॥

[੧੫]ਅਥ ਮਹੋਦਰ ਮੰਤ੍ਰੀ ਜੁੱਧ ਕਥਨੰ ॥ [੧੬]ਰਸਾਵਲ ਛੰਦ ॥ ਸੁਣਯੋ ਲੰਕ ਨਾਥੰ ॥ ਧੁਣੇ ਸਰਬ ਮਾਥੰ ॥ ਕਰਯੋ ਮੱਦ ਪਾਣੰ ॥ ਭਰੇ ਬੀਰ ਮਾਣੰ ॥੪੪੪॥ [੧੭]ਮਹਿਖੁਆਸ ਕਰਖੈਂ ॥ ਸਰੰ ਧਾਰ ਬਰਖੈਂ ॥ ਮਹੋਦ੍ਰਾਦ ਵੀਰੰ ॥ ਹਠੇ ਖੱਗ ਧੀਰੰ ॥੪੪੫॥ [੧੮]ਮੋਹਣੀ ਛੰਦ ॥ ਢਲ ਹੱਲ ਸੁ ਢੱਲੀ ਢੋਲਾਣੰ ॥ ਰਣ ਰੰਗ ਅਭੰਗ ਕਲੋਲਾਣੰ ॥ [੧੯]ਝਣਣੰਕ ਸੁ ਨੱਦੰ ਨਾਫੀਰੰ ॥ ਬਰਣੰਕ ਸੁ ਬੱਜੇ ਮੱਜੀਰੰ ॥੪੪੬॥ [੨੦]ਭਰਣੰਕ ਸੁ ਭੇਰੀ ਘੋਰਾਣੰ ॥ ਜਣ ਸਾਵਣ ਭਾਦੋ ਮੋਰਾਣੰ ॥ ਉੱਛਲੀਏ ਪ੍ਰਖਰੇ ਪਾਵੰਗੰ ॥ ਮੱਚੇ ਜੁੱਝਾਰੇ ਜੋਧੰਗੰ ॥੪੪੭॥ [੨੨]ਸਿੰਧੁਰੀਏ ਸੁੰਡੀ ਦੰਤਾਲੇ ॥ ਨੱਚੇ ਪੱਖਰੀਏ ਮੁੱਛਾਲੇ ॥ [੨੩]ਉਰੜੀਏ ਸਰਬੰ ਸੈਣਾਯੰ ॥ ਦੇਖੰਤ ਸੁ ਦੇਵੰ ਗੈਣਾਯੰ ॥੪੪੮॥ [੨੪]ਝੱਲੈ ਅਵਝੜੀਯੰ ਉੱਝਾੜੰ ॥ ਰਣ ਉਠੈ ਬੈਹੈਂ ਬੱਬਾੜੰ ॥ [੨੫]ਘੈ ਘੁੱਮੇ ਘਾਯੰ ਅੱਘਾਯੰ ॥ ਭੂ ਡਿੱਗੇ ਅੱਧੋ ਅੱਧਾਯੰ ॥੪੪੯॥ [੨੬]ਰਿਸ ਮੰਡੈ ਛੰਡੈ ਅਉਛੰਡੈ ॥ ਹੱਠਿ ਹੱਸੈ ਕੱਸੈ ਕੋਅੰਡੈ ॥ [੨੭]ਰਿਸ ਬਾਹੈਂ ਗਾਹੈਂ ਜੋਧਾਣੰ ॥ ਰਣ ਰੋਹੈਂ ਜੋਹੈਂ ਕ੍ਰੋਧਾਣੰ ॥੪੫੦॥

---

☛ ਇਹੋ ਜਿਹੀਆਂ ਅਨੇਕਾਂ ਧਾਰਨਾਵਾਂ ਮਿਲਦੀਆਂ ਹਨ ਜਿਨ੍ਹਾਂ ਨੂੰ ਇਸਤਰੀਆਂ ਤੇ ਪੁਰਸ਼ ਬਿਨਾਂ ਕਿਸੇ ਸੰਕੋਚ ਤੋਂ ਗੁਰੂ ਦੀ ਬਾਣੀ ਜਾਣ ਕੇ ਕਥਦੇ ਤੇ ਪੜ੍ਹਦੇ ਅਤੇ ਗਾਉਂਦੇ ਹਾਂ । ਇਸ ਤੋਂ ਬਿਨਾਂ ਟੀ.ਵੀ., ਸਿਨੇਮੇ, ਬੇਸੀਆਂ ਤੇ ਲੋਕ ਗੀਤ, ਟੱਪੇ, ਅਖਬਾਰਾਂ ਤੇ ਰਸਾਲਿਆਂ ਦੇ ਮੈਗਜ਼ੀਨ ਦੇ ਦ੍ਰਿਸ਼ ਅਤੇ ਲੇਖ ਉਹ ਕਿਹੜਾ ਸੀਨ ਹੈ ਜੋ ਪੇਸ਼ ਨਹੀਂ ਕਰਦੇ । ਜਦ ਅਸੀਂ ਤੇ ਇਸਤਰੀਆਂ ਸਾਰੇ ਉਹਨਾਂ ਸਾਰੇ ਸੀਨਾਂ ਨੂੰ ਵੇਖ ਸਕਦੇ ਹਾਂ ਅਤੇ ਉਹਨਾਂ ਲੇਖਾਂ ਨੂੰ ਪੜ੍ਹ ਸਕਦੇ ਹਾਂ ਤਾਂ ਕੀ ਸ੍ਰੀ ਗੁਰੂ ਦਸਮੇਸ਼ ਪਿਤਾ ਦੀ ਉਚਰਤ ਗਿਆਨ ਤੇ ਬ੍ਰਹਮ ਗਿਆਨ ਦੀ ਪ੍ਰਤੀਕ ਗੁਰਬਾਣੀ ਨੂੰ ਕਥਦਿਆਂ ਅਤੇ ਪੜ੍ਹਦਿਆਂ ਸਾਨੂੰ ਬਿੱਜ ਪੈਂਦੀ ਹੈ ? ਜੋ ਸਾਡੇ ਮਨ ਦੇ ਖੁਟਹਰਪੁਣੇ ਦਾ ਸ਼ੈਤਾਨੀ ਚਿਹਰਾ ਹੈ, ਜੋ ਆਪਣੀਆਂ ਚਤਰਾਈਆਂ ਘੋਟਦਾ ਹੈ, ਜੋ ਭੰਡ ਦਾ ਚਾਹਵਾਨ ਹੈ ।

੪ ਇਹ ਕਲਪਿਤ ਸ਼ਕਤੀਆਂ ਨਹੀਂ, ਇਹ ਪ੍ਰਭੂ ਦਰਬਾਰ ਦੀ ਸਭਾ ਦੇ ਮੈਂਬਰ ਹਨ—ਅਗਮ ਅਗਾਧਿ ਸੁਨਹੁ ਜਨ ਕਥਾ ॥
ਪਾਰਬ੍ਰਹਮ ਕੀ ਅਚਰਜ ਸਭਾ ॥੧॥
ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥੩॥
ਅਨਿਕ ਪਵਨ ਪਾਵਕ ਅਰੁ ਨੀਰਿ ॥ ਅਨਿਕ ਰਤਨ ਸਾਗਰ ਦਧਿ ਖੀਰ ॥
ਅਨਿਕ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥੪॥ ਅੰਗ ੧੨੩੫-੩੬॥ ਮ: ੫॥

੫ ਭਾਈ ਕਾਨ੍ਹ ਸਿੰਘ ਨਾਭਾ ਦੇ ਦੇਵੀ ਦੀ ਵਾਰ ਦਾ ਟੀਕਾ ਹੀ ਕਿਉਂ ਨਾ ਪੜ੍ਹ ਕੇ ਦੇਖ ਲਉ ਜਿਸ ਦੇ ਕੁਝ ਅੰਸ਼ ਦੇਵੀ ਦੀ ਵਾਰ ਦੇ ਟੀਕੇ ਨਾਲ ਨੱਥੀ ਹਨ।

੬ ਤੁਸੀਂ ਪਹਿਲਾਂ ਆਪਣੀ ਹੀ ਭਰਮ ਭ੍ਰਾਂਤੀ ਤੇ ਭਟਕਣਾ ਤੋਂ ਖਹਿੜਾ ਛੁਡਾ ਲਵੋ ਫੇਰ ਕਿਸੇ ਹੋਰ ਦੀ ਚਿੰਤਾ ਕਰ ਲੈਣਾ ।

ਉੱਤਰ—ਗੁਰਬਾਣੀ ਦਾ ਪਾਵਨ ਬਚਨ ਹੈ ਕਿ ਭਾਵੇਂ ਕੋਈ ੬ ਦਰਸ਼ਨਾਂ ਵਿਚ ਭਟਕਦਾ ਫਿਰਦਾ ਰਹੇ ਭਾਵ ਹੋਰ ਕਿਸੇ ਭੇਖ ਵਿਚ ਚਲਾ ਜਾਵੇ, ਭਾਵੇਂ ਚੰਦਰਮਾ ਦੇ ਹਿਸਾਬ ਨਾਮ ਇਕਾਦਸ਼ੀ, ਦੁਆਦਸ਼ੀ ਦੇ ਵਰਤ ਰੱਖਦਾ ਫਿਰੇ । ਇਹ ਉਸ ਦੇ ਕਿਸੇ ਲੇਖੇ ਵਿਚ ਨਹੀਂ । ਜੇਕਰ ਵੇਦ ਜੋ ਆਦਿ ਕਾਲ ਤੋਂ ਧਰਮ ਦੀ ਅਗਵਾਈ ਕਰਦੇ ਆ ਰਹੇ ਹਨ, ਉਹਨਾ ਨੂੰ ਆਦਿ ਤੇ ਅੰਤ ਤੱਕ ਸਾਰਾ ਵੀ ਪੜ੍ਹ ਲਵੇ ਜੇਕਰ ਤਤਸਾਰ ਨਾ ਵੇਖਿਆ ਤਾਂ ਉਹ ਭਾਵੇਂ ਕਿਤਨੇ ਤਿਲਕ ਬ੍ਰਾਹਮ ਲਾਉਂਦਾ ਫਿਰੇ ਉਸ ਦੇ ਅੰਦਰ ਦੀ ਕਾਲਖ ਨਹੀਂ ਮਿਟੇਗੀ ।

ਬਚਨ ਹੈ—ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥ ਵਰਤ ਕਰਹਿ ਚੰਦ੍ਰਾਇਣਾ ਸੇ ਕਿਤੇ ਨ ਲੇਖੰ ॥ ਬੇਦ ਪੜਹਿ ਸੰਪੂਰਨਾ ਤਤ ਸਾਰ ਨ ਪੇਖੰ ॥ ਤਿਲਕ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥ (ਅੰਗ ੧੦੯੯)

ਭਾਵੇਂ ਸ੍ਰੀ ਮਾਨਯੋਗ ਪ੍ਰਿੰਸੀਪਲ ਸਾਹਿਬ ਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਆਦਿ ਤੋਂ ਲੈ ਕੇ ਅੰਤ ਤੱਕ ਪਤਾ ਨਹੀਂ ਕਿਤਨੀ ਵਾਰ ਪੜ੍ਹਿਆ ਹੋਵੇਗਾ ਪਰ ਇਹਨਾਂ ਦੇ ਅੰਦਰ ਦੀ ਕਾਲਖ ਨਹੀਂ ਉੱਤਰੀ । ਜਿਸ ਲਈ ਇਹ ਆਪ ਤਾਂ ਡੁੱਬੇ ਹੀ ਸੀ ਪਤਾ ਨਹੀਂ ਇਹਨਾਂ ਨੇ ਕਿਤਨੇ ਵਿਦਿਆਰਥੀਆਂ ਦਾ ਬੇੜਾ ☛

੧ ਨੇਜਾ ਮਾਰਕੇ ਪਲਟਾ ਕੇ ਸੁਟ ਦਿੰਦੇ ਹਨ । ਜੋ ਇਕ ਚਮਤਕਾਰ ਵਰਤ ਰਿਹਾ ਹੈ ॥੪੩੪॥

੨ ਕਿਤੇ ਧਰਤੀ ਤੇ ਲਿਟ ਰਹੇ ਹਨ । ਇਕ ਡਿੱਗੇ ਹੋਏ ਉੱਠ ਖਲੋਂਦੇ ਹਨ । ਉਹ ਫੇਰ ਯੁੱਧ ਕਰਨ ਜੁਟ ਜਾਂਦੇ ਹਨ । ਚਲਦੀਆਂ ਤੇਗਾਂ ਟੁੱਟ ਜਾਂਦੀਆਂ ਹਨ ॥੩੩੫॥

੩ ਯੋਧੇ-ਯੋਧਿਆਂ ਨਾਲ ਭਿੜਦੇ ਹਨ । ਦਿਲ ਵਿਚ ਧੀਰਜ ਧਰੀ ਹੋਈ ਹੈ ਤੇ ਸ਼ਸਤਰ ਚਲਾਈ ਜਾਂਦੇ ਹਨ । ਅਸਤਰਾਂ ਦੇ ਘਾਤ ਦੀ ਆਵਾਜ਼ ਆ ਰਹੀ ਹੈ ॥੪੩੬॥

੪ ਇਧਰੋਂ ਬਾਂਦਰਾਂ ਦਾ ਰਾਜਾ ਸੁਗ੍ਰੀਵ ਹੈ । ਉਧਰੋਂ ਕੁੰਭ ਕਰਨ ਹੈ । ਸੁਗ੍ਰੀਵ ਨੇ ਪਹਾੜ ਚੁਕ ਕੇ ਮਾਰ ਦਿੱਤਾ । ਰਾਵਣ ਦਾ ਭਰਾ ਤਾਂ ਕੁੰਭ ਕਰਨ ਸੂਰਮਾ ਡਿੱਗ ਪਿਆ ॥੪੩੭॥

੫ ਕੁੰਭ ਕਰਨ ਦੀਆਂ ਦੋਵੇਂ ਲੱਤਾਂ ਟੁੱਟ ਗਈਆਂ । ਲਹੂ ਦੀ ਧਾਰ ਚਲ ਪਈ । ਰਾਮ ਚੰਦਰ ਨੇ ਕੁੰਭ ਕਰਨ ਨੂੰ ਡਿੱਗਦਾ ਵੇਖਿਆ ਜੋ ਦੇਵਤਿਆਂ ਦਾ ਵੱਡਾ ਵੈਰੀ ਡਿਗਦਾ ਦੇਖਿਆ ।

੬ ਤੀਰਾਂ ਦਾ ਮੀਂਹ ਬਰਸਾ ਦਿੱਤਾ । ਬਾਂਦਰਾਂ ਸੈਨਾ ਖੁਸ਼ੀ ਨਾਲ ਭਰ ਗਈ । ਰਾਮ ਦੇ ਹੱਥੋਂ ਤੀਰ ਨਿਕਲੇ ਤੇ ਕੁੰਭ ਕਰਨ ਮਾਰਿਆ ਗਿਆ ॥੪੩੯॥

੭ ਦੇਵਤੇ ਪ੍ਰਸੰਨ ਹੋ ਗਏ ਤੇ ਫੁੱਲਾਂ ਦੀ ਬਾਰਸ਼ ਕਰ ਦਿੱਤੀ ਜਦੋਂ ਲੰਕਾ ਦੇ ਮਾਲਿਕ ਰਾਵਣ ਨੇ ਕੁੰਭ ਕਰਨ ਦੀ ਮੌਤ ਸੁਣੀ ਤਾਂ ਉਸ ਨੇ ਮੱਥਾ ਧਰਤੀ ਨਾਲ ਪਟਕਾ ਕੇ ਮਾਰਿਆ ॥੪੪੦॥

੮ ਬਚਿਤ੍ਰ ਨਾਟਕ ਵਿਚ ਰਾਮ ਅਵਤਾਰ ਦੇ ਹੱਥੋਂ ਕੁੰਭ ਕਰਨ ਦੀ ਮੌਤ ਦਾ ਅਧਿਆਇ ਸੁਭ ਸਮੇਂ ਸਮਾਪਤੁ ਹੁੰਦਾ ਹੈ ।

੯ ਹੁਣ ਅੱਗੇ ਤ੍ਰਿਮੁੰਡ ਦੇ ਯੁੱਧ ਦੀ ਕਥਾ ਚਲਦੀ ਹੈ ।

੧੦ ਰਸਾਵਲ ਛੰਦ ॥ ਰਾਵਣ ਨੇ ਤਿੰਨ ਸਿਰਾਂ ਵਾਲੇ ਤ੍ਰਿਮੰਡ ਨੂੰ ਯੁੱਧ ਲਈ ਭੇਜਿਆ ਜੋ ਬਹੁਤ ਸਾਰੀ ਸੈਨਾ ਦਾ ਝੁੰਡ ਲੈ ਕੇ ਚਲ ਪਿਆ ।

੧੧ ਜੋ ਯੁੱਧ ਦੀ ਤਸਵੀਰ ਸੀ । ਯੁੱਧ ਨੂੰ ਬੜੇ ਕ੍ਰੋਧ ਨਾਲ ਲੜਦਾ ਸੀ ॥੪੪੧॥

੧੨ ਮਾਰੋ-ਮਾਰ ਮੂੰਹ ਤੋਂ ਬੋਲਦਾ ਹੋਇਆ । ਤਿਖੇ ਤੀਰ ਛੱਡੀ ਜਾ ਰਿਹਾ ਸੀ । ਉਧਰੋਂ ਹਨੂੰਮਾਨ ਕ੍ਰੋਧ ਵਿਚ ਆ ਗਿਆ ਅਤੇ ਉਹ ਯੁੱਧ ਵਿਚ ਪੈਰ ਗੱਡ ਕੇ ਖੜ ਗਿਆ ॥੪੪੨॥

੧੩ ਹਨੂੰਮਾਨ ਨੇ ਝਪਟਾ ਮਾਰ ਕੇ ਉਸ ਦੇ ਹੱਥੋਂ ਤਲਵਾਰ ਖੋਹ ਲਈ ਅਤੇ ਉਸ ਦੇ ਹੀ ਗਲ ਤੇ ਮਾਰ ਦਿੱਤੀ । ਉਸ ਨੇ ਛੇ ਨੇਤਰਾਂ ਵਾਲੇ ਨੂੰ ਮਾਰ ਦਿੱਤਾ । ਜਿਸ ਨੂੰ ਵੇਖ ਕੇ ਦੇਵਤੇ ਅਕਾਸ਼ ਵਿਚ ਹੱਸ ਰਹੇ ਸਨ ॥੪੪੩॥

੧੪ ਇਤਿ ਸ੍ਰੀ ਬਚਿਤ੍ਰ ਨਾਟਕ ਰਾਮ ਅਵਤਾਰ ਤ੍ਰਿਮੁੰਡ ਦੈਂਤ ਦਾ ਮਾਰਨਾ ਅਧਿਆਇ ਸ਼ੁਭ ਸਮੇਂ ਸਮਾਪਤ ਹੁੰਦਾ ਹੈ ।

੧੫ ਹੁਣ ਮਹੋਦਰ ਰਾਵਣ ਦੇ ਵਜੀਰ ਦਾ ਯੁੱਧ ਕਥਨ ਹੁੰਦਾ ਹੈ।

੧੬ ਰਸਾਵਲ ਛੰਦ ॥ ਜਿਸ ਵੇਲੇ ਲੰਕਾ ਦੇ ਮਾਲਿਕ ਰਾਵਣ ਨੇ ਸੁਣਿਆ ਤਾਂ ਉਸਨੇ ਮੱਥਾ ਟਕੋਰਿਆ ਅਤੇ ਸ਼ਰਾਬ ਪੀ ਕੇ ਆਪ ਨੂੰ ਸੰਭਾਲਿਆ ਅਤੇ ਆਪਣੇ ਮਾਣ ਵਿਚ ਆ ਗਿਆ ॥੪੪੪॥

੧੭ ਧਨੁੱਖ ਨੂੰ ਖਿੱਚਿਆ । ਮੁਹਲੇ ਧਾਰ ਬਾਰਸ਼ ਕਰ ਦਿੱਤੀ । ਮਹੋਦਰ ਆਦਿਕ ਯੋਧਿਆਂ ਨੂੰ ਜਿਹੜੇ ਤਲਵਾਰ ਦੇ ਧਨੀ ਸਨ ॥੪੪੫॥

੧੮ ਮੋਹਣੀ ਛੰਦ ॥ ਢਲ ਹਲ ਕਰਕੇ ਢੋਲੀ ਢੋਲ ਵਜਾਉਂਦੇ ਹਨ । ਯੁੱਧ ਦੇ ਮੈਦਾਨ ਵਿੱਚ ਇਕ ਰਸ ਯੁੱਧ ਦੀ ਜਿੱਤ ਦੇ ਆਹਰ ਵਿਚ ਲੱਗੇ ਹੋਏ ਹਨ ।

੧੯ ਧੌਂਸੇ ਤੇ ਨਫੀਰੀਆਂ ਵਜਦੀਆਂ ਹਨ । ਬਰੰਕ ਕਰਕੇ ਖੰਜਰੀ ਵਜਦੀ ਹੈ ॥੪੪੬॥

੨੦ ਭਰਣੰਕਸ ਕਰਕੇ ਭੇਰੀ ਘੋਰਦੀ ਹੈ । ਜਿਵੇਂ ਸਾਵਣ ਭਾਦੋਂ ਵਿਚ ਬਦਲ ਨੂੰ ਘੇਰਦਾ ਸੁਣ ਕੇ ਮੋਰ ਬੋਲਦੇ ਹਨ ।

੨੧ ਜੀਨਾਂ ਕਸੀਆਂ ਹੋਈਆਂ ਘੋੜੇ ਉਛਲਦੇ ਹਨ । ਜੁਝਾਰੂ ਯੋਧੇ ਯੁੱਧ ਵਿਚ ਮਸਤ ਹੋ ਕੇ ਲੱਗੇ ਹੋਏ ਹਨ ॥੪੪੭॥

੨੨ ਵੱਡੇ-ਵੱਡੇ ਦੰਦਾਂ ਵਾਲੇ ਹਾਥੀ । ਮੁੱਛਾਂ ਵਾਲੇ ਜੁਆਨਾਂ ਦੇ ਘੋੜੇ ਨਚਦੇ ਹਨ ।

੨੩ ਸਾਰੀ ਹੀ ਸੈਨਾ ਘਟਾਂ ਵਾਂਗ ਓੜਕੇ ਆ ਗਈ ਹੈ । ਦੇਵਤੇ ਅਕਾਸ਼ ਵਿਚ ਵੇਖ ਰਹੇ ਹਨ ॥੪੪੮॥

੨੪ ਨਾ ਫਟ ਖਾਣ ਵਾਲੇ ਵਾਰ ਲਗਦੇ ਹੀ ਅਉਝੜੀ ਰਾਹ ਪੈ ਗਏ । ਖ਼ਿਬਾਣਾਂ ਤੇ ਬੈਠ ਕੇ ਰਣ ਵਿਚੋਂ ਉਠ ਗਏ ਅਤੇ ਉਠਦੇ ਬਹਿੰਦੇ ਵੀ ਲਲਕਾਰੇ ਮਾਰਦੇ ਹਨ ।

੨੫ ਜਿਨ੍ਹਾਂ ਨੇ ਅੱਗੇ ਕਦੇ ਯੁੱਧ ਵਿਚ ਜ਼ਖ਼ਮ ਨਹੀਂ ਸੀ ਖਾਧਾ ਉਹ ਜ਼ਖ਼ਮ ਖਾਕੇ ਘੁਮ ਕੇ ਡਿੱਗ ਪਏ ਹਨ ਅਤੇ ਅਧੋ-ਅਧ ਦੋ ਟੋਟੇ ਹੋ ਕੇ ਧਰਤੀ ਤੇ ਡਿੱਗ ਪਏ ॥੪੪੯॥

੨੬ ਬੜੇ ਕ੍ਰੋਧ ਦੇ ਭਰੇ ਨਾ ਛੰਡੇ ਜਾਣ ਵਾਲੇ ਛੰਡ ਦਿੱਤੇ । ਹਠੀ ਜੁਆਨ ਹੱਸ-ਹੱਸ ਕੇ ਧਨੁਸ਼ ਨੂੰ ਖਿੱਚਦੇ ਹਨ ।

੨੭ ਜੋਸ਼ ਵਿੱਚ ਆ ਕੇ ਯੋਧਿਆਂ ਨੂੰ ਫੜਕੇ ਬਗਾਹ ਮਾਰਦੇ ਹਨ ਅਤੇ ਰੋਹ ਵਿਚ ਆ ਕੇ ਜੰਗ ਨੂੰ ਬੜੇ ਕ੍ਰੋਧ ਦੇ ਨਾਲ ਵੇਖਦੇ ਤੇ ਤਾੜਦੇ ਹਨ ॥੪੫੦॥

---

ਗਰਕ ਕੀਤਾ ਹੋਵੇਗਾ । ਵਿਦਿਆਰਥੀਆਂ ਤੱਕ ਹੀ ਨਹੀਂ ਰੋਜ਼ ਦੇ ਬਿਆਨ ਲਿਖ-ਲਿਖ, ਛਪਾ ਕੇ ਕਿਤਨੇ ਮੇਰੇ ਜਿਹੇ ਸਾਧਾਰਨ ਪਾਠੀਆਂ ਦੀ ਸ਼ਰਧਾ ਦਾ ਘਾਤ ਕੀਤਾ ਹੋਵੇਗਾ । ਕਬੀਰ ਜੀ ਆਪਣੇ ਤਜ਼ਰਬੇ ਦੇ ਆਧਾਰ 'ਤੇ ਬੜੇ ਜੋਸ਼ ਨਾਲ ਕਹਿੰਦੇ ਹਨ ਕਿ ਇਹੋ ਜਿਹੇ ਗੁਰੂ ਤੋਂ ਬਚੋ ਜਿਹੜਾ

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥ ਅੰਗ ੧੩੭੦॥

ਜਿਨ੍ਹਾਂ ਪੁਸਤਕਾਂ ਨੂੰ ਪੜ੍ਹ-ਪੜ੍ਹ ਕੇ ਪ੍ਰਿੰਸੀਪਲ ਸਾਹਿਬ ਆਪ ਕੁਰਾਹੇ ਪੈ ਗਏ ਉਹੀ ਪੜ੍ਹਨ ਲਈ ਹੋਰ ਵੀ ਪਾਠਕਾਂ ਨੂੰ ਪੜ੍ਹਨ ਦੀ ਅਪੀਲ ਕਰ ਰਹੇ ਹਨ। ਇਹੋ ਜਿਹੇ ਸਿੱਖ ਜੋ ਵੇਖਣ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਦੇ ਮੋਢੀ ਤੇ ਮੁਦਈ ਹੋਣ ਦਾ ਦਾਅਵਾ ਕਰਦੇ ਹਨ ਪਰ ਹੈਨ ਅਸ਼ਰਧਕ ਤੇ ਵਿਰੋਧੀ । ਜਿਵੇਂ ਕਿਸੇ ਵੇਲੇ ਗੁਰੂ ਦੀ ਨਗਰੀ ਅਮਰਾਪੁਰੀ ਸ੍ਰੀ ਅੰਮ੍ਰਿਤਸਰ ਸਰੋਵਰ ਜਿਥੇ ਰਾਤ ਦਿਨ ਅੰਮ੍ਰਿਤ ਨਾਮ ਦੀ ਵਰਖਾ ਹੁੰਦੀ ਹੈ ਜਿਸ ਦੀ ਸ਼ੋਭਾ ਵਿਚ ਪੁਸਤਕ ਉਲਫਤ ਪਰਚਾ ਮਾਹਵਾਰੀ ਗੁਰਮਤਿ ਮਾਰਚ ੧੯੭੦ ਪੰਨਾ ੨੭-੨੮ ਤੇ ਸ਼ਰਧਾ ਦੇ ਫੁੱਲ ਇਉਂ ਭੇਟ ਕੀਤੇ ਹੋਏ ਹਨ ।

ਹਰਿਮੰਦਰ—ਵਲਾਲਿ ਹਰਿ ਕੀ ਉਲਫਤ, ਜਿਨ੍ਹੂੰ ਵੀ ਜੁਸਤਜੂ ਹੋਵੇ । ਨਹਾ ਅੰਮ੍ਰਿਤ ਸਰੋਵਰ ਚੋਂ ਸਦਾ ਲਈ ਪਾਕ ਰੂਹ ਹੋਵੇ । ਹਰੀ ਮੰਦਰ ਹਰ ਦਰ ਹੈ ਹਰੀ ਦਰ ਹੈ, ਉਹ ਕਾਬਾ ਵੀ ਮੁਕੱਦਸ ਹੈ, ਜਿਥੇ ਹਰਿ ਕੀਰਤਨ ਸਦਕਾ, ਫੱਜਲ, ਸ਼ਾਮੋ ਸੁਬ੍ਹਾ ਹੋਵੇ । ਇਹ ਇਕ ਨੂਰੀ ਨਜ਼ਾਰਾ ਏ, ਵੱਜਦ-ਰੰਗੇ ਮੁਫੱਕਰ ਦਾ, ਇਹ ਤਨ ਮਨ ਠਾਰ ਦੇਂਦਾ ਏ, ਜਦੋਂ ਨਗਮਾ ਸ਼ੁਰੂ ਹੋਵੇ । ਧੁਨੀ ਆਸ ਦੇ ਸ਼ਬਦਾਂ ਦੀ ਜਦੋਂ ਲੂੰ-ਲੂੰ 'ਚ ਰਚਦੀ ਹੈ । ਬੁੱਝੀ ਹੋਈ ਜ਼ਿੰਦਗੀ ਤਾਜ਼ਾ ਉਵੇਂ ਹੀ ਹੂ-ਬ-ਹੂ ਹੋਵੇ । ਇਹ ਹਰਿਮੰਦਰ ਹਰੀ ਦਰਸ਼ਨ ਦਾ, ਇਕ ਸਰਸਾਰ ਸੋਮਾ ਹੈ । ਜਿਥੇ ਸਰਦਲ ਤੇ ਸਿਰ ਝੁਕਿਆ ਸਦਾ ਲਈ ਸੁਰਖਰੂ ਹੋਵੇ ॥ ਗੁਨਾਹ ਗਾਰਾਂ ਦੀ ਬਖਸ਼ਿਸ਼ ਲਈ॥ ਇਹੋ ਫਿਰੋਸ਼ ਜੰਨਤ ਹੈ, ਇਥੇ ਹੀ ਬੈਠਿਆਂ ਜਾਹਿਦ ਮੁਨਵਰ ਆਰਜ਼ੂ ਹੋਵੇ ॥ ਓ ਖੁਸ਼ ਕਿਸਮਤ ਨੁਮਾ ਉਲਫਤ, ਹੈ ਤੈਨੂੰ ਮਿਲ ਗਿਆ ਮੌਕਾ ਤੂੰ ਕਰ ਦਰਸਨ ਸ਼ੁਬਾ ਸ਼ਾਮੀ, ਉਦੋ ਦਰ ਆਬਰੂ ਹੋਵੇ ॥ ਕਿਆਮਤ ਤਕ ਮਰਨ ਮਗਰੋਂ, ਕਦੇ ਨਹੀਂ ਲੱਭਣੀ ਮੁੜ ਕੇ, ਇਹ ਮਹਿਫਲ ਪਾਕ ਬਾਜ਼ਾਂ ਦੀ, ਜਿਦ੍ਹਾ ਨਾਨਕ ਗੁਰੂ ਹੋਵੇ ॥

ਪਰ ਇਸ ਨਾਨਕ ਗੁਰ ਦੇ ਮਹਿਲ ਦੇ ਵਸਨੀਕ ਇਸ ਹਰਿ ਦੇ ਮੰਦਰ ਦੇ ਸੇਵਾਦਾਰ ਪੁਜਾਰੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਅਸ਼ਰਧਕ ਪੁਜਾਰੀਆਂ ਦੇ ਕਾਰਨਾਮੇ ਪੜ੍ਹ ਕੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ । ਮਾਸਿਕ ਪੱਤਰ ਸਿੱਖ ਧਰਮ ਮਈ ੧੯੭੪ ਲੇਖਕ ਸ੍ਰ. ਕਰਮ ਸਿੰਘ ਜ਼ਖਮੀ ਲਿਖਦੇ ਹਨ ਕਿ—

ਸੁਰਿੰਦਰ ਘੰਟੇ ਘਰ ਦੀਆਂ ਪੌੜੀਆਂ ਉੱਤਰ ਕੇ ਪ੍ਰਕਰਮਾ ਵਿਚ ਆਈ ਤਾਂ ਗੁਰੂ ਰਾਮਦਾਸ ਦੇ ਸੁਨਹਿਰੀ ਮੰਦਿਰ ਦੇ ਦਰਸ਼ਨ ਕਰਕੇ ਉਹਦਾ ਹਿਰਦਾ ਖੁਸ਼ੀ ਨਾਲ ਭਰ ਗਿਆ । ਉਹਨੂੰ ਇਉਂ ਮਾਲੂਮ ਹੋਇਆ ਕਿ ਜਿਸ ਤਰ੍ਹਾਂ ਸਵਰਗਪੁਰੀ ਵਿਚ ਪੁੱਜ ਗਈ ਹੋਵੇ । ਬਾਬੇ ਬੁੱਢੇ ਦੀ ਬੇਰ ਦੇ ਹੇਠਾਂ ਨੱਕ ਰਗੜ ਕੇ ਉਸ ਨੇ ਗੁਰੂ ਰਾਮਦਾਸ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਪ੍ਰਕਰਮਾ ਕਰਦੀ ਹੋਈ ਅੱਗੇ ਤੁਰ ਪਈ । ਦੁੱਖ ਭੰਜਨੀ ਬੇਰ ਹੇਠੋਂ ਅੰਮ੍ਰਿਤ ਸਰ ਸਰੋਵਰ ਦਾ ਜਲ ਲੈ ਕੇ ਉਸ ਨੇ ਥੋੜ੍ਹਾ ਜਿਹਾ ਪੀਤਾ ਅਤੇ ਥੋੜ੍ਹੇ ਜਿਹੇ ਨਾਲ ਆਪਣੀਆਂ ਅੱਖਾਂ ਨੂੰ ਛਿੱਟੇ ਦਿੱਤੇ । ਇਸ ਨਾਲ ਉਸ ਦੇ ਤਨ, ਮਨ ਚਿ ਹੋਰ ਸਰੂਰ ਤੇ ਖੇੜਾ ਜਿਹਾ ਆ ਗਿਆ । ਇਹ ਦੁਪਹਿਰ ਦਾ ਵੇਲਾ ਸੀ ਅਤੇ ਪ੍ਰਕਰਮਾ ਵਿਚ ਕੋਈ ਵਿਰਲਾ ਇਨਸਾਨ ਹੀ ਨਜ਼ਰ ਆਉਂਦਾ ਸੀ। ਦੁੱਖ ਭੰਜਨੀ ਬੇਰੀ ਦਾ ਅੰਮ੍ਰਿਤ ਲੈ ਕੇ ਉਹ ਮੁੜ ਪ੍ਰਕਰਮਾ ਵਿਚ ਆਈ ਤਾਂ ਉਸ ਨੇ ਦੋ ਡਰਾਉਣੀਆਂ ਅੱਖਾਂ ਨੂੰ ਅਪਣੇ ਵੱਲ ਘੂਰਦਿਆਂ ਵੇਖਿਆ। ਖੁੱਲ੍ਹੇ ਚੋਲੇ ਤੇ ਚੂੜੀਦਾਰ ਪਜਾਮੇ ਵਾਲਾ ਇਹ ਕੋਈ ਤੀਹ ਕੁ ਵਰ੍ਹਿਆਂ ਦਾ ਆਦਮੀ ਹੋਵੇਗਾ । ਸਿਰ 'ਤੇ ਘੋਟਵੀਂ ਚਿੱਟੀ ਪੱਗ ਬੰਨੀ ਹੋਈ ਸੀ। ਚੰਗੀ ਭਾਰੀ ਦਾਹੜੀ ਤੇ ਕੁੰਡਲਦਾਰ ਮੁੱਛਾਂ ਸਨ । ਰੰਗ ਸਾਂਵਲਾ ਸੀ ਪਰ ਸਰੀਰ ਵਿਚ ਖੂਨ ਦਾ ਜੋਸ਼ ਹੋਣ ਕਰਕੇ ਲਾਲ ਭਾਹ ਮਾਰ ਰਿਹਾ ਸੀ । ਸੁਰਿੰਦਰ ਨੇ ਉਸ ਦੀਆਂ ਡਰਾਉਣੀਆਂ ਅੱਖਾਂ ਵਿਚ ਸ਼ਰਾਰਤ ਤੇ ਸ਼ੈਤਾਨੀ ਨੂੰ ਮਚਦਿਆਂ ਹੋਇਆਂ ਵੇਖਿਆ ਪਰ ਇਸ ਦੀ ਬਹੁਤੀ ਪ੍ਰਵਾਹ ਨਾ ਕੀਤੀ ਅਤੇ ਅੱਖਾਂ

[੧]ਰਣ ਗੱਜੈ ਸੱਜੈ ਸਸਤ੍ਰਾਣੰ ॥ ਧਨੁ ਕਰਖੈਂ ਬਰਖੈਂ ਅਸਤ੍ਰਾਣੰ ॥ [੨]ਦਲ ਗਾਹੈ ਬਾਹੈ
ਹਥਿਯਾਰੰ ॥ ਰਣ ਰੁੱਝੈ ਲੁੱਝੈ ਲੁੱਝਾਰੰ ॥੪੫੧॥ [੩]ਭਟ ਭੇਦੇ ਛੇਦੇ ਬਰਮਾਯੰ ॥ ਭੂਅ
ਡਿੱਗੇ ਚਉਰੰ ਚਰਮਾਯੰ ॥ [੪]ਉਘੇ ਜਣ ਨੇਜੇ ਮਤਵਾਲੇ ॥ ਚੱਲੇ ਜਯੋ ਰਾਵਲ
ਜੱਟਾਲੇ ॥੪੫੨॥ [੫]ਹੱਠੇ ਤਰਵਰੀਏ ਹੰਕਾਰੰ ॥ ਮੱਚੇ ਪੱਖਰੀਏ ਸੂਰਾਰੰ ॥ [੬]ਅੱਕੁੜਿਯੰ
ਵੀਰੰ ਐਂਠਾਲੇ ॥ ਤਨ ਸੋਹੇ ਪੱਤ੍ਰੀ ਪੱਤ੍ਰਾਲੇ ॥੪੫੩॥ [੭]ਨਵ ਨਾਮਕ ਛੰਦ ॥ ਤਰਭਰ
ਪਰ ਸਰ ॥ ਨਿਰਖਤ ਸੁਰ ਨਰ ॥ ਹਰ ਪੁਰ ਪੁਰ ਸਰ ॥ ਨਿਰਖਤ ਬਰ ਨਰ ॥੪੫੪॥
[੮]ਬਰਖਤ ਸਰ ਬਰ ॥ ਕਰਖਤ ਧਨ ਕਰ ॥ [੯]ਪਰਹਰ ਪੁਰ ਕਰ ॥ ਨਿਰਖਤ
ਬਰ ਨਰ ॥੪੫੫॥ [੧੦]ਸਰ ਬਰ ਧਰ ਕਰ ॥ ਪਰ ਹਰ ਪੁਰ ਸਰ ॥ [੧੧]ਪਰਖਤ
ਉਰ ਨਰ ॥ ਨਿਸਰਤ ਉਹ ਧਰ ॥੪੫੬॥ [੧੨]ਉਝਰਤ ਜੁੱਝ ਕਰ ॥ ਬਿਝੁਰਤ ਜੁੱਝ
ਨਰ ॥ [੧੩]ਹਰਖਤ ਮਸਹਰ ॥ ਬਰਖਤ ਸਿਤ ਸਰ ॥੪੫੭॥ [੧੪]ਝੁਰ ਝਰ ਕਰ
ਕਰ ॥ ਡਰ ਡਰ ਧਰ ਹਰ ॥ [੧੫]ਹਰਬਰ ਧਰ ਕਰ ॥ ਬਿਹਰਤ ਉਠ ਨਰ ॥੪੫੮॥
[੧੬]ਉਚਰਤ ਜਸ ਨਰ ॥ ਬਿਚਰਤ ਧਸਿ ਨਰ ॥ [੧੭]ਥਰਕਤ ਨਰ ਹਰ ॥ ਬਰਖਤ
ਭੂਅ ਪਰ ॥੪੫੯॥ [੧੮]ਤਿਲਕੜੀਆ ਛੰਦ ॥ ਚਟਾਕ ਚੋਟੈ ॥ ਅਟਾਕ ਓਟੈ ॥
ਝੜਾਕ ਝਾੜੈ ॥ ਤੜਾਕ ਤਾੜੈ ॥੪੬੦॥ [੧੯]ਫਿਰੰਤ ਹੂਰੰ ॥ ਬਰੰਤ ਸੂਰੰ ॥ ਰਣੰਕ
ਜੋਹੰ ॥ ਉਠੰਤ ਕ੍ਰੋਹੰ ॥੪੬੧॥ [੨੦]ਭਰੰਤ ਪੱਤ੍ਰੰ ॥ ਤੁਟੰਤ ਅਤ੍ਰੰ ॥ ਝੜੰਤ ਅਗਨੰ ॥
ਜਲੰਤ ਜਗਨੰ ॥੪੬੨॥ [੨੧]ਤੁਟੰਤ ਖੋਲੰ ॥ ਜੁਟੰਤ ਟੋਲੰ ॥ ਖਿਮੰਤ ਖੱਗੰ ॥ ਉਠੰਤ
ਅੱਗੰ ॥੪੬੩॥ [੨੨]ਚਲੰਤ ਬਾਣੰ ॥ ਰੁਕੰ ਦਿਸਾਣੰ ॥ ਪਪਾਤ ਸਸਤ੍ਰੰ ॥ ਅਘਾਤ
ਅਸਤ੍ਰੰ ॥੪੬੪॥ [੨੩]ਖਹੰਤ ਖੱਤ੍ਰੀ ॥ ਭਿਰੰਤ ਅੱਤ੍ਰੀ ॥ ਬੁਠੰਤ ਬਾਣੰ ॥ ਖਿਵੈ
ਕ੍ਰਿਪਾਣੰ ॥੪੬੫॥ [੨੪]ਦੋਹਰਾ ॥ ਲੁੱਥ ਜੁੱਥ ਬਿੱਥੁਰ ਰਹੀ ਰਾਵਣ ਰਾਮ ਬਿਰੁੱਧ ॥
ਹਤਯੋ ਮਹੋਦਰ ਦੇਖ ਕਰ ਹਰ ਅਰ ਫਿਰਿਯੋ ਸੁ ਕ੍ਰੁੱਧ ॥੪੬੬॥

[੨੫]ਇਤ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਮਹੋਦਰ ਮੰਤ੍ਰੀ ਬਧਹਿ ਧਿਯਾਇ ਸਮਾਪਤ ਮਸਤ ॥

[੨੬]ਅਥ ਇੰਦ੍ਰਜੀਤ ਜੁੱਧ ਕਥਨੰ ॥ [੨੭]ਸਿਰਖਿੰਡੀ ਛੰਦ ॥

ਜੁੱਟੇ ਵੀਰ ਜੁੱਝਾਰੇ ਧੱਗਾਂ ਵੱਜੀਆਂ ॥ ਬੱਜੇ ਨਾਦ ਕਰਾਰੇ ਦਲਾ ਮੁਸਾਹਦਾ ॥
[੨੮]ਲੁੱਝੇ ਕਾਰਣਯਾਰੇ ਸੰਘਰ ਸੂਰਮੇ ॥ ਵੁੱਠੇ ਜਾਣੁ ਡਰਾਰੇ ਘਣੀਅਰ ਕੈਬਰੀ ॥੪੬੭॥
[੨੯]ਵੱਜੇ ਸੰਗਲੀਆਲੇ ਹਾਠਾਂ ਜੁਟੀਆਂ ॥ ਖੇਤ ਬਹੇ ਮੁੱਛਾਲੇ ਕਹਰ ਤਤਾਰਚੇ ॥
ਡਿੱਗੇ ਵੀਰ ਜੁੱਝਾਰੇ ਹੂਗਾਂ ਫੁੱਟੀਆਂ ॥ ਬੱਕੇ ਜਾਣ ਮਤਵਾਲੇ

---

ਨੀਵੀਂਆਂ ਕਰਕੇ ਅੱਗੇ ਤੁਰ ਗਈ । ਜਾਪਦਾ ਹੈ ਤੁਸੀਂ ਅੱਜ ਨਵੇਂ ਹੀ ਆਏ ਹੋ, ਇਸ ਤੋਂ ਪਹਿਲਾਂ ਤਾਂ ਤੁਹਾਨੂੰ ਵੇਖਿਆ ਕਦੇ ਨਹੀਂ । ਉਸ ਡਰਾਉਣੀਆਂ ਅੱਖਾਂ ਵਾਲੇ ਪੁਰਸ਼ ਨੇ ਸੁਰਿੰਦਰ ਨੂੰ ਕਿਹਾ ਨਾਲ-ਨਾਲ ਤੁਰੇ ਜਾਂਦੇ ਨੇ । ਹਾਂ ਭਰਾ ਜੀ, ਪਹਿਲੀ ਵਾਰ ਹੀ ਆਈ ਹਾਂ ਪਰ ਮੇਰੇ ਪਿਤਾ ਜੀ ਲਾਹੌਰ ਲਾਟ ਸਾਹਿਬ ਦੇ ਦਫਤਰ ਵਿਚ ਨੌਕਰ ਹਨ । ਇਥੇ ਮੇਰੇ ਨਾਨਕੇ ਹਨ, ਅੱਜ ਹੀ ਆਈ ਹਾਂ, ਸੁਰਿੰਦਰ ਨੇ ਡਾਹਢੇ ਮਿੱਠੇ ਤੇ ਨਿਮਰ ਲਹਿਜੇ ਵਿਚ ਉਸ ਦੀ ਗੱਲ ਮੋੜੀ । ਨਾਲ ਇਹ ਵੀ ਪੁੱਛ ਲਿਆ ਤੁਸੀਂ ਭਲਾ ਭਰਾ ਜੀ ਇਹ ਕਿਉਂ ਪੁੱਛਦੇ ਹੋ ?

ਮੈਂ ਇਥੇ ਸੇਵਾਦਾਰ ਹਾਂ ਅਤੇ ਮੇਰਾ ਨਾਮ ਬਹਾਦਰ ਸਿੰਘ ਹੈ, ਜਿਹੜੇ ਨਵੇਂ ਯਾਤਰੂ ਆਉਂਦੇ ਹਨ ਉਹਨਾਂ ਨੂੰ ਨਾਲ ਲੈ ਕੇ ਵੇਖਣ ਵਾਲੀਆਂ ਥਾਵਾਂ ਵਿਖਾ ਦਿੰਦਾ ਹਾਂ । ਇਸ ਸੇਵਾ ਬਦਲੇ ਉਹਨਾਂ ਤੋਂ ਵੀ ਕੁਝ ਮਿਲ ਜਾਂਦਾ ਹੈ, ਇਹ ਉਸ ਨੇ ਬੜੇ ਠਰੰਮੇ ਨਾਲ ਦੱਸਿਆ । ਸੁਰਿੰਦਰ ਨੂੰ ਉਸ ਦੀਆਂ ਇਹਨਾਂ ਗੱਲਾਂ ਤੋਂ ਅਨੁਭਵ ਹੋਇਆ ਕਿ ਉਸ ਨੇ ਉਸ ਨੂੰ ਅਕਾਰਨ ਹੀ ਨਹੀਂ ਬੁਲਾਇਆ, ਪਰੰਤੂ ਉਸ ਦੀਆਂ ਡਰਾਉਣੀ ਸ਼ਕਲ ਤੇ ਭਿਆਨਕ ਅੱਖੀਆਂ ਦਾ ਭੈ ਉਸ ਦੇ ਮਨ ਤੋਂ ਉੱਠ ਵੀ ਨਹੀਂ ਸਕਿਆ, ਜਿਸ ਲਈ ਓਸ ਨੇ ਇਸ ਦੀਆਂ ਗੱਲਾਂ ਦਾ ਕੋਈ ਉੱਤਰ ਨਾ ਦੇ ਕੇ ਤੇਜ਼ੀ ਨਾਲ ਕਦਮ ਪੁੱਟ ਕੇ ਅੱਗੇ ਤੁਰ ਗਈ ਪਰ ਬਹਾਦਰ ਸਿੰਘ, ਬੀਬੀ ਜੀ ਇਥੇ ਬੜੀਆਂ ਸੁੰਦਰ ਥਾਵਾਂ ਹਨ ਵੇਖਣ ਵਾਲੀਆਂ, ਆਹ ਸ੍ਰੀ ਦਰਬਾਰ ਸਾਹਿਬ ਹੈ, ਸਾਹਮਣੇ ਅਕਾਲ ਤਖਤ ਹੈ, ਨਾਲ ਹੀ ਗੁਰਦੁਆਰਾ ਥੜ੍ਹਾ ਸਾਹਿਬ ਹੈ ਤੇ ਗੁਰਦੁਆਰਾ ਬਾਬਾ ਅਟੱਲ ਸਾਹਿਬ ਹੈ, ਰਾਮਸਰ ਤੇ ਬਿਬੇਕਸਰ ਹੈ । ਇਹ ਸਾਰੇ ਪੂਜਨੀਕ ਗੁਰਦੁਆਰੇ ਵੇਖਣ ਨਾਲ ਹੀ ਸਬੰਧ ਰੱਖਦੇ ਹਨ । ਮੈਂ ਤੁਹਾਨੂੰ ਜ਼ਰੂਰ ਵਿਖਾਵਾਂਗਾ । ਤੁਹਾਡੇ ਜਿਹੇ ਕਹਿੰਦਾ, ਕਹਿੰਦਾ ਬਹਾਦਰ ਸਿੰਘ ਕੁਝ ਝਿਜਕ ਜਿਹਾ ਗਿਆ । ਸੁਰਿੰਦਰ ਨੂੰ ਉਸ ਦਾ ਇਹ ਲਹਿਜਾ ਬਿਲਕੁਲ ਹੀ ਚੰਗਾ ਨਹੀਂ ਲੱਗਾ, ਇਸ ਸਮੇਂ ਉਹ ਮੋੜ ਕੱਟ ਕੇ ਬਾਬਾ ਦੀਪ ਸਿੰਘ ਵਾਲੀ ਬਾਹੀ ਅੱਧ ਤੋਂ ਵੱਧ ਟੱਪ ਚੁੱਕੇ ਸਨ । ਵੇਖੋਗੇ ਨਾ, ਬਹਾਦਰ ਸਿੰਘ ਨੇ ਉੱਤਰ ਆਉਣ 'ਤੇ ਪੁੱਛਿਆ—ਨਹੀਂ ਭਰਾ ਜੀ ! ਮੈਂ ਤਾਂ ਦਰਬਾਰ ਸਾਹਿਬ ਮੱਥਾ ਟੇਕ ਕੇ ਹੀ ਮੁੜ ਜਾਣਾ ਹੈ । ਤੁਸੀਂ ਜਾਉ ਆਪਣਾ ਹੋਰ ਕੰਮਕਾਰ ਕਰੋ, ਇਹ ਕਹਿੰਦੀ ਹੋਈ ਸੁਰਿੰਦਰ ਹੋਰ ਤੇਜ਼ ਕਦਮ ਪੁੱਟ ਕੇ ਤੁਰੀ ਗਈ ਤੇ ਮਨ ਦੇ ਵਿਚ ਖਿੱਝ ਜਿਹੀ ਗਈ । ਇਸ ਤੋਂ ਖਹਿੜਾ ਛੁਡਾਉਣ ਲਈ ਕਾਹਲੀ ਪਈ ਹੋਈ ਸੀ ਤੇ ਉਹ ਮੋੜ ਮੁੜ ਕੇ ਤੇਜ਼ੀ ਨਾਲ ਅੱਗੇ ਜ਼ਾ ਰਹੀ ਸੀ ਤੇ ਇੱਕ ਹੋਰ ਇਸਤਰੀ ਨੂੰ ਜਾ ਮਿਲੀ ਤੇ ਸੁੱਖ ਦਾ ਸਾਹ ਲਿਆ !

ਇਹ ਇਸਤਰੀ ਕੋਈ ਪੈਂਤੀਆਂ ਚਾਲੀਆਂ ਦੇ ਏੜ-ਗੇੜ ਵਿਚ ਹੋਵੇਗੀ । ਚੰਗੀ ਬਣਦੀ ਫਬਦੀ ਸੁਆਣੀ ਜਾਪਦੀ ਸੀ । ਸੁਰਿੰਦਰ ਬਿਨਾਂ ਕੋਈ ਗੱਲ ਕਰੇ

੧ ਸ਼ਸਤਰਾਂ ਵਾਲੇ ਸੂਰਮੇ ਸਜੇ ਹੋਏ ਸ਼ਸਤਰਾਂ ਦੇ ਨਾਲ ਗੱਜਦੇ ਹਨ । ਧਨੁੱਸ਼ਾਂ ਨੂੰ ਠਕੋਰਦੇ ਖਿਜਦੇ ਤੀਰ ਤੇ ਅਸਤਰ ਵਰਸਾਉਂਦੇ ਹਨ ।

੨ ਦਲ ਨੂੰ ਦਰੜਦੇ ਹੋਏ ਹਥਿਆਰਾਂ ਨੂੰ ਚਲਾਈ ਜਾਂਦੇ ਨੇ । ਕਈ ਉਲਝ ਕੇ ਰਣ ਦੇ ਵਿਚ ਬੇਬਸ ਹੋ ਗਏ ਹਨ ॥੪੫੧॥

੩ ਸੂਰਮੇ ਕਾਬੂ ਆਏ ਹੋਏ ਬਿੰਨੇ ਹੋਏ ਕਰਾਉਂਦੇ ਹਨ ਅਤੇ ਹਥਿਅਆਰ ਤੇ ਢਾਲਾਂ ਸਭ ਧਰਤੀ ਤੇ ਡਿੱਗ ਗਏ ਨੇ।

੪ ਮਸਤ ਹੋਏ ਨੇਜਿਆਂ ਵਾਲੇ ਮਸਤ ਹੋਏ ਇਉਂ ਤੁਰੇ ਜਾਂਦੇ ਨੇ ਜਿਵੇਂ ਜਟਾਂ ਵਾਲੇ ਸਾਧੂ ਮੇਲਾ ਵੇਖ ਕੇ ਮੁੜੇ ਜਾਂਦੇ ਨੇ ॥੪੫੨॥

੫ ਹਠੀ ਤਲਵਾਰਾਂ ਵਾਲੇ ਹਾਕਾਂ ਮਾਰਦੇ ਹਨ । ਘੋੜਿਆਂ ਵਾਲੇ ਹਠੀ ਸੂਰਮੇ ਸਜੇ ਹੋਏ ਹਨ ।

੬ ਆਕੜ ਖਾਂ ਸੂਰਮੇ ਧੌਣਾਂ ਅਕੜਾਕੇ ਫਿਰਦੇ ਹਨ । ਜਿਨ੍ਹਾਂ ਦੇ ਤਨ ਸੋਭਾ ਦੇ ਰਹੇ ਹਨ ਹਥਿਆਰਾਂ ਨਾਲ ਮੜੇ ਹੋਏ ॥੪੫੩॥

੭ ਨਵ ਨਾਮਕ ਛੰਦ ॥ ਤਰ ਭਰ ਛੇਤੀ-ਛੇਤੀ ਫਟਾ-ਫਟ ਤੀਰ ਚਲਦੇ ਹਨ । ਜਿਨਾਂ ਨੂੰ ਚਲਦਿਆਂ ਸਾਰੇ ਦੇਵ ਤੇ ਮਨੁੱਖ ਵੇਖਦੇ ਹਨ । ਜਿਨ੍ਹਾਂ ਦੇ ਲਗਦੇ ਹਨ ਉਹ ਤੜਫਦੇ ਹਨ। ਸਾਰੇ ਦੇਵ ਤੇ ਮਨੁੱਖ ਵੇਖਦੇ ਹਨ ।

੮ ਬੜੇ ਬਲ ਨਾਲ ਤੀਰ ਚਲਾ ਰਹੇ ਹਨ ਅਤੇ ਧਨੁੱਖ ਨੂੰ ਚੰਗੀ ਤਰ੍ਹਾਂ ਖਿਚਕੇ ਮਾਰਦੇ ਹਨ ।

੯ ਧਨੁੱਖ ਦੇ ਉਤੇ ਪੁਰ ਕਰਕੇ ਛੱਡ ਦਿੰਦੇ ਨੇ । ਜਿਸ ਦੇ ਸਾਰੇ ਪੁਰਸ਼ ਬਲ ਨੂੰ ਵੇਖਦੇ ਹਨ ॥੪੫੫॥

੧੦ ਤੀਰ ਨੂੰ ਧਨੁੱਖ ਉਤੇ ਧਰ ਕੇ । ਪੂਰੇ ਜ਼ੋਰ ਦੇ ਨਾਲ ਛੱਡ ਦਿੰਦੇ ਹਨ ॥੪੫੪॥

੧੧ ਆਪਣੇ ਜ਼ੋਰ ਨੂੰ ਪਰਖਦੇ ਹਨ । ਜੋ ਹਿਰਦੇ ਛਾਤੀ ਤੇ ਲਗ ਕੇ ਦੂਜੇ ਪਾਸੇ ਨਿਕਲ ਜਾਂਦਾ ਹੈ ॥੪੫੬॥

੧੨ ਜੁਝਕੇ ਅਉਝੜਾਂ ਦੇ ਰਾਹ ਪੈ ਜਾਂਦੇ ਹਨ। ਜੋ ਆਪਣੇ ਸਾਥੀਆਂ ਤੋਂ ਵਿਛੜ ਜਾਂਦੇ ਹਨ ।

੧੩ ਮਾਸਾਹਾਰੀ ਹਸਦੇ ਹਨ । ਚਿਟੇ ਸਫੈਦ ਤੀਰ ਚਲਦੇ ਹਨ ॥੪੫੭॥

੧੪ ਸਰੱਰ-ਸਰੱਰ ਕਰਦੇ ਤੀਰ ਚਲਦੇ ਹਨ । ਜਿਨ੍ਹਾਂ ਨੂੰ ਵੇਖ ਕੇ ਡਰਾਕੁਲ ਹਰ-ਹਰ ਕਰਦੇ ਧਰਤੀ ਤੇ ਜਾ ਪੈਂਦੇ ਹਨ ।

੧੫ ਘਬਰਾਕੇ ਡਰੇ ਡੋਰੇ ਹੋਏ । ਉਠ ਕੇ ਇਧਰ-ਉਧਰ ਫਿਰਨ ਤੁਰ ਜਾਂਦੇ ਹਨ ॥੪੫੮॥

੧੬ ਆਪਣੇ ਪੱਖ ਦਾ ਜਸ ਵਡਾਈ ਕਰਦੇ ਹਨ । ਵਿਰੋਧੀ ਧਿਰ ਦੇ ਬੰਦਿਆਂ ਨੂੰ ਅੱਗੇ ਲਾ ਕੇ ਧੱਕੀ ਫਿਰਦੇ ਨੇ ।

੧੭ ਜੋ ਇਉਂ ਕੰਬਦੇ ਨੇ ਜਿਵੇਂ ਹਰ ਨਾਕਸ਼ ਨਰਸਿੰਘ ਨੂੰ ਵੇਖ ਕੇ ਕੰਬਿਆ ਸੀ । ਧਰਤੀ ਤੇ ਜਾ ਡਿੱਗਾ ਸੀ ॥੪੫੯॥

੧੮ ਤਿਲਕੜੀਆ ਛੰਦ ॥ ਚਟਾਕ ਦੇ ਕੇ ਚੋਟ ਮਾਰਦੇ ਹਨ । ਅੱਗੋਂ ਢਾਲ ਦੀ ਓਟ ਕਰ ਲੈਂਦੇ ਹਨ । ਝੜਾਕ ਦੇ ਕੇ ਸ਼ਸਤਰ ਝਾੜ ਦਿੰਦੇ ਹਨ। ਬੜੇ ਗਹੁ ਨਾਲ ਤਾੜ ਕੇ ਮਾਰਦੇ ਹਨ ॥੪੬੦॥

੧੯ ਹੂਰਾਂ ਫਿਰਦੀਆਂ ਹਨ। ਸੂਰਮਿਆਂ ਨੂੰ ਵੇਖ ਵੇਖ ਕੇ ਵਰਦੀਆਂ ਹਨ । ਜਰਾ ਕੁ ਯੁੱਧ ਦਾ ਖੜਕਾ ਹੁੰਦਾ ਹੈ ਤਾਂ ਸੂਰਮੇ ਕ੍ਰੋਧ ਨਾਲ ਉਠ ਖਲੋਂਦੇ ਹਨ ॥੪੬੧॥

੨੦ ਜੋਗਣੀਆਂ ਖੱਪਰ ਭਰਦੀਆਂ ਹਨ ਤੇ ਤੀਰ ਟੁਟਦੇ ਹਨ ਢਾਲਾਂ ਉਪਰ ਸ਼ਸਤਰ ਲਗਕੇ ਅੱਗ ਨਿਕਲਦੀ ਹੈ ਜੋ ਇਉਂ ਜਾਪਦੇ ਨੇ ਜਿਵੇਂ ਜੁਗਨੂੰ (ਟਿਟਾਣੇ) ਉੜਦੇ ਫਿਰਦੇ ਹਨ ॥੪੬੨॥

੨੧ ਮਿਆਨ ਤੇ ਤੀਰਾਂ ਦੇ ਭੱਥੇ ਖੋ ਟੁਟ ਰਹੇ ਹਨ । ਟੋਲਿਆਂ ਦੇ ਟੋਲੇ ਬਣ ਕੇ ਜੁਟੇ ਹੋਏ ਹਨ । ਤਲਵਾਰਾਂ ਖੜਕਦੀਆਂ ਹਨ । ਤੇ ਅੱਗ ਬਰਸ ਰਹੀ ਹੈ ॥੪੬੩॥

੨੨ ਤੀਰ ਇਉਂ ਚੱਲ ਰਹੇ ਹਨ ਕਿ ਦਿਸਾਵਾਂ ਨਹੀਂ ਦਿਸਦੀਆਂ। ਸ਼ਸਤਰਾਂ ਦੀ ਮਾਰ ਪੈ ਰਹੀ ਹੈ । ਅਸਤਰਾਂ ਦੀ ਸਟ ਕਰਦੇ ਹਨ ॥੪੬੪॥

੨੩ ਸੂਰਮੇ ਆਪੋ ਵਿਚ ਖਹਿੰਦੇ ਹਨ ਤੇ ਅਸਤ੍ਰਾਂ ਵਾਲੇ ਇਕ ਦੂਜੇ ਨਾਲ ਭਿੜਦੇ ਹਨ । ਤੀਰ ਉਚੇ ਚੜ੍ਹਦੇ ਹਨ ਤੇ ਤਲਵਾਰ ਚਲਦੀ ਹੈ ॥੪੬੫॥

੨੪ ਦੋਹਰਾ ॥ ਲੋਥ ਤੇ ਲੋਥ ਬਿਖੜੀ ਖਿੰਡੀ ਪਈ ਹੈ ਜੋ ਰਾਵਣ ਤੇ ਰਾਮ ਦੇ ਵਿਰੋਧੀ ਹਨ । ਮਹੋਦਰ ਮੰਤਰੀ ਨੂੰ ਮਰਿਆ ਵੇਖ ਕੇ ਦੁਸ਼ਮਣ ਵਿਚ ਕ੍ਰੋਧ ਦੀ ਲਹਿਰ ਦੌੜ ਪਈ ॥੪੬੬॥

੨੫ ਸ੍ਰੀ ਬਚਿਤ੍ਰ ਨਾਟਕ ਰਾਮ ਅਵਤਾਰ ਮਹੋਦਰ ਵਜੀਰ ਮਾਰਿਆ ਗਿਆ ਤੇ ਅਧਿਆਏ ਸਮਾਪਤ ਹੋਇਆ ।

੨੬ ਅੱਗੇ ਹੁਣ ਇੰਦਰ ਜੀਤ ਦੇ ਯੁੱਧ ਦੀ ਕਥਾ ਚਲਦੀ ਹੈ ।

੨੭ ਸਿਰ ਖਿੰਡੀ ਛੰਦ ॥ ਜੁਝਾਰੂ ਰੋਹਲੇ ਵੀਰ ਆਹਮੋ ਸਾਹਮਣੇ ਆ ਗਏ ਜਿਸ ਵੇਲੇ ਨਗਾਰੇ ਤੇ ਡਫਾਂ ਖੜਕੀਆਂ । ਜ਼ੋਰ ਨਾਲ ਧੌਂਸੇ ਵੱਜੇ ਤੇ ਦਲਾਂ ਦਾ ਮੁਕਾਬਲਾ ਹੋ ਗਿਆ ।

੨੮ ਯੁੱਧ ਕਰਨ ਦੇ ਕਾਰਨ ਭੇੜ ਸੂਰਮਿਆਂ ਨੇ ਰਚ ਦਿੱਤਾ । ਜਾਣੋ ਕਾਲੇ ਬਦਲਾਂ ਦੀ ਘਟਾਂ ਉਮਡ ਕੇ ਆ ਗਈ ਹੈ ॥੪੬੭॥

੨੯ ਸੰਗਲਾਂ ਵਾਲੇ ਧੌਂਸੇ ਬੰਨ ਕੇ ਊਠਾਂ ਤੇ ਹਾਥੀਆਂ ਪਰ ਰੱਖੇ ਹੋਏ ਵੱਜੇ ਦੋਵੇਂ ਪਾਸਿਆਂ ਤੋਂ ਇਕ ਦੂਜੇ ਦੇ ਸਾਹਮਣੇ ਨਿਗਾਹਾ ਜੁਟ ਗਈਆਂ ।

ਮੁਛਾਂ ਵਾਲੇ ਸੂਰਮੇ ਖੇਤ ਦੇ ਵਿਚ ਆ ਗਏ ਤੇ ਜ਼ਹਿਰ ਦੇ ਭਰੇ ਤੀਰ ਚਲਾਉਣ ਲੱਗੇ ।

੩੦ ਜੁਝਾਰੂ ਵੀਰ ਜ਼ਖਮੀ ਹੋ ਹੋ ਕੇ ਹੇਠਾਂ ਡਿਗੇ ਤੇ ਹਾਲ ਦੁਆਈ ਦੀ ਆਵਾਜ਼ ਉਠ ਖੜੀ।

ਇਉਂ ਜਾਪਦੇ ਨੇ ਜਿਵੇਂ ਬੇਹੋਸ਼ ਹੋ ਕੇ ਭੰਗਾਂ ਪੀ ਕੇ ਬੋਲਦੇ ਜਾਂਦੇ ਨੇ ॥੪੬੮॥

---

ਉਸ ਨਾਲ ਤੁਰੀ ਜਾਂਦੀ ਸੀ । ਦਰਸ਼ਨੀ ਡਿਉਢੀ ਦੇ ਕੋਲੋਂ ਆ ਕੇ ਸੁਰਿੰਦਰ ਨੇ ਸਵਾ ਰੁਪਏ ਦਾ ਕੜਾਹ ਪ੍ਰਸ਼ਾਦਿ ਲਿਆ ਅਤੇ ਹਰੀ ਕੇ ਮੰਦਿਰ ਵਿਚ ਚਲੀ ਗਈ । ਮੱਥਾ ਟੇਕ ਕੇ ਪ੍ਰਸ਼ਾਦ ਚੜਾ ਕੇ ਜਦੋਂ ਉਹ ਵਾਪਸ ਆਈ ਤਾਂ ਉਸ ਨੇ ਵੇਖਿਆ ਕਿ ਉਹੋ ਸੁਆਣੀ ਝੂਠੇ ਬਾਜ਼ਾਰ ਵਾਲੇ ਪਾਸੇ ਖੜੀ ਬਹਾਦਰ ਸਿੰਘ ਨਾਲ ਗੱਲਾਂ ਕਰ ਰਹੀ ਸੀ । ਸੁਰਿੰਦਰ ਨੂੰ ਬਾਹਰ ਪ੍ਰਕਰਮਾ ਵਿਚ ਆਉਂਦੀ ਵੇਖ ਕੇ ਉਹ ਉਥੋਂ ਹਿੱਲੀ ਤੇ ਜਿਉਂ ਹੀ ਅਕਾਲ 'ਤੇ ਮੱਥਾ ਟੇਕ ਕੇ ਸੁਰਿੰਦਰ ਵਾਪਿਸ ਮੁੜੀ ਤਾਂ ਉਹ ਉਸ ਨਾਲ ਆ ਮਿਲੀ ।

ਤੁਸੀਂ ਲਾਹੌਰੋਂ ਆਏ ਹੋ ? ਇਹ ਉਸ ਨੇ ਸਵਾਲ ਕਰ ਦਿੱਤਾ, ਹਾਂ ਬੀਬੀ ਜੀ ਤੁਸੀਂ ਕੀ ਆਖਣਾ ਹੈ ? ਸੁਰਿੰਦਰ ਨੇ ਰਤਾ ਕੁ ਰੁੱਖੇ ਜਿਹੇ ਲਹਿਜੇ ਵਿਚ ਪੁੱਛਿਆ । ਉਸ ਸੇਵਾਦਾਰ ਨਾਲ ਮੈਂ ਇਥੇ ਦੇ ਧਰਮ ਅਸਥਾਨ ਵਿਖਾਉਣ ਦੀ ਗੱਲ ਕੀਤੀ ਹੈ, ਉਹ ਇਕ ਰੁਪਿਆ ਮੰਗਦਾ ਹੈ । ਮੈਂ ਸੋਚਿਆ ਦੋ ਜਣੀਆਂ ਹੋ ਜਾਈਏ ਤਾਂ ਅੱਠ-ਅੱਠ ਆਨੇ ਵਿਚ ਕੰਮ ਬਣ ਜਾਵੇ । ਉਸ ਨੇ ਇਹ ਗੱਲ ਉਹ ਲਹਿਜੇ ਵਿਚ ਕੀਤੀ ਕਿ ਸ਼ੱਕ ਕਰਨ ਦਾ ਕੋਈ ਕਾਰਨ ਹੀ ਨਹੀਂ ਸੀ ਜਾਪਦਾ । ਕੌਣ ਹੋ ਤੁਸੀਂ, ਕਿਥੋਂ ਆਏ ਹੋ ? ਸੁਰਿੰਦਰ ਨੇ ਪੁੱਛਿਆ । ਮੇਰਾ ਆਦਮੀ ਕਲਕੱਤੇ ਨੌਕਰੀ ਕਰਦਾ ਹੈ । ਮੈਂ ਕੱਲ ਦੀ ਆਈ ਹਾਂ, ਨਾਲ ਹੀ ਆਹ ਬੁੰਗੇ ਵਿਚ ਠਹਿਰੀ ਹੋਈ ਹਾਂ । ਮੇਰਾ ਨਾਮ ਸ਼ਾਮ ਕੌਰ ਹੈ । ਇਹ ਉਸ ਨੇ ਦੱਸਿਆ । ਦਿਲ ਤਾਂ ਕਰਦਾ ਹੈ ਪਰ ਅੱਜ ਸਮਾਂ ਨਹੀਂ, ਮਾਮੀ ਨੂੰ ਨਾਲ ਲੈ ਕੇ ਫੇਰ ਕਿਸੇ ਵੇਲੇ ਵੇਖ ਲਵਾਂਗੀ, ਸੁਰਿੰਦਰ ਨੇ ਕਿਹਾ । ਇਉਂ ਗੱਲਾਂ ਕਰਦੀਆਂ ਉਹ ਦੋਵੇਂ ਬ੍ਰਹਮ ਬੂਟੇ ਦੇ ਅਖਾੜੇ ਦੇ ਨਾਲ ਲੱਗਦੀ ਤੰਗ ਗਲੀ ਦੇ ਸਾਹਮਣੇ ਪੁੱਜ ਗਈਆਂ । ਸ਼ਾਮ ਕੌਰ ਉੱਥੇ ਖੜ੍ਹੀ ਹੋ ਗਈ ਅਤੇ ਨਾਲ ਸੁਰਿੰਦਰ ਨੂੰ ਵੀ ਹੱਥ ਫੜ ਕੇ ਖੜ੍ਹੀ ਕਰ ਲਿਆ ਤੇ ਕਿਹਾ ਚੱਲ ਤੂੰ ਚਾਰ ਆਨੇ ਦੇ ਦੇਵੀਂ, ਬਾਰਾਂ ਆਨੇ ਮੈਂ ਦੇ ਦਿਆਂਗੀ । ਟਾਂਗੇ ਦਾ ਕਿਰਾਇਆ ਵੀ ਮੈਂ ਦੇ ਦਿਆਂਗੀ, ਮੈਨੂੰ ਤਾਂ ਸੱਚੀ ਗੱਲ ਹੈ ਕਿ ਜਨਾਨਾ ਸਾਥ ਚਾਹੀਦਾ ਹੈ । ਪਰ ਸਮਾਂ ਕਿਤਨਾ ਕੁ ਲੱਗ ਜਾਵੇਗਾ, ਸੁਰਿੰਦਰ ਨੇ ਪੁੱਛਿਆ । ਕੀ ਲੱਗਣਾ ਹੈ, ਡੇਢ-ਦੋ ਘੰਟੇ ਵਿਚ ਮੁੜ ਆਵਾਂਗੀਆਂ । ਆ ਨਾ ਮੈਂ ਤੈਨੂੰ ਆਪਣਾ ਕਮਰਾ ਵਿਖਾਵਾਂ, ਨਾਲੇ ਇਕ ਮਿੰਟ ਵਿਚ ਕੱਪੜੇ ਬਦਲ ਲਵਾਂ, ਕਹਿੰਦੇ ਹੋਏ ਸ਼ਾਮ ਕੌਰ ਨੇ ਸੁਰਿੰਦਰ ਦਾ ਹੱਥ ਫੜਿਆ ਤੇ ਉਸ ਨੂੰ ਲੈ ਕੇ ਉਸ ਤੰਗ ਗਲੀ ਵਿਚ ਦਾਖਿਲ ਹੋ ਗਈ। ਕੁਝ ਦੂਰ ਜਾ ਕੇ ਉਸ ਨੇ ਸੱਜੇ ਹੱਥ ਵਿਚ ਇਕ ਮਕਾਨ ਦਾ ਦਰਵਾਜ਼ਾ ਆਪਣੀ ਜੇਬ ਵਿਚੋਂ ਚਾਬੀ ਕੱਢ ਕੇ ਖੋਲ੍ਹਿਆ ਤੇ ਸੁਰਿੰਦਰ ਸਮੇਤ ਅੰਦਰ ਦਾਖਿਲ ਹੋ ਗਈ । ਅੰਦਰ ਇਕ ਕਮਰਾ ਤੇ ਚੰਗਾ ਖੁੱਲਾ ਜਿਹਾ ਵਿਹੜਾ ਸੀ । ਵਿਹੜੇ ਵਿਚ ਇਕ ਛੋਟਾ ਜਿਹਾ ਮੰਦਿਰ ਬਣਿਆ ਹੋਇਆ ਸੀ । ਕਮਰੇ ਦਾ ਬੂਹਾ ਖੁੱਲਾ ਹੀ ਪਿਆ ਸੀ, ਵਿਚ ਦੋ ਮੰਜੀਆਂ ਡੱਠੀਆਂ ਹੋਈਆਂ ਸਨ ਤੇ ਮੰਜੀਆਂ ਦੇ ਹੇਠਾਂ ਕੁਝ ਟਰੰਕ ਤੇ ਹੋਰ ਲਟਾ-ਪਟਾ ਪਿਆ ਸੀ । ਕੰਧ ਨਾਲ ਇਕ ਟਕਵਾਂ ਖੜਾ ਸੀ । ਬੈਠ ਜਾ ਭੈਣ, ਮੈਂ ਪੰਜਾਂ ਮਿੰਟਾਂ ਵਿਚ ਤਿਆਰ ਹੋਈ, ਇਹ ਕਹਿੰਦੇ ਹੋਏ ਸ਼ਾਮ ਕੌਰ ਨੇ ਉਸ ਨੂੰ ਇਕ ਮੰਜੇ 'ਤੇ ਬਿਠਾ ਦਿੱਤਾ ਅਤੇ ਇਹ ਕਹਿ ਕੇ ਬਾਹਰ ਨਿਕਲ ਗਈ ਕਿ ਮੈਂ ਰਤਾ ਮੂੰਹ ਹੱਥ ਧੋ ਆਵਾਂ ।

ਸੁਰਿੰਦਰ ਨੇ ਉਸ ਨੂੰ ਕੋਈ ਪੰਦਰਾਂ ਮਿੰਟ ਉਡੀਕਿਆ ਪਰ ਉਹ ਵਾਪਸ ਨਹੀਂ ਆਈ । ਸੁਰਿੰਦਰ ਦੇ ਦਿਲ ਵਿਚ ਤੌਖਲਾ ਜਿਹਾ ਨੱਚਿਆ, ਕਿਤੇ ਇਹ ਮੇਰੇ ਨਾਲ ਧੋਖਾ ਤਾਂ ਨਹੀਂ ਹੋ ਰਿਹਾ, ਇਹ ਸੋਚ ਕੇ ਉਥੋਂ ਖਿਸਕ ਜਾਣਾ ਚਾਹਿਆ ਤੇ ਉੱਠ ਕੇ ਖੜੀ ਹੋ ਗਈ ਅਤੇ ਬਾਹਰ ਨਿਕਲ ਜਾਣ ਲਈ ਦਰਵਾਜ਼ੇ

[੧]ਭੰਗਾਂ ਖਾਇਕੈ ॥੪੬੮॥ ਓਰੜਏ ਹੰਕਾਰੀ ਧੱਗਾਂ ਵਾਇਕੈ ॥ ਵਾਹਿ ਫਿਰੇ ਤਰਵਾਰੀ
ਸੂਰੇ ਸੂਰਿਆਂ ॥ ਵੱਗੈ ਰੱਤੁ ਝੁਲਾਰੀ ਝਾੜੀ ਕੇਬਰੀ ॥ ਪਾਈ ਧੂਮ ਲੁੱਝਾਰੀ ਰਾਵਣ
ਰਾਮ ਦੀ ॥੪੬੯॥ [੩]ਚੋਬੀ ਧਉਸ ਵਜਾਈ ਸੰਘਰੁ ਮੱਚਿਆ ॥ ਬਾਹਿ ਫਿਰੇ ਵੈਰਾਈ
ਤੁਰੇ ਤਤਾਰਚੇ ॥ [੪]ਹੂਰਾ ਚਿੱਤ ਵਧਾਈ ਅੰਬਰ ਪੂਰਿਆ ॥ ਜੋਧਿਯਾ ਦੇਖਣ ਤਾਈ
ਹੂਲੇ ਹੋਈਆ ॥੪੭੦॥ [੫]ਪਾਧੜੀ ਛੰਦ ॥ ਇੰਦ੍ਰਾਰ ਵੀਰ ਕੁਪਯੋ ਕਰਾਲ ॥ ਮੁਕਤੰਤ
ਬਾਣ ਗਹਿ ਧਨੁ ਬਿਸਾਲ ॥ [੬]ਥਰਕੰਤ ਲੁੱਥ ਫਰਕੰਤ ਬਾਹ ॥ ਜੁੱਝੰਤ ਸੂਰ ਅੱਛਰੈ
ਉਛਾਹ ॥੪੭੧॥ ਚਮਕੰਤ ਚਕ੍ਰ ਸਰਖੰਤ ਸੇਲ ॥ ਜੁੱਮੇ ਜਟਾਲ ਜਣ ਗੰਗ ਮੇਲ ॥ [੮]
ਸੰਘਰੇ ਸੂਰ ਅੱਘਾਇ ਘਾਇ ॥ ਬਰਖੰਤ ਬਾਣ ਚੜ ਚਉਪ ਚਾਇ ॥੪੭੨॥ [੯]ਸੱਮੁਲੇ
ਸੂਰ *ਆਹੁਰੇ ਜੰਗ ॥ ਬਰਖੰਤ ਬਾਣ ਬਿਖ ਧਰ ਸੁਰੰਗ ॥ [੧੦]ਨਭਿ ਹ੍ਵੈ ਅਲੋਪ
ਸਰ ਬਰਖ ਧਾਰ ॥ ਸਭ ਊਚ ਨੀਚ ਕਿੰਨੇ ਸੁਮਾਰ ॥੪੭੩॥ [੧੧]ਸਬ ਸਸਤ੍ਰ ਅੱਸਤ੍ਰ
ਬਿੱਦਿਆ ਪ੍ਰਬੀਨ ॥ ਸਰ ਧਾਰ ਬਰਖ ਸਰਦਾਰ ਚੀਨ ॥ [੧੨]ਰਘੁਰਾਜ ਆਦਿ ਮੋਹੇ
ਸੁ ਬੀਰ ॥ ਦਲ ਸਹਿਤ ਭੂਮ ਡਿੱਗੇ ਅਧੀਰ ॥੪੭੪॥ [੧੩]ਤਬ ਕਹੀ ਦੂਤ ਰਾਵਣਹਿ
ਜਾਇ ॥ ਕਪਿ ਕਟਕ ਆਜੁ ਜੀਤਯੋ ਬਨਾਇ ॥ [੧੪]ਸੀਅ ਭਜਹੁ ਆਜੁ ਹੁਐ ਕੈ
ਨਿਚੀਤ ॥ ਸੰਘਰੇ ਰਾਮ ਰਣ ਇੰਦ੍ਰਜੀਤ ॥੪੭੫॥ [੧੫]ਤਬ ਕਹੇ ਬੈਣ ਤ੍ਰਿਜਟੀ
ਬੁਲਾਇ ॥ ਰਣ ਮ੍ਰਿਤਕ ਰਾਮ ਸੀਤਹਿ ਦਿਖਾਇ ॥ [੧੬]ਲੈ ਗਈ ਨਾਥ ਜਹਿ ਗਿਰੇ
ਖੇਤ ॥ ਮ੍ਰਿਗ ਮਾਰ ਸਿੰਘ ਜਯੋ ਸੁਪਤ ਅਚੇਤ ॥੪੭੬॥ [੧੭]ਸੀਅ ਨਿਰਖ ਨਾਥ
ਮਨ ਮਹਿ ਰਿਸਾਨ ॥ ਦਸ ਅਉਰ ਚਾਰ ਬਿੱਦਿਆ ਨਿਧਾਨ ॥ [੧੮]ਪੜ ਨਾਗ ਮੰਤ੍ਰ
ਸੰਘਰੀ ਪਾਸ ॥ ਪਤ ਭ੍ਰਾਤ ਜਿਯਾਇ ਚਿਤ ਭਯੋ ਹੁਲਾਸ ॥੪੭੭॥ [੧੯]ਸੀਅ ਗਈ
ਜਗੇ ਅੰਗਰਾਇ ਰਾਮ ॥ ਦਲ ਸਹਿਤ ਭ੍ਰਾਤ ਜੁਤ ਧਰਮ ਧਾਮ ॥ [੨੦]ਬੱਜੇ ਸੁ ਨਾਦਿ
ਗੱਜੇ ਸੁ ਬੀਰ ॥ ਸੱਜੇ ਹਥਿਯਾਰ ਭੱਜੇ ਅਧੀਰ ॥੪੭੮॥ [੨੧]ਸੰਮੁਲੇ ਸੂਰ ਸਰ ਬਰਖ
ਜੁੱਧ ॥ ਹਨ ਸਾਲ ਤਾਲੁ ਬਿਕ੍ਰਾਲ ਕ੍ਰੁੱਧ ॥ [੨੨]ਤਜਿ ਜੁੱਧ ਸੁੱਧ ਸੁਰ ਮੇਘ
ਧਰਣ ॥ ਥਲ ਗਯੋ ਨਕੁੰਭਲਾ ਹੋਮ ਕਰਣ ॥੪੭੯॥ [੨੩]ਲਘ ਬੀਰ ਤੀਰ
ਲੰਕੇਸ ਆਨ ॥ ਇਮ ਕਹੈ ਬੈਣ ਤਜ ਭ੍ਰਾਤ ਕਾਨ ॥ [੨੪]ਆਇ ਹੈ ਸਤ੍ਰ ਇਹ
ਘਾਤ ਹਾਥ ॥ ਇੰਦ੍ਰਾਰ ਬੀਰ ਅਰ ਬਰ ਪ੍ਰਮਾਥ ॥੪੮੦॥ [੨੫]ਨਿਜ ਮਾਸ ਕਾਟ
ਕਰ, ਕਰਤ ਹੋਮ ॥ ਥਰਹਰਤ ਭੂੰਮਿ ਅਰ ਚਕਤ ਬਯੋਮ ॥ [੨੬]ਤਹ ਗਯੋ ਰਾਮ

ਵੱਲ ਵਧੀ । ਅੱਗੋਂ ਉਹੀ ਡਰਾਉਣੀਆਂ ਅੱਖਾਂ ਵਾਲੇ ਬਹਾਦਰ ਸਿੰਘ ਨੇ ਉਸ ਦਾ ਅੱਗਾ ਆ ਰੋਕਿਆ ਤੇ ਸੁਰਿੰਦਰ ਡਰ ਕੇ ਕੰਬਦੀ ਹੋਈ ਕੰਧ ਨਾਲ ਲੱਗ ਕੇ ਖੜ੍ਹੀ ਹੋ ਗਈ । ਡਰਨ ਵਾਲੀ ਕੋਈ ਗੱਲ ਨਹੀਂ। ਤੁਸੀਂ ਘਬਰਾ ਕਿਉਂ ਗਏ ਹੋ, ਨਿਮਰ ਲਹਿਜੇ ਵਿਚ ਬਹਾਦਰ ਸਿੰਘ ਨੇ ਉਸ ਨੂੰ ਆਖਿਆ। ਉਹ ਸ਼ਾਮ ਕੌਰ ਕਿਥੇ ਚਲੀ ਗਈ ਹੈ ? ਤੁਸੀਂ ਇਥੇ ਕਿਉਂ ਆਏ ਹੋ, ਸੁਰਿੰਦਰ ਨੇ ਪੁੱਛਿਆ । ਅਤੇ ਕਿਹਾ ਮੈਨੂੰ ਜਾਣ ਦਿਉ, ਤੁਸੀਂ ਅੱਗੋਂ ਹਟ ਜਾਉ। ਉਸ ਨੂੰ ਮੈਂ ਪੰਜ ਰੁਪਏ ਦਿੱਤੇ ਹਨ, ਤੈਨੂੰ ਇਥੇ ਲਿਆਉਣ ਲਈ । ਮੈਂ ਤਾਂ ਤੈਨੂੰ ਵੇਖਣ ਸਾਰ ਹੀ ਤੇਰੀ ਸੁੰਦਰਤਾ 'ਤੇ ਮਰ ਗਿਆ ਹਾਂ, ਤੈਨੂੰ ਦਿਲ ਤੋਂ ਪਿਆਰਦਾ ਹਾਂ ਤੇ ਅੱਗੇ ਹੋ ਕੇ ਸੁਰਿੰਦਰ ਦੀ ਬਾਂਹ ਫੜ ਲਈ । ਸੁਰਿੰਦਰ ਨੇ ਝਟਕਾ ਮਾਰ ਕੇ ਬਾਂਹ ਛੁਡਾ ਲਈ ਤੇ ਪਰੇ ਹੋ ਕੇ ਖੜੀ ਹੋ ਗਈ ਅਤੇ ਕਿਹਾ ਗੁਰੂ ਘਰ ਵਿਚ ਇਹ ਕਰਤੂਤਾਂ ਕਰਦੇ ਹੋਏ ਤੁਹਾਨੂੰ ਸ਼ਰਮ ਕਿਉਂ ਨਹੀਂ ਆਉਂਦੀ ? ਗੁਰੂ ਹੀ ਤਾਂ ਤੇਰੇ ਜਿਹੀਆਂ ਕੁੜੀਆਂ ਸਾਡੇ ਪਾਸ ਰੋਜ਼ ਭੇਜਦਾ ਹੈ । ਫੇਰ ਸ਼ਰਮ ਕਿਉਂ ਆਵੇਗੀ, ਰੋਅਬ ਨਾਲ ਉਸ ਨੇ ਕਿਹਾ। ਤਾਂ ਹੁਣ ਸੁਰਿੰਦਰ ਕੁਝ ਬੋਲਣ ਦੀ ਥਾਂ ਦਿਲ ਹੀ ਦਿਲ ਵਿਚ ਉਸ ਤੋਂ ਬਚਣ ਲਈ ਸੋਚ ਰਹੀ ਸੀ ਪਰ ਬਹਾਦਰ ਸਿੰਘ ਨੇ ਕਿਹਾ, ਮੈਂ ਸਾਧਾਰਨ ਸੇਵਾਦਾਰ ਨਹੀਂ, ਪੁਜਾਰੀ ਹਾਂ ਪੁਜਾਰੀ । ਸੈਂਕੜੇ ਰੁਪਏ ਦੀ ਆਮਦਨ ਹੈ ਮੈਨੂੰ, ਮੇਰੇ ਨਾਲ ਪਿਆਰ ਪਾ ਕੇ ਤੂੰ ਤਰ ਜਾਏਂਗੀ । ਚੱਲ ਮੈਂ ਤੇਰੇ ਨਾਲ ਵਿਆਹ ਕਰਨ ਦਾ ਵੀ ਇਕਰਾਰ ਕਰਦਾ ਹਾਂ, ਇਹ ਕਹਿੰਦੇ ਹੋਇਆਂ ਬਹਾਦਰ ਸਿੰਘ ਨੇ ਅੱਗੇ ਵਧ ਕੇ ਉਸ ਦਾ ਹੱਥ ਫੜ ਕੇ ਆਪਣੇ ਵੱਲ ਖਿੱਚਿਆ । ਉਹ ਚੀਕ ਪਈ । ਇਥੋਂ ਬਾਹਰ ਤੇਰੀ ਚੀਕ ਕਿਸੇ ਨਹੀਂ ਸੁਨਣੀ, ਸੁਣ ਵੀ ਲਵੇ ਤਾਂ ਕੌਣ ਜੰਮਿਆ ਹੈ, ਬਹਾਦਰ ਸਿੰਘ ਦੇ ਮਾਮਲੇ ਵਿਚ ਦਖਲ ਦੇਣ ਵਾਲਾ ? ਬਹਾਦਰ ਸਿੰਘ ਨੇ ਆਪਣੀ ਹੰਕਾਰ ਭਰੀ ਫੜ ਮਾਰੀ । ਤੁਸੀਂ ਗੁਰੂ ਘਰ ਦੇ ਪੁਜਾਰੀ ਹੋ ਕੇ ਇਹ ਝਖਾਂ ਮਾਰਦੇ ਹੋ ? ਤੇਰੇ ਵਰਗੀਆਂ ਇਥੇ ਆਪ ਆਉਂਦੀਆਂ ਹਨ ਝਖਾਂ ਮਾਰਨ, ਬਹਾਦਰ ਸਿੰਘ ਦਾ ਲਹਿਜਾ ਤੇਜ਼ ਤੇ ਤਿੱਖਾ ਹੁੰਦਾ ਜਾ ਰਿਹਾ ਸੀ । ਸ਼ਟ ਅਪ, ਸੁਰਿੰਦਰ ਨੇ ਅੱਗ ਦੀ ਨਾੜ ਵਾਂਗ ਫਟਦੇ ਹੋਏ ਕਿਹਾ । ਉਹ ਲਾਹੌਰ ਦੇ ਇਕ ਕਾਲਜ ਦੀ ਐਫ.ਏ. ਦੀ ਵਿਦਿਆਰਥਣ ਸੀ । ਮਰ ਪਰੇ, ਕਹਿੰਦੇ ਹੋਏ ਬਹਾਦਰ ਸਿੰਘ ਨੇ ਉਸ ਨੂੰ ਜੱਫੇ ਵਿਚ ਲੈ ਕੇ ਇਕ ਮੰਜੇ ਉੱਤੇ ਸੁੱਟਦੇ ਹੋਏ ਆਖਿਆ ਸੀ ਕਿ ਅਚਾਨਕ ਹੀ ਕੜਕਦੀ ਆਵਾਜ਼ ਨਾਲ ਹੀ ਇਕ ਹਾਕੀ ਕੜਕਦੀ ਹੋਈ ਬਹਾਦਰ ਸਿੰਘ ਦੇ ਸਿਰ 'ਤੇ ਵੱਜੀ । ਉਸ ਚਕਰਾ ਕੇ ਪਿੱਛੇ ਵੇਖਿਆ ਤਾਂ ਚੜ੍ਹਦੀ ਜਵਾਨੀ ਦਾ ਨੌਜਵਾਨ ਗੁੱਸੇ ਵਿਚ ਲਾਲ-ਪੀਲਾ ਹੋਇਆ ਦਰਵਾਜ਼ੇ ਵਿਚ ਖੜ੍ਹਾ ਸੀ । ਬਹਾਦਰ ਸਿੰਘ ਨੇ ਉਸ ਨੂੰ ਵੰਗਾਰਦੇ ਹੋਏ ਕਿਹਾ, ਤੂੰ ਕੌਣ ਹੈਂ ਮੇਰੇ ਮਾਲੇ ਵਿਚ ਦਖਲ ਦੇ ਕੇ ਮੌਤ ਨੂੰ ਮਾਸੀ ਕਹਿਣ ਵਾਲਾ ? ਬੱਚੂ ਮੈਂ ਵੇਖਦਾ ਹਾਂ ਇਹ ਕਹਿੰਦਾ ਹੋਇਆ ਬਹਾਦਰ ਸਿੰਘ, ਸੁਰਿੰਦਰ ਨੂੰ ਛੱਡ ਕੇ ਉਹਦੇ ਵੱਲ ਵਧਿਆ । ਸੁਰਿੰਦਰ ਵੀ ਹਿੰਮਤ ਕਰਕੇ ਉੱਠ ਖੜੀ ਹੋਈ । ਭਾਵੇਂ ਉਸ ਨੇ ਆਪਣੇ ਹੋਸ਼ ਹਵਾਸ਼ ਖੋਹੇ ਸਨ ਪਰ ਹੁਣ ਫੁਰਤੀ ਨਾਲ ਲਪਕ ਕੇ ਨੁੱਕਰ ਵਿਚ ਪਿਆ ਹੋਇਆ ਟਕਵਾ ਚੁੱਕ ਲਿਆ ਤੇ ਦਬਾ ਕੇ ਬਹਾਦਰ ਸਿੰਘ ਦੀ ਧੌਣ 'ਤੇ ਮਾਰਿਆ । ਇਕ ਹਾਕੀ ਨੌਜਵਾਨ ਨੇ ਕੜਕਾ ਕੇ ਉਹਦੀ ਪੁੜਪੁੜੀ

* ਪਾਠੰਤਰ-"ਆਰੁਹੇ"-ਰੁੱਝੇ ਹੋਏ ਜੰਗ ਵਿਚ ।

੧ ਹੰਕਾਰੀ ਸੂਰਮੇ ਹੱਲ ਕਰਕੇ ਪੈ ਗਏ ਢੋਲ ਧੌਂਸੇ ਵਜਾਕੇ। ਸੂਰਮੇ-ਸੂਰਮਿਆਂ ਦੇ ਉਤੇ ਤਲਵਾਰਾਂ ਵਾਹੁਦੇ ਫਿਰਦੇ ਹਨ।

੨ ਜਿਸ ਵੇਲੇ ਤਲਵਾਰ ਪੈਂਦੀ ਹੈ ਤਾਂ ਲਹੂ ਦਾ ਪਿਆਲਾ ਚੱਲ ਪੈਂਦਾ ਹੈ ਤੀਰਾਂ ਦੀ ਝੜੀ ਲੱਗੀ ਹੋਈ ਹੈ ਅਤੇ ਰੌਣ ਤੇ ਰਾਮ ਦੀ ਸੂਰਮਿਆਂ ਨੇ ਦੋਹੀ ਪਾਈ ਹੋਈ ਹੈ ॥੪੬੯॥

੩ ਨਗਾਰਚੀਆਂ ਨੇ ਨਗਾਰੇ 'ਤੇ ਚੋਬ ਲਾਈ। ਯੁੱਧ ਛਿੜ ਪਿਆ। ਘੋੜਿਆਂ ਤੇ ਚੜੇ ਵੈਰੀ ਘੋੜਿਆਂ ਨੂੰ ਤੇਜ ਕਰਦੇ ਹਨ।

੪ ਹੂਰਾਂ ਦੇ ਚਿੱਤ ਵਿਚ ਵਧਾਈਆਂ ਉੱਠਦੀਆਂ ਹਨ ਉਹਨਾਂ ਨੇ ਅਕਾਸ਼ ਭਰਿਆ ਹੋਇਆ ਹੈ। ਸੂਰਮਿਆਂ ਨੂੰ ਵੇਖਕੇ ਪਰਖਣ ਲਈ ਇਕੱਠੀਆਂ ਹੋ ਗਈਆਂ ਹਨ ॥੪੭੦॥

੫ ਪਾਧੜੀ ਛੰਦ॥ ਸੂਰਮਾ ਇੰਦਰ ਜੀਤ ਭਿਆਨਕ ਕ੍ਰੋਧ ਵਿਚ ਆ ਗਿਆ ਹੈ। ਬੜਾ ਭਾਰੀ ਧਨੁਸ਼ ਲੈ ਕੇ ਤੀਰ ਕੱਢ ਰਿਹਾ ਹੈ।

੬ ਲੋਥਾਂ ਤੜਫਦੀਆਂ ਹਨ ਤੇ ਸੂਰਮਿਆਂ ਦੀਆਂ ਬਾਹਾਂ ਫਰਕ ਦੀਆਂ ਹਨ। ਸੂਰਮੇ ਜੂਝ ਕੇ ਡਿੱਗੇ ਹਨ। ਅਪਛਰਾਂ ਖੁਸ਼ੀ ਵਿਚ ਉਛਲਦੀਆਂ ਹਨ ॥੪੭੧॥

੭ ਚੱਕਰ ਚਮਕਦੇ ਹਨ ਬਰਛੇ ਨਿਕਲਦੇ ਹਨ। ਜਟਾਂ ਵਾਲੇ ਦੈਂਤ ਇਕਠੇ ਹੋ ਕੇ ਤੁਰ ਪਏ ਹਨ। ਜਾਣੋਂ ਜਟਾਂ ਵਾਲੇ ਸਾਧੂ ਇਕੱਠੇ ਹੋ ਕੇ ਗੰਗਾ ਦੇ ਮੇਲੇ ਤੇ ਜਾ ਰਹੇ ਹਨ।

੮ ਸੂਰਮੇ ਇਕੱਠੇ ਹੋ ਗਏ ਨੇ ਜਿਨ੍ਹਾਂ ਦੇ ਘਾਉ ਨਹੀਂ ਸੀ ਉਹ ਵੀ ਜ਼ਖਮੀ ਹੋ ਗਏ ਨੇ। ਸੂਰਮਿਆਂ ਨੂੰ ਚਾਇ ਚੜ੍ਹਿਆ ਹੋਇਆ ਹੈ ਤੇ ਚਾਉ ਨਾਲ ਤੀਰ ਬਰਸਾ ਰਹੇ ਹਨ ॥੪੭੨॥

੯ ਸੂਰਮੇ ਮਿਲਕੇ ਜੰਗ ਵਿਚ ਜੁਟੇ ਹੋਏ ਨੇ। ਤੀਰ ਬਰਸਾ ਰਹੇ ਨੇ ਜਿਨ੍ਹਾਂ ਨੂੰ ਜ਼ਹਿਰ ਚੜਾਈ ਹੋਈ ਹੈ।

੧੦ ਅਕਾਸ਼ ਵਿਖਾਈ ਨਹੀਂ ਦਿੰਦਾ ਤੀਰਾਂ ਦੀ ਮੁਹਲੇਧਾਰ ਬਾਰਸ਼ ਹੋ ਰਹੀ ਹੈ। ਸਭ ਮਾੜੇ ਮੋਟੇ-ਛੋਟੇ ਬੜੇ ਗਿਣਤੀ ਵਿਚ ਕਹਿ ਲਏ ਹਨ ॥੪੭੩॥

੧੧ ਉਹ ਇੰਦਰ ਜੀਤ (ਮੇਘਨਾਥ) ਜੇਹੜਾ ਸਾਰੇ ਸ਼ਸਤਰਾਂ ਤੇ ਅਸਤਰਾਂ ਦੀ ਵਿਦਿਆ ਵਿਚ ਪ੍ਰਬੀਨ ਸੀ। ਉਸ ਨੇ ਤੀਰਾਂ ਦੀ ਮੁਹਲੇਧਾਰ ਬਾਰਸ਼ ਕਰ ਦਿੱਤੀ ਜੋ ਯੋਧਿਆਂ ਦਾ ਤੇ ਸ਼ਸਤਰਾਂ ਦਾ ਸਰਦਾਰ ਸੀ।

੧੨ ਰਾਮ ਚੰਦਰ ਆਦਿ ਜਿਤਨੇ ਵੀ ਸੂਰਮੇ ਸੀ ਸਾਰੇ ਉਸ ਵੱਲ ਦੇਖ ਰਹੇ ਸੀ। ਸਾਰੀ ਸੈਨਾ ਸਮੇਤ ਧਰਤੀ ਦੇ ਬੇਹੋਸ਼ ਹੋ ਕੇ ਡਿੱਗ ਪਏ ॥੪੭੪॥

੧੩ ਉਸ ਵੇਲੇ ਇਕ ਦੂਤ ਨੇ ਜਾ ਕੇ ਰਾਵਣ ਨੂੰ ਖਬਰ ਦਿੱਤੀ ਕਿ ਅੱਜ ਬਾਂਦਰਾਂ ਦੀ ਫੌਜ ਚੰਗੀ ਤਰ੍ਹਾਂ ਬਣਾ ਕੇ ਜਿੱਤ ਲਈ ਹੈ।

੧੪ ਤੁਸੀਂ ਸੀਤਾ ਨਾਲ ਬੇਫਿਕਰ ਹੋ ਕੇ ਖੁਸ਼ੀਆਂ ਮਾਣੋ। ਰਾਮ ਚੰਦਰ ਯੁੱਧ ਕਰਦੇ ਹੋਏ ਇੰਦਰਜੀਤ ਦੇ ਨਾਲ ਮਾਰੇ ਗਏ ਹਨ ॥੪੭੫॥

੧੫ ਰਾਵਣ ਉਸੇ ਵੇਲੇ ਸੀਤਾ ਦੀ ਦਾਸੀ ਤ੍ਰਿਜਟੀ ਨੂੰ ਬੁਲਾ ਲਿਆ ਅਤੇ ਕਿਹਾ ਯੁੱਧ ਵਿਚ ਲਿਜਾ ਕੇ ਸੀਤਾ ਨੂੰ ਰਾਮ ਚੰਦਰ ਬੇਹੋਸ਼ ਪਿਆ ਵਿਖਾ ਦਿਉ।

੧੬ ਤ੍ਰਿਜਟੀ ਸੀਤਾ ਨੂੰ ਉਥੇ ਲੈ ਗਈ ਜਿਥੇ ਉਸ ਦੇ ਪਤੀ ਖੇਤ ਵਿਚ ਡਿੱਗੇ ਪਏ ਸਨ। ਜੋ ਇਉਂ ਜਾਪਦੇ ਸਨ ਜਿਵੇਂ ਮਿਰਗ ਨੂੰ ਮਾਰਕੇ ਸ਼ੇਰ ਬੇਫਿਕਰ ਹੋ ਕੇ ਸੁਤਾ ਪਿਆ ਹੈ ॥੪੭੬॥

੧੭ ਸੀਤਾ ਆਪਣੇ ਮਾਲਿਕ ਨੂੰ ਵੇਖਕੇ ਮਨ ਵਿਚ ਖਿਝੀ ਜਿਹੜੀ ਚੌਂਦਾਂ ਵਿਦਿਆ ਦਾ ਖਜਾਨਾ ਸੀ।

੧੮ ਉਸ ਨੇ ਮੰਤਰ ਪੜ੍ਹ ਕੇ ਨਾਗ ਪਾਸ ਕੱਟ ਦਿੱਤੀ। ਪਤੀ ਰਾਮ ਤੇ ਉਸ ਦੇ ਭਾਈ ਲਛਮਣ ਨੂੰ ਜੀਵਾ ਕੇ ਹੌਂਸਲੇ ਵਿਚ ਆ ਗਈ ॥੪੭੭॥

੧੯ ਸੀਤਾ ਚਲੀ ਗਈ ਤੇ ਰਾਮ ਨੇ ਅੰਗੜਾਈ ਲਈ। ਸਾਰੀ ਸੈਨਾ ਸਮੇਤ ਜੋ ਰਾਮ ਧਰਮ ਦਾ ਘਰ ਸੀ।

੨੦ ਮੁੜ ਕੇ ਧੌਂਸੇ ਵੱਜ ਗਏ ਅਤੇ ਸੂਰਮੇ ਗੱਜਣ ਲਗੇ ਹਥਿਆਰ ਸਜਾ ਲਏ ਨਿਰਾਸ਼ ਡਰਾਕਲ ਭੱਜ ਗਏ ॥੪੭੮॥

੨੧ ਸੂਰਮੇ ਸੰਭਲੇ ਸਰ (ਤੀਰ) ਬਰਸਾਉਣ ਲੱਗ ਪਏ ਯੁੱਧ ਸ਼ੁਰੂ ਕਰ ਦਿੱਤਾ। ਕ੍ਰੋਧ ਨਾਲ ਤਲਵਾਰ ਦੀ ਸੱਟ ਮਾਰ ਕੇ ਜ਼ਖਮ ਕਰ ਦਿੰਦੇ ਨੇ। ਭਿਆਨਕ ਜੰਗਲ ਦੇ ਵਿਚ ਬੜੇ ਕ੍ਰੋਧ ਵਿਚ ਆ ਕੇ।

੨੨ ਉਧਰ ਜਦ ਮੇਘਨਾਥ ਨੇ ਵੇਖਿਆ ਕਿ ਵੈਰੀ ਫਤਹ ਹੋ ਗਿਆ ਹੈ ਬੇਫਿਕਰ ਹੋ ਕੇ ਯੁੱਧ ਦੇ ਖੇਤ ਨੂੰ ਛੱਡਕੇ। ਪਹਾੜ ਦੇ ਉਤੇ ਨਿਕੁੰਭਲਾ ਦੇਵੀ ਦੀ ਪੂਜਾ ਕਰਨ ਚਲਾ ਗਿਆ ॥੪੭੯॥

੨੩ ਰਾਵਣ ਦਾ ਛੋਟਾ ਭਰਾ ਰਾਮ ਚੰਦਰ ਪਾਸ ਆਇਆ। ਉਸ ਨੇ ਭਾਈ ਰਾਵਣ ਦੀ ਪ੍ਰਵਾਹ ਨਾ ਕਰਕੇ ਇਉਂ ਗੱਲ ਕਹੀ।

੨੪ ਕਿ ਹੁਣ ਵੈਰੀ ਨੂੰ ਮਾਰਨੇ ਦਾ ਸਮਾਂ ਹੱਥ ਆ ਸਕਦਾ ਹੈ ਉਹਦਾ ਇੰਦਰ ਜੀਤ ਨੂੰ ਜਿਤਣਾ ਸੌਖਾ ਨਹੀਂ ਕਿ ਇਹ ਇੰਦਰ ਜੀਤ ਵੈਰੀਆਂ ਤੇ ਵੀ ਸ਼੍ਰੋਮਣੀ ਹੈ। ਜੇ ਇਸ ਨੇ ਦੇਵੀ ਤੋਂ ਵਰ ਲੈ ਲਿਆ ਫੇਰ ਕਿਸੇ ਤੋਂ ਵੀ ਅਰ ਕਿਵੇਂ ਵੀ ਮਰ ਨਹੀਂ ਸਕੇਗਾ ॥੪੮੦॥

੨੫ ਆਪਣੇ ਸਰੀਰ ਦੇ ਮਾਸ ਨੂੰ ਕੱਟ-ਕੱਟ ਕੇ ਦੇਵੀ ਅੱਗੇ ਹੋਮ ਕਰ ਰਿਹਾ ਹੈ। ਜਿਸ ਦੀ ਇਸ ਕਰਣੀ ਨੂੰ ਵੇਖਕੇ ਧਰਤੀ ਵੀ ਕੰਬ ਰਹੀ ਹੈ ਦੇਵ ਲੋਕ ਚਕ੍ਰਿਤ ਹੋ ਰਿਹਾ ਹੈ।

੨੬ ਜੇ ਉਸ ਦਾ ਇਹ ਉਦਮ ਸਫਲ ਹੋ ਗਿਆ ਫੇਰ ਉਹ ਕਿਵੇਂ ਵੀ ਨਹੀਂ ਮਰੇਗਾ। ਇਹ ਗੱਲ ਸੁਣਕੇ ਰਾਮ ਚੰਦਰ ਨੇ

---

ਵਿਚ ਮਾਰੀ। ਇਸ ਦੁਵੱਲੀ ਸੱਟ ਨਾਲ ਬਹਾਦਰ ਸਿੰਘ ਚਕਰਾ ਕੇ ਕਮਰੇ ਦੇ ਫਰਸ਼ 'ਤੇ ਡਿੱਗ ਪਿਆ। ਸੁਰਿੰਦਰ ਨੇ ਵੇਖਿਆ ਕਿ ਉਹਦੀ ਗਰਦਨ
ਵਿਚੋਂ ਖੂਨ ਵੀ ਬੜੇ ਜ਼ੋਰ ਨਾਲ ਵਹਿ ਰਿਹਾ ਸੀ। ਤੁਸੀਂ ਫੌਰਨ ਨਿਕਲ ਜਾਉ, ਨੌਜਵਾਨ ਨੇ ਬਿਨਾ ਕੁਝ ਪੁੱਛਣ ਦੇ ਸੁਰਿੰਦਰ ਨੂੰ ਕਿਹਾ ਤੁਸੀਂ ਛੇਤੀ
ਨਿਕਲੋ, ਮਾਮਲਾ ਵਿਗੜ ਨਾ ਜਾਵੇ। ਤੇ ਤੁਸੀਂ ? ਸੁਰਿੰਦਰ ਨੇ ਟਕੂਆ ਸੁੱਟ ਕੇ ਬਾਹਰ ਨਿਕਲਦੀ ਹੋਈ ਨੇ ਕਿਹਾ। ਮੈਂ ਵੀ ਨਿਕਲ ਜਾਵਾਂਗਾ, ਤੁਸੀਂ
ਮੇਰਾ ਫਿਕਰ ਨਾ ਕਰੋ। ਸੁਰਿੰਦਰ ਕਾਹਲੀ-ਕਾਹਲੀ ਕਦਮ ਚੁੱਕਦੀ ਹੋਈ ਪ੍ਰਕਰਮਾ ਵਿਚ ਆ ਕੇ ਘੰਟੇ ਘਰ ਵੱਲ ਵਧੀ। ਘੰਟੇ ਘਰੇ ਦੇ ਪਲੇਟ ਫਾਰਮ
'ਤੇ ਆ ਕੇ ਉਹ ਉਹਦੀਆਂ ਪੌੜੀਆਂ 'ਤੇ ਬੈਠ ਗਈ। ਉਹ ਇਸ ਸਮੇਂ ਆਪਣੀ ਘਬਰਾਹਟ 'ਤੇ ਕਾਬੂ ਪਾਉਣ ਦੇ ਜਤਨ ਕਰ ਰਹੀ ਸੀ, ਉਸ ਦਾ
ਦਿਲ ਉਸ ਦੀ ਛਾਤੀ ਵਿਚ ਇਸ ਸਮੇਂ ਢੋਲ ਵਾਂਗ ਵੱਜਦਾ ਪ੍ਰਤੀਤ ਹੋ ਰਿਹਾ ਸੀ। ਉਹ ਇਸ ਸਮੇਂ ਆਪਣੇ ਬਾਰੇ ਹੀ ਨਹੀਂ, ਉਸ ਨੌਜਵਾਨ ਬਾਰੇ
ਵੀ ਸੋਚ ਰਹੀ ਸੀ ਕਿ ਜਿਸ ਨੇ ਨਾ ਜਾਣੇ ਕਿਸ ਤਰ੍ਹਾਂ ਸਮੇਂ ਸਿਰ ਪੁੱਜ ਕੇ ਉਸ ਦੀ ਇੱਜ਼ਤ ਤੇ ਜਾਨ ਬਚਾਈ। ਉਸ ਦੇ ਮਨ ਦੀ ਅਵਸਥਾ ਉਹੀ
ਜਾਣਦੀ ਸੀ ਅਤੇ ਸੋਚਦੀ ਸੀ ਕਿ ਉਸ ਦਾ ਰਖਵਾਲਾ ਗੱਭਰੂ ਬਚ ਕੇ ਨਿਕਲ ਗਿਆ ਹੈ ਪਰੰਤੂ ਉਸ ਨੂੰ ਵੇਖਣ ਦੀ ਲਾਲਸਾ ਉਸ ਦੇ ਮਨ ਵਿਚ
ਹੋਰ ਵੀ ਤੇਜ਼ ਹੋ ਰਹੀ ਸੀ। ਉਸ ਦੇ ਮਨ ਵਿਚ ਆਈ ਕਿ ਜਿਸ ਨੇ ਆਪਣੀ ਜਾਨ ਖਤਰੇ ਵਿਚ ਪਾ ਕੇ ਉਸ ਨੂੰ ਬਚਾਇਆ ਇਹ ਕਿਤਨੀ ਮਾੜੀ
ਗੱਲ ਹੈ ਕਿ ਜੇਕਰ ਉਹ ਉਸ ਨੂੰ ਮਿਲ ਕੇ ਇਸ ਲਈ ਉਹਦਾ ਧੰਨਵਾਦ ਵੀ ਨਾ ਕਰੇ। ਨਾਲ ਉਸ ਦੇ ਮਨ ਵਿਚ ਕੁਝ ਹੋਰ ਗੱਲਾਂ ਵੀ ਇਸ ਸਮੇਂ
ਚੱਕਰ ਲਾ ਰਹੀਆਂ ਸਨ, ਸੋਚ ਰਹੀ ਸੀ ਕਿ ਜਦ ਲੋਕਾਂ ਦੀਆਂ ਨੂੰਹਾਂ ਧੀਆਂ ਦੀ ਇੱਜ਼ਤ ਇਸ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਬਾਰ 'ਚ ਵੀ ਮਹਿਫੂਜ਼
ਨਹੀਂ ਤਾਂ ਹੋਰ ਕਿਥੇ ਹੋਵੇਗੀ ? ਇਸ ਸੋਚ ਨਾਲ ਉਸ ਨੂੰ ਇਸ ਗੱਲ ਦੀ ਲੋੜ ਭਾਸੀ ਸੀ ਕਿ ਗੁਰੂ ਘਰ ਵਿਚੋਂ ਇਹ ਖਰਾਬੀ ਦੂਰ ਕਰਨ ਲਈ ਕੁਝ
ਜ਼ਰੂਰ ਹੋਣਾ ਚਾਹੀਦਾ ਹੈ। ਇਹ ਸੋਚਦੀ-ਸੋਚਦੀ ਇਹ ਪ੍ਰਕਰਮਾ ਵਿਚ ਹੌਲੀ-ਹੌਲੀ ਤੁਰੀ ਚਲੀ ਜਾ ਰਹੀ ਸੀ। ਜਦ ਸੋਹਲਾਂ ਦੇ ਬੁੰਗੇ ਪਾਸ ਪੁੱਜੀ ਤਾਂ
ਉਸ ਨੇ ਅੱਗੇ ਸ਼ਾਮ ਕੌਰ ਨੂੰ ਆਉਂਦੇ ਵੇਖਿਆ। ਵੇਖ ਕੇ ਉਸ ਦੇ ਹਿਰਦੇ ਵਿਚ ਇਸ ਬਦਕਾਰ ਔਰਤ ਵਿਰੁੱਧ ਨਫਰਤ ਤੇ ਗੁੱਸੇ ਦਾ ਇਕ ਜਵਾਰਭਾਟਾ
ਜਿਹਾ ਉੱਠਿਆ ਪਰ ਇਸ ਖਤਰੇ ਦਾ ਅਹਿਸਾਸ ਇਸ ਨਫਰਤ ਤੇ ਗੁੱਸੇ ਨਾਲ ਡਰ ਵੀ ਆ ਮਿਲਿਆ ਕਿ ਜੇਕਰ ਇਸ ਨੂੰ ਬਹਾਦਰ ਸਿੰਘ ਦੇ ਜ਼ਖਮੀ
ਹੋਣ ਦਾ ਪਤਾ ਹੋਇਆ ਤੇ ਇਸ ਨੇ ਫੜਾ ਦਿੱਤਾ ਤਾਂ ਉਹ ਬਿਪਤਾ ਦੇ ਮੂੰਹ ਵਿਚ ਆ ਜਾਵੇਗੀ।
ਸਿਰ ਨੀਵਾਂ ਸੁੱਟੀ ਹੌਲੀ-ਹੌਲੀ ਤੁਰਦੀ ਉਹ ਬਾਬਾ ਸਾਹਿਬ ਵੱਲ ਜਾਣ ਲੱਗੀ। ਬਾਬਾ ਸਾਹਿਬ ਦੇ ਵੱਡੇ ਦਰਵਾਜ਼ੇ 'ਤੇ ਉਸ ਦੀਆਂ ਨਿਗਾਹਾਂ ਇੱਕ ਗੱਭਰੂ
ਨਾਲ ਟਕਰਾ ਗਈਆਂ। ਜਿਸ ਨੂੰ ਵੇਖ ਕੇ ਸੁਰਿੰਦਰ ਦਾ ਤਨ, ਮਨ ਖਿੜ ਗਿਆ। ਉਹ ਪਰਉਪਕਾਰੀ ਗੱਭਰੂ ਜਿਸ ਨੇ ਉਸ ਦੀ ਇੱਜ਼ਤ ਤੇ ਜਾਨ
ਇਕ ਦਰਿੰਦੇ ਤੋਂ ਬਚਾਈ ਸੀ। ਸੁਰਿੰਦਰ ਨੇ ਉਸ ਦਾ ਰੱਜ ਕੇ ਧੰਨਵਾਦ ਕੀਤਾ ਪਰ ਗੱਭਰੂ ਨੇ ਕਿਹਾ ਇਸ ਦੀ ਕੀ ਲੋੜ ਹੈ ? ਮੈਂ ਤੇਰੇ 'ਤੇ ਅਹਿਸਾਨ
ਨਹੀਂ ਕੀਤਾ, ਆਪਣਾ ਫਰਜ਼ ਹੀ ਅਦਾ ਕੀਤਾ ਹੈ। ਇਹ ਠੀਕ ਹੈ ਪਰ ਇਉਂ ਫਰਜ਼ਾਂ ਦੀ ਪੂਰਤੀ ਕਰਨ ਵਾਲੇ ਇਸ ਦੁਨੀਆਂ ਵਿਚ ਕਿਤਨੇ ਹਨ,
ਮੇਰਾ ਤਾਂ ਰੋਮ-ਰੋਮ ਧੰਨਵਾਦੀ ਹੈ, ਮੈਂ ਇਹ ਅਨੁਭਵ ਕਰ ਰਹੀ ਹਾਂ, ਤੁਸੀਂ ਮੈਨੂੰ ਨਵਾਂ ਜੀਵਨ ਦਿੱਤਾ ਹੈ, ਮੈਂ... ਅੱਗੇ ਫਿਕਰੇ ਨੂੰ ਨਾ ਪੂਰਾ ਕਰਕੇ ਸੁਰਿੰਦਰ
ਚੁੱਪ ਹੋ ਗਈ। ਪਤਾ ਨਹੀਂ ਅੱਗੇ ਕੀ ਕਹਿਣਾ ਚਾਹੁੰਦੀ ਸੀ ਪਰ ਇਥੇ ਹੀ ਚੁੱਪ ਹੋ ਕੇ ਉਸ ਦੀ ਨਿਗਾਹ ਨੌਜਵਾਨ ਦੇ ਪੈਰਾਂ ਵਿਚ ਟਿਕ ਗਈ ਸੀ।
ਪ੍ਰਸ਼ਨ ਹੈ ਕਿ ਇਹ ਗੱਭਰੂ ਕੌਣ ਸੀ, ਜਿਸ ਦਾ ਸੁਨੱਖਾ ਚਿਹਰਾ ਲਗਪਗ ਵੀਹਾਂ ਦੇ ਨੇੜੇ-ਤੇੜੇ, ਗੋਰਾ ਨਿਛੋਹ ਰੰਗ, ਨਾਮ ਮਾਤਰ ਮੁੱਛਾਂ ਤੇ ਦਾਹੜੀ
ਉਹਦੀ ਸੁੰਦਰਤਾ ਨੂੰ ਚਾਰ ਚੰਨ ਲਗਾ ਰਹੀ ਸੀ। ਸਿਰ 'ਤੇ ਹਲਕੇ ਮੋਤੀਆ ਰੰਗ ਦੀ ਕਾਲਜੀ ਢੰਗ ਦੀ ਦਸਤਾਰ, ਗਲ ਲੰਮੀ ਕਮੀਜ਼ ਤੇ ਚੂੜੀਦਾਰ

[੧]ਭ੍ਰਾਤਾ ਨਿਸੰਗਿ ॥ ਕਰ ਧਰੇ ਧਨਖ ਕਟ ਕਸਿ ਨਿਖੰਗ ॥੪੮੧॥ [੨]ਚਿੰਤੀ ਸੁ
ਚਿਤ ਦੇਵੀ ਪ੍ਰਚੰਡ ॥ ਅਰ ਹਣਯੋ ਬਾਣ ਕੀਨੋ ਦੁਖੰਡ ॥ [੩]ਰਿਪ ਫਿਰੇ ਮਾਰ
ਦੁੰਦਭ ਬਜਾਇ॥ ਉਤ ਭਜੇ ਦਈਤ ਦਲ ਪਤ ਜੁਝਾਇ ॥੪੮੨॥

[੪]ਇਤਿ ਇੰਦ੍ਰਜੀਤ ਬਧਹਿ ਧਿਆਇ ਸਮਾਪਤ ਮਸਤ ॥

[੫]ਅਥ ਅਤਕਾਇ[ੳ] ਦਈਤ ਜੁਧ ਕਥਨੰ ॥ [੬]ਸੰਗੀਤ ਪਧਿਸਟਕਾ ਛੰਦ ॥ ਕਾਗੜਦੰਗ
ਕੋਪ ਕੈ ਦਈਤ ਰਾਜ ॥ ਜਾਗੜਦੰਗ ਜੁੱਧ ਕੋ ਸਜਯੋ ਸਾਜ ॥ [੭]ਬਾਗੜਦੰਗ
ਬੀਰ ਬੁੱਲੇ ਅਨੰਤ ॥ ਰਾਗੜਦੰਗ ਰੋਸ ਰੋਹੇ ਦੁਰੰਤ ॥੪੮੩॥ [੮]ਪਾਗੜਦੰਗ ਪਰਮ
ਬਾਜੀ ਬੁਲੰਤ ॥ ਚਾਗੜਦੰਗ ਚੱਤ੍ਰ ਨਟ ਜਯੋ ਕੁਦੰਤ ॥ [੯]ਕਾਗੜਦੰਗ ਕ੍ਰੂਰ ਕੱਢੇ
ਹਥਿਯਾਰ ॥ ਆਗੜਦੰਗ ਆਨ ਬੱਜੇ ਜੁੱਝਾਰ ॥੪੮੪॥ [੧੦]ਰਾਗੜਦੰਗ ਰਾਮ ਸੈਨਾ
ਸੁ ਕ੍ਰੁੱਧ ॥ ਜਾਗੜਦੰਗ ਜੂਾਨ ਜੁੱਝੰਤ ਜੁੱਧ ॥ [੧੧]ਨਾਗੜਦੰਗ ਨਿਸਾਣ ਨਵ ਸੈਨ
ਸਾਜ ॥ ਮਾਗੜਦੰਗ ਮੂੜ ਮਕਰਾਛ[ਅ] ਗਾਜ ॥੪੮੫॥ [੧੨]ਆਗੜਦੰਗ ਏਕ
ਅਤਕਾਇ ਵੀਰ ॥ ਰਾਗੜਦੰਗ ਰੋਸ ਦੀਨੋ ਗਹੀਰ ॥ [੧੩]ਆਗੜਦੰਗ ਏਕ ਹੁੱਕੇ
ਅਨੇਕ ॥ ਸਾਗੜਦੰਗ ਸਿੰਧ ਬੇਲਾ ਬਿਬੇਕ ॥੪੮੬॥ [੧੪]ਤਾਗੜਦੰਗ ਤੀਰ ਛੁਟੈ
ਅਪਾਰ ॥ ਬਾਗੜਦੰਗ ਬੂੰਦ ਬਨ ਦਲ ਅਨੂਆਰ ॥ [੧੫]ਆਗੜਦੰਗ ਅਰਬ ਟੀਡੀ
ਪ੍ਰਮਾਨ ॥ ਚਾਗੜਦੰਗ ਚਾਰ ਚੀਟੀ ਸਮਾਨ ॥੪੮੭॥ [੧੬]ਬਾਗੜਦੰਗ ਬੀਰ ਬਾਹੁੜੇ
ਨੇਖ ॥ ਜਾਗੜਦੰਗ ਜੁੱਧ ਅਤਕਾਇ ਦੇਖ ॥ [੧੭]ਦਾਗੜਦੰਗ ਦੇਵ ਜੈ ਜੈ ਕਹੰਤ ॥
ਭਾਗੜਦੰਗ ਭੂਪ ਧਨ ਧਨ ਭਨੰਤ ॥੪੮੮॥ [੧੮]ਕਾਗੜਦੰਗ ਕਹਕ ਕਾਲੀ ਕਰਾਲ ॥
ਜਾਗੜਦੰਗ ਜੂਹ ਜੁੱਗਣ ਬਿਸਾਲ ॥ [੧੯]ਭਾਗੜਦੰਗ ਭੂਤ ਭੈਰੋ ਅਨੰਤ ॥ ਸਾਗੜਦੰਗ
ਸ੍ਰੋਣ ਪਾਣੰ ਕਰੰਤ ॥੪੮੯॥ [੨੦]ਡਾਗੜਦੰਗ ਡਉਰ ਡਾਕਣ ਡਹੱਕ ॥ ਕਾਗੜਦੰਗ
ਕ੍ਰੂਰ ਕਾਕੰ ਕਹੱਕ ॥ [੨੧]ਚਾਗੜਦੰਗ ਚਤ੍ਰ ਚਾਵਡੀ ਚਿਕਾਰ ॥ ਭਾਗੜਦੰਗ ਭੂਤ
ਡਾਰਤ ਧਮਾਰ ॥੪੯੦॥ [੨੨]ਹੋਹਾ ਛੰਦ ॥ ਟੂਟੇ ਪਰੇ ॥ ਨ ਵੇ ਮੁਰੇ ॥ ਅਸੰ ਧਰੇ ॥
ਰਿਸੰ ਭਰੇ ॥੪੯੧॥ [੨੩]ਛੁਟੇ ਸਰੰ ॥ ਚਕਿਯੋ ਹਰੰ ॥ ਰੁਕੀ ਦਿਸੰ ॥ ਚਪੇ
ਕਿਸੰ ॥੪੯੨॥ [੨੪]ਛੁਟੇ ਸਰੰ ॥ ਰਿਸੰ ਭਰੰ ॥ ਗਿਰੰ ਭਟੰ ॥ ਜਿਮੰ ਅਟੰ ॥੪੯੩॥
[੨੫]ਘੁਮੇ ਘਯੰ ॥ ਭਰੇ ਭਯੰ ॥ ਚਪੇ ਚਲੇ ॥ ਭਟੰ ਭਲੇ ॥੪੯੪॥ [੨੬]ਰਟੈਂ
ਹਰੰ ॥ ਰਿਸੰ ਜਰੰ ॥ ਰੁਪੇ ਰਣੰ ॥ ਘੁਮੇ ਬ੍ਰਣੰ ॥੪੯੫॥ [੨੭]ਗਿਰੈਂ ਧਰੰ ॥

ੳ ਅਤ ਕਾਇ, ਦੀਰਘ ਕਾਇ, ਮਹਾ ਕਾਵ-ਇਸ਼ਾਰੇ ਇਕੋ ਦੈਂਤ ਦੇ ਨਾਮ ਹਨ । ਇਹ ਰਾਵਣ ਦੀ । ਧਨਯ ਮਾਲਨੀ ਨਾਮ ਇਕ ਇਸਤ੍ਰੀ ਦੇ ਉਦਰ ਤੋਂ ਜਨਮਿ,ਆ ਰਾਵਣ ਦਾ ਹੀ ਪੁੱਤਰ ਸੀ । ਜਿਸ ਨੂੰ ਲਲਮਣ ਮਾਰਿਆ ।

ਅ ਮਕ ਰਾਖਸ਼ ਇਹ ਰੋਣ ਦੀ ਸੈਨਾ ਵਿਚ ਇਕ ਮਛੀ ਦੇ ਨੇਤਰਾਂ ਜਿਹੇ ਨਤ੍ਰਾਂ ਵਾਲਾ ਦੈਤ ਸੀ

ਪਜਾਮਾ ਪਹਿਨਿਆ ਹੋਇਆ ਸੀ, ਤੇ ਉਹੋ ਹਾਕੀ ਵੀ ਇਸ ਦੇ ਹੱਥ ਵਿਚ ਸੀ । ਅੰਤ ਸੁਰਿੰਦਰ ਮੋਨੀ ਦੇ ਚੌਂਕ ਦੇ ਨੇੜੇ ਆਪਣੇ ਨਾਨਕੇ ਘਰ ਨਾਲ ਲੈ ਗਈ ਜਿਥੇ ਘਰ ਦੇ ਵਿਚ ਸੁਰਿੰਦਰ ਦੀ ਮਾਮੀ ਕਮਲੇਸ਼ ਸੀ । ਇਹ ਵਾਰਤਾ ਸੁਣ ਕੇ ਉਸ ਦਾ ਵੀ ਦਿਲ ਸ਼ਰਧਾ ਨਾਲ ਭਰ ਗਿਆ ਤੇ ਬਰਫੀ, ਦੁੱਧ ਸੁਰਿੰਦਰਜੀਤ ਸਿੰਘ ਜੋ ਖਾਲਸਾ ਕਾਲਜ ਦਾ ਵਿਦਿਆਰਥੀ ਸੀ, ਨੂੰ ਖਾਣ ਲਈ ਦਿੱਤੀ ਅਤੇ ਧੰਨਵਾਦ ਕਰਦੀ ਹੋਈ ਨੇ ਪੁੱਛਿਆ ਵੀਰ, ਤੂੰ ਦੱਸ ਤੈਨੂੰ ਇਸ ਸ਼ਰਾਰਤ ਦਾ ਪਤਾ ਕਿਵੇਂ ਲੱਗਾ ? ਸੁਰਿੰਦਰਜੀਤ ਸਿੰਘ ਨੇ ਦੱਸਿਆ ਕਿ ਉਸ ਮਕਾਨ ਦਾ ਇੱਕ ਦਰਵਾਜ਼ਾ ਬੁੰਗਾ ਰਾਮਗੜ੍ਹੀਆਂ ਵਿਚ ਹੈ, ਜਦੋਂ ਮੈਂ ਉਸ ਬਦਕਾਰ ਇਸਤਰੀ ਨੂੰ ਉਸ ਦਰਵਾਜ਼ਿਓਂ ਨਿਕਲਦੇ ਵੇਖਿਆ ਤਾਂ ਮੈਨੂੰ ਸ਼ੱਕ ਪਿਆ ਕਿ ਜ਼ਰੂਰ ਕਿਸੇ ਕੁੜੀ ਨੂੰ ਉਸ ਬਦਮਾਸ਼ ਨੇ ਪੰਜੇ ਵਿਚ ਫਸਾ ਕੇ ਆਈ ਹੈ । ਇਸ ਲਈ ਥੋੜ੍ਹਾ ਜਿਹਾ ਸੋਚ ਕੇ ਮੈਂ ਅੰਦਰ ਦਾਖਲ ਹੋ ਗਿਆ ਤਾਂ ਉਹ ਸ਼ੱਕ ਠੀਕ ਨਿਕਲਿਆ। ਕਮਲੇਸ਼ ਬੋਲੀ, ਵੀਰ! ਗੁਰੂ ਘਰ ਵਿਚੋਂ ਇਹ ਗੰਦ ਕਿਵੇਂ ਨਿਕਲ ਸਕਦਾ ਹੈ? ਮੈਂ ਅਨੁਭਵ ਕਰਦੀ ਹਾਂ ਕਿ ਗੁਰੂ ਪੰਥ ਉੱਠੇ ਤੇ ਇਹਨਾਂ ਗੰਦੇ ਮਹੰਤਾਂ ਤੇ ਪੁਜਾਰੀਆਂ ਨੂੰ ਕੱਢ ਕੇ ਬਾਹਰ ਕਰੇ । ਭੈਣ ਜੀ ਗੱਲ ਠੀਕ ਹੈ ਪਰ ਇਹ ਲੋਕ ਮਾਲਿਕ ਬਣੇ ਬੈਠੇ ਹਨ । ਹਕੂਮਤ ਇਹਨਾਂ ਦੇ ਹੱਕ ਵਿਚ ਇਹਨਾਂ ਦਾ ਸਾਥ ਦਿੰਦੀ ਹੈ । ਅੱਗੋਂ ਕਮਲੇਸ਼ ਨੇ ਕਿਹਾ, ਵੀਰ ! ਲੋਕ ਬਲ ਹਕੂਮਤਾਂ ਬਦਲ ਦਿੰਦਾ ਹੈ । ਇਹਨਾਂ ਪਾਪੀਆਂ ਨੂੰ ਕੱਢਣਾ ਕੀ ਔਖਾ ਹੈ ? ਗੁਰਦੁਆਰੇ ਸਿੱਖਾਂ ਦੇ ਹਨ, ਇਸ ਲਈ ਉਦਮ ਕਰਨਾ ਚਾਹੀਦਾ ਹੈ । ਸਮਝੋ ਪੁਜਾਰੀਆਂ ਵਿਰੁੱਧਤਾ ਦਾ ਮੁੱਢ ਬੱਝ ਗਿਆ ।

ਉਥੋਂ ਨਿਕਲ ਕੇ ਸੁਰਿੰਦਰਜੀਤ ਸਿੰਘ ਜਦੋਂ ਬਾਬਾ ਸਾਹਿਬ ਪਾਸ ਆਇਆ ਤਾਂ ਕੀ ਵੇਖਦਾ ਹੈ ਕਿ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਇਧਰੋਂ-ਉਧਰੋਂ ਆ ਰਹੇ ਹਨ ਤਾ ਸੁਰਿੰਦਰਜੀਤ ਸਿੰਘ ਨੇ ਪੁੱਛਿਆ ਕੀ ਗੱਲ ਹੈ, ਕਿਸ ਗੱਲ ਤੋਂ ਰੌਲਾ ਪੈ ਰਿਹਾ ਹੈ ? ਹਨੇਰ ਆਇਆ ਹੋਇਆ ਹੈ ਸਰਦਾਰ ਜੀ, ਤਾਂ ਇੱਕ ਆਦਮੀ ਨੇ ਕਿਹਾ ਜੋ ਅੱਧਖੜ ਉਮਰ ਦਾ ਹਿੰਦੂ ਸੀ, ਉਸ ਨੇ ਦੱਸਿਆ ਇਕ ਪੁਜਾਰੀ ਦੇ ਘਰੋਂ ਮੱਝ ਅੱਗੇ ਪਿਆ ਹੋਇਆ ਕੋਈ ਮਣ ਪੱਕਾ ਕੜਾਹ ਪ੍ਰਸ਼ਾਦ ਫੜਿਆ ਗਿਆ ਹੈ ਅਤੇ ਲੋਕ ਉਸ ਨੂੰ ਚੁੱਕ ਕੇ ਪ੍ਰਕਰਮਾ ਲੈ ਆਏ ਹਨ। ਕੀ ਉਹ ਪੁਜਾਰੀ ਵੀ ਫੜਿਆ ਗਿਆ ਹੈ ? ਸੁਰਿੰਦਰਜੀਤ ਸਿੰਘ ਨੇ ਪੁੱਛਿਆ, ਜੀ ਨਹੀਂ ਉਹ ਤਾਂ ਸੁਣਿਆ ਹੈ ਕਿਧਰੇ ਇਧਰ-ਉਧਰ ਹੋ ਗਿਆ ਹੈ, ਨਾਲੇ ਤੁਸੀਂ ਇਕ ਹੋਰ ਗੱਲ ਨਹੀਂ ਸੁਣੀ ? ਲਾਲਾ ਜੀ ਨੇ ਸੁਰਿੰਦਰਜੀਤ ਸਿੰਘ ਦਾ ਧਿਆਨ ਆਪਣੇ ਵੱਲ ਖਿੱਚਦੇ ਹੋਏ ਕਿਹਾ, ਭੀੜ ਤਾਂ ਅੱਗੇ ਨਿਕਲ ਗਈ ਸੀ, ਇਹ ਦੋਵੇਂ ਗੱਲਾਂ ਕਰ

੧ ਭਾਈ ਲਛਮਣ ਨੂੰ ਨਾਲ ਲਿਆ । ਹੱਥਾਂ ਵਿਚ ਧਨੁਸ਼ ਲੈ
ਲਏ ਪਿਠ ਤੀਰਾਂ ਦੇ ਭਥੇ ਬੰਨ ਲਏ ॥੪੮੧॥
੨ ਜਦ ਕਿ ਮੇਘਨਾਥ ਇਸੇ ਚਿੰਤਾ ਵਿਚ ਬੈਠਾ ਹਵਨ ਕਰ
ਰਿਹਾ ਸੀ ਕਿ ਹੁਣੇ ਦੇਵੀ ਪ੍ਰਚੰਡ ਹੁੰਦੀ ਹੈ । ਲਛਮਣ ਨੇ
ਅਚੇਤ ਹੀ ਇਹੋ ਜਿਹਾ ਤੀਰ ਮਾਰ ਦਿੱਤਾ ਕਿ ਮੇਘਨਾਥ
ਦੇ ਦੋ ਟੋਟੇ ਹੋ ਗਏ ਅਤੇ ਦੁਸ਼ਮਣ ਮਾਰ ਦਿੱਤਾ ।
੩ ਵੈਰੀ ਨੂੰ ਮਾਰ ਕੇ ਰਾਮ ਤੇ ਲਛਮਣ ਸੈਨਾ ਸਮੇਤ ਧੌਂਸੇ
ਵਜਾਉਂਦੇ ਹੋਏ ਕੈਂਪ ਵਿਚ ਆ ਗਏ । ਉਧਰ ਦੈਂਤਾਂ ਦੀ
ਸੈਨਾ ਆਪਣੇ ਜਰਨੈਲ ਮੇਘਨਾਥ ਨੂੰ ਮੁਰਵਾ ਕੇ ਵਾਪਸ ਚਲੇ
ਗਏ ॥੪੮੨॥
੪ ਇੰਦਰਜੀਤ ਦਾ ਮਾਰਨ ਅਧਿਆਇ ਸਮਾਪਤ ਹੈ ।
੫ ਹੁਣ ਅਤਕਾਇ ਦਈਤ ਦੇ ਯੁੱਧ ਦੀ ਕਥਾ ਕਰਦੇ
ਹਨ ।
੬ ਸੰਗੀਤ ਪਧਿਸਟਾ ਛੰਦ ॥ ਕ੍ਰੋਧ ਵਿਚ ਆ ਕੇ ਦੈਂਤਾਂ ਦੇ
ਰਾਜੇ ਰਾਵਣ । ਯੁੱਧ ਦਾ ਸਾਜ ਸਜਿਆ ।
੭ ਬੇਅੰਤ ਯੋਧੇ ਬੁਲਾ ਲਏ । ਜਿਹੜੇ ਰੋਹ ਦੇ ਭਰੇ ਗੁਸੈਲੇ
ਸਨ ॥੪੮੩॥
੮ ਜੋ ਵੱਡੇ ਘੋੜ ਸਵਾਰ ਸਨ ਉਹ ਭੀ ਬੁਲਾ ਲਏ । ਜਿਹੜੇ
ਬੜੇ ਸਿਆਣੇ ਨਟਾਂ ਵਾਂਗ ਟਪੋਸੀਆਂ ਮਾਰਦੇ ਸਨ ।
੯ ਬੜੇ ਸਖਤ ਤੇ ਭਾਰੇ ਹਥਿਆਰ ਕੱਢ ਲਏ ਅਤੇ ਰਣਭੂਮੀ
ਦੇ ਵਿਚ ਮਾਰੂ ਵਾਜੇ ਵੱਜਣ ਲੱਗ ਪਏ ॥੪੮੪॥
੧੦ ਉਧਰ ਰਾਮ ਦੀ ਸੈਨਾ ਵੀ ਕ੍ਰੋਧ ਵਿਚ ਆ ਗਈ । ਯੁੱਧ
ਦੇ ਜੁਝਾਰੂ ਜੁਆਨ ਯੁੱਧ ਵਿਚ ਆ ਗਏ ।
੧੧ ਨਵੀਂ ਸੈਨਾ ਸਾਜ ਕੇ ਨਿਸ਼ਾਨ ਤੇ ਧੌਂਸੇ ਵਜਾਉਂਦੇ ਹੋਏ ਇਕ
ਮੂਰਖ ਤੇ ਹੰਕਾਰੀ ਮਕਰਾਯਸ਼ ਆ ਗੱਜਿਆ ॥੪੮੫॥
੧੨ ਇਕ ਅਤਕਾਇ ਸੂਰਮੇ ਨੇ ਕ੍ਰੋਧ ਕਰਕੇ ਸੈਨਾ ਅੱਗੇ ਆ ਧੱਕੀ
੧੩ ਤੇ ਇਕ ਯੋਧੇ ਨੇ ਅਨੇਕ ਲਲਕਾਰੇ ਮਾਰੇ । ਜਾਣੋ ਉਸ ਜੰਗਲ
ਨੂੰ ਸਾਗਰ ਬਣਿਆ ਸਮਝ ਲਉ ॥੪੮੬॥
੧੪ ਬੇਅੰਤ ਹੀ ਤੀਰ ਛੱਡ ਦਿੱਤੇ ਗਏ । ਜੋ ਬਾਰਸ਼ ਦੀਆਂ ਬੂੰਦਾ
ਅਨੁਸਾਰ ਸਨ ।
੧੫ ਰਥਾਂ ਤੋਂ ਬਿਨਾਂ ਪੈਦਲ ਦਲ ਵੈਰੀ ਦਾ ਟਿਡੀ ਸਮਾਨ ਸੀ।
ਜੋ ਕੀੜਿਆਂ ਦੇ ਭਉਣ ਵਾਂਗ ਚਲਕੇ ਮੁਕਦਾ ਹੀ ਨਹੀਂ
ਇਉਂ ਸਮਝ ਲਉ ॥੪੮੭॥
੧੬ ਯੋਧੇ ਆਏ ਹੋਏ ਵੇਖਕੇ ਬੇਸ਼ੁਮਾਰ ਅਤੇ ਅਤਕਾਏਦੇ ਯੁੱਧ
ਨੂੰ ਵੇਖ ਕੇ ।
੧੭ ਦੇਵਤੇ ਰਾਮ ਦੀ ਜੈ ਹੋਣ ਦੇ ਨਾਰੇ ਲਾਉਂਦੇ ਹਨ ਅਤੇ ਜੋ
ਰਾਮ ਦੇ ਨਾਲ ਰਾਜੇ ਸਨ ਧੰਨ ਧੰਨ ਕਹਿੰਦੇ ਸਨ ਕਿ ਰਾਮ
ਧੰਨ ਹੈ ਜੋ ਇਡੇ ਵੱਡੇ ਲਸ਼ਕਰ ਦਾ ਟਾਕਰਾ ਕਰ ਰਿਹਾ
ਹੈ ॥੪੮੮॥
੧੮ ਕਾਲੀ ਬੜੇ ਬਿਕਰਾਲ ਰੂਪ ਵਿਚ ਹੱਸ ਰਹੀ ਹੈ । ਜੋਗਣੀਆਂ
ਬੇਅੰਤ ਪਹੁੰਚ ਗਈਆਂ ਹਨ ਉਸ ਜੂਹ ਦੇ ਵਿਚ ।
੧੯ ਭੈਰੋਂ ਭੂਤ ਬੇਅੰਤ ਫਿਰਦੇ ਹਨ । ਜੋ ਇਹ ਸਾਰੇ ਲਹੂ ਪੀਣ
ਵਾਲੇ ਸਨ ॥੪੮੯॥
੨੦ ਚੁੜੇਲਾਂ ਤੇ ਡਉਰੂਆਂ ਦੀ ਡਹਕ-ਡਹਕ ਦੀ ਆਵਾਜ਼ਾਂ
ਆਉਂਦੀ ਹੈ । ਕਾਵਾਂ ਨੇ ਬੜਾ ਕਾਂ-ਕਾਂ ਦਾ ਰੌਲਾ ਪਾਇਆ
ਹੋਇਆ ਹੈ ।
੨੧ ਚਾਰੇ ਪਾਸੇ ਡਾਇਣਾਂ ਬੋਲਦੀਆਂ ਹਨ ਤੇ ਭੂਤ ਧਮਾਲ ਪਾਉਂਦੇ
ਹਨ ॥੪੯੦॥
੨੨ ਹੋਹਾ ਛੰਦ ॥ ਯੋਧੇ ਇਕ ਦੂਜੇ ਦੇ ਉਤੇ ਟੁੱਟ ਕੇ ਪੈ ਗਏ
ਹਨ । ਕੁਝ ਉਹ ਰਹੇ ਹਨ ਜੋ ਨਸੇ ਆਏ ਹਨ ਕੁਝ ਉਹ
ਹਨ ਜੋ ਮੁੜਕੇ ਆਏ ਹਨ । ਤਲਵਾਰਾਂ ਪਕੜੀਆਂ ਹੋਇਆਂ
ਹਨ । ਕ੍ਰੋਧ ਨਾਲ ਭਰਕੇ ॥੪੯੧॥
੨੩ ਤੀਰ ਛੁਟ ਪਏ ਨੇ ਜਿਸ ਨੂੰ ਵੇਖ ਕੇ ਘਟਾਂ ਹੈਰਾਨ ਹਨ
ਚਾਰੇ ਪਾਸੇ ਫੌਜਾਂ ਨੇ ਰੋਕ ਲਏ ਹਨ । ਬੰਦਰ ਚਿੜ ਪਏ
ਹਨ ॥੪੯੨॥
੨੪ ਤੀਰ ਛੁੱਟੇ ਹਨ । ਕ੍ਰੋਧ ਨਾਲ ਭਰਕੇ ਯੋਧੇ ਡਿਗਦੇ ਹਨ ਜਿਵੇਂ
ਅਟਾਰੀਆਂ ਡਿੱਗਦੀਆਂ ਹਨ ॥੪੯੩॥
੨੫ ਘਾਇਲ ਘੁਮਦੇ ਹਨ ਕਈ ਭੈ ਭੀਤ ਹਨ । ਜੋ ਚੁਪ ਕਰਕੇ
ਚਲੇ ਜਾ ਰਹੇ ਹਨ । ਓਦਾਂ ਬੜੇ ਸੂਰਮੇ ਸਨ ਪਰ ਡਰ ਗਏ
ਹਨ ॥੪੯੪॥
੨੬ ਦੈਂਤ ਸ਼ਿਵ-ਸ਼ਿਵ ਬੋਲਦੇ ਹਨ । ਕ੍ਰੋਧ ਨਾਲ ਭਰੇ ਹੋਏ ਸੜ
ਰਹੇ ਹਨ ਯੁੱਧ ਵਿਚ ਜੁਟੇ ਹੋਏ ਹਨ । ਜ਼ਖ਼ਮੀ ਤੜਪਦੇ
ਹਨ ॥੪੯੫॥
੨੭ ਧਰਤੀ ਤੇ ਡਿੱਗਦੇ ਹਨ ।

---

ਰਹੇ ਸਨ । ਕੀ ਗੱਲ ਹੋਈ ਹੈ ਲਾਲਾ ਜੀ ? ਬੜੀ ਹੀ ਹੈਰਾਨਗੀ ਪ੍ਰਗਟ ਕਰਦੇ ਹੋਏ ਲਾਲਾ ਜੀ ਨੇ ਦੱਸਿਆ ਕਿ ਪੁਜਾਰੀ ਬਹਾਦਰ ਸਿੰਘ ਨੂੰ ਕੋਈ
ਬਹੁਤ ਬੁਰੀ ਤਰ੍ਹਾਂ ਜ਼ਖਮੀ ਕਰ ਗਿਆ ਹੈ, ਉਸ ਦੇ ਉਸ ਮਕਾਨ ਵਿਚ ਜਿਹੜਾ ਉਸ ਨੇ ਖਾਸ ਤੌਰ ਪਰ ਬਦਚਲਨੀ ਲਈ ਰੱਖ ਛੱਡਿਆ ਹੈ । ਹੱਛਾ!
ਉਸ ਬਦਚਲਨੀ ਕਰਕੇ ਹੀ ਕਿਸੇ ਤੋਂ ਮਾਰ ਖਾਧੀ ਸੂ ? ਹਾਂ ਸਰਦਾਰ ਜੀ ਉਹ ਤਾਂ ਇਕ ਨੰਬਰ ਦਾ ਬਦਮਾਸ਼ ਹੈ । ਚੰਗਾ ਹੁੰਦਾ ਜੇ ਉਹ ਮਰ ਮੁੱਕ
ਜਾਂਦਾ । ਕੀ ਮਰਿਆ ਨਹੀਂ ? ਨਹੀਂ ਸਰਦਾਰ ਜੀ ਇਹੋ ਜਿਹੇ ਬਦ ਵੀ ਕਦੇ ਮਰਦੇ ਹਨ ? ਉਹ ਹਸਤ ਪਤਾਲ ਵਿਚ ਪਿਆ ਹੋਇਆ ਹੈ ਪਰ ਇਹਨਾਂ
ਦੀਆਂ ਇਹ ਕਰਤੂਤਾਂ ਬਹੁਤਾ ਚਿਰ ਚੱਲ ਨਹੀਂ ਸਕਣਗੀਆਂ। ਗੁਰੂ ਮਹਾਰਾਜ ਦੇ ਸੇਵਕ ਇਹਨਾਂ ਦੇ ਵਿਰੁੱਧ ਜ਼ਰੂਰ ਉੱਠਣਗੇ ਜੋ ਇਹਨਾਂ ਬੁਰਿਆਈਆਂ
ਨੂੰ ਖਤਮ ਕਰਨਗੇ । ਕੀ ਤੁਹਾਨੂੰ ਵੀ ਇਸ ਬੁਰਿਆਈ ਨੂੰ ਖਤਮ ਕਰਨ ਲਈ ਦਿਲਚਸਪੀ ਹੈ ? ਇਹ ਗੱਲ ਤੁਸਾਂ ਕਿਸ ਤਰ੍ਹਾਂ ਕਹੀ, ਅਸੀਂ ਕੋਈ ਘੱਟ
ਸ਼ਰਧਾ ਰੱਖਦੇ ਹਾਂ ਸਿੱਖ ਧਰਮ ਪ੍ਰਤੀ ਮੈਂ ਤਾਂ ਆਪਣੇ ਦੋਵੇਂ ਪੁੱਤਰ ਸਿੱਖ ਸਜਾਏ ਹੋਏ ਹਨ ਜਿਸ 'ਤੇ ਮੈਨੂੰ ਫਖਰ ਹੈ । ਹਿੰਦੂ, ਸਿੱਖ ਕੋਈ ਦੋ ਥੋੜੀ ਹੀ
ਹਨ, ਇਹ ਤਾਂ ਇਕ ਰੁੱਖ ਦੇ ਦੋ ਟਾਹਣ ਹਨ । ਮੇਰਾ ਨਾਮ ਦਿਆਲੀ ਰਾਮ ਹੈ, ਇਥੇ ਚੌਲ ਮੰਡੀ ਵਿਚ ਆਪਣੀ ਆੜ੍ਹਤ ਦੀ ਦੁਕਾਨ ਹੈ ਤੇ ਸਾਡੀ
ਫਰਮ ਦਾ ਨਾਮਾ ਦਿਆਲੀ ਰਾਮ ਤੇ ਦਲਜੀਤ ਸਿੰਘ ਹੈ । ਮੇਰੇ ਵੱਡੇ ਮੁੰਡੇ ਦਾ ਨਾਮ ਦਲਜੀਤ ਸਿੰਘ ਹੈ । ਉਹ ਖਾਲਸਾ ਕਾਲਜ ਵਿਚ ਬੀ.ਏ. ਦੇ ਆਖਰੀ
ਸਾਲ ਵਿਚ ਹੈ । ਇਹ ਦਲਜੀਤ ਸਿੰਘ ਸੁਰਿੰਦਰਜੀਤ ਸਿੰਘ ਦਾ ਕਲਾਸ ਫੈਲੋ ਸੀ ਜੋ ਹੁਣ ਇਕ ਤੋਂ ਦੋ ਹੋ ਗਏ ਸਨ । ਤੇ ਰਾਤ ਵੀ ਸੁਰਿੰਦਰਜੀਤ
ਸਿੰਘ ਨੇ ਲਾਲਾ ਦਿਆਲੀ ਰਾਮ ਦੇ ਘਰ ਕੱਟੀ ਅਤੇ ਦਲਜੀਤ ਸਿੰਘ ਨਾਲ ਮਿਲ ਕੇ ਪ੍ਰੋਗਰਾਮ 'ਤੇ ਸੋਚ ਵਿਚਾਰ ਕਰਦੇ ਰਹੇ । ਦਲਜੀਤ ਸਿੰਘ ਹਰ
ਰੋਜ਼ ਹੀ ਇਹ ਪੁਜਾਰੀਆਂ ਦੀ ਹਨੇਰ ਗਰਦੀ ਦੇ ਵਾ ਵਰੋਲੇ 'ਤੇ ਸੁਣਦਾ ਰਹਿੰਦਾ ਸੀ । ਇਕ ਗ੍ਰੰਥੀ ਦਾ ਪੁੱਤਰ ਤਾਰਾ ਸਿੰਘ, ਦਲਜੀਤ ਸਿੰਘ ਦਾ ਮਿੱਤਰ
ਸੀ ਜਿਹੜਾ ਸ਼ਹੀਦ ਬੁੰਗੇ ਵਾਲੀ ਗਲੀ ਦਰਬਾਰ ਸਾਹਿਬ ਦੇ ਹੀ ਇਕ ਮਕਾਨ ਵਿਚ ਰਹਿੰਦਾ ਸੀ ਜਿਸ ਦੇ ਗ੍ਰੰਥੀ ਪਿਤਾ ਦਾ ਨਾਮ ਹੀਰਾ ਸਿੰਘ ਜੀ
ਤੇ ਉਸ ਦੇ ਘਰ ਵਾਲੀ ਚਤਰ ਕੌਰ, ਇਕ ਪੁੱਤਰ ਤਾਰਾ ਸਿੰਘ ਤੇ ਇਕ ਪੁੱਤਰੀ ਬਲਬੀਰ ਕੌਰ ਚਾਰੇ ਜੀਅ ਸਨ ਘਰ ਵਿਚ। ਦਲਜੀਤ ਸਿੰਘ ਤੇ ਤਾਰਾ
ਸਿੰਘ ਨੇ ਇਕੱਠਿਆਂ ਹੀ ਮੈਟ੍ਰਿਕ ਪਾਸ ਕੀਤਾ ਸੀ ਜੋ ਬਾਅਦ ਵਿਚ ਤਾਰਾ ਸਿੰਘ ਨੇ ਬਾਜ਼ਾਰ ਮਾਈ ਸੇਵਾਂ ਵਿਚ ਛੋਟੀ ਜਿਹੀ ਪੁਸਤਕਾਂ ਦੀ ਦੁਕਾਨ ਖੋਲ੍ਹ
ਲਈ ਸੀ । ਇਉਂ ਇਹ ਛੋਟਾ ਜਿਹ ੩ ਮੈਂਬਰੀ ਜਥਾ ਬਣ ਗਿਆ । ਚੌਥੀ ਰਜਿੰਦਰ ਵੀ ਇਹਨਾਂ ਤੋਂ ਪਿੱਛੇ ਨਹੀਂ ਸੀ ਹਟਦੀ । ਦਲਜੀਤ ਸਿੰਘ ਨੂੰ
ਤੇ ਤਾਰਾ ਸਿੰਘ ਨੂੰ ਤਾਂ ਦਰਬਾਰ ਸਾਹਿਬ ਵਿਚ ਹੋਣ ਵਾਲੀ ਘਟਨਾ ਮਿੰਟ-ਮਿੰਟ 'ਤੇ ਮਿਲਦੀ ਸੀ ਜੋ ਉਹਨਾਂ ਨੇ ਸਾਰੀ ਸੁਰਿੰਦਰਜੀਤ ਸਿੰਘ ਨੂੰ ਇੱਕ-
ਇੱਕ ਕਰਕੇ ਦੱਸੀਆਂ ਜਿਨ੍ਹਾਂ ਨੂੰ ਸੁਣ ਕੇ ਦੰਦ ਹੀ ਜੁੜ ਗਏ ਤੇ ਤਿੰਨੇ ਮਿਲ ਕੇ ਇਹਨਾਂ ਸਵਾਲਾਂ 'ਤੇ ਵਿਚਾਰ ਕਰਦੇ ਰਹੇ ।
ਦੂਜੇ ਦਿਨ ਦਲਜੀਤ ਸਿੰਘ, ਸੁਰਿੰਦਰਜੀਤ ਸਿੰਘ ਤੇ ਤਾਰਾ ਸਿੰਘ ਪ੍ਰਕਰਮਾ ਵਿਚ ਚਲੇ ਗਏ । ਉਥੇ ਜਾ ਕੇ ਉਹਨਾਂ ਨੇ ਵੇਖਿਆ ਕਿ ਇਕ ਗਰੀਬ ਸਿੱਖ
ਬਹੁਤ ਬੁਰੀ ਤਰ੍ਹਾਂ ਚੀਕ-ਚਿਲਾ ਰਿਹਾ ਹੈ ਅਤੇ ਲੋਕ ਖੜੇ ਤਮਾਸ਼ਾ ਵੇਖਦੇ ਹਨ ਤੇ ਉਸ ਦੀ ਪੱਗ ਲੱਥੀ ਹੋਈ ਹੈ, ਮੂੰਹ ਘਸੁੰਨਾਂ ਤੇ ਮੁੱਕਿਆਂ ਨਾਲ ਸੁਜਿਆ
ਹੋਇਆ ਹੈ ਤੇ ਹੱਥ ਵਿਚ ਇਕ ਥਾਲੀ ਹੈ ਜਿਸ ਦਾ ਅੰਦਰਲਾ ਹਿੱਸਾ ਕੜਾਹ ਪ੍ਰਸ਼ਾਦ ਨਾਲ ਲਿਬੜਿਆ ਹੋਇਆ ਹੈ, ਜਿਸ ਦੀ ਹਾਲਤ ਇਕ ਪਾਗਲ
ਤੋਂ ਬੇਹਤਰੀਨ ਨਹੀਂ ਸੀ ਤੇ ਗੁਰੂ ਘਰ ਨੂੰ ਇਹਨਾਂ ਪੁਜਾਰੀਆਂ ਤੋਂ ਬਚਾਉ, ਮਹੰਤਾਂ ਤੋਂ ਬਚਾਉ, ਆਮ ਲੋਕਾਂ ਦੇ ਮੂੰਹੋਂ ਨਿਕਲ ਰਿਹਾ ਸੀ । ਤਾਰਾ ਸਿੰਘ
ਅੱਗੇ ਹੋਇਆ ਤੇ ਪੁੱਛਿਆ ਗੁਰਮੁਖਾ ! ਤੈਨੂੰ ਕੀ ਹੋਇਆ ਹੈ, ਉਸ ਦੇ ਮੋਢੇ 'ਤੇ ਹੱਥ ਰੱਖ ਕੇ ਬੜੇ ਹੀ ਪ੍ਰੇਮ ਨਾਲ ਪੁੱਛਿਆ । ਤਾਂ ਉਸ ਨੇ ਦੱਸਿਆ,
ਸਰਦਾਰ ਜੀ ! ਕੀ ਪੁੱਛਦੇ ਹੋ ਇਹਨਾਂ ਪੁਜਾਰੀਆਂ ਨੇ ਮੈਨੂੰ ਮਾਰ-ਮਾਰ ਕੇ ਸੁਜਾ ਦਿੱਤਾ ਹੈ, ਮੈਂ ਗੁਰੂ ਘਰ ਲਈ ਪ੍ਰਸ਼ਾਦ ਚੜ੍ਹਾਉਣ ਲਈ ਲਿਆਇਆ
ਸੀ, ਉਹਨਾਂ ਮੈਥਂ ਖੋਹ ਕੇ ਉਹ ਸਰੋਵਰ ਵਿਚ ਸੁੱਟ ਦਿੱਤਾ ਹੈ, ਆਹ ਥਾਲ ਮੇਰੇ ਕੋਲ ਹੈ । ਪਰ ਸੁਰਿੰਦਰਜੀਤ ਸਿੰਘ ਨੇ ਉਸ ਦੇ ਦੂਜੇ ਮੋਢੇ 'ਤੇ ਹੱਥ
ਰੱਖਦੇ ਹੋਏ ਪੁੱਛਿਆ, ਅਜਿਹਾ ਹੋਇਆ ਕਿਉਂ ? ਉੱਤਰ ਵਿਚ ਉਸ ਨੇ ਕਿਹਾ ਕਿ ਮੈਨੂੰ ਤਾਂ ਸਮਝ ਹੀ ਨਹੀਂ ਆਈ ਮੈਂ ਅਜੇ ਦਰਵਾਜ਼ੇ 'ਤੇ ਪੁੱਜਾ ਹੀ
ਸਾਂ ਕਿ ਉਹਨਾਂ ਨੇ ਮੇਰੇ 'ਤੇ ਹਮਲਾ ਕਰ ਦਿੱਤਾ । ਰੌਲਾ ਪਾਉਣ ਲੱਗ ਪਏ ਕਿ ਇਹ ਚੂਹੜਾ ਕਿਉਂ ਪ੍ਰਸ਼ਾਦ ਲੈ ਕੇ ਗਿਆ ਹੈ ? ਮਾਰ ਦਿਉ ਇਸ
ਨੂੰ । ਗੱਲ ਤਾਰਾ ਸਿੰਘ ਦੀ ਸਮਝ ਵਿਚ ਆ ਗਈ। ਇਹਨੀਂ ਦਿਨੀਂ ਦਰਬਾਰ ਸਾਹਿਬ ਦੇ ਪੁਜਾਰੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਸਿੱਖਾਂ ਦਾ ਝਗੜਾ
ਚੱਲ ਰਿਹਾ ਸੀ । ਇਹਨਾਂ ਸਿੱਖਾਂ ਦੀ ਮੰਗ ਸੀ ਕਿ ਇਹਨਾਂ ਦਾ ਪ੍ਰਸ਼ਾਦ ਵੀ ਕਬੂਲਿਆ ਜਾਵੇ ਤੇ ਪੁਜਾਰੀ ਇਸ ਗੱਲ ਤੋਂ ਇਨਕਾਰੀ ਸਨ, ਖਿੱਚੋਤਾਣ
ਵਧੇਰੇ ਵਧ ਚੁੱਕੀ ਸੀ। ਇਸ ਲਈ ਤਾਰਾ ਸਿੰਘ ਨੇ ਸਮਝ ਲਿਆ ਕਿ ਇਸ ਨੂੰ ਪੱਛੜੀਆਂ ਸ਼੍ਰੇਣੀਆਂ ਦਾ ਆਦਮੀ ਸਮਝ ਕੇ ਮਾਰਿਆ ਗਿਆ ਹੈ ।

[੧]ਹੁਲੈਂ ਨਰੰ ॥ ਸਰੰ ਤਛੇ ॥ ਕਛੰ ਕਛੇ ॥੪੯੬॥ [੨]ਘੁਮੇ ਬ੍ਰਣੰ ॥ ਭ੍ਰਮੇ ਰਣੰ ॥
ਲਜੰ ਫਸੇ ॥ ਕਟੰ ਕਸੇ ॥੪੯੭॥ [੩]ਧੁਕੇ ਧਕੰ ॥ ਟੁਕੇ ਟਕੰ ॥ ਛੁਟੇ ਸਰੰ ॥
ਰੁਕੈ ਦਿਸੰ ॥੪੯੮॥ ਛਪੈ ਛੰਦ ॥ [੪]ਇਕ ਇਕ ਆਰੁਹੇ ਇਕ ਇਕਨ ਕਹੱ ਤੱਕੈ ॥
ਇਕ ਇਕ ਲੈ ਚਲੈ ਇੱਕ ਕਹ ਇੱਕ ਉਚੱਕੈਂ ॥ [੫]ਇੱਕ ਇੱਕ ਸਰ ਬਰਖ ਇੱਕ
ਧਨ ਕਰਖ ਰੋਸ ਭਰ ॥ ਇੱਕ ਇੱਕ ਤਰਫੰਤ ਇੱਕ ਭਵ ਸਿੰਧ ਗਏ ਤਰਿ ॥
[੬]ਰਣਿ ਇੱਕ ਇੱਕ ਸਾਵੰਤ ਭਿੜੈਂ ਇੱਕ ਇੱਕ ਹੁਐ ਬਿੱਝੜੇ ॥ ਨਰ ਇੱਕ ਅਨਿਕ
ਸਸਤ੍ਰਨ ਭਿੜੇ ਇੱਕ ਇੱਕ ਅਵਝੜ ਝੜੈਂ ॥੪੯੯॥ [੭]ਇੱਕ ਜੂਝ ਭਟ ਗਿਰੈਂ ਇੱਕ
ਬਬਕੰਤ ਮੱਧ ਰਣ ॥ ਇੱਕ ਦੇਵ ਪੁਰ ਬਸੈ ਇੱਕ ਭਜ ਚਲਤ ਖਾਇ ਬ੍ਰਣ ॥
[੮]ਇੱਕ ਜੁੱਝ ਉਝੱੜੇ ਇੱਕ ਵਿੱਝੜੇ ਝਾੜ ਅਸ ॥ ਇੱਕ ਅਨਿਕ ਬ੍ਰਣ ਝਲੈਂ ਇੱਕ
ਮੁਕਤੰਤ ਬਾਣ ਕਸਿ ॥ [੯]ਰਣ ਭੂੰਮ ਘੂਮ ਸਾਵੰਤ ਮੰਡੇ ਦੀਰਘੁ ਕਾਇ ਲਛਮਣ
ਪ੍ਰਬਲ ॥ ਥਿਰ ਰਹੇ ਬ੍ਰਿਛ ਉਪਬਨ ਕਿਧੋ ਜਣ ਉਤਰ ਦਿਸ ਦੂਐ ਅਚਲ ॥੫੦੦॥
[੧੦]ਅਜਬਾ ਛੰਦ ॥ ਜੁੱਟੇ ਬੀਰੰ ॥ ਛੁੱਟੇ ਤੀਰੰ ॥ ਢੁੱਕੀ ਢਾਲੰ ॥ ਕ੍ਰੋਹੇ ਕਾਲੰ ॥੫੦੧॥
[੧੧]ਢੰਕੇ ਢੋਲੰ ॥ ਬੰਕੇ ਬੋਲੰ ॥ ਕੱਛੇ ਸਸਤ੍ਰੰ ॥ ਅੱਛੇ ਅਸਤ੍ਰੰ ॥੫੦੨॥ [੧੨]ਕ੍ਰੋਧੰ
ਗਲਿਤੰ ॥ ਬੋਧੰ ਦਲਤੰ ॥ ਗੱਜੈਂ ਵੀਰੰ ॥ ਤੱਜੈ ਤੀਰੰ ॥੫੦੩॥ [੧੩]ਰੱਤੇ ਨੈਣੰ ॥
ਮੱਤੇ ਬੈਣੰ ॥ ਲੁੱਝੈ ਸੂਰੰ ॥ ਸੁੱਝੇ ਹੂਰੰ ॥੫੦੪॥ [੧੪]ਲੱਗੈਂ ਤੀਰੰ ॥ ਭੱਗੈਂ ਵੀਰੰ ॥
ਰੋਸੰ ਰੁੱਝੇ ॥ ਅੱਸਤ੍ਰੰ ਜੁੱਝੇ ॥੫੦੫॥ [੧੫]ਝੁੱਮੇ ਸੂਰੰ ॥ ਘੁੱਮੇ ਹੂਰੰ ॥ ਚੱਕੈਂ ਚਾਰੰ ॥
ਬਕੈਂ ਮਾਰੰ ॥੫੦੬॥ [੧੬]ਭਿੱਦੇ ਬਰਮੰ ॥ ਛਿੱਦੇ ਚਰਮੰ ॥ ਤੁੱਟੈ ਖੱਗੰ ॥ ਉੱਠੈ
ਅੱਗੰ ॥੫੦੭॥ [੧੭]ਨੱਚੇ ਤਾਜੀ ॥ ਗੱਜੇ ਗਾਜੀ ॥ ਡਿੱਗੇ ਵੀਰੰ ॥ ਤੱਜੇ ਤੀਰੰ ॥੫੦੮॥
[੧੮]ਝੁੱਮੇਂ ਸੂਰੰ ॥ ਘੁੱਮੀ ਹੂਰੰ ॥ ਕੱਛੇ ਬਾਣੰ ॥ ਮੱਤੇ ਮਾਣੰ ॥੫੦੯॥ [੧੯]ਪਾਧਰੀ ਛੰਦ ॥
ਤਹੱ ਭਯੋ ਘੋਰ ਆਹਵ ਅਪਾਰ ॥ ਰਣ ਭੂੰਮਿ ਝੂਮਿ ਜੁੱਝੇ ਜੁੱਝਾਰ ॥ ਇਤ ਰਾਮ
ਭ੍ਰਾਤ ਅਤਕਾਇ ਉੱਤ ॥ ਰਿਸ ਜੁੱਝ ਉੱਝਰੇ ਰਾਜ ਪੁੱਤ ॥੫੧੦॥ [੨੦]ਤਬ ਰਾਮ
ਭ੍ਰਾਤ ਅਤ ਕੀਨ ਰੋਸ ॥ ਜਿਮ ਪਰਤ ਅਗਨ ਘ੍ਰਿਤ ਕਰਤ ਜੋਸ ॥ ਗਹਿ
ਬਾਣ ਪਾਣ ਤੱਜੇ ਅਨੰਤ ॥ ਜਿਮ ਜੇਠ ਸੂਰ ਕਿਰਣੈ ਦੁਰੰਤ ॥੫੧੧॥
[੨੧]ਬ੍ਰਣ ਆਪ ਮੱਧ ਬਾਹਤ ਅਨੇਕ ॥ ਬਰਣੈ ਨ ਜਾਹਿ ਕਹਿ ਏਕ ਏਕ ॥ ਉੱਝਰੇ
ਵੀਰ ਜੁੱਝਣ ਜੁਝਾਰ ॥ ਜੈ ਸਬਦ ਦੇਵ ਭਾਖਤ ਪੁਕਾਰ ॥੫੧੨॥ [੨੨]ਰਿਪ

ਤੇਰਾ ਨਾਮ ਕੀ ਹੈ ਭਾਈ ? ਦਲਜੀਤ ਸਿੰਘ ਨੇ ਪੁੱਛਿਆ । ਮੇਰਾ ਨਾਮ ਸੋਹਣ ਸਿੰਘ ਹੈ ਜੀ । ਇਹਨਾਂ ਨੌਜਵਾਨਾਂ ਦੀ ਹਮਦਰਦੀ ਸਦਕਾ ਸੋਹਣ ਸਿੰਘ ਹੁਣ ਸੰਭਲ ਗਿਆ ਸੀ । ਪਿੰਡ ਕਿਹੜਾ ਹੈ, ਤਾਰਾ ਸਿੰਘ ਨੇ ਪੁੱਛਿਆ । ਵੀਰ ਜੀ ! ਮੈਂ ਬਟਾਲੇ ਦਾ ਰਹਿਣ ਵਾਲਾ ਹਾਂ । ਮੇਰਾ ਪੁੱਤਰ ਬੀਮਾਰ ਸੀ, ਮੈਂ ਚਾਲੀ ਰੁਪਏ ਦਾ ਪ੍ਰਸ਼ਾਦ ਸੁੱਖਿਆ ਸੀ । ਗੁਰੂ ਰਾਮਦਾਸ ਜੀ ਨੇ ਮਿਹਰ ਕੀਤੀ, ਬੱਚਾ ਰਾਜ਼ੀ ਹੋ ਗਿਆ ਹੈ, ਮੈਂ ਰਾਤ ਦਾ ਸੁੱਖਣਾ ਲਾਹੁਣ ਆਇਆ ਹੋਇਆ ਹਾਂ । ਬਟਾਲੇ ਮੇਰਾ ਤੰਦੂਰ ਦਾ ਕੰਮ ਹੈ ਤੇ ਜਾਤ ਮੇਰੀ ਮਹਿਰਾ (ਝਿਊਰ) ਹੈ । ਉਹਨਾਂ ਪੁਜਾਰੀਆਂ ਪੁੱਛਿਆ ਕੁਝ ਨਹੀਂ, ਸਾਂਵਲਾ ਰੰਗ ਵੇਖ ਕੇ ਕੁੱਟਣ ਜਾ ਪਏ ਸਨ । ਤਾਰਾ ਸਿੰਘ ਉਸ ਨੂੰ ਘਰ ਲੈ ਗਿਆ । ਮਾਤਾ ਚਤਰ ਕੌਰ ਅਜੇ ਰੋਟੀ ਪਕਾ ਰਹੀ ਸੀ, ਤਾਰਾ ਸਿੰਘ ਨੇ ਉਸ ਨਾਲ ਬੀਤੀ ਕਹਾਣੀ ਸਾਰੀ ਦੱਸ ਦਿੱਤੀ ਤੇ ਵਿਹੜੇ ਵਿਚ ਲੱਗੀ ਖੂਹੀ 'ਤੇ ਮੂੰਹ ਹੱਥ ਧੁਆਇਆ, ਪੱਗ ਬੰਨਵਾਈ ਤੇ ਮੰਜੇ 'ਤੇ ਬਿਠਾ ਕੇ ਮਾਤਾ ਚਤਰ ਕੌਰ ਨੇ ਦੋ ਪਰੌਂਠੇ, ਦਹੀਂ ਦੀ ਕੌਲੀ ਉਸ ਦੇ ਅੱਗੇ ਰੱਖੀ । ਉਹ ਸੋਚਦਾ ਸੀ ਕਿ ਗੁਰੂ ਮਹਾਰਾਜ ਦੀ ਕਿਆ ਖੇਡ ਹੈ, ਉਹਦੇ ਘਰ ਵਿਚ ਦੈਂਤ ਤੇ ਦੇਵਤੇ ਨਾਲ-ਨਾਲ ਹੀ ਵਸਦੇ ਹਨ ਤੇ ਨਾਲ ਹੀ ਕਿਹਾ ਕਿ ਸਰਦਾਰ ਜੀ ਕਲਗੀਧਰ ਪਿਤਾ ਨੇ ਤਾਂ ਰੰਗਰੇਟਾ ਗੁਰੂ ਕਾ ਬੇਟਾ ਕਹਿ ਕੇ ਨਿਵਾਜਿਆ ਹੋਇਆ ਹੈ । ਬਾਬਾ ਜੀਵਨ ਸਿੰਘ ਇਸ ਬਰਾਦਰੀ ਦੇ ਸੂਰਬੀਰ ਸਿੰਘ ਹੋਏ ਹਨ । ਫੇਰ ਸਾਡਾ ਪ੍ਰਸ਼ਾਦ ਕਿਉਂ ਨਾ ਕਬੂਲਿਆ ਜਾਵੇ ? ਇਹ ਤਾਂ ਸਿੱਖੀ ਅਸੂਲਾਂ ਦਾ ਘਾਤ ਹੈ ਜੋ ਬੱਜਰ ਪਾਪ ਹੈ ।

ਇਸ ਤੋਂ ਉਪਰੰਤ ਇਸ ਗੱਲ 'ਤੇ ਵਿਚਾਰ ਵਟਾਂਦਰਾ ਹੋਇਆਂ ਕਿ ਇਹ ਜੋ ਹਾਲਤ ਗੁਰਧਾਮਾਂ ਵਿਚ ਪੈਦਾ ਹੋ ਗਈ ਹੈ ਇਸ ਦਾ ਖਾਤਮਾ ਕਿਸ ਤਰ੍ਹਾਂ ਕੀਤਾ ਜਾਏ ? ਕਾਲਜ ਦਾ ਸਮਾਂ ਹੋ ਗਿਆ ਸੀ ਤੇ ਬੱਘੀ ਵਿਚ ਬੈਠ ਕੇ ਕਾਲਜ ਪੁੱਜੇ । ਸਾਰੇ ਰਾਹ ਇਸ ਗੰਭੀਰ ਮਸਲੇ 'ਤੇ ਵਿਚਾਰ ਹੁੰਦੀ ਰਹੀ। ਸੁਰਿੰਦਰਜੀਤ ਸਿੰਘ ਕਾਲਜ ਦੀ ਸਟੂਡੈਂਟ ਐਸੋਸੀਏਸ਼ਨ ਦਾ ਪ੍ਰਧਾਨ ਸੀ । ਉਸ ਨੇ ਆਪਣੇ ਸਾਥੀਆਂ ਨਾਲ ਸਲਾਹ ਮਸ਼ਵਰਾ ਕੀਤਾ, ਉਪਰੰਤ ਗੁਰਦੁਆਰਾ ਪ੍ਰਬੰਧਕ ਦੀ ਇਸ ਦੁਰਦਸ਼ਾ ਨੂੰ ਖਤਮ ਕਰਨ ਦੇ ਸਵਾਲ 'ਤੇ ਵਿਚਾਰ ਕਰਨ ਲਈ ਆਪਣੀ ਐਗਜ਼ੈਕਟਿਵ ਦੀ ਉਚੇਰੀ ਮੀਟਿੰਗ ਇਸੇ ਸ਼ਾਮ ਨੂੰ ਸੱਦ ਲਈ । ਜਿਸ ਵਿਚ ਖਾਲਸਾ ਕਾਲਜ ਸਟੂਡੈਂਟ ਫੈਡਰੇਸ਼ਨ ਦੀ ਐਗਜ਼ੈਕਟਿਵ ਦੀ ਇਸ ਇਕੱਤਰਤਾ ਵਿਚ ਨਾ ਕੇਵਲ ਮੈਂਬਰ ਹੀ ਸ਼ਾਮਿਲ ਹੋਏ ਸਗੋਂ ਉਚੇਚੇ ਸੱਦੇ 'ਤੇ ਉਸ ਵਿਚ ਕਾਲਜ ਹੋਰ ਸਿਰ ਕਰਦਾ ਵਿਦਿਆਥੀ ਤੇ ਨੌਜਵਾਨ ਪ੍ਰੋਫੈਸਰ ਆਦਿ ਸ਼ਾਮਿਲ ਹੋਏ ।

ਸੁਰਿੰਦਰਜੀਤ ਸਿੰਘ ਨੇ ਸਾਰੇ ਡਿੱਠੇ ਹਾਲਾਤ ਸ੍ਰੀ ਅੰਮ੍ਰਿਤ ਸਰੋਵਰ ਤੇ ਮੰਦਿਰ ਦੇ ਪੁਜਾਰੀਆਂ ਦੇ ਖੋਲ੍ਹ ਕੇ ਦੱਸੇ ਤੇ ਕਿਹਾ ਪਾਣੀ ਸਿਰ ਤੋਂ ਲੰਘ ਚੁੱਕਾ ਹੈ, ਸਮਾਂ ਆ ਗਿਆ ਹੈ ਜਦ ਕਲਗੀਧਰ ਪਿਤਾ ਦੇ ਸਿੰਘਾਂ ਨੂੰ ਇਹ ਸੋਚਣਾ ਹੋਵੇਗਾ ਕਿ ਉਹਨਾਂ ਨੇ ਆਪਣੇ ਇਹਨਾਂ ਅੰਮ੍ਰਿਤਸਰ ਦੇ ਰੂਹਾਨੀ ਚਸ਼ਮਿਆਂ ਵਿਚੋਂ ਗੰਦਗੀ ਨੂੰ ਸਾਫ ਕਰਨਾ ਹੈ ਜਾਂ ਆਪਣੇ ਆਪ ਨੂੰ ਖਤਮ ਕਰ ਲੈਣਾ ਹੈ । ਜਿਹੜੀ ਕੌਮ ਆਪਣੇ ਧਰਮ ਅਸਥਾਨਾਂ ਨੂੰ ਗੁੰਡਾ ਬਦਮਾਸ਼ ਅਧਰਮੀ,

੧ ਮਨੁੱਖਾਂ ਨੂੰ ਧੱਕੇ ਪੈਂਦੇ ਹਨ । ਤੀਰਾਂ ਦੇ ਛਿਲੇ ਹੋਏ । ਥਾਂ-ਥਾਂ ਤੋਂ ਡਿਗੇ ਹੋਏ ਰੁਲਦੇ ਹਨ ॥੪੯੬॥

੨ ਜ਼ਖਮੀ ਤੜਫਦੇ ਹਨ । ਕਈ ਯੁੱਧ ਵਿਚ ਜ਼ਖਮੀ ਘੁਮਦੇ ਹਨ। ਕਈ ਸ਼ਰਮ ਦੇ ਮਾਰੇ ਕਮਰ ਕੱਸੇ ਕਰਦੇ ਹਨ ॥੪੯੭॥

੩ ਧੱਕੇ ਤੇ ਧੱਕਾ ਪੈਂਦਾ ਹੈ । ਟੁਕੜੇ-ਟੁਕੜੇ ਹੋ ਕੇ ਡਿੱਗਦੇ ਹਨ। ਤੀਰ ਛੁਟਦੇ ਹਨ । ਚਾਰੇ ਪਾਸਿਆਂ ਤੋਂ ਰੁਕੇ ਹਨ ॥੪੯੮॥

੪ ਛਪੈ ਛੰਦ ॥ ਇਕ ਉਹ ਹੈ ਜੋ ਇਕ ਨਾਲ ਰੂਹ ਨਾਲ ਟੱਕਰ ਲੈ ਰਿਹਾ ਹੈ, ਇਕ ਉਹ ਹੈ ਜੋ ਕਿਸੇ ਇਕ ਵੱਲ ਤੱਕ ਰਿਹਾ ਹੈ। ਇਕ ਇਕ ਕਿਸੇ ਨੂੰ ਚੁਕ ਕੇ ਲੈ ਚਲਿਆ ਹੈ । ਇਕ ਕਿਸੇ ਨੂੰ ਚੁੱਕ ਰਿਹਾ ਹੈ ।

੫ ਇਕ ਤੀਰ ਬਰਸਾ ਰਿਹਾ ਹੈ ਇਕ ਧਨੁੱਖ ਨੂੰ ਠੰਕੋਰ ਰਿਹਾ ਹੈ ਕ੍ਰੋਧ ਨਾਲ ਭਰ ਕੇ । ਇਕ ਪਿਆ ਤੜਫਦਾ ਹੈ ਇਕ ਯੁੱਧ ਕਰਕੇ ਭਵ ਸਾਗਰ ਤੋਂ ਪਾਰ ਹੋ ਗਿਆ ਹੈ ਸ਼ਹੀਦੀ ਪਾ ਗਏ ।

੬ ਇਕ-ਇਕ ਨਾਲ ਸਾਵੀ ਟੱਕਰ ਲੈ ਰਿਹਾ ਹੈ ਤੇ ਇਕ ਵਿਛੜ ਕੇ ਕਿਧਰੇ ਪਾਸੇ ਨਿਕਲ ਗਿਆ ਹੈ । ਇਕ ਇਹੋ ਜਿਹਾ ਜੁਆਨ ਹੈ ਜੋ ਇਕ ਇਕਲਾ ਹੀ ਅਨੇਕ ਸ਼ਸਤਰਾਂ ਵਾਲਿਆਂ ਨਾਲ ਭਿੜਕੇ ਨਾ ਝੜਨ ਵਾਲਿਆਂ ਨੂੰ ਝਾੜ ਰਿਹਾ ਹੈ ॥੪੯੯॥

੭ ਇਕ ਸੂਰਮਾ ਜੂਝ ਕੇ ਡਿੱਗ ਜਾਂਦਾ ਹੈ ਕਿ ਬੜਕਾਂ ਮਾਰਦਾ ਹੈ ਯੁੱਧ ਦੇ ਵਿਚ ਇਕ ਦੇਵ ਲੋਕ ਨੂੰ ਚਲਾ ਗਿਆ ਇਕ ਜ਼ਖ਼ਮ ਖਾ ਕੇ ਭੱਜਿਆ ਜਾਂਦਾ ਹੈ ।

੮ ਇਕ ਜੂਝ ਕੇ ਜ਼ਖ਼ਮੀ ਹੋ ਗਏ ਇਕ ਦੂਜਿਆਂ ਤੇ ਤਲਵਾਰ ਝਾੜਦੇ ਹਨ । ਇਕ ਉਹ ਹਨ ਜਿਹੜੇ ਅਨੇਕ ਫੱਟ ਲਗਦੇ ਕਈ ਜ਼ਖ਼ਮਾਂ ਦੀ ਮਾਰ ਨੂੰ ਤਨ ਤੇ ਝੱਲਦੇ ਹਨ ਇਕ ਕੱਸ-ਕੱਸ ਕੇ ਤੀਰ ਛੱਡ ਰਿਹਾ ਹੈ ।

੯ ਰਣ ਭੂਮੀ ਦੇ ਵਿਚ ਆਹਮੋ ਸਾਹਮਣੇ ਟੱਕਰ ਇਕ ਪਾਸੇ ਦੀਰਘ ਕਾਇ ਤੇ ਦੂਜੇ ਪਾਸੇ ਜੁਆਨ ਪ੍ਰਬਲ ਯੋਧਾ ਲਛਮਣ। ਉਹ ਦੋਵੇਂ ਆਪੋ ਆਪਣੇ ਥਾਂ ਤੇ ਇਉਂ ਖੜੇ ਹਨ ਜਿਵੇਂ ਬਨ ਵਿਚ ਅਹਿਲ ਰੁਖ ਖੜਾ ਹੁੰਦਾ ਹੈ ਜਾਂ ਇਉਂ ਸਮਝੋ ਕਿ ਛਿਪਦੀ ਵੱਲ ਉਹ ਦੋ ਪਹਾੜ ਖੜੇ ਹਨ ਜੋ ਆਪ ਤਾਂ ਨਹੀਂ ਹਿਲਦੇ ਪਰ ਸੂਰਜ ਉਹਨਾਂ ਦੇ ਪਿੱਛੇ ਜਾ ਕੇ ਲੁਕ ਜਾਂਦਾ ਹੈ ਪਰ ਉਹ ਅਚੱਲ ਖੜੇ ਰਹਿੰਦੇ ਹਨ ॥੫੦੦॥

੧੦ ਅਜਬਾ ਛੰਦ ॥ ਸੂਰਮੇ ਜੰਗ ਨੂੰ ਜੁਟੇ ਹੋਏ ਹਨ । ਤੀਰ ਛੁਟਦੇ ਹਨ । ਢਾਲਾਂ ਖੜਕਦੀਆਂ ਹਨ । ਕਾਲ ਕ੍ਰੋਧਵਾਨ ਹੋ ਗਿਆ ਹੋਇਆ ਹੈ ॥੫੦੧॥

੧੧ ਢੋਲਾਂ ਤੇ ਡੰਕੇ ਵਜਦੇ ਹਨ । ਉੱਚੀ-ਉੱਚੀ ਬੋਲਦੇ ਹਨ । ਸ਼ਸਤਰ ਕਸੇ ਹੋਏ ਹਨ । ਚੰਗੇ ਚੰਗੇ ਅਸਤਰ ਲਏ ਹਨ ॥੫੦੨॥

੧੨ ਕ੍ਰੋਧ ਨੂੰ ਦਬਾਉਂਦੇ ਹਨ । ਇਕ ਦੂਜੇ ਦੇ ਬੋਲ ਨੂੰ ਦਲ੍ਹਦੇ ਹਨ। ਯੋਧੇ ਗੱਜਦੇ ਹਨ ਤੇ ਤੀਰ ਛੱਡੀ ਜਾਂਦੇ ਹਨ ॥੫੦੩॥

੧੩ ਨੇਤਰ ਲਾਲ ਹੋਏ ਹੋਏ ਹਨ । ਮਸਤੀ ਵਿਚ ਬੋਲਦੇ ਹਨ। ਸੂਰਮੇ ਲੜ ਰਹੇ ਹਨ । ਜਿਨ੍ਹਾਂ ਨੂੰ ਅਪੱਛਰਾਂ ਤਾੜ ਰਹੀਆਂ ਹਨ ਵਰਨ ਲਈ ॥੫੦੪॥

੧੪ ਕਈਆਂ ਦੇ ਤੀਰ ਲੱਗਦੇ ਹਨ । ਯੋਧੇ ਭੱਜੇ ਫਿਰਦੇ ਹਨ। ਕ੍ਰੋਧ ਵਿਚ ਰੁੱਝੇ ਹੋਏ ਹਨ। ਅਸਤਰ ਚਲਾ ਰਹੇ ਹਨ ॥੫੦੫॥

੧੫ ਸੂਰਮੇ ਮਸਤੀ ਵਿਚ ਝੂਮਦੇ ਹਨ । ਹੂਰਾਂ ਘੁਮਦੀਆਂ ਹਨ। ਚਾਰੇ ਪਾਸੇ ਨੂੰ ਵੇਖਦੇ ਹਨ। ਮਾਰੋ-ਮਾਰ ਬਕਦੇ ਹਨ ॥੫੦੬॥

੧੬ ਸੰਜੋਆਂ ਟੁੱਟ ਗਈਆਂ ਹਨ ਢਾਲਾਂ ਵਿਚ ਛੇਕ ਹੋ ਗਏ ਹਨ। ਤਲਵਾਰਾਂ ਟੁੱਟ ਗਈਆਂ ਹਨ । ਜਦੋਂ ਸ਼ਸ਼ਤ੍ਰ ਆਪਸ ਵਿਚ ਟਕਰਾਉਂਦੇ ਨੇ ਤਾਂ ਅੱਗ ਉਠਦੀ ਹੈ ॥੫੦੭॥

੧੭ ਘੋੜੇ ਨਚਦੇ ਹਨ ਗਾਜੀ ਸੂਰਮੇ ਗਜਦੇ ਹਨ। ਸੂਰਮੇ ਡਿੱਗਦੇ ਹਨ ਤੇ ਤੀਰ ਛੱਡ ਰਹੇ ਹਨ ॥੫੦੮॥

੧੮ ਸੂਰਮੇ ਮਸਤੀ ਵਿਚ ਝੂਮਦੇ ਹਨ । ਹੂਰਾਂ ਘੁੰਮਦੀਆਂ ਹਨ। ਜਿਨ੍ਹਾਂ ਨੇ ਸੁੰਦਰ ਬਾਣੇ ਸਜਾਏ ਹੋਏ ਹਨ ਅਤੇ ਮਾਣ ਵਿਚ ਮੱਤੀਆਂ ਹੋਈਆਂ ਹਨ ॥੫੦੯॥

੧੯ ਪਾਧਰੀ ਛੰਦ ॥ ਉਥੇ ਬਹੁਤ ਹੀ ਘੋਰ ਯੁੱਧ ਹੋਇਆ । ਯੁੱਧ ਭੂਮੀ ਦੇ ਵਿਚ ਲੜਾਕੇ ਲੜਕੇ ਮਰ ਗਏ । ਇਧਰ ਰਾਮ ਚੰਦਰ ਦਾ ਭਰਾ ਉਧਰ ਅਤਕਾਇ ਦੈਤ ਸੀ । ਰਿਸ ਕੇ ਯੁੱਧ ਵਿਚ ਉਲਝੇ ਹੋਏ ਸਨ । ਰਾਜ ਕੁਮਾਰ ॥੫੧੦॥

੨੦ ਤਦ ਲਛਮਣ ਨੇ ਅਤਿ ਗੁੱਸਾ ਖਾਧਾ । ਜਿਸ ਤਰ੍ਹਾਂ ਅੱਗ ਵਿਚ ਘਿਉ ਪੈਣ ਨਾਲ ਅੱਗ ਜੋਸ਼ ਨਾਲ ਬਲ ਉਠਦੀ ਹੈ। ਤਦ ਉਸ ਨੇ ਤੀਰ ਹੱਥ ਵਿਚ ਲੈ ਕੇ ਅਨੇਕਾਂ ਹੀ ਛੱਡ ਦਿੱਤੇ । ਜਿਸ ਤਰ੍ਹਾਂ ਜੇਠ ਦੇ ਮਹੀਨੇ ਸੂਰਜ ਦੀਆਂ ਕਿਰਨਾਂ ਦੌੜਦੀਆਂ ਹਨ ॥੫੧੧॥

੨੧ ਆਪੋ ਵਿਚ ਇਕ ਦੂਜੇ ਦੇ ਅਨੇਕਾਂ ਫਟ ਮਾਰਦੇ ਹਨ । ਇਕ-ਇਕ ਕਰਕੇ ਸਾਰੇ ਦੱਸੇ ਨਹੀਂ ਜਾਂਦੇ । ਯੋਧੇ ਉਲਝੇ ਹੋਏ ਹਨ। ਜੁਝਾਰੂ ਜੂਝ ਰਹੇ ਹਨ । ਦੇਵਤੇ ਜੈ-ਜੈ ਸ਼ਬਦ ਕਹਿ-ਕਹਿ ਕੇ ਬੋਲਦੇ ਹਨ ॥੫੧੨॥

੨੨ ਵੈਰੀ

ਪਾਖੰਡੀ ਅਨਸਰ ਤੋਂ ਸਾਫ ਨਹੀਂ ਕਰ ਸਕਦੀ ਮੈਂ ਸਮਝਦਾ ਹਾਂ ਕਿ ਉਹ ਆਪਣੇ ਜੀਵਨ ਦਾ ਹੱਕ ਗੁਆ ਬੈਠਦੀ ਹੈ । ਅੱਜ ਗੁਰੂ ਰਾਮਦਾਸ ਜੀ ਦੇ
ਦੁਆਰੇ ਕੀ ਹੋ ਰਿਹਾ ਹੈ ? ਇਹ ਪੁਜਾਰੀ ਸਾਡੀਆਂ ਧੀਆਂ, ਨੂੰਹਾਂ ਦੀ ਪੱਤ ਲੁੱਟਦੇ ਹਨ, ਮੈਂ ਇਸ ਦੇ ਕਈ ਸਬੂਤ ਦੇ ਸਕਦਾ ਹਾਂ । ਅੱਜ ਸ੍ਰੀ ਗੁਰੂ
ਗ੍ਰੰਥ ਸਾਹਿਬ ਨੂੰ ਚੜ੍ਹਾਇਆ ਕੜਾਹ ਪ੍ਰਸ਼ਾਦ ਉਹਨਾਂ ਬਦਕਾਰਾਂ, ਮਹੰਤਾਂ ਦੇ ਡੰਗਰ ਖਾਂਦੇ ਹਨ । ਸਭ ਤੋਂ ਮਾੜੀ ਗੱਲ ਇਹ ਹੈ ਕਿ ਅੱਜ ਉਨ੍ਹਾਂ ਅਖੌਤੀ
ਪੱਛੜੀਆਂ ਸ਼੍ਰੇਣੀਆਂ ਦੇ ਪ੍ਰਸ਼ਾਦ ਦਾ ਅਰਦਾਸਾ ਕਰਨ ਤੋਂ ਇਹ ਪੁਜਾਰੀ ਸਾਫ ਇਨਕਾਰੀ ਹਨ, ਜਿਨ੍ਹਾਂ ਨੂੰ ਕਲਗੀਧਰ ਪਿਤਾ ਨੇ ਆਪਣੀ ਛਾਤੀ ਨਾਲ
ਲਾ ਕੇ ਨਿਵਾਜਿਆ ਸੀ । ਅੱਗੇ ਸੁਰਿੰਦਰ ਵਾਲੀ ਸਾਰੀ ਗੱਲ ਦੱਸੀ ਅਤੇ ਅੰਤ ਵਿਚ ਕਿਹਾ ਗੁਰਦੁਆਰਿਆਂ ਦੀ ਪਵਿੱਤਰਤਾ ਬਹਾਲ ਕਰਨ ਲਈ ਕੁਝ
ਕਰੋ ਤੇ ਝਟਪਟ ਕਰੋ । ਕੁਰਬਾਨੀ ਦੀ ਲੋੜ ਹੋਵੇ ਤਾਂ ਮੇਰਾ ਸਿਰ ਸਭ ਤੋਂ ਪਹਿਲਾਂ ਹਾਜ਼ਰ ਹੋਵੇਗਾ, ਇਹ ਕਹਿ ਕੇ ਉਹ ਰੁਮਾਲ ਨਾਲ ਅੱਖਾਂ ਪੂੰਝਦਾ
ਹੋਇਆ ਬੈਠ ਗਿਆ । ਸੁਰਿੰਦਰਜੀਤ ਸਿੰਘ ਆਪ ਹੀ ਨਹੀਂ ਸੀ ਰੋਇਆ, ਉਸ ਨੇ ਸੁਣਨ ਵਾਲਿਆਂ ਨੂੰ ਵੀ ਰੁਆ ਦਿੱਤਾ, ਇਹ ਮੀਟਿੰਗ ਗੁਰਦੁਆਰੇ
ਵਿਚ ਹੋਈ ਸੀ । ਉਸ ਦੇ ਪਿੱਛੋਂ ਪ੍ਰੋਫੈਸਰ ਬਲਬੀਰ ਸਿੰਘ ਬੋਲਿਆ, ਉਸ ਦੀ ਤਕਰੀਰ ਜੋਸ਼ ਦਾ ਹੜ੍ਹ ਲਿਆਉਣ ਵਾਲੀ ਸੀ, ਉਸ ਨੇ ਮਹੰਤਾਂ ਤੇ ਪੁਜਾਰੀਆਂ
ਦੀਆਂ ਉਹ ਕਰਤੂਤਾਂ ਦੱਸੀਆਂ ਕਿ ਸੁਣ ਕੇ ਸਰੋਤਿਆਂ ਦੇ ਦੰਦ ਜੁੜ ਗਏ, ਉਨ੍ਹਾਂ ਦੀਆਂ ਅੱਖੀਆਂ ਹੋਰ ਵਹਿ ਤੁਰੀਆਂ । ਬਲਬੀਰ ਸਿੰਘ ਪ੍ਰੋਫੈਸਰ ਦੇ
ਪਿੱਛੋਂ ਜਗਜੀਤ ਸਿੰਘ ਤੋਂ ਉਪਰੰਤ ਅੰਤ ਇਹ ਮਤਾ ਪਾਸ ਕੀਤਾ ਗਿਆ ਕਿ ਐਤਵਾਰ ਨੂੰ ਕਾਲਜ ਦੇ ਵਿਦਿਆਰਥੀ ਸ਼ਹਿਰ ਵਿਚ ਇਕ ਜਲੂਸ ਕੱਢ
ਕੇ ਲੋਕਾਂ ਦਾ ਧਿਆਨ ਇਸ ਪੈਦਾ ਹੋਈ ਹਾਲਤ ਵੱਲ ਖਿੱਚਣ ਤੇ ਇਹਦੇ ਖਾਤਮੇ ਲਈ ਮਿਲਵਰਤਨ ਪ੍ਰਾਪਤ ਕਰਨ।
ਜਦੋਂ ਕੋਈ ਇਸਤਰੀ ਜਾਂ ਪੁਰਸ਼ ਨੇਕ ਕੰਮ ਲਈ ਕੁਰਬਾਨੀ ਦੇ ਰਾਹ ਤੁਰ ਪਏ ਤਾਂ ਕੁਦਰਤ ਵਾਲੇ ਦੀ ਕੁਦਰਤ ਉਸ ਨੂੰ ਹਿੰਮਤ ਤੇ ਮਦਦ ਕਿਵੇਂ
ਦਿੰਦੀ ਹੈ ? ਹਵਾਈ ਉੱਡੀ ਕਿ ਬਹਾਦਰ ਸਿੰਘ ਨੂੰ ਜ਼ਖਮੀ ਕਰਨ ਵਾਲੇ ਨੂੰ ਪੋਲੀਨ ਨੇ ਗ੍ਰਿਫਤਾਰ ਕਰ ਲਿਆ ਹੈ । ਜਿਸ ਨੂੰ ਸੁਣ ਕੇ ਸੁਰਿੰਦਰ ਦੇ
ਹਵਾਸ਼ ਗੁੰਮ ਹੋ ਗਏ ਤੇ ਉਹ ਪਤਾ ਕਰਨ ਲਈ ਉਸ ਦੇ ਕਮਰੇ 'ਤੇ ਚਲੀ ਗਈ ਪਰ ਇਹ ਗੱਲ ਗਲਤ ਨਿਕਲੀ ਸੁਰਿੰਦਰ ਨੇ ਪੁੱਛਿਆ ਕਿ ਤੁਹਾਨੂੰ
ਮੇਰੇ ਬਾਰੇ ਇਤਨੀ ਚਿੰਤਾ ਕਿਉਂ ਹੈ ? ਤੁਸੀਂ ਮੈਨੂੰ ਨਵਾਂ ਜੀਵਨ ਦਿੱਤਾ ਹੈ, ਚਿੰਤਾ ਕਿਉਂ ਨਾ ਹੋਵੇ ? ਪਰ ਜਦੋਂ ਕੋਈ ਤੁਹਾਨੂੰ ਇਕੱਲੀ ਮੇਰੇ ਨਾਲ
ਫਿਰਦਿਆਂ ਵੇਖੇਗਾ ਫੇਰ ਕੀ ? ਦੇਖੋ, ਸਰਦਾਰ ਜੀ ਤੁਸੀਂ ਮੇਰੀ ਇੱਜ਼ਤ ਤੇ ਜਾਨ ਬਚਾਈ ਹੈ । ਹੁਣ ਮੇਰਾ ਤਨ ਤੇ ਮਨ ਤੁਹਾਡੀ ਅਮਾਨਤ ਹੈ, ਜਨਮ
ਜਨਮਾਂਤਰਾਂ ਤੱਕ ਇਸ ਅਹਿਸਾਨ ਨੂੰ ਨਹੀਂ ਭੁੱਲਾਂਗੀ ਜਿਸ ਲਈ ਮੈਨੂੰ ਹੁਣ ਕਿਸੇ ਦੇ ਕੁਝ ਕਹਿਣ, ਸੁਨਣ ਦੀ ਕੋਈ ਪਰਵਾਹ ਨਹੀਂ । ਇਹ ਹੈ ਇਕ
ਨੇਕ ਰੂਹ ਦੀ ਆਵਾਜ਼ ਜੋ ਜਿਸੇ ਦੇ ਕੀਤੇ ਉਪਕਾਰ ਨੂੰ ਸਿਰ ਤੇ ਧੜ ਦੇ ਨਾਲ ਨਿਭਾਉਂਦੇ ਹਨ, ਪਰ ਅਕ੍ਰਿਤਘਣ ਭੁਲਾ ਦਿੰਦੇ ਹਨ ।
ਸੁਰਿੰਦਰਜੀਤ ਸਿੰਘ ਮੈਂ ਤਾਂ ਕੁਰਬਾਨੀ ਦੇ ਰਾਹ ਪੈ ਗਿਆ ਹਾਂ, ਪਤਾ ਨਹੀਂ ਕਦੋਂ ਕਾਲ ਦਾ ਨਗਾਰਾ ਸਿਰ 'ਤੇ ਆ ਵੱਜੇ । ਸੜਕ ਦੇ ਵਿਚ ਇਹ ਦੋਵੇਂ
ਖੜ੍ਹੇ ਗੱਲਾਂ ਕਰਦੇ ਹੀ ਸਨ ਕਿ ਇਕ ਟਾਂਗਾ ਆਇਆ, ਜਿਸ ਦੇ ਵਿਚ ਦੋ ਜਵਾਨ ਬਲਬੀਰ ਸਿੰਘ ਵੱਲੋਂ ਸੁਰਿੰਦਰਜੀਤ ਸਿੰਘ ਦੀ ਤਾੜ ਵਿਚ ਸਨ।
ਰਾਤ ਦਾ ਸਮਾਂ ਸੀ । ਚਾਰੇ ਪਾਸੇ ਸੁੰਨਸਾਨ, ਕੋਈ ਆਉਂਦਾ-ਜਾਂਦਾ ਰਾਹੀ ਨਹੀਂ ਸੀ ਦਿਸਦਾ, ਪਰ ਚੰਦ ਚਾਂਦਨੀ ਦੁੱਧ ਵਾਂਗ ਚਿੱਟੀ ਸੀ । ਇਹਨਾਂ ਨੂੰ
ਵੇਖ ਕੇ ਕੋਲ ਆ ਕੇ ਟਾਂਗਾ ਰੁਕ ਗਿਆ ਤੇ ਇਕ ਆਦਮੀ ਨੇ ਟਾਂਗੇ ਵਿਚੋਂ ਉਤਰ ਕੇ ਸੁਰਿੰਦਰਜੀਤ ਸਿੰਘ ਵੱਲ ਵਧਦੇ ਹੋਇਆਂ ਕਿਹਾ—ਓ ਭਾਈ
ਜਵਾਨਾ ! ਕੀ ਨਾਮ ਹੈ ਤੇਰਾ ? ਤੁਹਾਡਾ ਕੀ ਮਤਲਬ ਹੈ ਪੁੱਛਣ ਦਾ ? ਉਸ ਦਾ ਦੂਜਾ ਸਾਥੀ ਅਜੇ ਟਾਂਗੇ ਪਾਸ ਹੀ ਖੜਾ ਸੀ, ਟਾਂਗੇ ਵਾਲਾ ਆਪਣੀ
ਥਾਂ 'ਤੇ ਚੁਪਚਾਪ ਸੀ। ਸੁਰਿੰਦਰ ਬੋਲੀ, ਉਸ ਨੇ ਕਿਹਾ—ਬੀਬੀ ! ਤੂੰ ਨਾ ਬੋਲ । ਇਹ ਮੁੰਡਾ ਖਾਹ-ਮਖਾਹ ਬਾਦਸ਼ਾਹਾਂ ਨਾਲ ਅੜੀਆਂ ਲੈਂਦਾ ਹੈ । ਇਹਦਾ
ਦਿਮਾਗ ਟਿਕਾਉਣ ਲਿਆਉਣ ਦੀ ਲੋੜ ਹੈ । ਤੇ ਉਸ ਦੇ ਹੱਥ ਵਿਚ ਫੜੀ ਡਾਂਗ ਇਸ ਸਮੇਂ ਕੰਬ ਰਹੀ ਸੀ । ਕਿਹੜੇ ਬਾਦਸ਼ਾਹ ਦੀ ਗੱਲ ਕਰਦੇ
ਹੋ, ਸੁਰਿੰਦਰ ਸਿੰਘ ਨੇ ਜ਼ਰਾ ਤਿੱਖੇ ਲਹਿਜ਼ੇ ਵਿਚ ਪੁੱਛਿਆ ? ਦਰਬਾਰ ਸਾਹਿਬ ਦੇ ਮਾਲਕਾਂ, ਸਰਬ੍ਰਾਹਾਂ ਤੇ ਪੁਜਾਰੀਆਂ ਦੀ ਗੱਲ ਕਰਦਾ ਹਾਂ ਮੈਂ, ਇਹ

[੧]ਕਰਯੋ ਸੱਸਤ੍ਰ ਅਸਤ੍ਰੰ ਬਿਹੀਨ ॥ ਬਹੁ ਸੱਸਤ੍ਰ ਸਾਸਤ੍ਰ ਬਿੱਦਿਆ ਪ੍ਰਬੀਨ ॥ [੨]ਹੱਯ ਮੁਕਟ ਸੂਤ ਬਿਨੁ ਭਯੋ ਗਵਾਰ ॥ ਕਛੁ ਚਪੇ ਚੋਰ ਜਿਮ ਬਲ ਸੰਭਾਰ ॥੫੧੩॥ [੩]ਰਿਪ ਹਣੇ ਬਾਣ ਬੱਜ੍ਰਵ ਘਾਤ ॥ ਸਮ ਚਲੇ ਕਾਲ ਕੀ ਜੁਆਲ ਤਾਤ ॥ [੪]ਤਬ ਕੁਪਯੋ ਵੀਰ ਅਤਕਾਇ ਐਸ ॥ ਜਨ ਪ੍ਰਲੈ ਕਾਲ ਕੇ ਮੇਘ ਜੈਸ ॥੫੧੪॥ [੫]ਇਮ ਕਰਨ ਲਾਗ ਲਪਟੈਂ ਲਬਾਰ ॥ ਜਿਮ ਜੁੱਬਣ ਹੀਣ ਲਪਟਾਇ ਨਾਰ ॥ [੬]ਜਿਮ ਦੰਤ ਰਹਤ ਗਹ ਸ੍ਵਾਨ ਸਸਕ ॥ ਜਿਮ ਗਏ ਬੈਸ ਬਲ ਬੀਰਜ ਰਸਕ ॥੫੧੫॥ [੭]ਜਿਮ ਦਰਬ ਹੀਣ ਕਛੁ ਕਰਿ ਬਿਪਾਰ ॥ ਜਨ ਸਸਤ੍ਰ ਹੀਣ ਜੁੱਝਯੋ ਜੁਝਾਰ ॥ [੮]ਜਿਮ ਰੂਪ ਹੀਣ ਬੇਸਯਾ ਪ੍ਰਭਾਵ ॥ ਜਣ ਬਾਜ ਹੀਣ ਰਥ ਕੋ ਚਲਾਵ ॥੫੧੬॥ [੯]ਤਬ ਤਮਕ ਤੇਗ ਲਛਮਨ ਉਦਾਰ ॥ ਤਹ ਹਣਯੋ ਸੀਸ ਕਿੱਨੋ ਦੁਫਾਰ ॥ [੧੦]ਤਬ ਗਿਰਯੋ ਬੀਰ ਅਤਿਕਾਇ ਏਕ ॥ ਲਖ ਤਾਹਿ ਸੂਰ ਭੱਜੇ ਅਨੇਕ ॥੫੧੭॥

[੧੧]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਅਤਕਾਇ ਬਧਹਿ ਧਿਆਇ ਸਮਾਪਤ ਮਸਤੁ ॥੧੪॥

[੧੨]ਅਥ ਮਕਰਾਛ[ੳ] ਜੁੱਧ ਕਥਨੰ ॥ ਪਾਧਰੀ ਛੰਦ ॥

[੧੩]ਤਬ ਰੁਕਯੋ ਸੈਨ ਮਕਰਾਛ ਆਨ ॥ ਕਹ ਜਾਹੁ ਰਾਮ ਨਹੀ ਪੈਹੋ ਜਾਨ ॥ [੧੪]ਜਿਨ ਹਤਯੋ ਤਾਤ ਰਣ ਮੋ ਅਖੰਡ ॥ ਸੋ ਲਰੋ ਆਨ ਮੋ ਸੌ ਪ੍ਰਚੰਡ ॥੫੧੮॥ [੧੫]ਇਮ ਸੁਨਿ ਕੁਬੈਣ ਰਾਮਾਵਤਾਰ ॥ ਗਹਿ ਸਸਤ੍ਰ ਅੱਸਤ੍ਰ ਕੋਪਯੋ ਜੁੱਝਾਰ ॥ [੧੬]ਬਹੁ ਤਾਣ ਬਾਣ ਤਿਹ ਹਣੇ ਅੰਗ ॥ ਮਕਰਾਛ ਮਾਰਿ ਡਾਰਯੋ ਨਿਸੰਗ ॥੫੧੯॥ [੧੭]ਜਬ ਹਤੇ ਬੀਰ ਅਰ ਹਣੀ ਸੈਨ ॥ ਤਬ ਭਜੇ ਸੂਰ ਹ੍ਵੈ ਕਰ ਨਿਚੈਨ ॥ [੧੮]ਤਬ ਕੁੰਭ ਔਰ ਅਨਕੁੰਭ[ਅ] ਆਨ ॥ ਦਲ ਰੁੱਕਯੋ ਰਾਮ ਕੋ ਤਯਾਗ ਕਾਨ ॥੫੨੦॥ [੧੯]ਅਜਬਾ ਛੰਦ ॥ ਤ੍ਰੁੱਪੇ ਤਾਜੀ ॥ ਗੱਜੇ ਗਾਜੀ ॥ ਸੱਜੇ ਸਸਤ੍ਰੰ ॥ ਕੱਛੇ ਅੱਸਤ੍ਰੰ ॥੫੨੧॥ [੨੦]ਤੁੱਟੇ ਤ੍ਰਾਣੰ ॥ ਛੁੱਟੇ ਬਾਣੰ ॥ ਰੁੱਪੇ ਬੀਰੰ ॥ ਬੁੱਠੇ ਤੀਰੰ ॥੫੨੨॥ [੨੧]ਘੁੱਮੇ ਘਾਯੰ ॥ ਜੁੱਮੇ ਚਾਯੰ ॥ ਰੱਜੇ ਰੋਸੰ ॥ ਤੱਜੇ ਹੋਸੰ ॥੫੨੩॥ [੨੨]ਕੱਜੇ ਸੰਜੰ ॥ ਪੂਰੇ ਪੰਜੰ ॥ ਜੁੱਝੇ ਖੇਤੰ ॥ ਡਿੱਗੇ ਚੇਤੰ ॥੫੨੪॥ [੨੩]ਘੇਰੀ ਲੰਕੰ ॥ ਬੀਰੰ ਬੰਕੰ ॥ ਭੱਜੀ ਸੈਣੰ ॥ ਲੱਜੀ ਨੈਣੰ ॥੫੨੫॥ [੨੪]ਡਿੱਗੇ ਸੂਰੰ ॥ ਭਿੱਗੇ ਨੂਰੰ ॥ ਬਯਾਹੈਂ ਹੂਰੰ ॥ ਕਾਮੰ ਪੂਰੰ ॥੫੨੬॥

[੨੫]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਮਕਰਾਛ ਕੁੰਭ ਅਨਕੁੰਭ ਬੱਧਹਿ ਧਿਆਇ ਸਮਾਪਤ ਮਸਤੁ ॥

[੨੬]ਅਥ ਰਾਵਨ ਜੁੱਧ ਕਥਨੰ ॥ ਹੋਹਾ ਛੰਦ ॥

ਸੁਣਿਯੋ ਇਸੰ ॥ ਜਿਨਿਯੋ ਕਿਸੰ ॥ ਚੱਪਿਯੋ ਚਿੱਤੰ ॥ ਬੁਲਯੋ ਬਿੱਤੰ ॥

ੳ ਮਕਰਾਛਸ਼ ਦੈਂਤ ਜੋ ਰਾਵਣ ਦੇ ਭਾਈ ਖਰ ਦਾ ਪੁੱਤਰ ਸੀ ਤੇ ਮਗਰਮੱਛ ਜਿਹੇ ਇਸ ਦੇ ਨੇਤਰ ਸਨ ।
ਅ ਕੁੰਭ ਅਤੇ ਅਨ ਕੁੰਭ ਦੋਵੇਂ ਭਾਈ ਕੁੰਭ ਕਰਨ ਦੇ ਪੁੱਤਰ ਸਨ ।

☚ ਅੰਗਰੇਜ਼ੀ ਹਕੂਮਤ ਵੀ ਉਹਨਾਂ ਦੀ ਪਿੱਠ 'ਤੇ ਹੈ । ਤੂੰ ਜਿਹੜਾ ਉਹਨਾਂ ਵਿਰੁੱਧ ਬਗਾਵਤ ਦਾ ਝੰਡਾ ਚੁੱਕੀ ਫਿਰਦਾ ਹੈਂ, ਇਹਨੂੰ ਸੁੱਟ ਦੇ, ਨਹੀਂ... ਨਹੀਂ ਤਾਂ ਕੀ ਸੁਰਿੰਦਰਜੀਤ ਸਿੰਘ ਨੇ ਪੁੱਛਿਆ । ਮਾਰਿਆ ਜਾਵੇਂਗਾ, ਇਹ ਉਸ ਦਾ ਉੱਤਰ ਸੀ । ਅੰਤ ਤਕਾਗਰਬਾਜ਼ੀ ਝਗੜੇ ਦਾ ਰੂਪ ਧਾਰ ਗਏ, ਟਾਂਗੇ ਵਾਲਾ ਥੋੜ੍ਹਾ ਜਿਹਾ ਪਰਾਂ ਹਟਵਾਂ ਪੇਸ਼ਾਬ ਕਰਨ ਚਲਾ ਗਿਆ ਤੇ ਟਾਂਗੇ ਕੋਲ ਖੜ੍ਹਾ ਆਦਮੀ ਪਰਲੇ ਦਰਜੇ ਦਾ ਬਦਮਾਸ਼ ਸੀ । ਸੁਰਿੰਦਰਜੀਤ ਸਿੰਘ ਨੇ ਵੇਖਿਆ ਕਿ ਉਹ ਡੱਬ ਵਿਚੋਂ ਛਵੀ ਕੱਢ ਕੇ ਉਸ ਡਾਂਗ ਵਿਚ ਅੜਾਉਣ ਦਾ ਯਤਨ ਕਰ ਰਿਹਾ ਹੈ । ਉਸ ਵੇਲੇ ਬਿਜਲੀ ਦੀ ਤੇਜ਼ੀ ਨਾਲ ਅੱਗੇ ਵਧਿਆ ਕਿ ਉਸ ਦੀ ਛਵੀ ਵਾਲੇ ਹੱਥ 'ਤੇ ਫਸਾ ਕੇ ਹਾਕੀ ਮਾਰੀ ਜੋ ਛਵੀ ਛਣ-ਛਣ ਕਰਦੀ ਸੜਕ ਵਿਚ ਜਾ ਪਈ। ਲਗਦੇ ਹੱਥ ਦੂਜੀ ਹਾਕੀ ਡਾਂਗ ਵਾਲੇ ਹੱਥ 'ਤੇ ਮਾਰ ਦਿੱਤੀ । ਸੁਰਿੰਦਰ ਪਹਿਲਾਂ ਹੀ ਟਾਂਗੇ ਵਿਚ ਜਾ ਬੈਠੀ ਸੀ । ਆਪ ਵੀ ਟਾਂਗੇ 'ਤੇ ਬੈਠ ਕੇ ਘੋੜੇ ਦੀਆਂ ਵਾਗਾਂ ਸੰਭਾਲ ਲਈਆਂ ਕਿਉਂਕਿ ਸੁਰਿੰਦਰ ਦੇ ਪਿਤਾ ਦੀ ਲਾਹੌਰ ਆਪਣੀ ਬੱਘੀ ਸੀ ਇਸ ਲਈ ਉਹ ਪੂਰੀ ਮਾਹਿਰ ਸੀ ਜਿਸ ਲਈ ਸੁਰਿੰਦਰ ਨੇ ਘੋੜੇ ਦੇ ਵਾਗ ਸੰਭਾਲ ਲਈ ਅਤੇ ਘੋੜੇ ਨੂੰ ਸਰਪਟ ਦੌੜਾ ਕੇ ਤੋਰ ਲਿਆ । ਟਾਂਗੇ ਵਾਲਾ ਅੱਗੇ ਹੋਇਆ ਤਾਂ ਇਕ ਚਾਬਕ ਬੜੇ ਜ਼ੋਰ ਦਾ ਉਸ ਦੇ ਵੀ ਜੜ ਦਿੱਤਾ । ਟਾਂਗੇ ਨੂੰ ਕੋਤਵਾਲੀ ਅੱਗੇ ਖੜ੍ਹਾ ਕਰਕੇ ਆਪ ਚੋਰੀ ਦੇ ਇਲਜ਼ਾਮਾ ਤੋਂ ਬਚਣ ਲਈ ਪ੍ਰਧਾਨ ਸ੍ਰ. ਹੁਕਮ ਸਿੰਘ ਨੇ ਸਲਾਹ ਦੇ ਦਿੱਤੀ ਅਤੇ ਨਾਲ ਹੋ ਕੇ ਟਾਂਗਾ-ਘੋੜਾ ਕੋਤਵਾਲ ਦੇ ਹਵਾਲੇ ਕਰ ਦਿੱਤਾ।

ਦੂਜੇ ਦਿਨ ਕੇਸ ਦੀ ਤਫਤੀਸ਼ ਵਿਚ ਸੁਰਿੰਦਰਜੀਤ ਸਿੰਘ ਨੂੰ ਗ੍ਰਿਫਤਾਰ ਕਰਕੇ ਹਵਾਲਾਤ ਦੇ ਦਿੱਤਾ । ਮਾਸਟਰ ਚੰਦਾ ਸਿੰਘ ਦਾ ਸਰਕਾਰੇ ਦਰਬਾਰੇ ਚੰਗਾ ਰਸੂਖ ਸੀ । ਉਹ ਸੁਰਿੰਦਰ ਨਾਲ ਗਿਆ ਤੇ ਸੁਰਿੰਦਰਜੀਤ ਸਿੰਘ ਨੂੰ ਛੁਡਾ ਕੇ ਲੈ ਆਇਆ ਅਤੇ ਇਸ ਨੇਕ ਕੰਮ ਲਈ ਸ੍ਰ. ਹੀਰਾ ਸਿੰਘ ਭੁੱਚਰ, ਸਿੰਘ ਸਭਾ ਦਾ ਪ੍ਰਧਾਨ ਸ. ਹੁਕਮ ਸਿੰਘ ਕੋਠੇ ਜਿੱਡੇ ਖੁੰਡੇ ਵਾਲਾ ਪਹਾੜ ਕੱਦ ਲੀਡਰ ਸ. ਕਰਤਾਰ ਸਿੰਘ ਝੱਬਰ, ਸ. ਸੁੰਦਰ ਸਿੰਘ, ਪੱਛੜੀਆਂ ਸ਼੍ਰੇਣੀਆਂ ਦਾ ਪ੍ਰਧਾਨ ਭਾਈ ਮਹਿਤਾਬ ਸਿੰਘ, ਮਾਸਟਰ ਤਾਰਾ ਸਿੰਘ, ਖਾਸ ਕਰ ਨਿਹੰਗ ਸਿੰਘਾਂ ਦਾ ਬੁੱਢਾ ਦਲ ਅਤੇ ਹੋਰ ਦਲਾਂ ਸਾਰਿਆਂ ਨੇ ਇਸ ਜੱਦੋ-ਜਹਿਦ ਵਿਚ ☛

੧ ਨੂੰ ਸ਼ਸਤਰਾਂ ਅਸਤਰਾਂ ਤੋਂ ਖਾਲੀ ਕਰ ਦਿੱਤਾ ਲਛਮਣ ਨੇ ਕਿਉਂਕਿ ਲਛਮਣ ਬਹੁਤ ਸ਼ਸਤਰ-ਅਸਤਰ ਵਿਦਿਆ ਵਿਚ ਪ੍ਰਬੀਨ ਸੀ ਪੂਰਾ ਗਤੱਕਈ ।

੨ ਅਤਕਾਇ ਗੁਆਰ ਘੋੜੇ ਅਤੇ ਰਥਵਾਹੀ ਮੁਕਟ ਤੋਂ ਖਾਲੀ ਹੋ ਗਿਆ । ਸਾਥੀ ਇਉਂ ਛੁਪ ਗਏ ਜਿਵੇਂ ਚੋਰ ਤੇ ਕਿਸੇ ਦੀ ਨਿਗਾਹ ਪੈ ਜਾਏ ਤਾਂ ਉਹ ਪਾਸੇ ਹੋ ਕੇ ਗਾਇਬ ਹੋ ਜਾਂਦਾ ਹੈ ॥੫੧੩॥

੩ ਲਛਮਣ ਵੈਰੀ ਨੂੰ ਬਜਰ ਜਿਹੇ ਕਰਾਰੇ ਤੀਰ ਮਾਰਦਾ ਹੈ। ਉਹ ਤੀਰ ਕਾਲ ਵਾਂਗ ਜਾਂਦੇ ਹਨ ਜਿਵੇਂ ਕਾਲ ਦੀ ਅਗਨ ਤੱਤੀ ਹੁੰਦੀ ਹੈ ।

੪ ਤਦ ਅਤਕਾਇ ਇਉਂ ਕ੍ਰੋਧ ਵਿਚ ਆਇਆ । ਜਿਵੇਂ ਪ੍ਰਲੈ ਕਾਲ ਸਮੇਂ ਬਦਲ ਬਾਰਸ਼ ਕਰਦਾ ਹੈ ॥੫੧੪॥

੫ ਉਹ ਇਸ ਤਰ੍ਹਾਂ ਯੁੱਧ ਨੂੰ ਲਿਪਟ ਕੇ ਕਰਨ ਲੱਗਾ ਭਾਵ ਚਿਮਟ ਗਿਆ ਅਤੇ ਬਕਵਾਦ ਕਰਨ ਲੱਗਾ ਜਿਵੇਂ ਬਲ ਹੀਣ ਬੁੱਢਾ ਕਿਸੇ ਇਸਤਰੀ ਨੂੰ ਚਿਮਟ ਜਾਂਦਾ ਹੈ ਕਰ ਕੁਝ ਸਕਦਾ ਨਹੀਂ ।

੬ ਜਾਂ ਜਿਵੇਂ ਦੰਦਾਂ ਤੋਂ ਬਿਨਾ ਕੁੱਤਾ ਸਹੇ ਨੂੰ ਫੜਨਾ ਚਾਹੁੰਦਾ ਹੈ । ਜਿਵੇਂ ਉਮਰ ਲੰਘ ਜਾਣ ਤੋਂ ਬਾਅਦ ਬਲ ਬੀਰਜ ਤੋਂ ਬਿਨਾ ਰਿਸਕ ਕਰੇ ॥੫੧੫॥

੭ ਜਿਸ ਤਰ੍ਹਾਂ ਧਨ ਤੋਂ ਬਿਨਾਂ ਕੋਈ ਵਪਾਰ ਕਰੇ ਜਾਂ ਕੋਈ ਸ਼ਸਤਰਾਂ ਤੋਂ ਬਿਨਾਂ ਯੁੱਧ ਕਰੇ ।

੮ ਜਿਵੇਂ ਰੂਪ ਹੀਣੀ ਬੇਸਵਾ ਦਾ ਪ੍ਰਭਾਉ ਹੁੰਦਾ ਹੈ ਜਾਂ ਕੋਈ ਘੋੜੇ ਤੋਂ ਬਿਨਾਂ ਰਥ ਚਲਾਉਣਾ ਚਾਹੁੰਦਾ ਹੈ ॥੫੧੬॥

੯ ਜਦ ਅਤਕਾਇ ਕੁਝ ਕਰਨ ਯੋਗ ਨਾ ਰਿਹਾ ਮੰਦ ਵਾਕ ਬੋਲਣ ਲੱਗਾ, ਉਸ ਵੇਲੇ ਲਛਮਣ ਨੇ ਇਹੋ ਜਿਹਾ ਜੋਸੀਲਾ ਵਾਰ ਕੀਤਾ । ਜਿਸਨੇ ਅਤਿਕਾਇ ਦਾ ਸਿਰ ਚੀਰ ਦੇ ਦੋ ਫਾੜਾਂ ਕਰ ਦਿੱਤੀਆਂ ।

੧੦ ਫੇਰ ਉਹ ਸੂਰਮਾ ਯੋਧਾ ਅਤਕਾਇ ਇਕੋ ਵਾਰ ਨਾਲ ਡਿੱਗ ਗਿਆ । ਉਸ ਨੂੰ ਡਿੱਗਦਾ ਵੇਖ ਕੇ ਬਾਕੀ ਦੇ ਸਾਰੇ ਸੂਰਮੇ ਅਨੇਕਾਂ ਹੀ ਭੱਜ ਗਏ ॥੫੧੭॥

੧੧ ਸ੍ਰੀ ਬਚਿੱਤ੍ਰ ਨਾਟਕ ਰਾਮ ਅਵਤਾਰ ਤੇ ਅਤਕਾਇ ਦੀ ਮੌਤ ਦਾ ਅਧਿਆਇ ਸ਼ੁਭ ਸਮੇਂ ਇਥੇ ਸਮਾਪਤ ਹੈ ।

੧੨ ਹੁਣ ਮਕਰਾਛ ਦਾ ਯੁੱਧ ਕਥਨ ਕਰਦੇ ਹਨ ॥ ਪਾਧੜੀ ਛੰਦ ॥

੧੩ ਮਕਰਾਛ ਨੇ ਭੱਜੀ ਜਾਂਦੀ ਸੈਨਾ ਨੂੰ ਆ ਕੇ ਰੋਲ ਲਿਆ ਤੇ ਰਾਮ ਨੂੰ ਸੰਬੋਧਨ ਕਰਕੇ ਕਿਹਾ-ਕਿ ਹੇ ਰਾਮ ! ਜਾਂਦਾ ਕਿਥੇ ਹੈਂ ਜਾਣਾ ਨਹੀਂ ਪਾਏਂਗਾ ।

੧੪ ਜਿਸ ਨੇ ਮੇਰੇ ਪਿਤਾ ਨੂੰ ਮਾਰਿਆ ਹੈ । ਉਹ ਮੇਰੇ ਸਾਹਮਣੇ ਆ ਕੇ ਮੇਰੇ ਨਾਲ ਯੁੱਧ ਕਰੇ ॥੫੧੮॥

੧੫ ਇਸ ਤਰ੍ਹਾਂ ਦੇ ਕੁ-ਬਚਨ ਸੁਣ ਕੇ ਰਾਮਵਤਾਰ ਨੇ ਸ਼ਸਤਰ ਅਸਤਰ ਪਕੜ ਲਏ ਕ੍ਰੋਧ ਵਿਚ ਆ ਕੇ ਯੁੱਧ ਵਿਚ ਆ ਗਿਆ ।

੧੬ ਬੜੇ ਜ਼ੋਰ ਦੇ ਨਾਲ ਤੀਰ ਖਿੱਚ ਕੇ ਉਸ ਦੇ ਅੰਗ ਲਾਹ ਦਿੱਤੇ । ਫੇਰ ਮਕਰਾਛ ਨੂੰ ਬਿਨਾਂ ਕਿਸੇ ਸ਼ੰਕਾ ਤੇ ਮਾਰ ਸੁਟਿਆ ॥੫੧੯॥

੧੭ ਜਿਸ ਵੇਲੇ ਮੁਖੀ ਮਾਰਿਆ ਗਿਆ ਤੇ ਸੈਨਾ ਵੀ ਮਰ ਗਈ ਤਾਂ ਬਾਕੀ ਦੇ ਯੋਧੇ ਬੇਚੈਨ ਹੋ ਕੇ ਭੱਜ ਗਏ ।

੧੮ ਤਦ ਕੁੰਭ ਅਤੇ ਅਨਕੁੰਭ ਆ ਗਏ । ਉਹਨਾਂ ਨੇ ਫੌਜ ਨੂੰ ਰੋਕ ਲਿਆ ਰਾਮ ਚੰਦਰ ਦਾ ਕੋਈ ਭੈ ਨਾ ਰੱਖਿਆ ॥੫੨੦॥

੧੯ ਅਜਬਾ ਛੰਦ ॥ ਘੋੜੇ ਗਰਮ ਹੋ ਗਏ । ਸੂਰਮੇ ਗੱਜਣ ਲੱਗੇ ਜਿਨ੍ਹਾਂ ਨੇ ਸ਼ਸਤਰ ਸਜਾ ਲਏ । ਅਸਤਰ ਕਾਬੂ ਕਰ ਲਏ ॥੫੨੧॥

੨੦ ਸੰਜੋਆਂ ਟੁੱਟ ਗਈਆਂ ਹਨ । ਤੀਰ ਛੁੱਟ ਪਏ ਨੇ ਯੋਧੇ ਪੈਰ ਜਮਾ ਕੇ ਖੜੇ ਹੋ ਗਏ ਹਨ ਤੇ ਤੀਰ ਬਰਸ ਰਹੇ ਹਨ ॥੫੨੨॥

੨੧ ਘਾਇਲ ਤੜਫਦੇ ਹਨ । ਯੋਧੇ ਚਾਉ ਨਾਲ ਜੰਮੇ ਹੋਏ ਹਨ ਕ੍ਰੋਧ ਨਾਲ ਭਰ ਕੇ । ਹੋਸ਼ ਗੁਆਚ ਗਏ ਹਨ ॥੫੨੩॥

੨੨ ਸਰੀਰ ਸੰਜੋਆਂ ਨਾਲ ਚੰਗੀ ਤਰ੍ਹਾਂ ਢਕੇ ਹੋਏ ਹਨ । ਪੂਰਿਆਂ ਪੰਜਿਆਂ ਵਿਚ ਦਸਤਾਨੇ ਪਾਏ ਹੋਏ ਹਨ ਖੇਤ ਵਿਚ ਕ੍ਰੋਧ ਕੇ ਮਰਦੇ ਹਨ ਉਹ ਸਵਾਸਾਂ ਤੋਂ ਬਿਨਾਂ ਅਚੇਤ ਹੋ ਕੇ ਡਿੱਗਦੇ ਜਾਂਦੇ ਹਨ ॥੫੨੪॥

੨੩ ਸੂਰਮਿਆਂ ਨੇ ਲੰਕਾ ਘੇਰ ਲਈ ਹੈ । ਜੋ ਬੜੇ ਬੰਕੇ ਜੁਆਨ ਸਨ । ਦੈਂਤਾਂ ਦੀ ਸੈਨਾ ਭੱਜ ਤੁਰੀ ਹੈ । ਜਿਨ੍ਹਾਂ ਦੇ ਨੈਣ ਸ਼ਰਮਸਾਰ ਹੋ ਗਏ ਹੋਏ ਸਨ ॥੫੨੫॥

੨੪ ਯੋਧੇ ਮਰ ਕੇ ਡਿੱਗੇ ਪਏ ਹਨ । ਜਿਨ੍ਹਾਂ ਦਾ ਹੁਸਨ ਖੂਨ ਨਾਲ ਲੱਥਪੱਥ ਭਿੱਜਿਆ ਹੋਇਆ ਹੈ । ਬਹਾਦਰਾਂ ਨੂੰ ਵੇਖ ਕੇ ਹੂਰਾਂ ਨੇ ਵਿਆਹ ਲਿਆ । ਉਹਨਾਂ ਦੇ ਮਨ ਦੀ ਕਾਮਨਾ ਪੂਰੀ ਹੋ ਗਈ ॥੫੨੬॥

੨੫ ਸ੍ਰੀ ਬਚਿੱਤ੍ਰ ਨਾਟਕ ਰਾਮਵਤਾਰ ਮਕਰਾਛ ਦੀ ਮੌਤ ਅਧਿਆਏ ਸਮਾਪਤ ਹੈ ।

੨੬ ਹੁਣ ਰਾਵਣ ਦੇ ਯੁੱਧ ਦੀ ਕਥਾ ਚਲਦੀ ਹੈ ॥

੨੭ ਹੋਹਾ ਛੰਦ ॥ ਦੈਤਾਂ ਦੇ ਰਾਜੇ ਰਾਵਣ ਨੇ ਸੁਣਿਆ ਕਿ ਬਾਂਦਰ ਜਿੱਤ ਗਏ ਹਨ । ਚਿਤ ਵਿਚ ਖਿਝਿਆ ਤੇ ਬੜੇ ਜ਼ੋਰ ਨਾਲ ਬੋਲਿਆ ॥੫੨੭॥

---

☛ ੨੫ ਮੈਂਬਰੀ ਸ਼ਹੀਦੀ ਜਥਾ ਬਣਾ ਕੇ ਪੂਰੀ ਲਗਨ ਨਾਲ ਕੰਮ ਕੀਤਾ ਤੇ ਇਕ ਦਿਨ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਕੇ ਨਿੱਤਰੇ । ਜਦਕਿ ਪੁਜਾਰੀ ਇਥੋਂ ਤੱਕ ਅੜੇ ਹੋਏ ਸਨ । ਪ੍ਰੋਫੈਸਰ ਹਰਕਿਸ਼ਨ ਸਿੰਘ ਨੇ ਕਿਹਾ ਕਿ ਇਸ ਮਤਭੇਦ ਨੂੰ ਦੂਰ ਕਰਨ ਲਈ ਇਕ ਇਤਿਹਾਸਕ ਢੰਗ ਮੈਂ ਅਰਜ਼ ਕਰਦਾ ਹਾਂ । ਜਦ ਇਥੇ ਬੰਦਈ ਤੇ ਤੱਤ ਖਾਲਸਾ ਵਿਚ ਮਤਭੇਦਾਂ ਨੇ ਵਧ ਕੇ ਫਸਾਦ ਦਾ ਰੂਪ ਧਾਰਨ ਕਰ ਲਿਆ ਸੀ ਤਾਂ ਭਾਈ ਮਨੀ ਸਿੰਘ ਨੇ ਉਹਨਾਂ ਨੂੰ ਇਸ ਗੱਲ 'ਤੇ ਰਾਜ਼ੀ ਕਰ ਲਿਆ ਸੀ ਕਿ ਸੱਚ ਝੂਠ ਦੇ ਨਿਤਾਰੇ ਲਈ ਦੋ ਪਰਚੀਆਂ ਹਰ ਕੀ ਪਉੜੀ ਤੋਂ ਸਰੋਵਰ ਵਿਚ ਪਾਈਆਂ ਜਾਣ। ਇਕ 'ਤੇ ਤੱਤ ਖਾਲਸਾ ਲਿਖਿਆ ਹੋਵੇ ਤੇ ਦੂਜੀ 'ਤੇ ਬੰਦਈ ਖਾਲਸਾ ਜਿਸ ਦੀ ਪਰਚੀ ਡੁੱਬ ਜਾਵੇ ਉਹ ਹਾਰ ਮੰਨ ਲਵੇ ਕਿਉਂਕਿ ਜਿਸ ਦੀ ਪਰਚੀ ਤਰੇਗੀ, ਗੁਰੂ ਮਹਾਰਾਜ ਦਾ ਫੈਸਲਾ ਉਸ ਦੇ ਹੱਕ ਵਿਚ ਹੋਵੇਗਾ । ਇਸ ਫੈਸਲੇ ਅਨੁਸਾਰ ਦੋ ਪਰਚੀਆਂ ਪਈਆਂ। ਤੱਤ ਖਾਲਸੇ ਦੀ ਪਰਚੀ ਤਰ ਗਈ ਤੇ ਬੰਦਈ ਦੀ ਡੁੱਬ ਗਈ । ਇਹ ਫੈਸਲਾ ਤੱਤ ਖਾਲਸੇ ਦੇ ਹੱਕ ਵਿਚ ਆਇਆ ਤੇ ਸਭ ਨੇ ਮੰਨ ਲਿਆ । ਹੁਣ ਇਸ ਬਾਰੇ ਵੀ ਇਹੋ ਢੰਗ ਵਰਤਿਆ ਜਾਵੇ, ਦੋ ਪਰਚੀਆਂ ਲਈਆਂ ਜਾਣ । ਇੱਕ 'ਤੇ ਹਾਂ ਤੇ ਇੱਕ 'ਤੇ ਨਾਂਹ ਲਿਖਿਆ ਜਾਵੇ । ਹਰਿ ਕੀ ਪਉੜੀ ਤੋਂ ਸਰੋਵਰ ਵਿਚ ਪਾਈਆਂ ਜਾਣ । ਸਾਨੂੰ ਇਹ ਮਨਜ਼ੂਰ ਹੈ, ਸ਼ਾਮ ਸਿੰਘ ਪੁਜਾਰੀ ਨੇ ਇਹ ਤਜਵੀਜ਼ ਮੰਨਣ ਦਾ ਐਲਾਨ ਕਰਦੇ ਹੋਏ ਕਿਹਾ ਸੀ । ਦੋ ਪਰਚੀਆਂ ਹਰਕਿਸ਼ਨ ਸਿੰਘ ਨੇ ਤਿਆਰ ਕੀਤੀਆ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰੱਖ ਕੇ ਸਭ ਨੇ ਮੱਥਾ ਟੇਕਿਆ। ਸਭ ਨੇ ਦਿਲਾਂ ਵਿਚ ਅਰਦਾਸ ਕੀਤੀ ਤੇ ਸਾਰੀ ਸੰਗਤ ਪ੍ਰਕਰਮਾ ਵਿਚ ਆ ਗਈ ਤੇ ਸਰੋਵਰ ਵਿਚ ਪਾਉਣ ਲਈ ਸੁਰਿੰਦਰ ਦੇ ਹੱਥ ਵਿਚ ਦੇ ਦਿੱਤੀਆਂ ਅਤੇ ਉਸ ਨੇ ਸਤਿਨਾਮ ਸ੍ਰੀ ਵਾਹਿਗੁਰੂ ਦਾ ਸ਼ਬਦ ਉਚਾਰਨ ਕਰਦੇ ਹੋਏ ਅੱਗੇ ਵਧ ਕੇ ਦੋਵੇਂ ਹੀ ਪਰਚੀਆਂ ਸਰੋਵਰ ਦੇ ਪਵਿੱਤਰ ਜਲ ਦੇ ਉੱਪਰ ਟਿਕਾ ਦਿੱਤੀਆਂ । ਸਭ ਦੀਆਂ ਨਿਗਾਹਾਂ ਇਸ ਸਮੇਂ ਇਹਨਾਂ ਕਾਗਜ਼ ਦੇ ਟੁਕੜਿਆਂ 'ਤੇ ਟਿਕੀਆਂ ਹੋਈਆਂ ਸਨ । ਗੁਰੂ ਮਹਾਰਾਜ ਦਾ ਚਮਤਕਾਰ ਵਰਤਿਆ । ਨਾਂਹ ਵਾਲੀ ਪਰਚੀ ਡੁੱਬ ਗਈ ਤੇ ਹਾਂ ਵਾਲੀ ਤਰਦੀ ਰਹੀ। ਸੁਰਿੰਦਰ ਨੇ ਉਹ ਪਰਚੀ ਲੀਡਰ ਝੱਬਰ ਦੇ ਹੱਥ ਵਿਚ ਫੜਾ ਦਿੱਤੀ ਪਰ ਅਫਸੋਸ ਇਹਨਾਂ ਪੁਜਾਰੀਆਂ ਤੇ ਮਹੰਤਾਂ ਨੇ ਫੇਰ ਵੀ ਇਤਫਾਕ ਰਾਏ ਨਾ ਕੀਤੀ । ਇਸ ਲਈ ਮੈਂ ਲਮੇਰਾ ਨਾ ਜਾਂਦਾ ਹੋਇਆਂ ਇਤਿਹਾਸ ਬਹੁਤ ਲੰਮਾ ਹੈ ਇਥੇ ਹੀ ਸਿਰਫ ਮਤਲਬ ਦੀ ਗੱਲ ਕਰਨ ਲਈ ਪਾਠਕਾਂ ਤੋਂ ਆਗਿਆ ਲੈਂਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਉਹ ਕਿਹੜਾ ਅਕੀਦਾ ਹੈ ਜੋ ਹੋ ਨਹੀਂ ਸਕਦਾ। ਹਿੰਮਤ ਕਰੇ ਇਨਸਾਨ ਤਾਂ ਕਿਆ ਹੋ ਨਹੀਂ ਸਕਦਾ ? ਉਹ ਤੁਹਾਡੇ ਸਾਹਮਣੇ ਹੈ ਕਿ ਉਹਨਾਂ ਮਹੰਤਾਂ ਤੇ ਪੁਜਾਰੀਆਂ ਦਾ ਵੀ ਨਾਸ਼ ਹੋ ਗਿਆ ਹੈ ਅਤੇ ਪੰਥ ਦੀ ਚੜ੍ਹਦੀ ਕਲਾ ਸਿੱਖਾਂ ਦੇ ਗੁਰਦੁਆਰੇ ਸਿੱਖ ਪੰਥ ਦੀ ਸੇਵਾ ਅਧੀਨ ਚੱਲ ਰਹੇ ਹਨ । ਨਾ ਕਿਸੇ ਦੀ ਧੀ, ਨੂੰਹ ਦੀ ਹੀ ਸ਼ਿਕਾਇਤ ਹੈ, ਨਾ ਕਿਸੇ ਪੱਛੜੀ ਸ਼੍ਰੇਣੀ ਦੀ। ਗੁਰੂ ਦਾ ਪ੍ਰਸ਼ਾਦ ਬਿਨਾਂ ਵਿਤਕਰੇ ਸੰਗਤਾਂ ਵਿਚ ਠੀਕ ਵਰਤੀਜ ਰਿਹਾ ਹੈ । ਲੋੜ ਹੈ ਹੁਣ ਇਸੇ ਰਾਹ 'ਤੇ ਤੁਰ ਕੇ—ਸੱਠ ਸੱਤਰ ਸਾਲ ਤੋਂ ਚਲਿਆ ਆ ਰਿਹਾ ਵਾਦ-ਵਿਵਾਦ ਸ੍ਰੀ ਦਸਮ ਸਤਿਗੁਰੂ ਦੀ ਗੁਰਬਾਣੀ ਦੀ ਨਿੰਦਿਆ ਤੇ ਬੇਹੁਰਮਤੀ ਅਤੇ ਉਸ ਦੇ ਸਰੋਤ ਸ੍ਰੀ ਦਸਮੇਸ਼ ਜੀ ਸਤਿਗੁਰੂ ਦੀ ਮਾਨ ਹਾਨੀ ਨੂੰ ਰੋਕਣ ਲਈ ਕਮਰਕੱਸੇ ਕਰਨ ਦੀ । ਹੁਣ ਇਥੇ ਸਰਕਾਰ ਦਾ ਇਸ ਸਬੰਧ ਵਿਚ ਕੋਈ ਦਖਲ ਨਹੀਂ, ਕਿਸੇ ਗੈਰ ਨਾਲ ਸਾਡੀ ਲੜਾਈ ਨਹੀਂ । ਸ਼ਹੀਦੀ ਮੋਰਚਾ ਲਾਉਣ ਦੀ ਵੀ ਲੋੜ ਨਹੀਂ ਪਰ ਇਕਮੁੱਠ ਹੋਏ ਬਿਨਾਂ ਕੋਈ ਕਾਮਯਾਬੀ ਨਹੀਂ ਹੁੰਦੀ । ਬਹੁਤ ਸਾਰੇ ਮਾਨਯੋਗ ਬੁੱਧ ਦਾਤਾਵਾਂ ਨੇ ਵਿਰੋਧੀ ਗੁੱਟ ਦੇ ਸਮਝਾਉਣ ਲਈ ਅਖਬਾਰਾਂ ਵਿਚ ਲੇਖ ਤੇ ਆਪੋ ਆਪਣੇ ਵਿਚਾਰਾਂ 'ਤੇ ਗ੍ਰੰਥ ਲਿਖ ਕੇ ਰੋਸ਼ਨੀ ਪਾਈ ਪਰ ਅਜੇ ਤੱਕ ਵਿਰੋਧੀ ਧੜੇ ਦੀ ਮੈਂ ਨਾ ਮਾਨੂੰ ਵਿਚ ਇਕ ਤੀਲੇ ਜਿੰਨਾ ਫਰਕ ਨਹੀਂ ਆਇਆ ਜਿਸ ਨੂੰ ਖਤਮ ਕਰਨ ਲਈ ਮੇਰੇ ਗੁਰਦੇਵ ਨੇ ਨਿਹੰਗ ਸਿੰਘਾਂ ਦੀ ਫੌਜ ਤੇ ਵਿਦਵਾਨ ਸੰਤ, ਮਹੰਤਾਂ ਦੇ ਰਾਹੀਂ ਇਹ ਕੰਮ ਮੇਰੇ ਜਿਹੇ ਮੂਰਖ ਨੂੰ ਸੌਂਪਿਆ ਗਿਆ ਜੋ ਗੁਰੂ ਦੀ ☛

॥੫੨੭॥ [੧]ਘਿਰਿਯੋ ਗੜੰ ॥ ਰਿਸੰ ਬੜੰ ॥ ਭਜੀ ਤ੍ਰਿਪੰ ॥ ਭ੍ਰਮੀ ਭਪੰ ॥੫੨੮॥
[੨]ਭ੍ਰਮੀ ਤਬੈ ॥ ਭਜੀ ਸਬੈ ॥ ਤ੍ਰਿਪੰ ਇਸੰ ॥ ਗਹਯੋ ਕਿਸੰ ॥੫੨੯॥ [੩]ਕਰੈਂ ਹਹੰ ॥
ਅਹੋ ਦਪੰ ॥ ਕਰੋ ਗਈ ॥ ਛਮੋ ਭਈ ॥੫੩੦॥ [੪]ਸੁਣੀ ਸ੍ਰੁਤੰ ॥ ਧੁਣੰ ਉਤੰ ॥
ਉਠਯੋ ਹਠੀ ॥ ਜਿਮੰ ਭਠੀ ॥੫੩੧॥ [੫]ਕਛਯੋ ਨਰੰ ॥ ਤਜੇ ਸਰੰ ॥ ਹਣੇ ਕਿਸੰ ॥
ਰੁਕੀ ਦਿਸੰ ॥੫੩੨॥ [੬]ਤ੍ਰਿਣਣਿਣ ਛੰਦ[ੳ] ॥ [੭]ਤ੍ਰਿਣਣਿਣ ਤੀਰੰ ॥ ਬ੍ਰਿਣਣਿਣ ਬੀਰੰ ॥
ਢ੍ਰਣਣਣ ਢਾਲੰ ॥ ਜ੍ਰਣਣਣ ਜ੍ਵਾਲੰ ॥੫੩੩॥ [੮]ਖ੍ਰਣਣਣ ਖੋਲੰ ॥ ਬ੍ਰਣਣਣ ਬੋਲੰ ॥
ਕ੍ਰਣਣਣ ਰੋਸੰ ॥ ਜ੍ਰਣਣਣ ਜੋਸੰ ॥੫੩੪॥ [੯]ਬ੍ਰਣਣਣ ਬਾਜੀ ॥ ਤ੍ਰਿਣਣਣ ਤਾਜੀ ॥
ਜ੍ਰਣਣਣ ਜੂਝੇ ॥ ਲ੍ਰਣਣਣ ਲੂਝੇ ॥੫੩੫॥ [੧੦]ਹਰਣਣ ਹਾਥੀ ॥ ਸਰਣਣ ਸਾਥੀ ॥
ਭਰਣਣ ਭਾਜੇ ॥ ਲਰਣਣ ਲਾਜੇ ॥੫੩੬॥ [੧੧]ਚਰਣਣ ਚਰਮੰ ॥ ਬਰਣਣ ਬਰਮੰ ॥
ਕਰਣਣ ਕਾਟੇ ॥ ਬਰਣਣ ਬਾਟੇ ॥੫੩੭॥ [੧੨]ਮਰਣਣ ਮਾਰੇ ॥ ਤਰਣਣ ਤਾਰੇ ॥
ਜਰਣਣ ਜੀਤਾ ॥ ਸਰਣਣ ਸੀਤਾ ॥੫੩੮॥ [੧੩]ਗਰਣਣ ਗੈਣੰ ॥ ਅਰਣਣ ਐਣੰ ॥
ਹਰਣਣ ਹੂਰੰ ॥ ਪਰਣਣ ਪੂਰੰ ॥੫੩੯॥ [੧੪]ਬਰਣਣ ਬਾਜੇ ॥ ਗਰਣਣ ਗਾਜੇ ॥
ਸਰਣਣ ਸੁੱਝੇ ॥ ਜਰਣਣ ਜੁੱਝੇ ॥੫੪੦॥ [੧੫]ਤ੍ਰਿਗਤਾ ਛੰਦ[ਅ] ॥ [੧੬]ਤੱਤ ਤੀਰੰ ॥
ਬੱਬ ਬੀਰੰ ॥ ਢੱਢ ਢਾਲੰ ॥ ਜੱਜ ਜੁਆਲੰ ॥੫੪੧॥ [੧੭]ਤੱਤ ਤਾਜੀ ॥ ਗੱਗ ਗਾਜੀ ॥
ਮੱਮ ਮਾਰੇ ॥ ਤੱਤ ਤਾਰੇ ॥੫੪੨॥ [੧੮]ਜੱਜ ਜੀਤੇ ॥ ਲੱਲ ਲੀਤੇ ॥ ਤੱਤ ਤੋਰੇ ॥
ਛੱਛ ਛੋਰੇ ॥੫੪੩॥ [੧੯]ਰੱਰ ਰਾਜੰ ॥ ਗੱਗ ਗਾਜੰ ॥ ਧੱਧ ਧਾਜੰ ॥ ਚੱਚ
ਚਾਜੰ ॥੫੪੪॥ [੨੦]ਡੱਡ ਡਿੱਗੇ ॥ ਭੱਭ ਭਿੱਗੇ ॥ ਸੱਸ ਸ੍ਰੋਣੰ ॥ ਤੱਤ ਤੋਣੰ ॥੫੪੫॥
[੨੧]ਸੱਸ ਸਾਧੈਂ ॥ ਬੱਬ ਬਾਧੈਂ ॥ ਅੱਅ ਅੰਗੰ ॥ ਜੱਜ ਜੰਗੰ ॥੫੪੬॥ [੨੨]ਕੱਕ ਕ੍ਰੱਧੰ ॥
ਜੱਜ ਜੋਧੰ ॥ ਘੱਘ ਘਾਏ ॥ ਧੱਧ ਧਾਏ ॥੫੪੭॥ [੨੩]ਹੱਹ ਹੂਰੰ ॥ ਪੱਪ ਪੂਰੰ ॥
ਗੱਗ ਗੈਣੰ ॥ ਅੱਅ ਐਣੰ ॥੫੪੮॥ [੨੪]ਬੱਬ ਬਾਣੰ ॥ ਤੱਤ ਤਾਣੰ ॥ ਛੱਛ ਛੋਰੈਂ ॥
ਜੱਜ ਜੋਰੈਂ ॥੫੪੯॥ [੨੫]ਬੱਬ ਬਾਜੇ ॥ ਗੱਗ ਗਾਜੇ ॥ ਭੱਭ ਭੂਮੰ ॥ ਝੱਝ ਝੂਮੰ ॥੫੫੦॥
ਅਨਾਦ ਛੰਦ ॥ [੨੬]ਚੱਲੇ ਬਾਣ ਰੁਕੇ ਗੈਣ ॥ ਮੱਤੇ ਸੂਰ ਰੱਤੇ ਨੈਣ ॥ ਢੱਕੇ ਢੋਲ
ਢ੍ਰੱਕੀ ਢਾਲ ॥ ਛੁੱਟੈ ਬਾਣ ਉੱਠੈ ਜ੍ਵਾਲ ॥੫੫੧॥ [੨੭]ਭਿੱਗੇ ਸ੍ਰੋਣ ਡਿੱਗੇ
ਸੂਰ ॥ ਝੁੱਮੇ ਭੂਮ ਘੁੱਮੀ ਹੂਰ ॥ ਬੱਜੇ ਸੰਖ ਸੱਦੰ ਗੱਦ ॥ ਤਾਲੰ ਸੰਖ ਭੇਰੀ
ਨੱਦ ॥੫੫੨॥ [੨੮]ਤੁੱਟੇ ਤ੍ਰਾਣ ਫੁੱਟੇ ਅੰਗ ॥ ਜੁੱਝੇ ਵੀਰ ਰੁੱਝੇ ਜੰਗ ॥ ਮੱਚੇ

---

ੳ ਤ੍ਰਿਣਣ ਛੰਦ ਦੀ ਬਣਾਵਟ ਪੂਰੀ ਕਰਨ ਲਈ ਤ੍ਰਿਣਣਿਣ, ਬ੍ਰਿਣਣਿਣ, ਢਰਣਣ ਆਦਿ ਸ਼ਬਦ ਵਰਤੇ ਗਏ ਹਨ, ਇਹਨਾਂ ਅਰਥਾਂ ਦਾ ਕੋਈ ਨਹੀਂ ਹੁੰਦਾ। ਬਿਨਾਂ ਕਾਵ ਦੀ ਪੂਰਤੀ ਤੋਂ ।

ਅ ਇਸ ਵਿਚ ਵੀ ਛੰਦ ਦੀ ਚਾਲ ਨੂੰ ਪੂਰੀ ਕਰਨ ਲਈ ਪਹਿਲਾ ਅੱਖਰ ਬੋਲਿਆ ਗਿਆ । ਜਿਸਦਾ ਅਰਥ ਕਰਨ ਦੀ ਲੋੜ ਨਹੀਂ ।

---

☛ ਕ੍ਰਿਪਾ ਨਾਲ ਇਥੇ ਮੈਂ ਆਪਣੇ ਹੀ ਵਿਚਾਰ ਸੀਮਤ ਨਾ ਕਰਦਾ ਹੋਇਆ ਆਲਮਗੀਰ ਵਿਦਵਾਨਾਂ ਜਿਥੋਂ ਤੱਕ ਮੇਰੀ ਅਪਸ਼ਕਤੀ ਆਪੜੀ ਉਹਨਾਂ ਦੇ ਵਿਚਾਰ ਇਸ ਟੀਕੇ ਵਿਚ ਸੁਭਾਇਮਾਨ ਕੀਤੇ । ਜਿਸ ਵਿਚ ਕੋਈ ਪ੍ਰਮਾਦਿ, ਕੋਈ ਸ਼ੱਕ, ਕੋਈ ਸ਼ੁਬਹਿ ਦੀ ਗੁੰਜਾਇਸ਼ ਨਹੀਂ ਜੋ ਇਹ ਕਹਿ ਸਕੇ ਕਿ ਆਹ ਬਾਣੀ ਬਿਨਾਂ ਸ੍ਰੀ ਦਸਮੇਸ਼ ਜੀ ਦੇ ਹੋਰ ਕਿਸੇ ਕਵੀ ਦੀ ਉਚਰਤ ਜਾਂ ਕਿਰਤ ਹੈ। ਜੇ ਇਤਨੇ ਸਬੂਤਾਂ ਦੀ ਹੋਂਦ ਦੇ ਵਿਚ ਸਾਡੀ ਸ਼੍ਰੋਮਣੀ ਆਗੂ ਜਮਾਤ ਗੁਰਬਾਣ ਤੇ ਗੁਰਮਤਿ ਇਤਿਹਾਸ ਦੇ ਰਾਖੇ ਇਹਨਾਂ ਭੁੱਲੜ ਵੀਰਾਂ ਤੋਂ ਜੁਆਬ ਤਲਬੀ ਕਰਕੇ ਅੱਗੇ ਲਈ ਰਾਹ 'ਤੇ ਤੁਰਨ ਲਈ ਮਜਬੂਰ ਕਰੇ ਫੇਰ ਸੁਰਿੰਦਰ ਤੇ ਸੁਰਿੰਦਰਜੀਤ ਸਿੰਘ ਜਿਹੇ ਨੌਜਵਾਨ ਵਿਦਿਆਰਥੀਆਂ ਨੂੰ ਹੀ ਅੱਗੇ ਆਉਣਾ ਪਵੇਗਾ । ਮੇਰੇ ਜਿਹੇ ਉਮਰ ਰਸੀਦਾ ਜਿਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਇਹ ਤਾਂ ਸੱਤਰਿਆ-ਬਹੱਤਰਿਆ ਗਿਆ ਹੈ । ਸੱਤ ਬਹੱਤਰ ਨਹੀਂ ਸਗੋਂ ਪਚਾਨਵੇਂ ਛਿਆਨਵੇਂ ਵਿਚ ਜਦ ਕਿ ਇਸ ਉਮਰ ਵਿਚ ਉਸ ਦਾ ਆਪਣਾ ਕਛਹਿਰੇ ਦਾ ਨਾਲਾ ਵੀ ਆਕੀ ਹੋ ਕੇ ਗਿਟਿਆਂ ਨਾਲ ਖਹਿਣ ਲੱਗ ਜਾਂਦਾ ਹੈ ਅਤੇ ਉਹ ਆਪਣੇ ਨੱਕ ਦੇ ਚੂਹਿਆਂ ਦੀ ਵੀ ਪੂਛ ਫੜਨ ਤੋਨ ਅਸਮਰੱਥ ਹੁੰਦਾ ਹੈ ਉਹ ਇਸ ਕੰਮ ਲਈ ਕੀ ਕਮਰਕੱਸਾ ਕਰਕੇ ਦੱਸੇਗਾ ? ਇਸ ਲਈ ਆਉ ਪ੍ਰਣ ਕਰੀਏ ਵਿਦਵਾਨ ਆਪਣੇ ਬਿਆਨਾਂ ਰਾਹੀਂ ਜਥੇਦਾਰ ਤੇ ਲੀਡਰ ਆਪਣੀ ਅਪਰੋਚ ਰਾਹੀਂ ਲੇਖਕ ਆਪਣੀ ਲਿਖਤਾਂ ਦਾ ਵਿਸ਼ਾ ਬਣਾ ਕੇ ਉਦੋਂ ਤੱਕ ਆਰਾਮ ਨਾ ਕਰੀਏ ਜਦੋਂ ਤੱਕ ਆਪਣੇ ਦਸਮੇਸ਼ ਪਿਤਾ ਦੀ ਗੁਰਬਾਣੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਤੁਲ ਇਸ ਦਾ ਮਾਣ ਸਤਿਕਾਰ ਪ੍ਰਾਪਤ ਨਾ ਕਰ ਲਈਏ । ਹੈਫ ਹੈ ਸਾਡੇ ਜੀਵਨ 'ਤੇ ਜੇ ਸਾਡੇ ਸਾਹਮਣੇ ਸਾਡੇ ਪਰਮ ਪੂਜ ਸਤਿਗੁਰ ਦੀ ਬਾਣੀ ਤੇ ਸਤਿਗੁਰੂ ਦਾ ਅਪਮਾਨਜਨਕ ਲੇਖ ਲਿਖ-ਲਿਖ ਕੇ ਨਿਰਾਦਰ ਕੀਤਾ ਜਾਂਦਾ ਹੋਵੇ ਜਦਕਿ ਸਤਿਗੁਰਾਂ ਦਾ ਹੁਕਮ ਹੈ—
ਗੁਰ ਕੀ ਨਿੰਦਾ ਸੁਣੇ ਨਾ ਕਾਨ ॥ ਭੇਟਾ ਕੀਜੈ ਸੰਗ ਕਿਰਪਾਨ ॥
ਰਾਮ ਅਵਤਾਰ, ਅਵਤਾਰ ਮਾਲਾ ਦਾ ਇਕ ਮਣਕਾ ਹੈ । ਜਾਂ ਇਉਂ ਕਹਿ ਲਉ ਕਿ ੨੪ ਫੁੱਲਾਂ ਦੇ ਹਾਰ ਦੇ ਵਿਚੋਂ ਇਕ ਸੁੰਦਰ ਫੁੱਲ ਹੈ । ਦੇਖੋ ਇਸ ਕਲਮ ਦੇ ਲਿਖੇ 'ਇਤਿਹਾਸ ਤੇ ਮਿਥਿਹਾਸ ਦੀ ਵਕਾਲਤ' ਪੰਨਾ ੩੩੬ ਲੇਖ ਹੈ ।
ਹੁਕਮਿ ਉਪਾਏ ਦਸ ਅਵਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥ ਜੇ ਮਾਲਿਕ ਨੇ ਆਪਣੇ ਹੁਕਮ ਦੁਆਰਾ ਹੀ ਅਵਤਾਰ ਦੇਵ ਤੇ ਦਾਨਵ ਬੇਅੰਤ ☛

੧ ਕਿਲਾ ਰਾਵਣ ਦਾ ਘਿਰ ਗਿਆ ਹੈ। ਕ੍ਰੋਧ ਵਧਿਆ ਹੋਇਆ ਹੈ। ਰਣਵਾਸ ਵਿਚੋਂ ਇਸਤ੍ਰੀਆਂ ਭੱਜ ਗਈਆਂ ਹਨ। ਭੈ ਵਿਚ ਪੈ ਕੇ ਚਕ੍ਰਿਤ ਹੋ ਗਈਆਂ ਹਨ ॥੫੨੮॥

੨ ਅਤੇ ਜਿਸ ਵੇਲੇ ਰਾਵਣ ਦੀਆਂ ਰਾਣੀਆਂ ਭੱਜ ਗਈਆਂ। ਜਿਹੜੀ ਰਾਜੇ ਰਾਵਣ ਦੀ ਪਟਰਾਣੀ ਮਦੋਦਰੀ ਸੀ। ਉਹ ਬਾਂਦਰਾਂ ਨੇ ਪਕੜ ਲਈ ॥੫੨੯॥

੩ ਹਾਏ-ਹਾਏ ਕਰਦੀਆਂ ਹਨ। ਸਾਡੇ ਤੇ ਦਇਆ ਕਰੋ। ਜੋ ਅਵਗਿਆ ਹੋ ਗਈ ਹੈ। ਛਿਮਾ ਕਰ ਦਿਉ ਸਾਨੂੰ ਬਖਸ ਦਿਉ ॥੫੩੦॥

੪ ਇਹ ਮਦੋਦਰੀ ਦੀ ਆਵਾਜ਼ ਰਾਵਣ ਨੇ ਸੁਣੀ। ਜੋ ਉੱਚੀ ਆਵਾਜ਼ ਸੀ। ਹੰਕਾਰੀ ਇਉਂ ਉੱਠਿਆ ਰਾਵਣ। ਜਿਵੇਂ ਭੱਠੀ ਤੇ ਚੜ੍ਹਿਆ ਬਰਤਨ ਉਬਲਦਾ ਹੈ ॥੫੩੧॥

੫ ਰਾਵਣ ਨੇ ਜੋਸ਼ ਵਿਚ ਆ ਕੇ। ਤੀਰ ਚਲਾ ਦਿੱਤੇ। ਬਹੁਤ ਸਾਰੇ ਬਾਂਦਰ ਮਾਰ ਦਿੱਤੇ। ਚਾਰੇ ਪਾਸੇ ਰੁਕੇ ਹੋਏ ਸਨ ॥੫੩੨॥

੬ ਤ੍ਰਿਣਣਿਣ ਛੰਦ ॥

੭ ਤੀਰ ਚਲਦੇ ਹਨ। ਬੀਰਾਂ ਵੱਲ ਜਾਂਦੇ ਹਨ। ਅੱਗੋਂ ਉਹ ਢਾਲ ਉੱਤੇ ਰੋਕਦੇ ਹਨ। ਜਿਸ ਵਿਚੋਂ ਅੱਗ ਨਿਕਲਦੀ ਹੈ ॥੫੩੩॥

੮ ਸਿਰ ਭੇ ਟੋਪ ਹਨ ਤੇ ਕੌੜੇ ਬੋਲ ਬੋਲਦੇ ਹਨ। ਜਿਨ੍ਹਾਂ ਨਾਲ ਕ੍ਰੋਧ ਤੇ ਜੋਸ਼ ਉਠਦਾ ਹੈ ॥੫੩੪॥

੯ ਬਾਜੀ (ਘੋੜੇ) ਤਾਜੀ (ਸਵਾਰ) ਯੁੱਧ ਵਿਚ ਜੁਟੇ ਹੋਏ ਹਨ ਤੇ ਚੰਗੀ ਤਰ੍ਹਾਂ ਰੁੱਝੇ ਹੋਏ ਹਨ ॥੫੩੫॥

੧੦ ਹਾਥੀ ਤੇ ਉਹਨਾਂ ਦੇ ਸਾਥੀ-ਸਵਾਰ ਭੱਜੇ ਜਾਂਦੇ ਹਨ ਸ਼ਰਮਸਾਰ ਹੋ ਕੇ ॥੫੩੬॥

੧੧ ਢਾਲਾਂ। ਬਰਮਾਂ (ਸੰਜੋਆਂ) ਕੱਟੀਆਂ ਤੇ ਵੱਢੀਆਂ ਗਈਆਂ ਹਨ ॥੫੩੭॥

੧੨ ਵੈਰੀ ਮਾਰੇ ਹਨ, ਸੇਵਕ ਤਾਰੇ ਹਨ, ਅਤੇ ਯੁੱਧ ਜਿਤਿਆ ਹੈ। ਜਿਸ ਦੀ ਚਰਨ ਦਾਸੀ ਸੀਤਾ ਹੈ ਭਾਵ ਰਾਮ ਚੰਦਰ ਹਨ ॥੫੩੮॥

੧੩ ਗੈਣੰ (ਅਕਾਸ਼ ਦੇ ਵਿਚ। (ਐਣੰ (ਸਾਰੇ ਪਾਸੇ) ਹੂਰਾਂ ਪੂਰਾਂ ਦੇ ਪੂਰ ਫਿਰਦੀਆਂ ਹਨ ॥੫੩੯॥

੧੪ ਵਾਜੇ ਵਜਦੇ ਹਨ। ਸੂਰਮੇ ਯੁੱਧ ਵਿਚ ਗਜਦੇ ਹਨ। ਸੁਲਝੇ ਹੋਏ ਜੁਆਨ। ਜੁਝੇ ਭਾਵ ਮਰ ਰਹੇ ਹਨ ਸ਼ਹੀਦ ਹੋ ਗਏ ॥੫੪੦॥

੧੫ ਤ੍ਰਿਗਤਾ ਛੰਦ ॥

੧੬ ਤੀਰ। ਬੀਰ ਯੋਧੇ ਚਲਾ ਰਹੇ ਹਨ। ਜੋ ਢਾਲਾਂ ਤੇ ਵਜਦੇ ਹਨ ਅਤੇ ਅੱਗ ਨਿਕਲਦੀ ਹੈ ॥੫੪੧॥

੧੭ ਤਾਜੀ ਭਾਵ ਘੋੜੇ ਤੇ ਘੋੜਿਆਂ ਦੇ ਸਵਾਰ ਯੋਧੇ ਮਾਰ ਦਿੱਤੇ ਜੋ ਯੁੱਧ ਵਿਚ ਲੜ ਕੇ ਮਰ ਕੇ ਤਰ ਗਏ ॥੫੪੨॥

੧੮ ਕਈ ਜਿੱਤ ਲਏ ਹਨ ਕਈਆਂ ਤੋਂ ਸਭ ਕੁਝ ਖੋ ਲਿਆ ਹੈ। ਕਈ ਤੋੜ ਦਿੱਤੇ ਕਈ ਛੱਡ ਵੀ ਦਿੱਤੇ ਹਨ ॥੫੪੩॥

੧੯ ਰਾਜੇ ਗੱਜਦੇ ਹਨ ਧਾਵਾ ਕਰਦੇ ਪੈਂਦੇ ਹਨ। ਬੜੇ ਚਾਉ ਦੇ ਨਾਲ ॥੫੪੪॥

੨੦ ਜਿਹੜੇ ਡਿੱਗ ਗਏ ਹਨ। ਉਹ ਭਿੱਜੇ ਹੋਏ ਹਨ। ਖ਼ੂਨ ਦੇ ਨਾਲ ਤੱਤੇ ਘਾਉ ॥੫੪੫॥

੨੧ ਇਕ ਤੀਰ ਸਿੰਨਦੇ ਹਨ। ਇਕ ਆਪਣੇ ਜ਼ਖ਼ਮਾਂ ਨੂੰ ਬੰਨਦੇ ਹਨ। ਜਿਨ੍ਹਾਂ ਦੇ ਅੰਗ ਚੀਰੇ ਗਏ ਉਹ ਜੰਜ-ਕਪੜੇ ਨਾਲ ਬੰਨਦੇ ਹਨ ਜੰਗ ਦੇ ਵਿਚ ॥੫੪੬॥

੨੨ ਕ੍ਰੋਧ ਕਰਕੇ ਯੋਧੇ ਝਪਟਦੇ ਹਨ। ਘਾਉ ਕਰਦੇ ਹਨ ਤੇ ਧਾਵੇ ਬੋਲਦੇ ਹਨ ॥੫੪੭॥

੨੩ ਹੂਰਾਂ ਪੂਰਾ ਦੇ ਪੂਰਾ ਆਕਾਸ਼ ਵਿਚ ਸਾਰੇ ਘੁਮਦੀਆਂ ਹਨ ॥੫੪੮॥

੨੪ ਤੀਰ ਜੋਰ ਲਾ ਕੇ ਛਡਦੇ ਹਨ, ਪੂਰੇ ਜ਼ੋਰ ਨਾਲ ॥੫੪੯॥

੨੫ ਜਿਸਦੇ ਬਜਦੇ ਹਨ। ਉਸਦੇ ਰਾਜ ਦੇ ਲਗਦੇ ਹਨ। ਜਿਸਦੇ ਲਗਦੇ ਹਨ। ਉਹ ਧਰਤੀ ਤੇ ਘੁਮਕੇ ਡਿੱਗ ਪੈਂਦਾ ਹੈ ॥੫੫੦॥

੨੬ ਅਨਾਦ ਛੰਦ ॥ ਇਤਨੇ ਤੀਰ ਚਲਦੇ ਹਨ। ਅਕਾਸ਼ ਲੁਕ ਗਿਆ ਹੈ। ਸੂਰਮੇ ਮਤੇ ਹੋਇਆ ਦੇ ਨੇਤਰ ਲਾਲ ਹੋ ਗਏ ਹਨ। ਢਾਲ ਵਾਰ ਰੋਕਦੀ ਹੈ। ਤੀਰ ਛੁਟਦੇ ਹਨ ਤੇ ਅੱਗ ਉਠਦੀ ਹੈ ॥੫੫੧॥

੨੭ ਲਹੂ ਨਾਲ ਭਿੱਜੇ ਹੋਏ ਨੇ ਸੂਰਮੇ ਡਿਗੇ ਪਏ ਹਨ। ਘੁਮ-ਘੁਮ ਕੇ ਧਰਤੀ ਉਪਰ ਤੇ ਹੂਰਾਂ ਘੁਮਦੀਆਂ ਹਨ। ਸੰਖ ਬਜਦੇ ਹਨ ਉਹਨਾਂ ਦੀ ਆਵਾਜ਼ ਆਉਂਦੀ ਹੈ। ਹੋਰ ਤਾਲ ਸੰਖ ਭੇਰੀ ਵਜਦੀ ਹੈ ॥੫੫੨॥

੨੮ ਕਵਚ ਟੁੱਟ ਗਏ ਨੇ, ਅੰਗ ਫੁੱਟ ਗਏ ਨੇ। ਜੋਧੇ ਜੰਗ ਵਿਚ ਰੁਝੇ ਹੋਏ ਨੇ। ਸੂਰਮੇ ਮਚੇ ਹੋਏ ਹਨ।

---

ਅਪਾਰ ਹੀ ਪੈਦਾ ਕੀਤੇ ਹਨ ਤਾਂ ਉਸ ਦੇ ਹੁਕਮ ਵਿਚ ਦਖਲ ਦੇਣ ਦਾ ਸਾਨੂੰ ਕੀ ਅਧਿਕਾਰ ਹੈ? ਜਦ ਕਿ ਉਹਨਾਂ ਵਿਚ ਸਾਰੀ ਕਲਾ ਪਰਮ ਪਿਤਾ ਜੀ ਦੀ ਹੀ ਵਰਤਦੀ ਹੈ।

ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥ ਅੰਗ ੧੦੩੬ ॥ ਮ: ੧॥

ਜਦੋਂ ਅਸੀਂ ਇਸ ਗੁਰਮੁਖੀ ਰਮਜ ਦੇ ਭੇਤ ਨੂੰ ਸਮਝ ਗਏ ਤਾਂ ਇਕੋ ਅਲਫ ਤੇਰੇ ਦਰਕਾਰ ॥ ਜਾਂ ਆਪੇ ਖੇਲ ਕਰੇ ਸਭ ਕਰਤਾ॥ ਜੋ ਸਾਡੇ ਪ੍ਰੀਤਮ ਦੇ ਹੁਕਮ ਦੀ ਪੈਰਵਾਈ ਕਰਦਾ ਹੈ 'ਰਵ ਸਸ ਦੀਪਕ ਜੋਤ ਸਬਾਈ ॥ ਆਪੇ ਕਰ ਵੇਖੇ ਵਡਿਆਈ' ਇਹਨਾਂ ਅਵਤਾਰਾਂ ਦੇ ਇਤਿਹਾਸ ਵਿਚ ਉਸ ਦੀ ਵਡਿਆਈ ਲੁਕੀ ਹੋਈ ਹੈ ਜਿਸ ਨੂੰ ਗੁਰੂ ਜੀ ਪ੍ਰਗਟ ਕਰਦੇ ਹਨ ਪਰ ਅਸੀਂ ਹੁਕਮ ਮੰਨਣ ਤੋਂ ਆਕੀ ਹੋ ਰਹੇ ਹਾਂ ਅਤੇ ਬਾਣੀ ਤਾਂ ਇਉਂ ਕਹਿੰਦੀ ਹੈ—ਮਾਨੈ ਹੁਕਮ ਸੁ ਦਰਗਹ ਪੈਝੈ ਸਚਿ ਮਿਲਾਇ ਸਮਾਇਦਾ ॥ ਅੰਗ ੧੦੩੭ ॥ ਜਦੋਂ ਅਸੀਂ ਮਾਨਯੋਗ ਕਿਸੇ ਵੀ ਮਹੱਤਵਪੂਰਨ ਹਸਤੀ ਦੇ ਅਪਮਾਨਜਨਕ ਸ਼ਬਦਾਂ ਨਾਲ ਨਿਰਾਦਰ ਕਰਦੇ ਹਾਂ ਤਾਂ ਕੀ ਇਹ ਅਸੀਂ ਆਪਣੇ ਮਾਲਿਕ ਦੇ ਹੁਕਮ ਨੂੰ ਚੈਲੰਜ ਨਹੀਂ ਕਰਦੇ? ਜਦਕਿ ਪਾਵਨ ਬਚਨ ਹੈ—ਨਿੰਦਉ ਨਾਹੀ ਕਾਹੂ ਬਾਤੈ ਇਹ ਖਸਮ ਕਾ ਕੀਆ ॥ ਅੰਗ ੬੧੧॥ ਇਸ ਲਈ ਦੇਵੀ-ਦੇਵਤੇ, ਅਵਤਾਰ ਸਾਡੇ ਮਾਲਿਕ ਦੇ ਅਖਾੜੇ ਦੇ ਭਲਵਾਨ ਹਨ। ਇਕ ਪਾਸੇ ਸੁਰ ਜੋ ਸਾਡੇ ਮਾਲਿਕ ਦੇ ਪੱਖੀ ਹਨ, ਦੂਜੇ ਪਾਸੇ ਅਸੁਰ ਜੋ ਸਾਡੇ ਮਾਲਿਕ ਦੇ ਵਿਰੋਧੀ ਹਨ। ਮੱਲਾਂ ਅਖਾੜਾ ਰਚਿਆ ਹੈ, ਜਿਸ ਦੀ ਝਲਕੀ ਇਤਿਹਾਸ ਸ੍ਰੀ ਦਸਮੇਸ਼ ਜੀ ਪਰੇ ਤੋਂ ਪਰੇ ਤੱਕ ਵਿਖਾਉਂਦੇ ਹਨ, ਜਿਸ ਨੂੰ ਪੜ੍ਹ ਕੇ ਅਸਾਂ ਆਪਣਾ ਮਨ ਬਣਾਉਣਾ ਹੈ ਕਿ ਅਸੀਂ ਕਿਹੜਾ ਪੱਖ ਕਬੂਲ ਕਰਨਾ ਹੈ। ਮਹਾਭਾਰਤ ਦੇ ਯੁੱਧ ਵਿਚ ਸ੍ਰੀ ਭੀਸ਼ਮ ਪਿਤਾਮਾ ਤੇ ਦ੍ਰੋਣਾਚਾਰੀਆ ਸਭ ਤੋਂ ਵੱਡੇ ਜਰਨੈਲ ਸਨ ਪਰ ਜਦੋਂ ਉਹਨਾਂ ਸੱਚਾਈ ਦੇ ਕ੍ਰਿਸ਼ਨ ਅਵਤਾਰ ਤੋਂ ਬਾਗੀ ਹੋ ਕੇ ਵਿਰੋਧੀ ਕੈਰੋਂ ਪੱਖ ਵਿਚ ਸ਼ਮੂਲੀਅਤ ਕਬੂਲ ਕਰ ਲਈ ਤੇ ਕੈਰੋਂ ਹਾਰ ਗਏ, ਭੀਸ਼ਮ ਜੀ ਵੀ ਸਵਰਗ ਸਿਧਾਰ ਗਏ, ਦ੍ਰੋਣਾਚਾਰੀਆ ਆਪ ਤਾਂ ਮਰਿਆ ਹੀ ਸੀ ਸਗੋਂ ਕੌਮ ਨੂੰ ਹਮੇਸ਼ਾਂ ਲਈ ਮਾਰ ਗਏ ਜਿਸ ਨੂੰ ਜਦੋਂ ਤੱਕ ਗੁਰੂ ਨਾਨਕ ਅਵਤਾਰ ਨੇ ਲਾਲੋ ਨੂੰ ਗਲੇ ਨਾਲ ਨਹੀਂ ਲਾਇਆ ਉਦੋਂ ਤੱਕ ਇਸ ਕੌਮ ਦਾ ਜੋ ਹਸ਼ਰ ਹੋਇਆ ਉਹ ਕਲਮ ਦੇ ਲੇਖਾਂ ਤੋਂ ਬਾਹਰ ਹੈ। ਲਿਖਣ ਦਾ ਭਾਵ ਜਦੋਂ ਤੱਕ ਅਸੀਂ ਇਸ ਪਵਿੱਤਰ ਗਿਆਨ ਦੇ ਸਾਗਰ ਨੂੰ ਨਾ ਵਾਚ ਕੇ ਕੋਈ ਸਾਈਡ ਲਵਾਂਗੇ ਤਾਂ ਉਹ ਗਲਤ ਸਾਬਤ ਹੋ ਸਕਦੀ ਹੈ। ਜਿਸ ਲਈ ਸ੍ਰੀ ਦਸਮੇਸ਼ ਬਾਣੀ ਇਕ ਉਹ ਦੂਰਬੀਨ ਹੈ ਜੋ ਸਾਨੂੰ ਸਾਰੇ ਮੁਲਕਾਂ ਤੇ ਰਜਵਾੜਿਆਂ, ਅਵਤਾਰਾਂ ਤੇ ਦੇਵੀ, ਦੇਵਤਿਆਂ ਦੇ ਘਰ ਬੈਠਿਆਂ ਦਰਸ਼ਨ ਕਰਾਉਂਦੀ ਹੈ। ਜਿਸ ਦੇ ਰਾਹੀਂ ਅਸੀਂ ਆਪਣਾ ਚਿਹਰਾ ਤੇ ਆਪਣੀ ਦਸਤਾਰ ਦੀ ਨੁਹਾਰ ਵੀ ਦੇਖ ਸਕਦੇ ਹਾਂ। ਜਿਥੋਂ ਤੱਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਇਤਿਹਾਸ ਦਾ ਬਹੁਪੱਖੀ ਅਨੇਕ ਪ੍ਰਕਾਰੀ ਟੂਕਾਂ ਤੇ ਪ੍ਰਤੀਕਾਂ ਅਤੇ ਮਿਸਾਲਾਂ ਹਨ ਉਸ ਦੀ ਹੀ ਤਰਜਮਾਨੀ ਭਾਈ ਗੁਰਦਾਸ ਜੀ ਦੀ ਬਾਣੀ ਕਰਦੀ ਹੈ ਜੋ ਅਰਥਸ਼ੀਲ ਹੋ ਕੇ ਬੰਦ ਜਿੰਦਰੇ ਨੂੰ ਖੋਲ੍ਹਦੀ ਹੈ। ਦੇਖੋ ਰਾਮਾਇਣ ਬਾਰੇ ਉਹਨਾਂ ਦੇ ਕੀ ਵਿਚਾਰ ਹਨ? ਭਾਈ ਗੁਰਦਾਸ ਜੀ ਦੀ ਨਿਗਾਹ ਵਿਚ ਰਾਮਾਇਣ—

ਭਲਾ ਬੁਰਾ ਸੈਸਾਰ ਵਿਚਿ ਜੋ ਜੋ ਆਇਆ ਤਿਸੁ ਸਰਪਰ ਮਰਣਾ ॥
ਰਾਵਣ ਤੇ ਰਾਮਚੰਦ ਵਾਂਗਿ ਮਹਾਬਲੀ ਲੜਿ ਕਾਰਣੁ ਕਰਣਾ ॥
ਜਰੁ ਜਰਵਾਣਾ ਵਸਿ ਕਰਿ ਅੰਤਿ ਅਧਰਮ ਰਾਵਣਿ ਮਨ ਧਰਣਾ ॥
ਰਾਮ ਚੰਦੁ ਨਿਰਮਲੁ ਪੁਰਖੁ ਧਰਮਹੁ ਸਾਇਰ ਪਥਰ ਤਰਣਾ ॥
ਬੁਰਿਆਈਅਹੁ ਰਾਵਣੁ ਗਇਆ ਕਾਲਕ ਟਿਕਾ ਪਰਤ੍ਰਿਅ ਹਰਣਾ ॥
ਰਾਮਾਇਣੁ ਜੁਗਿ ਜੁਗਿ ਅਟਲੁ ਸੋ ਉਧਰੇ ਜੋ ਆਏ ਸਰਣਾ ॥
ਜਸ ਅਪਜਸ ਵਿਚਿ ਨਿਡਰ ਡਰਣਾ ॥੧੮॥੩੧॥ ਇਸ ਪਉੜੀ ਦੇ ਭਾਈ ਵੀਰ ਸਿੰਘ ਜੀ ਦੇ ਕੀਤੇ ਅਰਥ ਇਹ ਹਨ—

ਭਲਾ ਅਤੇ ਬੁਰਾ ਜੋ ਸੰਸਾਰ ਵਿਚ ਆਇਆ ਹੈ ਉਹ ਜ਼ਰੂਰ ਮਰੇਗਾ। ਰਾਵਣ ਅਤੇ ਰਾਮ ਚੰਦ ਵਾਂਗ ਮਹਾਂਬਲੀ ਲੜਾਈ ਦੇ ਕਾਰਨ ਯਤਨ ਕਰਦੇ ਰਹੇ। ਜਰ (ਬੁਢੇਪਾ) ਅਤੇ ਜਰਵਾਣਾ (ਜਮਰਾਜ) ਜਿਸ ਨੇ ਆਪਣੇ ਕਾਬੂ ਕਰ ਰੱਖੇ ਸਨ ਅੰਤ ਨੂੰ ਉਸ ਰਾਵਣ ਨੇ ਮਨ ਵਿਖੇ ਪਾਪ ਧਾਰਨ ਕੀਤਾ। ਰਾਮ

[੧]ਸੂਰ ਨੱਚੀ ਹੂਰ ॥ ਮੱਤੀ ਧੁੱਮ ਭੂਮੀ ਪੂਰ ॥੫੫੩॥ [੨]ਉੱਠੇ ਅੱਧ ਬੱਧ ਕਮੱਧ ॥ ਪੱਖਰ ਰਾਗ ਖੋਲ ਸਨੱਧ ॥ [੩]ਛੱਕੇ ਛੋਭ ਛੁੱਟੇ ਕੇਸ ॥ ਸੰਘਰ ਸੂਰ ਸਿੰਘਨ ਭੇਸ ॥੫੫੪॥ [੪]ਟੂੱਟਰ ਟੀਕ ਟੁੱਟੇ ਟੋਪ ॥ ਭੱਗੇ ਭੂਪ ਭੰਨੀ ਧੋਪ ॥ [੫]ਘੁੱਮੇ ਘਾਇ ਝੂਮੀ ਭੂਮ ॥ ਅਉਝੜ ਝਾੜ ਧੂਮੰ ਧੂਮ ॥੫੫੫॥ [੬]ਬੱਜੇ ਨਾਦ ਬਾਦ ਅਪਾਰ ॥ ਸੱਜੇ ਸੂਰ ਵੀਰ ਜੁਝਾਰ ॥ [੭]ਜੁੱਝੇ ਟੂਕ ਟੂਕ ਹੁਐ ਖੇਤ ॥ ਮੱਤੇ ਮੱਦ ਜਾਣ ਅਚੇਤ ॥੫੫੬॥ [੮]ਛੁੱਟੇ ਸਸਤ੍ਰ ਅੱਸਤ੍ਰ ਅਨੰਤ ॥ ਰੰਗੇ ਰੰਗ ਭੂਮ ਦੁਰੰਤ ॥ [੯]ਖੁੱਲੇ ਅੰਧ ਧੁੰਧ ਹਥਿਯਾਰ ॥ ਬਕੇ ਸੂਰਵੀਰ ਬਿਕ੍ਰਾਰ ॥੫੫੭॥ [੧੦]ਬਿਥੁਰੀ ਲੁੱਥ ਜੁੱਥ ਅਨੇਕ ॥ ਮੱਚੇ ਕੋਟਿ ਭੱਗੇ ਏਕ ॥ [੧੧]ਹੱਸੇ ਭੂਤ ਪ੍ਰੇਤ ਮਸਾਣ ॥ ਲੁੱਝੇ ਜੁੱਝ ਰੁੱਝ ਕ੍ਰਿਪਾਣ ॥੫੫੮॥ [੧੨]ਬਹੜਾ ਛੰਦ ॥ ਅਧਕ ਰੋਸ ਕਰ ਰਾਜ ਪਖਰੀਆ ਧਾਵਹੀ ॥ ਰਾਮ ਰਾਮ ਬਿਨੁ ਸੰਕ ਪੁਕਾਰਤ ਆਵਹੀ ॥ [੧੩]ਰੁੱਝ ਜੁੱਝ ਝੜ ਪੜਤ ਭਯਾਨਕ ਭੂਮ ਪਰ ॥ ਰਾਮਚੰਦ੍ਰ ਕੇ ਹਾਥ ਗਏ ਭਵਸਿੰਧ ਤਰ ॥੫੫੯॥ [੧੪]ਸਿਮਟ ਸਾਂਗ ਸੰਗ੍ਰਹੈ ਸਮੂਹ ਹੁਐ ਜੂਝਹੀ ॥ ਟੂਕ ਟੂਕ ਹੁਐ ਗਿਰਤ ਨ ਘਰ ਕੱਹੁ ਬੂਝਹੀ ॥ [੧੫]ਖੰਡ ਖੰਡ ਹੁਐ ਗਿਰਤ ਖੰਡ ਧਨ ਖੰਡ ਰਨ ॥ ਤਨਕ ਤਨਕ ਲਗ ਜਾਂਹਿ ਅਸਨ ਕੀ ਧਾਰ ਤਨ[ੳ] ॥੫੬੦॥ ਸੰਗੀਤ ਬਹੜਾ ਛੰਦ ॥ [੧੬]ਸਾਗੜਦੀ ਸਾਂਗ ਸੰਗ੍ਰਹੈਂ ਤਾਗੜਦੀ ਰਣ ਤੁਰੀ ਨਚਾਵਹਿ ॥ ਝਾਗੜਦੀ ਝੂਮ ਗਿਰ ਭੂਮਿ ਸਾਗੜਦੀ ਸੁਰ ਪੁਰਹਿ ਸਿਧਾਵਹਿ ॥ [੧੭]ਆਗੜਦੀ ਅੰਗ ਹੁਐ ਭੰਗ ਆਗੜਦੀ ਆਹਵ ਮਹਿ ਡਿਗਹੀ ॥ ਹੋ ਬਾਗੜਦੀ ਵੀਰ ਬਿਕ੍ਰਾਰ ਸਾਗੜਦੀ ਸ੍ਰੋਣਤ ਤਨ ਭਿਗਹੀ ॥੫੬੧॥ [੧੮]ਰਾਗੜਦੀ ਰੋਸ ਰਿਪਰਾਜ ਲਾਗੜ ਦੀ ਲਛਮਣ ਪੈ ਧਾਯੋ ॥ ਕਾਗੜਦੀ ਕ੍ਰੋਧ ਤਨ ਕੁੜਯੋ ਪਾਗੜਦੀ ਹੁਐ ਪਵਨ ਸਿਧਾਯੋ ॥ ਆਗੜਦੀ ਅਨੁਜ ਉਰ ਤਾਤ ਘਾਗੜਦੀ ਗਹਿ ਘਾਇ ਪ੍ਰਹਾਰਯੋ ॥ ਝਾਗੜਦੀ ਝੂਮਿ ਭੂਅ ਗਿਰਯੋ ਸਾਗੜਦੀ ਸੁਤ ਬੈਰ ਉਤਾਰਯੋ ॥੫੬੨॥ [੨੦]ਚਾਗੜਦੀ ਚਿੰਕ ਚਾਂਵਡੀ ਡਾਗੜਦੀ ਡਾਕਣ ਡੱਕਾਰੀ ॥ ਭਾਗੜਦੀ ਭੂਤ ਭਰਹਰੇ ਰਾਗੜਦੀ ਰਣ ਰੋਸ ਪ੍ਰਜਾਰੀ ॥ [੨੧]ਮਾਗੜਦੀ ਮੂਰਛਾ ਭਯੋ ਲਾਗੜਦੀ ਲਛਮਣ ਰਨ ਜੁਝ੍ਯੋ ॥ [੨੨]ਜਾਗੜਦੀ ਜਾਣ ਜੁਝਿ ਗਯੋ ਰਾਗੜਦੀ ਰਘਪਤ ਇਮ ਬੁਝਯੋ[ਅ] ॥੫੬੩॥

ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਲਛਮਨ ਮੂਰਛਨਾ ਭਵੇਤ ਧਿਆਇ ਸਮਾਪਤ ਮਸਤੁ ॥

---

ੳ ਇਹ ਹੈ ਯੁੱਧ ਦੀ ਸਪ੍ਰਿਟ ਦਾ ਅਸਲ ਨਿਸ਼ਾਨਾ (ਸੁਰ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਚੈ ਭਾਂਡੇ) ਅੰਗ ੩੩੮॥ ਕਬੀਰ ਜੀ ।

ਅ ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ ਮਨ ਤਨਿ ਜੁਝੁ ਅਪਾਰੁ ॥ ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥ ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥੨੫॥ ਮਨ ਮਹਿ ਝੁਰੈ ਰਾਮਚੰਦਰ ਸੀਤਾ ਲ੍ਹਛਮਣ ਜੋਗ ॥ ਹਣ ਵੰਤਰੁ ਆਰਾਧਿਆ ਆਇਆ ਕਰ ਸੰਜੋਗੁ ॥ ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥ ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥ ਅੰਗ ੧੪੧੨॥ ਮ: ੧॥ ਜਿਹੜੇ ਮੇਰੇ ਸਤਿਕਾਰ ਯੋਗ ਵਿਦਵਾਨ ਇਹਨਾਂ ਸ੍ਰੀ ਦਸਮੇਸ਼ ਜੀ ਦੇ ਲੇਖਾਂ ਨੂੰ ਗੁਰਬਾਣੀ ਵਿਚ ਉਦਾਹਰਣ ਨੂੰ ਵੀ ਅਯੋਗ ਕਹਿੰਦੇ ਹਨ ਉਹ ਸੋਚ ਕੇ ਵੇਖਣ ਕਿ ਗੁਰਬਾਣੀ ਜਿਸ ਨੂੰ ਕਿਹਾ ਜਾਂਦਾ ਹੈ ਆਦਿ ਬਾਣੀ ਵਿਚ ਇਸ ਦੀ ਕਿਥੇ ਮੁਖਾਲਪਤ ਕੀਤੀ ਹੋਈ ਹੈ । ਜੇ ਆਦਿ ਬਾਣੀ ਨੂੰ ਸ੍ਰੀ ਦਸਮੇਸ਼ ਬਾਣੀ ਖੋਲਕੇ ਥੋੜ੍ਹੇ ਜਿਹੇ ਉਨਰੀ ਢੰਗ ਨਾਲ ਸਮਝਕੇ ਕੁਝ ਸਾਡੇ ਪਲੇ ਪਾਉਂਦੀ ਹੈ ਤਾਂ ਇਹ ਗੁਰਬਾਣੀ ਦੀ ਪਦਵੀ ਤੋਂ ਕਿਵੇਂ ਹੇਠਾਂ ਡਿੱਗ ਪਈ ? ਰਾਮ ਨੂੰ ਕਿਵੇਂ ਇਹ ਆਪਣੇ ਕੀਤੇ ਕਿਸੇ ਕਰਮ ਦਾ ਫਲ ਭੁਗਤਣਾ ਪਿਆ ਸੀ । ਅਤੇ ਰਾਮ ਵਿਚ ਕਿਤਨੇ ਕੁ ਬਲ ਦਾ ਅਧਿਕਾਰ ਸੀ ? ਲਛਮਣ ਕਿਵੇਂ ਮਾਰਿਆ ਗਿਆ ਸੀ, ਰਾਮ ਨੂੰ ਹਨੂਮਾਨ ਦੇ ਮਿਲਣ ਦਾ ਸੰਜੋਗ ਕਿਵੇਂ ਸੰਵਾਰੇ ਇਹ ਸਾਰੇ ਪ੍ਰਸ਼ਨ ਸਾਡੇ ਸਾਹਮਣੇ ਆਦਿ ਬਾਣੀ ਰਾਵਣ ਦੈਂਤ ਨੇ ਕੇਹੜੀ ਭੁਲ ਕਰੀ ਜਿਸ ਨੂੰ ਉਹ ਸਮਝਿਆ ਹੀ ਨਹੀਂ । ਪ੍ਰਭੂ ਨੇ ਰਾਮ ਦੇ ਕੰਮ ਕਿਵੇਂ ਸੰਵਾਰੇ ਇਹ ਸਾਰੇ ਪ੍ਰਸ਼ਨ ਸਾਡੇ ਸਾਹਮਣੇ ਆਦਿ ਬਾਣੀ ਨੇ ਰੱਖੇ ਹਨ, ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਬਾਣੀ ਨੇ ਸਾਰੇ ਹਲ ਕਰਕੇ ਸਾਨੂੰ ਸਮਝਾਇਆ ਹੈ । ਫੇਰ ਇਹ ਬਾਣੀ ਗੁਰ ਸਿੱਖਾਂ ਨੂੰ ਕੌੜੀ ਲਗਣ ਦਾ ਕਾਰਣ ਕੀ ਹੋਇਆ ? ਸਾਡੀ ਬੇ ਸਮਝੀ ਤੋਂ ਬਿਨਾਂ । ਕੀ ਬਾਣੀ ਸਾਨੂੰ ਹਲੂਣ ਦੀ ਨਹੀਂ ਜੋ ਕਹਿੰਦੀ ਹੈ ਕਿ ਐ ਮੂਰਖ ਮਨਾ ਜਿਨਾ ਕੀਤੇ ਕਰਮਾ ਨੂੰ ਰਾਮਚੰਦਰ ਵੀ ਟਾਲ ਨਹੀਂ ਸਕਿਆ ਐ ਭੜੂਏ ਮਨ ਤੂੰ ਜੋ ਅਝੱਕ ਹੋ ਕੇ ਕੁਕਰਮ ਕਰੀਂ ਜਾਂਦਾ ਹੈ ਤੂੰ ਇਹਨਾਂ ਦੇ ਸਿਟੇ ਭੁਗਤਣ ਤੋਂ ਕਿਵੇਂ ਬਚ ਸਕੇਂਗਾ ? ਇਹਨਾਂ ਸਾਡੇ ਕੀਤੇ ਕਰਮਾ ਦਾ ਹੀ ਸਾਰ ਵਿਸਥਾਰ ਹੈ ਕਰਮ ਕਰਤੂਤਿ ਬੇਲਿ ਬਿਸਥਾਰੀ ॥ ਅੰਗ ੩੫੧॥ ਮ: ੧॥ ਦਾਧੀਲੇ ਲੰਕਾ ਗੜ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਇ ਤੋਖੀਲੇ ਹਰੀ ॥ ਕਰਮ ਕਰਿ ਕਛਟੀ ਮਫੀਟਸਿ ਰੀ ॥ ਪੂਰਬ ਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮ ਚ ਨਾਮੰ ॥ ਅੰਗ ੬੯੫॥ ਤ੍ਰਿਲੋਚਨ ।

---

☚ ਚੰਦ ਨਿਰਮਲ ਪੁਰਖ ਭਲਾ ਸੀ, ਧਰਮ ਨਾਲ ਸਮੁੰਦਰ ਪਰ ਪੱਥਰ ਤਰ ਪੈਂਦੇ ਹਨ ਭਾਵ ਅਣਹੋਣੇ ਕੰਮ ਹੋ ਜਾਂਦੇ ਹਨ, ਰਾਮ ਚੰਦਰ ਨੇ ਫਕੀਰੀ ਦੀ ਦਸ਼ਾ ਵਿਚ ਬਲੀ ਰਾਵਣ ਨੂੰ ਮਾਰ ਲਿਆ । ਇਹ ਉਸ ਦੇ ਨੇਕ ਹੋਣ ਦਾ ਪ੍ਰਤਾਪ ਸੀ । ਰਾਵਣ ਦਾ ਬੁਰਿਆਈ ਦੇ ਕਾਰਨ ਨਾਸ਼ ਹੋ ਗਿਆ । ਰਾਮ ਚੰਦਰ ਦੀ ਇਸਤਰੀ ਸੀਤਾ ਨੂੰ ਚੁਰਾ ਕੇ ਲੈ ਆਂਦਾ ਸੀ ਇਸ ਲਈ ਪਰ ਤ੍ਰੀਆ ਹਰਨ ਦਾ ਕਲੰਕ ਲੈ ਗਿਆ । ਰਾਮ ਚੰਦਰ ਦੀ ਕਥਾ ਭਾਵ ਜਸ ਜੁਗਾਂ- ☛

੧ ਸੂਰਮੇ ਯੁੱਧ ਵਿਚ ਜੁਟੇ ਹੋਏ ਨੇ ਹੂਰਾਂ ਨੱਚ ਰਹੀਆਂ ਹਨ। ਜੋ ਸਾਰੀ ਧਰਤੀ ਤੇ ਧੁਮ ਪੈ ਗਈ ਹੈ ॥੫੫੩॥

੨ ਅੱਧ-ਪਚੱਧ ਕੱਟੇ ਹੋਏ ਫੌਲਾਦੀ ਜਾਲਦਾਰ ਝੁੱਲ ਜਾਂ ਸੰਜੋਆਂ। ਵਢੀਆਂ ਹੋਈਆਂ ਉਠਦੇ ਹਨ ਹਥਿਆਰ ਬਧੇ ਹੋਏ ।

੩ ਕ੍ਰੋਧ ਨਾਲ ਭਰੇ ਹੋਏ ਤੇ ਕੇਸ ਖੁਲੇ । ਯੁੱਧ ਯੋਧਾ ਜਿਨ੍ਹਾਂ ਨੇ ਸ਼ੇਰਾਂ ਦਾ ਰੂਪ ਧਾਰਿਆ ਹੋਇਆ ਹੈ ॥੫੫੪॥

੪ ਸਿਰ ਨੰਗੇ ਹੋ ਗਏ ਹਨ ਕਿਉਂਕਿ ਟੋਪ ਟੁੱਟ ਗਏ ਹਨ। ਭੂਪ (ਰਾਜੇ) ਭੱਜੇ ਜਾਂਦੇ ਹਨ ਜਿਨ੍ਹਾਂ ਦੀ ਤਲਵਾਰ ਟੁੱਟ ਗਈ ਹੈ।

੫ ਘਾਇਲ ਘੂਮ ਕੇ ਝੂਮ ਕੇ ਧਰਤੀ ਤੇ ਡਿੱਗ ਗਏ ਹਨ । ਉਜਾੜ ਬੀਆਬਾਨ ਵਿਚ ਧੂੜ ਉੱਡ ਕੇ ਧੂਆਂ ਧਾਰ ਹੋ ਗਿਆ ਹੈ ॥੫੫੫॥

੬ ਵਾਜਿਆਂ ਦੇ ਵੱਜਣ ਦੀ ਆਵਾਜ਼ ਅਪਾਰ ਆ ਰਹੀ ਹੈ । ਸੂਰਬੀਰ ਜੁਝਾਰੂ ਯੋਧੇ ਸ਼ਸਤਰਾਂ ਨਾਲ ਸਜੇ ਹੋਏ ਹਨ ।

੭ ਖੇਤ ਦੇ ਵਿਚ ਟੁਕੜੇ-ਟੁਕੜੇ ਹੋ ਕੇ ਜੂਝ ਗਏ ਨੇ (ਮਰ ਗਏ ਹਨ) ਜੋ ਇਉਂ ਜਾਪਦੇ ਹਨ ਜਿਵੇਂ ਸ਼ਰਾਬੀ ਬੇਹੋਸ਼ ਪਏ ਹਨ ॥੫੫੬॥

੮ ਅਨੇਕਾਂ ਹੀ ਸ਼ਸਤਰ-ਅਸਤਰ ਡਿੱਗੇ ਪਏ ਹਨ । ਦੂਰ-ਦੂਰ ਤੱਕ ਲਹੂ ਨਾਲ ਧਰਤੀ ਰੰਗੀ ਗਈ ਹੈ ।

੯ ਅੰਧਾ-ਧੁੰਧ ਹਥਿਆਰ ਖੁਲੇ ਹੋਏ ਨੇ ਸੂਰਮੇ ਬੇਹੁਦਾ ਬੋਲਦੇ ਹਨ ॥੫੫੭॥

੧੦ ਲੋਥਾਂ ਦੇ ਢੇਰ ਖਿਲਰੇ ਪਏ ਹਨ ਅਨੇਕਾਂ ਹੀ ਕ੍ਰੋੜਾਂ ਲੜ ਰਹੇ ਹਨ ਇਕ ਭੱਜ ਗਏ ਹਨ ।

੧੧ ਭੂਤ-ਪ੍ਰੇਤ ਤੇ ਮਸਾਣ ਹੱਸਦੇ ਹਨ । ਸੂਰਮੇ ਕ੍ਰਿਪਾਨਾਂ ਲੈ ਕੇ ਯੁੱਧ ਦੇ ਵਿਚ ਰੁੱਝੇ ਹੋਏ ਹਨ ॥੫੫੮॥

੧੨ ਬਹੜਾ ਛੰਦ ॥ ਰਾਵਣ ਵੱਲੋਂ ਬੜੇ ਕ੍ਰੋਧ ਕਰਕੇ ਰਾਜ ਕੁਮਾਰ ਆਉਂਦੇ ਹਨ । ਘੋੜਿਆਂ ਤੇ ਚੜ੍ਹਕੇ ਬਿਨਾਂ ਕਿਸੇ ਭੈ ਤੋਂ ਕਿਥੇ ਰਾਮ ਕਿਥੇ ਹੈ ਰਾਮ ? ਕਹਿੰਦੇ ਹਨ ।

੧੩ ਯੁੱਧ ਵਿਚ ਰੁੱਝ ਕੇ ਅੰਤ ਜੂਝ ਕੇ ਧਰਤੀ ਤੇ ਝੜ ਪੈਂਦੇ ਹਨ ਡਰਾਉਣੀ ਭਿਆਨਕ ਯੁੱਧ ਭੂਮੀ ਉਪਰ ਰਾਮ ਚੰਦਰ ਦੇ ਹੱਥੋਂ ਭਿਆਨਕ ਸੰਮੁਦਰ ਨੂੰ ਤਰਕੇ ਚਲੇ ਗਏ ॥੫੫੯॥

੧੪ ਬਰਛੇ ਤੇ ਨੇਜੇ ਪਕੜ ਕੇ ਸਾਹਮਣੇ ਆ ਕੇ ਲੜਦੇ ਹਨ। ਟੋਟੇ-ਟੋਟੇ ਹੋ ਕੇ ਡਿੱਗਦੇ ਹਨ ਪਰ ਘਰ ਨੂੰ ਯਾਦ ਨਹੀਂ ਕਰਦੇ।

੧੫ ਟੋਟੇ-ਟੋਟੇ ਹੋ ਕੇ ਡਿੱਗ ਤਾਂ ਪੈਂਦੇ ਨੇ ਰਣ ਰੂਪੀ ਧਨ ਨੂੰ ਖੰਡਨ ਨਹੀਂ ਹੋਣ ਦਿੰਦੇ । ਬੋਟੀ-ਬੋਟੀ ਤਲਵਾਰ ਦੀ ਧਾਰ ਨਾਲ ਹੋ ਕੇ ਡਿੱਗ ਜਾਂਦੇ ਹਨ ॥੫੬੦॥ ਸੰਗੀਤ ਬਹੜਾ ਛੰਦ ॥

੧੬ ਸਾਗੜਦੀ ਬਰਛਾ ਹੱਥ ਫੜ ਕੇ ਯੁੱਧ ਵਿਚ ਘੋੜੀਆਂ ਨਚਾਉਂਦੇ ਹਨ ਅਤੇ ਲੜਦੇ ਹੋਏ ਜ਼ਖਮੀ ਹੋ ਕੇ ਘੁਮ ਕੇ ਰਿਹਾ ਪੈਂਦੇ ਤੇ ਸੁਰਗਾ ਪੁਰੀ ਨੂੰ ਚਲੇ ਜਾਂਦੇ ਹਨ ।

੧੭ ਅੰਗ ਕੱਟੇ ਜਾਂਦੇ ਨੇ ਪਰ ਭੱਜਦੇ ਨਹੀਂ ਯੁੱਧ ਭੂਮੀ ਦੇ ਵਿਚ ਹੀ ਡਿੱਗ ਪੈਂਦੇ ਹਨ । ਬੇਕਰਾਰ ਹੋ ਕੇ ਸੂਰਮੇ ਲਹੂ ਨਾਲ ਸਰੀਰ ਭਿੱਜ ਜਾਂਦੇ ਹਨ ॥੫੬੧॥

੧੮ ਕ੍ਰੋਧ ਵਿਚ ਆ ਕੇ ਵੈਰੀ ਰੌਣ ਰਾਜਾ ਨੇ ਲਛਮਣ ਤੇ ਧਾਵਾ ਬੋਲ ਦਿੱਤਾ। ਜਿਸਦਾ ਤਨ ਕ੍ਰੋਧ ਨਾਲ ਸੜ ਕੇ ਕੁੜ ਗਿਆ ਸੀ ਹਵਾ ਰੂਪ ਹੋ ਕੇ ਗਿਆ ।

੧੯ ਰਾਮ ਚੰਦਰ ਦੇ ਅਨਜ (ਛੋਟੇ ਭਾਈ) ਦੀ ਉਰ ਛਾਤੀ ਵਿਚ ਬਰਛੀ ਫੜ ਕੇ ਘਾਉ ਮਾਰ ਦਿੱਤਾ । ਜਿਸਦੇ ਲਗਦੇ ਸਾਰ ਲਛਮਣ ਘੁਮੇਟਣੀ ਖਾ ਕੇ ਧਰਤੀ ਤੇ ਡਿੱਗ ਪਿਆ ਅਤੇ ਰਾਵਣ ਨੇ ਆਪਣੇ ਪੁੱਤਰ ਇੰਦਰ ਜੀਤ ਮੇਘ ਨਾਥ ਦਾ ਬਦਲਾ ਲੈ ਲਿਆ ॥੫੬੨॥

੨੦ ਚਾਗੜਦੀ ਚੁੜੇਲਾਂ ਚੀਕਾਂ ਮਾਰਦੀਆਂ ਹਨ ਅਤੇ ਡਾਇਣਾਂ ਡਕਾਰ ਮਾਰਦੀਆਂ ਹਨ । ਭੂਤ ਭੌਂਹੇ ਫਿਰਦੇ ਨੇ ਯੁੱਧ ਕ੍ਰੋਧ ਨਾਲ ਸੜ-ਬਲ ਰਿਹਾ ਹੈ ।

੨੧ ਲਛਮਣ ਮੂਰਛਾ ਹੋ ਗਿਆ ਹੈ ਜਾਪਦਾ ਸੀ ਕਿ ਖੇਤ ਦੇ ਵਿਚ ਯੁੱਧ ਕਰਦਾ ਸ਼ਹੀਦ ਹੋ ਗਿਆ ਹੈ ।

੨੨ ਰਾਮਚੰਦਰ ਨੇ ਇਹ ਸਮਝ ਲਿਆ ਕਿ ਭਾਈ ਲਛਮਣ ਕਿ ਵੀਰ ਸ਼ਹੀਦ ਹੋ ਗਿਆ ਹੈ ॥੫੬੩॥

ਇਤਿ ਸ੍ਰੀ ਬਚਿਤ੍ਰ ਨਾਟਕ ਰਾਮਵਤਾਰ ਲਛਮਣ ਮੂਰਛਾ ਹੋ ਗਿਆ ਅਧਿਆਇ ਸ਼ੁਭ ਸਮੇਂ ਸਮਾਪਤ ਹੈ ।

---

☛ ਜੁਗਾਂ ਵਿਖੇ ਅਟੱਲ ਹੈ ਭਾਵ ਤ੍ਰੇਤੇ ਤੋਂ ਕਲਜੁਗ ਤੱਕ ਤੁਰੀ ਆਈ ਹੈ । ਗੱਲ ਕੀ ਉਧਰਦੇ ਉਹ ਹਨ ਜੋ ਸ਼ਰਨ ਲੈਂਦੇ ਹਨ, ਆਕੀ ਸਦਾ ਪਚਦੇ ਹਨ। ਨਿਡਰ ਅਥਵਾ ਗੁਸਤਾਖ ਜੱਸ ਅਪਜਸ ਦਾ ਡਰ ਨਹੀਂ ਰੱਖਦੇ । ਇਸ ਤੋਂ ਇਹ ਸਿਖਿਆ ਮਿਲਦੀ ਹੈ ਕਿ ਭਲੇ ਉਹ ਕੰਮ ਕਰਦੇ ਹਨ ਜਿਸ ਕਰਕੇ ਜਸ ਹੋਵੇ ਅਤੇ ਰਾਵਣ ਵਾਂਗ ਨਿਡਰ ਪੁਰਸ਼ ਜਸ ਅਪਜਸ ਦੀ ਕੋਈ ਪਰਵਾਹ ਨਹੀਂ ਰੱਖਦੇ, ਖੋਟੇ ਕਰਮਾਂ ਉੱਪਰ ਹੀ ਕਰਮਕੱਸਾ ਰੱਖਦੇ ਹਨ । ਲਿਖਿਆ ਹੈ ਕਿ ਮਾਨਨਯ ਪੁਰਖ ਨੂੰ ਕਰੋੜ ਵਾਰ ਮਰਨ ਦੇ ਸਮਾਨ ਅਪਜਸ ਤੋਂ ਡਰ ਲਗਦਾ ਹੈ ਪਰੰਤੂ ਨਿਡਰਾਂ ਨੂੰ ਕੋਈ ਨਹੀਂ ਲਗਦਾ, ਜਿਸ ਲਈ ਇਹ ਉਦਾਹਰਨ ਵਰਤੀ ਗਈ ਹੈ ਤਾਂ ਕਿ ਐਸਾ ਕੋਈ ਨਾ ਕਰੇ ।

ਸੋਇਨ ਲੰਕਾ ਵਡਾ ਗੜ੍ਹ ਖਾਰ ਸਮੁੰਦ ਵਿਜੇਹੀ ਖਾਈ ॥ ਲਖ ਪੁਤ੍ਰ ਪੋਤੇ ਸਵਾ ਲਖ ਕੁੰਭਕਰਨ ਮਹਿਰਾਵਣ ਭਾਈ ॥
ਪਵਣੁ ਬੁਹਾਰੀ ਦੇਇ ਨਿਤਿ ਇੰਦ੍ਰ ਭਰੇ ਪਾਣੀ ਵਰ੍ਹਿਆਈ ॥ ਬੈਸੰਤਰੁ ਰਸੋਈਆ ਸੂਰਜੁ ਚੰਦੁ ਚਰਾਗ ਦੀਪਾਈ ॥
ਬਹੁ ਖੂਹਣਿ ਚਤਰੰਗ ਦਲ ਦੇਸ ਨ ਵੇਸ ਨ ਕੀਮਤਿ ਪਾਈ ॥ ਮਹਾਦੇਵ ਦੀ ਸੇਵ ਕਰਿ ਦੇਵ ਦਾਨਵ ਰਹਦੇ ਸਰਣਾਈ ॥
ਅਪਜਸ ਲੈ ਦੁਰਮਤਿ ਬੁਰਿਆਈ ॥੧੯॥੩੧॥ ਭਾਵਾਰਥ—

ਖੋਟੀ ਮੱਤ ਵਾਲੇ ਰਾਵਣ ਨੇ ਬੁਰਿਆਈ ਦੇ ਕਾਰਨ ਅਪਜਸ ਹੀ ਲਿਆ । ਸੋਨੇ ਦੀ ਲੰਕਾ ਉਸ ਦਾ ਵੱਡਾ ਕਿਲ੍ਹਾ ਸੀ ਜਿਸ ਦੇ ਦੁਆਲੇ ਖਾਰੇ ਸਮੁੰਦਰ ਜਿਹੀ ਖਾਈ ਸੀ । ਲੱਖ ਪੁੱਤਰ ਅਤੇ ਸਵਾ ਲੱਖ ਪੋਤਰੇ, ਕੁੰਭਕਰਨ ਸਕਾ ਭਰਾ ਤੇ ਮਹਿਰਾਵਣ ਮਸੇਰਾ ਭਰਾ ਸੀ। ਪਵਣ ਨਿਤਾਪ੍ਰਤੀ ਝਾੜੂ ਦਿੰਦੀ ਸੀ, ਇੰਦਰ ਜ਼ੋਰਾਵਰੀ ਪਾਣੀ ਭਰਦਾ ਸੀ ਭਾਵ ਕੁਦਰਤੀ ਤਾਕਤਾਂ ਤੋਂ ਕੰਮ ਲੈਣਾ ਜਾਣਦਾ ਸੀ। ਅਗਨੀ ਰਸੋਈਆ ਸੀ ਅਤੇ ਸੂਰਜ, ਚੰਦ ਉਸ ਦੇ ਚਿਰਾਗ ਦੇ ਜਲਾਉਣ ਵਾਲੇ ਸਨ । ਕਈ ਖੂਹਣੀਆਂ ਸੈਨਾ ਚਤਰੰਗਨੀਆਂ ਦੇ ਦਲ ਮੌਜੂਦ ਸਨ, ਦੇਸ਼ਾਂ ਅਤੇ ਪੁਸ਼ਾਕਾਂ ਦੀ ਕੀਮਤ ਹੀ ਨਹੀਂ ਸੀ । ਸ਼ਿਵ ਦੀ ਸੇਵਾ ਕਰਕੇ ਦੇਵਤੇ ਤੇ ਦੈਂਤ ਉਸ ਦੀ ਸ਼ਰਨ ਰਹਿੰਦੇ ਸਨ । ਪਰੰਤੂ ਕਈ ਖੋਟੀ ਨੀਅਤ ਵਾਲੇ ਨੇ ਬੁਰਿਆਈ ਕਰਕੇ ਅਪਜਸ ਹੀ ਲਿਆ ਭਾਵ ਇੱਛਾ ਪ੍ਰਤਾਪੀ ਹੋ ਕੇ ਰਾਵਣ ਨੇ ਬੁਰਿਆਈ ਦੇ ਕਾਰਨ ਪਰਾਈ ਇਸਤਰੀ ਚੁਰਾਈ, ਮੁਕਾਲਕ ਦਾ ਟਿੱਕਾ ਹੀ ਲੀਤਾ ।

ਰਾਮ ਚੰਦੁ ਕਾਰਣ ਕਾਰਣ ਵਸਿ ਹੋਇ ਦੇਹ ਧਾਰੀ ॥ ਮੰਨਿ ਮਤੇਈ ਆਗਿਆ ਲੈ ਵਣਵਾਸੁ ਵਡਾਈ ਚਾਰੀ ॥
ਪਰਸਰਾਮ ਦਾ ਬਲੁ ਹਰੈ ਦੀਨ ਦਇਆਲੁ ਗਰਬ ਪਰਹਾਰੀ ॥ ਸੀਤਾ ਲਖਮਣ ਸੇਵ ਕਰਿ ਜਤੀ ਸਤੀ ਸੇਵਾ ਹਿਤਕਾਰੀ ॥
ਰਾਮਾਇਣੁ ਵਰਤਾਇਆ ਰਾਮ ਰਾਜ ਕਰਿ ਸ੍ਰਿਸਟਿ ਉਧਾਰੀ ॥ ਮਰਣੁ ਮੁਣਸਾ ਸਚੁ ਹੈ ਸਾਧ ਸੰਗਤਿ ਮਿਲਿ ਪੈਜ ਸਵਾਰੀ ॥
ਭਲਿਆਈ ਸਤਿਗੁਰ ਮਤਿ ਸਾਰੀ ॥੨੦॥੩੧॥ ਭਾਵਾਰਥ—

ਕਾਰਣਵਸ—ਦੇਵਤਿਆਂ ਦੀ ਬੇਨਤੀ ਕਾਰਣ ਸੀ ।

ਰਾਮ ਚੰਦ ਕਾਰਣ ਕਰਣ ਨੇ ਕਾਰਨ ਦੇ ਵੱਸ ਹੋ ਕੇ ਦੇਹਧਾਰੀ, ਮਤੇਈ ਮਾਂ ਦੀ ਆਗਿਆ ਮੰਨ ਕੇ ਚੌਦਾਂ ਵਰ੍ਹੇ ਬਨਵਾਸ ਲੈ ਕੇ ਵਡਿਆਈ ਫੈਲਾਈ। ਭਾਵ ਪਿਤਾ ਦਾ ਪ੍ਰਣ ਪੂਰਾ ਕੀਤਾ, ਪਰਸ ਰਾਮ ਦਾ ਹੰਕਾਰ ਦੂਰ ਕੀਤਾ, ਗਰੀਬਾਂ 'ਤੇ ਦਿਆ ਕੀਤੀ ਤੇ ਹੰਕਾਰੀਆਂ ਨੂੰ ਮਾਰਿਆ । ਸੀਤਾ ਅਤੇ ਲਛਮਣ ਰਾਮ ਦੀ ਸੇਵਾ ਕਰਕੇ ਜਤੀ-ਸਤੀ ਅਤੇ ਸੇਵਾ ਦੇ ਪ੍ਰੇਮੀ ਰਹੇ । ਰਾਮ ਨੇ ਰਾਜ ਕਰਕੇ ਸ੍ਰਿਸ਼ਟੀ (ਨਗਰੀ ਅਯੁਧਿਆ ਦਾ ਰਾਜ) ਉਧਾਰ ਦਿੱਤੀ ਅਤੇ ਰਾਮਾਇਣ ਫੈਲਾ ਦਿੱਤੀ । ਭਾਵ ਸਾਰੇ ਲੋਕ ਉਸ ਦੇ ਨਿਆਂ ਦਾ ਜਸ ਕਰਦੇ ਹਨ, ਰਾਮ ਰਾਜ ਦੀ ਸ਼ੋਭਾ ਕਰਨ ਲੱਗੇ । ਮਰਨਾ ਉਨ੍ਹਾਂ ਸੂਰਮਿਆਂ ਦਾ ਸਫਲ ਹੈ ਜਿਨ੍ਹਾਂ ਨੇ ਸਾਧ ਸੰਗਤ ਵਿਖੇ ਮਿਲ ਕੇ ਆਪਣੀ ਪੈਜ ਸਵਾਰ ਲਈ ਹੈ। ਉਹ ਕੀ ਹੈ ? ਗੁਰੂ ਨਾਨਕ ਦੀ ਮੱਤ, ਸਿਖਿਆ ਲੈ ਕੇ ਭਲਿਆਈ ਸ੍ਰੇਸ਼ਟ ਕੀਤੀ ਹੈ ਜਿਸ ਨੇ ਆਪਣਾ ਉਧਾਰ ਕਰਕੇ ਸਾਥੀਆਂ ਨੂੰ ਵੀ ਤਾਰ ਦਿੱਤਾ ਹੈ ।

ਭਾਵ ੧੮-੨੦ ਪਉੜੀ ਵਿਚ ਰਾਮ-ਰਾਵਣ ਦੀ ਕਥਾ ਵੀ ਇਕਾਂਗੀ ਦ੍ਰਿਸ਼ਟਾਂਤ ਹੈ। ਰਾਵਣ ਦਾ ਪ੍ਰਤ੍ਰਿਯ ਹਰਨ ਦਾ ਕਲੰਕ ਅਤੇ ਰਾਮ ਚੰਦਰ ਦਾ ਨਿਆਇਸ਼ੀਲ, ਨੇਕ ਰਾਜ ਕਰਨ ਦਾ ਜਸ ਦੱਸ ਕੇ ਇਹ ਸਿਧਾਂਤ ਸਮਝਾਉਣ ਤੋਂ ਭਾਵ ਹੈ ਕਿ ਮਰਨਾ ਤਾਂ ਸਭ ਨੇ ਹੈ ਪਰ ਸਫਲ ਮਰਨਾ ਉਨ੍ਹਾਂ ਦਾ ਹੈ ਜੋ ਨੇਕੀ ਕਰਕੇ ਨੇਕੀ ਖੱਟ ਲੈ ਗਏ ਹਨ ਅਤੇ ਸਾਧ ਸੰਗ ਕਰਕੇ ਜਿਨ੍ਹਾਂ ਦੁਰਮਤਿ ਦੂਰ ਕੀਤੀ ਤੇ ਨਾਮ ਜਪਿਆ ਹੈ ।

ਇਹਨਾਂ ਹੀ ਪਵਿੱਤਰ ਵਿਚਾਰਾਂ ਨੂੰ ਮਹਾਨ ਪਾਵਨ ਵਿਚਾਰਾਂ ਦੇ ਸਰੋਤ ਸ੍ਰੀ ਦਸਮੇਸ਼ ਜੀ ਨੇ ਤੂਲ ਵਿਚ ਲਿਜਾਂਦੇ ਹੋਏ ਸੋਹਣੇ ਸੁੰਦਰ ਓਨਰੀ ਢੰਗ ਦੇ ਵਿਚ ਗੁੰਥਨ ਕਰਕੇ ਐਸੇ ਪਾਵਨ ਸ਼ਬਦਾਂ ਵਿਚ ਪਰੋਇਆ ਹੈ ਕਿ ਜਿਸ ਨੂੰ ਪੜ੍ਹ ਕੇ ਅਕਲ ਦੰਗ ਹੀ ਰਹਿ ਜਾਂਦੀ ਹੈ ।

ਜੀ ਕਰਦਾ ਹੈ ਇਸ ਬਾਣੀ ਦਾ ਵਾਰ-ਵਾਰ ਪਾਠ ਕਰਕੇ ਇਹਨਾਂ ਸਿਖਿਆਵਾਂ ਨੂੰ ਹਰ ਵੇਲੇ ਧਿਆਨ ਵਿਚ ਰੱਖਿਆ ਜਾਵੇ—

ਨਮਸਕਾਰ ਤਿਹੱ ਬਿਬਿਧਿ ਪ੍ਰਭਾਰਾ । ਜਿਨ ਜਗ ਜੀਤ ਕਰਯੋ ਬਸ ਸਾਰਾ ॥ ☛

ਸੰਗੀਤ ਬਹੜਾ ਛੰਦ ॥ [੧]ਕਾਗੜਦੀ ਕਟਕ ਕਪਿ ਭਜਯੋ ਲਾਗੜ ਦੀ ਲਛਮਣ ਜੁੱਝਯੋ ਜਬ ॥ ਰਾਗੜਦੀ ਰਾਮ ਰਿਸ ਭਰਯੋ ਸਾਗੜਦੀ ਗਹਿ ਅੱਸਤ੍ਰ ਸੱਸਤ੍ਰ ਸਬ ॥ [੨]ਧਾਗੜਦੀ ਧਉਲ ਧੜਹੜਯੋ ਕਾਗੜਦੀ ਕੋਡੰਭ ਕੜੱਕਯੋ ॥ ਭਾਗੜਦੀ ਭੂਮਿ ਭੜਹੜੀ ਪਾਗੜਦੀ ਜਨ ਪ੍ਰਲੈ ਪਲੱਟਯੋ ॥੫੬੪॥ ਅਰਧ ਨਰਾਜ ਛੰਦ ॥ [੩]ਕਢੀ ਸੁ ਤੇਗ ਦੁੱਧਰੰ ॥ ਅਨੂਪ ਰੂਪ ਸੁੱਭਰੰ ॥ [੪]ਭਕਾਰ ਭੇਰ ਭੈਕਰੰ ॥ ਬਕਾਰ ਬੰਦਣੋ ਬਰੰ ॥੫੬੫॥ [੫]ਬਚਿਤ੍ਰ ਚਿਤ੍ਰਤੰ ਸਰੰ ॥ ਤਜੰਤ ਤੀਖਣੋ ਨਰੰ ॥ [੬]ਪਰੰਤ ਝੂਝਤੰ ਭਟੰ ॥ ਜਣੰ ਕਿ ਸਾਵਣੰ ਘਟੰ ॥੫੬੬॥ [੭]ਘੁਮੰਤ ਅੱਘ ਓਘਯੰ ॥ ਬਦੰਤ ਬਕਤ੍ਰ ਤੇ ਜਯੰ ॥ [੮]ਚਲੰਤ ਤਯਾਗ ਤੇ ਤਨੰ ॥ ਭਣੰਤ ਦੇਵਤਾ ਧਨੰ ॥੫੬੭॥ [੯]ਛੁਟੰਤ ਤੀਰ ਤੀਖਣੰ ॥ ਬਜੰਤ ਭੇਰ ਭੀਖਣੰ ॥ [੧੦]ਉਠੰਤ ਗੱਦ ਸੱਦਣੰ ॥ ਮਮੱਤ ਜਾਣ ਮੱਦਣੰ ॥੫੬੮॥ [੧੧]ਕਰੰਤ ਚਾਚਰੋ ਚਰੰ ॥ ਨਚੰਤ ਨਿਰਤਣੋ ਹਰੰ ॥ [੧੨]ਪ੍ਰਅੰਤ ਪਾਰਬਤੀ ਸਿਰੰ ॥ ਹਸੰਤ ਪ੍ਰੇਤਣੀ ਫਿਰੰ ॥੫੬੯॥ ਅਨੂਪ ਨਿਰਾਜ ਛੰਦ ॥ [੧੩]ਡਕੰਤ ਡਾਕਣੀ ਡੁਲੰ ॥ ਭ੍ਰਮੰਤ ਬਾਜ ਕੁੰਡਲੰ ॥ [੧੪]ਰੜੰਤ ਬੰਦਿਣੋ ਕ੍ਰਿਤੰ ॥ ਬਦੰਤ ਮਾਗਧੋ ਜਯੰ ॥੫੭੦॥ [੧੫]ਢਲੰਤ ਢਾਲ ਉੱਢਲੰ ॥ ਖਿਮੰਤ ਤੇਗ ਨਿਰਮਲੰ ॥ [੧੬]ਚਲੰਤ ਰਾਜ ਵੰਸਰੰ ॥ ਪਪਾਤ ਉਰਵੀਅੰ ਨਰੰ ॥੫੭੧॥ [੧੭]ਭਜੰਤ ਆਸੁਰੀ ਸੁਤੰ ॥ ਕਿਲੰਕ ਬਾਨਰੀ ਪੁਤੰ ॥ [੧੮]ਬਜੰਤ ਤੀਰ ਤੁੱਪਕੰ ॥ ਉਠੰਤ ਦਾਰੁਣੋ ਸੁਰੰ ॥੫੭੨॥ [੧੯]ਭਭੱਕ ਭੂਤ ਭੈਕਰੰ ॥ ਚਚੱਕ ਚਉਦਣੋ ਚਕੰ ॥ ਤਤੱਖ ਪੱਖਰੰ ਤੁਰੇ ॥ ਬਜੇ ਨਿਨੱਦ ਸਿੰਧੁਰੇ ॥੫੭੩॥ [੨੧]ਉਠੰਤ ਭੈਕਰੀ ਸੁਰੰ ॥ ਮਚੰਤ ਜੋਧਣੋ ਜੁਧੰ ॥ [੨੨]ਖਿਮੰਤ ਉੱਜਲੀ ਅਸੰ ॥ ਬਬਰਖ ਤੀਖਣੋ ਸਰੰ ॥੫੭੪॥ ਸੰਗੀਤ ਭੁਜੰਗ ਪ੍ਰਯਾਤ ਛੰਦ ॥ [੨੩]ਜਾਗੜਦੰਗ ਜੁੱਝਯੋ ਭਾਗੜਦੰਗ ਭ੍ਰਾਤੰ ॥ ਰਾਗੜਦੰਗ ਰਾਮੰ ਤਾਗੜਦੰਗ ਤਾਤੰ ॥ [੨੪]ਬਾਗੜਦੰਗ ਬਾਣੰ ਛਾਗੜਦੰਗ ਛੋਰੇ ॥ ਆਗੜਦੰਗ ਆਕਾਸ ਤੇ ਜਾਨ ਓਰੇ ॥੫੭੫॥ [੨੫]ਬਾਗੜਦੰਗ ਬਾਜੀ ਰਥੀ ਬਾਣ ਕਾਟੇ ॥ ਗਾਗੜਦੰਗ ਗਾਜੀ ਗਜੀ ਵੀਰ ਡਾਟੇ ॥ [੨੬]ਮਾਗੜਦੰਗ ਮਾਰੇ ਸਾਗੜਦੰਗ ਸੂਰੰ ॥ ਬਾਗੜਦੰਗ ਬਯਾਹੈਂ ਹਾਗੜਦੰਗ ਹੂਰੰ ॥੫੭੬॥ [੨੭]ਜਾਗੜਦੰਗ ਜੀਤਾ ਖਾਗੜਦੰਗ ਖੇਤੰ ॥ ਭਾਗੜਦੰਗ ਭਾਗੇ ਕਾਗੜਦੰਗ ਕੇਤੰ ॥ [੨੮]ਸਾਗੜਦੰਗ ਸੂਰਾਨੁਜੰ ਆਨ ਪੇਖਾ ॥ ਪਾਗੜਦੰਗ ਪ੍ਰਾਨਾਨ ਤੇ ਪ੍ਰਾਨ ਲੇਖਾ[ੳ] ॥੫੭੭॥ [੨੯]ਚਾਗੜਦੰਗ ਚਿੰਤੰ ਪਾਗੜਦੰਗ ਪ੍ਰਾਜੀ ॥ ਸਾਗੜਦੰਗ ਸੈਨਾ ਲਾਗੜਦੰਗ

ੳ ਭਾਵੇਂ ਰਾਮ ਲਈ ਲਛਮਣ, ਲਛਮਣ ਲਈ ਰਾਮਚੰਦਰ ਆਪਣੇ ਪ੍ਰਾਣਾਂ ਤੋਂ ਵੱਧ ਪਿਆਰੇ ਸਨ, ਰਾਮ ਲਛਮਣ ਲਈ ਲਛਮਣ ਰਾਮ ਲਈ ਆਪਣੀ ਜਾਨ ਦੀ ਕੁਰਬਾਨੀ ਦੇਣ ਤੋਂ ਜ਼ਰਾ ਵੀ ਪਿੱਛੇ ਨਹੀਂ ਸੀ ਹਟਦੇ ਪ੍ਰੰਤੂ ਸਮੇਂ ਦੀ ਨਜ਼ਾਕਤ ਨੂੰ ਸਮਝਣ ਵਾਲੇ ਰਾਮ ਨੇ ਲਛਮਣ ਮੌਤ ਨੂੰ ਵੇਖਕੇ ਯੁੱਧ ਬੰਦ ਨਹੀਂ ਕੀਤਾ ਜੇ ਉਸ ਵੇਲੇ ਯੁੱਧ ਨੂੰ ਛੱਡਕੇ ਲਛਮਣ ਦੇ ਸਰਹਾਣੇ ਬੈਠਕੇ ਡੁਸਕਣ ਲੱਗ ਪੈਂਦਾ ਤਾਂ ਵੈਰੀ ਜਿੱਤ ਗਿਆ ਸੀ, ਮੁੜ ਕੇ ਯੁੱਧ ਕਰਨ ਦਾ ਸਵਾਲ ਹੀ ਪੈਂਦਾ ਨਹੀਂ ਸੀ ਹੋਣਾ ਪਰ ਉਸ ਦੇ ਪੂਰੀ ਹਿੰਮਤ ਨਾਲ ਯੁੱਧ ਜਿੱਤਕੇ, ਲਛਮਣ ਦੀ ਸਾਰ ਲਈ ਜੋ ਹਨੂੰਮਾਨ ਦੀ ਹਿੰਮਤ ਤੇ ਅਕਾਲ ਪੁਰਖ ਦੀ ਮੇਹਰ ਸਦਕਾ ਲਛਮਣ ਵੀ ਬਚ ਗਿਆ ਤੇ ਯੁੱਧ ਵੀ ਫਤੇਹ ਹੋ ਗਿਆ ।

ਸਬਹਨ ਸੀਸ ਡੰਕ ਤਿਹੰ ਬਾਜਾ ॥ ਜੀਤ ਨ ਸਕਾ ਰੰਕ ਅਰੁ ਰਾਜਾ ॥੮੩੫॥

ਦੋਹਰਾ— ਜੇ ਤਿਨਕੀ ਸਰਨੀ ਪਰੇ ਕਰ ਦੈ ਲਇ ਬਚਾਇ ॥ ਯੌ ਨਹੀ ਕੋਊ ਬਾਚਿਆ ਕਿਸਨ ਬਿਸਨ ਰਘੁ ਰਾਇ ॥੮੩੬॥

ਇਸ ਵਿਚ ਕਿਹਾ ਝੂਠ ਹੈ—

ਦੋਹਰਾ— ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥ ਸੁਰਗਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ ॥੮੫੮॥

ਬਾਬਾ ਗੁਰਦਾਸ ਜੀ ਨੇ ਰਾਮਾਇਣ ਬਾਰੇ ਪੂਰੀ ਰੌਸ਼ਨੀ ਪਾ ਦਿੱਤੀ ਹੈ ਜਿਸ ਤੋਂ ਰਾਮ ਕਥਾ ਦੀ ਉਤਮਤਾਈ ਪ੍ਰਤੱਖ ਹੋ ਜਾਂਦੀ ਹੈ।

ਰੰਗ ਮਹਲ ਰੰਗ ਰਾਗ ਵਿਚ ਦਸਰਥਮੁ ਕਉਸਲਿਆ ਰਲੀਆਲੇ ॥ ਮਤਾ ਮਤਾਇਨਿ ਆਪ ਵਿਚਿ ਚਾਇ ਚਈਲੇ ਖਰੇ ਸੁਖਾਲੇ ॥
ਘਰ ਅਸਾੜੇ ਪੁਤੁ ਹੋਇ ਨਾਉ ਕਿ ਧਰੀਐ ਬਾਲਕ ਬਾਲੇ ॥ ਰਾਮਚੰਦੁ ਨਾਉ ਲੈਂਦਿਆਂ ਤਿਨਿ ਹਤਿਆ ਤੇ ਹੋਇ ਨਿਰਾਲੇ ॥
ਰਾਮ ਰਾਜ ਪਰਵਾਣ ਜਗਿ ਸਤ ਸੰਤੋਖ ਧਰਮ ਰਖਵਾਲੇ ॥ ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣ ਬਸਿਸਟੁ ਬਹਾਲੇ ॥
ਰਾਮਾਇਣੁ ਵਰਤਾਇਆ ਸਿਲਹਾ ਤਰੀ ਪਗ ਛੁਹਿ ਤਤਕਾਲੇ ॥ ਸਾਧ ਸੰਗਤਿ ਪਗ ਧੂੜਿ ਨਿਹਾਲੇ ॥੮॥੨੩॥

੧ ਸੰਗੀਤ ਬਹੜਾ ਛੰਦ ॥ ਕਾਗੜਦੀ ਬਾਂਦਰਾਂ ਦਾ ਦਲ ਲਛਮਣ ਦੀ ਮੂਰਛਾ ਵੇਖ ਕੇ ਭੱਜ ਗਿਆ। ਰਾਮ ਚੰਦਰ ਕ੍ਰੋਧ ਨਾਲ ਭਰ ਗਿਆ। ਉਸੇ ਵੇਲੇ ਉਸ ਨੇ ਅਸਤਰ ਸ਼ਸਤਰ ਪਕੜ ਲਏ ਸਾਰੇ ਹੀ।

੨ ਧੌਲਾ ਬੈਲ ਧਰਤੀ ਦੇ ਹੇਠਾਂ ਕੰਬ ਗਿਆ ਅਤੇ ਧਰਤੀ ਨੂੰ ਚੁੱਕਣ ਵਾਲੇ ਕਛੂ ਦੀ ਪਿੱਠ ਕੜਕ ਗਈ। ਧਰਤੀ ਹਿੱਲ ਗਈ ਜਾਣੋ ਪ੍ਰਲੈ ਕਾਲ ਆ ਕੇ ਪਲਟਾ ਹੋਣ ਲੱਗਾ ਹੈ ॥੫੬੪॥

੩ ਅਰਧ ਨਰਾਜ ਛੰਦ ॥ ਰਾਮ ਚੰਦਰ ਨੇ ਦੋ ਧਾਰੀ ਤੇਗ ਸੂਤ ਲਈ ਜੋ ਉਪਮਾ ਤੋਂ ਬਾਹਰ ਰੂਪ ਵਿਚ ਸੋਭ ਰਹੀ ਸੀ।

੪ ਭੇਰੀਆਂ ਭਿਆਨਕ ਆਵਾਜ਼ ਦੇ ਰਹੀਆਂ ਹਨ। ਭੱਟ ਆਦਿ ਉਤਮ ਜਸ ਗਾਉਂਦੇ ਜਾ ਰਹੇ ਹਨ ॥੫੬੫॥

੫ ਅਲੌਕਿਕ ਕਿਸਮ ਦੇ ਤੀਰ ਚਲਦੇ ਹਨ। ਬੜੀ ਤੇਜ਼ੀ ਨਾਲ ਲੜ ਕੇ ਪੁਰਸ਼ ਛੱਡ ਰਹੇ ਹਨ।

੬ ਸੂਰਮੇ ਮਰ ਕੇ ਧਰਤੀ ਉਪਰ ਡਿੱਗਦੇ ਹਨ। ਇਉਂ ਜਾਪਦਾ ਹੈ ਕਿ ਸਾਵਣ ਦੀ ਘਟਾ ਵਰਸਦੀਆਂ ਹਨ ॥੫੬੬॥

੭ ਚਾਰੇ ਪਾਸੇ ਪਾਪੀ ਦੈਂਤ ਘੁਮਦੇ ਫਿਰਦੇ ਹਨ। ਜੋ ਮੂੰਹ ਤੋਂ ਜੈ-ਜੈ ਸ਼ਬਦ ਬੋਲਦੇ ਹਨ।

੮ ਜਿਹੜੇ ਸ਼ਹੀਦ ਸਰੀਰ ਤਿਆਗ ਕੇ ਚਲੇ ਗਏ। ਦੇਵਤੇ ਉਹਨਾਂ ਨੂੰ ਧੰਨ-ਧੰਨ ਕਹਿੰਦੇ ਹਨ ॥੫੬੭॥

੯ ਤਿੱਖੇ ਤੀਰ ਛੁਟਦੇ ਹਨ। ਭੇਰੀਆਂ ਵਾਜੇ ਭਿਆਨਕ ਰੂਪ ਵਿਚ ਵਜਦੀਆਂ ਹਨ।

੧੦ ਯੁੱਧ ਭੂਮੀ ਦੇ ਵਿਚ ਗੰਭੀਰ ਆਵਾਜ਼ਾਂ ਨਿਕਲਦੀਆਂ ਹਨ। ਜਾਣੋ ਸ਼ਰਾਬ ਦੇ ਨਸ਼ੇ ਨਾਲ ਮਸਤ ਹੋਏ ਹੋਏ ਹਨ ॥੫੬੮॥

੧੧ ਭੱਟ ਜਸ ਕੀਰਤੀ ਉਚਾਰਦੇ ਹਨ। ਸ਼ਿਵ ਜੀ ਤਾਂਡਵ ਨਾਚ ਨਚਦਾ ਹੈ।

੧੨ ਪਾਰਬਤੀ ਸਿਰਾਂ ਦੀ ਮਾਲਾ ਪਰੋਂਦੀ ਹੈ। ਭੂਤਨੀਆਂ ਪ੍ਰੇਤਣੀਆਂ ਹੱਸਦੀਆਂ ਫਿਰਦੀਆਂ ਹਨ ॥੫੬੯॥

੧੩ ਅਨੂਪ ਨਿਰਾਜ ਛੰਦ। ਡਾਕਣੀ ਡਕਾਰ ਮਾਰਦੀ ਡੋਲਦੀ ਫਿਰਦੀਆਂ ਹਨ। ਘੋੜੇ ਗੋਲ ਚੱਕਰ ਕਢਦੇ ਫਿਰਦੇ ਹਨ।

੧੪ ਕਵੀ ਜਨ ਬੇਨਤੀ ਦੀਆਂ ਕਵਿਤਾਵਾਂ ਬੋਲਦੇ ਹਨ। ਭਟ ਜਨ ਜੈ-ਜੈ ਦੇ ਸ਼ਬਦ ਬੋਲਦੇ ਹਨ ॥੫੭੦॥

੧੫ ਢਾਲਾਂ ਢਲ-ਢਲ ਕਰਕੇ ਖੜਕਦੀਆਂ ਹਨ। ਤੇਗਾਂ ਸਾਫ ਸੁਥਰੀਆਂ ਚਮਕਦੀਆਂ ਹਨ।

੧੬ ਰਾਜੇ ਰਾਵਣ ਬੰਸੀ ਦੈਂਤ ਤੁਰੇ ਫਿਰਦੇ ਨੇ। ਮਨੁੱਖ ਮਰ ਕੇ ਯੁੱਧ ਵਿਚ ਡਿੱਗ ਰਹੇ ਹਨ ॥੫੭੧॥

੧੭ ਰਾਖਛਣੀਆਂ ਦੇ ਪੁੱਤਰ ਭੱਜੇ ਫਿਰਦੇ ਹਨ। ਬਾਂਦਰੀਆਂ ਦੇ ਪੁੱਤਰ ਕਿਲਕਾਰਾਂ ਮਾਰਦੇ ਹਨ।

੧੮ ਤੀਰ ਤੇ ਬੰਦੂਕਾਂ ਚਲ ਰਹੀਆਂ ਹਨ ਜੋ ਡਰਾਉਣੀਆਂ ਆਵਾਜ਼ਾਂ ਨਿਕਲਦੀਆਂ ਹਨ ॥੫੭੨॥

੧੯ ਭੈ ਦਾਯਕ ਭੂਤ ਡਰਾਉਂਦੇ ਹਨ। ਜਿਸ ਤੋਂ ਚੌਦਾਂ ਚੱਕ (ਲੋਕ) ਚਕ੍ਰਿਤ ਹੋ ਰਹੇ ਹਨ।

੨੦ ਤੱਤਖ ਭਾਵ ਉਸ ਵੇਲੇ ਕਾਠੀਆਂ ਵਾਲੇ ਘੋੜੇ ਚਲ ਪਏ ਤੇ ਰਣ ਸਿੰਙੇ ਧੌਂਸੇ ਵੱਜਣ ਲੱਗੇ ॥੫੭੩॥

੨੧ ਜੋ ਬੜੀਆਂ ਭਿਆਨਕ ਸੁਰਾਂ ਕੱਢਦੇ ਹਨ। ਯੋਧੇ ਉਹਨਾਂ ਦੇ ਨਾਲ ਯੁੱਧ ਵਿਚ ਮਚੇ ਹੋਏ ਹਨ।

੨੨ ਚਿੱਟੀਆਂ ਸਫੈਦ ਤਲਵਾਰਾਂ ਚਮਕਦੀਆਂ ਹਨ ਅਤੇ ਤਿੱਖੇ ਤੀਰ ਬਰਸ ਰਹੇ ਹਨ ॥੫੭੪॥

੨੩ ਸੰਗੀਤ ਭੁਜੰਗ ਪ੍ਰਯਾਤ ਛੰਦ। ਜਾਗੜ ਦੰਗ ਜਿਸ ਵੇਲੇ ਰਾਮ ਚੰਦਰ ਦਾ ਭਾਈ ਜੂਝ ਗਿਆ (ਸ਼ਹੀਦ ਹੋ ਗਿਆ)।

੨੪ ਉਸ ਵੇਲੇ ਰਾਮ ਨੇ ਗੁੱਮ ਹੋ ਕੇ ਤੀਰ ਛਡੇ। ਐ ਸਮਝੋ ਕਿ ਉਹ ਤੀਰ ਇਉਂ ਬਰਸੇ ਜਿਵੇਂ ਅਕਾਸ਼ ਤੋਂ ਗੜੇ ਡਿੱਗਦੇ ਹਨ ॥੫੭੫॥

੨੫ ਉਹਨਾਂ ਬਾਣਾਂ ਨੇ ਘੋੜ ਸਵਾਰ, ਰਥਾਂ ਵਾਲੇ ਕੱਟ-ਕੱਟ ਕੇ ਸੁੱਟ ਦਿੱਤੇ। ਪੈਦਲ ਯੋਧੇ ਅਤੇ ਹਾਥੀਆਂ ਵਾਲੇ ਸਾਰੇ ਧਮਕਾ ਦਿਤੇ। ਅਤਿ

੨੬ ਸੂਰਮੇ ਮਾਰ-ਮਾਰ ਕੇ ਸੁੱਟ ਦਿੱਤੇ। ਜਿਹੜੇ ਹੂਰਾਂ ਨੇ ਵਿਆਹ ਲਏ ॥੫੭੬॥

੨੭ ਅਤੇ ਖੇਤ ਰਾਮ ਨੇ ਜਿੱਤ ਲਿਆ। ਬਾਕੀ ਬਚੇ ਬਹੁਤ ਸਾਰੇ ਭੱਜ ਗਏ।

੨੮ ਆਪਣੇ ਸੂਰਮੇ ਵੀਰ ਲਛਮਣ ਨੂੰ ਯੁੱਧ ਤੋਂ ਵੇਲੇ ਹੋ ਕੇ ਆ ਕੇ ਵੇਖਿਆ। ਜਿਸ ਨੂੰ ਉਹ ਪ੍ਰਾਣਾਂ ਤੋਂ ਪਿਆਰਾ ਕਰਕੇ ਜਾਣਦਾ ਸੀ ॥੫੭੭॥

੨੯ ਉਸ ਦੇ ਯੁੱਧ ਪ੍ਰਾਜਿੱਤ (ਹਾਰ) ਲਛਮਣ ਦੇ ਵਿਓਗਾ ਨੂੰ ਵੇਖ ਕੇ ਰਾਮ ਨੇ ਯੁੱਧ ਨੂੰ ਆਪਣੀ ਹਾਰ ਸਮਝ ਕੇ ਚਿੰਤਾ ਕੀਤੀ ਅਤੇ ਸਾਰੀ ਸੈਨਾ ਨੇ ਇਸ ਨਾਲ ਆਪ ਨੂੰ ਸ਼ਰਮਸਾਰੀ ਸਮਝਿਆ।

ਲਾਜੀ ॥ [1]ਸਾਗੜਦੰਗ ਸੁੱਗ੍ਰੀਵ ਤੇ ਆਦਿ ਲੈ ਕੈ ॥ ਕਾਗੜਦੰਗ ਕੋਪੇ ਤਾਗੜ ਦੰਗ ਤੈ ਕੈ ॥੫੭੮॥ [2]ਹਾਗੜਦੰਗ ਹਨੂ ਕਾਗੜਦੰਗ ਕੋਪਾ ॥ ਬਾਗੜਦੰਗ ਬੀਰਾਨ ਮੈ ਪਾਵ ਰੋਪਾ ॥ [3]ਸਾਗੜਦੰਗ ਸੂਰੰ ਹਾਗੜਦੰਗ ਹਾਰੇ ॥ ਤਾਗੜਦੰਗ ਤੈ ਕੈ ਹਨੂ ਤਉ ਪੁਕਾਰੇ ॥੫੭੯॥ [4]ਸਾਗੜਦੰਗ ਸੁੱਨਹੋ ਰਾਗੜਦੰਗ ਰਾਮੰ ॥ ਦਾਗੜਦੰਗ ਦੀਜੈ ਪਾਗੜਦੰਗ ਪਾਨੰ ॥ [5]ਪਾਗੜਦੰਗ ਪੀਠੰ ਠਾਗੜਦੰਗ ਠੋਕੋ॥ ਹਰੋ ਆਜ ਪਾਨੰ ਸੁਰੰ ਮੋਹ ਲੋਕੋ ॥੫੮੦॥ [6]ਆਗੜਦੰਗ ਐਸੇ ਕਹਯੋ ਅਉ ਉਡਾਨੋ॥ ਗਾਗੜਦੰਗ ਗੈਨੰ ਮਿਲਯੋ ਮੱਧ ਮਾਨੋ ॥ [7]ਰਾਗੜਦੰਗ ਰਾਮੰ ਆਗੜਦੰਗ ਆਸੰ॥ ਬਾਗੜਦੰਗ ਬੈਠੇ ਨਾਗੜਦੰਗ ਨਿਰਾਸੰ ॥੫੮੧॥ [8]ਆਗੜਦੰਗ ਆਗੇ ਕਾਗੜਦੰਗ ਕੋਊ ॥ ਮਾਗੜਦੰਗ ਮਾਰੇ ਸਾਗੜਦੰਗ ਸੋਊ ॥ [9]ਨਾਗੜਦੰਗ ਨਾਕੀ ਤਾਗੜਦੰਗ ਤਾਲੰ ॥ ਮਾਗੜਦੰਗ ਮਾਰੇ ਬਾਗੜਦੰਗ ਬਿਸਾਲੰ ॥੫੮੨॥ [10]ਆਗੜਦੰਗ ਏਕੰ ਦਾਗੜਦੰਗ ਦਾਨੋ ॥ ਚਾਗੜਦੰਗ ਚੀਰਾ ਦਾਗੜਦੰਗ ਦੁਰਾਨੋ ॥ [11]ਦਾਗੜਦੰਗ ਦੇਖੀ ਬਾਗੜਦੰਗ ਬੂਟੀ ॥ ਆਗੜਦੰਗ ਹੈ ਏਕ ਤੇ ਏਕ ਜੂਟੀ ॥੫੮੩॥ [12]ਚਾਗੜਦੰਗ ਚਉਕਾ ਹਾਗੜਦੰਗ ਹਨਵੰਤਾ ॥ ਜਾਗੜਦੰਗ ਜੋਧਾ ਮਹਾਂ ਤੇਜ ਮੰਤਾ ॥ [13]ਆਗੜਦੰਗ ਉਖਾਰਾ ਪਾਗੜਦੰਗ ਪਹਾਰੰ ॥ ਆਗੜਦੰਗ ਲੈ ਅਉਖਧੀ ਕੋ ਸਿਧਾਰੰ[ੳ] ॥੫੮੪॥ [14]ਆਗੜਦੰਗ ਆਏ ਜਹਾਂ ਰਾਮ ਖੇਤੰ ॥ ਬਾਗੜਦੰਗ ਬੀਰੰ ਜਹਾਂ ਤੇ ਅਚੇਤੰ ॥ [15]ਬਾਗੜਦੰਗ ਬਿਸੱਲਯਾ ਮਾਗੜਦੰਗ ਮੁੱਖੰ ॥ ਡਾਗੜਦੰਗ ਡਾਰੀ ਸਾਗੜਦੰਗ ਸੁੱਖੰ ॥੫੮੫॥ [16]ਜਾਗੜਦੰਗ ਜਾਗੇ ਸਾਗੜਦੰਗ ਸੂਰੰ ॥ ਘਾਗੜ ਦੰਗ ਘੁੰਮੀ ਹਾਗੜਦੰਗ ਹੂਰੰ ॥ [17]ਛਾਗੜਦੰਗ ਛੂਟੇ ਨਾਗੜਦੰਗ ਨਾਦੰ ॥ ਬਾਗੜ ਦੰਗ ਬਾਜੇ ਨਾਗੜਦੰਗ ਨਾਦੰ ॥੫੮੬॥ [18]ਤਾਗੜਦੰਗ ਤੀਰੰ ਛਾਗੜਦੰਗ ਛੂਟੇ॥ ਗਾਗੜਦੰਗ ਗਾਜੀ ਜਾਗੜਦੰਗ ਜੂਟੇ ॥ [19]ਖਾਗੜਦੰਗ ਖੇਤੰ ਸਾਗੜਦੰਗ ਸੋਏ॥ ਪਾਗੜਦੰਗ ਤੇ ਪਾਕ ਸ਼ਾਹੀਦ ਹੋਏ ॥੫੮੭॥ ਕਲਸ ॥ [20]ਮੱਚੇ ਸੂਰਬੀਰ ਬਿਕ੍ਰਾਰੰ॥ ਨੱਚੇ ਭੂਤ ਪ੍ਰੇਤ ਬੈਤਾਰੰ ॥ [21]ਝਮ ਝਮ ਲਸਤ ਕੋਟਿ ਕਰਵਾਰੰ ॥ ਝਲ ਹਲੰਤ ਉੱਜਲ ਅਸ ਧਾਰੰ ॥੫੮੮॥ ਤ੍ਰਿਭੰਗੀ ਛੰਦ ॥ [22]ਉੱਜਲ ਅਸ ਧਾਰੰ ਲਸਤ ਅਪਾਰੰ ਕਰਣ ਲੁਝਾਰੰ ਛਬਿ ਧਾਰੰ ॥ ਸੋਭਿਤ ਜਿਮੁ ਆਰੰ ਅਤ ਛਬਿ ਧਾਰੰ ਸੁ ਬਿਧ ਸੁਧਾਰੰ ਅਰ ਗਾਰੰ ॥ [23]ਜੈ ਪੱਤ੍ਰੰ ਦਾਤੀ ਮਦਿਣੰ ਮਾਤੀ ਸ੍ਰੋਣੰ ਰਾਤੀ ਜੈ ਕਰਣੰ ॥ ਦੁੱਜਨ ਦਲ ਹੰਤੀ ਅਛਲ ਜਯੰਤੀ ਕਿਲ ਵਿਖ[ਅ]

ੳ ਜਿਹੜਾ ਰਾਮਾਇਣਾਂ ਵਿਚ ਭਰਤ ਨੇ ਤੀਰ ਮਾਰ ਕੇ ਹਨੂਮਾਨ ਨੂੰ ਸੁੱਟ ਲਿਆ ਤੇ ਫੇਰ ਕਿਹਾ ਕਿ ਮੇਰੇ ਤੀਰ ਤੇ ਬੈਠ ਜਾਹ ਮੈਂ ਤੈਨੂੰ ਜਿਤਨੀ ਦੂਰ ਰਾਮ ਬੈਠਾ ਹੈ ਉਸ ਤੋਂ ਵੀ ਏਨੀ ਦੂਰ ਹੋਰ ਪੁਜਾ ਦਿਆਂਗਾ ਇਹ ਬਣੌਟੀ ਛੁਆਰਾ ਹੈ ਜੋ ਖਾਣ ਦੇ ਕੰਮ ਨਹੀਂ ਆਉਂਦਾ । ਨਾ ਕੋਈ ਤੀਰ ਦੇ ਉਪਰ ਬੈਠ ਸਕਦਾ ਹੈ ਨਾ ਗਹਾਂ ਜਾ ਕੇ ਬਚ ਸਕਦਾ ਹੈ ਜੇ ਹਨੂਮਾਨ ਜ਼ਖ਼ਮੀ ਹੋ ਜਾਂਦਾ ਤਾਂ ਬੂਟੀ ਲੈ ਕੇ ਸਮੇਂ ਦੇ ਉਪਰ ਕਿਵੇਂ ਪਹੁੰਚਾਂਦਾ ਇਸ ਲਈ ਗੁਰਦੇਵ ਨੇ ਇਸ ਮਿਥ ਯੁਹਿਆ ਤਕ ਨਹੀਂ ।

ਅ ਭਾਵੇਂ ਯੁੱਧ ਵਿਚ ਅਨੇਕਾਂ ਸ਼ਸਤਰ ਕੰਮ ਕਰਦੇ ਹਨ, ਪਰ ਜਦੋਂ ਹੋਰ ਹਥਿਆਰ ਕਮਜ਼ੋਰ ਪੈ ਜਾਣ ਤਾਂ ਹੱਥੋਂ ਹੱਥੀਂ ਤਲਵਾਰ ਹੀ ਹਰ ਵੇਲੇ ਕੰਮ ਦੇਂਦੀ ਹੈ । ਆਖਰ ਜਿਤ ਦਾ ਸੇਹਰਾ ਤਲਵਾਰ ਦੇ ਮੱਥੇ ਤੇ ਹੀ ਬੰਨਿਆ ਜਾਂਦਾ ਹੈ ਇਸੇ ਲਈ ਗੁਰਦੇਵ ਜੀ ਨੂੰ ਤਲਵਾਰ ਨਾਲ ਸਚਾ ਮੋਹ ਹੈ ਤੇ ਆਪਣੇ ਖਾਲਸੇ ਨੂੰ ਹਰ ਵੇਲੇ ਧਾਰਨ ਕਰਨ ਲਈ ਤਾਈਦ ਕਰਦੇ ਹੋਏ ਨਿਤਨੇਮ ਦੀ ਰਹਿਤ ਵਿਚ ਪਰੋਇਆ ਹੈ ਅਤੇ ਹੁਕਮ ਦਿੱਤਾ ਹੈ । ਬਿਨਾਂ ਕੇਸ ਤੇਗੀ ਦੇਉ ਨਾ ਦਿਦਾਰੇ ।

੧ ਸਗੜਦੰਗ-ਸੁਗ੍ਰੀਵ ਤੋਂ ਆਦ ਸਾਰੇ ਹੀ ਕ੍ਰੋਧ ਵਿਚ ਆ ਕੇ ਤੱਤੇ ਹੋ ਗਏ ॥੫੭੮॥

੨ ਹਨੂੰਮਾਨ ਗੁੱਸੇ ਵਿਚ ਆ ਗਿਆ। ਜਦੋਂ ਸਾਰੇ ਯੋਧੇ ਬੇਵੱਸ਼ ਵੇਖੇ ਤਾਂ ਹਨੂੰਮਾਨ ਨੇ ਪੈਰ ਜਮਾ ਲਿਆ।

੩ ਜਦੋਂ ਸਾਰੇ ਸੂਰਮੇ ਹਾਰ ਗਏ। ਧਨੰਤਰ ਵੈਦ ਦੀ ਦਸੀ ਬੂਟੀ ਲਿਆਉਣ ਲਈ ਕੋਈ ਨਾ ਅੱਗੇ ਆਇਆ ਤਾਂ ਹਨੂੰਮਾਨ ਨੇ ਕਿਹਾ ॥੫੭੯॥

੪ ਹੇ ਰਾਮ ਜੀ ਮੇਰੀ ਗੱਲ ਸੁਣੋ। ਮੈਨੂੰ ਆਗਿਆ ਦੇਵੋ।

੫ ਮੇਰੀ ਪਿੱਠ ਤੇ ਮੈਨੂੰ ਥਾਪੜਾ ਦਿਉ ਭਾਵ (ਮੇਰੀ ਪਿੱਠ ਤੇ ਆਪਣਾ ਹੱਥ ਰੱਖੋ। ਜੇ ਕਹੋ ਤਾਂ ਮੈਂ ਅੱਜ ਦੇਵ ਲੋਕ ਤੋਂ ਅੰਮ੍ਰਿਤ ਖੋਹ ਲਿਆਉਂਦਾ ਹਾਂ ॥੫੮੦॥

੬ ਇਸ ਤਰ੍ਹਾਂ ਕਹਿਆ ਤੇ ਉਡਾਰੀ ਮਾਰ ਦਿੱਤੀ ਜਾਣੋ ਇੱਕ ਦਮ ਅਸਮਾਨ ਨੂੰ ਜਾ ਛੂਹਿਆ।

੭ ਰਾਮ ਜੀ ਨੂੰ ਲਛਮਣ ਦੇ ਜਿਉਣ ਦੀ ਆਸ ਹੋ ਗਈ। ਜਿਹੜਾ ਪਹਿਲਾਂ ਨਿਰਾਸ਼ ਹੋ ਕੇ ਬੈਠਾ ਸੀ ॥੫੮੧॥

੮ ਜੇ ਕੋਈ ਹਨੂੰਮਾਨ ਦੇ ਅੱਗੋਂ ਰੋਕ ਕਰਨ ਵਾਲਾ ਆਇਆ ਤਾਂ ਉਸ ਨੂੰ ਹਨੂੰਮਾਨ ਨੇ ਮਾਰ ਮੁਕਾਇਆ।

੯ ਇਕ ਤਾਲ ਵਿਚ ਬੜਾ ਵੱਡਾ ਤੰਦੂਆ ਸੀ। ਉਸ ਨੂੰ ਵੀ ਹਨੂੰਮਾਨ ਨੇ ਮਾਰ ਦਿੱਤਾ ਜੋ ਬੜਾ ਬਿਸਾਲ ਸੀ ॥੫੮੨॥

੧੦ ਇਕ ਦੈਂਤ ਜੋ ਇਕ ਮੁਨੀ ਦੇ ਭੇਸ ਵਿਚ ਹਨੂੰਮਾਨ ਨੂੰ ਰੋਕਣਾ ਚਾਹੁੰਦਾ ਸੀ ਅਤੇ ਉਹ ਲੁਕ ਕੇ ਬੈਠਾ ਸੀ ਹਨੂੰਮਾਨ ਨੇ ਉਸ ਨੂੰ ਫੜਕੇ ਚੀਰ ਦਿੱਤਾ।

੧੧ ਅੱਗੇ ਪਹਾੜ ਤੇ ਜਾ ਕੇ ਬੂਟੀ ਦੇਖੀ। ਜੋ ਇਕ ਤੋਂ ਇਕ ਦੂਜੀ ਦੇ ਰੂਪ ਵਿਚ ਬੇ ਪਛਾਣ ਹੋਈ ਹੋਈ ਸੀ ॥੫੮੩॥

੧੨ ਜਿਸ ਨੂੰ ਵੇਖ ਕੇ ਹੈਰਾਨ ਹੋ ਗਿਆ ਹਨੂੰਮਾਨ ਜਿਹੜਾ ਬੜੇ ਤੇਜ਼ ਵਾਲਾ ਸੀ।

੧੩ ਉਸਨੇ ਪਹਾੜ ਤੇ ਪਹਾੜ ਦੀ ਬੂਟੀ ਨੂੰ ਉਖਾੜ ਲਿਆ। ਉਸ ਬੂਟੀ ਨੂੰ ਲੈ ਕੇ ਤੁਰ ਪਿਆ ਉਡਾਰੀ ਮਾਰ ਦਿੱਤੀ ॥੫੮੪॥

੧੪ ਵਾਪਸ ਉਥੇ ਆ ਗਿਆ ਜਿਥੇ ਯੁੱਧ ਭੂਮੀ ਵਿਚ ਰਾਮਚੰਦਰ ਸੀ ਅਤੇ ਵੀਰ ਲਛਮਣ ਜਿਥੇ ਬੇਹੋਸ਼ ਪਿਆ ਸੀ।

੧੫ ਉਹ ਬੇਸਲਜਾ ਬੂਟੀ ਦਾ ਰਸ ਕੱਢ ਕੇ ਲਛਮਣ ਦੇ ਮੂੰਹ ਵਿਚ ਪਾ ਦਿੱਤਾ। ਸੰਜੀਵਨੀ ਬੂਟੀ ਦਾ ਰਸ ਮੂੰਹ ਵਿਚ ਪਾਉਂਦੇ ਸਾਰ ਲਛਮਣ ਸੁਖੀ ਹੋ ਗਿਆ ॥੫੮੫॥

੧੬ ਸੂਰਮਾ ਲਛਮਣ ਜਾਗ ਪਿਆ ਹੂਰਾਂ ਜੋ ਉਸ ਨੂੰ ਵਿਆਹੁਣਾਂ ਚਾਹੁੰਦੀਆਂ ਸਨ ਉਹ ਪਿੱਛੇ ਮੁੜ ਗਈਆਂ।

੧੭ ਚੁਪ ਟੁੱਟ ਗਈ ਅਤੇ ਆਵਾਜ਼ਾਂ ਆਉਣ ਲੱਗੀਆਂ ਅਤੇ ਵਾਜੇ ਵਜਣ ਲੱਗ ਗਏ ਸੁਰਾਂ ਨਿਕਲਣ ਲੱਗ ਗਈਆਂ ॥੫੮੬॥

੧੮ ਤੀਰ ਛੁੱਟ ਪਏ ਤੇ ਯੋਧੇ ਯੁੱਧ ਕਰਨ ਵਿਚ ਜੁਟ ਗਏ।

੧੯ ਜਿਹੜੇ ਯੁੱਧ ਦੇ ਵਿਚ ਹਮੇਸ਼ਾ ਲਈ ਸੌਂ ਗਏ ਉਹ ਪ੍ਰਵਾਨਤ ਸ਼ਹੀਦ ਹੋ ਗਏ ॥੫੮੭॥

੨੦ ਕਲਸ ॥ ਸੂਰਬੀਰ ਯੋਧੇ ਬੜੇ ਬੁਰੀ ਤਰ੍ਹਾਂ ਯੁੱਧ ਵਿਚ ਜੁਟੇ ਹੋਏ ਹਨ। ਭੂਤ, ਪ੍ਰੇਤ, ਬੈਤਾਲ ਨਚ ਰਹੇ ਹਨ।

੨੧ ਝਿਮ ਝਿਮ ਕਰਕੇ ਕ੍ਰੋੜਾਂ ਤਲਵਾਰਾਂ ਲਿਸਕਦੀਆਂ ਹਨ ਅਤੇ ਚਿੱਟੀਆਂ ਤਲਵਾਰਾਂ ਝਿਲਮਲ-ਝਿਲਮਲ ਕਰਕੇ ਹਿਲਦੀਆਂ ਹਨ ਤਲਵਾਰਾਂ ਦੀਆਂ ਸਫੈਦ ਧਾਰਾਂ ॥੫੮੮॥

੨੨ ਤ੍ਰਿਭੰਗੀ ਛੰਦ ॥ ਅੱਗੇ ਗੁਰੂ ਜੀ ਤਲਵਾਰ ਦੀ ਕਰਾਮਾਤ ਦਸਦੇ ਹਨ ਕਿ ਇਹ ਚਮਕਦੀ ਤਲਵਾਰ ਦੀ ਧਾਰ ਅਪਾਰ ਚਮਕਦੀ ਹੈ ਜੋ ਯੁੱਧ ਦੀ ਛਬਿ ਨੂੰ ਧਾਰਨ ਵਾਲੀ। ਜੋ ਆਰੇ ਵਾਂਗ ਸੋਭਦੀ ਹੈ ਤੇ ਇਸ ਦੀ ਧਾਰ ਦੀ ਛਬਿ ਤਕਦੀਰ ਸੁਧਾਰਨ ਵਾਲੀ ਹੈ ਅਤੇ ਵੈਰੀ ਨੂੰ ਗਾਲ ਦੇਣ ਵਾਲੀ ਹੈ।

੨੩ ਜਿੱਤ ਲੈ ਕੇ ਦੇਣ ਦੀ ਦਾਤੀ ਹੈ, ਸ਼ਰਾਬ ਵਾਂਗ ਸਰੂਰ ਦੇਣ ਵਾਲੀ ਭਾਵ (ਮਸਤੀ) ਦੇਣ ਵਾਲੀ ਹੈ, ਤੇ ਜੈ ਜੈ ਕਰਨ ਵਾਲੀ ਹੈ। ਬੁਰੇ ਪੁਰਸ਼ਾਂ ਦੇ ਦਲ ਦੇਣ ਵਾਲੀ ਨਾਸ਼ ਕਰਨ ਵਾਲੀ, ਬਿਨਾਂ ਕਿਸੇ ਛਲ ਤੋਂ ਜਿੱਤ ਲੈ ਕੇ ਦੇਣ ਵਾਲੀ, ਪਾਪਾਂ ਨੂੰ ਨਾਸ਼ ਕਰਨ ਵਾਲੀ ਹੈ ਤੇ ਡਰ ਦੂਰ ਕਰਨ ਵਾਲੀ ਹੈ ॥੫੮੯॥

ਹੰਤੀ ਭੈ ਹਰਣੰ ॥੫੮੯॥ ਕਲਸ ॥ [੧]ਭਰ ਹਰੰਤ ਭੱਜਤ ਰਣ ਸੂਰੰ ॥ ਥਰ ਹਰ ਕਰਤ ਲੋਹ ਤਨ ਪੂਰੰ ॥ [੨]ਤੜਭੜ ਬਜੈਂ ਤਬਲ ਅਰ ਤੂਰੰ ॥ ਘੁੱਮੀ ਪੇਖ ਸੁਭਟ ਰਨ ਹੂਰੰ ॥੫੯੦॥ ਤ੍ਰਿਭੰਗੀ ਛੰਦ ॥ [੩]ਘੁੱਮੀ ਰਣ ਹੂਰੰ ਨਭ ਝੜ ਪੂਰੰ ਲਖ ਲਖ ਸੂਰੰ ਮਨ ਮੋਹੀ ॥ [੪]ਆਰੁਣ ਤਨ ਬਾਣੰ ਛਬ ਅਪ੍ਰਮਾਣੰ ਅਣਦੁੱਤ ਖਾਣੰ ਤਨ ਸੋਹੀ॥ [੫]ਕਾਛਨੀ ਸੁਰੰਗੰ ਛਬਿ ਅੰਗ ਅੰਗੰ ਲਜਤ ਅਨੰਗੰ ਲਖ ਰੂਪੰ ॥ [੬]ਸਾਇਕ ਦ੍ਰਿਗ ਹਰਣੀ [1]ਕੁਮਤ ਪ੍ਰਜਰਣੀ ਬਰਬਰ ਬਰਣੀ ਬੁਧ ਕੂਪੰ ॥੫੯੧॥ ਕਲਸ ॥ [੭]ਕਮਲ ਬਦਨ ਸਾਇਕ ਮ੍ਰਿਗ ਨੈਨੀ॥ ਰੂਪ ਰਾਸ ਸੁੰਦਰ ਪਿਕ ਬੈਨੀ॥ [੮]ਮ੍ਰਿਗਪਤ ਕਟ ਛਾਜਤ ਗਜ ਗੈਨੀ ॥ ਨੈਨ ਕਟਾਛ ਮਨਹਿ ਹਰ ਲੈਨੀ ॥੫੯੨॥ ਤ੍ਰਿਭੰਗੀ ਛੰਦ॥ [੯]ਸੁੰਦਰ ਮ੍ਰਿਗ ਨੈਨੀ ਸੁਰ ਪਿਕ ਬੈਨੀ ਚਿਤ ਹਰ ਲੈਨੀ ਗਜ ਗੈਣੰ ॥ ਮਾਧੁਰ ਬਿਧਿ ਬਦਨੀ ਸੁਬੁੱਧਿਨ ਸਦਨੀ [2]ਕੁਮਤਿਨ ਕਦਨੀ ਛਬਿ ਮੈਣੰ ॥ [੧੦]ਅੰਗਕਾ ਸੁਰੰਗੀ ਨਟਵਰ ਰੰਗੀ ਝਾਂਝ ਉਤੰਗੀ ਪਗ ਧਾਰੰ ॥ ਬੇਸਰ ਗਜਰਾਰੰ ਪਹੂੱਚ ਅਪਾਰੰ ਕਚਿ ਘੁੱਘਰਾਰੰ ਆਹਾਰੰ ॥੫੯੩॥ ਕਲਸ ॥ [੧੧]ਚਿਬਕ ਚਾਰ ਸੁੰਦਰ ਛਬਿ ਧਾਰੰ॥ ਠਉਰ ਠਉਰ ਮੁਕਤਨ ਕੇ ਹਾਰੰ ॥ [੧੨]ਕਰ ਕੰਗਨ ਪਹੁਚੀ ਉਜੀਆਰੰ ॥ ਨਿਰਖ ਮਦਨ ਦੁਤ ਹੋਤ ਸੁਮਾਰੰ ॥੫੯੪॥ ਤ੍ਰਿਭੰਗੀ ਛੰਦ ॥ [੧੩]ਸੋਭਿਤ ਛਬਿ ਧਾਰੰ ਕਚ ਘੁੰਘਰਾਰੰ ਰਸਨ ਰਸਾਰੰ ਉਜਿਆਰੰ ॥ ਪਹੁੰਚੀ ਗਜਰਾਰੰ ਸੁਬਿਧ ਸੁਧਾਰੰ ਮੁਕਤ ਨਿਹਾਰੰ ਉਰਧਾਰੰ॥ [੧੪]ਸੋਹਤ ਚਖ ਚਾਰੰ ਰੰਗ ਰੰਗਾਰੰ ਬਿਬਿਧਿ ਪ੍ਰਕਾਰੰ ਅਤਿ ਆਂਜੇ॥ ਬਿਖ ਧਰ ਮ੍ਰਿਗ ਜੈਸੇ [3]ਜਲਜਨ ਵੈਸੇ ਸੱਸੀਅਰ ਜੈਸੇ ਸਰਮਾਂਜੇ[ੳ] ॥੫੯੫॥ ਕਲਸ॥ [੧੫]ਭਯੋ ਮੂੜ ਰਾਵਣ ਰਣ ਕ੍ਰੁੱਧੰ ॥ ਮੱਚਿਯੋ ਆਨ ਭੁਮਲ ਜਬ ਜੁੱਧੰ ॥ [੧੬]ਜੂੱਝੇ ਸਕਲ ਸੂਰਮਾਂ ਸੁੱਧੰ ॥ ਅਰ ਦਲ ਮੱਧਿ ਸਬਦ ਕਰ ਉੱਧੰ ॥੫੯੬॥ ਤ੍ਰਿਭੰਗੀ ਛੰਦ ॥ [੧੭]ਧਾਯੋ ਕਰ ਕ੍ਰੁੱਧੰ ਸੁਭਟ ਬਿਰੁੱਧੰ ਗਲਿਤ ਸੁਬੁੱਧੰ ਗਹਿ ਬਾਣੰ ॥ ਕੀਨੋ ਰਣ ਸੁੱਧੰ ਨਚਤ ਕਬੁੱਧੰ ਅਤ ਧੁਨ ਉੱਧੰ ਧਨੁ ਤਾਣੰ ॥ [੧੮]ਧਾਏ ਰਜਵਾਰੇ ਦੂੱ ਧਰ ਹਕਾਰੇ ਸੁ ਬੂੰਣ ਪ੍ਰਹਾਰੇ ਕਰ ਕੋਪੰ ॥ ਘਾਇਨ ਤਨ ਰੱਜੇ ਦੁ ਪਗ ਨ ਭੱਜੇ ਜਨੁ ਹਰ ਗੱਜੇ ਪਗ ਰੋਪੰ ॥੫੯੭॥ ਕਲਸ ॥ [੧੯]ਅਧਿਕ ਰੋਸ ਸਾਵਤ ਰਨ ਜੂਟੇ॥ ਬਖਤਰ ਟੋਪ ਜਿਰੈ ਸਭ ਫੂਟੇ ॥ [੨੦]ਨਿਸਰ ਚਲੇ ਸਾਇਕ ਜਨ ਛੂਟੇ ॥ ਜਨਕ ਸਿਚਾਨ ਮਾਸ ਲਖ ਟੂਟੇ ॥੫੯੮॥ ਤ੍ਰਿਭੰਗੀ ਛੰਦ ॥ [੨੧]ਸਾਇਕ ਜਣੁ ਛੂਟੇ ਤਿਮ ਅਰ ਜੂਟੇ ਬਖਤਰ ਫੂਟੇ ਜੇਬ ਜਿਰੇ ॥ [੨੨]ਮਸਹਰ ਭੁਖਿਆਏ ਤਿਮੁ ਅਰ ਧਾਏ

ੳ ਇਸ ਅਪਛਰਾਵਾਂ ਦੀ ਸੋਭਾ ਇਥੇ ਛੱਡਕੇ ਹੁਣ ਰਾਵਣ ਦਾ ਯੁੱਧ ਚਲ ਪੈਂਦਾ ਪਾਠਕ ਪ੍ਰਸ਼ਨ ਕਰਦਾ ਹੈ ਕਿ ਫੇਰ ਇਥੇ ਅਪੱਛਰਾ ਦੀ ਸੋਭਾ ਕਰਨ ਦਾ ਕੀ ਭਾਵ ਹੋਇਆ ? ਇਸ ਪ੍ਰਸ਼ਨ ਦਾ ਉਤਰ ਪਾਠਕਾਂ ਨੂੰ ਰਾਵਣ ਮੌਤ ਦੇ ਨੇੜੇ ਜਾ ਕੇ ਦੱਸਿਆ ਜਾਏਗਾ । ਹੁਣ ਅੱਗੇ ਰਾਵਣ ਦਾ ਯੁੱਧ ਪੜ੍ਹੋ । ਇਹਨਾਂ ਅਪੱਛਰਾਂ ਨੇ ਵਰਨ ਲਈ ਵੀ ਇਹੋ ਜਿਹੇ ਜੁਆਨ ਯੁੱਧ ਵਿਚ ਸ਼ਹੀਦ ਹੋਣ ਲਈ ਪਹੁੰਚ ਗਏ ਹਨ ।

1. (ਕੁਮੱਤ-ਬੋਲੋ) । 2. (ਕੁਮੱਤਨ-ਬੋਲੋ) । 3. (2-ਜਲਜ ਨ ਵੈਸੇ) ।

੧ ਕਲਸ ॥ ਡਰਦੇ ਕੰਬਦੇ ਥਰ-ਥਰ ਕਰਦੇ ਰਣ ਵਿਚੋਂ ਸੂਰਮੇ ਭੱਜੇ ਜਾਂਦੇ ਹਨ । ਭਾਵੇਂ ਲੋਹੇ ਨਾਲ ਤਨ ਮੜੇ ਹੋਏ ਹਨ ਪਰ ਫੇਰ ਵੀ ਥਰ-ਥਰ ਕੰਬਦੇ ਹਨ ।

੨ ਤੜ-ਭੜ ਕਰਕੇ ਬੜੇ ਜ਼ੋਰ ਨਾਲ ਤਬਲੇ ਤੇ ਤੂਰ ਵਜਦੇ ਹਨ । ਸੂਰਮਿਆਂ ਨੂੰ ਵੇਖਣ ਲਈ ਹੂਰ ਘੁਮਦੀ ਫਿਰਦੀ ਹੈ ॥੫੯੦॥

੩ ਤ੍ਰਿਭੰਗੀ ਛੰਦ ॥ ਯੁੱਧ ਦੇ ਵਿਚ ਹੂਰਾਂ ਘੁਮਦੀਆਂ ਹਨ ਝੜੀ ਦੇ ਬਦਲ ਵਾਂਗ ਆਕਾਸ਼ ਛਕਿਆ ਹੋਇਆ ਹੈ ਅਤੇ ਸੂਰਮਿਆਂ ਨੂੰ ਵੇਖ ਕੇ ਮੋਹਤ ਹੁੰਦੀਆਂ ਹਨ ।

੪ ਤਨ ਦੇ ਉੱਤੇ ਲਾਲ ਬਸਤਰ ਹਨ ਸੋਭਾ ਬਿਆਨ ਤੋਂ ਪਰੇ ਹੈ ਟਾਕਰੇ ਵਿਚ ਹੋਰ ਕਿਸੇ ਦੀ ਸੋਭਾ ਨਹੀਂ ਹੋ ਆਪ ਦੂੱਤ ਦੀ ਖਾਣ ਹਨ ਤੇ ਤਨ ਸੁਭਾਇਮਾਨ ਹੈ ।

੫ ਰੰਗ ਕਾਛਨ (ਮਿਣਤੀ ਤੋਂ) ਬਾਹਰ ਹੈ ਸਰੀਰ ਦਾ ਰੰਗ ਅੰਗ-ਅੰਗ ਸਤੌਲ ਹੈ ਸੁਰੰਗ । ਜਿਵੇਂ ਸਿੱਧਾ ਬਰਛਾ ਹੋਵੇ ਅੰਗ-ਅੰਗਾਂ ਨੂੰ ਵੇਖਕੇ ਕਾਮਦੇਵ ਸ਼ਰਮਸਾਰ ਹੁੰਦਾ ਹੈ । ਉਹਨਾਂ ਦੇ ਰੂਪ ਨੂੰ ਵੇਖਕੇ ।

੬ ਜਿਨਾਂ ਦੇ ਨੇਤਰ ਤੀਰ ਵਾਂਗ ਮਾਰ ਕਰਨ ਵਾਲੇ ਹਨ ਤੇ ਕਬੁਧੀ ਨੂੰ ਸਾੜ ਦੇਣ ਵਾਲੇ ਸੋਭਾ ਵੱਧ ਤੋਂ ਵੱਧ ਕਰੀ ਹੈ ਬੁੱਧ ਦਾ ਦੂਜਾ ਰੂਪ ਹੀ ਹੈ ਜਾਂ ਬੁੱਧ ਦਾ ਖੁਹ (ਖਜਾਨਾ) ਹੈ ॥੫੯੧॥

੭ ਕਲਸ ॥ ਉਹਨਾਂ ਹੂਰਾਂ ਦੇ ਕੰਵਲ ਫੁੱਲ ਜਿਹੇ ਕੋਮਲ ਚਿਹਰੇ ਹਨ ਤੀਰ ਜਿਹੇ ਤਿਖੇ ਤੇ ਮ੍ਰਿਗ ਮਿਠੀ ਤੇ ਤਿਖੀ ਆਵਾਜ਼।

੮ ਸ਼ੇਰ ਜਿਹਾ ਲੱਕ ਹਾਥੀ ਦੀ ਚਾਲ ਚੱਲਣ ਵਾਲੀ । ਨੇਤਰਾਂ ਦੀ ਝਾਕ ਮਨ ਨੂੰ ਹਰ ਲੈਣ ਵਾਲੀ ਸੀ ॥੫੯੨॥

੯ ਤ੍ਰਿਭੰਗੀ ਛੰਦ ॥ ਚੇਹਰਾ ਸੁੰਦਰ ਨੇਤਰ ਮ੍ਰਿਗ ਜਿਹੇ ਬੋਲ ਸੁਰੀਲਾ ਚਿਤ ਨੂੰ ਹਰ ਲੈਣ ਵਾਲੀ ਹਾਥੀ ਚਾਲ ਚਲਣ ਵਾਲੀ ਪਿਆਰ ਦੀ ਬਿਧੀ ਨਾਲ ਬੋਲਣ ਵਾਲੀ ਚੰਗੀ ਬੁੱਧ ਦੇ ਘਰ ਵਾਲੀ, ਬੁਰੀ ਮਤ ਨੂੰ ਕਟ ਦੇਣ ਵਾਲੀ ਕਾਮ ਜਿਹੀ ਸੋਭਾ ਵਾਲੀ।

੧੦ ਗਲੇ ਦਾ ਅੰਗਣਾ ਸੁੰਦਰ ਰੰਗ ਦਾ ਪਹਿਨਿਆ ਹੋਇਆ ਹੈ ਨਟਾਂ ਜਿਹੇ ਭੇਸ ਵਿਚ ਪੈਰਾਂ ਵਿਚ ਝਾਂਜਰਾਂ ਪੈਰਾਂ ਨੂੰ ਚੁੱਕ ਕੇ ਧਰਤੀ ਨਾਲ ਮਾਰਦੀਆਂ ਹਨ, ਜਿਸ ਤਰ੍ਹਾਂ ਝਾਂਜਰ ਛਣਕਦੀ ਹੈ । ਜੇਵਰ-ਗਜਰੇ, ਪਹੁੰਚੀਆਂ ਬਹੁਤ ਪਾਈਆਂ ਹੋਈਆਂ ਹਨ । ਕੇਸ ਘੁੰਘਰਾਲੇ ਤੇ ਗਲੇ ਵਿਚ ਹਾਰ ਪਹਿਨੇ ਹੋਏ ਹਨ ॥੫੯੩॥

੧੧ ਕਲਸ ॥ ਠੋਡੀ ਤੇ ਬਿੰਦੀ ਜੋ ਸੁੰਦਰਤਾ ਨੂੰ ਚਾਰ ਚੰਨ ਲਾਉਂਦੀ ਹੈ ਤੇ ਛਬਿ ਤੇਜ ਤਲਵਾਰ ਧਾਰ ਨੂੰ ਮਾਤ ਕਰਦੀ ਹੈ । ਥਾਂ-ਥਾਂ ਤੇ ਮੋਤੀਆਂ ਦੀ ਲੜੀਆਂ ਲਾਈਆਂ ਹੋਈਆਂ ਹਨ।

੧੨ ਹੱਥਾਂ ਵਿਚ ਕੰਗਨ ਤੇ ਪਹੁੰਚੀਆਂ ਚਮਕਦੀਆਂ ਹਨ । ਜਿਸ ਨੂੰ ਵੇਖਕੇ ਕਾਮਦੇਵ ਦੀ ਦੂਤ ਗੁਆਚ ਜਾਂਦੀ ਹੈ ॥੫੯੪॥

੧੩ ਤ੍ਰਿਭੰਗੀ ਛੰਦ ॥ ਸੁੰਦਰ ਸੋਭਾ ਵਾਲੀ ਛਬਿ ਧਾਰੀ ਹੋਈ ਹੈ ਕੇਸ ਘੁੰਘਰਾਲੇ, ਰਸ ਦਾਇਕ ਬਾਨ ਚੰਦ ਵਾਂਗ ਚਾਨਣਾ ਕਰਦੀ ਜਾਂਦੀ ਹੈ। ਹੱਥਾਂ ਵਿਚ ਪਹੁੰਚੀਆਂ ਤੇ ਗਜਰੇ ਸੁੰਦਰ ਵਿਧੀ ਨਾਲ ਸੁਧਾਰ ਕੇ ਪਾਏ ਹੋਏ ਤੇ ਹੀਰਿਆਂ ਨੂੰ ਵੇਖ ਕੇ ਛਾਤੀ ਤੇ ਪਾਏ ਹੋਏ।

੧੪ ਸੋਭਦੇ ਹਨ ਅਤੇ ਨੇਤਰ ਜਦੋਂ ਚਾਰ ਹੋ ਕੇ ਵੇਖਦੇ ਹਨ ਰੰਗ ਰੰਗ ਦੇ ਅਨੇਕ ਪ੍ਰਕਾਰੀ ਬਸਤਰ ਤੇ ਅੰਜਨ (ਕਾਰੇ) । ਜ਼ਹਿਰੀਲੇ ਮਿਰਗੀ ਜਿਹੇ ਕੰਵਲ ਫੁਲ ਵਾਂਗ ਖਿੜੇ ਹੋਏ ਸ਼ਰਮੀਲੇ ਜਿਵੇਂ ਚੰਦ੍ਰਮਾਂ ਬਦਲੀ ਵਿਚ ਵਿਖਾਈ ਦਿੰਦਾ ਹੈ ॥੫੯੫॥ ਕਲਸ ॥

੧੫ ਮੂਰਖ ਰਾਵਣ ਦੇ ਮਨ ਵਿਚ ਉਸ ਵੇਲੇ ਕ੍ਰੋਧ ਦਾ ਵਾਸਾ ਹੋ ਗਿਆ । ਜਿਸ ਵੇਲੇ ਆ ਕੇ ਤੁੱਮਲ (ਹਥੋ ਹਥੀ) ਯੁੱਧ ਹੋਣ ਲੱਗਾ

੧੬ ਅਤੇ ਸਾਰੇ ਸੂਰਮੇ ਮਾਰੇ ਗਏ । ਵੈਰੀ ਦਲ ਵਿਚ ਜਦ ਉਸ ਨੇ ਬੜੇ ਉੱਚੇ ਸ਼ਬਦ ਦੇ ਵਿਚ ਲਲਕਾਰਾ ਮਾਰਿਆ ॥੫੯੬॥ ਤ੍ਰਿਭੰਗੀ ਛੰਦ ॥

੧੭ ਰਾਵਣ ਕ੍ਰੋਧ ਕਰਕੇ ਭਜਦਾ ਹੈ ਰਾਮ ਪੱਖੀ ਸੂਰਮੇ ਮੁਕਾਬਲਾ ਕਰਦੇ ਹਨ ਪਰ ਰਾਵਣ ਖੋਟੀ ਬੁੱਧੀ ਵਾਲਾ ਤੀਰ ਪਕੜ ਕੇ ਰਣ ਵਿਚ ਯੁੱਧ ਕਰਦਾ ਹੈ ਉਹ ਖੋਟੀ ਬੁਧੀ ਵਾਲਾ ਰਣ ਵਿਚ ਨਚਦਾ ਹੈ ਤੇ ਧਨੁੱਖ ਨੂੰ ਜੋਰ ਨਾਲ ਖਿਚਦਾ ਹੈ ਤਾਣਦਾ ਹੈ ।

੧੮ ਦੋਹਾਂ ਦੇ ਪੱਖੀ ਰਾਜੇ ਨਚਦੇ ਹਨ ਲਲਕਾਰੇ ਮਾਰਦੇ ਹਨ ਅਤੇ ਘਾਉ ਕਰਨ ਲਈ ਸ਼ਸਤਰ ਮਾਰਦੇ ਹਨ ਕ੍ਰੋਧ ਕਰਕੇ । ਭਾਵੇਂ ਘਾਉ ਨਾਲ ਕਿਤਨੇ ਦੁਖੀ ਹਨ ਪਰ ਦੋ ਪੈਰ ਵੀ ਪਿਛਾਂਹਾਂ ਨਹੀਂ ਹਟਦੇ ਬਦਲ ਵਾਂਗ ਗੱਜਦੇ ਹਨ ਪੈਰ ਜਮਾਏ ਹੋਏ ਹਨ ॥੫੯੭॥ ਕਲਸ ॥

੧੯ ਬੜੇ ਕ੍ਰੋਧ ਦੇ ਨਾਲ ਦੋਵੇਂ ਧਿਰਾਂ ਯੁੱਧ ਵਿਚ ਜੁਟੇ ਹੋਏ ਹਨ। ਜ਼ਰ੍ਹਾ ਬਖਤਰ, ਟੋਪ ਜਾਲੀਦਾਰ ਸੰਜੋਆਂ ਸਭ ਫੁੱਟ ਗਏ ਹਨ।

੨੦ ਅਤੇ ਤੀਰ ਲਗ ਕੇ ਦੂਸਰੇ ਪਾਸੇ ਨਿਕਲ ਗਏ ਹਨ । ਉਹ ਇਉਂ ਜਾਪਦੇ ਹਨ ਜਿਵੇਂ ਬਾਜ ਨੇ ਮਾਸ ਨੂੰ ਵੇਖ ਕੇ ਤੋੜ ਲਿਆ ਹੈ ॥੫੯੮॥ ਤ੍ਰਿਭੰਗੀ ਛੰਦ ॥

੨੧ ਜਿਸ ਤਰ੍ਹਾਂ ਤੀਰ ਛੁੱਟ ਕੇ ਤੇਜ਼ੀ ਨਾਲ ਵੈਰੀ ਦੇ ਜਾ ਵਜਦਾ ਹੈ ਤਿਵੇਂ ਹੀ ਵੈਰੀ-ਵੈਰੀ ਦੇ ਗਲੇ ਪੈ ਗਿਆ ਹੈ ਜ਼ਰਾ ਬਖਤਰ ਫੁੱਟ ਗਏ ਹਨ ਤੇ ਲੋਹੇ ਦੇ ਬਸਤਰ ਜਿਹੇ ਸਭ ਬਿਖਰ ਗਏ ਹਨ ।

੨੨ ਜਿਵੇਂ ਮਾਸਾਹਾਰੀ ਦਰਿੰਦੇ ਭੁੱਖੇ ਝਪਟ ਕੇ, ਸ਼ਿਕਾਰ ਤੇ ਪੈਂਦੇ ਹਨ, ਤਿਵੇਂ ਵੀ ਵੈਰੀ-ਵੈਰੀਆਂ ਤੇ ਧਾਵਾ ਬੋਲਦੇ ਹਨ ਤੇ ਸ਼ਸਤਰ ਨਚਾਉਂਦੇ ਹਨ ਅਤੇ ਪਿਛੇ ਨਹੀਂ ਮੁੜਦੇ ।

ਸੱਸਤ੍ਰ ਨਚਾਇ ਨ ਫੇਰਿ ਫਿਰੇ ॥ [੧]ਸਨਮੁਖਿ ਰਣ ਗਾਜੈਂ ਕਿਮਹੂੰ ਨ ਭਾਜੈਂ ਲਖ ਸੁਰ ਲਾਜੈਂ ਰਣ ਰੰਗੰ ॥ ਜੈ ਜੈ ਧੁਨ ਕਰਹੀ ਪੁਹਪਨ ਡਰਹੀ ਸੁਬਿਧਿ ਉਚਰਹੀ ਜੈ ਜੰਗੰ ॥੫੯੯॥ ਕਲਸ ॥ [੨]ਮੁਖ ਤੰਬੋਰ ਅਰੁ ਰੰਗ ਸੁਰੰਗੰ ॥ ਨਿਡਰ ਭ੍ਰਮੰਤ ਭੂੰਮਿ ਉਹ ਜੰਗੰ ॥ [੩]ਲਿਪਤ ਮਲੈ ਘਨਸਾਰ ਸੁਰੰਗੰ ॥ ਰੂਪ ਭਾਨ ਗਤਿਵਾਨ ਉਤੰਗੰ ॥੬੦੦॥ ਤ੍ਰਿਭੰਗੀ ਛੰਦ ॥ [੪]ਤਨ ਸੁਭਤ ਸੁਰੰਗੰ ਛਬਿ ਅੰਗ ਅੰਗੰ ਲਜਤ ਅਨੰਗੰ ਲਖ ਨੈਣੰ ॥ ਸੋਭਿਤ ਕਚਕਾਰੇ ਅਤ ਘੁੱਘਰਾਰੇ ਰਸਨ ਰਸਾਰੇ ਮ੍ਰਿਦ ਬੈਣੰ ॥ [੫]ਮੁਖਿ ਛਕਤ ਸੁਬਾਸੰ ਦਿਨਸ ਪ੍ਰਕਾਸੰ ਜਨੁ ਸਸ ਭਾਸੰ ਤਸ ਸੋਭੰ ॥ ਰੀਝਤ ਚਖ ਚਾਰੰ ਸੁਰਪੁਰ ਪਿਯਾਰੰ ਦੇਵ ਦਿਵਾਰੰ ਲਖਿ ਲੋਭੰ[ੳ] ॥੬੦੧॥ ਕਲਸਿ ॥ [੬]ਚੰਦ੍ਰਹਾਸ ਏਕੰ ਕਰ ਧਾਰੀ ॥ ਦੁਤੀਅ ਧੋਪ ਗਹਿ ਤ੍ਰਿਤੀ ਕਟਾਰੀ ॥ [੭]ਚਤ੍ਰਥ ਹਾਥ ਸੈਹਥੀ ਉਜਿਆਰੀ ॥ ਗੋਫਨ ਗੁਰਜ ਕਰਤ ਚਮਕਾਰੀ ॥੬੦੨॥ ਤ੍ਰਿਭੰਗੀ ਛੰਦ ॥ [੮]ਸਤਏ ਅਸ ਭਾਰੀ ਗਦਹਿ ਉਭਾਰੀ ਤ੍ਰਿਸੂਲ ਸੁ ਧਾਰੀ ਛੁਰਕਾਰੀ ॥ [੯]ਜੰਬੂਵਾ ਅਰ ਬਾਨੰ ਸੁ ਕਸਿ ਕਮਾਨੰ ਚਰਮ ਅਪ੍ਰਮਾਨੰ ਧਰ ਭਾਰੀ ॥ [੧੦]ਪੰਦ੍ਰਏ ਗਲੋਲੰ ਪਾਸ ਅਮੋਲੰ ਪਰਸ ਅਡੋਲੰ ਹਥਿ ਨਾਲੰ ॥ [੧੧]ਬਿਛੂਆ ਪਹਰਾਯੰ ਪਟਾ ਭ੍ਰਮਾਯੰ ਜਿਮ ਜਮ ਧਾਯੰ ਬਿਕਰਾਲੰ ॥੬੦੩॥ ਕਲਸਿ ॥ [੧੨]ਸਿਵ ਸਿਵ ਸਿਵ, ਮੁਖ ਏਕ ਉਚਾਰੰ ॥ ਦੁਤੀਅ ਪ੍ਰਭਾ ਜਾਨਕੀ ਨਿਹਾਰੰ ॥ [੧੩]ਤ੍ਰਿਤੀਅ ਝੁੰਡ ਸਭ ਸੁਭਟ ਪਚਾਰੰ ॥ ਚਤ੍ਰਥ ਕਰਤ ਮਾਰ ਹੀ ਮਾਰੰ ॥੬੦੪॥ ਤ੍ਰਿਭੰਗੀ ਛੰਦ ॥ [੧੪]ਪਚਏ ਹਨਵੰਤੰ ਲਖ ਦੁਤ ਮੰਤੰ ਸੁ ਬਲ ਦੁਰੰਤੰ ਤਜਿ ਕਲਿਣੰ ॥ [੧੫]ਛਠਏ ਲਖਿ ਭ੍ਰਾਤੰ ਤਕਤ ਪਪਾਤੰ ਲਗਤ ਨ ਘਾਤੰ ਜੀਅ ਜਲਿਣੰ ॥ [੧੬]ਸਤਏ ਲਖਿ ਰਘੁ ਪਤਿ ਕਪ ਦਲ ਅਧਪਤ ਸੁਭਟ ਬਿਕਟ ਮਤ ਜੁਤ ਭ੍ਰਾਤੰ ॥ [੧੭]ਅਠਿਓ ਸਿਰਿ ਢੋਰੈਂ ਨਵਮਿ ਨਿਹੋਰੈਂ ਦਸਯਨ ਬੋਰੈ ਰਿਸ ਰਾਤੰ ॥੬੦੫॥ ਚਬੋਲਾ ਛੰਦ ॥ [੧੮]ਧਾਏ ਮਹਾਂ ਬੀਰ ਸਾਧੇ ਸਿਤੰ ਤੀਰ ਕਾਛੇ ਰਣੰ ਚੀਰ ਬਾਨਾ ਸੁਹਾਏ ॥ [੧੯]ਰਵਾਂ ਕਰਦ ਮਰਕਬ ਯਲੋ ਤੇਜ ਇਮ ਸਬ ਚੂੰ ਤੁੰਦ ਅਜਦ ਹੋਓ ਮਿਆ ਜੰਗਾਹੇ ॥ ਭਿੜੇ ਆਇ ਈਹਾਂ ਬੁਲੇ ਬੈਣ ਕੀਹਾਂ ਕਰੇਂ ਘਾਇ ਜੀਹਾਂ ਭਿੜੇ ਭੇੜ ਭੱਜੇ ॥ [੨੧]ਪੀਯੋ ਪੋਸਤਾਨੇ ਭਛੋ ਰਾਬੜੀਨੇ ਕਹਾ ਛੈ ਅਣੀਰੋ ਧਣੀ ਨੇ ਨਿਹਾਰੈਂ ॥੬੦੬॥ [੨੨]ਗਾਜੇ ਮਹਾਂ ਸੂਰ ਘੁੰਮੀ ਰਣੰ ਹੂਰ ਭਰਮੀ ਨਭੰ ਪੂਰ ਬੇਖੰ ਅਨੂਪੰ ॥ [੨੩]ਵਲੇ ਵੱਲ ਸਾਈ ਜੀਵੀ ਜੁਗਾਂ ਤਾਈ ਤੈਂਡੇ ਘੋਲੀ ਜਾਈ ਅਲਾਵੀ ਤ ਐਸੇ ॥ [੨੪]ਲਗੋ ਲਾਰ ਥਾਨੇ ਬਰੋ ਰਾਜ ਮਾਨੇ ਕਹੋ ਅਉਰ ਕਾਨੇ ਹਠੀ ਛਾਡ ਥੇ ਸੋ ॥ [੨੫]ਬਰੋ ਆਨ ਮੋ ਕੋ ਭਜੋ

ੳ ਇਹ ਹੈ ੫੮੫ ਅੰਕ ਦੇ ਪ੍ਰਸ਼ਨ ਦਾ ਉਤਰ । ਜਿਹੋ ਜਿਹੀਆਂ ਸੁੰਦਰ ਅਪੱਛਰਾਂ ਸਨ ਉਹੋ ਜਿਹੇ ਸੁੰਦਰ ਪੁਰਸ਼ ਇਸ ਰਾਵਣ ਦੇ ਹੱਠ ਨੇ ਖਪਾ ਦਿੱਤੇ। ਜਿਸਦਾ ਨਿਚੋੜ ਹੈ ਕਿ ਕੁਬਧੀ ਤੇ ਮੂਰਖਤਾ ਦਾ ਫਲ ਕੀ ਹੁੰਦਾ ਹੈ ? ਗੁਰਦੇਵ ਦੇ ਇਹ ਪ੍ਰਕਰਣ ਦੇਣ ਦਾ ਭਾਵ ਹੀ ਇਹ ਹੈ ਕਿ ਇਹਨਾ ਨੂੰ ਪੜ੍ਹਕੇ ਕੁਝ ਗੁਣ ਵਿਚਾਰੇ ਜਾਣ ਜਦੋਂ ਅਸੀਂ ਰਾਵਣ ਜਿਹੇ ਗੁਣ ਵੀਚਾਰਾਂਗੇ ਤਾਂ ਸਾਡਾ ਭੀ ਹਸ਼ਰ ਰਾਵਣ ਜਿਹਾ ਹੋਵੇਗਾ ਜਿਸ ਲਈ ਗੁਰਬਾਣੀ ਸਾਨੂੰ ਅਗਾਹ ਕਰਦੀ ਹੈ ਤੇ ਕਹਿੰਦੀ ਹੈ :-

ਲੰਕਾ ਗੜੁ ਸੋਨੇ ਕਾ ਭਇਆ ॥ ਮੂਰਖ ਰਾਵਨੁ ਕਿਆ ਲੇ ਗਇਆ ॥੩॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥ ਚਲੇ ਜੁਆਰੀ ਦੋਇ ਹਥ ਝਾਰ ॥

੧ ਸਾਹਮਣੇ ਹੋ ਕੇ ਰਣ ਵਿਚ ਗਜਦੇ ਹਨ, ਕਿਸੇ ਤਰ੍ਹਾਂ ਵੀ ਭੱਜਦੇ ਨਹੀਂ ਰਣ ਵਿਚ ਰੰਗੇ ਹੋਏ ਯੋਧਿਆਂ ਨੂੰ ਵੇਖ ਕੇ ਦੇਵਤੇ ਸ਼ਰਮਸ਼ਾਰ ਹੋ ਗਏ ਹਨ ਅਤੇ ਜੈ-ਜੈ ਸ਼ਬਦ ਬੋਲਦੇ ਹਨ, ਫੁਲ ਕੇਰਦੇ ਹਨ ਅਤੇ ਯੋਧਿਆਂ ਦੀ ਜੈ ਦੀ ਕਾਮਨਾ ਕਰਦੇ ਹਨ ਕਿ ਜੰਗ ਵਿਚ ਜਿੱਤ ਹੋਵੇ ॥੫੯੯॥

੨ ਕਲਸ ॥ ਮੂੰਹ ਇਉਂ ਲਾਲ ਹੋ ਰਹੇ ਹਨ ਜਿਵੇਂ ਦੰਦਾਸਾ ਖਾਧਾ ਹੋਵੇ ਅਤੇ ਚੇਹਰੇ ਸੁਰਖ ਹੋ ਗਏ ਹਨ ਜੋ ਬੜੇ ਸੁੰਦਰ ਜਾਪਦੇ ਹਨ। ਨਿਡਰ ਹੋ ਕੇ ਰਣ ਭੂਮੀ ਵਿਚ ਫਿਰਦੇ ਹਨ।

੩ ਜਿਨ੍ਹਾਂ ਦੇ ਮੂੰਹ ਤੇ ਚੰਦਨ ਮਲਿਆ ਹੋਇਆ ਹੈ ਘਨਸਾਰ (ਕਪੂਰ) ਸੁਰੰਗ (ਕੇਸਰ) ਆਦਿ ਖੁਸ਼ਬੋਆਂ ਲਾਈਆਂ ਹੋਈਆਂ ਹਨ ਅਤੇ ਜਿਨ੍ਹਾਂ ਦੇ ਮੁਖੜੇ ਸੂਰਜ ਵਾਂਗ ਚਮਕਦੇ ਹਨ ਉੱਚੇ ਸਰੂ ਜਿਹੇ ਕੱਦ ਹਨ ॥੬੦੦॥

੪ ਤ੍ਰਿਭੰਗੀ ਛੰਦ ॥ ਜਿਨ੍ਹਾਂ ਦੇ ਤਨ ਸਰੂ ਜਿਹੇ ਉਚੀ ਛਬਿ ਦਿੰਦੇ ਹਨ ਅੰਗ-ਅੰਗ ਨੂੰ ਵੇਖ ਕਾਮਦੇਵ ਸ਼ਰਮਿੰਦਾ ਹੁੰਦਾ ਹੈ ਅੱਖੀ ਵੇਖਕੇ। ਜਿਨ੍ਹਾਂ ਦੇ ਸਿਰਾਂ ਤੇ ਕਾਲੇ ਕੇਸ ਘੁੰਘਰੂਆਲੇ ਸੋਭਾ ਦੇ ਰਹੇ ਹਨ, ਜਬਾਨ ਦੇ ਮਿਠੇ ਤੇ ਰਸੀਲੇ ਮਿੱਠੀ ਬੋਲੀ ਬੋਲਣ ਵਾਲੇ।

੫ ਮੁੱਖ ਤੋਂ ਭਲੀ ਵਾਸ਼ਨਾ ਆਉਂਦੀ ਹੈ ਮੁੱਖ ਦੇਖ ਦਿਨ ਚੜ੍ਹ ਜਾਂਦਾ ਹੈ ਜਾਣੋਂ ਚੰਦ੍ਰਮਾਂ ਦਾ ਪ੍ਰਕਾਸ਼ ਹੋ ਗਿਆ ਹੈ ਉਸ ਦੇ ਸਮਾਨ ਜਾਪਦੇ ਹਨ। ਜਿਨ੍ਹਾਂ ਨੂੰ ਵੇਖਣ ਤੋਂ ਅੱਖੀਆਂ ਰਜਦੀਆਂ ਨਹੀਂ ਉਹ ਇਹੋ ਜਿਹੇ ਦੀਦਾਰੀ ਜੁਆਨ ਇਸ ਯੁੱਧ ਦੇ ਕਾਰਣ, ਦੇਵਪੁਰੀ ਨੂੰ ਪਿਆਰੇ ਹੋ ਗਏ, ਜਿਨ੍ਹਾਂ ਨੂੰ ਵੇਖ ਕੇ ਪਿਛੇ ਦੱਸੀਆਂ ਸੁੰਦਰ ਅਪੱਛਰਾਂ ਲਭਾਇਮਾਨ ਹੋ ਗਈਆਂ ॥੬੦੧॥

੬ ਕਲਸਿ ॥ (ਹੁਣ ਰਾਵਣ ਦਾ ਯੁੱਧ ਦੇਖੋ)-ਰਾਵਣ ਨੇ ਇਕ ਹੱਥ ਵਿਚ ਤਲਵਾਰ ਫੜ ਲਈ ਹੈ। ਦੂਜੇ ਹੱਥ ਵਿਚ ਸਿਧੀ ਲੰਮੀ ਤਲਵਾਰ ਲੈ ਲਈ ਤੀਜੇ ਵਿਚ ਕਟਾਰੀ ਫੜ ਲਈ।

੭ ਚੌਥੇ ਹੱਥ ਵਿਚ ਸਹਿਥੀ ਚਮਕਦੀ ਸੀ। ਗੋਪੀਆ ਤੇ ਗੁਰਜ (ਗਦਾ) ਚਮਕਾਰੇ ਮਾਰਦੀ ਸੀ ॥੬੦੨॥

੮ ਤ੍ਰਿਭੰਗੀ ਛੰਦ ॥ ਸੱਤਵੇਂ ਹੱਥ ਵਿਚ ਭਾਰੀ ਖੰਡਾ ਅੱਠਵੇਂ ਵਿਚ ਗਦਾ ਉਪਰ ਚੁੱਕੀ ਹੈ ਨੌਵੇਂ ਵਿਚ ਤ੍ਰਿਸੂਲ ਤੇ ਛੁਰੀ ਛੁਰਾ।

੯ ਗਿਆਰਵੇਂ ਵਿਚ ਜੰਬੂਆਂ ਬਾਰਵੇਂ ਤੀਰ, ਤੇਰਵੇਂ ਕਮਾਨ, ਚੌਧਵੇਂ ਹੱਥ ਵਿਚ ਢਾਲ ਜੋ ਅਪ੍ਰਮਾਣ ਬਹੁਤ ਵੱਡੀ ਭਾਰੀ ਧਾਰੀ ਹੋਈ ਹੈ।

੧੦ ਪੰਦਰਵੇਂ ਹੱਥ ਵਿਚ ਗੋਲਾ ਅਤੇ ਸੋਲਵੇਂ ਵਿਚ ਪਾਸ (ਫਾਂਸੀ) ਸਤਾਰਵੇਂ ਵਿਚ ਪਰਸ, ਅਠਾਰਵੇਂ ਵਿਚ ਬੰਦੂਕ (ਹੱਥ ਨਾਲ)।

੧੧ ਉਨੀਵੇਂ ਹੱਥ ਵਿਚ ਬਿਛੂਆ-ਬੀਹਵੇਂ ਹੱਥ ਨਾਲ ਪਟਾ ਘੁਮਾਉਂਦਾ ਹੈ ਅਤੇ ਇਉਂ ਤੁਰਿਆ ਹੈ ਜਿਵੇਂ ਭਿਆਨਕ ਜਮਦੂਤ ਬੜੀ ਡਰਾਉਣੀ ਸ਼ਕਲ ਵਿਚ ਹੁੰਦਾ ਹੈ ॥੬੦੩॥

੧੨ ਕਲਸਿ ॥ ਇਕ ਮੁੱਖ ਤੋਂ ਸ਼ਿਵ-ਸ਼ਿਵ ਦਾ ਜਾਪ ਕਰਦਾ ਹੈ। ਦੂਜੇ ਮੁੱਖ ਨਾਲ ਸੀਤਾ ਦੀ ਸੁੰਦਰਤਾ ਵੱਲ ਤਕਦਾ ਹੈ।

੧੩ ਤੀਜੇ ਨਾਲ ਸਾਰੇ ਸੂਰਮਿਆਂ ਨੂੰ ਪ੍ਰੇਰਦਾ ਹੈ। ਚੌਥੇ ਨਾਲ ਮਾਰੋ ਮਾਰ ਦੇ ਲਲਕਾਰੇ ਮਾਰਦਾ ਹੈ ॥੬੦੪॥

੧੪ ਤ੍ਰਿਭੰਗੀ ਛੰਦ ॥ ਪੰਜਵੇਂ ਮੂੰਹ ਨਾਲ ਹਨੂੰਮਾਨ ਨੂੰ ਵੇਖਦਾ ਹੈ ਉਸ ਬਲ ਤੇ ਪ੍ਰਭਾਉ ਵੱਲ ਤਕਦਾ ਹੈ ਅਤੇ ਉਸ ਨੂੰ ਵੇਖਕੇ ਸ਼ਾਂਤੀ ਤੋਂ ਬਾਹਰ ਹੋ ਜਾਂਦਾ ਹੈ।

੧੫ ਛੇਵੇਂ ਮੂੰਹ ਨਾਲ ਆਪਣੇ ਛੋਟੇ ਭਾਈ ਭਬੀਸ਼ਣ ਨੂੰ ਵੇਖਦਾ ਹੈ ਪਰ ਉਸ ਨੇ ਮਾਰ ਦੇਣ ਦਾ ਦਾਉ ਨਹੀਂ ਲਗਦਾ ਪਰ ਦਿਲ ਵਿਚ ਹੀ ਸੜਦਾ ਕੁੜਦਾ ਹੈ।

੧੬ ਸੱਤਵੇਂ ਮੁੱਖ ਨਾਲ ਰਾਮ ਚੰਦਰ ਨੂੰ ਵੇਖਦਾ ਹੈ ਜਿਸ ਦੇ ਨਾਲ ਬਾਂਦਰਾਂ ਦਾ ਦਲ ਸੁਗ੍ਰੀਵ ਆਦਿ ਨਾ ਮਾਰੇ ਜਾਣ ਵਾਲੇ ਯੋਧੇ ਲਛਮਣ ਸਮੇਤ ਬੈਠੇ ਹਨ।

੧੭ ਅੱਠਵੇਂ ਸਿਰ ਨੂੰ ਹਿਲਾਉਂਦਾ ਹੈ ਆਪਣੇ ਬੁਰੇ ਦਿਨਾਂ ਨੂੰ ਯਾਦ ਕਰਕੇ ਝੂਰਦਾ ਹੈ ਨੌਵੇਂ ਨਾਲ ਨਹੋਰੇ ਦਿੰਦਾ ਹੈ "ਉਠ ਨਾ ਹੋਵੇ ਆਪ ਤੋਂ ਫਿਟੇ ਮੂੰਹ ਗੋਡਿਆ ਦੇ", ਆਪਣੀ ਭੁਲ ਯਾਦ ਨਹੀਂ। ਦਸਵੇਂ ਸਿਰ ਨਾਲ ਕ੍ਰੋਧ ਵਿਚ ਆ ਕੇ ਗੁਸੈਲੇ ਬਚਨ ਬੋਲਦਾ ਹੈ ॥੬੦੫॥

੧੮ ਚਥੋਲਾ ਛੰਦ ॥ ਮਹਾਂਬੀਰ ਯੋਧਿਆਂ ਨੇ ਚੜ੍ਹਾਈ ਕਰ ਦਿੱਤੀ ਹੈ, ਚਿੱਟੇ ਤੀਰ ਸਿੱਧ ਕਰ ਲਏ ਹਨ। ਫੌਜੀ ਬਸਤਰ ਪਹਿਨੇ ਹੋਏ ਬਾਣੇ ਸੋਭਾ ਦਿੰਦੇ ਹਨ।

੧੯ ਰਥ ਰਵਾਨਾ ਹੋ ਗਿਆ ਜੋ ਜੰਗ ਦੇ ਮੈਦਾਨ ਅੰਦਰ ਬੜੀ ਤੇਜ਼ੀ ਨਾਲ ਭੱਜਿਆ ਜਿਵੇਂ ਰਾਤ ਦੇ ਵੇਲੇ ਭਾਰੀ ਸਰਪ ਬਿਨਾਂ ਲੱਤਾਂ ਤੋਂ ਦੌੜਿਆ ਜਾਂਦਾ ਹੈ।

੨੦ ਯੁੱਧ ਦੇ ਖੇਤ ਵਿਚ ਆ ਕੇ ਬੋਲਦੇ ਹਨ ਕਈ ਤਰ੍ਹਾਂ ਤੇ ਜਿਹੜਾ ਸਾਹਮਣੇ ਆਉਂਦਾ ਉਸ ਤੇ ਵਾਰ ਕਰਕੇ ਘਾਉ ਕਰ ਦਿੰਦੇ ਹਨ, ਝਟਕੇ ਭਿੱਜਦੇ ਭੇੜ ਭਿੜੇ।

੨੧ ਪੋਸਤ ਆਦਿ ਅਮਲ ਪੀਤੇ ਹਨ, ਰਾਬੜੀਆਂ ਖਾਧੀਆਂ ਹਨ ਅਤੇ ਯੁੱਧ ਦਾ ਮਾਲਿਕ ਕਿਥੇ ਲੁਕਿਆ ਹੋਇਆ ਹੈ ? ਉਹ ਦਿਖਾਈ ਨਹੀਂ ਦਿੰਦਾ ॥੬੦੬॥

੨੨ ਮਹਾਨ ਯੋਧੇ ਗੱਜੇ ਤਾਂ ਯੁੱਧ ਦੇ ਵਿਚ ਹੂਰਾਂ ਘੁਮਣ ਲੱਗੀਆਂ ਜਿਨੇ ਨੇ ਆਕਾਸ਼ ਭਰ ਦਿੱਤਾ ਇਕ ਅਨੂਪ ਹੀ ਵੇਖਣ ਵਾਲਾ ਸੀਨ ਸੀ।

੨੩ ਜੋ ਸੂਰਿਆਂ ਨੂੰ ਵਡਿਆਉਂਦੀਆਂ ਕਹਿੰਦੀਆਂ ਹਨ ਐ ਮੇਰੇ ਸਵਾਮੀ ਮੈਂ ਤੇਰੇ ਬਲਿਹਾਰ ਜਾਂਦੀ ਹਾਂ ਤੂੰ ਜੁਗਾਂ ਤੱਕ ਜੀਵੇਂ ਮੈਂ ਤੇਰੇ ਤੇ ਆਪ ਘੋਲ ਘੁਮਾਵਾਂ ਅਤੇ ਮੈਂ ਤੇਰੇ ਲੜ ਲੱਗਾਂ।

੨੪ ਮੈਂ ਤੇਰੇ ਲੜ ਲੱਗਾਂ ਮੈਨੂੰ ਵਰ ਕੇ ਖੁਸ਼ੀਆਂ ਮਾਣੇਂ ਤੇਰੇ ਜਿਹੇ ਹਠੀ ਨੂੰ ਛੱਡਕੇ ਦਸ ਹੋਰ ਕਿਸ ਪਾਸ ਜਾਵਾਂ ?

੨੫ ਯੁੱਧ ਜਿੱਤ ਕੇ ਮੈਨੂੰ ਆ ਕੇ ਵਰ ਲੈ।

[੧]ਆਨ ਤੋ ਕੋ ਚਲੋ ਦੇਵ ਲੋਕੋ ਤਜੋ ਬੇਗ ਲੰਕਾ[ੳ] ॥੯੦੭॥ ਸ੍ਵੈਯਾ ॥ ਅਨੰਤ ਤੁਕਾ ॥ [੨]ਰੋਸ ਭਰਯੋ, ਤਜ ਹੋਸ ਨਿਸਾਚਰ, ਸ੍ਰੀ ਰਘੁਰਾਜ ਕੋ ਘਾਇ ਪ੍ਰਹਾਰੇ ॥ [੩]ਜੋਸ ਬਡੋ ਕਰ ਕਉਸਲਿਸੰ ਅਧ ਬੀਚ ਹੀ ਤੇ ਸਰ ਕਾਟ ਉਤਾਰੇ ॥ [੪]ਫੇਰ ਬਡੋ ਕਰ ਰੋਸ ਦਿਵਾਰਦਨ ਧਾਇ ਪਰੈਂ ਕਪਿ ਪੁੰਜ ਸੰਘਾਰੈਂ ॥ [੫]ਪਟਸ ਲੋਹ ਹਥੀ ਪਰਸੰ ਗੜੀਏ ਜੰਬੁਵੇ ਜਮਦਾੜ ਚਲਾਵੈਂ ॥੯੦੮॥ ਚਬੋਲਾ ਸ੍ਵੈਯਾ ॥ [੬]ਸ੍ਰੀ ਰਘੁਰਾਜ ਸਰਾਸਨ ਲੈ, ਰਿਸ ਠਾਨ ਘਨੀ, ਰਨ ਬਾਨ ਪ੍ਰਹਾਰੇ ॥ ਬੀਰਨ ਮਾਰ ਦੁਸਾਰ ਗਏ ਸਰ, ਅੰਬਰ ਤੇ ਬਰਸੇ ਜਨ ਓਰੇ ॥ [੭]ਬਾਜ ਗਜੀ ਰਥ ਸਾਜ ਗਿਰੇ ਧਰ, ਪਤ੍ਰ ਅਨੇਕ ਸੁ ਕਉਨ ਗਨਾਵੈ ॥ ਫਾਗਨ ਪਉਨ ਪ੍ਰਚੰਡ ਬਹੇ ਬਨ ਪਤ੍ਰਨ ਤੇ ਜਨ ਪਤ੍ਰ ਉਡਾਨੇ ॥੯੦੯॥ ਸ੍ਵੈਯਾ ਛੰਦ ॥ [੮]ਰੋਸ ਭਰਯੋ ਰਨ ਮੈਂ ਰਘੁਨਾਥ ਸੁ ਰਾਵਨ ਕੋ ਬਹੁ ਬਾਨ ਪ੍ਰਹਾਰੇ ॥ ਸ੍ਰੋਣ ਨ ਨੈਕ ਲਗਯੋ ਤਿਨ ਕੇ ਤਨ ਫੋਰ ਜਿਰੈ ਤਨ ਪਾਰ ਪਧਾਰੇ ॥ [੯]ਬਾਜ ਗਜੀ ਰਥ ਰਾਜ ਰਥੀ ਰਣ ਭੂਮਿ ਗਿਰੇ ਇਹ ਭਾਂਤਿ ਸੰਘਾਰੇ ॥ ਜਾਨੋ ਬਸੰਤ ਕੇ ਅੰਤ ਸਮੈ ਕਦਲੀ ਦਲ ਪਉਨ ਪ੍ਰਚੰਡ ਉਖਾਰੇ ॥੯੧੦॥ [੧੦]ਧਾਇ ਪਰੇ ਕਰ ਕੋਪ ਬਨੇਚਰ ਹੈ ਤਿਨ ਕੇ ਜੀਅ ਰੋਸ ਜਗਯੋ ॥ ਕਿਲਕਾਰ ਪੁਕਾਰ ਪਰੇ ਚਹੂੰ ਘਾਰਣ, ਛਾਡਿ ਹਠੀ ਨਹਿ ਏਕ ਭਗਯੋ ॥ [੧੧]ਗਹਿ ਬਾਨ ਕਮਾਨ ਗਦਾ ਬਰਛੀ, ਉਤ ਤੇ ਦਲ ਰਾਵਨ ਕੋ ਉਮਗਯੋ ॥ ਭਟ ਜੂਝਿ ਅਰੂਝਿ ਗਿਰੇ ਧਰਣੀ, ਦਿਜਰਾਜ ਭ੍ਰਮਯੋ ਸਿਵ ਧਯਾਨ ਡਿਗਯੋ ॥੯੧੧॥ [੧੨]ਜੂਝਿ ਅਰੂਝਿ ਗਿਰੇ ਭਟ, ਵਾ ਤਨ; ਘਾਇਨ ਘਾਇ ਘਨੇ ਭਿਭਰਾਨੇ ॥ ਜੰਬੁਕ ਗਿਧ ਪਿਸਾਚ ਨਿਸਾਚਰ ਫੂਲ ਫਿਰੇ ਰਨ ਮੈਂ ਰਹਸਾਨੇ ॥ [੧੩]ਕਾਂਪ ਉਠੀ ਸੁ ਦਿਸਾ ਬਿਦਿਸਾ ਦਿਗਪਾਲਨ ਫੇਰ ਪ੍ਰਲੈ ਅਨੁਮਾਨੇ ॥ ਭੂਮਿ ਅਕਾਸ ਉਦਾਸ ਭਏ, ਗਨ ਦੇਵ ਅਦੇਵ ਭ੍ਰਮੇ ਭਹਰਾਨੇ ॥੯੧੨॥ [੧੪]ਰਾਵਨ ਰੋਸ ਭਰਯੋ ਰਨ ਮੈਂ ਰਿਸ ਸੌਂ ਸਰ ਓਘ ਪ੍ਰਓਘ ਪ੍ਰਹਾਰੇ ॥ [੧੫]ਭੂਮਿ ਅਕਾਸ ਦਿਸਾ ਬਿਦਿਸਾ ਸਬ ਓਰ ਰੁਕੇ ਨਹਿ ਜਾਤ ਨਿਹਾਰੇ ॥ [੧੬]ਸ੍ਰੀ ਰਘੁਰਾਜ ਸਰਾਸਨ ਲੈ ਛਿਨ ਮੈਂ ਛੁਭ ਕੈ ਸਰ ਪੁੰਜ ਨਿਵਾਰੇ ॥ ਜਾਨਕ ਭਾਨ ਉਦੈ ਨਿਸ ਕਉ ਲਖਿ ਕੈ ਸਬਹੀ ਤਪ ਤੇਜ ਪਧਾਰੇ ॥੯੧੩॥ [੧੭]ਰੋਸ ਭਰੇ ਰਨ ਮੋ ਰਘੁਨਾਥ ਕਮਾਨ ਲੈ ਬਾਨ ਅਨੇਕ ਚਲਾਏ ॥ ਬਾਜ ਗਜੀ ਗਜਰਾਜ ਘਨੇ ਰਥ ਰਾਜ ਬਨੇ ਕਰਿ ਰੋਸ ਉਡਾਏ ॥ [੧੮]ਜੇ ਦੁਖ ਦੇਹ ਕਟੇ ਸੀਅ ਕੇ ਹਿਤ ਤੇ ਰਨ ਆਜ ਪ੍ਰਤੱਛ ਦਿਖਾਏ ॥ ਰਾਜੀਵ ਲੋਚਨ ਰਾਮ ਕੁਮਾਰ ਘਨੋ ਰਨ ਘਾਲ ਘਨੇ ਘਰ ਘਾਏ ॥੯੧੪॥ [੧੯]ਰਾਵਨ ਰੋਸ ਭਰਿਯੋ ਗਰਜਯੋ ਰਨ ਮੋ ਲਹਿਕੈ ਸਬ ਸੈਨ

ੳ ਇਹ ਰਾਵਣ ਨੂੰ ਇਕ ਕਿਸਮ ਦੀ ਵਯੰਗ ਮਈ ਵਾਰਨੰਗ ਹੈ ਕਿ ਸੀਤਾ ਦੀ ਸ਼ਾਕ ਛੱਡਕੇ ਛੇਤੀ ਨਾਲ ਲੰਕਾ ਨੂੰ ਛੱਡਕੇ ਮਰਕੇ ਦੇਵ ਲੋਕ ਨੂੰ 'ਚਲ ਸੀਤਾ ਦੀ ਥਾਂ ਤੂੰ ਸਾਨੂੰ ਦੇਵ ਲੋਕ ਜਾ ਕੇ ਭਾਵ (ਮਰਕੇ) ਸਾਡੇ ਨਾਲ ਵਿਆਹ ਕਰਾ ਲਵੀਂ । ਸੀਤਾ ਤੈਨੂੰ ਚਾਹੁੰਦੀ ਨਹੀਂ ਅਸੀਂ ਚਾਹ ਕੇ ਬਿਆਹ ਕਰਾ ਲਵਾਂਗੀਆਂ । ਤੂੰ ਛੇਤੀ ਨਾਲ ਮਰਕੇ ਸਾਡੇ ਕੋਲ ਆ ਜਾਹ ।

੧ ਅਤੇ ਮੈਂ ਤੈਨੂੰ ਭਜਾਂ ਛੇਤੀ ਲੰਕਾ ਨੂੰ ਛੱਡ ਚਲੋ ਦੇਵ ਲੋਕ ਨੂੰ ਚਲੇ ਚੱਲੀਏ ॥੬੦੭॥

੨ ਸ੍ਵੈਯਾ ਅਨੰਤ ਤੁਕਾ ॥ ਦੈਂਤ ਹੋਸਾਂ ਤੋਂ ਰਹਿਤ ਹੋ ਗਿਆ ਅਤੇ ਕ੍ਰੋਧ ਵਿਚ ਭਰ ਗਿਆ, ਸ੍ਰੀ ਰਾਮ ਚੰਦਰ ਦੇ ਉਤੇ ਵਾਰ ਕਰ ਦਿੱਤਾ ।

੩ ਜੋਸ਼ ਵਿਚ ਆ ਕੇ ਕੋਸ਼ਲਿਆ ਦੇ ਪੁੱਤਰ ਰਾਮ ਨੇ ਤੀਰ ਮਾਰ ਕੇ ਉਸ ਦਾ ਵਾਰ ਅੱਧ ਵਿਚ ਹੀ ਕੱਟ ਦਿੱਤਾ ।

੪ ਰਾਵਣ ਫੇਰ ਬਾਂਦਰਾਂ ਦੀ ਫੌਜ ਤੇ ਨੱਠ ਕੇ ਪੈ ਗਿਆ ਤੇ ਬਹੁਤ ਸਾਰੇ ਮਾਰ ਦਿੱਤੇ ।

੫ ਪਟਾ ਲੋਹੇ ਦੇ ਦਸਤੇ ਵਾਲਾ ਟਾਕੂਆਂ ਤੇ ਗੰਡਾਸਾ, ਬਰਛਾ ਜੰਬੂਆ ਤੇ ਦੋ ਮੂੰਹਾਂ ਵਾਲਾ ਜ਼ਬਰਦਸਤ ਸ਼ਸਤ੍ਰ=ਕਟਾਰ ਚਲਾ ਦਿੱਤੀ ॥੬੦੮॥

੬ ਚਬੋਲਾ ਸ੍ਵੈਯਾ । ਸ੍ਰੀ ਰਾਮ ਚੰਦਰ ਜੀ ਨੇ ਧਨੁੱਖ ਬਾਣ ਲੈ ਕੇ ਕ੍ਰੋਧ ਕਰਕੇ ਬਹੁਤ ਸਾਰੇ ਤੀਰ ਚਲਾਏ । ਜਿਹੜੇ ਯੋਧਿਆਂ ਨੂੰ ਮਾਰ ਕੇ ਦੂਜੇ ਪਾਸੇ ਨਿਕਲ ਗਏ ਜਾਣੋ ਅਸਮਾਨ ਦੇ ਉਤੋਂ ਗੜੇ ਬਰਸ ਗਏ ਹਨ ।

੭ ਘੋੜ ਸਵਾਰ, ਹਾਥੀਆਂ ਤੇ ਰਥਾਂ ਵਾਲੇ ਸਮੇਤ ਸਜੋਆਂ ਦੇ ਡਿੱਗ ਗਏ ਧਰਤੀ ਦੇ ਉਪਰ ਜੋ ਉਹਨਾਂ ਤੀਰਾਂ ਨੇ ਮਾਰ ਕੇ ਉਸ ਨੂੰ ਕੌਣ ਗਿਣ ਕੇ ਦਸੇ ? ਜਿਵੇਂ ਫੱਗਣ ਦੇ ਮਹੀਨੇ ਹਵਾ ਤੇਜ਼ੀ ਨਾਲ ਚਲਦੀ ਹੈ ਬਨ ਦੇ ਟਾਹਣੀਆਂ ਤੋਂ ਜਾਣੋਂ ਪੱਤਰ ਝੜ ਕੇ ਉੱਡ ਗਏ ਹਨ ॥੬੦੯॥

੮ ਸ੍ਵੈਯਾ ਛੰਦ ॥ ਯੁੱਧ ਦੇ ਵਿਚ ਰਾਮਚੰਦਰ ਕ੍ਰੋਧ ਨਾਲ ਭਰ ਗਿਆ ਅਤੇ ਉਸ ਨੇ ਰਾਵਣ ਦੇ ਉਤੇ ਬਹੁਤ ਸਾਰੇ ਤੀਰ ਛੱਡ ਦਿੱਤੇ । ਰਾਵਣ ਦੇ ਤਨ ਵਿਚ ਖੂਨ ਬਹਿ ਰਿਹਾ ਹੈ। ਜੋ ਤੀਰਾਂ ਨੇ ਸਾੜ ਦਿੱਤਾ ਸੀ ਹੋਰ ਇਹੋ ਜਿਹੇ ਤੀਰ ਮਾਰੇ ਜੋ ਸੰਜੋਆਂ ਨੂੰ ਭੰਨਕੇ ਸੁੱਕੇ ਹੀ ਸਰੀਰ ਤੋਂ ਪਾਰ ਹੋ ਗਏ।

੯ ਘੋੜ ਸਵਾਰ, ਹਾਥੀਆਂ ਉੱਤੇ, ਰਥਾਂ ਵਾਲੇ ਰਥਾਂ ਨੂੰ ਹੱਕਣ ਵਾਲੇ ਯੁੱਧ ਦੇ ਵਿਚ ਧਰਤੀ ਤੇ ਡਿੱਗ ਗਏ ਇਸ ਤਰ੍ਹਾਂ ਕਰਕੇ ਮਾਰ ਮੁਕਾਏ । ਜਾਣੋਂ ਕਿ ਬਸੰਤ ਦੇ ਅੰਤਲੇ ਦਿਨਾਂ ਵਿਚ ਹਵਾ ਦੀ ਹਨੇਰੀ ਨੇ ਕੇਲਿਆਂ ਦੇ ਬਾਗ ਨੂੰ ਉਖਾੜ ਕੇ ਸੁੱਟ ਦਿੱਤਾ ਹੈ ॥੬੧੦॥

੧੦ ਬਨੇਚਰ (ਬਾਂਦਰ) ਦੌੜ ਕੇ ਪੈ ਗਏ ਕ੍ਰੋਧ ਕਰਕੇ ਉਨ੍ਹਾਂ ਦੇ ਮਨ ਵਿਚ ਐਸਾ ਰੋਸ ਜਾਗ ਪਿਆ ਕਿ ਕਿਲਕਾਰੀਆਂ ਮਾਰ ਕੇ ਚਾਰੇ ਪਾਸਿਆਂ ਤੋਂ ਇਕੱਠੇ ਹੋ ਕੇ ਜਾ ਪਏ ਐਸਾ ਹਠ ਕੀਤਾ ਕਿ ਇਕ ਵੀ ਵਿਚੋਂ ਪਿੱਛੇ ਨਹੀਂ ਹਟਿਆ ।

੧੧ ਉਧਰ ਰਾਵਣ ਦਾ ਦਲ ਵੀ ਤੀਰ ਕਮਾਣ ਗਦਾ ਤੇ ਬਰਛੀਆਂ ਪਕੜ ਕੇ ਉਮਡ ਪਿਆ । ਸੂਰਮੇ ਯੁੱਧ ਵਿਚ ਉਲਝ ਕੇ ਸ਼ਹੀਦ ਹੋ ਗਏ ਤੇ ਧਰਤੀ ਤੇ ਜਾ ਪਏ ਬ੍ਰਹਮਾ ਭੈਭੀਤ ਹੋ ਗਿਆ । ਸ਼ਿਵ ਜੀ ਦਾ ਧਿਆਨ ਉਖੜ ਗਿਆ ॥੬੧੧॥

੧੨ ਸੂਰਮੇ ਯੁੱਧ ਕਰਦੇ ਹੋਏ ਉਲਝ ਕੇ ਡਿੱਗ ਗਏ, ਉਹਨਾਂ ਦੇ ਤਨ ਤੇ ਘਾਉਆਂ ਦੇ ਵਿਚ ਘਾਉ ਬਹੁਤ ਚੋਣ ਲੱਗੇ। ਗਿੱਦੜ, ਗਿੱਧ, ਪਿਸਾਚ ਤੇ ਰਾਤ ਨੂੰ ਫਿਰਨ ਵਾਲੇ ਭੂਤ ਪ੍ਰੇਤ ਪ੍ਰਸੰਨ ਚਿੱਤ ਖੁਸ਼ੀ ਨਾਲ ਫੁੱਲੇ ਫਿਰਦੇ ਹਨ ।

੧੩ ਧਰਤੀ ਚਾਰੇ ਪਾਸਿਆਂ ਕੀ ਏਧਰ ਕੀ ਉਧਰ ਬ੍ਰਹਮਾ ਨੇ ਪਰਲੋ ਕਾਲ ਆਇਆ ਦਾ ਅਨੁਮਾਨ ਕੀਤਾ । ਧਰਤੀ ਤੇ ਅਸਮਾਨ ਸਹਿਮ ਗਏ ਦੇਵ ਤੇ ਦੇਵਤਿਆਂ ਦੇ ਗਣ ਆਮ ਮਨੁੱਖਤਾ ਸਾਰੇ ਭੈ ਭੀਤ ਹੋ ਗਏ ॥੬੧੨॥

੧੪ ਰਾਵਣ ਕ੍ਰੋਧ ਨਾਲ ਭਰਿਆ ਹੈ ਯੁੱਧ ਦੇ ਵਿਚ ਤੀਰਾਂ ਦੇ ਝੁੰਡਾਂ ਦੇ ਝੁੰਡ ਚਲਾ ਦਿੱਤੇ ।

੧੫ ਧਰਤੀ ਤੇ ਆਕਾਸ਼ ਇਧਰ ਤੇ ਉਧਰ ਸਾਰੇ ਪਾਸੇ ਛਾਰ ਗਏ ਕੋਈ ਪਾਸਾ ਨਜ਼ਰ ਨਹੀਂ ਆਉਂਦਾ ।

੧੬ ਸ੍ਰੀ ਰਾਮ ਚੰਦਰ ਧਨੁੱਖ ਬਾਣ ਲੈ ਕੇ ਇਕ ਛਿਨ ਦੇ ਵਿਚ ਸਾਰੇ ਤੀਰਾਂ ਦੇ ਝੁੰਡ ਤੀਰ ਮਾਰ ਕੇ ਦੂਰ ਕਰ ਦਿੱਤੇ । ਜਾਣੋਂ ਸੂਰਜ ਚੜ੍ਹ ਕੇ ਰਾਤ ਦੇ ਫਿਰਨ ਵਾਲੇ ਸੂਰਜ ਦੇ ਤਪ ਤੇਜ਼ ਸਦਕਾ, ਚਲੇ ਗਏ ਹਨ ॥੬੧੩॥

੧੭ ਰਾਮ ਚੰਦਰ ਨੇ ਕ੍ਰੋਧ ਵਿਚ ਭਰਕੇ ਯੁੱਧ ਦੇ ਵਿਚ ਕਮਾਨ ਲੈ ਕੇ ਅਨੇਕਾਂ ਤੀਰ ਚਲਾ ਦਿਤੇ । ਬਾਜ ਘੋੜੇ ਤੇ ਹੱਥਵਾਨ ਤੇ ਹਾਥੀਆਂ ਦੇ ਸਵਾਰ ਰਾਜੇ ਬੇਅੰਤ ਰਥਾਂ ਦੇ ਸਵਾਰ ਰਾਜੇ ਗੁੱਸੇ ਵਿਚ ਆ ਕੇ ਉਡਾ ਦਿੱਤੇ ।

੧੮ ਜਿਹੜੇ ਦੁਖ ਰਾਮ ਨੇ ਸੀਤਾ ਦੇ ਵਾਸਤੇ ਆਪਣੀ ਦੇਹ ਤੇ ਕੱਟੇ ਸਨ ਉਹ ਅੱਜ ਸਾਰੇ ਰਣ ਵਿਚ ਪ੍ਰਗਟ ਕਰ ਦਿੱਤੇ। ਰਾਜ ਕੁਮਾਰ ਰਾਮ ਚੰਦਰ ਕੰਵਲ ਜਿਹੇ ਨੇਤਰਾਂ ਵਾਲੇ ਨੇ ਰਣ ਦੇ ਵਿਚ ਜ਼ੋਰ ਮਾਰ ਕੇ ਬਹੁਤੇ ਘਰ ਮੁਕਾ ਦਿੱਤੇ ॥੬੧੪॥

੧੯ ਉਧਰ ਰਾਵਣ ਕ੍ਰੋਧ ਵਿਚ ਭਰਿਆ ਹੋਇਆ ਹੈ ਜਦੋਂ ਉਸ ਨੇ ਗਰਜ ਮਾਰੀ ਰਣ ਵਿਚ ਤਾਂ ਰਾਮ ਚੰਦਰ ਦੀ ਸੈਨਾ ਸਾਰੀ ਭੱਜ ਤੁਰੀ ।

[1]ਭਜਾਨਯੋ ॥ ਆਪ ਹੀ ਹਾਕ ਹਥਿਆਰ ਹਠੀ ਗਹਿ ਸ੍ਰੀ ਰਘੁਨੰਦਨ ਸੋ ਰਨ ਠਾਨਯੋ ॥ [2]ਚਾਬਕ ਮਾਰ ਕੁਦਾਇ ਤੁਰੰਗਨ ਜਾਇ ਪਰਯੋ ਕਛੁ ਤ੍ਰਾਸ ਨ ਮਾਨਯੋ ॥ ਬਾਨਨ ਤੇ ਬਿਧੁ ਬਾਹਨ ਤੇ ਮਨ ਮਾਰਤ ਕੋ ਰਥ ਛੋਰਿ ਸਿਧਾਨਯੋ ॥੬੧੫॥ [3]ਸ੍ਰੀ ਰਘੁਨੰਦਨ ਕੀ ਭੁਜ ਤੇ ਜਬ ਛੋਰ ਸਰਾਸਨ ਬਾਨ ਉਡਾਨੇ ॥ ਭੂਮਿ ਅਕਾਸ ਪਤਾਰ ਚਹੂੰ ਚਕ ਪੂਰ ਰਹੇ ਨਹੀ ਜਾਤ ਪਛਾਨੇ ॥ [4]ਤੋਰ ਸਨਾਹ ਸੁਬਾਹਨ ਕੇ ਤਨ ਆਹ ਕਰੀ ਨਹੀ ਪਾਰ ਪਰਾਨੇ ॥ ਛੇਦ ਕਰੋਟਨ ਓਟਨ ਕੋਟ ਅਟਾਨ ਮੋ ਜਾਨਕੀ ਬਾਨ ਪਛਾਨੇ ॥੬੧੬॥ [5]ਸੀਅ ਸੁਰਾਰਦਨ ਕੇ ਕਰ ਕੋ ਜਿਨ ਏਕ ਹੀ ਬਾਨ ਬਿਖੈ ਤਨ ਚਾਖਯੋ ॥ ਭਾਜ ਸਕਯੋ ਨ ਭਿਰਯੋ ਹਠ ਕੈ ਭਟ ਏਕ ਹੀ ਘਾਇ ਧਰਾ ਪਰ ਰਾਖਯੋ ॥ [6]ਛੇਦ ਸਨਾਹ ਸੁਬਾਹਨ ਕੋ ਸਰ ਓਟਨ ਕੋਟ ਕਰੋਟਨ ਨਾਖਯੋ ॥ ਸੁਆਰ ਜੁਝਾਰ ਅਪਾਰ ਹਠੀ ਰਨ ਹਾਰ ਗਿਰੇ ਧਰ ਹਾਇ ਨ ਭਾਖਯੋ ॥੬੧੭॥ [7]ਆਨ ਅਰੇ ਸੁ ਮਰੇ ਸਬ ਹੀ ਭਟ ਜੀਤ ਬਚੇ ਰਨ ਛਾਡਿ ਪਰਾਨੇ ॥ ਦੇਵ ਅਦੇਵਨ ਕੇ ਜਿਤਯਾ ਰਨ ਕੋਟ ਹਤੇ ਕਰ ਏਕ ਨ ਜਾਨੇ ॥ [8]ਸ੍ਰੀ ਰਘੁਰਾਜ ਪ੍ਰਾਕ੍ਰਮ ਕੋ ਲਖ ਤੇਜ ਸੰਬੂਹ ਸਬੈ ਭਹਰਾਨੇ ॥ ਓਟਨ ਕੂਦ ਕਰੋਟਨ ਫਾਂਧ ਸੁ ਲੰਕਹਿ ਛਾਡਿ ਬਿਲੰਕ ਸਿਧਾਨੇ ॥੬੧੮॥ [9]ਰਾਵਨ ਰੋਸ ਭਰਯੋ ਰਨ ਮੋ ਗਹਿ ਬੀਸ ਹੂੰ ਬਾਹਿ ਹਥਿਆਰ ਪ੍ਰਹਾਰੇ ॥ ਭੂਮਿ ਅਕਾਸ ਦਿਸਾ ਬਿਦਿਸਾ ਚਕਿਚਾਰ ਰੁਕੇ ਨਹੀ ਜਾਤ ਨਿਹਾਰੇ ॥ [10]ਫੋਕਨ ਤੈਂ ਫਲ ਤੈ ਮੱਧ ਤੇ ਅਧ ਤੈਂ ਬਧ ਕੈ ਰਣ ਮੰਡਲ ਡਾਰੇ ॥ ਛੱਤ੍ਰ ਧੁਜਾ ਬਰ ਬਾਜ ਰਥੀ ਰਥ ਕਾਟਿ ਸਬੈ ਰਘੁਰਾਜ ਉਤਾਰੇ ॥੬੧੯॥ [11]ਰਾਵਨ ਚਉਪ ਚਲਯੋ ਚਪਕੈ ਨਿਜ ਬਾਜ ਬਿਹੀਨ ਜਬੈ ਰਥ ਜਾਨਯੋ ॥ ਢਾਲ ਤ੍ਰਿਸੂਲ ਗਦਾ ਬਰਛੀ ਗਹਿ ਸ੍ਰੀ ਰਘੁਨੰਦਨ ਸੋ ਰਨ ਠਾਨਯੋ ॥ [12]ਧਾਇ ਪਰਯੋ ਲਲਕਾਰ ਹਠੀ ਕਪ ਪੁੰਜਨ ਕੋ ਕਛੁ ਤ੍ਰਾਸ ਨ ਮਾਨਯੋ ॥ ਅੰਗਦ ਆਦਿ ਹਨਵੰਤ ਤੇ ਲੈ ਭਟ ਕੋਟ ਹੁਤੇ ਕਰ ਏਕ ਨ ਜਾਨਯੋ ॥੬੨੦॥ [13]ਰਾਵਨ ਕੋ ਰਘੁਰਾਜ ਜਬੈ ਰਣ ਮੰਡਲ ਆਵਤ ਮੱਧਿ ਨਿਹਾਰਯੋ ॥ ਬੀਸ ਸਿਲਾ ਸਿਤ ਸਾਇਕ ਲੈ ਕਰਿ ਕੋਪੁ ਬਡੋ ਉਰ ਮੱਧ ਪ੍ਰਹਾਰਯੋ ॥ [14]ਭੇਦ ਚਲੇ ਮਰਮ ਸੱਥਲ ਕੋ ਸਰ ਸ੍ਰੋਣ ਨਦੀਸਰ ਬੀਚ ਪਖਾਰਯੋ ॥ ਆਗੇ ਹੀ ਰੇਂਗ ਚਲਯੋ ਹਠਿ ਕੈ ਭਟ ਧਾਮ ਕੋ ਭੂਲ ਨ ਨਾਮ ਉਚਾਰਯੋ ॥੬੨੧॥ [15]ਰੋਸ ਭਰਯੋ ਰਨ ਮੈਂ ਰਘੁਨਾਥ ਸੁ ਪਾਨ ਕੇ ਬੀਚ ਸਰਾਸਨ ਲੈ ਕੇ ॥ ਪਾਂਚਕ ਪਾਇ ਹਟਾਇ ਦਯੋ ਤਿਹੱ ਬੀਸ ਹੂੰ ਬਾਂਹਿ ਬਿਨਾ ਓਹ ਕੈ ਕੈ ॥ [16]ਦੈ ਦਸ ਬਾਨ ਬਿਮਾਨ, ਦਸੋ ਸਿਰ ਕਾਟ ਦਏ, ਸਿਵ ਲੋਕ ਪਠੈ ਕੈ[ੳ] ॥ ਸ੍ਰੀ ਰਘੁਰਾਜ ਬਰਯੋ ਸੀਅ ਕੋ, ਬਹੁਰੋ

ੳ ਜਿਸ ਦੀ ਗਵਾਹੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਜੋਤਿ ਐਉਂ ਦੇਂਦੀ ਹੈ ਕਿ ਗੁਰਮੁਖ ਰਾਮ ਚੰਦਰ ਸਮੁੰਦ੍ਰ ਨੂੰ ਬਿਧਨਾ ਦੇ ਮਾਲਿਕ ਬਿਧਾਤੇ ਨੇ ਪੁਲ ਬੰਨ੍ਹ ਦਿੱਤਾ। ਜਿਸ ਰਾਮ ਚੰਦ੍ਰ ਨੇ ਉਸ ਪੁਲ ਰਾਹੀਂ ਪਾਰ ਲੰਘ ਕੇ ਲੰਕਾ ਨੂੰ ਲੁਟਿਆ ਉਤੇ ਦੈਂਤਾਂ ਦਾ ਨਾਸ ਕਤਿਾ। ਰਾਮਚੰਦਰ ਨੇ ਹੰਕਾਰੀ ਰਾਵਣ ਨੂੰ ਮਾਰਿਆ। ਪਰ ਤਦ ਮਾਰਿਆ ਜੇ ਰਾਵਣ ਦੇ ਭਾਈ ਭਭੀਖਣ ਨੇ ਭੇਤ ਦਿੱਤਾ। ਜਿਸ ਵੇਲੇ ਰਾਵਣ ਪਹਾੜ ਦੇ ਉਪਰ ਬੈਠਕੇ ਸਾਧਨਾ ਕਰਨ ਲਗਾ ਸੀ ਜੇ ਉਸ ਦੀ ਇਹ ਸਾਧਨਾ ਸਮੂਹਕ ਕਾਮਯਾਬ ਹੋ ਜਾਂਦੀ ਤਾਂ ਫੇਰ ਕਿਸੇ ਤਰ੍ਹਾਂ ਵੀ ਰਾਵਣ ਮਰ ਨਹੀਂ ਸੀ ਸਕਦਾ। ਪਰ ਇਸ ਪ੍ਰਕਿਰਆ ਦਾ ਰਾਮ ਨੂੰ ਕੋਈ ਪਤਾ ਨਹੀਂ ਸੀ ਪਰ ਭਭੀਸਨ ਜਾਣਦਾ ਸੀ। ਜਿਸ ਲਈ ਭਭੀਸਨ ਨੇ ਰਾਮ ਨੂੰ ਇਸ ਰਾਵਣ ਦੀ ਪਰ ਕਿਰਰਿਆ ਦਾ ਭੇਤ ਦਿੱਤਾ, ਰਾਮ ਨੇ ਰਾਵਣ ਦੇ ਉਸ ਕਾਰਜ ਵਿਚ ਵਿਘਨ ਪਾਇਆ ਤਾਂ ਰਾਵਣ ਮਾਰਿਆ ਗਿਆ। ਜਿਸ ਤੋਂ ਇਹ ਕਹਾਵਤ ਪ੍ਰਸਿੱਧ ਹੋਈ-ਘਰ ਦਾ ਭੇਤੀ ਲੰਕਾ ਢਾਹੇ। ਜਿਸ ਨੂੰ ਗੁਰੂ ਜੀ ਨੇ ਐਉਂ ਦੱਸਿਆ ਹੈ। ਗੁਰਮੁਖਿ ਬਾਧਿਓ ਸੇਤੁ ਬਧਾਤੈ। ਲੰਕਾ ਲੂਟੀ ਦੈਤ ਸੰਤਾਪੈ। ਰਾਮਚੰਦਰ ਮਾਰਿਓ ਸਮਹਿ ਰਾਵਣੁ। ਭੇਦੁ ਭਵੀਖਣ ਗੁਰਮੁਖਿ ਪਰਚਾਇਣੁ ॥ ਗੁਰਮੁਖਿ ਸਾਇਰਿ ਪਾਹਣ ਤਾਰੇ। ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥ ਅੰਗ ੯੪੨॥ ਭਾਵ ਜਿਵੇਂ ਰਾਮਚੰਦਰ ਦੇ ਇਸ ਕੰਮ ਲਈ ਬਿਸੁ ਕ੍ਰਮਾਂ ਦੇ ਗੁਰਮੁਖ ਪੋਤਰੇ ਨਾਲ ਨੀਲ ਨੇ ਸਮੁਦ੍ਰ ਦੇ ਉਪਰ ਪੁਲ ਲਾਉਣ ਲਈ ਬਿਨਾ ਥੰਮਾ ਤੇ ਪੱਥਰ ਹੀ ਪਾਣੀ ਦੇ ਉਪਰ ਰੱਖ ਦਿਤੇ ਇਸੇ ਤਰ੍ਹਾਂ ਗੁਰਮੁਖਾਂ ਨੇ ਕ੍ਰੋੜਾਂ ਹੀ ਪਥਰ ਰੂਪ ਮੂੜ ਪਰਾਨੀਆਂ ਨੂੰ ਤਾਰ ਦਿੱਤਾ ਹੈ ਅਤੇ ਰਾਵਣ ਜਿਹੇ ਹੰਕਾਰੀ ਆਪਣੇ ਭਾਰ ਨਾਲ ਡੁੱਬ ਗਏ। ਗੁਰੂ ਜੀ ਵਾਰਨੰਗ ਦਿੰਦੇ ਹਨ ਭਾਈ ਪਾਠਕੋ ਨਾ ਮਾਣ ਕਰੋ ਕਿਸੇ ਉਚ ਪਦਵੀ ਜਾਂ ਬਹੁਤੇ ਪਦਾਰਥ੍ਹਾਂ ਦਾ ਜਿਨਾਂ ਨੂੰ ਰਾਵਣ ਜਿਹੇ ਜਰਵਾਣੇ ਛੱਡਕੇ ਤੁਰ ਤੁਰ ਗਏ ਹਨ। ਲੰਕਾ ਸਾ ਕੋਟੁ ਸਮੁੰਦ ਸੀ ਖਾਈ। ਤਿਹ ਰਾਵਨ ਘਰ ਖਬਰਿ ਨਪਾਈ ॥੧॥ ਕਿਆ ਮਾਗਉ ਕਿਛੁ ਥਿਰੁ ਨ ਰਹਾਈ। ਦੇਖਤ ਨੈਨ ਚਲਿਉਂ ਜਗੁ ਜਾਈ ॥੧॥ ਰਹਾਉ ॥ ਇਕ ਲਖੁਪੂਤ ਸਵਾ ਲਖੁ ਨਾਤੀ। ਤਿਹ ਰਾਵਨ ਘਰ ਦੀਆ ਨ ਬਾਤੀ ॥੨॥ ਅੰਗ ੪੮੧॥ ਕਬੀਰ ਜੀ ਕਹਿੰਦੇ ਹਨ ਕਿ ਭਾਈ ਰਾਵਨ ਦੀ ਤਾਂ ਕੀ ਗੱਲ ਹੈ ਜੋ ਰਾਵਣ ਤੋਂ ਵੀ ਬਹੁਤੇ ਬਲਵਾਨ ਰਾਜੇ ਹੋਇ ਸਨ ਉਹ ਵੀ ਉਸ ਕਾਲ ਦੇ ਬੁਲਾਏ ਹੋਏ ਇਕ ਛਿਨ ਵਿਚ ਐਥੋਂ ਤੁਰ ਗਏ। ਜੈਸਾ ਕਿ ਕਹਾ ਨਰ ਗਰਬਸਿ ਕੋਰੀ ਬਾਤ। ਮਨ ਦਸ ਨਾਜੁ ਟਕਾ ਚਾਰਿ ਗਾਠੀ ਐਡੋ ਟੇਢੋ ਜਾਤੁ ॥੧॥ ਰਹਾਉ ॥ ਬਹੁਤ ਪ੍ਰਤਾਪੁ ਗਾਉ ਸਉ ਪਾਏਦੋ ਪਇ ਲਖ ਟਕਾ ਬਰਾਤ ॥ ਦਿਵਸ ਚਾਰਿ ਕੀ ਕਰਹੁ ਸਾਹਿਬੀ। ਜੈਸੇ ਬਨ ਹਰ ਪਾਤ ॥੧॥ ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥ ਰਾਵਣ ਹੂੰ ਤੇ ਅਧਿਕ ਛਤ੍ਰਪਤਿ ਖਿਲ ਮਹਿ ਗਏ ਬਿਲਾਤ ॥ ਅੰਗ ੧੨੫੧॥ ਕਬੀਰ ਜੀ

੧ ਆਪ ਹੀ ਆਪਣਾ ਰਥ ਹਕਦਾ ਹੋਇਆ ਹਥਿਆਰ ਲੈ ਕੇ ਹਠੀ ਰਾਵਣ ਨੇ ਰਾਮ ਚੰਦਰ ਦੇ ਨਾਲ ਯੁੱਧ ਲੜਨਾ ਅਰੰਭ ਕਰ ਦਿੱਤਾ ।

੨ ਚਾਬਕ ਮਾਰਦਾ ਹੋਇਆ ਘੋੜਿਆਂ ਨੂੰ ਭਜਾ ਕੇ ਟੁੱਟ ਕੇ ਜਾ ਪਿਆ ਕਿਸੇ ਦਾ ਕੋਈ ਡਰ ਭੈ ਨਾ ਦਿਲ ਵਿਚ ਰਖਿਆ। ਤੀਰ ਤੋਂ ਵੀ ਤੇਜ਼ ਬ੍ਰਹਮਾ ਦੇ ਬਾਂਹਨ ਜਾਂ ਹਵਾ ਨਾਲੋਂ ਵੀ ਤੇਜ਼ੀ ਨਾਲ ਰਥ ਨੂੰ ਹੱਕ ਕੇ ਰਾਵਣ-ਰਾਮ ਦੇ ਸਾਹਮਣੇ ਪਹੁੰਚ ਗਿਆ ॥੬੧੫॥

੩ ਸ੍ਰੀ ਰਾਮਚੰਦਰ ਜੀ ਦੀ ਬਾਂਹ ਤੋਂ ਜਦੋਂ ਧਨੁੱਖ ਨੂੰ ਛੱਡ ਕੇ ਤੀਰੇ ਨਿਕਲਕੇ ਉਡ ਪਏ । ਧਰਤੀ ਤੇ ਆਕਾਸ਼ ਅਤੇ ਪਤਾਲ ਚਾਰੇ ਪਾਸੇ ਭਰ ਗਏ, ਕਿਸੇ ਤੋਂ ਫਛਾਣੇ ਨਹੀਂ ਜਾਂਦੇ ।

੪ ਸੰਜੋਆਂ ਤੋੜ ਕੇ ਸੂਰਮਿਆਂ ਦੇ ਤਨ ਤੋਂ ਆਹ ਨਹੀਂ ਕਰਨ ਦਿੱਤੀ ਜਦੋਂ ਪਾਰ ਨਿਕਲ ਗਏ । ਲੋਹ ਟੋਪਾਂ ਨੂੰ ਬਿੰਨ ਕੇ ਭਾਵ ਤਾਜ-ਜਾਂ ਟੋਪ ਕ੍ਰੋੜਾਂ ਓਟਾਂ ਨੂੰ ਭੰਨ ਕੇ ਤੀਰ ਕਿਲੇ ਦੀਆਂ ਅਟਾਰੀਆਂ ਵਿਚ ਪਹੁੰਚ ਗਏ, ਜੋ ਸੀਤਾ ਜੀ ਨੇ ਬਾਨ ਪਛਾਣ ਲਏ ਹਨ ਕਿ ਇਹ ਤੀਰ ਤਾਂ ਸ੍ਰੀ ਰਾਮ ਚੰਦਰ ਜੀ ਦੇ ਹਨ । ਵ ਜਿਸ ਦੇ ਜਾ ਲਗਿਆ ਉਹ ਜਾਨ ਦੀ ਰੂਹ ਨਾ ਪਛਾਣ ਸਕਿਆ ॥੬੧੬॥

੫ ਸੀਤਾ ਅਤੇ ਦੇਵਤਿਆਂ ਦੇ ਦੋਖੀ ਰਾਵਣ ਨੂੰ ਜਿਸਨੇ ਇਕੋ ਬਾਣ ਦੇ ਵਿਚ ਮੌਤ ਦਾ ਸਵਾਦ ਚੱਖ ਲਿਆ ਨਾ ਕਿਧਰੇ ਭੱਜ ਸਕਿਆ ਗੁੱਸੇ ਦਾ ਭਰਿਆ ਸੂਰਮਾ ਤੇ ਹਠੀ ਇਕ ਤੀਰ ਦਾ ਘਾਉ ਖਾ ਕੇ ਧਰਤੀ ਦੇ ਉਪਰ ਜਾ ਪਿਆ ।

੬ ਸੰਜੋਆਂ ਤੋੜ ਕੇ ਸੂਰਮਿਆਂ ਦੀਆਂ ਸਿਰਾਂ ਦੀ ਰੱਖਿਆ ਕਰਨ ਵਾਲੇ ਟੋਪ ਭੰਨ ਕੇ ਤੀਰ ਪਾਰ ਨਿਕਲ ਗਿਆ । ਵੱਡੇ ਜੁਝਾਰੂ ਹਠ ਨਾਲ ਲੜਨ ਵਾਲੇ ਆਪਾਰ ਹੀ ਯੁਧ ਵਿਚ ਹਾਰ ਕੇ ਧਰਤੀ ਤੇ ਡਿੱਗ ਪਏ ਕਿਸੇ ਨੇ ਹਾਏ ਤੱਕ ਨਾ ਕੀਤੀ ॥੬੧੭॥

੭ ਜਿਹੜੇ ਆ ਕੇ ਸਾਹਮਣੇ ਅੜ ਗਏ ਉਹ ਸਾਰੇ ਹੀ ਮਰ ਗਏ ਜਿਉਂਦੇ ਉਹੀ ਬਚੇ ਜਿਹੜੇ ਯੁਧ ਨੂੰ ਛੱਡਕੇ ਭੱਜ ਗਏ। ਦੇਵਤੇ ਤੇ ਦੈਤਾਂ ਦੇ ਜਿੱਤਣ ਵਾਲੇ ਯੁਧ ਨੂੰ ਕ੍ਰੋੜਾਂ ਮਾਰੇ ਗਏ ਜੋ ਇਕ ਕਰਕੇ ਵੀ ਰਾਮ ਦੀ ਨਿਗਾਹ ਵਿਚ ਨਹੀਂ।

੮ ਸ੍ਰੀ ਰਾਮ ਚੰਦਰ ਦੇ ਬਲ ਕਰਮ ਨੂੰ ਵੇਖ ਕੇ ਜਿਹੜੇ ਬੜੇ ਤਿਖੇ ਦੈਂਤ ਸਨ ਸਾਰੇ ਹੀ ਭੈ ਖਾ ਕੇ ਕੰਬ ਗਏ । ਸਾਰੀਆਂ ਮੋਰਚਿਆਂ ਦੀਆਂ ਹਦਾਂ ਟੱਪਕੇ ਕ੍ਰੋੜਾਂ ਹੀ ਰੋਕਾਂ ਨੂੰ ਤੋੜ ਕੇ ਲੰਕਾ ਦੀ ਹੱਦ ਟੱਪਕੇ ਲੰਕਾ ਤੋਂ ਬਾਹਰ ਚਲੇ ਗਏ ॥੬੧੮॥

੯ ਇਹ ਕੁਝ ਵੇਖ ਕੇ ਰਾਵਣ ਆਪਣੇ ਮਨ ਦੇ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਵੀਹਾਂ ਹੀ ਬਾਹਾਂ ਵਿਚ ਹਥਿਆਰ ਪਕੜ ਕੇ ਚਲਾਉਣ ਲੱਗ ਗਿਆ । ਧਰਤੀ ਤੇ ਅਕਾਸ਼ ਦਿਸ਼ਾਵਾਂ ਤੇ ਬਿਦਾਸਾਵਾਂ ਚਾਰੇ ਚੱਕ ਰੁਕ ਗਏ । ਢਕ ਲਏ ਕਿਧਰੇ ਵੀ ਹੋਰ ਕੁਝ ਵਿਖਾਈ ਨਹੀਂ ਦਿੰਦਾ ।

੧੦ ਰਾਮ ਚੰਦਰ ਨੇ ਤੀਰਾਂ ਨੂੰ ਕਿਸੇ ਪਿਛਲੇ ਸਿਰੇ ਤੋਂ ਕਿਸੇ ਨੂੰ ਫਣ ਵਾਲੇ ਪਾਸੇ ਤੋਂ ਕਿਸੇ ਨੂੰ ਵਿਚਕਾਰੋਂ ਯੁੱਧ ਦੇ ਵਿਚ ਉਤਾਰ ਕੇ ਸੁੱਟ ਦਿੱਤਾ । ਛੱਤਰ ਤੇ ਝੰਡੇ ਸੁੰਦਰ ਘੋੜੇ ਰਥਵਾਨ ਤੇ ਰਥੀ ਜੋ ਅਕਾਸ਼ ਵਿਚੋਂ ਯੁੱਧ ਕਰਦੇ ਸਨ ਉਹਨਾਂ ਨੂੰ ਆਪਣੇ ਬਾਣਾਂ ਨਾਲ ਕੱਟ ਕੇ ਰਾਮ ਨੇ ਸਾਰੇ ਹੇਠਾਂ ਉਤਾਰ ਕੇ ਸੁੱਟ ਦਿੱਤੇ ॥੬੧੯॥

੧੧ ਰਾਵਣ ਚੌਕ ਕੇ ਚੱਲ ਪਿਆ ਚਿਪਕੇ ਆਪਣੇ ਘੋੜਿਆਂ ਤੋਂ ਬਿਨਾਂ ਜਦੋਂ ਰਥ ਨੂੰ ਵੇਖਿਆ । ਢਾਲ ਤੇ ਤ੍ਰਿਸੂਲ, ਗਦਾ, ਬਰਛੀ ਪਕੜ ਕੇ ਸ੍ਰੀ ਰਾਮ ਚੰਦਰ ਦੇ ਨਾਲ ਯੁੱਧ ਕਰਨ ਜਾ ਲੱਗਿਆ ।

੧੨ ਲਲਕਾਰੇ ਮਾਰਦਾ ਦੌੜਦਾ ਹੋਇਆ ਝਪਟਕੇ ਜਾ ਪਿਆ ਉਸ ਅੜੀਅਲ ਨੇ ਬਾਂਦਰਾਂ ਦੀ ਫੌਜ ਦਾ ਕੁਝ ਵੀ ਭੈ ਨਾ ਖਾਧਾ। ਭਾਵੇਂ ਅੰਗਦ ਆਦਿ ਤੋਂ ਲੈ ਕੇ ਹਨੂੰਮਾਨ ਤੋਂ ਲੈ ਕੇ ਕ੍ਰੋੜਾਂ ਹੀ ਸੂਰਮੇ ਉਥੇ ਮੌਜੂਦ ਸਨ ਪਰ ਰਾਵਣ ਨੇ ਇਕ ਕਰਕੇ ਵੀ ਨਾ ਜਾਣਿਆ ॥੬੨੦॥

੧੩ ਜਦੋਂ ਰਾਮ ਨੇ ਰਾਵਣ ਨੂੰ ਯੁੱਧ ਭੂਮੀ ਦੇ ਵਿਚ ਆਉਂਦਾ ਵੇਖਿਆ ਯੁੱਧ ਕਰਨ ਲਈ । ਵੀਹ (੨੦) ਤੀਰ ਪੱਥਰ ਤੇ ਰਗੜੇ ਹੋਏ ਲੈ ਕੇ ਧਨੁੱਖ ਉਪਰ ਰੱਖ ਕੇ ਕ੍ਰੋਧ ਦੇ ਨਾਲ ਰਾਵਣ ਦੇ ਹਿਰਦੇ ਵਿਚ ਮਾਰ ਦਿੱਤੇ ।

੧੪ ਜਿਹੜੇ ਰਾਵਣ ਦੇ ਜਿਗਰ ਨੂੰ ਭੰਨ੍ਹ ਕੇ ਤੀਰ ਲਹੂ ਦੀ ਨਦੀ ਵਗਾਉਂਦੇ ਹੋਏ ਭਿੱਜ ਗਏ । ਪਰ ਰਾਵਣ ਅੱਗੇ ਹੀ ਅੱਗੇ ਤੁਰਿਆ ਆ ਰਿਹਾ ਸੀ ਹਠੀ ਸੂਰਮੇ ਨੇ ਭੁਲ ਕੇ ਪਿਛਾਂਹ ਘਰ ਦਾ ਨਾਉਂ ਨਹੀਂ ਲਿਆ ॥੬੨੧॥

੧੫ ਉਧਰ ਰਾਮ ਚੰਦਰ ਵੀ ਰੋਹ ਚ ਭਰਿਆ ਹੋਇਆ ਸੀ ਉਸ ਨੇ ਹੱਥ ਦੇ ਵਿਚ ਧਨੁੱਖ ਬਾਣ ਲੈ ਕੇ ਪੰਜ ਕੁ ਕਦਮ ਪਿਛੇ ਹਟਾ ਕੇ ਬੀਹੇ ਬਾਹਾਂ ਕੱਟ ਦਿੱਤੀਆਂ ।

੧੬ ਦਸ ਤੀਰ ਮਾਰ ਕੇ ਕਮਾਨ ਤੇ ਚੜ੍ਹਾ ਦਿੱਤਾ, 20 ਸਿਰ ਕੱਟ ਦਿੱਤੇ ਸ਼ਿਵ ਦੇ ਭਗਤ ਨੂੰ ਸ਼ਿਵ ਪੁਰੀ ਭੇਜ ਦਿੱਤਾ। ਇਉਂ ਸ੍ਰੀ ਰਾਮ ਚੰਦਰ ਨੇ ਸੀਤਾ ਨੂੰ ਦੂਜੀ ਵਾਰ ਸੁਯੰਬਰ ਜਿੱਤ ਕੇ ਬਰਿਆ ਹੈ ॥੬੨੨॥

ਜਨੁ ਜੁੱਧ ਸਯੰਬਰ ਜੈ ਕੈ ॥੬੨੨॥

[1]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਦਸ ਸਿਰ ਬਧਹ ਧਯਾਇ ਸਮਾਪਤ ਮਸਤੁ ॥

[2]ਅਥ ਮਦੋਦਰੀ ਸਮੋਧ ਬਭੀਛਨ ਕੋ ਲੰਕ ਰਾਜ ਦੀਬੋ ॥ ਸੀਤਾ ਮਿਲਬੋ ਕਥਨੰ ॥
ਸ੍ਵੈਯਾ ਛੰਦ ॥ [3]ਇੰਦ੍ਰ ਡਰਾਕੁਲ ਥੇ ਜਿਹੱ ਕੇ ਡਰ ਸੂਰਜ ਚੰਦ੍ਰ ਹੁਤੋ ਭਯ ਭੀਤੋ ॥
ਲੂਟ ਲਯੋ ਧਨ ਜਉਨ ਧਨੇਸ ਕੋ ਬ੍ਰਹਮ ਹੁਤੋ ਚਿਤ ਮੋ ਨ ਨਿਚੀਤੋ ॥ [4]ਇੰਦ੍ਰ
ਸੇ ਭੂਪ ਅਨੇਕ ਲਰੈ ਇਨ ਸੌ ਫਿਰਿ ਕੈ ਗ੍ਰਹ ਜਾਤ ਨ ਜੀਤੋ ॥ ਸੋ ਰਨ ਆਜ
ਭਲੈਂ ਰਘੁਰਾਜ ਸੁ ਜੁੱਧ ਸਯੰਬਰ ਕੈ ਸੀਅ ਜੀਤੋ ॥੬੨੩॥ ਅਲਕਾ ਛੰਦ ॥
[5]ਚਟਪਟ ਸੈਣੰ ਖਟਪਟ ਭਾਜੇ ॥ ਝਟਪਟ ਜੁੱਝਯੋ ਲਖ ਰਣ ਰਾਜੇ ॥ [6]ਸਟਪਟ
ਭਾਜੇ ਅਟਪਟ ਸੂਰੰ ॥ ਝਟਪਟ ਬਿਸਰੀ ਘਟਪਟ ਹੂਰੰ ॥੬੨੪॥ [7]ਚਟਪਟ ਪੈਠੇ
ਖਟਪਟ ਲੰਕੰ ॥ ਰਣ ਤਜ ਸੂਰੰ ਸਰ ਧਰ ਬੰਕੰ ॥ [8]ਝਲਹਲ ਬਾਰੰ ਨਰ ਬਰ
ਨੈਣੰ ॥ ਧਕਿ ਧਕਿ ਉਚਰੇ ਭਕਿ ਭਕਿ ਬੈਣੰ ॥੬੨੫॥ [9]ਨਰਬਰ ਰਾਮੰ ਬਰ
ਨਰ ਮਾਰੇ ॥ ਝਟਪਟ ਬਾਹੰ ਕਟਿ ਕਟਿ ਡਾਰੇ ॥ [10]ਤਬ ਸਬ ਭਾਜੇ ਰਖ ਰਖ
ਪ੍ਰਾਣੰ ॥ ਖਟਪਟ ਮਾਰੇ ਝਟਪਟ ਬਾਣੰ ॥੬੨੬॥ [11]ਚਟਪਟ ਰਾਨੀ ਸਟਪਟ ਧਾਈ ॥
ਰਟਪਟ ਰੋਵਤ ਅਟਪਟ ਆਈ ॥ [12]ਚਟਪਟ ਲਾਗੀ ਅਟਪਟ ਪਾਯੰ ॥ ਨਰਬਰ
ਨਿਰਖੇ ਰਘੁਬਰ ਰਾਯੰ ॥੬੨੭॥ [13]ਚਟਪਟ ਲੋਟੈਂ ਅਟਪਟ ਧਰਣੀ ॥ ਕਸਿ ਕਸਿ
ਰੋਵੈਂ ਬਰਨਰ ਬਰਣੀ ॥ [14]ਪਟਪਟ ਡਾਰੈਂ ਅਟਪਟ ਕੇਸੰ ॥ ਬਟ ਹਰਿ ਕੂਕੈਂ
ਨਟਵਰ ਭੇਸੰ ॥੬੨੮॥ [15]ਚਟਪਟ ਚੀਰੰ ਅਟਪਟ ਪਾਰੈਂ ॥ ਧਰ ਕਰ ਧੂਰੰ ਸਰ
ਬਰ ਡਾਰੈਂ ॥ [16]ਸਟਪਟ ਲੋਟੈਂ ਖਟਪਟ ਭੂਮੰ ॥ ਝਟਪਟ ਝੂਰੈਂ ਘਰਹਰ ਘੂਮੰ ॥੬੨੯॥
ਰਸਾਵਲ ਛੰਦ ॥ [17]ਜਬੈ ਰਾਮ ਦੇਖੈ ॥ ਮਹਾ ਰੂਪ ਲੇਖੈ ॥ ਰਹੀ ਨਯਾਇ ਸੀਸੰ ॥
ਸਬੈਂ ਨਾਰ ਈਸੰ ॥੬੩੦॥ [18]ਲਖੈਂ ਰੂਪ ਮੋਹੀ ॥ ਫਿਰੀ ਰਾਮ ਦੋਹੀ ॥ [19]ਦਈ
ਤਾਹਿ ਲੰਕਾ ॥ ਜਿਮੰ ਰਾਜ ਟੰਕਾ ॥੬੩੧॥ [20]ਕ੍ਰਿਪਾ ਦ੍ਰਿਸਟ ਭੀਨੇ ॥ ਤਰੇ
ਨੇਤ੍ਰ ਕੀਨੇ ॥ [21]ਝਰੈ ਬਾਰ ਐਸੇ ॥ ਮਹਾ ਮੇਘ ਜੈਸੇ ॥੬੩੨॥ [22]ਛਕੀ ਪੇਖ
ਨਾਰੀ ॥ ਸਰੰ ਕਾਮ ਮਾਰੀ ॥ [23]ਬਿਧੀ ਰੂਪ ਰਾਮੰ ॥ ਮਹਾਂ ਧਰਮ ਧਾਮੰ ॥੬੩੩॥
[24]ਤਜੀ ਨਾਥ ਪ੍ਰੀਤੰ ॥ ਚੁਭੇ ਰਾਮ ਚੀਤੰ ॥ [25]ਰਹੀ ਜੋਰ ਨੈਣੰ ॥ ਕਹੈਂ ਮੱਦ
ਬੈਣੰ ॥੬੩੪॥ [26]ਸੀਆ ਨਾਥ ਨੀਕੇ ॥ ਹਰੈਂ ਹਾਰ ਜੀ ਕੇ ॥ [27]ਲਏ ਜਾਤ
ਚਿੱਤੰ ॥ ਮਨੋ ਚੋਰ ਬਿੱਤੰ ॥੬੩੫॥ [28]ਸਬੈ ਪਾਇ ਲਾਗੋ ॥ ਪਤੰ ਦ੍ਰੋਹ ਤਯਾਗੋ ॥
[29]ਲਗੀ ਧਾਇ ਪਾਯੰ ॥ ਸਬੈ ਨਾਰਿ ਆਯੰ ॥੬੩੬॥ [30]ਮਹਾ ਰੂਪ ਜਾਨੇ ॥ ਚਿਤੰ

੧ ਸ੍ਰੀ ਬਚਿਤ੍ਰ ਨਾਟਕ ਰਾਮ ਅਵਤਾਰ ਤੇ ਦਸਾਂ ਸਿਰਾਂ ਵਾਲੇ ਰਾਵਣ ਦੀ ਮੌਤ ਦਾ ਅਧਿਆਇ ਸਮਾਪਤ ਹੈ ।
੨ ਰਾਮ ਚੰਦਰ ਜੀ ਵੱਲੋਂ ਮਦੋਦਰੀ ਨੂੰ ਸੰਬੋਧਨ ਕਰਨਾ ਅਤੇ ਬਭੀਸ਼ਣ ਨੂੰ ਲੰਕਾ ਦੇਣੀ ਅਤੇ ਸੀਤਾ ਦੇ ਮਿਲਾਪ ਦੀ ਇਹ ਕਥਾ ਚਲਦੀ ਹੈ । ਜੋ ਪ੍ਰਕਰਣ ਦਾ ਨਿਚੋੜ ਰੂਪ ਹੈ । ਅੱਗੇ ਉਪਦੇਸ਼ ਗੁਰੂ ਜੀ ਵੱਲੋਂ ।
੩ ਸ੍ਵੈਯਾ ਛੰਦ ॥ ਜਿਸ ਕੋਲੋਂ ਇੰਦਰ ਡਰਦਾ ਸੀ, ਸੂਰਜ ਤੇ ਚੰਦ ਵੀ ਜਿਸ ਦੇ ਭੈ ਤੋਂ ਸਹਿਮਦੇ ਸਨ । ਜਿਸ ਨੇ ਕੁਬੇਰ ਦਾ ਵੀ ਖਜਾਨਾ ਲੁੱਟ ਲਿਆ ਸੀ, ਅਤੇ ਜਿਸ ਦੇ ਡਰ ਅੱਗੇ ਬ੍ਰਹਮਾ ਵੀ ਨਚਿੰਤ ਨਹੀਂ ਸੀ ।
੪ ਜੇ ਇੰਦਰ ਵਰਗੇ ਰਾਜੇ ਅਨੇਕਾਂ ਇਕੱਠੇ ਹੋ ਕੇ ਵੀ ਆ ਕੇ ਲੜਨ ਤਾਂ ਉਹ ਨੂੰ ਮੁੜਕੇ ਜਿਉਂਦੇ ਨਹੀਂ ਸੀ ਜਾ ਸਕਦੇ। ਉਹ ਰਾਮ ਚੰਦਰ ਸੋਹਣਾ ਯੁੱਧ ਕਰਕੇ ਜਿੱਤ ਕੇ ਸੀਤਾ ਨੂੰ ਬਰ ਲਿਆ ਹੈ ॥੬੨੩॥
੫ ਅਲਕਾ ਛੰਦ ॥ ਸੈਨਾ ਬੜੀ ਛੇਤੀ ਨਾਲ ਭੱਜ ਗਈ । ਜਦ ਸੈਨਾ ਵਿਚ ਖਟ-ਪਟੀ ਪੈ ਗਈ ਜਦੋਂ ਵੇਖਿਆ ਕਿ ਰਾਜਾ ਰਾਵਣ ਝਟ ਹੀ ਰਣ ਵਿਚ ਮਾਰਿਆ ਗਿਆ ਹੈ ।
੬ ਸਟ ਫਟ ਹੀ ਭੱਜ ਲਏ ਅਟ ਪਟੇ ਹੋਕੇ ਸੂਰਮੇ ਤੇ ਹੂਰਾਂ ਨੂੰ ਵੀ ਛੇਤੀ ਨਾਲ ਘੜੀ ਪਲ ਭੁਲ ਗੀ ॥੬੨੪॥
੭ ਛੇਤੀ ਨਾਲ ਹੀ ਸੂਰਮੇ ਲੰਕਾ ਵਿਚ ਚਲੇ ਗਏ । ਬੜੇ ਬੰਕੇ ਸੂਰਮੇ ਸਿਰ ਤੇ ਪੈਰ ਧਰ ਕੇ ਭੱਜ ਗਏ ਯੁੱਧ ਭੂਮੀ ਨੂੰ ਛੱਡ ਕੇ ।
੮ ਝਲ ਵਾਂਗ ਨੇਤਰਾਂ ਵਿਚੋਂ ਪਾਣੀ ਵਗਦਾ ਹੈ ਚੰਗੇ ਪੁਰਸ਼ਾਂ ਦੀ ਛਾਤੀ ਧੜਕਦੀ ਹੈ ਤੇ ਬੋਲਦਿਆਂ ਦੀ ਜੀਭ ਥਥਲਾਉਂਦੀ ਹੈ ॥੬੨੫॥
੯ ਸ੍ਰੇਸ਼ਟ ਪੁਰਸ਼ ਰਾਮ ਨੇ ਸੈਨਾ ਨੂੰ ਹੁਕਮ ਦਿੱਤਾ ਕਿ ਬੁਰੇ ਪੁਰਸ਼ਾਂ ਨੂੰ ਮਾਰ ਦਿਉ । ਛੇਤੀ ਨਾਲ ਤੀਰ ਚਲਾਉ ਤੇ ਕਟ ਕਟ ਕੇ ਸੁਟ ਦਿਉ ।
੧੦ ਇਹ ਹੁਕਮ ਸੁਣ ਕੇ ਵਿਰੋਧੀ ਲੋਕ ਯੁੱਧ ਵਿਚੋਂ ਪ੍ਰਾਣ ਬਚਾਉਣ ਲਈ ਝਟਪਟ ਭੱਜ ਲਏ । ਜਦੋਂ ਰਾਮ ਦੀ ਸੈਨਾ ਨੇ ਝੱਟ ਪੱਟ ਤੀਰ ਚਲਾਉਣੇ ਸ਼ੁਰੂ ਕਰ ਦਿੱਤੇ ॥੬੨੬॥
੧੧ ਬੜੀ ਛੇਤੀ ਦੇ ਨਾਲ ਰਾਣੀਆਂ ਸਟ ਫਟ ਦੌੜੀਆਂ ਆਈਆਂ। ਅਟ ਪਟੀਆਂ ਹੋ ਕੇ ਰੋਂਦੀਆਂ ਹਨ ।
੧੨ ਅਟ ਪਟੀਆਂ ਹੋਈਆਂ ਹੋਈਆਂ ਆਕੇ ਰਾਮ ਦੇ ਪੈਰ ਫੜ ਲਏ । ਸ੍ਰੇਸ਼ਟ ਰਾਮ ਨੂੰ ਵੇਖ ਕੇ ਜਿਥੇ ਬਿਰਾਜਮਾਨ ਸਨ ॥੬੨੭॥
੧੩ ਛੇਤੀ ਨਾਲ ਆ ਕੇ ਵਿਲਕਦੀਆਂ ਹੋਇਆਂ ਅਟਪਟੀ ਸ਼ਕਲ ਵਿਚ ਧਰਤੀ ਤੇ ਜਾ ਲੇਟਦੀਆਂ ਹਨ ਅਤੇ ਬੜੀ ਜ਼ੋਰ ਜ਼ੋਰ ਦੀ ਆਪਣੀ ਬਿਪਤਾ ਦੱਸਦੀਆਂ ਹਨ ।
੧੪ ਕੇਸਾਂ ਨੂੰ ਫੜ ਕੇ ਪਟ-ਪਟ ਸੁੱਟਦੀਆਂ ਹਨ ਅਤੇ ਇਉਂ ਰੋਂਦੀਆਂ ਹਨ ਜਿਵੇਂ ਕੋਈ ਰਾਹਗੀਰ ਮੁਸਾਫਰ ਲੁਟਿਆ ਗਿਆ ਹੋਵੇ ਉਹ ਕੁਰਲਾਉਂਦਾ ਹੈ । ਬੇਹਾਲ ਹੋ ਭੇਸ ਵਿਚ ॥੬੨੮॥
੧੫ ਛੇਤੀ ਨਾਲ ਆਪਣੇ ਕਪੜੇ ਪਾੜਦੀਆਂ ਹਨ ਮਿੱਟੀ ਦੇ ਬੁੱਕ ਭਰ ਭਰ ਕੇ ਸਿਰ ਵਿਚ ਪਾਉਂਦੀਆਂ ਹਨ ।
੧੬ ਬੇਹਾਲ ਹੋ ਕੇ ਧਰਤੀ ਉਪਰ ਲਿਟਦੀਆਂ ਹਨ । ਝੁਰਦੀਆਂ ਹਨ ਘਬਰਾਈਆਂ ਹੋਈਆਂ ਘੁਮਦੀਆਂ ਹਨ ॥੬੨੯॥
੧੭ ਰਸਾਵਲ ਛੰਦ ॥ ਜਦੋਂ ਆ ਕੇ ਰਾਮ ਨੂੰ ਵੇਖਦੀਆਂ ਹਨ ਤਾਂ ਮਹਾਨ ਰੂਪ ਸਮਝਦੀਆਂ ਹਨ ਅਤੇ ਸੀਸ ਨੀਵਾਂ ਕਰਕੇ ਸਤਿਕਾਰਦੀਆਂ ਹਨ । ਸਾਰੀਆਂ ਹੀ ਰਾਵਣ ਰਾਜੇ ਦੀਆਂ ਇਸਤ੍ਰੀਆਂ ॥੬੩੦॥
੧੮ ਰਾਮ ਨੂੰ ਸੋਹਣਾ ਵੇਖ ਕੇ ਮੋਹੀਆਂ ਗਈਆਂ । ਰਾਮ ਦੀ ਲੰਕਾ ਵਿਚ ਦੋਹੀ ਫਿਰ ਗਈ ।
੧੯ ਰਾਮ ਨੇ ਬਭੀਸ਼ਣ ਨੂੰ ਲੰਕਾ ਇਉਂ ਦੇ ਦਿੱਤੀ ਜਿਵੇਂ ਕੋਈ ਰਾਜਾ ਕਿਸੇ ਨੂੰ ਟਕਾ ਦੇ ਦਿੰਦਾ ਹੈ ॥੬੩੧॥
੨੦ ਮੇਹਰ ਦੀ ਨਿਗਾਹ ਵਿੱਚ ਭਿੱਜੇ ਹੋਏ । ਰਾਣੀਆਂ ਵੱਲ ਤੱਕ ਕੇ ਰਾਮ ਨੇ ਆਪਣੇ ਨੇਤਰ ਨੀਵੇਂ ਕਰ ਲਏ ।
੨੧ ਅਤੇ ਨੇਤਰਾਂ ਤੋਂ ਇਉਂ ਪਾਣੀ ਵਹਿੰਦਾ ਹੈ ਵੈਰਾਗ ਵਿਚ ਆ ਕੇ ਜਿਵੇਂ ਮਹਾਨ ਬਦਲ ਘੋਰ ਬਰਸਦੀ ਹੈ ॥੬੩੨॥
੨੨ ਇਸਤਰੀਆਂ ਰਾਮ ਨੂੰ ਵੇਖ ਕੇ ਖਿੱਚੀਆਂ ਗਈਆਂ । ਜਾਣੋ ਕਾਮ ਨੇ ਤੀਰ ਮਾਰ ਦਿੱਤਾ ਹੈ ।
੨੩ ਰਾਮ ਦੇ ਰੂਪ ਤੇ ਬਿੰਨੀਆਂ ਗਈਆਂ । ਜੋ ਰਾਮ ਧਰਮ ਦਾ ਘਰ ਹੈ ॥੬੩੩॥
੨੪ ਉਹਨਾਂ ਇਸਤਰੀਆਂ ਨੇ ਆਪਣੇ ਪਤੀ ਜੋ ਮਰ ਗਏ ਹਨ ਭੁਲਾ ਦਿੱਤੇ ਰਾਮ ਚੰਦਰ ਜੀ ਚਿਤ ਵਿਚ ਖੁੱਭ ਗਏ ਹਨ।
੨੫ ਨੇਤਰ ਜੋੜ ਕੇ ਰਹ ਗਈਆਂ । ਮਸਤੀ ਵਿਚ ਗੱਲਾਂ ਕਰਦੀਆਂ ਹਨ ॥੬੩੪॥
੨੬ ਕਿ ਸੀਤਾ ਦੇ ਪਤੀ ਬੜੇ ਚੰਗੇ ਹਨ । ਜੋ ਦਿਲ ਦੇ ਹਾਰ ਨੂੰ ਚੁਰਾਉਂਦੇ ਹਨ ।
੨੭ ਚਿਤ ਨੂੰ ਇਉਂ ਚੁਰਾਕੇ ਲਈ ਜਾਂਦੇ ਹਨ । ਜਿਵੇਂ ਚੋਰ ਧਨ ਚੁਰਾ ਕੇ ਲੈ ਜਾਂਦਾ ਹੈ ॥੬੩੫॥
੨੮ ਸਾਰੀਆਂ ਪੈਰਾਂ ਵਿਚ ਢਹ ਪਈਆਂ । ਪਤੀਆਂ ਦੇ ਮਾਰੇ ਜਾਣ ਵਾਲਾ ਦੁੱਖ ਭੁਲਾ ਦਿੱਤਾ ।
੨੯ ਸਾਰੀਆਂ ਹੀ ਇਸਤ੍ਰੀਆਂ ਪੈਰਾਂ ਤੇ ਆ ਢਹੀਆਂ ॥੬੩੬॥
੩੦ ਮਹਾਨ ਰੂਪ ਜਾਣ ਕੇ । ਚਿਤ ਨੂੰ ਚੁਰਾਉਣ ਵਾਲੇ ਚੋਰ ਮੰਨ ਲਿਆ ।

ਚੋਰ ਮਾਨੇ ॥ [੧]ਚੁਭੇ ਚਿੱਤ ਐਸੇ ॥ ਸਿਤੰ ਸਾਇ ਕੈਸੇ ॥੬੩੭॥ [੨]ਲਗੌ ਹੇਮ ਰੂਪੰ ॥
ਸਬੈ ਭੂਪ ਭੂਪੰ ॥ [੩]ਰੰਗੇ ਰੰਗ ਨੈਣੰ ॥ ਛਕੇ ਦੇਵ ਗੈਣੰ ॥੬੩੮॥ [੪]ਜਿਨੈ ਏਕ
ਬਾਰੰ ॥ ਲਖੇ ਰਾਵਣਾਰੰ ॥ ਰਹੀ ਮੋਹਤ ਹ੍ਵੈ ਕੈ ॥ ਲੁਭੀ ਦੇਖ ਕੈ ਕੈ ॥੬੩੯॥
[੫]ਛਕੀ ਰੂਪ ਰਾਮੰ ॥ ਗਏ ਭੂਲ ਧਾਮੰ ॥ [੬]ਕਰਯੋ ਰਾਮ ਬੋਧੰ ॥ ਮਹਾਂ ਜੁੱਧ
ਜੋਧੰ ॥੬੪੦॥ [੭]ਰਾਮਬਾਚ ਮਦੋਦਰੀ ਪ੍ਰਤਿ ॥ ਰਸਾਵਲ ਛੰਦ ॥ [੮]ਸੁਨੋ ਰਾਜ ਨਾਰੀ ॥
ਕਹਾ ਭੂਲ ਹਮਾਰੀ ॥ [੯]ਚਿਤੰ ਚਿੱਤ ਕੀਜੈ ॥ ਪੁਨਰ ਦੋਸ ਦੀਜੈ ॥੬੪੧॥ [੧੦]ਮਿਲੈ
ਮੋਹਿ ਸੀਤਾ ॥ ਚਲੈ ਧਰਮ ਗੀਤਾ ॥ [੧੧]ਪਠਯੋ ਪਉਨ ਪੂਤੰ ॥ ਹੁਤੋ ਅੱਗ੍ਰ
ਦੂਤੰ ॥੬੪੨॥ [੧੨]ਚਲਯੋ ਧਾਇ ਕੈ ਕੈ ॥ ਸੀਆ ਸੋਧ ਲੈ ਕੈ ॥ [੧੩]ਹੁਤੀ ਬਾਗ
ਮਾਹੀ ॥ ਤਰੇ ਬ੍ਰਿਛ ਛਾਹੀ[ੳ] ॥੬੪੩॥ [੧੪]ਪਰਯੋ ਜਾਇ [ਅ]ਪਾਯੰ ॥ ਸੁਨੋ ਸੀਅ [ੲ]ਮਾਯੰ ॥
[੧੫]ਰਿਪੰ ਰਾਮ ਮਾਰੇ ॥ ਖਰੇ ਤੋਹਿ ਦੁਆਰੇ ॥੬੪੪॥ [੧੬]ਚਲੋ ਬੇਗ ਸੀਤਾ ॥ ਜਹਾ
ਰਾਮ ਜੀਤਾ ॥ [੧੭]ਸਬੈ ਸੱਤ੍ਰ ਮਾਰੇ ॥ ਭੁਅੰ ਭਾਰ ਉਤਾਰੇ ॥੬੪੫॥ [੧੮]ਚਲੀ ਮੋਦ
ਕੈ ਕੈ ॥ ਹਨੂ ਸੰਗ ਲੈ ਕੈ ॥ [੧੯]ਸੀਆ ਰਾਮ ਦੇਖੇ ॥ ਉਹੀ ਰੂਪ ਲੇਖੇ ॥੬੪੬॥
[੨੦]ਲਗੀ ਆਨ ਪਾਯੰ ॥ ਲਖੀ ਰਾਮ ਰਾਯੰ ॥ [੨੧]ਕਹਯੋ ਕਉਲ ਨੈਨੀ ॥ ਬਿਧੁੰ
ਬਾਕ ਬੈਨੀ ॥੬੪੭॥ [੨੨]ਧਸੋ ਆਗ ਮੱਧੰ ॥ ਤਬੈ ਹੋਇ ਸੁੱਧੰ ॥ [੨੩]ਲਈ ਮਾਨ
ਸੀਸੰ ॥ ਰਚਯੋ ਪਾਵਕੀਸੰ ॥੬੪੮॥ [੨੪]ਗਈ ਪੈਠ ਐਸੇ ॥ ਘਨੰ ਬਿੱਜ ਜੈਸੇ ॥
[੨੫]ਸ੍ਰੁਤੰ ਜੇਮ ਗੀਤਾ ॥ ਮਿਲੀ ਤੇਮ ਸੀਤਾ ॥੬੪੯॥ [੨੬]ਧਸੀ ਧਾਇ ਕੈ ਕੈ ॥
ਕਢੀ ਕੁੰਦਨ ਹ੍ਵੈਕੈ ॥ [੨੭]ਗਰੇ ਰਾਮ ਲਾਈ ॥ ਕਬੰ ਕ੍ਰਿਤ ਗਾਈ ॥੬੫੦॥ [੨੮]ਸਬੋ
ਸਾਧ ਮਾਨੀ ॥ ਤਿਹੂ ਲੋਗ ਜਾਨੀ ॥ [੨੯]ਬਜੇ ਜੀਤ ਬਾਜੇ ॥ ਤਬੈ ਰਾਮ ਗਾਜੇ ॥੬੫੧॥
[੩੦]ਲਈ ਜੀਤ ਸੀਤਾ ॥ ਮਹਾਂ ਸੁਭ੍ਰ ਗੀਤਾ ॥ [੩੧]ਸਬੈ ਦੇਵ ਹਰਖੇ ॥ ਨਭੰ ਪੁਹਪ
ਬਰਖੇ[ਸ] ॥੬੫੨॥

[੩੨]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਬਭੀਛਨ ਕੋ ਲੰਕਾ ਕੋ ਰਾਜ ਦੀਬੋ ਮਦੋਦਰੀ ਸਮੋਧ ਕੀਬੋ ਸੀਤਾ ਮਿਲਬੋ ਧਿਆਇ ਸਮਾਪਤੰ ॥੧੮॥

ਰਸਾਵਲ ਛੰਦ ॥ [੩੩]ਤਬੈ ਪੁਹਪੁ ਪੈ ਕੈ ॥ ਚੜੇ ਜੁੱਧ ਜੈ ਕੈ ॥ [੩੪]ਸਬੈ ਸੂਰ
ਗਾਜੇ ॥ ਜਯੰ ਗੀਤ ਬਾਜੇ ॥੬੫੩॥ [੩੫]ਚਲੇ ਮੋਦ ਹ੍ਵੈਕੈ ॥ ਕਪੀ ਬਾਹਨ ਲੈ
ਕੈ ॥ [੩੬]ਪੁਰੀ ਅਉਧ ਪੇਖੀ ॥ ਸ੍ਰੁਤੰ ਸੁਰਗ ਲੇਖੀ ॥੬੫੪॥ ਮਕਰਾ ਛੰਦ ॥
[੩੭]ਸੀਅ ਲੈ ਸੀਏਸ ਆਏ ॥ ਮੰਗਲ ਸੁ ਚਾਰ ਗਾਏ ॥ [੩੮]ਆਨੰਦ ਹੀਏ ਬਢਾਏ ॥
ਸਹਰੋ ਅਵਧ ਜਹਾਂ ਰੇ ॥੬੫੫॥ [੩੯]ਧਾਈ ਲੁਗਾਈ ਆਵੈ ॥ ਭੀਰੋ ਨ ਬਾਰ
ਪਾਵੈ ॥ [੪੦]ਆਕਲ ਖਰੇ ਉਘਾਵੈ ॥ ਭਾਖੈਂ ਢੋਲਨ ਕਹਾਂ ਰੇ ॥੬੫੬॥

ੳ ਰਾਮ ਨੇ ਮੰਦਦੋਰੀ ਸਾਰੀ ਕਹਾਣੀ ਦਸੀ ਤੇ ਕਿਹਾ ਕਿ ਰਾਵਣ ਸਾਡੀ ਕੋਈ ਗਲ ਨਹੀਂ ਮੰਨੀ ਜਿਸ ਕਰਕੇ ਮਜਬੂਰ ਹੋ ਕੇ ਮੈਨੂੰ ਯੁੱਧ ਕਰਨਾ ਪਿਆ ਯੁੱਧ ਵਿਚ ਇਕ ਧਿਰ ਨੇ ਤਾਂ ਮਰਨਾ ਹੀ ਹੁੰਦਾ ਹੈ ਜਿਸ ਲਈ ਇਸ ਇਤਨੇ ਦੁੱਖਦਾਈ ਘਲੂਘਾਰੇ ਜਿਸ ਵਿਚ ਤੁਹਾਡੇ ਹਜ਼ਾਰਾਂ ਬਹਾਦੁਰ ਸੂਰਮੇ ਪਤੀ ਤੇ ਪੁੱਤਰ ਭਾਈ ਮਾਰੇ ਗਏ ਉਹਨਾਂ ਦਾ ਮੈਨੂੰ ਅਫਸੋਸ ਹੈ ਪਰ ਮੇਰਾ ਕੋਈ ਦੋਸ਼ ਨਹੀਂ । ਇਸ ਕਹਾਣੀ ਤੋਂ ਪਹਿਲਾਂ ਹਨੂਮਾਨ ਤੇ ਭਭੀਸ਼ਨ ਅਸੋਕ ਬਾਂਟਬਾਗ ਵਿਚੋਂ ਸੀਤਾ ਜੀ ਨੂੰ ਲਿਆਉਣ ਲਈ ਭੇਜੇ ਗਏ ਸੀ ਜੋ ਸੀਤਾ ਨੂੰ ਜਾਕੇ ਮਿਲਦੇ ਹਨ ।

ਅ -ੲ (ਪਾਇਅੰ-ਮਾਇਅੰ-ਬੋਲੋ)

ਸ ਨਾਮੇ ਕੇ ਸੁਆਮੀ ਸੀਆ ਬਹੋਰੀ ਲੰਕਾ ਭਭੀਖਣ ਆਪਿਓ ਹੋ ॥ ਅੰਗ ੬੫੭॥ ਸੁਜਾਨ ਪਾਠਕ ਜਨੋਂ ਰਾਮਚੰਦਰ ਦੀ ਸਖਸੀਅਤ ਨੂੰ ਸਮਝਣ ਲਈ ਪ੍ਰਭੂ ਤਕ ਪਹੁੰਚ ਕਰਨ ਵਾਲਾ ਭਗਤ ਨਾਮਦੇਵ ਦੇ ਸ਼ਬਦ ਅੰਗ ੬੫੬-੫੭ ਨੂੰ ਸਮੂਹਕ ਸਮਝਕੇ ਪਾਠ ਕਰੋ ਆਪ ਦੀ ਸੁਰਤ ਕਿਥੇ ਟਿਕੀ ਹੋਈ ਹੈ ਜਬ ਦੇਖਾ ਤਬ ਗਾਬਿ ॥ ਤਉ ਜਨ ਧੀਰਜੁ ਪਾਵ ॥੧॥ ਭਾਵ ਕਿ ਹੇ ਪ੍ਰਭੂ ਜਦੋਂ ਮੈਂ ਤੇਰੇ ਦਰਸ਼ਨ ਕਰਦਾ ਹਾਂ ਤਦ ਹੀ ਤੇਰੇ ਗੁਣ ਗਾਉਂਦਾ ਹਾਂ । ਤੇਰੇ ਦਾਸ ਨੂੰ ਤਦ ਹੀ ਧੀਰਜ ਪ੍ਰਾਪਤਿ ਹੁੰਦੀ ਹੈ । ਜੋਂ ਮੈਂ ਸਤਿਗੁਰੂ ਦੇ ਬਚਨਾਂ ਤੇ ਸਮਾਈ ਕੀਤੀ ਦੇਵਾਂ ਦੇਵ ਸਤਿਗੁਰੂ ਨੂੰ ਮਿਲ ਪਿਆ ਤਾਂ ਮੇਰੀ ਸੁਰਤਿ ਉਥੇ ਪੁੱਜ ਗਈ ਨਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥ ਜਿਸ ਗੁਰੂ ਦੀ ਕ੍ਰਿਪਾ ਦੁਆਰਾ ਜੋਤੀ ਜੋਤਿ ਤਕ ਸਮਾਈ ਹੋਈ ਉਹ ਪ੍ਰਵਾਨਤ ਭਗਤ ਰਾਮਚੰਦਰ ਨੂੰ ਆਪਣਾ ਸੁਆਮੀ ਕਹਿ ਕੇ ਪ੍ਰਗਟ ਕਰ ਰਿਹਾ ਹੈ ਕਿ ਮੇਰੇ ਸੁਆਮੀ ਰਾਮ ਨੇ ਸੀਤਾ ਰਾਵਨ ਦੀ ਕੈਦ ਵਿਚੋਂ ਵਾਪਸ ਕੀਤੀ । ਫੇਰ ਪੜੋ ਮੂਲ ਰੂਪ ਵਿਚ ਐਸੋਂ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ । ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥ ਬੇਢੀ ਕੇ ਗੁਣ ਸੁਨਿ ਰੀਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥

੧ ਰਾਮ ਦੀ ਮੂਰਤੀ ਇਸ ਤਰ੍ਹਾਂ ਖੁੱਬ ਗਈ। ਜਿਸ ਤਰ੍ਹਾਂ ਤਿੱਖੇ ਤੀਰ ਖੁੱਬ ਜਾਂਦੇ ਹਨ ॥੬੩੭॥

੨ ਇਉਂ ਜਾਪਦੇ ਹਨ ਜਿਵੇਂ ਹੇਮ ਰੂਪ (ਬ੍ਰਫਾਨੀ ਪਹਾੜ) ਵਾਂਗ ਦਿਲ ਨੂੰ ਠੰਡ ਪਾਉਂਦੇ ਹਨ। ਜੋ ਸਾਰੇ ਰਾਜਿਆਂ ਦਾ ਰਾਜਾ ਹੈ।

੩ ਇਸੇ ਰੰਗ ਵਿਚ ਰੰਗੇ ਹੋਏ ਨੇਤਰਾਂ ਦੇ ਨਾਲ। ਅਕਾਸ਼ ਵਿਚ ਦੇਵਤੇ ਵੇਖ ਰਹੇ ਹਨ ॥੬੩੮॥

੪ ਜਿਸ ਨੇ ਇਕ ਵਾਰ ਰਾਵਣਾਰੰ (ਰਾਵਣ ਦੇ ਵੈਰੀ) ਰਾਮ ਨੂੰ ਵੇਖ ਲਿਆ। ਉਹੀ ਇਸਤ੍ਰੀ ਮੋਹਤ ਹੋ ਕੇ। ਦਰਸਨਾਂ ਲਈ ਲੁਭਾਇ ਮਾਨ ਹੋ ਗਈ। ਵੇਖਣ ਦੇ ਵਾਸਤੇ ॥੬੩੯॥

੫ ਰਾਮ ਦੇ ਰੂਪ ਤੇ ਮੋਹਿਤ ਹੋ ਗਈ ਤੇ ਘਰ ਭੁੱਲ ਗਏ।

੬ ਉਸ ਵੇਲੇ ਰਾਮਚੰਦਰ ਨੇ ਮੰਦੋਦਰੀ ਜੋ ਸਾਰੀਆਂ ਰਾਣੀਆਂ ਦੀ ਪਟਰਾਣੀ ਸੀ ਅਤੇ ਸਾਰੀਆਂ ਨੂੰਹਾਂ ਦੀ ਬੜੀ ਉਸ ਨੂੰ ਸ੍ਰੀ ਰਾਮ ਨੇ ਸੰਬੋਧਨ ਕੀਤਾ। ਜੋ ਮਹਾਨ ਯੁੱਧ ਦਾ ਯੋਧਾ ਸੀ ॥੬੪੦॥

੭ ਰਾਮ ਦਾ ਕਹਿਣਾ ਮੰਦੋਦਰੀ ਨੂੰ ॥ ਰਸਾਵਲ ਛੰਦ ॥

੮ ਐ ਰਾਜੇ ਰਾਵਣ ਦੀ ਇਸਤ੍ਰੀ ਤੂੰ ਮੈਨੂੰ ਦੱਸ ! ਇਸ ਵਿਚ

੯ ਮੇਰਾ ਕੀ ਕਸੂਰ ਹੈ। ਪਹਿਲਾਂ ਇਸ ਗੱਲ ਨੂੰ ਦਿਲ ਵਿਚ ਯਾਦ ਕਰ ਲਉ। ਫੇਰ ਮੈਨੂੰ ਦੋਸ਼ੀ ਠਹਿਰਾਉਣਾ ॥੬੪੧॥

੧੦ ਜੇ ਮੈਨੂੰ ਸੀਤਾ ਮਿਲ ਜਾਂਦੀ ਤਾਂ ਇਹ ਧਰਮ ਕਹਾਣੀ ਚੱਲ ਪੈਂਦੀ ਯੁੱਧ ਦੀ ਲੋੜ ਹੀ ਨਾ ਪੈਂਦੀ।

੧੧ ਮੈਂ ਹਨੂੰਮਾਨ ਨੂੰ ਸੁਲਾਹ ਕਰਨ ਲਈ ਭੇਜਿਆ ਸੀ। ਜੋ ਮੇਰਾ ਭਰੋਸੇ ਯੋਗ ਦੂਤਾਂ ਦਾ ਮੁਖੀ ਸੀ ॥੬੪੨॥

੧੨ ਹਨੂੰਮਾਨ ਚੱਲ ਕੇ ਇੱਥੇ ਆਇਆ ਅਤੇ ਸੀਤਾ ਦਾ ਪਤਾ ਕਰਕੇ ਗਿਆ ਤੇ ਦੱਸਿਆ ਕਿ ਅਸ਼ੋਕ ਬਾਗ ਦੇ ਵਿਚ ਹੀ ਹੈ।

੧੩ ਇਸ ਤੋਂ ਉਪਰੰਤ ਜੋ ਬ੍ਰਿਛਾਂ ਦੀ ਛਾਂ ਵਿਚ ਰਹਿੰਦੀ ਸੀ ॥੬੪੩॥

੧੪ ਹਨੂੰਮਾਨ ਬਾਗ ਵਿਚ ਗਿਆ ਤੇ ਸੀਤਾ ਦੇ ਪੈਰਾਂ ਤੇ ਸਿਰ ਧਰ ਦਿੱਤਾ ਤੇ ਕਿਹਾ ਕਿ ਮਾਤਾ ਸੀਤਾ ਮੇਰੀ ਗੱਲ ਸੁਣੋ।

੧੫ ਵੈਰੀ ਰਾਮ ਨੇ ਮਾਰ ਦਿੱਤਾ ਹੈ। ਹੁਣ ਮੈਂ ਤੇਰੇ ਦਰ ਤੇ ਪੇਸ਼ ਹੋਇਆ ਹਾਂ ॥੬੪੪॥

੧੬ ਐ ਸੀਤਾ ਛੇਤੀ ਚੱਲੋ। ਜਿੱਥੇ ਰਾਮ ਰਣ ਜਿੱਤ ਕੇ ਆ ਗਿਆ ਹੈ।

੧੭ ਸਾਰੇ ਵੈਰੀ ਮਾਰ ਦਿੱਤੇ ਹਨ। ਧਰਤੀ ਤੋਂ ਜਿਨ੍ਹਾਂ ਦਾ ਭਾਰ ਸੀ ਉਹ ਉਤਾਰ ਦਿੱਤਾ ਹੈ ॥੬੪੫॥

੧੮ ਸੀਤਾ ਬੜੀ ਪ੍ਰਸੰਨ ਚਿਤ ਹੋ ਕੇ ਚੱਲ ਪਈ। ਹਨੂੰਮਾਨ ਨਾਲ ਲੈ ਕੇ ਚੱਲ ਪਿਆ।

੧੯ ਅਤੇ ਸੀਤਾ ਨੇ ਰਾਮ ਜੀ ਵੱਲ ਵੇਖਿਆ। ਤੇ ਉਹੀ ਪਹਿਲਾਂ ਰੂਪ ਸਾਹਮਣੇ ਆਇਆ ਜਿਸ ਵਿਚ ਕੋਈ ਸ਼ੱਕ ਸੰਦੇਹ ਨਹੀਂ ਸੀ ॥੬੪੬॥

੨੦ ਆ ਕੇ ਪੈਰਾਂ ਤੇ ਢਹਿ ਪਈ ਤਾਂ ਰਾਮ ਰਾਜੇ ਨੇ ਵੇਖ ਲਈ ਅਤੇ ਬਚਨ ਕਿਹਾ-

੨੧ ਕਿ ਐ ਕੰਵਲ ਜਿਹੇ ਸੁੰਦਰ ਨੈਣਾ ਵਾਲੀ ਅਤੇ ਮਿੱਠੇ ਪਿਆਰੇ ਬੋਲ ਬੋਲਣ ਵਾਲੀ ਸੀਤਾ ਤੂੰ ਗਿਆਰਾਂ ਮਹੀਨੇ ਪਰ ਪੁਰਸ਼ ਦੇ ਵੱਸ ਰਹੀ ਹੈ ਇਸ ਲਈ ਆਪਣੀ ਪ੍ਰੀਖਿਆ ਦੇਣ ਲਈ ਆਹ ਜੋ ਅਗਨ ਕੁੰਡ ਜਗਦਾ ਹੈ।

੨੨ ਇਸ ਅਗਨ ਕੁੰਡ ਵਿਚ ਛਾਲ ਮਾਰ ਜੇ ਅੱਗ ਨੇ ਨਾ ਸਾੜਿਆ ਤਾਂ ਸ਼ੁੱਧ ਮਨੀ ਜਾਏਗੀ ॥੬੪੭॥

੨੩ ਸੀਤਾ ਨੇ ਇਹ ਪ੍ਰੀਖਿਆ ਦੇਣੀ ਸਿਰ ਮੱਥੇ ਤੇ ਖੁਸ਼ੀ ਨਾਲ ਮੰਨ ਲਈ ਅਤੇ ਬਾਂਦਰਾਂ ਨੇ ਹੁਕਮ ਦੀ ਪਾਲਨਾ ਕਰਦੇ ਹੋਏ ਅੱਗ ਪ੍ਰਚੰਡ ਕਰ ਦਿੱਤੀ ॥੬੪੮॥

੨੪ ਸੀਤਾ ਇਸ ਤਰ੍ਹਾਂ ਅਗਨ ਕੁੰਡ ਦੇ ਵਿਚ ਪ੍ਰਵੇਸ਼ ਕਰ ਗਈ ਜਿਸ ਤਰ੍ਹਾਂ ਬਿਜਲੀ ਬਹੁਤ ਸੰਗਣੇ ਬਦਲ ਦੇ ਵਿਚ ਮਿਲਕੇ ਅਲੋਪ ਹੋ ਜਾਂਦੀ ਹੈ।

੨੫ ਜਾਂ ਜਿਵੇਂ ਬੇਦਾਂ ਦੇ ਗਿਆਨ ਨਾਲ ਗੀਤਾ ਦਾ ਗਿਆਨ ਇਕੋ ਰੂਪ ਹੁੰਦਾ ਹੈ। ਇਸੇ ਤਰ੍ਹਾਂ ਸੀਤਾ ਵੀ ਮਿਲ ਗਈ ॥੬੪੯॥

੨੬ ਸੀਤਾ ਨੇ ਨਿਸ਼ੰਕ ਹੋ ਕੇ ਅਗਨ ਕੁੰਡ ਵਿਚ ਪ੍ਰਵੇਸ਼ ਕਰ ਲਿਆ ਤੇ ਅਗਨ ਨੇ ਸ਼ੁੱਧੀ ਦੀ ਪ੍ਰਵਾਨਗੀ ਦੇ ਕੇ ਜਿਉਂ ਦੀ ਤਿਉਂ ਬਾਹਰ ਕੱਢ ਦਿੱਤਾ ਜੋ ਸ਼ੁੱਧ ਬਾਰਾਂ ਵੰਨੀ ਦਾ ਸੋਨਾ ਬਣਕੇ ਬਾਹਰ ਆ ਗਈ।

੨੭ ਰਾਮ ਨੇ ਗਲੇ ਨਾਲ ਲਾ ਲਈ। ਇਸੇ ਲਈ ਕਵੀ ਲੋਕ ਉਸ ਦੀ ਕੀਰਤੀ ਗਾਉਂਦੇ ਹਨ ॥੬੫੦॥

੨੮ ਇਸ ਗੱਲ ਨੂੰ ਸਾਰੇ ਸੁਪੁਰਸ਼ਾਂ ਨੇ ਮੰਨਿਆ ਹੈ। ਜੋ ਇਹ ਕਹਾਣੀ ਤਿੰਨਾਂ ਲੋਕਾਂ ਵਿਚ ਮੰਨੀ ਗਈ ਹੈ।

੨੯ ਜੀਤ ਦੇ ਵਾਜੇ ਵੱਜ ਗਏ ਅਤੇ ਰਾਮਚੰਦਰ ਦੇ ਅਵਤਾਰ ਹੋਣ ਦੀ ਜਗਤ ਵਿਚ ਗੂੰਜ ਪੈ ਗਈ ॥੬੫੧॥

੩੦ ਰਾਮਚੰਦਰ ਨੇ ਸੀਤਾ ਨੂੰ ਜਿੱਤ ਲਿਆ ਹੈ ਜੋ ਮਹਾਂ ਪਵਿੱਤ੍ਰ ਗੀਤਾ ਵਾਂਗ ਮਾਨਯੋਗ ਸ਼ੁੱਧ ਹੈ।

੩੧ ਸਾਰੇ ਬੁਧੀ ਵਾਲੇ ਪੁਰਸ਼ਾਂ ਨੂੰ ਪ੍ਰਸੰਨਤਾ ਹੋਈ ਤੇ ਅਕਾਸ਼ 'ਚ ਫੁੱਲਾਂ ਦੀ ਬਾਰਸ਼ ਹੋ ਗਈ ॥੬੫੨॥

੩੨ ਸ੍ਰੀ ਬਚਿਤ੍ਰ ਨਾਟਕ ਵਿਚ ਰਾਮ ਅਵਤਾਰ ਵਲੋਂ ਬਭੀਸ਼ਨ ਨੂੰ ਲੰਕਾ ਦਾ ਰਾਜ ਦੇਣਾ, ਮੰਦੋਦਰੀ ਨੂੰ ਸੰਬੋਧਨ ਕਰਨਾ ਸੀਤਾ ਦਾ ਰਾਮ ਨਾਲ ਮਿਲਾਪ ਦੇ ਅਧਿਆਇ ਦੀ ਸਮਾਪਤੀ ਹੈ ॥੧੮॥

੩੩ ਰਸਾਵਲ ਛੰਦ ॥ ਪੁਹਪ ਬਿਵਾਨ ਦੇ ਵਿਚ ਚੜ੍ਹ ਕੇ ਬੈਠ ਗਏ। ਯੁੱਧ ਨੂੰ ਫਤਹ ਕਰਕੇ ਚੱਲ ਪਏ।

੩੪ ਸਾਰੇ ਸੂਰਮੇ ਖੁਸ਼ੀ ਦੇ ਨਾਹਰੇ ਲਾਉਂਦੇ ਹਨ। ਜੈ ਜੈ ਦੇ ਗੀਤ ਅਤੇ ਖੁਸ਼ੀ ਦੇ ਵਾਜੇ ਵੱਜਣ ਲੱਗੇ ॥੬੫੩॥

੩੫ ਪ੍ਰਸੰਨ ਹੋ ਕੇ ਚੱਲ ਪਏ। ਕਪੀ ਬਾਂਦਰ ਸਾਥੀਆਂ ਨੂੰ ਨਾਲ ਲੈ ਕੇ ਬਾਹਨ ਤੇ ਬਹਿ ਕੇ।

੩੬ ਅਯੁਧਿਆ ਪੁਰੀ ਆ ਦੇਖੀ। ਜੋ ਸੁਰਗ ਲੋਕ ਜਿਹੀ ਲਿਖੀ ਹੈ ॥੬੫੪॥

੩੭ ਮਕਰਾ ਛੰਦ ॥ ਸੀਤਾ ਨੂੰ ਨਾਲ ਲੈ ਕੇ ਸੀਤਾ ਦੇ ਸੁਆਮੀ ਰਾਮ ਚੰਦਰ ਜੀ ਮੁੜ ਕੇ ਅਯੁਧਿਆਂ ਵਿਚ ਆ ਗਏ। ਸੁਭ ਖੁਸ਼ੀ ਦੇ ਗੀਤ ਗਾਏ ਗਏ।

੩੮ ਸਭ ਦੇ ਹਿਰਦੇ ਵਿਚ ਆਨੰਦ ਵਧ ਗਿਆ। ਜਿੱਥੇ ਅਵਧ ਪੁਰੀ ਦਾ ਸ਼ਹਿਰ ਹੈ ॥੬੫੫॥

੩੯ ਇਸਤ੍ਰੀ ਪੁਰਸ਼ ਸਭ ਭੱਜੇ ਆਉਂਦੇ ਹਨ। ਭੀੜ ਦਾ ਆਰ-ਪਾਰ ਨਹੀਂ ਦਿਸਦਾ ॥

੪੦ ਬੁੱਧੀ ਜੀਵੀ ਪੁਰਸ਼ ਖੜੇ ਪੁਛਦੇ ਹਨ। ਕਹਿੰਦੇ ਹਨ ਕਿ ਪਿਆਰਾ ਰਾਮ ਕਿਥੇ ਹੈ? ॥੬੫੬॥

---

☞

**ਭਾਵਅਰਥ—** ਐ ਭੈਣ ਐ ਮਾਤਾ, ਮੈਂ ਇਹੋ ਜਿਹੇ ਤ੍ਰਖਾਣ ਦੇ ਗੁਣ ਬਿਆਨ ਨਹੀਂ ਕਰ ਸਕਦਾ ਜਿਹੜਾ ਸਭ ਦੇ ਅੰਦਰ ਅਤੇ ਸਭ ਦਾ ਵਿਆਪਕ ਹੈ। ਜਿਸ ਦਾ ਕੋਈ ਗੂੰਗਾ ਮਹਾਂ ਅੰਮ੍ਰਿਤ ਰਸ ਦਾ ਭੋਜਨ ਖਾ ਲਵੇ ਜੇ ਉਸ ਤੋਂ ਉਸ ਭੋਜਨ ਦਾ ਨਾਮ ਦੇ ਸਵਾਦ ਪੁਛੀਏ ਤਾਂ ਉਸ ਤੋਂ ਕੁਝ ਕਿਹਾ ਨਹੀਂ ਜਾਂਦਾ। ਇਸੇ ਤਰ੍ਹਾਂ ਮੈਂ ਤੁਹਾਨੂੰ ਕੁਝ ਦਸ ਨਹੀਂ ਸਕਦਾ, ਹਾਂ ਐਉਂ ਜਾਣ ਲਵੋ ਕਿ ਜਿਸ ਤ੍ਰਖਾਣ ਨੇ ਇਹ ਛਪਾਰੀ ਬਣਾਈ ਹੈ ਉਸ ਦੇ ਕੁਝ ਗੁਣ ਆਹ ਹਨ ਜਿਸ ਤੋਂ ਉਸ ਦੀ ਪਹਿਚਾਣ ਕੀਤੀ ਜਾਂਦੀ ਹੈ ਤੂੰ ਮੈਥੋਂ ਉਸ ਦੇ ਉਹ ਗੁਣ ਸੁਣ ਕਿ ਜਿਸ ਨੇ ਸਮੁੰਦ੍ਰ ਬੰਨਕੇ ਮਿਟੀ ਧਰਤੀ ਤੇ ਟਿਕਾਇਆ ਹੋਇਆ ਹੈ ਜਦ ਮਿਟੀ ਆਪ ਪਾਣੀ ਵਿੱਚ ਖੁਰ ਜਾਂਦੀ ਹੈ ਪਰ ਜਿਸ ਦੇ ਹੁਕਮ ਦੀ ਬਾਕੀ ਸਮੁੰਦਰ ਨੂੰ ਸਾਂਭੀ ਹੋਈ ਹੈ ਅਤੇ ਜਿਸ ਨੇ ਇਕ ਕੰਗਾਲ ਮਾਤਾ ਦੇ ਪੁੱਤਰ ਧ੍ਰੂ ਨੂੰ ਅਟਲ ਪਦਵੀ ਦੇ ਉਤੇ ਸਥਾਪਨ ਕੀਤਾ ਹੈ। ਮੈਂ ਨਾਮੇ ਦਾ ਸੁਆਮੀ ਉਹ ਹੈ ਜਿਸ ਨੇ ਰਾਵਣ ਜਿਹੇ ਜਰਵਾਣੇ ਦੈਂਤ ਨੂੰ ਮਾਰਕੇ ਸੀਤਾ ਵਾਪਸ ਲਈ ਸੀ ਅਤੇ ਸਾਰੀ ਲੰਕਾ ਆਪਣੀ ਕਰ ਲਈ ਸੀ। ਜਿਸ ਰਾਮ ਦੀ ਕੁਲ ਮੋਤੀ ਗੁਰੂ ਨਾਨਕ ਦੇਵ ਜੀ ਜਗਤ ਜਲੰਦੇ ਨੂੰ ਠਾਰਨ ਦੇ ਠੇਕੇਦਾਰ ਬਣ ਕੇ ਜਗਤ ਵਿਚ ਆਏ, ਜਿਸ ਰਾਮ ਦੀ ਕੁਲ ਦੇ ਹੀਰੇ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਹੋਏ ਜਿਸ ਰਾਮ ਦੀ ਕੁਲ ਦੇ ਲਾਲ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਕੁਹਾਏ। ਜਿਸ ਕੁਲ ਦੇ ਮਹਾਨ ਸ਼ਹੀਦਾਂ ਦੇ ਸਿਰਤਾਜ ਸਤਿਗੁਰ ਅਰਜਨ ਦੇਵ ਜੀ ਹੋਏ, ਜਿਸ ਕੁਲ ਦੇ ਵਿਚ ਮੀਰੀ-ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰ ਗੋਬਿੰਦ ਜੀ ਸਾਹਿਬ ਹੋਏ, ਜਿਸ ਕੁਲ ਵਿਚ ਦੁਖਾਂ ਨੂੰ ਨਾਸ਼ ਕਰਨ ਵਾਲੇ ਸ੍ਰੀ ਹਰਕ੍ਰਿਸ਼ਨ ਜੀ ਨੂੰ ਧਿਆਉਂਦੇ ਹਾਂ। ਜਿਸ ਕੁਲ ਦੇ ਵਿਚ ਸ੍ਰੀ ਗੁਰੂ ਤੇਗ ਬਹਾਦੁਰ ਹਿੰਦ ਦੀ ਚਾਦਰ ਬਣ ਕੇ ਆਏ, ਜਿਸ ਕੁਲ ਦੇ ਵਿਚ ਖਾਲਸੇ ਦੇ ਨਿਰਮਾਣ ਕਰਤਾ ਬਾਪੂ ਸ੍ਰੀ ਗੋਬਿੰਦ ਸਿੰਘ ਜੀ ਹੋਏ ਜਿਸ ਕੁਲ ਦੇ ਵਿਚ ਬੀਬੀ ਭਾਨੀ ਜਿਹੀ ਮਹਾਨ ਮਾਤਾ ਨੇ ਜਨਮ ਲਿਆ ਉਸ ਰਘੁ ਕੁਲ ਹੀਰੇ ਰਾਮਚੰਦਰ ਜਾਂ ਬਾਕੀ ਇਤਿਹਾਸ ਦਾ ☞

[੧]ਜ਼ੁੱਲਫੈ ਅਨੂਪ ਜਾਂ ਕੀ ॥ ਨਾਗਨ ਕਿ ਸਿਆਹ ਬਾਂਕੀ ॥ ਅਤਭੁਤ ਅਦਾਇ ਤਾਂ ਕੀ ॥ ਐਸੋ ਢੌਲਨ ਕਹਾਂ ਹੈ ॥੬੫੭॥ [੨]ਸਰਵੋ ਸਹੀ ਚਮਨ ਰਾ ॥ ਪਰ ਚੁਸਤ ਜਾਂ ਵ ਤਨ ਰਾ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਨ ਹਰਨ ਕਹਾਂ ਹੈ ॥੬੫੮॥ [੩]ਚਿਤ ਕੋ ਚੁਰਾਇ ਲੀਨਾ ॥ ਜਾਲੱਮ ਫਿਰਾਕ ਦੀਨਾ ॥ ਜਿਨ ਦਿਲ ਹਰਾ ਹਮਾਰਾ ॥ ਵਹ ਗੁਲ ਚਿਹਰ ਕਹਾਂ ਹੈ ॥੬੫੯॥ [੪]ਕੋਊ ਬਤਾਇ ਦੈ ਰੇ ॥ ਚਾਹੋ ਸੁ ਆਨ ਲੈ ਰੇ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਨ ਹਰਨ ਕਹਾਂ ਹੈ ॥੬੬੦॥ [੫]ਮਾਤੇ ਮਨੋ ਅਮਲ ਕੇ ॥ ਹਰੀਆ ਕਿ ਜਾ ਵ ਤਨ ਕੇ ॥ ਆਲਮ ਕੁਸਾਇ ਖੂਬੀ ॥ ਵਹ ਗੁਲ ਚਿਹਰ ਕਹਾਂ ਹੈ ॥੬੬੧॥ [੬]ਜ਼ਾਲਮ ਅਦਾਇ ਲੀਏ ॥ ਖੰਜਨ ਖਿਸਾਨ ਕੀਏ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਹ ਬਦਨ ਕਹਾਂ ਹੈ ॥੬੬੨॥ [੭]ਜਾਲਮ ਅਦਾਇ ਲੀਨੇ ॥ ਜਾਨੁਕ ਸਰਾਬ ਪੀਨੇ ॥ ਰੁਖਸਰ ਜਹਾਨ ਤਾਬਾਂ ॥ ਵਹ ਗੁਲ ਬਦਨ ਕਹਾਂ ਹੈ ॥੬੬੩॥ [੮]ਜ਼ਾਲਮ ਜਮਾਲ ਖੂਬੀ ॥ ਰੋਸਨੁ ਦਿਮਾਗ ਅਖਸਰ ॥ ਪੁਰ ਚਸਤ ਜਾਂ ਜਿਗਰ ਰਾ ॥ ਵਹ ਗੁਲ ਚਿਹਰ ਕਹਾਂ ਹੈ ॥੬੬੪॥ [੯]ਬਾਲਮ ਬਿਦੇਸ ਆਏ ॥ ਜੀਤੇ ਜੁਆਨ ਜਾਲਮ ॥ ਕਾਮਲ ਕਮਾਲ ਸੂਰਤ ॥ ਵਹ ਗੁਲ ਚਿਹਰ ਕਹਾਂ ਹੈ ॥੬੬੫॥ [੧੦]ਰੋਸਨ ਜਹਾਨ ਖੂਬੀ ॥ ਜਾਹਰ ਕਲੀਮ ਹਫਤਜ ॥ ਆਲਮ ਖੁਸਾਇ ਜਿਲਵਾ ॥ ਵਹ ਗੁਲ ਚਿਹਰ ਕਹਾਂ ਹੈ ॥੬੬੬॥ [੧੧]ਜੀਤੇ ਬਜੰਗ ਜਾਲਮ ॥ ਕੀਨੇ ਖਤੰਗ ਪਰਰਾ ॥ ਪੁਹਪਕ ਬਿਬਾਨ ਬੈਠੇ ॥ ਸੀਤਾ ਰਵਨ ਕਹਾਂ ਹੈਂ ॥੬੬੭॥ [੧੨]ਮਾਦਰ ਖੁਸਾਲ ਖਾਤਰ ॥ ਕੀਨੇ ਹਜਾਰ ਛਾਵਰ ॥ ਮਾਤੁਰ ਸਿਤਾ ਬਧਾਈ ॥ ਵਹ ਗੁਲ ਚਿਹਰ ਕਹਾਂ ਹੈ[ੳ] ॥੬੬੮॥

[੧੩]ਇਤਿ ਸ੍ਰੀ ਰਾਮ ਅਵਤਾਰ ਸੀਤਾ ਅਜੁੱਧਿਆ ਆਗਮ ਨਾਮ ਧਿਆਉ ਸਮਾਪਤੰ ॥

[੧੪]ਅਥ ਮਾਤਾ ਮਿਲਣੰ ॥ ਰਸਾਵਲ ਛੰਦ ॥ [੧੫]ਸੁਨੇ ਰਾਮ ਆਏ ॥ ਸਬੈ ਲੋਗ ਧਾਏ ॥ [੧੬]ਲਗੇ ਆਨ ਪਾਯੰ ॥ ਮਿਲੇ ਰਾਮ ਰਾਯੰ ॥੬੬੯॥ [੧੭]ਕੋਊ ਚਉਰ ਢਾਰੈਂ ॥ ਕੋਊ ਪਾਨ ਖੁਆਰੈਂ ॥ [੧੮]ਪਰੇ ਮਾਤ ਪਾਯੰ ॥ ਲਏ ਕੰਠ ਲਾਯੰ ॥੬੭੦॥ [੧੯]ਮਿਲੈ ਕੰਠ ਰੋਵੈਂ ॥ ਮਨੋ ਸੋਕ ਧੋਵੈਂ ॥ [੨੦]ਕਰੈਂ ਬੀਰ ਬਾਤੈਂ ॥ ਸੁਨੇ ਸਰਬ ਮਾਤੈਂ ॥੬੭੧॥ [੨੧]ਮਿਲੇ ਲੱਛ ਮਾਤੰ ॥ ਪਰੇ ਪਾਇ ਭ੍ਰਾਤੰ ॥ [੨੨]ਕਰਿਯੋ ਦਾਨ ਏਤੋ ॥ ਗਨੈ ਕਉਨ ਕੇਤੋ ॥੬੭੨॥ [੨੩]ਮਿਲੇ ਭਰਥ ਮਾਤੰ ॥ ਕਹੀ ਸਰਬ ਬਾਤੰ ॥ ਧਨੰ ਮਾਤ ਤੋ ਕੋ ॥ ਅਰਿਣੀ ਕੀਨ ਮੋ ਕੋ ॥੬੭੩॥ [੨੪]ਕਹਾ ਦੋਸ ਤੇਰੈ ॥ ਲਿਖੀ ਲੇਖ

ੳ ੬੫੪ ਅੰਕ-ਮਕਰਾ ਛੰਦ ਦੇ ਵਿਚ ਮਹਾਨ ਕਵੀ ਤੇ ਮਹਾਨ ਲੇਖਕ ਸਬੁਧੀ ਬੀਰ ਸਾਹਿਬ ਸ੍ਰੀ ਗੁਰਦੇਵ ਜੀ ਨੇ ਬੜੇ ਅਲੌਕਕ ਢੇਰ ਦੇ ਨਾਲ ਆਪਣੇ ਬਜ਼ੁਰਗ ਸ੍ਰੀ ਰਾਮਚੰਦ੍ਰ ਜੀ ਦੇ ਵਿਚ ਸਿਫਤਾਂ ਗੁਣ ਤੇ ਖੂਬੀਆਂ ਜੰਤਾਂ ਦੇ ਪਿਆਰ ਦੇ ਗੁਛੇ ਬੜੇ ਰੋਚਕ ਢੰਗ ਦੇ ਨਾਲ ੬੬੮ ਅਮਕ ਤਕ ਕੁਲ ੧੪ ਹੋ ਜਾਂਦਾ ਹੈ ਕਿ ਰਾਮ ਜੀ ਆਪਣੀ ਰਿਆਇਆ ਵਿਚ ਕੀ ਸਥਾਨ ਰੱਖਦੇ ਸਨ ।

ਟਿੱ: ਪੜਨਾ ਤੇ ਵਾਚਣਾ ਅਜ ਸਾਨੂੰ ਮਿਥਿਹਾਸ ਹੋ ਕੇ ਦਿਖਾਈ ਦਿੰਦਾ ਹੈ । ਹੈਫ ਹੈ ਸਾਡੀ ਇਸ ਬੁੱਧੀ ਤੇ ਅਤੇ ਹੁਸ਼ਿਆਰੀ ਤੇ ਜਿਸ ਰਾਮ ਵਿਚ ਸਾਰੇ ਸਤੋ ਗੁਣ ਪ੍ਰਧਾਨ ਹਨ ਜੋ ਮੁਰਿਆਦਾ ਪੁਰਸ਼ੋਤਮ ਹਨ, ਜੋ ਉਤਮ ਗੁਣਾਂ ਦੀ ਖਾਨ ਹਨ ਅਤੇ ਗੁਰੂ ਵਾਲੇ ਪੂਰੇ ਗੁਰਮੁਖ ਹੁਕਮ ਦੇ ਬਧੇ ਜੋ ਰਾਜ ਮਿਲਿਆ ਪੂਰੀ ਤਨਦੇਹੀ ਇਮਾਨਦਾਰੀ ਲੋਕ ਪ੍ਰਿਅ ਹੋ ਕੇ ਕੀਤਾ ਜੇ ਪਿਤਾ ਤੋਂ ਜੋਗ ਦਾ ਹੁਕਮ ਹੋਇਆ ਤੇ ਸਿਰ ਤੇ ਧਰ ਲੀਤਾ । ਰਾਜ ਮਹਾਰਾਜ ਜੋਗ ਮਜੋਗੀ ਹੋਣ ਦੀ ਮਿਸਾਲ ਹਮੇਸ਼ਾ ਲਈ ਜੁਗਾ ਦਿੱਤੀ ਕੀ ਉਹਨਾਂ ਨੂੰ ਅਸੀਂ ਮਹਾਨ ਬ੍ਰਹਮ ਗਿਆਨੀ ਜਾਂ ਮਹਾਨ ਸੰਤ ਨਹੀਂ ਕਹਿ ਸਕਦੇ ? ਜਦ ਕਿ ਆਦਿ ਬਾਣੀ ਦਾ ਹੁਕਮ ਹੈ ਕਿ ਭਾਈ ਰਾਮ ਅਤੇ ਸੰਤ ਵਿਚ ਕੋਈ ਭੇਦ ਨਾ ਦੇਖੋ—

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨ ਕਈ ਮਾਹਿ ਲਾਖ ਕਰੋਰੀ ॥
ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨ ਦਿਨੁ ਕੀਰਤਨੁ ਰਸਨ ਰਮੋਰੀ ॥੩॥ ਅੰਗ ੨੦੮॥ ਮ: ੫ ॥

ਨੋਟ—ਕੀ ਇਹ ਰਘੁਕੁਲ ਦਾ ਇਤਿਹਾਸ ਮਾਮੂਲੀ ਕਥਾ ਕਹਾਣੀ ਜਾਂ ਮਿੱਥ ਹੀ ਹੈ ? ਕੀ ਆਪਣੇ ਸਤਿਗੁਰਾਂ ਦੇ ਵਡੇਰੇ ਸਾਡੇ ਕੁਝ ਨਹੀਂ ਲਗਦੇ । ਕੀ ਸਾਡੇ ਪਿਤਾਮਾ ਦੀ ਕੋਈ ਨਿਖੇਧੀ ਕਰੇ ਅਸੀਂ ਖੁਸ਼ੀ ਮਨਾਵਾਂਗੇ ? ਕੀ ਉਹਨਾਂ ਨੂੰ ਆਪਣੇ ਬਜ਼ੁਗ ਭਾਉਂਦੇ ਨਹੀਂ ? ਕੀ ਸਾਹਿਬ ਗੁਰੂ ਗੋਬਿੰਦ ਸਿੰਘ ਦੀ ਪਾਵਨ ਮੁਖ ਤੋਂ ਉਚਰੀ ਬਾਣੀ ਨਹੀਂ ? ਜੇ ਹੈ ਤਾਂ ਸਾਹਿਬਾਂ ਇਹ ਭੁਲ ਜਾਂ ਗਲਤੀ ਕੀਤੀ ਹੈ—ਜੋ ਸਾਨੂੰ ਨਹੀਂ ਭਾਉਂਦੀ ? ਜਿਸ ਸੱਜਣ ਕੋਲ ਇਹਨਾਂ ਪ੍ਰਸ਼ਨਾਂ ਦੇ ਉੱਤਰ ਹਨ ਉਹ ਉੱਤਰ ਦੇਣ ਦੀ ਕਿਰਪਾ ਕਰੇ ।

੧ ਜਿਸ ਦੀਆਂ ਜ਼ੁਲਫ਼ਾਂ ਉਪਮਾਂ ਤੋਂ ਬਾਹਰ ਹਨ। ਕਾਲੀ ਨਾਗਨ ਜਿਹੀਆਂ ਬਾਕੀਆਂ ਹਨ। ਅਚਰਜ ਅਦਾ ਹੈ ਉਸ ਦੀ ਇਹੋ ਜਿਹਾ ਪਿਆਰਾ ਕਿਥੇ ਹੈ? ॥੬੫੭॥

੨ ਜੋ ਸਰਬ ਪਖੋਂ ਠੀਕ ਇਸ ਬਾਗ ਰੂਪੀ ਚਮਨ ਦਾ ਚਮਨ ਰਾ (ਚਮਨ ਦਾ) ਵਾਰਸ-ਮਾਲਕ ਹੈ। ਚੇਤਨ ਸਤਾ ਦੇਣ ਵਾਲਾ ਹੈ। ਜਿਸ ਨੇ ਸਾਡਾ ਦਿਲ ਜਿੱਤ ਲਿਆ ਹੈ ਉਹ ਸਾਡੇ ਮਨ ਨੂੰ ਜਿੱਤ ਲੈਣ ਵਾਲਾ ਰਾਮ ਕਿਥੇ ਹੈ? ॥੬੫੮॥

੩ ਉਹ ਪਬਲਿਕ ਦੇ ਚਿਤ ਨੂੰ ਚੁਰਾ ਲਿਆ ਹੈ ਜਿਸ ਨੇ ਪਾਪੀ ਵਿਛੋੜੇ ਦਾ ਦੁੱਖ ਦਿੱਤਾ ਹੈ। ਜਿਸਨੇ ਸਾਡਾ ਦਿਲ ਖੋਹ ਲਿਆ ਹੈ। ਉਹ ਫੁੱਲ ਜਿਹੇ ਚਿਹਰੇ ਵਾਲਾ ਰਾਮ ਕਿਥੇ ਹੈ? ॥੬੫੯॥

੪ ਜੇ ਕੋਈ ਸਾਨੂੰ ਦੱਸ ਦੇਵੇ। ਜੋ ਮੰਗੇ ਉਹ ਸਾਥੋਂ ਆ ਕੇ ਲੈ ਲਵੇ। ਜਿਸ ਰਾਮ ਨੇ ਸਾਡਾ ਦਿਲ ਲੈ ਲਿਆ ਹੈ। ਉਹ ਸਾਡੇ ਮਨ ਨੂੰ ਹਰ ਲੈਣ ਵਾਲਾ ਰਾਮ ਕਿਥੇ ਹੈ? ॥੬੬੦॥

੫ ਜਿਸ ਦੇ ਨੈਨ ਅਮਲੀ ਜੀਵਨ ਦੇ ਮਤਵਾਲੇ ਹਨ। ਜੋ ਦੂਜੇ ਦੀ ਜਾਨ ਤੇ ਤਨ ਨੂੰ ਜਿੱਤ ਲੈਂਦੇ ਹਨ। ਆਪਣੀਆਂ ਖੂਬੀਆਂ ਕਰਕੇ ਸੰਸਾਰ ਨੂੰ ਜਿੱਤ ਲੈਣ ਵਾਲਾ ਹੈ। ਉਹ ਫੁੱਲ ਜਿਹਾ ਚਿਹਰਾ ਕਿਥੇ ਹੈ ਤਾਂ ਕਿ ਅਸੀਂ ਉਸ ਨੂੰ ਵੇਖ ਲਈਏ ॥੬੬੧॥

੬ ਜਿਸ ਦੀਆਂ ਮਨਾਂ ਨੂੰ ਮੋਹ ਲੈਣ ਵਾਲੀਆਂ ਜਾਲਮ ਅਦਾਵਾਂ ਹਨ। ਜਿਨ੍ਹਾਂ ਨੇ ਮਮੋਲਿਆਂ ਦੀ ਸੁੰਦਰਤਾ ਨੂੰ ਵੀ ਸਾਹਮਣੇ ਕਰ ਦਿੱਤਾ ਹੈ। ਜਿਸ ਸਾਡਾ ਦਿਲ ਨੋਚ ਲਿਆ ਹੈ। ਉਹ ਚੰਦ ਜਿਹਾ ਮੁਖੜੇ ਵਾਲਾ ਰਾਮ ਕਿਥੇ ਹੈ? ॥੬੬੨॥

੭ ਜਿਸ ਦਿਲਕਸ਼ ਜਾਲਮ ਅਦਾਵਾਂ ਲਈਆਂ ਹੋਈਆਂ ਹਨ। ਜੋ ਨਾਮ ਦੀ ਮਸਤੀ ਚਿ ਸ਼ਰਾਬੀ ਦੀ ਮਸਤੀ ਵਾਂਗ ਰਹਿੰਦਾ ਹੈ। ਜਿਸ ਦੀਆਂ ਗੱਲਾਂ ਜਹਾਨ ਨੂੰ ਤਾਅਬੇ ਕਰ ਲੈਣ ਵਾਲੀਆਂ ਹਨ। ਉਹ ਫੁੱਲ ਜਿਹੇ ਬਦਨ ਵਾਲਾ ਰਾਮ ਕਿਥੇ ਹੈ? ॥੬੬੩॥

੮ ਜੋ ਖੂਬੀਆਂ ਦਾ ਜਹੁ ਜਮਾਲ ਹੈ ਅਤੇ ਰੋਸ਼ਨ ਦਿਮਾਗ ਇਤਨਾ ਹੈ ਜੋ ਚੁਕਦਾ ਨਹੀਂ ਅਤੇ ਦਿਲ ਤੇ ਜਾਨ ਨੂੰ ਪੂਰਨ ਤੌਰ ਤੇ ਚੁਸਤ ਕਰ ਦੇਣ ਵਾਲਾ ਹੈ। ਇਹੋ ਜਿਹਾ ਫੁੱਲ ਵਰਗਾ ਚੇਹਰਾ ਉਹ ਰਾਮ ਕਿਥੇ ਹੈ? ॥੬੬੪॥

੯ ਉਹ ਸਾਡੇ ਦਿਲ ਦੇ ਮਾਲਕ ਜੋ ਚਿਰ ਪਿਛੋਂ ਪ੍ਰਦੇਸ਼ ਤੋਂ ਆਏ ਹਨ। ਜਿਸਨੇ ਬੜੇ-ਬੜੇ ਬਲੀ ਪਾਪੀ ਜਾਲਮ ਜਿੱਤੇ ਹਨ। ਜਿਸ ਦੀ ਸੂਰਤ ਪੂਰਨ ਕਮਾਲ ਦੀ ਭਰੀ ਹੋਈ ਹੈ। ਉਹ ਫੁੱਲ ਜਿਹਾ ਚਿਹਰੇ ਵਾਲਾ ਰਾਮ ਕਿਥੇ ਹੈ? ॥੬੬੫॥

੧੦ ਜਿਸ ਦੀਆਂ ਖੂਬੀਆਂ ਸਾਰੇ ਜਹਾਨ ਵਿਚ ਰੋਸ਼ਨ ਹਨ। ਇਸ ਗੱਲ ਨੂੰ ਸਾਰਾ ਜਹਾਨ ਤੇ ਵਲੈਤਾਂ ਜਾਣਦੀਆਂ ਹਨ। ਜਸ ਦੇ ਜਲਵੇ (ਫਲਸਫੇ) ਤੋਂ ਸਾਰਾ ਆਲਮ ਖੁਸ਼ ਹੈ। ਉਹ ਫੁੱਲ ਜਿਹੇ ਚਿਹਰੇ ਵਾਲਾ ਰਾਮ ਕਿਥੇ ਹੈ ॥੬੬੬॥

੧੧ ਜਿਸ ਨੇ ਯੁੱਧ ਵਿਚ ਨਾ ਜਿੱਤੇ ਜਾਣ ਵਾਲੇ ਜਾਲਮ ਜਿੱਤ ਲਏ ਹਨ ਅਤੇ ਤੀਰਾਂ ਨੂੰ ਉੱਡਣ ਵਾਲੇ ਫੰਗ ਲਾ ਦਿੱਤੇ ਹਨ ਤੇ ਫੇਰ ਪੁਸ਼ਪ ਬਿਵਾਨ ਤੇ ਬੈਠ ਕੇ ਆਏ ਹਨ। ਸੀਤਾ ਨੂੰ ਰਵਨ ਪ੍ਰੇਮ ਕਰਨ ਵਾਲੇ ਰਾਮ ਜੀ ਕਿਥੇ ਹਨ? ॥੬੬੭॥

੧੨ ਜਿਸ ਨੇ ਮਾਤਾ ਕੇਕਈ ਨੂੰ ਸੁਖੀ ਕਰਨ ਦੇ ਵਾਸਤੇ, ਆਪਣੇ ਹਜ਼ਾਰਾਂ ਸੁਖ ਕੁਰਬਾਨ ਕਰ ਦਿੱਤੇ ਹਨ। ਜਿਸ ਦੇ ਵੇਖਣ ਲਈ ਉਹੀ ਮਾਤਾ ਛੇਤੀ ਨਾਲ ਦੌੜੀ ਹੈ। ਉਹ ਫੁੱਲ ਜਿਹੇ ਚਿਹਰੇ ਵਾਲੇ ਰਾਮ ਜੀ ਕਿਥੇ ਹਨ? ॥੬੬੮॥

੧੩ ਸ੍ਰੀ ਰਾਮ ਅਵਤਾਰ ਤੇ ਸੀਤਾ ਦਾ ਅਯੁਧਿਆ ਆਉਣਾ ਦਾ ਅਧਿਆਇ ਸਮਾਪਤ ਹੈ।

੧੪ ਹੁਣ ਅੱਗੇ ਮਾਤਾਵਾਂ ਦਾ ਮਿਲਾਪ ॥ ਰਸਾਵਲ ਛੰਦ ॥

੧੫ ਜਦੋਂ ਮਾਤਾਵਾਂ ਨੇ ਸੁਣਿਆ ਕਿ ਰਾਮ ਚੰਦਰ ਆ ਗਏ ਹਨ ਤੇ ਉਸੇ ਵੇਲੇ ਵੇਖਣ ਲਈ ਸਾਰੇ ਲੋਕ ਚੱਲ ਪਏ।

੧੬ ਜੋ ਕੇ ਪੈਰਾਂ ਵਿਚ ਡਿੱਗ ਪਏ ਤੇ ਰਾਮ ਆਪਣੇ ਰਾਜੇ ਨੂੰ ਆ ਕੇ ਮਿਲ ਲਏ ॥੬੬੯॥

੧੭ ਕੋਈ ਆਕੇ ਚੌਰ ਕਰਨ ਲੱਗ ਪਿਆ। ਕੋਈ ਸ਼ਰਧਾ ਦੇ ਪਾਨ ਖੁਆਉਂਦਾ ਹੈ।

੧੮ ਆਪ ਆ ਕੇ ਮਾਤਾ ਦੇ ਪੈਰੀਂ ਜਾ ਪਏ ਤੇ ਮਾਤਾ ਨੇ ਗਲੇ ਨਾਲ ਲਾ ਲਿਆ ॥੬੭੦॥

੧੯ ਮਾਤਾ ਗਲੇ ਨਾਲ ਲਾ ਕੇ ਪ੍ਰੇਮ ਦੇ ਹਿੰਝੂ ਕੇਰਦੀ ਹੈ। ਜਾਨੋਂ ਆਪਣੇ ਵਿਛੋੜੇ ਦੇ ਦੁੱਖ ਨੂੰ ਧੌਂਦੀ ਹੈ।

੨੦ ਯੁੱਧ ਦੀਆਂ ਬਾਤਾਂ ਸੂਰਮੇ ਆਪਣੀਆਂ ਮਾਤਾਵਾਂ ਨੂੰ ਦਸਦੇ ਹਨ ਜਿਨ੍ਹਾਂ ਨੂੰ ਸਾਰੀਆਂ ਮਾਤਾਵਾਂ ਸੁਣਦੀਆਂ ਹਨ ॥੬੭੧॥

੨੧ ਫੇਰ ਲਛਮਣ ਦੀ ਮਾਤਾ ਸਮਿਤ੍ਰਾ ਨੂੰ ਮਿਲੇ। ਸਾਰੇ ਭਾਰੀ ਉਸ ਦੇ ਪੈਰਾਂ ਤੇ ਡਿੱਗੇ।

੨੨ ਉਸ ਨੇ ਇਤਨਾ ਦਾਨ ਕੀਤਾ ਜਿਸ ਨੂੰ ਕੋਈ ਗਿਣ ਨਹੀਂ ਸਕਦਾ ਕਿ ਕਿਤਨਾ ਕੁ ਕੀਤਾ ॥੬੭੨॥

੨੩ ਫੇਰ ਭਰਤ ਦੀ ਮਾਤਾ ਕੇਕਈ ਨੂੰ ਮਿਲੇ। ਉਸ ਨੂੰ ਸਭ ਕੁਝ ਦੱਸਿਆ।

੨੪ ਉਸ ਦਾ ਧੰਨਵਾਦ ਕੀਤਾ ਤੇ ਕਿ ਕਿਹਾ ਤੈਂ ਮੈਨੂੰ ਆਪਣਾ ਰਿਣੀ ਕੀਤਾ ਹੈ ॥੬੭੩॥

੨੫ ਐ ਮਾਤਾ! ਤੇਰਾ ਕੋਈ ਦੋਸ਼ ਨਹੀਂ, ਇਹ ਮੇਰੇ ਲਿਖੇ ਲੇਖਾਂ ਵਿਚ ਸੀ।

ਲੇਖ ਮੇਰੈ ॥ [੧]ਹੁਨੀ ਹੋ ਸੁ ਹੋਈ ॥ ਕਹੈ ਕਉਨ ਕੋਈ ॥੬੭੪॥ [੨]ਕਰੋ ਬੋਧ ਮਾਤੰ ॥ ਮਿਲਯੋ ਫੇਰਿ ਭ੍ਰਾਤੰ ॥ ਸੁਨਯੋ ਭਰਥ ਧਾਏ ॥ ਪਗੰ ਸੀਸ ਲਾਏ ॥੬੭੫॥ [੩]ਭਰੇ ਰਾਮ ਅੰਕੰ ॥ ਮਿਟੀ ਸਰਬ ਸੰਕੰ ॥ ਮਿਲਯੋ ਸੱਤ੍ਰ ਹੰਤਾ ॥ ਸਰੰ ਸਾਸਤ੍ਰ ਗੰਤਾ ॥੬੭੬॥ [੪]ਜਟੰ ਧੂਰ ਝਾਰੀ ॥ ਪਗੰ ਰਾਮ ਰਾਰੀ ॥ ਕਰੀ ਰਾਜ ਅਰਚਾ ॥ ਦਿਜੰ ਬੇਦ ਚਰਚਾ ॥੬੭੭॥ [੫]ਕਰੈਂ ਗੀਤ ਗਾਨੰ ॥ ਭਰੇ ਵੀਰ ਮਾਨੰ ॥ ਦੀਯੋ ਰਾਮ ਰਾਜੰ ॥ ਸਰੇ ਸਰਬ ਕਾਜੰ ॥੬੭੮॥ [੬]ਬੁਲੈ ਬਿੱਪ ਲੀਨੇ ॥ ਸੁੱਤੇ ਚਾਰ ਕੀਨੇ ॥ ਭਏ ਰਾਮ ਰਾਜਾ ॥ ਬਜੇ ਜੀਤ ਬਾਜਾ ॥੬੭੯॥ ਭੁਜੰਗ ਪ੍ਰਯਾਤ ਛੰਦ ॥ [੭]ਚਹੂੰ ਚੱਕਰ ਕੇ ਛੱਤ੍ਰਧਾਰੀ ਬੁਲਾਏ ॥ ਧਰੇ ਅੱਤ੍ਰ ਨੀਕੇ ਪੁਰੀ ਅਉਧ ਆਏ ॥ [੮]ਗਹੇ ਰਾਮ ਪਾਯੰ ਪਰਮ ਪ੍ਰੀਤ ਕੈ ਕੈ । ਮਿਲੇ ਚੱਤ੍ਰ ਦੇਸੀ ਬਡੀ ਭੇਟ ਦੈ ਕੈ ॥੬੮੦॥ [੯]ਦਏ ਚੀਨ ਮਾਚੀਨ ਚੀਨੰਤ ਦੇਸੰ ॥ ਮਹਾਂ ਸੁੰਦ੍ਰੀ ਚੇਰਕਾ ਚਾਰ ਕੇਸੰ ॥ [੧੦]ਮਨੰ ਮਾਨਕੰ ਹੀਰ ਚੀਰੰ ਅਨੇਕੰ ॥ ਕੀਏ ਖੋਜ ਪਈਯੈ ਕਹੂੰ ਏਕ ਏਕੰ ॥੬੮੧॥ [੧੧]ਮਨੰ ਮੁਤੀਯੰ ਮਾਨਕੰ ਬਾਜ ਰਾਜੰ॥ ਦਏ ਦੰਤ ਪੰਤੀ ਸਜੇ ਸਰਬ ਸਾਜੰ ॥ [੧੨]ਰਥੰ ਬੇਸਟੰ ਹੀਰ ਚੀਰੰ ਅਨੰਤੰ ॥ ਮਨੰ ਮਾਨਕੰ ਬੱਧ ਰੱਧੰ ਦੁਰੰਤੰ ॥੬੮੨॥ [੧੩]ਕਿਤੇ ਸ੍ਵੇਤ ਐਰਾਵਤੰ ਤੁੱਲਿ ਦੰਤੀ ॥ ਦਏ ਮੁੱਤਯੰ ਸਾਜ ਸੱਜੇ ਸੁ ਪੰਤੀ ॥ [੧੪]ਕਿਤੇ ਬਾਜਰਾਜੰ ਜਰੀ ਜੀਨ ਸੰਗੰ ॥ ਨਚੇ ਨਟ ਮਾਨੋ ਮਚੇ ਜੰਗ ਰੰਗੰ ॥੬੮੩॥ [੧੫]ਕਿਤੇ ਪੱਖਰੇ ਪੀਲ ਰਾਜਾ ਪ੍ਰਮਾਣੰ ॥ ਦਏ ਬਾਜ ਰਾਜੀ ਸਿਰਾਜੀ ਨ੍ਰਿਪਾਣੰ ॥ ਦਈ ਰਕਤ ਨੀਲੰ ਮਣੀ ਰੰਗ ਰੰਗੰ ॥ [੧੬]ਲਖਯੋ ਰਾਮ ਕੋ ਅੱਤ੍ਰ ਧਾਰੀ ਅਭੰਗੰ ॥੬੮੪॥ [੧੭]ਕਿਤੇ ਪਸਮ ਪਾਟੰਬਰੰ ਸੂਰਣ ਬਰਣੰ ॥ ਮਿਲੇ ਭੇਟ ਲੈ ਭਾਂਤਿ ਭਾਂਤੰ ਅਭਰਣੰ ॥ [੧੮]ਕਿਤੇ ਪਰਮ ਪਾਟੰਬਰੰ ਭਾਨ ਤੇਜੰ ॥ ਦਏ ਸੀਅ ਧਾਮੰ ਸਬੈ ਭੇਜ ਭੇਜੰ ॥੬੮੫॥ [੧੯]ਕਿਤੇ ਭੂਖਣੰ ਭਾਨ ਤੇਜੰ ਅਨੰਤੰ ॥ ਪਠੇ ਜਾਨਕੀ ਭੇਟ ਦੈ ਦੈ ਦੁਰੰਤੰ ॥ [੨੦]ਘਨੇ ਰਾਮ ਮਾਤਾਨ ਕੀ ਭੇਟ ਭੇਜੇ ॥ ਹਰੇ ਚਿਤ ਕੇ ਜਾਹਿ ਹੇਰੇ ਕਲੇਜੇ ॥੬੮੬॥ [੨੧]ਘਮੰ ਚੱਕ੍ਰ ਚੱਕ੍ਰੰ ਫਿਰੀ ਰਾਮ ਦੋਹੀ ॥ ਮਨੋ ਬਯੋਤ ਬਾਗੋ ਤਿਮੰ ਸੀਅ ਸੋਹੀ ॥ [੨੨]ਪਠੈ ਛੱਤ੍ਰ ਦੈ ਦੈ ਛਿਤੰ ਛੋਣ ਧਾਰੀ ॥ ਹਰੇ ਸਰਬ ਗਰਬੰ ਕਰੇ ਪੁਰਬ ਭਾਰੀ ॥੬੮੭॥ [੨੩]ਕਟਯੋ ਕਾਲ ਏਵੰ ਭਏ ਰਾਮ ਰਾਜੰ ॥ ਫਿਰੀ ਆਨ ਰਾਮੰ ਸਿਰੰ ਸਰਬ ਰਾਜੰ ॥ [੨੪]ਫਿਰਿਯੋ ਜੈਤ ਪਤ੍ਰੰ ਸਿਰੰ ਸੇਤ ਛੱਤ੍ਰੰ ॥ ਕਰੇ ਰਾਜ ਆਗਿਆ ਧਰੈ ਬੀਰ ਅਤ੍ਰੰ ॥ ੬੮੮॥ [੨੫]ਦਯੋ ਏਕ ਏਕੰ ਅਨੇਕੰ ਪ੍ਰਕਾਰੰ ॥ ਲਖੇ ਸਰਬ ਲੋਕੰ ਸਹੀ ਰਾਵਣਾਰੰ ॥ ਸਹੀ ਬਿਸਨ ਦੇਵਾਰਦਨ ਦ੍ਰੋਹ ਹਰਤਾ ॥ ਚਹੂੰ ਚੱਕ ਜਾਨਯੋ ਸੀਆ ਨਾਥ ਭਰਤਾ ॥

੧ ਜਿਹੜੀ ਹੋਣੀ ਸੀ ਸੋ ਹੋ ਗਈ। ਇਸ ਦੇ ਵਿਚ ਕੋਈ ਕੀ ਕਰ ਸਕਦਾ ਹੈ ? ॥੬੭੪॥

੨ ਇਸ ਤਰ੍ਹਾਂ ਮਾਤਾ ਕੇਕਈ ਨੂੰ ਸਮਝਾਇਆ। ਫੇਰ ਭਾਈ ਭਰਤ ਨੂੰ ਮਿਲੇ। ਭਰਤ ਨੇ ਜਦੋਂ ਸੁਣਿਆ ਨੱਠ ਕੇ ਆਏ ਤੇ ਆ ਕੇ ਭਰਤ ਨੇ ਰਾਮ ਦੇ ਪੈਰਾਂ ਤੇ ਸਿਰ ਰੱਖ ਦਿੱਤਾ ਨਮਸਕਾਰ ਕੀਤੀ ॥੬੭੫॥

੩ ਰਾਮ ਨੇ ਭਰਤ ਨੂੰ ਆਪਣੀਆਂ ਬਾਂਹਾਂ ਵਿਚ ਲੈ ਕੇ ਸੀਨੇ ਨਾਲ ਲਾ ਲਿਆ ਤੇ ਭਰਤ ਦੇ ਮਨ ਤੋਂ ਇਹ ਸ਼ੰਕਾ ਦੂਰ ਹੋਈ, ਜੋ ਰਾਮ ਮੇਰੇ ਤੇ ਗੁੱਸੇ ਨਹੀਂ। ਫੇਰ ਭਾਈ ਸਤਰੁਘਨ ਮਿਲਿਆ। ਜੋ ਸ਼ਾਸਤਰਾਂ ਦਾ ਜਾਣੂ (ਵਿਦਵਾਨ) ਸੀ ॥੬੭੬॥

੪ ਉਹਨਾਂ ਨੇ ਆਪਣੀ ਜਟਾਂ ਨਾਲ ਰਾਮ ਦੇ ਚਰਨਾਂ ਤੋਂ ਧੂੜ ਝਾੜੀ। ਜਿਹੜੇ ਹੋਰ ਰਾਜੇ ਆਏ ਹੋਏ ਸਨ ਉਹਨਾਂ ਨੇ ਰਾਜ ਪ੍ਰਬੰਧ ਦੀਆਂ ਗੱਲਾਂ ਕੀਤੀਆਂ ਤੇ ਬ੍ਰਾਹਮਣਾਂ ਨੇ ਬੇਦ ਮੰਤਰ ਪੜ੍ਹੇ ॥੬੭੭॥

੫ ਖੁਸ਼ੀਆਂ ਦੇ ਗੀਤ ਗਾਏ ਜਾਂਦੇ ਸਨ। ਸਾਰੇ ਸੂਰਮੇ ਆਪਣੇ ਮਨਾਂ ਵਿਚ ਪ੍ਰਸੰਨਤਾ ਨਾਲ ਭਰੇ ਹੋਏ ਸਨ। ਰਾਮ ਜੀ ਰਾਜੇ ਹੋ ਗਏ ਭਾਵ ਰਾਜ ਸਿੰਘਾਸਨ ਤੇ ਬਿਰਾਜੇ ਤੇ ਸਾਰੇ ਕੰਮ ਸਿੱਧ ਹੋ ਗਏ ॥੬੭੮॥

੬ ਬ੍ਰਾਹਮਣ ਬੁਲਾ ਲਏ। ਚਾਰੇ ਵੇਦਾਂ ਦਾ ਪਾਠ ਕੀਤਾ ਗਿਆ। ਰਾਮ ਚੰਦਰ ਰਾਜਾ ਹੋ ਗਿਆ ਤੇ ਜੀਤ ਦੇ ਵਾਜੇ ਵੱਜਣ ਲੱਗੇ ॥੬੭੯॥

ਭੁਜੰਗ ਪ੍ਰਯਾਤ ਛੰਦ ॥

੭ ਚਾਰੇ ਪਾਸਿਆਂ ਦੇ ਰਾਜੇ ਬੁਲਾ ਲਏ। ਜੋ ਚੰਗੇ ਚੰਗੇ ਸ਼ਸਤਰ ਅਸਤਰ ਧਾਰ ਕੇ ਆ ਗਏ ਅਉਧ ਪੁਰੀ ਦੇ ਵਿਚ।

੮ ਜਿਨ੍ਹਾਂ ਨੇ ਰਾਮ ਤੇ ਪੈਰ ਬੜੇ ਪ੍ਰੇਮ ਦੇ ਨਾਲ ਪਕੜ ਲਏ ਚੌਹਾਂ ਪਾਸਿਆਂ ਦੇ ਰਾਜੇ ਭੜੀ ਭੇਟਾਂ ਦੇ ਕੇ ਮਿਲੇ ॥੬੮੦॥

੯ ਅਤੇ ਚੀਨ ਪ੍ਰਾਚੀਨ ਆਦਿ ਦੇਸ਼ਾਂ ਦੇ ਤੋਹਫੇ। ਜਿਨ੍ਹਾਂ ਵਿਚ ਬੜੀ ਸੁੰਦਰ ਦਾਸੀਆਂ ਜਵਾਨ ਕਾਲੇ ਕੇਸਾਂ ਵਾਲੀਆਂ ਤੇ ਹੋਰ

੧੦ ਮਣੀਆਂ, ਮਾਣਕ, ਹੀਰੇ ਤੇ ਬਸਤਰ ਇਤਨੇ ਕੀਮਤੀ ਸੁੰਦਰ ਸਨ ਜੇ ਕਰ ਟੋਲੀਏ ਤਾਂ ਕਿਤੇ ਇਕ ਅੱਧ ਹੀ ਮਿਲੇਗਾ ॥੬੮੧॥

੧੧ ਮਣੀਆਂ, ਮੋਤੀ, ਮਾਣਕ, ਘੋੜੇ ਰਾਜਿਆਂ ਵੱਲੋਂ ਭੇਟ ਕੀਤੇ ਗਏ ਅਤੇ ਹਾਥੀ ਜੋ ਸਾਰੇ ਸਾਜਾਂ ਨਾਲ ਸਜੇ ਹੋਏ ਸਨ।

੧੨ ਜਿਵੇਂ ਕਿ ਬਸਤਰ ਤੇ ਬਸਤਰਾਂ ਨੂੰ ਲੱਗੇ ਹੀਰੇ ਜੋ ਗਿਣਤੀ ਤੋਂ ਬਾਹਰ ਸਨ। ਮਣੀਆਂ, ਮਾਣਕ ਵਧੀਆ ਤੋਂ ਵਧੀਆ ਜੋ ਬੜੇ ਕੀਮਤੀ ਸਨ ॥੬੮੨॥

੧੩ ਕਿਸੇ ਨੇ ਚਿੱਟੇ "ਐਰਾਵਤ" ਹਾਥੀ ਜੋ ਇੰਦਰ ਦੇ ਐਰਾਵਤ ਹਾਥੀ ਦੇ ਤੁੱਲ ਸੀ। ਸਮੂਹਕ ਸਾਜ ਸਜੇ ਹੋਏ ਮੋਤੀਆਂ ਦੀਆਂ ਝਾਲਰਾਂ ਵਾਲੇ।

੧੪ ਕਿਸੇ ਰਾਜੇ ਨੇ ਘੋੜੇ ਦਿੱਤੇ ਜਿਨਾਂ ਤੇ ਜਰੀ ਨਾਲ ਮੜੇ ਫੁੱਲ ਤੇ ਕਾਠੀਆਂ ਨਾਲ ਮੜੇ ਹੋਏ ਸਨ। ਜੋ ਨਟ ਵਾਂਗ ਛਾਲਾਂ ਮਾਰਦੇ ਅਤੇ ਯੁੱਧ ਲਈ ਜੰਗ ਦੇ ਰੰਗ ਵਿਚ ਰੰਗੇ ਹੋਏ ਸਨ ॥੬੮੩॥

੧੫ ਕਿਸੇ ਨੇ ਸਜੇ ਹਾਥੀ ਰਾਜੇ ਇੰਦਰ ਜਿਹੇ ਦਿੱਤੇ ਅਤੇ ਘੋੜੇ ਦਿੱਤੇ ਰਾਜਿਆਂ ਨੇ ਜੋ ਸਿਰਾ ਜੀ (ਇਰਾਨੀ) ਘੋੜਿਆਂ ਜਿਹੇ ਸਨ। ਲਾਲ ਮਣੀ, ਨੀਲ ਮਣੀ ਜੋ ਰੰਗ ਰੰਗ ਦੀਆਂ ਸਨ।

੧੬ ਉਹਨਾਂ ਨੇ ਰਾਮ ਨੂੰ ਉਹ ਸ਼ਸਤਰ ਬਾਹੂ ਜਾਣਿਆ ਸੀ ਜਿਸ ਦਾ ਨਿਸ਼ਾਨਾ ਕਦੇ ਚੁਕਦਾ ਨਹੀਂ ਹੈ ॥੬੮੪॥

੧੭ ਕਿਸੇ ਨੇ ਪੱਸ਼ਮ ਦੇ ਬਸਤਰ ਜੋ ਸੁਨਿਹਰੀ ਰੰਗ ਦੇ ਸਨ। ਅਤੇ ਭਾਂਤ-ਭਾਂਤ ਦੇ ਗਹਿਣੇ ਲੈ ਕੇ ਆ ਕੇ ਮਿਲੇ।

੧੮ ਕਿਸੇ ਨੇ ਰੇਸ਼ਮ ਦੇ ਬਸਤਰ ਜੋ ਸੂਰਜ ਵਾਂਗ ਚਮਕਦੇ ਸਨ। ਦਿਤੇ ਜੋ ਰਾਮ ਨੇ ਸਾਰੇ ਸੀਤਾ ਦੇ ਮਹਿਲ ਵਿਚ ਭੇਜ ਦਿਤੇ ॥੬੮੫॥

੧੯ ਕਿਸੇ ਨੇ ਗਹਿਣੇ ਜੋ ਸੂਰਜ ਵਾਂਗ ਚਮਕਦੇ ਸਨ ਦਿੱਤੇ ਜੋ ਬੇਅੰਤ ਸਨ ਵਡ ਮੁੱਲੇ। ਉਹ ਸਾਰੇ ਸੀਤਾ ਦੀ ਭੇਟ ਕਰਕੇ ਭੇਜ ਦਿੱਤੇ ਬਹੁਤ ਸਾਰੇ।

੨੦ ਬਹੁਤ ਸਾਰੇ ਰਾਮ ਨੇ ਮਾਤਾਵਾਂ ਦੀ ਭੇਟ ਵਿਚ ਭੇਜ ਦਿੱਤੇ। ਜਿਨ੍ਹਾਂ ਦੀ ਸੁੰਦਰਤਾ ਨੂੰ ਵੇਖ ਕੇ ਚਿੱਤ ਤੇ ਹਿਰਦੇ ਖੁਸ਼ ਹੋ ਜਾਂਦੇ ਸਨ ॥੬੮੬॥

੨੧ ਜਿੱਥੇ ਤੱਕ ਸੂਰਜ ਦੇ ਰਥ ਦਾ ਪਹੀਆ ਘੁਮਦਾ ਹੈ ਉਥੇ ਤਕ ਰਾਮ ਦੀ ਦੁਹਾਈ ਫਿਰ ਗਈ। ਉਧਰ ਸੀਤਾ ਇਉਂ ਜਾਪਦੀ ਹੈ ਜਿਵੇਂ ਸੁੰਦਰ ਵਸਤਰਾਂ ਦੀ ਹੀ ਬਿਉਂਤ ਕਰਕੇ ਬਣਾਈ ਗਈ ਹੈ ਇਉਂ ਸੋਭਦੀ ਸੀ।

੨੨ ਆਏ ਰਾਜਿਆਂ ਨੂੰ ਧਰਤੀ ਦੇ ਇਲਾਕੇ ਅਤੇ ਸਿਰ ਦੇ ਛਤਰਾਂ ਦੇ ਸਿਰੋਪਾਉ ਦੇ ਕੇ ਵਿਦਾ ਕੀਤਾ। ਸਭ ਦੇ ਹੰਕਾਰ ਲਾਹ ਕੇ ਭਾਰੀ ਪੁਰਬ (ਖੁਸ਼ੀਆਂ) ਮਨਾਈਆਂ ॥੬੮੭॥

੨੩ ਸਾਰੇ ਰਾਜਿਆਂ ਤੇ ਰਾਮ ਦਾ ਹੁਕਮ ਚਲਦਾ ਹੈ ਸਿਰਾਂ ਉੱਤੇ ਏਸੇ ਤਰ੍ਹਾਂ ਸਮਾਂ ਲੰਘ ਗਿਆ ਹੈ ਰਾਮ ਨੂੰ ਰਾਜਾ ਹੋਇਆਂ।

੨੪ ਸਾਰੇ ਰਾਜਿਆਂ ਦੇ ਸਿਰ ਉਤੇ ਰਾਮ ਦਾ ਹੁਕਮ ਚਲਦਾ ਸੀ ਤੇ ਜੋ ਜਿੱਤ ਦੀ ਨਿਸ਼ਾਨੀ ਜੈਤ ਪੱਤਰ ਹੁੰਦਾ ਹੈ ਸਫੈਦ ਛਤਰ ਉਹ ਰਾਮ ਦੇ ਸਿਰ ਤੇ ਫੱਬਦਾ ਹੈ। ਜਿਧਰ ਰਾਮ ਹੁਕਮ ਕਰਦਾ ਹੈ ਉਧਰ ਨੂੰ ਹੀ ਸੂਰਮੇ ਸ਼ਸਤਰ ਲੈ ਕੇ ਤੁਰ ਪੈਂਦੇ ਹਨ ॥੬੮੮॥

੨੫ ਇਕ ਇਕ ਜੁਆਨ ਨੂੰ ਅਨੇਕ ਪ੍ਰਕਾਰ ਦੇ ਸਿਰੋਪੇ ਦਿੱਤੇ। ਸਾਰੇ ਲੋਕਾਂ ਨੇ ਮੰਨ ਲਿਆ ਕਿ ਠੀਕ ਰਾਵਣ ਦੇ ਮਾਰਨ ਵਾਲਾ ਠੀਕ ਰਾਮ ਵਿਸ਼ਨੂੰ ਦਾ ਅਵਤਾਰ ਹੈ ਜੋ ਦੋਖੀਆਂ ਦਾ ਨਾਸ ਕਰਤਾ ਹੈ।

ਇਹ ਗੱਲ ਚੌਹਾਂ ਕੁੰਟਾਂ ਵਿਚ ਫੈਲ ਗਈ ਸੀਤਾ ਦੇ ਪਤੀ ਦੀ।

॥੬੮੯॥ [੧]ਸਹੀ ਬਿਸਨ ਅਉਤਾਰ ਕੈ ਤਾਹਿ ਜਾਨਯੋ ॥ ਸਬੋ ਲੋਕ ਖਯਾਤਾ ਬਿਧਾਤਾ ਪਛਾਨਯੋ ॥ [੨]ਫਿਰੀ ਚਾਰ ਚੱਕ੍ਰੰ ਚਤੁਰ ਚੱਕ੍ਰਧਾਰੰ ॥ ਭਯੋ ਚੱਕ੍ਰਵਰਤੀ ਭੂਅੰ ਰਾਵਣਾਰੰ ॥੬੯੦॥ [੩]ਲਖਯੋ ਪਰਮ ਜੋਗਿੰਦ੍ਰਣੋ ਜੋਗ ਰੂਪੰ ॥ ਮਹਾਂਦੇਵ ਦੇਵੰ ਲਖਯੋ ਭੂਪ ਭੂਪੰ ॥ [੪]ਮਹਾਂ ਸੱਤ੍ਰ ਸੱਤ੍ਰੰ ਮਹਾਂ ਸਾਧ ਸਾਧੰ ॥ ਮਹਾਂ ਰੂਪ ਰੂਪੰ ਲਖਯੋ ਬਯਾਧ ਬਾਧੰ ॥੬੯੧॥ [੫]ਤ੍ਰੀਯੰ ਦੇਵ ਤੁੱਲੰ ਨਰੰ ਨਾਰ ਨਾਹੰ ॥ ਮਹਾਂ ਜੋਧ ਜੋਧੰ ਮਹਾਂ ਬਾਹ ਬਾਹੰ ॥ [੬]ਸ੍ਰੁਤੰ ਬੇਦ ਕਰਤਾ ਗਣੰ ਰੁਦ੍ਰ ਰੂਪੰ ॥ ਮਹਾਂ ਜੋਗ ਜੋਗੰ ਮਹਾਂ ਭੂਪ ਭੂਪੰ ॥੬੯੨॥ [੭]ਪਰੰ ਪਾਰਗੰਤਾ ਸਿਵੰ ਸਿੱਧ ਰੂਪੰ ॥ ਬੁਧੰ ਬੁੱਧਿ ਦਾਤਾ ਰਿਧੰ ਰਿਧ ਕੂਪੰ ॥ [੮]ਜਹਾਂ ਭਾਵ ਕੈ ਜੇਣ ਜੈਸੇ ਬਿਚਾਰੇ ॥ ਤਿਸੀ ਰੂਪ ਸੌ ਤਉਨ ਤੈਸੇ ਨਿਹਾਰੇ ॥੬੯੩॥ [੯]ਸਬੋ ਸਸਤ੍ਰਧਾਰੀ ਲਹੇ ਸਸਤ੍ਰ ਗੰਤਾ ॥ ਦੁਰੰ ਦੇਵ ਦ੍ਰੋਹੀ ਲਖੇ ਪ੍ਰਾਣ ਹੰਤਾ ॥ [੧੦]ਜਿਸੀ ਭਾਵ ਸੋ ਜਉਨ ਜੈਸੇ ਬਿਚਾਰੇ ॥ ਤਿਸੀ ਰੰਗ ਕੈ ਕਾਛ ਕਾਛੇ ਨਿਹਾਰੇ ॥੬੯੪॥ ਅਨੰਤ ਤੁਕਾ ਭੁਜੰਗ ਪ੍ਰਯਾਤ ਛੰਦ ॥ [੧੧]ਕਿਤੋ ਕਾਲ ਬੀਤਿਓ ਭਯੋ ਰਾਮ ਰਾਜੰ ॥ ਸਬੈ ਸੱਤ੍ਰ ਜੀਤੇ ਮਹਾਂ ਜੁੱਧ ਮਾਲੀ ॥ [੧੨]ਫਿਰਯੋ ਚੱਕ੍ਰ ਚਾਰੋ ਦਿਸਾ ਮੱਧ ਰਾਮੰ ॥ ਭਯੋ ਨਾਮ ਤਾ ਤੇ ਮਹਾਂ ਚੱਕ੍ਰਵਰਤੀ ॥੬੯੫॥ [੧੩]ਸਬੈ ਬਿੱਪ ਆਗਸਤ ਤੇ ਆਦਿ ਲੈ ਕੈ ॥ ਭ੍ਰਿਗੰ ਅੰਗੁਰਾ ਬਿਆਸ ਤੇ ਲੈ ਬਿਸਿਸਟੰ ॥ [੧੪]ਬਿਸ੍ਵਾਮਿਤ੍ਰ ਅਉ ਬਾਲਮੀਕੰ ਸੁ ਅੱਤ੍ਰੰ ॥ ਦੁਰਬਾਸਾ ਸਬੈ ਕਸਪ ਤੇ ਆਦ ਲੈ ਕੈ ॥੬੯੬॥ [੧੫]ਜਬੈ ਰਾਮ ਦੇਖੈ ਸਬੈ ਬਿੱਪ ਆਏ ॥ ਪਰਯੋ ਧਾਇ ਪਾਯੰ ਸੀਆ ਨਾਥ ਜਗਤੰ ॥ [੧੬]ਦਯੋ ਆਸਨੰ ਅਰਘੁ ਪਾਦ ਰਘੁ ਤੇਣੰ ॥ ਦਈ ਆਸਿਖੰ ਮੌਨਨੇਸੰ ਪ੍ਰਸਿੰਨਿਯੰ ॥੬੯੭॥ [੧੭]ਭਈ ਰਿਖ ਰਾਮੰ ਬਡੀ ਗਿਆਨ ਚਰਚਾ ॥ ਕਹੋ ਸਰਬ ਜੌ ਪੈ ਬਢੈ ਏਕ ਗ੍ਰੰਥਾ ॥ [੧੮]ਬਿਦਾ ਬਿੱਪ ਕੀਨੇ ਘਨੀ ਦੱਛਨਾ ਦੈ ॥ ਚਲੇ ਦੇਸ ਦੇਸੰ ਮਹਾਂ ਚਿੱਤ ਹਰਖੰ ॥੬੯੮॥ [੧੯]ਇਹੀ ਬੀਚ ਆਯੋ ਮ੍ਰਿਤੰ ਸੂਨ ਬਿੱਪੰ ॥ ਜੀਐ ਬਾਲ ਆਜੈ ਨਹੀ ਤੋਹਿ ਸ੍ਰਾਪੰ ॥ [੨੦]ਸਬੈ ਰਾਮ ਜਾਨੀ ਚਿਤੰ ਤਾਹਿ ਬਾਤਾ ॥ ਦਿਸੰ ਬਾਰਣੀ ਤੇ ਬਿਬਾਣੰ ਹਕਾਰਯੋ ॥੬੯੯॥ [੨੧]ਹੁਤੋ ਏਕ ਸੂਦ੍ਰੰ ਦਿਸਾ ਉਤ੍ਰ ਮੱਧੰ ॥ ਝੁਲੈ ਕੂਪ ਮੱਧੰ ਪਰਯੋ ਔਧ ਮੁੱਖੰ ॥ ਮਹਾਂ ਉਗ੍ਰ ਤੇਜਾ ਤਪਸਯਾਤ ਉਗ੍ਰੰ ॥ ਹਨਯੋ ਤਾਹਿ ਰਾਮੰ ਅਸੰ ਆਪ ਹੱਥੰ[ੳ] ॥੭੦੦॥ [੨੩]ਜੀਯੋ ਬ੍ਰਹਮ ਪੁਤ੍ਰੰ ਹਰਯੋ ਬ੍ਰਹਮ ਸੋਗੰ ॥ ਬਢੀ ਕੀਰਤ ਰਾਮੰ ਚਤੁਰ ਕੁੰਟ ਮੱਧੰ ॥ [੨੪]ਕਰਯੋ ਦਸ ਸਹੰਸ੍ਰ ਲਉ ਰਾਜ ਅਉਧੰ ॥ ਫਿਰੀ ਚਕ੍ਰ ਚਾਰੋ ਬਿਖੈ ਰਾਮ ਦੋਹੀ ॥੭੦੧॥ [੨੫]ਜਿਣੇ ਦੇਸ ਦੇਸੰ ਨਰੇਸੰ ਤ ਰਾਮੰ ॥ ਮਹਾਂ ਜੁੱਧ ਜੇਤਾ ਤਿਹੂੰ ਲੋਕ ਜਾਨਯੋ ॥ [੨੬]ਦਯੋ ਮੰਤ੍ਰੀ ਅੱਤ੍ਰੰ ਮਹਾਂ ਭ੍ਰਾਤ ਭਰਥੰ ॥ ਕੀਯੋ

ੳ ਉਹਨਾਂ ਦਿਨਾਂ ਵਿਚ ਬ੍ਰਾਹਮਣਾਂ ਦੀ ਚਲਦੀ ਸੀ ਜੋ ਕਹਿੰਦੇ ਉਹ ਠੀਕ ਮੰਨਿਆਂ ਜਾਂਦਾ ਸੀ ਸੰਭਕ ਨਾਮ ਦਾ ਇਕ ਸੁਦਰ ਘੋਰ ਤਪ ਕਰ ਰਿਹਾ ਸੀ। ਬ੍ਰਾਹਮਣ ਆਕੇ ਕਿਹਾ ਕੇ ਰਾਮ ਤੇਰੇ ਰਾਜ ਵਿਚ ਅਨਰਥ ਹੋ ਰਿਹਾ । ਫਲਾਂ ਥਾਂ ਤੇ ਸੰਭਕ ਸੁੰਦਰ ਤਪ ਕਰ ਰਿਹਾ ਹੈ ਜਦਕਿ ਸੁੰਦਰ ਨੂੰ ਭਗਤੀ ਕਰਨ ਦਾ ਕੋਈ ਹੱਕ ਨਹੀਂ । ਇਸੇ ਲਈ ਮਾਪਿਆਂ ਦੀ ਮੌਜੂਦਗੀ ਵਿਚ ਪੁੱਤਰ ਮਰ ਰਹੇ ਹਨ ਜੋ ਆ ਨਜ਼ਾਮ ਦਾ ਦੋਸ਼ ਹੈ । ਜਿਸ ਬ੍ਰਾਹਮਣ ਦੀ ਫਰਿਆਦ ਸੁਣ ਕੇ ਰਾਮਚੰਦਰ ਨੇ ਸੰਭਕ ਕਿਖੀ ਨੂੰ ਜੰਗਲ ਵਿਚ ਤਪ ਕਰਦੇ ਨੂੰ ਜਾਕੇ ਕਤਲ ਕਰ ਦਿੱਤਾ ਸੀ ।

੧ ਹੁਣ ਸੰਸਾਰ ਨੇ ਰਾਮ ਨੂੰ ਠੀਕ ਵਿਸ਼ਨੂੰ ਦਾ ਅਵਤਾਰ ਕਰਕੇ ਜਾਣ ਲਿਆ। ਸਾਰੇ ਲੋਕਾਂ ਦਾ ਨਾਸ਼ ਕਰਤਾ ਅਤੇ ਵਿਧਾਤਾ ਭਾਗ ਬਣਾਉਣ ਵਾਲਾ ਕਰਕੇ ਪਛਾਣ ਲਿਆ।

੨ ਇਹ ਰਥ ਦੇ ਚਾਰਾਂ ਪਹੀਆਂ ਦੀ ਲੀਕ ਚਾਰੇ ਪਾਸੇ ਫਿਰ ਗਈ ਚੱਕਰਵਰਤੀ ਰਾਜਾ ਹੋ ਗਿਆ ਧਰਤੀ ਦਾ ਰਾਵਣ ਨੂੰ ਮਾਰ ਕੇ ॥੬੯੦॥

੩ ਵੱਡੇ-ਵੱਡੇ ਯੋਗੀਆਂ ਨੇ ਰਾਮ ਨੂੰ ਪਰਮ ਯੋਗੀ ਦਾ ਰੂਪ ਮੰਨਿਆ ਦੇਵਤਿਆਂ ਨੇ ਆਪਣਾ ਮਹਾਂਦੇਵ ਕਰਕੇ ਵੇਖਿਆ ਰਾਜਿਆਂ ਨੇ ਆਪਣੇ ਮਹਾਰਾਜਾ ਕਰਕੇ ਮੰਨ ਲਿਆ ॥੬੯੧॥

੪ ਵੈਰੀਆਂ ਨੇ ਵੱਡਾ ਵੈਰੀ ਅਤੇ ਸਾਧੂ ਪੁਰਸ਼ਾਂ ਨੇ ਵੱਡਾ ਸਿੱਧ ਲੋਕ ਮੰਨਿਆ। ਰੂਪਾਂ ਨੇ ਮਹਾਨ ਰੂਪ ਵਾਲਾ ਅਤੇ ਰੋਗਾਂ ਨੇ ਵੱਡਾ ਰੋਗ ਕਰਕੇ ਜਾਣਿਆ ਭਾਵ ਰੋਗ ਨੂੰ ਵੀ ਖਤਮ ਕਰਨ ਵਾਲਾ।

੫ ਇਸਤਰੀਆਂ ਨੇ ਦੇਵਤਾ ਸਮਾਨ, ਪੁਰਸ਼ਾਂ ਨੇ ਬਾਦਸ਼ਾਹ ਯੋਧਿਆਂ ਨੇ ਮਹਾਨ ਯੋਧਾ ਅਤੇ ਬਹਾਦਰਾਂ ਨੇ ਬੜਾ ਬਹਾਦਰ ਮੰਨ ਲਿਆ।

੬ ਵੇਦਾਂ ਨੇ ਵੇਦ ਕਰਤਾ, ਸ਼ਿਵ ਜੀ ਦੇ ਗਣਾਂ ਨੇ ਸ਼ਿਵ ਰੂਪ ਅਤੇ ਮਹਾਂ ਯੋਗੀਆਂ ਨੇ ਮਹਾਨ ਯੋਗੀ, ਰਾਜਿਆਂ ਨੇ ਆਪਣਾ ਬਾਦਸ਼ਾਹ ਕਰਕੇ ਮੰਨ ਲਿਆ ॥੬੯੨॥

੭ ਪਰੇ ਤੋਂ ਪਰੇ ਦੀ ਸੋਝੀ ਰੱਖਣਵਾਲਾ, ਸ਼ਿਵ ਤੇ ਸਿੱਧ ਰੂਪ ਬੁਧੀਵਾਨਾਂ ਨੂੰ ਬੁੱਧੀ ਦੇਣ ਵਾਲਾ, ਰਿਧੀਆਂ ਦਾ ਰਿਧ ਰੂਪ।

੮ ਜਿਸ ਤਰ੍ਹਾਂ ਦੇ ਵੀ ਕਿਸੇ ਦੇ ਉਤਮ ਭਾਵ ਸਨ ਵਿਚਾਰ ਵਿਚ ਉਸੇ ਰੂਪ ਵਿਚ ਉਸ ਨੂੰ ਦਰਸ਼ਨ ਹੋਏ ॥੬੯੩॥

੯ ਸਾਰੇ ਸ਼ਸਤਰ ਧਾਰੀਆਂ ਨੇ ਸ਼ਸਤਰ ਗਿਆਤਾ ਜਾਣਿਆ। ਜਿਹੜੇ ਦੁਰਾਚਾਰੀ ਦੇਵ ਬੁੱਧੀ ਦੇ ਦੋਖੀ ਸਨ ਉਹ ਰਾਮ ਨੂੰ ਆਪਣੇ ਪ੍ਰਾਣਾਂ ਦਾ ਨਾਸ਼ਕ ਸਮਝਦੇ ਸਨ।

੧੦ ਜਿਸ ਵੀ ਭਾਵ ਨਾਲ ਜਿਸ ਕਿਸੇ ਨੇ ਵਿਚਾਰਿਆ। ਉਸੇ ਰੰਗ ਦੇ ਵਿਚ ਉਸ ਨੂੰ ਨਿਹਾਰਿਆ ਵੇਖਿਆ ॥੬੯੪॥

੧੧ ਅਨੰਤ ਤੁਕਾ ਭੁਜੰਗ ਪ੍ਰਯਾਤ ਛੰਦ ॥

੧੨ ਬਹੁਤ ਸਾਰਾ ਸਮਾਂ ਬੀਤ ਗਿਆ ਰਾਮ ਦੇ ਰਾਜ ਨੂੰ। ਸਾਰੇ ਵੈਰੀ ਜਿੱਤ ਲਏ ਮਹਾਂ ਯੁੱਧਾਂ ਦੇ ਮਾਲੀ ਨੇ।

੧੩ ਰਾਮ ਦੇ ਹੁਕਮ ਦਾ ਚੱਕਰ ਚਾਰੇ ਪਾਸੇ ਫਿਰ ਗਿਆ ਜਿਸ ਕਰਕੇ ਚੱਕਰਵਰਤੀ ਨਾਮ ਕਿਹਾ ਜਾਣ ਲੱਗਿਆ ॥੬੯੫॥

੧੪ ਸਾਰੇ ਹੀ ਬ੍ਰਾਹਮਣ, ਆਗਸਤ ਆਦਿ ਤੋਂ ਲੈ ਕੇ ਭ੍ਰਿਗੂ, ਅੰਗਰਾ, ਬਿਆਸ ਤੋਂ ਲੈ ਵਸਿਸ਼ਟ।

੧੪ ਵਿਸ਼ਵਾਮਿਤ੍ਰ ਅਤੇ ਬਾਲਮੀਕ, ਅੱਤ੍ਰੈ, ਦੁਰਬਾਸਾ, ਕਸਪ ਤੋਂ ਲੈ ਕੇ ਸਾਰੇ ਹੀ ॥੬੯੬॥

੧੫ ਜਦੋਂ ਰਾਮਚੰਦਰ ਨੇ ਵੇਖ ਲਿਆ ਕਿ ਸਾਰੇ ਬ੍ਰਾਹਮਣ ਆ ਗਏ ਹਨ। ਸੀਤਾ ਅਤੇ ਹੋਰ ਸਾਰੇ ਜਗਤ ਦਾ ਮਾਲਿਕ ਰਾਮ ਨੇ ਬ੍ਰਾਹਮਣਾਂ ਨੂੰ ਚਰਨ ਬੰਧਨਾਂ ਕੀਤੀ ਧਾ ਕੇ।

੧੬ ਸਭ ਨੂੰ ਬੈਠਣ ਲਈ ਆਸਣ ਥਾਂ ਦਿੱਤੀ ਪੈਰ ਧੋਤੇ ਰਘੁ ਤੇਣ (ਰਾਮਚੰਦਰ) ਨੇ। ਮੁਨੀਆਂ ਨੇ ਪ੍ਰਸੰਨ ਹੋ ਕੇ ਅਸੀਸ ਦਿੱਤੀ ॥੬੯੭॥

੧੭ ਰਿਖੀਆਂ ਦੀ ਰਾਮ ਦੇ ਨਾਲ ਬਹੁਤ ਸਾਰੀ ਗਿਆਨ ਗੋਸ਼ਟੀ ਹੋਈ। ਲੇਖਕ ਕਹਿੰਦਾ ਹੈ ਕਿ ਜੇਕਰ ਮੈਂ ਉਹ ਗੋਸ਼ਟੀ ਸਾਰੀ ਕਹਾਂ ਤਾਂ ਇੱਕ ਗ੍ਰੰਥ ਬਣ ਜਾਂਦਾ ਹੈ।

੧੮ ਉਪਰੰਤ ਬ੍ਰਾਹਮਣ ਵਿਦਾ ਕਰ ਦਿੱਤੇ ਬਹੁਤ ਸਾਰੀ ਦੱਛਨਾ ਦੇ ਕੇ। ਬ੍ਰਾਹਮਣ ਦੱਛਣਾ ਲੈ ਕੇ ਭੜੇ ਪ੍ਰਸੰਨ ਹੋ ਕੇ ਆਪੋ ਆਪਣੇ ਦੇਸ਼ ਟਿਕਾਣਿਆਂ ਤੇ ਚਲੇ ਗਏ ॥੬੯੮॥

੧੯ ਇਤਨੇ ਨੂੰ ਹੀ ਇਕ ਬ੍ਰਾਹਮਣ ਸੁੰਨ (ਮੁਰਦਾ) ਪੁੱਤਰ ਲੈ ਕੇ ਆ ਗਿਆ ਤੇ ਕਿਹਾ ਕਿ ਜਾਂ ਤਾਂ ਮੇਰਾ ਪੁੱਤਰ ਜਿਉਂਦਾ ਕਰੋ, ਨਹੀਂ ਤਾਂ ਮੈਂ ਸ਼ਰਾਪ ਦੇ ਦੇਵਾਂਗਾ ਤੁਹਾਨੂੰ।

੨੦ ਉਸ ਦੇ ਚਿੱਤ ਦੀ ਚਿੰਤਾ ਦਾ ਕਾਰਣ ਸਾਰਾ ਰਾਮ ਨੇ ਪੁੱਛ ਲਿਆ ਪੱਛਮ ਦਿਸ਼ਾ ਤੋਂ ਬਿਬਾਨ ਮੰਗਵਾ ਲਿਆ ॥੬੯੯॥

੨੧ ਉੱਤਰ ਦਿਸ਼ਾ ਵਿਚ ਇਕ ਸੂਦਰ ਰਿਸ਼ੀ ਹੁੰਦਾ ਸੀ। ਜਿਹੜਾ ਰੱਸਿਆਂ ਨਾਲ ਬੰਨ ਕੇ ਖੂਹ ਦੇ ਵਿਚ ਪੁਠਾ ਲਟਕ ਕੇ ਘੋਰ ਤਪ

੨੨ ਤਪਸਿਆ ਕਰ ਰਿਹਾ ਸੀ। ਰਾਮਚੰਦਰ ਨੇ ਉਸ ਨੂੰ ਜਾਕੇ ਕਤਲ ਆਪ ਤਲਵਾਰ ਮਾਰਕੇ ਕਰ ਦਿੱਤਾ ਸੀ ॥੭੦੦॥

੨੩ ਬ੍ਰਾਹਮਣ ਦਾ ਪੁੱਤਰ ਜਿਉਂਦਾ ਹੋ ਗਿਆ ਤੇ ਉਸ ਦਾ ਇਹ ਦੁੱਖ ਦੂਰ ਹੋ ਗਿਆ। ਜਿਸ ਨਾਲ ਰਾਮਚੰਦਰ ਦੀ ਕੀਰਤੀ ਚਾਰੇ ਕੂੰਟਾਂ ਵਿਚ ਫੈਲ ਗਈ ਅਤੇ

੨੪ ੧੦੦੦੦ ਦਸ ਹਜ਼ਾਰ ਵਰਸ ਤਕ ਰਾਮ ਨੇ ਅਵਧ ਪੁਰੀ ਦਾ ਰਾਜ ਕੀਤਾ। ਚਾਰੇ ਪਾਸੇ ਚਾਰੇ ਚੱਕਾਂ ਵਿਚ ਰਾਮ ਚੰਦਰ ਦੀ ਹਕੂਮਤ ਚੱਲ ਪਈ ॥੭੦੧॥

੨੫ ਦੇਸ਼-ਦੇਸ਼ਾਂ ਦੇ ਸਾਰੇ ਰਾਜੇ ਜਿੱਤ ਲਏ ਰਾਮ ਨੇ। ਜਗਤ ਵਿਚ ਉਸ ਨੂੰ ਸਭ ਨੇ ਯੁੱਧ ਦਾ ਮਹਾਂ ਜੇਤਾ ਕਰ ਕੇ ਜਾਣਿਆ।

੨੬ ਦੂਜੇ ਭਰਾਵਾਂ ਵਿਚੋਂ ਬੜੇ ਭਰਤ ਨੂੰ ਵਜੀਰੀ ਸੌਂਪ ਦਿੱਤੀ। ਸੁਮਿਤ੍ਰਾ ਦੇ ਪੁੱਤਰ ਲਛਮਣ ਨੂੰ ਸੈਨਾਪਤੀ ਬਣਾ ਦਿੱਤਾ ॥੭੦੨॥

ਸੈਨ ਨਾਥੰ ਸੁਮਿਤ੍ਰਾ ਕੁਮਾਰੰ ॥੭੦੨॥ ਮ੍ਰਿਤ ਗਤ ਛੰਦ ॥ [੧]ਸੁਮਤਿ ਮਹਾ ਰਿਖ ਰਘ ਬਰ॥ ਦੁੰਦਭ ਬਾਜਤਿ ਦਰ ਦਰ॥ [੨]ਜਗ ਕੀਅਸ ਧੁਨ ਘਰ ਘਰ ॥ ਪੂਰ ਰਹੀ ਧੁਨ ਸੁਰ ਪੁਰ ॥੭੦੩॥ [੩]ਸੁਵਰ ਮਹਾਂ ਰਘੁ ਨੰਦਨ ॥ ਜਗ ਪਤ ਮੁਨ ਗਨ ਬੰਦਨ ॥ [੪]ਧਰ ਧਰ ਲੌ ਨਰ ਚੀਨੇ ॥ ਸੁਖ ਦੈ ਦੁਖ ਬਿਨ ਕੀਨੇ ॥੭੦੪॥ [੫]ਅਰ ਹਰ ਨਰ ਕਰ ਜਾਨੇ॥ ਦੁਖ ਹਰ ਸੁਖ ਕਰ ਮਾਨੇ ॥ [੬]ਪੁਰ ਧਰ ਨਰ ਬਰਸੇ ਹੈ ॥ ਰੂਪ ਅਨੂਪ ਅਭੈ ਹੈ॥੭੦੫॥ ਅਨਕਾ ਛੰਦ ॥ [੭]ਪ੍ਰਭੁ ਹੈ ॥ ਅਜੁ ਹੈ ॥ ਅਜੈ ਹੈ ॥ ਅਭੈ ਹੈ ॥੭੦੬॥ [੮]ਅਜਾ ਹੈ ॥ ਅਤਾ ਹੈ ॥ ਅਲੈ ਹੈ ॥ ਅਜੈ ਹੈ[ੳ] ॥੭੦੭॥ ਭੁਜੰਗ ਪ੍ਰਯਾਤ ਛੰਦ ॥ [੯]ਬੁਲਯੋ ਚਤ੍ਰ ਭ੍ਰਾਤੰ ਸੁਮਿਤ੍ਰਾ ਕੁਮਾਰੰ ॥ ਕਰਯੋ ਮਾਥੁਰੇਸੰ ਤਿਸੇ ਰਾਵਣਾਰੰ ॥ [੧੦]ਤਹਾਂ ਏਕ ਦਈਤੰ ਲਵੰ ਉਗ੍ਰ ਤੇਜੰ॥ ਦਯੋ ਤਾਹਿ ਅੱਪੰ ਸਿਵੰ ਸੂਲ ਭੇਜੰ ॥੭੦੮॥ [੧੧]ਪਠਯੋ ਤੀਰ ਮੰਤ੍ਰੰ ਦੀਯੋ ਏਕ ਰਾਮੰ ॥ ਮਹਾਂ ਜੁੱਧ ਮਾਲੀ ਮਹਾਂ ਧਰਮ ਧਾਮੰ ॥ [੧੨]ਸਿਵੰ ਸੂਲ ਹੀਣੰ ਜਬੈ ਸਤ੍ਰ ਜਾਨਯੋ ॥ ਤਬੈ ਸੰਗਿ ਤਾ ਕੈ ਮਹਾਂ ਜੁੱਧ ਠਾਨਯੋ ॥੭੦੯॥ [੧੩]ਲਯੋ ਮੰਤ੍ਰ ਤੀਰੰ ਚਲਯੋ ਨਿਆਇ ਸੀਸੰ॥ ਤ੍ਰਿਪੁਰ ਜੁੱਧ ਜੇਤਾ ਚਲਯੋ ਜਾਣ ਈਸੰ॥ [੧੪]ਲਖਯੋ ਸੂਲ ਹੀਣੰ[ਅ] ਰਿਪੰ ਜਉਣ ਕਾਲੰ॥ ਤਬੈ ਕੋਪ ਮੰਡਯੋ ਰਣੰ ਬਿਕਰਾਲੰ ॥੭੧੦॥ [੧੫]ਭਜੇ ਘਾਇ ਖਾਯੰ ਅਘਾਯੰਤ ਸੂਰੰ॥ ਹਸੇ ਕੰਕ ਬੰਕੰ ਘੁਮੀ ਗੈਣ ਹੂਰੰ ॥ [੧੬]ਉਠੇ ਟੋਪ ਟੁੱਕੰ ਕਮਾਣੰ ਪ੍ਰਹਾਰੇ ॥ ਰਣੰ ਰੋਸ ਰੱਜੇ ਮਹਾਂ ਛੱਤ੍ਰ ਧਾਰੇ ॥੭੧੧॥ [੧੭]ਫਿਰਯੋ ਅਪ ਦਈਤੰ ਮਹਾ ਰੋਸ ਕੈ ਕੈ॥ ਹਣੇ ਰਾਮ ਭ੍ਰਾਤੰ ਵਹੈ ਬਾਣ ਲੈ ਕੈ ॥ [੧੮]ਰਿਪੰ ਨਾਸ ਹੇਤੰ ਦੀਯੋ ਰਾਮ ਅੱਪੰ ॥ ਹਣਿਯੋ ਤਾਹਿ ਸੀਸੰ ਦੁਗਾ ਜਾਪ ਜੱਪੰ ॥੭੧੨॥ [੧੯]ਗਿਰਯੋ ਝੂਮ ਭੂਮੰ ਅਘੂਮਯੋ ਅਰ ਘਾਯੰ ॥ ਹਣਯੋ ਸਤ੍ਰ ਹੰਤਾ ਤਿਸੈ ਚਉਪ ਚਾਯੰ ॥ [੨੦]ਗਣੰ ਦੇਵ ਹਰਖੇ ਪ੍ਰਬਰਖੰਤ ਫੂਲੰ ॥ ਹਤਯੋ ਦੈਤ ਦ੍ਰੋਹੀ ਮਿਟਯੋ ਸਰਬ ਸੂਲੰ ॥੭੧੩॥ [੨੧]ਲਵੰਣਾ ਸੁਰੇਯੰ ਲਵੰ ਕੀਨ ਨਾਸੰ ॥ ਸਬੈ ਸੰਤ ਹਰਖੇ ਰਿਪੰ ਭੇ ਉਦਾਸੰ ॥ [੨੨]ਭਜੈ ਪ੍ਰਾਨ ਲੈ ਲੈ ਤਜਯੋ ਨਗਰ ਬਾਸੰ ॥ ਕਰਯੋ ਮਾਥੁਰੇਸੰ ਪੁਰੀ ਵਾ ਨਵਾਸੰ ॥੭੧੪॥ [੨੩]ਭਯੋ ਮਾਥੁਰੇਸੰ ਲਵੰਨਾਸ੍ਰ ਹੰਤਾ ॥ ਸਬੈ ਸਾਸਤ੍ਰ ਗਾਮੀ ਸੁਭੰ ਸਾਸਤ੍ਰ ਗੰਤਾ ॥ [੨੪]ਭਏ ਦੁਸਟ ਦੂਰੰ ਕਰੂਰੰ ਸੁ ਠਾਮੰ ॥ ਕਰਯੋ ਰਾਜ ਤੈਸੋ ਜਿਮੰ ਅਉਧ ਰਾਮੰ ॥੭੧੫॥ [੨੫]ਕਰਿਯੋ ਦੁਸਟ ਨਾਸੰ ਪਪਾਤੰਤ ਸੂਰੰ ॥ ਉਠੀ ਜੈ ਧੁਨੰ ਪੂਰ ਰਹੀ ਲੋਗ ਪੂਰੰ॥ [੨੬]ਗਈ ਪਾਰ ਸਿੰਧੰ ਸੁਬਿੰਧੰ ਪਹਾਰੰ ॥ ਸੁਨਿਯੋ ਚੱਕ੍ਰ ਚਾਰੰ ਲਵੰ ਲਾਵਣਾਰੰ ॥ ੭੧੬॥ [੨੭]ਅਥ ਸੀਤਾ ਕੋ ਬਨਵਾਸ ਦੀਬੋ ॥ [੨੮]ਭਈ ਏਮ ਤਉਨੈ, ਇਤੈ

ੳ ਇਥੇ ਇਹ ਭੁਲੇਖੇ ਤੇ ਸੰਕੇ ਸਾਰੇ ਸ੍ਰੀ ਗੁਰਦੇਵ ਜੀ ਨੇ ਉਡਾ ਦਿੱਤੇ ਹਨ । ਮਤ ਜਾਣੋ ਕਿ ਇਹ ਸਾਰੇ ਬਲ ਪ੍ਰਭਾਉ ਤੇ ਉਸਤਤ ਵਡਿਆਈ ਰਾਮਚੰਦ੍ਰ ਦੀ ਹੈ । ਇਹ ਉਪਮਾਤ੍ਰ ਪ੍ਰਸੰਗ ਉਸ ਨਾਲ ਸਬੰਧਤ ਹੈ । ਜੋ "ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥ ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪਨੀ ਕੀਮਤਿ ਆਪੇ ਪਾਏ ॥ ਹਰਿ ਬਿਨੁ ਦੂਜਾ ਨਾਹੀ ਕੋਇ । ਸਰਬ ਨਿਰੰਤਰਿ ਏਕੋ ਸੋਇ। ਓਤਿ ਪੋਤਿ ਰਵਿਆ ਰੂਪ ਰੰਗ ॥ ਭਏ ਪ੍ਰਗਾਸ ਸਾਧ ਕੈ ਸੰਗ ॥ ਰਚਿ ਰਚਨਾ ਅਪਨੀ ਕਲਧਾਰੀ ॥ ਅਨਿਕ ਬਾਰ ਨਾਨਕ ਬਲਿਹਾਰੀ ॥੧੮॥ ਅੰਗ ੨੮੭-੮੮ ॥ ਮ: ੫ ॥

ਅ ਸ਼ਿਵ ਜੀ ਨੇ ਜਿਹੜਾ ਤ੍ਰਿਸੂਲ ਉਸ ਦੈਤ ਨੂੰ ਦਿੱਤਾ ਸੀ ਉਸ ਦੇ ਕੋਲ ਹੁੰਦਿਆ ਲਈ ਉਗਰ ਦੈਤ ਮੁਠ ਨਹੀਂ ਸੀ ਸਕਦਾ ਇਸ ਲਈ ਲਊ ਨੇ ਉਸ ਵੇਲੇ ਹਮਲਾ ਕੀਤਾ ਜਿਸ ਵੇਲੇ ਉਸ ਦੈਂਤ ਨੇ ਵੈਰੀ ਦਾ ਭੈ ਤਿਆਗ ਕੇ ਤ੍ਰਿਸ਼ੂਲ ਘਰ ਰੱਖ ਕੇ ਫਿਰ ਹੋ ਕੇ ਵਿਚਰਨ ਲੱਗਾ । ਇਹੋ ਕਾਰਣ ਹੈ ਕਿ ਸ੍ਰੀ ਗੁਰੂ ਦਸਮੇਸ਼ ਜੀ ਨੇ ਆਪਣੇ ਸਿੱਖਾਂ ਤੇ ਪੂਰੀ ਪਾਬੰਦੀ ਲਾਈ ਹੈ ਕਿ ਮੇਰਾ ਸਿੱਖ ਕਦੇ ਵੀ ਤੇਗ ਦਾ ਵਸਾਹ ਨਾ ਕਰੇ । ਖਾਂਦੇ ਪੀਂਦੇ ਸੌਂਦੇ ਤੁਰਦੇ ਫਿਰਦੇ ਹਮੇਸ਼ਾਂ ਤੇਗ ਨੂੰ ਆਪਣੇ ਹੱਥ ਹੇਠ ਰਖੋ ਕਿਉਂਕਿ ਵੈਰੀ ਦਾ ਕੀ ਵਸਾਹ ਹੈ ਕਿਸ ਵੇਲੇ ਆ ਝਪਟੇ । ਜਿਸ ਲਈ ਇਸ ਨੂੰ ਪੰਜਾਂ ਕਕਾਰਾਂ ਵਿਚ ਜੁਟਲਾ ਕੇ ਹਮੇਸ਼ਾਂ ਲਈ ਸਿੱਖ ਨੂੰ ਖਬਰਦਾਰ ਕਰ ਦਿੱਤਾ ਹੈ ।

੧ ਮਿੱਤਰ ਗਤ ਛੰਦ । ਸ੍ਰੇਸ਼ਟ ਬੁੱਧੀ ਵਾਲੇ ਸ੍ਰੀ ਰਾਮ ਚੰਦਰ ਜਿਸ ਦੇ ਨਾਮ ਦਾ ਡੰਕਾ ਹਰੇਕ ਦਰ ਵਿਚ ਵਜਦਾ ਹੈ ।

੨ ਜਗਤ ਵਿਚ ਘਰ-ਘਰ ਤੋਂ ਇਹ ਆਵਾਜ਼ ਨਿਕਲਦੀ ਹੈ। ਜਿਹੜੀ ਆਵਾਜ਼ ਦੇਵਪੁਰੀ ਤੱਕ ਸੁਣਾਈ ਦਿੰਦੀ ਹੈ ॥੭੦੩॥

੩ ਸ੍ਰੀ ਰਾਮਚੰਦਰ ਬੜੇ ਸੁਧਰੇ ਹੋਏ ਮਹਾਰਾਜੇ ਹਨ । ਜਿਸ ਨੂੰ ਜਗ ਪਤੀ (ਰਾਜੇ) ਤੇ ਸਾਰੇ ਹੀ ਮੁਨ ਜਨ ਨਮਸਕਾਰ ਕਰਦੇ ਹਨ ।

੪ ਜਿੱਥੋਂ ਤੱਕ ਧਰਤੀ ਹੈ ਸਭ ਨੂੰ ਵੇਖ ਕੇ । ਦੁਖ ਦੂਰ ਕਰਕੇ ਸੁਖੀ ਕਰ ਦਿੱਤੇ ॥੭੦੪॥

੫ ਵੈਰੀਆਂ ਨੂੰ ਮਾਰਨ ਵਾਲੇ ਹਰ ਪੁਰਸ਼ ਨੇ, ਸਮ੍ਹੇ ਸੁਖਾਂ ਨੂੰ ਦੇਣ ਵਾਲੇ ਤੇ ਦੁੱਖਾਂ ਨੂੰ ਦੂਰ ਕਰਨ ਵਾਲੇ ਮੰਨੇ ।

੬ ਅਯੁਧਿਆ ਪੁਰੀ ਦੀ ਧਰਤੀ ਤੇ ਰਾਜੇ ਹੋ ਕੇ ਸੋਭਦੇ ਹਨ ਜਿਨ੍ਹਾਂ ਦਾ ਰੂਪ ਉਪਮਾ ਤੋਂ ਬਾਹਰ ਤੇ ਬੇ ਭੈ ਹਨ ॥੭੦੫॥

੭ ਅਨਕਾ ਛੰਦ ॥ ਇਹ ਉਸ ਪ੍ਰਭੂ ਦਾ ਹੀ ਚਮਤਕਾਰ ਹੈ। ਜੋ ਪ੍ਰਭੂ ਕਿਹਾ ਜਾਂਦਾ ਹੈ। ਜੋ ਜੂਨਾਂ ਵਿਚ ਨਹੀਂ ਆਉਂਦਾ। ਜਿੱਤਿਆ ਨਹੀਂ ਜਾਂਦਾ ਕਿਸੇ ਤੋਂ ਡਰਦਾ ਨਹੀਂ ॥੭੦੬॥

੮ ਪ੍ਰਾਕ੍ਰਿਤਕ ਪੁਰਖ ਹੈ । ਨਿਰਗੁਣ ਤੇ ਸਰਗੁਣ ਸਰੂਪ ਹੈ । ਹੇ ਪ੍ਰਭੂ ਤੂੰ ਜਨਮ ਮਰਨ ਤੋਂ ਰਹਿਤ ਹੈ ਤੇ ਕਿਸੇ ਤੋਂ ਜਿੱਤਿਆ ਨਹੀਂ ਜਾਂਦਾ ॥੭੦੭॥

੯ ਭੁਜੰਗ ਪ੍ਰਯਾਤ ਛੰਦ ॥ ਸ੍ਰੀ ਰਾਮ ਚੰਦਰ ਨੇ ਆਪਣੇ ਚੌਥੇ ਭਾਈ ਸੁਮਿਤ੍ਰਾ ਦੇ ਪੁੱਤਰ (ਸਤਰੂਘਨ) ਨੂੰ ਬੁਲਾ ਕੇ ਮਥਰਾ ਦਾ ਰਾਜ ਸੌਂਪ ਦਿੱਤਾ । ਉਸ ਰਾਮ ਨੇ ਜਿਸ ਨੇ ਰਾਵਣ ਨੂੰ ਮਾਰਿਆ ਸੀ ।

੧੦ ਉਥੇ ਮਥਰਾ ਵਿੱਚ ਇੱਕ ਲਵਣ ਨਾਮ ਦੈਂਤ ਬਹੁਤ ਵੱਡੇ ਤੇਜ਼ ਵਾਲਾ ਰਹਿੰਦਾ ਸੀ । ਜਿਸ ਨੂੰ ਸ਼ਿਵ ਜੀ ਨੇ ਵਰ ਦੇ ਨਾਲ ਆਪਣਾ ਤ੍ਰਿਸੂਲ ਦੇ ਕੇ ਭੇਜਿਆ ਸੀ ॥੭੦੮॥

੧੧ ਰਾਮ ਚੰਦਰ ਨੇ ਇਕ ਤੀਰ ਮੰਤਰ ਦੀ ਸ਼ਕਤੀ ਵਾਲਾ ਸਤਰੂਘਨ ਨੂੰ ਦੇ ਦਿੱਤਾ ਸੀ ਤੁਰਨ ਲਗਿਆਂ । ਜੋ ਸਤਰੂਘਨ ਮਹਾਨ ਦੀ ਮਾਲੀ ਲੈਣ ਵਾਲਾ ਸੀ ਅਰ ਧਰਮ ਦਾ ਘਰ ਸੀ।

੧੨ ਇੱਕ ਦਿਨ ਸਤਰੂਘਨ ਨੇ ਵੇਖਿਆ ਕਿ ਦੈਂਤ ਕੋਲ ਉਹ ਸ਼ਿਵ ਜੀ ਦਾ ਤ੍ਰਿਸ਼ੂਲ ਨਹੀਂ ਸੀ । ਉਸ ਵੇਲੇ ਉਸ ਦੇ ਨਾਲ ਸਤਰੂਘਨ ਨੇ ਬੜੇ ਜ਼ੋਰ ਨਾਲ ਯੁੱਧ ਅਰੰਭ ਦਿੱਤਾ ॥੭੦੯॥

੧੩ ਅਤੇ ਰਾਮ ਦਾ ਮੰਤ੍ਰਿਆ ਹੋਇਆ ਤੀਰ ਲੈ ਲਿਆ ਅਤੇ ਸੀਸ ਨਿਵਾਕੇ ਚੱਲ ਪਿਆ । ਉਧਰ ਤ੍ਰਿਪੁਰ ਦੈਂਤ ਜੋ ਯੁੱਧਾਂ ਜਿੱਤਣ ਵਾਲਾ ਸੀ ਉਹ ਵੀ ਸ਼ਿਵ ਨੂੰ ਯਾਦ ਕਰਕੇ ਆਉਂਦਾ ਟੱਕਰ ਪਿਆ ਤੇ ਸਤਰੂਘਨ ਨੇ ਵੇਖਿਆ ਕਿ

੧੪ ਉਹ ਸ਼ਿਵ ਜੀ ਦੇ ਤ੍ਰਿਸ਼ੂਲ ਤੋਂ ਖਾਲੀ ਹੈ ਜਿਸ ਵੇਲੇ ਇਹ ਵੇਖਿਆ ਉਸੇ ਵੇਲੇ ਉਸ ਦੇ ਨਾਲ ਬੜਾ ਭਿਆਨਕ ਯੁੱਧ ਅਰੰਭ ਕਰ ਦਿੱਤਾ ॥੭੧੦॥

੧੫ ਜਿਹੜੇ ਸੂਰਮੇ ਘਾਉ ਨਹੀਂ ਸੀ ਖਾਂਦੇ ਉਹ ਜ਼ਖਮੀ ਹੋਏ ਫਿਰਦੇ ਹਨ । ਕਾਂ ਤੇ ਬਗਲੇ ਬੋਲਦੇ ਹਨ ਤੇ ਅਕਾਸ਼ ਵਿਚ ਹੂਰਾਂ ਘੁਮਦੀਆਂ ਹਨ ।

੧੬ ਲੋਹ ਟੋਪਾਂ ਦੇ ਟੁੱਟਣ ਦੀਆਂ ਆਵਾਜ਼ਾਂ ਆਉਂਦੀਆਂ ਹਨ, ਕਮਾਣਾ ਵਿਚੋਂ ਤੀਰ ਨਿਕਲਦੇ ਹਨ । ਯੁੱਧ ਦੇ ਵਿਚ ਕ੍ਰੋਧ ਗਲਦਾ ਹੈ ਅਤੇ ਬੜੇ ਛਤਰਧਾਰੀ ਰਾਜੇ ਜੂਝਦੇ ਹਨ ॥੭੧੧॥

੧੭ ਦੈਂਤ ਮੁੜ ਕੇ ਆਇਆ ਆਪ ਬੜਾ ਕ੍ਰੋਧ ਕਰਕੇ ਰਾਮ ਦੇ ਭਗਤ ਸਤਰੂਘਣ ਨੇ ਉਹੀ ਰਾਮ ਦਾ ਦਿੱਤਾ ਤੀਰ ਲੈ ਕੇ ਦੈਂਤ ਨੂੰ ਮਾਰ ਦਿਤਾ ।

੧੮ ਜਿਹੜਾ ਵੈਰੀ ਦੇ ਨਾਸ਼ ਕਰਨ ਲਈ ਰਾਮ ਨੇ ਆਪ ਦਿੱਤਾ ਸੀ । ਉਸ ਦੇ ਨਾਲ ਦੈਂਤ ਦਾ ਸਿਰ ਉਡਾ ਦਿੱਤਾ ਦੁਰਗਾ ਦਾ ਮੰਤਰ ਪੜ੍ਹ ਕੇ ॥੭੧੨॥

੧੯ ਦੈਂਤ ਘੁਮ-ਘੁਮ ਕੇ ਧਰਤੀ ਤੇ ਡਿੱਗ ਪਿਆ ਅਤੇ ਸਤਰੂਘਨ ਅਡੋਲ ਖੜਾ ਰਿਹਾ ਦੁਸ਼ਮਣ ਘਾਇਲ ਕਰ ਦਿੱਤਾ ਅਤੇ ਸਤਰੂ ਘਨ ਨੇ ਦੈਂਤ ਨੂੰ ਬੜੇ ਚਾਉ ਦੇ ਨਾਲ ਮਾਰ ਦਿੱਤਾ।

੨੦ ਗਣ ਤੇ ਦੇਵਤੇ ਪ੍ਰਸੰਨ ਹੋਏ, ਅਕਾਸ਼ ਤੋਂ ਫੁੱਲ ਵਰਸਾਏ। ਦੋਖੀ ਦੈਂਤ ਨੂੰ ਮਾਰ ਦਿੱਤਾ ਸਾਰਾ ਦੁੱਖ ਦੂਰ ਹੋ ਗਿਆ ॥੭੧੩॥

੨੧ ਲਵਨਾਸੁਰ ਦੈਂਤ ਨੂੰ ਸਤਰੂਘਨ ਨੇ ਨਾਸ ਕਰ ਦਿੱਤਾ । ਸਾਰੇ ਸੰਤ-ਪੁਰਸ਼ ਖੁਸ਼ੀ ਹੋਏ ਵੈਰੀਆਂ ਨੂੰ ਭੈ ਤੇ ਅਫਸੋਸ ਹੋਇਆ।

੨੨ ਬਾਕੀ ਦੇ ਦੈਂਤ ਜਾਨਾਂ ਲੈ ਕੇ ਭੱਜ ਗਏ ਉਸ ਨਗਰ ਵਿਚ ਵਸਣਾ ਛੱਡ ਦਿੱਤਾ । ਮਥਰਾ ਦੇ ਰਾਜੇ ਸਤਰੂਘਣ ਨੇ ਪੂਰੀ ਤਰ੍ਹਾਂ ਆਪਣਾ ਵਾਸ ਮਥਰਾ ਵਿਚ ਕਰ ਲਿਆ ॥੭੧੪॥

੨੩ ਲਵਨਾਸੁਰ ਨੂੰ ਮਾਰਨ ਵਾਲਾ ਸਤਰੂਘਨ ਮਥਰਾ ਦਾ ਰਾਜਾ ਹੋ ਗਿਆ । ਜਿਹੜਾ ਸਾਰੇ ਸ਼ਸਤਰਾਂ ਦੇ ਧਾਰਨ ਵਾਲਾ ਸੀ ਅਤੇ ਸਾਰੇ ਸ਼ਾਸਤਰਾਂ (ਗ੍ਰੰਥਾਂ) ਦਾ ਜਾਨਣ ਵਾਲਾ ਸੀ ।

੨੪ ਸਾਰੇ ਕਰੂਰ ਦ੍ਰਿਸ਼ਟੀ ਵਾਲੇ ਦੁਸ਼ਟ ਦੂਰ ਹੋ ਗਏ ਉਸ ਥਾਂ ਤੇ ਸਤਰੂ ਘਨ ਨੇ ਉਹੋ ਜਿਹਾ ਹੀ ਰਾਜ ਕੀਤਾ ਜਿਹੋ ਜਿਹਾ ਅਯੁਧਿਆ ਵਿਚ ਰਾਮ ਨੇ ਕੀਤਾ ਸੀ ॥੭੧੫॥

੨੫ ਉਸ ਸੂਰਮੇ ਨੇ ਪਾਪੀ ਦੁਸ਼ਟ ਦੈਂਤ ਨੂੰ ਨਾਸ ਕਰ ਦਿੱਤਾ ਤੇ ਪੂਰਨ ਲੋਕਾਂ ਦੇ ਮੁੱਖ ਵਿਚਾਂ ਜੈ ਜੈ ਦੀ ਆਵਾਜ਼ ਭਰ ਗਈ ।

੨੬ ਜੋ ਸਿੰਧ ਸਾਗਰ, ਸਮੁੰਦਰ ਤੋਂ ਪਾਰ ਤੱਕ ਚਲੀ ਗਈ ਬਿੰਧਿਆ ਚਲ ਪਹਾੜ ਤੱਕ ਫੈਲ ਗਈ । ਚੌਹਾਂ ਚੱਕਾਂ ਵਿੱਚ ਸੁਣਿਆ ਗਿਆ ਜੋ ਲਵਣਾਸੁਰ ਦੈਂਤ ਸਤਰੂ ਘਨ ਨੇ ਮਾਰ ਦਿੱਤਾ ॥੧੧੬॥

੨੭ ਹੁਣ ਅੱਗੇ ਸੀਤਾ ਨੂੰ ਬਨਬਾਸ ਦੇਣ ਦੀ ਕਥਾ ਚਲਦੀ ਹੈ।

੨੮ ਜਦੋਂ ਇਧਰ ਇਹ ਗੱਲ ਹੋਈ ।

ਰਾਵਣਾਰੰ ॥ [੧]ਕਹੀ ਜਾਨਕੀ ਸੋ ਸੁ ਕੱਥੰ ਸੁਧਾਰੰ ॥ [੨]ਰਚੋ ਏਕ ਬਾਗੰ ਅਭਿਰਾਮੰ ਸ ਸੋਭੰ ॥ ਲਖੇ ਨੰਦਨੰ ਜਉਨ ਕੀ ਕ੍ਰਾਂਤ ਛੋਭੰ ॥੭੧੭॥ [੩]ਸੁਨੀ ਏਮ ਬਾਨੀ ਸੀਆ ਧਰਮ ਧਾਮੰ ॥ ਰਚਿਯੋ ਏਕ ਬਾਗੰ ਮਹਾਂ ਅਭਰਾਮੰ ॥ [੪]ਮਣੀ ਭੂਖਿਤੰ ਹੀਰ ਚੀਰੰ ਅਨੰਤੰ ॥ ਲਖੇ ਇੰਦ੍ਰ ਪੱਥੰ ਲਜੇ ਸ੍ਰੋਭ ਵੰਤੰ ॥੭੧੮॥ [੫]ਮਣੀ ਮਾਲ ਬਜ੍ਰੰ ਸਸੋਭਾਇ ਮਾਨੰ ॥ ਸਬੈ ਦੇਵ ਦੇਵੰ ਦੁਤੀ ਸੁਰਗ ਜਾਨੰ ॥ [੬]ਗਏ ਰਾਮ ਤਾ ਮੋ ਸੀਆ ਸੰਗ ਲੀਨੇ ॥ ਕਿਤੀ ਕੋਟ ਸੁੰਦਰੀ ਸਬੈ ਸੰਗਿ ਕੀਨੇ ॥੭੧੯॥ [੭]ਰਚਯੋ ਏਕ ਮੰਦ੍ਰੰ ਮਹਾ ਸੁਭ੍ਰ ਠਾਮੰ ॥ ਕਰਯੋ ਰਾਮ ਸੈਨੰ ਤਹਾਂ ਧਰਮ ਧਾਮੰ ॥ [੮]ਕਰੀ ਕੇਲ ਖੇਲੰ ਸੁਬੇਲੰ ਸੁ ਭੋਗੰ ॥ ਹੁਤੋ ਜਉਨ ਕਾਲੰ ਸਮੈ ਜੈਸ ਜੋਗੰ ॥੭੨੦॥ [੯]ਰਹਯੋ ਸੀਅ ਗਰਭੰ ਸੁਨਯੋ ਸਰਬ ਬਾਮੰ ॥ ਕਹੇ ਏਮ ਸੀਤਾ ਪੁਨਰ ਬੈਨ ਰਾਮੰ ॥ [੧੦]ਫਿਰਯੋ ਬਾਗ ਬਾਗੰ ਬਿਦਾ ਨਾਥ ਦੀਜੈ ॥ ਸੁਨੋ ਪ੍ਰਾਨ ਪਿਆਰੇ ਇਹੈ ਕਾਜ ਕੀਜੈ ॥੭੨੧॥ [੧੧]ਦੀਯੋ ਰਾਮ ਸੰਗੰ ਸੁਮਿਤ੍ਰਾ ਕੁਮਾਰੰ ॥ ਦਈ ਜਾਨਕੀ ਸੰਗ ਤਾ ਕੇ ਸੁਧਾਰੰ ॥ [੧੨]ਜਹਾਂ ਘੋਰ ਸਾਲੰ ਤਮਾਲੰ ਬਿਕ੍ਰਾਲੰ ॥ ਤਹਾਂ ਸੀਅ ਕੋ ਛੋਰ ਆਇਯੋ ਉਤਾਲੰ[ੳ] ॥੭੨੨॥ [੧੩]ਬਨੰ ਨਿਰਜਨੰ ਦੇਖ ਕੈ ਕੈ ਅਪਾਰੰ ॥ ਬਨੰਬਾਸ ਜਾਨਯੋ ਦਯੋ ਰਾਵਣਾਰੰ ॥ [੧੪]ਰੁਰੋਦੰ ਸੁਰ ਉਚੰ ਪਪਾਤੰਤ ਪ੍ਰਾਨੰ ॥ ਰਣੰ ਜੇਮ ਵੀਰੰ ਲਗੇ ਮਰਮ ਬਾਨੰ ॥੭੨੩॥ [੧੫]ਸੁਨੀ ਬਾਲਮੀਕੰ ਸ੍ਰੁਤੰ ਦੀਨ ਬਾਨੀ ॥ ਚਲਯੋ ਚਉਕ ਚਿੱਤੰ ਤਜੀ ਮੋਨ ਧਾਨੀ ॥ [੧੬]ਸੀਆ ਸੰਗਿ ਲੀਨੇ ਗਯੋ ਧਾਮ ਆਪੰ ॥ ਮਨੰ ਬੱਚ ਕਰਮੰ ਦੁਰਗਾ ਜਾਪ ਜਾਪੰ ॥੭੨੪॥

[੧੭]ਭਯੋ ਏਕ ਪੁੱਤ੍ਰੰ ਤਹਾਂ ਜਾਨਕੀ ਤੇ ॥ ਮਨੋ ਰਾਮ ਕੀਨੋ ਦੁਤੀ ਰਾਮ ਤੇ ਲੈ ॥
[੧੮]ਵਹੈ ਚਾਰ ਚਿਹਨੰ ਵਹੈ ਉੱਗ੍ਰ ਤੇਜੰ ॥ ਮਨੋ ਅੱਪ ਅੰਸੰ ਦੁਤੀ ਕਾਢਿ ਭੇਜੰ ॥੭੨੫॥
[੧੯]ਦੀਯੋ ਏਕ ਪਾਲੰ ਸੁ ਬਾਲੰ ਰਿਖੀਸੰ ॥ ਲਸੈ ਚੰਦ੍ਰ ਰੂਪੰ ਕਿਧੋ ਦਯੋਸ ਈਸੰ ॥
[੨੦]ਗਯੋ ਏਕ ਦਿਵਸੰ ਰਿਖੀ ਸੰਧਿਯਾਨੰ ॥ ਲਯੋ ਬਾਲ ਸੰਗੰ ਗਈ ਸੀਅ ਨਾਨੰ ॥੭੨੬॥
[੨੧]ਰਹੀ ਜਾਤ ਸੀਤਾ ਮਹਾਂ ਮੋਨ ਜਾਗੇ ॥ ਬਿਨਾ ਬਾਲ ਪਾਲੰ ਲਖਯੋ ਸੋਕੁ ਪਾਗੇ ॥
[੨੨]ਕੁਸਾ ਹਾਥ ਲੈ ਕੈ ਰਚਯੋ ਏਕ ਬਾਲੰ[ਅ] ॥ ਤਿਸੀ ਰੂਪ ਰੰਗੰ ਅਨੂਪੰ ਉਤਾਲੰ ॥੭੨੭॥
[੨੩]ਫਿਰੀ ਨਾਇ ਸੀਤਾ ਕਹਾ ਆਨ ਦੇਖਯੋ ॥ ਉਹੀ ਰੂਪ ਬਾਲੰ ਸੁਪਾਲੰ ਬਸੇਖਯੋ ॥
[੨੪]ਕ੍ਰਿਪਾ ਮੋਨ ਰਾਜੰ ਘਨੀ ਜਾਨ ਕੀਨੋ ॥ ਦੁਤੀ ਪੁਤ੍ਰ ਤਾ ਤੇ ਕ੍ਰਿਪਾ ਜਾਨ ਦੀਨੋ ॥੭੨੮॥

[੨੫]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਦੁਇ ਪੁਤ੍ਰ ਉਤਪੰਨੇ ਧਿਆਉ ਸਮਾਪਤੰ ॥੨੧॥

---

ੳ ਗੁਝ ਵਿਚਾਰ ਪ੍ਰਸ਼ਨ ਹੈ ਕਿ ਸੀਤਾ ਨੂੰ ਬਣਬਾਸ ਰਾਮ ਵੱਲੋਂ ਕਿਉਂ ਦਿੱਤਾ ਗਿਆ ? ਉੱਤਰ ਇਕ ਲੇਖ ਹੈ ਕਿ ਇਕ ਧੋਬੀ ਦੀ ਇਸਤ੍ਰੀ ਉਸ ਦੇ ਪੁਛੇ ਬਿਨਾਂ ਘਰੋਂ ਚਲੀ ਗਈ ਸੀ ਜੋ ਉਸ ਨੂੰ ਮੁੜਕੇ ਆਈ ਨੂੰ ਘਰ ਨਹੀਂ ਸੀ ਅੰਦਰ ਆਉਣ ਦਿੰਦਾ । ਉਹ ਕਹਿੰਦਾ ਕਿ ਮੈਂ ਰਾਮਚੰਦਰ ਨਹੀਂ ਜੋ ਗਿਆਰਾਂ ਮਹੀਨੇ ਸੀਤਾ ਨੂੰ ਰੌਣ ਪਾਸ ਰਹਿਣ ਉਪਰੰਤ ਘਰ ਲੈ ਆਇਆ ਸੀ, ਮੈਂ ਤਾਂ ਤੈਨੂੰ ਇਕ ਰਾਤ ਬਾਹਰ ਰਹਿਣ ਵਾਲੀ ਨੂੰ ਵੀ ਘਰ ਨਹੀਂ ਰਖਾਂਗਾ। ਦੂਜੀ ਉਦਾਹਰਣ ਇਹ ਕਿ ਗੋਲੀ ਦੇ ਪੁੱਛਣ ਤੇ ਸੀਤਾ ਨੇ ਰਾਵਣ ਦੀ ਤਸਵੀਰ ਬਣਾਕੇ ਦੱਸੀ, ਜਿਸ ਨੂੰ ਵੇਖਕੇ ਰਾਮ ਨੇ ਸ਼ੰਕਾ ਕੀਤੀ ਕਿ ਇਸ ਨੂੰ ਰਾਵਣ ਦਿੱਲੋਂ ਭੁੱਲਿਆ ਨਹੀਂ ਜੋ ਸੀਤਾ ਜਿਹੀ ਪਵਿੱਤਰ ਆਤਮਾ ਨੂੰ ਦੂਸ਼ਤ ਕਰਦੀਆਂ ਹਨ । ਤੀਜੀ ਅਸਲ ਗੱਲ ਬਾਲਮੀਕ ਜੀ ਲਿਖਦੇ ਹਨ ਕਿ ਇਕ ਦਿਨ ਰਾਮ ਜੀ ਨੇ ਸਭਾ ਇਕਤ੍ਰ ਵਿਚ ਪ੍ਰਸ਼ਨ ਕੀਤਾ ਆਪਣੇ ਮੁਖੀ ਸਭਾ ਵਿਚ ਕਿ ਦਸੋ ਮੇਰੇ ਖਿਲਾਫ਼ ਪਬਲਿਕ ਨੂੰ ਕੋਈ ਇਤਰਾਜ ਤਾਂ ਨਹੀਂ ਤਾਂ ਸਭ ਨੇ ਕਿਹਾ ਕਿ ਸਾਰੀ ਰਿਆਇਆ । ਆਪ ਤੋਂ ਪ੍ਰਸੰਨ ਹੈ ਆਪ ਤੇ ਕਿਸੇ ਨੂੰ ਕੋਈ ਗਿਲਾ ਹੋ ਹੀ ਨਹੀਂ ਸਕਦਾ । ਪਰ ਇਕ ਦੀਵਾਨ ਨੇ ਸਭਾ ਵਿਚ ਨੇਤ੍ਰ ਨੀਵੇਂ ਕਰਕੇ ਕਿਹਾ ਕੇ ਇਕ ਇਹ ਚਰਚਾ ਸੁਣੀ ਜਾਂਦੀ ਹੈ ਕਿ ਜਿਸ ਸੀਤਾ ਨੂੰ ਰਾਵਣ ਬਗਲ ਵਿਚ ਚੁੱਕਕੇ ਲੈ ਗਿਆ ਸੀ ਉਹ ਰਾਮ ਜੀ ਨੇ ਮੁੜ ਕੇ ਆਪਣੇ ਘਰ ਕਿਵੇਂ ਵਸਾ ਲਈ । ਜਿਸ ਗੱਲ ਨੂੰ ਸੁਣਕੇ ਰਾਮਚੰਦਰ ਆਪਣੀ ਨਿੰਦਾ ਦੀ ਚਰਚਾ ਸਮਝਕੇ ਹੁਕਮ ਵਿਚ ਰੋਕ ਪਾਉਣ ਤੋਂ ਅਸਮਰਥ ਸੀ ਜੋ ਮਜਬੂਰ ਹੋ ਕੇ ਸੀਤਾ ਨੂੰ ਜੰਗਲ ਵਿਚ ਛੱਡਕੇ ਰੋਂਦਾ ਹੋਇਆ ਵਾਪਸ ਆ ਗਿਆ । ਜਾਣਕੇ ਆਤਮ ਬਲ ਠੀਕ ਹੈ ਜੋ ਗੁਰ ਦੇਵ ਨੇ ਲਿਖਿਆ ਹੈ ।

ਅ ਇਥੇ ਇਹ ਵੀ ਵਿਚਾਰ ਯੋਗ ਜ਼ਰੂਰੀ ਹੈ ਜਦੋਂ ਕਿ ਕਈ ਲਿਖਾਰੀ ਆਪਣੇ ਮਨ ਦੀ ਅਵਸਥਾ ਅਨੁਸਾਰ ਲੇਖ ਲਿਖਕੇ ਸੀਤਾ ਦੇ ਜੌੜੇ ਦੇ ਪੁੱਤਰ ਜਨਮ ਲਿਖਦੇ ਹਨ । ਨਹੀਂ; ਸੀਤਾ ਜੀ ਰਿਸ਼ੀ ਦੇ ਸਪੁਰਦ ਕਰਕੇ ਨਾਉਣ ਚਲੇ ਗਏ ਫਿਰ ਫੁਰਨਾ ਹੋਇਆ ਕਿ ਰਿਸ਼ੀ ਜੀ ਸਮਾਧੀ ਵਿਚ ਚਲੇ ਗਏ ਤਾਂ ਬੱਚੇ ਨੂੰ ਕੋਈ ਜਾਨਵਰ ਨਾ ਚੁਕ ਲੈ ਜਾਵੇ । ਜਿਸ ਲਈ ਰਿਸ਼ੀ ਦੀ ਸਮਾਧੀ ਸਮੇਂ ਉਹ ਬੱਚੇ ਚੁਕ ਲੈ ਗਈ । ਪ੍ਰੰਤੂ ਪਿਛੋ ਸਮਾਧੀ ਖੁਲਣ ਤੇ ਰਿਸ਼ੀ ਜੀ ਨੇ ਆਪਣੀ ਸਪੁਰਦ ਦਾਰੀ ਦੀ ਕੁਤਾਹੀ ਜਾਣਕੇ ਆਤਮ ਬਲ ਦੇ ਨਾਲ ਦੂਜੇ ਬੱਚੇ ਦੀ ਰਚਨਾ ਕਰਨਾ ਹੀ ਠੀਕ ਹੈ— ਜੋ ਗੁਰਦੇਵ ਨੇ ਲਿਖਿਆ ਹੈ॥

੧ ਉਧਰ ਰਾਵਣ ਦੇ ਵੈਰੀ ਰਾਮ ਵਲ ਗੱਲ ਚਲੀ ਜੋ ਸੀਤਾ ਨੇ ਕਹੀ ਉਹ ਕਥਾ ਸੁਧਾਰਦੇ ਹਾਂ ।

੨ ਸੀਤਾ ਨੇ ਰਾਮ ਨੂੰ ਕਿਹਾ ਕਿ ਇਕ ਇਹੋ ਜਿਹਾ ਬਾਗ ਲਗਾਉ ਜਿਸ ਦੀ ਸੋਭਾ ਇੰਦਰ ਨੇ ਨੰਦਨੀ ਬਾਗ ਦੀ ਸੁੰਦਰਤਾ ਨੂੰ ਮਾਤ ਕਰੇ ॥੭੧੭॥

੩ ਜਦੋਂ ਇਹ ਗੱਲ ਸੀਤਾ ਦੀ ਧਰਮ ਦੇ ਧਾਮ-ਰਾਮ ਨੇ ਸੁਣੀ ਤਾਂ ਇਕ ਬਾਗ ਦੀ ਰਚਨਾ ਕਰ ਦਿੱਤੀ ਜਿਸ ਦੀ ਮਹਾਨ ਸੁੰਦਰ ਸੋਭਾ ਸੀ ।

੪ ਮਣੀਆਂ ਜੜੇ ਬਸਤਰ, ਹੀਰਿਆਂ ਜੜਤ ਪਸਤਰ ਬੇਅੰਤ ਜਿਸ ਨੂੰ ਵੇਖਕੇ ਇੰਦਰ ਦਾ ਨੰਦਨੀ ਬਾਗ ਵੀ ਫਿਕਾ ਪੈ ਜਾਂਦਾ ਸੀ ਜਿਸ ਨੂੰ ਉਸ ਵੱਲ ਜਾਣ ਪੱਥ (ਰਸਤਾ) ਹੀ ਭੁੱਲ ਜਾਂਦਾ ਸੀ ॥੭੧੮॥

੫ ਹੀਰੇ ਮੋਤੀਆਂ ਦੇ ਹਾਰ ਸੋਭਾ ਦੇ ਰਹੇ ਸਨ। ਸਾਰੇ ਦੇਵੀ ਦੇਵਤੇ ਉਸ ਬਾਗ ਨੂੰ ਦੂਜਾ ਸਵਰਗ ਮੰਨਦੇ ਸਨ ।

੬ ਸੀਤਾ ਨੂੰ ਨਾਲ ਲੈ ਕੇ ਰਾਮ ਉਸ ਬਾਗ ਵਿਚ ਚਲੇ ਗਏ ਅਤੇ ਜੋ ਦਾਸੀਆਂ ਸਨ ਉਹ ਵੀ ਸਾਰੀਆਂ ਨਾਲ ਲੈ ਗਏ ॥੭੧੯॥

੭ ਉਸ ਮਹਾਨ ਸੁੰਦਰ ਥਾਂ ਦੇ ਵਿਚ ਇਕ ਇਸ ਲਈ ਭੱਵਨ ਬਣਾ ਲਿਆ । ਜਿਸ ਵਿਚ ਰਾਮਚੰਦਰ ਧਰਮ ਦੇ ਧਾਮ ਨੇ ਆਪਣੀ ਆਰਾਮ ਲਈ ਰਿਹਾਇਸ਼ ਬਣਾ ਲਈ ।

੮ ਉਥੇ ਸੀਤਾ ਨਾਲ ਖੁਸ਼ੀਆਂ ਦੇ ਸੁਖ ਵਿਚਾਰਾਂ ਤੇ ਭੋਗ ਕੀਤੇ। ਜਿਹੋ ਜਿਹਾ ਜਿਸ ਵੇਲੇ ਸਮਾ ਹੁੰਦਾ ਸੀ ਉਸੇ ਤਰ੍ਹਾਂ ਦੇ ਸੰਜੋਗ ਵਰਤੇ ॥੭੨੦॥

੯ ਸੀਤਾ ਨੂੰ ਗਰਭ ਠਹਿਰ ਗਿਆ ਜੋ ਸਾਰੀਆਂ ਇਸਤਰੀਆਂ ਤੱਕ ਇਹ ਗੱਲ ਸੁਣਾਈ ਦੇ ਗਈ । ਉਪਰੰਤ ਇਕ ਦਿਨ ਸੀਤਾ ਨੇ ਰਾਮ ਜੀ ਨੂੰ ਆਪਣੇ ਵਿਚਾਰ ਕਹੇ ।

੧੦ ਕਿ ਮੇਰਾ ਚਿੱਤ ਚਾਹੁੰਦਾ ਹੈ ਕਿ ਜੰਗਲ-ਜੰਗਲ ਜਾ ਕੇ ਤੀਰਥ ਯਾਤਰਾ ਕਰਾਂ ਐ ਨਾਥ ਮੈਨੂੰ ਯਾਤਰਾ ਕਰਵਾ ਦੇਵੋ । ਐ ਮੇਰੇ ਪ੍ਰਾਣਾਂ ਤੋਂ ਪਿਆਰੇ ਮੇਰਾ ਹੁਣ ਇਹ ਵੀ ਕੰਮ ਪੂਰਾ ਕਰ ਦਿਉ ॥੭੨੧॥

੧੧ ਰਾਮਚੰਦਰ ਨੇ ਸੁਮਿਤ੍ਰਾ ਦੇ ਪੁੱਤਰ ਲਛਮਣ ਨੂੰ ਨਾਲ ਭੇਜ ਦਿੱਤਾ ਅਤੇ ਸੀਤਾ ਨੇ ਉਸ ਦੇ ਨਾਲ ਜਾਣ ਲਈ ਆਗਿਆ ਦੇ ਦਿੱਤੀ ।

੧੨ ਲਛਮਣ ਨੂੰ ਜੰਗਲ ਵਿਚ ਛੱਡ ਆਉਣ ਲਈ ਕਹਿ ਦਿੱਤਾ ਪਰ ਸੀਤਾ ਨੂੰ ਨਹੀਂ ਦੱਸਿਆ ਇਸ ਲਈ ਲਛਮਣ ਰਥ ਵਿਚ ਬਹਾਕੇ ਸੀਤਾ ਨੂੰ ਉਥੇ ਲੈ ਗਿਆ ਜਿਥੇ ਬੜੇ ਸੰਘਣੇ ਸਾਲ ਤੇ ਤਮਾਲ ਦੇ ਬੜੇ ਉਚੇ ਡਰਾਉਣੇ ਰੁਖ ਸਨ । ਉਥੇ ਸੀਤਾ ਨੂੰ ਇਕੱਲੀ ਨੂੰ ਛੱਡ ਕੇ ਵਾਪਸ ਆ ਗਿਆ ॥੭੨੨

੧੩ ਜਿਥੇ ਕੋਈ ਇਸਤਰੀ ਪੁਰਸ਼ ਜਨ ਵਿਖਾਈ ਨਹੀਂ ਸੀ ਦਿੰਦਾ। ਜਿਸ ਨੂੰ ਵੇਖ ਕੇ ਸੀਤਾ ਸਮਝ ਗਈ ਕਿ ਮੈਨੂੰ ਰਾਮ ਨੇ ਬਨਬਾਸ ਦੇ ਦਿੱਤਾ ਹੈ ਰਾਵਣ ਦੇ ਵੈਰੀ ਨੇ ।

੧੪ ਲਛਮਣ ਦੇ ਸੀਤਾ ਨੂੰ ਜੰਗਲ ਬੀਆਬਾਨ ਵਿਚ ਇਕੱਲੀ ਨੂੰ ਛੱਡਕੇ ਵਾਪਸ ਮੁੜਨ ਉਪਰੰਤ ਭਿਆਨਕ ਥਾਂ ਤੋਂ ਘਬਰਾ ਕੇ ਬੜੀ ਉਚੀ ਕੂਕ ਮਾਰਕੇ ਸੀਤਾ ਬੇਹੋਸ਼ ਹੋ ਕੇ ਇਉਂ ਧਰਤੀ ਤੇ ਜਾ ਪਈ ਜਿਵੇਂ ਯੁੱਧ ਦੇ ਵਿਚ ਕੋਈ ਸੂਰਮਾ ਸ਼ਸਤਰ ਦਾ ਘਾਉ ਖਾ ਕੇ ਡਿੱਗਦਾ ਹੈ ॥੭੨੩॥

੧੫ ਸੀਤਾ ਬੇਹੋਸ਼ ਹੋ ਕੇ ਡਿੱਗ ਪਈ ਪਰ ਉਸ ਦੀ ਉੱਚੀ ਕੂਕ ਸ੍ਰੀ ਬਾਲਮੀਕ ਜੀ ਤੱਕ ਪਹੁੰਚ ਗਈ । ਉਸ ਨੇ ਆਪਣਾ ਤਪ ਸਥਾਨ ਛੱਡਕੇ ਜਿਧਰੋਂ ਆਵਾਜ਼ ਆਈ ਉਧਰ ਨੂੰ ਤੁਰ ਪਿਆ ।

੧੬ ਜੋ ਸੀਤਾ ਨੂੰ ਨਾਲ ਲੈ ਕੇ ਆਪਣੇ ਸਥਾਨ ਤੇ ਚਲਾ ਗਿਆ ਅਤੇ ਆਪਣੇ ਮਨ ਕਰਮ ਕਰਕੇ ਉਸ ਨੂੰ ਸੱਚੀ ਦੇਵੀ ਪੁਤਰੀ ਕਹਿ ਕੇ ॥੭੨੪॥

੧੭ ਜਿਥੇ ਜਾ ਕੇ ਸੀਤਾ ਦੇ ਇਕ ਪੁੱਤਰ ਹੋਇਆ । ਜੋ ਐਸਾ ਸੀ ਜਿਵੇਂ ਰਾਮ ਤੋਂ ਲੈ ਕੇ ਦੂਜਾ ਰਾਮ ਬਣਾਇਆ ਹੋਵੇ।

੧੮ ਉਹੋ ਜਿਹੇ ਹੀ ਚੱਕਰ ਚਿੰਨ ਤੇ ਉਹੋ ਜਿਹਾ ਹੀ ਤੇਜ ਪ੍ਰਤਾਪ। ਜਾਣੋਂ ਰਾਮ ਨੇ ਆਪਣੀ ਹੀ ਇਕ ਅੰਸ ਤੋਂ ਦੂਜੀ ਕੱਢ ਕੇ ਭੇਜ ਦਿੱਤੀ ਹੈ ॥੭੨੫॥

੧੯ ਰਿਸ਼ੀ ਨੇ ਸੀਤਾ ਨੂੰ ਇੱਕ ਪਾਲਣਾ (ਝੂਲਾ) ਬਚੇ ਨੂੰ ਪਾਉਣ ਲਈ ਦਿੱਤਾ ਸੀ । ਬਾਲ ਦਾ ਮੁਖ ਇਉਂ ਲਿਸ਼ਕਦਾ ਸੀ ਜਿਵੇਂ ਚੰਦ੍ਰਮਾਂ ਜਾਂ ਸੂਰਜ ਹੀ ਹੈ ।

੨੦ ਇਕ ਦਿਨ ਰਿਖੀ ਸੀ ਧਿਆਨ ਵਿਚ ਜੁੜੇ ਬੈਠੇ ਸਨ । ਸੀਤਾ ਬਾਲ ਨੂੰ ਨਾਲ ਲੈ ਕੇ ਨਦੀ ਉਪਰ ਨਾਉਣ ਲਈ ਚਲੀ ਗਈ ॥੭੨੬॥

੨੧ ਜਦੋਂ ਸੀਤਾ ਚਲੀ ਗਈ ਪਿਛੋਂ ਮਹਾਂ ਮੁਨੀ ਜੀ ਦੀ ਸਮਾਧੀ ਖੁੱਲੀ । ਉਸ ਨੇ ਜਦੋਂ ਪਾਲਣਾਂ ਝੂਲਾ ਬਾਲਕ ਤੋਂ ਬਿਨਾਂ ਖਾਲੀ ਵੇਖਿਆ ਤਾਂ ਚਿੰਤਾ ਵਿਚ ਪੈ ਗਏ ।

੨੨ ਉਸੇ ਵੇਲੇ ਕੁਸਾ ਹੱਥ ਵਿਚ ਲੈ ਕੇ ਇਕ ਹੋਰ ਬਾਲਕ ਬਣਾ ਦਿੱਤਾ ਜਿਸ ਦਾ ਉਹੀ ਰੂਪ ਤੇ ਉਹੀ ਪਹਿਲੇ ਬਾਲ ਵਾਲਾ ਰੰਗ ਤੇ ਉਜਾਲਾ ਅਤੇ ਕੱਦ ਸੀ ॥੭੨੭॥

੨੩ ਜਿਸ ਵੇਲੇ ਸੀਤਾ ਮੁੜਕੇ ਆਈ ਤਾਂ ਉਸ ਨੇ ਆਕੇ ਕੀ ਵੇਖਿਆ ? ਕਿ ਉਸੇ ਪਹਿਲੇ ਵਾਲਾ ਵਾਲਾ ਰੂਪ ਪਾਲਣੇ ਝੂਲੇ ਵਿਚ ਸੁੰਦਰ ਬਾਲਕ ਪਿਆ ਖੇਡਦਾ ਹੈ ।

੨੪ ਸੀਤਾ ਜੀ ਨੇ ਉਸ ਬਾਲਕ ਨੂੰ ਵੇਖਕੇ ਰਿਸ਼ੀ ਜੀ ਦੀ ਬੜੀ ਕ੍ਰਿਪਾ ਦ੍ਰਿਸ਼ਟੀ ਸਮਝੀ ਰਿਸ਼ੀ ਜੀ ਨੇ ਆਪ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਦੂਜਾ ਬਾਲਕ ਹੋਰ ਦੇ ਦਿੱਤਾ ਹੈ ॥੭੨੮॥

੨੫ ਬਚਿੱਤ੍ਰ ਨਾਟਕ ਰਾਮਾਵਤਾਰ ਸੀਤਾ ਦੇ ਦੋ ਪੁੱਤਰਾਂ ਦਾ ਉਤਪੰਨ ਹੋਣ ਦਾ ਅਧਿਆਇ ਸਮਾਪਤ ਹੈ ॥੨੧॥

ਭੁਜੰਗ ਪ੍ਰਯਾਤ ਛੰਦ ॥ [੧]ਉਤੈ ਬਾਲ ਪਾਲੈ ਇਤੈ ਅਉਧ ਰਾਜੰ ॥ ਬੁਲੇ ਬਿੱਪ ਜਗਯੰ
ਤਜਯੋ ਏਕ ਬਾਜੰ ॥ [੨]ਰਿਪੰ ਨਾਸ ਹੰਤਾ ਦਯੋ ਸੰਗ ਤਾ ਕੇ ॥ ਬਡੀ ਫਉਜ ਲੀਨੇ
ਚਲਯੋ ਸੰਗ ਵਾ ਕੇ ॥੭੨੯॥ [੩]ਫਿਰਯੋ ਦੇਸ ਦੇਸੰ ਨਰੇਸਾਣ ਬਾਜੰ ॥ ਕਿਨੀ ਨਾਹਿ
ਬਾਧਯੋ ਮਿਲੇ ਆਨ ਰਾਜੰ ॥ [੪]ਮਹਾਂ ਉਗ੍ਰ ਧਨਿਯਾਂ ਬਡੀ ਫਉਜ ਲੈ ਕੈ ॥ ਪਰੇ
ਆਨ ਪਾਯੰ ਬਡੀ ਭੇਟ ਦੈ ਕੈ ॥੭੩੦॥ [੫]ਦਿਸਾ ਚਾਰ ਜੀਤੀ ਫਿਰਯੋ ਫੇਰਿ ਬਾਜੀ ॥
ਗਯੋ ਬਾਲਮੀਕੰ ਰਿਖਿ ਸਥਾਨ ਤਾਜੀ ॥ [੬]ਜਬੈ ਭਾਲ ਪਤ੍ਰੰ ਲਵੰ ਛੋਰ ਬਾਚਯੋ ॥
ਬਡੋ ਉਗ੍ਰ ਧੰਨਯਾ ਰਸੰ ਰੁਦ੍ਰ ਰਾਚਯੋ ॥੭੩੧॥ [੭]ਬ੍ਰਿਛੰ ਬਾਜ ਬਾਂਧਯੋ ਲਖਯੋ
ਸਸਤ੍ਰਧਾਰੀ ॥ ਬਡੋ ਨਾਦ ਕੈ ਸਰਬ ਸੈਨਾ ਪੁਕਾਰੀ ॥ [੮]ਕਹਾ ਜਾਤ ਰੇ ਬਾਲ, ਲੀਨੇ
ਤੁਰੰਗੰ ॥ ਤਜੋ ਨਾਹਿ ਯਾ ਕੋ ਸਜੋ ਆਨ ਜੰਗੰ ॥੭੩੨॥ [੯]ਸੁਣਯੋ ਨਾਮ ਜੁੱਧੰ, ਜਬੈ
ਸ੍ਰਉਣ ਸੂਰੰ ॥ ਮਹਾ ਸਸਤ੍ਰ ਸਉਡੀ ਮਹਾਂ ਲੋਹ ਪੂਰੰ ॥ [੧੦]ਹਠੇ ਬੀਰ ਹਾਠੈ, ਸਬੈ
ਸਸਤ੍ਰ ਲੈ ਕੈ ॥ ਪਰਯੋ ਮੱਧਿ ਸੈਣੰ ਬਡੋ ਨਾਦਿ ਕੈ ਕੈ ॥੭੩੩॥ [੧੧]ਭਲੀ ਭਾਂਤ
ਮਾਰੇ ਪਚਾਰੇ ਸੁ ਸੂਰੰ ॥ ਗਿਰੇ ਜੁੱਧ ਜੋਧਾ ਰਹੀ ਧੂਰ ਪੂਰੰ ॥ [੧੨]ਉਠੀ ਸਸਤ੍ਰ ਝਾਰੰ
ਅਪਾਰੰ ਤ ਵੀਰੰ ॥ ਭ੍ਰਮੇ ਰੁੰਡ ਮੁੰਡੰ ਤਨੰ ਤੱਛ ਤੀਰੰ ॥੭੩੪॥ [੧੩]ਗਿਰੇ ਲੁੱਥ ਪੱਥੰ
ਸੁ ਜੁੱਥੰਤ ਬਾਜੀ ॥ ਭ੍ਰਮੇ ਛੂਛ ਹਾਥੀ ਬਿਨਾ ਸੁਆਰ ਤਾਜੀ ॥ [੧੪]ਗਿਰੇ ਸੱਸਤ੍ਰ ਹੀਣੰ
ਬਿਅੱਸਤ੍ਰੰਤ ਸੂਰੰ ॥ ਹਸੇ ਭੂਤ ਪ੍ਰੇਤੰ ਭ੍ਰਮੀ ਗੈਣ ਹੂਰੰ ॥੭੩੫॥ [੧੫]ਘਣੰ ਘੋਰ ਨੀਸਾਣ
ਬੱਜੇ ਅਪਾਰੰ ॥ ਖਹੇ ਵੀਰ ਧੀਰੰ ਉਠੀ ਸੱਸਤ੍ਰ ਝਾਰੰ ॥ [੧੬]ਚਲੇ ਚਾਰ ਚਿਤ੍ਰੰ ਬਚਿਤ੍ਰੰਤ
ਬਾਣੰ ॥ ਰਣੰ ਰੋਸ ਰੱਜੇ ਮਹਾਂ ਤੇਜਵਾਣੰ ॥੭੩੬॥ ਚਾਚਰੀ ਛੰਦ ॥ [੧੭]ਉਠਾਈ ॥
ਦਿਖਾਈ ॥ ਨਚਾਈ ॥ ਚਲਾਈ ॥੭੩੭॥ [੧੮]ਭ੍ਰਮਾਈ ॥ ਦਿਖਾਈ ॥ ਕੰਪਾਈ ॥
ਚਖਾਈ ॥੭੩੮॥ [੧੯]ਕਟਾਰੀ ॥ ਅਪਾਰੀ ॥ ਪ੍ਰਹਾਰੀ ॥ ਸੁਨਾਰੀ ॥੭੩੯॥ [੨੦]ਪ੍ਰਚਾਰੀ ॥
ਪ੍ਰਹਾਰੀ ॥ ਹਕਾਰੀ ॥ ਕਟਾਰੀ ॥੭੪੦॥ [੨੧]ਉਠਾਏ ॥ ਗਿਰਾਏ ॥ ਭਗਾਏ ॥
ਦਿਖਾਏ ॥੭੪੧॥ [੨੨]ਚਲਾਏ ॥ ਪਚਾਏ ॥ ਤ੍ਰਸਾਏ ॥ ਚੁਟਆਏ ॥੭੪੨॥ ਅਣਕਾ
ਛੰਦ ॥ [੨੩]ਜਬ ਸਰ ਲਾਗੇ ॥ ਤਬ ਸਬ ਭਾਗੇ ॥ ਦਲ ਪਤ ਮਾਰੇ ॥ ਭਟ
ਭਟਕਾਰੇ ॥੭੪੩॥ [੨੪]ਹਯ ਤਜ ਭਾਗੇ ॥ ਰਘੁਬਰ ਆਗੇ ॥ ਬਹੁ ਬਿਧ ਰੋਵੈਂ ॥ ਸਮੁਹਿ
ਨ ਜੋਵੈਂ ॥੭੪੪॥ [੨੫]ਲਵ ਅਰ ਮਾਰੇ ॥ ਤਵ ਦਲ ਹਾਰੇ ॥ ਦ੍ਵੈ ਸਿਸ ਜੀਤੇ ॥
ਨਹ ਭਯ ਭੀਤੇ ॥੭੪੫॥ [੨੬]ਲਛਮਨ ਭੇਜਾ ॥ ਬਹੁ ਦਲ ਲੇ ਜਾ ॥ ਜਿਨ ਸਿਸ ਮਾਰੂ ॥
ਮੋਹਿ ਦਿਖਾਰੂ ॥੭੪੬॥ [੨੭]ਸੁਣ ਲਹੁ ਭ੍ਰਾਤੰ ॥ ਰਘੁਬਰ ਬਾਤੰ ॥ ਸਜ ਦਲ ਚੱਲਯੋ ॥

੧ ਭੁਜੰਗ ਪ੍ਰਯਾਤ ਛੰਦ ॥ ਉਧਰ ਤਾਂ ਸੀਤਾ ਬਾਲਕਾਂ ਨੂੰ ਪਾਲ ਰਹੀ ਹੈ। ਇਧਰ ਰਾਮ ਚੰਦਰ ਨੇ ਸੰਸਾਰ ਤੋਂ ਉਪਰਾਮ ਹੋ ਕੇ ਆਖਰੀ ਅਸਮੇਧ ਜਗ ਦੀ ਰਚਨਾ ਕਰ ਲਈ। ਬ੍ਰਾਹਮਣ ਬੁਲਾ ਲਏ ਤੇ ਜਗ ਵਾਸਤੇ, ਜੈਤ ਪੱਤਰ ਬੰਨ ਕੇ ਇਕ ਘੋੜਾ ਛੱਡ ਦਿੱਤਾ।

੨ ਦੁਸ਼ਮਣਾਂ ਦੇ ਵੈਰੀ (ਸ਼ਤਰੂਘਨ) ਨੂੰ ਘੋੜੇ ਦੇ ਨਾਲ ਭੇਜ ਦਿੱਤਾ। ਜੋ ਬਹੁਤ ਸਾਰੀ ਫੌਜ ਲੈ ਕੇ ਉਸ ਘੋੜੇ ਦੇ ਪਿਛੇ ਹੋ ਗਿਆ ॥੭੨੯॥

੩ ਘੋੜੇ ਦੇ ਪਿਛੇ ਅਨੇਕਾਂ ਦੇਸ਼ਾਂ ਦਿਸ਼ਾਂਤ੍ਰਾਂ ਵਿਚ ਘੁੰਮੇ ਰਾਜੇ ਘੋੜੇ ਨੂੰ ਲੈ ਕੇ ਪਰ ਕਿਸੇ ਨੇ ਵੀ ਘੋੜੇ ਨੂੰ ਫੜ ਕੇ ਨਾ ਬੰਨਿਆ, ਭੇਟਾਵਾਂ ਲੈ ਕੇ ਸਾਰੇ ਆ ਮਿਲੇ ਰਾਜੇ।

੪ ਜਿਹੜੇ ਬੜੇ ਧਨੁੱਖਧਾਰੀ ਸਨ ਬਹੁਤ ਸਾਰੀ ਫੌਜ ਲੈ ਕੇ ਆ ਕੇ ਸ਼ਰਨ ਲੈ ਲਈ ਬੜੀਆਂ ਭੇਟਾਵਾਂ ਦੇ ਕੇ ॥੭੩੦॥

੫ ਚਾਰੇ ਪਾਸੇ ਜਿੱਤ ਲਏ, ਘੋੜਾ ਵਾਪਸ ਮੁੜ ਪਿਆ ਤੇ ਰਿਖੀ ਬਾਲਮੀਕ ਦੇ ਸਥਾਨ ਤੇ ਚਲਾ ਗਿਆ।

੬ ਜਿਸ ਵੇਲੇ ਘੋੜੇ ਦੇ ਮੱਥੇ ਤੇ ਸੁਨਹਿਰੀ ਜੀਤ ਪੱਤਰ ਲਊ ਨੇ ਸਾਰਾ ਪੜਿਆ। ਉਸ ਨੇ ਇਕ ਬੜਾ ਸਾਰਾ ਧਨੁੱਖ ਚੁੱਕ ਲਿਆ ਅਤੇ ਕ੍ਰੋਧ ਵਿਚ ਭਰ ਗਿਆ ॥੭੩੧॥

੭ ਲਊ ਨੇ ਫੜ ਕੇ ਬਿਰਛ ਨਾਲ ਘੋੜਾ ਬੰਨ ਦਿੱਤਾ, ਤੇ ਰਾਮ ਦੀ ਸ਼ਸਤਰਧਾਰੀ ਸੈਨਾ ਨੇ ਵੇਖ ਲਿਆ। ਬੜੀ ਉੱਚੀ ਅਵਾਜ਼ ਦੇ ਨਾਲ ਸਾਰੀ ਸੈਨਾ ਨੇ ਕਿਹਾ।

੮ ਐ ਬੱਚੇ ! ਕਿਥੇ ਲਈ ਜਾਂਦੇ ਹੋ ਘੋੜੇ ਨੂੰ ? ਜਾਂ ਇਸ ਨੂੰ ਛੱਡ ਦਿਉ ਨਹੀਂ ਆ ਕੇ ਯੁੱਧ ਕਰੋ ॥੭੩੨॥

੯ ਜਿਸ ਵੇਲੇ ਲਊ ਨੇ ਯੁੱਧ ਦਾ ਨਾਮ ਸੁਣਿਆ ਅਤੇ ਸਾਰੇ ਯੁੱਧ ਲਈ ਤਿਆਰ ਸੂਰਮੇ ਵੇਖੇ। ਮਹਾਨ ਸ਼ਸਤਰਧਾਰੀ ਤੇ ਹਾਥੀ ਸਾਰੇ ਹਥਿਆਰਾਂ ਨਾਲ ਭਰੇ ਹੋਏ ਲੋਹੇ ਨਾਲ ਮੜੇ ਹੋਏ।

੧੦ ਸਾਰੇ ਹਠੀ ਸੂਰਮੇ ਸ਼ਸਤਰ ਲਈ ਖੜੇ ਹਨ ਤਾਂ ਛਾਲ ਮਾਰ ਕੇ ਸੈਨਾ ਦੇ ਵਿਚ ਜਾ ਧਸਿਆ ਬੜੀ ਉੱਚੀ ਲਲਕਾਰਾ ਮਾਰ ਕੇ ॥੭੩੩॥

੧੧ ਲਊ ਨੇ ਸੂਰਮੇ ਚੰਗੀ ਤਰ੍ਹਾਂ ਮਾਰੇ ਵੰਗਾਰ ਕੇ। ਸੂਰਮੇ ਯੁੱਧ ਦੇ ਵਿਚ ਡਿੱਗ ਗਏ, ਜਿਨਾਂ ਨਾਲ ਧੂਰ ਮਿਟੀ ਧਰਤੀ ਭਰ ਗਈ।

੧੨ ਸ਼ਸਤਰਾਂ ਵਿਚੋਂ ਅੱਗ ਬਰਸ ਉਠੀ ਬੇਅੰਤ ਸੂਰਮੇ ਸ਼ਸਤਰ ਮਾਰਦੇ ਹਨ। ਧਰਤੀ ਸਿਰਾਂ, ਧੜਾਂ ਤੇ ਤੀਰਾਂ ਨਾਲ ਵਿੰਨਿਆ ਜਖਮੀਆਂ ਨਾਲ ਭਰ ਗਈ ਹੈ ਜੋ ਘਾਇਲ ਘੁਮਦੇ ਤੜਫਦੇ ਹਨ ॥੭੩੪॥

੧੩ ਲੋਥਾਂ ਤੇ ਲੋਥਾਂ ਗਿਰੀਆਂ ਪਈਆਂ ਹਨ ਤੇ ਘੋੜਿਆਂ ਦੇ ਝੁੰਡ ਬਿਨਾਂ ਸਵਾਰ ਖਾਲੀ ਘੁਮਦੇ ਹਨ ਤੇ ਇਸੇ ਤਰ੍ਹਾਂ ਹਾਥੀ ਤੇ ਘੋੜੇ।

੧੪ ਸ਼ਸਤਰਾਂ ਤੋਂ ਖਾਲੀ ਹੋ ਕੇ ਡਿੱਗੇ ਪਏ ਹਨ ਸੂਰਮੇ ਕਿ ਸੁਰਤ ਹੋ ਕੇ ਭੂਤ ਪ੍ਰੇਤ ਹੱਸਦੇ ਹਨ ਤੇ ਅਕਾਸ਼ ਵਿਚ ਹੂਰਾਂ ਘੁਮਦੀਆਂ ਹਨ ॥੭੩੫॥

੧੫ ਅਪਾਰ ਹੀ ਬੱਦਲ ਵਾਂਗ ਧੌਂਸੇ ਘੋਰ ਕੇ ਵਜਦੇ ਹਨ। ਧੀਰਜਵਾਨ ਸੂਰਮਿਆਂ ਦੇ ਹਥਿਆਰ ਟਕਰਾਉਂਦੇ ਹਨ। ਜਿਨ੍ਹਾਂ ਵਿਚੋਂ ਸ਼ਸਤਰਾਂ ਦੀ ਧਾਰ ਨਾਲ ਅੱਗ ਝੜਦੀ ਹੈ।

੧੬ ਚਿੱਤਰਕਾਰੀ ਵਾਲੇ ਤੀਰ ਚਲਦੇ ਹਨ ਬਚਿੱਤ੍ਰ ਕਿਸਮ ਦੇ ਤੀਰ ਯੁੱਧ ਦੇ ਵਿਚ ਸੂਰਮੇ ਕ੍ਰੋਧ ਨਾਲ ਰੱਜੇ ਹੋਏ ਮਹਾਂ ਤੇਜ਼ੀ ਨਾਲ ਤੀਰ ਚਲਾਉਂਦੇ ਹਨ ॥੭੩੬॥

੧੭ ਚਾਚਰੀ ਛੰਦ ॥ ਤਲਵਾਰ ਮਿਆਨ ਚੋਂ ਕੱਢ ਕੇ ਫੜੀ ਤੇ ਦਿਖਾਈ ਤੇ ਫੇਰ ਘੁਮਾਈ ਤੇ ਫੇਰ ਚਲਾ ਦਿੱਤੀ ॥੭੩੭॥

੧੮ ਕਿਸੇ ਨੇ ਤਲਵਾਰ ਲੈ ਕੇ ਹੱਥਾਂ ਵਿਚ ਘੁਮਾਈ ਤੇ ਤਾੜ ਕੇ ਵੈਰੀ ਨੂੰ ਦਿਖਾਈ। ਹਲਾ ਕੇ ਵੈਰੀ ਦੇ ਮਾਰਕੇ ਉਸ ਦਾ ਸਵਾਦ ਚਖਾ ਦਿੱਤਾ ॥੭੩੮॥

੧੯ ਇਕਨਾ ਨੇ ਸੁਨਹਿਰੀ ਦਸਤੇ ਵਾਲੀ ਕਟਾਰੀ ਬੜੀ ਤੇਜ਼। ਵੈਰੀ ਦੇ ਮਾਰ ਦਿੱਤੀ ॥੭੩੯॥

੨੦ ਕਿਸੇ ਨੇ ਹੰਕਾਰੀ ਕਿਸੇ ਵੈਰੀ ਨੂੰ ਕਟਾਰੀ ਮਾਰ ਦਿੱਤੀ ਵੰਗਾਰ ਕੇ ॥੭੪੦॥

੨੧ ਕਿਸੇ ਨੇ ਤੀਰ ਚੁਕੇ ਤੇ ਮਾਰ ਕੇ ਡੇਗਾ ਦਿਤੇ ਕਈਆਂ ਨੇ ਦਿਖਾ ਕੇ ਹੀ ਭਜਾ ਦਿੱਤਾ ॥੭੪੧॥

੨੨ ਕਿਸੇ ਨੇ ਤੀਰ ਚਲਾ ਦਿੱਤੇ। ਕਿਸੇ ਨੇ ਲਲਕਾਰ ਕੇ ਡਰਾ ਦਿਤੇ। ਕਿਸੇ ਨੇ ਚੰਗੇ ਨਿਸ਼ਾਨੇ ਢੂੰਡੇ ॥੭੪੨॥

੨੩ ਅਣਕਾ ਛੰਦ ॥ ਜਿਸ ਵੇਲੇ ਲਵ ਕੁਸ਼ ਨੇ ਤੀਰ ਚਲਾਏ ਤਾਂ ਰਾਮ ਦੀ ਸੈਨਾ ਦੇ ਬਹਾਦਰ ਭੱਜ ਗਏ। ਦਲ ਪਤੀ ਮਾਰ ਦਿੱਤੇ ਸੂਰਮੇ ਤੜਫਾ ਦਿੱਤੇ ॥੭੪੩॥

੨੪ ਘੋੜਿਆਂ ਨੂੰ ਛੱਡ ਕੇ ਭੱਜ ਗਏ ਤੇ ਰਾਮ ਚੰਦਰ ਅੱਗੇ ਜਾ ਕੇ ਖੜੇ ਹੋਏ। ਬਹੁਤ ਤਰ੍ਹਾਂ ਰੋਂਦੇ ਹਨ। ਉਪਰ ਨੂੰ ਨੇਤਰ ਨਹੀਂ ਚੁਕਦੇ ॥੭੪੪॥

੨੫ ਵੈਰੀ ਨੇ ਐਸੇ ਤੀਰ ਮਾਰੇ ਕਿ ਸਾਰੇ ਦਲ ਹਰਾ ਦਿੱਤੇ। ਦੋਵੇਂ ਬਾਲਕ ਜਿੱਤ ਗਏ ਹਨ। ਜੋ ਕਿਸੇ ਤੋਂ ਨਹੀਂ ਡਰਦੇ ॥੭੪੫॥

੨੬ ਰਾਮ ਨੇ ਲਛਮਣ ਨੂੰ ਭੇਜਿਆ ਤੇ ਕਿਹਾ ਬਹੁਤ ਸੈਨਾ ਲੈ ਜਾ ॥ ਪਰ ਬੱਚੇ ਮਾਰਨੇ ਨਹੀਂ। ਮੈਨੂੰ ਲਿਆ ਕੇ ਦਿਖਾਉਣੇ ॥੭੪੬॥

੨੭ ਲਛਮਣ ਨੇ ਰਾਮ ਦੀ ਗੱਲ ਸੁਣੀ। ਸੈਨਾ ਸਜਾ ਕੇ ਚਲ ਪਿਆ।

ਜਲ ਥਲ ਹੱਲਯੋ ॥੭੪੭॥ [੧]ਉਠ ਦਲ ਧੂਰੰ ॥ ਨਭ ਝੜ ਪੂਰੰ ॥ [੨]ਚਹੁ ਦਿਸ ਢੂਕੇ ॥ ਹਰਿ ਹਰਿ ਕੂਕੇ ॥੭੪੮॥ [੩]ਬਰਖਤ ਬਾਣੰ ॥ ਥਿਰਕਤ ਜੁਆਣੰ ॥ [੪]ਲਹ ਲਹ ਧੁਜਣੰ ॥ ਖਹ ਖਹ ਭੁਜਣੰ ॥੭੪੯॥ [੫]ਹਸਿ ਹਸਿ ਢੂਕੇ ॥ ਕਸਿ ਕਸਿ ਕੂਕੇ ॥ [੬]ਸੁਣ ਸੁਣ ਬਾਲੰ ॥ ਹਠਿ ਤਜ ਉਤਾਲੰ ॥੭੫੦॥ ਦੋਹਰਾ ॥ [੭]ਹਮ ਨਹੀ ਤਯਾਗਤ ਬਾਜ ਬਰ, ਸੁਣਿ ਲਛਮਨਾ ਕੁਮਾਰ ॥ [੮]ਅਪਨੋ ਭਰ ਬਲ ਜੁੱਧ ਕਰ, ਅਬ ਹੀ ਸੰਕ ਬਿਸਾਰ ॥੭੫੧॥ ਅਣਕਾ ਛੰਦ ॥ [੯]ਲਛਮਨ ਗੱਜਯੋ ॥ ਬਡ ਧਨ ਸੱਜਯੋ ॥ ਬਹੁ ਸਰ ਛੋਰੇ ॥ ਜਣ ਘਣ ਓਰੇ ॥੭੫੨॥ [੧੦]ਉਤ ਦਿਵ ਦੇਖੈਂ ॥ ਧਨੁ ਧਨੁ ਲੇਖੈਂ ॥ ਇਤ ਸਰ ਛੂਟੈਂ ॥ ਮਸ ਕਣ ਤੂਟੈਂ ॥੭੫੩॥ [੧੧]ਭਟ ਬਰ ਗਾਜੈਂ ॥ ਦੁੰਦਭ ਬਾਜੈਂ ॥ ਸਰ ਬਰ ਛੋਰੈਂ ॥ ਮੁਖ ਨਹ ਮੋਰੈਂ ॥੭੫੪॥ [੧੨]ਲਛਮਨ ਬਾਚ ਸਿਸ ਸੋ ॥ ਸ੍ਰਿਣ ਸ੍ਰਿਣ ਲਰਕਾ ॥ ਜਿਨ ਕਰ ਕਰਖਾ ॥ ਦੇ ਮਿਲਿ ਘੋਰਾ ॥ ਤੁਹਿ ਬਲਿ ਥੋਰਾ ॥੭੫੫॥ ਹਠ ਤਜਿ ਅੱਈਯੈ ॥ ਜਿਨ ਸਮੁਹੱਈਯੈ ॥ ਮਿਲਿ ਮਿਲਿ ਮੋ ਕੋ ॥ ਡਰ ਨਹੀਂ ਤੋ ਕੋ ॥੭੫੬॥ [੧੪]ਸਿਸ ਨਹੀ ਮਾਨੀ ॥ ਅਤਿ ਅਭਮਾਨੀ ॥ ਗਹਿ ਧਨੁ ਗੱਜਯੋ ॥ ਦੁਪਗ ਨ ਭੱਜਯੋ ॥੭੫੭॥ ਅਜਬਾ ਛੰਦ ॥ [੧੫]ਰੁੱਧੇ ਰਣ ਭਾਈ ॥ ਸਰ ਝੜ ਲਾਈ ॥ ਬਰਖੇ ਬਾਣੰ ॥ ਪਰਖੇ ਜੁਆਣੰ ॥੭੫੮॥ [੧੬]ਡਿੱਗੇ ਰਣ ਮੱਧੰ ॥ ਅੱਧੋ ਅੱਧੰ ॥ ਕੱਟੇ ਅੰਗੰ ॥ ਰੁੱਝੇ ਜੰਗੰ ॥੭੫੯॥ [੧੭]ਬਾਣਨ ਝੜ ਲਾਯੋ ॥ ਸਰਬ ਰਸਾਯੋ ॥ ਬਹੁ ਅਰ ਮਾਰੇ ॥ ਡੀਲ ਡਰਾਰੇ ॥੭੬੦॥ [੧੮]ਡਿੱਗੇ ਰਣ ਭੂਮੰ ॥ ਨਰ ਬਰ ਘੂਮੰ ॥ ਰੱਜੇ ਰਣ ਘਾਯੰ ॥ ਚੱਕੇ ਚਾਯੰ ॥੭੬੧॥ ਅਪੂਰਬ ਛੰਦ ॥ [੧੯]ਗਣੇ ਕੇਤੇ ॥ ਹਣੇ ਜੇਤੇ ॥ ਕਈ ਮਾਰੇ ॥ ਕਿਤੇ ਹਾਰੇ ॥੭੬੨॥ [੨੦]ਸਬੈ ਭਾਜੇ ॥ ਚਿਤੰ ਲਾਜੇ ॥ ਭਜੇ ਭੈ ਕੈ ॥ ਜੀਯੰ ਲੈ ਕੈ ॥੭੬੩॥ [੨੧]ਫਿਰੇ ਜੇਤੇ ॥ ਹਣੇ ਤੇਤੇ ॥ ਕਿਤੇ ਘਾਏ ॥ ਕਿਤੇ ਧਾਏ ॥੭੬੪॥ [੨੨]ਸਿਸੰ ਜੀਤੇ ॥ ਭਟੰ ਭੀਤੇ ॥ ਮਹਾਂ ਕ੍ਰੁੱਧੰ ॥ ਕੀਯੋ ਜੁੱਧੰ ॥੭੬੫॥ [੨੩]ਦੋਊ ਭ੍ਰਾਤਾ ॥ ਖਗੰ ਖਯਾਤਾ ॥ ਮਹਾਂ ਜੋਧੰ ॥ ਮੰਡੇ ਕ੍ਰੋਧੰ ॥੭੬੬॥ [੨੪]ਤਜੇ ਬਾਣੰ ॥ ਧਨੰ ਤਾਣੰ ॥ ਮਚੇ ਬੀਰੰ ॥ ਭਜੇ ਭੀਰੰ ॥੭੬੭॥ [੨੫]ਕਟੇ ਅੰਗੰ ॥ ਭਜੇ ਜੰਗੰ ॥ ਰਣੰ ਰੁੱਝੇ ॥ ਨਰੰ ਜੁੱਝੇ ॥੭੬੮॥ [੨੬]ਭਜੀ ਸੈਨੰ ॥ ਬਿਨਾ ਚੈਨੰ ॥ ਲਛਨ ਬੀਰੰ ॥ ਫਿਰਯੋ ਧੀਰੰ ॥੭੬੯॥ [੨੭]ਇਕੈ ਬਾਣੰ ॥ ਰਿਪੰ ਤਾਣੰ ॥ ਹਣਯੋ ਭਾਲੰ ॥ ਗਿਰਯੋ ਤਾਲੰ ॥੭੭੦॥

ਇਤਿ ਲਛਮਨ ਬੱਧਹਿ ਸਮਾਪਤੰ ॥

੧ ਲਛਮਣ ਦੀ ਚੜ੍ਹਤ ਤੋਂ ਧਰਤੀ ਪਹਾੜ ਤੇ ਸਮੁੰਦਰ ਕੰਬ ਗਏ ॥੭੪੭॥
੨ ਫੌਜ ਦੇ ਪੈਰਾਂ ਨਾਲ ਮਿੱਟੀ ਉਡੀ। ਅਕਾਸ਼ ਝੜੀ ਦੇ ਬਦਲਾ ਵਾਂਗੂ ਢਲਾ ਦਿੱਤਾ। ਚਾਰੇ ਪਾਸੇ ਤੋਂ ਅੱਗੇ ਜਾ ਢੁਕੇ ਤੇ ਮੂੰਹੋਂ ਡਰਦੇ ਹਰਿ ਹਰਿ ਕਰਦੇ ਹਨ ॥੭੪੮॥
੩ ਤੀਰ ਬਰਸਦੇ ਹਨ ਜੋ ਜੁਆਨਾਂ ਦੇ ਪੈਰ ਹਿਲਾਉਂਦੇ ਜਾਂਦੇ ਹਨ।
੪ ਝੰਡੀਆਂ ਲਹ-ਲਹ ਕਰਕੇ ਹਵਾ ਨਾਲ ਹਿਲਦੀਆਂ ਹਨ। ਜੁਆਨਾਂ ਦੀਆਂ ਬਾਹਾਂ ਨਾਲ ਬਾਹਾਂ ਖਹਿੰਦੀਆਂ ਹਨ ॥੭੪੯॥
੫ ਰਾਮਚੰਦਰ ਦੇ ਸੂਰਮੇ ਹੱਸਿ-ਹੱਸਿ ਕੇ ਬਾਲਾਂ ਦੇ ਨੇੜੇ ਢੁਕ ਕੇ ਉਚੀ ਉਚੀ ਬੋਲ ਕੇ ਕਹਿੰਦੇ ਹਨ ਕਿ ਬਾਲਕੋ ਸਾਡੀ ਗੱਲ ਸੁਣੋ।
੬ ਝਟਪਟ ਹੱਠ ਛੱਡ ਦਿਉ ॥੭੫੦॥
੭ ਦੋਹਰਾ ॥ ਬਾਲਕ ਕਹਿੰਦੇ ਹਨ, ਅਸੀਂ ਨਹੀਂ ਛੱਡਦੇ ਇਹ ਘੋੜਾ ਐ ਲਛਮਣ ਕੁਮਾਰ ਸਾਡੀ ਇਹ ਗੱਲ ਸੁਣ ਲੈ।
੮ ਤੂੰ ਆਪਣਾ ਸਾਰਾ ਜ਼ੋਰ ਲਾਕੇ ਯੁੱਧ ਕਰ ਆਪਣੀ ਸਾਰੀ ਸੰਕਾ ਲਾਹ ਕੇ ॥੭੫੧॥
੯ ਅਣਕਾ ਛੰਦ ॥ ਇਹ ਸੁਣਕੇ ਲਛਮਣ ਗਰਜਿਆ ਤੇ ਬੜੇ ਜ਼ੋਰ ਨਾਲ ਕਮਾਣ ਖਿੱਚੀ। ਬਹੁਤ ਸਾਰੇ ਤੀਰ ਛੱਡ ਦਿੱਤੇ ਜਿਵੇਂ ਬੇਅੰਤ ਗੜੇ ਡਿੱਗਦੇ ਹਨ ॥੭੫੨॥
੧੦ ਉਤੇ ਦੇਵਤੇ ਵੇਖਦੇ ਹਨ ਅਤੇ ਧੰਨ-ਧੰਨ ਕਹਿੰਦੇ ਹਨ। ਇਧਰ ਤੀਰ ਨਿਕਲਦੇ ਹਨ ਜੋ ਮਾਸ ਦੀਆਂ ਬੋਟੀਆਂ ਕੱਟੀ ਜਾਂਦੇ ਹਨ ॥੭੫੩॥
੧੧ ਸ੍ਰੇਸ਼ਟ ਸੂਰਮੇ ਗਜਦੇ ਹਨ। ਧੌਂਸੇ ਵਜਦੇ ਹਨ ਤੀਰਾਂ ਦੀ ਵਾਰਸ਼ ਹੋ ਰਹੀ ਹੈ। ਕੋਈ ਮੂੰਹ ਪਿਛੇ ਨੂੰ ਨਹੀਂ ਕਰਦਾ ॥੭੫੪॥
੧੨ ਲਛਮਣ ਕਹਿੰਦਾ ਹੈ ਬੱਚਿਆਂ ਨੂੰ- ਐ ਲੜਕਿਓ ! ਮੇਰੀ ਗੱਲ ਸੁਣੋ। ਮੇਰੀ ਸ਼ਰਨ ਵਿਚ ਆ ਜਾਉ। ਯੁੱਧ ਨਾ ਕਰੋ। ਘੋੜਾ ਦੇ ਕੇ ਮੈਨੂੰ ਆ ਕੇ ਮਿਲ ਪਉ। ਤੁਸੀਂ ਅਜੇ ਬੱਚੇ ਹੋ ਯੁੱਧ ਕਰਨ ਲਈ ਅਜੇ ਬਲ ਥੋੜਾ ਹੈ ॥੭੫੫॥
੧੩ ਜਿਦ ਛੱਡ ਕੇ ਮੇਰੇ ਕੋਲ ਆ ਜਾਉ। ਸਾਹਮਣੇ ਹੋ ਕੇ ਟਕਰ ਨਾ ਲਵੋ। ਮੈਨੂੰ ਆ ਕੇ ਮਿਲ ਪਵੋ। ਇਸ ਤਰ੍ਹਾਂ ਕਰਨ ਨਾਲ ਤੁਹਾਨੂੰ ਕੋਈ ਖਤਰਾ ਨਹੀਂ ਹੈ ॥੭੫੬॥
੧੪ ਇਹ ਗੱਲ ਲਵ-ਕੁਸ਼ ਬਾਲਾਂ ਨੇ ਨਹੀਂ ਮੰਨੀ। ਉਹ ਆਪਣੇ ਪੂਰੇ ਹੰਕਾਰ ਵਿਚ ਸਨ। ਧਨੁੱਖ ਪਕੜ ਕੇ ਗਰਜੇ। ਦੋ ਪੈਰ ਵੀ ਪਿਛਾਂਹਾਂ ਨਾ ਹਟੇ ॥੭੫੭॥
੧੫ ਅਜਬਾ ਛੰਦ ॥ ਦੋਵੇਂ ਭਾਈ ਯੁੱਧ ਵਿਚ ਰੁਝੇ ਹੋਏ ਨੇ ਤੀਰਾਂ ਦੀ ਝੜੀ ਲਾਈ ਹੋਈ ਹੈ। ਤੀਰ ਬਰਸਾਉਂਦੇ ਹਨ ਜੁਆਨਾਂ ਦੀ ਪਰਖ ਹੋ ਰਹੀ ਹੈ ॥੭੫੮॥
੧੬ ਵੈਰੀ ਯੁੱਧ ਵਿਚ ਕੱਟ-ਕੱਟ ਕੇ ਅੱਧੇ-ਅੱਧ ਹੋ ਕੇ ਡਿਗਦੇ ਹਨ। ਅੰਗ ਕੱਟੇ ਗਏ ਹਨ। ਯੁੱਧ ਵਿਚ ਰੁਝੇ ਹੋਏ ਹਨ ॥੭੫੯॥
੧੭ ਤੀਰਾਂ ਦੀ ਝੜੀ ਲੱਗੀ ਹੋਈ ਹੈ। ਸਾਰੇ ਸੂਰਮੇ ਕ੍ਰੋਧ ਵਿਚ ਹਨ। ਬਾਲਾਂ ਨੇ ਬਹੁਤ ਸਾਰੇ ਵੈਰੀ ਮਾਰ ਦਿੱਤੇ। ਜਿਨਾਂ ਦੇ ਵੱਡੇ-ਵੱਡੇ ਡਰਾਉਣੇ ਕੱਦ ਸਨ ॥੭੬੦॥
੧੮ ਉਹ ਮਰ ਕੇ ਰਣ ਭੂਮੀ ਵਿਚ ਡਿੱਗ ਪਏ। ਜਿਹੜੇ ਬੜੇ ਸੁੰਦਰ ਜੁਆਨ ਸਨ ਉਹ ਘੁਮਕੇ ਡਿੱਗ ਪਏ। ਯੁੱਧ ਦੇ ਵਿਚ ਘਾਉ ਕਰ ਕਰਕੇ ਰੱਜ ਗਏ। ਚਾਉ ਲਹਿ ਗਏ ॥੭੬੧॥
੧੯ ਅਪੂਰਬ ਛੰਦ ॥ ਲੇਖਕ ਕਹਿੰਦਾ ਹੈ ਕਿ ਮੈਂ ਕਿਤਨੇ ਕੁ ਗਿਣਾ ਜਿਤਨੇ ਮਾਰੇ ਗਏ। ਕਿਤਨੇ ਮਾਰੇ ਗਏ। ਕਿਤਨੇ ਹਾਰ ਗਏ ॥੭੬੨॥
੨੦ ਅੰਤ ਲਛਮਣ ਦੀ ਫੌਜ ਸਾਰੀ ਭੱਜ ਗਈ। ਜਿਹੜੇ ਚਿੱਤ ਵਿਚ ਬੜੇ ਸ਼ਰਮਿੰਦੇ ਸਨ। ਡਰਕੇ ਭੱਜ ਗਏ। ਜਾਨ ਨੂੰ ਲੈ ਕੇ ॥੭੬੩॥
੨੧ ਜਿਹੜੇ ਮੁੜ ਕੇ ਅੱਗੇ ਆਏ। ਉਹ ਸਾਰੇ ਮਾਰੇ ਗਏ। ਕਿਤਨੇ ਮਾਰੇ ਗਏ। ਕਿਤਨੇ ਭੱਜ ਗਏ ॥੭੬੪॥
੨੨ ਬੱਚੇ ਲਵ-ਕੁਸ਼ ਜਿੱਤ ਗਏ। ਸਾਰੇ ਸੂਰਮੇ ਡਰ ਕੇ ਭੈ ਭੀਤ ਹੋ ਗਏ। ਜਿਨ੍ਹਾਂ ਨੇ ਬੜੇ ਕ੍ਰੋਧ ਦੇ ਨਾਲ ਯੁੱਧ ਕੀਤਾ ਸੀ ॥੭੬੫॥
੨੩ ਦੋਵੇਂ ਭਰਾ ਤਲਵਾਰ ਦੇ ਧਨੀ ਮਹਾਨ ਯੋਧੇ ਸਨ। ਜਿਨਾਂ ਨੇ ਬੜੇ ਕ੍ਰੋਧ ਨਾਲ ਯੁੱਧ ਕੀਤਾ ॥੭੬੬॥
੨੪ ਉਹਨਾਂ ਨੇ ਤੀਰ ਛੱਡੇ ਧਨੁੱਖ ਨੂੰ ਖਿੱਚ-ਖਿੱਚ ਕੇ ਉਹ ਸੂਰਮੇ ਡਟੇ ਰਹੇ। ਡਰਾਕਲ ਭੱਜ ਗਏ ॥੭੬੭॥
੨੫ ਜਿਨ੍ਹਾਂ ਦੇ ਅੰਗ ਕੱਟੇ ਗਏ। ਉਹ ਜੰਗ ਵਿਚੋਂ ਭੱਜ ਗਏ। ਬਹਾਦੁਰ ਰੁੱਝੇ ਰਹੇ ਤੇ ਅਣਖੀ ਪੁਰਸ਼ ਜੂਝ ਗਏ ਸ਼ਹੀਦ ਹੋ ਗਏ ॥੭੬੮॥
੨੬ ਸੈਨਾ ਲਛਮਣ ਦੀ ਭੱਜ ਗਈ। ਘਬਰਾ ਕੇ ਲਛਮਣ ਸੂਰਮਾ ਦਿਲ ਦੇ ਧੀਰਜ ਨਾਲ ਮੈਦਾਨ ਵਿਚ ਫਿਰ ਰਿਹਾ ਹੈ ॥੭੬੯॥
੨੭ ਇਕ ਤੀਰ ਵੈਰੀ ਵੱਲੋਂ ਆਕੇ ਲੱਗਿਆ। ਜੋ ਵੈਰੀ ਨੇ ਧਨੁੱਖ ਖਿਚ ਕੇ ਮੱਥੇ ਵਿਚ ਮਾਰ ਦਿੱਤਾ। ਜਦੋਂ ਲਛਮਣ ਡਿੱਗ ਗਿਆ ॥੭੭੦॥
੨੮ ਲਛਮਣ ਦੀ ਮੌਤ ਦਾ ਪ੍ਰਸੰਗ ਸਮਾਪਤ ਹੋ ਗਿਆ।

ਅੜੂਹਾ ਛੰਦ ॥ [੧]ਭਾਜ ਗਯੋ ਦਲ ਤ੍ਰਾਸ ਕੈ ਕੈ ॥ ਲਛਮਣੈਂ ਰਣ ਭੂਮ ਦੈ ਕੈ ॥ ਖਲੇ ਰਾਮਚੰਦ ਹੁਤੇ ਜਹਾਂ ॥ ਭਟ ਭਾਜ ਭੱਜਲ ਗੇ ਤਹਾਂ ॥੭੭੧॥ ਜਬ ਜਾਇ ਬਾਤ ਕਹੀ ਉਨੈ ॥ ਬਹੁ ਭਾਂਤਿ ਸੋਕ ਦਯੋ ਤਿਨੈ ॥ ਸੁਨ ਬੈਨ ਮੋਨ ਰਹੇ ਬਲੀ ॥ ਜਨ ਚਿੱਤ੍ਰ ਪਾਹਨ ਕੀ ਖਲੀ ॥੭੭੨॥ [੩]ਪੁਨ ਬੈਠ ਮੰਤ੍ਰ ਬਿਚਾਰਯੋ ॥ ਤੁਮ ਜਾਹੁ ਭਰਥ ਉਚਾਰਯੋ ॥ ਮੁਨ ਬਾਲ ਦ੍ਵੈ ਜਿਨ ਮਾਰੀਯੋ ॥ ਧਰਿ ਆਨ ਮੋਹਿ ਦਿਖਾਰੀਯੋ ॥੭੭੩॥ [੪]ਸਜ ਸੈਨ ਭਰਤ ਚਲੇ ਤਹਾਂ ॥ ਰਣ ਬਾਲ ਬੀਰ ਮੰਡੇ ਜਹਾਂ ॥ ਬਹੁ ਭਾਤ ਬੀਰ ਸੰਘਾਰ ਹੀ ॥ ਸਰ ਓਘ ਪ੍ਰਓਘ ਪ੍ਰਹਾਰ ਹੀ ॥੭੭੪॥ [੫]ਸੁਗ੍ਰੀਵ ਔਰ ਬਭੀਛਨੰ ॥ ਹਨਵੰਤ ਅੰਗਦ ਰੀਛਨੰ ॥ ਬਹੁ ਭਾਂਤਿ ਸੈਨ ਬਨਾਇਕੈ ॥ ਤਿਨ ਪੈ ਚਲਯੋ ਸਮੁਹਾਇਕੈ ॥੭੭੫॥ [੬]ਰਣ ਭੂੰਮ ਭਰਥ ਗਏ ਜਬੈ ॥ ਮੁਨ ਬਾਲ ਦੋਇ ਲਖੇ ਤਬੈ ॥ ਦੁਇ ਕਾਕ ਪੱਛਾ ਸੋਭ ਹੀ ॥ ਲਖ ਦੇਵ ਦਾਨੋ ਲੋਭ ਹੀ ॥੭੭੬॥ [੭]ਭਰਥ ਬਾਚ ਲਵ ਸੋ ॥ ਅਕੜਾ ਛੰਦ ॥ [੮]ਮੁਨ ਬਾਲ ਛਾਡਹੁ ਗਰਬ ॥ ਮਿਲਿ ਆਨ ਮੋਹੂ ਸਰਬ ॥ ਲੈ ਜਾਂਹਿ ਰਾਘਵ ਤੀਰ ॥ ਤੁਹਿ ਨੇਕ ਦੈ ਕੈ ਚੀਰ ॥੭੭੭॥ [੯]ਸੁਨਤੈ ਭਰੇ ਸਿਸ ਮਾਨ ॥ ਕਰ ਕੋਪ ਤਾਨ ਕਮਾਨ ॥ ਬਹੁ ਭਾਂਤਿ ਸਾਇਕ ਛੋਰਿ ॥ ਜਾਨ ਅਭ੍ਰ ਸਾਵਨ ਓਰ ॥੭੭੮॥ [੧੦]ਲਾਗੇ ਸੁ ਸਾਇਕ ਅੰਗ ॥ ਗਿਰਗੇ ਸੁ ਬਾਹ ਉਤੰਗ ॥ ਕਹੂੰ ਅੰਗ ਭੰਗ ਸੁਬਾਹ ॥ ਕਹੂੰ ਚਉਰ ਚੀਰ ਸਨਾਹ ॥੭੭੯॥ [੧੧]ਕਹੂੰ ਚਿੱਤ੍ਰ ਚਾਰ ਕਮਾਨ ॥ ਕਹੂੰ ਅੰਗ ਜੋਧਨ ਬਾਨ ॥ ਕਹੂੰ ਅੰਗ ਘਾਇ ਭਭੱਕ ॥ ਕਹੂੰ ਸ੍ਰੋਣ ਸਰਤ ਛਲੱਕ ॥੭੮੦॥ [੧੨]ਕਹੂੰ ਭੂਤ ਪ੍ਰੇਤ ਭਕੰਤ ॥ ਸੁ ਕਹੂੰ ਕਮੱਧ ਉਠੰਤ ॥ ਕਹੂੰ ਨਾਚ ਬੀਰ ਬੈਤਾਲ ॥ ਸੋ ਬਮਤ ਡਾਕਣ ਜੁਆਲ ॥੭੮੧॥ [੧੩]ਰਣ ਘਾਇ ਘਾਏ ਵੀਰ ॥ ਸਬ ਸ੍ਰੋਣ ਭੀਗੇ ਚੀਰ ॥ ਇਕ ਬੀਰ ਭਾਜ ਚਲੰਤ ॥ ਇਕ ਆਨ ਜੁੱਧ ਜੁਟੰਤ ॥੭੮੨॥ [੧੪]ਇਕ ਐਂਚ ਐਂਚ ਕਮਾਨ ॥ ਤਕ ਵੀਰ ਮਾਰਤ ਬਾਨ ॥ ਇਕ ਭਾਜ ਭਾਜ ਮਰੰਤ ॥ ਨਹੀ ਸੁਰਗ ਤਉਨ ਬਸੰਤ ॥੭੮੩॥ [੧੫]ਗਜਰਾਜ ਬਾਜ ਅਨੇਕ ॥ ਜੁੱਝੇ ਨ ਬਾਚਾ ਏਕ ॥ ਤਬ ਆਨ ਲੰਕਾ ਨਾਥ ॥ ਜੁੱਝਯੋ ਸਿਸਨ ਕੇ ਸਾਥ ॥੭੮੪॥ ਬਹੋੜਾ ਛੰਦ ॥ [੧੬]ਲੰਕੇਸ ਕੇ ਉਰ ਮੋ ਤਕ ਬਾਨ ॥ ਮਾਰਯੋ ਰਾਮ ਸਿਸ ਤਜਿ ਕਾਨ ॥ ਤਬ ਗਿਰਯੋ ਦਾਨਵ ਸੁ ਭੂਮਿ ਮੱਧ ॥ ਤਿਹੱ ਬਿਸੁਧ ਜਾਣ ਨਹੀ ਕੀਯੋ ਬੱਧ ॥੭੮੫॥ [੧੭]ਤਬ ਰੁਕਯੋ ਤਾਸ ਸੁਗ੍ਰੀਵ ਆਨ ॥ ਕਹਾ ਜਾਤ ਬਾਲ; ਨਹੀ ਪੈਸ ਜਾਨ ॥ ਤਬ ਹਣਯੋ ਬਾਣ ਤਿਹ ਭਾਲ ਤੱਕ ॥ ਤਿਹੱ ਲਗਯੋ ਭਾਲ ਮੋ ਰਹਯੋ ਚੱਕ ॥੭੮੬॥ ਚਪ ਚਲੀ

੧ ਅਣੂਹਾ ਛੰਦ ॥ ਡਰ ਕੇ ਫੌਜ ਭੱਜ ਗਈ । ਲਛਮਣ ਨੂੰ ਰਣ ਭੂਮੀ ਦੀ ਭੇਟ ਦੇ ਕੇ ਜਿਥੇ ਰਾਮ ਚੰਦਰ ਜੀ ਖੜੇ ਸਨ ਭੱਜ ਕੇ ਸੂਰਮੇ ਉਥੇ ਚਲੇ ਗਏ ॥੭੭੧॥

੨ ਜਦ ਜਾ ਕੇ ਉਨ੍ਹਾਂ ਨੇ ਰਾਮ ਨੂੰ ਇਹ ਗੱਲ ਦੱਸੀ ਲਛਮਣ ਦੀ ਮੌਤ ਸੁਣ ਕੇ ਰਾਮ ਨੂੰ ਬਹੁਤ ਦੁੱਖ ਹੋਇਆ । ਇਹ ਗੱਲ ਸੁਣ ਕੇ ਬਲੀ ਰਾਮ ਚੁੱਪ ਹੋ ਗਿਆ । ਜਾਣੋ ਪੱਥਰ ਦੀ ਮੂਰਤੀ ਖੜੀ ਹੈ ॥੭੭੨॥

੩ ਫੇਰ ਬੈਠ ਕੇ ਵਿਚਾਰ ਕੀਤੀ ਅਤੇ ਭਰਥ ਨੂੰ ਜਾਣ ਲਈ ਕਿਹਾ ਅਤੇ ਆਦੇਸ਼ ਦਿੱਤਾ ਕਿ ਰਿਸ਼ੀ ਦੇ ਬਾਲਕੇ ਮਾਰਨੇ ਨਹੀਂ ਦੋਵੇਂ । ਲਿਆ ਕੇ ਮੈਨੂੰ ਵਿਖਾ ਲੈਣੇ ॥੭੭੩॥

੪ ਸੈਨਾ ਸਾਜ ਕੇ ਭਰਤ ਉਥੇ ਨੂੰ ਚੱਲ ਪਏ ਜਿਥੇ ਬਾਲ ਯੁੱਧ ਕਰ ਰਹੇ ਸਨ ਅਤੇ ਬਹੁਤ ਤਰ੍ਹਾਂ ਸੂਰਮਿਆਂ ਨੂੰ ਮਾਰਦੇ ਸਨ। ਤੀਰਾਂ ਤੇ ਤੀਰ ਮਾਰ ਰਹੇ ਸਨ ॥੭੭੪॥

੫ ਸੁਗ੍ਰੀਵ ਅਤੇ ਬਭੀਛਨ, ਹਨੂੰਮਾਨ ਅੰਗਦ ਰਿੱਛ ਬਹੁਤ ਤਰ੍ਹਾਂ ਦੀ ਸੈਨਾ ਬਣਾ ਕੇ ਉਨ੍ਹਾਂ ਬਾਲਾਂ ਵੱਲ ਜਾ ਕੇ ਸਾਹਮਣੇ ਹੋਇਆ ॥੭੭੫॥

੬ ਜਿਸ ਵੇਲੇ ਰਣ ਭੂਮੀ ਵਿਚ ਭਰਥ ਜੀ ਗਏ ਅਤੇ ਦੋਵੇਂ ਮੁਨੀ ਦੇ ਬੱਚੇ ਦੇਖੇ ਜਾ ਕੇ, ਦੋਹਾਂ ਦੇ ਸਿਰਾਂ ਦੇ ਉੱਪਰ ਕਾਂ ਕਿਹੇ ਕਾਲ਼ੇ ਕੇਸ ਸ਼ੋਭ ਰਹੇ ਸਨ, ਜਿਨ੍ਹਾਂ ਨੂੰ ਵੇਖ ਕੇ ਦੇਵ ਤੇ ਦੈਂਤ ਵੀ ਲੁਭਾਇਮਾਨ ਹੁੰਦੇ ਸਨ ॥੭੭੬॥

੭ ਭਰਥ ਕਹਿੰਦਾ ਹੈ ਲਵ ਨੂੰ ॥ ਅਕੜਾ ਛੰਦ ॥

੮ ਐ ਮੁਨੀ ਦੇ ਪੁੱਤਰੋ ! ਹੰਕਾਰ ਨਾ ਕਰੋ । ਦੋਵੇਂ ਮੈਨੂੰ ਆ ਮਿਲੋ । ਮੈਂ ਤੁਹਾਨੂੰ ਰਾਮ ਚੰਦਰ ਕੋਲ ਲੈ ਜਾਵਾਂਗਾ । ਤੁਹਾਨੂੰ ਚੰਗੇ ਬਸਤਰ ਪਹਿਨਾ ਕੇ ॥੭੭੭॥

੯ ਭਰਤ ਦੇ ਬਚਨ ਸੁਣ ਕੇ ਬਾਲ ਮਾਨ ਨਾਲ ਭਰ ਗਏ ਅਤੇ ਕ੍ਰੋਧ ਕਰਕੇ ਕਮਾਨ ਖਿੱਚ ਲਈ । ਬਹੁਤ ਤਰ੍ਹਾਂ ਤੀਰ ਛੱਡ ਦਿੱਤੇ । ਜਾਣੋ ਸੌਣ ਦੇ ਮਹੀਨੇ ਬੱਦਲਾਂ ਵਿਚੋਂ ਗੜ੍ਹੇ ਬਰਸਦੇ ਹਨ ॥੭੭੮॥

੧੦ ਜਿਸ ਦੇ ਵੀ ਤੀਰ ਅੰਗ ਨਾਲ ਲਗਦਾ ਹੈ, ਜਿਸ ਦੇ ਵੀ ਤੀਰ ਅੰਗ ਨਾਲ ਲੱਗਿਆ, ਉਹ ਉੱਚਾ ਉੱਛਲ ਕੇ ਸਾਰੇ ਗਿਰ ਗਏ । ਕਿਸੇ ਦਾ ਕੋਈ ਅੰਗ ਭੰਗ ਹੋ ਗਿਆ, ਕਿਸੇ ਦੀ ਬਾਂਹ ਡਿੱਗ ਗਈ, ਕਿਸੇ ਦਾ ਸਿਰ, ਕਿਸੇ ਦੀ ਪੱਗ, ਕਿਸੇ ਦਾ ਸੁਨਾਹ ॥੭੭੯॥

੧੧ ਕਿਤੇ ਕਮਾਨਾਂ ਦੇ ਚਾਰ-ਚਾਰ ਟੋਟੇ ਹੋ ਗਏ । ਕਿਤੇ ਯੋਧਿਆ ਦੇ ਅੰਗ ਤੀਰਾਂ ਨੇ ਕੱਟ ਦਿੱਤੇ ਹਨ । ਕਿਤੇ ਕੱਟੇ ਹੋਏ ਅੰਗਾਂ ਵਿਚੋਂ ਖੂਨ ਭਬਕਾਰਦਾ ਹੈ । ਕਿਤੇ ਖੂਨ ਛਲਕਦਾ ਹੈ ॥੭੮੦॥

੧੨ ਕਿਤੇ ਭੂਤ ਪ੍ਰੇਤ ਭੌਂਕਦੇ ਹਨ । ਕਿਤੇ ਜ਼ਖਮੀ ਕੁਰਲਾਉਂਦੇ ਹਨ । ਕਿਤੇ ਬੀਰ ਬੈਤਾਲ ਨੱਚਦੇ ਹਨ । ਕਿਤੇ ਚੁੜੇਲਾਂ ਅੱਗ ਉਗਲਦੀਆਂ ਹਨ ॥੭੮੧॥

੧੩ ਕਿਤੇ ਸੂਰਮੇ ਜ਼ਖਮੀ ਰਣ ਵਿਚ ਪਏ ਹਨ, ਜਿਨ੍ਹਾਂ ਦੇ ਸਾਰੇ ਬਸਤਰ ਲਹੂ ਨਾਲ ਭਿੱਜੇ ਹੋਏ ਹਨ । ਕੁਝ ਕੁ ਸੂਰਮੇ ਭੱਜੇ ਜਾਂਦੇ ਹਨ, ਕੁਝ ਕੁ ਆ ਕੇ ਯੁੱਧ ਕਰਦੇ ਹਨ ॥੭੮੨॥

੧੪ ਕੁਝ ਕੁ ਕਮਾਨਾਂ ਨੂੰ ਖਿੱਚ-ਖਿੱਚ ਕੇ, ਯੋਧੇ ਨੂੰ ਤੱਕ ਕੇ ਤੀਰ ਦਾ ਨਿਸ਼ਾਨਾ ਕਰਦੇ ਹਨ । ਕੁਝ ਕੁ ਭੱਜੇ ਜਾਂਦੇ ਮਰਦੇ ਹਨ। ਉਹਨਾਂ ਨੂੰ ਸਵਰਗ ਨਹੀਂ ਮਿਲਦਾ ॥੭੮੩॥

੧੫ ਹਾਥੀ, ਰਾਜੇ, ਘੋੜੇ ਅਨੇਕਾਂ ਮਰ ਗਏ । ਕੋਈ ਵੀ ਨਹੀਂ ਬਚਿਆ । ਉਸ ਵੇਲੇ ਆ ਕੇ ਲੰਕਾ ਨਾਥ (ਬਭੀਸ਼ਨ) ਬੱਚਿਆਂ ਨਾਲ ਲੜਿਆ ॥੭੮੪॥

੧੬ ਬਹੋੜਾ ਛੰਦ ॥ ਭਭੀਸ਼ਨ ਦੇ ਹਿਰਦੇ ਤੱਕ ਕੇ ਤੀਰ ਮਾਰਿਆ ਰਾਮ ਦੇ ਪੁੱਤਰ ਨੇ ਬੇ ਭੈ ਹੋ ਕੇ ਮਾਰ ਦਿੱਤਾ । ਤਾਂ ਉਹ ਦੈਂਤ ਧਰਤੀ 'ਤੇ ਡਿੱਗ ਪਿਆ ਜੋ ਮਾਰਿਆ ਨਹੀਂ, ਬੇਹੋਸ਼ ਹੋ ਗਿਆ ਹੈ ॥੭੮੫॥

੧੭ ਤਦ ਸੁਗ੍ਰੀਵ ਆ ਕੇ ਅੜ ਗਿਆ ਤੇ ਬੋਲਿਆ ਐ ਬਾਲਕੋ ! ਕਿਥੇ ਜਾਂਦਾ ਹੈਂ ? ਜਾ ਨਹੀਂ ਪਾਏਂਗਾ । ਇਹ ਸੁਣ ਕੇ ਬਾਲ ਨੇ ਮੱਥਾ ਤੱਕ ਕੇ ਤੀਰ ਚਲਾ ਦਿੱਤਾ ਜੋ ਜਾ ਕੇ ਸੁਗ੍ਰੀਵ ਦੇ ਮੱਥੇ ਵਿਚ ਲੱਗਾ ਤੇ ਉਹ ਚੱਕਰ ਖਾ ਕੇ ਡਿੱਗ ਪਿਆ ॥੭੮੬॥

ਸੈਣ ਕਪਣੀ ਸੁ ਕ੍ਰੁੱਧ ॥ ਨਲ ਨੀਲ ਹਨੂ ਅੰਗਦ ਸੁ ਜੁੱਧ ॥ ਤਬ ਤੀਨ ਤੀਨ ਲੈ ਬਾਲ ਬਾਨ ॥ ਤਿਹੱ ਹਣੇ ਭਾਲ ਮੋ ਰੋਸ ਠਾਨ ॥੭੮੭॥ [੨]ਜੋ ਗਏ ਸੂਰ ਸੋ ਰਹੇ ਖੇਤ ॥ ਜੋ ਬਚੇ ਭਾਜ ਤੇ ਹੁਇ ਅਚੇਤ ॥ [੩]ਤਬ ਤਕਿ ਤਕਿ ਸਿਸ ਕੱਸਿ ਬਾਣ ॥ ਦਲ ਹਤਯੋ ਰਾਘਵੀ ਤੱਜਿ ਕਾਣਿ ॥੭੮੮॥ ਅਨੂਪ ਨਿਰਾਜ ਛੰਦ ॥ ਸੁ ਕੋਪ ਦੇਖਿਕੈ ਬਲੰ ਸੁ ਕ੍ਰੁੱਧ ਰਾਘਵੀ ਸਿਸੰ ॥ ਬਚਿੱਤ੍ਰ ਚਿੱਤ੍ਰਤੰ ਸਰੰ ਬਬਰਖ ਬਰਖਣੋ ਰਣੰ ॥ [੫]ਭਭੱਜਿ ਆਸੁਰੀ ਸੁਤੰ ਉਠੰਤ ਭੈਕਰੀ ਧੁਨੰ ॥ ਭ੍ਰਮੰਤ ਕੁੰਡਲੀ ਕ੍ਰਿਤੰ ਪਪੀੜ ਦਾਰਣੰ ਸਰੰ ॥੭੮੯॥ [੬]ਘੁਮੰਤ ਘਾਇਲੋ ਘਣੰ ਤਤੱਛ ਬਾਣਣੋ ਬਰੰ ॥ ਭਭੱਜ ਕਾਤਰੋ ਕਿਤੰ ਗਜੰਤ ਜੋਧਣੋ ਜੁੱਧੰ ॥ [੭]ਚਲੰਤ ਤੀਛਣੋ ਅਸੰ ਖਿਮੰਤ ਧਾਰ ਉੱਜਲੰ ॥ ਪਾਪਾਤ ਅੰਗਦ ਕੇਸਰੀ ਹਨੂ ਵ ਸੁੱਗ੍ਰਿਵੰ ਬਲੰ ॥੭੯੦॥ [੮]ਗਿਰੰਤ ਆਸੁਰੰ ਰਣੰ ਭਭਰਮ ਆਸੁਰੀ ਸਿਸੰ ॥ ਤਜੰਤ ਸਿਆਮਣੋ ਧਰੰ ਭਜੰਤ ਪ੍ਰਾਨ ਲੈ ਭਟੰ ॥ [੯]ਉਠੰਤ ਅੰਧ ਧੁੰਧਣੋ ਕਬੰਧ ਬੰਧਤੰ ਕਟੰ ॥ ਲਗੰਤ ਬਾਣਣੋ ਬਰੰ ਗਿਰੰਤ ਭੂੱਮ ਅਹਵਯੰ ॥੭੯੧॥ [੧੦]ਪਪਾਤ ਬ੍ਰਿਛਣੰ ਧਰੰ ਬਬੇਗ ਮਾਰਤੁੱ ਜਣੰ ॥ ਭਰੰਤ ਧੂਰ ਭੂਰਣੰ ਬਮੰਤ ਸ੍ਰੋਣਤੰ ਮੁਖੰ ॥ [੧੧]ਚਿਕਾਰ ਚਾਂਵਡੀ ਨਭੰ ਫਿਕੰਤ ਫਿੰਕਰੀ ਫਿਰੰ ॥ ਭਕਾਰ ਭੂਤ ਪ੍ਰੇਤਣੰ ਡਿਕਾਰ ਡਾਕਣੀ ਡੁਲੰ ॥੭੯੨॥ [੧੨]ਗਿਰੈ ਧਰੰ ਧੁਰੰ ਧਰੰ ਧਰਾ ਧਰੰ ਧਰੰ ਜਿਵੰ ॥ ਭਭੱਜਿ ਸ੍ਰਉਣਤੰ ਤਣੇ ਉਠੰਤ ਭੈਕਰੀ ਧੁਨੰ ॥ [੧੩]ਉਠੰਤ ਗੱਦ ਸੱਦਣੰ ਨਨੱਦ ਨਿਫਿਰੰ ਰਣੰ ॥ ਬਬਰਖ ਸਾਇਕੰ ਸਿਤੰ ਘੁਮੰਤ ਜੋਧਣੋ ਬ੍ਰਣੰ ॥੭੯੩॥ [੧੪]ਭਜੰਤ ਭੈ ਧਰੰ ਭਟੰ ਬਿਲੋਕ ਭਰਥਣੋ ਰਣੰ ॥ ਚਲਯੋ ਚਿਰਾਇਕੈ ਚਪੀ ਬਬਰਖ ਸਾਇਕੋ ਸਿਤੰ ॥ [੧੫]ਸੁ ਕ੍ਰੁਧ ਸਾਇਕੰ ਸਿਸੰ ਬਬੱਧ ਭਾਲਣੋ ਭਟੰ ॥ ਪਪਾਤ ਪ੍ਰਿਥਵੀਯੰ ਹਠੀ ਮਮੋਹ ਆਸ੍ਰਮੰ ਗਤੰ ॥੭੯੪॥ [੧੬]ਭਭੱਜਿ ਭੀਤਣੋ ਭਟੰ ਤਤੱਜਿ ਭਰਥਣੋ ਭੁਅੰ ॥ ਗਿਰੰਤ ਲੁੱਥਤੰ ਉਠੰ ਰੁਰੋਦ ਰਾਘਵੰ ਤਟੰ ॥ [੧੭]ਜੁਝੇ ਸੁ ਭ੍ਰਾਤ ਭਰਥਣੋ ਸੁਣੰਤ ਜਾਨਕੀ ਪਤੰ ॥ ਪਪਾਤ ਭੂਮਿਣੋ ਤਲੰ ਅਪੀੜ ਪੀੜਤੰ ਦੁਖੰ ॥੭੯੫॥ [੧੮]ਸਸੱਜ ਜੋਧਣੰ ਜੁਧੀ ਸੁ ਕ੍ਰੁੱਧ ਬੱਧਣੋ ਬਰੰ ॥ ਤਤੱਜਿ ਜੱਗ ਮੰਡਲੰ ਅਦੰਡ ਦੰਡਣੋ ਨਰੰ ॥ [੧੯]ਸੁ ਗੱਜ ਬੱਜ ਬਾਜਣੋ ਉਠੰਤ ਭੈਧਰੀ ਸੁਰੰ ॥ ਸਨੱਧ ਬੱਧ ਕੈ ਦਲੰ ਸਬੱਧ ਜੋਧਣੋ ਬਰੰ ॥੭੯੬॥ [੨੦]ਚਚੱਕ ਚਾਂਵਡੀ ਨਭੰ ਫਿਕੰਤ ਫਿੰਕਰੀ ਧਰੰ ॥ ਭਖੰਤ ਮਾਸਹਾਰਣੰ ਬਮੰਤ ਜ੍ਵਾਲ ਦੁਰਗਯੰ ॥ [੨੧]ਪ੍ਰਅੰਤ ਪਾਰਬਤੀ ਸਿਰੰ ਨਚੰਤ ਈਸਣੋ ਰਣੰ ॥ ਭਕੰਤ ਭੂਤ ਪ੍ਰੇਤਣੋ ਬਕੰਤ ਬੀਰ ਬੈਤਲੰ ॥੭੯੭॥

੧ ਤਦ ਰਿੱਛਾਂ, ਬਾਂਦਰਾਂ ਦੀ ਸੈਨਾ ਚਿਪ ਕੇ ਕ੍ਰੋਧ ਵਿਚ ਆ ਕੇ ਤੁਰ ਪਈ । ਨਲ, ਨੀਲ, ਹਨੂੰਮਾਨ, ਅੰਗਦ ਯੁੱਧ ਵਿਚ ਆ ਗਏ । ਉਦੋਂ ਬਾਲਾਂ ਨੇ ਤਿੰਨ-ਤਿੰਨ ਤੀਰ ਧਨੁੱਖ ਦੇ ਉੱਪਰ ਚੜ੍ਹਾ ਕੇ ਮੱਥਿਆਂ ਵਿਚ ਮਾਰ ਦਿੱਤੇ ਗੁੱਸੇ ਵਿਚ ਆ ਕੇ ॥੭੮੭॥

੨ ਜਿਹੜੇ ਸੂਰਮੇ ਯੁੱਧ ਵਿਚ ਗਏ ਉਹ ਖੇਤ ਵਿਚ ਹੀ ਰਹਿ ਗਏ । ਜਿਹੜੇ ਭੱਜ ਗਏ ਉਹ ਭੈ ਭੀਤ ਹੋ ਕੇ ਬੇਹੋਸ਼ ਹੋ ਗਏ ।

੩ ਉਦੋਂ ਤੱਕ ਬਾਲਕਾਂ ਨੇ ਸਿੰਨ-ਸਿੰਨ ਕੇ ਤੇ ਖਿੱਚ-ਖਿੱਚ ਕੇ ਤੀਰ ਚਲਾ ਦਿੱਤੇ । ਰਾਮ ਚੰਦਰ ਦੀ ਸੈਨਾ ਦਾ ਲਸ਼ਕਰ ਮਾਰ ਦਿੱਤਾ, ਕਿਸੇ ਦੀ ਪਰਵਾਹ ਨਾ ਕਰਕੇ ॥੭੮੮॥

੪ ਅਨੂਪ ਨਿਰਾਜ ਛੰਦ ॥ ਰਾਮ ਚੰਦਰ ਦੇ ਸੂਰਮਿਆਂ ਨੂੰ ਗੁੱਸੇ ਵਿਚ ਵੇਖ ਕੇ ਰਾਮ ਚੰਦਰ ਦੇ ਪੁੱਤਰਾਂ ਨੂੰ ਕ੍ਰੋਧ ਚੜ੍ਹ ਗਿਆ। ਅਜੀਬ ਕਿਸਮ ਦੇ ਚਿਤ੍ਰੇ ਹੋਏ ਤੀਰ ਰਣ ਖੇਤ ਦੇ ਵਿਚ ਬਰਖਾ ਬਰਸਾ ਦਿੱਤੀ ।

੫ ਭੈ ਨਾਲ ਭੱਜ ਕੇ ਬਭੀਸ਼ਨ ਦੀ ਸੈਨਾ ਭਿਆਨਕ ਚੀਖ ਚਿਹਾੜਾ ਕਰਦੀ ਹੈ । ਬਾਲਕ ਗੋਲ ਚੱਕਰ ਵਾਂਗ ਤੀਰ ਮਾਰ-ਮਾਰ ਪੀੜਤ (ਦੁਖੀ) ਕਰੀ ਜਾਂਦੇ ਹਨ ॥੭੮੯॥

੬ ਬਹੁਤ ਸਾਰੇ ਜ਼ਖਮੀ ਤੜਫਦੇ ਹਨ ਤੀਰਾਂ ਦੇ ਬਿੰਨੇ ਤੇ ਛਿੱਲੇ ਹੋਏ । ਕਿਤੇ ਕਾਇਰ ਨਿਰਲੱਜ ਭੱਜੇ ਜਾਂਦੇ ਹਨ ਅਤੇ ਯੋਧੇ ਯੁੱਧ ਵਿਚ ਗੱਜਦੇ ਹਨ ।

੭ ਤਿੱਖੀਆਂ ਤੇਗਾਂ ਚੱਲਦੀਆਂ ਹਨ । ਖਿਮੰਤ ਧਾਰ ਤਿੱਖੀਆਂ ਧਾਰਾਂ ਚਿੱਟੀਆਂ ਚਮਕਦੀਆਂ ਹਨ । ਅੰਗਦ ਕੇਸਰੀ, ਹਨੂੰਮਾਨ, ਸੁਗ੍ਰੀਵ, ਬਲੀ ਜ਼ਖਮੀ ਹੋ ਕੇ ਡਿੱਗ ਪਏ ਹਨ ॥੭੯੦॥

੮ ਬਭੀਸ਼ਨ ਦੀ ਦੈਂਤਾਂ ਦੀ ਸੈਨਾ ਵੀ ਡਿੱਗ ਰਹੀ ਹੈ ਤੇ ਡਿੱਗੇ ਹੋਏ ਤੜਫਦੇ ਹਨ । ਮਾਲਕ ਦਾ ਧਰਮ ਨਿਭਾਉਣਾ ਛੱਡ ਕੇ ਪ੍ਰਾਣ ਲੈ ਕੇ ਭੱਜੇ ਜਾਂਦੇ ਹਨ ਸੂਰਮੇ ।

੯ ਕਈ ਅੰਧਾ ਧੁੰਧ ਕ੍ਰੋਧ ਕਰਕੇ ਉੱਠਦੇ ਹਨ ਅਤੇ ਲੱਕ ਨਾਲ ਸੰਜੋਆਂ ਬੰਨਦੇ ਹਨ ਪਰ ਜਦੋਂ ਆ ਕੇ ਤੀਰ ਲੱਗਦਾ ਹੈ ਤਾਂ ਉਹ ਸੂਰਮਾ ਯੁੱਧ ਭੂਮੀ ਵਿਚ ਡਿੱਗ ਜਾਂਦਾ ਹੈ ॥੭੯੧॥

੧੦ ਜਾਣੋ ਹਨੇਰੀ ਨੇ ਬ੍ਰਿਛਾਂ ਨੂੰ ਉਖੇੜ ਕੇ ਧਰਤੀ ਦੇ ਉੱਤੇ ਸੁੱਟ ਦਿੱਤਾ ਹੈ । ਧੂੜ ਨਾਲ ਭਰੇ ਹੋਏ ਮੁੱਖ ਤੋਂ ਖ਼ੂਨ ਬਹਿ ਰਿਹਾ ਹੈ ।

੧੧ ਅਕਾਸ਼ ਵਿੱਚ ਚੁੜੇਲਾਂ ਚੀਕਾਂ ਮਾਰਦੀਆਂ ਹਨ । ਧਰਤੀ 'ਤੇ ਗਿੱਦੜੀਆਂ ਬੋਲਦੀਆਂ ਫਿਰਦੀਆਂ ਹਨ । ਭੂਤਾਂ, ਪ੍ਰੇਤਾਂ ਦੀਆਂ ਆਵਾਜ਼ਾਂ ਆਉਂਦੀਆਂ ਹਨ । ਡਾਕਣੀਆਂ ਮਾਸ ਖਾ ਖਾ ਕੇ ਡਕਾਰ ਮਾਰਦੀਆਂ ਹਨ ॥੭੯੨॥

੧੨ ਧਰਤੀ 'ਤੇ ਡਿੱਗਦੇ ਹਨ ਧੁਰੰ ਧੁਰੰ (ਧਰਤੀ ਦੇ ਧੁਰ ਰਾਜੇ) ਧੜਾ ਧੜ ਜਿਵੇਂ ਦਰਿਆ ਦੇ ਢਾਹੇ ਡਿੱਗਦੇ ਹਨ । ਜਿਨ੍ਹਾਂ ਦੇ ਤਨ ਲਹੂ ਨਾਲ ਭਿੱਜੇ ਹੋਏ ਹਨ ਉਧਰ ਵਾਜਿਆਂ ਦੀ ਭੈ ਭੀਤ ਕਰਨ ਵਾਲੀ ਧੁਨੀ ਗੂੰਜਦੀ ਹੈ ।

੧੩ ਕਿਤੇ ਇਕ ਦੂਜੇ ਨੂੰ ਸੱਦਣ ਲਈ ਆਵਾਜ਼ਾਂ ਮਾਰਦਾ ਹੈ, ਕਿਤੇ ਨਦੀ ਦੇ ਵਹਾਅ ਵਾਂਗ ਇਕ ਰਸ ਨਫੀਰੀਆਂ ਵੱਜਦੀਆਂ ਹਨ ਰਣ ਦੇ ਵਿਚ । ਕਿਤੇ ਤੀਰ ਵਰਸਦੇ ਹਨ, ਚਿੱਟ ਸਫੈਦ ਤੇ ਅਪੱਛਰਾਂ ਯੋਧਿਆਂ ਨੂੰ ਬਰਨ ਲਈ ਘੁੰਮਦੀਆਂ ਹਨ ॥੭੯੩॥

੧੪ ਸੂਰਮੇ ਭਰਥ ਨੂੰ ਯੁੱਧ ਵਿਚ ਵੇਖ ਕੇ ਭੱਜ-ਭੱਜ ਕੇ ਯੁੱਧ ਕਰਦੇ ਹਨ । ਦਬੜਾ ਚਿਪਕੇ ਚਲਦੇ ਹਨ ਅਤੇ ਚਿੱਟੇ ਤੀਰ ਵਰਸਾਉਂਦੇ ਹਨ ਅਤੇ ਜ਼ਖਮੀ ਯੋਧੇ ਤੜਫਦੇ ਹਨ ।

੧੫ ਉਧਰ ਬੱਚੇ ਸੂਰਮਿਆਂ ਦੇ ਮੱਥੇ ਵਿਚ ਸਿੰਨ ਕੇ ਤੀਰ ਮਾਰਦੇ ਹਨ ਬੜੇ ਕ੍ਰੋਧ ਦੇ ਨਾਲ ਯੋਧਿਆਂ ਨੂੰ ਵੇਖ ਕੇ । ਜਿਸ ਨਾਲ ਬੜਾ ਹਠੀ ਪਾਪਾਤ ਬੇਹੋਸ਼ ਹੋ ਹਠੀ (ਭਰਤ) ਇਉਂ ਡਿੱਗ ਕੇ ਪੈ ਗਿਆ ਜਿਵੇਂ ਸਭ ਮੋਹ ਤਿਆਗ ਕੇ ਸੁਆਸ ਚੜ੍ਹਾ ਕੇ ਕੋਈ ਜੋਗੀ ਪਿਆ ਹੁੰਦਾ ਹੈ ॥੭੯੪॥

੧੬ ਭਰਥ ਦੇ ਸਾਥੀ ਸੂਰਮੇ ਡਰ ਕੇ ਭੈ ਭਤਿ ਹੋ ਕੇ ਭੱਜ ਗਏ, ਭਰਥ ਨੂੰ ਜੰਗੇ ਮੈਦਾਨ ਵਿਚ ਛੱਡ ਕੇ । ਭਰਥ ਦੀ ਲੋਥ ਡਿੱਗਦੀ ਵੇਖ ਕੇ ਸਾਥੀ ਉੱਠ ਕੇ ਰਾਮ ਚੰਦਰ ਪਾਸ ਚਲੇ ਗਏ ।

੧੭ ਜਿਸ ਵੇਲੇ ਸੁਣਿਆ ਕਿ ਭਰਥ ਦੀ ਮੌਤ ਹੋ ਗਈ ਹੈ ਰਾਮ ਚੰਦਰ ਨੇ, ਧਰਤੀ 'ਤੇ ਪਛਾੜ ਖਾ ਕੇ ਡਿੱਗ ਪਿਆ ਦੁੱਖ ਦੀ ਪੀੜਾ ਨਾਲ ॥੭੯੫॥

੧੮ ਯੁੱਧ ਦੇ ਕਰਨ ਵਾਲੇ ਯੋਧੇ ਜੋ ਕ੍ਰੋਧ ਨਾਲ ਜਾ ਕੇ ਬੜੇ-ਬੜੇ ਸੂਰਮਿਆਂ ਨੂੰ ਮਾਰਨ ਵਾਲੇ ਸਨ ਉਹ ਸੱਜ ਕੇ ਤਿਆਰ ਹੋ ਗਏ । ਜੋ ਕਦੇ ਵੀ ਜੰਗ ਦੇ ਮੰਡਲ ਨੂੰ ਨਹੀਂ ਸੀ ਤਿਆਗਦੇ ਅਤੇ ਉਹਨਾਂ ਪੁਰਸ਼ਾਂ ਨੂੰ ਦੰਡ ਦੇਣ ਲਈ ਸਮਰੱਥ ਸਨ ਜੋ ਹੋਰ ਕਿਸੇ ਤੋਂ ਦੰਡੇ ਨਹੀਂ ਸੀ ਜਾਂਦੇ ।

੧੯ ਵਾਜਿਆਂ ਨੂੰ ਵਜਾਉਂਦੇ ਹਨ ਜਿਨ੍ਹਾਂ ਦੀ ਬੜੀ ਭਿਆਨਕ ਸੁਰ ਉੱਠਦੀ ਹੈ । ਦਲ ਨੂੰ ਸਨੱਦ ਬੱਧ ਕਰਕੇ ਸਾਰੇ ਚੋਣਵੇਂ ਬਲੀ ਯੋਧੇ ਚੱਲ ਪਏ । ਜਿਨ੍ਹਾਂ ਨੂੰ ਵੇਖ ਕੇ ॥੭੯੬॥

੨੦ ਚੁੜੇਲਾਂ ਅਕਾਸ਼ ਵਿਚ ਚੀਕਦੀਆਂ ਹਨ, ਗਿੱਦੜੀਆਂ ਧਰਤੀ ਉੱਤੇ ਫਿਰਦੀਆਂ ਹਨ । ਮਾਸਾਹਾਰੀ ਮਾਸ ਖਾ ਰਹੇ ਹਨ, ਦੁਰਗਾ ਮੂੰਹ ਵਿਚੋਂ ਅੱਗ ਦੀਆਂ ਲਾਟਾਂ ਉਗਲਦੀ ਹੈ ।

੨੧ ਪਾਰਬਤੀ ਰੁੰਡ ਮਾਲਾ ਸਿਰਾਂ ਦੀ ਪਰੋ ਰਹੀ ਹੈ ਅਤੇ ਸ਼ਿਵ ਜੀ, ਪਾਰਬਤੀ ਦਾ ਪਤੀ (ਈਸ) ਨਾਚ ਨੱਚ ਰਿਹਾ ਹੈ । ਭੂਤ-ਪ੍ਰੇਤ ਬੋਲਦੇ ਹਨ, ਬੀਰ ਬੈਤਾਲ ਬੁੜ੍ਹਕਦੇ ਹਨ ॥੭੯੭॥

੨੨ ਤਿਲਕਾ ਛੰਦ ॥

ਤਿਲਕਾ ਛੰਦ ॥

[੧]ਜੁੱਟੇ ਵੀਰੰ ॥ ਛੁੱਟੇ ਤੀਰੰ ॥ ਫੁੱਟੇ ਅੰਗੰ ॥ ਤੁੱਟੇ ਤੰਗੰ ॥੭੯੮॥ [੨]ਭੱਗੇ ਵੀਰੰ ॥ ਲੱਗੇ ਤੀਰੰ ॥ ਪਿੱਖੇ ਰਾਮੰ ॥ ਧਰਮੰ ਧਾਮੰ ॥੭੯੯॥ [੩]ਜੁੱਝੇ ਜੋਧੰ ॥ ਮੱਚੇ ਕ੍ਰੋਧੰ ॥ ਬੰਧੋ ਬਾਲੰ ॥ ਬੀਰ ਉਤਾਲੰ ॥੮੦੦॥ [੪]ਢੁੱਕੇ ਫੇਰ ॥ ਲਿੱਨੇ ਘੇਰ ॥ ਵੀਰੈਂ ਬਾਲ ॥ ਜਿਉ ਦ੍ਵੈ ਕਾਲ ॥੮੦੧॥ [੫]ਤੱਜੀ ਕਾਣ । ਮਾਰੇ ਬਾਣ ॥ ਡਿੱਗੇ ਵੀਰ ॥ ਭੱਗੇ ਧੀਰ ॥੮੦੨॥ [੬]ਕੱਟੇ ਅੰਗ ॥ ਡਿੱਗੇ ਜੰਗ ॥ ਸੁੱਧੰ ਸੂਰ ॥ ਭਿੱਨੇ ਨੂਰ ॥੮੦੩॥ [੭]ਲੱਖੈ ਨਾਹਿ ॥ ਭੱਗੇ ਜਾਹਿ ॥ ਤੱਜੇ ਰਾਮ ॥ ਧਰਮੰ ਧਾਮ ॥੮੦੪॥ [੮]ਅਉਰੈ ਭੇਸ ॥ ਖੁੱਲੇ ਕੇਸ ॥ ਸਸਤ੍ਰੰ ਛੋਰ ॥ ਦੈ ਦੈ ਕੋਰ ॥੮੦੫॥ ਦੋਹਰਾ ॥ [੯]ਦੁਹੂੰ ਦਿਸਨ ਜੋਧਾ ਹਰੈ ਪਰਯੋ ਜੁੱਧ ਦੁਐ ਜਾਮ ॥ ਜੂਝ ਸਕਲ ਸੈਨਾ ਗਈ ਰਹਿਗੇ ਏਕਲ ਰਾਮ ॥੮੦੬॥ [੧੦]ਤਿਹੂ ਭ੍ਰਾਤ ਬਿਨੁ ਭੈ ਹਨਯੋ ਅਰ ਸਬ ਦਲਹਿ ਸੰਘਾਰ ॥ ਲਵ ਅਰੁ ਕੁਸ ਜੂਝਨ ਨਿਮਿਤ ਲੀਨੋ ਰਾਮ ਹਕਾਰ ॥੮੦੭॥ [੧੧]ਸੈਨਾ ਸਕਲ ਜੁਝਾਇਕੈ ਕਤਿ ਬੈਠੇ ਛਪ ਜਾਇ ॥ ਅਬ ਹਮ ਸੋ ਤੁਮਹੂੰ ਲਰੋ ਸੁਨਿ ਸੁਨਿ ਕਉਸਲ ਰਾਇ ॥੮੦੮॥ [੧੨]ਨਿਰਖ ਬਾਲ ਨਿਜ ਰੂਪ ਪ੍ਰਭ ਕਹੇ ਬੈਨ ਮੁਸਕਾਇ ॥ ਕਵਨ ਤਾਤ ਬਾਲਕ ਤੁਮੈ ਕਵਨ ਤਿਹਾਰੀ ਮਾਇ ॥੮੦੯॥ ਅਕਰਾ ਛੰਦ ॥ [੧੩]ਮਿਥਲਾ ਪੁਰ ਰਾਜਾ ॥ ਜਨਕ ਸੁਭਾਜਾ ॥ ਤਿਹ ਸਿਸ ਸੀਤਾ ॥ ਅਤ ਸੁਭ ਗੀਤਾ ॥੮੧੦॥ [੧੪]ਸੋ ਬਨਿ ਆਏ ॥ ਤਿਹੱ ਹਮ ਜਾਏ ॥ ਹੈਂ ਦੁਇ ਭਾਈ ॥ ਸੁਨਿ ਰਘੁਰਾਈ ॥੮੧੧॥ [੧੫]ਸੁਨਿ ਸੀਅ ਰਾਨੀ ॥ ਰਘੁਬਰ ਜਾਨੀ ॥ ਚਿਤ ਪਹਿਚਾਨੀ ॥ ਮੁਖ ਨ ਬਖਾਨੀ ॥੮੧੨॥ [੧੬]ਤਿਹੱ ਸਿਸ ਮਾਨਯੋ ॥ ਅਤ ਬਲ ਜਾਨਯੋ ॥ ਹਠਿ ਰਣ ਕੀਨੋ ॥ ਕਹ ਨਹੀ ਦੀਨੋ ॥੮੧੩॥ [੧੭]ਕਸਿ ਸਰ ਮਾਰੇ ॥ ਸਿਸ ਨਹੀ ਹਾਰੇ ॥ ਬਹੁ ਬਿਧ ਬਾਣੰ ॥ ਅਤ ਧਨੁ ਤਾਣੰ ॥੮੧੪॥ [੧੮]ਅੰਗ ਅੰਗ ਬੇਧੇ ॥ ਸਭ ਤਨ ਛੇਦੇ ॥ ਸਭ ਦਲ ਸੂਝੇ ॥ ਰਘੁਬਰ ਜੂਝੇ ॥੮੧੫॥ [੧੯]ਜਬ ਪ੍ਰਭ ਮਾਰੇ ॥ ਸਭ ਦਲ ਹਾਰੇ ॥ ਬਹੁ ਬਿਧਿ ਭਾਗੇ ॥ ਦੁਐ ਸਿਸ ਆਗੇ ॥੮੧੬॥ [੨੦]ਫਿਰ ਨ ਨਿਹਾਰੈਂ ॥ ਪ੍ਰਭ ਨ ਚਿਤਾਰੈਂ ॥ ਗ੍ਰਹ ਦਿਸ ਲੀਨਾ ॥ ਅਸ ਰਣ ਕੀਨਾ ॥੮੧੭॥ ਚਉਪਈ ॥ [੨੧]ਤਬ ਦੁਹੂੰ ਬਾਲ ਅਯੋਧਨ ਦੇਖਾ ॥ ਮਨੋ ਰੁਦ੍ਰ ਕ੍ਰੀੜਾ ਬਨ ਪੇਖਾ ॥ [੨੨]ਕਾਟ ਧੁਜਨ ਕੇ ਬ੍ਰਿਛ ਸਵਾਰੇ ॥ ਭੂਖਨ ਅੰਗ ਅਨੂਪ ਉਤਾਰੇ ॥੮੧੮॥ [੨੩]ਮੂਰਛ ਭਏ ਸਭ ਲਏ ਉਠਾਈ ॥ ਬਾਜ ਸਹਿਤ ਤਹ ਗੇ ਜਹ ਮਾਈ ॥ [੨੪]ਦੇਖ ਸੀਆ ਪਤ ਮੁਖ ਰੋ

੧ ਸੂਰਮੇ ਯੁੱਧ ਵਿਚ ਆ ਕੇ ਜੁੱਟ ਗਏ ਹਨ ਅਤੇ ਤੀਰ ਛੱਡ ਰਹੇ ਹਨ ਜਿਸ ਦੇ ਤੀਰ ਵੱਜਦੇ ਹਨ ਉਹਨਾਂ ਦੇ ਅੰਗ ਫੱਟ ਰਹੇ ਹਨ ਤੇ ਘੋੜਿਆਂ ਦੇ ਤੰਗ ਟੁੱਟ ਗਏ ਹਨ ॥੭੯੮॥

੨ ਜਿਨ੍ਹਾਂ ਯੋਧਿਆਂ ਦੇ ਤੀਰ ਲਗਦੇ ਹਨ ਉਹ ਭੱਜੇ ਜਾਂਦੇ ਹਨ। ਰਾਮ ਚੰਦਰ ਵੇਖ ਰਿਹਾ ਹੈ ਜੋ ਧਰਮ ਦਾ ਘਰ ਹੈ ॥੭੯੯॥

੩ ਯੋਧੇ ਯੁੱਧ ਵਿਚ ਰੁੱਝ ਗਏ ਹਨ ਜੋ ਕ੍ਰੋਧ ਦੀ ਅੱਗ ਨਾਲ ਮੱਚੇ ਪਏ ਹਨ। ਬਾਲਾਂ ਨੂੰ ਕਾਬੂ ਕਰਨ ਲਈ ਯੋਧੇ ਕਾਹਲੇ ਹਨ ॥੮੦੦॥

੪ ਘੇਰਾ ਪਾ ਕੇ ਨੇੜੇ ਢੁੱਕ ਗਏ। ਚੁਫੇਰਿਉਂ ਘੇਰ ਲਿਆ ਬਾਲਾਂ ਸੂਰਮਿਆਂ ਨੂੰ। ਪਰ ਬਾਲ ਤਾਂ ਦੋਵੇਂ ਸੂਰਮਿਆਂ ਲਈ ਕਾਲ ਰੂਪ ਹਨ ॥੮੦੧॥

੫ ਬਾਲਾਂ ਨੇ ਸਭ ਦਾ ਭੈ ਛੱਡ ਦਿੱਤਾ। ਤੀਰ ਮਾਰਨੇ ਸ਼ੁਰੂ ਕਰ ਦਿੱਤੇ। ਯੋਧੇ ਡਿੱਗ ਪਏ। ਧੀਰਜ ਵਾਲੇ ਸੂਰਮੇ ਵੀ ਭੱਜੇ ਜਾਂਦੇ ਹਨ ॥੮੦੨॥

੬ ਬਹੁਤਿਆਂ ਦੇ ਅੰਗ ਕੱਟ ਗਏ ਹਨ ਜੋ ਜੰਗ ਭੂਮੀ ਵਿਚ ਡਿੱਗ ਪਏ ਹਨ। ਯੁੱਧ ਵਿਚ ਸੂਰਮਿਆਂ ਦੇ ਚਿਹਰੇ ਲਹੂ ਨਾਲ ਭਿੱਜ ਗਏ ਹਨ ॥੮੦੩॥

੭ ਜੋ ਪਿੱਛਾ ਮੁੜ ਕੇ ਨਹੀਂ ਵੇਖਦੇ। ਬੱਸ, ਭੱਜੇ ਹੀ ਜਾਂਦੇ ਹਨ। ਰਾਮ ਧਰਮ ਦੇ ਘਰ ਨੂੰ ਛੱਡ ਕੇ ॥੮੦੪॥

੮ ਹੋਰੇ ਭੇਸ ਹੋ ਗਿਆ ਹੈ ਜੋ ਪਛਾਣੇ ਨਹੀਂ ਜਾਂਦੇ। ਕੇਸ ਖੁੱਲ ਗਏ ਹਨ ਅਤੇ ਪਿੱਠ ਦੇ ਕੇ ਸ਼ਸਤਰਾਂ ਨੂੰ ਸੁੱਟ ਕੇ ਚਲੇ ਜਾ ਰਹੇ ਹਨ ॥੮੦੫॥

੯ ਦੋਹਰਾ ॥ ਸੱਜੇ-ਖੱਬੇ ਦੋਹਾਂ ਪਾਸਿਆਂ ਦੇ ਯੋਧੇ ਮਾਰ ਦਿੱਤੇ ਦੋ ਦਿਨ ਯੁੱਧ ਹੁੰਦਾ ਰਿਹਾ। ਸਾਰੀ ਸੈਨਾ ਮਾਰੀ ਗਈ ਇਕੱਲੇ ਰਾਮ ਚੰਦ੍ਰ ਜੀ ਬਾਕੀ ਰਹਿ ਗਏ ॥੮੦੬॥

੧੦ ਲਛਮਣ, ਭਰਤ, ਸ਼ਤਰੂ ਘਨ ਤਿੰਨੇ ਭਾਈ ਬਿਨਾਂ ਕਿਸੇ ਦੇ ਭੈ ਤੋਂ ਮਾਰ ਦਿੱਤੇ। ਅੱਗੇ ਹੋ ਕੇ ਬਾਕੀ ਸਾਰੀ ਦਲ ਸੈਨਾ ਮੁਕਾ ਕੇ। ਲਵ ਅਤੇ ਕੁਸ਼ ਨੇ ਲੜਨ ਵਾਸਤੇ ਰਾਮ ਚੰਦਰ ਨੂੰ ਸੱਦਾ ਦੇ ਦਿੱਤਾ ॥੮੦੭॥

੧੧ ਐ ਰਾਮ ! ਸਾਰੀ ਸੈਨਾ ਨੂੰ ਮਰਵਾ ਕੇ ਆਪ ਕਿਥੇ ਜਾ ਕੇ ਲੁਕਿਆ ਬੈਠਾ ਹੈਂ ? ਹੁਣ ਸਾਡੇ ਨਾਲ ਆ ਕੇ ਤੂੰ ਹੀ ਲੜ; ਕੌਸ਼ਲ ਰਾਏ। ਕੌਸ਼ੱਲਿਆ ਦੇ ਪੁੱਤਰ ॥੮੦੮॥

੧੨ ਬਾਲਕਾਂ ਨੂੰ ਰਾਮ ਨੇ ਆਪਣੇ ਜਿਹਾ ਰੂਪ ਵੇਖ ਕੇ ਮੁਸਕਰਾ ਕੇ ਬਚਨ ਕਿਹਾ। ਐ ਬਾਲਕੋ ! ਤੁਹਾਡਾ ਪਿਤਾ ਕੌਣ ਹੈ ਅਤੇ ਕਿਹੜੀ ਤੁਹਾਡੀ ਮਾਤਾ ਹੈ ॥ ॥੮੦੯॥

੧੩ ਅਕਰਾ ਛੰਦ ॥ ਬਾਲ ਦੱਸਦੇ ਹਨ ਕਿ ਮਿਥਲਾ ਪੁਰੀ ਦਾ ਰਾਜਾ ਜਨਕ ਸ਼ੋਭਦਾ ਹੈ। ਉਸ ਦੀ ਪੁੱਤਰੀ ਹੈ ਸੀਤਾ। ਜੋ ਗੁਣਾਂ ਕਰਕੇ ਪਵਿੱਤਰ ਗੀਤਾ ਸਮਾਨ ਹੈ ॥੮੧੦॥

੧੪ ਜੋ ਜੰਗਲ ਵਿਚ ਆਈ ਹੋਈ ਹੈ। ਅਸੀਂ ਉਸ ਦੇ ਪੁੱਤਰ ਹਾਂ ਅਤੇ ਦੋਵੇਂ ਭਾਈ ਹਾਂ। ਰਾਮ ਨੇ ਇਹ ਸਾਰੀ ਗੱਲ ਸੁਣ ਲਈ ॥੮੧੧॥

੧੫ ਜੋ ਸੀਤਾ ਮੇਰੀ ਰਾਣੀ ਹੈ। ਰਾਮ ਨੇ ਇਹ ਗੱਲ ਜਾਣ ਲਈ, ਚਿੱਤ ਦੇ ਵਿਚ ਪਛਾਣ ਲਈ। ਪਰ ਮੂੰਹੋਂ ਦੱਸਿਆ ਨਹੀਂ ॥੮੧੨॥

੧੬ ਇਹ ਵੀ ਮੰਨ ਲਿਆ ਕਿ ਮੇਰੇ ਹੀ ਪੁੱਤਰ ਹਨ। ਇਹ ਵੀ ਜਾਣ ਲਿਆ ਕਿ ਬਹੁਤ ਬਲੀ ਹਨ ਪਰ ਫੇਰ ਵੀ ਆਪਣਾ ਹਠ ਨਾ ਛੱਡਿਆ ਅਤੇ ਯੁੱਧ ਕੀਤਾ। ਕਹਿ ਕੇ ਕਿਸੇ ਨੂੰ ਨਹੀਂ ਦੱਸਿਆ ॥੮੧੩॥

੧੭ ਰਾਮ ਨੇ ਖਿੱਚ-ਖਿੱਚ ਕੇ ਤੀਰ ਮਾਰੇ ਪਰ ਬਾਲ ਹਾਰੇ ਨਹੀਂ। ਬਾਲਾਂ ਨੇ ਬਹੁਤ ਢੰਗ ਨਾਲ ਤੀਰ ਚਲਾਏ। ਧਨੁੱਖ ਨੂੰ ਬੜੇ ਜ਼ੋਰ ਨਾਲ ਖਿੱਚ-ਖਿੱਚ ਕੇ ॥੮੧੪॥

੧੮ ਰਾਮ ਦੇ ਅੰਗ-ਅੰਗ ਬਿੰਨ ਦਿੱਤੇ। ਸਾਰਾ ਤਨ ਛਾਨਣੀ ਛਾਨਣੀ ਕਰ ਦਿੱਤਾ। ਸਾਰੀ ਸੈਨਾ ਮਾਰੀ ਗਈ। ਅੰਤ ਰਾਮ ਚੰਦਰ ਜੀ ਵੀ ਸ਼ਹੀਦ ਹੋ ਗਏ ॥੮੧੫॥

੧੯ ਜਿਸ ਵੇਲੇ ਰਾਮ ਚੰਦਰ ਮਾਰਿਆ ਗਿਆ ਅਤੇ ਸਾਰਾ ਦਲ ਹਾਰ ਗਿਆ ਉਹ ਬਹੁਤ ਤਰ੍ਹਾਂ ਭੱਜ ਗਏ ਦੋਹਾਂ ਬਾਲਕਾਂ ਦੇ ਅੱਗੇ ॥੮੧੬॥

੨੦ ਫਿਰ ਮੁੜ ਕੇ ਭੱਜੇ ਜਾਣ ਵਾਲਿਆਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ ਰਾਮ ਚੰਦਰ ਕਿਸੇ ਨੇ ਮੁੜ ਕੇ ਯਾਦ ਨਹੀਂ ਕੀਤਾ। ਘਰ ਦਾ ਰਾਹ ਲੈ ਲਿਆ। ਇਹੋ ਜਿਹਾ ਰਾਮ ਦੇ ਪੁੱਤਰ ਲਵ ਕੁਸ਼ ਨੇ ਯੁੱਧ ਕੀਤਾ ॥੮੧੭॥

੨੧ ਚੌਪਈ ॥ ਤਦ ਦੋਹਾਂ ਬਾਲਾਂ ਨੇ ਜਾ ਕੇ ਯੁੱਧ ਭੂਮੀ ਨੂੰ ਵੇਖਿਆ। ਜੋ ਇਉਂ ਦਿਸਿਆ ਜਿਵੇਂ ਸ਼ਿਵ ਜੀ ਦੀ ਰਿਹਾਇਸ਼ ਦਾ ਜੰਗਲ ਹੈ, ਜਿਥੇ ਸ਼ਿਵ ਜੀ ਤੋਂ ਬਿਨਾਂ ਹੋਰ ਕੋਈ ਦਿਸਦਾ ਹੀ ਨਹੀਂ।

੨੨ ਜਿਵੇਂ ਬ੍ਰਿਛ ਕੱਟ ਕੇ ਉਸ ਦੀਆਂ ਟਾਹਣੀਆਂ ਲਾਹ ਕੇ ਮੋਛੇ ਕਰਕੇ ਸੁੱਟੇ ਪਏ ਹੁੰਦੇ ਹਨ ਇਸ ਤਰ੍ਹਾਂ ਮੁਰਦੇ ਪਏ ਸਨ। ਬਾਲਾਂ ਨੇ ਉਹਨਾਂ ਲਾਸ਼ਾਂ ਦੇ ਅੰਗਾਂ ਵਿਚੋਂ ਸੁੰਦਰ ਗਹਿਣੇ ਉਤਾਰ ਲਏ ॥੮੧੮॥

੨੩ ਜਿਹੜੇ ਬੇਹੋਸ਼ ਪਏ ਸਨ ਉਹ ਚੁੱਕ ਲਏ ਸਾਰੇ। ਯਗ ਦੇ ਘੋੜੇ ਸਮੇਤ ਉਥੇ ਚਲੇ ਗਏ ਜਿਥੇ ਮਾਤਾ ਸੀਤਾ ਬੈਠੀ ਸੀ।

੨੪ ਸੀਤਾ ਆਪਣਾ ਪਤੀ ਮੁਰਦਾ ਵੇਖ ਕੇ ਕੂਕ ਕਾਰ ਕੇ ਰੋਣ ਲੱਗ ਪਈ।

ਦੀਨਾ ॥ ਕਹਯੋ ਪੂਤ ਬਿਧਵਾ ਮੁਹਿ ਕੀਨਾ ॥੮੧੯॥
[2]ਇਤਿ ਸ੍ਰੀ ਬਚਿਤ੍ਰ ਨਾਟਕੇ ਰਾਮਵਤਾਰ ਲਵ ਬਾਜ ਬਾਂਧਬੋ ਰਾਮ ਬਧਹ ॥
[3]ਸੀਤਾ ਨੇ ਸਭ ਜੀਵਾਏ ਕਥਨੰ ॥ ਚੌਪਈ ॥
[4]ਅਬ ਮੋਕਉ ਕਾਸਟ ਦੇ ਆਨਾ ॥ ਜਰਉ ਲਾਗਿ ਪਤਿ, ਹੋਊਂ ਮਸਾਨਾ ॥ [5]ਸੁਨਿ ਮੁਨਿਰਾਜ ਬਹੁਤ ਬਿਧ ਰੋਏ ॥ ਇਨ ਬਾਲਨ, ਹਮਰੇ ਸੁਖ ਖੋਏ ॥੮੨੦॥ [6]ਜਬ ਸੀਤਾ ਤਨ ਚਹਾ ਕਿ ਕਾਢੂੰ ॥ ਜੋਗ ਅਗਨਿ ਉਪਰਾਜ ਸੁ ਛਾਡੂੰ ॥ [7]ਤਬ ਇਮ ਭਈ ਗਗਨ ਤੇ ਬਾਨੀ ॥ ਕਹਾ ਭਈ ਸੀਤਾ ਤੈ ਇਯਾਨੀ ॥੮੨੧॥ ਅਰੂਪਾ ਛੰਦ ॥ [8]ਸੁਨੀ ਬਾਨੀ ॥ ਸੀਆ ਰਾਨੀ ॥ ਲਯੋ ਆਨੀ ॥ ਕਰੈ ਪਾਨੀ ॥੮੨੨॥ [9]ਸੀਤਾ ਬਾਚ ਮਨ ਮੈ ॥ ਦੋਹਰਾ ॥ [10]ਜਉ ਮਨ ਬਚ ਕਰ ਮਨ ਸਹਿਤ, ਰਾਮ ਬਿਨਾ ਨਹੀ ਅਉਰ ॥ ਤਉ ਏ ਰਾਮ ਸਹਿਤ ਜੀਐ, ਕਹਯੋ ਸੀਆ ਤਿਹ ਠਉਰ ॥੮੨੩॥ ਅਰੂਪਾ ਛੰਦ ॥ [11]ਸਬੈ ਜਾਗੇ ॥ ਭ੍ਰਮੰ ਭਾਗੇ ॥ ਹਠੰ ਤਯਾਗੇ ॥ ਪਗੰ ਲਾਗੇ ॥੮੨੪॥ [12]ਸੀਆ ਆਨੀ ॥ ਜਗੰ ਰਾਨੀ ॥ ਧਰਮ ਧਾਨੀ ॥ ਸਤੀ ਮਾਨੀ ॥੮੨੫॥ [13]ਮਨੰ ਭਾਈ ॥ ਉਰੰ ਲਾਈ ॥ ਸਤੀ ਜਾਨੀ ॥ ਮਨੈ ਮਾਨੀ ॥੮੨੬॥ ਦੋਹਰਾ ॥ [14]ਬਹੁ ਬਿਧਿ ਸੀਅਹਿ ਸਮੋਧ ਕਰ ਚਲੇ ਅਜੁੱਧਿਆ ਦੇਸ ॥ ਲਵ ਕੁਸ ਦੋਊ ਪੁਤ੍ਰਨਿ ਸਹਿਤ ਸ੍ਰੀ ਰਘੁਬੀਰ ਨਰੇਸ ॥੮੨੭॥ ਚੌਪਈ ॥ [15]ਬਹੁਤੁ ਭਾਂਤਿ ਕਰ ਸਿਸਨ ਸਮੋਧਾ ॥ ਸੀਯ ਰਘੁਬੀਰ ਚਲੇ ਪੁਰ ਅਉਧਾ ॥ [16]ਅਨਿਕ ਬੇਖ ਸੇ ਸਸਤ੍ਰ ਸੁਹਾਏ ॥ ਜਾਨਕ ਤੀਨ ਰਾਮ ਬਨ ਆਏ ॥੮੨੮॥

[17]ਇਤਿ ਸ੍ਰੀ ਬਚਿੱਤ੍ਰ ਨਾਟਕੇ ਰਾਮ ਵਤਾਰੇ ਤਿਹੂੰ ਭਿਰਾਤਨ ਸੈਨਾ ਸਹਤ ਜੀਬੋ ॥

[18]ਸੀਤਾ ਦੁਹੂ ਪੁਤ੍ਰਨ ਸਹਤ ਪੁਰੀ ਅਵਧ ਪ੍ਰਵੇਸ ਕਥਨੰ ॥ ਚੌਪਈ ॥
[19]ਤਿਹੂੰ ਮਾਤ ਕੰਠਨ ਸੋ ਲਾਏ ॥ ਦੋਊ ਪੁਤ੍ਰ ਪਾਇਨ ਲਪਟਾਏ ॥ [20]ਬਹੁਰ ਆਨ ਸੀਤਾ ਪਗ ਪਰੀ ॥ ਮਿਟ ਗਈ ਤਹੀਂ ਦੂਖਨ ਕੀ ਘਰੀ ॥੮੨੯॥ [21]ਬਾਜ ਮੇਧ ਪੂਰਨ ਕੀਆ ਜੱਗਾ ॥ ਕਉਸਲੇਸ ਰਘੁਬੀਰ ਅਭੱਗਾ ॥ [22]ਗ੍ਰਹ ਸਪੂਤ ਦੋ ਪੂਤ ਸੁਹਾਏ ॥ ਦੇਸ ਬਿਦੇਸ ਜੀਤ ਗ੍ਰਹ ਆਏ ॥੮੩੦॥ [23]ਜੇਤਿਕ ਕਹੇ ਜੁ ਜੱਗ ਬਿਧਾਨਾ ॥ ਬਿਧ ਪੂਰਬ ਕੀਨੇ ਤੇ ਨਾਨਾ ॥ [24]ਏਕ ਘਾਟ ਸਤ ਕੀਨੇ ਜੱਗਾ ॥ ਚਟ ਪਟ ਚਕ੍ਰ ਇੰਦ੍ਰ ਉਠ ਭੱਗਾ ॥੮੩੧॥ [25]ਰਾਜ ਸੂਇ ਕੀਨੇ ਦਸ ਬਾਰਾ ॥ ਬਾਜ ਮੇਧਿ ਇੱਕੀਸ ਪ੍ਰਕਾਰਾ ॥ ਗਵਾਲੰਭ ਅਜ ਮੇਧ ਅਨੇਕਾ ॥ [26]ਭੂਮ ਮੱਧ ਕਰਮ ਕੀਏ ਅਨੇਕਾ ॥੮੩੨॥ [27]ਨਾਗ ਮੇਧ ਖਟ ਜੱਗ ਕਰਾਏ ॥ [ੳ]ਜਉਨ ਕਰੇ ਜਨਮੇਜਯ

ੳ ਇਹ ਤ੍ਰੇਤੇ ਜੁਗ ਦੇ ਜੱਗਾਂ ਦਾ ਬਿਵਰਣ ਕਰਕੇ ਦੱਸਿਆ ਗਿਆ ਹੈ ਕਿ ਤ੍ਰੇਤੇ ਯੁੱਗ ਵਿਚ ਜੱਗਾਂ ਦੀ ਕਿਥੋਂ ਤਕ ਪ੍ਰਧਾਨਗੀ ਸੀ ਜੋ ਕਲਜੁਗ ਵਿਚ ਨਿਸਫਲ ਹੈ ।

੧ ਤੇ ਕਿਹਾ ਕਿ ਪੁੱਤਰੋ ! ਤੁਸੀਂ ਤਾਂ ਮੈਨੂੰ ਵਿਧਵਾ ਕਰ ਦਿੱਤਾ ਹੈ ॥੮੧੯॥

੨ ਇਥੇ ਹੀ ਸ੍ਰੀ ਬਚਿਤ੍ਰ ਨਾਟਕ ਵਿਚ ਰਾਮ ਚੰਦਰ ਦੀ ਮੌਤ, ਲਵ ਦਾ ਘੋੜਾ ਬੰਨਣ ਦਾ ਪ੍ਰਸੰਗ ਤੇ ਰਾਮ ਦੀ ਮੌਤ ਹੋ ਗਈ ।

੩ ਅੱਗੇ ਹੁਣ ਸੀਤਾ ਨੇ ਸਾਰੇ ਜਿਊਂਦੇ ਕਰਨ ਦੀ ਕਥਾ ਹੈ ॥ ਚੌਪਈ ॥

੪ ਸੀਤਾ ਨੇ ਕਿਹਾ ਐ ਪੁੱਤਰੋ ! ਹੁਣ ਤੁਸੀਂ ਮੇਰੇ ਸੜ ਕੇ ਸਤੀ ਹੋਣ ਲਈ ਲੱਕੜੀਆਂ ਲਿਆ ਕੇ ਦਿਉ । ਤਾਂ ਕਿ ਮੈਂ ਪਤੀ ਦੇ ਨਾਲ ਲੱਗ ਕੇ ਸ਼ਮਸ਼ਾਨ ਵਿਚ ਸੜ ਕੇ ਮਰ ਜਾਵਾਂ।

੫ ਇਹ ਸੁਣ ਕੇ ਬਾਲਮੀਕ ਰਿਸ਼ੀ ਜੀ ਬਹੁਤ ਤਰ੍ਹਾਂ ਰੋਣ ਲੱਗ ਪਏ ਤੇ ਕਿਹਾ ਕਿ ਇਹਨਾਂ ਬਾਲਾਂ ਨੇ ਤਾਂ ਸਾਡੇ ਸਾਰੇ ਸੁੱਖ ਗੁਆ ਦਿੱਤੇ ਹਨ ॥੮੨੦॥

੬ ਜਦ ਸੀਤਾ ਨੇ ਚਾਹਿਆ ਕਿ ਤਨ ਵਿਚੋਂ ਆਤਮਾ ਨੂੰ ਕੱਢ ਦੇਵਾਂ ਭਾਵ ਜੋਗ ਅਗਨ ਪ੍ਰਗਟ ਕਰਕੇ ਆਪਾ ਮੁਕਾ ਦੇਵਾਂ।

੭ ਤਦ ਅਕਾਸ਼ ਤੋਂ ਇਸ ਤਰ੍ਹਾਂ ਬਾਣੀ ਸੁਣਾਈ ਦਿੱਤੀ ਕਿ ਐ ਸੀਤਾ ! ਕੀ ਤੂੰ ਨਿਆਣੀ, ਬੇਸਮਝ ਹੋ ਗਈ ਹੈਂ ? ॥੮੨੧॥

੮ ਅਰੂਪਾ ਛੰਦ ॥ ਜਦੋਂ ਸੀਤਾ ਨੇ ਇਹ ਅਕਾਸ਼ ਬਾਣੀ ਸੁਣੀ, ਉਸ ਵੇਲੇ ਪਾਣੀ ਮੰਗਾ ਕੇ ਆਪਣੇ ਹੱਥ ਵਿਚ ਲੈ ਲਿਆ॥੮੨੨॥

੯ ਸੀਤਾ ਆਪਣੇ ਮਨ ਵਿਚ ਕਹਿੰਦੀ ਹੈ ॥ ਦੋਹਰਾ ॥

੧੦ ਜੇਕਰ ਮਨ ਬਚਨ ਕਰਕੇ ਮਨ ਦੇ ਸਮੇਤ ਮੇਰੇ ਲਈ ਰਾਮ ਤੋਂ ਬਿਨਾਂ ਹੋਰ ਕੋਈ ਪੁਰਖ ਨਹੀਂ ਹੈ ॥ ਤਾਂ ਰਾਮ ਦੇ ਸਮੇਤ ਇਹ ਸਾਰੇ ਮੁਰਦੇ ਜਿਊਂਦੇ ਹੋ ਜਾਣ, ਸੀਤਾ ਨੇ ਉਸ ਥਾਂ 'ਤੇ ਇਹ ਕਿਹਾ ।

੧੧ ਅਰੂਪਾ ਛੰਦ ॥ ਸਭ ਜਿਊਂਦੇ ਹੋ ਗਏ । ਸਾਰਿਆਂ ਦੇ ਦਿਲਾਂ ਵਿਚੋਂ ਸੀਤਾ ਦੀ ਅਸਤਿਆ ਦਾ ਭਰਮ ਦੂਰ ਹੋ ਗਿਆ । ਜਿਹੜੀ ਜ਼ਿਦ ਸੀ ਉਹ ਸਭ ਨੇ ਛੱਡ ਦਿੱਤੀ । ਸੀਤਾ ਦੇ ਚਰਨੀਂ ਲੱਗ ਗਏ ॥੮੨੩॥

੧੨ ਰਾਮ ਚੰਦਰ ਨੇ ਸੀਤਾ ਲੈ ਆਂਦੀ ਅਤੇ ਸਾਰੇ ਜਗਤ ਦੀ ਉਸ ਨੂੰ ਧਰਮ ਦੀ ਰਾਣੀ ਕਰਕੇ ਮੰਨ ਲਿਆ ਜੋ ਧਰਮ ਦੀ ਰਾਜਧਾਨੀ ਹੈ । ਪੂਰਨ ਸਤੀ ਕਰਕੇ ਜਾਣ ਲਿਆ॥੮੨੪॥

੧੩ ਰਾਮ ਨੂੰ ਬਹੁਤ ਹੀ ਚੰਗੀ ਲੱਗੀ । ਹਿਰਦੇ (ਛਾਤੀ) ਨਾਲ ਲਾ ਲਈ । ਮਨ ਨੇ ਮੰਨ ਲਿਆ ਕਿ ਸੀਤਾ ਪੂਰਨ ਸਤੀ ਹੈ ॥੮੨੬॥

੧੪ ਦੋਹਰਾ ॥ ਬਹੁਤ ਪ੍ਰਕਾਰ ਸੀਤਾ ਨਾਲ ਵਿਚਾਰ ਕਰਕੇ ਅਯੁਧਿਆ ਦੇਸ਼ ਨੂੰ ਚੱਲ ਪਏ । ਲਵ ਤੇ ਕੁਸ਼ ਸਮੇਤ ਦੋਹਾਂ ਪੁੱਤਰਾਂ ਦੇ ਰਾਜਾ ਸ੍ਰੀ ਰਾਮ ਚੰਦਰ ਜੀ ॥੮੨੭॥

੧੫ ਚੌਪਈ ॥ ਬਹੁਤ ਤਰ੍ਹਾਂ ਦੀਆਂ ਪੁੱਤਰਾਂ ਨਾਲ ਗੱਲਾਂ ਬਾਤਾਂ ਕੀਤੀਆਂ । ਸੀਤਾ ਤੇ ਰਾਮ ਚੰਦਰ ਅਯੁਧਿਆ ਪੁਰੀ ਨੂੰ ਚੱਲ ਪਏ।

੧੬ ਅਨੇਕ ਪ੍ਰਕਾਰ ਦੇ ਸ਼ਸਤਰ ਸਜੇ ਹੋਏ ਹਨ । ਜਾਣੋ ਕਿ ਇਕ ਤੋਂ ਤਿੰਨ ਰਾਮ ਹੋ ਕੇ ਆ ਗਏ ਹਨ ॥੮੨੮॥

੧੭ ਇਥੇ ਸ੍ਰੀ ਬਚਿਤ੍ਰ ਨਾਟਕ ਰਾਮਵਤਾਰ ਦੀ ਕਥਾ ਤਿੰਨੇ ਭਰਾਵਾਂ ਸਮੇਤ ਜੀਊਂਦੇ ਹੋ ਗਏ ਸੈਨਾ ਸਮੇਤ ਸਮਾਪਤ ਹੈ ।

੧੮ ਸੀਤਾ ਤੇ ਦੋਹਾਂ ਪੁੱਤਰਾਂ ਸਮੇਤ ਰਾਮ ਨੇ ਅਵਧਪੁਰੀ ਵਿਚ ਜਾਣ ਦੀ ਕਥਾ ਚਲਦੀ ਹੈ ॥ ਚੌਪਈ ॥

੧੯ ਤਿੰਨੇ ਮਾਤਾਵਾਂ ਨੇ ਚਾਰਾਂ ਪੁੱਤਰਾਂ ਨੂੰ ਗਲੇ ਨਾਲ ਲਾਇਆ। ਰਾਮ ਜੀ ਦੇ ਦੋਵੇਂ ਪੁੱਤਰ ਲਵ ਤੇ ਕੁਸ਼ ਦਾਦੀ ਮਾਤਾਵਾਂ ਦੇ ਚਰਨਾਂ ਦੇ ਉੱਪਰ ਚਹਿ ਪਏ।

੨੦ ਫੇਰ ਆ ਕੇ ਸੀਤਾ ਆਪਣੀਆਂ ਸੱਸਾਂ ਦੇ ਚਰਨਾਂ 'ਤੇ ਪੈ ਗਈ । ਜਾਣੋ ਉਸ ਵੇਲੇ ਦੁੱਖਾਂ ਦੀਆਂ ਘੜੀਆਂ ਮੁੱਕ ਗਈਆਂ ਹਨ ॥੮੨੯॥

੨੧ ਬਾਜਮੇਧ ਯਗ ਸੰਪੂਰਨ ਕੀਤਾ । ਕੁਸ਼ੱਲਿਆ ਦਾ ਪੁੱਤਰ ਰਾਮ ਚੰਦਰ ਜੋ ਅਜਿੱਤ ਹੈ ਉਸ ਨੇ ॥

੨੨ ਜਿਸ ਦੇ ਘਰ ਵਿਚ ਦੋ ਪੁੱਤਰ ਬੜੇ ਲਾਇਕ ਸਪੁੱਤਰ ਸ਼ੋਭਦੇ ਹਨ ਉਹ ਘੋੜੇ ਦੇ ਪਿੱਛੇ ਦੇਸ਼ਾਂ, ਵਿਦੇਸ਼ਾਂ ਨੂੰ ਜਿੱਤ ਕੇ ਘਰ ਆ ਗਏ ॥੮੩੦॥

੨੩ ਜਿਤਨੇ ਕੁ ਯੱਗ ਦੇ ਵਿਧਾਨ ਵੇਦ ਨੇ ਕਹੇ ਹਨ ਵੇਦ ਵਿਧੀ ਅਨੁਸਾਰ ਉਹ ਅਨੇਕ ਪ੍ਰਕਾਰ ਦੇ ਕੀਤੇ ।

੨੪ ਇਕ ਘੱਟ ਇਕ ਸੌ ਤੋਂ ਭਾਵ ਜੋ ੯੯ ਯੱਗ ਪੂਰੇ ਹੋ ਗਏ ਤਾਂ ਇੰਦਰ ਚਕ੍ਰਿਤ ਹੋ ਕੇ ਦੌੜਿਆ ॥੮੩੧॥

੨੫ ਦਸ ਬਾਰਾਂ ਰਾਜਸੂਇ ਯੱਗ ਕੀਤੇ । ਬਾਜਮੇਧ ਇੱਕੀ ਪ੍ਰਕਾਰ ਦੇ ਕਰੇ ।

੨੬ ਗਵਾ ਲੰਭ ਅਤੇ ਅਜਮੇਧ ਬਹੁਤ ਸਾਰੇ ਇਸ ਧਰਤੀ ਦੇ ਉੱਤੇ ਰਹਿੰਦੇ ਹੋਇਆ ਰਾਮ ਨੇ ਅਨੇਕਾਂ ਚੰਗੇ ਕੰਮ ਕੀਤੇ ॥੮੩੨॥

੨੭ ਛੇ ਨਾਗਾ ਮੇਧ ਯੱਗ ਕਰਵਾਏ । ਜਿਹੋ ਜਿਹੇ ਉਸ ਦੇ ਪਿੱਛੋਂ ਜਨਮੇਜੇ ਰਾਜੇ ਨੇ ਕੀਤੇ ਸਨ ।

ਪਾਏ ॥ [੧]ਅਉਰੈ ਗਨਤ ਕਹਾ ਲਗ ਜਾਊਂ ॥ ਗ੍ਰੰਥ ਬਢਨ ਤੇ ਹੀਐ ਡਰਾਊਂ ॥੮੩੩॥
[੨]ਦਸ ਸਹੰਸ੍ਰ ਦਸ ਬਰਖ ਪ੍ਰਮਾਨਾ ॥ ਰਾਜ ਕਰਾ ਪੁਰ ਅਉਧ ਨਿਧਾਨਾ ॥ [੩]ਤਬ
ਲਉ ਕਾਲ ਦਸਾ ਨੀਅਰਾਈ ॥ ਰਘੁਬਰ ਸਿਰਿ ਮ੍ਰਿਤ ਡੰਕ ਬਜਾਈ ॥੮੩੪॥
[੪]ਨਮਸਕਾਰ ਤਿਹ ਬਿਬਿਧਿ ਪ੍ਰਕਾਰਾ ॥ ਜਿਨ ਜਗ ਜੀਤ ਕਰਯੋ ਬਸ ਸਾਰਾ ॥
[੫]ਸਬਹਨ ਸੀਸ ਡੰਕ ਤਿਹੱ ਬਾਜਾ ॥ ਜੀਤ ਨ ਸਕਾ ਰੰਕ ਅਰੁ ਰਾਜਾ[ੳ] ॥੮੩੫॥
ਦੋਹਰਾ ॥ [੬]ਜੇ ਤਿਨਕੀ ਸਰਨੀ ਪਰੇ ਕਰ ਦੈ ਲਏ ਬਚਾਇ ॥ ਯੌ ਨਹੀ ਕੋਊ
ਬਾਚਿਆ ਕਿਸਨ ਬਿਸਨ ਰਘੁਰਾਇ ॥੮੩੬॥ ਚੌਪਈ ਛੰਦ ॥ [੭]ਬਹੁ ਬਿਧਿ ਕਰੇ
ਰਾਜ ਕੋ ਸਾਜਾ ॥ ਦੇਸ ਦੇਸ ਕੇ ਜੀਤੇ ਰਾਜਾ ॥ [੮]ਸਾਮ ਦਾਮ ਅਰੁ ਦੰਡ ਸਭੇਦਾ ॥
ਜਿਹ ਬਿਧ ਹੁਤੀ ਸਾਸਨਾ ਬੇਦਾ ॥੮੩੭॥ [੯]ਬਰਨ ਬਰਨ ਅਪਨੀ ਕ੍ਰਿਤ ਲਾਏ ॥
ਚਾਰ ਚਾਰ ਹੀ ਬਰਨ ਚਲਾਏ ॥ [੧੦]ਛਤ੍ਰੀ ਕਰੈਂ ਬਿੱਪ੍ਰ ਕੀ ਸੇਵਾ ॥ ਬੈਸ ਲਖੈ
ਛੱਤ੍ਰੀ ਕਹ ਦੇਵਾ ॥੮੩੮॥ [੧੧]ਸੂਦ੍ਰ ਸਬਨ ਕੀ ਸੇਵ ਕਮਾਵੈ॥ ਜਹੱ ਕੋਈ ਕਹੈ
ਤਹੀ ਵਹ ਧਾਵੈ ॥ [੧੨]ਜੈਸਕ ਹੁਤੀ ਬੇਦ ਸਾਸਨਾ ॥ ਨਿਕਸਾ ਤੈਸ ਰਾਮ ਕੀ
ਰਸਨਾ॥੮੩੯॥ [੧੩]ਰਾਵਣਾਦਿ ਰਣ ਹਾਂਕ ਸੰਘਾਰੇ ॥ ਭਾਂਤ ਭਾਂਤ ਸੇਵਕ ਗਣ
ਤਾਰੇ ॥ [੧੪]ਲੰਕਾ ਦਈ, ਟੰਕ ਜਨੁ ਦੀਨੋ ॥ ਇਹੱ ਬਿਧ ਰਾਜ ਜਗਤ ਮੈ
ਕੀਨੋ ॥੮੪੦॥ ਦੋਹਰਾ ਛੰਦ ॥ [੧੫]ਬਹੁ ਬਰਖਨ ਲਉ ਰਾਮ ਜੀ, ਰਾਜ ਕਰਾ ਅਰ
ਟਾਲ ॥ ਬ੍ਰਹਮਰੰਧ੍ਰ ਕਹੱ ਫੋਰਕੈ ਭਯੋ ਕਉਸਲਿਆ ਕਾਲ ॥੮੪੧॥ ਚਉਪਈ ॥
[੧੬]ਜੈਸ ਮ੍ਰਿਤਕ ਕੇ ਹੁਤੇ ਪ੍ਰਕਾਰਾ ॥ ਤੈਸੇਈ ਕਰੇ ਬੇਦ ਅਨੁਸਾਰਾ ॥ [੧੭]ਰਾਮ ਸਪੂਤ
ਜਾਹਿੰ ਘਰ ਮਾਹੀ॥ ਤਾ ਕਹੁੱ ਤੋਟ ਕੋਊ ਕਹ ਨਾਹੀ ॥੮੪੨॥ [੧੮]ਬਹੁੱ ਬਿਧਿ
ਗਤਿ ਕੀਨੀ ਪ੍ਰਭ ਮਾਤਾ॥ ਤਬ ਲਉ ਭਈ ਕੇਕਈ ਸਾਂਤਾ ॥ [੧੯]ਤਾ ਕੇ ਮਰਤ
ਸੁਮਿਤ੍ਰਾ ਮਰੀ ॥ ਦੇਖਹੁ ਕਾਲ ਕ੍ਰਿਆ ਕਸ ਕਰੀ ॥੮੪੩॥ [੨੦]ਏਕ ਦਿਵਸ ਜਾਨਕਿ
ਤ੍ਰਿਯ ਸਿਖਾ ॥ ਭੀਤ ਭਏ ਰਾਵਣ ਕਹੱ ਲਿਖਾ ॥ [੨੧]ਜਬ ਰਘੁਬਰ ਤਿਹੱ ਆਨ
ਨਿਹਾਰਾ॥ ਕਛੁਕ ਕੋਪ ਇਮ ਬਚਨ ਉਚਾਰਾ ॥੮੪੪॥ [੨੨]ਰਾਮ ਬਾਚ ਮਨ ਮੈ ॥
ਯਾ ਕੋ ਕਛੁ ਰਾਵਨ ਸੋ ਹੇਤਾ॥ ਤਾ ਤੇ ਚਿੱਤ੍ਰ ਚਿੱਤ੍ਰਕੈ ਦੇਖਾ ॥ [੨੩]ਬਚਨ ਸੁਨਤ
ਸੀਤਾ ਭਈ ਰੋਖਾ ॥ ਪ੍ਰਭ ਮੁਹਿ ਅਜਹੂੰ ਲਗਾਵਤ ਦੋਖਾ ॥੮੪੫॥ ਦੋਹਰਾ ॥
[੨੪]ਜਉ ਮੇਰੇ ਬਚ ਕਰਮ ਕਰਿ ਹ੍ਰਿਦੈ ਬਸਤ ਰਘੁਰਾਇ ॥ ਪ੍ਰਿਥੀ ਪੈਂਡ ਮੁਹਿ
ਦੀਜੀਐ ਲੀਜੈ ਮੋਹਿ ਮਿਲਾਇ[ਅ] ॥੮੪੬॥ ਚਉਪਈ ॥ [੨੫]ਸੁਨਤ ਬਚਨ
ਧਰਨੀ ਫਟ ਗਈ॥ ਲੋਪ ਸੀਆ ਤਿਹੱ ਭੀਤਰ ਭਈ[ੲ] ॥ [੨੬]ਚੱਕ੍ਰਤ ਰਹੇ ਨਿਰਖ

---

ੳ ਜਿਸ ਕਾਲ ਨੂੰ ਨਾ ਕੋਈ ਰਾਜਾ ਅਤੇ ਨਾ ਹੀ ਫਕੀਰ ਜਿੱਤ ਸਕਿਆ ਹੈ, ਉਸ ਦੇ ਅੱਗੇ ਸਾਡਾ ਕੋਈ ਜ਼ੋਰ ਨਹੀਂ ਚਲ ਸਕਦਾ ਇਸ ਲਈ ਕਿਉਂ ਨੂੰ ਅਨੇਕ ਪ੍ਰਕਾਰ ਤੇ ਨਮਸਕਾਰ ਕੀਤੀ ਜਾਵੇ ।

ਅ ਇਹ ਹੈ ਦ੍ਰਿਸਟਾਂਤ ਪੂਰੇ ਸਿੱਖ ਲਈ ਪੂਰੇ ਸੁਹਾਗਣ ਕਹਿਲਾਉਣ ਦੀ ਜਿਵੇਂ ਸੀਤਾ ਇਕ ਰਾਮਚੰਦ੍ਰ ਪਤੀ ਬਿਨਾਂ ਦੂਸਰੀ ਝਾਕ ਨਹੀਂ ਰਖੀ ਜਿਸ ਲਈ ਹਰ ਪ੍ਰੀਖਯਾ ਵਿਚ ਪਾਸ ਹੋਈ ਪ੍ਰਵਾਨ ਚੜੀ ਉਸ ਦੀ ਕੀਤੀ "ਜਿਸ ਆਗੇ ਜ਼ੋਰ ਨ ਚਲਈ ਖਲੇ ਕੀਚੇ ਅਰਦਾਸ" ਅਰਦਾਸ ਤਤ ਛਿਨ ਪ੍ਰਵਾਨ ਹੋ ਗਈ। ਇਹ ਹੈ ਉਦਾਹਰਣ ਤੇ ਮਿਸਾਲ ਗੁਰ ਸਿੱਖ ਲਈ ਆਪਣੇ ਪਤੀ ਗੁਰਦੇਵ ਅਤੇ ਪ੍ਰਮੰਤਾ ਤੇ ਇਤਨਾ ਭਰੋਸਾ ਤੇ ਇਤਕਾਦ ਹੋਵੇ ਜਿਸ ਡਰ੍ਹਾਂ ਦਾ ਸੀਤਾ ਦਾ ਰਾਮ ਤੇ ਸੀ । ਫੇਰ ਦੇਖੋ ਸਾਡੀਆਂ ਅਰਦਾਸਾ ਮਕਬੂਲ ਪੈਂਦੀਆਂ ਨੇ ਜਾਂ ਨਹੀਂ ਅਸੀਂ ਕਹਿੰਦੇ ਹਾਂ ਕਿ ਸਾਡੀ ਅਰਦਾਸ ਸੁਣੀ ਕਿਉਂ ਨਹੀਂ ਜਾਂਦੀ ਸਾਡਾ ਜਿਹਾ ਮਨੋ ਤਨੋਂ ਕਰ ਕੇ ਦ੍ਰਿੜ ਨਿਸਚਾ ਨਹੀਂ । ਇਸ ਪ੍ਰਕਾਰ ਪੜ੍ਹਕੇ ਨਿਸਚੇ ਦੀ ਜਾਂਚ ਸਿਖਣੀ ਹੈ ।

ੲ ਮੇਰੇ ਜਿਹੇ ਸਤ ਧਰਮ ਤੋਂ ਹੀਣੇ ਸੱਜਣ ਇਹਨਾਂ ਗੁਣ ਸਰੂਪ ਲੇਖਾਂ ਨੂੰ ਬੇਹੂਦਾ ਕਹਿਕੇ ਨਾਂ ਪੜ੍ਹਨ ਦੀ ਸਲਾਹ ਕਿਉਂਕਿ ਉਹਨਾਂ ਨੂੰ ਸਤ ਧਰਮ ਦੀ ਅਹਮੀਅਤ ਦੀ ਨਾ ਜਾਣਕਾਰੀ ਹੈ ਨਾ ਲੋੜ ਸਮਝਦੇ ਨੇ । ਪਰ ਸ੍ਰੀ ਦਸਮੇਸ਼ ਜੀ ਵੱਲੋਂ ਇਹ ਇਕ ਅਣਮੋਲ ਮੁਨੱਖੀ ਗੁਣ ਸਾਹਮਣੇ ਦਰਸਾਇਆ ਗਿਆ ਹੈ ਕਿ ਸਤ ਧਰਮ ਦੀ ਰੱਬ ਜੀ ਦੀ ਦਰਗਾਹ ਵਿਚ ਕਿਤਨੀਆਂ ਅਹਮੀਅਤ ਹੈ । ਮਾਤਾ ਸੀਤਾ ਨੂੰ ਕਿਤੇ ਵੀ ਗੁਫ਼ਾ ਵਿਚ ਪਹਾੜ ਦੀ ਕੰਦਾ ਤੇ ਸਮਾਧੀਆਂ ਲਾਉਂਦੀ ਜਾ ਮਾਲਾ ਫੇਰ ਦੀ ਨਹੀਂ ਦਰਸਾਇਆ ਗਿਆ । ਪਰ ਇਹ ਗਜ਼ਬ ਦੀ ਸ਼ਕਤੀ ਉਸ ਨੂੰ ਕਿਥੋਂ ਪ੍ਰਾਪਤ ਹੋ ਗਈ ? ਅਗਨ ਕੁੰਡ ਵਿਚ ਗਿਰ ਜਾਣਾ ਅੱਗ ਦੇ ਵਿਚ ਸਮਾ ਜਾਣਾ ਤੇ ਫੇਰ ਬਾਰਾਂ ਬੰਨੀਦਾ ਸੋਨਾ ਬਣਕੇ ਬਾਹਰ ਆ ਜਾਣਾ ਤਨ ਤੇ ਜਰਾ ਵੀ ਆਂਚ ਨਾ ਲਗਣੀ ਕੀ ਅਸਚਰਜ ਕੌਤਕ ਨਹੀਂ । ਪਾਣੀ ਦਾ ਕਮੰਡਲ ਲੈ ਕੇ ਹਜ਼ਾਰ ਹਾਂ ਦੀ ਗਿਣਤੀ ਵਿਚ ਮ੍ਰਿਤੂ ਨੂੰ ਹੋਈ ਫ਼ੌਜ ਦਾ ਜੀ ਪੈਣਾ ਅਣਤੋਲੀ ਸਤਿਆ ਨਹੀਂ। ਧਰਤੀ ਤੋਂ ਆਪਣੇ ਸਮਾਉਣ ਲਈ ਮੰਗ ਕਰਨੀ ਤੇ ਧਰਤੀ ਨੇ ਉਸ ਦੀ ਮੰਗ ਨੂੰ ਪੂਰਾ ਕਰਨਾ ਕੀ ਅਮੋਘ ਕਰਨੀ ਨਹੀਂ । ਪਰ ਵਿਚਾਰਨ ਵਾਲੀ ਗੱਲ ਹੈ ਕਿ ਇਤਨੀ ਸ਼ਕਤੀ ਉਸ ਨੇ ਕਿਥੋਂ ਹਾਸਲ ਕੀਤੀ ? ਉੱਤਰ ਹੈ ਕਿ ਸਤ ਧਰਮ ਵਿਚੋਂ ਜਿਸ ਨੂੰ ਅੱਜ ਦੀ ਦੁਨੀਆਂ ਭੁਲਦੀ ਜਾ ਰਹੀ ਹੈ। ਉਹ ਕਹਿੰਦੀ ਕਿ ਇਹਨਾਂ

੧ ਹੋਰ ਮੈਂ ਕਿਥੋਂ ਤੱਕ ਗਿਣਦਾ ਜਾਵਾਂ ? ਗ੍ਰੰਥ ਦੇ ਵਧ ਜਾਣ ਤੋਂ ਦਿਲ ਵਿਚ ਭੈ ਖਾਂਦਾ ਹਾਂ ॥੮੩੩॥

੨ ਦਸ ਹਜ਼ਾਰ ਦਸ ਬਰਸ ਦੇ ਬਰਾਬਰ ਰਾਜ ਕੀਤਾ ਰਾਮ ਚੰਦਰ ਨੇ ਅਯੁਧਿਆਪੁਰੀ ਦਾ ਰਾਜ ਅਡੋਲ ਕੀਤਾ ।

੩ ਉਪਰੰਤ ਕਾਲ ਦੀ ਘੜੀ ਨੇੜੇ ਆ ਗਈ । ਰਾਮ ਚੰਦਰ ਦੇ ਸਿਰ ਉੱਪਰ ਕਾਲ ਨੇ ਮੌਤ ਦਾ ਨਗਾਰਾ ਵਜਾਇਆ ॥੮੩੪॥

੪ ਇਸ ਕਾਲ ਨੂੰ ਮੈਂ ਅਨੇਕ ਪ੍ਰਕਾਰ ਤੋਂ ਨਮਸਕਾਰ ਕਰਦਾ ਹਾਂ । ਜਿਸ ਨੇ ਸਾਰੇ ਜਗਤ ਨੂੰ ਜਿੱਤ ਕੇ ਆਪਣੇ ਵੱਸ ਕੀਤਾ ਹੋਇਆ ਹੈ ।

੫ ਇਸ ਕਾਲ ਦਾ ਨਗਾਰਾ ਸਭ ਦੇ ਹੀ ਸਿਰ 'ਤੇ ਵੱਜਦਾ ਹੈ । ਜਿਸ ਕਾਲ ਨੂੰ ਕੋਈ ਰਾਜਾ ਜਾਂ ਫਕੀਰ ਜਿਤ ਨਹੀਂ ਸਕਿਆ ॥੮੩੫॥

੬ ਦੋਹਰਾ ॥ ਜਿਹੜਾ ਕਾਲ ਰੂਪ ਅਕਾਲ ਪੁਰਖ ਦੀ ਸ਼ਰਨੀਂ ਪੈ ਗਿਆ ਉਸ ਨੂੰ ਤਾਂ ਉਹ ਆਪਣਾ ਹੱਥ ਦੇ ਕੇ ਬਚਾ ਲੈਂਦਾ ਹੈ । ਉਸ ਦੀ ਸ਼ਰਨ ਪਏ ਬਿਨਾਂ ਅੱਜ ਤੱਕ ਕੋਈ ਨਹੀਂ ਬਚਿਆ, ਭਾਵੇਂ ਹੈ ਕ੍ਰਿਸ਼ਨ, ਭਾਵੇਂ ਹੈ ਵਿਸ਼ਨੂੰ, ਤੇ ਭਾਵੇਂ ਹੈ ਰਾਮ ਚੰਦਰ ॥੮੩੬॥

੭ ਚੌਪਈ ਛੰਦ ॥ ਬਹੁਤ ਪ੍ਰਕਾਰ ਰਾਜ ਦੇ ਸਾਜੋ ਸਮਾਨ ਕੀਤੇ। ਜਿਸ ਰਾਮ ਨੇ ਦੇਸ਼-ਦੇਸ਼ਾਂਤਰਾਂ ਦੇ ਰਾਜੇ ਜਿੱਤੇ । ਕੋਈ ਅੱਗੇ ਅੜ ਕੇ ਖੜ੍ਹਾ ਨਹੀਂ ਸੀ ਹੁੰਦਾ ।

੮ ਜਿਸ ਨੇ ਸਾਮ, ਦਾਮ, ਦੰਡ ਅਤੇ ਭੇਦ ਦੀ ਨੀਤੀ ਦੇ ਚਾਰੇ ਅੰਗ ਵਰਤੇ । ਜਿਸ ਤਰ੍ਹਾਂ ਵੀ ਵੇਦ ਦੀ ਆਗਿਆ ਸੀ ਉਸ 'ਤੇ ਅਮਲ ਕੀਤਾ ॥੮੩੭॥

੯ ਚਾਰੇ ਵਰਨਾਂ ਨੂੰ ਆਪੋ ਆਪਣੇ ਵਰਨ ਅਨੁਸਾਰ ਕੰਮਾਂ 'ਤੇ ਲਾਇਆ । ਚਾਰ ਵਰਨ ਜੋ ਸਨ ਉਹ ਚਾਰੇ ਵਰਨ ਆਪੋ ਆਪਣੇ ਨਿਯਮ ਅਨੁਸਾਰ ਚਲਾਏ ।

੧੦ ਖੱਤਰੀ, ਬ੍ਰਾਹਮਣਾਂ ਦੀ ਸੇਵਾ ਕਰਦੇ ਸਨ । ਵੈਸ਼, ਖੱਤਰੀ ਨੂੰ ਦੇਵਤਾ ਕਰਕੇ ਵੇਖਦੇ ਸਨ ॥੮੩੮॥

੧੧ ਸ਼ੂਦਰ ਸਭ ਦੀ ਸੇਵਾ ਕਰਦਾ ਸੀ । ਜਿਥੇ ਨੂੰ ਕੋਈ ਕਹਿੰਦਾ ਉਥੇ ਨੂੰ ਤੁਰ ਜਾਂਦਾ ।

੧੨ ਜਿਸ ਤਰ੍ਹਾਂ ਵੀ ਵੇਦ ਦਾ ਵਿਧਾਨ ਹੁੰਦਾ ਉਹੀ ਕੁਝ ਰਾਮ ਦੀ ਜ਼ੁਬਾਨ ਤੋਂ ਨਿਕਲਦਾ ॥੮੩੯॥

੧੩ ਰਾਵਣ ਆਦਿ ਦੈਂਤ ਜਿਸ ਨੇ ਯੁੱਧ ਦੇ ਵਿਚ ਵੰਗਾਰ ਕੇ ਮਾਰ ਦਿੱਤੇ । ਅਨੇਕ ਭਾਂਤ ਕਰਕੇ ਆਪਣੇ ਪ੍ਰਭੂ ਦੇ ਸੇਵਕ "ਜਨ" ਭਗਤਾਂ ਦਾ ਉਧਾਰ ਕੀਤਾ ।

੧੪ ਜਿੱਤੀ ਵਸਤੂ ਕੋਈ ਕਿਸੇ ਨੂੰ ਨਹੀਂ ਦਿੰਦਾ ਪਰ ਜਿਸ ਨੇ ਲੰਕਾ ਜਿੱਤ ਕੇ ਬਭੀਸ਼ਨ ਨੂੰ ਇਉਂ ਦੇ ਦਿੱਤੀ ਸੀ ਜਿਵੇਂ ਕਿਸੇ ਨੂੰ ਇਕ ਟਕਾ ਦੇਈਦਾ ਹੈ । ਜਿਸ ਨੇ ਇਹੋ ਜਿਹਾ ਰਾਜ ਜਗਤ ਵਿਚ ਕੀਤਾ ॥੮੪੦॥

੧੫ ਦੋਹਰਾ ਛੰਦ ॥ ਬਹੁਤ ਸਾਰੇ ਬਰਸ ਉਸ ਰਾਮ ਨੇ ਰਾਜ ਕੀਤਾ ਵੈਰੀ ਸਾਹਮਣੇ ਨਹੀਂ ਹੋਣ ਦਿੱਤਾ । ਉਸ ਰਾਮ ਦੀ ਮਾਤਾ ਉਸ ਦੇ ਸਾਹਮਣੇ ਬ੍ਰਹਮ ਰੰਦਰ ਨੂੰ ਭੰਨ ਕੌਸ਼ੱਲਿਆ ਕਾਲ ਵੱਸ ਹੋ ਗਈ ।

੧੬ ਚੌਪਈ ॥ ਜਿਸ ਤਰ੍ਹਾਂ ਵੀ ਮ੍ਰਿਤਕ ਦੇ ਸੰਸਕਾਰ ਹੁੰਦੇ ਸਨ ਉਹ ਸਾਰੇ ਵੇਦ ਅਨੁਸਾਰ ਕੀਤੇ ।

੧੭ ਜਿਸ ਘਰ ਦੇ ਵਿਚ ਰਾਮ ਚੰਦਰ ਜਿਹਾ ਸਪੁੱਤਰ ਹੋਵੇ ਉਸ ਮਾਂ ਦੇ ਕਿਸੇ ਵੀ ਕੰਮ ਵਿਚ ਕੀ ਤੋਟਾ ਹੋ ਸਕਦਾ ਹੈ ॥੮੪੨॥

੧੮ ਰਾਮ ਚੰਦਰ ਨੇ ਬਹੁਤ ਵਿਧੀ ਦੇ ਨਾਲ ਆਪਣੀ ਮਾਤਾ ਦੀ ਗਤਿ ਲਈ ਕੰਮ ਕੀਤਾ । ਇਤਨੇ ਨੂੰ ਉਸ ਪਿੱਛੋਂ

੧੯ ਕੇਕਈ ਦੀ ਮੌਤ ਹੋ ਗਈ । ਉਸ ਦੇ ਪਿੱਛੋਂ ਸੁਮਿੱਤਰਾ ਮਰ ਗਈ । ਲੇਖਕ ਕਹਿੰਦਾ ਹੈ ਕਿ ਐ ਪਾਠਕੋ ! ਵੇਖੋ ਕਾਲ ਦੇ ਕੰਮ ਕੀ ਕਰਦਾ ਹੈ ॥੮੪੩॥

੨੦ ਇਕ ਦਿਨ ਸੀਤਾ ਨੇ ਕਿਸੇ ਸੇਵਕ ਇਸਤਰੀ ਦੇ ਕਹਿਣ ਕਰਕੇ ਕੰਧ ਦੇ ਉੱਤੇ ਰਾਵਣ ਦਾ ਚਿੱਤਰ ਲਿਖ ਦਿੱਤਾ।

੨੧ ਜਦ ਰਾਮ ਚੰਦਰ ਨੇ ਆ ਕੇ ਉਹ ਚਿੱਤਰ ਵੇਖ ਲਿਆ । ਕੁਝ ਗੁੱਸਾ ਖਾ ਕੇ ਉਸ ਇਉਂ ਗੱਲ ਕਹੀ ॥੮੪੪॥

੨੨ ਰਾਮ ਨੇ ਮਨ ਵਿਚ ਵਿਚਾਰਿਆ ਕਿ ਸੀਤਾ ਦੇ ਮਨ ਵਿਚ ਅਜੇ ਰਾਵਣ ਦੀ ਯਾਦ ਕਾਇਮ ਹੈ ।

ਇਸ ਵਾਸਤੇ ਉਸ ਦਾ ਚਿੱਤਰ ਲਿਖ ਕੇ ਵੇਖਿਆ ਹੈ ।

੨੩ ਇਹ ਬਚਨ ਸੁਣ ਕੇ ਸੀਤਾ ਰੋਹ ਵਿਚ ਆ ਗਈ ਕਿ ਇਹ ਮੇਰੇ ਸੁਆਮੀ ਇਤਨੀ ਅਜਮਾਇਸ਼ ਲੈ ਕੇ ਵੀ ਮੇਰੇ 'ਤੇ ਸ਼ੱਕ ਕਰਕੇ ਕਲੰਕਤ ਕਰਦੇ ਹਨ ਭਾਵ ਦੋਸ਼ ਲਾਉਂਦੇ ਹਨ ॥੮੪੫॥

੨੪ ਦੋਹਰਾ ॥ ਜੇਕਰ ਮੇਰੇ ਦਿਲ ਵਿਚ ਮਨ ਬਾਣੀ ਕਰਕੇ ਰਾਮ ਜੀ ਵਸਦੇ ਹਨ ॥ ਤਾਂ ਐ ਧਰਤੀ ! ਤੂੰ ਮੈਨੂੰ ਆਪਣਾ ਰਸਤਾ ਦੇਹ ਅਤੇ ਮੈਨੂੰ ਆਪਣੇ ਵਿਚ ਸਮੇਟ ਲੈ ॥੮੪੬॥

੨੫ ਚੌਪਈ ॥ ਇਹ ਗੱਲ ਸੀਤਾ ਦੇ ਮੁਖੋਂ ਸੁਣ ਕੇ ਧਰਤੀ ਫਟ ਗਈ । (ਪੰਘੂੜਾ ਬਾਹਰ ਨਿਕਲ ਆਇਆ) ਸੀਤਾ ਉਸ ਦੇ ਮਘੋਰੇ ਦੇ ਵਿਚ ਅਲੋਪ ਹੋ ਗਈ ।

੨੬ ਚਕ੍ਰਿਤ ਹੋ ਕੇ ਰਹਿ ਗਏ, ਇਹ ਵੇਖ ਕੇ ਸਾਰੇ ਦਰਸ਼ਕ।

---

ਬੇ ਥਹੀਆਂ ਵਾਲੀ ਗੱਲ ਹੈ ਕਿ ਇਤਨੀ ਸ਼ਕਤੀ ਉਸ ਨੇ ਕਿਥੋਂ ਹਾਸਲ ਕੀਤੀ ? ਉੱਤਰ ਹੈ ਕਿ ਸਤ ਧਰਮ ਵਿਚੋਂ ਜਿਸ ਨੂੰ ਅੱਜ ਦੀ ਦੁਨੀਆਂ ਭੁਲਦੀ ਜਾ ਰਹੀ ਹੈ ਉਹ ਕਹਿੰਦੀ ਕਿ ਇਹਨਾਂ ਬੇ ਥਹੀਆਂ ਗੱਲਾਂ ਨ ਸਾਨੂੰ ਪੜ੍ਹਨ ਦੀ ਕੋਈ ਲੋੜ ਨਹੀਂ । ਅਜ ਅਸੀਂ ਆਸਾ ਤ੍ਰਿਸਨਾਂ ਤੇ ਪੰਜਾ ਠੱਗਾਂ ਦੇ ਵਸਿ ਪੈ ਗਏ ਹਾਂ ਜਿਨਾਂ ਨੇ ਸਾਡਾ ਸਭ ਕੁਝ ਲੁੱਟ ਲਿਆ ਹੈ : ਸਭੁ ਹਿਰਿ ਲੈ ਜਾਵਹਿ ਅੰਧਲੇ ਖਬਰ ਨ ਪਈਆ ॥੨॥ ਅੰਗ ੮੩੩॥ ਮ: ੪॥

[੧]ਰਘੁਰਾਈ ॥ ਰਾਜ ਕਰਨ ਕੀ ਆਸ ਚੁਕਾਈ ॥੮੪੭॥ ਦੋਹਰਾ ॥ [੨]ਇਹ ਜਗ ਧੂਅਰੋ ਧਉਲਹਰਿ ਕਿਹ ਕੇ ਆਯੋ ਕਾਮ[ੳ] ॥ [੩]ਰਘੁਬਰ ਬਿਨੁ ਸੀਅ ਨਾ ਜੀਐ ਸੀਅ ਬਿਨੁ ਜੀਐ ਨ ਰਾਮ[ਅ] ॥੮੪੮॥ ਚਉਪਈ ॥ [੪]ਦੁਆਰੇ ਕਹਯੋ ਬੈਠ ਲਛਮਨਾ ॥ ਪੈਠ ਨ ਕੋਊ ਪਾਵੈ ਜਨਾ ॥ [੫]ਅੰਤਹਿ ਪੁਰਹਿ ਆਪ ਪਗੁ ਧਾਰਾ॥ ਦੇਹਿ ਛੋਰਿ ਮ੍ਰਿਤ ਲੋਕ ਸਿਧਾਰਾ ॥੮੪੯॥ ਦੋਹਰਾ ॥ [੬]ਇੰਦ੍ਰ ਮਤੀ ਹਿਤ ਅਜ ਨ੍ਰਿਪਤ, ਜਿਮ ਗ੍ਰਿਹ ਤਜ ਲੀਅ ਜੋਗ ॥ ਤਿਮ ਰਘੁਬਰ ਤਨ ਕੋ ਤਜਾ ਸ੍ਰੀ ਜਾਨਕੀ ਬਿਯੋਗ[ੲ] ॥੮੫੦॥

[੭]ਇਤ ਸ੍ਰੀ ਬਚਿਤ੍ਰ ਨਾਟਕੇ ਰਾਮ ਵਤਾਰੇ ਸੀਤਾ ਕੇ ਹੇਤ ਮਿਰਤ ਲੋਕ ਗਏ ਧਿਆਇ ਸਮਾਪਤੰ ॥

[੮]ਅਥ ਤੀਨੋ ਭ੍ਰਾਤਾ ਤ੍ਰੀਅਨ ਸਹਿਤ ਮਰਬੋ ਕਥਨੰ ॥ ਚੌਪਈ ॥ [੯]ਰਉਰ ਪਰੀ ਸਗਰੇ ਪੁਰ ਮਾਹੀ॥ ਕਾਹੂੰ ਰਹੀ ਕਛੂ ਸੁਧ ਨਾਹੀ ॥ [੧੦]ਨਰ ਨਾਰੀ ਡੋਲਤ ਦੁਖਿਆਰੇ॥ ਜਾਨੁਕ ਗਿਰੇ ਜੂਝਿ ਜੁਝਿਆਰੇ ॥੮੫੧॥ [੧੧]ਸਗਰ ਨਗਰ ਮਹਿ ਪਰ ਗਈ ਰਉਰਾ॥ ਬਯਾਕਲ ਗਿਰੇ ਹਸਤ ਅਰੁ ਘੋਰਾ ॥ [੧੨]ਨਰ ਨਾਰੀ ਮਨ ਰਹਤ ਉਦਾਸਾ ॥ ਕਹਾ ਰਾਮ ਕਰ ਗਏ ਤਮਾਸਾ ॥੮੫੨॥ [੧੩]ਭਰਥਊ ਜੋਗ ਸਾਧਨਾ ਸਾਜੀ ॥ ਜੋਗ ਅਗਨ ਤਨ ਤੇ ਉਪਰਾਜੀ ॥ [੧੪]ਬ੍ਰਹਮਰੰਧ੍ਰ ਝਟਦੈ ਕਰ ਫੋਰਾ ॥ ਪ੍ਰਭ ਸੋ ਚਲਤ ਅੰਗ ਨਹੀ ਮੋਰਾ ॥੮੫੩॥ [੧੫]ਸਕਲ ਜੋਗ ਕੇ ਕੀਏ ਬਿਧਾਨਾ ॥ ਲਛਮਨ ਤਜੇ ਤੈਸ ਹੀ ਪ੍ਰਾਨਾ॥ [੧੬]ਬ੍ਰਹਮਰੰਧ੍ਰ ਲਵ ਅਰਿ ਫੁਨ ਫੂਟਾ ॥ ਪ੍ਰਭ ਚਰਨਨ ਤਰ ਪ੍ਰਾਨ ਨਿਖੂਟਾ॥੮੫੪॥ [੧੭]ਲਵ ਕੁਸ ਦੋਊ ਤਹਾਂ ਚਲ ਗਏ॥ ਰਘੁਬਰ ਸੀਅਹਿ ਜਰਾਵਤ ਭਏ ॥ [੧੮]ਅਰ ਪਿਤ ਭ੍ਰਾਤ ਤਿਹੂੰ ਕਹੱ ਦਹਾ ॥ ਰਾਜ ਛਤ੍ਰ ਲਵ ਕੇ ਸਿਰ ਰਹਾ॥੮੫੫॥ [੧੯]ਤਿਹੂੰਅਨ ਕੀ ਇਸਤ੍ਰੀ ਤਿਹੱ ਆਈ ॥ ਸੰਗਿ ਸਤੀ ਹ੍ਵੈ ਸੁਰਗ ਸਿਧਾਈ[ਸ] ॥ [੨੦]ਲਵ ਸਿਰ ਧਰਾ ਰਾਜ ਕਾ ਸਾਜਾ ॥ ਤਿਹੂੰਅਨ ਤਿਹੂੰ ਕੁੰਟ ਕੀਅ ਰਾਜਾ ॥੮੫੬॥ [੨੧]ਉੱਤਰ ਦੇਸ ਆਪੁ ਕੁਸ ਲੀਆ ॥ ਭਰਥ ਪੁੱਤ੍ਰ ਕਹੱ ਪੂਰਬ ਦੀਆ ॥ [੨੨]ਦੱਛਨ ਦੀਅ ਲੱਛਨ ਕੇ ਬਾਲਾ ॥ ਪਛਮ ਸੱਤ੍ਰਘਨ ਸੁਤ ਬੈਠਾਲਾ॥੮੫੭॥ ਦੋਹਰਾ ॥ [੨੩]ਰਾਮ ਕਥਾ ਜੁਗ ਜੁਗ [ਹ]ਅਟਲ, ਸਭ ਕੋਈ ਭਾਖਤ ਨੇਤ ॥ ਸੁਰਗ ਬਾਸ ਰਘੁਬਰ ਕਰਾ, ਸਗਰੀ ਪੁਰੀ ਸਮੇਤ[ਕ] ॥੮੫੮॥

[੨੪]ਇਤ ਰਾਮ ਭਿਰਾਤ ਤ੍ਰੀਅਨ ਸਹਤ ਸੁਰਗ ਗਏ ॥ ਅਥ ਸਗਰੀ ਪੁਰੀ ਸਹਤ ਸੁਰਗ ਗਏ ॥

---

ੳ ਫਰੀਦਾ ਦਿਲੁ ਰਤਾ ਇਸੁ ਦੁਨੀ ਜਿਉ ਦੁਨੀ ਨ ਕਿਤੈ ਕੰਮਿ ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥ ਅੰਗ ੧੩੮੩-੮੪॥

ਅ ਇਥੇ ਗੁਰੂ ਜੀ ਦੱਸਦੇ ਹਨ

ੲ ਰਾਜਾ ਦਸਰਥ ਦਾ ਪਿਤਾ "ਰਾਜਾ ਅਜ" ਸੀ ਜਿਸਦੀ ਰਾਣੀ ਦਾ ਨਾਮ ਸੀ ਇੰਦ੍ਰ ਮਤੀ ਸੀ । ਰਾਜਾ ਅੱਜ ਸ਼ਿਕਾਰ ਲਈ ਗਿਆ ਤਾਂ ਰਾਣੀ ਦੀ ਪ੍ਰੀਖਯਾ ਦਾ ਫੁਰਨਾ ਮਨ ਵਿਚ ਆਗਿਆ । ਉਸਨੇ ਆਪਣੇ ਬਾਸਤ੍ਰ ਸ਼ਿਕਾਰ ਦੇ ਲਹੂ ਨਾਲ ਭਿਉਕੇ ਕਰਮਚਾਰੀ ਦੇ ਹੱਥਰਾ ਵੀ ਪਾਸ ਭੇਜ ਦਿੱਤੇ ਜਿਸ ਨੇ ਜਾ ਕੇ ਕਿਹਾ ਕਿ ਰਾਜੇ ਨੂੰ ਸ਼ੇਰ ਨੇ ਮਾਰ ਦਿੱਤਾ ਹੈ । ਰਾਜੇ ਦੀ ਮੌਤ ਨੂੰ ਸੁਣ ਕੇ ਰਾਣੀ ਇੰਦਰ ਮਤੀ ਨੇ ਇਕ ਠੰਢਾ ਹੌਕਾ, ਲੰਮਾ ਸਾਹ ਲੈ ਕੇ ਦੂਜਾ ਸੁਆਸ ਨਾ ਲੈ ਕੇ ਤਨ ਤਿਆਗ ਦਿੱਤਾ ਸੀ । ਜਦੋਂ ਮਹਾਰਾਜੇ ਅਜ ਨੇ ਘਰ ਆ ਕੇ ਮਹਾਰਾਣੀ ਇੰਦਰ ਮਤੀ ਦੀ ਮੌਤ ਵੇਖੀ ਤਾਂ ਪਛਤਾਇਆ ਅਤੇ ਰਾਣੀ ਦੇ ਇਸ ਵਿਯੋਗ ਵਿਚ ਰਾਜ ਤਿਆਗ ਕੇ ਜੋਗੀ ਬਣ ਗਿਆ ਜੋ ਮੰਗ ਕੇ ਟੁੱਕਰ ਖਾਣ ਲੱਗਾ ਤੇ ਪਛਤਾਉਂਦਾ । ਇਥੇ ਗੁਰਦੇਵ ਮਹਾਰਾਣੀ ਇੰਦਰ ਮਤੀ ਦੀ ਉਦਾਹਰਨ ਦੇ ਕੇ ਦੱਸਦੇ ਹਨ ਕਿ ਜਿਵੇਂ ਰਾਜੇ ਅਜ ਤੋਂ ਬਿਨਾਂ ਰਾਣੀ ਇੰਦਰ ਮਤੀ ਪ੍ਰਾਣ ਤਿਆਗ ਗਈ ਸੀ ਅਤੇ ਇੰਦਰ ਮਤੀ ਦੇ ਵਿਯੋਗ ਵਿਚ ਰਾਜਾ ਅਜ ਰਾਜ ਤਿਆਗ ਗਿਆ ਸੀ, ਉਸੇ ਤਰ੍ਹਾਂ ਰਾਮ ਦੀ ਇਕ ਕਠੋਰ ਗੱਲ ਸੁਣ ਕੇ ਸੀਤਾ ਧਰਤੀ ਵਿਚ ਅਲੋਪ ਹੋ ਗਈ ਅਤੇ ਸੀਤਾ ਦੇ ਵਿਯੋਗ ਵਿਚ ਰਾਮ ਚੰਦਰ ਨੇ ਸਰੀਰ ਤਿਆਗ ਦਿੱਤਾ । ਯਾਦ ਰਹੇ ਇੰਦਰ ਮਤੀ ਰਾਜੇ ਭੋਜ ਦੀ ਭੈਣ ਸੀ ।

ਸ ਸਾਰੇ ਪ੍ਰਕਰਣ ਦਾ ਨਿਚੋੜ ਦੱਸਣਾ ਇਹ ਹੈ ਕਿ ਇਨਸਾਨ ਸੋਚ ਸਮਝਕੇ ਚਲ ਤੂੰ ਜੋ ਸਵੇਰੇ ਉਠਕੇ ਇਸ ਨਾ ਪਾਇਦਾ ਦੇਹੀ ਨੂੰ ਪਾਲਣ ਤੇ ਪਲੋਸਣ ਵਿਚ ਜੁਟ ਜਾਂਦਾ ਹੈ ਇਸ ਦੀ ਅਸਲੀਅਤ ਨੂੰ ਜਾਣੇ ਬਿਨਾਂ ਤੂੰ ਮੂਰਖ ਤੇ ਅਣਜਾਣ ਹੈਂ । ਜੇ ਤੈ ਇਹ ਦੇਹੀ ਹਾਸਲ ਕਰਕੇ ਨਾਮ ਦਾ ਸਿਮਰਨ ਨਾਂ ਕੀਤਾ ਤਾਂ ਯਾਦ ਰੱਖ ਇਸ ਦੇਹੀ ਨੂੰ ਤਾਂ ਅਖੀਰ ਉਜਾੜ ਬੀਆਬਾਨ ਵਿਚ ਸੁਟਕੇ ਸੜਿਆ ਦਬ ਦਿੱਤਾ ਜਾਏਗਾ । ਜਿਵੇਂ ਪਸ਼ੂ ਪੰਛੀ ਆਪ ਤੋਂ ਛੋਟੇ ਤੇ ਕੁਦ ਕੁਦ ਪੈਂਦੇ ਨੇ ਸ਼ੇਰ-ਬਘਿਆੜ ਸਾਨੂੰ ਛੋਟੇ ਆਦਿ ਤੂੰ ਵੀ ਉਸੇ ਤਰ੍ਹਾਂ ਆਪ ਤੋਂ ਲਿਸਿਆ ਤੇ ਪਕਾ ਤੇ ਜ਼ੁਲਮ ਕਤਲ ਆਦਿ ਕਰਦਾ ਹੈ ਕੀ ਤੇਨੂੰ ਕਾਲ ਨਹੀਂ ਦਿਸਦਾ । ਪਾਵਨ ਬਚਨ ਹੈ । ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ । ਸੋ ਪ੍ਰਭੁ ਚਿਤਿ ਨ ਆਇਓ । ਛੁਟੈਗੀ ਬੇਬਾਣਿ। ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗ ਮਾਣਿ ॥ ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲ ॥ ਅੰਗ ੪੩॥ ਗੁਰੂ ਜੀ ਪੁੱਛਦੇ ਹਨ ਮੂਰਖਾ ਕੀ ਤੈਨੂੰ ਆਪਣਾ ਕਾਲ ਦਿਖਾਈ ਨਹੀਂ ਦਿੰਦਾ ਜੇ ਨਹੀਂ ਦਿਸਦਾ ਤਾਂ ਆਹ ਵੇਖ ਲੈ ਜੋ ਸੀ ਦਸਮੇਸ਼ ਵਿਖਾਉਂਦੇ ਹਨ ਕਿ ਉਹ ਰਾਮ ਚੰਦ੍ਰ ਜਿਸ ਨੇ ਸੰਸਾਰ ਭਰ ਨੂੰ ਜਿੱਤਕੇ ਸਾਰੇ ਜਗਤ ਆਪਣੇ ਨਾਮ ਦੋਹੀ ਮਚਾ ਦਿਸੀ ਰਾਜ ਵੀ 10000 ਦੱਸ ਹਜ਼ਾਰ ਸਾਲ ਤਕ ਲੰਬਾ ਅਰਸਾ ਕੀਤਾ ਸੀ ਜਿਸ ਦੇ ਭਾਈ ਇਕ ਤੋਂ ਇਕ ਸੂਰਮੇ ਸਨ, ਜਿਸ ਦੇ ਪੁੱਤਰਾਂ ਦਾ ਟਾਕਰ ਰਾਮ ਆਪ ਵੀ ਨਹੀਂ ਕਰ ਸਕਿਆ । ਜਿਸ ਨੂੰ ਜਗਤ ਦੇ ਵਿਚ ਵਿਸ਼ਨੂੰ ਦਾ ਅਵਤਾਰ

॥ਛੇ

੧ ਰਾਮ ਚੰਦਰ ਜੀ । ਹੁਣ ਹੋਰ ਰਾਜ ਕਰਨ ਦੀ ਜੋ ਆਸ ਸੀ ਉਹ ਖਤਮ ਕਰ ਦਿੱਤੀ ॥੮੪੭॥

੨ ਦੋਹਰਾ ॥ ਲੇਖਕ ਕਹਿੰਦਾ ਹੈ, ਐ ਪਾਠਕ ਜਨੋ ! ਸੋਚੋ ਤੇ ਵੇਖੋ ਕਿ ਇਹ ਸੰਸਾਰ ਇਕ ਧੂੰਏਂ ਦਾ ਧੌਲਰ (ਮਹੱਲ) ਹੈ ਜਿਸ ਤਰ੍ਹਾਂ ਧੂੰਏਂ ਦਾ ਮਹੱਲ ਕਿਸੇ ਕੰਮ ਨਹੀਂ ਆਉਂਦਾ ਉਸ ਤਰ੍ਹਾਂ ਦੱਸੋ ਇਹ ਯਗ ਆਖਰ ਕਿਸ ਦੇ ਕੰਮ ਆਇਆ ਹੈ ?

੩ ਜਿਸ ਤਰ੍ਹਾਂ ਰਾਮ ਤੋਂ ਬਿਨਾਂ ਸੀਤਾ ਨਹੀਂ ਸੀ ਜਿਊਂਦੀ ਉਸੇ ਤਰ੍ਹਾਂ ਸੀਤਾ ਬਿਨਾਂ ਰਾਮ ਨਹੀਂ ਜਿਊਂਦਾ ਰਹਿ ਸਕਦਾ ॥੮੪੮॥

੪ ਚੌਪਈ ॥ ਲਛਮਣ ਨੂੰ ਕਹਿ ਦਿੱਤਾ ਕਿ ਤੂੰ ਦਰਵਾਜ਼ੇ ਅੱਗੇ ਬੈਠ ਜਾਹ। ਕਿਸੇ ਨੂੰ ਅੰਦਰ ਨਹੀਂ ਆਉਣ ਦੇਣਾ । ਕੋਈ ਜਨ ਅੰਦਰ ਨਾ ਆ ਸਕੇ ।

੫ ਆਪ ਮਹੱਲ ਦੇ ਅੰਦਰ ਚਲੇ ਗਏ ਅਤੇ ਦੇਹ ਨੂੰ ਮਹਿਲ ਵਿਚ ਛੱਡ ਕੇ ਆਪ ਮ੍ਰਿਤ ਲੋਕ ਦਾ ਰਾਹ ਲੈ ਲਿਆ ॥੮੪੯॥

੬ ਦੋਹਰਾ ॥ ਇੰਦਰ ਮਤੀ ਰਾਣੀ ਦੇ ਸ਼ੋਕ ਵਿਚ ਰਾਜੇ ਅਜ ਨੇ ਜਿਵੇਂ ਘਰ ਘਾਟ ਤਿਆਗ ਕੇ ਜੋਗ ਧਾਰਨ ਕਰ ਲਿਆ ਸੀ । ਤਿਵੇਂ ਹੀ ਰਾਮ ਚੰਦਰ ਨੇ ਤਨ ਤਿਆਗ ਦਿੱਤਾ ਸੀ, ਸੀਤਾ ਦੇ ਵਿਛੋੜੇ ਵਿਚ ॥੮੫੦॥

੭ ਇਥੇ ਬਚਿਤ੍ਰ ਨਾਟਕ ਰਾਮ ਅਵਤਾਰ ਨੇ ਸੀਤਾ ਦੇ ਵਿਛੋੜੇ ਵਿਚ ਮ੍ਰਿਤ ਲੋਕ ਦਾ ਰਾਹ ਲੈਣ ਦਾ ਧਿਆਇ ਸਮਾਪਤ ਹੁੰਦਾ ਹੈ ।

੮ ਹੁਣ ਅੱਗੇ ਲਛਮਣ ਤੇ ਭਰਤ ਅਤੇ ਸ਼ਤਰੂਘਣ ਤਿੰਨਾਂ ਭਰਾਵਾਂ ਦੀ ਮ੍ਰਿਤੀ ਦੀ ਕਥਾ ਚੱਲਦੀ ਹੈ ।

੯ ਚੌਪਈ ॥ ਰਾਮ ਚੰਦਰ ਦੇ ਸੁਰ ਲੋਕ ਜਾਣ ਦਾ ਸਾਰੀ ਪੁਰੀ ਦੇ ਵਿਚ ਰੌਲਾ ਪੈ ਗਿਆ । ਸਾਰੇ ਇਸਤਰੀ ਪੁਰਸ਼ ਆਪਣਾ ਸਭ ਕੁਝ ਭੁੱਲ ਗਏ ।

੧੦ ਸਾਰੇ ਇਸਤਰੀ-ਪੁਰਸ਼ ਦੁਖੀ ਮਨ ਹੋਏ ਘੁੰਮਦੇ ਫਿਰਦੇ ਹਨ। ਜਾਣੋ ਕਿ ਯੁੱਧ ਵਿਚ ਜੂਝ ਕੇ ਲੜਾਕੂ ਯੋਧੇ ਡਿੱਗੇ ਪਏ ਹਨ ॥੮੫੧॥

੧੧ ਸਾਰੇ ਨਗਰ ਵਿਚ ਰੌਲਾ ਪੈ ਗਿਆ । ਹਾਥੀ ਤੇ ਘੋੜੇ ਵੀ ਬੇਹੋਸ਼ ਹੋ ਕੇ ਡਿੱਗ ਪਏ ।

੧੨ ਇਸਤਰੀ ਪੁਰਸ਼ਾਂ ਦੇ ਸਭ ਦੇ ਮਨ ਉਦਾਸ ਹੋ ਗਏ ਤੇ ਹੈਰਾਨ ਹੋ ਕੇ ਸੋਚਦੇ ਹਨ ਕਿ ਇਹ ਰਾਮ ਜੀ ਕੀ ਖੇਲ ਕਰ ਗਏ ਹਨ ? ॥੮੫੨॥

੧੩ ਜਦੋਂ ਰਾਮ ਦਾ ਚਲੇ ਜਾਣਾ ਸੁਣਿਆ ਤਾਂ ਭਰਥ ਨੇ ਜੋਗ ਸਾਧਨਾ ਦੁਆਰਾ ਆਪਣੇ ਤਨ ਵਿਚੋਂ ਪ੍ਰਗਟ ਕਰਕੇ ਅਗਨੀ।

੧੪ ਛੇਤੀ (ਜਲਦੀ) ਹੀ ਬ੍ਰਹਮ ਰੰਦਰ ਭੰਨ ਕੇ ਰਾਮ ਦੇ ਨਾਲ ਜਾਣ ਲਈ ਪਿਛਾਂਹ ਨਾ ਹਟਿਆ ॥੮੫੩॥

੧੫ ਸਾਰੇ ਜੋਗ ਦੇ ਵਿਧਾਨ ਕੀਤੇ ਤੇ ਲਛਮਣ ਨੇ ਵੀ ਪ੍ਰਾਣ ਤਿਆਗ ਦਿੱਤੇ ।

੧੬ ਬ੍ਰਹਮ ਰੰਦਰ ਸ਼ਤਰੂਘਨ ਨੇ ਵੀ ਫੋੜ ਕੇ ਰਾਮ ਦੇ ਚਰਨਾਂ ਵਿਚ ਪ੍ਰਾਣਾਂ ਨੂੰ ਭੇਜ ਦਿੱਤਾ ॥੮੫੪॥

੧੭ ਲਵ ਤੇ ਕੁਸ਼ ਵੀ ਦੋਵੇਂ ਭਾਈ ਉਹਨਾਂ ਦੇ ਕੋਲ ਚਲੇ ਗਏ ਤੇ ਜਾ ਕੇ ਸੀਤਾ ਅਤੇ ਰਾਮ ਦੀ ਦੇਹ ਦਾ ਸਸਕਾਰ ਕਰ ਦਿੱਤਾ ।

੧੮ ਪਿਤਾ ਦੇ ਤਿੰਨਾਂ ਭਰਾਵਾਂ ਦਾ ਵੀ ਲਵ ਕੁਸ਼ ਨੇ ਦਾਹ ਸੰਸਕਾਰ ਕਰ ਦਿੱਤਾ । ਰਾਜ ਦਾ ਛਤਰ ਲਵ ਦੇ ਸਿਰ 'ਤੇ ਟਿਕ ਗਿਆ ॥੮੫੫॥

੧੯ ਲਛਮਣ, ਭਰਤ, ਸ਼ਤਰੂਘਣ ਤਿੰਨਾਂ ਦੀਆਂ ਇਸਤਰੀਆਂ ਉੱਥੇ ਆਈਆਂ । ਉਹ ਵੀ ਉਹਨਾਂ ਦੇ ਨਾਲ ਸਤੀ ਹੋ ਕੇ ਸਵਰਗ ਨੂੰ ਚਲੀਆਂ ਗਈਆਂ ।

੨੦ ਰਾਜਾ ਦਾ ਸਾਜ-ਬਾਜ ਲਵ ਦੇ ਸਿਰ 'ਤੇ ਧਰ ਦਿੱਤਾ। ਉਹਨਾਂ ਨੇ ਤਿੰਨਾਂ ਕੁੰਟਾਂ ਦਾ ਰਾਜ ਕੀਤਾ ॥੮੫੬॥

੨੧ ਜਿਵੇਂ ਕਿ ਕੁਸ਼ ਨੇ ਆਪ ਉੱਤਰ ਦੇਸ਼ ਲੈ ਲਿਆ । ਭਰਥ ਦੇ ਪੁੱਤਰ ਨੂੰ ਪੂਰਬ ਦਾ ਰਾਜ ਦੇ ਦਿੱਤਾ ।

੨੨ ਦੱਖਣ ਦੇਸ਼ ਲਛਮਣ ਦੇ ਪੁੱਤਰਾਂ ਨੂੰ ਦੇ ਦਿੱਤਾ । ਪੱਛਮ ਦੇਸ਼ ਵੱਲ ਸ਼ਤਰੂਘਨ ਦਾ ਪੁੱਤਰ ਗੱਦੀ 'ਤੇ ਬਿਠਾ ਦਿੱਤਾ ॥੮੫੭॥

੨੩ ਦੋਹਰਾ ॥ ਇਉਂ ਇਹ ਰਾਮ ਦੀ ਕਥਾ ਜੁਗਾਂ-ਜੁਗਾਂ ਤੱਕ ਅਟੱਲ ਚੱਲਦੀ ਜਾਏਗੀ ਅਤੇ ਇਸ ਨੂੰ ਸਭ ਕੋਈ ਗੁਣਕਾਰੀ ਕਹਿੰਦਾ ਹੈ ।

ਰਾਮ ਚੰਦਰ ਨੇ ਜਦੋਂ ਸਵਰਗਵਾਸ ਕੀਤਾ ਤਾਂ ਸਾਰੀ ਪੁਰੀ ਦੇ ਲੋਕ ਵੀ ਨਾਲ ਹੀ ਚਲੇ ਗਏ । ਕਿਹਾ ਜਾਂਦਾ ਹੈ ਕਿ ਲੋਕ ਸਰਜੂ ਨਦੀ ਵਿਚ ਛਾਲਾਂ ਮਾਰ ਕੇ ਮਰ ਗਏ ਸਨ। ਜਦੋਂ ਸਾਰੇ ਭਾਈ, ਸਾਰੀਆਂ ਇਸਤਰੀਆਂ ਲੋਕ ਪ੍ਰਿਯ ਰਾਜੇ ਦੇ ਦੁੱਖ ਵਿਛੋੜੇ ਨੂੰ ਨਾ ਸਹਾਰ ਕੇ ਨਾਲ ਹੀ ਸਵਰਗਵਾਸ ਕਰ ਗਏ ॥੮੫੮॥

੨੪ ਇਥੇ ਹੀ ਖਤਮ ਹੁੰਦਾ ਹੈ ਰਾਮ ਰਾਮ ਤੇ ਭਰਤ ਆਦਿ ਚਾਰਾਂ ਭਾਈਆਂ ਤੇ ਚਾਰਾਂ ਇਸਤਰੀਆ ਦੇ ਸਹਿਤ ਸਵਰਗਵਾਸ ਕਰਨਾ ਅਤੇ ਸਾਰੀ ਪੁਰੀ ਤੇ ਬਹੁਤ ਸਾਰੇ ਲੋਕਾਂ ਨੂੰ ਨਾਲ ਲੈ ਜਾਣਾ ।

---

ਤੇ ਰਾਮ ਦਾ ਸਹਾਇਕ ਸਰਗੁਣ ਸਰੂਪ ਦੂਜਾ ਰਾਮ ਮੰਨਿਆ ਜਾਂਦਾ ਸੀ, ਜਿਸ ਨੇ ਰਾਵਣ ਜਿਹੇ ਦੈਂਤ ਅਤੇ ਬਾਲੀ ਕਿਹੇ ਭਾਰੀ ਬਲਵਾਨ ਵਾਲੀ ਜਿਹੇ ਰਿੱਛ ਮਾਰ ਕੇ ਖਪਾ ਦਿੱਤੇ ਸਨ । ਉਹ ਪੁਰਸ਼ੋਤਮ ਰਾਮ ਤਿੰਨਾਂ ਮਾਤਾਵਾਂ ਸਮੇਤ ਚਾਰੇ ਭਾਈ ਤੇ ਇਸਤਰੀਆਂ, ਸਾਰਾ ਪਰਿਵਾਰ ਇਸ ਕਾਲ ਬਲੀ ਦੀ ਭੇਟ ਚੜ੍ਹ ਗਿਆ ਹੈ । ਇਸ ਕਾਲ ਦਾ ਭੈ ਤੇ ਇਸ ਕਾਲ ਦੇ ਦਰਸ਼ਨ ਕਰਕੇ ਵੇਖ, ਤੂੰ ਇਸ ਅੱਗੇ ਕੀ ਵਸਤੂ ਹੈਂ ? ਉਸ ਦੇ ਅੱਗੇ ਜਿਸ ਦੇ ਅੱਗੇ ਆਪਣੇ ਕੀਤੇ ਕਰਮਾਂ ਤੇ ਰਾਮ ਵੀ ਮਿਟਾਉਣ ਵਿਚ ਸਫਲ ਨਹੀਂ ਹੋ ਸਕਿਆ ।

ਰਾਮ ਝੁਰੇ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥<br>
ਸੀਤਾ ਲੈ ਗਇਆ ਦਹਸਿਰੋ ਲਛਮਣ ਮੂਓ ਸਰਾਪਿ ॥ ਨਾਨਕ ਕਰਤਾ ਕਰਣਹਾਰੁ ਵੇਖੈ ਥਾਪਿ ਉਥਾਪਿ ॥੨੫॥<br>
ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥ ਹਣਵੰਤਰੁ ਅਰਾਧਿਆ ਆਇਆ ਕਰਿ ਸੰਜੋਗੁ ॥<br>
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥ ਨਾਨਕ ਵੇਪਰਵਾਹ ਸੋ ਕਿਰਤੁ ਨ ਮਿਟਈ ਰਾਮ ॥੨੬॥ ਅੰਗ ੧੪੧੨॥ ਮ: ੧॥ ਓ

ਇਨਸਾਨ ਜਿਹੜੀਆਂ ਬੁਝਾਰਤਾਂ ਪਹਿਲੀ ਗੁਰੂ ਜੋਤਿ ਨੇ ਪਾਈਆਂ ਸਨ ਉਹਨਾਂ ਨੂੰ ਤੂੰ ਚੰਗੀ ਤਰ੍ਹਾਂ ਅਜੇ ਵੀ ਨਾ ਸਮਝ ਸਕਿਓ। ਫਿਰ ਤੂੰ ਜਾਣ ਕਿ ਤੇਰੇ ਇਥੇ ਆ ਕੇ ਮਨੁੱਖਾ ਜਨਮ ਲੈਣ ਦਾ ਕੋਈ ਸਵਾਲ ਨਹੀਂ । ਜਿਹਾ ਆਇਆ, ਜਿਹਾ ਨਾ ਆਇਆ । ਫੇਰ ਤੂੰ ਇਉਂ ਸਮਝ ਲੈ ਕਿ—ਮਾਣੂ ਘਲੇ ਉਠੀ ਚਲੈ ॥ ਸਾਦੁ ਨਾਹੀ ਇਵੇਤੀ ਗਲੇ ॥ ਓਹੀ ।

ਸ੍ਰੀ ਦਸਮੇਸ਼ ਜੀ ਦੀ ਮੁੱਦਾ ਵੱਡੇ ਤੋਂ ਵੱਡੇ, ਉੱਚੇ ਤੋਂ ਉੱਚੇ ਮਹਾਨ ਹਸਤੀਆਂ ਦੇ ਜੀਵਨ ਦੀ ਝਲਕੀ ਵਿਖਾ ਕੇ ਕਾਲ ਦਾ ਸਰੂਪ ਦੱਸਣਾ ਹੈ ਜਿਹੀਆਂ ਉਦਾਹਰਨਾਂ ਆਦਿ ਬਾਣੀ ਤੇ ਦਸਮੇਸ਼ ਬਾਣੀ ਵਿਚ ਸੰਕੇਤਕ ਵਰਤੇ ਗਏ ਹਨ । ਜਿਵੇਂ ਕਿ—

ਏਕ ਸਿਵ ਭਏ ਏਕ ਗਏ ਏਕ ਫੇਰ ਭਏ ਰਾਮ ਚੰਦ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ ॥<br>
ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਤਏ ਹੈਂ ॥<br>
ਮੋਨ ਦੀ ਮਦਾਰ ਕੇਤੇ ਅਸਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥੭॥੭੭।। ਅੰਗ ੧੮॥ ਪਾਤਸ਼ਾਹੀ ੧੦॥

ਅੰਤ ਸਾਰੀ ਇਸ ਉਪਰੋਕਤ ਦਾ ਨਿਚੋੜ ਆਦਿ ਬਾਣੀ ਦੀਆਂ ਇਹਨਾਂ ਦੋ ਪੰਗਤੀਆਂ ਵਿਚ ਸਥਾਪਿਤ ਹੈ ਕਿ ਐ ਇਨਸਾਨ ! ਛੱਡ ਦੇਹ, ਮੌਤ ਨੂੰ ਹਰ ਵੇਲੇ ਨੇੜੇ ਘੜੀ ਤੱਕ । ਪਾਵਨ ਬਚਨ ਹੈ—

ਮਾਨੁ ਮਾਨੇ ਮਾਨੁ ਤਿਆਗਿ ਮਿਰਤੁ ਮਿਰਤ ਨਿਕਟਿ ਨਿਕਟਿ ਸਦਾ ਹਈ ॥ ਅੰਗ ੧੩੦੮॥ ਮ: ੫॥

ਹ (ਅਟੱਲ-ਪੜ੍ਹੋ)

ਕ ਇਥੇ ਗੁਰੂ ਜੀ ਦੱਸਦੇ ਹਨ ਕਿ ਜਿਸ ਤਰ੍ਹਾਂ ਇਕ ਇਸਤ੍ਰੀ ਦਾ ਜੀਵਨ ਪਤੀ ਬਿਨਾ ਨਿਸਫਲ ਨਾ ਜੀਵਨ ਜੇਹਾ ਹੋ ਜਾਂਦਾ ਹੈ ਇਸੇ ਤਰ੍ਹਾਂ ਪੁਰਸ਼ ਦਾ ਜੀਵਨ ਇਕ ਸੁਘੜ ਇਸਤ੍ਰੀ ਤੋਂ ਬਿਨਾਂ ਜੀਵਨ ਨਹੀਂ ਰਹਿੰਦਾ । ਪਰ ਜਿਹੜੇ ਸ਼ਰਾਬੀ-ਕਬਾਬੀ ਮੂਰਖ ਲੋਕ ਇਸਤ੍ਰੀ ਦੀ ਬੇਕਦਰੀ ਕਰਦੇ ਹਨ ਉਹ ਲੋਕ ਇਹਨਾਂ ਗੁਣਾ ਤੋਂ ਸੁੰਞੇ ਹੋਣ ਦੇ ਨਾਤੇ ਆਪਣੇ ਫਰਜਾਂ ਦੀ ਕੋਤਾਹੀ ਅਤੇ ਬੜੇ ਪਾਪ ਦੇ ਭਾਗੀ ਬੁਰੇ ਹਾਲ ਹੋ ਕੇ ਮਰਦੇ ਹਨ । ਸ਼ਾਸਤ੍ਰ ਵੇਦ ਦੇ ਗਿਆਨ ਤੋਂ ਕੰਗਾਲ ਕਹੇ ਜਾਂਦੇ ਹਨ ।

ਚੌਪਈ ॥

[੧]ਜੋ ਇਹ ਕਥਾ ਸੁਨੈ ਅਰੁ ਗਾਵੈ ॥ ਦੂਖ ਪਾਪ, ਤਿਹੱ ਨਿਕਟ ਨ ਆਵੈ[ੳ] ॥ [੨]ਬਿਸਨ ਭਗਤ ਕੀਏ ਫਲ ਹੋਈ ॥ ਆਧਿ ਬਆਧਿ, ਛ੍ਵੈ ਸਕੈ ਨ ਕੋਈ ॥੮੫੯॥ [੩]ਸੰਮਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ ॥ [੪]ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥੮੬੦॥ ਦੋਹਰਾ ॥ [੫]ਨੇਤ੍ਰ ਤੁੰਗ ਕੇ ਚਰਨ ਤਰ ਸਤੱਦ੍ਰਵ ਤੀਰ ਤਰੰਗ ॥ ਸ੍ਰੀ ਭਗਵਤ[ਅ] ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥੮੬੧॥ [੬]ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦ ॥ ਗ੍ਰੰਥ ਸਕਲ ਪੂਰਣ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥੮੬੨॥ ਸ੍ਵੈਯਾ ॥ [੭]ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥ [੮]ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥ ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ ॥੮੬੩॥ ਦੋਹਰਾ ॥ [੯]ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ ॥ ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ[ੲ] ॥੮੬੪॥

ਇਤ ਸ੍ਰੀ ਰਾਮਾਇਣ ਸਮਾਪਤ ਮਸਤੁ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥

ਅਥ ਕ੍ਰਿਸਨਾ ਅਵਤਾਰ ਇਕੀਸਮੋ ਅਵਤਾਰ ਕਥਨੰ ॥ ਚੌਪਈ ॥ [੧੦]ਅਬ ਬਰਨੋ ਕ੍ਰਿਸਨਾ ਅਵਤਾਰੂ ॥ ਜੈਸ ਭਾਂਤ ਬਪੁ ਧਰ੍ਯੋ ਮੁਰਾਰੂ ॥ [੧੧]ਪਰਮ ਪਾਪ ਤੇ ਭੂਮ ਡਰਾਨੀ ॥ ਡਗਮਗਾਤ ਬਿਧ ਤੀਰ ਸਿਧਾਨੀ ॥੧॥ ਚੌਪਈ ॥ [੧੨]ਬ੍ਰਹਮਾ ਗਯੋ ਛੀਰ ਨਿਧ ਜਹਾਂ ॥ ਕਾਲ ਪੁਰਖ ਇਸਥਿਤ ਥੇ ਤਹਾਂ ॥ [੧੩]ਕਹ੍ਯੋ ਬਿਸਨ ਕਹ ਨਿਕਟ ਬੁਲਾਈ ॥ ਕਿਸਨ ਅਵਤਾਰ ਧਰੋ ਤੁਮ ਜਾਈ ॥੨॥ ਦੋਹਰਾ ॥ [੧੪]ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ ॥ ਮਥਰਾ ਮੰਡਲ ਕੇ ਬਿਖੈ ਜਨਮੁ ਧਰ੍ਯੋ ਹਰਿ ਰਾਇ ॥੩॥ ਚੌਪਈ ॥ [੧੫]ਜੇ ਜੇ ਕਿਸਨ ਚਰਿਤ੍ਰ ਦਿਖਾਏ ॥ ਦਸਮ ਬੀਚ ਸਭ ਭਾਖ ਸੁਨਾਏ ॥ [੧੬]ਗਯਾਰਾ ਸਹਸ ਬਾਨਵੇ ਛੰਦਾ ॥ ਕਹੇ ਦਸਮ ਪੁਰ ਬੈਠ ਅਨੰਦਾ[ਸ] ॥੪॥

ੳ ਇਸ ਕਥਾ ਨੂੰ ਸੁਨਣ ਜਾ ਪੜਨ ਵਾਲੇ ਦੇ ਦੁਖ 'ਤੇ ਪਾਪ ਕਿਉਂ ਨਹੀਂ ਦੂਰ ਹੋਵਣਗੇ ? ਜਦ ਕਿ ਦੁਖ ਖਾਪ ਦਾ ਤਆਲੱਕ ਗੁਣਾਂ ਦੇ ਅਵਗੁਣਾਂ ਨਾਲ ਹੈ । ਇਸ ਕਥਾ ਵਿਚ ਗੁਣਾਂ ਦੀ ਪ੍ਰਧਾਨਤਾ ਹੈ, ਜਿਹੜੇ ਪੜੇ ਸੁਣੇਗਾ ਉਹ ਅਵਗੁਣ ਛਡ ਕੇ ਗੁਣ ਗ੍ਰਹਿਣ ਕਰੇਗਾ । ਗੁਰਬਾਣੀ ਦਾ ਪਾਵਨ ਬਚਨ ਹੈ ਕਿ ਜੇਕਰ ਗੁਣਾਂ ਦੀ ਵਾਸਨਾ ਵਾਲਾ ਬਰਤ ਹੱਥ ਆ ਜਾਏ ਤਾਂ ਸੰਕੋਚ ਨਕਰੇ ਹਥ ਪਾਕੇ ਕਢ ਲਉ । (ਗੁਣਾਂ ਕਾ ਹੋਵੈ ਵਾਸੁਲਾ ਕਢਿ ਬਾਸੁ ਲਈਐ। ਜੇ ਗੁਣ ਹੋਵਨਿ ਸਾਜਨਾ ਮਿਲਿ ਸਾਂਝ ਕਰੀਜੈ । ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ । ਭਾਵ ਅਵਗੁਣਾਂ ਨੂੰ ਛੱਡਕੇ ਗੁਣਾਂ ਦੇ ਸੁੱਧ ਪਵਿੱਤ੍ਰ ਰੇਸੀ ਬਸਤ੍ਰ ਪਹਿਨਕੇ ਸੰਸਾਰ ਰੁਖੀ ਖੇਡ ਮੈਦਾਨ ਮਲ ਲਈਏ ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜ ਮੈ ਲੀਐ ॥ ਅੰਗ ੭੬੫-੬੬॥ ਮ: ੧॥ ਤਾਂ ਹੁਣ ਪ੍ਰਸ਼ਨ ਉਠਦਾ ਹੈ ਕਿ ਉਹ ਗੁਣ ਕੇਹੜੇ ਹਨ ਜੋ ਮਾਇਛ੍ਰੀ ਭਾਵ ਦੇ ਪੂਰਕ ਹਨ ਜੋ ਗੁਰਮਤ ਵਿਚ ਪ੍ਰਵਾਨਤ ਹਨ । ਲਉ ਜੀ ਹੁਣ ਇਹੋ ਵਿਚਾਰ ਕਰ ਲਉ । ੧. ਰਾਮ ਦੇ ਨਾਮ ਦੇ ਮੰਤ੍ਰ ਮਾਲਾ ਸਵਾਸਾਂ ਦੇ ਨਾਲ ਫੇਰਨੀ । ੨. ਧਿਆਨ ਇਹ ਹੈ ਕਿ ਹਰੀ ਪ੍ਰਭੂ ਨੂੰ ਸਰਵ ਵਿਆਪੀ ਸਰਵ ਥਾਂ (ਸਰਵ ਜੋਤਿ ਤੇਰੀ ਪਸਰ ਰਹੀ) ਮੰਨਣਾ । ੩. ਗਿਆਨ ਇਹ ਕਿ ਦੁਖ-ਸੁਖ ਨੂੰ ਦਾਤੇ ਦੀ ਦਾਤ ਜਾਣੇ ਸਮਾਨ ਸਮਝਣਾ, ਜੁਗਤੀ ਨਿਰਮਲ ਤੇ ਨਿਰਵੈ ਹੋਣੀ । ਹਰਏਕ ਜੀਵ ਤੇ ਦਇਆ ਕਰਣੀ ਪੰਜ ਦੋਖੀ ਦੁਸਮਨ ਕਮਾਦਿ ਤੋਂ ਬਚਕੇ ਰਹਿਣਾ । ੪. ਭਜਨ ਪ੍ਰਭੂ ਜਸ ਦੀ ਖੁਰਾਕ ਖਾਣੀ ਜਾਇਜ ਆਪਣੇ ਹੱਕ ਦੀ ਮਾਇਆ ਵਰਤਣੀ ਇਸ ਨਾਲ ਚੰਬੜੇ ਨਾ । ਜਿਵੇਂ ਕੰਵਲ ਫੁਲ ਜਲ ਤੋਂ ਬਾਹਰ ਤਾਂ ਨਹੀਂ ਨਿਕਲਦਾ ਪਰ ਉਸ ਵਿਚ ਡੋਬਦਾ ਨਹੀਂ। ੬. ਸ੍ਰੇਸ਼ਟ ਵਿਚਾਰ ਜੋ ਭਗਤ ਭਾਵਨੀ ਵਾਲੇ ਹੋਣ ਦੁਸ਼ਮਨ ਤੇ ਮਿਤਰ ਦੋਹਾਂ ਦਾ ਭਲਾ ਚਾਹੁਣਾ, ਪ੍ਰਾਇਆ ਧਨ ਪਰਾਈ ਇਸਤ੍ਰੀ ਪਰਾਈ ਨਿੰਦਾ ਨਾ ਕਰੇ ਨਾ ਸੁਣੇ ਨਾ ਇਹਨਾਂ ਤੇ ਮੇਰ ਕਰੇ, ਆਪ ਮਿਟਾਕੇ ਚਰਣ ਧੂੜੀ ਹੋ ਕੇ ਵਰਤੇ । ਪਰ ਇਹ ਰਸਤਾ ਬੜਾ ਕਠਿਨ ਹੈ ਪਰ ਹੈ ਪ੍ਰਵਾਨਤ । ਜਿਸ ਨੂੰ ਗੁਰੂ ਜੀ ਇਉਂ ਦਸਦੇ ਨੇ । ਮੰਤ੍ਰ ਰਾਮ ਰਾਮ ਨਾਮੰ ਧਾਨੰ ਸਰਬਤ ਪੂਰਨਹ । ਗਜਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ ਪੰਜ ਦੋਖ ਬਿਵਰਜਿਤਹ । ਭੋਜਨੰ ਗੋਪਾਲ ਕੀਰਤਨੰ ਅਲਪ ਮਾਇਆ ਜਲ ਕਮਲ ਰਹਤਹ । ਉਪਦੇਸੰ ਸਮਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ। ਪਰ ਨਿੰਦਾ ਨਾ ਸੁੋਤਿ ਸ੍ਰਵਣੰ ਆਪੁ ਤਿਜਾਗਿ ਸਗਲ ਰੇਣਕਹ ॥ ਖਟ ਲਖਣ ਪੂਰਨੰ ਪੁਰਖਹ ॥ ਨਾਨਕ ਨਾਮ ਸਾਧ ਸੁਜਨਹ ॥੪੦॥ ਅੰਗ ੧੩੫੭॥ ਮ: ੫॥ ਜਦੋਂ ਅਸੀਂ ਨਿਰਪੱਖ ਹੋ ਕੇ ਸੁਧ ਨਿਗਾਹ ਨਾਲ ਵੇਖਾਂਗੇ ਤਾਂ ਸਾਨੂੰ ਰਾਮਚੰਦ ਸੀਤਾ ਦੇ ਜੀਵਨ ਵਿਚ ਅਤੇ ਰਾਮਾਇਣ ਦੇ ਸਮੁੱਚੇ ਉਲੇਖਾ ਦੇ ਵਿਚ ਇਹ ਛੇ ਲਛਮਣ ਤਾਰਿਆਂ ਵਾਂਗ ਚਮਕਦੇ ਡਲਕਾਂ ਮਾਰਦੇ ਵਿਖਾਈ ਦੇਣਗੇ ।

ਅ ਅਸੀਂ ਇਸ 'ਤੇ ਇਤਰਾਜ਼ ਕਰਦੇ ਹਾਂ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਲੇਖ ਨਹੀਂ ਹੋ ਸਕਦਾ । ਗੁਰਮਤਿ ਵਿਚ ਵਿਸ਼ਨੂੰ ਨੂੰ ਕੋਈ ਥਾਂ ਨਹੀਂ। ਵਿਚਾਰਯੋਗ ਹੈ ਕਿ ਸ੍ਰੀ ਵਿਸ਼ਨੂੰ ਜੀ ਨੂੰ ਜਗਤ ਰੂਪ ਵਰਕਸ਼ਾਪ ਦਾ ਅਕਾਲ ਪੁਰਖ ਵਲੋਂ ਮੈਨੇਜਰ ਥਾਪਿਆ ਹੋਇਆ ਹੈ । ਮੈਨੇਜਰ ਨੂੰ ਕੁਝ ਜ਼ਰੂਰੀ ਕੰਮਾਂ ਲਈ ਅਖਤਿਆਰ ਹਰੇਕ ਵਰਕਸ਼ਾਪ ਜਾਂ ਅਦਾਰੇ ਦੇ ਮਾਲਿਕ ਵਲੋਂ ਦੇਣੇ ਹੀ ਪੈਂਦੇ ਹਨ । ਮੈਨੇਜਰ ਹੋਰ ਕਿਸ ਲਈ ਹੁੰਦਾ ਹੈ ? ਇਸ ਲਈ ਕਿ ਮਾਲਕ

੧ ਚੌਪਈ ॥ ਜਿਹੜਾ ਵੀ ਇਸ ਕਥਾ ਨੂੰ ਪੜ੍ਹੇ, ਸੁਣੇਗਾ ਜਾਂ ਗਾਵੇਗਾ ਦੁੱਖ ਅਤੇ ਪਾਪ ਉਸ ਦੇ ਨੇੜੇ ਨਹੀਂ ਆਵੇਗਾ।

੨ ਵਿਸ਼ਨੂੰ ਦੀ ਭਗਤੀ ਕਰਨ ਦਾ ਇਹ ਉਸ ਨੂੰ ਫਲ ਪ੍ਰਾਪਤ ਹੋ ਜਾਵੇਗਾ । ਆਧ ਤੇ ਬਿਆਧ ਦੇ ਰੋਗ ਉਸ ਨੂੰ ਛੂਹ ਹੀ ਨਹੀਂ ਸਕੇਗਾ ਕੋਈ ਵੀ ॥੮੫੯॥

੩ ਬਿਕ੍ਰਮੀ ਸੰਮਤ, ੧੭੫੫ ਹਾੜ ਵਦੀ ਪਹਿਲੀ ਥਿਤੀ ਜੋ ਸੁੱਖ ਦੇਣ ਵਾਲੀ ਹੈ ।

੪ ਹੇ ਅਕਾਲ ਪੁਰਖ ! ਤੇਰੀ ਕ੍ਰਿਪਾ ਸਦਕਾ ਗ੍ਰੰਥ ਦੀ ਸੋਧ ਕੀਤੀ । ਜੇ ਕੋਈ ਮੈਥੋਂ ਭੁੱਲ ਹੋ ਗਈ ਤਾਂ ਪਾਠਕੋ ਤੁਸੀਂ ਸੁਧਾਰ ਕੇ ਪੜ੍ਹ ਲੈਣਾ ਨੋਟ : (ਇਹ ਕਵੀ ਸਤਿਗੁਰੂ ਜੀ ਦੀ ਨਿਮ੍ਰਤਾ ਦਾ ਸੂਚਕ ਹੈ) ॥੮੬੦॥

੫ ਦੋਹਰਾ ॥ ਨੈਣਾ ਦੇਵੀ ਦੇ ਪਹਾੜ ਦੇ ਪੈਰਾਂ ਵਿਚ ਜਿੱਥੇ ਸਤਲੁਜ ਦਰਿਆ ਦੇ ਤਰੰਗ ਵਗਦੇ ਹਨ ਉਸ ਦੇ ਕਿਨਾਰੇ ਭਾਵ ਅਨੰਦਪੁਰ ਸਾਹਿਬ ਵਿਚ ਬੈਠ ਕੇ ਭਗਵਤ (ਪ੍ਰਭੂ ਦੀ ਕ੍ਰਿਪਾ ਸਦਕਾ) ਪੂਰਾ ਕੀਤਾ ਇਹ ਰਾਮ ਚੰਦਰ ਦੀ ਕਥਾ ਦਾ ਪ੍ਰਸੰਗ ॥੮੬੧॥

੬ ਕੌਣ ਸਾਧ ਹੈ, ਕੌਣ ਚੋਰ ਹੈ ਇਹ ਮੇਰੀ ਗਿਣਤੀ ਵਿਚ ਕੋਈ ਵੀ ਨਹੀਂ । ਇਸ ਵਾਦ ਜਾਂ ਸਵਾਦ ਅਥਵਾ ਵਿਵਾਦ ਵਿਚ ਮੈਂ ਨਹੀਂ ਜਾਂਦਾ । ਇਹ ਗ੍ਰੰਥ ਇਥੇ ਪੂਰਾ ਕਰਦਾ ਹਾਂ। ਉਸ ਭਗਵਤ (ਅਕਾਲ ਪੁਰਖ) ਦੀ ਕ੍ਰਿਪਾ ਦਾ ਸਦਕਾ ॥੮੬੨॥

੭ ਸ੍ਵੈਯਾ ॥ ਸ੍ਰੀ ਕਲਗੀਧਰ ਪਾਤਸ਼ਾਹ ਜੀ ਅਕਾਲ ਪੁਰਖ ਦੇ ਸਨਮੁਖ ਫੁਰਮਾਉਂਦੇ ਹਨ, ਹੇ ਭਗਵਤ (ਅਕਾਲ ਪੁਰਖ) ਜਦ ਤੋਂ ਮੈਂ ਤੇਰੇ ਚਰਨ ਪਕੜੇ ਹਨ ਭਾਵ ਤੇਰੀ ਓਟ ਲਈ ਹੈ, ਤੇਰੀ ਸ਼ਰਣ ਪਿਆ ਹਾਂ ਉਦੋਂ ਤੋਂ ਮੈਂ ਹੋਰ ਕਿਸੇ ਨੂੰ ਨੇਤਰਾਂ ਹੇਠ ਨਹੀਂ ਲਿਆਂਦਾ। ਰਾਮ ਤੇ ਰਹੀਮ, ਪੁਰਾਨ ਤੇ ਕੁਰਾਨ ਅਨੇਕਾਂ ਨੂੰ ਦੱਸਦੇ ਹਨ, ਕਈ ਮਤ ਕਹਿੰਦੇ ਹਨ ਪਰ ਮੈਂ ਉਹਨਾਂ ਵਿਚੋਂ ਇਕ ਵੀ ਨਹੀਂ ਮੰਨਿਆ ।

੮ ਸਿਮ੍ਰਤੀਆਂ, ਸ਼ਾਸਤਰਾਂ, ਵੇਦ ਸਾਰੇ ਹੀ ਬਹੁਤ ਸਾਰੇ ਭੇਦ ਕਹਿੰਦੇ ਹਨ ਪਰ ਮੈਂ ਉਹਨਾਂ ਭੇਦਾਂ ਵਿਚੋਂ ਇੱਕ ਵੀ ਨਹੀਂ ਜਾਣਿਆ-ਮੰਨਿਆ ।
ਹੇ ਸ੍ਰੀ ਹੁਕਮ ਦੀ ਕ੍ਰਿਪਾਨ ਵਾਲੇ, ਸ੍ਰੀ ਸਾਹਿਬ ਦੇ ਧਾਰਨ ਵਾਲੇ ਪ੍ਰਮੇਸ਼ਰ ! ਤੇਰੀ ਕ੍ਰਿਪਾ ਕਰਕੇ ਜੋ ਕੁਝ ਵੀ ਮੈਂ ਕਿਹਾ ਹੈ ਉਹ ਮੈਂ ਨਹੀਂ ਕਿਹਾ, ਇਹ ਸਭ ਕੁਝ ਵਿਖਿਆਨ ਤੂੰ ਹੀ ਕੀਤਾ ਹੈ ॥੮੬੩॥

੯ ਦੋਹਰਾ ॥ ਹੇ ਵਾਹਿਗੁਰੂ ! ਸੰਸਾਰ ਭਰ ਦੇ ਸਾਰੇ ਦੁਆਰੇ ਛੱਡ ਕੇ ਮੈਂ ਇੱਕ ਤੇਰਾ ਦੁਆਰਾ ਮੱਲਿਆ ਹੈ । ਹੁਣ ਤੂੰ ਮੇਰੀ ਬਾਂਹ ਪਕੜੀ ਦੀ ਲਾਜ ਰੱਖ । ਹੇ ਹੁਕਮ ਦੀ ਤਲਵਾਰ ਧਾਰਨ ਵਾਲੇ ਮੈਂ ਗੋਬਿੰਦ ਤੇਰਾ ਦਾਸ ਹਾਂ ॥੮੬੪॥
ਇਥੇ ਸਾਰੀ ਰਾਮਾਇਣ ਸਮਾਪਤ ਹੈ ।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ।
ਅਥ ਕ੍ਰਿਸ਼ਨਾ ਅਵਤਾਰ ਇੱਕੀਸਮੋ ਅਵਤਾਰ ਕਥਨੰ ॥

੧੦ ਚੌਪਈ ॥ ਹੁਣ ਮੈਂ ਕ੍ਰਿਸ਼ਨਾ ਅਵਤਾਰ ਦੀ ਕਥਾ ਵਰਨਣ ਕਰਦਾ ਹਾਂ । ਜਿਸ ਤਰ੍ਹਾਂ ਉਹ ਮੁਰ ਦੈਂਤ ਨੂੰ ਮਾਰਨ ਵਾਲੇ ਵਿਸ਼ਨੂੰ ਨੇ ਅਵਤਾਰ ਧਾਰਨ ਕੀਤਾ ਸੀ ।

੧੧ ਜਿਸ ਵੇਲੇ ਬਹੁਤੇ ਪਾਪਾਂ ਤੋਂ ਧਰਤੀ ਡਰ ਗਈ ਤਾਂ ਉਹ ਡਿਗ-ਡੋਲੇ ਖਾਂਦੀ ਹੋਈ ਬ੍ਰਹਮਾ ਕੋਲ ਚਲੀ ਗਈ ॥੧॥

੧੨ ਚੌਪਈ ॥ ਉਸ ਨੂੰ ਨਾਲ ਲੈ ਕੇ ਬ੍ਰਹਮਾ ਦੁੱਧ ਦਾ ਸਮੁੰਦਰ ਜਿੱਥੇ ਹੈ ਉੱਥੇ ਚਲਾ ਗਿਆ । ਜਿਥੇ ਅਕਾਲ ਪੁਰਖ ਪ੍ਰਕਾਸ਼ਵਾਨ ਸੀ ।

੧੩ ਅਕਾਲ ਪੁਰਖ ਨੇ ਵਿਸ਼ਨੂੰ ਨੂੰ ਕੋਲ ਬੁਲਾ ਕੇ ਕਿਹਾ ਕਿ ਤੁਸੀਂ ਜਾ ਕੇ ਕ੍ਰਿਸ਼ਨ ਅਵਤਾਰ ਧਾਰਨ ਕਰੋ ॥੨॥

੧੪ ਦੋਹਰਾ ॥ ਅਕਾਲ ਪੁਰਖ ਦੇ ਹੁਕਮ ਤੇ ਸੰਤਾਂ ਦੀ ਸਹਾਇਤਾ ਕਰਨ ਦੇ ਵਾਸਤੇ ਮਥਰਾ ਪੁਰੀ ਦੇ ਵਿਚ ਹਰਿ ਰੂਪ ਵਿਸ਼ਨੂੰ ਨੇ ਜਨਮ ਆ ਲਿਆ ॥੩॥

੧੫ ਚੌਪਈ ॥ ਜਿਹੜੇ-ਜਿਹੜੇ ਕ੍ਰਿਸ਼ਨ ਨੇ ਮਥਰਾ ਵਿਚ ਆ ਕੇ ਕੌਤਕ ਕਰਕੇ ਦਿਖਾਏ ਉਹ ਭਾਗਵਤ ਦੇ ਦਸਵੇਂ ਸਕੰਧ ਵਿਚ ਕਹਿ ਕੇ ਸੁਣਾਏ ਹਨ ਅਥਵਾ ਮੈਂ ਦਸਮ ਗ੍ਰੰਥ ਦੇ ਵਿਚ ਸਾਰੇ ਕਹਿ ਕੇ ਸੁਣਾਏ ਹਨ ।

੧੬ ਜਿਸ ਦੇ ਗਿਆਰਾਂ ਸੌ ਤੇ ਬਾਨਵੇਂ ਛੰਦ ਦਸਮ ਮੁਖਵਾਕ ਤੋਂ ਅਨੰਦਪੁਰ ਬੈਠ ਕੇ ਕਹੇ ਹਨ (ਜਦੋਂ ਕਿ ਕ੍ਰਿਸ਼ਨਾ ਅਵਤਾਰ ਕੁਲ ੨੪੯੨ ਛੰਦ ਹਨ। ਬਾਕੀ ਦੇ ੧੩੦੦ ਛੰਦ ਸ੍ਰੀ ਪਾਉਂਟਾ ਸਾਹਿਬ ਉਚਾਰੇ ਹਨ) ॥੪॥

---

☞ ਨੂੰ ਆਪ ਭੱਜ-ਦੌੜ ਨਾ ਕਰਨੀ ਪਏ ਇਸ ਲਈ ਇਹ ਸਾਰੀ ਜ਼ਿੰਮੇਵਾਰੀ ਮੈਨੇਜਰ 'ਤੇ ਪਾਈ ਜਾਂਦੀ ਹੈ ਪਰ ਮੈਨੇਜਰ ਕੋਲ ਆਪਣੇ ਅਖਤਿਆਰ ਨਹੀਂ ਹੁੰਦੇ । ਮਾਲਿਕ ਦੇ ਦਿੱਤੇ ਹੁੰਦੇ ਹਨ ਜੋ ਜਦੋਂ ਚਾਹੇ ਉਸ ਕੋਲੋਂ ਵਾਪਿਸ ਲੈ ਸਕਦਾ ਹੈ ਪਰ ਜਦ ਤੱਕ ਮੈਨੇਜਰ ਪਾਸ ਮਾਲਿਕ ਦੇ ਦਿੱਤੇ ਅਖਤਿਆਰਾਤ ਹੁੰਦੇ ਹਨ । ਉਦੋਂ ਤੱਕ ਮੈਨੇਜਰ ਬਤੌਰ ਮਾਲਿਕ ਕੰਮ ਕਰਦਾ ਹੈ । ਇਸ ਲਈ ਅਕਾਲ ਪੁਰਖ ਜਦੋਂ ਵੀ ਚਾਹੁੰਦਾ ਹੈ ਤਾਂ ਸੰਸਾਰ ਦੀ ਦਸ਼ਾ ਸੰਵਾਰਨ ਲਈ ਜਾਂ ਵਿਗਾੜਨ ਲਈ ਵਿਸ਼ਨੂੰ ਜੀ ਦੀ ਡਿਊਟੀ ਲਾਉਂਦਾ ਹੈ । ਉਸ ਵੇਲੇ ਉਸ ਕੰਮ ਦੀ ਪੂਰ ਲਈ ਉਸ ਨੂੰ ਪਾਵਰ ਦਿੰਦਾ ਹੈ । ਜਿਵੇਂ ਗੁਰੂ ਨਾਨਕ ਜੀ ਨੂੰ ਕਿਹਾ ਸੀ ਤੇਰਾ ਨਾਮ ਮੇਰਾ ਨਾਮ ਹੈ, ਤੇਰਾ ਕੰਮ ਮੇਰਾ ਕੰਮ ਹੈ, ਤੇਰੀ ਕੀਤੀ ਮੈਨੂੰ ਪ੍ਰਵਾਨ ਹੋਵੇਗੀ। ਇਸੇ ਤਰ੍ਹਾਂ ਵਿਸ਼ਨੂੰ ਜੀ ਪਾਸ ਵੀ ਕੁਝ ਅਧਿਕਾਰ ਹਨ ਜਿਨ੍ਹਾਂ ਨੂੰ ਗੁਰਬਾਣੀ ਪ੍ਰਵਾਨਦੀ ਹੈ । ਜੈਸਾ ਕਿ—
ਵਾਵਾ ਬਾਰ ਬਾਰ ਬਿਸਨ ਸਮਾਰਿ ॥ ਬਿਸਨ ਸਮਾਰਿ ਨ ਆਵੈ ਹਰਿ ॥
ਬਲਿ ਬਲਿ ਜੇ ਬਿਸਨ ਤਨਾ ਜਸੁ ਗਾਵੈ ॥ ਵਿਸਨ ਮਿਲੇ ਸਭ ਹੀ ਸਚੁ ਪਾਵੈ ॥ ਅੰਗ ੩੪੨ ॥ ਕਬੀਰ ਜੀ ॥
ਸਤਿਗੁਰਾਂ ਦਾ ਆਸਾ ਬੜੀ ਖੋਜ ਦੀ ਵਸਤੂ ਹੈ—ਖੋਜਿ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥ ਉਹੀ ॥

ੲ ਭਗਵਤ ਪੂਰਨ ਕੀਓ ॥ ਇਸ ਨੂੰ ਭਗਵਤ ਪੁਰਾਣ ਮੰਨਣਾ ਯੋਗ ਨਹੀਂ, ਭਗਵਤ ਪੁਰਾਣ ਵਿਚ ਰਾਮਾਇਣ ਦਾ ਜ਼ਿਕਰ ਤੱਕ ਵੀ ਨਹੀਂ ਫੇਰ ਭਗਵਤ ਵਿਚੋਂ ਕਿਵੇਂ ਲਿਆ ਜਦਕਿ ਸਪੱਸ਼ਟ ਹੈ ਕਿ ਗੁਰਦੇਵ ਭਗਵਤ (ਭਗਵੰਤ) ਵੱਲ ਤੱਕ ਕੇ ਕਹਿ ਰਹੇ ਹਨ ਕਿ ਭਗਵੰਤ ਨੇ ਪੂਰਾ ਕੀਤਾ ਇਹ ਰਾਮ ਪ੍ਰਸੰਗ ਜਦ ਕਿ ਅਗਲੀ ਹੀ ਪੰਗਤੀ ਨਿਖਾਰ ਕੇ ਦੱਸ ਰਹੀ ਹੈ— ਗ੍ਰੰਥ ਸਕਲ ਪੂਰਣ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥

ਸ ਗੁੜ੍ਹ ਵਿਚਾਰ—ਅਕੱਟਭੇਦ-ਰਾਮ ਪ੍ਰਕਰਣ ਦੇ ਅੰਗ ੨੧੩ ॥ ਅੰਕ ੩੨੨-੨੩ ਦੇ ਵਿਚ ਲੇਖਕ ਨੇ ਆਪਣਾ ਨਾਮ ਲਿਖਿਆ ਹੈ— ਸੁ ਕਬਿ ਸ੍ਯਾਮ ਇਹ ਬਿਧਿ ਕਹਿਯੋ ਰਘੁਬਰ ਜੁੱਦ ਪ੍ਰਸੰਗ ॥ ਇਹੀ ਕਵੀ ਇਸੇ ਰਾਮ ਦੇ ਚੱਲ ਰਹੇ ਪ੍ਰਸੰਗ ਵਿਚ ਆਪਣਾ ਨਾਮ ਸਪੱਸ਼ਟ ਕਰਦਾ ਹੈ— ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ ਜਿਹੜੇ ਮੇਰੇ ਮਾਨਯੋਗ ਭੁੱਲੜ ਵਿਦਵਾਨ ਕਹਿੰਦੇ ਹਨ ਕਿ ਇਹ ਸ਼ਿਆਮ ਕਵੀ ਦੀ ਕ੍ਰਿਤ ਹੈ ਕੀ ਆਰੰਭ ਸ਼ਿਆਮ ਕਵੀ ਨੇ ਕੀਤਾ ਸੀ ਜਿਸ ਦੀ ਸੰਪੂਰਨਤਾ (ਗੋਬਿੰਦ ਦਾਸ ਕਰ ਰਿਹਾ ਹੈ । ਜੋ ਕਹੋ ਇਹ ਗੋਬਿੰਦ ਦਾਸ ਹੈ ਗੋਬਿੰਦ ਦਾ ਸਿੰਘ ਤਾਂ ਨਹੀਂ । ਅੰਮ੍ਰਿਤ ਛਕ ਕੇ ਗੋਬਿੰਦ ਸਿੰਘ ਨਾਮ ੧੭੫੬ ਬਿ. ਇਕ ਵੈਸਾਖ ਤੋਂ ਪ੍ਰਚਲਿਤ ਕੀਤਾ । ਇਸ ਪ੍ਰਕਰਣ ਨੂੰ ਆਪ ਨੇ ਹਾੜ ਦੀ ਪਹਿਲੀ ਨੂੰ ਸਮਾਪਤ ਕਰ ਦਿੱਤਾ । ਇਸ ਲਈ ਉਸ ਵੇਲੇ ਆਪ ਦੇ ਨਾਮ ਰਾਮ, ਸ਼ਿਆਮ ਜਾਂ ਗੋਬਿੰਦ ਰਾਏ ਅਥਵਾ ਗੋਬਿੰਦ ਦਾਸ ਹੀ ਲਿਖੇ ਜਾਂਦੇ ਸਨ । ਗੋਬਿੰਦ ਸਿੰਘ ਲਿਖਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਹ ਪਾਠਕ ਜਨ ਦੱਸਣ ਕਿ ਇਸ ਤੋਂ ਵੱਧ ਹੋਰ ਦਸਮੇਸ਼ ਜੀ ਪਾਸੋਂ ਕੇਹੜਾ ਸਬੂਤ ਚਾਹੁੰਦੇ ਹਨ ? ਜਦਕਿ ਆਪਨੇ ਸੰਕੇ ਦੀ ਗੁੰਜਾਇਸ ਹੀ ਨਹੀਂ ਛੱਡੀ।

## [੧]ਅਥ ਦੇਵੀ ਜੂ ਕੀ ਉਸਤਤ ਕਥਨੰ ॥

ਸ੍ਵੈਯਾ ॥ [੨]ਹੋਇ ਕ੍ਰਿਪਾ ਤੁਮਰੀ ਹਮ ਪੈ ਤੁ ਸਭੈ ਸਗਨੰ ਗੁਨ ਹੀ ਧਰਿਹੌ ॥ ਜੀਅ ਧਾਰ ਬਿਚਾਰ ਤਬੈ ਬਰ ਬੁੱਧਿ ਮਹਾਂ ਅਗਨੰ ਗੁਨ ਕੋ ਹਰਿਹੌ ॥ [੩]ਬਿਨੁ ਚੰਡ ਕ੍ਰਿਪਾ ਤੁਮਰੀ ਕਬਹੂੰ ਮੁਖ ਤੇ ਨਹੀ ਅੱਛਰ ਹਉ ਕਰ ਹੌਂ ॥ ਤੁਮਰੋ ਕਰ ਨਾਮੁ ਕਿਧੋ ਤੁਲਹਾ ਜਿਮ ਬਾਕ ਸਮੁੰਦ੍ਰ ਬਿਖੈ ਤਰਿਹੌਂ ॥੫॥ ਦੋਹਰਾ ॥ [੪]ਰੇ ਮਨ ਭਜ ਤੂੰ ਸਾਰਦਾ ਅਨਗਨ ਗੁਨ ਹੈ ਜਾਹਿ ॥ ਰਚੌਂ ਗ੍ਰੰਥ ਇਹ ਭਾਗਵਤ ਜਉ ਵੈ ਕ੍ਰਿਪਾ ਕਰਾਹਿ ॥੬॥ ਕਬਿਤੁ ॥ [੫]ਸੰਕਟ ਹਰਨ ਸਭ ਸਿੱਧ ਕੀ[ਅ] ਕਰਨ ਚੰਡ ਤਾਰਨ ਤਰਨ ਸਰਨ ਲੋਚਨ ਬਿਸਾਲ ਹੈ ॥ [੬]ਆਦਿ ਜਾ ਕੈ ਆਹਮ ਹੈ ਅੰਤ ਕੋ ਨ ਪਾਰਾਵਾਰ ਸਰਨ ਉਬਾਰਨ ਕਰਨ ਪ੍ਰਤਿਪਾਲ ਹੈ[ੲ] ॥ [੭]ਅਸੁਰ ਸੰਘਾਰਨ ਅਨਿਕ ਦੂਖ ਜਾਰਨ ਸੋ ਪਤਿਤ ਉਧਾਰਨ ਛਡਾਏ ਜਮਜਾਲ ਹੈ ॥ [੮]ਦੇਵੀ ਬਰ ਲਾਇਕ ਸੁਬੁੱਧਿ ਹੂ ਕੀ ਦਾਇਕ ਸੁ ਦੇਹ ਬਰ ਪਾਇਕ ਬਨਾਵੈ ਗ੍ਰੰਥ ਹਾਲ ਹੈ ॥੭॥ ਸ੍ਵੈਯਾ ॥ [੯]ਅੱਦ੍ਰ ਸੁਤਾ ਹੂੰ ਕੀ ਜੋ ਤਨਯਾ ਮਹਿਖਾਸੁਰ ਕੀ ਮਰਤਾ ਫੁਨਿ ਜੋਊ ॥ ਇੰਦ੍ਰ ਕੋ ਰਾਜਹਿ ਕੀ ਦਿਵਈਯਾ ਕਰਤਾ[ਸ] ਬਧ ਸੁੰਭ ਨਿਸੁੰਭਹਿ ਦੋਊ ॥ [੧੦]ਜੋ ਜਪ ਕੈ ਇਹ ਸੇਵ ਕਰੈ ਬਰ ਕੋ ਸੁ ਲਹੈ ਮਨ ਇੱਛਤ ਸੋਊ ॥ [੧੧]ਲੋਕ ਬਿਖੈ ਉਹ ਕੀ ਸਮ ਤੁੱਲ ਗਰੀਬ ਨਿਵਾਜ ਨ ਦੂਸਰ ਕੋਊ[ਹ] ॥੮॥

[੧੨]ਇਤਿ ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤ ॥

[੧੩]ਅਥ ਪ੍ਰਿਥਮੀ ਬ੍ਰਹਮਾ ਪਹਿ ਪੁਕਾਰਤ ਭਈ ॥ ਸ੍ਵੈਯਾ ॥ [੧੪]ਦਈਤਨ ਕੇ ਭਰ ਤੇ ਡਰ ਤੇ ਜੁ ਭਈ ਪ੍ਰਿਥਮੀ ਬਹੁ ਭਾਰਹਿ ਭਾਰੀ ॥ ਗਾਇ ਕੋ ਰੂਪੁ ਤਬੈ ਧਰ ਕੈ ਬ੍ਰਹਮਾ ਰਿਖ ਪੈ ਚਲ ਜਾਇ ਪੁਕਾਰੀ ॥ [੧੫]ਬ੍ਰਹਮ ਕਹਯੋ ਤੁਮਹੂੰ ਹਮਹੂੰ ਮਿਲ ਜਾਹਿ ਤਹਾਂ ਜਹਿ ਹੈ ਬ੍ਰਤਧਾਰੀ ॥ ਜਾਇ ਕਰੈ ਬਿਨਤੀ ਤਿਹ ਕੀ ਰਘੁਨਾਥ[ਕ] ਸੁਨੋ ਇਹ ਬਾਤ ਹਮਾਰੀ ॥੯॥ ਸ੍ਵੈਯਾ ॥ [੧੬]ਬ੍ਰਹਮ ਕੋ ਅੱਗ੍ਰ ਸਭੈ ਧਰਕੈ ਸੁ ਤਹਾਂ ਕੋ ਚਲੈ ਤਨ ਕੇ ਤਨੀਆ ॥ ਤਬ ਜਾਇ ਪੁਕਾਰ ਕਰੀ ਤਿਹ ਸਾਮਹਿ ਰੋਵਤ ਤਾ ਮੁਨਿ ਜਯੋ ਹਨੀਆ ॥ [੧੭]ਤਾ ਛਬਿ ਕੀ ਅਤਿ ਹੀ ਉਪਮਾ ਕਬ ਨੇ ਮਨ ਭੀਤਰ ਯੌ ਗਨੀਆ ॥ ਜਿਮ ਲੂਟੇ ਤੇ ਅਗ੍ਰਜ ਚਉਧਰੀ ਕੈ ਕੁਟਵਾਰ ਪੈ ਕੂਕਤ ਹੈ [ਖ]ਬਨੀਆ ॥੧੦॥ [੧੮]ਲੈ ਬ੍ਰਹਮਾਸੁਰ ਸੈਨ ਸਭੈ ਤਹ ਦਉਰ ਗਏ ਜਹ ਸਾਗਰ ਭਾਰੀ ॥ ਗਾਇ ਪ੍ਰਨਾਮ ਕਰੋ ਤਿਨ ਕੋ ਅਪਨੇ ਲਖਿ ਬਾਰਨਿ ਬਾਰ ਪਖਾਰੀ ॥ [੧੯]ਪਾਇ ਪਰੇ ਚਤੁਰਾਨਨ ਤਾਹਿ ਕੇ ਦੇਖਿ ਬਿਵਾਨ ਤਹਾ ਬ੍ਰਤਿਧਾਰੀ ॥ ਬ੍ਰਹਮ ਕਹਯੋ ਬ੍ਰਹਮਾ ਕਹੁ

---

ੳ ਐਥੇ ਮੇਰੇ ਮਾਨਯੋਗ ਟੀਕਾਕਾਰਾਂ ਨੇ ਪ੍ਰਮਾਦ ਦਾ ਝਟਕਾ ਖਾਦਾ ਹੈ ਕਿਉਂ ਕਿ ਸ੍ਰੀ ਗੁਰਦੇਵ ਦਸਮੇਸ਼ ਜੀ ਪਾਤਸ਼ਾਹ ਇਕ ਸ਼ਬਦ ਨੂੰ ਸੌ-ਸੌ ਥਾਂ ਤੇ ਵਰਤਦੇ ਹਨ । ਜਿਸ ਨੂੰ ਦਾਸ ਵੱਲੋਂ ਇਸ ਥਾਂ ਤੇ ਪਾਠਕਾਂ ਨੂੰ ਵਿਚਾਰ ਦੇਣ ਦੀ ਕੋਸ਼ਿਸ਼ ਹੈ । ਮੇਰੇ ਸੁਹਿਰਦ ਪਾਠੀ ਜਨੋ ਮੇਰੇ ਪਰਮ ਸਤਿਕਾਰਤ ਸ੍ਰੀ ਦਸਮੇਸ਼ ਦੀ ਇਕ-ਇਕ ਵਸਤੂ ਦੇ ਸੌ-ਸੌ ਤੱਕ ਨਾਮ ਦੇਣ ਦੀ ਸਮੱਰਥਾ ਰੱਖਦੇ ਹਨ । ਅਤੇ ਫੇਰ ਇਹ ਤਾਂ ਸਮੂਹਕ ਹੀ ਸਾਧਾਰਨ ਗੱਲ ਹੈ ਕਿ ਜਿਸ ਵੀ ਕਿਸੇ ਇਸਤ੍ਰੀ ਦੇ ਅਨੁਭਵ ਨੇ ਪ੍ਰਕਾਸ਼ ਹਾਸਲ ਕੀਤਾ ਜਾ ਕੋਈ ਸਿੱਧੀ ਦੀ ਬਰਕਤ ਝਲਕੀ ਪਵਿੱਤਰ ਹਾਸਲ ਕੀਤੀ ਉਹ ਦੇਵੀ ਕੁਹਾਉਣ ਦੀ ਪਾਤਰ ਅਤੇ ਕਹੀ ਜਾਂਦੀ ਹੈ । ਮਿਸਾਲ ਦੇ ਤੌਰ ਤੇ ਤੇਤੀ ਕ੍ਰੋੜ ਦੇਵਤਾ ਜਿਨ੍ਹਾਂ ਦੇ ਭਿੰਨ-ਭਿੰਨ ਰੂਪ ਤੇ ਕਾਰਜ ਵਿਚਾਰ ਹਨ ਨੂੰ ਦੇਵ ਹੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਅਨੇਕ-ਅਨੇਕ ਭਾਂਤ ਦੀ ਸ੍ਰੇਸ਼ਟ ਇਸਤ੍ਰੀਆਂ ਨੂੰ ਦੇਵੀ ਕਿਹਾ ਜਾਂਦਾ ਹੈ, ਕਿ ਅਨੇਕ ਦੇਵਾਂ ਦੇ ਦੇਵ ਅਕਾਲ ਪੁਰਖ ਨੂੰ ਵੀ ਦੇਵ ਕਿਹਾ ਜਾਂਦਾ ਹੈ ਐਨ ਇਸੇ ਤਰ੍ਹਾਂ ਅਨੇਕ ਦੇਵੀਆਂ ਦੀ ਦੈਵੀ-ਦੇਵ ਦੀ ਕੁਦਰਤ ਨੂੰ ਵੀ ਦੇਵੀ ਸ਼ਬਦ ਨਾਲ ਹੀ ਉਲੇਖਿਆ ਜਾਂਦਾ ਹੈ, ਜਿਸ ਲਈ ਸਾਨੂੰ ਪ੍ਰਕਰਣ ਨਦੀ ਦੇ ਬਾਹਾਉ ਨੂੰ ਵੇਖਕੇ ਤੈਰਨਾ ਪਏਗਾ । ਜਿਸ ਲਈ ਆਉ ਸੰਤਾਂ ਮਹਾਂ ਪੁਰਸ਼ਾਂ ਤੋਂ ਪੁਛੀਏ ਜਿਨ੍ਹਾਂ ਨੇ ਇਸ ਸ਼ਕਤੀ ਮਾਤਾ ਨੂੰ ਜਾਣਿਆ ਤੇ ਪਛਾਣਿਆ ਹੈ—ਨਿਰੰਕਾਰੀ ਸ਼ਕਤੀ—ਇਸ ਰੰਙਣ ਵਿਚ ਮਸਤ ਹੋਇਆ ਅਰਸ਼ੀ ਮੰਡਲ ਤੋਂ ਇਕ ਦਿਬ ਕਿਰਨ ਸੁਨਹੈਰੀ ਜੋਤ ਝਲਕਾਰ ਜਾਂ ਦੈਵੀ ਮੰਡਲ ਦੀ ਦੂਧੀਆ ਚਿੱਟੀ ਮਖਮਲੀ ਤੇ ਲਾਲ ਗੁਲਾਲ ਬਹੁਰੰਗੀ ਟਿਮਕਣੀਆਂ ਵਾਲੀ ਸਾੜ੍ਹੀ ਪਹਿਨੀ ਮੁਸਕ੍ਰਾਂਦੀ ਅਪੱਛਰਾਂ ਉੱਤਰਦੀ ਵਿਖਾਈ ਦੇਵੇਗੀ । ਇਹ ਦੇਵੀ ਜੋਤਿ ਕਿਰਨ ਆਪ ਕੋਲ ਆਏਗੀ ਤੇ ਆਪ ਦੀ ਸੂਖਮ ਦੇਹੀ ਅੰਦਰ ਲੀਨ ਹੋ ਜਾਏਗੀ । ਆਪ ਦਾ ਰੋਮ-ਰੋਮ ਖਿੜ ਜਾਏਗਾ ਮਾਨੋਂ ਆਨੰਦ ਅਰ ਸ਼ਕਤੀ ਆਪ ਦੇ ਸਾਰੇ ਕਾਰਜ ਰਾਸ ਕਰੇਗੀ ਸਾਧੂ ਸੰਤਾਂ ਵਾਹਿਗੁਰੂ ਪਿਆਰਿਆਂ ਦੀ ਰਸਨਾ ਤੇ ਇਹੋ ਸਰਸਵਤੀ ਬਣ ਕੇ ਆਸਣ ਲਾਈ ਬੈਠੀ ਹੁੰਦੀ ਹੈ ਤੇ ਉਹਨਾਂ ਦੇ ਉਚਾਰੇ ਵਾਕ ਸਫਲ ਹੋ ਜਾਂਦੇ ਹਨ । ਜੈਸਾ ਕਿ—

"ਸਾਧੁ ਬੋਲੇ ਸਹਿਜ ਸੁਭਾਇ । ਸਾਧੂ ਕਾ ਬੋਲਿਆ ਬਿਰਥਾ ਨ ਜਾਇ । (ਲੌਕਕ)" ਇਹ ਸ਼ਕਤੀ ਨਿਰੰਕਾਰੀ ਪਾਸਪੋਰਟ ਹੁੰਦਾ ਹੈ ਜੋ ਗੁਰਮੁਖਾਂ ਤੇ ਗੁਰਬਾਣੀ ਰਤਨਾ ਦੇ ਕਾਰਜ ਰਾਸ ਕਰਦੀ ਹੈ, ਤੇ ਹਰ ਪ੍ਰਕਾਰ ਦੇ ਬੰਧਨਾਂ ਦੇ ਜੰਜੀਰ ਤੋੜਦੀ ਤੇ ਗੁਰਮੁਖ ਰੂਹਾਂ ਨੂੰ ਅਜ਼ਾਦ ਤੇ ਸੁਤੰਤਰ ਬਣਾਉਂਦੀ ਹੈ । ਇਹ ਮਹਾਂ ਪੁਰਖਾਂ ਦੀ ਫੁੱਲਾਂ ਦੀ ਛੜੀ ਹੈ ਜਿਸ ਨਾਲ ਛੋਹ ਜਾਏ ਨਦਰੀ ਨਦਰ ਨਿਹਾਲ ਕਰ ਜਾਂਦੀ ਹੈ । ਤੁਸੀਂ ਹੁਣ ਉਸ ਸ਼ਾਂਤ ਆਨੰਦ ਭਵਨ ਦੇ ਵਸਨੀਕ

੧ ਹੁਣ ਦੇਵੀ ਜੀ ਦੀ ਉਸਤਤਿ ਦਾ ਮੰਗਲ ਕਥਨ ਕਰਦੇ ਹਾਂ।

੨ ਸ੍ਵੈਯਾ ॥ ਐ ਮੇਰੀ ਕੁਦਰਤ ਮਾਤਾ ! ਜੇ ਤੇਰੀ ਕ੍ਰਿਪਾ ਮੇਰੇ 'ਤੇ ਹੋ ਜਾਵੇ ਤਾਂ ਮੈਂ ਸਾਰੇ ਹੀ ਸ਼ੁਭ ਵਿਚਾਰ ਇਸ ਪ੍ਰਕਰਣ ਵਿਚ ਰੱਖਾਂਗਾ। ਸ਼ੁਭ ਵਿਚਾਰਾਂ ਨੂੰ ਧਾਰਨ ਕਰਕੇ ਸ੍ਰੇਸ਼ਟ ਬੁੱਧੀ ਦੀ ਮਹਾਂ ਅਗਨ ਦੇ ਵਿਚ ਔਗੁਣਾਂ ਨੂੰ ਸਾੜ ਦੇਵਾਂਗਾ।

੩ ਐ ਚੰਡ ਦੈਂਤ ਨੂੰ ਮਾਰਨ ਵਾਲੀ ਸ਼ਕਤੀ ! ਤੇਰੀ ਕ੍ਰਿਪਾ ਤੋਂ ਬਿਨਾਂ ਮੈਂ ਇੱਕ ਅੱਖਰ ਵੀ ਬਿਆਨ ਨਹੀਂ ਕਰ ਸਕਦਾ। ਤੇਰੇ ਨਾਮ ਦੀ ਤੁਲਹਾ ਬੇੜੀ ਬਣ ਕੇ ਜਿਵੇਂ ਸਮੁੰਦਰ ਤਰ ਜਾਈਦਾ ਹੈ ਤਿਵੇਂ ਮੈਂ ਬਚਨ ਕਵਿਤਾ ਰੂਪੀ ਸਮੁੰਦਰ ਤੋਂ ਤਰ ਜਾਵਾਂਗਾ ॥੫॥

੪ ਦੋਹਰਾ ॥ ਰੇ ਮਨ ਤੂੰ ਉਸ ਸ਼ਾਰਦਾ ਨੂੰ "ਭਜ" ਸਿਮਰ, ਜਿਸ ਦੇਵੀ ਦੇ ਅਣਗਿਣਤ ਹੀ ਗੁਣ ਹਨ ਤਾਂ ਹੀ ਮੈਂ ਇਹ ਭਾਗਵਤ ਗ੍ਰੰਥ ਦੀ ਰਚਨਾ ਕਰ ਸਕਾਂਗਾ ਜੋ ਕੁਦਰਤ ਸ਼ਕਤੀ ਮੇਰੇ 'ਤੇ ਕ੍ਰਿਪਾ ਕਰੇਗੀ ॥੬॥

੫ ਕਬਿੱਤ ॥ ਜੋ ਦੁੱਖ ਕਸ਼ਟ ਸਾਰੇ ਸਿੱਧ ਪੁਰਸ਼ਾਂ ਦੇ ਹਨਨ ਤੇ ਚੰਡ (ਨਾਸ਼) ਕਰਨ ਵਾਲੀ ਹੈ ਸ਼ਰਨ ਵਿਚ ਆਇਆਂ ਨੂੰ ਤਾਰਨ ਲਈ ਤੇਜ ਨੇਤਰਾਂ ਵਾਲੀ ਪ੍ਰਕਾਸ਼ ਰੂਪ ਹੈ।

੬ ਜਿਸ ਦੇ ਆਦਿ ਮੁੱਢ ਦਾ ਕੋਈ ਪਤਾ ਨਹੀਂ ਚੱਲਦਾ ਅਤੇ ਜਿਸ ਦੇ ਅੰਤ ਦਾ ਕੋਈ ਪਾਰਾਵਾਰ ਨਹੀਂ। ਸ਼ਰਨ ਆਏ ਨੂੰ ਬਚਾਉਣ ਤੇ ਪ੍ਰਿਤਪਾਲਨਾ ਕਰਨ ਵਾਲੀ ਹੈ।

੭ ਦੈਂਤਾਂ ਦਾ ਨਾਸ਼ ਕਰਨ ਵਾਲੀ ਅਨੇਕਾਂ ਦੁੱਖ ਭਗਤਾਂ ਦੇ ਸਾੜ ਦੇਣ ਵਾਲੀ, ਪਾਪੀਆਂ ਨੂੰ ਤਾਰਨ ਵਾਲੀ, ਜਮਾਂ ਦੇ ਜਾਲ ਵਿਚੋਂ ਛੁਡਾ ਦੇਣ ਵਾਲੀ ਹੈ।

੮ ਜਿਹੜੀ ਦੇਵੀ ਸ਼ਕਤੀ ਸਾਰੇ ਵਰਾਂ ਦੇ ਦੇਣ ਨੂੰ ਸਮਰੱਥ ਹੈ ਅਤੇ ਪਵਿੱਤਰ ਬੁੱਧੀ ਦੇਣ ਵਾਲੀ ਹੈ। ਹੇ ਮਾਤਾ ! ਤੂੰ ਮੈਨੂੰ ਵੀ ਵਰ ਦੇਹ ਤਾਂ ਕਿ ਤੈਥੋਂ ਵਰ ਪਾ ਕੇ ਇਹ ਗ੍ਰੰਥ ਦੀ ਰਚਨਾ ਪਾ ਸਕਾਂਗਾ ॥੭॥

੯ ਸ੍ਵੈਯਾ ॥ ਜਿਸ ਸ਼ਕਤੀ ਤੋਂ ਬਲ ਪਾ ਕੇ ਦੇਵੀ ਦੀ ਪੁੱਤਰੀ ਕਾਲੀ ਨੇ ਮਹਿਖਾਸੁਰ ਦੈਂਤ ਨੂੰ ਮਾਰਿਆ ਸੀ ਅਤੇ ਜਿਸ ਦੇ ਬਲ ਕਰਕੇ ਪਾਰਬਤੀ ਨੇ ਇੰਦਰ ਨੂੰ ਦੈਂਤਾਂ ਤੋਂ ਰਾਜ ਲੈ ਕੇ ਦਿੱਤਾ ਸੀ ਅਤੇ ਕਰਤਾ ਦੀ ਉਹ ਸ਼ਕਤੀ ਜਿਸ ਨੂੰ ਪਾ ਕੇ ਸੁੰਭ ਤੇ ਨਿਸੁੰਭ ਦੈਂਤ ਦੋਵੇਂ ਭਾਈ ਮਾਰ ਦਿੱਤੇ ਸਨ।

੧੦ ਜਿਹੜਾ ਵੀ ਉਸ ਸ਼ਕਤੀ ਦਾ ਜਾਪ ਕਰਕੇ ਇਹ ਲੋਕ ਸੇਵਾ ਕਰੇਗਾ ਇਸ ਵਰ ਨੂੰ ਉਹ ਪ੍ਰਾਪਤ ਕਰੇਗਾ, ਜੋ ਵੀ ਮਨ ਦੀ ਇੱਛਾ ਹੋਵੇ ਸੋ ਪ੍ਰਾਪਤ ਹੋ ਜਾਵੇਗਾ।

੧੧ ਇਸ ਲੋਕ (ਸੰਸਾਰ) ਦੇ ਵਿਚ ਉਸ ਸ਼ਕਤੀ ਦੇ ਬਰਾਬਰ ਗਰੀਬਾਂ ਨੂੰ ਨਿਵਾਜਣ ਵਾਲਾ ਹੋਰ ਦੂਸਰਾ ਕੋਈ ਨਹੀਂ ॥੮॥

੧੨ ਇਥੇ ਮਹਾਂ ਦੇਵੀ ਆਦਿ ਸ਼ਕਤੀ ਦੀ ਉਸਤਤਿ ਸਮਾਪਤ ਹੁੰਦੀ ਹੈ।

ਉਪਰੋਕਤ ਵਿਸ਼ੇ ਨੂੰ ਹੁਣ ਵਿਸਥਾਰ ਰੂਪ ਦਿੰਦੇ ਹਨ।

੧੩ ਅਥ ਧਰਤੀ ਬ੍ਰਹਮਾ ਪਾਸ ਜਾ ਕੇ ਪੁਕਾਰ ਕਰਦੀ ਹੈ।

੧੪ ਸ੍ਵੈਯਾ ॥ ਦੈਂਤਾਂ ਦੇ ਭਾਰ ਕਰਕੇ ਉਸ ਦੇ ਡਰ ਤੋਂ ਧਰਤੀ ਨੇ ਬਹੁਤ ਭਾਰ ਮਹਿਸੂਸ ਕੀਤਾ। ਤਦ ਉਹ ਗਊ ਦਾ ਰੂਪ ਧਾਰ ਕੇ ਬ੍ਰਹਮਾ ਰਿਖੀ ਦੇ ਪਾਸ ਜਾ ਕੇ ਫਰਿਆਦ ਕਰਨ ਲੱਗੀ।

੧੫ ਬ੍ਰਹਮਾ ਨੇ ਕਿਹਾ ਤੂੰ ਤੇ ਮੈਂ ਮਿਲ ਕੇ ਉਥੇ ਚੱਲਦੇ ਹਾਂ ਜਿਥੇ ਨਾ ਅਹਾਰ ਕਰਨ ਵਾਲੀ ਆਦਿ ਸ਼ਕਤੀ ਹੈ। ਜਾ ਕੇ ਉਸ ਦੇ ਅੱਗੇ ਬੇਨਤੀ ਕਰਦੇ ਹਾਂ ਕਿ ਐ ਰਘੂ ਨਾਥ ! ਸਾਡੀ ਗੱਲ ਸੁਣੋ ॥੯॥

੧੬ ਸ੍ਵੈਯਾ ॥ ਬ੍ਰਹਮ ਦਾ ਸਰੂਪ ਨੇਤਰਾਂ ਅੱਗੇ ਰੱਖ ਕੇ ਉਥੇ ਨੂੰ ਤੁਰ ਪਏ ਜਿਹੜਾ ਸਾਰੇ ਤਨਾਂ ਦਾ ਪਿਤਾ ਜਨਮ ਦਾਤਾ ਹੈ। ਉਸ ਦੇ ਸਾਹਮਣੇ ਜਾ ਕੇ ਪੁਕਾਰ ਕੀਤੀ ਬ੍ਰਹਮਾ ਨੇ ਰੋ ਕੇ ਜਿਵੇਂ ਕਿਸੇ ਨੇ ਕੁੱਟਿਆ ਹੈ।

੧੭ ਉਸ ਸਮੇਂ ਦੀ ਜੋ ਉਪਮਾ ਕਵੀ ਨੇ ਮਨ ਵਿਚ ਸਮਝੀ ਹੈ ਉਹ ਇਉਂ ਹੈ ਜਿਵੇਂ ਕਿਸੇ ਪਿੰਡ ਦਾ ਚੌਧਰੀ ਕਿਸੇ ਬਾਣੀਆ ਨੂੰ ਲੁੱਟ ਕੇ ਕੁੱਟ ਦੇਵੇ ਤੇ ਉਥੇ ਥਾਣੇ ਜਾ ਕੇ ਆਪਣਾ ਦੁੱਖ ਰੋਂਦਾ ਹੈ ॥੧੦॥

੧੮ ਬ੍ਰਹਮਾ ਸਾਰੇ ਦੇਵਤਿਆਂ ਦੀ ਸੈਨਾ ਨੂੰ ਨਾਲ ਲੈ ਕੇ ਉਥੇ ਚਲਾ ਗਿਆ ਜਿਥੇ ਬਹੁਤ ਭਾਰੀ ਸਮੁੰਦਰ ਹੈ। "ਗਾਇ" ਜੋ ਧਰਤੀ ਨੇ ਗਊ ਦਾ ਰੂਪ ਧਾਰਿਆ ਸੀ, ਉਸ ਗਊ ਨੇ ਦੇਵਤਿਆਂ ਸਮੇਤ ਜਾ ਕੇ ਉਹਨਾਂ ਨੂੰ ਪ੍ਰਣਾਮ ਕੀਤੀ ਅਤੇ ਆਪਣੇ ਆਪ ਨੂੰ ਲੱਖ ਵਾਰ ਧੰਨਵਾਦੀ ਹੋ ਕੇ ਆਪਣੇ ਸਜਲੇ ਨੇਤ੍ਰਾਂ ਦੇ ਜਲ ਨਾਲ ਉਹਨਾਂ ਦੇ ਦਰ ਨੂੰ ਧੋ ਦਿੱਤਾ।

੧੯ ਚਾਰ ਮੁੱਖ ਵਾਲਾ ਬ੍ਰਹਮਾ ਜਾ ਕੇ ਪੈਰਾਂ 'ਤੇ ਡਿੱਗ ਪਿਆ ਜਦੋਂ ਉਸ ਨੇ ਸਾਹਮਣੇ ਸਾਮਰਤੱਖ ਬਰਤ ਧਾਰੀ ਪ੍ਰਭੂ ਦੇ ਦਰਸ਼ਨ ਕੀਤੇ। ਪਾਰਬ੍ਰਹਮ ਨੇ ਬ੍ਰਹਮਾ ਤੇ ਦੇਵਤਿਆਂ ਨੂੰ ਕਿਹਾ।

---

ਬਣ ਗਏ ਹੋ ਜਿਥੇ ਰੱਬੀ ਪ੍ਰੇਮ ਪਿਆਰ ਦੀਆਂ ਪੀਘਾਂ ਤੇ ਹੰਡੋਲ ਲੱਗੇ ਹੋਏ ਹਨ। ਸ਼ਕਤੀ ਤਾਕਤ ਦੇ ਨਾਲ ਇਕ ਨਿਰੰਕਾਰੀ ਸਾਰਸਤਾ ਦੀ ਫੁਲਵਾੜੀ ਵੀ ਖੜੀ ਹੋਈ ਹੈ। ਇਹ ਸਾਰਸਤਾ ਸਾਰੇ ਬ੍ਰਹਮੰਡ ਨੂੰ ਖਿੜਾਉ ਅਰ ਰਿਜ਼ਕ ਪਹੁੰਚਾਉਣ ਵਾਲੀ ਮੋਹਣੀ ਦੇਵੀ ਹਰ ਪ੍ਰਕਾਰ ਦੀ ਖੁਸ਼ਹਾਲੀ ਤੇ ਬਰਕਤਾਂ ਰਿਧੀਆਂ ਸਿਧੀਆਂ ਦੀ ਇਹੋ ਖਾਣ ਹੈ।

ਜੇ ਆਪ ਉੱਪਰ ਦੱਸੇ ਸਾਧਨਾਂ ਦੁਆਰਾ ਸਿਫਤ ਸਲਾਹ ਦੇ ਬੂਹੇ ਵਿਚੋਂ ਲੰਘ ਕੇ ਵਾਹਿਗੁਰੂ ਨਾਲ ਇਕ-ਮਿੱਕ ਤੇ ਪ੍ਰੇਮ ਮਿਲਾਪ ਦੀ ਗਲਵਕੜੀ ਪਾਉਣ ਵਿਚ ਕਾਮਯਾਬ ਹੋ ਗਏ ਹੋ—ਨਾਮ ਖੁਮਾਰੀ ਤੇ ਪ੍ਰਭੂ ਹੁਕਮ ਦੇ ਆਸ਼ਕ ਪ੍ਰਵਾਨੇ ਬਣ ਗਏ ਹੋ ਤਾਂ ਇਹ ਮੋਹਣੀਆਂ ਅਪੱਛਰਾਂ ਜਾਂ ਪ੍ਰਭੂ ਸ਼ਕਤੀਆਂ ਰੂਪ ਦੇਵੀਆਂ ਆਪ ਤੋਂ ਆਪ ਸੇਵਾ ਲਈ ਤਤਪਰ ਤੇ ਹਾਜ਼ਰ ਰਹਿਣਗੀਆਂ। ਜਿਉਂ ਜਿਉਂ ਆਪ ਸ਼ਾਂਤ ਅਡੋਲ ਤੇ ਇਕਾਂਤ ਇਸ ਦੇਵੀ ਸ਼ਕਤੀ ਦੀ ਅਵਸਥਾ ਅੰਦਰ ਲੀਨ ਹੋਲ ਕੇ ਧੰਨ ਤੂੰਹੀ, ਧੰਨ ਤੂਹੀ ਦੇ ਆਸ਼ਕ ਭੌਰੇ ਬਣਦੇ ਜਾਉਗੇ ਤਿਉਂ-ਤਿਉਂ ਆਪ ਦੇ ਹਿਰਦੇ ਉਤੇ ਇਹ ਗੈਬੀ ਸ਼ਕਤੀ ਅਤੇ ਮਿੱਠੀ ਖੁਮਾਰੀ ਦੀ ਰੰਗਣ ਚੜ੍ਹਦੀ ਜਾਏਗੀ। ਫਿਰ ਆਪ ਦੀ ਉਹ ਅਵਸਥਾ ਹੋ ਜਾਏਗੀ ਜਿਸ ਦੇ ਇਸ਼ਾਰੇ ਤੇ ਰਮਜ਼ਾਂ ਸਤਿਗੁਰਾਂ ਗੁਰ ਬਾਣੀ ਅੰਦਰ ਇਸ ਪ੍ਰਕਾਰ ਬਖਸ਼ੀਆਂ ਹਨ—

ਮਿਲ ਸਖੀਆ ਪੁਛਹਿ ਕਹੁ ਕੰਤੁ ਨਿਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥

ਲਓ ਪਾਠਕ ਜਨੋ ਹੁਣ ਤੁਸੀਂ ਚੰਗੀ ਤਰ੍ਹਾਂ ਪਛਾਣ ਕਰ ਲਉ ਆਹ ਹੈ ਸ੍ਰੀ ਦਸਮੇਸ਼ ਪਿਤਾ ਦੀ ਮਹਾਰਾਣੀ ਦੇਵੀ ਮਾਤਾ ਜਿਸ ਦੇ ਬਲ ਬੋਤੇ ਤੇ ਮਿਲੇ ਬਿਧਾਤਾ ਇਤਨੀ ਕਰੋ ਸਿਫਤ ਇਸ ਦੀ ਉਤਨੀ ਹੀ ਥੋੜ੍ਹੀ ਬਿਨਾ ਪ੍ਰੇਮ ਨਾ ਮਿਲਦੀ ਲਖ ਝੂਰੀ। ਸੰਤ ਜੋਤੀ ਸਿੰਘ ਜੀ ਮਹਾਰਾਜ ਗੁਰ ਸਿੱਖ ਦਰਸ਼ਨ ਦਰਸਨ ਪੰਨਾ ੧੪ ਅਕਤੂਬਰ ੯੭ ਮ: ੫ ॥

ਅ ਸਾਰੀ ਸਿਧੀ (ਸੁਪਰਸ)

ੲ ਜਿਸਦਾ ਨਾ ਕੋਈ ਆਦਿ ਹੈ ਨਾ ਅੰਤ ਹੈ ਪਾਠਕ ਜਨੋ ਸੋਚੋ ਉਹ ਦੇਵੀ ਦੁਰਗਾ ਪਾਰਬੀ ਕਿਵੇਂ ਹੋ ਸਕਦੀ ਹੈ ਪ੍ਰਾਪਤੀ ਦੇ ਤਾਂ ਜਨਮਦਾ ਵੀ ਪਤਾ ਹੈ ਉਸ ਦਾ ਜਨਮ ਦਿਨ ਮਨਾਇਆ ਜਾਂਦਾ ਹੈ, ਕਦੇ ਕਿਸੇ ਨੇ ਕੁਦਰਤ ਮਾਤਾ ਦੇਵੀ ਦਾ ਵੀ ਜਨਮ ਦਿਨ ਮਨਾਇਆ ਹੈ ਇਹ ਸਾਰਦਾ ਜਾਂ ਦੁਰਗਾ ਕਿਵੇਂ ਕਹੀ ਜਾ

ਸ ਧਿਆਨ ਨਾਲ ਪੜ੍ਹੋ ਕਰਤਾ ਭਾਵ (ਕਰਤਾ ਦੀ ਸ਼ਕਤੀ) ਹੋ ਸਕਦੀ ਹੈ ? ਜੇਕਰ ਇਸ ਸ਼ਕਤੀ ਜਿਹਾ ਗ੍ਰੀਵ ਨਿਵਾਜ ਹੋਰ ਦੂਸਰਾ ਹੈ ਹੀ ਨਹੀਂ ਫੇਰ ਦੇਵੀ ਦੂਜੀ ਸ਼ਕਤੀ ਕਿਵੇਂ ਹੋ ਗਈ ?

ਹ ਜੇ ਲਫਜ਼ੀ ਅਰਥ ਲਿਆ ਜਾਵੇ ਤਾਂ ਰਘੁਨਾਥ ਰਾਮਚੰਦਰ ਬਣਦਾ ਹੈ ਪਰ ਐਥੇ ਓਸਾਂ ਰਘੁਨਾਥ ਇੰਦ੍ਰੀਆਂ ਦਾ ਪ੍ਰੇਰਕ ਪਰਮ ਸ਼ਕਤੀ ਮੰਨਣਾ ਹੈ ਜਿਵੇਂ ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪ੍ਰੀਤਿ ॥੬॥ ਅੰਗ ੯੭੪॥ ਬਾਣੀ ਬੇਣੀ ਜੀ ਦੀ ॥

ਇਥੇ ਅਸੀਂ ਕ੍ਰਿਸ਼ਨ ਦਾ ਨਾਮ ਪੜ੍ਹ ਕੇ ਬਾਣੀ ਨੂੰ ਛਡ ਕੇ ਭੱਜ ਨਹੀਂ ਜਾਣਾ ਸਗੋਂ ਕ੍ਰਿਸ਼ਨ ਦੇ ਕ੍ਰਿਸ਼ਨ ਪਰਮ ਪਿਤਾ ਦਾ ਇਸ ਨੂੰ ਪ੍ਰਤੀਕ ਸਮਝਣਾ ਹੈ। ਇਸੇ ਤਰ੍ਹਾਂ ਦੇਵੀ ਨੂੰ ਦੇਵੀਆ ਦੀ ਪ੍ਰਤੀਕ ਜਾਨਣਾ ਹੈ।

ਕ ਗੁਰੂ ਜੀ ਬ੍ਰਹਮਾ ਨੂੰ ਉਸ ਪਰਮ ਸ਼ਕਤੀ ਅੱਗੇ ਉਸ ਬਾਣੀਏ ਦੀ ਤਸਬੀਰ ਦਿੰਦੇ ਹਨ ਜਿਹੜਾ ਪਿੰਡ ਦੇ ਚੌਧਰੀ ਤੋਂ ਵੀ ਲੁਟਾਈ ਤੇ ਮਾਰ ਖਾ ਕੇ ਥਾਣੇ ਵਿਚ ਜਾ ਕੇ ਰੋਂਦਾ ਹੈ। ਸਾਡੀ ਕਿਤਨੀ ਮੂਰਖਤਾ ਹੈ ਅਸੀਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਦੇਵੀ ਦੇਵਤਿਆਂ ਦੀ ਉਸਤਤਿ ਕਹੀ ਜਾਂਦੇ ਹਾਂ। ਜਦ ਕਿ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇਵੀ, ਦੇਵਤਿਆਂ ਨੂੰ ਪਾਰਬ੍ਰਹਮ ਦੇ ਗੁਮਾਸਤੇ ਸਿੱਧ ਕਰਦੀ ਹੈ ਪਰ ਗੁਰਬਾਣੀ ਨੂੰ ਪੜ੍ਹਨਾ ਹੋਰ ਤਰ੍ਹਾਂ ਹੈ ਤੇ ਉਸ ਨੂੰ ਸਮਝਣਾ ਹੋਰ ਤਰ੍ਹਾਂ ਹੈ—

(ਬਾਕੀ ਅੰਗ ੨੧੯ ਤੇ)

[੧]ਜਾਹੁ ਅਉਤਾਰ ਲੈ ਮੈ ਜਰ ਦੈਤਨ ਮਾਰੀਓ[ੳ] ॥੧੧॥ ਸ੍ਵੈਯਾ ॥ [੨]ਸ੍ਰਉਨਨ ਮੈ ਸੁਨਿ ਬ੍ਰਹਮ ਕੀ ਬਾਤ ਸਬੈ ਮਨ ਦੇਵਨ ਕੇ ਹਰਖਾਨੇ ॥ ਕੈ ਕੈ ਪ੍ਰਨਾਮ ਚਲੇ ਗ੍ਰਹ ਆਪਨੇ ਲੋਕ ਸਬੈ ਅਪੁਨੇ ਕਰ ਮਾਨੇ ॥ [੩]ਤਾ ਛਬਿ ਕੋ ਜਸ ਉੱਚ ਮਹਾਂ ਕਬ[ਅ] ਨੇ ਅਪਨੇ ਮਨ ਮੈ ਪਹਿਚਾਨੇ ॥ ਗੋਧਨ ਭਾਂਤ ਗਯੋ ਸਭ ਲੋਕ ਮਨੋ ਸੁਰ ਜਾਇ ਬਹੋਰ ਕੈ ਆਨੇ[ੲ] ॥੧੨॥ [੪]ਬ੍ਰਹਮ ਬਾਚ ॥ ਦੋਹਰਾ ॥ ਫਿਰਿ ਹਰਿ ਇਹ ਆਗਿਆ ਦਈ ਦੇਵਨ ਸਕਲ ਬੁਲਾਇ ॥ ਜਾਇ ਰੂਪ ਤੁਮਹੂੰ ਧਰੋ ਹਉਹੂੰ ਧਰਿਹੋਂ ਆਇ ॥੧੩॥ [੫]ਬਾਤ ਸੁਨੀ ਜਬ ਦੇਵਤਨ ਕੋਟ ਪ੍ਰਨਾਮ ਜੁ ਕੀਨ ॥ ਆਪ ਸਮੇਤ ਸੁ ਧਾਮੀਐ ਲੀਨੇ ਰੂਪ ਨਵੀਨ[ਸ] ॥੧੪॥ ਦੋਹਰਾ ॥ [੬]ਰੂਪ ਧਰੇ ਸਭ ਸੁਰਨ ਯੌ ਭੂਮ ਮਾਹਿ ਇਹ ਭਾਇ॥ ਅਬ ਲੀਲਾ ਦੇਵਕੀ ਕੀ ਮੁਖ ਤੇ ਕਹੌ ਸੁਨਾਇ ॥੧੫॥

[੭]ਇਤ ਸ੍ਰੀ ਬਿਸਨ ਅਵਤਾਰ ਹ੍ਵੈਬੋ ਬਰਨਨੰ ॥

ਅਥ ਦੇਵਕੀ ਕੋ ਜਨਮ ਕਥਨੰ ॥ ਦੋਹਰਾ ॥ [੮]ਉਗ੍ਰਸੈਨ ਕੀ ਕੰਨਕਾ ਨਾਮ ਦੇਵਕੀ ਤਾਸ ॥ ਸੋਮਵਾਰ ਦਿਨ ਜਠਰ ਤੇ ਕੀਨੋ ਤਾਹਿ ਪ੍ਰਕਾਸ[ਹ] ॥੧੬॥

[੧੦]ਇਤ ਦੇਵਕੀ ਕੋ ਜਨਮੁ ਬਰਨਨੰ ਪ੍ਰਿਥਮ ਧਿਆਇ ਸਮਾਪਤ ਮਸਤੁ ॥

[੧੧]ਅਥ ਦੇਵਕੀ ਕੋ ਬਰ ਢੂੰਢਬੋ ਕਥਨੰ ॥ ਦੋਹਰਾ ॥

[੧੨]ਜਬੈ ਭਈ ਵਹਿ ਕੰਨਿਕਾ ਸੁੰਦਰ ਬਰ ਕੇ ਜੋਗੁ ॥ ਰਾਜ ਕਹੀ ਬਰ ਕੇ ਨਮਿਤ ਢੂੰਢਹੁ ਅਪਨਾ ਲੋਗੁ ॥੧੭॥ ਦੋਹਰਾ ॥ [੧੩]ਦੂਤ ਪਠਯੋ ਤਿਨ ਜਾਇਕੈ ਨਿਰਖਯੋ ਹੈ ਬਸੁਦੇਵ ॥ ਮਦਨ ਬਦਨ ਸੁਖ ਕੋ ਸਦਨ ਲਖੇ ਤੱਤ ਕੋ ਭੇਵ ॥੧੮॥ ਕਬਿਤੁ ॥ [੧੪]ਦੀਨੋ ਹੈ ਤਿਲਕੁ ਜਾਇ ਭਾਲ ਬਸੁਦੇਵ ਜੂ ਕੇ ਡਾਰਯੋ ਨਾਰੀਏਰ ਗੋਦ ਮਾਹਿ ਦੈ ਅਸੀਸ ਕੌਂ ॥ [੧੫]ਦੀਨੀ ਹੈ ਬਡਾਈ ਪੈ ਮਿਠਾਈ ਹੂੰ ਤੇ ਮੀਠੀ ਸਭ ਜਨ ਮਨ ਭਾਈ ਅਉਰ ਈਸਨ ਕੇ ਈਸ ਕੌਂ ॥ [੧੬]ਮਨ ਜੋ ਪੈ ਆਈ ਸੋ ਤੋ ਕਹਿਕੈ ਸੁਨਾਈ ਤਾ ਕੀ ਸੋਭਾ ਸਭ ਭਾਈ ਮਨ ਮੱਧ ਘਰਨੀਸ ਕੌਂ ॥ [੧੭]ਸਾਰੇ ਜਗ ਗਾਈ ਜਿਨ ਸੋਭਾ ਜਾ ਕੀ ਗਾਈ ਸੋ ਤੋ ਏਕ ਲੋਕ ਕਹਾ ਲੋਕ ਭੇਦੇ ਬੀਸ ਤੀਸ ਕੌਂ ॥੧੯॥ ਦੋਹਰਾ ॥ [੧੮]ਕੰਸ ਬਾਸਦੇਵੈ ਤਬੈ ਜੋਰਿਓ ਬਯਾਹ ਸਮਾਜ ॥ ਪ੍ਰਸੰਨਯ ਭਏ ਸਭ ਧਰਨ ਮੈ ਬਾਜਨ ਲਾਗੇ ਬਾਜ ॥੨੦॥ [੧੯]ਅਥ ਦੇਵਕੀ ਕੋ ਬਯਾਹ ਕਥਨੰ ॥ ਸ੍ਵੈਯਾ ॥ [੨੦]ਆਸਨਿ ਦਿੱਜਨ ਕੋ ਧਰ ਕੈ ਤਰ ਤਾ ਕੋ ਨਵਾਇ ਲੈ ਜਾਇ ਬੈਠਾਯੋ ॥ [੨੧]ਕੁੰਕਮ ਕੋ ਘਸ ਕੈ ਕਰ ਪ੍ਰੋਹਤਿ ਬੇਦਨ ਕੀ ਧੁਨ ਸੋ ਤਿਹ ਲਾਯੋ ॥ [੨੨]ਡਾਰਤ ਫੂਲ ਪਚਾਮ੍ਰਿਤਿ ਅੱਛਤ ਮੰਗਲਚਾਰ ਭਯੋ ਮਨ ਭਾਯੋ ॥ [੨੩]ਭਾਟ ਕਲਾਵਤ ਅਉਰ ਗੁਨੀ ਸਭ ਲੈ

---

ੳ ਪਾਠਕ ਜਨਾਂ ਨੂੰ ਇਥੋਂ ਹੀ ਸਮਝ ਲੈਣਾ ਚਾਹੀਦਾ ਹੈ ਕਿ ਕ੍ਰਿਸ਼ਨ ਜੀ ਕੌਣ ਸਨ ਅਤੇ ਉਹਨਾਂ ਦੇ ਨਾਲ ਮਿਲ ਕੇ ਰੋਲ ਅਦਾ ਕਰਨ ਵਾਲੇ ਕੌਣ ਸਨ? ਇਸ ਅਖਾੜੇ ਦੇ ਨਾਇਕ ਕੌਣ ਸਨ ? ਜਿਵੇਂ ਰਾਸਧਾਰੀ ਅਤੇ ਡਰਾਮੇ ਦੇ ਖਿਡਾਰੀ ਅਥਵਾ ਅੱਜਕਲ੍ਹ ਦੇ ਸਿਨੇਮਾ ਤੇ ਦੂਰਦਰਸ਼ਨ ਵਿਚ ਕਿਸੇ ਨੇ ਇਸਤਰੀ ਰੂਪ, ਕਿਸੇ ਨੇ ਪੁਰਸ਼ ਰੂਪ, ਕੋਈ ਰਾਜਾ ਤੇ ਕੋਈ ਰਾਣੀ ਅਥਵਾ ਪਤੀ ਤੇ ਪਤਨੀ ਦੇ ਰੂਪ ਵਿਚ, ਕੋਈ ਸਾਧ ਤੇ ਕੋਈ ਚੋਰ ਅਥਵਾ ਕਿਸੇ ਹੀਰ ਅਤੇ ਕਿਸੇ ਰਾਂਝੇ ਦਾ ਰੂਪ ਧਾਰ ਕੇ ਪਾਰਟ ਵਿਖਾ ਰਹੇ ਹੁੰਦੇ ਹਨ ਪਰ ਉਹਨਾਂ ਦਾ ਮੰਤਵ ਨਾ ਚੋਰੀ ਕਰਨਾ ਹੈ, ਨਾ ਭਗਤੀ ਕਰਨਾ ਹੈ । ਸਰੋਤਿਆਂ ਦਾ ਧਿਆਨ ਉਹਨਾਂ ਦੇ ਕਰਤੱਵਾਂ ਵਿਚੋਂ ਨਤੀਜਿਆਂ ਨੂੰ ਪਰਖਣਾ ਹੈ ਤੇ ਪ੍ਰਭੂ ਦਾ ਕੰਮ ਸਮਾਜ ਦੀ ਸੋਧ, ਦੁਸ਼ਟਾਂ ਦਾ ਨਾਸ਼ ਅਤੇ ਭਗਤਾਂ ਦਾ ਵਿਸ਼ਵਾਸ ਅਤੇ ਧਰਮ ਦਾ ਪ੍ਰਕਾਸ਼ ਕਰਕੇ ਸੋਹਣੀਆਂ ਸੜਕਾਂ ਅਤੇ ਚੰਗੀਆਂ ਲਾਈਨਾਂ ਵਿਛਾ ਕੇ ਜਗਤ ਗੱਡੀ ਨੂੰ ਚਲਾਉਣਾ ਹੈ । ਜਿਸ ਵਿਚ ਇਸਤਰੀ, ਪੁਰਸ਼, ਬਾਲ ਤੇ ਬੁੱਢੇ ਸਭ ਨੂੰ ਆਪਣੇ ਜੀਵਨ ਰੂਪ ਸਫਰ ਲਈ ਸਿਖਲਾਈ ਲੈਣੀ ਹੈ । ਸਫਰ ਦੀਆਂ ਔਕੜਾਂ ਤੋਂ ਬਚਣ ਲਈ ਬਿਨਾਂ ਕਿਸੇ ਝਿਜਕ ਦੇ ਸ਼ੰਕੇ ਛੱਡ ਕੇ ਆਪਣੇ ਸਤਿਗੁਰ ਦਾ ਮਹਾਨ ਗਿਆਨ ਜਾਣ ਕੇ ਆਦਿ ਬਾਣੀ ਵਾਂਗ ਹੀ ਇਸ ਅਗਾਧ ਬਾਣੀ ਨੂੰ ਪੜ੍ਹਨਾ ਤੇ ਵਿਚਾਰਨਾ ਚਾਹੀਦਾ ਹੈ । ਆਦਿ ਬਾਣੀ ਨਿਸ਼ੰਕ ਹੋ ਕੇ ਸਾਨੂੰ ਇਹ ਸਿੱਖਿਆ ਲੈਣ ਲਈ ਕਹਿੰਦੀ ਹੈ—

੧ ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹਿ ਰਲੀਆ ਜੀਉ ॥
ਇਕ ਸਖੀ ਦੂਜੀ ਨੂੰ ਕਹਿੰਦੀ ਹੈ ਕਿ ਆ ਭੈਣ! ਆਪਾਂ ਇਸਤਰੀਾਂ ਵਾਲੇ ਗੁਣ ਵਰਤੀਏ । ਸੰਤ ਜਨ ਸੱਜਣਾਂ ਨੂੰ ਮਿਲ ਕੇ ਰੰਗ ਰਲੀਆਂ ਦਾ ਆਨੰਦ ਮਾਣੀਏ । ਕੀ ਇਹ ਖਾਕੀ ਰੰਗ ਰਲੀਆਂ ਹਨ ? ਨਹੀਂ ਭੈਣ । ਸੰਤਾਂ ਦੇ ਨਾਲ ਕਿਹੜੀਆਂ ਰੰਗ ਰਲੀਆਂ ਮਾਣਨੀਆਂ ਹਨ ?

੨ ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥ ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥
ਸੰਤ ਜਨਾਂ ਦੇ ਮੇਲ ਨਾਲ ਸਾਡੇ ਮਨ ਦੇ ਅੰਦਰ ਗੁਰੂ ਦੇ ਗਿਆਨ ਦਾ ਚਿਰਾਗ ਹਮੇਸ਼ਾਂ ਲਈ ਜਗ ਪਵੇਗਾ । ਸਾਡਾ ਢੋਲਾ ਹਰੀ ਪ੍ਰਸੰਨ ਹੋ ਕੇ ਤੁਠ ਪਏਗਾ । ਫੇਰ ਉਹ ਸਾਡੇ ਨਾਲ ਪ੍ਰੇਮ ਵਿਚ ਪਿਘਲ ਕੇ ਜਿਵੇਂ ਪਿੱਤਲ ਸੋਨਾ ਰੂਪ ਹੋ ਜਾਂਦਾ ਹੈ ਇਸੇ ਤਰ੍ਹਾਂ ਉਹ ਸਾਨੂੰ ਆਪਣਾ ਰੂਪ ਬਣਾ ਲਵੇਗਾ ॥੧॥

੩ ਮੇਰੇ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵਚੋਲੇ ਜੀਉ ॥
ਭਾਵ ਕਿ ਮੇਰੇ ਮਨ ਤੇ ਤਨ ਨੂੰ ਪ੍ਰੇਮ ਲੱਗ ਗਿਆ ਹੈ, ਹਰੀ ਰੂਪ ਪ੍ਰੀਤਮ ਢੋਲੇ ਦੇ ਨਾਲ । ਪਰ ਉਹ ਤਦ ਮਿਲੇਗਾ ਜਦੋਂ ਵਿਚ ਪੈ ਕੇ ਸਤਿਗੁਰ ਵਿਚੋਲਗੀ

੧ ਜਾਊ, ਮੈਂ ਅਵਤਾਰ ਲੈ ਕੇ ਉਹਨਾਂ ਦੀ ਜੜ੍ਹ ਖਤਮ ਕਰ ਦਿਆਂਗਾ ॥੧੧॥

੨ ਸ੍ਵੈਯਾ ॥ ਬ੍ਰਹਮ ਦਾ ਕਿਹਾ ਹੁਕਮ ਕੰਨ ਵਿਚ ਸੁਣ ਕੇ ਸਾਰੇ ਦੇਵਤਿਆਂ ਦੇ ਮਨ ਖੁਸ਼ੀ ਨਾਲ ਖਿੜ ਗਏ । ਬ੍ਰਹਮ ਨੂੰ ਪ੍ਰਣਾਮ ਕਰ ਕਰ ਕੇ ਆਪਣੇ ਘਰ ਵੱਲ ਚੱਲ ਪਏ ਅਤੇ ਸਾਰੇ ਲੋਕਾਂ ਨੇ ਉਹਨਾਂ ਨੂੰ ਆਪਣੇ ਕਰਕੇ ਹੀ ਜਾਣ ਲਿਆ।

੩ ਉਸ ਛਬਿ ਦਾ ਜਸ ਮਹਾਨ ਉੱਚਾ, ਕਵੀ ਨੇ ਆਪਣੇ ਮਨ ਵਿਚ ਇਉਂ ਪਛਾਣਿਆ ਹੈ । ਜਾਣੋ ਜਿਸ ਤਰ੍ਹਾਂ ਗਊਆਂ ਸਮੇਤ ਚਰਵਾਹਿਆਂ ਦੇ ਗੁੰਮ ਹੋਈਆਂ ਹੋਈਆਂ ਦੇਵ ਲੋਕ ਤੋਂ ਮੋੜ ਕੇ ਲਿਆਂਦੀਆਂ ਹਨ ॥੧੨॥

੪ ਬ੍ਰਹਮ ਬਾਚ ॥ ਭਾਵ ਬ੍ਰਹਮ ਦਾ ਜੋ ਹੁਕਮ ਹੋਇਆ । ਦੋਹਰਾ ॥ ਫਿਰ ਹਰਿ ਭਾਵ ਫੇਰ ਆ ਕੇ ਹਰਿ (ਵਿਸ਼ਨੂੰ) ਨੇ ਸਾਰੇ ਦੇਵਤਿਆਂ ਨੂੰ ਬੁਲਾ ਕੇ ਆਗਿਆ ਦਿੱਤੀ ਕਿ ਤੁਸੀਂ ਵੀ ਮਥੁਰਾ ਮੰਡਲ ਮਾਤ ਲੋਕ ਵਿਚ ਜਾ ਕੇ ਰੂਪ ਧਾਰਨ ਕਰ ਤੇ ਮੈਂ ਵੀ ਆ ਕੇ ਰੂਪ ਧਾਰਨ ਕਰਾਂਗਾ ॥੧੩॥

੫ ਜਿਸ ਵੇਲੇ ਇਹ ਗੱਲ ਦੇਵਤਿਆਂ ਨੇ ਸੁਣੀ ਉਹਨਾਂ ਨੇ ਕਰੋੜ ਵਾਰੀ ਅਕਾਲ ਪੁਰਖ ਦਾ ਸ਼ੁਕਰ ਕੀਤਾ ਅਤੇ ਆਪਣੀਆਂ ਇਸਤਰੀਆਂ ਸਮੇਤ ਨਵੇਂ ਰੂਪ ਧਾਰਨ ਕਰੋ ਲਏ ॥੧੪॥

੬ ਦੋਹਰਾ ॥ ਇਸ ਤਰ੍ਹਾਂ ਸਾਰੇ ਦੇਵਤਿਆਂ ਨੇ ਇਸ ਧਰਤੀ 'ਤੇ ਆ ਕੇ ਰੂਪ ਧਾਰਨ ਕਰ ਲਏ । ਹੁਣ ਮੈਂ ਦੇਵਕੀ ਦਾ ਕੌਤਕ ਮੂੰਹ ਤੋਂ ਕਹਿ ਕੇ ਸੁਣਾਉਂਦਾ ਹਾਂ ॥੧੫॥

੭ ਇਥੇ ਤੱਕ ਵਿਸ਼ਨੂੰ ਅਵਤਾਰ ਦਾ ਹੋਣਾ ਵਰਨਣ ਹੈ ।

੮ ਹੁਣ ਦੇਵਕੀ ਦੇ ਜਨਮ ਕੀ ਕਥਾ ਕਹਿੰਦੇ ਹਾਂ । ਦੋਹਰਾ ॥

੯ ਉਗ੍ਰਸੈਨ ਦੀ ਕੰਨਿਆ ਜਿਸ ਦਾ ਦੇਵਕੀ ਨਾਮ ਹੈ । ਸੋਮਵਾਰ ਦੇ ਦਿਨ, ਮਾਤਾ ਦੇ ਪੇਟ ਦੀ ਜਠਰਾ ਅਗਨ ਤੋਂ ਬਾਹਰ ਆ ਕੇ ਉਸ ਨੇ ਪ੍ਰਕਾਸ਼ ਕੀਤਾ ॥੧੬॥

੧੦ ਦੇਵਕੀ ਦੇ ਜਮਨ ਦਾ ਪਹਿਲਾ ਅਧਿਆਇ ਸਮਾਪਤ ਹੈ।

੧੧ ਹੁਣ ਦੇਵਕੀ ਦੇ ਵਾਸਤੇ ਵਰ ਲੱਭਣ ਦਾ ਕਥਨ ਹੈ ।

੧੨ ਦੋਹਰਾ ॥ ਜਿਸ ਵੇਲੇ ਉਹ ਕੰਨਿਆ ਜੋ ਬੜੀ ਸੁੰਦਰ ਸੀ, ਵਰ ਪ੍ਰਾਪਤੀ ਦੇ ਯੋਗ ਹੋ ਗਈ ਤਾਂ ਰਾਜੇ ਨੇ ਆਪਣੇ ਨਜਦੀਕੀ ਪੁਰਸ਼ਾਂ ਨੂੰ ਉਸ ਲਈ ਵਰ ਲੱਭਣ ਲਈ ਕਿਹਾ ॥੧੭॥

੧੩ ਦੋਹਰਾ ॥ ਉਹ ਰਾਜੇ ਦੇ ਭੇਜੇ ਦੂਤ ਗਏ ਤਾਂ ਉਹਨਾਂ ਨੇ ਜਾ ਕੇ ਵਾਸੂਦੇਵ ਨੂੰ ਵੇਖਿਆ । ਜੋ ਬੜਾ ਸੁੰਦਰ, ਕਾਮਦੇਵ ਜਿਹੇ ਸਰੀਰ ਵਾਲਾ ਤੇ ਸਾਰੇ ਯੋਗ ਤੇ ਅਯੋਗ ਤੱਤਾਂ ਨੂੰ ਸਮਝਦਾ ਸੀ ॥੧੮॥

੧੪ ਕਬਿੱਤ ॥ ਜਾ ਕੇ ਵਾਸੂਦੇਵ ਜੀ ਨੂੰ ਤਿਲਕ ਲਾ ਦਿੱਤਾ ਤੇ ਨਾਰੀਅਲ ਪੱਲੇ ਵਿਚ ਪਾ ਕੇ ਪਿਆਰ ਦੇ ਦਿੱਤਾ ।

੧੫ ਤੇ ਰਾਜੇ ਪਾਸ ਆ ਕੇ ਉਸ ਦੀ ਸ਼ੋਭਾ ਮਿੱਠੀ ਬੋਲੀ ਵਿਚ ਦੱਸੀ ਜੋ ਮਠਿਆਈ ਨਾਲੋਂ ਵੀ ਮਿੱਠੀ ਸੀ, ਜੋ ਸਾਰੇ ਸੁਣਨ ਵਾਲਿਆਂ ਦੇ ਮਨ ਨੂੰ ਚੰਗੀ ਲੱਗੀ ਸਮੇਤ ਉਨ੍ਹਾਂ ਰਾਜਿਆਂ ਤੇ ਉਗ੍ਰਸੈਨ ਦੇ ।

੧੬ ਜਿਹੜੀ ਦੂਤ ਦੇ ਮਨ ਨੂੰ ਚੰਗੀ ਲੱਗੀ ਉਹ ਸ਼ੋਭਾ ਉਸ ਨੇ ਕਹਿ ਕੇ ਸੁਣਾ ਦਿੱਤੀ ਜੋ ਸਭ ਨੂੰ ਚੰਗੀ ਲੱਗੀ ਸਮੇਤ ਪਟਰਾਣੀ ਦੇ ।

੧੭ ਜੋ ਸਾਰੇ ਜਗ ਵਿਚ ਫੈਲ ਗਈ, ਉਹ ਅੱਗੇ ਤੋਂ ਅੱਗੇ ਇਕ ਦੇ ਕੀ ਸਾਰੇ ਦੇਸ਼ਾਂ ਵਿਚ ਜਾ ਪਹੁੰਚੀ ॥੧੯॥

੧੮ ਦੋਹਰਾ ॥ ਕੰਸ ਤੇ ਵਾਸੂਦੇਵ ਨੇ ਵਿਆਹ ਦੀ ਤਿਆਰੀ ਕਰ ਲਈ ਤੇ ਖੁਸ਼ੀਆਂ ਸਾਰੀ ਧਰਤੀ 'ਤੇ ਹੋ ਗਈਆਂ ਤੇ ਖੁਸ਼ੀ ਦੇ ਵਾਜੇ ਵੱਜਣ ਲੱਗ ਗਏ ॥੨੦॥

੧੯ ਹੁਣ ਦੇਵਕੀ ਦੇ ਵਿਆਹ ਦੀ ਕਥਾ ਚੱਲਦੀ ਹੈ ॥

੨੦ ਸ੍ਵੈਯਾ ॥ ਆਸਣ ਦੇ ਉੱਤੇ ਬ੍ਰਾਹਮਣ ਨੂੰ ਬਿਠਾ ਕੇ ਉਸ ਤੋਂ ਨੀਚੇ (ਨੀਵੇਂ ਥਾਂ) 'ਤੇ ਵਾਸੂਦੇਵ ਨੂੰ ਲਿਜਾ ਕੇ ਬਿਠਾ ਦਿੱਤਾ ।

੨੧ ਬ੍ਰਾਹਮਣ ਨੇ ਕੇਸਰ ਨੂੰ ਘਸਾ ਕੇ ਅਤੇ ਵੇਦਾਂ ਦੇ ਮੰਤਰ ਪੜ੍ਹ ਕੇ ਉੱਚੀ-ਉੱਚੀ; ਕੇਸਰ ਦਾ ਤਿਲਕ ਲਾ ਦਿੱਤਾ ।

੨੨ ਤੇ ਫੁੱਲ ਵਾਸੂਦੇਵ ਦੇ ਉੱਤੇ ਵਰਸਾਏ ਗਏ ਤੇ ਪੰਚਾਮ੍ਰਿਤ (੧. ਦੁੱਧ, ੨. ਦਹੀਂ, ੩. ਘਿਉ, ੪. ਖੰਡ ਅਤੇ ੫. ਸ਼ਹਿਦ ਮਿਲਾ ਕੇ ਮੁੱਖ ਨੂੰ ਲਾਇਆ ਤੇ ਮਨਭਾਉਂਦੇ ਸ਼ਗਨ ਮਨਾਏ।

੨੩ ਭੱਟ ਤੇ ਕਲਾਕਾਰ, ਗੁਣੀ ਸਾਰਿਆਂ ਨੇ ਮਿਲ ਕੇ

---

ਕਰਨਗੇ ।

ਨੋਟ—ਜਦੋਂ ਇਸ ਵਿਚਾਰ ਨੂੰ ਖਾਕੀ ਰੰਗ ਦੇ ਦਿਉ ਤਾਂ ਇਹ ਕੁਝ ਹੋਰ ਰੂਪ ਵਿਖਾਏਗਾ ਪਰ ਇਸ ਨੂੰ ਹੀ ਰੂਪ ਵਿਚ ਤੱਕਣ ਨਾਲ ਇਸ ਦਾ ਰੂਪ ਬਦਲ ਜਾਏਗਾ । ਕਿਉਂਕਿ ਹਰੀ ਦੇ ਦਾਸ ਸਿਉ ਸਾਕਤ ਨਹੀਂ ਸੰਗ ॥ ਓਹੁ ਬਿਖਈ ਓਸੁ ਰਾਮ ਕੋ ਰੰਗ ॥੧॥ ਰਹਾਉ ॥ ਸਾਕਤ ਪੁਰਸ਼ ਦਾ ਮਾਨ ਆਪਣੇ ਵੱਸ ਵਿਚ ਨਹੀਂ ਹੁੰਦਾ ਜਿਵੇਂ ਘੋੜੀ ਭਾਵੇਂ ਕਿਤਨੀ ਹੀ ਸ਼ਿੰਗਾਰੀ ਹੋਈ ਤੇ ਸੁੰਦਰ ਹੋਵੇ ਉਹ ਸਵਾਰ ਦੇ ਵੱਸ ਵਿਚ ਹੁੰਦੀ ਹੈ । ਇਸੇ ਤਰ੍ਹਾਂ ਸਾਕਤ ਦੇ ਵਿਚਾਰ ਨਿਸਫਲ ਹੁੰਦੇ ਹਨ । ਜਿਵੇਂ ਕੋਈ ਪੁਰਸ਼ ਹਿਜੜੇ ਨੂੰ ਇਸਤਰੀ ਜਾਤੀ ਸਮਝ ਕੇ ਪਤਿਆਉਂਦਾ ਹੈ । ਬਚਨ ਹੈ—

ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾ ਪੁਰਖ ਪਚਾਰੈ ਨਾਰੀ ॥੧॥ ਅੰਗ ੧੯੮॥ ਮ: ੫॥ ਪਾਵਨ ਬਚਨ ਹੈ—

ਜੇ ਲਖ ਇਸਤਰੀਆਂ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥ ਬਿਨ ਸਤਿਗੁਰ ਸੁਖ ਨ ਪਾਵਹੀ ਫਿਰਿ-ਫਿਰਿ ਜੋਨੀ ਪਾਹਿ ॥੩॥ ਅੰਗ ੨੬॥

ਕੀ ਅਸੀਂ ਇਹ ਪਹਿਲੀ ਪੰਗਤੀ ਤੱਕ ਕੇ ਗੁਰਬਾਣੀ ਪੜ੍ਹਨੀ ਛੱਡ ਦੇਣੀ ਹੈ ਜਾਂ ਸਾਡੀਆਂ ਮਾਤਾਵਾਂ, ਭੈਣਾਂ ਇਸ ਨੂੰ ਨਹੀਂ ਪੜ੍ਹਦੀਆਂ, ਇਹ ਪੜ੍ਹ ਕੇ ਦੂਜੀ ਪੰਗਤੀ ਵਿਚੋਂ ਸਿੱਖ ਲੈਣੀ ਹੈ ਕਿ ਸੁਖ ਭੋਗਾਂ ਵਿਲਾਸਾਂ ਵਿਚ ਨਹੀਂ, ਸੁਖ ਤਾਂ ਸਤਿਗੁਰ ਦੀ ਸ਼ਰਨ ਵਿਚ ਹੈ ਪਰ ਪ੍ਰਤੀਕ ਪਹਿਲਾਂ ਪੜ੍ਹਨਾ ਪਵੇਗਾ। ਤਦ ਹੀ ਸਾਨੂੰ ਪਤਾ ਲੱਗੇਗਾ, ਅਲਪ ਸੁਖ ਕਿਹੜਾ ਹੈ ? ਪਰਮ ਸੁਖ ਕਿਸ ਨੂੰ ਕਹਿੰਦੇ ਨੇ ? ਜਦੋਂ ਸਾਨੂੰ ਦੋਨਾਂ ਸੁਖਾਂ ਦੀ ਸੋਝੀ ਹੋ ਜਾਵੇਗੀ ਫੇਰ

ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥ ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥
ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ ॥੪੧॥ ਅੰਗ ੩੪੨॥ ਕਬੀਰ ਜੀ ॥

ਜਦੋਂ ਕੰਤ ਪਸੀਜ ਗਿਆ, ਤਦ—

ਗੁਨੁ ਅਵਗੁਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥ ਚਜ ਅਚਾਰੁ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥ ਸੁਨਬੋ ਸਖੀ ਕੰਤ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ ਰਹਾਉ ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ । ਆਂਗਨ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥ ਬਸਤ੍ਰ ਹਮਾਰੇ ਰੰਗ ਚਲੂਲ ॥ ਸਗਲ ਆਭਰਣ ਸੋਭਾ ਕੰਠ ਫੂਲ ॥ ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਣਿ ॥੩॥ ਅੰਗ ੩੭੨॥ ਮ: ੫॥

ਇਸ ਜੀਵ ਰੂਪੀ ਇਸਤ੍ਰੀ ਦਾ ਪਹਿਲਾ ਗੁਣ ਹੈ ਕਿ ਪਤੀ ਪ੍ਰਮਾਤਮਾ ਦੇ ਬਿਰਾਜਨ ਲਈ ਆਪਣੇ ਹਿਰਦੇ ਦੀ ਸੇਜ ਨੂੰ ਆਪਣੇ ਕੁਕਰਮਾਂ ਤੇ ਕ੍ਰਿਤੀਆਂ ਨੂੰ ਝਾੜਕੇ ਸਾਫ ਸੁਥਰੀ ਕਰੇ । ਉਹੀ ਆਪਣੇ ਠੀਕ ਸੰਸੇ ਨਵਿਰਤ ਕਰ ਸਕਦਾ ਹੈ । ਸੰਸਾਰਕ ਸੁਖ ਛਿਨ ਭੰਗਰ ਹਨ ਇਹਨਾਂ ਨੂੰ ਛੱਡ ਦੇਣ ਤੋਂ ਬਾਅਦ ਹੀ ਪਰਮ ਸੁਖ ਦੀ ਪ੍ਰਾਪਤੀ ਹੋਣੀ ਹੈ । ਜਦੋਂ ਇਹ ਦੋਵੇਂ ਗੁਣ ਆ ਗਏ ਫੇਰ ਹੀ ਇਸ ਜੀਵ ਰੂਪੀ ਇਸਤ੍ਰੀ ਦਾ ਪਰਮ ਪੁਰਖ ਦੇ ਨਾਲ ਪਤੀ-ਪਤਨੀ ਵਾਲਾ ਰਿਸ਼ਤਾ ਕਾਇਮ ਹੋ ਸਕਦਾ ਹੈ । ਜਦੋਂ ਪਤੀ ਪਸੀਜ ਗਿਆ ਫੇਰ ਉਹ ਆਪਣੀ ਪਤਨੀ ਦੇ ਕਿਸੇ ਗੁਣ ਜਾਂ ਅਵਗੁਣ ਦੀ ਵਿਚਾਰ ਨਹੀਂ ਕਰਦਾ, ਨਾ ਹੀ ਰੂਪ ਰੰਗ ਜਾਂ ਹਾਰ ਸ਼ਿੰਗਾਰ ਵੱਲ ਤਕਦਾ ਹੈ । ਇਹ ਵੀ ਨਹੀਂ ਸੋਚਦਾ ਕੇ ਮੇਰੀ ਇਸਤ੍ਰੀ ਚੰਗੇ ਚੱਜ ਅਚਾਰ ਵਾਲੀ ਹੈ ਕਿ ਨਹੀਂ, ਪਰ ਉਸ ਨੇ ਬਾਂਹ ਤੋਂ ਫੜਕੇ ਮੈਨੂੰ ਆਪਣੇ ਨਾਲ ਸੇਜ ਤੇ ਬੈਠਾ ਲਿਆ । ਐ ਸਖੀ ਹੁਣ ਤੂੰ ਮੇਰੀ ਗੱਲ ਸੁਣ ਜਦੋਂ ਮੇਰੇ ਕੰਤ ਨੇ ਮੇਰੇ ਤੇ ਮਾਲਕੀਅਤ ਹੀ ਕਰ ਲਈ, ਆਪਣਾ ਹੱਥ ਮੇਰੇ ਮੱਥੇ ਤੇ ਧਰ ਲਿਆ, ਉਸ ਸੁਆਦ ਨੂੰ ਮੈਂ ਹੀ ਜਾਣਦੀ ਹਾਂ ਹੋਰ ਅਨਜਾਣ ਲੋਕ ਕੀ ਸਮਝ ਸਕਦੇ ਹਨ ? ਹੁਣ ਮੇਰਾ ਸੁਹਾਗ ਸੋਭਾ ਜਨਕ ਹੋ ਗਿਆ ਹੈ, ਜਦੋਂ ਮੇਰਾ ਕੰਤ ਨਾਲ ਮੇਲ ਹੋ ਗਿਆ ਤਾਂ ਮੇਰੇ ਸਾਰੇ ਦੁਖ ਦੂਰ ਹੋ ਗਏ । ਮੇਰੇ ਘਰ ਦੇ ਹਿਰਦੇ ਰੂਪ ਵੇਹੜੇ ਵਿਚ ਚੰਦ ਵਾਂਗ ਸੋਭਾ ਹੋ ਗਈ ਅਤੇ ਹੁਣ ਮੈਨੂੰ ਰਾਤ ਦਿਨ ਪਤੀ ਦੇ ਨਾਲ ਸੁਖ ਅਨੰਦ ਨਾਲ ਬੀਤਦਾ ਹੈ ॥੨॥ ਅਤੇ ਮੇਰੇ ਬਸਤ੍ਰ ਸੁਹਾਗ ਵਾਲੇ ਲਾਲਾਂ ਦੇ ਫੁੱਲ ਵਾਂਗ ਲਾਲ ਸੋਭਾ ਦਿੰਦੇ ਹਨ ਗਹਿਣੇ ਤੇ ਗਲੇ ਦੇ ਹਾਰ, ਫੁੱਲਾਂ ਦੇ ਹਾਰਾਂ ਵਾਂਗ ਸੋਭਾ ਦਿੰਦੇ ਹਨ । ਜਦੋਂ ਮੇਰੇ ਪਤੀ ਨੇ ਮੈਨੂੰ ਸੁਭ ਨਿਗਾਹ ਨਾਲ ਵੇਖਿਆ ਤਾਂ ਮੈਂ ਸਾਰੇ ਹੀ ਖਜ਼ਾਨੇ ਹਾਸਲ ਕਰ ਲਏ । ਕਿਸੇ ਦੁਸ਼ਟ ਦੋਖੀ ਦਾ ਭੈ ਨਹੀਂ ਰਿਹਾ । ਹੁਣ ਮੈਨੂੰ ਸਦਾ ਹੀ ਖੁਸ਼ੀਆਂ ਤੇ ਰੰਗ ਮਾਨਣ ਦਾ ਸੁਭਾਗ ਹਾਸਲ ਹੋ ਗਿਆ ਹੈ ।

ਰੂਪ ਨ ਧੂਪ ਨ ਗੰਧ ਨ ਦੀਪਾ ਓਤ ਪੋਤ ਅੰਗ ਅੰਗ ਸੰਗਿ ਮਉਲੀ ॥ ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥ ਅੰਗ ੮੨੨॥ ਮ: ੫॥

(ਬਾਕੀ ਅੰਗ ੨੮੬ ਤੇ)

ਬਖਸੀਸ ਮਹਾਂ ਜਸੁ ਗਾਯੋ ॥੨੧॥ ਦੋਹਰਾ ॥ [੧]ਰੀਤ ਬਰਾਤਨ ਦੁਲਹ ਕੀ ਬਾਸਦੇਵ ਸਭ ਕੀਨ ॥ ਤਬੈ ਕਾਜ ਚਲਬੇ ਨਮਿਤ ਮਥਰਾ ਮੈ ਮਨੁ ਦੀਨ ॥੨੨॥ [੨]ਬਾਸਦੇਵ ਕੋ ਆਗਮਨ ਉਗ੍ਰਸੈਨ ਸੁਨ ਲੀਨ ॥ ਚਮੂੰ ਸਬੈ ਚਤੁਰੰਗਨੀ ਭੇਜ ਅਗਮਨੈ ਦੀਨ ॥੨੩॥ ਸ੍ਵੈਯਾ ॥ [੩]ਆਪਸ ਮੈ ਮਿਲਬੇ ਹਿਤ ਕੌ ਦਲ ਸਾਜ ਚਲੈ ਪੁਜਨੀ[ਓ] ਪਤਿ ਐਸੇ ॥ [੪]ਲਾਲ ਕਰੇ ਪਟ ਪੈਂ ਡਰ ਕੇ ਸਰ ਰੰਗ ਭਰੇ ਪ੍ਰਤਨਾ ਪਤਿ ਕੈਸੇ ॥ [੫]ਰੰਚਕ ਤਾ ਛਬ ਢੂੰਡ ਲਈ ਕਬ ਨੇ ਮਨ ਕੇ ਪੁਨ ਭੀਤਰ ਮੈ ਸੇ ॥ [੬]ਦੇਖਨ ਕਉਤਕਿ ਬਜ਼ਾਹਹਿ ਕੋ ਨਿਕਸੇ ਇਹ ਕੁੰਕਮ ਆਨੰਦ ਜੈਸੇ ॥੨੪॥ ਦੋਹਰਾ ॥ [੭]ਕੰਸ ਅਵਰ ਬਸਦੇਵ ਜੂ ਆਪਸਿ ਮੈ ਮਿਲ ਅੰਗ ॥ ਤਬੈ ਬਹੁਰਿ ਦੇਵਨ ਲਗੇ ਗਾਰੀ ਰੰਗਾ ਰੰਗ ॥੨੫॥ ਸੋਰਠਾ ॥ [੮]ਦੁੰਦਭ ਤਬੈ ਬਜਾਇ, ਆਏ ਜੋ ਮਥੁਰਾ ਨਿਕਟਿ॥ ਤਾ ਛਬਿ ਕੋ ਨਿਰਖਾਇ, ਹਰਖ ਭਯੋ ਹਰਿਖਾਇਕੈ ॥੨੬॥ ਸ੍ਵੈਯਾ ॥ [੯]ਆਵਤ ਕੌ ਸੁਨਿਕੈ ਬਸਦੇਵਹਿ ਰੂਪ ਸਜੇ ਅਪਨੇ ਤਨ ਨਾਰੀ ॥ ਗਾਵਤ ਗੀਤ ਬਜਾਵਤ ਤਾਲ ਦਿਵਾਵਤਿ ਆਵਤ ਨਾਗਰ ਗਾਰੀ ॥ [੧੦]ਕੋਠਨ ਪੈ ਨਿਰਖੈ ਚੜ੍ਹ ਤਾਸਨਿ, ਤਾ ਛਬ ਕੀ ਉਪਮਾ ਜੀਅ ਧਾਰੀ ॥ ਬੈਠ ਬਿਵਾਨ ਕੁਟੰਬ ਸਮੇਤ ਸੁ ਦੇਖਤ ਦੇਵਨ ਕੀ ਮਹਤਾਰੀ ॥੨੭॥ ਕਬਿੱਤੁ ॥ [੧੧]ਬਾਸਦੇਵ ਆਯੋ ਰਾਜੈ ਮੰਡਲ ਬਨਾਯੋ ਮਨ ਮਹਾਂ ਸੁਖ ਪਾਯੋ ਤਾ ਕੋ ਆਨਨ ਨਿਰਖ ਕੈ ॥ ਸੁਗੰਧ ਲਗਾਯੋ ਰਾਗ ਗਾਇਨਨ ਗਾਯੋ ਤਿਸੈ ਬਹੁਤੁ ਦਿਵਾਯੋ ਬਰ ਲਿਆਯੋ ਜੋ ਪਰਖ ਕੈ ॥ [੧੨]ਛਾਤੀ ਹਾਥੁ ਲਾਯੋ ਸੀਸ ਨਿਆਯੋ ਉਗ੍ਰਸੈਨ ਤਬੈ ਆਦਰ ਪਠਾਯੋ ਪੂਜ ਮਨ ਮੈ ਹਰਖ ਕੈ ॥ ਭਯੋ ਜਨ ਮੰਗਨ ਨ ਭੂਮ ਪਰ ਬਾਦਰ ਸੋ ਰਾਜਾ ਉਗ੍ਰਸੈਨ ਗਯੋ ਕੰਚਨ ਬਰਖ ਕੈ ॥੨੮॥ ਦੋਹਰਾ ॥ [੧੩]ਉਗ੍ਰਸੈਨ[ਅ] ਤਬ ਕੰਸ ਕੋ ਲਯੋ ਹਜੂਰ ਬੁਲਾਇ॥ ਕਹਯੋ ਸਾਥ ਤੁਮ ਜਾਇਕੈ ਦੇਹੁ ਭੰਡਾਰ ਖੁਲਾਇ ॥ ੨੯॥ [੧੪]ਅਉਰ ਸਮਗਰੀ ਅੰਨਮ ਕੀ ਲੈ ਜਾ ਤਾ ਕੇ ਪਾਸਿ ॥ ਕਰਿ ਪ੍ਰਨਾਮੁ ਤਾ ਕੋ ਤਬੈ ਇਉ ਕਰੀਯੋ ਅਰਦਾਸ॥੩੦॥ [੧੫]ਕਾਲ ਰਾਤ੍ਰ ਕੋ ਬਯਾਹ ਹੈ ਕੰਸਹਿ ਕਹੀ ਸੁਨਾਇ ॥ ਬਾਸਦੇਵ ਪ੍ਰੋਹਤ ਕਹੀ ਭਲੀ ਜੁ ਤੁਮੈ ਸੁਹਾਇ ॥੩੧॥ [੧੬]ਕੰਸ ਕਹਯੋ ਕਰਿ ਜੋਰਿ ਤਬ ਸਬੈ ਬਾਤ ਕੋ ਭੇਵ ॥ ਸਾਧ ਸਾਧ ਪੰਡਤ ਕਹਯੋ ਅਸ ਮਾਨੀ ਬਸਦੇਵ ॥੩੨॥ ਸ੍ਵੈਯਾ ॥ [੧੭]ਰਾਤ ਬਿਤੀਤ ਭਈ ਅਰ ਪ੍ਰਾਤ ਭਈ ਫਿਰ ਰਾਤ ਤਬੈ ਚੜ ਆਏ ॥ ਛਾਡ[ੲ] ਦਏ ਹਥਿ ਫੂਲ ਹਜਾਰ ਦੋ ਊਭੁਚ ਪਯੋਧਰ ਐਸ ਫਿਰਾਏ ॥ ਅਉਰ ਹਵਾਇ ਚਲੀ ਨਭ ਕੋ ਉਪਮਾ ਤਿਹ ਕੀ ਕਬਿ ਸਯਾਮ ਸੁਨਾਏ ॥

---

ੳ ਸੈਨਾ, ਪਤੀ, ਮੁਖੀ ਅਥਵਾ ਡੰਡੀਆਂ ਦੇ ਸਵਾਮੀ ।

ਅ ਉਗ੍ਰਸੈਨ ਮਥਰਾ ਦਾ ਰਾਜਾ ਸੀ । ਸ੍ਰੀ ਕ੍ਰਿਸ਼ਨ ਜੀ ਦਾ ਨਾਨਾ ਅਤੇ ਕੰਸ ਦਾ ਪਿਤਾ ਸੀ ਪਰ ਕੰਸ ਆਪਣੇ ਪਿਤਾ ਨੂੰ ਪਿੱਛੇ ਧਕੇਲ ਕੇ ਮਥਰਾ ਦੀ ਗੱਦੀ 'ਤੇ ਆਪ ਬਿਰਾਜਮਾਨ ਹੋ ਗਿਆ ਸੀ ।

ਪਾਠਕਾਂ ਦੀ ਜਾਣਕਾਰੀ ਲਈ ਤੀਰਾਂ (ਬਾਣਾਂ) ਦੇ ਨਾਮ ਇਉਂ ਮਿਲਦੇ ਹਨ—

੧ ਅਸਮਾਨ ਚਰ, ੨ ਅਕਾਸ਼ ਚਰ, ੩ ਸਪੰਖ ਧਰ, ੪ ਸਰ, ੫ ਸਿਪਿਹਰ ਚਰ, ੬ ਸਿਲੀ ਮੁਖ, ੭ ਸੁਭਟਹਾ, ੮ ਕਵਚਾਂਤਕ, ੯ ਕਵਚ ਭੇਦਕ, ੧੦ ਖੰਚਰ, ੧੧ ਗਗਨਚਰ, ੧੨ ਚਰਮ ਛੇਦਕ, ੧੩ ਤੀਰ, ੧੪ ਦਿਵਚਰ, ੧੫ ਧਨੁਖ ਅਗ੍ਰਜ, ੧੬ ਧਰੀਧਰ, ੧੭ ਗਰਦੂੰਚਰ, ੧੮ ਨਭਚਰ, ੧੯ ਨਿਖੰਗ, ੨੦ ਪੰਛਨਪਰ, ੨੧ ਪਛਿਅੰਤਕ, ੨੨ ਪਨਚ ਅਗ੍ਰਜ, ੨੩ ਬਿਸਿਖ, ੨੪ ਮ੍ਰਿਗਨਹਾ । ਇਹਨਾਂ ੨੪ ਨਾਮਾਂ ਵਿਚੋਂ ਕਿਤੇ ਕੋਈ ਨਾਮ ਹੈ ਕਿਤੇ ਕੋਈ।

ੲ ਜਿਸ ਵੇਲੇ ਰਾਮਚੰਦਰ ਜੀ ਬਨਵਾਸ ਜਾਣ ਸਮੇਂ ਮਾਤਾ ਕੌਸੱਲਿਆ ਨੂੰ ਮਿਲਨ ਲਈ ਗਏ ਤਾਂ ਰਾਮਚੰਦ੍ਰ ਨੇ ਮਾਤ ਕੌਸਲਿਆ ਨੂੰ ਕਿਹਾ ਸੀ ਕਿ ਮਾਤਾ ਜੀ ਚਿੰਤਾ ਨਾ ਕਰੋ ੧੪ ਸਾਲ ਮਾਮੂਲੀ ਗੱਲ ਹੈ ਅਸੀਂ ਚੌਦਾਂ ਸਾਲ ਬਨਬਾਸ ਭੁਗਤ ਤੁਹਾਡੇ ਆਦਰਸ਼ਨ ਕਰਾਂਗੇ । ਅਗੋਂ ਮਾਤਾ ਕੌਸਲਿਆ ਨੇ ਉਤਰ ਦਿੱਤਾ ਸੀ । ਬੇਟਾ ੧੪ ਸਾਲ ਕਹਿਣ ਨੂੰ ਤਾਂ ਮਾਮੂਲੀ ਹੈ ਪਰ ਉਮਰ ਦਾ ਇਕ ਹਿੱਸਾ ਹੈ । ਕਹਿਣ ਦਾ ਭਾਵ ਉਪਰੋਕਤ ਇਤਿਹਾਸ ਨੂੰ ਅਸੀਂ ਪੜ੍ਹਨਾ ਵੀ ਪਸੰਦ ਨਹੀਂ ਕਰਦੇ, ਮਿਥਿਹਾਸ ਕਹਿਣੋਂ ਵੀ ਕੋਈ ਸੰਕੋਚ ਨਹੀਂ ਕਰਦੇ ਪਰ ਹੈ ਇਹ ਸਚ । ਕਿਸੇ ਦੇ ਦੁੱਖ ਨੂੰ ਓਪਣੇ ਉਤੇ ਘਟਾਉਣ ਵਾਲੇ ਸ਼ੁਧ ਸਨ ਜਿਹੇ ਦਿਲ ਹਰ ਇਕ ਦੇ ਕੋਲ ਨਹੀਂ ਇਹੋ ਜਿਹੇ ਇਤਿਹਾਸ ਹੀ ਗੁਰਮਤਿ ਨੂੰ ਸਮਝਾਉਣ ਲਈ ਗੁਰੂ ਦਾ ਸਥਾਨ ਰਖਦੇ ਹਨ ਤੇ ਦਸਦੇ ਹਨ। ਜੋ ਨਰ ਦੁਖ ਮੈਂ ਦੁਖੁ ਨਹੀ ਮਾਨੈ । ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਅੰਗ ੬੩੩॥ ਮ: ੯॥ ਕਹਿਣ ਲਈ ਗੱਲ ੨ ਪੰਗਤੀਆਂ ਬੜੀ ਛੋਟੀ ਜਿਹੀ ਹੈ, ਕਮਾਉਣ ਲਈ ਹਿਮਾਲਾ ਪਰਬਤ ਤੋਂ ਵੀ ਬੜੀ ਹੈ । ਰਾਜਾ ਕੰਸ ਤੇ ਮਹਾਨ ਹਸਤੀ ਵਾਸ ਦੇਵ ਕਿਤਨੇ ਸੁਖੀ ਸਨ, ਦੁਖ ਲਈ ਕਿਤੇ ਲਾਗੇ-ਸਾਗੇ ਨੇੜੇ ਤੇੜੇ ਵੀ ਥਾਂ ਨਹੀਂ ਸੀ ਦਿਸਦਾ । ਚਾਰ ਕਿਸਮ ਦੀ ਫੌਜ ਅਗਾਉਂ ਲੈਣ ਲਈ ਜਾਂਦੀ ਹੈ ਸਾਵਣ ਦੀ ਝੜੀ ਵਾਂਗ ਸੋਨਾ ਬਰਸਾਇਆ ਜਾਂਦਾ ਹੈ, ਪਦਾਰਥਾਂ ਦੇ ਭੰਡਾਰਿਆਂ ਦੇ ਤਾਕ ਖੋਜੇ ਜਾ ਰਹੇ ਹਨ । ਦੋ ਹਜ਼ਾਰ ਹੱਥ ਅਸਤ ਬਾਜੀ ਖੁਸ਼ੀ ਵਿਚ ਫੁਲ ਖੁਸ਼ੀ ਵਿਚ ਫੁਲ ਝੜੀਆਂ ਲਾ ਰਹੇ ਹਨ । ਕਾਗਜ਼ਾਂ ਦੇ ਬਨੇ ਬੁਰਜ ਬਦਲਾਂ ਵਾਂਗ ਉਡੇ ਫਿਰਦੇ ਨੇ ਉਹਨਾਂ ਦੇ ਵਿਚ ਜਾ ਰਹੇ ਦੀਵੇ ਤਾਰਿਆਂ ਨੂੰ ਮਾਤ ਪਾਉਂਦੇ ਹਨ । ਗਾਉਣ ਤੇ ਵਜਾਉਣ

ੲ੍ਰ

ਜਸ, ਮੰਗਲ, ਕੀਰਤੀ ਗਾ ਕੇ ਬਖਸ਼ਿਸ਼ਾਂ ਹਾਸਿਲ ਕੀਤੀਆਂ ॥੨੧॥

੧ ਦੋਹਰਾ ॥ ਗੀਤ ਬਰਾਤਨ ਦੁਲਹ ਕੀ ਬਸੁਦੇਵ ਨੇ ਬਰਾਤੀਆਂ ਤੇ ਵਿਹਾਂਦੜ ਦੀਆਂ ਸਾਰੀਆਂ ਕੀਤੀਆਂ ਤੇ ਮਥਰਾ ਨੂੰ ਵਾਪਿਸ ਆਉਣ ਵੱਲ ਧਿਆਨ ਕੀਤਾ ॥੨੨॥

੨ ਬਸੁਦੇਵ ਦੀ ਆਮਦ ਜਦੋਂ ਉਗ੍ਰਸੈਨ ਨੇ ਸੁਣੀ ਚਾਰੇ ਕਿਸਮ ਦੀ ਫੌਜ ਅੱਗਿਓਂ ਲੈਣ ਲਈ ਭੇਜ ਦਿੱਤੀ ॥੨੩॥

੩ ਸ੍ਵੈਯਾ ॥ ਆਪਸ ਵਿਚ ਮਿਲਣੀ ਕਰਨ ਵਾਸਤੇ ਦਲ ਇਕੱਠਾ ਕਰਕੇ ਧੁਜਨੀਆਂ ਪਤੀ ਇਸ ਤਰ੍ਹਾਂ ਚੱਲ ਪਏ ।

੪ ਸਾਰੇ ਬਸਤਰ ਕੇਸਰ ਆਦਿ ਨਾਲ ਲਾਲ ਕਰੇ ਹੋਏ ਹਨ ਸੈਨਾਪਤੀ ਕਿਸ ਤਰ੍ਹਾਂ ਦੇ ਦਿਸਦੇ ਸਨ ।

੫ ਕਵੀ ਨੇ ਥੋੜ੍ਹੀ ਜਿਹੀ ਉਸ ਛਬੀ ਦੀ ਵੀ ਮਨ ਦੇ ਵਿਚ ਸੁੰਦਰਤਾ ਦੀ ਉਦਾਹਰਨ ਲੱਭ ਲਈ ਹੈ ਜਿਵੇਂ

੬ ਵਿਆਹ ਦਾ ਤਮਾਸ਼ਾ ਵੇਖਣ ਲਈ ਖੁਸ਼ੀ ਤੇ ਕੇਸਰ (ਹਿਰਦੇ ਵਿਚੋਂ) ਬਾਹਰ ਨਿਕਲ ਆਏ ਹਨ ॥੨੪॥

੭ ਦੋਹਰਾ ॥ ਕੰਸ ਤੇ ਬਸੁਦੇਵ ਦੋਵੇਂ ਆਪਸ ਵਿਚ ਗਲੇ ਲੱਗ ਕੇ ਮਿਲੇ ਤੇ ਉਸੇ ਵੇਲੇ ਸਿੱਠਣੀਆਂ ਦੇ ਰੂਪ ਵਿਚ ਗਾਲ੍ਹਾਂ ਦੀ ਬਾਛੜ ਕਰ ਦਿੱਤੀ ਤਰ੍ਹਾਂ ਤਰ੍ਹਾਂ ਦੀਆਂ ॥੨੫॥

੮ ਸੋਰਠਾ ॥ ਬਰਾਤੀ ਧੌਂਸੇ ਵਜਾਉਂਦੇ ਮਥਰਾ ਦੇ ਨੇੜੇ ਆਏ। ਉਸ ਛਬੀ ਨੂੰ ਵੇਖ ਕੇ ਆਨੰਦ ਹੀ ਆਨੰਦ ਹੋ ਗਿਆ ॥੨੬॥

੯ ਸ੍ਵੈਯਾ ॥ ਬਸੁਦੇਵ ਦੀ ਆਮਦ ਨੂੰ ਸੁਣ ਕੇ ਇਸਤਰੀਆਂ ਨੇ ਆਪਣੇ ਤਨ ਤੇ ਰੂਪ ਬਸਤਰ ਸਜਾ ਲਏ ਹਨ । ਗੀਤ ਗਾਉਂਦੀਆਂ ਹਨ ਤੇ ਹੱਥਾਂ ਨਾਲ ਤਾੜੀਆਂ ਵਜਾਉਂਦੀਆਂ ਹਨ ਅਤੇ ਨਗਰ ਦੀਆਂ ਨਾਰੀਆਂ ਸਿੱਠਣੀਆਂ ਵਿਚ ਗਾਲ੍ਹਾਂ ਦਿੰਦੀਆਂ ਹਨ ।

੧੦ ਕੋਠਿਆਂ 'ਤੇ ਚੜ੍ਹ ਕੇ ਬਰਾਤੀਆਂ ਨੂੰ ਵੇਖਦੀਆਂ ਹਨ ਜਿਸ ਛਬੀ ਦੀ ਉਪਮਾ ਇਹ ਜੀ ਵਿਚ ਆਈ । ਜਾਣੋ ਦੇਵਤਿਆਂ ਦੀਆਂ ਮਾਤਾਵਾਂ ਪਰਿਵਾਰਾਂ ਸਮੇਤ ਬਿਵਾਨਾਂ 'ਤੇ ਬੈਠ ਕੇ ਇਹ ਵੇਖਣ ਆਈਆਂ ਹਨ ॥੨੭॥

੧੧ ਕਬਿੱਤ ॥ ਬਸੁਦੇਵ ਆਇਆ, ਰਾਜੇ ਉਗ੍ਰਸੈਨ ਨੇ ਭਾਰੀ ਮੰਡਪ ਬਣਾਇਆ ਹੋਇਆ ਹੈ ਅਤੇ ਉਸ ਦੀ ਆਮਦ ਨੂੰ ਵੇਖ ਕੇ ਮਨ ਵਿਚ ਬੜਾ ਸੁਖ ਪ੍ਰਤੀਤ ਕੀਤਾ ਹੈ । ਸੁਗੰਧੀਆਂ, ਖੁਸ਼ਬੂਆਂ ਛਿੜਕੀਆਂ, ਗਵੱਈਆਂ ਨੇ ਖੁਸ਼ੀ ਦੇ ਰਾਗ ਗਾਏ, ਉਸ ਨੂੰ ਉਗ੍ਰਸੈਨ ਨੇ ਬਹੁਤ ਧਨ ਦੁਆਇਆ ਜਿਸ ਨੇ ਇਹ ਵਰ ਪਰਖ (ਵੇਖ ਕੇ) ਲਿਆਂਦਾ ਹੈ ।

੧੨ ਉਗ੍ਰਸੈਨ ਨੇ ਸਤਿਕਾਰ ਵਜੋਂ ਛਾਤੀ 'ਤੇ ਹੱਥ ਧਰਿਆ ਹੋਇਆ ਹੈ । ਅੱਗੋਂ ਬਸੁਦੇਵ ਨੇ ਸਤਿਕਾਰ ਵਜੋਂ ਸਿਰ ਨਿਵਾ ਲਿਆ ਹੈ । ਉਗ੍ਰਸੈਨ ਨੇ ਆਦਰ ਦੇ ਕੇ ਬਿਠਾ ਦਿੱਤਾ । ਮਨ ਵਿਚ ਪ੍ਰਸੰਨਤਾ ਦੇ ਨਾਲ ਖੁਸ਼ ਹੋ ਕੇ ਜੋ ਵੀ ਕੋਈ ਮੰਗਤਾ ਧਰਤੀ ਦੇ ਉੱਪਰ ਰਹਿੰਦਾ ਸੀ ਉਹ ਰਜਾ ਦਿੱਤਾ ਰਾਜਾ ਉਗ੍ਰਸੈਨ ਨੇ ਬੱਦਲ ਵਾਂਗ ਸੋਨਾ ਬਰਸਾ ਦਿੱਤਾ ॥੨੮॥

੧੩ ਦੋਹਰਾ ॥ ਉਗ੍ਰਸੈਨ ਨੇ ਉਸ ਵੇਲੇ ਕੰਸ ਨੂੰ ਕੋਲ ਬੁਲਾ ਲਿਆ ਅਤੇ ਕਿਹਾ ਕਿ ਤੂੰ ਨਾਲ ਜਾ ਕੇ ਇਕ ਭੰਡਾਰ (ਮੋਦੀਖਾਨਾ) ਖੁਲਵਾ ਦੇਹ ॥੨੯॥

੧੪ ਹੋਰ ਹਰ ਤਰ੍ਹਾਂ ਦੀ ਸਮੱਗਰੀ ਉਸ ਦੇ ਪਾਸ ਲੈ ਜਾ । ਸਤਿਕਾਰ ਨਾਲ ਉਸ ਨੂੰ ਨਮਸਕਾਰ ਕਰਕੇ ਇਸ ਤਰ੍ਹਾਂ ਬੇਨਤੀ ਕਰਨੀ ॥੩੦॥

੧੫ ਕਲ੍ਹ ਨੂੰ ਰਾਤ ਸਮੇਂ ਫੇਰੇ ਹੋਣਗੇ ਕੰਸ ਨੇ ਇਹ ਗੱਲ ਸੁਣਾ ਕੇ ਕਹਿ ਦਿੱਤੀ । ਉਧਰੋਂ ਬਸੁਦੇਵ ਦੇ ਪ੍ਰੋਹਤ ਨੇ ਕਿਹਾ ਕਿ ਸਾਨੂੰ ਉਹੀ ਠੀਕ ਹੈ ਜੋ ਗੱਲ ਤੁਹਾਨੂੰ ਚੰਗੀ ਲਗਦੀ ਹੈ ॥੩੧॥

੧੬ ਕੰਸ ਨੇ ਹੱਥ ਜੋੜ ਕੇ ਸਾਰੀ ਗੱਲ ਸਮਝਾ ਕੇ ਕਹਿ ਦਿੱਤੀ। ਅੱਗੋਂ ਠੀਕ-ਠੀਕ ਪ੍ਰੋਹਤ ਨੇ ਕਿਹਾ ਅਸੀਂ ਮੰਨ ਲਿਆ । ਬਸੁਦੇਵ ਨੇ ਕਹਿ ਦਿੱਤਾ ॥੩੨॥

੧੭ ਸ੍ਵੈਯਾ ॥ ਰਾਤ ਬੀਤ ਗਈ ਸਵੇਰ ਹੋ ਗਈ, ਫੇਰ ਰਾਤ ਆ ਗਈ ਤਾਂ ਜਾਂਞੀ ਚੜ੍ਹ ਕੇ ਆ ਗਏ । ਜਿਨ੍ਹਾਂ ਦੇ ਦੋ ਹਜ਼ਾਰ ਹੱਥਾਂ ਵਿਚ ਫੁੱਲਝੜੀਆਂ ਚੱਲਦੀਆਂ ਹਨ, ਬੁਰਜ ਬੱਦਲਾਂ ਵਾਂਗ ਉਡਦੇ ਹਨ । ਹੋਰ ਹਵਾਈਆਂ ਅਕਾਸ਼ ਵੱਲ ਜਿਸ ਦੀ ਉਪਮਾ ਕਵੀ ਸ਼ਿਆਮ ਨੇ ਸੁਣਾਈ ਹੈ ।

---

ਵਾਲਿਆਂ ਦੀ ਗਿਣਤ ਕੌਣ ਕਰ ਸਕਦਾ ਹੈ ? ਦਹੇਜ ਵਿਚ ਜੋ ਪ੍ਰਾਪਤਿ ਹੋ ਰਿਹਾ ਹੈ ਉਸਨੂੰ ਬ੍ਰਹਮਾ ਵੀ ਗਿਣਨ ਤੋਂ ਅਸਮਰਥ ਹੈ ਅਰਬਾਂ ਖਰਬਾਂ ਦਾ ਮਾਲ ਤੇ ਹਜ਼ਾਰ ਹਾਂ ਨੌਕਰ ਚਾਕਰ ਬਾਸਦੇਵ ਤੇ ਦੇਵਕੀ ਦੇ ਪੈਰਾਂ ਵਿਚ ਖਲੋਤੇ ਹੁਕਮਤ ਵਜੋਂ ਲਾਈ ਖੜੇ ਹਨ, ਕੰਸ ਜਿਹੇ ਬਾਦਸ਼ਾਹ ਸੈਨਾ ਸਮੇਤ ਰਖਿਆ ਲਈ ਹਾਜ਼ਰ ਹੈ ਇਕ ਨੇਤਰ ਦੇ ਅਸਾਰੇ ਵਲ ਝਾਕਦੇ ਹਨ । ਸੋਚੋ ਉਸ ਵੇਲੇ ਕਿਸ ਅਦਾ ਦੇ ਨਾਲ ਵਾਸਦੇਵਬ ਤੇ ਦੇਵਕੀ ਧਰਤੀ ਤੇ ਪੈਰ ਰੱਖਦੇ ਹੋਣਗੇ । ਕਿਸ ਉਤਸ਼ਾਹ ਨਾਲ ਲਬ੍ਰੇਜ਼ ਹੋ ਕੇ ਵਾਪਸ ਘਰ ਨੂੰ ਮੁੜੇ ਹੋਣਗੇ ? ਘਰ ਦੇ ਵਿਚ ਕਿਸ ਉਤਸ਼ਾਹ ਦੇ ਨਾਲ ਉਡੀਕ ਹੋ ਰਹੀ ਹੋਵੇਗੀ ? ਪਰ ਇਸ ਸਾਰੇ ਮਾਹੌਲ ਨੂੰ ਬਦਲਦਿਆਂ ਕਿਤਨਾ ਸਾਰ ਖਰਚ ਇਆ, ਹੁਣੇ ਹੁਣੇ ਉਹਨਾਂ ਦੀ ਕੀ ਸ਼ਾਨ ਸੀ ? ਪਰ ਹੁਣੇ ਉਹਨਾਂ ਜਿਹਾ ਕੋਈ ਕੰਗਾਲ ਵੀ ਨਹੀਂ ਹੋਵੇਗਾ ਸੋਨੇ ਦੇ ਕੰਗਣਾ ਦੀ ਥਾਂ ਲੋਹੇ ਦੀਆਂ ਹੱਥਕੜੀਆਂ ਨੇ ਮਲ ਲਏ ਹਨ, ਜਿਹੜੇ ਰਾਤ ਲਾਲ ਜੜੇ ਆਸਣਾਂ ਤੇ ਬੈਠੇ ਸਨ ਉਹ ਲੋਹੇ ਦੀਆਂ ਬੜੀਆਂ ਪਹਿਨਕੇ ਕਿਤੇ ਸੁਕੀ, ਅਣਘਾਹ ਧਰਤੀ ਤੇ ਲਿਟਦੇ ਹਨ, ਮੁਲਕਾਂ ਤੇ ਹਕੂਮਤ ਕਰਨ ਵਾਲੇ ਅਜ ਪੁੱਤਰਾਂ ਨੂੰ ਮਾਰ ਦੇਣ ਲਈ ਆਪ ਜ਼ਾਹਦ ਪਾਸ ਜਾਕੇ ਹਾਜ਼ਰ ਹੁੰਦੇ ਹਨ । ਇਤਿਹਾਸ ਦਸਦਾ ਹੈ ਸਿੰਘਣੀਆਂ ਆਪਣੇ ਧਰਮ ਦੀ ਰਖਿਆ ਲਈ ਇਕ ਇਕ ਪੁੱਤਰ ਦੇ ਟੋਟੇ ਲੈ ਕੇ ਛੋਲੀਆਂ ਵਿਚ ਸਾਭੇ ਸਨ, ਅਸੀਂ ਰੋਜ਼ ਉਹਨਾਂ ਨੂੰ ਅਰਦਾਸ ਕਰਨ ਵੇਲੇ ਯਾਦ ਕਰਦੇ ਇਤਿਹਾਸ ਦਸਦਾ ਹੈ ਸਿੰਘਣੀਆਂ ਆਪਣੇ ਧਰਮ ਦੀ ਰਖਿਆ ਲਈ ਇਕ-ਇਕ ਪੁੱਤਰ ਦੇ ਟੋਰੇ ਲੈ ਕੇ ਛੋਲੀਆਂ ਵਿਚ ਸਾਭੇ ਸਨ, ਅਸੀਂ ਰੋਜ ਉਹਨਾਂ ਨੂੰ ਅਰਦਾਸ ਕਰਨ ਵੇਲੇ ਯਾਦ ਕਰਦੇ ਹਾਂ ਪਰ ਦੇਵਕੀ ਤੇ ਵਾਸਦੇਵ ਬਚਿਆਂ ਨੂੰ ਆਪ ਸਾਈਯਾਦੇ ਏਪੇਸ ਕਰਦੇ ਹਨ । ਉਹਨਾਂ ਦੇ ਨੇਤ੍ਰਾਂ ਸਾਹਮਣੇ ਪੱਥਰ ਤੇ ਪਟਕਾ ਕੇ ਮਾਰ ਦਿੱਤੇ ਜਾਂਦੇ ਹਨ ਕੀ ਸਾਨੂੰ ਇਹ ਇਤਿਹਾਸ ਗੁਰਦੇਵ ਦੇ ਇਹ ਪਾਵਨ ਬਚਨ ਯਾਦਨਹੀਂ ਕਰਵਾਂ ਦਾ
ਰੇ ਨਰ ਇਹ ਸਾਚੀ ਜੀਅ ਧਾਰਿ ॥ ਸਕਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤਨ ਬਾਰ ॥ ਉਹੀ । ਅਸੀਂ ਇਹਨਾਂ ਮਾਇਓ ਦੇ ਛਿਨ ਭੰਗਰ ਸੁਖਾਂ ਦੇ ਲਈ ਕਿਤਨੇ- ਕਿਤਨੇ ਅਡੰਬਰ ਕਰਦੇ ਹਾਂ ਕਿਤਨੇ ਕਿਤਨੇ ਅਪੱਦਰ ਕਰਦੇ ਹਾਂ ਕੀ ਅਸੀਂ ਵੀ ਇਹਨਾਂ ਇਤਿਹਾਸ ਘਟਨਾਵਾਂ ਨੂੰ ਪੜਕੇ ਕਿਸੇ ਠੀਕ ਟਾਹ ਤੇ ਪੈ ਕੇ ਤੁਰਾਂਕੇ ਜਾ (ਸੁਆਨ ਪੂਛ ਜਿਉਂ ਹੋਇ ਨ ਸੂਧਊ) ਵਾਲੀ ਹੀ ਕਿਰਤ ਕਰਦੇ ਰਹਾਂਗੇ

ਜਿਹੜੇ ਵਿਦਵਾਨ ਕ੍ਰਿਸ਼ਨ ਜੀ ਦੇ ਇਸ ਪ੍ਰਸੰਗ ਨੂੰ ਅਨ ਕਵੀਆਂ ਦੀ ਰਚਨਾ ਮੰਨਦੇ ਤੇ ਕਹਿੰਦੇ ਹਨ ਉਹ ਇਹ ਵਿਚਾਰ ਕਰ ਲੈਣ ਕਿ ਰਾਮ ਤੇ ਸ਼ਾਮ ਦੋ ਕਵੀ ਸਨ ਜਿਨ੍ਹਾਂ ਨੇ ਇਤਨੇ ਛੰਦ ਵੰਡ ਕੇ ਲਿਖੇ । ਜਦਕਿ ਸ਼ਾਮ, ਸ਼ਿਆਮ ਕਵੀ ਦਾ ਨਾਮ ਬਹੁਤ ਛੰਦਾਂ ਵਿਚ ਆਉਂਦਾ ਹੈ ਅਤੇ ਇਕ ਵਾਰੀ ਗੋਬਿੰਦ ਦਾਸ ਨੇ ਲਿਖਿਆ ਹੈ, ਪਰ ਰਾਮ ਵੀ ਬਹੁਤ ਥਾਈਂ ਸਪੱਸ਼ਟ ਹੈ । ਜੈਸਾ ਕਿ ਰਾਮਾ ਵਤਾਰ, ਅੰਗ ੨੧੩ ਇਹ ਬਿਧਿ ਮਾਰ ਬਿਰਾਧ ਕੋ ਬਨ ਮੈ ਧਸੇ ਨਸੰਗ ॥ ਸੁ ਕਬਿ ਸਜਾਮ ਇਹ ਬਿਧਿ ਕਹਯੋ ਰਘਬਰ ਕਥਾ ਪ੍ਰਸੰਗ ॥੩੨੩॥ ਇਸੇ ਪ੍ਰਸੰਗ ਵਿਚ ਅੱਗੇ ਜਾ ਕੇ—
ਅੰਗ ੨੫੪ ॥ ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੩॥
ਕ੍ਰਿਸ਼ਨਾ ਵਤਾਰ, ਅੰਗ ੨੫੭ ਛਾਡ ਦਏ ਹਥਿ ਫੂਲ ਹਜਾਰ ਦੋਊ ਭੂਪ ਪਜੋਧਰ ਐਸ ਫਿਰਾਏ ॥ ਅਉਰ ਹਵਾਇ ਚਲੀ ਨਭ ਕੋ ਉਪਮਾ ਤਿਹ ਕੀ ਕਬਿ ਸਜਾਮ ਸੁਨਾਏ ॥੩੩॥
੧ ਕ੍ਰਿਸ਼ਨਾ ਵਤਾਰ, ਅੰਗ ੪੦੪—ਕਵੀ ਰਾਮ ਕਹੈ ਇਹ ਭਾਂਤ ਲਰੈ ਹਰਿ ਸੋ ਹਰਿ ਜੀਉ ਗਜ ਸਿਉ ਗਜ ਮਾਤੇ ॥੧੧੧੬॥ ਇਸੇ ਪ੍ਰਕਰਣ ਦੇ ਅੰਗ
੨ ਕ੍ਰਿਸ਼ਨਾਵਤਾਰ, ਅੰਗ ੪੦੪—ਤੇ ਹੀ ਧਨ ਸਿੰਘ ਜੋ ਸ੍ਰੀ ਹਰਿ ਜੁਧ ਕਰੇ ਕਬੀ ਰਮਾ ਕਹੇ ਕਹੂ ਜਾਤਨ ਮਾਰਯੋ ॥੧੧੧੯॥
੩ ਕ੍ਰਿਸ਼ਨਾਵਤਾਰ, ਅੰਗ ੪੦੮—ਮਾਰ ਚਮੂੰ ਸੁ ਬਿਦਾਰ ਦਈ ਕਬਿ ਰਾਮ ਕਹੈ ਬਲ ਸੋ ਨ੍ਰਿਪ ਗਾਜਯੋ ॥੧੧੪੮॥
੪ ਕ੍ਰਿਸ਼ਨਾਵਤਾਰ, ਅੰਗ ੪੧੦—ਕਬਿ ਰਾਮ ਭਨੈ ਨਹੀ ਜਾਤ ਗਨੇ ਕਿਤਨੇ ਬਰਬਾਨ ਕਮਾਨ ਧਰੇ ॥੧੧੫੯॥
੫ ਕ੍ਰਿਸ਼ਨਾਵਤਾਰ, ਅੰਗ ੪੭੬—ਸੈਥੀ ਚਮਕਾਵਤ ਚਲਾਵਤ ਸੁਦਰਸਨ ਕੋ ਕਹੈ ਕਬਿ ਰਾਮ ਸਜਾਮ ਐਸੋ ਤੇਜਵੰਤ ਹੈ ॥੧੭੫੧॥
੬ ਕ੍ਰਿਸ਼ਨਾਵਤਾਰ, ਅੰਗ ੪੧੨—ਤਾ ਛਬਿ ਕਵਿਤਾ ਕਰਿ ਕੈ, ਕਬਿ ਰਾਮ, ਨਰੇਸਨ ਜਾਇ ਰਿਝੈ ਹੈ ॥੧੧੭੭॥
੭ ਕ੍ਰਿਸ਼ਨਾਵਤਾਰ, ਅੰਗ ੪੧੨—ਦੇਖ ਸੱਤ ਕ੍ਰਿਤ ਕਉਤਕ ਕੌ, ਕਬਿ ਰਾਮ ਕਹੈ ਪ੍ਰਭ ਕੋ ਜਸ ਗਾਵੈ ॥੧੧੮੦॥
੮ ਕ੍ਰਿਸ਼ਨਾਵਤਾਰ, ਅੰਗ ੪੧੭—ਜਾਤ ਕਹਾ ਮੁਸਲੀ ਭਜਿ ਕੈ, ਕਬਿ ਰਾਮ ਕਹੈ, ਇਹ ਭਾਂਤ ਉਚਾਰਯੋ ॥੧੨੨੨॥
੯ ਕ੍ਰਿਸ਼ਨਾਵਤਾਰ, ਅੰਗ ੪੧੯—ਧੁਨ ਯਾ ਬਿਧਿ ਸਿਉ, ਕਬਿ ਰਾਕ ਕਹੈ ਜਦਬੀਰ ਘਨੇ ਅਰਿ ਸਾਥ ਅਤੇ ॥੧੨੩੪॥
੧੦ ਕ੍ਰਿਸ਼ਨਾਵਤਾਰ, ਅੰਗ ੪੨੬—ਗਿਰ ਸੋ ਦਿਖਾਈ ਦੇਤ ਕ੍ਰੂਰ ਧੁਜ ਆਹਵ ਮੈ ਕਹੈ, ਕਬਿ ਰਾਮ ਸੱਤ੍ਰ ਬਧ ਕੋ ਚਹਤ ਹੈ ॥੧੩੦੦॥

(ਬਾਕੀ ਪੰਨਾ ੨੮੫ ਤੇ)

[੧]ਦੇਖਹਿ ਕਉਤਕਿ ਦੇਵ ਸਭੈ ਤਿਹ ਤੇ ਮਨੋ ਕਾਗਦ ਕੋਟ ਪਠਾਏ ॥੩੩॥ ਸ੍ਵੈਯਾ ॥ [੨]ਲੈ ਬਸਦੇਵ ਕੋ ਅਗ੍ਰ ਪ੍ਰੋਹਤ ਕੰਸਹਿ ਕੇ ਚਲ ਧਾਮ ਗਏ ਹੈ ॥ ਆਗੇ ਤੇ ਨਾਰ ਭਈ ਇਕ ਲੇਹਿਸ ਗਾਗਰ ਪੰਡਤ ਡਾਰ ਦਏ ਹੈ ॥ [੩]ਡਾਰ ਦਏ ਲਡੂਆ ਗਹ ਝ਼ਾਂਟਨਿ ਤਾ ਕੋ ਸੋਊ ਵੇ ਤੋ ਭੱਛ ਗਏ ਹੈ ॥ ਜਾਦਵ ਬੰਸ ਦੁਹੂੰ ਦਿਸ ਤੇ ਸੁਨਿਕੈ ਸੁ ਅਨੇਕਿਕ ਹਾਸ ਭਏ ਹੈ ॥੩੪॥ ਕਬਿੱਤੁ ॥ [੪]ਗਾਵਤ ਬਜਾਵਤ ਸੁ ਗਾਰਨ ਦਿਵਾਵਤ ਸੁ ਆਵਤ ਸੁਹਾਵਤ ਹੈਂ ਮੰਦ ਮੰਦ ਗਾਵਤੀ ॥ ਕੇਹਰਿ ਸੀ ਕਟਿ ਅਉ ਕੁਰੰਗਨ ਸੇ ਦ੍ਰਿਗ ਜਾ ਕੇ ਗਜ ਕੈਸੀ ਚਾਲ ਮਨ ਭਾਵਤ ਸੁ ਆਵਤੀ ॥ [੫]ਮੋਤਿਨ ਕੇ ਚਉਕ ਕਰੇ ਲਾਲਨ ਕੇ ਖਾਰੇ ਧਰੇ ਬੈਠੇ ਤਬੈ ਦੋਊ ਦੂਲਹਿ ਦੂਲਹੀ ਸੁਹਾਵਤੀ ॥ ਬੇਦਨ ਕੀ ਧੁਨ ਕੀਨੀ ਦੱਛਨਾ ਦਿਜਨ ਦੀਨੀ ਲੀਨੀ ਸਾਤ ਭਾਵਰੈ[ੳ] ਜੋ ਭਾਵਤੇ ਸੋ ਭਾਵਤੀ ॥੩੫॥ ਦੋਹਰਾ ॥ [੬]ਰਾਤ ਭਏ ਬਸੁਦੇਵ ਜੂ ਕੀਨੋ ਤਹਾਂ ਬਿਲਾਸਿ ॥ ਪ੍ਰਾਤ ਭਏ ਉਠਕੈ ਤਬੈ ਗਯੋ ਸਸੁਰ ਕੇ ਪਾਸਿ ॥੩੬॥ ਸ੍ਵੈਯਾ ॥ [੭]ਸਾਜ ਸਮੇਤ ਦਏ ਗਜ ਅਯਤ ਸੁ ਅਉਰ ਦਏ ਤ੍ਰਿਗੁਣੀ ਰਥ ਨਾਰੇ ॥ ਲੱਛ ਭਟੰ ਦਸ ਲੱਛ ਤੁਰੰਗਮ ਊਟ ਅਨੇਕ ਭਰੇ ਜਰ ਭਾਰੇ ॥ [੮]ਛੱਤੀਸ ਕੋਟ ਦਏ ਦਲ ਪੈਦਲ ਸੰਗਿ ਕਿਧੋ ਤਿਨ ਕੇ ਰਖਵਾਰੇ ॥ ਕੰਸ ਤਬੈ ਤਿਹ ਰਾਖਨ ਕਉ ਮਨੋ ਆਪ ਭਏ ਰਥ ਕੇ [ਅ]ਹਕਵਾਰੇ ॥੩੭॥ ਦੋਹਰਾ ॥ [੯]ਕੰਸ ਲਵਾਏ ਜਾਤ ਤਿਨ ਸਕਲ ਪ੍ਰਬਲ ਦਲ ਸਾਜ ॥ ਆਗੇ ਤੇ ਸ੍ਰਵਨਨ ਸੁਨੀ ਬਿਧ ਕੀ ਅਸੁਭ ਅਵਾਜ ॥੩੮॥ [੧੦]ਨਭਿ ਬਾਨੀ ਬਾਚ ॥ ਕੰਸ ਸੋਂ ॥ ਕਬਿੱਤੁ ॥ ਦੂਖ ਕੇ ਹਰਿਨ ਬ੍ਰਿਧਿ ਸਿੱਧ ਕੇ ਕਰਨ ਰੂਪ ਮੰਗਲ ਧਰਨ ਐਸੋ ਕਹਯੋ ਹੈ ਉਚਾਰ ਕੈ ॥ [੧੧]ਲੀਏ ਕਹਾ ਜਾਤ ਤੇਰੋ ਕਾਲ ਹੈ ਰੇ ਮੂੜ ਮਤਿ ਆਠਵੋ ਗਰਭ ਯਾ ਕੋ ਤੋ ਕੋ ਡਾਰੈ ਮਾਰ ਕੈ[ੲ] ॥ [੧੨]ਅਚਰਜ ਮਾਨ ਲੀਨੋ ਮਨ ਮੈ ਬਿਚਾਰ ਇਹ ਕਾਢ ਕੈ ਕ੍ਰਿਪਾਨ ਡਾਰੋ ਇਨਹੀ ਸੰਘਾਰ ਕੈ ॥ [੧੩]ਜਾਹਿਗੇ ਛਪਾਇ ਕੈ ਸੁ ਜਾਨੀ ਕੰਸ ਮਨ ਮਾਹਿ ਇਹੈ ਬਾਤ ਭਲੀ ਡਾਰੋਂ ਜਰਹੀ ਉਖਾਰ ਕੈ ॥੩੯॥ ਦੋਹਰਾ ॥ [੧੪]ਕੰਸ ਦੋਹੂ ਕੇ ਬਧ ਨਮਿਤ ਲੀਨੋ ਖੜਗ ਨਿਕਾਰ ॥ ਬਾਸਦੇਵ ਅਰੁ ਦੇਵਕੀ ਡਰੇ ਦੋਊ ਨਰਿ ਨਾਰ ॥੪੦॥ [੧੫]ਬਾਸਦੇਵ ਬਾਚ ਕੰਸ ਸੋ ॥ ਦੋਹਰਾ ॥ [੧੬]ਬਾਸਦੇਵ ਡਰ ਮਾਨ ਕੈ ਤਾ ਸੋ ਕਹੀ ਸੁਨਾਇ ॥ ਜੋ ਯਾਹੀ ਤੇ ਜਨਮ ਹੈ ਮਾਰਹੁ ਤਾਕਹੁ ਰਾਇ[ਸ] ॥੪੧॥ [੧੭]ਕੰਸ ਬਾਚ ਮਨ ਮੈ ॥ ਦੋਹਰਾ ॥ ਪੁਤ੍ਰ ਹੇਤ ਕੇ ਭਾਵ ਸੋਂ ਮਤਿ ਇਹ ਜਾਇ ਛਪਾਇ ॥ ਬੰਦੀਖਾਨੈ ਦੇਉ ਇਨ ਇਹੈ ਬਿਚਾਰੀ ਰਾਇ ॥੪੨॥ [੧੮]ਅਥ ਦੇਵਕੀ ਬਸਦੇਵ ਕੈਦ ਕੀਬੋ ॥ ਸ੍ਵੈਯਾ ॥ ਡਾਰ

---

ੳ ਗੁਰਮਤਿ ਅਨੁਸਾਰ ਚਾਰ ਲਾਵਾਂ ਪੜੀਆਂ ਜਾਂਦੀਆਂ ਹਨ ਤੇ ਚਾਰ ਹੀ ਪ੍ਰਕਰਮਾ ਕੀਤੀਆਂ ਜਾਂਦੀਆਂ ਹਨ । ਅੱਜ ਕਲ ਹਿੰਦੂ ਵੀ ਚਾਰ ਹੀ ਫੇਰੇ ਕਰਦੇ ਹਨ ਪ੍ਰੰਤੂ ਪ੍ਰਾਤ-ਸਮੇਂ ਦੇ ਇਤਿਹਾਸ ਵਿਚ ਸਤ ਹੀ ਲਿਖੇ ਮਿਲਦੇ ਹਨ । ਜਿਨ੍ਹਾਂ ਨੂੰ ਲਾਂਵਾਂ ਕਿਹਾ ਜਾਂਦਾ ਹੈ ।

ਅ ਰਥ ਦੇ ਹੱਕਣ ਵਾਲੇ

ੲ ਜੇ ਇਹ ਅਕਾਸ਼ ਬਾਣੀ ਨਾ ਹੁੰਦੀ ਤਾਂ ਉਸ ਦਾ ਪਾਪਾਂ ਨਾਲ ਬੇੜਾ ਕਿਵੇਂ ਭਰਦਾ । ਬਿਨਾਂ ਭਰੇ ਬੇੜਾ ਕਿਵੇਂ ਡੁਬ ਸਕਦਾ ਹੈ ?

ਸ ਇਨਸਾਨ ਨੂੰ ਆਪਣੀ ਜਾਨ ਕਿਤਨੀ ਪਿਆਰੀ ਹੈ ਜਿੰਦਾ ਰਿਹਣ ਲਈ ਅੱਠ ਪੁੱਤਰ ਤੇ ਸਾਰੀ ਅਜ਼ਾਦੀ ਕੁਰਬਾਨ ਕਰਕੇ ਜੇਲ ਕਬੂਲ ਕਰ ਲਈ ਇਸ ਆਸ ਦੇ ਉਪਰ ਪਤਾ ਨਹੀਂ ਕਦੋਂ ਮਾਲਿਕ ਦੀ ਮੇਹਰ ਦੀ ਕਿਰਨ ਦਰਸਨ ਆ ਦੇਵੇ ।

ਗੁਰੂ ਜੀ ਕੋਲ ਇਹ ਆਤਮ ਸ਼ਕਤੀ ਦੀ ਸਾਰਾ ਭੰਡਾਰ ਤੇ ਗੁਣ ਮੌਜੂਦ ਸਨ—ਲੇਖਕ ਬੀਬੀ ਹਰਮਿੰਦਰ ਕੌਰ, ਪਰਚਾ ਜਾਗਰਤੀ ਫਰਵਰੀ ੧੯੭੮ ਪੰਨਾ ੮ ਸੰਸਾਰ ਦੀਆਂ ਮਹਾਨ ਸ਼ਕਤੀਆਂ ਸੀਲ ਸਖਸ਼ੀਅਤਾਂ ਦੀ ਵਡਿਆਈ ਦਾ ਅਸਲ ਭੇਦ ਇਹੋ ਹੁੰਦਾ ਹੈ ਕਿ ਉਹ ਨਿਰੀਆਂ ਕਿਤਾਬਾਂ ਦਾ ਸਹਾਰਾ ਨਹੀਂ ਲੈਂਦੇ, ਆਪਣੀ ਆਤਮਾ ਦੀ ਆਵਾਜ਼ ਪ੍ਰਗਟ ਕਰਨ ਦੀ ਦਲੇਰੀ ਅਤੇ ਸਮਰੱਥਾ ਰੱਖਦੇ ਹਨ । ਉਹ ਬਾਵਜੂਦ, ਬਾਹਰਲੇ ਵਿਰੋਧਾਂ ਦੇ ਆਪਣੇ ਧੁਰ ਅੰਦਰਲੇ ਖਿਆਲ ਉੱਤੇ ਭਰੋਸਾ ਕਰਦੇ ਹਨ । ਦੂਸਰੀ ਗੱਲ ਇਹ ਹੈ ਕਿ ਇਨਸਾਨ ਦੇ ਹਿੱਸੇ ਉਹ ਆਉਂਦਾ ਹੈ ਜਿਸ ਉੱਤੇ ਮਿਹਨਤ ਕੀਤੀ ਹੁੰਦੀ ਹੈ । ਉਸ ਦੇ ਅੰਦਰ ਵਿਸ਼ਵਾਸ ਕਰ ਰਹੀ ਸ਼ਕਤੀ ਆਪਣੇ ਆਪ ਵਿਚ ਵਿਸ਼ੇਸ਼ ਦਰਜਾ ਰੱਖਦੀ ਹੈ, ਜਿਸ ਦਾ ਕਿਸੇ ਹੋਰ ਨੂੰ ਪਤਾ ਨਹੀਂ ਲਗਦਾ । ਆਤਮ ਸ਼ਕਤੀ ਵਾਲਾ ਇਨਸਾਨ ਕੀ ਨਹੀਂ ਕਰ ਸਕਦਾ ? ਜਦੋਂ ਉਹ ਲਗਨ ਨਾਲ ਕੰਮ ਕਰਕੇ ਨੇਪਰੇ ਚਾੜ੍ਹਦਾ ਹੈ ਤਾਂ ਉਹ ਆਪਣੇ ਅੰਦਰ ਇਕ ਖ਼ਾਸ ਥਾਂ ਅਨੁਭਵ ਕਰਦਾ ਹੈ । ਉਸ ਨੂੰ ਅੱਧ-ਪਚੱਧੀ ਮਿਹਨਤ ਨਾਲ ਕੀਤੇ ਕੰਮ ਵਿਚ ਤਸੱਲੀ ਨਹੀਂ ਹੁੰਦੀ । ਆਤਮ ਸ਼ਕਤੀ ਵਾਲਾ ਮਹਾਂਪੁਰਸ਼ ਆਪਣੇ ਆਪ ਉੱਤੇ ਭਰੋਸਾ ਕਰਦਾ ਹੈ । ਇਸ ਭਰੋਸਾ ਸ਼ਕਤੀ ਦੁਆਰਾ ਪ੍ਰਮਾਤਮਾ ਵੱਲੋਂ ਸੌਂਪੀ ਗਈ ਥਾਂ ਨੂੰ ਸੰਭਾਲਦਾ ਹੈ । ਸਮਕਾਲੀ ਸਹਿਯੋਗੀਆਂ ਦੀ ਸੁਸਾਇਟੀ ਅਤੇ ਮੇਲਜੋਲ ਰੱਖਣਾ ਉਸ ਲਈ ਜ਼ਰੂਰੀ ਹੁੰਦਾ ਹੈ, ਹੋਣੀ ਦੇ ਸਾਹਮਣੇ ਨੱਸ ਉੱਠਣਾ ਉਹ ਠੀਕ ਨਹੀਂ ਸਮਝਦਾ । ਆਤਮਿਕ ਬਲ ਵਾਲੇ ਦੀ ਹੈਸੀਅਤ ਵੀ ਅੱਗੇ

੧ ਇਸ ਖੇਡ ਨੂੰ ਦੇਵਤੇ ਆ ਕੇ ਵੇਖ ਲੈਣ ਇਸ ਲਈ ਮਾਨੋ ਕਰੋੜਾਂ ਕਾਗਜ਼ ਅਕਾਸ਼ ਵਿਚ ਭੇਜ ਦਿੱਤੇ ਹਨ ॥੩੩॥

੨ ਸ੍ਵੈਯਾ ॥ ਵਾਸਦੇਵ ਨੂੰ ਅੱਗੇ ਕਰਕੇ ਪ੍ਰੋਹਤ ਕੰਸ ਦੇ ਘਰ ਚਲੇ ਗਏ । ਅੱਗੋਂ ਇਕ ਇਸਤਰੀ ਸ਼ੁਭ ਸ਼ਗਨ ਮਨਾਉਣ ਲਈ ਪਾਣੀ ਦੀ ਭਰੀ ਹੋਈ ਗਾਗਰ ਲੈ ਕੇ ਆਈ । ਉਸ ਦਾ ਲਾਗ ਪੰਡਿਤ ਨੇ ਗਾਗਰ ਵਿਚ ਪਾ ਦਿੱਤਾ ।

੩ ਤੇ ਕੁਝ ਲੱਡੂ ਉਸ ਦੇ ਪੱਲੇ ਵਿਚ ਪਾਏ ਤੇ ਫੜ ਕੇ ਜਿਨ੍ਹਾਂ ਨੂੰ ਬਾਕੀ ਦੀਆਂ ਇਸਤਰੀਆਂ ਖੋਹ ਕੇ ਖਾ ਗਈਆਂ । ਜਾਦਵ ਵੰਸ਼ੀ ਦੋਵੇਂ ਪਾਸਿਆਂ ਦੇ ਇਹ ਖੋਹ ਖਿੱਚ ਲੱਡੂਆ ਦੀ ਹੁੰਦੀ ਵੇਖ ਕੇ ਹੱਸਦੇ ਹਨ ॥੩੪॥

੪ ਕਬਿੱਤ ॥ ਇਸਤਰੀਆਂ ਗੀਤ ਗਾਉਂਦੀਆਂ ਹਨ ਸਾਜੀ ਵਾਜੇ ਵਜਾਉਂਦੇ ਹਨ । ਸਿੱਠਣੀਆਂ ਵਿਚ ਕਈ ਗਾਲ੍ਹਾਂ ਦੇ ਜਾਂਦੀਆ ਹਨ ਪਰ ਉਹ ਚੰਗਾ ਮੰਦਾ ਗਾਉਣ ਕਹਿੰਦੀਆਂ ਚੰਗੀਆਂ ਲੱਗਦੀਆਂ ਹਨ । ਜਿਹੜੀਆਂ ਇਸਤਰੀਆਂ ਦੀ ਸੁੰਦਰਤਾ ਕੇਹਰੀ ਸ਼ੇਰ ਜਿਹੇ ਪਤਲੇ ਲੱਕ ਅਤੇ ਮ੍ਰਿਗ ਜਿਹੇ ਸੁੰਦਰ ਨੇਤਰ, ਹਾਥੀ ਵਾਂਗ ਚਲਦੀਆਂ ਮਨਾਂ ਨੂੰ ਭਾਉਂਦੀਆਂ ਸਾਹਮਣੇ ਤੋਂ ਆ ਰਹੀਆਂ ।

੫ ਬ੍ਰਾਹਮਣਾਂ ਨੇ ਮੋਤੀਆਂ ਨਾਲ ਚੌਂਕ ਪੂਰਿਆ ਹੈ ਲਾਲਾਂ ਜੜਤ ਬੈਠਣ ਲਈ ਕੱਪੜੇ ਵਿਛਾਈ ਹਨ ਜਿਨ੍ਹਾਂ 'ਤੇ ਲਾੜੀ ਤੇ ਲਾੜਾ ਦੋਵੇਂ ਬੈਠੇ ਸ਼ੋਭਦੇ ਸਨ । ਵੇਦ ਮੰਤਰ ਪੜ੍ਹਨ ਦੀ ਆਵਾਜ਼ ਹੋ ਰਹੀ ਹੈ ਤੇ ਬ੍ਰਹਮਣ ਨੂੰ ਦੱਛਨਾ ਦਿੱਤੀ ਤੇ ਬ੍ਰਾਹਮਣ ਨੇ ਲੈ ਲਈ ਹੈ ਤੇ ਸੱਤ ਫੇਰੇ ਚੌਂਦ ਦੁਆਲੇ ਦਿੱਤੇ ਜੋ ਸੁਭਾਵਿਕ ਹੀ ਸ਼ੋਭਾ ਦਿੰਦੇ ਹਨ, ਚੰਗੇ ਲਗਦੇ ਹਨ ॥੩੫॥

੬ ਦੋਹਰਾ ॥ ਰਾਤ ਨੂੰ ਵਾਸਦੇਵ ਨੇ ਉਥੇ ਹੀ ਹਾਸੇ ਵਾਲੀਆਂ ਗੱਲਾਂ ਬਾਤਾਂ ਕਰਕੇ ਆਰਾਮ ਕੀਤਾ । ਸਵੇਰ ਹੋਈ ਤਾਂ ਵਾਸਦੇਵ ਉੱਠ ਕੇ ਆਪਣੇ ਸਹੁਰੇ, ਉਗ੍ਰਸੈਨ ਦੇ ਕੋਲ ਚਲਾ ਗਿਆ ॥੩੬॥

੭ ਸ੍ਵੈਯਾ ॥ ਸਾਜ ਸ਼ਿੰਗਾਰ ਕੇ ਹਾਥੀ ਦਿੱਤੇ ਅਤੇ ਹਾਥੀਆਂ ਨਾਲੋਂ ਤਿੰਨ ਗੁਣਾ ਵਧ ਰੱਥ ਦਿੱਤੇ ਜਿਨ੍ਹਾਂ ਦੇ ਅੱਗੇ ਨਾਰੇ (ਬੈਲ ਜੁੜੇ) ਹੋਏ ਸਨ । ੧੦੦੦੦੦ (ਇਕ ਲੱਖ) ਜੁਆਨ, ਦਸ ਲੱਖ ਘੋੜੇ ਅਤੇ ਬਹੁਤ ਸਾਰੇ ਊਠ ਜੋ ਸਮਾਨ ਨਾਲ ਲੱਦੇ ਹੋਏ ਸਨ ।

੮ ਛੱਤੀ ਕਰੋੜ ਪੈਦਲ ਫੌਜ ਉਹਨਾਂ ਦੀ ਰੱਖਿਆ ਲਈ ਨਾਲ ਦਿੱਤੇ । ਉਸ ਵੇਲੇ ਕੰਸ ਆਪ ਉਹ ਰਾਖਿਆਂ ਦਾ ਆਗੂ ਬਣ ਕੇ ਨਾਲ ਗਿਆ ਸੀ ॥੩੭॥

੯ ਦੋਹਰਾ ॥ ਜਿਸ ਵੇਲੇ ਕੰਸ ਸਾਰੇ ਬਹੁਤ ਬੜੇ ਦਲ ਦੀ ਅਗਵਾਈ ਕਰਦਾ ਜਾ ਰਿਹਾ ਸੀ । ਅੱਗੋ ਤੋਂ ਉਸ ਦੇ ਕੰਨ ਵਿਚ ਇਕ ਭੈੜੀ ਆਵਾਜ਼ ਸੁਣਾਈ ਦਿੱਤੀ ਵਿਧਨਾਂ ਵੱਲੋਂ ॥੩੮॥

੧੦ ਅਕਾਸ਼ਬਾਣੀ ਨੇ ਕਿਹਾ ਕੰਸ ਨੂੰ ।
ਕਬਿੱਤ ॥ ਜੋ ਜਗਤ ਦੇ ਦੁੱਖਾਂ ਨੂੰ ਨਸ਼ਟ ਕਰਨ ਵਾਲਾ ਹੈ ਅਤੇ ਰਿੱਧੀਆਂ ਸਿੱਧੀਆਂ ਦੀ ਬਰਕਤ ਦੇਣ ਵਾਲਾ ਹੈ ਅਤੇ ਸਾਰੀਆਂ ਖੁਸ਼ੀਆ ਦੇ ਭੰਡਾਰ ਭਰਨ ਵਾਲਾ ਹੈ ਉਸ ਨੇ ਕੰਸ ਨੂੰ ਇਹ ਗੱਲ ਉਚਾਰ ਕੇ ਕਹੀ ।

੧੧ ਇਹਨਾਂ ਨੂੰ ਕਿੱਥੇ ਲਈ ਜਾ ਰਿਹਾ ਹੈਂ, ਐ ਮੂਰਖ ਮੱਤ ਵਾਲੇ ! ਇਹ ਤੇਰਾ ਕਾਲ ਹੈ, ਦੇਵਕੀ ਦਾ ਅੱਠਵਾਂ ਪੁੱਤਰ ਤੈਨੂੰ ਮਾਰ ਕੇ ਸੁੱਟ ਦੇਵੇਗਾ ।

੧੨ ਕੰਸ ਇਹ ਸੁਣ ਕੇ ਦੰਗ ਹੋ ਕੇ ਰਹਿ ਗਿਆ ਅਤੇ ਮਨ ਵਿਚ ਇਹ ਵਿਚਾਰ ਕੇ ਤਲਵਾਰ ਕੱਢ ਕੇ ਹੁਣੇ ਇਹਨਾਂ ਨੂੰ ਮਾਰ ਦਿਆਂ ਦੋਨਾਂ ਨੂੰ ਹੀ ।

੧੩ ਜੇ ਇਹ ਜਿਊਂਦੇ ਰਹੇ ਤਾਂ ਬੱਚੇ ਨੂੰ ਕਿਸੇ ਪਾਸੇ ਛੁਪਾ ਦੇਣਗੇ ਇਸ ਲਈ ਹੁਣੇ ਜੜ ਹੀ ਪੁੱਟ ਕੇ ਸੁੱਟ ਦੇਵਾਂ । ਇਹੋ ਗੱਲ ਚੰਗੀ ਹੈ ॥੩੯॥

੧੪ ਦੋਹਰਾ ॥ ਕੰਸ ਨੇ ਦੋਹਾਂ ਨੂੰ ਕਤਲ ਕਰਨ ਵਾਸਤੇ ਤਲਵਾਰ ਮਿਆਨ ਵਿਚੋਂ ਬਾਹਰ ਕੱਢ ਲਈ । ਵਾਸਦੇਵ ਤੇ ਦੇਵਕੀ ਦੋਵੇਂ ਪਤੀ ਤੇ ਪਤਨੀ ਡਰ ਗਏ ॥੪੦॥

੧੫ ਵਾਸਦੇਵ ਕਹਿੰਦਾ ਹੈ ਕੰਸ ਨੂੰ ॥ ਦੋਹਰਾ ॥

੧੬ ਵਾਸਦੇਵ ਨੇ ਮੌਤ ਦਾ ਭੈ ਮੰਨ ਕੇ ਉਸ ਤੋਂ ਬਚਣ ਲਈ ਕੰਸ ਨੂੰ ਕਿਹਾ ਸੁਣਾ ਕੇ । ਐ ਰਾਜਨ ! ਜਿਹੜਾ ਬੱਚਾ ਇਸ ਤੋਂ ਭਾਵ (ਦੇਵਕੀ) ਤੋਂ ਜਨਮ ਲਏਗਾ ਉਸ ਨੂੰ ਹੀ ਮਾਰ ਦੇਣਾ ਸਾਨੂੰ ਕਾਹਦੇ ਲਈ ਮਾਰਦਾ ਹੈਂ ॥੪੧॥

੧੭ ਕੰਸ ਮਨ ਵਿਚ ਕਹਿੰਦਾ ਹੈ ।
ਦੋਹਰਾ ॥ ਪੁੱਤਰ ਦੇ ਮੋਹ ਕਰਕੇ ਜੇ ਇਹ ਬੱਚੇ ਨੂੰ ਕਿਤੇ ਛੁਪਾ ਦੇਣ ਫੇਰ ਕੀ ਕਰਾਂਗਾ । ਇਸ ਲਈ ਇਹਨਾਂ ਨੂੰ ਬੰਦੀਖਾਨੇ ਵਿਚ ਪਾ ਦੇਈਏ ਤਾਂ ਕਿ ਬੱਚੇ ਨੂੰ ਲੁਕੋ ਨਾ ਸਕਣ । ਇਹ ਰਾਜੇ ਕੰਸ ਨੇ ਵਿਚਾਰ ਕਰ ਲਈ ॥੪੨॥

੧੮ ਹੁਣ ਦੇਵਕੀ ਅਤੇ ਵਾਸਦੇਵ ਨੂੰ ਕੈਦ ਕਰਨ ਦੀ ਗੱਲ ਚਲਦੀ ਹੈ ॥ ਸ੍ਵੈਯਾ ॥

---

ਚੱਲ ਤੁਰਦੀ ਹੈ । ਪਰਮ ਵਿਅਕਤੀ ਦੇ ਪਰਮ ਤੇ ਸੁਤੰਤਰ ਵਿਚਾਰ ਅਤੇ ਆਵਾਜ਼ ਸਾਨੂੰ ਅੰਤਰ ਆਤਮੇ ਸੁਣਾਈ ਦਿੰਦੀਆਂ ਹਨ । ਸ੍ਵੈ ਭਰੋਸੇ ਵਾਲੇ ਇਨਸਾਨ ਨੂੰ ਸਦਾ ਕੈਰੀ ਨਜ਼ਰ ਨਾਲ ਵੇਖਿਆ ਜਾਂਦਾ ਹੈ । ਅਸਲੀਅਤ, ਨਿਰਮਾਤ ਵਿਅਕਤੀਆਂ ਦੀ ਥਾਂ ਲੋਕ ਕੇਵਲ ਨਾਮਾਂ ਅਤੇ ਰਿਵਾਜਾਂ ਨੂੰ ਵਿਸ਼ੇਸ਼ਤਾ ਦਿੱਤੀ ਜਾਂਦੀ ਹੈ ਜੋ ਸ਼ਕਤੀ ਤੋਂ ਭਾਵਨਾ ਹੀਣੀ ਹੁੰਦੀ ਹੈ । ਵਿਅਕਤੀਗਤ, ਰਸਮ ਪ੍ਰਸਤੀ ਤੋਂ ਬਚਣਾ ਚਾਹੀਦਾ ਹੈ । ਜਿਸ ਗੱਲ ਦੀ ਖੋਜ ਕਰਨਾ ਜ਼ਰੂਰੀ ਹੈ ਕਿ ਸਾਡੇ ਸਾਹਮਣੇ ਆਉਣ ਵਾਲੀ ਸੱਚਮੁੱਚ ਚੰਗਿਆਈ ਹੈ ਜਾਂ ਨਹੀਂ । ਸਿਦਕ ਦਿਲੀ ਨਾਲ ਆਪਣੀ ਨਜ਼ਰ ਵਿਚ ਸੁਰਖਰੂ ਹੋਣਾ ਇਕ ਵੱਡੀ ਜਿੱਤ ਹੈ । ਚੰਗੇ ਕੰਮ ਕਰਕੇ ਜੀਊਣਾ ਅਸਲੀ ਅਰਥਾਂ ਵਿਚ ਜੀਵਨ ਜੀਊਣਾ ਹੁੰਦਾ ਹੈ ਜੋ ਦੂਸਰਿਆਂ ਦੇ ਵਿਖਾਵੇ ਲਈ ਨਹੀਂ ਹੁੰਦਾ । ਜੀਵਨ ਦਾ ਮਿਆਰ ਨਿਰੋਲ ਰੂਪ ਵਿਚ ਹੋਵੇ, ਅੰਦਰੋਂ ਹੋਰ ਅਤੇ ਬਾਹਰੋਂ ਹੋਰ ਨਾ ਹੋਵੇ । ਦੁਨੀਆਂ ਵਿਚ ਰਹਿੰਦਿਆਂ ਆਪਣੀ ਰਾਏ ਅਨੁਸਾਰ ਚੱਲਣਾ ਸੌਖਾ ਹੁੰਦਾ ਹੈ, ਇਕਾਂਤ ਵਿਚ ਰਹਿੰਦਿਆਂ ਆਪਣੀ ਰਾਏ ਅਨੁਸਾਰ ਚੱਲਦਾ ਹੈ । ਇਨਸਾਨ ਨੂੰ ਆਪਣੀ ਕਦਰ ਕੀਮਤ ਸਮਝ ਕੇ ਬਾਕੀ ਹਾਲਤਾਂ ਨੂੰ ਆਪਣੇ ਪੈਰਾਂ ਹੇਠ ਦਬਾਉਣਾ ਚਾਹੀਦਾ ਹੈ । ਈਸ਼ਵਰ ਦੀ ਹਜ਼ੂਰੀ ਵਿਚ ਵੱਸਣ ਵਾਲੇ ਦੀ ਆਵਾਜ਼ ਨਦੀ ਦੀ ਸ਼ਾਂ-ਸ਼ਾਂ ਅਤੇ ਫਸਲ ਦੇ ਝੁਜਾਰਿਆਂ ਵਾਂਗ ਸੰਗੀਤ ਤੇ ਮਿੱਠੀ ਹੋ ਜਾਂਦੀ ਹੈ । ਆਪਣੀ ਸਹਾਇਤਾ ਆਪ ਕਰਨ ਵਾਲੇ ਇਨਸਾਨ ਨੂੰ ਸਾਰੀ ਦੁਨੀਆਂ ਜੀ ਆਇਆਂ ਕਹਿੰਦੀ ਹੈ ਅਤੇ ਸਾਰੇ ਉਸ ਦੀ ਇੱਜ਼ਤ ਕਰਦੇ ਹਨ । ਗਲੀਲੀਓ ਆਪਣੀ ਸਾਧਾਰਨ ਦੂਰਬੀਨ ਨਾਲ ਤਾਰਿਆਂ ਭਰੀ ਅਸਮਾਨੀ ਦੁਨੀਆਂ ਬਾਰੇ ਇਤਨਾ ਕੁਝ ਖੋਜ ਸਕਿਆ ਜਿਤਨਾ ਉਸ ਤੋਂ ਬਾਅਦ ਕੋਈ ਵਿਅਕਤੀ ਚੰਗੇਰੇ ਵਸੀਲਿਆਂ ਨਾਲ ਨਹੀਂ ਕਰ ਸਕਿਆ । ਅਸੂਲਾਂ ਅਤੇ ਨਿਯਮਾਂ ਦੀ ਜਿੱਤ ਤੋਂ ਬਿਨਾਂ ਕੋਈ ਹੋਰ ਚੀਜ਼ ਫਲਦਾਇਕ ਨਹੀਂ ਹੋ ਸਕਦੀ । ਵੱਡੇ ਆਦਮੀਆਂ ਦਾ ਭਰੋਸਾ ਆਪਣੇ ਦਿਲ ਉੱਤੇ ਅਤੇ ਭਗਵਾਨ ਉੱਤੇ ਹੁੰਦਾ ਲਿਆਕਤ ਅਤੇ ਭਲਾਈ, ਸਾਦਗੀ ਵਿਚ ਕੁਦਰਤ ਵਸਦੀ ਹੈ, ਨਿਮਰਤਾ ਅਤੇ ਸਦਾਚਾਰ ਹੀ ਇਨਸਾਨ ਦਾ ਤਾਜ ਹੈ । ਬਲਵਾਨ ਆਤਮਾ ਦੀ ਇਹ ਨਿਸ਼ਾਨੀ ਹੈ ਕਿ ਉਹ ਉਸ ਨੂੰ ਜੋ ਵੀ ਕੰਮ ਮੌਜੂਦਾ ਘੜੀ ਸੌਂਪਦੀ ਹੈ ਉਸ ਨੂੰ ਕਰਨ ਲਈ ਆਉਣ ਵਾਲੀ ਘੜੀ ਦੀ ਉਡੀਕ ਨਹੀਂ ਕਰਦਾ ਕਿਉਂਕਿ ਉਹ ਅੰਦਰਲੀ ਆਤਮਿਕ ਸ਼ਕਤੀ ਤੋਂ ਖੁਸ਼ੀ ਅਤੇ ਉਤਸ਼ਾਹ ਪ੍ਰਾਪਤ ਕਰਦਾ ਹੈ ਜੋ ਬਾਹਰਲੇ ਵਸੀਲਿਆਂ ਦੀ ਤੋਰਨਹਾਰ ਹੈ । ਇਨਸਾਨ ਉਹੋ ਕੁਝ ਹੁੰਦਾ ਹੈ ਜਿਹੇ ਕਰਮ ਕਮਾਏ—ਇਹ ਜੈਸਾ ਸੇਵਹਿ ਤੈਸਾ ਹੋਵਹਿ ਜੇਹੇ ਕਰਮ ਕਮਾਇ ॥ ਇਹਨਾਂ ਗੁਣਾਂ ਵਿਚੋਂ ਉਹ ਕਿਹੜੇ ਹਨ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਆਤਮਾ ਕੋਲ ਨਹੀਂ ਸਨ ।

ਬਹੁਤ ਸਾਰੇ ਵਿਦਵਾਨ ਹਨ ਜੋ ਲਿਖੀ ਜਾਂਦੇ ਹਨ ਗੁਰੂ ਜੀ ਨੇ ਵਿਦਿਆ ਪੜੀ । ਉਹ ਇਹ ਨਹੀਂ ਸੋਚਦੇ ਵਿਦਿਆ ਪੜ੍ਹੀ ਤਾਂ ਕਿਸ ਵਿਦਿਆਲੇ ਵਿਚ ਪੜ੍ਹੀ, ਕਿਹੜੇ ਵਿਦਵਾਨ ਕੋਲੋਂ ਪੜ੍ਹੀ, ਕਿਹੜੀ-ਕਿਹੜੀ ਪੁਸਤਕ ਪੜ੍ਹੀ ? ਕਿਸ ਕੋਲੋਂ ਪੜ੍ਹੀ ? ਇਹ ਸਭ ਕੁਝ ਨਦਾਰਦ । ਉਸ ਵੇਲੇ ਸ੍ਰੀ ਗੁਰਦੇਵ ਸੱਤ ਸਾਲ ਦੇ ਸਨ ਜਿਸ ਵੇਲੇ ਪਾਉਂਟੇ ਸਾਹਿਬ ਤੋਂ ਪੰਜਾਬ ਵਿਚ ਆਏ । ਉਸ ਵੇਲੇ ਨੌਂ ਸਾਲ ਦੇ ਸਨ ਜਦੋਂ ਪਿਤਾ ਗੁਰ ਤੇਗ ਬਹਾਦਰ ਸਾਹਿਬ ਨੂੰ ਸ਼ਹੀਦੀ ਲਈ ਦਿੱਲੀ ਤੋਰ ਕੇ ਗੁਰੂ ਘਰ ਦੇ ਸਾਰੇ ਕੰਮਾਂ ਦੀ ਜ਼ਿੰਮੇਵਾਰੀ ਆਪ ਤੇ ਆ ਪਈ ਸੀ ਸੱਤ ਸਾਲ ਤੇ ਨੌਂ ਸਾਲ ਦੋ ਸਾਲ ਜਾਂ ਪੰਜ ਸ਼ਾਲ ਤੋਂ ਸੱਤ ਸ਼ਾਲ ਨਾਲ ਮਿਲਾ ਕੇ ਚਾਰ ਸਾਲ ਵਿਚ ਇਤਨੀ ਵਿਦਿਆ ਹਾਸਲ ਕਰ ਲਈਆਂ । ਜਦੋਂ ਕਿ ਅੱਜ ਕਲ ਦੇ 20 ਸਾਲ ਪੜੇ ਲਿਖੇ ਐਮ. ਬੀ. ਦੇ ਆਲ ਫਾਜਲ ਵੀ ਉਹਨਾਂ ਦੀ ਵਿਦਿਆ ਸਮਝਣ ਤੋਂ ਅਸਮਰਥ ਹਨ । ਮੇਰੇ ਵਾਂਗੋਂ ਗੱਲਾਂ ਜਿਤਨੀਆਂ ਮਰਜ਼ੀ ਸੁਣ ਲਵੋ, ਕਿਆਫੇ ਤੇ ਜੋਤਸ਼ ਅਤੇ ਰਮਲ ਲੁਆ ਲਵੋ ਪਰ ਉਹਨਾਂ ਵਾਲੀ ਕਰਨੀ ਇਕ ਤੋਂ ਵੀ ਖਾਲੀ ਹੀ ਹਨ । ਜਿਸ ਲਈ ਆਪ ਦਾ ਵਿਦਿਆ ਪੜਨ ਦਾ ਵੀ ਜੋਤਸ਼ ਫੁਸ ਹੋ ਕੇ ਰਹਿ ਜਾਂਦਾ ਹੈ ਜਦੋਂ ਅਸੀਂ ਉਨ੍ਹਾਂ ਦੀ ਵਿਦਿਆ ਦੇ ਭੰਡਾਰ ਨੂੰ ਫੋਲ ਕੇ ਵੇਖਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਮ ਤੇ ਸਯਾਮ ਨਾਮ ਦੇ ਕਵੀ ਦੀ ਵਿਚਾਰ ਸ਼ਕਤੀ, ਗੁਣਾਂ ਦੇ ਭੰਡਾਰ ਕਰਤਵਾਂ ਦਾ ਲੇਖਾ-ਜੋਖਾ ਤੇ ਜਾਣਕਾਰੀ ਨੂੰ ਕਿਸੇ ਤੱਕੜ ਦੇ ਧਰ ਕੇ ਤੋਲਦੇ ਹਾਂ । ਤਾਂ ਤੱਕੜ ਤਾਂ ਭਾਵੇਂ ਟੁੱਟ ਜਾਵੇ, ਵੱਟਿਆ ਦਾ ਵੀ ਸ਼ਾਹ ਹੱਟ ਜਾਵੇ ਪਰ ਆਪ ਦੇ ਗੁਣਾਂ ਤੇ ਬਰਕਤਾਂ ਅਤੇ ਕਮਾਲਾਂ ਦਾ ਖੁੰਜਾ ਵੀ ਖਾਲੀ ਨਹੀਂ ਹੁੰਦਾ । ਤੁਸੀਂ ਕਹੋਗੇ ਐਵੇਂ ਬੇ ਥੋਹਾ ਲਿਖਕੇ ਪੱਤਰੇ ਕਾਲੇ ਕਰੀ ਜਾਂਦਾ ਏ ਮੈਂ ਕੀ ਕਰਾ, ਲਿਖਣ ਨੂੰ ਤਾਂ ਜੀਅ ਨਹੀਂ ਕਰਦਾ ਪਰ ਗੁਰੂ ਜੀ ਦੇ ਕਮਾਲਾਂ ਦਾ ਨਮੂਨਾ ਕੁਝ ਕੁਝ ਨਾਂ ਲਿਖਾਂ ਛੱਡਣ ਨੂੰ ਵੀ ਜੀਅ ਨਹੀਂ ਕਰਦਾ, ਭਾਈ ਵੀਰ ਸਿੰਘ ਜੀ ਲਿਖਦੇ ਨੇ ਲਿਖੀ ਜਾਂਦੇ ਨੇ ਪਰ ਕਮਾਲਾਂ ਦਾ ਢੇਰ ਨਹੀਂ ਮੁਕਦਾ । ਉਸ ਦੇ ਵਿੱਚੋਂ ਕੁਝ ਪੰਜ ਦਸ ਦਾਣੇ ਪਾਠਕਾਂ ਦੀ ਭੇਟ ਕਰਦਾ ਹਾਂ ਕੁਝ ਪਿਛੇ ਵੀ ਦਿਤੇ ਸਨ ਕੁਝ ਥੋੜ੍ਹੇ ਜਿਹੇ ਵੰਨਗੀ ਮਾਤ੍ਰ ਇਸ ਲਈ ਦੇਣੇ ਹੀ ਬਣਦੇ ਨੇ ਕਿ ☞

[੧]ਜੰਜੀਰ ਲਏ ਤਿਨ ਪਾਇਨ ਪੈ ਫਿਰਕੈ ਮਥਰਾ ਮਹਿ ਆਯੋ ॥ ਸੁ ਸੁਨਿਕੈ ਸਭ ਲੋਗ ਕਥਾ ਅਤਿ ਨਾਮ ਬੁਰੋ ਜਗ ਮੈ ਨਿਕਰਾਯੋ ॥ [੨]ਆਨ ਰਖੈ ਗ੍ਰਿਹ ਆਪਨ ਮੈ ਰਖਵਾਰੀ ਕੋ ਸੇਵਕ ਲੋਗ ਬੈਠਾਯੋ ॥ ਆਨ ਬਡੇਨ ਕੀ ਛਾਡ ਦਈ ਕੁਲ ਭੀਤਰ ਆਪਨੋ ਰਾਹ [ੳ]ਚਲਾਯੋ ॥੪੩॥ [੩]ਕਬਿਯੋ ਬਾਚ ॥ ਦੋਹਰਾ ॥ ਕਿਤਕ ਦਿਵਸ ਬੀਤੇ ਜਬੈ ਕੰਸ ਰਾਜ ਉਤਪਾਤ ॥ ਤਬੈ ਕਥਾ ਅਉਰੈ ਚਲੀ ਕਰਮ ਰੇਖ ਕੀ ਬਾਤ ॥੪੪॥ [੪]ਪ੍ਰਥਮ ਪੁਤ੍ਰ ਦੇਵਕੀ ਕੇ ਜਨਮ ਕਥਨੰ ॥ ਦੋਹਰਾ ॥ [੫]ਪੁਤ੍ਰ ਭਯੋ ਦੇਵਕੀ ਕੈ ਕੀਰਤ ਮਤ ਤਿਹ ਨਾਮੁ ॥ ਬਾਸਦੇਵ ਲੈ ਤਾਹਿ ਕੋ ਗਯੋ ਕੰਸ ਕੈ ਧਾਮ ॥੪੫॥ ਸ੍ਵੈਯਾ ॥ [੬]ਲੈ ਕਰਿ ਤਾਤ ਕੋ ਤਾਤ ਚਲਯੋ ਜਬਹੀ ਨ੍ਰਿਪ ਕੇ ਦਰ ਊਪਰ ਆਯੋ ॥ ਜਾਇ ਕਹਯੋ ਦਰਵਾਨਨ ਸੌ ਤਿਨ ਬੋਲ ਕੈ ਭੀਤਰ ਜਾਇ ਜਨਾਯੋ॥ [੭]ਕੰਸ ਕਰੀ ਕਰਨਾ ਸਿਸ ਦੇਖ ਕਹਯੋ ਹਮਹੂੰ ਤੁਮ ਕੋ ਬਖਸਾਯੋ ॥ ਫੇਰਿ ਚਲਯੋ ਗ੍ਰਿਹ ਕੋ ਬਸਦੇਵ ਤਊ ਮਨ ਮੈ ਕਛੁ ਨਾ ਸੁਖੁ ਪਾਯੋ ॥੪੬॥ [੮]ਬਸਦੇਵ ਬਾਚ ਮਨ ਮੈ ॥ ਦੋਹਰਾ॥ [੯]ਬਾਸਦੇਵ ਮਨ ਆਪਨੇ ਕੀਨੋ ਇਹੈ ਬਿਚਾਰ ॥ ਕੰਸ ਮੂੜ ਦੁਰਮਤਿ ਬਡੋ ਯਾ ਕੌ ਡਰਿ ਹੈ ਮਾਰਿ ॥੪੭॥ [੧੦]ਨਾਰਦ ਰਿਖ ਬਾਚ ਕੰਸ ਪ੍ਰਤਿ ॥ ਦੋਹਰਾ॥ [੧੧]ਤਬ ਮੁਨਿ ਆਯੋ ਕੰਸ ਗ੍ਰਿਹਿ ਕਹੀ ਬਾਤ ਸੁਨਿ ਰਾਇ ॥ ਅਸਟ ਲੀਕ ਕਰਕੈ ਗਨੀ ਦੀਨੋ ਭੇਦ ਬਤਾਇ ॥੪੮॥ [੧੨]ਅਥ ਭ੍ਰਿਤਨ ਸੋਂ ਕੰਸ ਬਾਚ ॥ ਸ੍ਵੈਯਾ ॥ [੧੩]ਬਾਤ ਸੁਨੀ ਜਬ ਨਾਰਦ ਕੀ ਇਹ ਤੋ ਨ੍ਰਿਪ ਕੇ ਮਨ ਮਾਹਿ ਭਈ ਹੈ ॥ ਮਾਰਹੁ ਜਾਇ ਇਸੈ ਅਬ ਹੀ ਕਰਿ ਭ੍ਰਿਤਨ ਨੈਨ ਕੀ ਸੈਨ ਦਈ ਹੈ ॥ [੧੪]ਦਉਰ ਗਏ ਤਿਹ ਆਇਸ ਮਾਨ ਕੇ ਬਾਤ ਇਹੈ ਚਲ ਲੋਗ ਗਈ ਹੈ ॥ ਪਾਥਰ ਪੈ ਹਨਿਕੈ ਘਨਿ ਜਿਉ ਪੁਨ ਜੀਵਹਿ ਤੇ ਕਰਿ ਭਿੰਨ ਲਈ ਹੈ ॥੪੯॥ [੧੫]ਪ੍ਰਿਥਮ ਪੁਤ੍ਰ ਬਧਹਿ ॥ ਸ੍ਵੈਯਾ॥ [੧੬]ਅਉਰ ਭਯੋ ਸੁਤ ਜੋ ਤਿਹਕੇ ਗ੍ਰਿਹ ਤਉ ਨ੍ਰਿਪ ਕੰਸ ਮਹਾ ਮਤਿ ਹੀਨੋ ॥ ਸੇਵਕ ਭੇਜ ਦਏ ਤਿਨ ਲਯਾਇਕੈ ਪਾਥਰ ਪੈ ਹਨਿਕੈ ਪੁਨਿ ਦੀਨੋ ॥ [੧੭]ਸੋਰ ਪਰਯੋ ਸਭ ਹੀ ਪੁਰ ਮੈ ਕਬਿ ਨੈ ਤਿਹ ਕੋ ਜਸ ਇਉ ਲਖ ਲੀਨੋ ॥ ਇੰਦ੍ਰ ਮੂਓ ਸੁਨਿਕੈ ਰਨ ਮੈ ਮਿਲਕੈ ਸੁਰ ਮੰਡਲ ਰੋਦਨ ਕੀਨੋ ॥੫੦॥ [੧੮]ਅਉਰ ਭਯੋ ਸੁਤ ਜੋ ਤਿਹ ਕੇ ਗ੍ਰਿਹ ਨਾਮ ਧਰਯੋ ਤਿਹ ਕੋ ਤਿਨਹੂੰ ਜੈ ॥ ਮਾਰ ਦਯੋ ਸੁਨਿ ਕੈ ਨ੍ਰਿਪ ਕੰਸ ਸੁ ਪਾਥਰ ਪੈ ਹਨਿ ਡਾਰਿਓ ਭੂੰਜੈ ॥ [੧੯]ਸੀਸ ਕੇ ਬਾਰ ਉਖਾਰਤ ਦੇਵਕੀ ਰੋਦਨ ਚੋਰਨ ਤੇਂ ਘਰਿ ਗੂੰਜੈ ॥ ਜਿਉ ਰੁਤ ਅੰਤ ਬਸੰਤ ਸਮੈ ਨਭਿ ਕੌ ਜਿਮ ਜਾਤ ਪੁਕਾਰਤ ਕੂੰਜੈ ॥੫੧॥ ਕਬਿੱਤੁ ॥ [੨੦]ਚਉਥੋ ਪੁਤ੍ਰ ਭਯੋ ਸੋ ਭੀ ਕੰਸ ਮਾਰ ਦਯੋ

ੳ ਰਾਮ ਦੀ ਕਥਾ ਦੱਸ ਕੇ ਸਿੱਧ ਕਰ ਦਿੱਤਾ ਹੈ ਕਿ ਭਲੇ ਲੋਕ ਆਈ ਬਿਪਤਾ ਆਪਣੇ ਤਨ ਤੇ ਝੱਲ ਲੈਂਦੇ ਹਨ ਪਰ ਬਦਨਾਮੀ ਉਹਨਾਂ ਨੂੰ ਕਈ ਬਾਰ ਮੌਤ ਦੇ ਤੁਲ ਹੁੰਦੀ ਹੈ । ਪਰ ਕੰਸ ਜਿਹੇ ਬੁਰੇ ਪੁਰਸ਼ ਅਕਾਲ ਪੁਰਖ ਦੇ ਹੁਕਮ ਵਿਰੁੱਧ ਮੋਰਚਾ ਲਾ ਕੇ ਕਿਸੇ ਵੀ ਬੁਰੇ ਕੰਮ ਕਰਦੇ ਹੋਏ ਬਦਨਾਮੀ ਦੀ ਪ੍ਰਵਾਹ ਨਹੀਂ ਕਰਦੇ । ਭਾਵੇਂ ਇਸ ਪਰ ਕ੍ਰਿਆ ਦੇ ਅੰਤ ਨਤੀਜੇ ਕੰਦ ਸੀ ਮੌਤ ਵਾਲੇ ਹੀ ਸਾਹਮਣੇ ਆਉਂਦੇ ਹਨ ।
ਭਲਾ ਭਲਾਈ ਨਾ ਤਜੇ ਬੁਰੀ ਮਤ ਨਾ ਦੇਏ ॥ ਬੁਰਾ ਬੁਰਾਈ ਤੋਂ ਨਾ ਮਿਟੇ ਲਾਖੋ ਕਸ਼ਟ ਸਹੇ ॥

ਛ ਕੀ ਇਤਨੇ ਕਮਾਲ ਚਾਰ ਸਾਲਾਂ ਵਿਚ ਪੜੇ ਤੇ ਸਿੱਖੇ ਜਾ ਸਕਦੇ ਨੇ ? ਜਰਾ ਸੋਚ ਕੇ ਵੇਖਿਆ ਜਾਵੇ ਕਿ ਕੀ ਅਸਾਂ ਆਪਣੇ ਐਨੇ ਵਰਿਆਂ ਦੇ ਜੀਵਨ ਵਿਚ ਕਿਤਨੇ ਕੁ ਸਿੱਖੇ ਨੇ ਕਲਗੀਧਰ ਚਮਤਕਾਰ ਪੰਨਾ ੩੯੫ ਤੇ
੧ ਕੋਮਲ ਉਨਰਾਂ ਦੀ ਕਮਾਲ—ਸਤਿਗੁਰ ਦੀ ਰਚਨਾ ਸਾਡੇ ਤੱਕ ਅੱਪੜੀ ਹੈ, ਉਸ ਦਾ ਇਕ ਹਿੱਸਾ ਐਨ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਰਗਾ (ਅਰਸ਼ੀ ਕਮਾਲ) ਹੈ, ਦੂਜਾ ਹਿੱਸਾ, ਬੀਰ ਰਸ ਦਾ ਤੇ ਪਾਖੰਡ ਨਿਖੇਧ ਦਾ ਹੈ । ਬੀਰ ਰਸ ਦੀ ਕਵਿਤਾ ਭੀ ਆਪਣੇ ਕਮਾਲ ਤੇ ਹੈ, ਉਤਸ਼ਾਹ ਤੇ ਉਮਾਹ ਦੀ ਖਾਣ ਹੈ, ਪੜ੍ਹਦਿਆਂ-ਪੜ੍ਹਦਿਆਂ ਵਲਵਲੇ ਵਿਚ ਲੈ ਜਾਂਦੀ ਹੈ । ੨. ਤੀਰ ਅੰਦਾਜ਼ੀ ਦਾ ਕਮਾਲ ੩. ਅੰਤਰ ਯਾਮਤਾ ਦਾ ਕਮਾਲ ਪੰਨਾ ੩੯੫ ਤੇ ਪੜੋ। ੪. ਫਰਜ਼ ਦਾ ਕਮਾਲ, ੫. ਪਿਆਰ ਦਾ ਕਮਾਲ ਪੰਨਾ ੩੯੬ ਤੇ ਕ੍ਰਿਸ਼ਨ ਜੀ ਗੀਤਾ ਦੀ ਵੀਣਾ ਆਲਾਪਦੇ ਅਕਾਸ਼ ਵਿਚ ਖੜੇ ਹਨ, ਇਨਸਾਨ ਨੂੰ ਨਿਰਮੋਹਤਾ, ਬੇਪਰਵਾਹੀ ਦੰਭਾ ਤੋਂ ਛੁਟਕਾਰਾ ਪਾਕੇ ਉਹਨਾਂ ਦੇ ਮਗਰ-ਮਗਰ ਗਗਨ ਉਡਾਰੀਆਂ ਦੀ ਦਿਲ ਖਿੱਚ ਬੰਸਰੀ ਸੁਣਾ ਰਹੇ ਹਨ । ਪੰਨਾ ੩੯੭ ਤੇ ਪਰ ਗੁਰੂ ਗੋਬਿੰਦ ਸਿੰਘ ਵਿੱਥ ਤੇ ਨਹੀਂ ਜੇ ਰਿਹਾ, ਇਨਸਾਨਾ ਵਿਚ ਆ ਖਲੋਤਾ ਜੇ ਹਾਂ ਸਾਡੇ ਵਿਚ ਬੈਠ ਗਿਆ ਹੈ, ਇਨਸਾਨ ਨੂੰ ਗੋਦੀ ਪਾ ਲਿਆ ਹੈ ਪਿਤਾ ਬਣਕੇ, ਸਾਨੂੰ ਪਿਆਰ ਦੇ ਰਿਹਾ ਹੈ, ਸਾਡੀ ਮੈਲ ਧੋ ਰਿਹਾ ਹੈ, ਆਖਦਾ ਹੈ, ਪੁੱਤਰ ਮੈਂ ਪਿਤਾ ਤੇਰੇ ਸਿਰ ਤੇ ਹਾਂ ਲੋਰੀਆਂ ਦੇਣ ਲਈ ਸਾਨੂੰ ਸਾਹਿਬ ਦੇਵਾਂ ਮਾਤਾ ਦੇਂਦਾ ਹੈ । ਜਦੋਂ ਅੰਮ੍ਰਿਤ ਛਕਾਉਂਦਾ ਹੈ ਸਾਡਾ ਬੁੱਧ ਦਾਤਾ ਸਾਡਾ ਫਲਸਫਾ ਦਾਤਾ, ਸਾਨੂੰ ਮੁਕਤਿ ਦਾਤਾ, ਸਾਨੂੰ ਸਪਾਰਸ਼ ਦਾਤਾ, ਸਾਨੂੰ ਨਿਰਮੋਹ ਦੀ ਦਾਤ ਦਾਨ ਕਰਨ ਵਾਲਾ ਦਾਤਾ ਵਿਥ ਤੇ ਖਲੋਣ ਵਾਲਾ ਰੱਬ ਨਹੀਂ ਦਿਖਾਲਦੇ । ਸਾਡੇ ਵਿਚ ਸਾਡੇ ਵਰਗੇ ਹੋ ਕੇ ਸਾਨੂੰ ਬਣਾਉਂਦੇ
॥ਤੇ

੧ ਪੈਰਾਂ ਵਿਚ ਸੰਗਲ ਪਾ ਦਿੱਤੇ ਹਨ ਦੁਆਰਕਾ ਪੁਰੀ ਦੀ ਥਾਂ ਮੁੜ ਕੇ ਮਥਰਾ ਪੁਰੀ ਦੇ ਵਾਸੀ ਹੋ ਗਏ । ਜਿਸ ਕਥਾ ਦੀ ਸ਼ੋ ਸੁਣ ਕੇ ਸਾਰੇ ਲੋਕ ਕੰਸ ਨੂੰ ਬੁਰਾ ਨਾਮ ਹਰੇਕ ਦੇ ਮੂੰਹ 'ਤੇ ਆ ਗਿਆ ।

੨ ਕੰਸ ਨੇ ਆਪਣੇ ਘਰ ਦੇ ਵਿਚ ਬੰਦ ਕਰਕੇ ਰਖਵਾਲੀ ਵਾਸਤੇ ਆਪਣੇ ਸੇਵਕ ਤਾਇਨਾਤ ਕਰ ਦਿੱਤੇ । ਕੰਸ ਨੇ ਆਪਣੇ ਵਡਿਆਈ ਦੀ ਆਨ, ਸ਼ਾਨ ਛੱਡ ਕੇ ਕੁਲਾ ਰੀਤ ਨੂੰ ਭੁਲਾ ਕੇ ਆਪਣੀ ਹੀ ਮਰਜ਼ੀ ਦਾ ਰਾਹ ਚਲਾ ਦਿੱਤਾ ॥੪੩॥

੩ ਕਵੀ ਜੀ ਕਹਿੰਦੇ ਹਨ ॥ ਦੋਹਰਾ ॥ ਕਿਤਨੇ ਹੀ ਦਿਨ ਬੀਤ ਗਏ ਜਦੋਂ ਕੰਸ ਦੇ ਰਾਜ ਵਿਚ ਇਹ ਉਪੱਦਰ ਹੁੰਦਿਆਂ। ਤਾਂ ਅੱਗੇ ਕਥਾ ਹੋਰ ਆਰੰਭ ਹੋ ਗਈ ਜੋ ਸਾਰੀ ਕਰਮ ਲੇਖ ਦੀ ਗੱਲ ਹੈ ॥੪੪॥

੪ ਦੇਵਕੀ ਦੇ ਪਹਿਲੇ ਪੁੱਤਰ ਦੇ ਜਨਮ ਦੀ ਕਥਾ ਦੱਸਦੇ ਹਨ।

੫ ਦੋਹਰਾ ॥ ਦੇਵਕੀ ਦੇ ਪੁੱਤਰ ਹੋਇਆ ਜਿਸ ਦਾ (ਕੀਰਤ ਮਤ) ਨਾਮ ਸੀ । ਵਾਸਦੇਵ ਉਸ ਨੂੰ ਲੈ ਕੇ ਕੰਸ ਦੇ ਘਰ ਗਿਆ ॥੪੫॥

੬ ਸ੍ਵੈਯਾ ॥ ਬੱਚੇ ਦਾ ਬਾਪ ਹੀ ਲੈ ਕੇ ਬੱਚੇ ਨੂੰ ਮਾਰ ਦੇਣ ਵਾਸਤੇ ਕੰਸ ਦੇ ਦਰਵਾਜ਼ੇ 'ਤੇ ਆ ਗਿਆ ਅਤੇ ਜਾ ਕੇ ਦਰਬਾਨ ਨੂੰ ਜਾ ਕੇ ਦੱਸ ਦਿੱਤਾ । ਦਰਬਾਨ ਨੇ ਅੰਦਰ ਜਾ ਕੇ ਕੰਸ ਨੂੰ ਦੱਸ ਦਿੱਤਾ ।

੭ ਕੰਸ ਨੇ ਬੱਚੇ ਨੂੰ ਵੇਖ ਕੇ ਤਰਸ ਕੀਤਾ ਤੇ ਵਾਸਦੇਵ ਨੂੰ ਕਹਿ ਦਿੱਤਾ ਕਿ ਮੈਂ ਇਹ ਬੱਚਾ ਤੈਨੂੰ ਬਖਸ਼ਦਾ ਹਾਂ । ਵਾਸਦੇਵ ਬੱਚੇ ਨੂੰ ਵਾਪਿਸ ਲੈ ਕੇ ਮੁੜ ਪਿਆ ਆਪਣੇ ਘਰ ਪਰ ਉਸ ਦੇ ਮਨ ਨੂੰ ਸ਼ਾਂਤੀ ਨਹੀਂ ਸੀ ਆ ਰਹੀ ॥੪੬॥

੮ ਵਾਸਦੇਵ ਮਨ ਵਿਚ ਕਹਿੰਦਾ ਹੈ ॥ ਦੋਹਰਾ ॥

੯ ਵਾਸਦੇਵ ਆਪਣੇ ਮਨ ਵਿਚ ਇਹੋ ਚਾਹ ਭੰਨ ਦੇ ਵਿਚਾਰ ਕਰਦਾ ਸੀ ਕਿ ਕੰਸ ਮੂਰਖ ਬੜਾ ਕਬੁਧਕਾਰੀ ਹੈ ਇਸ ਲਈ ਬੱਚੇ ਨੂੰ ਮਾਰ ਦੇਣ ਦਾ ਭੈ ਜਿਉਂ ਦਾ ਤਿਉਂ ਕਾਇਮ ਹੈ ॥੪੭॥

੧੦ ਨਾਰਦ ਰਿਖੀ ਨੇ ਆ ਕੇ ਕੰਸ ਨੂੰ ਕਿਹਾ ॥

੧੧ ਦੋਹਰਾ ॥ ਉਦੋਂ ਨਾਰਦ ਰਿਖੀ ਕੰਸ ਦੇ ਘਰ ਆ ਗਿਆ ਉਸ ਨੇ ਆ ਕੇ ਕਿਹਾ ਐ ਰਾਜਾ ! ਮੇਰੀ ਗੱਲ ਸੁਣ । ਅੱਠ ਲੀਕਾਂ ਕੱਢ ਕੇ ਗਿਣ ਕੇ ਦੱਸਿਆ ਤੇ ਇਹ ਭੇਤ ਦੱਸ ਦਿੱਤਾ ॥੪੮॥

੧੨ ਅਥ ਕੰਸ ਦਾ ਨੌਕਰਾਂ ਨੂੰ ਕਹਿਣਾ ॥

੧੩ ਸ੍ਵੈਯਾ ॥ ਜਿਸ ਵੇਲੇ ਨਾਰਦ ਦੀ ਗੱਲ ਸੁਣੀ ਕੰਸ ਨੇ ਤਾਂ ਇਹ ਉਸ ਦੇ ਮਨ ਵਿਚ ਬੈਠ ਗਈ । ਉਸੇ ਵੇਲੇ ਨੌਕਰਾਂ ਨੂੰ ਸ਼ੈਨਤ ਕਰ ਦਿੱਤੀ ਕਿ ਜਾ ਕੇ ਦੇਵਕੀ ਦੇ ਪੁੱਤਰ ਨੂੰ ਮਾਰ ਦਿਉ ।

੧੪ ਕੰਸ ਦਾ ਹੁਕਮ ਮੰਨ ਕੇ ਨੌਕਰ ਉਸੇ ਵੇਲੇ ਚਲੇ ਗਏ । ਇਹ ਗੱਲ ਸਾਰੇ ਦੇਸ਼ ਦੇ ਲੋਕਾਂ ਵਿਚ ਫੈਲ ਗਈ । ਨੌਕਰਾਂ ਨੇ ਬੱਚਾ ਲੈ ਕੇ ਪੱਥਰ ਦੇ ਉੱਪਰ ਹਥੌੜੇ-ਘਣ ਵਾਂਗ ਮਾਰ ਕੇ ਜੀ ਤੋਂ ਤਨ ਵੱਖ ਕਰ ਦਿੱਤਾ ॥੪੯॥

੧੫ ਪਹਿਲਾ ਪੁੱਤਰ ਮਾਰਿਆ ਗਿਆ

੧੬ ਸ੍ਵੈਯਾ ॥ ਜਿਹੜਾ ਹੋਰ ਹੋਇਆ ਪੁੱਤਰ ਉਹਨਾਂ ਦੇ ਉਹ ਵੀ ਰਾਜੇ ਕੰਸ ਮੱਤ ਦੇ ਹੀਣੇ ਨੇ ਨੌਕਰ ਭੇਜ ਦਿੱਤੇ । ਉਹਨਾਂ ਨੇ ਲਿਆ ਕੇ ਪੱਥਰ ਉੱਪਰ ਮਾਰ ਕੇ ਮਾਰ ਦਿੱਤਾ ।

੧੭ ਸਾਰੇ ਪੁਰੀ ਵਿਚ ਰੌਲਾ ਪੈ ਗਿਆ ਜਿਸ ਦਾ ਜਸ ਕਵੀ ਨੇ ਇਸ ਤਰ੍ਹਾਂ ਦਾ ਸਮਝ ਲਿਆ । ਜਿਸ ਤਰ੍ਹਾਂ ਇੰਦਰ ਦੀ ਮੌਤ ਹੋਈ ਸੁਣ ਕੇ ਯੁੱਧ ਦੇ ਵਿਚ ਦੇਵ ਪੁਰੀ ਦੇ ਵਿਚ ਰੋਣਾ ਪਿੱਟਣਾ ਪੈ ਗਿਆ ਹੋਵੇ ॥੫੦॥

੧੮ ਜਿਹੜਾ ਹੋਰ ਤੀਜਾ ਪੁੱਤਰ ਹੋਇਆ ਉਹਨਾਂ ਦੇ ਘਰ ਉਸ ਦਾ ਨਾਮ ਰੱਖਿਆ ਉਹਨਾਂ ਨੇ "ਜੈ" । ਉਹ ਵੀ ਮਾਰ ਦਿੱਤਾ ਰਾਜੇ ਕੰਸ ਨੇ ਹੋਇਆ ਸੁਣ ਕੇ ਪੱਥਰ ਉੱਪਰ ਮਾਰ ਕੇ ਇੱਕ ਖੂੰਜੇ ਵਿਚ ਸੁੱਟ ਦਿੱਤਾ ।

੧੯ ਦੇਵਕੀ ਵਿਚਾਰੀ ਸਿਰ ਦੇ ਵਾਲ ਪੁੱਟ-ਪੁੱਟ ਕੇ ਸੁੱਟਦੀ ਹੈ। ਉਸ ਦੇ ਰੁਦਨ ਉੱਚੀ-ਉੱਚੀ ਰੋਣ ਨਾਲ ਸਾਰਾ ਸ਼ਹਿਰ, ਘਰ ਇਉਂ ਗੂੰਜ ਉੱਠਿਆ ਜਿਸ ਤਰ੍ਹਾਂ ਬਸੰਤ ਦੀ ਰੁੱਤ ਦੇ ਅੰਤ ਵਿਚ ਅਕਾਸ਼ ਦੇ ਵਿਚ ਕੂੰਜਾਂ ਬੋਲਦੀਆਂ ਸੁਣੀਦੀਆਂ ਹਨ ॥੫੧॥

੨੦ ਕਬਿੱਤ ॥ ਜਦੋਂ ਚੌਥਾ ਪੁੱਤਰ ਹੋਇਆ ਉਹ ਵੀ ਕੰਸ ਨੇ ਮਾਰ ਦਿੱਤਾ ।

---

☞ ਹਨ, ਸਾਨੂੰ ਦਿਲਾਸਾ ਦਿੰਦੇ ਹਨ ਸਾਡੇ ਦੁੱਖਾਂ ਪਰ ਰੋਂਦੇ ਹਨ, ਸਾਡੇ ਸੜੇ ਦਿਲਾਂ ਤੇ ਮਰੇ ਮਨਾ ਨੂੰ ਅੰਮ੍ਰਿਤ ਨਾਲ ਜੀਵਾਉਂਦੇ ਹਨ । ਸਾਨੂੰ ਨਿਰੀ ਮਤ ਸੁਮੱਤ ਨਹੀਂ ਦਿੰਦੇ ਸਾਡੇ ਦੁੱਖਾਂ ਦਾ ਦਾਰੂ-ਸਾਡੇ ਛੱਡ ਜਾਣ ਵਿਚ ਹੀ ਦੱਸਕੇ ਸਾਨੂੰ ਅਕਾਸ ਵਿਚ ਨਹੀਂ ਸਕਦੇ । ਹਾਂ ਸਾਡੇ ਨਿੱਕੇ-ਨਿੱਕੇ ਦੁੱਖਾਂ ਨੂੰ ਸੱਚੇ ਪਿਤਾ ਵਾਂਗੂ ਦੂਰ ਕਰਦੇ ਹਨ । ਅਸੀਂ ਕਮਜ਼ੋਰ ਇਨਸਾਨ ਹਾਂ ਇਹ ਸਾਨੀ ਮੰਡਲ ਵਿਚ ਭੀ ਸਾਡੀਆਂ ਇਨਸਾਨੀ ਪੀੜਾਂ ਹਰਦੇ ਹਨ, ਪਿਉ ਜੋ ਬਣ ਗਏ, ਖਡੌਣੇ ਵੀ ਲੈ ਦੇਂਦੇ ਹਨ । ਹਊਏ ਨੂੰ ਭੀ ਮਾਰਦੇ ਹਨ, ਕੋਕੋ ਦਾ ਭੈ ਵੀ ਦੂਰ ਕਰਦੇ ਹਨ, ਕਰੜੇ ਉਸਤਾਦਾਂ ਤੋਂ ਭੀ ਰਖਿਆ ਕਰਦੇ ਹਨ, ਗੁਲਾਮੀ ਤੋਂ ਪ੍ਰਤੰਤ੍ਰਤਾ ਦੇ ਦੁੱਖ ਦੂਰ ਕਰਦੇ ਹਨ, ਜ਼ਾਲਮ ਨਾਲ ਸਾਡੀ ਖਾਤਰ ਲੜਦੇ ਹਨ । ਸੁਖ ਦੀ ਰੋਟੀ, ਸੁਖ ਦਾ ਵਾਸ ਸੁਖ ਨਾਲ ਰੂਹਾਨ ? ਜੀਵਨ ਪਾਲਣ ਲਈ, ਚਾਰੇ ਆਪਣੇ ਜਾਇ ਪੁੱਤਰ ਕੁਹਾ ਸੁਟਦੇ ਹਨ 'ਪਰ' ਇਨਸਾਨ ਨੂੰ ਹਾਂ ਜੀ ਗੋਦੀ ਪਾਇ ਪੁੱਤ ਨੂੰ ਇਨਸਾਨੀ ਰੱਬ ਬਣਕੇ ਪਿਆਰ ਕਰਦੇ ਹਨ । ਇਨਸਾਨ ਗੁਰੂ ਗੋਬਿੰਦ ਸਿੰਘ ਦੇ ਪਿਆਰ ਨੂੰ ਈਸਾ, ਮੁਹੰਮਦ, ਕ੍ਰਿਸਨ, ਬੁੱਧ, ਸ਼ੰਕਰ, ਸਭ ਦੇ ਪਿਆਰ ਨਾਲੋਂ ਛੇਤੀ ਸਮਝ ਸਕਦੇ ਹਨ। ਹਰ ਇਨਸਾਨ ਮਾਤਾ, ਪਿਤਾ ਦੇ ਪਿਆਰ ਨੂੰ (ਵਾਤਸਲ ਪਿਆਰ) ਨੂੰ ਛੇਤੀ ਸਮਝ ਸਕਦਾ ਹੈ ਤਾਹੀਓਂ ਗੁਰੂ ਗੋਬਿੰਦ ਸਿੰਘ ਦਿਲਾਂ ਦੇ ਅਤਿ ਨੇੜੇ ਹੈ, ਸਾਡੀ ਉਸ ਤਕ ਪਹੁੰਚ ਹੋਰਨਾਂ ਨਾਲੋਂ ਸੁਖਾਲੀ ਹੈ । ਦੱਸੋ ਕੌਣ ਹੈ ਜਿਸਨੇ ਸਾਡੇ ਵਿਚ ਆ ਕੇ, ਸਾਡੇ ਘਰ ਵੜ ਕੇ, ਸਾਨੂੰ ਗੋਦ ਵਿਚ ਲੈ ਕੇ ਤੇ ਪਿਤਾ ਬਣਕੇ ਪਿਆਰ ਕੀਤਾ ਹੈ । ਇਹ ਜਗ ਪਹਿਲੇ ਜਾਮੇ ਫੁਰਮਾਇਆ । ਬਲਿਹਾਰੀ ਕੁਦਰਤਿ ਵਸਿਆ, ਫਿਰ ਦੂਜੇ ਜਾਮੇ ਆਖਿਆ ਇਹ ਜਗ ਸਚੇ ਕੀ ਹੈ ਕੋਠੜੀ ਦਸਮ ਜਾਮੇ ਅ ਦਸਿਓਂ ਸੋ: ਪੁਤਰੋਂ ਮੁਕੰਮਲ ਇਨਸਾਨ ਬਣੋ, ਭੱਜੋ ਨਾ, ਡਰੋ ਨਾ, ਰੁੜ੍ਹੋ ਨਾ, ਉਦਾਸ ਨਾ ਹੋਵੋ, ਭੈ ਨਾਂ ਖਾਓ, ਮਰਦ ਬਣੋ, ਮੇਰੇ ਪੁੱਤਰ ਬਣੋ, ਮੈਂ ਪਿਤਾ ਹੋ ਕੇ ਲਾਡ ਕਰਾਵਾਂਗਾ ਤੇ ਸਿਖਾਵਾਂਗਾ, ਦੇਖੋ ਉਹ ਰੱਬ ਦੂਰ ਨਹੀਂ ਤੱਕੋ ਉਹ (ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ) ਹਾਂ ਉਹ ਕੁਦਰਤ ਵਿਚ ਦਿਸਾ ਬਦਿਸਾ ਵਿਚ ਪ੍ਰੇਮ ਹੋ ਕੇ ਫੈਲ ਰਿਹਾ ਹੈ।

ਪੰਨਾ ੩੯੮—ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਾਕ ਹੈ-ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥

ਇਸ ਨਮੂਨੇ ਦੇ ਆਦਮੀ ਨੂੰ ਗੁਰੂ ਜੀ ਨੇ ਅਮਰ ਕੀਤਾ ਤੇ ਇਹਨੂੰ ਕਿਹਾ ਕਿ ਇਹ ਸਵਾ ਲੱਖ ਤੋਂ ਵਧੀਆ ਹੈ । ਜੋ ਇਸ ਨਮੂਨੇ ਦਾ ਮਰਦ ਹੈ ਉਹ ਲੱਖਾਂ ਤੇ ਭਾਰੂ ਹੈ, ਲੱਖਾਂ ਉਸ ਪਰ ਭਾਰੂ ਨਹੀਂ । (ਅੱਗੇ ਪੰਨਾ ੪੦੦ ਤੇ) ਉਨ੍ਹਾਂ ਨੇ ਮਰਦ ਪੈਦਾ ਕਰਨਾ ਸੀ ਸੋ ਕਰ ਦਿਖਾਇਆ, ਅਰ ਉਸ ਨਮੂਨੇ ਦਾ ਮਰਦ ਇਕ ਅੱਧ ਨਹੀਂ ਹਜ਼ਾਰਾਂ ਬਣਾਕੇ, ਪਰਖਾਕੇ ਮੌਤ ਦੀ ਜਗਵੇਦੀ ਪਰ ਚੜ੍ਹਾਕੇ ਦਿਖਾਕੇ ਸਾਬਤ ਕਰ ਦਿੱਤਾ ਕਿ : ਇਹ ਚੜ੍ਹਦੀਆਂ ਕਲਾ ਵਾਲਾ, ਤ੍ਰਿਸ਼ਨਾ ਰਹਿਤ, ਮਰਦਊ ਵਿਚ ਕਾਮਲ, ਇਨਸਾਨੀਅਤ ਵਿਚ ਮੁਕੰਮਲ ਸਿੱਖ ਹੈ ਜੋ, ਭੁਜੰਗੀ ਹੈ, ਸਿੰਘ ਹੈ, ਬਿਹੰਗਮ ਹੈ ਪਰ ਜੇ ਮਰਦ ਤਾਂ ਬਣਦਾ ਹੈ ਜੋ ਫੋਕਟ ਧਰਮ ਦਾ ਜਾਦੂ ਟੁੱਟੇ ਉਹ ਟੁੱਟਦਾ ਹੈ (ਨਾਮ ਦੇ ਅਭਿਆਸ ਨਾਲ) ਫਿਰ ਪ੍ਰਾਪਤਿ ਹੁੰਦੀ ਹੈ ਅੰਦਰ ਉਚਿਆਂਈ, ਅਨੰਤ ਨਾਲ ਨਿਰੰਤਰ ਲਿਵ ਤੇ ਬਾਹਰ ਜਗਤ ਨਾਲ ਫਾਇਲੀ ਰੁਖ ਤੇ ਵਰਤੋਂ ਪਿਆਰ ਉਪਕਾਰ ਦੀ ਐਉਂ ਬਣ ਜਾਂਦਾ ਹੈ ਕਲਗੀਆ ਵਾਲੇ ਦਾ ਸਿੰਘ-ਨਾਮੂਨੇ ਦਾ ਮਰਦ-ਸਿੰਘ ॥

੧੯ ਭੂਮਕਾ ਸ੍ਰੀ ਦਸਮੇਸ਼ ਬਾਣੀ ਦੇ—ਸਿਰਲੇਖ ਹੇਠ ਪੰਜਾਬ ਤੇ ਸਿੱਖ ਕੌਮ ਦੇ ਵਿਦਵਾਨ ਪ੍ਰੋਫੈਸਰ ਪਿਆਰਾ ਸਿੰਘ ਜੀ ਪਦਮ ਦੇ ਵਿਚਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜਿਥੇ ਗੁਰੂ ਨਾਨਕ ਗੱਦੀ ਦੇ ਵਾਰਸ, ਮਹਾਨ ਗੁਰੂ ਸਨ ਉਥੇ ਮਹਾਨ ਕਵੀ ਤੇ ਮਹਾਨ ਯੋਧੇ, ਜਰਨੈਲ ਵੀ ਸਨ । ਜਿਨ੍ਹਾਂ ਸਮਾਜਿਕ ਤੇ ਰਾਜਨੀਤਿਕ ਕ੍ਰਾਂਤੀ ਲਈ ਪੂਰੇ ਤਾਣ ਤੇ ਸ਼ਾਨ ਨਾਲ ਕਲਮ ਤੇ ਤੇਗ ਚਲਾਈ । ਉਹ ਸਚਮੁੱਚ ਗੁਰੂਤਾ, ਕਵਿਤਾ ਤੇ ਬੀਰਤਾ ਦੇ ਮਜੱਸਮ ਸਨ । ਉਨ੍ਹਾਂ ਦੀ ਬਾਣੀ ਪਾਣੀ ਨੂੰ ਅੰਮ੍ਰਿਤ ਬਣਾ ਸਕਦੀ ਤੇ ਮੁਰਦਾ ਮਿੱਟੀ ਵਿਚ ਧਰਮ-ਯੁੱਧ ਦੀ ਜਵਾਲਾ ਭੜਕਾ ਕੇ ਇਨਕਲਾਬ ਲਿਆ ਸਕਦੀ ਸੀ ਤੇ ਐਸਾ ਹੋਇਆ ਵੀ । ਆਪ ਦੀ ਰੂਹਾਨੀ ਅਜਮਤ ਦਾ ਕ੍ਰਿਸ਼ਮਾ ਪੰਤ ਹੈ ਤੇ ਕਾਵਿ ਸ਼ਕਤੀ ਦਾ ਪ੍ਰਕਾਸ਼ ਦਸਮ ਗ੍ਰੰਥ ਹੈ ਜੋ ਇਕ ਪੁਸਤਕ ਨਹੀਂ ਬਲਕਿ ਇਹ ਸ੍ਰੀ ਦਸਮੇਸ਼ ਰਚਿਤ ਨਿੱਕੀਆਂ-ਵੱਡੀਆਂ ਹਿੰਦੀ, ਫਾਰਸੀ, ਪੰਜਾਬੀ ਆਦਿ ਸਮੂਹ ਰਚਨਾਵਲੀ ਦਾ ਸੰਗ੍ਰਹਿ ਹੈ ਜੋ ਮਾਤਾ ਸੁੰਦਰੀ ਜੀ ਦੀ ਪ੍ਰੇਰਨਾ ਸਦਕਾ ਭਾਈ ਮਨੀ ਸਿੰਘ ਤੇ ਭਾਈ ਸ਼ੀਹਾਂ ਸਿੰਘ ਜਿਹੇ ਹਜ਼ੂਰੀ ਵਿਦਵਾਨ ਸਿੱਖਾਂ ਨੇ ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਸੰਭਾਲ ਦੇ ਖਿਆਲ ਨਾਲ ਇਕ ਥਾਂ ਇਕੱਤਰ ਕਰ ਦਿੱਤਾ ਸੀ । ਜਿਸ ਵਿਚ ਇਹ ਰਚਨਾਵਾਂ ਸੰਕਲਿਤ ਹਨ—

ਜਾਪ ਸਾਹਿਬ, ਅਕਾਲ ਉਸਤਤਿ, ਗਿਆਨ ਪ੍ਰਬੋਧ, ਸ਼ਾਸਤਰ ਨਾਮ ਮਾਲਾ, ਚੰਡੀ ਚਰਿਤ੍ਰ ਕਤੀ ਬਿਲਾਸ ਵਾਰ ਦੁਰਗਾ ਕੀ, ਬਚਿਤ੍ਰ ਨਾਟਕ, ਚਰਿਤ੍ਰ ਪਾਖਯਾਨ, ਹਕਾਯਾਤ ਤੇ ਜਫਰਨਾਮਾ । ਇਨ੍ਹਾਂ ਦਸ ਚੀਜ਼ਾਂ ਤੋਂ ਇਲਾਵਾ ਸ਼ਬਦ ਰਾਗਾਂ ਦੇ ੩੨ ਸ੍ਵੈਯੇ, ਖਾਲਸਾ ਮਹਿਮਾ, ਖਿਆਲ, ਸੱਦ ਤੇ ਕੁਝ ਹੋਰ ਅਸਫੋਟਕ ਛੰਦ

(ਬਾਕੀ ਪੰਨਾ ੫੨੧ ਤੇ) ☞

[੧]ਤਿਹ ਸੋਕ ਬੜਵਾ ਕੀ ਲਾਟੈਂ ਮਨ ਮੈਂ ਜਗਤ ਹੈ ॥ ਪਰੀ ਹੈਗੀ ਦਾਸੀ ਮਹਾ ਮੋਹ ਹੂ ਕੀ ਫਾਸੀ ਬੀਚ ਗਈ ਮਿਟ ਸੋਭਾ ਪੈ ਉਦਾਸੀ ਹੀ ਪਗਟ ਹੈ ॥ [੨]ਕੈਧੌ ਤੁਮ ਨਾਥ ਹ੍ਵੈ ਸਨਾਥ ਹਮ ਹੂੰ ਪੈ ਹੂੰਜੈ ਪਤ ਕੀ ਨ ਗਤਿ ਔਰ ਤਨ ਕੀਨ ਗਤ ਹੈ ॥ ਭਈ ਉਪਹਾਸੀ ਦੇਹ ਪੂਤਨ ਬਿਨਾਸੀ; ਅਬਿਨਾਸੀ ਤੇਰੀ ਹਾਸੀ ਹਮੈ ਗਾਸੀ ਸੀ ਲਗਤ ਹੈ ॥੫੨॥ ਸ੍ਵੈਯਾ ॥ [੩]ਪਾਂਚਵੋ ਪੁਤ੍ਰ ਭਯੋ ਸੁਨਿ ਕੰਸ ਸੁ ਪਾਥਰ ਸੋਂ ਹਨਿ ਮਾਰਿ ਦਯੋ ਹੈ ॥ ਸ੍ਵਾਸ ਗਯੋ ਨਭਿ ਕੇ ਮਗ ਮੈ ਤਨ ਤਾ ਕੋ ਕਿਧੌ ਜਮਨਾ ਮੈ ਗਯੋ ਹੈ ॥ [੪]ਸੋ ਸੁਨਿਕੈ ਪੁਨਿ ਸ੍ਰੋਨਨ ਦੇਵਕੀ ਸੋਕ ਸੋਂ ਸਾਸ ਉਸਾਸ ਲਯੋ ਹੈ ॥ ਮੋਹ ਭਯੋ ਅਤਿ ਤਾ ਦਿਨ ਮੈ ਮਨੋ ਯਾਹੀ ਤੇ ਮੋਹ ਪ੍ਰਕਾਸ ਭਯੋ ਹੈ ॥੫੩॥ ਦੇਵਕੀ ਬੇਨਤੀ ਬਾਚ ॥ ਕਬਿੱਤੁ ॥ [੫]ਪੂਤ੍ਰ ਭਯੋ ਛਠੋ ਬੰਸ ਸੋ ਭੀ ਮਾਰਿ ਡਾਰਿਯੋ ਕੰਸ ਦੇਵਕੀ ਪੁਕਾਰੀ ਨਾਥ ਬਾਤ ਸੁਨਿ ਲੀਜੀਐ ॥ ਕੀਜੀਐ ਅਨਾਥ ਨ ਸਨਾਥ ਮੇਰੇ ਦੀਨਾ ਨਾਥ ਹਮੈ ਮਾਰ ਦੀਜੀਐ ਕਿ ਯਾ ਕੋ ਮਾਰ ਦੀਜੀਐ ॥ [੬]ਕੰਸ ਬਡੋ ਪਾਪੀ ਜਾਕੋ ਲੋਕ ਭਯੋ ਜਾਪੀ ਸੋਈ ਕੀਜੀਐ ਹਮਾਰੀ ਦਸਾ ਜਾ ਤੇ ਸੁਖੀ ਜੀਜੀਐ ॥ ਸ੍ਰੋਨਨ ਮੈ ਸੁਨਿ ਅਸ ਵਾਰੀ ਗਜ ਵਾਰੀ ਕਰੋ ਲਾਈਐ ਨ ਢੀਲ ਅਬ ਦੋ ਮੈ ਏਕ ਕੀਜੀਐ ॥੫੪॥ [੭]ਇਤ ਛਠਵੋਂ ਪੁਤ੍ਰ ਬਧਹ ॥ ਅਥ ਬਲਭਦ੍ਰ ਜਨਮ ॥ ਸ੍ਵੈਯਾ ॥ [੮]ਜੌ ਬਲਭਦ੍ਰ ਭਯੋ ਗਰਭਾਂਤਰ ਤੌ ਦੁਹੂੰ ਬੈਠ ਕੈ ਮੰਤ੍ਰ ਕਰਿਓ ਹੈ ॥ [੧੦]ਤਾਹੀ ਤੇ ਮੰਤ੍ਰ ਕੇ ਜੋਰ ਸੋ ਕਾਢ ਕੈ ਰੋਹਨੀ ਕੇ ਉਰ ਬੀਚ ਧਰਿਓ ਹੈ ॥ [੧੧]ਕੰਸ ਕਦਾਚ ਹਨੈ ਸਿਸ ਕੋ ਤਿਹ ਤੇ ਮਨ ਮੈ ਬਸਦੇਵ ਡਰਿਓ ਹੈ ॥ ਸੇਖ ਮਨੋ ਜਗ ਦੇਖਨ ਕੋ ਜਗ ਭੀਤਰ ਰੂਪ ਨਵੀਨ ਕਰਿਓ ਹੈ ॥੫੫॥ ਦੋਹਰਾ ॥ [੧੨]ਕ੍ਰਿਸਨ ਕ੍ਰਿਸਨ ਕਰਿ ਸਾਧ ਦੋ ਬਿਸ੍ਨ ਕਿਸ੍ਨ ਪਤ ਜਾਸ ॥ ਕ੍ਰਿਸ੍ਨ ਬਿਸ੍ਨ ਤਰਬੇ ਨਮਿਤ ਤਨ ਮੈ ਕਰਯੋ ਪ੍ਰਕਾਸ ॥੫੬॥ [੧੩]ਅਥ ਕ੍ਰਿਸ੍ਨ ਜਨਮ ॥ ਸ੍ਵੈਯਾ ॥ [੧੪]ਸੰਖ ਗਦਾ ਕਰ ਅਉਰ ਤ੍ਰਿਸੂਲ ਧਰੇ ਤਨ ਕਉਚ ਬਡੇ ਬਡਭਾਗੀ ॥ ਨੰਦਗ ਹੈ ਕਰ ਸਾਰੰਗ ਸਾਰੰਗ ਪੀਤ ਧਰੈ ਪਟ ਪੈ ਅਨੁਰਾਗੀ[ੳ] ॥ [੧੫]ਸੋਈ ਹੁਤੀ ਜਨਮਯੋ ਇਹ ਕੇ ਗ੍ਰਹ ਕੈ ਡਰਪੈ ਮਨ ਮੈ ਉਠ ਜਾਗੀ ॥ ਦੇਵਕੀ ਪੁਤ੍ਰ ਨ ਜਾਨਯੋ ਲਖਿਯੋ ਹਰਿ ਕੈ, ਕੈ ਪ੍ਰਨਾਮ ਸੁ ਪਾਇਨ ਲਾਗੀ ॥੫੭॥ ਦੋਹਰਾ ॥ [੧੬]ਲਖਯੋ ਦੇਵਕੀ ਹਰਿ ਮਨੈ ਲਖਯੋ ਨ ਕਰ ਕਰ ਤਾਤ ॥ ਲਖਯੋ ਜਾਨ ਕਰ ਮੋਹਿ ਕੀ ਤਾਨੀ ਤਾਨ ਕਨਾਤ ॥੫੮॥ [੧੭]ਕ੍ਰਿਸ੍ਨ ਜਨਮ ਜਬਹੀ ਭਯੋ ਦੇਵਨ ਭਯੋ ਹੁਲਾਸ ॥ ਸਤ੍ਰੂ ਸਬੈ ਅਬ ਨਾਸ ਹੋਹਿ ਹਮ ਕੋ ਹੋਇ ਬਿਲਾਸ ॥੫੯॥ ਦੋਹਰਾ ॥ [੧੮]ਆਨੰਦ ਸੌ ਸਬ ਦੇਵਤਨ ਸੁਮਨ ਦੀਨ ਬਰਖਾਇ ॥

---

ੳ ਇਹਨਾਂ ਸ੍ਰੀ ਦਸਮੇਸ਼ ਸਤਿਗੁਰੂ ਦੇ ਲੇਖਾਂ ਦੀ ਪੁਸ਼ਟੀ ਆਦਿ ਬਾਣੀ ਜਿਉਂ ਦੀ ਤਿਉਂ ਕਰਦੀ ਹੈ । ਹੇ ਰਾਮ ਦੇ ਨਾਮ ਤੇਰਾ ਸਥਾਨ ਸਭ ਤੋਂ ਪਰਮ ਹੈ ਜੋ ਸੁਧ-ਬੁਧ ਦਾ ਦਾਤਾ ਹੈ ਪਰ ਕਾਰ ਤੋਂ ਰਹਿਤ ਹੈ ਪਰ ਤੇਰੇ ਕੰਮ ਸ਼ਮਾਰ ਕਿਸੇ ਗਿਣਤੀ ਤੋਂ ਬਾਹਰ ਹਨ । ਜੋ ਸਭ ਦੇ ਹੀ ਸਹਾਇਕ ਹਨ । ਤੂੰ ਸਾਫ ਚਿਤ ਹੁੰਦਾ ਹੋਇਆ ਵੀ ਭਗਤ ਦੇ ਹਿਤ ਵਾਸਤੇ ਆਪ ਨਰ ਸਿੰਘ ਦਾ ਸਰੂਪ ਧਾਰਨ ਕੀਤਾ ਅਤੇ ਹਰਨਾਕਸ ਨੂੰ ਮਾਰਿਆ ਨੌਹਾ ਨਾਲ ਚੀਰਕੇ। ਫੇਰ ਤੈ ਕ੍ਰਿਸ਼ਨ ਦਾ ਰੂਪ ਧਾਰਿਆ ਜਿਸ ਦੇ ਹੱਥਾਂ ਵਿਚ ਸੰਖ, ਚਕ੍ਰ, ਗਦਾ, ਪਦਮ (ਫੁਲ) ਸੀ ਫੇਰ ਆਪ ਹੀ ਆਪ ਨੂੰ ਛਪਾਕੇ ਰਖਿਆ । ਹੇ ਪਾਰਬ੍ਰਹਮ ਤੂੰ ਬੜਾ ਬੇਅੰਤ ਪਰੇ ਤੋਂ ਪਰੇ ਹੈਂ, ਕੌਣ ਹੈ ਜੋ ਤੈਨੂੰ ਸਮਝ ਸਕੇ । ਤੂੰ ਸਭ ਹੈਂ ਤੂੰ ਸਚ ਹੈਂ ਅਤੇ ਲਛਮੀ ਦੇ ਨਾਲ ਨਿਵਾਸ ਰੱਖਦਾ ਹੈਂ, ਤੂੰ ਸਭ ਤੋਂ ਪਹਿਲਾ ਪੁਰਸ਼ ਹੈਂ ਸਦਾ ਰਹਿਣ ਵਾਲਾ ਇਕ ਤੂਹੀ ਹੈਂ । ਚਾਰਾਂ ਜੁਗਾਂ ਦੇ ਵਿਚ ਕਾਇਮ ਦਾਇਮ ਹਸਤੀ ਇਕੋ ਇਕ ਵਾਹਿਗੁਰੂ ਹੈਂ । ਤੂੰਹੀ (ਕ੍ਰਿਸ਼ਨ) ਰੂਪ ਧਾਰਕੇ ਪੀਲੇ ਬਸਤ੍ਰ ਚਿਟੀਆਂ ਫੁਲਾਂ ਦੀਆਂ ਕਲੀਆਂ ਵਾਲੇ ਦੰਦਾਂ ਵਾਲਾ ਰਾਧਾ ਪਿਆਰੀ ਸਮੇਤ ਗਲੇ ਵਿਚ ਮਾਲਾ ਤੇ ਸੀਸ ਉਤੇ ਮੋਰ ਦੇ ਫੰਗਾਂ ਵਾਲਾ ਮੁਕਟ ਚਾਅ ਨਾਲ ਪਹਿਨਿਆ ਸੀ । ਕਿਸੇ ਵਜੀਰ ਤੋਂ ਬਿਨਾਂ ਵੱਡਾ ਧੀਰਜਵਾਨ ਹੋ ਕੇ ਧਰਮ ਦਾ ਅੰਗ ਪਾਲਿਆ ਸੀ ਅਤੇ ਨਾ ਜਾਣੇ ਜਾਣ ਵਾਲੇ ਖੇਲ ਕੀਤੇ ਆਪਣੇ ਚਾ ਨਾਲ। ਤੇਰੀ ਇਹ ਕਥਾ ਕਹਿਣ ਤੋਂ ਬਾਹਰ ਹੈ ਜੋ ਤਿੰਨਾਂ ਲੋਕਾਂ ਵਿਚ ਸਮਾ ਰਹੀ ਹੈ-ਸੁਭਾਵਿਕ ਹੀ ਰੂਪ ਧਾਰਨ ਕੀਤਾ ਸ਼ਾਹਾਂ ਦੇ ਸ਼ਾਹ ਨੇ । ਹੁਣ ਪੜ੍ਹੋ ਅਸਲ :- ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇ ਸੁਮਾਰ ਸਰਬਰ ਕਉ ਕਾਹਿ ਜੀਉ । ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥ ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਉ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥ ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟ ਸੀਸਿ ਮੋਰ ਪੰਖ ਚਾਹਿ ਜੀਉ ॥ ਬੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ ॥ ਅਕਥ ਕਥਾ ਕਥੀ ਨ ਜਾਇ ਤੀਨ ਲੋਕ ਰਹਿਆ ਸਮਾਇ ਸੁਤਹਿ ਸਿਧ ਰੂਪ ਧਰਿਓ ਸਾਹਨ ਕੈ ਸਾਹਿ ਜੀਉ ॥ (ਸਵੱਈਏ ਮਹੱਲੇ ੪ ਕੇ) ਅੰਗ ੧੪੦੨-੩॥

੧ ਜਿਸ ਦੇ ਸ਼ੋਕ ਦਾ ਦੁੱਖ ਦੇਵਕੀ ਦੇ ਦਿਲ ਵਿਚ ਬੜਵਾ ਅਗਨੀ ਦੀਆਂ ਲਾਟਾਂ ਵਾਂਗ ਜਾਗ ਪਿਆ ਹੈ ਅਤੇ ਪ੍ਰਮਾਤਮਾ ਅੱਗੇ ਬੇਨਤੀਆਂ ਕਰਦੀ ਹੈ ਕਿ ਹੇ ਪ੍ਰਭੂ ਮੇਰੇ "ਦਾਸੀ" ਦੇ ਮਨ ਵਿਚ ਜਿਹੜੀ ਇਹ ਮੋਹ ਦੀ ਫਾਂਸੀ ਪੈ ਗਈ ਹੈ ਇਸ ਨਾਲ ਮੇਰੀ ਸ਼ੋਭਾ ਮਿਟ ਗਈ ਹੈ, ਉਦਾਸੀ ਹੀ ਉਦਾਸੀ ਛਾ ਗਈ ਹੈ।

੨ ਕਦੋਂ ਤੁਸੀਂ ਨਾਥ ਹੋ ਕੇ ਸਾਨੂੰ ਸੁਨਾਥ ਕਰੋਗੇ, ਨਾ ਹੀ ਮੇਰੇ ਪਤੀ ਦੀ ਕੋਈ ਅੱਛੀ ਹਾਲਤ (ਗਤੀ ਹੈ), ਨਾ ਹੀ ਮੇਰੇ ਤਨ (ਸਰੀਰ) ਦੀ ਕੋਈ ਚੰਗੀ ਹਾਲਤ (ਸ਼ੁੱਧ ਗਤੀ) ਹੈ। ਜਿਹੜੀ ਜਗਤ ਵਿਚ ਸਾਡੀ ਉਪ ਹਾਸੀ ਹੋ ਰਹੀ ਹੈ ਅਤੇ ਸਾਡੇ ਸਰੀਰ ਨੂੰ ਪੁੱਤਰਾਂ ਦੇ ਦੁੱਖਾਂ ਨੇ ਨਾਸ਼ ਕਰ ਦਿੱਤਾ ਹੈ "ਅਬਿਨਾਸੀ ਤੇਰੀ ਹਾਸੀ"= ਹੇ ਪ੍ਰਭੂ ਤੇਰੇ ਤਾਂ ਇਹ "ਹਾਸੀ" ਮਰਜ਼ੀ, ਭਾਣੇ ਅਨੁਸਾਰ ਹੀ ਹੋ ਰਿਹਾ ਹੈ, ਪ੍ਰੰਤੂ ਸਾਡੇ ਵੱਸ ਤੋਂ ਬਾਹਰ ਦੀ ਗੱਲ ਹੈ ਜੋ ਸਾਨੂੰ ਇਹ ਬਹੁਤ ਹੀ ਵੱਡਾ ਦੁੱਖ ਦਿਨੇ ਰਾਤ ਤੀਰ ਦੀ ਮੁਖੀ ਵਾਂਗ ਚੁਭਦਾ ਰਹਿੰਦਾ ਹੈ ਵ ਜਿਸ ਨਾਲ ਤੇਰੀ ਵੀ ਹਾਸੀ (ਅਪਮਾਨ) ਹੁੰਦਾ ਹੈ ਜੋ ਸਾਨੂੰ ਤੀਰ ਵਾਂਗ ਚੁੱਭਦਾ ਹੈ ॥੫੨॥

੩ ਸ੍ਵੈਯਾ ॥ ਪੰਜਵਾਂ ਪੁੱਤਰ ਹੋਇਆ ਕੰਸ ਨੇ ਸੁਣ ਕੇ ਉਹ ਵੀ ਪੱਥਰ ਉੱਪਰ ਮਾਰ ਕੇ ਮਾਰ ਦਿੱਤਾ ਹੈ। ਉਸ ਦੇ ਸੁਆਸ ਤਾਂ ਅਕਾਸ਼ ਵੱਲ ਚਲੇ ਗਏ, ਤਨ ਕਿਤੇ ਜਮਨਾ ਨਦੀ ਵਿਚ ਰੋੜ੍ਹ ਦਿੱਤਾ ਹੈ।

੪ ਉਸ ਖਬਰ ਨੂੰ ਸੁਣ ਕੇ ਕੰਨਾਂ ਵਿਚ ਦੇਵਕੀ ਨੇ ਦੁਖੀ ਆਤਮਾ ਸ਼ੋਕਾਂਤਰ ਹੋ ਕੇ ਠੰਡਾ ਸਾਹ ਲਿਆ ਅਤੇ ਇਤਨਾ ਮੋਹ ਦੇਵਕੀ ਦੇ ਮਨ 'ਤੇ ਹੋਇਆ ਜਾਣੋ ਮੋਹ ਦਾ ਜਨਮ ਹੀ ਉਸ ਦਿਨ ਤੋਂ ਹੋਇਆ ਹੈ ॥੫੩॥

੫ ਦੇਵਕੀ ਨੇ ਬੇਨਤੀ ਕਰਨੀ ॥

੬ ਕਬਿੱਤ ॥ ਛੇਵਾਂ ਪੁੱਤਰ ਹੋਇਆ ਵਾਸਦੇਵ ਦੇ ਵੰਸ਼ ਵਿਚ ਉਹ ਵੀ ਕੰਸ ਨੇ ਮਰਵਾ ਦਿੱਤਾ ਦੇਵਕੀ ਨੇ ਪ੍ਰਭੂ ਅੱਗੇ ਪੁਕਾਰ ਕੀਤੀ ਐ ਮੇਰੇ ਨਾਥ ! ਮੇਰੀ ਗੱਲ ਸੁਣ ਲਵੋ। ਮੈਨੂੰ ਅਨਾਥ ਨਾ ਕਰੋ, ਸਾਨਾਥ ਹੀ ਰਹਿਣ ਦਿਉ ਐ ਮੇਰੇ ਦੀਨਾਂ ਦੇ ਨਾਥ ! ਜਾਂ ਤਾਂ ਸਾਨੂੰ ਹੀ ਮਾਰ ਦਿਉ, ਜਾਂ ਫਿਰ ਕੰਸ ਨੂੰ ਮਾਰ ਦਿਉ।

੭ ਕੰਸ ਬੜਾ ਪਾਪੀ ਹੈ ਜਿਸ ਨੂੰ ਲੋਭ ਹੋ ਗਿਆ ਜਾਪਦਾ ਹੈ ਉਹ ਕੰਮ ਕਰੋ ਜਿਸ ਕਰਕੇ ਸਾਡੀ ਹਾਲਤ ਸੁਖੀ ਜੀਵਨ ਵਾਲੀ ਹੋ ਜਾਵੇ। ਮੇਰੀ ਬੇਨਤੀ ਨੂੰ ਕੰਨਾਂ ਵਿਚ ਸੁਣ ਕੇ ਇਸ ਵਾਰੀ ਸਾਡੀ ਇਉਂ ਸਹਾਇਤਾ ਕਰੋ ਜਿਵੇਂ ਬੜੀ ਛੇਤੀ ਹਾਥੀ ਦੀ ਸਹਾਇਤਾ ਕੀਤੀ ਸੀ ਢਿੱਲ ਨਾ ਕਰੋ ਹੁਣ ਦੋਹਾਂ ਗੱਲਾਂ ਵਿਚੋਂ ਇਕ ਕਰ ਦਿਉ। (ਜਾਂ ਸਾਨੂੰ ਜਾਂ ਕੰਸ ਨੂੰ ਇਕ ਧਿਰ ਨੂੰ ਖਤਮ ਕਰ ਦਿਉ) ॥੫੪॥

੮ ਅੱਠਵੇਂ ਪੁੱਤਰ ਦਾ ਮਾਰ ਦੇਣਾ ਅਤੇ ਹੁਣ ਬਲਭੱਦਰ ਦਾ ਜਨਮ ॥

੯ ਸ੍ਵੈਯਾ ॥ ਜਿਸ ਵੇਲੇ ਅੱਠਵਾਂ ਬਲਭੱਦਰ ਗਰਭ ਵਿਚ ਆਇਆ ਤਾਂ ਵਾਸਦੇਵ ਤੇ ਦੇਵਕੀ ਦੋਹਾਂ ਨੇ ਬੈਠ ਕੇ ਸਲਾਹ ਕੀਤੀ

੧੦ ਇਸ ਲਈ ਮੰਤਰਾਂ ਦੇ ਜ਼ੋਰ ਕਰਕੇ ਸਲਾਹ ਮਸ਼ਵਰੇ ਦੇ ਨਾਲ ਉਸ ਗਰਭ ਨੂੰ ਦੇਵਕੀ ਦੇ ਗਰਭ ਵਿਚੋਂ ਕੱਢ ਕੇ ਹੋਰ ਦੂਜੀ ਇਸਤਰੀ ਰੋਹਣੀ ਦੇ ਉਦਰ ਵਿਚ ਪਹੁੰਚਾ ਕੇ ਟਿਕਾ ਦਿੱਤਾ।

੧੧ ਤੀਜੀ ਪੰਗਤੀ ਅਨੁਸਾਰ ਕਿ ਕਿਤੇ ਕੰਸ ਇਸ ਪੁੱਤਰ ਨੂੰ ਵੀ ਨਾ ਮਾਰ ਦੇਵੇ ਇਸ ਲਈ ਵਾਸਦੇਵ ਮਨ ਵਿਚ ਡਰਿਆ। ਜਿਸ ਵੇਲੇ ਬਲਦੇਵ (ਬੱਚੇ) ਨੇ ਜਨਮ ਲਿਆ ਉਸ ਦੀ ਸ਼ੋਭਾ ਇਉਂ ਸੀ ਜਾਣੋ ਸ਼ੇਸ਼ ਨਾਗ ਨੇ ਜਗਤ ਵੇਖਣ ਲਈ ਜਗ ਵਿਚ ਨਵਾਂ ਰੂਪ ਕੀਤਾ ਹੈ ॥੫੫॥

੧੨ ਦੋਹਰਾ ॥ ਜਿਸ ਨੂੰ ਸਾਧ (ਸ੍ਰੇਸ਼ਟ ਪੁਰਸ਼) ਕ੍ਰਿਸ਼ਨ-ਕ੍ਰਿਸ਼ਨ ਕਰਕੇ ਜਪਦੇ ਹਨ ਜਾਂ ਕਹਿੰਦੇ ਹਨ ਦੋਹਾਂ ਜਹਾਨਾਂ ਦੇ ਵਿਚ ਜਿਸ ਦਾ ਨਾਮ ਹੈ ਸੰਸਾਰ ਦੀਆਂ ਕਠਿਨਾਈਆਂ ਜਿਸ ਨੂੰ ਕਿਹਾ ਹੈ (ਦੂਤ੍ਰ ਇਹ ਸੰਸਾਰ) ਦੀਆ ਬਿਪਤਾਵਾਂ ਤੋਂ ਪਤਿ ਰੱਖਣ ਵਾਲਾ ਕ੍ਰਿਸ਼ਨ ਵਿਸ਼ਨੂੰ ਇਸ ਵਿਸ਼ਵ ਦੀਆਂ ਕਠਿਨਾਈਆਂ ਦੇ ਦੂਤ ਸੰਸਾਰ ਤਰਬੇ (ਬਚਾਉਣ) ਵਾਸਤੇ ਦੇਵਕੀ ਦੇ ਤਨ ਵਿਚ ਆ ਕੇ ਪ੍ਰਕਾਸ਼ ਕੀਤਾ ਹੈ ॥੫੬॥

੧੩ ਹੁਣ ਕ੍ਰਿਸ਼ਨ ਜਨਮ ਦੱਸਦੇ ਹਨ।

੧੪ ਸ੍ਵੈਯਾ ॥ ਹੱਥਾਂ ਦੇ ਵਿਚ ਸੰਖ, ਗਦਾ ਅਤੇ ਤ੍ਰਿਸ਼ੂਲ ਫੜੇ ਹੋਏ ਹਨ, ਤਨ ਤੇ ਕਵਚ ਪਹਿਨੇ ਹੋਏ ਬੜੇ ਪ੍ਰਤਾਪੀ ਪੁਰਸ਼ ਦਿਸੇ। ਜਿਸ ਦੇ ਇਕ ਹੱਥ ਵਿਚ ਵਿਸ਼ਨੂੰ ਦੀ ਨੰਦੀ ਨਾਮ ਦੀ ਤਲਵਾਰ ਹੈ ਇਕ ਹੱਥ ਵਿਚ ਸਾਰੰਗ ਨਾਮ ਦੀ ਧਨੁੱਖ ਹੈ, ਪੀਲੇ ਬਸਤ੍ਰ ਪਹਿਨੇ ਹੋਏ ਹਨ।

੧੫ ਦੇਵਕੀ ਨੂੰ ਸੁੱਤੀ ਪਈ ਨੂੰ ਇਹ ਕੁਝ ਦਿਸਿਆ ਜੋ ਇਸ ਦੇ ਘਰ ਵਿਚ ਜਨਮਿਆ ਹੈ। ਇਸ ਗ੍ਰਹਿ ਰੂਪੀ ਸੁਪਨੇ ਨੂੰ ਵੇਖ ਕੇ ਭੈ ਭੀਤ ਹੋ ਕੇ ਆਪਣੇ ਮਨ ਦੇ ਵਿਚ ਜਾਗ ਪਈ ਤਾਂ ਪੁੱਤਰ ਨੂੰ ਪਿਆ ਵੇਖ ਕੇ ਇਸ ਨੇ ਉਸ ਨੂੰ ਪੁੱਤਰ ਨਹੀਂ ਸਮਝਿਆ ਹਰਿ ਜਾਣ ਕੇ ਪੈਰਾਂ ਵਿਚ ਸੀਸ ਨਿਵਾ ਦਿੱਤਾ ॥੫੭॥

੧੬ ਦੋਹਰਾ ॥ ਜਿਸ ਵੇਲੇ ਦੇਵਕੀ ਨੇ ਉਸ ਬਾਲਕ ਨੂੰ ਹਰਿ ਕਰਕੇ ਜਾਣ ਲਿਆ ਪੁੱਤਰ ਕਰਕੇ ਨਾ ਜਾਣਿਆ। ਇਹ ਵੇਖ ਕੇ ਉਸ ਦੇਵਕੀ ਦੇ ਅੰਦਰ ਹਰਿ ਨੇ ਮੋਹ ਦੀ ਕਨਾਤ ਤਾਣ ਦਿੱਤੀ ॥੫੮॥

੧੭ ਜਿਸ ਵੇਲੇ ਕ੍ਰਿਸ਼ਨ ਦਾ ਜਨਮ ਹੋ ਗਿਆ ਤਾਂ ਦੇਵਤਿਆਂ ਨੂੰ ਹੌਂਸਲਾ ਹੋ ਗਿਆ ਅਤੇ ਕਹਿਣ ਲੱਗੇ ਕਿ ਹੁਣ ਸਾਡੇ ਵੈਰੀ ਸਾਰੇ ਨਾਸ਼ ਹੋ ਜਾਣਗੇ ਤੇ ਸਾਨੂੰ ਸੁੱਖ ਦਾ ਸਾਹ ਆਵੇਗਾ ॥੫੯॥

੧੮ ਦੋਹਰਾ ॥ ਖੁਸ਼ੀ ਵਿਚ ਆ ਕੇ ਸਾਰੇ ਦੇਵਤਿਆਂ ਨੇ ਫੁੱਲ ਬਰਸਾ ਦਿੱਤੇ।

---

ਵੀ ਹਨ ਜੋ ਅੰਤ ਵਿਚ ਦਰਜ ਕੀਤੇ ਗਏ ਹਨ। ਇਸ ਸਾਰੇ ਸੰਚਯ ਵਿਚ ਅਕਾਰ ਦੇ ਲਿਹਾਜ ਨਾਲ ਦੋ ਵੱਡੇ ਗ੍ਰੰਥ ਸ਼ਾਮਿਲ ਹਨ—ਬਚਿਤ੍ਰ ਨਾਟਕ ਤੇ ਚਰਿਤ੍ਰ ਪਖਯਾਨ। ਬਚਿਤ੍ਰ ਨਾਟਕ ਵਿਚ ਭਾਰਤੀ ਦੇਵੀ, ਦੇਵਤਿਆਂ, ਅਵਤਾਰਾਂ ਦਾ ਪੁਰਾਣਕ ਬਿਰਤਾਂਤ ਨਵਾਂ ਰੰਗ ਭਰ ਕੇ ਬੀਰ ਰਸੀ ਰੂਪ ਵਿਚ ਇਸ ਲਈ ਪੇਸ਼ ਕੀਤਾ ਹੈ ਕਿ ਲੋਕ ਆਪਣੇ ਵਡਾਰੂ, ਬੀਤੇ ਨਾਇਕਾਂ ਦੀਆਂ ਜੀਵਨੀਆਂ ਤੋਂ ਪ੍ਰੇਰਨਾ ਲੈ ਸਕਣ। ਪਰੰਪਰਾਵਾਦੀ ਹੋਣਾ ਗੁਣ ਨਹੀਂ ਪਰ ਪਰੰਪਰਾ ਨੂੰ ਵਕਤ ਤੇ ਵਰਤਮਾਨ ਦੇ ਵਿਕਾਸ ਲਈ ਵਧੀਆ ਵਿਉਂਤ ਬਣਾਉਣਾ ਕਲਾਕਾਰੀ ਗੁਣ ਤੇ ਵਡਿਆਈ ਹੈ। ਸਤਿਗੁਰਾਂ ਐਸਾ ਹੀ ਕੀਤਾ, ਪਰ ਨਾਲ ਥਾਂ-ਥਾਂ ਲਿਖ ਦਿੱਤਾ ਕਿ ਮੈਂ ਕਿਸੇ ਦੇਵੀ, ਦੇਵਤੇ ਦਾ ਪੁਜਾਰੀ ਨਹੀਂ, ਕੇਵਲ ਧਰਮ-ਯੁੱਧ ਦਾ ਚਾਉ ਪੈਦਾ ਕਰਨ ਲਈ ਇਹ ਸ੍ਰੀ ਰਾਮ ਕ੍ਰਿਸ਼ਨ ਤੇ ਦੁਰਗਾ ਦੀਆਂ ਕਥਾਵਾਂ ਲਿਖੀਆਂ ਹਨ। ਯਥਾ—

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਕਿਛ ਧਰਮ ਯੁੱਧ ਕੇ ਚਾਇ ॥ ਬਚਿਤ੍ਰ ਨਾਟਕ ॥

ਇਸੇ ਤਰ੍ਹਾਂ ਚਰਿਤ੍ਰ ਪਾਖਿਆਨ ਇਕ ਹੋਰ ਵੱਡਾ ਗ੍ਰੰਥ ਹੈ ਜਿਸ ਦੇ ੪੦੪ ਅਧਿਆਇ ਹਨ। ਇਨ੍ਹਾਂ ਵਿਚ ਦੁਰਾਚਾਰੀ ਚਤਰ ਨਰ, ਨਾਰਾਂ ਦੇ ਲੋਕ ਪ੍ਰਚਲਿਤ ਕਿੱਸੇ ਇਸ ਲਈ ਕਲਮਬੰਦ ਕੀਤੇ ਹਨ ਕਿ ਨਵੇਂ ਬਣੇ ਸੰਤ-ਸਿਪਾਹੀ ਕਿਤੇ ਇਨ੍ਹਾਂ ਦੇ ਛਲ, ਫਰੇਬ ਕਾਰਨ ਅਧੋਗਤੀ ਦਾ ਸ਼ਿਕਾਰ ਨਾ ਹੋ ਜਾਣ। ਉਸ ਵੇਲੇ ਕੀ ਅੱਜ ਵੀ ਕੋਈ ਘਾਟ ਨਹੀਂ, ਵੇਸਵਾ ਪ੍ਰਣਾਲੀ, ਗੁਪਤ ਤੇ ਪ੍ਰਗਟ ਤੌਰ ਪਰ ਆਮ ਲੋਕ ਇਹਨਾਂ ਦੇ ਛਲ, ਫਰੇਬ ਦੇ ਜਾਲ ਵਿਚ ਫਸ ਜਾਂਦੇ ਹਨ। ਗੁਰੂ ਸਾਹਿਬ ਨੇ ਸਾਵਧਾਨੀ ਵਜੋਂ ਸਿੱਖਾਂ ਨੂੰ ਹੀ ਨਹੀਂ ਪਾਠਕਾਂ ਨੂੰ ਚੇਤੰਨ ਕੀਤਾ ਤਾਂ ਕਿ ਕੋਈ ਵੀ ਇਸ ਫੰਧੇ ਵਿਚ ਨਾ ਫਸੇ ਤੇ ਲਿਖ ਦਿੱਤਾ।

ਰੀਤ ਨ ਜਾਨਤ ਪ੍ਰੀਤ ਕੀ ਪੈਸ਼ਨ ਕੀ ਪ੍ਰਤੀਤਿ ॥ ਬਿੱਛੂ ਬਿਸੀਅਰ ਵੇਸਵਾ ਕਹਹੁ ਕਵਨ ਕੇ ਮੀਤ ॥ ਚਰਿਤ੍ਰ ੧੬॥

ਜੋ ਜੋ ਅਗਿਆਨੀ ਲੋਕ ਗੁਰੂ ਜੀ ਦੇ ਉਪਰੋਕਤ ਮੰਤਵ ਨੂੰ ਸਮਝਣ ਵਿਚ ਅਸਮਰਥ ਰਹੇ। ਉਹ ਅਜਿਹੀਆਂ ਸ਼ੰਕਾਵਾਂ ਤੇ ਇਤਰਾਜ਼ ਕਰਨ ਲੱਗ ਪਏ ਕਿ ਗੁਰੂ ਸਾਹਿਬ ਵਰਗੇ ਰੂਹਾਨੀ ਮਹਾਂਪੁਰਖ ਇਨ੍ਹਾਂ ਅਵਤਾਰਾਂ ਤੇ ਜਨਾਨੀਆਂ ਦੀਆਂ ਕਹਾਣੀਆਂ ਕਿਵੇਂ ਲਿਖ ਸਕਦੇ ਹਨ ? ਇਸ ਦੇ ਨਾਲ ਹੀ ਉਨ੍ਹਾਂ ਦਸਮ ਗ੍ਰੰਥ ਦੀਆਂ ਹੋਰ ਰਚਨਾਵਾਂ ਬਾਰੇ ਵੀ ਸ਼ੰਕੇ ਖੜ੍ਹੇ ਕਰਨੇ ਸ਼ੁਰੂ ਕਰ ਦਿੱਤੇ ਤੇ ਇਹ ਅਨੁਮਾਨ ਲਾ ਲਿਆ ਕਿ ਇਹ ਦਰਬਾਰੀ ਕਵੀਆਂ ਦੀ ਰਚਨਾ ਹੈ, ਪਰ ਹਕੀਕਤ ਇਸ ਦੇ ਉਲਟ ਸੀ। ਇਹ ਸਭ ਰਚਨਾਵਲੀ ਗੁਰੂ ਸਾਹਿਬ ਦੀ ਸੀ, ਪਰ ਲਗਭਗ ਲੋਕ ਉਸ ਆਸ਼ੇ ਨੂੰ ਨਾ ਸਮਝ ਕੇ ਭੁਲੇਖਿਆਂ ਦਾ ਸ਼ਿਕਾਰ ਹੁੰਦੇ ਗਏ। ਇਸ ਲਈ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ, ਇਹ ਮੋਟੇ ਜਿਹੇ ਨੁਕਤੇ ਹਰ ਪਾਠਕ ਲਈ ਸਾਹਮਣੇ ਰੱਖਣੇ ਜ਼ਰੂਰੀ ਹਨ।

(੧) ਇਹ ਦਸਵੇਂ ਪਾਤਸ਼ਾਹ ਦਾ ਗ੍ਰੰਥ ਗੁਰੂ ਜੀ ਦੇ ਦੇਹਾਂਤਬਾਦ ਭਾਈ ਮਨੀ ਸਿੰਘ ਤੇ ਭਾਈ ਸੀਂਹਾਂ ਸਿੰਘ ਵਰਗੇ ਹਜ਼ੂਰੀ ਵਿਦਵਾਨ ਸਿੱਖਾਂ ਨੂੰ ਸੰਕਿਲਿਤ ਕੀਤਾ ਜੋ ਇੱਕ-ਇੱਕ ਚੀਜ਼ ਦੇ ਵਾਕਫ ਸਨ। ਭਾਈ ਮਨੀ ਸਿੰਘ ਦੀ ਚਿੱਠੀ ਵੀ ਇਸੇ ਗੱਲ ਦੀ ਪੁਸ਼ਟੀ ਕਰਦੀ ਹੈ (੨) ਜਿਤਨੇ ਵੀ ਅਠਾਰਵੀਂ ਸਦੀ ਦੇ ਦਰਜਨ ਦੇ ਲਗਭਗ ਪ੍ਰਾਚੀਨ ਹੱਥ ਲਿਖਤ ਦਸਮ ਗ੍ਰੰਥ ਮਿਲਦੇ ਹਨ ਸਭਨਾਂ ਵਿਚ ਇਹੋ ਸਭ ਰਚਨਾਵਾਂ ਸ਼ਾਮਲ ਹਨ। (੩) ਗ੍ਰੰਥ ਦੀ ਅੰਦਰਲੀ ਗਵਾਹੀ

(ਬਾਕੀ ਅੰਗ ੨੮੧ ਤੇ)

[੧]ਸੋਕ ਹਰਨ ਦੁਸਟਨ ਦਲਨ ਪ੍ਰਗਟੇ ਜਗ ਮੈ ਆਇ ॥੬੦॥ [੨]ਜੈ ਜੈ ਕਾਰ ਭਯੋ ਜਬੈ ਸੁਨੀ ਦੇਵਕੀ ਕਾਨ ॥ ਤ੍ਰਾਸਤ ਹੁਇ ਮਨ ਮੈ ਕਹਿਯੋ ਸੋਰ ਕਰੈ ਕੋ ਆਨ ॥੬੧॥ ਦੋਹਰਾ ॥ [੩]ਬਾਸਦੇਵ ਅਰੁ ਦੇਵਕੀ ਮੰਤ੍ਰ ਕਰੈ ਮਨ ਮਾਹਿ ॥ ਕੰਸ ਕਸਾਈ ਜਾਨ ਕੈ ਹੀਐ ਅਧਿਕ ਡਰ ਪਾਹਿ ॥੬੨॥ [੪]ਇਤ ਕ੍ਰਿਸ੍ਨ ਜਨਮ ਬਰਨਨੰ ॥ ਸ੍ਵੈਯਾ ॥ [੫]ਮੰਤ੍ਰ ਬਿਚਾਰ ਕਰਯੋ ਦੁਹਹੂੰ ਮਿਲ, ਮਾਰ ਡਰੈ ਇਹ ਕੋ ਮਤ ਰਾਜਾ ॥ ਨੰਦਹਿ ਕੇ ਘਰਿ ਆਇ ਹੈ ਡਾਰ ਕੈ, ਠਾਟ ਇਹੀ ਮਨ ਮੈ ਤਿਨ ਸਾਜਾ ॥ [੬]ਕਾਨ੍ਹ ਕਹਯੋ ਮਨ ਮੈ ਨ ਡਰੋ ਤੁਮ ਜਾਹੁ ਨਿਸੰਕ ਬਜਾਵਤ ਬਾਜਾ ॥ ਮਾਯਾ ਕੀ ਖੈਂਚ ਕਨਾਤ ਲਈ ਧਰਿ ਬਾਲਕ ਸਊਰਭ ਆਪ ਬਿਰਾਜਾ ॥੬੩॥ ਦੋਹਰਾ ॥ [੭]ਕ੍ਰਿਸਨ ਜਬੈ ਤਿਨ ਗ੍ਰਿਹ ਭਯੋ ਬਾਸਦੇਵ ਇਹ ਕੀਨ ॥ ਦਸ ਹਜਾਰ ਗਾਈ ਭਲੀ ਮਨੈ ਮਨਸ ਕਰਿ ਦੀਨ ॥੬੪॥ ਸ੍ਵੈਯਾ ॥ [੮]ਛੂਟ ਕਿਵਾਰ ਗਏ ਘਰਿ ਕੇ ਦਰਿ ਕੇ ਨ੍ਰਿਪ ਕੇ ਬਰ ਕੇ ਚਲਤੇ ॥ ਹਰਖੇ ਸਰਖੇ ਬਸਦੇਵਹਿ ਕੇ ਪਗ ਜਾਇ ਛੁਯੋ ਜਮੁਨਾ ਜਲ ਤੇ ॥ [੯]ਹਰਿ ਦੇਖਨ ਕੌ ਹਰਿ ਅਉ ਬਡ ਕੇਹਰਿ ਦਉਰ ਗਏ ਤਨ ਕੇ ਬਲ ਤੇ ॥ ਕਾਜ ਇਹੀ ਕਹਿ ਦੋਊ ਗਏ ਜੁ ਖਿਝੇ ਬਹੁ ਪਾਪਨ ਕੀ ਮਲ ਤੇ ॥੬੫॥ ਦੋਹਰਾ ॥ [੧੦]ਕ੍ਰਿਸ੍ਨ ਜਬੈ ਚੜਤੀ ਕਰੀ ਫੇਰਿਓ ਮਾਯਾ ਜਾਲ ॥ ਅਸੁਰ ਜਿਤੇ ਚਉਕੀ ਹੁਤੇ ਸੋਇ ਗਏ ਤਤਕਾਲ ॥੬੬॥ ਸ੍ਵੈਯਾ ॥ [੧੧]ਕੰਸਹਿ ਕੇ ਡਰ ਤੇ ਬਸਦੇਵ ਸੁ ਪਾਇ ਜਬੈ ਜਮਨਾ ਮਧਿ ਠਾਨੋ ॥ ਮਾਨ ਕੈ ਪ੍ਰੀਤ ਪੁਰਾਤਨ ਕੋ ਜਲ ਪਾਇਨ ਭੇਟਤ ਕਾਜ ਉਠਾਨੋ ॥ [੧੨]ਤਾ ਛਬਿ ਕੋ ਜਸ ਊਚ ਮਹਾ ਕਬਿ ਨੇ ਅਪਨੇ ਮਨ ਮੈ ਪਹਚਾਨੋ ॥ ਕਾਨ੍ਹ ਕੋ ਜਾਨ ਕਿਧੋ ਪਤਿ ਹੈ ਇਹ ਕੈ ਜਮਨਾ ਤਿਹ ਭੇਟਤ ਮਾਨੋ ॥੬੭॥ ਦੋਹਰਾ ॥ [੧੩]ਜਬੈ ਜਸੋਧਾ ਸੁਇ ਗਈ ਮਾਯਾ ਕੀਯੋ ਪ੍ਰਕਾਸ ॥ ਡਾਰ ਕਿਸਨ ਤਿਹ ਪੈ, ਸੁਤਾ ਲੀਨੀ ਹੈ ਕਰ ਤਾਸ ॥੬੮॥ ਸ੍ਵੈਯਾ ॥ [੧੪]ਮਾਯਾ ਕੋ ਲੈ ਕਰ ਮੈ ਬਸਦੇਵ ਸੁ ਸੀਘ੍ਰ ਚਲਯੋ ਅਪਨੇ ਗ੍ਰਿਹ ਮਾਹੀ ॥ ਸੋਇ ਗਏ ਪਰ ਦੁਆਰ ਸਬੈ ਘਰ ਬਾਹਰਿ ਭੀਤਰਿ ਕੀ ਸੁਧਿ ਨਾਹੀ ॥ [੧੫]ਦੇਵਕੀ ਤੀਰ ਗਯੋ ਜਬਹੀ ਸਭ ਤੇ ਮਿਲਗੇ ਪਟ ਆਪਸਿ ਮਾਹੀ ॥ ਬਾਲ ਉਠੀ ਜਬ ਰੋਦਨ ਕੈ ਜਗਕੈ ਸੁਧਿ ਜਾਇ ਕਰੀ ਨਰ ਨਾਹੀ ॥੬੯॥ [੧੬]ਰੋਇ ਉਠੀ ਵਹ ਬਾਲ ਜਬੇ ਤਬ ਸ੍ਰੋਨਨ ਮੈ ਸੁਨਿ ਲੀ ਧੁਨਿ ਹੋਰੈ ॥ ਧਾਇ ਗਏ ਨ੍ਰਿਪ ਕੰਸਹ ਕੇ ਘਰਿ ਜਾਇ ਕਹਯੋ ਜਨਮਯੋ ਰਿਪ ਤੋਰੈ ॥ [੧੭]ਲੈ ਕੈ ਕ੍ਰਿਪਾਨ ਗਯੋ ਤਿਹ ਕੇ ਚਲਿ ਜਾਇ ਗਹੀ ਕਰ ਤੈ ਕਰ ਜੋਰੈ ॥ ਦੇਖਹੁ ਬਾਤ ਮਹਾ ਜੜ ਕੀ ਅਬ ਆਦਿਕ ਕੇ ਬਿਖ *ਚਾਵਤ ਭੋਰੈ ॥੭੦॥

---

ਪਦਮ ਜੀ ਪੁਸਤਕ ਗੁਰੂ ਘਰ ਦੇ ਪੰਨਾ ੧੯੦ ਤੇ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੀ ਏਕਤਾ ਹੇਠ ਲਿਖਦੇ ਹਨ— * ਪਾ: ੨ ਚਾਖਤ, ੩ ਚਾਬਤ।

ਦਸ ਗੁਰੂ ਇਕ ਜੋਤਿ ਸਨ, ਇਹ ਗੱਲ ਸੱਤੇ ਬਲਵੰਡ ਦੀ ਵਾਰ ਵਿਚ ਵੀ ਆਈ ਹੈ ਤੇ ਭਾਈ ਗੁਰਦਾਸ ਜੀ ਨੇ ਵੀ ਲਿਖੀ ਹੈ ਕਿ ਗੁਰੂ ਕੇਵਲ ਕਾਇਆ ਪਲਟਦੇ ਰਹੇ ਲੇਕਿਨ ਜੋਤਿ ਇਕੋ ਹੀ ਸੀ । ਇਥੋਂ ਤੱਕ ਕਿ ਦੁਬਿਸਤਾਨਿ ਮਜ਼ਾਹਬ ਦਾ ਕਰਤਾ ਵੀ ਲਿਖਦਾ ਹੈ—(ਏਸ਼ਾਰਾ ਅਕੀਦਾ ਅਸਤ ਕਿ ਹਮਾ ਗੁਰੂ ਨਾਨਕ ਅੰਦ) ਸੋ ਸਿੱਖ ਮਾਨਤਾ ਇਹੋ ਰਹੀ ਹੈ ਕਿ ਗੁਰੂ ਜੋਤਿ ਇਕ ਹੀ ਸੀ । ਜੋਤਿ ਦੇ ਜੇ ਖੁੱਲੇ ਅਰਥ ਲਈਏ ਤਾਂ ਇਹੋ ਕਹਿ ਸਕਦੇ ਹਾਂ ਕਿ ਉਨ੍ਹਾਂ ਦੀ ਵਿਚਾਰਧਾਰ ਤੇ ਅਮਲ ਵਿਚ ਕੋਈ ਭਿੰਨ ਭੇਦ ਨਹੀਂ ਸੀ । ਸਾਰੇ ਗੁਰੂ ਸਾਹਿਬਾਨ ਰੱਬੀ ਏਕਤਾ ਤੇ ਮਨੁੱਖੀ ਏਕਤਾ ਦੇ ਮੁਦੱਈ ਸਨ, ਸਭ ਦੀ ਨੀਤੀ ਦੰਭ ਤੇ ਬਦੀ ਦਾ ਖੰਡਨ ਤੇ ਸੱਚੇ-ਸੁੱਚੇ ਧਰਮ ਤੇ ਨੇਕੀ ਦਾ ਮੰਡਨ ਸੀ, ਸਾਰੇ ਗੁਰੂ ਗਰੀਬ ਨਿਵਾਜ ਤੇ ਦੀਨ ਬੰਧੂ ਹੋ ਕੇ ਵਰਤਦੇ ਰਹੇ। ਗੁਰੂ ਨਾਨਕ ਕਹਿੰਦੇ ਸਨ ਮੈਂ ਨੀਚਾਂ ਤੋਂ ਨੀਚਾਂ ਦਾ ਸਾਥ ਦੇਣ ਵਾਲਾ ਹਾਂ, ਗੁਰੂ ਗੋਬਿੰਦ ਸਿੰਘ ਦਾ ਆਸ਼ਾ ਸੀ ਕਿ ਇਨ੍ਹਾਂ ਗਰੀਬਾਂ, ਦਲਿਤਾਂ ਨੂੰ ਸਰਦਾਰੀ ਦਿੱਤੀ ਜਾਵੇ । ਸਹੀ ਗੱਲ ਸਿੱਧ ਹੈ ਕਿ ਗੁਰੂ ਨਾਨਕ ਦਾ ਧਰਮ-ਯੁੱਧ ਵਿਚਾਰ ਖੇਤਰ ਦਾ ਸੀ ਤੇ ਗੁਰੂ ਦਸਮੇਸ਼ ਜੀ ਦਾ ਮਾਰੋ ਮਾਰ ਖੇਤਰ ਦਾ, ਇਹ ਸਮੇਂ ਦਾ ਫੇਰ ਸੀ, ਬਾਬੇ ਨਾਨਕ ਜੋ ਸਿੱਖੀ ਦਾ ਚਮਨ ਲਾਇਆ ਸੀ, ਦਸਮ ਗੁਰੂ ਨੇ ਉਸ ਨੂੰ ਸ਼ਸਤਰਾਂ ਦੀ ਵਾੜ ਕਰਕੇ ਸੁਰੱਖਿਆ ਪ੍ਰਦਾਨ ਕੀਤੀ ਸੀ। ਮਾਲਾ ਫੇਰਨ ਵਾਲੇ ਲੋਕਾਂ ਨੂੰ ਤੇਗ ਫੇਰਨ ਸਿਖਾਉਣਾ ਕੋਈ ਮਾਮੂਲੀ ਗੱਲ ਨਹੀਂ ਸੀ, ਉਨ੍ਹਾਂ ਦੀ ਮਨੋਬ੍ਰਿਤੀ ਵਿਚ ਤਬਦੀਲੀ ਲਿਆਉਣਾ ਬਹੁਤ ਜ਼ਰੂਰੀ ਸੀ । ਇਸ ਲਈ ਭਗਤੀ ਨੂੰ ਸ਼ਕਤੀ ਦਾ ਰੂਪ ਦੇਣ ਲਈ ਜਪਜੀ ਦੇ ਨਾਲ ਜਾਪ ਦਾ ਉਚਾਰਨ ਕਰਕੇ ਸਮਝਾਇਆ ਗਿਆ ਕਿ ਉਹ ਦਿਆਲੂ ਸਰੂਪ ਵਾਲਾ ਵੀ ਹੈ ਤੇ ਗਜ਼ਬ ਦਾ ਗਨੀਮ ਹੋ ਕੇ ਗਰਬ ਗੰਜਨ ਦੁਸ਼ਟ ਭੰਜਨ ਦਾ ਕਰਤੱਵ ਵੀ ਪਾਲਦਾ ਹੈ । ਗੁਰੂ ਬਾਬੇ ਨੇ ਧਰਮ ਤੇ ਧਰਮ ਦੇ ਨਾਂ ਤੇ ਪਾਪ ਪਾਖੰਡ ਕਰਨ ਵਾਲੇ ਸਾਧਾਂ ਤੇ ਜੋਗੀਆਂ, ਪੰਡਿਤਾਂ ਦੀ ਖਬਰ ਲਈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਨੀਤਿਕ ਖੇਤਰ ਵਿਚ ਧੱਕੇਸ਼ਾਹੀ ਕਰਨ ਵਾਲਿਆਂ ਨਾਲ ਲੋਹਾ ਲੈ ਕੇ ਉਨ੍ਹਾਂ ਦੀ ਸ਼ੁਧਾਈ ਕੀਤੀ । ਉਨ੍ਹਾਂ ਯੋਜਨਬੱਧ ਸੋਧ ਨੂੰ ਛੱਡ ਕੇ ਹੋਰ ਕੁਝ ਨਹੀਂ ਕੀਤਾ, ਸਗੋਂ ਗੁਰੂ ਨਾਨਕ ਸਾਹਿਬ ਖੁਦ ਭਵਿੱਖਤ ਦੀ ਵਿਉਂਤ ਬਣਾ ਗਏ ਸਨ ਕਿ ਜੇ ਬਰਾਬਰ ਦੇ ਭਲਵਾਨ ਅਖਾੜੇ ਵਿਚ ਜੁਝਣਗੇ ਤਾਂ ਸਾਨੂੰ ਕੋਈ ਸ਼ਿਕਾਇਤ ਨਹੀਂ ਰਹੇਗੀ । ਸਾਡਾ ਗਿਲਾ ☞

੧ ਸ਼ੋਕ ਨੂੰ ਨਾਸ ਕਰਨ ਵਾਲੇ ਦੁਸ਼ਟਾਂ ਨੂੰ ਦਲ ਦੇਣ ਵਾਲੇ ਜਗਤ ਦੇ ਵਿਚ ਆ ਕੇ ਪ੍ਰਗਟ ਹੋ ਗਏ ਹਨ ॥੬੦॥

੨ ਜਦੋਂ ਦੇਵਤੇ ਜੈ-ਜੈ ਦੇ ਸ਼ਬਦ ਕਰਨ ਲੱਗੇ ਤਾਂ ਉਹ ਆਵਾਜ਼ ਦੇਵਕੀ ਦੇ ਕੰਨਾਂ ਵਿਚ ਸੁਣੀ ਗਈ। ਭੈ ਖਾ ਕੇ ਮਨ ਵਿਚ ਸੋਚਣ ਲੱਗੀ ਕਿ ਇਹ ਆਵਾਜ਼ਾਂ ਕਿਥੋਂ ਆਉਂਦੀਆਂ ਹਨ, ਕੌਣ ਸ਼ੋਰ ਕਰ ਰਿਹਾ ਹੈ? ॥੬੧॥

੩ ਦੋਹਰਾ ॥ ਬਾਸਦੇਵ ਤੇ ਦੇਵਕੀ ਮਨ ਵਿਚ ਵਿਚਾਰ ਕਰਦੇ ਹਨ ਅਤੇ ਕੰਸ ਨੂੰ ਕਸਾਈ ਸਮਝ ਕੇ ਦਿਲ ਵਿਚ ਡਰ ਰਹੇ ਹਨ ॥੬੨॥

੪ ਇਥੇ ਕ੍ਰਿਸ਼ਨ ਜਨਮ ਦੀ ਕਥਾ ਸਮਾਪਤ ਹੋਈ।

੫ ਸ੍ਵੈਯਾ ॥ ਸਲਾਹ ਵਿਚਾਰ ਕੇ ਦੋਹਾਂ ਨੇ ਮਿਲ ਕੇ ਕਿਹਾ ਕਿਤੇ ਰਾਜਾ ਕੰਸ ਇਸ ਨੂੰ ਵੀ ਨਾ ਮਾਰ ਦੇਵੇ। ਬਾਲਕ ਨੂੰ ਨੰਦ ਦੇ ਘਰ ਛੱਡ ਆਈਏ ਇਹ ਗੱਲ ਉਹਨਾਂ ਨੇ ਦਿਲ ਵਿਚ ਮਿਥ ਲਈ।

੬ ਕ੍ਰਿਸ਼ਨ ਨੇ ਕਿਹਾ ਤੁਸੀਂ ਡਰੋ ਨਹੀਂ ਨਿਸੰਕ ਵਾਜੇ ਵਜਾਉਂਦੇ ਚਲੇ ਜਾਓ ਕੋਈ ਚਿੰਤਾ ਨਾ ਕਰੋ। ਮਾਯਾ ਦਾ ਜਾਲ ਪਾ ਦਿੱਤਾ, ਇਹ ਗੱਲ ਕਹਿਕੇ ਉਹਨਾਂ ਨੂੰ ਬਾਲਕ ਰੂਪ ਹੋ ਕੇ ਦਿਸਣ ਲੱਗ ਗਿਆ ॥੬੩॥

੭ ਦੋਹਰਾ ॥ ਜਦੋਂ ਕ੍ਰਿਸ਼ਨ ਉਹਨਾਂ ਦੇ ਘਰ ਆ ਗਿਆ ਤਾਂ ਬਾਸਦੇਵ ਨੇ ਇਹ ਕੰਮ ਕੀਤਾ। ਦਸ ਹਜ਼ਾਰ ਸੁੰਦਰ ਗਊਆਂ ਆਪਣੇ ਮਨ ਦੇ ਵਿਚੋਂ ਮਣਸ (ਦਾਨ) ਕਰਨ ਦਾ ਸੰਕਲਪ ਕਰ ਲਿਆ ॥੬੪॥

੮ ਸ੍ਵੈਯਾ ॥ ਘਰ ਦੇ ਦਰਵਾਜ਼ੇ ਆਪਣੇ ਆਪ ਖੁਲ ਗਏ ਰਾਜੇ ਦੇ ਘਰ ਤੋਂ ਬਾਸਦੇਵ ਦੇ ਤੁਰਨ ਲਗਿਆਂ। ਬਾਸਦੇਵ ਦੇ ਖੁਸ਼ੀ ਨਾਲ ਪੈਰ ਅਗਾਂਹ ਵਧੇ ਜਮਨਾ ਨਦੀ ਨੂੰ ਜਾ ਛੂਹਿਆ ਪਾਣੀ ਨੂੰ।

੯ ਹਰਿ ਦਰਸ਼ਨ ਕਰਨ ਲਈ ਜਮਨਾਂ ਦਾ ਜਲ ਹੋਰ ਉੱਚਾ ਚੜ੍ਹਨ ਲੱਗਾ ਤਾਂ ਬਾਸਦੇਵ ਸਰੀਰ ਦੇ ਬਲ ਕਰਕੇ ਅੱਗੇ ਨਿਕਲ ਗਿਆ ਇਹ ਕਾਜ ਉਹਨਾਂ ਦੋਨਾਂ ਨੇ ਕੀਤਾ ਪਰ ਅੰਦਰੋਂ ਕੰਸ ਦੇ ਪਾਪਾਂ ਦੀ ਮਲ ਕਰਕੇ ਦਿਲ ਖਿਝੇ ਹੋਏ (ਘਾਬਰੇ ਹੋਏ) ਹਨ ॥੬੫॥

੧੦ ਦੋਹਰਾ ॥ ਜਦੋਂ ਕ੍ਰਿਸਨ ਨੂੰ ਵਾਸਦੇਵ ਲੈ ਕੇ ਤੁਰਿਆ ਤਾਂ ਐਸਾ ਮਾਇਆ ਜਾਲ ਫੈਲਾ ਦਿੱਤਾ। ਜਿਤਨੇ ਵੀ ਦੈਂਤ ਪੈਹਰੇ ਤੇ ਖਲੋਤੇ ਸਨ (ਗੇਟ ਕੀਪਰ) ਉਹ ਇਕ ਦਮ ਸਾਰੇ ਸੌਂ ਗਏ ॥੬੬॥

੧੧ ਸ੍ਵੈਯਾ ॥ ਜਿਸ ਵੇਲੇ ਕੰਸ ਦੇ ਡਰ ਕਰਕੇ ਵਾਸਦੇਵ ਕ੍ਰਿਸ਼ਨ ਨੂੰ ਲੈ ਕੇ ਆਪਣੇ ਪੈਰ ਜਮਨਾ ਨਦੀ ਵਿਚ ਪਾਏ ਕ੍ਰਿਸ਼ਨ ਨਾਲ ਜਮਨਾ ਨੇ ਪੁਰਾਣੀ ਪ੍ਰੀਤ ਯਾਦ ਕਰਕੇ ਕ੍ਰਿਸ਼ਨ ਦੇ ਪੈਰ ਛੂਹਣ ਲਈ ਜਮਨਾ ਦੇ ਜਲ ਨੇ ਉੱਚਾ ਹੋਣ ਦਾ ਹੰਭਲਾ ਮਾਰਿਆ।

੧੨ ਇਸ ਛਬਿ ਦੇ ਮਹਾਂ ਉੱਚੇ ਜਸ ਨੂੰ ਕਵੀ ਨੇ ਆਪਣੇ ਮਨ ਵਿਚ ਇਉਂ ਪਹਿਚਾਨਿਆ ਹੈ। ਜਾਣੋ ਕ੍ਰਿਸ਼ਨ ਨੂੰ ਜਮਨਾ ਆਪਣਾ ਪਤੀ ਸਮਝਕੇ ਉਸ ਦੇ ਪੈਰ ਛੂਹਣੇ ਚਾਹੁੰਦੀ ਹੈ ॥੬੭॥

੧੩ ਦੋਹਰਾ ॥ ਜਿਸ ਵੇਲੇ ਯਸ਼ੋਧਾ ਸੌਂ ਗਈ ਤਾਂ ਉਦੋਂ ਮਾਯਾ ਪੁੱਤਰੀ ਰੂਪ ਬਣ ਕੇ ਜਨਮ ਲਿਆ, ਇਸ ਪਾਸਿਓਂ ਵਾਸਦੇਵ ਜੀ ਪਹੁੰਚ ਗਏ। ਕ੍ਰਿਸ਼ਨ ਜੀ ਨੂੰ ਮਾਤਾ ਜਸੋਧਾ ਕੋਲ ਸੁਆ ਕੇ ਉਸ ਦੀ ਲੜਕੀ ਚੁੱਕ ਕੇ ਗੋਦ ਲੈ ਲਈ ॥੬੮॥

੧੪ ਸ੍ਵੈਯਾ ॥ ਮਾਯਾ ਨੂੰ ਹੱਥਾਂ ਵਿਚ ਲੈ ਕੇ ਵਾਸਦੇਵ ਛੇਤੀ ਨਾਲ ਆਪਣੇ ਘਰ ਵਿਚ ਆ ਗਿਆ। ਜੇਹੜੇ ਪਹਿਰੇਦਾਰ ਸਨ ਉਹ ਸੁੱਤੇ ਪਏ ਸਨ ਜਿਨ੍ਹਾਂ ਨੂੰ ਘਰ, ਬਾਹਰ, ਅੰਦਰ ਦੀ ਕੋਈ ਸੋਝੀ ਨਹੀਂ ਸੀ।

੧੫ ਜਿਸ ਵੇਲੇ ਸ੍ਰੀ ਵਾਸਦੇਵ ਦੇਵਕੀ ਕੋਲ ਪਹੁੰਚਿਆ ਤਾਂ ਉਹ ਦਰਵਾਜ਼ੇ ਆਪਣੇ ਆਪ ਬੰਦ ਹੋ ਗਏ। ਜਿਸ ਵੇਲੇ ਉਹ ਮਾਇਆ ਵੀ ਪੁੱਤਰੀ ਰੋਣ ਲੱਗੀ ਤਾਂ ਪਹਿਰੇਦਾਰ ਜਾਗ ਪਏ ਤੇ ਉਹਨਾਂ ਜਾ ਕੇ ਕੰਸ ਨੂੰ ਖਬਰ ਦੇ ਦਿੱਤੀ ॥੬੯॥

੧੬ ਜਿਸ ਵੇਲੇ ਲੜਕੀ ਰੋ ਪਈ ਤਦ ਹੋਰਾਂ ਦੇ ਕੰਨਾਂ ਵਿਚ ਉਸ ਦੇ ਰੋਣ ਦੀ ਆਵਾਜ਼ ਸੁਣੀ ਗਈ। ਉਹ ਜਦੋਂ ਭੱਜ ਕੇ ਕੰਸ ਦੇ ਘਰ ਚਲੇ ਗਏ ਤੇ ਜਾ ਕੇ ਕਿਹਾ ਕਿ ਤੇਰਾ ਵੈਰੀ ਜਨਮ ਪਿਆ ਹੈ।

੧੭ ਕੰਸ ਕ੍ਰਿਪਾਨ ਲੈ ਕੇ ਗਿਆ ਤੇ ਜਾ ਕੇ ਉਹ ਪੁੱਤਰੀ ਜ਼ੋਰ ਦੇ ਨਾਲ ਉਹਨਾਂ ਕੋਲੋਂ ਖੋਹ ਲਈ। ਕਵੀ ਕਹਿੰਦਾ ਹੈ ਕਿ ਦੇਖੋ ਉਸ ਮਹਾਂ ਮੂਰਖ ਦੀ ਗੱਲ ਅਦਰਕ ਦੀ ਗੱਠੀ ਸਮਝ ਕੇ ਮਿੱਠਾ ਤੇਲੀਆ ਜ਼ਹਿਰ ਖਾ ਰਿਹਾ ਹੈ ॥੭੦॥

---

ਤਾਂ ਇਤਨਾ ਹੀ ਹੈ ਕਿ ਇਥੇ ਤਾਂ ਪਾੜ ਖਾਣੇ ਬਘਿਆੜ ਬੇਚਾਰੀਆਂ ਗਰੀਬ ਗਊਆਂ 'ਤੇ ਟੁੱਟ ਪਏ ਹੋਏ ਹਨ। ਸੋ ਇਤਿਹਾਸਕ ਘਟਨਾਵਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਦਸੇ ਗੁਰੂ ਸਾਹਿਬਾਨ ਇਕੋ ਪ੍ਰੋਗਰਾਮ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ... ਉੱਤੇ ਪਹਿਰਾ ਦਿੰਦੇ ਰਹੇ ਅਤੇ ਇਕਸੁਰਤਾ ਸਪੱਸ਼ਟ ਦ੍ਰਿਸ਼ਟੀਗੋਚਰ ਹੁੰਦੀ ਹੈ।

ਜੋ ਆਦਿ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਡੂੰਘੀ ਸਾਂਝ ਇਸ ਲਈ ਹੈ ਕਿ ਦੋਹਾਂ ਗ੍ਰੰਥਾਂ ਨੂੰ ਰਚਣ ਵਾਲੀ ਗੁਰੂ ਜੋਤਿ ਇਕੋ ਹੈ। ਕੁਝ ਕੁ ਨੁਕਤੇ ਧਿਆਨ ਗੋਚਰੇ ਕਰਨੇ ਜ਼ਰੂਰੀ ਹਨ।

੧ ਇਕ ਪ੍ਰਮੇਸ਼ਰ ਉੱਤੇ ਇਮਾਨ ਤੇ ਉਸ ਲਈ ਪ੍ਰੇਮ-ਪੂਜਾ ਦਾ ਵਿਧਾਨ ਮੁੱਖ ਸਿਧਾਂਤ (ਏਕੋ ਸਿਮਰਹੁ ਨਾਨਕਾ ਜੋ ਜਲਿ ਥਲਿ ਰਹਿਆ ਸਮਾਇ ॥ (ਆਦਿ ਗ੍ਰੰਥ)
ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਆਨੈ ॥
ਤੁਮਹਿ ਛਾਡਿ ਕੋਇ ਅਵਰ ਨ ਧਯਾਊ ॥ ਜੋ ਬਰ ਚਹੂੰ ਸੋ ਤੁਮ ਤੇ ਪਾਊਂ ॥ (ਸ੍ਰੀ ਦਸਮ ਗ੍ਰੰਥ)

੨ ਇਸੇ ਅਕਾਲੀ ਜੋਤਿ ਦੇ ਪ੍ਰਕਾਸ਼ ਨੂੰ ਗੁਰੂ ਕਹਿ ਕੇ ਪ੍ਰਵਾਨ ਕੀਤਾ ਹੈ। ਅਪੰਪਰ ਪਾਰਬ੍ਰਹਮਿ ਪਰੇਸਰ ਨਾਨਕ ਮਿਲਿਆ ਸੋਈ ਜੀਉ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟ ਆਖਿ ਸੁਣਾਇਆ ॥ (ਆਦਿ ਗ੍ਰੰਥ)
ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝੀਅਹ ਹਮਾਰਾ ॥ (ਦਸਮ ਗ੍ਰੰਥ)
ਜਾਂ ਫਿਰ ਰੱਬੀ ਨਾਦ (ਸ਼ਬਦ) ਨੂੰ ਜਾਂ ਅਧਿਆਤਮ ਗਿਆਨ ਨੂੰ ਗੁਰੂ ਦੱਸ ਕੇ ਮਨੁੱਖੀ ਸੁਤੰਤਰਤਾ ਨੂੰ ਬਰਕਰਾਰ ਰੱਖਿਆ ਹੈ। ਜੈਸਾ ਕਿ
ਸਬਦ ਗੁਰੂ ਸੁਰਤਿ ਧੁਨਿ ਚੇਲਾ ॥
ਬਾਣੀ ਗੁਰੂ ਗੁਰੂ ਹੈ ਬਾਣੀ ॥ (ਆਦਿ ਗ੍ਰੰਥ)
ਗਿਆਨ ਗੁਰੂ ਆਤਮ ਉਪਦੇਸਹੁ ਧਯਾਨ ਬਿਭੂਤਿ ਲਗਾਉ ॥ (ਦਸਮ ਗ੍ਰੰਥ)

੩ ਮਨੁੱਖ ਜਾਤੀ ਇਕ ਹੈ ਕਿਉਂਕਿ ਅਸੀਂ ਸਾਰੇ ਉਸੇ ਪਰਮ ਪਿਤਾ ਦੇ ਪੁੱਤਰ ਹਾਂ। ਨਸਲ, ਰੰਗ, ਦੇਸ਼ ਜਾਂ ਮਜ਼ਹਬੀ ਚਿੰਨ ਭੇਦ ਕਰਕੇ ਕੋਈ ਫਰਕ ਨਹੀਂ—
ਏਕ ਪਿਤਾ ਏਕਸ ਕੇ ਹਮ ਬਾਰਿਕ ॥ ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ (ਆਦਿ ਗ੍ਰੰਥ)
ਹਿੰਦੂ ਤੁਰਕ ਕੋਊ ਹਾਫਜੀ ਇਮਾਮ ਸਾਫੀ, ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ ॥ ਜਾਂਕੈ ਛੁਟਿ ਗਯੋ ਭ੍ਰਮ ਉਸਕਾ ॥
ਤਿਸ ਆਗੈ ਹਿੰਦੂ ਕਿਆ ਤਰਕਾ ॥ (ਦਸਮ ਗ੍ਰੰਥ)

੪ ਗੁਰਮਤਿ ਗ੍ਰੀਬ ਨਿਵਾਜ ਤੇ ਦੀਨ ਬੰਧੂ ਹੈ। ਇਸ ਕਰਕੇ ਵਧੇਰੇ ਪਛੜੇ ਤੇ ਦਲਿਤ ਲੋਕਾਂ ਦਾ ਪੱਖ ਲਿਆ ਗਿਆ ਹੈ। ਜੈਸਾ ਕਿ—
ਨੀਚਾ ਅੰਦਰਿ ਨੀਚਿ ਜਾਤਿ ਨੀਚੀਹੂ ਅਤਿ ਨੀਚ,
ਨਾਨਕ ਤਿਨਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ ॥ (ਆਦਿ)
ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥ (ਦਸਮ)

੫ ਮਨ ਰੇ ਕਿਉਂ ਛੁਟਹੁ ਬਿਨ ਪਿਆਰ ਗੁਰਮੁਖਿ ਅੰਤਰਿ ਰਵ ਰਹਿਆ ਬਖਸੇ ਭਗਤਿ ਭੰਡਾਰ ॥ ਸਾਚ ਕਹੌਂ ਸੁਨਿ ਲੇਹੁ ਸਬੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ ॥ ਲਾਜ ਗਈ ਕਛੁ ਕਾਜ ਸਰਯੋ ਨਹਿ ਪ੍ਰੇਮ ਬਿਨਾ ਪ੍ਰਭੁ ਪਾਨ ਨ ਆਏ ॥ (ਦਸਮ ਗ੍ਰੰਥ)

੬ ਕਰਮ ਕਾਂਡ ਜਾਂ ਬਾਹਰੀ ਭੇਖ ਸਾਰਥਿਕ ਨਹੀਂ ਤੇ ਨਾ ਹੀ ਇਸ ਨਾਲ ਪ੍ਰਭੂ ਪ੍ਰਾਪਤੀ ਹੁੰਦੀ ਹੈ :
ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟਹਿ ॥ ਜਾਨਨ ਹਾਰ ਪ੍ਰਭੂ ਪ੍ਰਬੀਨ ॥ ਬਾਹਰ ਭੇਖ ਨ ਕਾਹੂ ਭੀਨ ॥
ਸਮਝਿ ਲੇਹੁ ਸਭ ਜਨ ਮਨ ਮਾਹੀ ॥ ਡਿੰਭਨ ਮੈਂ ਪਰਮੇਸਰ ਨਾਹੀ ॥ ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਯੋ॥ ਕਰੂ ਕ੍ਰਿਆ ਉਰਜਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨਾ ਪਾਇਯੋ ॥ (ਦਸਮ ਗ੍ਰੰਥ)

੭ ਸਦਾਚਾਰ ਜਾਂ ਚੰਗਿਆਈ ਹੀ ਮਨੁੱਖ ਦਾ ਮੁਖ ਕਰਤੱਵ ਹੈ। ਉਸਤਤਿ ਮਨ ਮਹਿ ਕਰਿ ਨਿਰੰਕਾਰ। ਕਰ ਮਨ ਮੇਰੇ ਸਚ ਬਿਉਹਾਰ। ਜਾਂ ਖਰਚ ਬੰਨਿ

[੧]ਲਾਇ ਰਹੀ ਉਰ ਸੋ ਤਿਹ ਕੋ ਮੁਖ ਤੇ ਕਹਯੋ ਬਾਤ ਸੁਨੋ ਮਤਵਾਰੇ ॥ ਪੁਤ੍ਰ ਹਨੇ ਮਮ ਪਾਵਕ ਸੇ ਛਠ ਹੀ ਤੁਮ ਪਾਥਰ ਪੈ ਹਨ ਡਾਰੇ ॥ [੨]ਛੀਨ ਕੈ ਕੰਸ ਕਹਯੋ ਮੁਖ ਤੇ ਇਹ ਭੀ ਪਟਕੋ ਇਹ ਕੈ ਅਬ ਨਾਰੇ ॥ ਦਾਮਨ ਹ੍ਵੈ ਲਹਕੀ ਨਭ ਮੈ ਜਬ ਰਾਖ ਲਈ ਵਹ ਰਾਖਨਹਾਰੇ ॥੭੧॥ ਕਬਿੱਤੁ ॥ [੩]ਕੈ ਕੈ ਕ੍ਰੋਧ ਮਨ ਕਰਿ ਬਧੋਤ ਵਾ ਕੇ ਮਾਰਬੇ ਕੀ ਚਾਕਰਨ ਕਹਯੋ ਮਾਰ ਡਾਰੋ ਨ੍ਰਿਪ ਬਾਤ ਹੈ ॥ ਕਰ ਮੋ ਉਠਾਇਕੈ ਬਨਾਇ ਭਾਰੇ ਪਾਥਰ ਪੈ ਰਾਜ ਕਾਜ ਰਾਖਬੇ ਕੋ ਕਛੂ ਨਹੀ ਪਾਤ ਹੈ ॥ ਆਪਨੋ ਸੋ ਬਲ ਕਰ ਰਾਖੈ ਇਹ ਭਲੀ ਭਾਂਤਿ ਸੁੰਦ ਛੰਦ ਬੰਦ ਕੈ ਕੈ ਛੂਟ ਇਹ ਜਾਤ ਹੈ ॥ [੫]ਮਾਯਾ ਕੋ ਬਢਾਇਕੈ ਸੁ ਸਭਨ ਸੁਨਾਇਕੈ ਸੁ ਐਸੇ ਉਡੀ ਬਾਰਾ ਜੈਸੇ ਪਾਰਾ ਉਡ ਜਾਤ ਹੈ ॥੭੨॥ ਸ੍ਵੈਯਾ ॥ [੬]ਆਠ ਭੁਜਾ ਕਰਿਕੈ ਅਪਨੀ ਸਭਨੋ ਕਰ ਮੈ ਬਰ ਆਯੁਧ ਲੀਨੇ ॥ ਜ੍ਵਾਲ ਨਿਕਾਸ ਕਹੀ ਮੁਖ ਤੇ ਰਿਪ ਅਉਰ ਭਯੋ ਤੁਮਰੋ ਮਤਿ ਹੀਨੇ ॥ [੭]ਦਾਮਨ ਸੀ ਲਹਕੈ ਨਭਿ ਮੈ ਡਰ ਕੈ ਫਟਗੇ ਤਿਹ ਸਤ੍ਰਨ ਸੀਨੇ ॥ ਮਾਰ ਡਰੈ ਇਹ ਹੂੰ ਹਮਹੂੰ ਸਭ ਤ੍ਰਾਸ ਮਨੇ ਅਤਿ ਦੈਤਨ ਕੀਨੇ ॥੭੩॥ [੮]ਅਥ ਦੇਵਕੀ ਬਸਦੇਵ ਛੋਰਬੋ ॥ ਸ੍ਵੈਯਾ ॥ [੯]ਬਾਤ ਸੁਨੀ ਇਹ ਕੀ ਜਬ ਸ੍ਰੋਨਨ ਨਿੰਦਤ ਦੇਵਨ ਕੋ[ੳ] ਘਰਿ ਆਯੋ ॥ ਝੂਠ ਹਨੇ ਹਮ ਪੈ ਭਗਨੀ ਸੁਤ ਜਾਇਕੈ ਪਾਇਨ ਸੀਸ ਨਿਵਾਯੋ ॥ [੧੦]ਗਯਾਨ ਕਥਾ ਕਰ ਕੈ ਅਤ ਹੀ ਬਹੁ ਦੇਵਕੀ ਔ ਬਸਦੇਵ ਰਿਝਾਯੋ॥ ਹ੍ਵੈਕੈ ਪ੍ਰਸੰਨਿ ਬੁਲਾਇ ਲੁਹਾਰ ਕੋ ਲੋਹ ਅਉ ਮੋਹ ਕੋ ਫਾਂਧ ਕਟਾਯੋ ॥੭੪॥

[੧੧]ਇਤ ਸ੍ਰੀ ਬਚਿਤ੍ਰ ਨਾਟਕ ਕ੍ਰਿਸ੍ਨਾਵਤਾਰੇ ਦੇਵਕੀ ਬਸਦੇਵ ਕੋ ਛੋਰਬੋ ਬਰਨਨੰ ਸਮਾਪਤ ॥

ਕੰਸ ਮੰਤ੍ਰੀਅਨ ਸੋ ਬੀਚਾਰ ਕਰਤ ਭਯਾ[ਅ] ॥ ਦੋਹਰਾ ॥ [੧੩]ਮੰਤ੍ਰੀ ਸਕਲ ਬੁਲਾਇਕੈ ਕੀਨੋ ਕੰਸ ਬਿਚਾਰ ॥ ਬਾਲਕ ਜੋ ਮਮ ਦੇਸ ਮੈ ਸੋ ਸਭ ਡਾਰੋ ਮਾਰ ॥੭੫॥ ਸ੍ਵੈਯਾ ॥ [੧੪]ਭਾਗਵਤ ਕੀ ਯਹ ਸੁਧ ਕਥਾ ਬਹੁ ਬਾਤ ਭਰੇ ਭਲੀ ਭਾਂਤਿ ਉਚਾਰੀ ॥ ਬਾਕੀ ਕਹੌ ਫੁਨਿ ਅਉ ਕਥ ਕੋ ਸੁਭ ਰੂਪ ਧਰਯੋ ਬ੍ਰਿਜ ਮੱਧਿ ਮੁਰਾਰੀ ॥ [੧੫]ਦੇਵ ਸਭੈ ਹਰਖੇ ਸੁਨ ਭੂਮਹਿ ਅਉਰ ਮਨੈ ਹਰਖੈ ਨਰ ਨਾਰੀ ॥ ਮੰਗਲ ਹੋਹਿ ਘਰਾ ਘਰ ਮੈ ਉਤਰਿਯੋ ਅਵਤਾਰਨ ਕੋ ਅਵਤਾਰੀ ॥੭੬॥ ਸ੍ਵੈਯਾ ॥ [੧੬]ਜਾਗ ਉਠੀ ਜਸੁਧਾ ਜਬਹੀ ਪਿਖ ਪੁਤ੍ਰਹਿ ਦੇਨ ਲਗੀ ਹੁਨੀਆ ਹੈ ॥ ਪੰਡਤਨ ਕੋ ਅਰੁ ਗਾਇਨ ਕੋ ਬਹੁ ਦਾਨ ਦੀਓ ਸਭ ਹੀ ਗੁਨੀਆ ਹੈ ॥ [੧੭]ਪੁਤ੍ਰ ਭਯੋ ਸੁਨਿਕੈ ਬ੍ਰਿਜ ਭਾਮਨ ਓਢ ਕੈ ਲਾਲ ਚਲੀ ਚੁਨੀਆ ਹੈ ॥ ਜਿਉ ਮਿਲ ਕੈ ਘਨ ਕੇ ਦਿਨ ਮੈ ਉਡਕੈ ਸੁ ਚਲੀ ਜੁ ਮਨੋ ਮੁਨੀਆ[ੲ] ਹੈ ॥੭੭॥ ਨੰਦ[ਸ] ਬਾਚ ਕੰਸ ਪ੍ਰਤਿ ॥ ਦੋਹਰਾ ॥

---

ੳ ਦੇਵਤਿਆਂ ਦੇ ਨਿੰਦਕਾਂ ਨੂੰ ਐਤੋਂ ਸਿਖੰ ਲੇਣੀ ਹੈ ਕਿ ਕੰਸ ਦੇਵਤਿਆਂ ਦਾ ਨਿੰਦਕ ਸੀ ਜੋ ਦੇਵਤਿਆਂ ਦੀ ਨਿੰਦਾ ਹਰਿ ਜੀ ਨੂੰ ਨਹੀਂ ਭਾਉਂਦੀ ਕਿਉਂਕਿ ਦੇਵਤੇ ਗੁਰਬਾਣੀ ਅਨੁਸਾਰ ਦਾਸ ਸੇਵਕ ਤੇ ਪ੍ਰਭੁ ਭਗਤ ਤੇ ਉਸ ਦੀ ਸਭਾ ਦੇ ਮੈਂਬਰ ਹਨ ਸ੍ਰੀ ਦਸਮੇਸ ਜੀ ਅਨੁਸਾਰ (ਮਹਾਂ ਮੁਨੀ) ਭਾਵ ਤਪਸਵੀ ਹਨ, ਦੇਵਤਿਆਂ ਦਾ ਵਿਰੋਧੀ ਨਿੰਦਕ ਪ੍ਰਭੂ ਭਗਤਿ ਨਹੀਂ ਹੋ ਸਕਤਾ, ਕਿਉਂਕਿ ਇਹ ਦੈਂਤਾਂ ਦਾ ਵਿਥਰਸਾ ਹੈ, ਜਿਸ ਨੂੰ ਦੇਵ ਪੁਰੀ ਕਿਹਾ ਜ਼ਾਂਦਾ ਹੈ ਉਥੇ ਸੰਤ ਭਗਤ ਹੀ ਜਾਂਦੇ ਹਨ ਕ੍ਰਿਤ ਘਣ ਮਨਮਤੀ ਨਿਗੁਰੇ ਲੋਕਾਂ ਲਈ ਉਥੇ ਕੋਈ ਥਾਂ ਨਹੀਂ ।

ਅ (ਭਇਆ-ਬੋਲੇ)

ੲ ਇਹ ਇਕ ਛੋਟਾ ਜਿਹਾ ਪੰਛੀ ਹੁੰਦਾ ਹੈ ਜਿਸ ਦੇ ਲਾਲ ਖੰਭਾਂ ਤੇ ਚਿਟੇ ਟਿਮਕਣੇ ਜਿਹੇ ਹੁੰਦੇ ਨੇ ਨਾਮ (ਸੁਰਖ) ਜਾਂ ਲਾਲ ਕਹਿੰਦੇ ਨੇ ਇਸ ਦੀ ਮਦੀਨ ਨੂੰ ਮੁਨੀਆਂ ਕਹਿੰਦੇ ਨੇ ਜੋ ਬਦਲਾਂ ਦੀ ਘਟਾਵਾਂ ਨੂੰ ਵੇਖ ਕੇ ਡਾਰ ਬੰਨਕੇ ਉਡਦੇ ਹਨ ।

ਸ ਬਾਬਾ ਨੰਦ (ਮਾਤਾ-ਵਰੀਯਸੀ ਦੇ ਉਦਰ ਤੋਂ ਪਰਜਨਯ ਦਾ ਪੁੱਤਰ ਅਤੇ ਜਸੋਧਾਂ ਦਾ ਪਤੀ-ਪਿੰਡ ਗੋਕਲ ਦਾ ਚੌਧਰੀ ਸੀ ।

---

☛ ਚੰਗਿਆਈਆਂ ਮਤੁ ਮਨ ਜਾਣਹਿ ਕਲੁ ॥ (ਆਦਿ ਗੁਰੂ ਗ੍ਰੰਥ ਜੀ)
ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰਉ ॥ (ਦਸਮ ਗ੍ਰੰਥ)

੮ ਸੁਭ ਗੁਣ ਸੰਗ੍ਰਹਿ ਦੀ ਬਾਰ-ਬਾਰ ਤਾਕੀਦ ਹੈ :-
ਗੁਣ ਸੰਗ੍ਰਹੁ ਅਉਗਣ ਵਿਚਹੁ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥ (ਆਸਾ) ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ । ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥ (ਦਸਮ ਗ੍ਰੰਥ)

☛

੧ ਦੇਵਕੀ ਬਹੁਤ ਹੀ ਉਸ ਬਾਲਕੀ ਨੂੰ ਛਾਤੀ ਨਾਲ ਲਾ ਰਹੀ ਤੇ ਨਾਲੇ ਮੂੰਹ ਤੋਂ ਕਹਿੰਦੀ ਹੈ ਐ ਮਤ ਦੇ ਮਾਰੇ ਹੋਏ ਕੰਸ ਮੇਰੀ ਗੱਲ ਸੁਣ ! ਤੈਂ ਮੇਰੇ 6 ਪੁੱਤਰ ਉਹ ਮਾਰ ਦਿੱਤੇ ਜੋ ਅਗਨ ਤੇਜ਼ ਜਿਹੇ ਤੇਜ਼ਸਵੀ ਸਨ ਉਹਨਾਂ ਨੂੰ ਪੱਥਰ 'ਤੇ ਮਾਰ ਕੇ ਮਾਰ ਦਿੱਤਾ ।

੨ ਦੇਵਕੀ ਕੋਲੋਂ ਬਚੀ ਨੂੰ ਖੋਹ ਕੇ ਕੰਸ ਨੇ ਕਿਹਾ ਆਪਣੇ ਮੁੱਖ ਤੋਂ ਕਿ ਇਸ ਨੂੰ ਵੀ ਉਸੇ ਤਰ੍ਹਾਂ ਪਟਕਾਵਾਂਗਾ ਇਸ ਨੂੰ ਵੀ ਹੁਣ ਨਹੀਂ ਛਡਾਂਗਾ । ਇਹ ਕਹਿਣ ਦੀ ਦੇਰ ਸੀ ਉਹ ਬੱਚੀ ਬਿਜਲੀ ਵਾਂਗ ਚਮਕ ਕੇ ਅਕਾਸ਼ ਤੇ ਚੜ੍ਹ ਗਈ ਉਸ ਪ੍ਰਭੂ ਰੱਖਣ ਵਾਲੇ ਨੇ ਉਸ ਨੂੰ ਰੱਖ ਲਿਆ ॥੭੧॥

੩ ਕਬਿੱਤ ॥ ਮਹਾਨ ਕਵੀ ਇਸ ਕੌਤਕ ਬਾਰੇ ਸਿੱਖਿਆ ਦਿੰਦਾ ਹੈ ਕਿ ਐ ਪਾਠਕ ਜਨੋ ਵੇਖੋ ਰੱਬ ਦੇ ਰੰਗ ਜਿਸ ਬੱਚੀ ਨੂੰ ਕ੍ਰੋਧ ਕਰ-ਕਰ ਕੇ ਮਨ ਦੇ ਵਿਚ ਉਸ ਬੱਚੀ ਦੇ ਮਾਰਨੇ ਦੀ ਕੰਸ ਨੇ ਵਿਉਂਤ ਸੋਚੀ ਸੀ ਨੌਕਰਾਂ ਨੂੰ ਕਿਹਾ ਸੀ ਕਿ ਇਸ ਨੂੰ ਮਾਰ ਸੁਟੋ ਮੈਂ ਰਾਜੇ ਦਾ ਹੁਕਮ ਹੈ । ਹੱਥਾਂ ਵਿਚ ਚੁੱਕ ਲਈ ਹੈ ਭਾਰੇ ਪੱਥਰ ਤੇ ਪਟਕਾਣ ਲਈ ਕਹਿੰਦਾ ਹੈ ਰਾਜ ਦਾ ਕਾਜ ਆਪਣੇ ਹੱਥ ਵਿਚ ਰੱਖਣ ਲਈ ਇਹ ਕੋਈ ਪਾਪ ਨਹੀਂ ਹੈ ।

੪ ਪਰ ਯਾਦ ਰੱਖੋ ਉਹ ਰਾਜ ਆਪਣੇ ਬਲ ਕਰਕੇ ਭਾਵੇਂ ਕਿੰਨੇ ਸੋਹਣੇ ਢੰਗ ਨਾਲ ਰੱਖਣਾ ਚਾਹੇ ਕਿੰਨੇ ਵੀ ਵਲ ਛਲ ਕਰ ਲਵੇ ਪਰ ਉਹ ਰਾਜ ਉਸ ਦੇ ਹੱਥਾਂ ਵਿਚੋਂ ਨਿਕਲ ਹੀ ਜਾਂਦਾ ਹੈ ।

੫ ਉਹ ਦੀ ਮਾਇਆ ਦਾ ਬਲ ਵਧਾ ਕੇ ਅਤੇ ਸਾਰਿਆਂ ਨੂੰ ਸੁਣਾਕੇ ਇਸ ਤਰ੍ਹਾਂ ਉਡ ਗਈ ਜਿਵੇਂ ਪਾਰਾ ਉੱਡ ਜਾਂਦਾ ਹੈ ॥੭੨॥

੬ ਸ੍ਵੈਯਾ ॥ ਅਕਾਸ਼ ਵਿਚ ਜਾ ਕੇ ਉਸ ਮਾਇਕ ਸ਼ਕਤੀ ਨੇ ਅੱਠ ਬਾਹਾਂ ਧਾਰਨ ਕਰ ਲਈਆਂ ਸਾਰੇ ਹਥਾਂ ਦੇ ਵਿਚ ਸ਼ਸਤਰ ਧਾਰਨ ਕਰ ਲਏ । ਮੂੰਹ ਦੇ ਵਿਚੋਂ ਅਗਨ ਨਿਕਲਨ ਲੱਗੀ ਤੇ ਮੁਖ ਤੋਂ ਕਿਹਾ ਐ ਕੰਸ ਤੇਰਾ ਵੈਰੀ ਹੋਰ ਥਾਂ ਜਾ ਰਿਹਾ ਹੈ ਐ ਮੱਤ ਦੇ ਕੋੜੇ ।

੭ ਬਿਜਲੀ ਦਾ ਰੂਪ ਹੋ ਕੇ ਅਕਾਸ਼ ਦੇ ਵਿਚ ਜਦੋਂ ਇਸ ਸ਼ਕਤੀ ਨੇ ਇਸ ਤਰ੍ਹਾਂ ਕੜਕ ਕੇ ਕਿਹਾ ਦੈਂਤਾਂ ਦੇ ਡਰਕੇ ਸੀਨੇ ਫਟ ਗਏ ਵੈਰੀਆਂ ਦੇ ਇਹ ਸਾਨੂੰ ਡਾਰੇਗੀ ਸਾਰੇ ਦੈਂਤਾਂ ਦੇ ਮਨ ਵਿਚ ਇਹ ਭੈ ਛਾ ਗਿਆ ॥੭੩॥

੮ ਹੁਣ ਦੇਵਕੀ ਤੇ ਵਾਸਦੇਵ ਨੂੰ ਰਿਹਾਅ ਕਰ ਦੇਣਾ ॥

੯ ਸ੍ਵੈਯਾ ॥ ਜਦੋਂ ਕੰਸ ਤੇ ਕੰਸ ਦੇ ਨੌਕਰਾਂ ਨੇ ਉਸ ਸ਼ਕਤੀ ਦੀ ਇਹ ਗੱਲ ਸੁਣੀ, ਦੇਵਤਿਆਂ ਨੂੰ ਨਿੰਦਣ ਵਾਲਾ ਕੰਸ ਆਪਣੇ ਘਰ ਆਇਆ ਆਪਣੇ ਕੰਮਾਂ ਤੋਂ ਤਾਂ ਪਛਤਾਉਣ ਲੱਗਾ ਕਿ ਮੈਂ ਦੇਵਕੀ ਆਪਣੀ ਭੈਣ ਦੇ ਪੁੱਤਰਾਂ ਨੂੰ ਐਵੇਂ ਗਲਤੀ ਨਾਲ ਹੀ ਮਾਰ ਦਿੱਤਾ ਹੈ ਇਸ ਲਈ ਜਾਕੇ ਦੇਵਕੀ ਅਤੇ ਵਾਸਦੇਵ ਦੇ ਪੈਰਾਂ 'ਤੇ ਸਿਰ ਧਰ ਦਿੱਤਾ ।

੧੦ ਗਿਆਨ ਦੀਆਂ ਗੱਲਾਂ ਕਰ-ਕਰਕੇ ਬਹੁਤ ਸਾਰੀਆਂ ਦੇਵਕੀ ਤੇ ਵਾਸਦੇਵ ਨੂੰ ਖੁਸ਼ ਕੀਤਾ । ਖੁਸ਼ ਹੋ ਕੇ ਲੁਹਾਰ ਨੂੰ ਬੁਲਾ ਕੇ ਲੋਹੇ ਦੀਆ ਅਤੇ ਪੁੱਤਰਾਂ ਦੇ ਮੋਹ ਦੀਆਂ ਜ਼ੰਜੀਰਾਂ (ਹੱਥਕੜੀਆਂ, ਬੇੜੀਆਂ) ਖੁਲਵਾਈਆਂ ॥੭੪॥

੧੧ ਦੇਵਕੀ ਅਤੇ ਵਾਸਦੇਵ ਦੀ ਬੰਦਸ਼ ਤੋਂ ਰਿਹਾ ਕਰਨ ਦੀ ਕਹਾਣੀ ਇਥੇ ਸਮਾਪਤ ਹੁੰਦੀ ਹੈ ।

੧੨ ਕੰਸ ਆਪਣੇ ਵਜ਼ੀਰਾਂ ਨਾਲ ਵਿਚਾਰ ਕਰਦਾ ਹੈ ।

੧੩ ਦੋਹਰਾ ॥ ਸਾਰੇ ਵਜ਼ੀਰ ਬੁਲਾ ਕੇ ਕੰਸ ਨੇ ਵਿਚਾਰ ਕੀਤੀ। ਜਿਹੜੇ ਵੀ ਮੇਰੇ ਦੇਸ਼ ਦੇ ਅੰਦਰ ਬਾਲਕ ਹਨ ਸਾਰਿਆਂ ਨੂੰ ਮਾਰ ਸੁੱਟੋ । ਉਹਨਾਂ ਵਿਚ ਜਿਹੜਾ ਮੇਰਾ ਵੈਰੀ ਹੋਵੇਗਾ ਉਹ ਇਉਂ ਮਾਰਿਆ ਜਾਵੇਗਾ, ਉਸ ਤਰ੍ਹਾਂ ਪਛਾਣ ਤਾਂ ਹੈ ਹੀ ਨਹੀਂ ॥੭੫॥

੧੪ ਸ੍ਵੈਯਾ ॥ ਗੁਰੂ ਜੀ ਕਹਿੰਦੇ ਹਨ ਕਿ ਇਥੇ ਤੱਕ 'ਭਾਗਵਤ' ਪੁਰਾਣ ਦੀ ਸਾਫ ਸ਼ੁੱਧੀ (ਸ਼ੁੱਧ) ਕਥਾ ਜਿਸ ਵਿਚ ਬਹੁਤ ਸਾਰੀਆਂ ਗੱਲਾਂ ਭਰੀਆਂ ਹੋਈਆਂ ਹਨ ਅਸਾਂ ਚੰਗੀ ਤਰ੍ਹਾਂ ਉਚਾਰਨ ਕੀਤੀ ਹੈ । ਬਾਕੀ ਹੁਣ ਮੈਂ ਹੋਰ ਕਥਾ ਦਾ ਸੁੰਦਰ ਰੂਪ ਬਣਾ ਕੇ ਜਿਸ ਤਰ੍ਹਾਂ ਮੁਰਾਰੀ ਨੇ ਪਾਵਨ ਰੂਪ ਧਾਰਨ ਕੀਤਾ ।

੧੫ ਜਿਸ ਨੂੰ ਸੁਣ ਕੇ ਸਾਰੇ ਦੇਵਤੇ ਪ੍ਰਸੰਨ ਹੋਏ ਹੋਰ ਧਰਤੀ ਦੇ ਵਾਸੀ ਇਸਤਰੀ, ਪੁਰਸ਼ ਮਨ ਵਿਚ ਖੁਸ਼ ਹੋ ਗਏ ਅਤੇ ਘਰ-ਘਰ ਵਿਚ ਮੰਗਲਮਈ ਖੁਸ਼ੀਆਂ ਮਨਾਈਆਂ ਗਈਆਂ। ਇਹ ਸੁਣ ਕੇ ਕਿ ਅਵਤਾਰਾਂ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਪ੍ਰਗਟ ਹੋਏ ਹਨ ॥੭੬॥

੧੬ ਸ੍ਵੈਯਾ ॥ ਪਿੱਛੇ ਤੁਸੀਂ ਪੜ੍ਹਿਆ ਸੀ ਕਿ ਸ੍ਰੀ ਵਾਸਦੇਵ ਜੀ ਕ੍ਰਿਸ਼ਨ ਨੂੰ ਸੁੱਤੀ ਪਈ ਜਸ਼ੋਧਾ ਦੇ ਕੋਲੋਂ ਮਾਯਵੀ ਪੁੱਤਰੀ ਚੁੱਕ ਕੇ ਲੈ ਆਏ ਤੇ ਕ੍ਰਿਸ਼ਨ ਨੂੰ ਉਸ ਦੇ ਕੋਲ ਪਾ ਆਏ। ਜਿਸ ਵੇਲੇ ਜਸ਼ੋਧਾਂ ਜਾਗੀ ਤਾਂ ਪੁੱਤਰ ਨੂੰ ਵੇਖ ਕੇ ਉਸ ਨੂੰ ਲੋਰੀਆਂ ਦੇਣ ਲੱਗੀ। ਪੰਡਿਤਾਂ ਨੂੰ ਅਤੇ ਗੁਣੀ ਤੇ ਗਵੱਈਆਂ ਨੂੰ ਬਹੁਤ ਸਾਰਾ ਦਾਨ ਦਿੱਤਾ ।

੧੭ ਪੁੱਤਰ ਹੋਇਆ ਸੁਣ ਕੇ ਬ੍ਰਿਜ ਦੀਆਂ ਇਸਤਰੀਆਂ ਆਪ ਲਾਲ ਦੁਪੱਟੇ ਉੱਤੇ ਲੈ ਕੇ ਚੱਲ ਪਈਆਂ । ਜਿਸ ਤਰ੍ਹਾਂ ਬੱਦਲਾਂ ਦੀ ਰੁੱਤ ਵਿਚ ਮੁਨੀਆਂ ਉੱਡ ਜਾਂਦੀਆਂ ਹਨ॥੭੭॥
ਨੰਦ ਬਾਚ ਕੰਸ ਨੂੰ ॥ ਦੋਹਰਾ ॥

---

੯ ਬਿਰਕਤੀ ਜਾਂ ਬਨਵਾਸ ਲੈ ਕੇ ਵਿਚਰਨਾ ਉਚਿਤ ਨਹੀਂ ਅੰਜਨ ਮਾਹਿ ਨਿਰੰਜਨ ਅਰਥਾਤ ਨਿਰਲੇਪ ਰਹਿਣ ਦਾ ਉਪਦੇਸ਼ ਹੈ
ਕਾਹੇ ਰੇ ਬਨ ਖੋਜਨ ਜਾਈ ॥ ਗ੍ਰਿਹਿ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥ ਅਜਹੁ ਬਿਕਾਰ ਨ ਛੋਡਈ ਪਾਪੀ ਮਨ ਮੰਦਾ॥ (ਆਦਿ) ਰੇ ਮਨ ਐਸੋ ਕਰਿ ਸੰਨਿਆਸਾ ॥ ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ । ਰੇ ਮਨ ਇਹ ਬਿਧਿ ਜੋਗ ਕਮਾਓ । ਸਿੰਙੀ ਸਾਚ ਅਕਪਟ ਕੰਠ ਲਾ ਧਿਆਨ ਬਿਭੂਤਿ ਚੜਾਉ (ਦਸਮ ਗ੍ਰੰਥ)

੯ ਸੰਸਾਰਕ ਮਰਯਾਦਾ ਪਾਲਣ ਕਰਦਿਆਂ ਪਰਾਇਆ ਰੂਪ ਤੱਕਣਾ ਬਿਵਰਜਤ ਹੈ : ਜੈਸਾ ਸੰਗਿ ਬਿਸੀਅਰੁ ਸਿਉ ਹੈ ਤੈਸੋ ਹੀ ਇਹ ਪਰ ਗ੍ਰਿਹੁ । (ਆਦਿ ਗੁਰੂ ਗ੍ਰੰਥ ਜੀ) ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੀਅਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਾਈਅਹੁ ॥ (ਦਸਮ ਗ੍ਰੰਥ)

੧੦ ਗੁਰਮਤਿ ਮਾਰਗ ਤੇ ਚਲਣ ਲਈ ਆਪਾ ਤਿਆਗ ਸਮਰਪਣ ਜਾ ਕੁਰਬਾਨੀ ਦੀ ਭਾਵਨਾ ਅਤਿ ਜ਼ਰੂਰੀ ਹੈ । ਜੈਸਾ ਕੇ ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰ ਧਰਿ ਤਲੀ ਗਲੀ ਮੇਰੀ ਆਉ । ਇਤੁ ਮਾਰਗਿ ਪੈਰ ਧਰੀਜੈ ॥ ਸਿਰ ਦੀਜੈ ਕਾਣ ਨ ਕੀਜੈ॥ (ਆਦਿ ਗੁਰੂ ਗ੍ਰੰਥ ਸਾਹਿਬ ਜੀ)
ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈਂ ਜੁੱਧ ਬੀਚਾਰੈ ॥ ਦੇਹ ਅਨਿਤ ਨ ਨਿਤ ਰਹਹਿ ਜਸ ਨਾਵ ਚੜ੍ਹਾਹਿ ਭਵ ਸਾਗਰ ਤਾਰੈ ॥ (ਦਸਮ ਗ੍ਰੰਥ)

੧੧ ਹਰ ਪ੍ਰਕਾਰ ਦੇ ਨਸ਼ਿਆ ਦੇ ਸੇਵਨ ਦੀ ਮਨਾਹੀ ਕਿਉਂਕਿ ਨਸ਼ੇ ਕਾਰਣ ਨਾਂ ਸਿਹਤ ਠੀਕ ਰਹਿੰਦੀ ਹੈ ਤੇ ਨਾ ਹੀ ਮਨੁੱਖ ਕਰਮਯੋਗ ਦੇ ਫਿਟ ਰਹਿੰਦਾ ਹੈ :- ਦੁਰਮਤਿ ਮਦ ਜੋ ਪੀਵਤੇ ਬਿਖਲੀ ਪਤਿ ਕਮਲੀ ॥ ਜਿਤ ਪੀਤੇ ਮਤਿ ਦੂਰ ਹੋਇ ਬਰਲ ਪਵੈ ਵਿਚਿ ਆਇ ॥ ਅਪਣਾ ਪਰਾਇਆ ਨ ਪਛਾਣਈ ਖਸਮਹੁ ਧੁਕੇ ਖਾਇ ॥ ਝੂਠਾ ਮਦ ਮੂਲਿ ਨ ਪੀਚਈ ਜੇਕਾ ਪਾਰ ਵਸਾਇ ॥੩॥ (ਆਦਿ :) ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਣ ਉਘਾਵਤ । ਅਮਲ ਸੁ ਘਰੀ ਨ ਪੀਅਹਿ ਤਾਪ ਤਿਨ ਕਉ ਚਢਿ ਜਾਵਤ। ਅਮਲ ਪੁਰਖ ਜੁ ਪੀਅਹਿ ਕਿਸੁ ਕਾਰਜ ਕੇ ਨਾਹੀ । ਅਮਲ ਖਾਇ ਜੜ੍ਹ ਰਹੈਂ ਮ੍ਰਿਤਕ ਹ੍ਵੈਕੇ ਘਰਿ ਮਾਹੀ । ਅੰਤ ਕਾਕ ਕੀ ਮ੍ਰਿਤੁ ਮਰੈ ਮਨ ਭੀਤਰ ਪਛਤਾਹਿ ॥ ਖੰਡਾ ਰਹਿਓ ਨ ਜਸ ਲਹਿਓਂ ਕਛੁ ਜਗਤ ਕੇ ਮਾਹਿ । ਚਰਿਤ੍ਰ ੨੪੫ (ਦਸਮ ਗ੍ਰੰਥ)
ਭੇਦ— ਸੋ ਅੰਤਰੀਵ ਵਿਚਾਰ-ਪ੍ਰਵਾਹ ਦੋਹਾਂ ਗ੍ਰੰਥਾਂ ਦਾ ਇਕੋ ਹੀ ਹੈ, ਪਰ ਬਾਹਰੀ ਰੂਪ ਵਿਚ ਕੁਝ ਭਿੰਨ ਭੇਦ ਭਾਸਦੇ ਹਨ । ਜਿਵੇਂ ਕਿ ਆਦਿ ਗ੍ਰੰਥ ਵਿਚ, ਮਹਲਾ-ਸੰਕੇਤ ਹੈ । ਦਸਮ ਵਿਚ (ਪਾਤਸ਼ਾਹੀ ੧੦) ਆਦਿ ਗ੍ਰੰਥ ਵਿਚ (ਸਤਿਗੁਰ ਪ੍ਰਸਾਦਿ) ਹੈ ਦਸਮ ਵਿਚ (ਤ੍ਵ ਪ੍ਰਸਾਦਿ) ਜਾਂ ਤੇਰਾ ਜੋਰ ॥ ਆਦਿ ਵਿਚ ਕੇਤ ਕਾਮਣਸੁਰ ਹੈ । ਦਸਮ ਵਿਚ ਸਰਦਾਨਾ ਸੁਰ ਹੈ । ਆਦਿ ਗ੍ਰੰਥ ਸਾਂਤ ਸੁਰ ਪ੍ਰਧਾਨ ਹੈ ਦਸਮ ਵਿਚ ਬੀਰ ਰਸ ਦੀ ਪ੍ਰਧਾਨਗੀ ਹੈ। ਆਦਿ ਗ੍ਰੰਥ ਸੰਤ-ਭਾਸ਼ਾ ਵਿਚ ਹੈ ਦਸਮ ਬ੍ਰਿਜ ਭਾਸ਼ਾ, ਮੁ ਹੋਰ ਸਹਾਇਕ । ਆਦਿ ਗ੍ਰੰਥ ਦੀ ਸ਼ੈਲੀ-ਬੋਲੀ ਜਮਾਲੀ ਹੈ ਤੇ ਦਸਮ ਗ੍ਰੰਥ ਦੀ ਜਲਾਲੀ ਵੰਨਗੀ ਮਾਤ੍ਰ—ਗੁਰੂ ਮੇਰੇ ਸੰਗਿ ਸਦਾ ਹੈ ਨਾਲੇ । ਸਿਮਰਿ ਸਿਮਰਿ ਤਿਸ ਸਦਾ ਸਮਾਲੇ । (ਆਦਿ)
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰਗ ਬਿਭੂਤੇ ॥ (ਦਸਮ)

[੧]ਨੰਦ ਮਹਰ ਲੈ ਭੇਟ ਕੋ ਗਯੋ ਕੰਸ ਕੇ ਪਾਸਿ[ੳ] ॥ ਪੂਤ੍ਰ ਭਯੋ ਹਮਰੇ ਗ੍ਰਹੇ ਜਾਇ ਕਹੀ ਅਰਦਾਸਿ ॥੭੮॥ [੨]ਬਸਦੇਵ ਬਾਚ ਨੰਦ ਸੋ ॥ ਦੋਹਰਾ ॥ [੩]ਨੰਦ ਚਲਯੋ ਗ੍ਰਹ ਕੋ ਜਬੈ ਸੁਨੀ ਬਾਤ ਬਸਦੇਵ ॥ ਭੈ ਹ੍ਵੈਹੈ ਤੁਮ ਕੋ ਬਡੋ ਸੁਨੋ ਗੋਪਪਤਿ ਭੇਵ ॥੭੯॥ [੪]ਕੰਸ ਬਾਚ ਬਕੀ ਸੋ ॥ ਸ੍ਵੈਯਾ ॥ [੫]ਕੰਸ ਕਹੈ ਬਕੀ ਬਾਤ ਸੁਨੋ ਇਹ ਆਜ ਕਰੋ ਤੁਮ ਕਾਜ ਹਮਾਰੋ ॥ ਬਾਰਕ ਜੇ ਜਨਮੈ ਇਹ ਦੇਸ ਮੈ ਤਾਹਿ ਕੌ ਜਾਇਕੈ ਸੀਘ੍ਰ ਸੰਘਾਰੋ ॥ [੬]ਕਾਲ ਵਹੈ ਹਮਰੋ ਕਹੀਐ ਤਿਹ ਤ੍ਰਾਸ ਡਰਿਯੋ ਹੀਅਰਾ ਮਮ ਭਾਰੋ ॥ ਹਾਲ ਬਿਹਾਲ ਭਯੋ ਤਿਹ ਕਾਲ ਮਨੋ ਤਨ ਮੈ ਜੁ ਡਸਿਯੋ ਅਹਿ ਕਾਰੋ ॥੮੦॥ [੭]ਪੂਤਨਾ ਬਾਚ ਕੰਸ ਪ੍ਰਤਿ ॥ ਦੋਹਰਾ ॥ [੮]ਇਹ ਸੁਨਿਕੈ ਤਬ ਪੂਤਨਾ ਕਹੀ ਕੰਸ ਸੌ ਬਾਤ ॥ ਬਰਮਾ ਜਾਏ ਸਭ ਹਨੋ ਮਿਟੈ ਤਿਹਾਰੋ ਤਾਪ ॥੮੧॥ ਸ੍ਵੈਯਾ ॥ [੯]ਸੀਸ ਨਿਵਾਇ ਉਠੀ ਤਬ ਬੋਲ ਸੁ ਘੋਲ ਮਿਠਾ ਲਪਟੋ ਥਨ ਮੈ ॥ ਬਾਲ ਜੁ ਪਾਨ ਕਰੇ ਤਜੈ ਪ੍ਰਾਨਨ ਤਾਹਿ ਮਸਾਨ ਕਰੌ ਛਿਨ ਮੈ ॥ [੧੦]ਬੁਧਤਾਨ ਸੁਜਾਨ ਕਹਯੋ ਸਤਿ ਮਾਨ ਸੁ ਆਇ ਹੈ ਟੋਰ ਕੈ ਤਾਹਨ ਮੈ ॥ ਨਿਰਭਉ ਨ੍ਰਿਪ ਰਾਜ ਕਰੋ ਨਗਰੀ ਸਗਰੀ ਜਿਨ ਸੋਚ ਕਰੋ ਮਨ ਮੈ ॥੮੨॥ [੧੧]ਕਬਿਯੋ ਬਾਚ ॥ ਦੋਹਰਾ ॥ [੧੨]ਅਤਿ ਪਾਪਨ ਜਗੰਨਾਥ ਪਰ ਬੀੜਾ ਲੀਯੋ ਉਠਾਇ ॥ ਕਪਟ ਰੂਪ ਸੋਰਹ ਸਜੇ ਗੋਕਲ ਪਹੁਚੀ ਜਾਇ ॥੮੩॥ ਸ੍ਵੈਯਾ ॥ [੧੩]ਕਾਜਰ ਨੈਨ ਦੀਏ ਮਨ ਮੋਹਤ ਈਂਗਰ ਕੀ ਬਿੰਦਰੀ ਜੁ ਬਿਰਾਜੈ ॥ ਟਾਂਡ ਭੁਜਾਨ ਬਨੀ ਕਟਿ ਕੇਹਰਿ ਪਾਇਨ ਨੂਪਰ ਕੀ ਧੁਨਿ ਬਾਜੈ ॥ [੧੪]ਹਾਰ ਗਰੇ ਮੁਕਤਾਹਲ ਕੇ ਗਈ ਨੰਦ ਦੁਆਰਹਿ ਕੰਸ ਕੇ ਕਾਜੈ ॥ ਬਾਸ ਸੁਬਾਸ ਬਸੀ ਸਭਹੀ ਤਨ ਆਨਨ ਮੈ ਸਸਿ ਕੋਟਿਕ ਲਾਜੈ ॥੮੪॥ [੧੫]ਜਸੁਧਾ ਬਾਚ ਪੂਤਨਾ ਪ੍ਰਤਿ ॥ ਦੋਹਰਾ ॥ [੧੬]ਬਹੁ ਆਦਰ ਕਰਿ ਪੂਛਿਓ ਜਸਮਤਿ ਬਚਨ ਰਸਾਲ ॥ ਆਸਨ ਪੈ ਬੈਠਾਇਕੈ ਕਹਿਓ ਬਾਤ ਕਹੁ ਬਾਲ ॥੮੫॥ [੧੭]ਪੂਤਨਾ ਬਾਚ ਜਸੋਧਾ ਸੋ ॥ ਦੋਹਰਾ ॥ [੧੮]ਮਹਰ ਤਿਹਾਰੇ ਸੁਤ ਸੁਨਿਓ ਜਨਮਿਓ ਰੂਪ ਅਨੂਪ ॥ ਮੋ ਗੋਦੀ ਦੈ ਦੂਧ ਕੋ ਹੋਵੈ ਸਭ ਕੋ ਭੂਪ ॥੮੬॥ ਸ੍ਵੈਯਾ ॥ [੧੯]ਗੋਦ ਦਯੋ ਜਸੁਧਾ ਤਬ ਤਾ ਕੇ ਸੁ ਅੰਤ ਸਮੈ ਤਬ ਹੀ ਉਨ ਲੀਨੋ ॥ ਭਾਗ ਬਡੇ ਦੁਰਬੁੱਧਨ ਕੇ ਭਗਵਾਨਹਿ ਕੌ ਜਿਨ ਅਸਥਨ ਦੀਨੋ ॥ [੨੦]ਛੀਰ ਰਕੱਤ੍ਰ ਸੁ ਤਾਹੀ ਕੇ ਪ੍ਰਾਨ ਸੁ ਐਚ ਲਏ ਮੁਖ ਮੋ ਇਹ ਕੀਨੋ ॥ ਜਿਉ ਗਗੜੀ ਤੁਮਰੀ ਤਨ ਲਾਇਕੈ ਤੇਲ ਲਏ ਤੁਚ ਛਾਡਕੈ ਪੀਨੋ ॥੮੭॥ ਦੋਹਰਾ ॥ [੨੧]ਪਾਪ ਕਰਿਓ ਬਹੁ ਪੂਤਨਾ ਜਾ ਸੋ ਨਰਕ ਡਰਾਇ ॥ ਅੰਤ ਕਹਿਯੋ ਹਰਿ ਛਾਡਿ[ਅ] ਦੈ

---

ੳ ਡਰਦੀ ਹਰਿ ਹਰਿ ਕਰਦੀ-ਕਹਾਵਤ ਮਸ਼ਹੂਰ ਹੈ ਨੰਦ ਮਹਿਰ ਭਾਵੇਂ ਬ੍ਰਿਦ ਦੇ ਵਸਨੀਕਾ ਦਾ ਮੁਖੀ (ਚੌਧਰੀ) ਸੀ. ਪਰ ਕੰਸ ਤੋਂ ਇਹ ਡਰ ਸੀ ਕਿ ਕਿਤੇ ਗੁਪਤ ਸੱਕ ਨਾ ਕਰ ਜਾਵੇ ਇਸ ਲਈ ਕੁਝ ਭੇਟ ਦੇਣ ਦੇ ਬਹਾਨੇ ਉਸ ਨੂੰ ਬਾਲ ਹੋਣ ਦੀ ਖਬਰ ਜਾ ਦਿੱਤੀ ।

ਅ ਪੂਤਨਾ ਦੇ ਪ੍ਰਕਰਣ ਦਾ ਨਿਚੋੜ—ਇਹ ਦਸਣਾ ਹੈ ਕਿ ਹਰਿ ਦੇ ਨਾਮ ਜਪਣ ਦੇ ਵਿਚ ਕੀ ਵਿਸ਼ੇਸ਼ਤਾਈ ਹੈ ? ਵੈਸੇ ਭਾਵੇਂ ਹਰਿ ਸ਼ਬਦ ਦਾ ਪ੍ਰਯੋਗ ਲੱਗਪਗ ੬ਵੀ ਥਾਂਈ ਕੀਤਾ ਜਾਂਦਾ ਹੈ ਪ ਅਸੀਂ ਉਹਨਾਂ ਨੂੰ ਗੌਣ ਰੂਪ ਵਿਚ ਵਰਤਕੇ ਆਪਣਾ ਨਿਸ਼ਾਨਾ ਹਕੀਕੀ ਕਾਇਮ ਕਰਨਾ ਹੈ ਦੇਖੋ ਆਦਿ ਬਾਣੀ। ਹਰਿ ਹਰਿ ਕਹਿਣ ਨਾਲ ਸਾਰੇ ਭਰਮ ਦੂਰ ਹੁੰਦੇ ਹਨ । ਹਰਿ ਦਾ ਨਾਮ ਲੇਣਾ ਉਤਮ ਧਰਮ ਹੈ । ਹਰਿ ਹਰਿ ਕਹਿਣ ਨਾਲ ਜਾਤਿ ਕੁਲ ਉਚ-ਨੀਚ ਦਾ ਬਖੇੜਾ ਮੁਕ ਜਾਦਾ ਹੈ । ਹਰਿ ਦਾ ਨਾਮ ਅਗਿਆਨੀ ਅੰਧ ਪੁਰਸ਼ ਲਈ ਡੰਗੋਰੀ ਦਾ ਸਹਾਰਾ ਹੈ ॥੧॥ ਇਸ ਲਈ ਹਰੀ ਨੂੰ ਨਮਸਕਾਰ ਹੈ । ਕਿਉਂਕਿ ਹਰਿ ਦਾ ਨਾਮ ਜਪਣ ਨਾਲ ਗਮਾਂ ਦਾ ਦੁਖ ਦੂਰ ਹੋ ਜ਼ਾਂਦਾ ਹੈ ॥੧॥ ਉਹ ਹਰੀ ਹੀ ਸੀ ਜਿਸ ਨੇ ਨਰ ਸਿੰਘ ਰੂਪ ਧਾਰਕੇ ਹਰਨਾਖਸ਼ ਦੇ ਪ੍ਰਾਣ ਕਢੇ ਸਨ। ਅਜੈ ਮਲ ਜਿਹੇ ਪਾਪੀ ਨੂੰ ਬੈਕੁੰਠ ਵਿਚ ਸਥਾਨ ਮਿਲ ਗਿਆ ਸੀ । ਜਿਸ ਹਰਿ ਦੇ ਨਾਲ ਨੂੰ ਗਨਕਾ (ਬੇਸਵਾ) ਤੋਤੇ ਨੂੰ ਪੜ੍ਹਾਉਣ ਕਰਕੇ ਤਰ ਗਈ ਸੀ । ਉਹ ਹਰੀ ਹੈ ਸਾਡੇ ਨੇਤ੍ਰਾਂ ਦੀ ਰੋਸ਼ਨੀ । ਜਿਸ ਹਰਿ ਦਾ ਨਾਮ ਲੈਣ ਕਰਕੇ ਪੂਤਨਾ ਤਰ ਗਈ ? ਜੇ ਬਚਿਆਂ ਦਾ ਘਾਤ ਕਰਨ ਵਾਲੀ ਧੋਖਾ ਖੋਪ ਕਪਟ ਦੀ ਭਰੀ ਹੋਈ ਸੀ ।

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ ਹਰ ਕੋ ਨਾਮੁ ਲੇ ਊਤਮ ਧਰਮਾ ॥ ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧਲੇ ਕੀ ਲਾਕਰੀ ॥੧॥ ਹਰਏ ਨਮਸਤੇ ਹਰਏ ਨਮਹ ਹਰਿ ਹਰਿ ਕਰਤ ਨਹੀ ਦੁਖੁ ਜਮਹਿ ॥੧॥ ਰਹਾਉ ॥
ਹਰਿ ਹਰਨਾਖਸ ਹਰੇ ਪਰਾਨ ਅਜੈਮਲ ਕੀਓ ਬੈਕੁੰਠਹਿ ਥਾਨ ॥ ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥ ਅੰਗ ੮੭੪॥ ਨਾਮ ਦੇਉ ਜੀ ॥

ਇਹ ਤਾਂ ਸਾਨੂੰ ਸਮਝ ਵਿਚ ਆ ਗਿਆ ਕਿ ਹਰਿ ਦਾ ਨਾਮ ਲੈਣ ਕਰਕੇ ਪੂਤਨਾ ਦੀ ਸਤ ਗਤੀ ਹੋ ਗਈ ਜੋ ਬੜੀ ਪਾਪਣ ਅਤੇ ਧੋਖੇਬਾਜ਼ ਅਤੇ ਬੱਚਿਆਂ

੧ ਨੰਦ ਮਹਿਰ ਭੇਟ ਲੈ ਕੇ ਕੰਸ ਦੇ ਕੋਲ ਗਿਆ । ਤੇ ਜਾ ਕੇ ਦੱਸਿਆ ਕਿ ਮੇਰੇ ਘਰ ਪੁੱਤਰ ਦਾ ਜਨਮ ਹੋਇਆ ਹੈ। ਇਹ ਜਾ ਕੇ ਬੇਨਤੀ ਕੀਤੀ ॥੭੮॥

੨ ਵਾਸਦੇਵ ਨੇ ਨੰਦ ਨੂੰ ਖਬਰਦਾਰ ਕਰਕੇ ਕਿਹਾ ॥

੩ ਦੋਹਰਾ ॥ ਜਿਸ ਵੇਲੇ ਨੰਦ ਘਰ ਜਾ ਰਿਹਾ ਸੀ ਤਾ ਇਹ ਗੱਲ ਵਾਸਦੇਵ ਨੇ ਸੁਣ ਲਈ ਤਾਂ ਉਸ ਨੇ ਨੰਦ ਨੂੰ ਸੰਬੋਧਨ ਕਰਕੇ ਕਿਹਾ ਕਿ ਤੈਨੂੰ ਬੜੇ ਡਰ ਤੇ ਭੈ ਦਿੱਤੇ ਜਾਣੇ ਹਨ। ਐ ਗੋਪਾਂ ਦੇ ਮੁਖੀ ਤੂੰ ਮੇਰੀ ਇਹ ਇਕ ਭੇਤ ਦੀ ਗੱਲ ਸੁਣ ਲੈ ॥੭੯॥

੪ ਉਧਰ ਕੰਸ ਬਕੀ (ਬੰਕੀ ਦੈਂਤ ਦੀ ਭੈਣ ਪੂਤਨਾ) ਨੂੰ ਕਹਿੰਦਾ ਹੈ ।

੫ ਸ੍ਵੈਯਾ ॥ ਕੰਸ ਕਹਿੰਦਾ ਹੈ ਕਿ ਪੂਤਨਾ ਮੇਰੀ ਗੱਲ ਸੁਣ ਲੈ ਅਤੇ ਅੱਜ ਤੂੰ ਮੇਰਾ ਇਹ ਕਾਰਜ ਕਰ । ਜਿਹੜਾ ਵੀ ਤਾਜ਼ਾ ਬਾਲਕ ਕਿਸੇ ਦੇ ਘਰ ਵਿਚ ਜਨਮ ਲਵੇ ਉਸ ਨੂੰ ਜਾ ਕੇ ਛੇਤੀ ਹੀ ਮਾਰ ਦੇਹ ।

੬ ਇਹਨਾਂ ਬਾਲਕਾਂ ਵਿਚ ਮੇਰਾ ਕਾਲ ਕਿਹਾ ਜਾਂਦਾ ਹੈ ਇਸ ਲਈ ਉਸ ਦਾ ਮੈਨੂੰ ਉਸ ਡਰ ਤੋਂ ਹਿਰਦਾ ਭੈ ਭੀਤ ਹੋ ਰਿਹਾ ਹੈ । ਕੰਸ ਪੂਤਨਾ ਕੋਲ ਇਹ ਗੱਲ ਕਹਿੰਦਾ-ਕਹਿੰਦਾ ਇਉਂ ਹਾਲ ਤੋਂ ਬੇਹਾਲ ਹੋ ਗਿਆ ਜਿਵੇਂ ਉਸ ਦੇ ਸਰੀਰ ਵਿਚ ਕਾਲਾ ਸਰਪ ਡੱਸ ਗਿਆ ਹੈ ॥੮੦॥

੭ ਪੂਤਨਾ ਕਹਿੰਦੀ ਹੈ ਕੰਸ ਨੂੰ ॥

੮ ਦੋਹਰਾ ॥ ਇਹ ਕਾਲ ਸੁਣ ਕੇ ਪੂਤਨਾ ਨੇ ਕੰਸ ਨੂੰ ਗੱਲ ਕਹੀ ਕਿ ਜਿਤਨੇ ਵੀ ਬੱਚੇ ਬ੍ਰਹਮਾ ਨੇ ਪੈਦਾ ਕੀਤੇ ਹਨ ਉਹਨਾਂ ਨੂੰ ਸਾਰਿਆਂ ਨੂੰ ਮਾਰ ਦਿਆਂਗੀ ਤਾਂ ਤੁਹਾਡੇ ਮਨ ਦਾ ਤਾਪ ਦੂਰ ਹੋ ਜਾਵੇਗਾ ॥੮੧॥

੯ ਸ੍ਵੈਯਾ ॥ ਕੰਸ ਅੱਗੇ ਸਿਰ ਨੀਵਾਂ ਕਰਕੇ ਪੂਤਨਾ ਉੱਠੀ ਤੇ ਮਿੱਠਾ ਤੇਲੀਆ ਦਾ ਘੋਲ ਬਣਾ ਕੇ ਦੂਧੀ ਤੇ ਲੇਪ ਕਰ ਲਿਆ ਅਤੇ ਕੰਸ ਨੂੰ ਕਿਹਾ ਜਿਹੜਾ ਵੀ ਬਾਲ ਮੇਰਾ ਸ਼ੀਰ ਪੀਏਗਾ ਉਹ ਪ੍ਰਾਣ ਤਿਆਗ ਦੇਵੇਗਾ । ਇਕ ਪਲ ਵਿਚ ਮੁਰਦਾ ਹੋ ਜਾਵੇਗਾ ।

੧੦ ਬੜੀ ਤਸੱਲੀ ਦਿੰਦੇ ਹੋਇਆਂ ਉਸ ਸੁਜਾਨ ਇਸਤਰੀ ਨੇ ਕਿਹਾ ਕਿ ਤੁਸੀਂ ਸੱਚ ਜਾਣ ਲਵੋ ਜਿਹੜਾ ਵੀ ਮੇਰੀ ਨਿਗ੍ਹਾ ਪੈ ਗਿਆ ਉਸ ਨੂੰ ਲੱਭ ਕੇ ਮੈਂ ਮਾਰ ਦਿਆਂਗੀ, ਮੈਂ ਹਨ ਦਿਆਂਗੀ । ਐ ਰਾਜਨ ! ਤੁਸੀਂ ਨਿਰਭੈ ਹੋ ਕੇ ਨਗਰੀ ਸਾਰੀ ਵਿਚ ਰਾਜ ਕਰੋ, ਮਨ ਦੇ ਵਿਚ ਜ਼ਰਾ ਵੀ ਚਿੰਤਾ, ਸੋਚ ਨਾ ਕਰੋ ॥੮੨॥

੧੧ ਮਹਾਂ ਕਵੀ ਜੀ ਕਹਿੰਦੇ ਹਨ ॥

੧੨ ਉਸ ਮਹਾਂ ਪਾਪਣ ਨੇ ਜਗਤ ਦੇ ਮਾਲਕ ਨੂੰ ਮਾਰਨ ਦਾ ਬੀੜਾ ਚੁੱਕ ਲਿਆ ਹੈ । ਉਸ ਕਪਟਣ ਨੇ ਸੋਲਾਂ ਸ਼ਿੰਗਾਰ ਸਜਾ ਲਏ ਹਨ ਅਤੇ ਗੋਕਲ ਪੁਰੀ ਵਿਚ ਜਾ ਪਹੁੰਚੀ ॥੮੩॥

੧੩ ਸ੍ਵੈਯਾ ॥ ਨੇਤਰਾਂ ਵਿਚ ਸੁਰਮਾ ਪਾ ਲਿਆ ਜੋ ਮਨ ਨੂੰ ਮੋਂਹਦਾ ਹੈ ਸਿੰਗ੍ਰਫ ਦੀ ਮੱਥੇ 'ਤੇ ਬਿੰਦੀ ਲਾ ਲਈ ਹੈ। ਬਾਹਾਂ ਵਿਚ ਗਜਰੇ ਜਾਂ ਕੰਗਨ ਪਾ ਲਏ ਹਨ। ਲੱਕ ਕੇਹਰੀ ਸ਼ੇਰ ਜਿਹਾ, ਪੈਰਾਂ ਵਿਚ ਤੋੜੇ ਜਾਂ ਝਾਂਜਰਾਂ ਪਾਈਆਂ ਛਣਕਾਰੇ ਮਾਰਦੀਆਂ ਹਨ ।

੧੪ ਗਲੇ ਵਿਚ ਮੋਤੀਆਂ ਦਾ ਹਾਰ ਪਾ ਕੇ ਬਾਬਾ ਨੰਦ ਦੇ ਘਰ ਚਲੀ ਗਈ ਕੰਸ ਦਾ ਕੰਮ ਕਰਨ ਲਈ । ਸੁੰਦਰ ਸੁਗੰਧੀ ਦੀ ਵਾਸ਼ਨਾ ਫੈਲੀ ਹੋਈ ਹੈ । ਹਰ ਤਰ੍ਹਾਂ ਤੇ ਸਰੀਰ ਦੀ ਸ਼ੋਭਾ ਨੂੰ ਵੇਖ ਕੇ ਕਰੋੜਾਂ ਚੰਦਰਮੇ ਸ਼ਰਮਾਉਂਦੇ ਹਨ ॥੮੪॥

੧੫ ਪੂਤਨਾ ਨੂੰ ਆਈ ਵੇਖ ਕੇ ਜਸ਼ੋਧਾ ਪੂਤਨਾ ਨੂੰ ਕਹਿੰਦੀ ਹੈ।

੧੬ ਦੋਹਰਾ ॥ ਮਾਤਾ ਜਸ਼ੋਧਾਂ ਨੇ ਬਹੁਤ ਹੀ ਮਿੱਠੀ ਬੋਲੀ ਵਿਚ ਪਿਆਰ ਭਰਿਆ ਬਚਨ ਕਿਹਾ ਪੂਤਨਾ ਨੂੰ । ਆਸਣ ਦੇ ਉੱਤੇ ਬਿਠਾ ਕੇ ਕਿਹਾ ਕਿ ਆਉ ਦੱਸੋ ਕਿਵੇਂ ਆਉਣਾ ਹੋਇਆ ਹੈ ? ॥੮੫॥

੧੭ ਪੂਤਨਾ ਕਹਿੰਦੀ ਹੈ ਮਾਤਾ ਜਸ਼ੋਧਾ ਨੂੰ ॥

੧੮ ਦੋਹਰਾ ॥ ਐ ਚੌਧਰਾਣੀ ! ਤੁਹਾਡੇ ਘਰ ਸੁਣਿਆ ਹੈ ਕਿ ਪੁੱਤਰ ਬਹੁਤ ਹੀ ਸੁੰਦਰ ਜਨਮਿਆ ਹੈ ॥ ਜਿਸ ਦੀ ਉਪਮਾ ਨਹੀਂ ਕੀਤੀ ਜਾਂਦੀ । ਉਸ ਨੂੰ ਮੇਰੀ ਗੋਦ ਵਿਚ ਦੇਹ ਤਾਂ ਕਿ ਮੇਰਾ ਦੁੱਧ ਪੀ ਕੇ ਸਭ ਰਾਜਿਆਂ ਦਾ ਰਾਜਾ ਹੋਵੇਗਾ ॥੮੬॥

੧੯ ਸ੍ਵੈਯਾ ॥ ਜਿਸ ਵੇਲੇ ਬਾਲਕ ਨੂੰ ਜਸ਼ੋਧਾਂ ਨੇ ਉਸ ਦੀ ਗੋਦ ਵਿਚ ਦਿੱਤਾ ਜਾਣੋ ਕਿ ਪੂਤਨਾ ਨੇ ਆਪਣਾ ਅੰਤ ਸਮਾਂ ਹੀ ਆਪਣੀ ਗੋਦ ਵਿਚ ਲੈ ਲਿਆ ਹੈ । ਕਵੀ ਜੀ ਕਹਿੰਦੇ ਹਨ ਕਿ ਉਸ ਖੋਟੀ ਬੁੱਧ ਵਾਲੀ ਦੇ ਭਾਗ ਚੰਗੇ ਸਨ ਜਿਸ ਨੇ ਭਗਵਾਨ ਦੇ ਮੂੰਹ ਵਿਚ ਦੁੱਧੀ ਪਾਈ ।

੨੦ ਦੁੱਧ, ਖੂਨ ਤੇ ਉਸ ਦੇ ਪ੍ਰਾਣ ਉਹ ਸਾਰੇ ਖਿੱਚ ਲਏ ਮੂੰਹ ਦੇ ਵਿਚ ਕ੍ਰਿਸ਼ਨ ਨੇ ਉਸ ਦੇ ਨਾਲ ਇਹ ਸਲੂਕ ਕੀਤਾ ਕਿ ਜਿਸ ਤਰ੍ਹਾਂ ਜੋਕ ਜਾਂ ਤੂੰਬੀ ਗੜਵੀ ਲਾ ਕੇ ਖੂਨ ਖਿੱਚ ਲੈਂਦੇ ਹਨ, ਮਾਸ ਸੋਧਾਂ ਜਿਉਂ ਦਾ ਤਿਉਂ ਰਹਿੰਦਾ ਹੈ । ਇਸ ਤਰ੍ਹਾਂ ਪੂਤਨਾ ਨਾਲ ਵਰਤੀ ॥੮੭॥

੨੧ ਦੋਹਰਾ ॥ ਪੂਤਨਾ ਨੇ ਪਾਪ ਤਾਂ ਉਹ ਕੀਤਾ ਜਿਸ ਕੋਲੋਂ ਨਰਕ ਵੀ ਡਰਦਾ ਹੈ ॥ ਪਰ ਮਰਨ ਵੇਲੇ ਕਿਹਾ ਹੇ ਹਰਿ ਮੈਨੂੰ ਛੱਡ ਦੇਹ,

---

☛ ਦੀ ਵੈਰਨ ਸੀ । ਪਰ ਇਹ ਤਾਂ ਸਾਨੂੰ ਕੁਝ ਪਤਾ ਨਹੀਂ ਲਗਦਾ ਕਿ ਉਸ ਨੇ ਇਹ ਕੰਮ ਕਿਉਂ ਕੀਤਾ ? ਇਸ ਦਾ ਕਾਰਨ ਕੀ ਸੀ ? ਜੋ ਬਿਨਾਂ ਇਤਿਹਾਸ ਪੜ੍ਹਿਆਂ ਜਾਣਿਆ ਨਹੀਂ ਜਾਂਦਾ ਜਿਸ ਨੂੰ ਸ੍ਰੀ ਦਸਮੇਸ਼ ਸਤਿਗੁਰ ਨੇ ਵਿਆਖਿਆ ਕਰਕੇ ਸਮਝਾ ਦਿੱਤਾ ਹੈ ਅਤੇ ਸਾਰੇ ਸਵਾਲਾਂ ਦਾ ਉੱਤਰ ਦੇ ਦਿੱਤਾ ਹੈ । ਜਿਸ ਨੂੰ ਭਾਈ ਗੁਰਦਾਸ ਜੀ ਨੇ ਸੰਕੇਤਕ ਰੂਪ ਵਿਚ ਟੂਕ ਦਿੱਤੀ ਹੈ ਕਿ ਜੇਕਰ ਪੂਤਨਾ ਪਾਪਣ ਹਰਿ ਦਾ ਨਾਮ ਜਪ ਕੇ ਉਧਰ ਗਈ ਹੈ ਤਾਂ ਸਾਨੂੰ ਇਹੋ ਜਿਹੇ ਕੰਮ ਕਰਨੇ ਉਚਿਤ ਨਹੀਂ। ਜਿਵੇਂ ਜਹਾਜ਼ ਤਾਂ ਬਿਰਦ ਭਾਅ ਕੰਮ ਹੀ ਹੈ ਕਿ ਉਸ ਦੇ ਉੱਪਰ ਭਾਵੇਂ ਸੋਨਾ ਚੜ੍ਹ ਜਾਵੇ, ਭਾਵੇਂ ਲੋਹਾ ਉਸ ਨੇ ਤਾਂ ਪਾਰ ਕਰ ਹੀ ਦੇਣਾ ਹੈ ਪਰ ਸਾਨੂੰ ਸੋਨੇ ਤੋਂ ਪਿੱਤਲ ਰੂਪ ਬਣਾ ਲੈਣਾ ਚੰਗਾ ਨਹੀਂ । ਜੈਸਾ ਕਿ

ਜੇਕਰ ਉਧਰੀ ਪੂਤਨਾ ਵਿਹੁ ਪੀਆਲਣੁ ਕੰਮ ਨ ਚੰਗਾ ॥
ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ ॥
ਬਾਲਮੀਕੁ ਨਿਸਤਾਰਿਆ ਮਾਰੇ ਵਾਟ ਨ ਹੋਇ ਨਿਸੰਗਾ ॥
ਫੰਧਿਕ ਉਧਰੇ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ ॥
ਜੇ ਕਸਾਈ ਉਧਰੇ ਬੋਹਥਾ ਸੁਇਨਾ ਲੋਹੁ ਨਾਹੀ ਇਕ ਰੰਗਾ ॥
ਇਤ ਭਰਵਾਸੇ ਰਹਣੁ ਕੁਢੰਗਾ ॥੯॥੩੧॥

[੧]ਬਸੀ ਬਿਕੁੰਠਹਿ ਜਾਇ ॥੮੮॥ ਸ੍ਵੈਯਾ ॥ [੨]ਦੇਹਿ ਛਿ ਕੋਸ ਪ੍ਰਮਾਨ ਭਈ ਪੁਖਰਾ
ਜਿਮ ਪੇਟ ਮੁਖੋ ਨਲੂਆਰੇ ॥ ਡੰਡ ਦੁਕੂਲ ਭਏ ਤਿਹਕੇ ਜਨੁ ਬਾਰ ਸਿਬਾਲ ਤੇ
ਸੇਖ ਪ੍ਰੂਆਰੇ ॥ [੩]ਸੀਸ ਸੁਮੇਰ ਕੋ ਸ੍ਰਿੰਗ ਭਯੋ ਤਿਹ ਆਖਨ ਮੈ ਪਰਗੇ ਖਡੂਆਰੇ ॥
ਸਾਹ ਕੇ ਕੋਟ ਮੈ ਤੋਪ ਲਗੀ ਬਿਬ ਗੋਲਨ ਕੇ ਹ੍ਵੈ ਗਏ ਗਲੂਆ ਰੇ ॥੮੯॥ ਦੋਹਰਾ ॥
[੪]ਅਸਤਨ ਮੁਖ ਲੈ ਕ੍ਰਿਸ੍ਨ ਤਿਹ ਊਪਰਿ ਸੋਇ ਗਏ ॥ ਧਾਇ ਤਬੈ ਬ੍ਰਿਜਲੋਕ ਸਭ
ਗੋਦ ਉਠਾਇ ਲਏ[ੳ] ॥੯੦॥ [੫]ਦੋਹਰਾ ॥ ਕਾਟ ਕਾਟ ਤਨ ਏਕਠੋ ਕੀਯੋ ਬ ਤਾ
ਕੋ ਢੇਰ ॥ ਦੇ ਈਂਧਨ ਚਹੂੰ ਓਰ ਤੇ ਬਾਰਤ ਲਗੀ ਨ ਬੇਰ ॥੯੧॥ ਸ੍ਵੈਯਾ ॥
[੬]ਜਬਹੀ ਨੰਦ ਆਇ ਹੈ ਗੋਕਲ ਮੈ ਲਈ ਬਾਸ ਸੁਬਾਸ ਮਹਾ ਬਿਸਮਾਨਯੋ ॥ ਲੋਕ
ਸਭੈ ਬ੍ਰਿਜ ਕੋ ਬਿਰਤਾਂਤ ਕਹਿਓ ਸੁਨਿਕੈ ਮਨ ਮੈ ਡਰ ਪਾਨਿਯੋ ॥ [੭]ਸਾਚ ਕਹੀ
ਬਸਦੇਵਹਿ ਮੋ ਪਹਿ ਸੋ ਪਰਤਛਿ ਭਈ ਹਮ ਜਾਨਿਯੋ ॥ ਤਾ ਦਿਨ ਦਾਨ ਅਨੇਕ
ਦੀਯੋ ਸਭ ਬਿੱਪਨ ਬੇਦ ਅਸੀਸ ਬਖਾਨਯੋ ॥੯੨॥ ਦੋਹਰਾ ॥ [੮]ਬਾਲ ਰੂਪ ਹ੍ਵੈ ਉਤਰਿਯੋ
ਦਯਾ ਸਿੰਧ ਕਰਤਾਰ ॥ ਪ੍ਰਿਥਮ ਉਧਾਰੀ ਪੂਤਨਾ ਭੂਮ ਉਤਾਰਯੋ ਭਾਰੁ ॥੯੩॥

[੯]ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰ ਨਾਟਕ ਪੂਤਨਾ ਬਧ ਧਿਆਇ ਸਮਾਪਤੰ ॥

[੧੦]ਅਥ ਨਾਮ ਕਰਣ ਕਥਨੰ ॥ ਦੋਹਰਾ ॥ [੧੧]ਬਾਸਦੇਵ ਗਰਗ[ਅ] ਕੌ ਨਿਕਟਿ ਲੈ
ਕਹੀ ਜੁ ਤਾਹਿ ਸੁਨਾਇ ॥ ਗੋਕਲ ਨੰਦਹਿ ਕੇ ਭਵਨ ਕ੍ਰਿਪਾ ਕਰੋ ਤੁਮ ਜਾਇ ॥੯੪॥
[੧੨]ਉਤੈ ਤਾਤ ਹਮਰੈ ਤਹਾ ਨਾਮ ਕਰਨ ਕਰ ਦੇਹੁ ॥ ਹਮ ਤੁਮ ਬਿਨੁ ਨਹੀ
ਜਾਨਹੀ ਅਉਰ ਸ੍ਰਵਨ ਸੁਨ ਲੇਹੁ ॥੯੫॥ ਸ੍ਵੈਯਾ ॥ [੧੩]ਬੇਗ ਚਲਯੋ ਦਿਜ ਗੋਕਲ
ਕੌ ਬਸੁਦੇਵ ਮਹਾਨ ਕਹੀ ਸੋਈ ਮਾਨੀ ॥ ਨੰਦ ਕੇ ਧਾਮ ਗਯੋ ਤਬਹੀ ਬਹੁ
ਆਦਰ ਤਾਹਿ ਕਰਯੋ ਨੰਦ ਰਾਨੀ ॥ [੧੪]ਨਾਮ ਸੁ ਕ੍ਰਿਸਨ ਕਹਯੋ ਇਹ ਕੋ ਕਰ
ਮਾਨ ਲਈ ਇਹ ਬਾਤ ਬਖਾਨੀ ॥ ਲਾਇ ਲਗੰਨ ਨਿਛੱਤ੍ਰਨ ਸੋਧ ਕਹੀ ਸਮਝਾਇ
ਅਕੱਥ ਕਹਾਨੀ ॥੯੬॥ ਦੋਹਰਾ ॥ [੧੫]ਕ੍ਰਿਸਨ ਨਾਮ ਤਾ ਕੋ ਧਰਯੋ ਗਰਗਹਿ ਮਨੈਂ
ਬਿਚਾਰਿ ॥ ਸਿਆਮ ਪਲੋਟੈ ਪਾਇ ਜਿਹ ਇਹ ਸਮ ਮਨੋ ਮੁਰਾਰ ॥੯੭॥ [੧੬]ਸੁਕਲ
ਬਰਨ ਸਤਿਜੁਗ ਭਏ ਪੀਤ ਬਰਨ ਤ੍ਰੇਤਾਇ ॥ ਪੀਤ ਬਰਨ ਪਟ ਸਿਆਮ ਤਨ
ਨਰ ਨਾਹਨਿ ਕੇ ਨਾਹਿ ॥੯੮॥ ਸ੍ਵੈਯਾ ॥ [੧੭]ਅੰਨਯ ਦਯੋ ਗਰਗੈ ਜਬ
ਨੰਦਹਿ ਤਉ ਉਠਿਕੈ ਜਮਨਾ ਤਟ ਆਯੋ ॥ ਨਾਇ ਕਟੈ ਕਰਿਕੈ ਧੁਤੀਆ ਹਰਿ
ਕੌ ਅਰੁ ਦੇਵਨ ਭੋਗ ਲਗਾਯੋ ॥ ਆਇ ਗਏ ਨੰਦ ਲਾਲ ਤਬੈ ਕਰ ਸੋ
ਗਹਿਕੈ ਅਪਨੇ ਮੁਖ ਪਾਯੋ ॥ ਚਕ੍ਰਤ ਹ੍ਵੈ ਗਯੋ ਪੇਖ ਤਬੈ ਤਿਹ ਅੰਨਯ ਸਭੈ

---

ੳ ਇਹ ਦੇਵ ਸ਼ਕਤੀ ਦੀ ਲੀਲਾ ਜਿਸ ਨੂੰ ਸ੍ਰੀ ਦਸਮੇਸ਼ ਜੀ ਦੇਵੀ ਕਹਿਕੇ ਸਤਿਕਾਰਦੇ ਹਨ, ਉਹ ਸ਼ਕਤੀ ਜਿਸ ਵੀ ਰੂਪ ਵਿਚ ਸਮਾ ਜਾਵੇ ਉਸ ਦੇ ਅੱਗੇ ਬੜੇ ਛੋਟੇ ਅਕਾਰ ਦੀ ਕੋਈ ਵਸਾਈ ਨਹੀਂ । ਇਥੇ ਪ੍ਰਤੱਖ ਕਰਕੇ ਦਸਦੇ ਹਨ ਕਿ ਪੂਤਨਾ ਨੇ ਸ੍ਰੀ ਕ੍ਰਿਸ਼ਨ ਨੂੰ ਗੋਦ ਵਿਚ ਲੈ ਕੇ ਆਪਣੀ ਦੇਹ ਦਾ ਅਕਾਰ ਇਤਨਾ ਵੱਡਾ ਬਧਾ ਲਿਆ ਸੀ ਜਿਸ ਨੂੰ ਛੇ ਕੋਸ ਉਚਾ ਦਸਿਆ ਹੈ । ਉਸ ਦੇ ਅਮਦਾਜ਼ ਨਾਲ ਉਸ ਦੇ ਬਾਕੀ ਤਨ ਦਾ ਅੰਦਾਜ਼ਾ ਕਰਨਾ ਕੋਈ ਅਉਖਾ ਨਹੀਂ ਜਦ ਕਿ ਕ੍ਰਿਸ਼ਨ ਦੀ ਦੇਹ ਦਾ ਅਕਾਰ ਉਸ ਵੇਲੇ ਉਸ ਦੀ ਦੁਧੀ ਦੀ ਮੂੰਹੀ ਸਮਾਨ ਵੀ ਨਹੀਂ ਹੋ ਸਕਦਾ । ਉਸ ਕ੍ਰਿਸ਼ਨ ਨੇ ਜਿਸ ਨੂੰ ਅਸੀਂ ਅਵਤਾਰ ਵਾਦ ਕਹਿੰਦੇ ਤਾਂ ਉਸ ਨੇ ਉਲਟਾ ਕੇ ਸੁਟਿਆ ਅਤੇ ਹੰਕਾਰ ਤਾਂ ਉਸ ਦਾ ਪਤਾ ਨਹੀਂ ਕਿਧਰ ਗਿਆ ਮਰਦੀ ਨੂੰ ਕੁਝ ਵੀ ਆਹਰ ਨਹੀਂ ਕਰਨਾ ਪਿਆ, ਕੋਈ ਚਾਰਾ ਕਾਰਗਰ ਨਾ ਹੋਇਆ । ਜਿਸ ਤੋਂ ਹੁਣ ਸਾਨੂੰ ਇਹ ਸੋਚ ਲੈਣ ਵਿਚ ਕੋਈ ਅਉਕੜ ਅੱਗੇ ਨਹੀਂ ਰਹਿੰਦੀ ਕਿ ਕ੍ਰਿਸ਼ਨ ਦੇ ਰੂਪ ਵਿਚ ਉਹ ਕਿਹੜੀ ਸ਼ਕਤੀ ਕੰਮ ਕਰ ਰਹੀ ਸੀ । ਜਿਸ ਨੇ ਕ੍ਰਿਸ਼ਨ ਦਾ ਰੂਪ ਧਾਰਕੇ ਇਹ ਪਹਿਲਾ ਕੰਮ ਕਰਕੇ ਵਿਖਾਇਆ ਹੈ। ਕੁਦਰਤਿ ਕਰਨੈ ਹਾਰ ਅਪਾਰਾ । ਕੀਤੇ ਕਾ ਨਾਹੀ ਕਿਹੁ ਚਾਰਾ ॥ ਅੰਗ ੧੦੪੨॥ ਮ: ੧॥

ਅ ਇਹ ਵਿਤੱਥ ਦਾ ਪੁੱਤਰ ਸੀ ਜਿਸ ਨੂੰ ਜੋਤਿਸ਼ ਵਿਦਿਆ ਦੀ ਆਚਾਰੀਜ ਮੰਨਿਆ ਗਿਆ ਹੈ ਇਹ ਯਾਦਵਾਂ ਦਾ ਕੁਲ ਗੁਰੂ ਸੀ । ਬਲਰਾਮ ਅਤੇ ਕ੍ਰਿਸ਼ਨ ਜੀ ਦਾ ਨਾਂ ਸੰਸਕਾਰ ਇਸੇ ਨੇ ਕੀਤਾ ਸੀ । ਗਰਗ (ਪੁਰਾਣਾਂ ਅਨੁਸਾਰ "ਗਰਗ" ਨੇ ਸ਼ੇਸ਼ ਨਾਗ ਤੋਂ ਵਿਦਿਆ ਪੜੀ ਤੇ ਯਾਦਵਾਂ ਦਾ ਕੁਲ ਗੁਰ ਮੰਨਿਆ ਗਿਆ ।

੧ ਬਸੀ ਬੈਕੁੰਠੇ ਜਾਇ-ਸੁਰਗ ਵਿਚ ਵਾਸਾ ਹੋਯਾ ॥੮੮॥

੨ ਸ੍ਵੈਯਾ ॥ ਉਸ ਪੂਤਨਾ ਦੀ ਦੇਹ ਛੇ ਕੋਹ ਤੱਕ ਲੰਬੀ ਥਾਂ ਵਿਚ ਡਿੱਗੀ, ਪੇਟ ਇਕ ਪੁਖਰਾ (ਛੱਪੜ) ਵਾਂਗ ਅਤੇ ਮੂੰਹ ਜਿਵੇਂ ਨਦੀ ਦਾ ਹਿੱਸਾ ਕੋਈ ਨਾਲਾ ਹੁੰਦਾ ਹੈ। ਤੇ ਬਾਹਵਾਂ ਦੋਵੇਂ ਨਾਲੇ ਦੇ ਕਿਨਾਰੇ ਬਣ ਗਏ ਉਸ ਦੇ ਵਾਲ ਉਸ ਛੱਪੜ ਦੇ ਜਾਲੇ ਵਾਂਗ ਅਤੇ ਸ਼ਟਾ ਘਾਹ ਫੂਸ ਇਕੱਠਾ ਹੋ ਗਿਆ ਹੈ।

੩ ਸਿਰ ਜਾਣੋਂ ਸੁਮੇਰ ਪਰਬਤ ਦੀ ਚੋਟੀ ਹੈ ਅਤੇ ਅੱਖਾਂ ਉਸ ਪਰਬਤ ਵਿਚ ਖੱਡਾਂ ਪੈ ਗਈਆਂ ਹਨ। ਜਿਵੇਂ ਕਿਸੇ ਬਾਦਸ਼ਾਹ ਦੇ ਕਿਲ੍ਹੇ ਉੱਪਰ ਤੋਪ ਚੱਲ ਗਈ ਉਸ ਦੇ ਗੋਲਿਆਂ ਨਾਲ ਮਘੋਰੇ ਪੈ ਗਏ ਹੋਣ ॥੮੯॥

੪ ਦੋਹਰਾ ॥ ਦੁੱਧੀ ਨੂੰ ਮੂੰਹ ਵਿਚ ਲੈ ਕੇ ਕ੍ਰਿਸ਼ਨ ਉਸ ਦੀ ਦੇਹ ਦੇ ਉੱਤੇ ਸੌਂ ਗਿਆ। ਬ੍ਰਿਜ ਦੇ ਲੋਕ ਇਹ ਕੌਤਕ ਵੇਖਣ ਲਈ ਨੱਠੇ ਗਏ ਸਾਰੇ, ਤਾਂ ਉਹਨਾਂ ਨੇ ਕ੍ਰਿਸ਼ਨ ਨੂੰ ਚੁੱਕ ਲਿਆ ॥੯੦॥

੫ ਦੋਹਰਾ ॥ ਪੂਤਨਾ ਦੇ ਤਨ ਨੂੰ ਕੱਟ-ਕੱਟ ਕੇ ਟੋਟਿਆਂ ਦਾ ਢੇਰ ਲਾ ਲਿਆ। ਬਾਲਣ ਬਹੁਤ ਸਾਰਾ ਚਾਰੇ ਪਾਸੇ ਪਾ ਕੇ ਅੱਗ ਬਾਲਣ ਨੂੰ ਕੋਈ ਦੇਰ ਨਾ ਲੱਗੀ ॥੯੧॥

੬ ਸ੍ਵੈਯਾ ॥ ਜਿਸ ਵੇਲੇ ਨੰਦ ਜੀ ਗੋਕਲ ਵਿਚ ਆਏ ਚਾਰੇ ਪਾਸੇ ਤੋਂ ਇਹ ਖਬਰਾਂ ਸੁਣੀਆਂ ਤਾਂ ਹੈਰਾਨ ਹੋ ਗਿਆ। ਬ੍ਰਿਜ ਦੇ ਸਾਰੇ ਲੋਕਾਂ ਨੇ ਜਦੋਂ ਇਹ ਵਾਰਤਾ ਸੁਣਾਈ ਤਾਂ ਸੁਣ ਕੇ ਮਨ ਵਿਚ ਭੈ ਭੀਤ ਹੋ ਗਿਆ।

੭ ਤੇ ਉਸ ਨੂੰ ਯਾਦ ਆ ਗਿਆ ਕਿ ਮੈਨੂੰ ਵਾਸਦੇਵ ਨੇ ਸੱਚ ਹੀ ਕਿਹਾ ਸੀ ਸੋ ਗੱਲ ਪ੍ਰਤੱਖ ਹੋ ਗਈ ਹੈ ਜੋ ਮੈਂ ਇਹ ਜਾਣ ਲਿਆ ਹੈ ਕਿ ਕੰਸ ਦਾ ਅਜੇ ਡਰ ਦੂਰ ਨਹੀਂ ਹੋਇਆ। ਉਸੇ ਦਿਨ ਅਨੇਕ ਹੀ ਦਾਨ ਕੀਤੇ ਤੇ ਬ੍ਰਾਹਮਣਾਂ ਨੇ ਅਸੀਸਾਂ ਦਿੱਤੀਆਂ ॥੯੨॥

੮ ਦੋਹਰਾ ॥ ਬਾਲਕ ਰੂਪ ਧਾਰ ਕੇ ਆ ਕੇ ਜਗਤ ਵਿਚ ਉਤਰਿਆ ਹੈ ਦਇਆ ਦਾ ਸਾਗਰ ਕਰਤਾ ਪੁਰਖ। ਪਹਿਲਾਂ ਹੁਣ ਉਸ ਨੇ ਆ ਕੇ ਪੂਤਨਾ ਦਾ ਉਧਾਰ ਕੀਤਾ ਤੇ ਧਰਤੀ ਉਤੋਂ ਉਸ ਦਾ ਭਾਰ ਲਾਹ ਦਿੱਤਾ ॥੯੩॥

੯ ਭਾਗਵਤ ਦੇ ਦਸਵੇਂ ਸਕੰਧ ਪੁਰਾਣ ਦੀ ਕਥਾ ਬਚਿਤ੍ਰ ਨਾਟਕ ਪੂਤਨਾ ਦੀ ਮੌਤ ਧਿਆਇ ਸਮਾਪਤ ਹੈ।

੧੦ ਕ੍ਰਿਸ਼ਨ ਦੇ ਨਾਮ ਕਰਨ ਦੀ ਕਥਾ ਚਲਦੀ ਹੈ ॥ ਦੋਹਰਾ॥

੧੧ ਸ੍ਰੀ ਵਾਸਦੇਵ ਜੀ ਨੇ (ਗਰਗ-ਪ੍ਰੋਹਤ) ਨੂੰ ਕੋਲ ਬੁਲਾ ਕੇ ਜੋ ਗੱਲ ਸੁਣ ਕੇ ਕਹੀ ॥ ਉਹ ਇਹ ਸੀ ਕਿ ਤੁਸੀਂ ਗੋਕਲ ਵਿਚ ਕ੍ਰਿਪਾ ਕਰਕੇ ਨੰਦ ਮਹਿਰ ਦੇ ਘਰ ਜਾਉ ॥੯੪॥

੧੨ ਉਸ ਦੇ ਘਰ ਵਿਚ ਮੇਰਾ ਪੁੱਤਰ ਹੈ ਉਸ ਦਾ ਜਾ ਕੇ ਨਾਮ ਰੱਖ ਕੇ "ਨਾਮ ਕਰਨ"= ਕੁਲ੍ਹ ਦੀ ਰੀਤ ਪੂਰੀ ਕਰ ਦਿਉ। ਪਰ ਯਾਦ ਰੱਖੋ ਇਹ ਗੱਲ ਮੇਰੇ ਅਤੇ ਤੇਰੇ ਤੋਂ ਬਿਨਾਂ ਹੋਰ ਕਿਸੇ ਦੇ ਕੰਨ ਤੱਕ ਨਾ ਜਾਣੀ ਜਾਵੇ। ਇਹ ਮੇਰੀ ਗੱਲ ਪੱਲੇ ਬੰਨ ਲਵੋ ॥੯੫॥

੧੩ ਸ੍ਵੈਯਾ ॥ ਬ੍ਰਾਹਮਣ ਉਸੇ ਵੇਲੇ ਗੋਕਲ ਨੂੰ ਚੱਲ ਪਿਆ ਜਿਹੜੀ ਗੱਲ ਮਹਾਨ ਸਖਸ਼ੀਅਤ ਵਾਸਦੇਵ ਨੇ ਕਹੀ ਉਸ ਨੂੰ ਮੰਨ ਕੇ। ਜਦੋਂ ਬਾਬਾ ਨੰਦ ਦੇ ਘਰ ਚਲਾ ਗਿਆ। ਅੱਗੇ ਨੰਦ ਰਾਣੀ (ਜਸ਼ੋਧਾਂ) ਨੇ ਉਸ ਬ੍ਰਾਹਮਣ ਦਾ ਬੜਾ ਆਦਰ ਕੀਤਾ।

੧੪ ਬ੍ਰਾਹਮਣ ਨੇ ਨਾਮ ਕ੍ਰਿਸ਼ਨ ਦੱਸਿਆ ਉਸ ਦਾ ਜੋ ਸਾਰਿਆਂ ਨੇ ਇਹ ਗੱਲ ਮੰਨ ਲਈ ਤੇ ਇਹ ਗੱਲ ਕਹੀ। ਪ੍ਰੋਹਤ ਗਰਗ ਨੇ ਲਗਨ ਤੇ ਨਛੱਤਰ ਸੋਧ ਕੇ ਸਮਝਾਉਂਦੇ ਹੋਏ ਕਿਹਾ ਕਿ ਇਸ ਦੇ ਜੀਵਨ ਪ੍ਰਤਾਪ ਦੀ ਕਹਾਣੀ ਮੇਰੇ ਕਥਨ ਤੋਂ ਬਾਹਰ ਹੈ ॥੯੬॥

੧੫ ਦੋਹਰਾ ॥ ਕ੍ਰਿਸ਼ਨ ਨਾਮ ਉਸ ਬਾਲ ਦਾ ਰੱਖ ਦਿੱਤਾ ਗਰਗ ਪ੍ਰੋਹਤ ਨੇ ਵਿਚਾਰ ਕੇ ਮਨ ਦੇ ਨਾਲ। ਸ਼ਿਆਮ ਕਵੀ ਕਹਿੰਦਾ ਹੈ ਕਿ ਗਰਗ ਪ੍ਰੋਹਤ ਨੇ ਉਸ ਬਾਲ ਦੇ ਪੈਰ ਪਲੋਸਦੇ ਹੋਏ ਕਿਹਾ ਕਿ ਇਹ ਬਾਲ ਮੁਰਾਰ ਵਿਸ਼ਨੂੰ ਦੇ ਤੁੱਲ ਹੀ ਹੈ ॥੯੭॥

੧੬ ਬ੍ਰਾਹਮਣ ਦੱਸਦਾ ਹੈ ਕਿ ਇਹੋ ਸਤਯੁਗ ਵਿਚ ਚਿੱਟੇ ਬਸਤਰਾਂ ਵਾਲਾ ਤ੍ਰੇਤੇ ਵਿਚ (ਰਾਮ ਅਵਤਾਰ) ਹੋਇਆ ਸੀ। ਪੀਲੇ ਬਸਤਰਾਂ ਵਾਲਾ ਸ਼ਿਆਮ ਰੰਗ ਸਰੀਰ ਦਾ ਰਾਜਿਆਂ ਦਾ ਮਹਾਰਾਜਾ ਕ੍ਰਿਸ਼ਨ ਅਵਤਾਰ ਹੈ ॥੯੮॥

੧੭ ਸ੍ਵੈਯਾ ॥ ਜਿਸ ਵੇਲੇ ਬਾਬਾ ਨੰਦ ਨੇ ਗਰਗ ਪ੍ਰੋਹਤ ਨੂੰ ਅੰਨ ਭੋਜਨ ਖਾਣ ਲਈ ਦਿੱਤਾ ਤਾਂ ਗਰਗ ਲੈ ਕੇ ਜਮਨਾ ਕਿਨਾਰੇ ਚਲਾ ਗਿਆ। ਇਸ਼ਨਾਨ ਕਰਕੇ ਲੱਕ ਨਾਲ ਧੋਤੀ ਬੰਨ ਕੇ ਹਰੀ ਤੇ ਦੇਵਤਿਆਂ ਨੂੰ ਭੋਗ ਲੁਆਇਆ।

੧੮ ਉਸੇ ਵੇਲੇ ਨੰਦ ਦੇ ਪੁੱਤਰ ਕ੍ਰਿਸ਼ਨ ਜੀ ਆ ਗਏ ਤੇ ਰੋਟੀ ਦਾ ਟੋਟਾ ਚੁੱਕ ਕੇ ਹੱਥ ਨਾਲ ਆਪਣੇ ਮੂੰਹ ਵਿਚ ਪਾ ਲਿਆ। ਬ੍ਰਾਹਮਣ ਹੈਰਾਨ ਹੋ ਕੇ ਕਹਿਣ ਲੱਗਾ ਕਿ ਇਸ ਮੁੰਡੇ ਨੇ ਮੇਰਾ ਸਾਰਾ ਅੰਨ ਭਿੱਟ (ਜੂਠਾ) ਕਰਕੇ ਗੁਆ ਦਿੱਤਾ ਹੈ।

ਇਨ ਭੀਟ ਗਵਾਯੋ ॥੯੯॥ [1]ਫੇਰਿ ਬਿਚਾਰ ਕਰਯੋ ਮਨ ਮੈ ਇਹ ਤੋ ਨਹ ਬਾਲਕ ਪੈ ਹਰਿ ਜੀ ਹੈ ॥ ਮਾਨਸ ਪੰਚ ਭੂ ਆਤਮ ਕੋ ਮਿਲਿਕੈ ਤਿਨ ਸੋ ਕਰਤਾ ਸਰਜੀ ਹੈ ॥ [2]ਯਾਦ ਕਰੀ ਮਮਤਾ ਇਹ ਕਾਰਨ ਮੱਧ ਕੌ ਦੂਰ ਕਰੈ ਕਰਜੀ ਹੈ ॥ ਮੂੰਦ ਲਈ ਤਿਹ ਕੀ ਮਤਿ ਯੌ ਪਟ ਸੌ ਤਨ ਢਾਂਪਤ ਜਿਉ ਦਰਜੀ ਹੈ ॥੧੦੦॥ ਸ੍ਵੈਯਾ ॥ [3]ਨੰਦ ਕੁਮਾਰ ਤ੍ਰਿਬਾਰ ਭਯੋ ਜਬ ਤੋ ਮਨ ਬਾਮਨੈ ਕ੍ਰੋਧ ਕਰਿਓ ਹੈ ॥ ਮਾਤ ਖਿਝੀ ਜਸੁਧਾ ਹਰਿ ਕੋ ਗਹਿਕੈ ਉਰ ਆਪਨੇ ਲਾਇ ਧਰਿਓ ਹੈ ॥ [4]ਬੋਲ ਉਠੇ ਭਗਵਾਨ ਤਬੈ ਇਹ ਦੋਸ ਨ ਹੈ ਮੁਹਿ ਯਾਦਿ ਕਰਿਓ ਹੈ ॥ ਪੰਡਿਤਿ ਜਾਨ ਲਈ ਮਨ ਮੈ ਉਠ ਕੈ ਤਿਹ ਕੇ ਤਬ ਪਾਇ ਪਰਿਓ ਹੈ ॥੧੦੧॥ ਦੋਹਰਾ ॥ [5]ਨੰਦ ਦਾਨ ਤਾ ਕੌ ਦਯੋ ਕਹ ਲਉ ਕਹੋ ਸੁਨਾਇ ॥ ਗਰਗ ਆਪਨੇ ਘਰਿ ਚਲਯੋ ਮਹਾਂ ਪ੍ਰਮੁਦ ਮਨ ਪਾਇ ॥੧੦੨॥

[6]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਕਰਨ ਬਰਨਨੰ ॥

ਸ੍ਵੈਯਾ ॥ [7]ਬਾਲਕ ਰੂਪ ਧਰੇ ਹਰਿ ਜੀ ਪਲਨਾ ਪਰ ਝੂਲਤ ਹੈ ਤਬ ਕੈਸੇ ॥ ਮਾਤ ਲਡਾਵਤ ਹੈ ਤਿਹਕੌ ਔ ਝੁਲਾਵਤ ਹੈ ਕਰਿ ਮੋਹਿਤ ਕੈਸੇ ॥ [8]ਤਾ ਛਬਿ ਕੀ ਉਪਮਾ ਅਤਿ ਹੀ ਕਬਿ ਸਯਾਮ ਕਹੀ ਮੁਖ ਤੇ ਫੁਨਿ ਐਸੇ ॥ ਭੂਮਿ ਦੁਖੀ ਮਨ ਮੈ ਅਤਿ ਹੀ ਜਨੁ ਪਾਲਤ ਹੈ ਰਿਪ ਦੈਤਨ ਜੈਸੇ ॥੧੦੩॥ [9]ਭੂਖ ਲਗੀ ਜਬ ਹੀ ਹਰਿ ਕੌ ਤਬ ਪੈ ਜਸੁਧਾ ਥਨ ਕੌ ਤਿਹ ਚਾਹਿਯੋ ॥ ਮਾਤ ਉਠੀ ਨ ਭਯੋ ਮਨ ਕ੍ਰੁੱਧ ਤਬੈ ਪਗ ਸੋ ਮਹਿ ਗੋਡ ਕੈ ਬਾਹਿਯੋ ॥ [10]ਤੇਲ ਧਰਯੋ ਅਰੁ ਘੀਉ ਭਰਯੋ ਛੁਟ ਭੂਮਿ ਪਰਯੋ ਜਸੁ ਸਯਾਮ ਸਰਾਹਿਯੋ ॥ ਹੋਤ ਕੁਲਾਹਲ ਮਧਿ ਪੁਰੀ ਧਰਨੀ ਕੋ ਮਨੋ ਸਭ ਸੋਕ ਸੁ ਲਾਹਿਯੋ ॥੧੦੪॥ [11]ਧਾਇ ਗਏ ਬ੍ਰਿਜਲੋਕ ਸਭੈ ਹਰਿ ਜੀ ਤਿਨ ਆਪਨੇ ਕੰਠ ਲਗਾਏ ॥ ਅਉਰ ਸਭੈ ਬ੍ਰਿਜਲੋਕ ਬਧੂ ਮਿਲ ਭਾਂਤਨ ਭਾਂਤਨ ਮੰਗਲ ਗਾਏ ॥ [12]ਭੂਮਿ ਹਲੀ ਨਭਿ ਯੋ ਇਹ ਕਉਤਕ ਬਾਰਨ ਭੇਦ ਯੌ ਭਾਖ ਸੁਨਾਏ ॥ ਚਕ੍ਰਤ ਬਾਤ ਭਏ ਸੁਨਿਕੈ ਅਪਨੇ ਮਨ ਮੈ ਤਿਨ ਸਾਚ ਨ ਲਾਏ ॥੧੦੫॥ ਸ੍ਵੈਯਾ ॥ [13]ਕਾਨ੍ਹਿ ਕੇ ਸਿਰ ਸਾਥ ਛੁਹਾਇਕੈ ਅਉਰ ਸਭੈ ਤਿਨ ਅੰਗਨ ਸੋ ॥ ਅਰੁ ਲੋਕ ਬੁਲਾਇ ਸਬੈ ਬ੍ਰਿਜ ਕੇ ਬਹੁ ਦਾਨ ਦਯੋ ਤਿਨ ਮੰਗਨ ਕੋ ॥ ਅਰੁ ਦਾਨ ਦਯੋ ਸਭ ਹੀ ਗ੍ਰਹ ਕੋ ਕਰਕੈ ਪਟ ਰੰਗਨ ਰੰਗਨ ਕੋ ॥ ਇਹ ਸਾਜ ਬਨਾਇ ਦਯੋ ਤਿਨ ਕੌ ਅਰੁ ਅਉਰ ਦਯੋ ਦੁਖ ਭੰਗਨ ਕੋ ॥੧੦੬॥ [14]ਕੰਸ ਬਾਚ ਤ੍ਰਿਣਾਵਰਤ ਸੋ ॥ ਅੜਿਲ ॥ [15]ਜਬੈ ਪੂਤਨਾ ਹਨੀ ਸੁਨੀ ਗੋਕਲ ਬਿਖੈ ॥ ਤ੍ਰਿਣਾਵਰਤ ਸੋ ਕਹਿਯੋ

☆ ਗਰਗ ਉਸ ਬ੍ਰਾਹਮਣ ਦਾ ਨਾਮ ਹੈ ।

ਜਿਸ ਸਮੇਂ ਸਿੱਖ ਧਰਮ ਦੇ ਬਾਨੀ ਗੁਰੂ ਬਾਬਾ ਨਾਨਕ ਸਾਹਿਬ ਤੋਂ ਸਿੱਧਾਂ ਪੁੱਛਿਆ ਕਿ ਤੁਸੀਂ ਸਿੱਖੀ ਮਹੱਲ ਨੂੰ ਕਿਨ੍ਹਾਂ ਬੁਨਿਆਦਾਂ ਆਸਰੇ ਖੜਿਆਂ ਕਰਨਾ ਚਾਹੁੰਦੇ ਹੋ ? ਤਾਂ ਮੈਂ ਵਿਸਤਾਰ ਵਿਚ ਨਾ ਜਾਵਾਂ ਭਾਈ ਗੁਰਦਾਸ ਜੀ ਹੀ ਹਾਜ਼ਰ ਹਨ—

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ ॥
ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉ ਢਿਲ ਅਵੇਹੀ ਲਾਈ ॥
ਬਾਬਾ ਬੋਲੇ ਨਾਥ ਜੀ ਅਸਾਂ ਤੇ ਵੇਖਣਿ ਜੋਗੀ ਵਸਤ ਨ ਕਾਈ ॥
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹਹਿ ਕਾਈ ॥
ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ ॥
ਸਿਧ ਤੰਤ੍ਰ ਮੰਤ੍ਰ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ ॥
ਦਦੇ ਦਾਤਾ ਗੁਰੂ ਹੈ ਕਕੇ ਕੀਮਤ ਕਿਨੇ ਨ ਪਾਈ ॥ ਸੋ ਦੀਨ ਨਾਨਕ ਸਤਿਗੁਰ ਸਰਣਾਈ ॥੪੩॥ ਵਾ: ੧॥

ਜਿਸ ਦੇ ਭਾਵਾਰਥ ਭਾਈ ਵੀਰ ਸਿੰਘ ਜੀ ਇਉਂ ਕਰਦੇ ਹਨ ਕਿ ਸਿੱਧ ਕਹਿੰਦੇ ਹਨ ਕਿ ਹੇ ਨਾਨਕ ਸਾਡੀ ਗੱਲ ਸੁਣ, ਤੂੰ ਜਗਤ ਨੂੰ ਕੀ ਕਰਾਮਾਤ ਦੱਸੀ ਹੈ ? ਕੁਝ ਤਾਂ ਸਾਨੂੰ ਦੱਸ । ਇਤਨੀ ਢਿੱਲ ਕਿਉਂ ਲਾਈ ਹੈ ? ਬਾਬਾ ਜੀ ਬੋਲੇ, ਹੇ ਨਾਥ ਜੀ ! ਸਾਡੇ ਕੋਲ ਵੇਖਣ ਵਾਲੀ ਕੋਈ ਗੱਲ ਨਹੀਂ । ਗੁਰ ਸੰਗਤਿ ਬਾਣੀ ਵਾਹਿਗੁਰੂ ਜੀ ਦੀ ਬਿਨਾਂ ਹੋਰ ਕਿਸੇ ਦਾ ਆਸ ਓਟ ਇਕ ਰਾਈ ਦੇ ਦਾਣੇ ਜਿੰਨੀ ਵੀ ਨਹੀਂ ਹੈ । ਇਥੇ ਉਹਨਾਂ ਵਿਦਵਾਨਾਂ ਦੀ ਗਿਆਤ ਲਈ ਜੋ ਮੇਰੇ ਜਿਹੇ ਅਲੋਚਕ ਸ਼ਿਵ ਨੂੰ ਕਦੇ ਦੇਵੀ ਪਾਰਬਤੀ ਨਾਲ ਜੁਟਾ ਦਿੰਦੇ ਹਨ ਅਤੇ ਕਦੇ ਸ਼ਿਵ ਜੀ ਨਾਲ ਜੋੜ ਲੈਂਦੇ ਹਨ । ਉਹ ਨੇਤਰ ਖੋਲ੍ਹ ਕੇ ਪੜ੍ਹ ਲੈਣ ਕਿ ਸ੍ਰੀ ਦਸਮੇਸ਼ ਜੀ ਦਾ ਸ਼ਿਵ ਕਿਹੜਾ ਹੈ ? ਇਹ ਪੰਜਵੀਂ ਲਾਈਨ ਦਾ ਭਾਈ ਸਾਹਿਬ ਕੀ ਅਰਥ ਕਰਦੇ ਹਨ ? ਕਲਿਆਣ ਰੂਪ ਕਰਤਾ ਪੁਰਖ ਹੀ ਸਾਡਾ ਆਸਰਾ ਹੈ । ਜੋ ਗੁਰੂ ਨਾਨਕ ਦੇਵ ਪਾਤਸ਼ਾਹ ਦਾ ਉੱਤਰ ਇਉਂ ਅਹਿਲ ਸੀ ਜਿਵੇਂ ਧਰਤੀ ਹਿਲਾਈ ਹੋਈ ਕਿਧਰੇ ਨੂੰ ਚਲਾਈ ਹੋਈ ਨਹੀਂ ਚਲਦੀ । ਸਿੱਧ ਤੰਤਰ-ਮੰਤਰ ਕਰ-

੧ ॥੯੯॥ ਫੇਰ ਬ੍ਰਾਹਮਣਾਂ ਨੇ ਮਨ ਵਿਚ ਵਿਚਾਰ ਕੀਤੀ ਕਿ ਇਹ ਕੋਈ ਆਮ ਬੱਚਾ (ਲੜਕਾ) ਨਹੀਂ ਇਹ ਤਾਂ ਆਪ ਹੀ ਹਰਿ ਜੀ ਹਨ। ਜੋ ਪੰਜ ਭੌਤਕ ਤਨ ਨਾਲ ਮਿਲ ਕੇ ਇਹਨਾਂ ਪੰਜ ਭੌਤਕ ਸਰੀਰਾਂ ਦਾ ਕਰਤਾ ਸਿਰਜਕ ਹੈ।

੨ ਮੈਂ ਯਾਦ ਕੀਤਾ ਸੀ, ਇਸ ਲਈ ਮੇਰੇ ਨਾਲ ਆਪਣਤ ਕਰਦੇ ਹੋਏ ਭੋਗ ਲਗਾਉਂਦੇ ਹਨ ਬ੍ਰਾਹਮਣ ਨੇ ਆਪਣੀ ਹੰਗਤਾ ਨੂੰ ਮਾਰਦੇ ਹੋਏ ਉਸ ਦੀ ਉਹ ਬੁੱਧੀ ਇਉਂ ਢੱਕ ਦਿੱਤੀ ਜਿਵੇਂ ਦਰਜੀ ਕੱਪੜਾ ਸੀਂ ਕੇ ਤਨ 'ਤੇ ਪੁਆ ਕੇ ਤਨ ਢੱਕ ਦਿੰਦਾ ਹੈ। ਬ੍ਰਾਹਮਣ ਦੀ ਗੱਲ ਉਥੇ ਦੀ ਉਥੇ ਹੀ ਰਹਿ ਗਈ ॥੧੦੦॥

੩ ਸ੍ਵੈਯਾ ॥ ਜਦੋਂ ਇਸ ਤਰ੍ਹਾਂ ਬ੍ਰਾਹਮਣਾਂ ਦਾ ਤਿਆਰ ਕੀਤਾ ਭੋਜਨ ਕ੍ਰਿਸ਼ਨ ਨੇ ਤਿੰਨ ਵਾਰ ਜੂਠਾ ਕਰ ਦਿੱਤਾ ਤਾਂ ਬ੍ਰਾਹਮਣ ਨੇ ਮਨ ਵਿਚ ਕ੍ਰੋਧ ਕੀਤਾ। ਮਾਤਾ ਜਸ਼ੋਧਾ ਨੇ ਵੀ ਖਿਝ ਕੇ ਮਨ੍ਹਾ ਕੀਤਾ ਅਤੇ ਕ੍ਰਿਸ਼ਨ ਨੂੰ ਫੜ ਕੇ ਗੋਦ ਵਿਚ ਲੈ ਲਿਆ।

੪ ਤੇ ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰਾ ਇਸ ਵਿਚ ਕੀ ਦੋਸ਼ ਹੈ ? ਇਸ ਨੇ ਆਪ ਹੀ ਮੈਨੂੰ ਯਾਦ ਕੀਤਾ ਸੀ। ਇਹ ਸੁਣ ਕੇ ਬ੍ਰਾਹਮਣ ਨੇ ਆਪਣੇ ਮਨ ਵਿਚ ਜਾਣ ਲਿਆ ਅਤੇ ਉੱਠ ਕੇ ਕ੍ਰਿਸ਼ਨ ਦੇ ਪੈਰਾਂ ਵਿਚ ਜਾ ਪਿਆ ॥੧੦੧॥

੫ ਦੋਹਰਾ ॥ ਜਿਹੜਾ ਨੰਦ ਨੇ ਉਸ ਬ੍ਰਾਹਮਣ ਨੂੰ ਦਾਨ ਦਿੱਤਾ ਉਹ ਮੈਂ ਕਿਥੋਂ ਤੱਕ ਕਹਿਕੇ ਸੁਣਾਵਾਂ ? ਗਰਗ* ਦਾਨ ਲੈ ਕੇ ਬੜੀ ਪ੍ਰਸੰਨਤਾ ਦੇ ਨਾਲ ਆਪਣੇ ਘਰ ਨੂੰ ਚਲਾ ਗਿਆ ॥੧੦੨॥

੬ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨ ਦਾ ਨਾਮ ਕਰਨ ਬਰਨ ਕੀਤਾ ਗਿਆ ਹੈ।

੭ ਸ੍ਵੈਯਾ ॥ ਹਰਿ ਜੀ ਕ੍ਰਿਸ਼ਨ ਭਗਵਾਨ ਨੇ ਬਾਲਕ ਰੂਪ ਧਾਰਿਆ ਹੋਇਆ ਹੈ ਅਤੇ ਪਘੂੰੜੇ ਦੇ ਉੱਪਰ ਕਿਸ ਤਰ੍ਹਾਂ ਝੂਲਦੇ ਹਨ। ਮਾਤਾ ਕਿਵੇਂ ਲਾਡ ਕਰਦੀ ਹੈ ਤੇ ਝੂਟੇ ਦਿੰਦੀ ਹੈ ਤੇ ਉਸ ਨੂੰ ਕਿਵੇਂ ਮੋਹਿਤ ਕਰਦੇ ਹਨ।

੮ ਉਸ ਛਬੀ ਦੀ ਉਪਮਾ ਬਹੁਤ ਹੀ ਕਵੀ ਸ਼ਿਆਮ ਨੇ ਮੁੱਖ ਤੋਂ ਇਸ ਤਰ੍ਹਾਂ ਕਹੀ ਹੈ ਸਮਝੋ, ਧਰਤੀ ਜਿਸ ਤਰ੍ਹਾਂ ਆਪਣੇ ਮਨ ਦੇ ਵਿਚ ਦੁਖੀ ਹੁੰਦੀ ਹੋਈ ਦੁਸ਼ਮਣਾਂ ਦੇ ਨਾਸ਼ ਕਰਤਾ ਨੂੰ ਪਾਲਦੀ ਹੈ ॥੧੦੩॥

੯ ਕੌਤਕ ਲਈ ਇਕ ਵਾਰ ਕ੍ਰਿਸ਼ਨ ਨੂੰ ਭੁੱਖ ਲੱਗੀ ਤਾਂ ਉਸ ਨੇ ਜਸ਼ੋਧਾ ਤੋਂ ਦੁੱਧ ਲੈਣਾ ਚਾਹਿਆ। ਮਾਤਾ ਜਸ਼ੋਧਾਂ ਕੁਝ ਦੇਰ ਉੱਠੀ ਨਾ, ਤਾਂ ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਕੀਤਾ। ਪੈਰ ਨਾਲ ਮਹਿ (ਧਰਤੀ) ਨੂੰ ਦਬਾ ਦਿੱਤਾ। ਧਰਤੀ ਹਿੱਲ ਗਈ।

੧੦ ਜਿਸ ਨਾਲ ਜਿਹੜਾ ਘਰ ਵਿਚ ਤੇਲ ਪਿਆ ਸੀ ਜਾਂ ਘਿਉ ਭਾਂਡੇ ਵਿਚ ਭਰਿਆ ਪਿਆ ਸੀ ਉਹ ਭਾਂਡੇ ਉਲਟ ਕੇ ਧਰਤੀ 'ਤੇ ਡੁੱਲ ਗਿਆ ਜਿਸ ਦਾ ਜਸ ਕਵੀ ਸ਼ਿਆਮ ਜੀ ਨੇ ਇਸ ਤਰ੍ਹਾਂ ਉਸ ਦੀ ਸਰਾਹਨਾ ਕੀਤੀ ਹੈ। ਮਾਨੋ ਗੋਕਲ ਪੁਰੀ ਦੇ ਵਿਚ ਜੋ ਕੁਲਾਹਲ ਹੋ ਰਿਹਾ ਸੀ ਉਹ ਧਰਤੀ ਦਾ ਸਾਰਾ ਸ਼ੋਕ ਦੂਰ ਕਰ ਦਿੱਤਾ ਹੈ ॥੧੦੪॥

੧੧ ਧਰਤੀ ਹਿੱਲ ਜਾਣ ਕਰਕੇ ਬ੍ਰਿਜ ਦੇ ਸਾਰੇ ਲੋਕ ਦੌੜੇ ਗਏ ਅਤੇ ਜਾ ਕੇ ਕ੍ਰਿਸ਼ਨ ਨੂੰ ਉਹਨਾਂ ਗਲੇ ਨਾਲ ਲਾਇਆ। ਹੋਰ ਸਾਰੀਆਂ ਬ੍ਰਿਜ ਲੋਕ ਦੀਆਂ ਇਸਤਰੀਆਂ ਨੇ ਮਿਲ ਕੇ ਤਰ੍ਹਾਂ ਤਰ੍ਹਾਂ ਦੇ ਖੁਸ਼ੀ ਦੇ ਗੀਤ ਗਾਏ ਤੇ ਮੰਗਲ ਕੀਤੇ।

੧੨ ਜਿਸ ਵੇਲੇ ਪੂਤਨਾ ਡਿੱਗੀ ਸੀ ਉਸ ਵੇਲੇ ਵੀ ਇਹੋ ਜਿਹਾ ਦ੍ਰਿਸ਼ ਹੋਇਆ ਸੀ ਜੋ ਵੇਖਣ ਵਾਲਿਆਂ ਨੇ ਕਹਿ ਕੇ ਦੱਸਿਆ। ਇਹ ਸਾਰੀ ਗੱਲ ਸੁਣਨ ਵਾਲੇ ਹੈਰਾਨ ਹੋ ਗਏ। ਆਪੋ ਆਪਣੇ ਮਨਾਂ ਦੇ ਵਿਚ ਕਈ ਇਸ ਨੂੰ ਸੱਚ ਨਹੀਂ ਸੀ ਮੰਨਦੇ ॥੧੦੫॥

੧੩ ਸ੍ਵੈਯਾ ॥ ਕ੍ਰਿਸ਼ਨ ਦੇ ਸਿਰ 'ਤੇ ਹੱਥ ਲੁਆ ਕੇ ਸਾਰੇ ਅੰਗਾਂ ਨਾਲ ਲਾ ਕੇ ਲੋਕਾਂ ਨੂੰ ਬੁਲਾ ਕੇ ਬ੍ਰਿਜ ਦੇ ਵਿਚ ਬਹੁਤ ਦਾਨ ਦਿੱਤਾ ਮੰਗਤਿਆਂ ਨੂੰ। ਤੇ ਹੋਰ ਸਾਰੇ ਘਰਾਂ ਵਿਚ ਵਸਣ ਵਾਲਿਆਂ ਨੂੰ ਰੰਗ-ਰੰਗ ਦੇ ਬਸਤਰ ਦਿੱਤੇ। ਉਹਨਾਂ ਨੂੰ ਧਰਤੀ ਹਿੱਲਣ ਨਾਲ ਜੋ ਨੁਕਸਾਨ ਹੋਇਆ ਉਹ ਵੀ ਉਹਨਾਂ ਦਾ ਦੁੱਖ ਦੂਰ ਕਰਨ ਲਈ ਅਨੇਕ ਤਰ੍ਹਾਂ ਦਾ ਦਾਨ ਦਿੱਤਾ ॥੧੦੬॥

੧੪ ਕੰਸ ਕਹਿੰਦਾ ਹੈ ਤ੍ਰਿਣਾਵਰਤ ਦੈਂਤ ਨੂੰ ਬੁਲਾ ਕੇ।

੧੫ ਅੜਿੱਲ ॥ ਜਿਸ ਵੇਲੇ ਪੂਤਨਾ ਮਾਰੀ ਗਈ ਕੰਸ ਨੇ ਸੁਣੀ ਗੋਕਲ ਦੇ ਵਿਚ ਤਾਂ ਤ੍ਰਿਣਾਵਰਤ ਦੈਂਤ ਨੂੰ ਬੁਲਾ ਕੇ ਉਸ ਨੇ ਕਿਹਾ।

---

ਕਰਕੇ ਹਾਰ ਗਏ ਕਿਉਂਕਿ ਗੁਰ ਦੇ ਇਸ ਸ਼ਬਦ ਰੂਪੀ ਬਚਨ ਨੇ ਉਹਨਾਂ ਦੀ ਕਲਾ ਸਾਰੀ ਹਾਰ ਦੇ ਕੇ ਛੁਪਾ ਦਿੱਤੀ। ਦਦਾ ਕਹਿੰਦਾ ਹੈ ਕਿ ਗੁਰੂ ਜਿਹਾ ਹੋਰ ਦਾਤਾ ਕੋਈ ਨਹੀਂ। ਕਕਾ ਕਹਿੰਦਾ ਹੈ ਕਿ ਗੁਰੂ ਦੇ ਸ਼ਬਦ ਦੀ ਕੀਮਤ ਨਹੀਂ ਪਾਈ ਜਾਂਦੀ। ਜਿਸ ਲਈ ਸਿੱਧ ਨਿਰ ਉੱਤਰ (ਦੀਨ) ਹੋ ਕੇ ਸਤਿਗੁਰ ਨਾਨਕ ਦੀ ਸ਼ਰਨ ਵਿਚ ਢਹਿ ਪਏ। ਜਿਸ ਦਾ ਨਿਚੋੜ ਭਾਈ ਸਾਹਿਬ ਵੀਰ ਸਿੰਘ ਜੀ ਇਉਂ ਨਿਤਾਰਦੇ ਹਨ ਕਿ ਸਿੱਧਾਂ ਦੇ ਪਾਸ ਦੋ ਚੀਜ਼ਾਂ ਸਨ, ਇਕ ਦੀਨ, ਅਰਥਾਤ ਮਤ ਜੋਗ ਦਾ ਤੇ ਇਕ ਕਰਾਮਾਤ। ਸੋ ਦੀਨ ਗੁਰੂ ਜੀ ਨੇ ਇਹ ਦੱਸਿਆ ਕਿ ਇਕ ਵਾਹਿਗੁਰੂ ਹੀ ਹੈ ਅਤੇ ਉਹੀ ਸਾਡਾ ਦਾਤਾ ਹੈ, ਭਿਖਾਰੀ ਦਾਤੇ ਦੇ ਭਗਤ ਹੁੰਦੇ ਹਨ ਸੋ ਭਗਤੀ ਕਰੋ, ਇਹ ਤਾਂ ਦੀਨ ਹੈ, ਕਰਾਮਾਤ ਇਹ ਹੈ ਕਿ ਵਾਹਿਗੁਰੂ ਨੂੰ ਬੇਅੰਤ ਜਾਣੋ। ਉਸ ਦੀ ਕੋਈ ਹੱਦ ਨਹੀਂ ਜੋ ਅਜਨਮ, ਅਜੋਨੀ, ਬੇਹੱਦ, ਅਜਰ, ਅਮਰ ਸਮਝ ਕੇ ਅਪਾਰ ਵਾਹਿਗੁਰੂ ਦੀ ਭਗਤੀ ਹੀ ਅਸਲ ਕਰਾਮਾਤ ਹੈ। ਜਿਸ ਨੂੰ ਸ੍ਰੀ ਸ਼ਿਆਮ ਤੇ ਰਾਮ ਨਾਮ ਦੇ ਕਵੀ ਜੀ ਸਮੇਂ-ਸਮੇਂ ਇਸਤਰੀਆਂ, ਪੁਰਸ਼ਾਂ ਤੇ ਦੇਵ ਤੇ ਦਾਨਵਾਂ, ਰਾਜੇ ਤੇ ਮਹਾਰਾਜਿਆਂ ਦੇ ਯੁੱਧ-ਜੰਗਾਂ ਤੇ ਕਰਤੱਵਾਂ ਰਾਹੀਂ ਪ੍ਰਗਟ ਖੋਲ-ਖੋਲ ਕੇ ਰੂਪ ਵਿਖਾ ਰਹੇ ਹਨ। ਜਿਸ ਨੂੰ ਅਸੀਂ ਖਿਲਵਾੜ ਦਾ ਵਿਸ਼ਾ ਬਣਾ ਕੇ ਕੱਛਾਂ ਮਾਰਦੇ ਨਹੀਂ ਥੱਕਦੇ ਅਤੇ ਅਸਲ ਅਸਲੀਅਤ ਵੱਲ ਤੱਕਦੇ ਹੀ ਨਹੀਂ।

ਸ੍ਰੀ ਦਸਮੇਸ਼ ਪਿਤਾ ਜੀ ਨੇ ਖਾਲਸੇ ਵਿਚ ਜੀਵਨ ਜੋਤਿ ਕਿਵੇਂ ਸੁਰਜੀਤ ਕੀਤੀ ?

੧ ਗੁਰੂ ਜੀ ਨੇ ਦੇਖਿਆ ਕਿ ਸਦੀਆਂ ਦੀ ਅਧੀਨਤਾ ਤੇ ਗੁਲਾਮੀ ਨੇ ਉਨ੍ਹਾਂ ਨੌਜਵਾਨਾਂ ਵਿਚ ਵੀ, ਜਿਨ੍ਹਾਂ ਦੇ ਸਰੀਰ ਨਵੇਂ-ਨਰੋਏ, ਰਿਸ਼ਟ-ਪੁਸ਼ਟ ਤੇ ਬਲਵਾਨ ਹਨ, ਗੁਲਾਮਾਨਾ ਭਾਵ, ਕਾਇਰਤਾ, ਡਰ, ਸਹਿਮ ਆਦਿ ਕੁੱਟ-ਕੁਟ ਕੇ ਭਰ ਦਿੱਤੇ ਹਨ। ਇਹੀ ਕਾਰਨ ਹੈ ਕਿ ਉਨ੍ਹਾਂ ਵਿਚੋਂ ਅਣਖੀਲੇ, ਸੁਤੰਤਰ ਤੇ ਸਤਿਕਾਰ ਭਰੇ ਜੀਵਨ ਦੀ ਅਨੁਭਵਤਾ ਉੱਕੀ ਹੀ ਮੁੱਕ ਚੁੱਕੀ ਸੀ। ਹੁਣ ਉਹ ਪਠਾਣਾਂ, ਮੁਗਲਾਂ ਆਦਿ ਜੇਤੂ ਕੌਮਾਂ ਵੱਲ ਉਨ੍ਹਾਂ ਦਾ ਟਾਕਰਾ ਕਰਨਾ ਤਾਂ ਕਿਤੇ ਰਿਹਾ ਅੱਖ ਚੁੱਕ ਕੇ ਵੇਖ ਵੀ ਨਹੀਂ ਸਨ ਸਕਦੇ। ਕੇਵਲ ਪਸ਼ੂਆਂ ਵਾਂਗ ਆਪਣਾ ਪੇਟ ਭਰਨ, ਵੇਲਾ ਟਪਾਉਣ ਤੇ ਆਪਣੀ ਜਾਨ ਬਚਾਉਣ ਨੂੰ ਹੀ ਗਨੀਮਤ ਸਮਝਦੇ ਸਨ।

੨ ਮਨੁੱਖੀ ਦੇਹ ਧਾਰਨ ਦਾ ਮਨੋਰਥ—ਤਾਂ ਗੁਰੂ ਜੀ ਨੇ ਸਿੱਖਾਂ ਨੂੰ ਦੱਸਿਆ ਕਿ ਅਸਲੀ ਮਨੋਰਥ ਉਸ ਸਰਬ ਵਿਆਪਕ ਸਰਬ ਸ਼ਕਤੀਮਾਨ ਤੇ ਸਰਬ ਕਲਾ ਸਮਰਥ ਰਚਣਹਾਰ ਕਰਤਾਰ ਦਾ ਗਿਆਨ ਪ੍ਰਾਪਤ ਕਰਨਾ ਹੈ ਜਿਸ ਦੀ ਸਾਰੇ ਜੀਵ ਜੈ-ਜੈ ਜਪਦੇ ਹਨ। ਜਿਸ ਦੇ ਡਰ ਨਾਲ ਅਕਾਸ਼, ਧਰਤੀ ਪਾਤਾਲ ਸਾਰੇ ਕੰਬਦੇ ਹਨ ਜਲਾਂ ਥਲਾਂ ਦੇ ਸਭ ਜੀਵ ਤਪਸਿਆ ਕਰਦੇ ਹਨ ਅਤੇ ਜਿਸ ਨੂੰ ਰਾਜਾ ਇੰਦਰ ਕੁਬੇਰ ਬਲ ਆਦਿ ਧੰਨ-ਧੰਨ ਕਹਿੰਦੇ ਹਨ ਜਿਵੇਂ ਤੋਟਕ ਛੰਦ- ਜਪੰ ਜੰਪਹੁ ਜਗਣ ਜੁਹ ਜੁਅੰ ॥ ਭਯ ਕੰਪਹੁ ਮੇਰ ਪਯਾਲ ਭੁਅੰ ॥ ਤਪ ਤਾਪਸ ਸਰਬ ਜਲੇਰੁ ਥਲੰ ॥ ਧੰਨ ਉਚਰਤ ਇੰਦਰ ਕਮੇਰ ਬਲੰ ॥੧॥ ੧੪੧॥ ਅਕਾਲ ਉਤ ॥ ਜਿਹੜੇ ਮਨੁੱਖ ਸਾਰੇ ਫੋਕਟ ਧਰਮਾਂ ਨੂੰ ਛੱਡ ਕੇ ਇਕਾਗਰ ਚਿਤ ਹੋ ਕੇ ਕੇਵਲ ਉਸ ਪਰਮ ਸ਼ਕਤੀ (ਭਗਉਤੀ) ਨਾਲ ਜੁੜਦੇ ਤੇ ਜਪਦੇ ਹਨ ਉਹ ਹੀ ਬ੍ਰਹਮ ਗਿਆਨ ਪ੍ਰਾਪਤਿ ਕਰਕੇ ਸੰਸਾਰ ਸਾਗਰ ਤੋਂ ਪਾਰ ਹੁੰਦੇ ਤੇ ਮੁਕਤੀ ਪ੍ਰਾਪਤ ਕਰਦੇ ਹਨ :- ਜਿਹ ਫੋਕਟ ਧਰਮ ਸਬੈ ਤਜਿ ਹੈ। ਇਕ ਚਿੱਤ ਕ੍ਰਿਪਾ ਨਿਧਿ ਕੋ ਜਪ ਹੈ ॥ ਤੇਊ ਜਾਂ ਭਵ ਸਾਗਰ ਕੋ ਤਰ ਹੈ॥ ਭਵ ਭੂਲ ਨ ਦੇਹ ਪੁਨਰ ਧਰ ਹੈ ॥੧੯॥੧੫੯॥ ਅਕਾਲ ਉਤ: ॥

੩ (ਬਹ੍ਮ ਗਿਆਨ) ਗੁਰੂ ਜੀ ਨੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ ਕਿ ਉਹ ਬ੍ਰਹਮ ਨਾ ਸਵਰਗ ਵਿਚ ਹੈ ਤੇ ਨਾ ਹੀ ਬਹਿਸ਼ਤ ਵਿਚ ਹੈ ਉਹ ਚੇਤਨਤਾ ਰੂਪੀ ਨਿਰਾਕਾਰ ਸ਼ਕਤੀ ਤਾਂ ਅਕਾਸ਼ ਵਾਂਗ ਹਰ ਵੇਲੇ ਹਰ ਹਾਲਤ ਵਿਚ ਤੇ ਹਰ ਥਾਂ ਵਿਆਪਕ ਹੈ। ਪ੍ਰਕ੍ਰਿਤੀ ਦੇ ਬਣੇ ਅਸਥਾਨ ਤੇ ਉਨ੍ਹਾਂ ਵਿਚ ਰਹਿਣ ਵਾਲੇ ਜੀਵਾਂ ਅੰਦਰ ਉਸੇ ਜੋਤਿ ਦਾ ਹੀ ਤੇਜ ਹੈ। ਜਿਮੀ ਜਮਾਨ ਕੇ ਵਿਖੇ ਸਮੱਸਤ ਏਕ ਜੋਤਿ ਹੈ। ਨਾ ਘਾਟ ਹੈ ਨ ਬਾਢ ਹੈ ਨ ਬਾਢ ਘਾਟ ਹੋਤ ਹੈ। ਉਹੀ ॥ ਗੁਰੂ ਜੀ ਆਤਮ ਗਿਆਨ ਦਾ ਤੱਤ ਵੀ ਖੋਲ ਕੇ ਵਰਣਨ ਕਰਦੇ ਹਨ ਕਿ ਸਰਬ ਵਿਆਪਕ ਪਰਮ ਜੋਤੀ ਆਪ ਹੀ ਆਤਮ ਜੋਤਿ ਦੇ ਰੂਪ ਵਿਚ ਜੀਵ ਅੰਦਰ ਵਿਦਮਾਨ ਹੈ। ਜਿਵੇਂ—ਏਕ ਸਮੇਂ ਸ੍ਰੀ ਆਤਮਾ ਉਚਾਰਿਓ ਮਤਿ ਸੋ ਬੈਨ ॥ ਸਭ ਪ੍ਰਤਾਪ ਜਗਦੀਸ਼ ਕੋ ਕਹੋ ਸਕਲ ਬਿਧਿ ਤੈਨ ॥੨੦੧॥ ਉਹੀ ॥ ਭਾਵਾਰਥ—ਇਕ ਵੇਰ ਜੀਵ ਆਤਮਾ ਨੇ ਆਪਣੀ ਚੇਤਨ ਬੁਧੀ ਕੋਲੋਂ ਪੁੱਛਿਆ ਕਿ ਮੈਨੂੰ ਜਗਤ ਦੇ ਮਾਲਕ ਦੇ ਪੂਰਨ ਤੇਜ ਪ੍ਰਤਾਪੁ ਸਬੰਧੀ ਗਿਆਨ ਤਾਂ ਦੱਸ। ਉਤਰ ਅਨੁਭਵ ਹੋਇਆ ਕਿ ਤੁਸੀਂ (ਆਤਮ ਜੋਤਿ) ਉਸ ਦੀ ਅੰਸ ਹੋ। ਵਾਸਤਵ ਵਿਚ ਗੱਲ ਇਹ ਹੈ ਕਿ ਅਗਿਆਨਤਾ ਦੇ ਅੰਧੇਰੇ ਹਉਮੈਂ ਦੇ ਭਰਮ ਤੇ ਮਾਇਆ ਦੇ ਪ੍ਰਭਾਵ ਦੇ ਕਾਰਣ ਮਨੁੱਖ ਆਪਣੀ ਆਤਮ ਜੋਤਿ ਨੂੰ ਸਰਬ ਵਿਆਪਕ ਪਰਮ ਜੋਤੀ ਨਾਲੋਂ ਵੱਖਰੀ ਸਮਝਦਾ ਹੈ ਤੇ ਸੰਸਾਰਕ ਰੁਝੇਵਿਆਂ ਤੇ ਸਰੀਰਕ ਸੁੱਖਾਂ-ਸੁਆਦਾਂ ਵਿਚ ਫਸਕੇ ਆਪਣੇ ਆਪ ਪਾਰਬ੍ਰਹਮ ਨੂੰ ਭੁੱਲ ਹੀ ਜਾਂਦਾ ਹੈ ਤੇ ਉਸ ਨਾਲੋਂ ਟੁੱਟ ਜਾਂਦਾ ਹੈ ਅਤੇ ਇਸ ਨਾਸਵੰਤ ਸਰੀਰ ਨੂੰ ਆਪਣਾ ਸੱਚਾ ਮੰਨਕੇ ਇਸ ਦੇ ਪਾਲਣ

ਜਾਹੁ ਤਾ ਕੋ ਤਿਖੈ ॥ [੧]ਨੰਦ ਬਾਲ ਕੋ ਮਾਰੋ ਐਸੇ ਪਟਕ ਕੈ ॥ ਹੋ ਪਾਥਰ ਜਾਣ ਚਲਾਈਐ ਕਰ ਸੋ ਝਟਕ ਕੈ ॥੧੦੭॥ ਸ੍ਵੈਯਾ ॥ [੨]ਕੰਸਹਿ ਕੈ ਤਸਲੀਮ ਚਲਯੋ ਹੈ ਤ੍ਰਿਣਾਵਰਤ ਸੀਘਰ ਦੈ ਗੋਕਲ ਆਯੋ ॥ ਬਉਡਰ ਕੇ ਤਬ ਰੂਪ ਧਰਯੋ ਧਰਨੀ ਪਰ ਕੈ ਬਲ ਪਉਨ ਬਹਾਯੋ ॥ [੩]ਆਗਮ ਜਾਨ ਕੈ ਭਾਰੀ ਭਯੋ ਹਰਿ ਮਾਰ ਤਬੈ ਵਹ ਭੂਮਿ ਪਰਾਯੋ ॥ ਪੂਰ ਭਏ ਦ੍ਰਿਗ ਮੂੰਦ ਕੈ ਲੋਕਨ ਲੈ ਹਰਿ ਕੋ ਨਭਿ ਕੇ ਮਗ ਧਾਯੋ ॥੧੦੮॥ [੪]ਜਉ ਹਰਿ ਜੀ ਨਭਿ ਬੀਚ ਗਯੋ ਕਰ ਤਉ ਅਪਨੇ ਬਲ ਕੋ ਤਨ ਚੱਟਾ ॥ ਰੂਪ ਭਯਾਨਕ ਕੋ ਧਰਿਕੈ ਮਿਲਿ ਜੁੱਧ ਕਰਯੋ ਤਬ ਰਾਛਸ ਫੱਟਾ ॥ [੫]ਫੇਰਿ ਸੰਭਾਰ ਦਸੋ ਨਖ ਆਪਨੇ ਕੈ ਕੈ ਤੁਰਾ ਸਿਰ ਸਤ੍ਰ ਕੋ ਕੱਟਾ ॥ ਰੁੰਡ ਗਿਰਯੋ ਜਨ ਪੇਡਿ ਗਿਰਯੋ ਇਮ ਮੁੰਡ ਪਰਯੋ ਜਨ ਡਾਰ ਤੇ ਖੱਟਾ ॥੧੦੯॥

[੬]ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਤ੍ਰਿਣਾਵਰਤ ਬਧਹ ॥

ਸ੍ਵੈਯਾ ॥ [੭]ਕਾਨ ਬਿਨਾ ਜਨ ਗੋਕਲ ਕੇ ਬਹੁ ਆਜਜ ਹੋਇ ਇਕਤ੍ਰ ਢੂੰਢਾਯੋ ॥ ਦੁਆਦਸ ਕੋਸ ਪੈ ਜਾਇ ਪਰਯੋ ਹੁਤੋ ਖੋਜਤ ਖੋਜਤ ਪੈ ਮਿਲ ਪਾਯੋ ॥ [੮]ਲਾਇ ਲੀਯੋ ਹੀਯ ਸੋ ਸਭਹੀ ਤਬਹੀ ਮਿਲਿਕੈ ਉਨ ਮੰਗਲ ਗਾਯੋ ॥ ਤਾ ਛਬਿ ਕੋ ਜਸ ਉੱਚ ਮਹਾਂ, ਕਬ[ੳ] ਨੈ ਮੁਖ ਤੇ ਇਮ ਭਾਖ ਸੁਨਾਯੋ ॥੧੧੦॥ [੯]ਦੈਤ ਕੋ ਰੂਪ ਭਯਾਨਕ ਦੇਖਕੈ ਗੋਪ ਸਭੋ ਮਨ ਮੈ ਡਰੁ ਕੀਆ ॥ ਮਾਨਸ ਕੀ ਕਹ ਹੈ ਗਨਤੀ ਸੁਰਰਾਜਹਿ ਕੋ ਪਿਖ ਫਾਟਤ ਹੀਆ ॥ [੧੦]ਐਸੋ ਮਹਾਂ ਬਿਕਰਾਲ ਸਰੂਪ ਤਿਸੈ ਹਰਿ ਨੇ ਛਿਨ ਮੈ ਹਨਿ ਲੀਆ ॥ ਆਇ ਸੁਨੋ ਅਪਨੇ ਗ੍ਰਹ ਮੈ ਤਿਹ ਕੋ ਬਿਰਤਾਂਤ ਸਭੈ ਕਹਿ ਦੀਆ ॥੧੧੧॥ ਸ੍ਵੈਯਾ ॥ [੧੧]ਦੈ ਬਹੁ ਬਿੱਪਨ ਕੌ ਤਬ ਦਾਨ ਸੁ ਖੇਲਤ ਹੈ ਸੁਤ ਸੋ ਫੁਨਿ ਮਾਈ ॥ ਅੰਗੁਲ ਕੈ ਮੁਖ ਸਾਮੁਹ ਹੇਤ ਹੀ ਲੇਤ ਭਲੇ ਹਰਿ ਜੀ ਮੁਸਕਾਈ ॥ [੧੨]ਆਨੰਦ ਹੋਤ ਮਹਾਂ ਜਸੁਧਾ ਮਨ ਅਉਰ ਕਹਾ ਕਹੌ ਤੋਹਿ ਬਡਾਈ ॥ ਤਾ ਛਬਿ ਕੀ ਉਪਮਾ ਅਤਿ ਪੈ ਕਬਿ ਕੇ ਮਨ ਮੈ ਤਨ ਤੇ ਅਤਿ ਭਾਈ ॥੧੧੨॥ [੧੩]ਅਥ ਸਾਰੀ ਬਿਸੁ ਮੁਖ ਮੈ ਕ੍ਰਿਸਨ ਜੀ ਜਸੋਧਾ ਕੋ ਦਿਖਾਈ ॥ ਸ੍ਵੈਯਾ ॥ [੧੪]ਮੋਹਿ ਬਢਾਇ ਮਹਾ ਮਨ ਮੈ ਹਰਿ ਕੌ ਲਗੀ ਫੇਰਿ ਖਿਲਾਵਨ ਮਾਈ ॥ ਤਉ ਹਰਿ ਜੀ ਮਨ ਮਧਿ ਬਿਚਾਰ ਸਿਤਾਬ ਲਈ ਮੁਖਿ ਮਾਹਿ ਜੰਭਾਈ ॥ [੧੫]ਚਕ੍ਰਤ ਹੋਇ ਰਹੀ ਜਸੁਧਾ ਮਨ ਮੱਧਿ ਭਈ ਤਿਹਕੇ ਦੁਚਿਤਾਈ ॥ ਮਾਇ ਸੁ ਢਾਪ ਲਈ ਤਬਹੀ ਸਭ ਬਿਸਨ ਮਯਾ ਤਿਨ ਜੋ ਲਖ ਪਾਈ ॥੧੧੩॥ [੧੬]ਕਾਨ੍ਹ ਚਲੇ ਘੁਟੂਆ ਘਰਿ ਭੀਤਰ ਮਾਤ ਕਰੈ ਉਪਮਾ ਤਿਹ ਚੰਗੀ ॥ ਲਾਲਨ ਕੀ ਮਨ ਖਾਲ ਕਿਧੌ ਨੰਦ

ੳ ਜੇ ਇਸ ਨੂੰ ਅਸੀਂ (ਮਹਾ ਕਥ ਨੇ ਮੁਖ ਤੇ ਇਮ ਭਾਖ ਸੁਨਾਯੋ) ਪੜ੍ਹਾਂਗੇ ਜਿਵੇਂ ਮਹਾਨ ਵਿਦਵਾਨ ਪੰਡਿਤ ਨਰਾਇਣ ਸਿੰਘ ਜੀ ਮਾਰਤੰਡ ਨੇ ਲਿਖਿਆ ਹੈ ਤਾਂ ਕਵਿ ਤੇ ਲੇਖ ਦੋ ਹੋ ਜਾਣਗੇ ਜਿਸ ਤੋਂ ਪ੍ਰਮਾਦ ਜਨਮ ਲੈਂਦਾ ਹੈ "ਤਾਂ ਛਬਿ ਕੋ ਜਸ ਉਚਮਹਾਂ" ਪੜ੍ਹਨ ਨਾਲ ਇਸ ਪ੍ਰਮਾਦ ਦਾ ਅਭਾਵ ਹੈ । ਇਸ ਲਈ ਸੋਚਕੇ ਪੜ੍ਹੋ ।

☛ ਪੋਸ਼ਣ ਤੇ ਇਸ ਦੇ ਸੁੱਖਾਂ ਸੁਆਦਾਂ ਵਿਚ ਸਾਰੀ ਉਮਰ ਰੁੱਝਿਆ ਰਹਿੰਦਾ ਹੈ । ਪਰ ਜਦੋਂ ਸੱਚੇ ਗੁਰੂ ਦੇ ਉਪਦੇਸ਼ ਨਾਲ ਇਹ ਨਿਸਚਾ ਦ੍ਰਿੜ੍ਹ ਹੋ ਜਾਂਦਾ ਹੈ ਕਿ ਇਹ ਨਾਸ਼ਵੰਦ ਸਰੀਰ ਮਨੁੱਖ ਦਾ ਸੱਚਾ ਆਪਾ ਨਹੀਂ ਹੈ ਸਗੋਂ ਇਸ ਵਿਚ ਪ੍ਰਕਾਸ਼ਮਾਨ ਚੇਤਨ ਸਤਾ ਰੂਪੀ ਆਤਮ ਜੋਤੀ, ਜੋ ਪਰਮ ਜੋਤੀ ਦਾ ਹੀ ਅੰਸ਼ ਹੈ, ਉਹੀ ਸੱਚਾ ਆਪਾ ਹੈ ਅਤੇ ਇਕਾਗਰ ਚਿਤ ਹੋ ਕੇ (ਵਿਕਾਰਾਂ ਤੇ ਅਉਗੁਣਾਂ ਦਾ ਪ੍ਰਭਾਵ ਹਟਾ ਕੇ) ਆਪਣੇ ਤੱਤ ਨਾਲ ਜੁੜਨ ਤੇ ਉਸ ਨਾਲ ਪਿਆਰ ਪਾਉਣ ਨਾਲ ਪ੍ਰਮਜੋਤੀ ਨਾਲ ਮੇਲ ਹੋ ਜਾਂਦਾ ਹੈ ਤੇ ਦੋਵੇਂ ਇਕ ਰੂਪ ਹੋ ਕੇ ਅਭੇਦ ਹੋ ਜਾਂਦੀਆਂ ਹਨ ਤੇ ਮਨੁੱਖ ਜੀਵਨ ਮੁਕਤ ਦੀ ਪਦਵੀ ਪ੍ਰਾਪਤ ਕਰਕੇ ਜਨਮ-ਮਰਨ ਦੇ ਚੱਕਰ ਚੋਂ ਨਿਕਲ ਕੇ ਮੁਕਤ ਹੋ ਜਾਂਦਾ ਹੈ । ਗੁਰੂ ਜੀ ਨੇ ਇਹ ਨਿਸਚਾ ਵੀ ਦ੍ਰਿੜ੍ਹ ਕਰਵਾਇਆ ਕਿ ਜਿਹੜਾ ਮਨੁੱਖ ਬ੍ਰਹਮ ਗਿਆਨ ਪ੍ਰਾਪਤ ਕਰਕੇ ਆਪਣੇ ਸੋਮੇ, ਪਰਮ ਸ਼ਕਤੀ ਨਾਲ ਪਿਆਰ ਕਰਦਾ ਹੋਇਆ ਸਭਨਾਂ ਜੀਵਾਂ ਵਿਖੇ ਆਤਮ ਜੋਤਿ ਦੇ ਰੂਪ ਵਿਚ ਉਸ ਨੂੰ ਪ੍ਰਤੀਤ ਕਰਦਾ ਹੈ ਅਤੇ ਉਨ੍ਹਾਂ ਜੀਵਾਂ ਦੇ ਦੁੱਖਾਂ ਕਲੇਸ਼ਾਂ ਤੇ ਬਿਪਤਾਵਾਂ ਦੇ ਦੂਰ ਕਰਨ ਤੇ ਕੌਮੀ ਅਣਖ ਤੇ ਦੇਸ਼ ਦੀ ਸੁਤੰਤਰਤਾ ਹਿਤ ਆਪਣੇ ਸਰੀਰ ਤੇ ਭਾਂਤ-ਭਾਂਤ ਦੇ ਕਸ਼ਟ ਸਹਿੰਦਾ ਹੈ ਉਸ ਦੀ ਆਤਮ ਜੋਤਿ ਵੀ ਆਪਣੇ ਸੋਮੇ ਵਾਂਗ ਸੱਚੀ-ਸੁੱਚੀ ਤੇ ਸ਼੍ਰੇਸਟ ਹੋ ਜਾਂਦੀ ਹੈ ਅਤੇ ਅੰਤ ਨੂੰ ਪਰਮ ਪਦਵੀ ਪ੍ਰਾਪਤ ਕਰਕੇ ਮੁਕਤ ਹੋ ਜਾਂਦੀ ਹੈ ।

ਜਿਵੇਂ : ਜੋ ਸਹਿਤ ਜਾਤਨ ਸੰਦੇਹ ॥ ਪ੍ਰਭ ਕੋ ਸੰਗ ਨ ਛੋਡਤਿ ਨੇਹ ॥
ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੁਨਾਹੀ ॥੨੧॥ (ਬਚਿੱਤਰ ਨਾਟਕ)

੪ ਗੁਰਦੇਵ ਜੀ ਦੀ ਸਿਖਿਆ—ਗੁਰੂ ਜੀ ਨੇ ਆਪਣੇ ਹੱਥ ਵਿਚ ਲਿਸ਼ਕਦਾ ਖੰਡਾ ਫੜ ਕੇ ਤੇ ਲਲਕਾਰ ਕੇ ਸਿੱਖਾਂ ਨੂੰ ਸੰਬੋਧਨ ਕੀਤਾ, ਖਾਲਸਾ ਜੀਉ ! ਗਿੱਦੜਾਂ, ਭੇਡਾਂ ਤੇ ਬੱਕਰੀਆਂ ਵਾਂਗ ਜਿਵੇਂ-ਕਿਵੇਂ ਹੋ ਸਕੇ ਆਪਣਾ ਪੇਟ ਭਰ ਲੈਣਾ ਤੇ ਲੁਕ ਛਿਪ ਕੇ ਨਿਰਬਲਾਂ, ਨਿਆਸਰਿਆਂ ਤੇ ਕਾਇਰਾਂ ਵਾਂਗ ਆਪਣਾ ਵੇਲਾ ਟਪਾ ਲੈਣਾ ਮਨੁੱਖਤਾ ਨਹੀਂ ਹੈ । ਜਵਾਂ ਮਰਦੀ ਨਹੀਂ ਹੈ ਅਤੇ ਜੀਵਨ ਜੋਤਿ ਦੀ ਉੱਚਤਾ ਨਹੀਂ ਹੈ । ਉਸ ਸਰਬ ਸ਼ਕਤੀਵਾਨ ਤੇ ਸਰਬ ਕਲਾ ਸਮਰੱਥ ਰਚਣਹਾਰ ☛

੧ ਕਿ ਤੂੰ ਬੜੀ ਤੇਜ਼ੀ ਦੇ ਨਾਲ ਜਾਹ। ਅਤੇ ਨੰਦ ਦੇ ਪੁੱਤਰ ਨੂੰ ਇਸ ਤਰ੍ਹਾਂ ਮਾਰ ਜਿਵੇਂ ਧੋਬੀ ਕਪੜਾ ਪੱਥਰ ਦੇ ਉਪਰ ਪਟਕਦਾ ਹੈ। ਇਉਂ ਚੁੱਕ ਕੇ ਦੂਰ ਸੁਟ ਦੇਹ ਜਿਵੇਂ ਪੱਥਰ ਨੂੰ ਝਟਕਾ ਮਾਰਕੇ ਵਗਾਹ ਮਾਰੀਦਾ ਹੈ ॥੧੦੭॥

੨ ਸ੍ਵੈਯਾ ॥ ਕੰਸ ਦਾ ਹੁਕਮ ਤਸਲੀਮ (ਮੰਨਕੇ ਤ੍ਰਿਣਾਵਰਤ ਦੈਂਤ ਚਲ ਪਿਆ ਛੇਤੀ ਹੀ ਗੋਕਲ ਚਿ ਪਹੁੰਚ ਗਿਆ। ਵਾ ਵਰੋਲੇ ਦਾ ਰੂਪ ਧਾਰਕੇ ਧਰਤੀ ਦੇ ਉਤੋਂ ਬੜੇ ਜ਼ੋਰ ਦੀ ਹਵਾ ਚਲਾ ਕੇ ਉਡ ਪਿਆ।

੩ ਤ੍ਰਿਣਾਵਰਤ ਦਾ ਆਉਣਾ ਜਾਣਕੇ ਕ੍ਰਿਸ਼ਨ ਨੇ ਆਪਣਾ ਭਾਰ ਵਧਾ ਲਿਆ ਅਤੇ ਦੈਂਤ ਨੂੰ ਮਾਰਕੇ ਧਰਤੀ ਤੇ ਸੁਟ ਦਿੱਤਾ। ਲੋਕਾਂ ਨੇ ਹਨੇਰੀ ਦੀ ਮਿੱਟੀ ਦੇ ਡਰ ਤੋਂ ਨੇਤਰ ਬੰਦ ਕਰ ਲਏ ਦੈਂਤ ਕ੍ਰਿਸ਼ਨ ਨੂੰ ਲੈ ਕੇ ਅਕਾਸ਼ ਦੇ ਰਾਹ ਪੈ ਗਿਆ ॥੧੦੮॥

੪ ਜਦੋਂ ਕ੍ਰਿਸ਼ਨ ਅਕਾਸ਼ ਵਿਚ ਚਲਾ ਗਿਆ ਤਾਂ ਦੈਂਤ ਨੇ ਆਪਣੇ ਬਲ ਨੂੰ ਛਡਿਆ ਅਤੇ ਬੜਾ ਭਿਆਨਕ ਰੂਪ ਕਰਕੇ ਦੋਹਾਂ ਨੇ ਮਿਲ ਕੇ ਯੁੱਧ ਕੀਤਾ ਜਿਸ ਵਿਚ ਦੈਂਤ ਜ਼ਖਮੀ ਹੋ ਗਿਆ।

੫ ਫੇਰ ਕ੍ਰਿਸ਼ਨ ਨੇ ਆਪਣੇ ਦਸਾਂ ਨੌਂਹਾਂ ਨੂੰ ਸੰਭਾਲ ਕੇ ਕਾਹਲੀ ਕਰਕੇ ਛੇਤੀ ਹੀ ਵੈਰੀ ਦਾ ਸਿਰ ਕੱਟ ਦਿੱਤਾ। ਤ੍ਰਿਣਾਵਰਤ ਦੈਂਤ ਦਾ ਧੜ ਧਰਤੀ ਤੇ ਇਉਂ ਡਿਗਿਆ ਜਿਵੇਂ ਰੁਖ ਡਿਗਦਾ ਹੈ ਅਤੇ ਮੁੰਡ (ਸਿਰ) ਇਉਂ ਜਾ ਡਿਗਿਆ ਜਿਵੇਂ ਟਾਹਣੀ ਤੋਂ ਟੁੱਟ ਕੇ ਖਟਾ ਨਿੰਬੂ ਡਿਗਦਾ ਹੈ ॥੧੦੯॥

੬ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦਾ ਕ੍ਰਿਸ਼ਨਾਵਤਾਰ ਤੇ ਤ੍ਰਿਣਾ ਵਰਤ ਦੈਂਤ ਦੀ ਮੌਤ ਸਮਾਪਤ ਹੋ ਗਈ।

੭ ਸ੍ਵੈਯਾ ॥ ਕ੍ਰਿਸ਼ਨ ਤੋਂ ਬਿਨਾਂ ਗੋਕਲ ਦੇ ਵਸਨੀਕ ਲੋਕ ਨਿਰਾਸ਼ ਤੇ ਮਜ਼ਬੂਰ ਹੋ ਕੇ ਟੋਲਨ ਲਗੇ। ਬਾਰਾਂ ਕੋਹ ਦੇ ਉੱਤੇ ਜਾ ਕੇ ਤ੍ਰਿਣਾ ਵਰਤ ਦੈਂਤ ਦੀ ਲਾਸ਼ ਪਈ ਸੀ ਲੱਭਦੇ ਲੱਭਦੇ ਉੱਥੇ ਜਾ ਪਹੁੰਚੇ ਜਿੱਥੇ ਕ੍ਰਿਸ਼ਨ ਮਿਲ ਗਿਆ।

੮ ਸਾਰਿਆਂ ਨੇ ਕ੍ਰਿਸ਼ਨ ਨੂੰ ਛਾਤੀ ਨਾਲ ਲਾ ਲਿਆ ਅਤੇ ਸਾਰਿਆਂ ਨੇ ਮਿਲਕੇ ਖੁਸ਼ੀ ਤੇ ਸ਼ੁਕ੍ਰਾਨੇ ਦੇ ਗੀਤ ਗਾਏ। ਉਸ ਸਮੇਂ ਦੀ ਮਹਾਂ ਉਚ ਛਬਿ ਨੂੰ ਕਵੀ ਨੇ ਮੁਖ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਇਆ ਹੈ ॥੧੧੦॥

੯ ਜਿਸ ਵੇਲੇ ਲੋਕਾਂ ਨੇ ਉਸ ਦੈਂਤ ਦੀ ਸ਼ਕਲ ਨੂੰ ਵੇਖਿਆ ਜੋ ਇਤਨਾ ਡਰਾਉਣਾ ਸੀ ਜਿਸ ਨੂੰ ਵੇਖਕੇ ਸਾਰੇ ਗੋਪਾਂ ਦੇ ਮਨ ਭੈ ਭੀਤ ਹੋ ਗਏ। ਇਨਸਾਨ ਦੀ ਤਾਂ ਕਿਆ ਗਿਣਤੀ ਹੈ ਉਸ ਦੀ ਸ਼ਕਲ ਨੂੰ ਤਾਂ ਵੇਖ ਕੇ ਦੇਵਤਿਆਂ ਦੇ ਰਾਜੇ ਇੰਦਰ ਦੀ ਵੀ ਛਾਤੀ ਪਾਟਦੀ ਸੀ।

੧੦ ਇਹੋ ਜਿਹਾ ਡਰਾਉਣਾ, ਬੇਸੁਰਾ ਸਰੂਪ ਜਿਸ ਨੂੰ ਹਰੀ ਕ੍ਰਿਸ਼ਨ ਨੇ ਛਿਨ ਦੇ ਵਿਚ ਮਾਰ ਦਿੱਤਾ। ਜਿਸ ਵੇਲੇ ਨਗਰ ਵਾਸੀ ਕ੍ਰਿਸ਼ਨ ਨੂੰ ਲੈ ਕੇ ਲੋਕ ਘਰ ਆਏ ਸੁਣੇ ਤਾਂ ਲੋਕ ਸਮਾਚਾਰ ਪੁੱਛਣ ਲਈ ਗਏ ਜਿਨ੍ਹਾਂ ਨੂੰ ਇਹ ਬ੍ਰਿਤਾਂਤ ਬੀਤਿਆ ਸਭ ਨੂੰ ਕਹਿ ਕੇ ਦਸ ਦਿੱਤਾ ॥੧੧੧॥

੧੧ ਸ੍ਵੈਯਾ ॥ ਬਹੁਤ ਸਾਰਾ ਬ੍ਰਾਹਮਣਾਂ ਨੂੰ ਦਾਨ ਦੇ ਕੇ ਉਸ ਵੇਲੇ ਮਾਤਾ ਜਸੋਧਾਂ ਪੁੱਤਰ ਨਾਲ ਚੋਹਲ ਕਰਨ ਲੱਗੀ। ਉਂਗਲੀਆਂ ਦੇ ਨਾਲ ਮੂੰਹ ਤੇ ਬੁਲਾਂ ਨੂੰ ਸਾਹਮਣਿਉਂ ਦਬਾਕੇ ਕ੍ਰਿਸ਼ਨ ਜੀ ਜਿਸ ਨਾਲ ਮੁਸਕਾਰਉਂਦੇ ਹਨ।

੧੨ ਉਸ ਦੀ ਮੁਸਕਰਾਹਟ ਨੂੰ ਵੇਖਕੇ ਜਸੋਧਾਂ ਖੁਸ਼ ਹੁੰਦੀ ਹੈ, ਗੁਰੂ ਜੀ ਕਹਿੰਦੇ ਹਨ ਹੋਰ ਮੈਂ ਕਿੱਥੋਂ ਤਕ ਕਹਾਂ ਉਸ ਸਮੇਂ ਦੀ ਵਡਿਆਈ ਤੁਹਾਨੂੰ ਉਸ ਸਮੇਂ ਦੀ ਉਪਮਾ ਦੀ ਛਬਿ ਕਵੀ ਦੇ ਮਨ ਤੇ ਤਨ ਨੂੰ ਅਤੀ ਚੰਗੀ ਲੱਗੀ ॥੧੧੨॥

੧੩ ਸਾਰੇ ਵਿਸ਼ਵ ਸੰਸਾਰ ਦੀ ਰਚਨਾ ਕ੍ਰਿਸ਼ਨ ਨੇ ਮਾਤਾ ਜਸੋਧਾਂ ਨੂੰ ਆਪਣੇ ਮੂੰਹ ਵਿੱਚ ਵਿਖਾਈ ਕੌਤਕ ਪੜੋ।

੧੪ ਸ੍ਵੈਯਾ ॥ ਪਿਆਰ ਕਰਦੀ ਹੋਈ ਬੜੇ ਮੋਹ ਦੇ ਨਾਲ ਕ੍ਰਿਸ਼ਨ ਨੂੰ ਮਾਤਾ ਜਸੋਧਾਂ ਖਿਡਾਉਣ ਲੱਗ ਪਈ ਅਤੇ ਕ੍ਰਿਸ਼ਨ ਜੀ ਨੇ ਆਪਣੇ ਮਨ ਵਿਚ ਕੁਝ ਵਿਚਾਰ ਕੇ ਛੇਤੀ ਨਾਲ ਮੁਖ ਖੋਲ ਕੇ ਉਬਾਸੀ ਲਈ।

੧੫ ਜਿਸ ਨੂੰ ਵੇਖਕੇ ਜਸੋਧਾਂ ਹੈਰਾਨ ਹੋ ਗਈ ਜਦੋਂ ਕ੍ਰਿਸ਼ਨ ਦੇ ਮੁਖ ਦੇ ਵਿਚ ਉਸ ਨੂੰ ਤ੍ਰਿਲੋਕੀ ਦਿਖਾਈ ਦਿੱਤੀ ਤਾਂ ਮਾਤਾ ਜਸੋਧਾਂ ਦੇ ਮਨ ਵਿਚ ਹੈਰਾਨੀ ਹੋ ਗਈ। ਕ੍ਰਿਸ਼ਨ ਨੇ ਇਹ ਵੇਖ ਕੇ ਮਾਇਆ ਜਾਲ ਪਾ ਕੇ ਉਸੇ ਵੇਲੇ ਢਕ ਲਿਆ ਤੇ ਉਸ ਨੂੰ ਇਹ ਵਿਸ਼ਵ ਦੀ ਮਾਇਆ ਸਮਝ ਲਈ ॥੧੧੩॥

੧੬ ਕ੍ਰਿਸ਼ਨ ਜੀ ਗੋਡਿਆਂ ਭਾਰ ਰਿੜ੍ਹਦੇ ਹਨ ਘਰ ਦੇ ਵਿਚ ਜਿਸ ਦੀ ਮਾਤਾ ਜਸੋਧਾਂ ਬੜੀਆਂ ਸਿਫਤਾਂ ਕਰਦੀ ਹੈ। ਮੁਖ ਤੋਂ ਲਾਲਾਂ ਗਿਰਕੇ ਉਹਨਾਂ ਦੇ ਉਪਰ ਰਿੜਨ ਨਾਲ ਮਿੱਟੀ ਪੈ ਕੇ ਐਸੇ ਚਿੱਤਰ ਬਣ ਗਏ ਹਨ ਪਿੰਡੇ ਤੇ

---

ਕਰਤਾਰ ਨੇ ਤਾਂ ਤੁਹਾਨੂੰ ਸੁਤੰਤਰ ਬਣਾਇਆ ਹੈ, ਆਪਣੇ ਆਪੇ ਨੂੰ ਪਛਾਣੋ ਕਿ ਤੁਸੀਂ ਕੌਣ ਹੋ ? ਦਲਿੱਦਰ, ਡਰ ਤੇ ਕਾਇਰਤਾ ਨੂੰ ਛੱਡ ਕੇ ਪਰਉਪਕਾਰੀ
ਤੇ ਧਰਮੀ ਯੋਧੇ ਬਣ ਕੇ ਰਣ ਖੇਤਰ ਵਿਚ ਜਾ ਕੁੱਦੋ ਅਤੇ ਉਨ੍ਹਾਂ ਅੱਤਿਆਚਾਰੀ, ਅਨਿਆਂਕਾਰੀ, ਜ਼ਾਬਰਾਂ ਦੇ ਜਿਹੜੇ ਬੇਵੱਸ ਨਿਹੱਥੀ ਜਨਤਾ ਨੂੰ ਸਤਾ ਰਹੇ
ਹਨ। ਉਨ੍ਹਾਂ ਦੇ ਅਧਿਕਾਰ ਖੋਹ ਰਹੇ ਹਨ ਤੇ ਉਨ੍ਹਾਂ ਦੀ ਸੁਤੰਤਰਤਾ 'ਤੇ ਛਾਪਾ ਮਾਰ ਰਹੇ ਹਨ, ਉਹਨਾਂ ਦੇ ਨਾਲ ਸ਼ੇਰ ਬਣ ਕੇ ਟਾਕਰਾ ਜਾ ਕਰੋ। ਉਹ ਸਰਬ
ਸ਼ਕਤੀਮਾਨ, ਪਰਮ ਜੋਤੀ ਤੁਹਾਡੀ ਹਰ ਮੈਦਾਨ ਵਿਚ ਸਹਾਇਤਾ ਕਰੇਗਾ। ਅਸੀਂ ਇਨ੍ਹਾਂ ਸ਼ਸਤਰਾਂ, ਸ਼ਸਤਰ ਚਲਾਉਣ ਵਾਲੇ ਧਰਮ ਵੀਰਾਂ ਅਤੇ ਤੁਹਾਡੀ ਧਰਮ
ਵੀਰਾਂ ਅਤੇ ਤੁਹਾਡੀ ਧਰਮੀ ਯੋਧਿਆਂ ਦੀ ਸਹਾਇਤਾ ਕਰਨ ਵਾਲੇ ਪਰਮ ਜੋਤੀ ਨੂੰ ਬਾਰੰਬਾਰ ਨਮਸਕਾਰ ਕਰਦੇ ਹਾਂ। ਜੈਸਾ ਕਿ—ਨਮੋ ਖੜਗ ਖੰਡੰ ਕ੍ਰਿਪਾਣੰ
ਕਟਾਰੰ ॥ ਸਦਾ ਇਕ ਰੂਪੰ ਸਦਾ ਨਿਰਬਿਕਾਰੰ ॥ ਨਮੋ ਬਾਣ ਪਾਣੰ ਨਮੋ ਦੰਡ ਧਾਰੀਯੰ ॥ ਚੌਦਹੂੰ ਲੋਕ ਜੋਤੰ ਬਿਸਥਾਰਿਯੰ ॥੮੭॥ ਬਚਿਤ੍ਰ ਨਾਟਕ ॥
ਇਹ ਹੈ ਸ੍ਰੀ ਦਸਮੇਸ਼ ਜੀ ਦਾ ਦੁਰਗਾ, ਪਾਰਬਤੀ, ਭਵਾਨੀ ਦੇਵੀ, ਚੰਡਕਾ, ਜਿਸ ਦੇ ਹੱਥ ਵਿਚ ਹੁਕਮ ਦਾ ਤੀਰ ਫੜਿਆ ਹੋਇਆ ਹੈ, ਜਿਸ ਦੀ ਜੋਤਿ ਦਾ
ਚੌਦਾਂ ਹੀ ਲੋਕਾਂ ਵਿਚ ਵਿਸਥਾਰ ਹੈ, ਜਦ ਕਿ ਅਸੀਂ ਆਪਣੀ ਅੰਧ ਦ੍ਰਿਸ਼ਟੀ ਦਾ ਸਦਕਾ ਕਹਿ ਦਿੰਦੇ ਹਾਂ ਜੀ ਇਹ ਤਾਂ ਸਸ਼ਤਰਾਂ ਨੂੰ ਹੀ ਨਮਸਕਾਰ ਕੀਤੀ
ਹੋਈ ਹੈ ਨਹੀਂ ਜੀ ਪਾਰਬਤੀ ਨੂੰ ਕੀਤੀ ਹੋਈ ਹੈ। ਇਹ ਨਹੀਂ ਸੋਚਦੇ ਸ੍ਰੀ ਕ੍ਰਿਸ਼ਨ ਜੀ ਦਾ ਜੀਵਨ ਇਤਿਹਾਸ ਸਾਰਾ ਹੀ ਇਸ ਸਿਖਿਆ ਨਾਲ ਭਰਿਆ ਹੋਇਆ
ਹੈ ਤੇ ਨਾਲ ਦੱਸਦਾ ਹੈ ਕਰਮ ਕਰੋ ਪਰ ਨਿਰਇੱਛਤ ਕਰੋ, ਉਸ ਕਰਮ ਦੇ ਜ਼ਿੰਮੇਵਾਰ ਨਾ ਬਣੋ, ਗੋਪੀਆਂ ਵਾਂਗ ਆਪਾ ਗੁਆ ਕੇ ਗੁਰੂ ਪਰਮੇਸ਼ਰ ਦੇ ਹਵਾਲੇ
ਕਰ ਦਿਉ—
ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥ ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗ ਰਾਚੈ ॥ ਅੰਗ ੨੭੪॥
ਮ: ੫॥
ਸਿੱਟਾ—ਇਸ ਦਾ ਪ੍ਰਭਾਵ ਸਿੱਖਾਂ ਉੱਤੇ ਸੋਨੇ ਤੇ ਸੁਹਾਗੇ ਵਾਲਾ ਕੰਮ ਕਰ ਗਿਆ, ਕਿਉਂ ਜੋ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਅਸੀਂ ਕੋਈ ਗਈ ਗੁਜਰੀ ਹੋਈ
੫ ਵਸਤੂ ਨਹੀਂ ਹਾਂ ਸਗੋਂ ਸਾਡੀ ਜੀਵਨ ਜੋਤਿ ਇਕ ਵੱਡਮੁੱਲੀ ਅਦਭੁੱਤ ਵਸਤੂ ਹੈ। ਤਾਂ ਤੇ ਸਿੱਖਾਂ ਨੇ ਕਸਰਤ ਕਰਨੀ, ਸ਼ਸਤਰ ਵਿਦਿਆ ਸਿੱਖਣੀ, ਗਤਕੇ ਖੇਡਣਾ,
ਘੋੜ ਸਵਾਰੀ, ਇਕ ਚਿਤ ਹੋ ਕੇ ਗੁਰਬਾਣੀ ਦੇ ਪਾਠ, ਕੀਰਤਨ ਕਰਨੇ ਅਤੇ ਆਪਣੀ ਆਤਮ ਜੋਤਿ ਨੂੰ ਧਰਮ ਤੇ ਪਰਮ ਜੋਤੀ ਨਾਲ ਜੋੜਨ ਦਾ ਅਭਿਆਸ
ਆਰੰਭ ਦਿੱਤਾ ਜਿਸ ਨਾਲ ਸਿੱਖਾਂ ਦਾ ਆਤਮਿਕ ਬਲ ਪ੍ਰਬਲ ਹੋ ਕੇ ਸਿਖਰਾਂ ਛੂਹਣ ਲੱਗਾ। ਇਖਲਾਕੀ ਹੌਂਸਲਾ ਤੇਜ਼ ਹੁੰਦਾ ਗਿਆ ਤੇ ਜੀਵਨ ਜੋਤਿ ਲਿਸ਼ਕਾਰੇ
ਮਾਰਨ ਲੱਗ ਪਈ। ਗੁਲਾਮੀ, ਡਰ, ਸਹਿਮ, ਕਾਇਰਤਾ ਉਡਾਰੀ ਮਾਰ ਕੇ ਉੱਡ ਗਈ, ਔਗੁਣ ਮਿਟਦੇ ਗਏ ਤੇ ਉਨ੍ਹਾਂ ਦੀ ਥਾਂ ਅਣਖ, ਸਵੈਮਾਨ, ਸਵੈ ਭਰੋਸਾ,
ਨਿਰਭੈਤਾ, ਦਲੇਰੀ ਆਦਿ ਗੁਣ ਵਧਦੇ ਗਏ। ਥੋੜ੍ਹੇ ਹੀ ਸਮੇਂ ਵਿਚ ਸਿੱਖਾਂ ਦੀਆਂ ਜੀਵਨ ਜੋਤਾਂ ਅਜਿਹੀਆਂ ਲਿਸ਼ਕੀਆਂ ਕਿ ਹੁਣ ਉਹ ਉਨ੍ਹਾਂ ਪਠਾਣਾਂ ਤੇ
ਮੁਗਲਾਂ ਦਾ ਰਣ ਖੇਤਰ ਵਿਚ ਨਿਰਭੈਤਾ ਨਾਲ ਡਟ ਕੇ, ਮੌਤ ਨੂੰ ਭੁਲਾ ਕੇ ਟਾਕਰਾ ਕਰਨ ਲੱਗ ਪਏ, ਜਿਨ੍ਹਾਂ ਦੇ ਸਾਹਮਣੇ ਪਹਿਲੇ ਉਹ ਅੱਖ ਉਤਾਂਹ ਨਹੀਂ
ਸੀ ਚੁੱਕ ਸਕਦੇ।
ਉਸ ਸਮੇਂ ਨਾ ਇਤਨੇ ਕਿਤੇ ਗੁਰਦੁਆਰੇ ਸਨ, ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਮਿਲਦੀਆਂ ਸਨ, ਨਾ ਹੀ ਪ੍ਰਚਾਰ ਦਾ ਕੋਈ ਪ੍ਰਬੰਧ ਸੀ ਕੇਵਲ ਸ੍ਰੀ
ਦਸਮੇਸ਼ ਜੀ ਦੀ ਜਗਾਈ ਜੋਤਿ, ਨਿੱਜੀ ਸਵਾਰਥ ਰਹਿਤ ਹੋ ਕੇ ਦੇਸ਼ ਦੀ ਸੇਵਾ, ਸੁਤੰਤਰਤਾ ਤੇ ਕੌਮੀ ਅਣਖ ਲਈ ਅਸਹਿ ਕਸ਼ਟ ਸਰੀਰਾਂ 'ਤੇ ਝੱਲਣੇ ਤੇ
ਕੁਰਬਾਨੀਆਂ ਹੀ ਟੁੰਬ ਕੇ ਨੌਜਵਾਨਾਂ ਨੂੰ ਸਿੱਖੀ ਰੂਪ ਧਾਰਨ ਲਈ ਪ੍ਰੇਰਕ ਸੀ ਜਿਸ ਤੋਂ ਬਹੁਤ ਸਾਰੇ ਬ੍ਰਾਹਮਣ ਤੇ ਮੁਸਲਮਾਨ ਵੀ ਪਿੱਛੇ ਨਹੀਂ ਸਨ ਰਹੇ ਜਿਸ
ਲਈ ਇਕ ਮੁਸਲਮਾਨ ਫਕੀਰ ਦਾ ਕਥਨ ਹੈ—
ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ ਨਾ ਹੋਤਾ ਗੁਰੂ ਗੋਬਿੰਦ ਸਿੰਘ ਤਾਂ ਸੁੰਨਤ ਹੋਤੀ ਸਭਕੀ ॥
ਆਤਮ ਰੰਗੀ ਜੀ ਦੀ ਕਲਮ ਤੋਂ ਪਰਚਾ ਗੁਰਸਿੱਖ ਦਰਸ਼ਨ ਦਸੰਬਰ ੧੯੯੭ ॥
ਆਤਮ ਰੰਗੀ ਜੀ ਦੀ ਕਲਮ ਤੋਂ ... ਮਨੁੱਖ ਦੀ ਰੂਹ ਜਾਂ ਆਤਮਾ ਜਿਸ ਦਾ ਨਾ ਕੋਈ ਰੂਪ ਹੈ ਨਾ ਰੰਗ ਹੈ ਨਾ ਕੋਈ ਵਜ਼ਨ ਹੈ ਵਜੂਦ ਦਾ ਵੀ ਕੋਈ
***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ***—ਮਨੁੱਖ ਦੀ ਰੂਹ ਜਾਂ ਆਤਮਾ ਜਿਸ ਦਾ ਨਾ ਕੋਈ ਰੂਪ ਹੈ ਨਾ ਰੰਗ ਹੈ ਨਾ ਕੋਈ ਵਜ਼ਨ ਹੈ ਵਜੂਦ ਦਾ ਵੀ ਕੋਈ
ਪਤਾ ਨਹੀਂ ਲਗਦਾ ਪਰ ਫਿਰ ਵੀ ਬ੍ਰਹਮੰਡ ਵਿਚ ਉਡਾਰੀਆਂ ਲਾਉਣ ਵਾਲਾ ਹੰਸ ਪ੍ਰਤੀਤ ਹੁੰਦਾ ਹੈ। ਜਗਤ ਦੀ ਸੂਝ-ਬੂਝ ਤੋਂ ਉੱਪਰ ਅਦ੍ਰਿਸ਼ਟ ਤੇ ਅਣਡਿਠੇ
ਸੂਖਮ ਮੰਡਲ ਵਿਚ ਜਿਤਨਾ ਕਿਸੇ ਦਾ ਹਿਰਦਾ ਨਿਰਮਲ ਬੁੱਧੀ ਵਧੀਕ ਕੋਮਲ ਤੇ ਪ੍ਰਭੂ ਬਿਰਤੀ ਵਾਲੀ ਹੋਵੇਗੀ ਉਤਨਾ ਹੀ ਵਧੀਕ ਪ੍ਰਭੂ ਦੀਆਂ ਰਮਜ਼ਾਂ ਤੇ

ਧੇਨ ਸਭੈ ਤਿਹਕੇ ਸਭ ਸੰਗੀ ॥ ਲਾਲ ਭਈ ਜਸੁਧਾ ਪਿਖ ਪੁਤ੍ਰਹਿ ਜਿਉ ਘਨਿ ਮੈ ਚਮਕੈ ਦੁਤ ਰੰਗੀ ॥ [2]ਕਿਉ ਨਹਿ ਹੋਵੈ ਪ੍ਰਸੰਨਿ ਸੁ ਮਾਤ ਭਯੋ ਜਿਨਕੇ ਗ੍ਰਹ ਤਾਤ ਤ੍ਰਿਭੰਗੀ ॥੧੧੪॥ ਸ੍ਵੈਯਾ ॥ [3]ਰਾਹ ਸਿਖਾਵਨ ਕਾਜ ਗਡੀਹਰਿ ਗੋਪ ਮਨੋ ਮਿਲਕੈ ਸੁ ਬਨਾਯੋ ॥ ਕਾਨ੍ਹਹਿ ਕੋ ਤਿਹ ਊਪੈ ਬਿਠਾਇਕੈ ਅਪਨੇ ਆਙਨ ਬੀਚ ਧਵਾਯੋ ॥ [4]ਫੇਰਿ ਉਠਾਇ ਲਯੋ ਜਸੁਧਾ ਉਰ ਮੋ ਗਹਿਕੈ ਪਯ ਪਾਨ ਕਰਾਯੋ ॥ ਸੋਇ ਰਹੇ ਹਰਿ ਜੀ ਤਬਹੀ ਕਬਿ ਨੇ ਅਪਨੇ ਮਨ ਮੈ ਸੁਖ ਪਾਯੋ ॥੧੧੫॥ ਦੋਹਰਾ ॥ [5]ਜਬ ਹੀ ਨਿੰਦ੍ਰਾ ਛੁਟ ਗਈ ਹਰੀ ਉਠੇ ਤਤਕਾਲ ॥ ਖੇਲ ਖਿਲਾਵਨ ਸੋ ਕਰਯੋ ਲੋਚਨ ਜਾਹਿ ਬਿਸਾਲ ॥੧੧੬॥ [6]ਇਸੀ ਭਾਂਤ ਸੋ ਕ੍ਰਿਸਨ ਜੀ ਖੇਲ ਕਰੇ ਬ੍ਰਿਜ ਮਾਹਿ ॥ ਅਬ ਪਗ ਚਲਤਯੋਂ ਕੀ ਕਥਾ ਕਹੋ ਸੁਨੋ ਨਰ ਨਾਹਿ ॥੧੧੭॥ ਸ੍ਵੈਯਾ ॥ [7]ਸਾਲ ਬਿਤੀਤ ਭਯੋ ਜਬਹੀ ਤਬ ਕਾਨ੍ਹ ਭਯੋ ਬਲ ਕੈ ਪਗ ਮੈ ॥ ਜਸਮਾਤ ਪ੍ਰਸੰਨਿ ਭਈ ਮਨ ਮੈ ਪਿਖ ਧਾਵਤ ਪੁਤ੍ਰਹਿ ਕੌਂ ਮਗ ਮੈ ॥ [8]ਬਾਤ ਕਹੀ ਇਹ ਗੋਪਨ ਸੋ ਪ੍ਰਭਾ ਫੈਲ ਰਹੀ ਸੁ ਸਭੈ ਜਗ ਮੈ ॥ ਜਨ ਸੁੰਦਰਿਤੀ ਅਤਿ ਮਾਖਨ ਕੌਂ ਸਭ ਧਾਇ ਧਸੀ ਹਰਿ ਕੇ ਨਗ ਮੈ ॥੧੧੮॥ ਸ੍ਵੈਯਾ ॥ [9]ਗੋਪਨ ਸੌ ਮਿਲਕੈ ਹਰਿ ਜੀ ਜਮਨਾ ਤਟ ਖੇਲ ਮਚਾਵਤ ਹੈ ॥ ਜਿਮ ਬੋਲਤ ਹੈ ਖਗ ਬੋਲਤ ਹੈ ਜਿਮ ਧਾਵਤ ਹੈ ਤਿਮ ਧਾਵਤ ਹੈ ॥ [10]ਫਿਰ ਬੈਠ ਬਰੇਤਨ ਮੱਧਿ ਮਨੋ ਹਰਿ ਸੋ ਵਹ ਤਾਲ ਬਜਾਵਤ ਹੈ ॥ ਕਬਿ ਸਯਾਮ ਕਹੈ ਤਿਨ ਕੀ ਉਪਮਾ ਸੁਭ ਗੀਤ ਭਲੇ ਮੁਖ ਗਾਵਤ ਹੈ ॥੧੧੯॥ ਸ੍ਵੈਯਾ ॥ [11]ਕੁੰਜਨ ਮੈ ਜਮਨਾ ਤਟ ਪੈ ਮਿਲ ਗੋਪਨ ਸੋ ਹਰਿ ਖੇਲਤ ਹੈ ॥ ਤਰਿ ਕੈ ਤਬਹੀ ਸਿਗਰੀ ਜਮਨਾ ਹਟ ਮੱਧਿ ਬਰੇਤਨ ਪੇਲਤ ਹੈ ॥ [12]ਫਿਰਿ ਕੂਦਤ ਹੈ ਜੁ ਮਨੋ ਨਟ ਜਿਉ ਜਲ ਕੌ ਹਿਰਦੇ ਸੰਗਿ ਰੇਲਤ ਹੈ ॥ ਫਿਰ ਹ੍ਵੈ ਹੁੰਡੂਆ ਲਰਕੇ ਦੂਹੂੰ ਓਰ ਤੇ ਆਪਸਿ ਮੈ ਸਿਰ ਮੇਲਤ ਹੈ ॥੧੨੦॥ [13]ਆਇ ਜਬੈ ਹਰਿ ਜੀ ਗ੍ਰਹ ਆਪਨੇ ਖਾਇਕੈ ਭੋਜਨ ਖੇਲਨ ਲਾਗੇ ॥ ਮਾਤ ਕਹੈ ਨ ਰਹੈ ਘਰਿ ਭੀਤਰਿ ਬਾਹਰਿ ਕੋ ਤਬ ਹੀ ਉਠ ਭਾਗੇ ॥ [14]ਸਿਯਾਮ ਕਹੈ ਤਿਨਕੀ ਉਪਮਾ ਬ੍ਰਿਜ ਕੇ ਪਤਿ ਬੀਥਨ ਮੈ ਅਨੁਰਾਗੇ ॥ ਖੇਲ ਮਚਾਇ ਦਯੋ ਲੁਕਮੀਚਨ ਗੋਪ ਸਭੈ ਤਿਹਕੇ ਰਸ ਪਾਗੇ ॥੧੨੧॥ ਖੇਲਤ ਹੈ ਜਮਨਾ ਤਟ ਪੈ ਮਨ ਆਨੰਦ ਕੈ ਹਰਿ ਬਾਰਨ ਸੇਂ ॥ [15]ਚੜ ਰੂਖ ਚਲਾਵਤ ਸੋਟ ਕਿਧੋ ਸੋਊ ਧਾਇਕੈ ਲਿਆਵੈ ਗੁਆਰਨ ਸੋਂ ॥ ਕਬਿ ਸਯਾਮ ਲਖੀ ਤਿਨ ਕੀ ਉਪਮਾ ਮਨੋ ਮੱਧਿ ਅਨੰਤ ਅਪਾਰਨ ਸੋਂ ॥ ਬਲ ਜਾਤ ਸਭੈ

ਇਸਾਰਿਆਂ ਨੂੰ ਸਮਝ ਸਕਦਾ ਹੈ । ਉਹ ਜੀਵ ਖਾਲਸ ਦੇਵ ਹਨ ਜਿਨਾਂ ਦੇ ਅੰਦਰਲੇ ਨੈਣ ਜਾਗਤ ਜੋਤਿ ਦੇ ਝਲਕਾਰਿਆਂ ਨੂੰ ਤਕਦੇ ਅਤੇ ਗੁਪਤ ਸ੍ਵਣ (ਕੰਨ) ਪ੍ਰਭੂ ਦੇ ਭਿੰਨੜੇ ਅਨਾਹਦ ਬਚਨ ਸਰਵਣ ਕਰਕੇ ਆਤਮ ਰਸ ਮਾਣਦੇ ਹਨ । ਫਰਾਂਸ ਦੇਸ ਦੇ ਇਕ ਭਗਤ (ਲਾਰੰਸ) ਆਪਣੀ ਆਤਮਿਕ ਅਵਸਥਾ ਕੁਝ ਇੰਝ ਦਰਸਾਉਂਦੇ ਹਨ । ਮੈਂ ਆਪਣੇ ਆਪ ਨੂੰ ਦਾਤਾਰ ਪ੍ਰਭੂ ਦੇ ਹਵਾਲੇ ਕਰ ਦਿੱਤਾ ਹੈ ਇਸ ਕਰਕੇ ਮੇਰੀ ਚਿੰਤਾ ਤੇ ਖਤਰੇ ਨਵਿਰਤ ਹੋ ਚੁੱਕੇ ਹਨ। ਕਿਰਤ-ਵਿਰਤ ਕਰਨ ਲਈ ਪ੍ਰਭੂ ਆਪ ਸੋਝੀ ਬਖਸਦਾ ਤੇ ਕਾਰੇ ਲਾਉਂਦਾ ਹੈ । ਆਪਣਾ ਦਾਤਾਰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਨਾਲ ਪ੍ਰਭੂ ਡਾਹਢਾ ਮਿੱਠਾ ਲੱਗਣ ਲਗਦਾ ਹੈ । ਦਾਤਾਰ ਪ੍ਰਭੂ ਸਦਾ ਅੰਗ-ਸੰਗ ਅੰਦਰ ਤੇ ਬਾਹਰ ਦਿਸਦਾ ਪ੍ਰਤੀਤ ਹੁੰਦਾ ਹੈ । ਭਗਤ ਲਾਰੰਸ ਦਾ ਇਹ ਅੰਤ੍ਰੀਵ ਅਨੰਦ ਆਸੀਮ ਸੀ ਤੇ ਡੁਲ੍ਹ-ਡੁਲ੍ਹ ਪੈਂਦਾ ਸੀ । ਅਜਿਹੀ ਹੁਲਾਸ ਵਿਸਵਾਸ ਵਿਗਾਸ ਤੇ ਵਿਸਮਾਦ ਭਰੀ ਅਵਸਥਾ ਦੇ ਭੇਦ ਹੈ ਸੱਚੇ ਵਿਸ਼ਵਾਸ ਦਾ ਸਦਕਾ ਸੀ । ਸਿਦਕ ਤੇ ਭਰੋਸਾ ਰੱਖਣ ਨਾਲ ਹੀ ਅਲਿਪਤ ਗੁਫਾ (ਚਿਤ ਦੀ ਨਿਰਮਲ ਤੇ ਇਕਾਗਰ ਅਵਸਥਾ) ਪ੍ਰਾਪਤ ਹੁੰਦੀ ਹੈ । ਇਹ ਹੈ ਸਿਦਕ ਤੇ ਭਰੋਸੇ ਦੀ ਕਰਾਮਾਤ । ਇਕ ਅੰਗਰੇਜ਼ ਕਵੀ ਟੈਨੀਸਨ ਨੇ ਬੇਵਸਾਹੀ ਦੇ ਸਬੰਧ ਵਿਚ ਇੰਝ ਲਿਖਿਆ ਹੈ ਨਡਓਟਿਹ ਨਿ ਉਗਹਟ ਸਿ ਯਓਨਟ ਡ ਡਓਟਿਹ ਨਿ ਓਲਲ. ਟਿ ਸਿ ਟਹਏ ਲਟਿਟਲਏ ਰਗਿਟ ਨਟਿਹਨਿ ਟਹਏ ਲੁਟਏ. ਠਹਓਟ ਬੇ ਓਨਦ ਬੇ ਯਲਿਲ ਮਓਕਏ ਟਹਏ ਮੁਸਚਿ ਮੁਟਏ. ਅਨਦ ੲਵੲਰ ਯਦਿੲਨਨਿਗ, ਸਲੋਲੇ ਸਲਿੲਨਚੲ ਓਲਲ.

ਭਾਵ—ਰਤਾ ਮਾਤਰ ਅਸ਼ਰਧਾ ਭੀ ਸਹਿਜੇ-ਸਹਿਜੇ ਇਨਸਾਨ ਨੂੰ ਅਸਰਧਕ ਬਣਾ ਦਿੰਦੀ ਹੈ, ਇਹ ਥੋੜਾ ਜਿਹਾ ਸ਼ੱਕ ਇਸ ਪ੍ਰਕਾਰ ਹੈ, ਜਿਵੇਂ ਸਾਰੰਗੀ ਵਿਚ ਥੋੜਾ ਜਿਹਾ ਜਿਹਾ ਚੀਰ ਜੋ ਹੌਲੇ-ਹੌਲੇ ਵਧਦਾ ਚਲਾ ਜਾਂਦਾ ਹੈ ਅੰਤ ਕਾਫੀ ਵੱਡਾ ਹੋ ਕੇ ਉੱਕਾ ਹੀ ਸਾਰੰਗੀ ਦੇ ਰਾਗ ਨੂੰ ਬੰਦ ਕਰ ਦਿੰਦਾ ਹੈ । ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਾਵਨ ਬਚਨ ਹੈ (ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ) ਸੱਚੇ ਵਿਸ਼ਵਾਸ ਦੇ ਸਦਕਾ ਹੀ (ਜਾਗਤ ਜੋਤ) ਦੀ ਉਸਤਤਿ ਕੀਤੀ ਜਾ ਸਕਦੀ ਹੈ, ਜੋ ਸਰਬ ਨਿਵਾਸੀ ਤੇ ਸਦਾ ਅਲੇਪਾ (ਬੇਦਾਗ) ਹੈ—ਉਸ ਦਾ ਦੀਦਾਰ ਤਦ ਹੀ ਪ੍ਰਾਪਤ ਹੁੰਦਾ ਹੈ ਜੇਕਰ ਆਪਣੀ ਜੀਵਨ ਭੀ ਅਲੇਪ ਤੇ (ਬੇਦਾਗ) ਬਣਾਈਏ ਤਥਾ ਦੀਨ ਤੇ ਦੁਨੀਆਂ ਨੂੰ ਇਕ ਥਾਂ ਇਕੱਠਾ ਕਰਕੇ ਹੱਥ ਕਾਰ ਵਲ ਦਿਲ ਕਰਤਾਰ ਵੱਲ ਕਰਨ ਦੇ ਨਾਲ । ਰਾਇ ਕੋਟ ਵਿਚ ਗੁਰੂ ਜੀ ਦੇ ਆਗਮਨ ਸਮੇਂ ਦੀਆਂ ਦੋ ਘਟਨਾਵਾਂ ਬੜੀਆਂ ਮਹੱਤਵਪੂਰਨ ਹਨ, ਜਦੋਂ ਗੁਰੂ ਜੀ ਚਮਕੌਰ ਤੋਂ ਨਿਕਲ ਕੇ ਸਢੌਰੇ ਆਦਿ ਤੋਂ ਅੱਗੇ ਮੁਗਲ ਫੌਜ ਦੇ ਘੇਰੇ ਵਿਚੋਂ ਨਿਕਲ ਕੇ ਰਾਏ ਕਲਾ ਦੇ ਪਾਸ ਪੁੱਜ ਕੇ ਸੰਧਿਆ ਸਮੇਂ ਸਰਾਂ ਰਾਇ ਕੋਟ ਦੀ ਜੂਹ ਦੇ ਨੇੜੇ ਪੁੱਜੇ ਤਦ ਗੁਰੂ ਜੀ ਨੇ ਕੌਤਕ ਰਚਿਆ । ਅੱਗਿਓਂ ਇੱਕ ਗਊਆਂ ਮੱਝਾਂ ਦਾ ਵੱਗ ਆ ਗਿਆ, ਗੁਰੂ ਜੀ ਨੇ ਵਾਗੀ ਨੂੰ ਆਖਿਆ, ਭਲਿਆ ਕੁਝ ਦੁਧ ਦੇਹ ! ਵਾਗੀ ਨੇ ਕੋਈ

੧ ਸਾਰੀਆਂ ਗਊਆਂ ਤੇ ਉਸ ਦੇ ਸੰਗੀ ਸਾਥੀਆਂ ਦੇ ਚੇਹਰੇ ਦਿਸਦੇ ਹਨ । ਪੁੱਤਰ ਨੂੰ ਵੇਖ ਕੇ ਜਸੋਧਾਂ ਖੁਸ਼ੀ ਨਾਲ ਇਉਂ ਲਾਲ ਹੋ ਗਈ ਜਿਵੇਂ ਕਾਲੇ ਬਦਲਾਂ ਦੇ ਵਿਚ ਬਿਜਲੀ ਚਮਕਦੀ ਹੈ ।

੨ ਉਸ ਦੀ ਮਾਤਾ ਪ੍ਰਸੰਨ ਕਿਉਂ ਨਾ ਹੋਵੇ ਜਿਸ ਦੇ ਘਰ ਪੁੱਤਰ ਤ੍ਰਿਲੋਕੀ ਦੇ ਨਾਸ਼ ਕਰਨ ਦੀ ਸ਼ਕਤੀ ਰੱਖਦਾ ਹੋਵੇ ॥੧੧੪॥

੩ ਸ੍ਵੈਯਾ ॥ ਤੁਰਨਾ ਸਿਖਾਵਣ ਵਾਸਤੇ ਇਕ ਗੱਡੀ ਗੋਪਾਂ ਨੇ ਮਿਲ ਕੇ ਬਣਵਾ ਲਈ । ਕ੍ਰਿਸ਼ਨ ਨੂੰ ਉਸ ਦੇ ਉਪਰ ਬੈਠਾ ਕੇ ਆਪਣਿਆਂ ਘਰਾਂ ਦੇ ਵੇਹੜਿਆਂ ਵਿਚ ਨਠਾਉਂਦੇ ।

੪ ਫੇਰ ਮਾਤਾ ਜਸੋਧਾਂ ਨੇ ਗੋਦ ਵਿਚ ਚੁੱਕ ਲਿਆ ਤੇ ਦੁੱਧ ਪਿਆਇਆ । ਦੁੱਧ ਪੀ ਕੇ ਹਰਿ ਜੀ ਸੌਂ ਗਏ ਤਾਂ ਤੇ ਕਵੀ ਨੇ ਆਪਣੇ ਮਨ ਦੇ ਵਿਚ ਸੁਖ ਪ੍ਰਾਪਤ ਕੀਤਾ ॥੧੧੫॥

੫ ਦੋਹਰਾ ॥ ਜਿਸ ਵੇਲੇ ਨੀਂਦ ਤੋਂ ਨੇਤਰ ਖੁੱਲੇ ਹਰਿ ਜੀ ਉਸੇ ਵੇਲੇ ਉਠ ਖਲੋਤੇ ॥ ਉਸੇ ਵੇਲੇ ਖਿਲਾਵਨ ਵਾਲਿਆਂ ਨਾਲ ਖੇਲ ਕਰਨ ਲਗੇ ਜਿਸ ਕ੍ਰਿਸ਼ਨ ਦੇ ਨੇਤਰ ਮੋਟੇ ਹਨ ॥੧੧੬॥

੬ ਇਸੇ ਤਰ੍ਹਾਂ ਤੇ ਕ੍ਰਿਸ਼ਨ ਜੀ ਖੇਲਾਂ ਕਰਦੇ ਹਨ ਬ੍ਰਿਜ ਦੇ ਵਿਚ ਇਥੇ ਹੁਣ ਜਦ ਪੈਰੀਂ ਤੁਰਨ ਲਗ ਗਏ ਹਨ ਉਸ ਵੇਲੇ ਦੀ ਕਥਾ ਕਹਿੰਦੇ ਹਾਂ ਤੁਸੀਂ ਸੁਣੋ ਪਾਠੀ ਪਾਤਸ਼ਾਹੋ ॥੧੧੭॥

੭ ਸ੍ਵੈਯਾ ॥ ਜਿਸ ਵੇਲੇ ਕ੍ਰਿਸ਼ਨ ਦੇ ਜਨਮ ਦਾ ਇਕ ਸਾਲ ਲੰਘ ਗਿਆ ਤਾਂ ਕ੍ਰਿਸ਼ਨ ਪੈਰਾਂ ਦੇ ਬਲ ਤੁਰਨ ਲੱਗ ਗਿਆ । ਜਸੋਧਾਂ ਮਾਤਾ ਮਨ ਵਿਚ ਖੁਸ਼ੀ ਹੋਈ ਪੁੱਤਰ ਨੂੰ ਰਾਹਾਂ ਤੇ ਦੌੜਦਿਆਂ ਚਲਦਿਆਂ ਵੇਖ ਕੇ ।

੮ ਅਤੇ ਗੋਪਾਂ ਨੂੰ ਇਹ ਗੱਲ ਕਹੀ ਉਸ ਬਾਰੇ ਜਿਸ ਦੀ ਸੋਭਾ ਸਾਰੇ ਜਗ ਵਿਚ ਫੈਲ ਰਹੀ ਹੈ । ਜਾਣੋਂ ਸੁੰਦਰਤਾਈ ਅਤੇ ਮੱਖਣ ਜਿਹੀ ਮਲਾਇਮਤਾਈ ਸਾਰੀ ਨੱਠ ਕੇ ਕ੍ਰਿਸ਼ਨ ਦੇ ਨੌਹਾਂ ਵਿਚ ਜਾ ਕੇ ਵਸ ਗਈ ਹੈ ॥੧੧੮॥

੯ ਸ੍ਵੈਯਾ ॥ ਗੋਪਾਂ ਦੇ ਬੱਚਿਆਂ ਨਾਲ ਰਲ ਕੇ ਹਰਿ ਕ੍ਰਿਸ਼ਨ ਜੀ ਜਮੁਨਾ ਦੇ ਕਿਨਾਰੇ ਜਾ ਕੇ ਖੇਲਾਂ ਖੇਲਦੇ ਹਨ । ਜਿਵੇਂ ਪੰਛੀ ਬੋਲਦੇ ਹਨ ਤਿਵੇਂ ਆਪ ਵੀ ਬੋਲਦੇ ਹਨ, ਜਿਵੇਂ ਦੌੜਦੇ ਹਨ ਸਾਥੀ ਤਿਵੇਂ ਆਪ ਵੀ ਦੌੜਦੇ ਹਨ ।

੧੦ ਫੇਰ ਜਮਨਾ ਦਰਿਆ ਦੀ ਬਰੇਤੀ ਵਿਚ ਬੈਠ ਕੇ ਹਰਿ ਕ੍ਰਿਸ਼ਨ ਜੀ ਤਾਲ (ਤਾੜੀ) ਵਜਾਉਂਦੇ ਸੋਭਦੇ ਹਨ । ਸਿਜਾਮ ਕਵੀ ਜੀ ਕਹਿੰਦੇ ਹਨ ਉਹਨ ਦੀ ਉਪਮਾ ਜੋ ਸੁੰਦਰ ਗੀਤ ਗਾਉਂਦੇ ਹਨ ॥੧੧੯॥

੧੧ ਸ੍ਵੈਯਾ ॥ ਕਦੇ ਗੋਕਲ ਦੀਆਂ ਕੁੰਜ (ਗਲੀਆਂ) ਵਿਚ ਕਦੇ ਜਮਨਾ ਦੇ ਤਟ ਤੇ ਜ ਕੇ ਗੋਪਾਂ ਦੇ ਨਾਲ ਮਿਲ ਕੇ ਹਰਿ ਕ੍ਰਿਸ਼ਨ ਜੀ ਖੇਲਦੇ ਹਨ । ਕਦੇ ਸਾਰੀ ਜਮਨਾ ਨਦੀ ਨੂੰ ਤਰਕੇ ਬੇੜੀ ਵਿਚ ਜਾ ਕੇ ਖੇਲਦੇ ਹਨ ।

੧੨ ਫੇਰ ਕਦੇ ਕੁੱਦਦੇ ਹਨ ਜਿਵੇਂ ਕੋਈ ਨਟ ਛਾਲਾਂ ਮਾਰਦਾ ਹੈ ਪਾਣੀ ਦੇ ਉਤੇ ਛਾਤੀ ਧਰਕੇ ਧਰਦੇ ਹਨ (ਤਰਦੇ) ਹਨ। ਕਦੇ ਦੋ ਪਾਰਟੀਆਂ ਬਣਾਕੇ ਮੀਂਡਿਆਂ ਵਾਂਗ ਸਿਰ ਜੋੜ ਕੇ ਟਕਰਾਂ ਲੈਂਦੇ ਹਨ ਆਪਸ ਦੇ ਵਿਚ ॥੧੨੦॥

੧੩ ਉਥੋਂ ਜਦੋਂ ਕ੍ਰਿਸ਼ਨ ਜੀ ਘਰ ਵਿਚ ਆਏ ਤਾਂ ਰੋਟੀ ਖਾ ਕੇ ਫੇਰ ਖੇਲਣ ਲੱਗ ਜਾਂਦੇ । ਮਾਤਾ ਜਸੋਧਾਂ ਕਹਿੰਦੀ ਹੈ ਕਿ ਘਰ ਵਿਚ ਕਿਉਂ ਨਹੀਂ ਰਹਿੰਦੇ, ਪਰ ਫੇਰ ਜਦੋਂ ਬਾਹਰ ਨੂੰ ਉੱਠਕੇ ਭੱਜ ਜਾਂਦੇ ।

੧੪ ਕਵੀ ਸਜਾਮ ਉਨ੍ਹਾਂ ਦੀ ਉਪਮਾ ਕਹਿੰਦਾ ਹੈ ਕਿ ਬ੍ਰਿਜ ਦੇ ਮਾਲਿਕ ਬ੍ਰਿਜ ਦੀਆਂ ਗਲੀਆਂ ਨਾਲ ਮੋਹ ਕਰਦੇ ਹਨ। ਲੁਕਨ ਮੀਚਨੀ ਖੇਲ ਵਿਚ ਮਸਤ ਹੋ ਗਏ ਸਾਰੇ ਗੋਪਾਂ ਦੇ ਬਾਲਕ ਕ੍ਰਿਸ਼ਨ ਦੇ ਰਸ ਵਿਚ ਮਸਤ ਹੋ ਗਏ ॥੨੨੧॥

੧੫ ਜਾ ਕੇ ਜਮਨਾ ਦੇ ਤਟ ਪਰ ਬਾਲਕਾਂ ਨਾਲ ਖੇਲਦੇ ਹਨ ਹਰਿ ਜੀ ਬੜੇ ਅਨੰਦ ਦੇ ਨਾਲ । ਕਦੇ ਰੁੱਖਾਂ ਦੇ ਉੱਪਰ ਚੜ੍ਹਕੇ ਸੋਟੀ ਚਲਾ ਦਿੰਦੇ ਹਨ, ਜਿਸ ਨੂੰ ਜਾ ਕੇ ਗੁਆਲਾਂ ਕੋਲੋਂ ਦੌੜ ਕੇ ਖੋਹ ਕੇ ਲਿਆਉਂਦੇ ਹਨ । ਕਵੀ ਸਜਾਮ ਨੇ ਉਨ੍ਹਾਂ ਦੀ ਉਮਾ ਇਉਂ ਜਾਣੀ ਹੈ
ਕਿ ਜਿਵੇਂ ਬੇਅੰਤ ਅਪਾਰ ਹੀ ਹਨ ਜਿਸ ਦੇ ਸਭ ਹੀ ਬਲਿਹਾਰੇ ਜਾਂਦੇ ਹਨ ।

---

ਸਾਧਾਰਨ ਰਾਹੀ ਸਮਝਕੇ-ਟਿਚਕਰ ਕੀਤੀ ਤੇ ਆਖਿਆ ਕਿ ਮੇਰੇ ਪਿੱਛੇ ਹੋਰ ਵਗ-ਦੁਧਾਰੂ ਆ ਰਿਹਾ ਹੈ ਉਸ ਪਾਸੋਂ ਤੁਹਾਨੂੰ ਦੁੱਧ ਮਿਲੇਗਾ, ਮੇਰਾ ਵੱਗ ਤਾਂ ਤੋਕੜਾਂ ਦਾ ਹੈ ਜਿਨ੍ਹਾਂ ਵਿਚ ਦੁੱਧ ਨਹੀਂ ਪਰ ਅਸਲ ਗੱਲ ਇਸ ਤੋਂ ਉਲਟ ਸੀ, ਇਸ ਦੇ ਪਸ਼ੂ ਦੁਧਾਰੂ ਸਨ ਅਤੇ ਪਿੱਛੋਂ ਆਉਣ ਵਾਲੇ ਤੋਕੜ। ਜਦੋਂ ਦੂਜਾ ਵੱਗ ਨੇੜੇ ਆਇਆ ਤਾਂ ਵਾਗੀ ਨੂੰ ਆਖਿਆ "ਸੱਜਣਾ ! ਸਾਨੂੰ ਕੁਝ ਦੁੱਧ ਚਾਹੀਦਾ ਹੈ" ਤਾਂ ਅੱਗੋਂ ਵਾਗੀ ਬੋਲਿਆ ਕਿ ਜੋ ਵੱਗ ਸਾਥੋਂ ਪਹਿਲਾਂ ਤੁਹਾਡੇ ਕੋਲੋਂ ਲੰਘ ਗਿਆ ਹੈ ਤੁਸਾਂ ਉਸ ਕੋਲੋਂ ਦੁੱਧ ਲੈ ਲੈਣਾ ਸੀ ਕਿਉਂਕਿ ਉਹ ਵਗ ਦੁਧਾਰੂ ਪਸ਼ੂਆਂ ਹੈ, ਮੇਰਾ ਵੱਗ ਤਾਂ ਸਾਰਾ ਤੋਕੜਾਂ ਦਾ ਹੀ ਹੈ । ਇਸ ਲਈ ਇਹਨਾਂ ਕੋਲ ਦੁੱਧ ਹੈ ਹੀ ਨਹੀਂ ਅਤੇ ਦੱਸਿਆ ਕਿ ਉਹ ਤਾਂ ਮਖੌਲੀਆ ਬੰਦਾ ਹੈ ਇਸ ਲਈ ਤੁਹਾਨੂੰ ਵੀ ਟਿੱਚਰ ਕਰ ਗਿਆ । ਗੁਰੂ ਜੀ ਬੋਲੇ ਕਿ ਭਾਈ ਕੋਈ ਬਾਤ ਨਹੀਂ ਪ੍ਰਭੂ ਦੀ ਲੀਲਾ ਵੇਖ ਇਹ ਕਹਿ ਕੇ ਗੁਰੂ ਜੀ ਇਹ ਕਹਿ ਕੇ ਉਨ੍ਹਾਂ ਦੇ ਪਾਸ ਸੀ ਬਰਤਨ ਲੈ ਕੇ ਇਕ ਤੋਕੜ ਮੱਝ ਦੇ ਥਣ ਪਲੋਸਣ ਜਾਂ ਬੈਠੇ ਤੇ ਛਮਾ-ਛਮ ਦੁੱਧ ਚੋਣ ਲੱਗ ਗਏ ਤੇ ਬਾਕੀ ਇਹ ਕੌਤਕ ਵੇਖ ਕੇ ਹੱਕਾ-ਬੱਕਾ ਰਹਿ ਗਿਆ ਜਦ ਕਿ ਉਸ ਦੀ ਕਦੇ ਦੀ ਦੁੱਧ ਸੁੱਕੀ ਮੱਝ ਗਟਾ-ਗਟ ਦੁੱਧ ਦੇ ਰਹੀ ਹੈ, ਗੁਰੂ ਜੀ ਨੇ ਉਹ ਦੁੱਧ ਪੀਤਾ ਤੇ ਪ੍ਰਸੰਨ ਹੋ ਕੇ ਵਰ ਦਿੱਤਾ ਜਾਹ ਤੇਰੀਆ ਬਾਕੀ ਦੀਆਂ ਸਾਰੀਆਂ ਤੋਕੜਾਂ ਵੀ ਇਸੇ ਤਰ੍ਹਾਂ ਦੁੱਧ ਦੇਣਗੀਆਂ । ਜੋ ਗੁਰੂ ਜੀ ਦਾ ਬਚਨ ਸੱਚ ਹੋਇਆ ਜਦੋਂ ਉਸ ਨੇ ਘਰ ਜਾ ਕੇ ਦੁੱਧ ਚੋਇਆ ਤਾਂ ਸਾਰੀਆਂ ਤੋਕੜਾਂ ਨੇ ਦੁੱਧ ਦਿੱਤਾ ! ਜਿਸ ਬਾਗੀ ਨੇ ਗੁਰੂ ਜੀ ਨੂੰ ਮਖੌਲ ਕੀਤਾ ਸੀ ਉਸ ਦੇ ਸਾਰੇ ਪਸ਼ੂ ਦੁੱਧ ਤੋਂ ਜੁਆਬ ਦੇ ਗਏ, ਜਿਸ ਨੂੰ ਵੇਖ ਕੇ ਸਾਰੇ ਪਿੰਡ ਦੇ ਲੋਕ ਹੈਰਾਨ ਹੋ ਕੇ ਰਹਿ ਗਏ, ਤੋਕੜ ਦੁੱਧ ਦਿੰਦੇ ਹਨ ਤੇ ਦੁਧਾਰੂ ਤੋਕੜ ਹੋ ਗਏ ਹਨ, ਜਿਸ ਦੀ ਚਰਚਾ ਸਾਰੇ ਜੰਗਲ ਦੀ ਅੱਗ ਵਾਂਗ ਫੈਲ ਗਈ । ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਦੁੱਧ ਚੋਣ ਵਾਲੀ ਗੜਵੀ ਅਤੇ ਇਕ ਤਲਵਾਰ ਰਾਏ ਕਲਾ ਦੇ ਖਾਨਦਾਨ ਪਾਸ ਬਹੁਤ ਚਿਰ ਤੱਕ ਯਾਦਗਾਰ ਗੁਰਦੇਵ ਦੀ ਬਣੀ ਰਹੀ, ਜੋ ਉਹਨਾਂ ਦਾ ਪਰਿਵਾਰ ਉਨ੍ਹਾਂ ਵਸਤਾਂ ਦੀ ਪੂਜਾ ਕਰਦਾ ਸੀ ਜੋ ਉਥੇ ਦਾ ਡੱਲਾ ਪਰਿਵਾਰ ਸੀ ਅਤੇ ਨਾਲ ਕਿਹਾ ਸੀ ਕਿ ਇਹ ਤਲਵਾਰ ਸ਼ਿਕਾਰ ਮਾਰਨ ਲਈ ਨਾ ਵਰਤੀ ਜਾਵੇ ਤਾਂ ਤੇਰਾ ਰਾਜ ਬਣਿਆ ਰਹੇਗਾ ਜਦੋਂ ਤਲਵਾਰ ਦੀ ਗਲਤ ਵਰਤੋਂ ਹੋਈ ਬਸ ਉਦੋਂ ਹਾਨੀ ਹੋਵੇਗੀ, ਹਾਂ ਇਸ ਨੂੰ ਆਪਣੇ ਬਚਾਉ ਲਈ ਬੇਸ਼ੱਕ ਵਰਤਿਆ ਜਾਵੇ, ਅਕਾਰਣ ਕਿਸੇ ਜੀਵ ਨੂੰ ਨਾ ਮਾਰਿਆ ਜਾਵੇ ਪਰ ਕਿਹਾ ਜਾਂਦਾ ਹੈ ਕਿ ਜਦ ਉਸ ਖਾਨਦਾਨ ਦੇ ਇਕ ਮੈਂਬਰ ਨੇ ਇਸ ਤਲਵਾਰ ਦਾ ਵਾਰ ਸ਼ਿਕਾਰ ਤੇ ਕੀਤਾ ਤਾਂ ਸ਼ਿਕਾਰ ਤਾਂ ਬਚ ਗਿਆ ਉਸ ਦੀ ਆਪਣੀ ਹੀ ਲੱਤ ਕੱਟੀ ਗਈ ਜੋ ਜੰਗਲ ਵਿਚ ਹੋਣ ਕਰਕੇ ਬਹੁਤ ਲਹੂ ਵਗ ਗਿਆ । ਘਰ ਪਹੁੰਚਣ ਤੋਂ ਪਹਿਲਾਂ ਹੀ ਉਸ ਦੀ ਮੌਤ ਹੋ ਗਈ ਅਤੇ ਉਸ ਦੇ ਪੁੱਤਰ ਵੀ ਕੋਈ ਨਹੀਂ ਸੀ ਜਿਸ ਕਰਕੇ ਖਾਨਦਾਨ ਹੀ ਖਤਮ ਹੋ ਗਿਆ ।

ਇਕ ਇਹ ਘਟਨਾ ਇਕ ਹੋਰ ਜਿਹੜੀ ਗੁਰੂ ਜੀ ਨੇ ਸਰਹੰਦ ਦੀ ਭਵਿੱਖ ਬਾਣੀ ਕੀਤੀ ਸੀ । ਇਹ ਦੋਵੇਂ ਘਟਨਾਵਾਂ ਬੜੀਆਂ ਮਹੱਤਵ ਰੱਖਦੀਆਂ ਹਨ ਜੋ ਦੂਜੀ ਇਉਂ ਹੈ । ਜਿਸ ਵੇਲੇ ਰਾਏ ਕਲਾ ਦਾ ਹਰਕਾਰਾ (ਮਾਹੀ) ਸਰਹੰਦ ਵਿਚੋਂ ਇਹ ਖਬਰ ਲੈ ਕੇ ਗਿਆ ਸੀ ਕਿ ਦੋਵੇਂ ਛੋਟੇ ਸਾਹਿਬਜ਼ਾਦੇ ਧਰਮ ਦੀ ਖਾਤਿਰ ਕੰਧਾਂ ਵਿਚ ਚਿਣ ਹੋ ਕੇ ਸ਼ਹੀਦੀ ਪਾ ਗਏ ਹਨ ਅਤੇ ਮਾਤਾ ਗੁਜਰੀ ਜੀ ਠੰਢੇ ਬੁਰਜ ਦੇ ਥੜ੍ਹੇ ਤੋਂ ਡਿੱਗ ਕੇ ਸ਼ਹੀਦੀ ਪਾ ਗਏ ਹਨ, ਇਹ ਸੁਣਦੇ ਹੋਏ ਗੁਰੂ ਜੀ ਨੇ ਤਲਵਾਰ ਦੀ ਨੋਕ ਨਾਲ ਇਕ ਕਾਹੀ ਦਾ ਬੂਟਾ ਪੁੱਟ ਕੇ ਕਿਹਾ ਸੀ, ਮਹਾਰਾਜ ਦੀਆਂ ਇਥੋਂ ਜੜ੍ਹਾਂ ਪੁੱਟੀਆਂ ਜਾਣਗੀਆਂ । ਜੋ ਠੀਕ ਸੱਚ ਹੋਇਆ । ਉਹ ਸਰਹੰਦ ਜੋ ੨੨ ਮੀਲਾਂ ਦੀ ਅਬਾਦੀ ਨਾਲ ਘਿਰਿਆ ਹੋਇਆ ਸੀ, ਬਾਬੇ ਬੰਦੇ ਨੇ ਆ ਕੇ ਕਿਵੇਂ ਉਸ ਦੀ ਇੱਟ ਨਾਲ ਇੱਟ ਖੜਕਾਈ ਅਤੇ ਹਾਕਮਾਂ ਦੀ ਕੀ ਦਸ਼ਾ ਹੋਈ ਇਹ ਸਾਰਾ ਕੁਝ ਇਤਿਹਾਸ ਦੱਸ ਰਿਹਾ ਹੈ ।

ਪਰ ਇਥੇ ਕੁਝ ਇਤਿਹਾਸ ਤੋਂ ਬੇਖਬਰ ਕੁਝ ਵਿਰੋਧੀ ਸੱਜਣ ਕਿਹਾ ਕਰਦੇ ਹਨ ਕਿ ਗੁਰੂ ਜੀ ਤਾਂ ਕਰਾਮਾਤ ਕਿਸੇ ਨੂੰ ਕਰਕੇ ਵਿਖਾਉਂਦੇ ਹੀ ਨਹੀਂ ਸਨ। ਫੇਰ ਇਹ ਤਾਂ ਕਰਾਮਾਤ ਹੀ ਹੋਈ ਜੋ ਗੁਰੂ ਜੀ ਨਹੀਂ ਸਨ ਕਰਦੇ । ਜਦ ਕਿ ਗੁਰੂ ਤੇਗ ਬਹਾਦਰ ਜੀ ਨੇ ਮੁਗਲ ਹਕੂਮਤ ਦੇ ਵਾਰ-ਵਾਰ ਕਹਿਣ 'ਤੇ ਵੀ ਕੋਈ ਕਰਾਮਾਤ ਨਹੀਂ ਸੀ ਵਿਖਾਈ, ਸ਼ਹੀਦੀ ਦੇ ਦਿੱਤੀ ਸੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀਆਂ ਹੱਦਾਂ ਟੱਪ ਕੇ ਸ਼ਹੀਦੀ ਦਿੱਤੀ ਪਰ ਕਰਾਮਾਤ ਨਹੀਂ ਵਿਖਾਈ ਸਗੋਂ ਮੀਆਂ ਮੀਰ ਫਕੀਰ ਨੂੰ ਵੀ ਕਰਾਮਾਤ ਵਿਖਾਉਣ ਤੋਂ ਰੋਕਿਆ ਸੀ । ਫੇਰ ਸ੍ਰੀ ਦਸਮੇਸ਼ ਜੀ ਕਿਵੇਂ ਕਰਾਮਾਤ ਕਰਕੇ ਦਿਖਾ ਸਕਦੇ ਹਨ । ਉਹ ਇਹ ਨਹੀਂ ਜਾਣਦੇ ਅਕਾਲ ਪੁਰਖ ਕਾਦਰ ਦੀ ਕੁਦਰਤ ਅਤੇ ਉਸ ਦੇ ਨੇੜੇ ਦੇ ਮਹਾਂਪੁਰਖਾਂ ਦੇ ਕਣ-ਕਣ ਵਿਚ ਸੱਜੇ ਅਤੇ ਖੱਬੇ ਹਰ ਸਮੇਂ ਕਰਾਮਾਤ ਦਾ ਜਹੂਰ ਹੋ ਰਿਹਾ ਹੈ । ਇਹ ਸਮੇਂ ਦੇ ਆਸਾਰ ਹਨ ਕਿ ਕਦੋਂ ਕਰਾਮਾਤ ਵਿਖਾਉਣੀ ਹੈ ਤੇ ਕਦੋਂ ਨਹੀਂ ।

ਜੇਕਰ ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਹਿੰਦ ਦੀ ਚਾਦਰ ਕਰਾਮਾਤ ਵਿਖਾਕੇ ਜੀ ਬਚਾ ਲੈਂਦੇ ਤਾਂ ਜਿਹੜੀ ਕੁਰਬਾਨੀ ਕਰਕੇ ਸਮਾਧੀ ਜਾਗੀ ਅਤੇ ਰੋਸ ਦੀ ਨਦੀਆ ਚਲੀ ਉਹ ਚਲਦੀ (ਜਬੈ ਬਾਣ ਲਾਗੈ ਤਬੈ ਰੋਸ ਜਾਗੈ) ਦੀ ਕਹਾਣੀ ਕਿਵੇਂ ਸਾਰਥ ਹੁੰਦੀ ? ਇਹ ਤਾਂ ਮਲਾਹ ਹੀ ਜਾਣਦਾ ਹੈ ਮੈਂ ਬੇੜੀ ਨੂੰ ਕਿਸ ਰੁਖ ਤੇ ਲਿਜਾਕੇ ਪਾਰ ਕਰਨਾ ਹੈ—ਜਿਸਨੂੰ ਬੇੜੀ ਦੇ ਸਵਾਰ ਨਹੀਂ ਜਾਣ ਸਕਦੇ, ਜੋ ਕੁਝ ਮਲਾਹ ਜਾਣਦੇ ਹਨ। ਸਾਨੂੰ ਉਹਨਾਂ ਗੁਰਮੁਖਾਂ ਕੋਲੋਂ ਕੁਝ ਸਿੱਖਣ, ਸਮਝਣ ਤੇ ਪੁੱਛਣ ਦੀ ਬੜੀ ਲੋੜ ਹੈ :-

[੧]ਮੁਨ ਦੇਖਨ ਕੌ ਕਰਿਕੈ ਬਹੁ ਜੋਗ ਹਜਾਰਨ ਸੇਂ ॥੧੨੨॥

[੨]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪਨ ਸੋ ਖੇਲਬੋ ਬਰਨਨੰ ॥ ਅਸਟਮ ਧਯਾਯ ਸਮਾਪਤ ॥

[੩]ਅਥ ਮਾਖਨ ਚੋਰ ਖੈਬੋ ਕਥਨੰ ॥ ਸ੍ਵੈਯਾ ॥

[੪]ਖੇਲਨ ਕੇ ਮਿਸ ਪੈ ਹਰਿ ਜੀ ਘਰਿ ਭੀਤਰ ਪੈਠ ਕੈ ਮਾਖਨ ਖਾਵੈ ॥ ਨੈਨਨ ਸੈਨ ਤਬੈ ਕਰਿਕੈ ਸਭ ਗੋਪਨ ਕੋ ਤਬਹੀ ਸੁ ਖੁਲਾਵੈ ॥ [੫]ਬਾਕੀ ਬਚਯੋ ਅਪਨੇ ਕਰਿ ਲੈਕਰ ਬਾਨਰ ਕੇ ਮੁਖ ਭੀਤਰਿ ਪਾਵੈ ॥ ਸਿਯਾਮ ਕਹੈ ਤਿਹ ਕੀ ਉਪਮਾ ਇਹ ਕੈ ਬਿਧ ਗੋਪਨ ਕਾਨ੍ਹ ਖਿਝਾਵੈ ॥੧੨੩॥ [੬]ਖਾਇ ਗਯੋ ਹਰਿ ਜੀ ਜਬ ਮਾਖਨ ਤਉ ਗੁਪੀਆ ਸਭ ਜਾਇ ਪੁਕਾਰੀ ॥ ਬਾਤ ਸੁਨੋ ਪਤ ਕੀ ਪਤਨੀ ਤੁਮ ਡਾਰ ਦਈ ਦਧ ਕੀ ਸਭ ਖਾਰੀ ॥ [੭]ਕਾਨ੍ਹਹਿ ਕੇ ਡਰ ਤੇ ਹਮ ਚੋਰ ਕੈ ਰਾਖਤ ਹੈ ਚੜ ਊਚ ਅਟਾਰੀ ॥ ਊਖਲ ਕੋ ਧਰਿਕੈ ਮਨਹਾ ਪਰ; ਖਾਤ ਹੈ ਲੰਗਰ, ਦੇ ਕਰਿ ਗਾਰੀ ॥੧੨੪॥ [੮]ਹੋਤ ਨਹੀ ਜਿਹਕੇ ਘਰਿ ਮੈ ਦਧ, ਵੈ ਕਰਿ ਗਾਰਨ, ਸੋਰ ਕਰੈ ਹੈ ॥ ਜੋ ਲਰਕਾ ਜਨਿਕੈ ਖਿਝ ਹੈ ਜਨ; ਤੌ ਮਿਲ ਸੋਟਨ ਸਾਥ ਮਰੈ ਹੈ ॥ ਆਇ ਪਰੈ ਜੁ ਝ੍ਰੀਆ ਤਿਹ ਪੈ ਸਿਰ ਕੇ ਤਿਹ ਬਾਰ ਉਖਾਰ ਡਰੈ ਹੈ ॥ ਬਾਤ ਸੁਨੋ ਜਸੁਧਾ ਸੁਤ ਕੀ ਸੁ ਬਿਨਾ ਉਤਪਾਤ ਨ ਕਾਨ੍ਹ ਟਰੈ ਹੈ ॥੧੨੫॥ [੧੦]ਬਾਤ ਸੁਨੀ ਜਬ ਗੋਪਨ ਕੀ ਜਸੁਧਾ ਤਬ ਹੀ ਮਨ ਮਾਹਿ ਖਿਝੀ ਹੈ ॥ ਆਇ ਗਯੋ ਹਰਿ ਜੀ ਤਬ ਹੀ ਪਿਖ ਪੁਤ੍ਰਹਿ ਕੋ ਮਨ ਮਾਹਿ ਰਿਝੀ ਹੈ ॥ [੧੧]ਬੋਲ ਉਠੇ ਨੰਦ ਲਾਲ ਤਬੈ ਇਹ ਗ੍ਵਾਰ ਖਿਝਾਵਨ ਮੋਹਿ ਗਿਝੀ ਹੈ ॥ ਮਾਤ ਕਹਾ ਦਧ ਦੋਸੁ ਲਗਾਵਤ ਮਾਰ ਬਿਨਾ ਇਹ ਨਾਹਿ ਸਿਝੀ ਹੈ ॥੧੨੬॥ [੧੨]ਮਾਤ ਕਹਯੋ ਅਪਨੇ ਸੁਤ ਕੌ; ਕਹੁ ਕਿਉ ਕਰਿ ਤੋਹਿ ਖਿਝਾਵਤ ਗੋਪੀ ॥ ਮਾਤ ਸੌਂ ਬਾਤ ਕਹੀ ਸੁਤ ਯੌਂ ਕਰਿ ਸੋ ਗਹਿ ਭਾਗਤ ਹੈ ਮੁਹਿ ਟੋਪੀ ॥ [੧੩]ਡਾਰ ਕੇ ਨਾਸ ਬਿਖੈ ਅੰਗੁਰੀ; ਸਿਰ ਮਾਰਤ ਹੈਂ ਮੁਝ ਕੌ ਵਹ ਥੋਪੀ ॥ ਨਾਕ ਘਸਾਇ ਹਸਾਇ ਉਨੈ; ਫਿਰ ਲੇਤ, ਤਬੈ ਵਹ ਦੇਤ ਹੈ ਟੋਪੀ ॥੧੨੭॥ [੧੪]ਜਸੁਧਾ ਬਾਚ ਗੋਪਨ ਸੋ ॥ ਸ੍ਵੈਯਾ ॥ [੧੫]ਮਾਤ ਖਿਝੀ ਉਨ ਗੋਪਨ ਕੌ ਤੁਮ ਕਿਉ ਸੁਤ ਮੋਹਿ ਖਿਝਾਵਤ ਹਉ ਗੀ ॥ ਬੋਲਤ ਹੋ ਅਪਨੇ ਮੁਖ ਤੇ ਹਮਰੇ ਧਨ ਹੈ ਦਧ ਦਾਮ ਸੁ ਗਉਰੀ ॥ [੧੬]ਮੂੜ ਅਹੀਰ ਨ ਜਾਨਤ ਹੈ ਬਢ ਬੋਲਤ ਹੋ ਸੁ ਰਹੋ ਤੁਮ ਠਉਰੀ ॥ ਕਾਨ੍ਹਹਿ ਸਾਧ, ਬਿਨਾ ਅਪਰਾਧਹਿ, ਬੋਲਹਿ ਗੀ ਜੁ ਭਈ ਕਛੁ ਬਉਰੀ ॥੧੨੮॥ ਦੋਹਰਾ ॥ [੧੭]ਬਿਨਤੀ ਕੈ ਜਸੁਧਾ,

ਮਾਹਵਾਰੀ ਪਰਚਾ ਗੁਰ ਸਿੱਖ ਦਰਸਨ ਜਨਵਰੀ ੧੯੯੮ ਪੰਨਾ ੧੩-ਆਹਾ, ਹਾ, ਆਪਦਾ ਅਤਿ ਸੁੰਦਰ ਕਰਾਮਾਤੀ ਸਰੀਰ ਲੇਖਕ ਸ੍ਰੀ ਮਾਨ ਸੰਤ ਜੋਤੀ ਸਿੰਘ ਜੀ ਲਿਖਦੇ ਹਨ।

ਜਿਹ ਪ੍ਰਸਾਦਿ ਪਾਈ ਦੁਰਲਭ ਦੇਹ । ਨਾਨਕ ਤਾਕੀ ਭਗਤਿ ਕਰੇਹਿ ॥ ਅੰਗ ੨੭੪॥ ਮ: ੫॥

ਡਾਕਟਰੀ ਵਿਦਿਆ ਜਾਂ ਸਾਂਇਸ ਦੀਆਂ ਦੋ ਭੈਣਾਂ, ਐਨਾ ਟੋਮੀ, ਤੇ ਫਿਜ਼ੀਆ ਲੋਜੀ, ਕਰਕੇ ਪ੍ਰਸਿੱਧ ਹਨ ਐਨਾਟੋਮੀ ਦਾ ਮੋਟਾ ਅਰਥ ਸਰੀਰਕ ਅੰਗਾਂ ਦੀ ਚੀਰ ਫਾੜ ਕਰਕੇ ਤੱਕਣਾ ਹੁੰਦਾ ਹੈ, ਫਿਜ਼ੀਆ ਲੋਜ਼ੀ ਦਾ ਭਾਵ ਦੇ ਨਿੱਕੇ ਤੋਂ ਨਿੱਕੇ ਕੋਮਲ ਅੰਸਾਂ ਦੀ ਸੂਝ ਪ੍ਰਾਪਤ ਕਰਨਾ ਹੈ। ਮੰਨ ਲੋ ਇਨਾਂ ਦੋਹਾਂ ਸਾਇੰਸਾਂ (ਗਿਆਨਾਂ) ਦੇ ਆਪ ਮਾਹਰ ਹੋ ਤੇ ਆਪ ਇਸ ਮਨੁੱਖੀ ਸਰੀਰ ਜਾਂ ਜਿਸਮ ਦੇ ਅੰਗ-ਅੰਗ ਬਾਰੀਕ ਤੋਂ ਬਾਰੀਕ ਕੋਮਲ ਅੰਸ ਦੇ ਵੀ ਖੂਬ ਜਾਣੂ ਹੋ, ਇਸ ਤੋਂ ਛੁਟ ਮੰਨ ਲੋ ਕਿ ਆਪ ਡਾਕਟਰੀ ਵਿਦਿਆ, ਦਵਾਈਆਂ ਮਨੁਸ਼ੀ ਖਾਣ ਪੀਣ ਦੇ ਭੋਜਨਾਂ ਦੀਸ਼ਾਉ ਵਿਚ ਵੀ ਉਚ ਕੋਟੀ ਦੇ ਵਿਦਵਾਨ ਹੋ ਅਰੋਗਤਾ ਅਰ ਤੰਦਰੁਸਤੀ ਨੂੰ ਕਾਇਮ ਰੱਖਣ ਸਬੰਧੀ ਸੀ ਆਪਨੇ ਉਚੀਆਂ ਉਚੀਆਂ ਕਈ ਪੋਥੀਆਂ ਪੜ੍ਹ ਲਈਆਂ ਹਨ, ਪਰ ਫਿਰ ਵੀ ਜੇ ਕੋਈ ਭਰਾ ਬੜੇ ਅਦਬ ਨਾਲ ਆਪ ਤੋਂ ਪੁੱਛੇ ਕਿ ਮਿੱਤਰ ਇਹ ਤਾਂ ਦੱਸ ਤੁਸੀਂ ਹੋ ਕਉਣ ? ਜਾਂ ਆਪਦਾ ਇਹ ਮਨੁਸ਼ੀ ਸਰੀਰ ਹੈ ਕੀ ਵਸਤੂ ? ਤਾਂ ਤੁਸੀਂ ਕੀ ਦਸੋਗੇ ਸਾਨੂੰ ਤਜ਼ਰਬਾ ਹੈ ਜੋ ਹਰੇਕ ਭਰਾ ਇਸਦਾ ਉੱਤਰ ਵਖੋ ਵਖਰਾ ਜਾਂ ਨੰਨਾ ਚੁਪ ਹੀ ਦੇਵੇਗਾ ਕਿਉਂ ? ਇਸ ਕਰਕੇ ਕਿ ਵੱਡੇ-ਵੱਡੇਡਾਕਟਰਾਂ ਸਰੀਰਕ ਵਿਦਿਆ ਦੇ ਮਾਹਰ ਸੱਜਣਾਂ ਵੀ ਇਸ ਨੁਕਤੇ ਨੂੰ ਸਮਝਣ ਵੱਲ ਧਿਆਨ ਨਹੀਂ ਦਿੱਤਾ ਹੁੰਦਾ, ਉਹ ਉਪਰਲੀਆਂ-ਉਪਰਲੀਆਂ ਗੱਲਾਂ ਨੂੰ ਸਮਝਣ ਜਾਂ ਸਥੂਲ ਅੰਗਾਂ ਦੀ ਚੀਰ ਫਾੜ ਕਰਨ ਵਿਚ ਹੀ ਜੁਟੇ ਰਹਿੰਦੇ ਹਨ। ਇਸ ਲਈ ਸੱਚ ਤਾਂ ਇਹ ਹੈ ਕਿ ਮਨੁਸ਼ੀ ਸਰੀਰ ਸਿਰਜਨਹਾਰ ਕਰਤਾਰ ਦੀ ਰਚਨਾ ਦਾ ਇਕ ਭਾਰੀ ਕਮਾਲ ਹੈ। ਇਸ ਆਪ ਜ਼ਿੰਦਗੀ, ਪਿਆਰ, ਬੁੱਧੀ, ਅਕਾਲ, ਸੁਰਤ ਆਦਿ ਦੇ ਜੋ ਸੂਖਮ ਹੁਲਾਰੇ ਸੁਹਰ-ਸੁਹਰ ਕਰਦੇ ਭੌਂ ਰਹੇ ਹਨ ਉਹ ਬਹੁਤ ਅਨੋਖੇ ਤੇ ਅਸਚਰਜ ਚਮਤਕਾਰੇ ਹਨ। ਯਕੀਨ ਕਰੋ ਤੇ ਇਹ ਚੰਗੀ ਤਰ੍ਹਾਂ ਸਮਝ ਕਿ ਮਨੁੱਖ ਜਾਤੀ ਦੇ ਅੰਦਰ ਵਾ ਇਕ ਮਹਾਂ ਅੰਤਰੀਵ ਸੁਖਸ਼ਮ ਕਰਤਾ ਸ਼ਕਤੀ ਕੰਮ ਵਿਚ ਜੁਟੀ ਹੋਈ ਹੈ ਜੋ ਸਾਡੇ ਸਰੀਰਾਂ ਦੀ ਘਾੜਤ ਘੜਦੀ ਅਰ ਇਸ ਅਚਰਜ ਮਸੀਨਰੀ ਨੂੰ ਚਾਲੂ ਅਰ ਤਿਆਰ-ਬਰ-ਤਿਆਰ ਰੱਖਣ ਵਿਚ ਹਰ ਵੇਲੇ ਜੁਟੀ ਰਹਿੰਦੀ ਅਤੇ ਇਹ ਕਰਤਾ ਸ਼ਕਤੀ ਮਨੁਸ਼ੀ ਸੁਰਤ ਦੇ ਵਾਚਕ ਕਾਨ ਸਿਅਸ ਅਫਿਰਮੇਸ਼ਨ ਰੰਛਣ ਦਵਾਰਾ ਹੀ ਵਰਤੋਂ ਆਉਂਦੀ ਜਾਂ ਚੇਤਨ ਸੱਤਾ ਵਿਚ ਪ੍ਰਗਟ ਹੁੰਦੀ ਹੈ। ਇਸ ਸਾਰੀ ਗੂਝ ਕਰਾਮਾਤ ਨੂੰ ਸ੍ਰੀ ਧੰਨ ਗੁਰੂ ਨਾਨਕ ਨੇ ਇਕੋ ਪੰਗਤੀ ਵਿਚ ਇਉਂ ਵਰਨਣ ਕਰ ਦਿੱਤਾ ਹੈ, "ਮੰਨੇ ਕੀ ਗਤਿ ਕਹੀ ਨਾ ਜਾਇ" ਬ੍ਰਹਮ ਖੰਡ ਦੇ ਕਿਸੇ ਜਾਂ ਭਾਵ ਨੂੰ ਪੂਰਨ ਨਿਸਚੇ ਨਾਲ ਹਿਰਦੇ ਅੰਦਰ ਧਸਾ ਲੈਣਾ ਜਾਂ ਉਕਰ ਲੈਣ ਨੂੰ ਗੁਰੂ ਬੋਲੀ ਅੰਦਰ 'ਮੰਨੈ' ਕਿਹਾ ਜਾ ਇਸ ਮੰਨਣ ਦੁਆਰਾ ਮਨੁਸ਼ੀ ਸੁਰਤ ਅੰਦਰ ਇਕ ਸੂਖਮ ਰੰਛਣ ਜਾਂ ਵ੍ਰਿਤਾ

੧ ਰਿਸ਼ੀ ਮੁਨੀ ਜਿਸ ਦੇ ਦਰਸ਼ਨਾਂ ਵਾਸਤੇ ਹਜ਼ਾਰਾਂ ਕਿਸਮ ਦੀਆਂ ਜੋਗ ਸਾਧਨਾ ਸਾਧਦੇ ਹਨ ॥੧੧੨॥

੨ ਪੂਰਾ ਹੁੰਦਾ ਹੈ ਇਥੇ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾਵਤਾਰ ਤੇ ਗੋਪਾਂ ਦੀ ਖੇਲ ਦਾ ਵਰਨਣ ਅਠਵਾਂ ਅਧਿਆਇ ਸਮਾਪਤ ਹੁੰਦਾ ਹੈ ।

੩ ਅੱਗੇ ਹੁਣ ਮੱਖਣ ਚੋਰੀ ਕਰਕੇ ਖਾਣ ਦੀ ਕਥਾ ਹੈ ।

੪ ਖੇਲਨ ਦੇ ਬਹਾਨੇ ਕ੍ਰਿਸ਼ਨ ਜੀ ਘਰਾਂ ਵਿਚ ਜਾ ਵੜਦੇ ਹਨ ਤੇ ਮੱਖਣ ਖਾ ਜਾਂਦੇ ਹਨ । ਨੇਤਰਾਂ ਦੀ ਸੈਨ ਦੇ ਕੇ ਸਾਰੇ ਗੋਪਾਂ ਦੇ ਮੁੰਡਿਆਂ ਨੂੰ ਬੁਲਾ ਕੇ ਨਾਲ ਖੁਆ ਦਿੰਦੇ ਹਨ

੫ ਜੇਹੜਾ ਖਾਣ ਤੋਂ ਬਾਕੀ ਬਚ ਜਾਵੇ ਉਸ ਨੂੰ ਆਪਣੇ ਹੱਥਾਂ ਵਿਚ ਲੈ ਕੇ ਬਾਂਦਰਾਂ ਦੇ ਮੂੰਹ ਵਿਚ ਪਾ ਦੇਣਾ (ਉਹਨਾਂ ਨੂੰ ਖਵਾ ਦੇਣਾ) । ਸਯਾਮ ਜੀ ਕਹਿੰਦੇ ਹਨ ਉਸ ਦੀ ਉਪਮਾ ਕਿ ਇਸ ਤਰ੍ਹਾਂ ਕਰਕੇ ਗੋਪੀਆਂ ਨੂੰ ਕਾਨ੍ਹ ਖਿਝਾਉਂਦਾ ਹੈ ॥੧੨੩॥

੬ ਜਦੋਂ ਇਸ ਤਰ੍ਹਾਂ ਹਰਿ ਜੀ ਮੱਖਣ ਖਾ ਗਏ ਤਾਂ ਸਾਰੀਆਂ ਗੋਪੀਆਂ ਜਾ ਕੇ ਮਾਤਾ ਜਸੋਧਾਂ ਪਾਸ ਪੁਕਾਰੀਆਂ ਤੇ ਜਾ ਕੇ ਕਿਹਾ ਕਿ ਹੇ ਪਿੰਡ ਦੇ ਚੌਧਰੀ ਨੰਦ ਦੀ ਪਤਨੀ ਜਸੋਧਾਂ ! ਸਾਡੀ ਗੱਲ ਸੁਣੋ, ਤੇਰੇ ਕਾਨ੍ਹ ਨੇ ਸਾਡੇ ਦੁੱਧ ਦੀਆਂ ਖਾਰੀਆਂ (ਦੁੱਧ ਦੀਆਂ ਤੌੜੀਆਂ) ਡੋਲ ਦਿੱਤੀਆਂ ਹਨ ।

੭ ਤੇਰੇ ਕਾਨ੍ਹ ਦੇ ਡਰ ਕਰਕੇ ਅਸੀਂ ਉਹਨਾਂ ਨੂੰ ਉੱਚੀ ਥਾਂ ਤੇ ਰੱਖਦੀਆਂ ਹਨ ਅਟਾਰੀ (ਆਲਿਆਂ ਵਿਚ) । ਪਰ ਇਹ ਉੱਖਲ ਆਦ ਮਨਾ ਬਣਾਕੇ ਉਪਰ ਚੜ੍ਹਕੇ ਖਾ ਜਾਂਦਾ ਹੈ ਗਾਲ੍ਹਾਂ ਦੇ ਕੇ ॥੧੨੪॥

੮ ਜਿਸ ਦੇ ਘਰ ਦੁੱਧ ਨਹੀਂ ਹੁੰਦਾ ਉਸ ਨੂੰ ਗਾਲ੍ਹੀਆਂ ਦੇ ਕੇ ਸ਼ੋਰ ਮਚਾਉਂਦਾ ਹੈ । ਜੋ ਕੋਈ ਲੜਕਾ ਜਾਣ ਕੇ ਗੁੱਸੇ ਹੁੰਦਾ ਹੈ ਤਾਂ ਸਾਰੇ ਬਾਲ ਮਿਲ ਕੇ ਸੋਟੀਆਂ ਨਾਲ ਮਾਰਦੇ ਹਨ।

੯ ਜੇ ਕੋਈ ਇਸਤਰੀ ਆ ਜਾਵੇ ਤਾਂ ਉਸ ਦੇ ਸਿਰ ਦੇ ਵਾਲ ਪੁੱਟ ਸੁਟਦੇ ਹਨ । ਹੇ ਜਸੋਧਾਂ ! ਆਪਣੇ ਪੁੱਤਰ ਦੀ ਗੱਲ ਸੁਣ, ਬਿਨਾਂ ਉਪੱਦਰ ਕਰਨ ਤੇ ਕਾਨ੍ਹ ਨਹੀਂ ਹਟਦਾ ॥੧੨੫॥

੧੦ ਜਿਸ ਵੇਲੇ ਜਸੋਧਾਂ ਨੇ ਗੋਪੀਆਂ ਦੀਆਂ ਇਹ ਗੱਲਾਂ ਸੁਣੀਆਂ ਤਾਂ ਜਸੋਧਾਂ ਮਨ ਵਿਚ ਖਿਝੀ । ਇਤਨੇ ਨੂੰ ਕ੍ਰਿਸ਼ਨ ਜੀ ਘਰ ਆ ਗਏ ਉਸ ਨੂੰ ਵੇਖ ਕੇ ਪੁੱਤਰ ਦੇ ਪਿਆਰ ਨਾਲ ਮਨ ਦੇ ਵਿਚ ਹੱਸ ਪਈ ਹੈ ।

੧੧ ਨੰਦ ਦੇ ਪੁੱਤਰ ਕ੍ਰਿਸ਼ਨ ਨੇ ਕਿਹਾ ਮਾਤਾ ਇਹ ਗਵਾਰਨੀਆਂ ਮੈਨੂੰ ਖਿਝਾਉਣ ਲਈ ਗਿੱਝ ਗਈਆਂ ਹਨ । ਐ ਮਾਤਾ ਇਹ ਕੈਸਾ ਮੇਰੇ ਤੇ ਦੁੱਧ ਦਾ ਦੋਸ਼ ਲਾਉਂਦੀਆਂ ਹਨ ਜੋ ਮਾਰ ਖਾਧੇ ਬਿਨਾਂ ਇਹ ਨਹੀਂ ਸਮਝਦੀਆਂ ॥੧੨੬॥

੧੨ ਮਾਤਾ ਨੇ ਆਪਣੇ ਪੁੱਤਰ ਨੂੰ ਕਿਹਾ ਕਿ ਤੂੰ ਦੱਸ ਤੈਨੂੰ ਇਹ ਗੋਪੀਆਂ ਕਿਉਂ ਖਿਝਾਉਂਦੀਆਂ ਹਨ ? ਮਾਤਾ ਨੂੰ ਪੁੱਤਰ ਕ੍ਰਿਸ਼ਨ ਨੇ ਇਸ ਤਰ੍ਹਾਂ ਬਾਤ ਕਹੀ ਕਿ ਮੇਰੀ ਟੋਪੀ ਲੈ ਕੇ ਭੱਜ ਜਾਂਦੀਆਂ ਹਨ ।

੧੩ ਫੇਰ ਮੇਰੀ ਨਾਸ ਵਿਚ ਉਂਗਲੀ ਪਾ ਕੇ ਮੇਰੇ ਸਿਰ ਵਿਚ ਠੋਲੇ ਮਾਰਦੀਆਂ ਹਨ । ਮੈਥੋਂ ਨੱਕ ਨਾਲ ਲਕੀਰਾਂ ਕਢਾਕੇ ਉਨ੍ਹਾਂ ਘਰ ਵਾਲਿਆਂ ਨੂੰ ਹਸਾਉਂਦੀਆਂ ਹਨ ਫੇਰ ਮੈਨੂੰ ਟੋਪੀ ਦਿੰਦੀਆਂ ਹਨ ॥੧੨੭॥

੧੪ ਜਸੋਧਾਂ ਕਹਿੰਦੀ ਹੈ ਗੋਪੀਆਂ ਨੂੰ ॥

੧੫ ਸ੍ਵੈਯਾ ॥ ਮਾਤਾ ਜਸੋਧਾਂ ਨੇ ਉਹਨਾਂ ਗੋਪੀਆਂ ਨੂੰ ਕਿਹਾ ਖਿਝ ਕੇ, ਤੁਸੀਂ ਮੇਰੇ ਪੁੱਤਰ ਨੂੰ ਕਿਉਂ ਖਿਝਾਉਂਦੀਆਂ ਹੋ । ਆਪ ਮੂੰਹੋਂ ਆ ਕੇ ਮੈਨੂੰ ਉਲਾਮਾ ਦਿੰਦਿਆਂ ਹੋ, ਐ ਸੋਹਣੀਓਂ ਕੀ ਮੇਰੇ ਘਰ ਵਿਚ ਧਨ ਤੇ ਦੁੱਧ ਦੀ ਕੋਈ ਘਾਟ ਹੈ ?

੧੬ ਮੂਰਖ ਅਹੀਰਨੀਆਂ ਇਹ ਨਹੀਂ ਜਾਣਦੀਆਂ ਕਿ ਕਾਹਨ ਨੂੰ ਕਿਸ ਗੱਲ ਦੀ ਘਾਟ ਹੈ ਜੋ ਤੁਹਾਡੇ ਘਰ ਜਾਂਦਾ ਹੈ । ਉੱਚੀ-ਉੱਚੀ ਬੋਲਦੀਆਂ ਹੋ ਇਥੇ ਆ ਕੇ । ਮੇਰਾ ਕਾਨ੍ਹ ਤਾਂ ਸਾਧੂ ਹੈ, ਤੁਸੀਂ ਬਿਨਾਂ ਹੀ ਅਪਰਾਧ ਇਸ ਤੇ ਦੋਸ਼ ਲਾਕੇ ਹੌਲੀਆਂ ਪੈ ਜਾਉਗੀਆਂ, ਸੁਦੈਣਾਂ ਨਾ ਹੋਣ ਕਿਤੇ ਥਾਂ ਦੀਆਂ ॥੧੨੮॥

੧੭ ਦੋਹਰਾ ॥ ਜਸੋਧਾਂ ਨੇ ਪਿਆਰ ਦੇ ਨਾਲ-

---

ਵਾਚਕ ਸਰੂਰ ਉਤਪੰਨ ਹੁੰਦਾ ਹੈ, ਪ੍ਰਭਾਵ ਨੂੰ ਸੁਰਤ ਦਾ ਹਾਂ ਵਾਚਕ ਕਥਨ ਕੀਤਾ ਜਾਂਦਾ ਹੈ । ਸ੍ਰੀ ਸਤਿਗੁਰੂ ਮਨੁਸ਼ ਦੀ ਇਸ ਅੰਤ੍ਰੀਵ ਰੰਙਣ ਅਤੇ ਸ਼ਕਤੀ ਦੀ ਹਿਲ ਜੁਲ ਆਦਿ ਸੂਖਮ ਗਿਆਨ ਦੇ ਕਮਾਲ ਦੇ ਉਚੇ ਬ੍ਰਹਮ-ਵੇਤਾ ਜਾਂ ਬ੍ਰਹਮ ਗਿਆਨੀ ਸਨ ਕਰਕੇ ਮਨੁਸ਼ੀ ਸਰੀਰ ਨੂੰ ਅਰੋਗ ਤੰਦਰੁਸਤ ਤੇ ਆਧਿ ਬਿਆਧ ਦੁਖਾਂ ਕਸਟਾਂ ਰੋਗ ਤੋਂ ਬਚਾਈ ਰੱਖਣ ਲਾ ਗੁਰਾਂ ਗੁਰਬਾਣੀ ਵਿਚ ਅਨੇਕਾਂ ਸਮਜਾਂ, ਤਰੀਕਿਆਂ ਅਰ ਜੁਗਤੀਆਂ ਦਾ ਵਰਨਣ ਕੀਤਾ ਹੈ, ਕਿਉਂਕਿ ਸਰੀਰ ਅਰ ਤਿਆਰ-ਬਰ-ਤਿਆਰ ਰਹੇ, ਤਾਂਹੀ ਨਾਮ ਸਿਮਰਨ ਜਾਂ ਭਗਤੀ ਦੀ ਉੱਚੀ ਕਾਰ ਹੋ ਸਕਦੀ ਹੈ ਅਤੇ ਤਾਂ ਹੀ ਸੰਸਾਰਕ ਕਾਰਜਾਂ ਵਿਚ ਬਰਕਤ ਅਰ ਕਾਮਯਾਬੀ ਪ੍ਰਾਪਤ ਕਰ ਸਕਦਾ ਹੈ ।

ਮਨੁੱਖੀ ਸਰੀਰ ਅੰਦਰ ਇੱਕ ਬ੍ਰਹਮ ਕਲਾ ਜਾਂ ਮਹਾਨ ਸੂਖਮ ਜੋਤਿ ਕਿਰਨਾਂ ਰੂਪੀ ਅੰਮ੍ਰਿਤ ਜਲ ਦੀ ਫੁਹਾਰ ਵਰ੍ਹਦੀ ਰਹਿੰਦੀ ਹੈ, ਜਿਸ ਨੂੰ ਜੀਵਨ ਸੱਤਾ ਜਾਂ ਰੂਹ ਆਦਿ ਨਾਵਾਂ ਨਾਲ ਸੱਦਿਆ ਜਾਂਦਾ ਹੈ । ਇਸ ਰੂਹ ਰਾਹੀਂ ਮਨੁੱਖੀ ਸਰੀਰ ਦੇ ਹਰੇਕ ਅੰਗ-ਅੰਗ ਅੰਦਰ ਲਗਾਤਾਰ ਪਲ-ਪਲ ਨਵੀਂ ਜੀਵਨ ਕਲਾ ਭਰਦੀ ਰਹਿੰਦੀ ਹੈ । ਇਸ ਕਰਕੇ ਇਹ ਗੱਲ ਨਿਸ਼ਚੇ ਵਿਚ ਖੂਬ ਉੱਕਰ ਤੇ ਵਸਾ ਲਉ ਕਿ ਅਸੀਂ ਆਪਣੇ ਸਰੀਰ ਨੂੰ ਲਗਾਤਾਰ ਹਰ ਪਲ ਹਰ ਸੈਕਿੰਡ ਨਵਾਂ ਨਰੋਆ ਬਣਾ ਰਹੇ ਤੇ ਇਸ ਨੂੰ ਬ੍ਰਹਮ ਰੰਙਣ ਵਿਚ ਰੰਗਦੇ ਜਾਂ ਭਿਉਂਦੇ ਰਹਿੰਦੇ ਹਾਂ । ਜੇ ਇਹ ਰੰਙਣ ਨਾ ਦਿਓਗੇ ਤਾਂ ਜਲ ਤੋਂ ਵਿਛੜੀ ਮੱਛੀ ਵਾਂਗ ਆਪ ਅਧਮੋਏ ਜਾਂ ਲੋਕ ਪਰਲੋਕ ਦੇ ਸਭ ਕਾਰਜਾਂ ਵਿਚ ਨਕਾਰੇ ਹੁੰਦੇ ਜਾਉਗੇ । ਇਸ ਕਰਕੇ ਮਨੁੱਖੀ ਸਰੀਰ ਸਚਮੁੱਚ ਇਕ ਅਚਰਜ ਕਰਾਮਾਤ ਤੁਲ ਹੈ । ਸੰਸਾਰ ਵਿਚ ਇੱਕ ਮਹਾਨ ਅਦਭੁੱਤ ਤੇ ਅਨੋਖੀ ਕਲਾ ਹੈ । ਇਹ ਸੁਣ ਕੇ ਆਪ ਹੋਰ ਹੈਰਾਨ ਹੋਵੋਗੇ ਕਿ ਸਾਰਾ ਜਿਸਮ (ਸਰੀਰ) ਹੂ-ਬ-ਹੂ ਉਨ੍ਹਾਂ ਹੀ ਤੱਤਾਂ ਦਾ ਬਣਿਆ ਹੋਇਆ ਹੈ ਜਿਨ੍ਹਾਂ ਤੋਂ ਲੱਖਾਂ, ਕਰੋੜਾਂ ਮੀਲ ਉੱਚੇ ਅਸਮਾਨ ਵਿਚ ਡੁਲਕਦੇ ਤਾਰੇ ਸਿਤਾਰੇ ਸਾਡੇ ਗੁਆਂਢੀ ਭਰਾ ਚਮਕਾਂ ਮਾਰ ਰਹੇ ਹਨ । ਸੰਸਾਰ ਵਿਆਪੀ ਇਹ ਪ੍ਰਮਾਣੂ ਤੱਤ ਕਿਵੇਂ ਸੂਖਮ (ਅਦ੍ਰਿਸ਼ਯ ਅਣਡਿੱਠਾ ਰੂਪ ਧਾਰਦੇ ਤੇ ਫਿਰ ਜੁੜ-ਜੁੜ ਮੋਟਾ ਸਰੂਪ ਜਾਂ ਵਸਤੂਆਂ ਆਦਿ ਬਣਾਉਂਦੇ ਰਹਿੰਦੇ ਹਨ । ਇਹ ਕਾਦਰ ਕਰਤੇ ਦੀ ਕੁਦਰਤ ਦਾ ਇਕ ਮਹਾਂ ਅਸਚਰਜ ਤੇ ਬਿਸਮਾਦ ਪਹਿਲੂ ਜਾਂ ਗੁਪਤ ਬੁਝਾਰਤ ਹੈ ਪਰੰਤੂ ਕਰਤਾ ਸ਼ਕਤੀ ਦੀ ਇਸ ਗੂੜ ਬੁਝਾਰਤ ਅੰਦਰੋਂ ਵੀ ਅਕਾਲ ਪੁਰਖ ਦੇ ਦਿਲੀ ਆਸ਼ੇ ਜਾਂ ਮਨੋਰਥ ਦੀ ਇਕ ਸੁੰਦਰ ਝਲਕ ਜ਼ਿੰਦਗੀ ਦਾ ਵੇਸ ਧਾਰ ਕੇ ਦਮਕਾਂ ਮਾਰਦੀ ਵਿਖਾਈ ਦੇ ਰਹੀ ਹੈ ।

ਆਪ ਦਾ ਇਹ ਸੁੰਦਰ ਤੇ ਮਹਾਂ ਅਚਰਜ ਸਰੀਰ ਜਿਸ ਸਰੀਰ ਕੋਠੇ ਅੰਦਰ ਆਪ ਵਸ ਰਹੇ ਹੋ ਉਸ ਬਾਬਤ ਜੱਗ ਪਲ ਘੜੀ ਲਈ ਡੂੰਘਾ ਧਿਆਨ ਦੇ ਕੇ ਵੇਖੋ ਤਾਂ ਸਹੀ । ਤੱਕੋ ਇਸ ਅੰਦਰ ਚੁਪਕੇ-ਚੁਪਕੇ ਪ੍ਰਭੂ ਸ਼ਕਤੀ ਕਿਵੇਂ ਕੰਮ ਕਰ ਰਹੀ ਹੈ, ਇਸ ਸਰੀਰ ਹਰੀਮੰਦਿਰ ਸਬੰਧੀ ਕੁਝ ਨੁਕਤਿਆਂ ਅਤੇ ਕੋਮਲ ਭਾਵਾਂ ਦਾ ਵਿਚਾਰ ਤਾਂ ਕਰੋ । ਇਕ ਮਿੰਟ ਲਈ ਅੰਦਰ ਵਸਦੇ 'ਦਿਲ' ਨੂੰ ਤਾਂ ਤੱਕੋ । ਕੁਦਰਤ ਨੇ ਇਸ ਨੂੰ ਆਪਣੀ ਛਾਤੀ ਅੰਦਰ ਮਲਕੜੇ ਜਿਹੇ ਟਿਕਾ ਟਿਕਾ ਰੱਖਿਆ ਹੈ । ਇਹ ਇੰਨਾ ਕੋਮਲ ਤੇ ਨਾਜ਼ੁਕ ਹੈ ਕਿ ਸੰਸਾਰ ਦੀ ਅਚਰਜ ਤੋਂ ਅਚਰਜ ਕੋਮਲ ਵਸਤੂ ਵੀ ਇਸ ਦਾ ਪਾਸਕੂ ਮਾਤਰ ਨਹੀਂ । ਇੰਨਾਂ ਕੋਮਲ ਤੇ ਨਾਜ਼ੁਕ ਹੁੰਦਿਆਂ ਹੋਇਆਂ ਵੀ ਇਹ ਇੰਨਾ ਮਜ਼ਬੂਤ ਤੇ ਚਟਾਨ ਵਾਂਗ ਪੱਕਾ ਹੌਸਲੇ ਵਾਲਾ ਹੈ ਕਿ ਚੁੱਪ ਹੀ ਭਲੀ । ਕੀ ਕਲਗੀਧਰ ਜਾਂ ਕਿਸੇ ਅੰਮ੍ਰਿਤਧਾਰੀ ਗੁਰਸਿੱਖ ਦੇ ਅਝੁਕ ਦਿਲ ਨੂੰ ਔਰੰਗਜ਼ੇਬ ਕਹਿਰ ਭਰੀ ਤਲਵਾਰ ਕਸ਼ਟਾਂ ਦੇ ਝੱਖੜ ਝੁਲਾ ਸਕੇ ? ਹਰਗਿਜ਼ ਨਹੀਂ। ਇਕ ਵਰ੍ਹੇ ਅੰਦਰ ਆਪ ਦਾ ਇਹ ਦਿਲ ਤਿੰਨ ਕਰੋੜ ਤੋਂ ਲੈ ਕੇ ਚਾਰ ਕਰੋੜ ਵਾਰ ਹਿੱਲਦਾ, ਚੱਲਦਾ ਹੈ । ਜ਼ਰਾ ਸੋਚੋ ਇਸ ਦਿਲ ਅੰਦਰ ਕਿੰਨੀ ਗੂੜ ਸਮਰੱਥਾ, ਹੌਸਲਾ, ਦਲੇਰੀ ਦੀ ਗੁੜਤੀ ਤੇ ਆਪ ਦੇ ਸਰੀਰ ਦੀ ਸੇਵਾ ਕਰਨ ਦਾ ਉਤਸ਼ਾਹ ਸਿਰਜਨਹਾਰ ਕਰਤਾਰ ਨੇ ਕੁਟ-ਕੁਟ ਕੇ ਭਰ ਰੱਖਿਆ ਹੈ । ਹੁਣ ਥੋੜ੍ਹਾ ਜਿਹਾ ਹੋਰ ਅੱਗੇ ਚੱਲੋ । ਹਰੇਕ ਸਾਇੰਸਦਾਨ ਡਾਕਟਰ ਆਦਿ ਮੰਨਦਾ ਹੈ ਕਿ ਸਾਡੇ ਸਰੀਰ ਅੰਦਰ ਲੱਖਾਂ ਕਰੋੜਾਂ ਸੂਖਮ ਕੋਠੜੀਆਂ ਹਨ । ਇਨ੍ਹਾਂ ਕੋਠੜੀਆ ਦੇ ਲਹੂ ਅੰਦਰ ਡਰਦੇ ਮਹਾਨ ਕੋਮਲ ਲਾਲ ਰੰਗੇ ਪ੍ਰਮਾਣੂ ਬਣਦੇ ਰਹਿੰਦੇ ਹਨ, ਜਿਨ੍ਹਾਂ ਦੀ ਬਦੌਲਤ ਸਾਡਾ ਚਿਹਰਾ ਲਾਲ ਤੇ ਅੰਗ-ਅੰਗ ਚੁਸਤ ਫੁਰਤੀਲਾ ਰਹਿੰਦਾ ਹੈ । ਇਨ੍ਹਾਂ-ਇਨ੍ਹਾਂ ਦੀ ਘਾਟ ਨਾਲ ਮਨੁੱਖ ਪੀਲਾ ਭੂਕ ਮਰੀਆਲ ਡੱਡੂ ਬਣ ਜਾਂਦਾ ਹੈ । ਪਤਾ ਜੇ ਇਹ ਲਾਲ ਪ੍ਰਮਾਣੂ ਇਕ-ਇਕ ਮਿੰਟ ਵਿਚ ਕਿੰਨੇ ਬਣਦੇ ਉਤਪੰਨ ਹੁੰਦੇ ਹਨ ? ਸੁਣੋ ਇਕ-ਇਕ ਮਿੰਟ ਅੰਦਰ ਇਹ ਲਾਲ ਪ੍ਰਮਾਣੂ ੧੨੦ ਕਰੋੜ ਦੀ ਗਿਣਤੀ ਅੰਦਰ ਬਣਦੇ ਹਨ । ਅਰਥਾਤ ਇਕ ਸਕਿੰਟ ਵਿਚ ਦੋ ਕਰੋੜ । ਕਿਉਂ ਹੈ ਨਾ ਕਰਤਾ ਸ਼ਕਤੀ ਦਾ ਕਮਾਲ । ਹੁਣ ਤੁਸੀਂ ਖੂਬ ਧਿਆਨ ਰੱਖ ਲਉ ਜੇ ਆਪਣਾ ਸਮਾਂ ਚਿੰਤਾ ਝੋਰਿਆਂ, ਕਲਹ ਕਲੇਸ਼ ਤੇ ਬੁੜ-ਬੁੜ ਕਰਦਿਆਂ ਲੰਘਾਉਗੇ ਤਾਂ ਉੱਨੇ ਕਰੋੜਾਂ, ਅਰਬਾਂ ਇਹ ਲਾਲ ਪ੍ਰਮਾਣੂ ਸ਼ੈਤਾਨੀ ਦੁੱਖ ਭਰੀ ਰੰਙਣ ਵਿਚ ਰੰਗੇ ਤੁਹਾਡੇ ਸਰੀਰ ਅੰਦਰ ਬੀਮਾਰੀਆਂ, ਰੋਗਾਂ ਦੀ ਉਧੜ ਧੁਮੀ ਮਚਾਈ ਰੱਖਣ ਵਾਲੀ ਸ਼ੈਤਾਨੀ ਫੌਜ ਦੀਆਂ ਧਾੜਾਂ ਦੀਆਂ ਧਾੜਾਂ ਪੈਦਾ ਕਰੀ ਜਾਣਗੇ ਤੇ ਤੁਸੀਂ ਆਪਣਾ ਸਮਾਂ ਧੰਨ ਵਾਹਿਗੁਰੂ ਧੰਨ ਤੂੰ ਹੀ ਦਾਤਾ ਧੰਨ ਗੁਰੂ, ਧੰਨ ਕਲਗੀਆਂ ਵਾਲਾ ਸਭ ਤੇਰੀ ਵਡਿਆਈ ਦੀ ਮਿੱਠੀ ਸ਼ੁਕਰਗੁਜ਼ਾਰੀ ਭਰੀ ਸਿਫਤ ਸਲਾਹ ਕਰਦਿਆਂ ਬਤੀਤ ਕਰੋਗੇ ਤਾਂ ਆਪ ਨੂੰ ਸ਼ਾਂਤੀ ਠੰਢ ਅਤੇ ਆਨੰਦ ਪੀਘਾਂ ਦੇ ਝੂਟੇ ਦੇਣ ਵਾਲੇ ਦੈਵੀ ਪ੍ਰਮਾਣੂ ਉਤਪੰਨ ਹੁੰਦੇ ਸੁਖੀ ਬਣਾਈ ਜਾਣਗੇ । ਦੱਸਣ ਜੇ ਨਰਕਾਂ ਵਿਚ ਸੈਤਾਨਾਂ ਨਾਲ ਡੁੱਬਣਾ ਜੇ-ਕਿ ਸਚ ਖੰਡ ਪੁਰੀ ਦੇ ਸੰਤਾਂ ਮਹਾਂ ਪੁਰਖਾਂ ਦੀ ਚੰਦਨ ਸੁਗੰਧਰ ਮਾਣਨਾ ਜੇ ? ਸਤ੍ਰਿਗੁਰਾਂ ਦਾ ਬਚਨ ਮੰਨੋ ਪ੍ਰਭੂ ਸ਼ਕਤ ਦੀ ਮਿੱਠੀ ਰੰਗਣ ਦੇ ਮਤਵਾਲੇ ਬਣ ਜਾਓ ਤੇ ਇਨ੍ਹਾਂ ਅਚਰਜ ਪ੍ਰਮਾਣੂ ਪੁਰਜਿਆਂ (ਸਵਾਸਾਂ) ਦੀ ਖੂਬ ਸੰਭਾਲ ਕਰੋ, ਜਿਵੇਂ ਕੋਈ ਸੁਘੜ ਇੰਜਨੀਅਰ ਮੱਧ ਪੁਰਜੇ ਦੀ ਬੜੇ ਧਿਆਨ ਨਾਲ ਸੋਝੀ ਤੇ ਤੇਲ ਨਾਲ ਸਫਾਈ ਕਰਦਾ ਰਹਿੰਦਾ ਹੈ । ਆਓ ਥੋੜਾ ਜਿਹਾ ਦਿਮਾਗ

[1]ਤਬੈ ਦਊ ਦਏ ਮਿਲਾਇ ॥ ਕਾਨ੍ ਬਿਗਾਰੈ ਸੇਰ ਦਧ ਲੇਹੁ ਮਨਕ ਤੁਮ ਆਇ ॥੧੨੯॥ [2]ਗੋਪੀ ਬਾਚ ਜਸੁਧਾ ਸੋ ॥ ਦੋਹਰਾ ॥ [3]ਤਬ ਗੋਪੀ ਮਿਲਿ ਯੌ ਕਹੀ ਮੋਹਨਿ ਜੀਵੈ ਤੋਹਿ ॥ ਯਾਹਿ ਦੇਹਿ ਹਮ ਖਾਨ ਦਧ ਸਭ ਮਨ ਕਰੈ ਨ ਕ੍ਰੋਹਿ ॥੧੩੦॥

[4]ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਮਾਖਨ ਚੁਰੈਬੋ ਬਰਨਨੰ ॥

[5]ਅਥ ਜਸੁਧਾ ਕੋ ਬਿਸ੍ਵ ਸਾਰੀ ਮੁਖ ਪਸਾਰ ਦਿਖੈਬੋ ॥ ਸ੍ਵੈਯਾ ॥ [6]ਗੋਪੀ ਗਈ ਅਪਨੇ ਗ੍ਰਿਹ ਮੈ ਤਬ ਤੇ ਹਰਿ ਜੀ ਇਕ ਖੇਲ ਮਚਾਈ ॥ ਸੰਗਿ ਲਯੋ ਅਪਨੇ ਮੁਸਲੀ ਧਰ ਦੇਖਤ ਤਾ ਮਿਟੀਆ ਇਨ ਖਾਈ ॥ [7]ਭੋਜਨ ਖਾਨਹਿ ਕੋ ਤਜਿ ਖੇਲੈ ਸੁ ਗ੍ਵਾਰ ਚਲੇ ਘਰ ਕੋ ਸਭ ਧਾਈ ॥ [8]ਜਾਇ ਹਲੀ ਸੁ ਕਹਯੋ ਜਸੁਧਾ ਪਹਿ ਬਾਤ ਵਹੈ ਤਿਨ ਖੇਲ੍ ਸੁਨਾਈ ॥੧੩੧॥ [9]ਮਾਤ ਗਹਯੋ ਰਿਸਕੈ ਸੁਤ ਕੌ ਤਬ ਲੈ ਛਿਟੀਆ ਤਨ ਤਾਹਿ ਪ੍ਰਹਾਰਯੋ ॥ ਤਉ ਮਨ ਮੱਧਿ ਡਰਿਯੋ ਹਰਿ ਜੀ ਜਸੁਧਾ ਜਸੁਧਾ ਕਰਿਕੈ ਜੁ ਪੁਕਾਰਯੋ ॥ [9]ਦੇਖਹੁ ਆਇ ਸਬੈ ਮੁਹਿ ਕੋ ਮੁਖ ਮਾਤ ਕਹਯੋ ਤਬ ਤਾਤ ਪਸਾਰਯੋ ॥ ਸਯਾਮ ਕਹੈ ਤਿਨ ਆਨਨ ਮੈ ਸਭਹੀ ਧਰ ਮੂਰਤ ਬਿਸ੍ਵ ਦਿਖਾਰਯੋ ॥੧੩੨॥ [10]ਸਿੰਧ ਧਰਾਧਰ[ੳ] ਅਉ ਧਰਨੀ ਸਭ ਥਾ ਬਲ ਕੋ [ਅ]ਪੁਰ ਅਉ ਪੁਰ ਨਾਗਨਿ[ੲ] ॥ ਅਉਰ ਸਭੈ ਨਿਰਖੇ ਤਿਹ ਮੈ ਪੁਰ ਬੇਦ ਪੜੈ ਬ੍ਰਹਮਾ ਗਨਿਤਾ ਗਨਿ ॥ [11]ਰਿੱਧ ਅਉ ਸਿੱਧ ਅਉ ਆਪਨੇ ਦੇਖਕੈ ਜਾਨ ਅਭੇਵ ਲਗੀ ਪਗ ਲਾਗਨਿ ॥ ਸਯਾਮ ਕਹੈ ਤਿਨ ਚੱਛਨ ਸੌ ਸਭ ਦੇਖ ਲਯੋ ਜੁ ਬਡੀ ਬਡਿਭਾਗਨਿ ॥੧੩੩॥ ਦੋਹਰਾ ॥ [12]ਜੇਰਜ ਸ੍ਵੇਤਜ ਉਤਭੁਜਾ ਦੇਖੇ ਤਿਨ ਤਿਹ ਜਾਇ॥ ਪੁਤ੍ਰ ਭਾਵ ਕੌ ਦੂਰ ਕਰਿ ਪਾਇਨ ਲਾਗੀ ਧਾਇ ॥੧੩੪॥

[13]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਮਾਤ ਜਸੁਧਾ ਕੌ ਮੁਖ ਪਸਾਰ ਬਿਸ੍ਵ ਰੂਪ ਦਿਖੈਬੋ ਬਰਨਨੰ ॥

[14]ਅਥ[ਸ] ਤਰ ਤੋਰ ਜੁਮਲਾਰਜਨ ਤਾਰਬੋ ॥ ਸ੍ਵੈਯਾ ॥

[15]ਫੇਰਿ ਉਠੀ ਜਸੁਧਾ ਪਰਿ ਪਾਇਨ ਤਾ ਕੀ ਕਰੀ ਬਹੁ ਭਾਂਤ ਬਡਾਈ ॥ ਹੇ ਜਗ ਕੇ ਪਤਿ ਹੇ ਕਰਨਾਨਿਧ ਹੋਇ ਅਜਾਨ ਕਹਯੋ ਮਮ ਮਾਈ ॥ [16]ਸਾਰੇ ਛਿਮੋ ਹਮਰੇ ਤੁਮ ਅਉਗਨ ਹੈ ਮਤਿ ਮੰਦਿ ਕਰੀ ਜੁ ਢਿਠਾਈ ॥ ਮੀਟ ਲਯੋ ਮੁਖ ਤਉ ਹਰਿ ਜੀ ਤਿਹ ਪੈ ਮਮਤਾ ਡਰ ਬਾਤ ਛਪਾਈ ॥੧੩੫॥ ਕਬਿਤੁ ॥ [17]ਕਰਨਾ ਕੈ ਜਸੁਧਾ ਕਹਯੋ ਹੈ ਇਮ ਗੋਪਨ ਸੋ ਖੇਲਬੇ ਕੇ ਕਾਜ ਤੋਰ ਲਿਆਏ ਗੋਪ ਬਨ ਸੌ ॥ [18]ਬਾਰਕੋ ਕੇ ਕਹੇ ਕਰ ਕ੍ਰੋਧ ਮਨ ਆਪਨੇ ਮੈ ਸਯਾਮ ਕੋ ਪ੍ਰਹਾਰ ਤਨ ਲਾਗੀ ਛੂਛਕਨ ਸੌ ॥

---

ੳ ਪਹਾੜ ।

ਅ ਪਤਾਲ ਲੋਕ ਰਾਜੇ ਬਲ ਦਾ ਲੋਕ

ੲ ਨਾਗ ਲੋਕ

ਸ ਇਹ ਤਾਂ ਸਾਰੇ ਪਾਠਕ ਜਾਣਦੇ ਹਨ ਕਿ ਗੁਰਦੇਵ ਜੀ ਨੇ ਪਹਿਲਾਂ ਹੀ ਇਸ ਗ੍ਰੰਥ ਦਾ ਨਾਮ ਬਚਿਤ੍ਰ ਨਾਟਕ ਰਖਿਆ ਹੈ । ਇਸ ਦੇ ਵਿਚ ਇਕ ਤੋਂ ਇਕ ਘਟਨਾ ਬਚਿਤ੍ਰ ਤੇ ਹੈਰਾਨ ਕੁੰਨ ਹੈ ਪਰ ਇਸ ਨੂੰ ਇਕ ਦਮ ਮਿਥਿਹਾਸ ਕਹਿਣਾ ਸਾਡੀ ਬੁਧ ਜੋ ਅਲਪਗ ਹੈ ਇਸ ਦਾ ਹੋਰ ਦਿਵਾਲਾ ਕੱਢਣ ਦੇ ਤੁਲ ਹੈ । ਇਹ ਸਾਡੇ ਸਾਮਰਥ ਮਾਲਿਕ ਦੀ ਲੀਲਾ ਹੈ । ਜਿਸ ਵਿਚ ਸਭ ਕੁਝ ਸੱਚ ਹੋ ਸਕਦਾ ਹੈ ਜਿਸਦਾ ਸਾਡੀ ਬੁੱਧੀ ਨਾਮ ਤੋਲ ਨਹੀਂ ਕਰ ਸਕਦੀ।

---

☚ ਦੇ ਪ੍ਰਮਾਣੂਆਂ ਦੀ ਰਾਮ ਕਹਾਣੀ ਵੀ ਸੁਣਾ ਦੇਈਏ । ਵਲਾਇਤ ਦਾ ਇਕ ਉੱਘਾ ਡਾਕਟਰ ਸਾਇ ਮੈਕਸਵੇਲ ਮਾਲਟਜ਼ ਲਿਖਦਾ ਹੈ ਕਿ ਜੇ ਸਾਇੰਸਦਾਨ, ਦਿਮਾਗ, ਵਰਗਾ ਨਕਲੀ ਬਿਜਲੀ ਦਾ ਦਿਮਾਗ ਚਾਹੁਣ ਤਾਂ ਉਨਹਾਂ ਨੂੰ ੧੦ ਦਸ ਖਰਬ ਜੀਵਨ ਕੋਠੜੀਆਂ ਘੜੀਆਂ ਪੈਣਗੀਆਂ । ਸੌ ਲੱਖ ਦਾ ਇਕ ਕ੍ਰੋੜ-ਸੌ ਅਰਬ ਤੇ ਸੀ ਅਰਬ ਦਾ ਇਕ ਖਰਬ ਹੁੰਦਾ ਹੈ । ਪਹਿਲਾਂ ਐਨਾਂ ਕਰਨ ਤੇ ਪੇਚੀਦਾ ਦਿਮਾਗ ਘੜਨਾ ਹੀ ਅਸੀਂ ਜੇ ਕਈ ਸਾਇੰਸਦਾਨ ਬਣਾ ਵੀ ਲਵੇ ਤਾਂ ਇਹ ਚਾਲੂ ਇਕ ਖਰਬ ਵਾਟਰ, ਬਿਜਲੀ ਸ਼ਕਤੀ ਨਾਲ ਹੋ ਸਕੇਗਾ । ਇੰਜੀਨੀਅਰ ਨੂੰ ਪੁਛ ਤਕੋ ਇਹ ਮੋਟਰ ਕਿੰਨੀ ਅਚੰਭਾ-ਅਸੰਭਵ ਤੇ ਔਖੀ ਹੋਵੇਗੀ ।

ਸਾਡੇ ਕਈ ਭੁੱਲੜ ਭਰਾ ਕਹਿੰਦੇ ਹਨ ਜੀ ਅਸੀਂ ਕਰਾਮਾਤਾਂ ਵਿਚ ਉੱਕਾ ਯਕੀਨ ਨਹੀਂ ਰੱਖਦੇ, ਆਪ ਕਦੇ ਡਿੱਠੀ ਸੁਣੀ ਹੀ ਨਹੀਂ ਗੁਰੂ ਜੀ ਤਾਂ ਕਰਾਮਤ ਦੇ ਵਿਰੁੱਧ ਸਨ । ਅਸੀਂ ਬੜੇ ਸਤਿਕਾਰ ਨਾਲ ਉਨ੍ਹਾਂ ਭਰਾਵਾਂ ਵਿਚ ਬੇਨਤੀ ਕਰਾਂਗੇ ਕਿ ਜਰਾ ਤੁਸੀਂ ਆਪਣੀ ਦੁਰਲੱਭ ਦੇਹ, ਇਸ ਸਰੀਰ ਵੱਲ ਤਾਂ ਝਾਤ ਮਾਰੋ ਕੀ ਇਹ ਅਦਭੁਤ ਤੇ ਕਰਤੇ ਦੀ ਅਨੋਖੀ ਕਰਾਮਾਤ ਨਹੀਂ ? ਇਸ ਕਰਾਮਾਤੀ ਸਰੀਰ ਅੰਦਰ ਮਨੁੱਖੀ ਤੰਦਰੁਸਤੀ ਦੀ ਕਲਾ-ਵਿਉਂਤ ਵੀ ਹਰ ਪਲ ਹਰ ਛਿਨ ਬਹੁਤ ਹੀ ਅਚਰਜ ਰੂਪ ਅੰਦਰ ਚੱਲ ਰ੍ਹੀ ਹੈ । ਜਦ ਅਸੀਂ ਕੋਈ ਹੈਰਾਨ-ਪਰੇਸ਼ਾਨ ਕਰਨ ਵਾਲੀ ਵਾਰਤਾ ਵੇਖੀਏ ਤਾਂ ਕਹਿੰਦੇ ਹਾਂ ਜੀ ਇਹ ਤਾਂ ਕਰਾਮਾਤ ਹੀ ☛

੧ ਦੋਹਾਂ ਨੂੰ ਸ਼ਾਂਤ ਕਰ ਦਿੱਤਾ ਅਤੇ ਕਿਹਾ ਕਿ ਜੇਕਰ ਕ੍ਰਿਸ਼ਨ
ਤੁਹਾਡਾ ਇਕ ਸੇਰ ਦੁੱਧ ਵਿਗਾੜੇ ਤਾਂ ਉਸ ਦੇ ਬਦਲੇ ਮੇਰੇ
ਕੋਲੋਂ ਮਣ ਲੈ ਲੈਣਾ ਆ ਕੇ ॥੧੨੯॥
੨ ਗੋਪੀ ਕਹਿੰਦੀ ਹੈ ਜਸੋਧਾਂ ਨੂੰ । ਦੋਹਰਾ ॥
੩ ਤਦ ਗੋਪੀਆਂ ਨੇ ਮਿਲ ਕੇ ਇਉਂ ਕਿਹਾ ਕਿ ਤੇਰਾ ਮੋਹਨ
ਜਿਉਂਦਾ ਰਹੇ । ਅਸੀਂ ਇਸ ਨੂੰ ਖਾਣ ਲਈ ਦੁੱਧ ਦੇਵਾਂਗੀਆਂ
ਤੇ ਮਨ ਵਿਚ ਕੋਈ ਕ੍ਰੋਧ ਵੀ ਨਹੀਂ ਕਰਾਂਗੀਆਂ ॥੧੩੦॥
੪ ਇਥੇ ਸ੍ਰੀ ਬਚਿੱਤ੍ਰ ਨਾਟਕ ਗ੍ਰੰਥ ਕ੍ਰਿਸ਼ਨਾ ਵਤਾਰ ਵਿਚ ਮੱਖਣ
ਚਰਾਉਣ ਦਾ ਵਰਨਣ ਸੀ ।
੫ ਜਸੋਧਾਂ ਨੂੰ ਮੂੰਹ ਅੱਡ ਕੇ ਸਾਰਾ ਵਿਸ਼ਵ ਦਿਖਾਉਣਾ ।
੬ ਸ੍ਵੈਯਾ ॥ ਜਦੋਂ ਉਲਮਾ ਦੇਣ ਵਾਲੀਆਂ ਗੋਪੀਆਂ ਆਪਣੇ
ਘਰਾਂ ਨੂੰ ਤੁਰ ਗਈਆਂ ਤਾਂ ਕ੍ਰਿਸ਼ਨ ਜੀ ਨੇ ਇਕ ਖੇਲ
(ਕੌਤਕ) ਰਚ ਦਿੱਤਾ । ਮੁਸਲੀਧਰ (ਬਲ ਰਾਮ) ਨੂੰ ਨਾਲ
ਲੈ ਕੇ ਉਸ ਦੇ ਦੇਖਦੇ (ਸਾਹਮਣੇ) ਮਿੱਟੀ ਖਾ ਲਈ ।
੭ ਰੋਟੀ ਖਾਣੀ ਛੱਡ ਕੇ ਖੇਲ ਵਿਚ ਮਸਤ ਹੋ ਗਿਆ ਗੁਵਾਰਾਂ
ਦੇ ਮੁੰਡੇ ਸਭ ਆਪਣੇ ਘਰਾਂ ਨੂੰ ਚਲੇ ਗਏ । ਉਸ ਵੇਲੇ
ਹਲੀ ਬਲ ਰਾਮ ਨੇ ਜਾਕੇ ਮਾਤਾ ਜਸੋਧਾਂ ਨੂੰ ਕਿਹਾ ਕ੍ਰਿਸ਼ਨ
ਦੀ ਮਿਟੀ ਖਾਣ ਵਾਲੀ ਗੱਲ ਖੋਲ ਕੇ ਦੱਸ ਦਿੱਤੀ ॥੧੩੧॥
੮ ਮਾਤਾ ਜਸੋਧਾਂ ਨੇ ਕ੍ਰੋਧ ਵਿਚ ਆ ਕੇ ਪੁੱਤਰ ਕ੍ਰਿਸ਼ਨ ਨੂੰ
ਤਦ ਲੈ ਕੇ ਛਿਟੀ ਉਸ ਦੇ ਮਾਰ ਦਿੱਤੀਆਂ । ਤਾਂ ਕ੍ਰਿਸ਼ਨ
ਜੀ ਆਪਣੇ ਮਨ ਦੇ ਵਿਚ ਡਰਿਆ ਹੋਇਆ "ਹਾਏ ਜਸੋਧਾਂ
ਹਾਏ ਜਸੋਧਾਂ ਭਾਵ ਹਾਏ ਮਾਂ-ਹਾਏ ਮਾਂ" ਕਹਿਕੇ ਬੋਲਿਆ।
੯ ਤੇ ਕਿਹਾ ਮੇਰਾ ਮੂੰਹ ਆ ਕੇ ਵੇਖੋ ਸਾਰਾ ਹੀ ਮੂੰਹ ਖੋਲ ਮਾਤਾ
ਨੇ ਕਿਹਾ ਤਾਂ ਪੁੱਤਰ ਨੇ ਮੂੰਹ ਖੋਲ ਦਿੱਤਾ । ਸਜਾਮ ਜੀ
ਕਹਿੰਦੇ ਹਨ ਕਿ ਉਸ ਸਮੇਂ ਸਾਰੀ ਹੀ ਧਰਤੀ ਵਿਸ਼ਵ ਦੀ
ਮੂਰਤ ਸਾਰਾ ਵਿਸ਼ਵ ਮੁਖ ਵਿਚ ਦਿਖਾ ਦਿੱਤਾ ॥੧੩੨॥
੧੦ ਸਮੁੰਦਰ, ਪਹਾੜ ਧਰਤੀ ਸਭ ਜਗ੍ਹਾਂ, ਪਤਾਲ ਲੋਕ ਅਤੇ
ਨਾਗ ਲੋਕ । ਹੋਰ ਸਭ ਕੁਝ ਵੇਖਿਆ ਸਾਰੀਆਂ ਪੁਰੀਆਂ
ਬੇਦ ਪੜ੍ਹਦਾ ਬ੍ਰਹਮਾ ਵੀ ਵੇਖਿਆ, ਇਸ ਗਿਣਤੀ ਵਿਚ
ਰਿੱਧੀਆਂ, ਸਿੱਧੀਆਂ ਤੇ ਜਸੋਧਾਂ ਦਾ ਆਪਣਾ ਆਪ
੧੧ ਵੇਖ ਕੇ ਕ੍ਰਿਸ਼ਨ ਨੂੰ ਅਭੇਵ ਹਸਤੀ ਜਾਣ ਕੇ ਉਸ ਦੇ ਪੈਰ
ਫੜਨ ਲੱਗੀ । ਜਸੋਧਾਂ ਨੇ ਇਹ ਸਭ ਕੁਝ ਆਪਣੇ ਨੇਤਰਾਂ
ਨਾਲ ਵੇਖ ਲਿਆ ਜੋ ਕਵੀ ਸਜਾਮ ਜੀ ਕਹਿੰਦਾ ਹੈ ਕਿ
ਜੋ ਵਡੇ ਭਾਗਾਂ ਵਾਲੀ ਸੀ ॥੧੩੩॥
੧੨ ਦੋਹਰਾ ॥ ਜੇਰਜ, ਸ੍ਵੈਤਜ, ਉਤਭੁਜ ਸੰਸਾਰ ਦੇ ਉਪਜ ਕਾਰਣ
ਉਸ ਨੇ ਵੇਖੇ ਜਾ ਕੇ ॥ ਕ੍ਰਿਸ਼ਨ ਦੇ ਵਿਚ ਪੁੱਤਰ ਭਾਵ
ਨੂੰ ਲਾਂਭੇ ਕਰਕੇ ਪੈਰਾਂ ਨਾਲ ਜਾ ਲੱਗੀ · ਪ੍ਰਭੂ ਜਾਣ
ਕੇ ॥੧੩੪॥
੧੩ ਬਚਿੱਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਤੇ ਮਾਤਾ ਜਸੋਧਾਂ ਨੂੰ
ਮੂੰਹ ਅੱਡ ਕੇ ਸੰਸਾਰ ਸਮੂਹਕ ਰੂਪ ਵਿਚ ਦਿਖਾਇਆ । ਇਹ
ਪ੍ਰਸੰਗ ਸਮਾਪਤ ਹੈ ।
੧੪ ਅਥ ਰੁਖ ਤੋੜਕੇ ਦੋ ਸੰਤਾਂ ਦਾ ਉਧਰ ਕਰਨਾ ॥ ਸ੍ਵੈਯਾ ॥
੧੫ ਫੇਰ ਜਸੋਧਾਂ ਉੱਠੀ ਪੈਰਾਂ ਵਿਚ ਪੈ ਕੇ ਅਨੇਕ ਪ੍ਰਕਾਰ ਤੋਂ
ਹਰਿ ਦੀ ਉਪਮਾ ਕੀਤੀ ਤੇ ਕਿਹਾ ਹੇ ਜਗਤ ਦੇ ਮਾਲਿਕ
ਹੇ ਕ੍ਰਿਪਾ ਦੇ ਸਾਗਰ ਮੈਂ ਅਨਜਾਣ ਪੁਣੇ ਵਿਚ ਆਪ ਨੂੰ
ਤੁਹਾਡੀ ਮਾਂ ਕਹਿੰਦੀ ਰਹੀ ।
੧੬ ਮੇਰੇ ਸਾਰੇ ਹੀ ਅਵਗੁਣ ਖਿਮਾ ਕਰ ਦਿਓ ਜਿਹੜੇ ਮੈਂ
ਅਉਗਨ ਮੰਦੀ ਬੁੱਧੀ ਦੇ ਕਾਰਨ ਢੀਠਤਾ ਦੇ ਨਾਲ ਕੀਤੇ
ਹਨ । ਉਸੇ ਵੇਲੇ ਕ੍ਰਿਸ਼ਨ ਨੇ ਮੂੰਹ ਬੰਦ ਕਰ ਲਿਆ ਅਤੇ
ਉਸ ਦੇ ਉੱਤੇ ਮਮਤਾ ਪਾਕੇ ਗੱਲ ਢਕ ਦਿੱਤੀ ॥੧੩੫॥
੧੭ ਕਬਿੱਤ ॥ ਗੋਪੀਆਂ ਆ ਕੇ ਜਸੋਧਾਂ ਕੋਲੋਂ ਇਸ ਘਟਨਾ ਦਾ
ਕਾਰਨ ਪੁੱਛਣ ਲੱਗੀਆਂ ਤਾਂ ਕ੍ਰਿਪਾ ਕਰਕੇ ਜਸੋਧਾਂ ਨੇ ਇਸ
ਤਰ੍ਹਾਂ ਗੋਪ ਬਣ ਤੋਂ ਖੇਡਣ ਵਾਸਤੇ ਸੋਟੀਆਂ ਤੋੜਕੇ ਲੈ ਆਏ
ਸਨ । ਬਾਲਕਾਂ ਦੇ ਕਹਿਣ ਕਰਕੇ ਮੈਂ ਆਪਣੇ ਮਨ ਵਿਚ
ਕ੍ਰੋਧ ਕਰਕੇ ਮੈਂ ਸਜਾਮ (ਕ੍ਰਿਸ਼ਨ) ਦੇ ਤਨ ਤੇ ਮਾਰ ਦਿੱਤੀਆਂ,
ਹੋਛੀ ਮਤ ਕਰਕੇ ।

---

☛ ਹੋ ਗਈ ਹੈ ਜਾਂ ਕੁਦਰਤ ਦੀ ਕਰਾਮਾਤ ਵਰਤ ਗਈ ਹੈ । ਪਰ ਤੁਹਾਡੇ ਸਾਡੇ ਸਰੀਰ ਅੰਦਰ ਅਰੋਗਤਾ, ਤੰਦਰੁਸਤੀ ਦੀ ਇਹ ਵਿਉਂਤ ਕਲਾ ੨੪ ਘੰਟੇ ਤੁਰਦੀ ਰਹਿੰਦੀ ਹੈ । ਸਤਿਗੁਰਾਂ ਨੇ ਇਸੇ ਕਾਰਨ ਇਕ ਵਾਰ ਵਿਚ ਫੁਰਮਾਇਆ ਹੈ ਹੇ ਬੰਦੇ ਤੇਰਾ ਇਹ ਸਰੀਰ ਹਰੀਮੰਦਰ ਹੈ, ਇਸ ਨੂੰ ਸਾਫ਼ ਸਵੱਛ ਨਿਰਮਲ, ਚੰਦਨ, ਸੁਗੰਧੀ ਵਾਲਾ ਬਣਾਈ ਰੱਖ । ਜੈਸਾ ਕਿ ਪਾਵਨ ਬਚਨ ਹੈ :-

੧. ਕਾਇਆ ਹਰਮੰਦਰੁ ਹਰਿ ਆਪਿ ਸਵਾਰੇ ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥
ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥ ਅੰਗ ੧੦੫੯॥ ਮ: ੩॥
੨. ਅੰਤਰ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥ ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥ ਅੰਗ ੧੧੭॥ ਮ: ੩॥
੩. ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥ ਅੰਗ ੧੨੩੫ ॥ ਮ: ੫॥
੪. ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥ ਅੰਗ ੧੨੪੦॥ ਮ: ੧॥

ਅਰੋਗਤਾ ਦੀ ਕਰਾਮਾਤ—ਸਾਡਾ ਸਰੀਰ, ਸੱਚ-ਮੁੱਚ ਇਕ ਕਮਾਲ ਦੀ ਚਮਤਕਾਰੀ-ਕਰਾਮਾਤੀ ਮਸ਼ੀਨਰੀ ਹੈ । ਇਸ ਅੰਦਰ ਦੁੱਖਾਂ ਰੋਗਾਂ, ਬਿਮਾਰੀਆਂ ਆਦਿ ਤੋਂ ਬਚਣ ਦੀ ਗੈਬੀ ਸ਼ਕਤੀ ਜਾਂ ਸਮਰੱਥਾ, ਕਰਾਮਾਤ ਵੀ ਨਿਰੰਕਾਰ ਨੇ ਆਪਣੇ ਮੁਬਾਰਕ ਹੱਥਾਂ ਨਾਲ ਭਰੀ ਹੋਈ ਹੈ । ਇਕ ਤਾਜਾ ਦਿਸਟਾਂਤ ਦੇਂਦੇ ਹਾਂ ਉਸ ਨੂੰ ਪੜ ਕੇ ਇਸ ਨੁਕਤੇ ਨੂੰ ਭਲੀ ਪ੍ਰਕਾਰ ਸਮਝ ਸਕੋਗੇ । ਥੋੜ੍ਹਾ ਚਿਰ ਹੋਇਆ ਅਮਰੀਕਾ ਵਿਚ ਇਕ ੮੦ ਵਰ੍ਹਿਆਂ ਦਾ ਬ੍ਰਿਧ-ਸੜਕ ਪਾਰ ਕਰਦਾ ਹੋਇਆ ਤੇਜ਼ ਬਾਹਨ ਹੇਠ ਆ ਗਿਆ ਜੋ ਫਟੜ ਹੋਣ ਕਰਕੇ ਹਸਪਤਾਲ ਵਿਚ ਜਾਕੇ ਚਲਾਣਾ ਕਰ ਗਿਆ । ਡਾਕਟਰਾਂ ਉਸ ਦੀ ਚੀਰ ਫਾੜ ਕੀਤੀ ਨਤੀਜੇ ਵਜੋਂ ਉਹ ਇਹ ਵੇਖਕੇ ਹੈਰਾਨ ਤੇ ਪਰੇਸ਼ਾਨ ਰਹਿ ਗਏ ਜਦੋਂ ਉਹਨਾਂ ਨੇ ਵੇਖਿਆ ਕਿ ਉਸ ਦੇ ਸਰੀਰ ਅੰਦਰ ਵੱਡੀ ਤੋਂ ਵੱਡੀ ਬਿਮਾਰੀ ਅਤੇ ਰੋਗਾਂ ਦੇ ਪ੍ਰਮਾਣੂ ਝੁੰਡ ਭਰੇ ਪਏ ਸਨ । ਬਲੱਡ ਪ੍ਰੈਸਰ, ਬਹੁਤ ਵਧੀ ਹੋਈ ਹਾਲਤ ਵਿਚ ਸੀ ਅਤੇ ਸੂਖਮ ਨਾੜੀਆਂ ਇਤਨੀਆਂ ਸਖ਼ਤ ਹੋ ਚੁੱਕੀਆਂ ਸਨ ਕਿ ਉਨ੍ਹਾਂ ਵਿਚੋਂ ਲਹੂ ਦਾ ਗੇੜ ਆਉਣ ਤੇ ਜਾਣ ਕਾਇਮ ਰੱਖਣ ਲਈ ਦਿਲ ਨੂੰ ਆਪਣਾ ਸਾਇਜ ਦੂਣਾ ਮੋਟਾ ਕਰਨਾ ਪਿਆ, ਗੁਰਦੇ ਅਤੇ ਜਿਗਰ ਉਕਾ ਹੀ ਵਿਗੜ ਚੁੱਕੇ ਹੋਏ ਸਨ, ਤਪਦਿਕ ਦੇ ਕੀੜੇ ਝੁੰਡਾਂ ਦੇ ਝੁੰਡ ਹਰਲ-ਹਰਲ ਕਰਦੇ ਫਿਰ ਰਹੇ ਸਨ ਭਾਵ ਕਿ ਉਸ ਦਾ ਸਰੀਰ ਕਈ ਬਿਮਾਰੀਆਂ ਦਾ ਆਲਣਾ ਬਣਿਆ ਹੋਇਆ ਸੀ, ਪਰ ਫਿਰ ਵੀ ਉਹ ਰਾਜੀ-ਬਾਜੀ ਕੰਮ-ਕਾਰ ਕਰਦਾ ਫਿਰਦਾ ਸੀ । ਡਾਕਟਰਾਂ ਉਸ ਦੀ ਇਸਤਰੀ ਨੂੰ ਸੱਦਿਆ ਤੇ ਪੁੱਛਿਆ ਕਿ ਕੀ ਤੇਰਾ ਪਤੀ ਮਰਨ ਤੋਂ ਪਹਿਲਾਂ ਕਦੇ ਬੀਮਾਰ ਹੋ ਕੇ ਹਸਪਤਾਲ ਗਿਆ ? ਉਹ ਕਹਿਣ ਲੱਗੀ ਕਿ ਹਰਗਿਜ਼ ਨਹੀਂ ਉਹ ਸਦਾ ਹਸੂੰ-ਹਸੂੰ ਕਰਦਾ, ਧੰਨ ਗੌਡ (ਧੰਨ ਵਾਹਿਗੁਰੂ) ਵਾਹਿਗੁਰੂ ਕਰਦਾ ਰਹਿੰਦਾ ਸੀ ਤੇ ਕੰਮ ਕਾਜ ਵੀ ਠੀਕ ਚੁਸਤੀ ਨਾਲ ਕਰਦਾ ਸਗੋਂ ਉਹ ਆਪ ਨੂੰ ਅਰੋਗ ਹੀ ਸਮਝਦਾ ਸੀ । ਇਹ ਸੁਣ ਕੇ ਡਾਕਟਰਾਂ ਦੀ ਹੋਰ ਵੀ ਹੈਰਾਨੀ ਦੀ ਹੱਦ ਨਾ ਰਹੀ ਜਦ ਕਿ ਉਹਨਾਂ ਨੂੰ ਉਸ ਦਾ ਸਰੀਰ ਕਰੜੀਆਂ ਤੋਂ ਕਰੜੀਆਂ ਬੀਮਾਰੀਆਂ ਦਾ ਸ਼ੁਕਰ ਜਾਪਦਾ ਸੀ । ਉੱਤਰ ਵਿਚ ਇਸ ਸਰੀਰ ਅੰਦਰ ਕਰਨਹਾਰ ਨੇ ਇੱਕ ਐਸੀ ਅਨੋਖੀ ਕਲਾ, ਸ਼ਕਤੀ, ਕਰਾਮਾਤ ਰੱਖੀ ਹੋਈ ਹੈ, ਜੋ ਪੁਰਸ਼ ਆਪਣੇ ਭਾਵਾਂ, ਖਿਆਲਾਂ ਨੂੰ ਸ਼ੁੱਧ ਤੇ ਨਿਰਮਲ, ਨਾਮ ਸਿਮਰਨ ਦੀ ਮਸਤੀ ਦੀ ਰੰਙਣ ਵਾਲਾ ਬਣਾਈ ਰੱਖੇ ਤਾਂ ਉਹ ਸਭ ਰੋਗ ਤੋਂ ਅੰਦਰ ਹੀ ਦਬਾ ਕੇ ਨੂੜ ਰੱਖਦਾ ਹੈ, ਉਹਨਾਂ ਨੂੰ ਉਸਕਣ ਜਾਂ ਕੁੜਕਣ ਨਹੀਂ ਦਿੰਦਾ । ਜਿਹੜਾ ਨਾਮ ਨੂੰ ਵਿਸਾਰ ਕੇ ਹਾਏ ਮਰ ਗਿਆ, ਰੱਬਾ ਤੂੰ ਕਿੱਥੇ ਗਿਆ ਉਹ ਤੰਦਰੁਸਤ ਹੁੰਦਿਆਂ ਹੋਇਆਂ ਵੀ ਘੋਰ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ, ਮਨ ਨੂੰ ਗੁਰੂ ਪਰਮੇਸ਼ਰ ਨਾਲ ਜੋੜੀ ਰੱਖੋ ਤਾ ਕਿ ਮਨ ਨੂੰ ਆਪਣੇ ਦੁੱਖਾਂ, ਰੋਗਾਂ ਦਾ ਚੇਤਾ ਹੀ ਨਾ ਆਵੇ ।

ਦੋ ਚਮਤਕਾਰੀ ਘੜੀਆਂ—ਇਕ ਪ੍ਰੇਮੀ ਗੁਰਮੁਖ ਗੁਰਦੁਆਰੇ ਕੀਰਤਨ ਕਰਿਆ ਕਰਦੇ ਸਨ ਤੇ ਝੂਮ-ਝੂਮ ਕੇ ਪੜ੍ਹਿਆ ਕਰਦੇ ਸਨ (ਸਤਿਸੰਗ ਦੋ ਘੜੀਆਂ ਕੋਈ ਕਰਨ ਨਸੀਬਾਂ ਵਾਲੇ) ਮੁੜ-ਮੁੜ ਦੁਹਰਾਉਂਦੇ ਰਹਿੰਦੇ, ਕਿਸੇ ਪ੍ਰਸ਼ਨ ਕੀਤਾ ਕਿ ੨੪ ਘੰਟਿਆਂ ਵਿਚ ਦੋ ਘੜੀਆਂ ਹੀ ਸਤਿਸੰਗ ਕਰਨਾ ਚਾਹੀਦਾ ਹੈ, ਬਾਕੀ ਸਾਰਾ ਸਮਾਂ ਸੰਸਾਰ ਦੇ ਰਗੜੇ-ਝਗੜੇ ਹੀ ਕਰੀ ਜਾਣੇ ਹਨ ।

ਇਹ ਸੁਣ ਕੇ ਮਹਾਰਾਜ ਦੀ ਹਜ਼ੂਰੀ ਵਿਚ ਬੈਠੇ ਸੰਤ ਜੀ ਨੇ ਚੜ੍ਹੇ ਫੁੱਲਾਂ ਵਿਚੋਂ ਇਕ ਗੁਲਾਬ ਦਾ ਫੁੱਲ ਲੈ ਕੇ ਸਾਨੂੰ ਵਿਖਾਉਂਦੇ ਹੋਏ ਪੁੱਛਿਆ, "ਸੱਜਣੋ ! ਇਹ ਸੁੰਦਰ ਫੁੱਲ ਤੁਸੀਂ ਤੱਕ ਰਹੇ ਹੋ, ਇਹ ਕੋਈ ਉੱਚਾ ਸੰਦੇਸ਼ਾ ਦੇਣ ਆਇਆ ਸੀ ਕਿ ਵੇਖੋ ਮੈਂ ਕਿਵੇਂ ਮਿੱਟੀ ਦੇ ਧੂੜ ਕਿਣਕਿਆਂ ਵਿਚੋਂ ਉਭਰਿਆ ਹਰੀ-ਹਰੀ ਟਾਹਣੀ ਨਾਲ ਪਹਿਲਾਂ ਡੋਡੀ ਬਣ ਕੇ ਝੂਲਦਾ ਰਿਹਾ, ਉਪਰੰਤ ਫੁੱਲ ਦੇ ਰੂਪ ਵਿਚ ਖਿੜ ਪਿਆ । ਕਿਥੋਂ ਤੁਰਿਆ ਤੇ ਕਿਥੇ ਪੁੱਜਿਆ ਵਿਚਾਰ ਕੀਤਿਆਂ ਇਸ ਦੀ ਰਾਮ ਕਹਾਣੀ ਬੜੀ ਲੰਮੀ ਸਵਾਦਲੀ ਤੇ ਡੂੰਘੀ ਸਿਖਿਆ ਦੇਣ ਵਾਲੀ ਜਾਪਦੀ ਹੈ । ਸੰਸਾਰ ਦਾ ਹਰੇਕ ਪ੍ਰਮਾਣੂ ਤੇ ਪਦਾਰਥ ਕਾਦਰ ਦੀ ਕੁਦਰਤ ਦੀ ਕਰਾਮਤਾ ਪ੍ਰਗਟ ਕਰਦਾ ਹੈ । ਠੀਕ ਇਸੇ ਤਰ੍ਹਾਂ ਜਿਸ ਵੇਲੇ ਅਸੀਂ ਦੋ ਘੜੀਆਂ ਦੇ ਵਾਕ ਉੱਤੇ ਸ਼ਰਧਾ, ਪ੍ਰੇਮ ਭਰੀ ਵਿਚਾਰ ਕਰਦੇ ਹਾਂ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਇਸ ਦਾ ਡੂੰਘਾ ਅਰਥ ਕੁਝ ਹੋਰ ਹੈ ।

੧ ਇਕ ਇਹ ਕਿ ਦੋ ਘੜੀਆਂ ਤੋਂ ਮੁਰਾਦ ਦੋ ਕਰਾਮਾਤੀ, ਚਮਤਕਾਰੀ ਸਮੇਂ ਅਸਚਰਜ ਪ੍ਰਭਾਵ ਵਾਲੇ ਤੇ ਸਵੱਛ, ਨਿਰਮਲ ਘੜੀਆਂ ਹਨ । ਸਭ ਤੋਂ ਪਹਿਲਾਂ ☛

[1]ਦੇਖ ਦੇਖ ਲਾਸਨ ਕੌ ਰੋਵੈ ਸੁਤ ਰੋਵੈ ਮਾਤ ਕਹੈ ਕਬਿ ਸਯਾਮ ਮਹਾ ਮੋਹਿ ਕਰਿ ਮਨ ਸੋ ॥ [2]ਰਾਮ ਰਾਮ ਕਹਿ ਸਭੇ ਮਾਰਬੇ ਕੀ ਕਹਾ ਚਲੀ ਸਾਮੁਹੇ ਨ ਬੋਲੀਐ ਗੀ ਐਸੇ ਸਾਧ ਜਨ ਸੋ ॥੧੩੬॥ ਦੋਹਰਾ ॥ [3]ਖੀਰ ਬਿਲੋਵਨ ਕੌ ਉਠੀ ਜਸੁਧਾ ਹਰਿ ਕੀ ਮਾਇ ॥ ਮੁਖ ਤੇ ਗਾਵੈ ਪੂਤ ਗੁਨ ਮਹਿਮਾ ਕਹੀ ਨ ਜਾਇ ॥੧੩੭॥ ਸ੍ਵੈਯਾ ॥ [4]ਏਕ ਸਮੇ ਜਸੁਧਾ ਸੰਗਿ ਗੋਪਨ ਖੀਰ ਮਥੈ ਕਰ ਲੈ ਕੈ ਮਧਾਨੀ ॥ ਊਪਰਿ ਕੇ ਕਟ ਸੋ ਕਸਿਕੈ ਪਟਰੋ ਮਨ ਮੈ ਹਰਿ ਜੋਤਿ ਸਮਾਨੀ ॥ [5]ਘੰਟਕਾ ਛੁਦ੍ਰ ਕਸੀ ਤਿਹ ਊਪਰਿ ਸਯਾਮ ਕਹੀ ਤਿਹ ਕੀ ਜੁ ਕਹਾਨੀ ॥ ਦਾਨ ਔ ਪ੍ਰਾਕ੍ਰਮ ਕੀ ਸੁਧ ਕੈ ਮੁਖ ਤੈਂ ਹਰਿ ਕੀ ਸੁਭ ਗਾਵਤ ਬਾਨੀ ॥੧੩੮॥ [6]ਖੀਰ ਭਰਯੋ ਜਬਹੀ ਤਿਹ ਕੋ ਕੁਚ ਤਉ ਹਰਿ ਜੀ ਤਬ ਹੀ ਫੁਨਿ ਜਾਗੇ ॥ ਪਯ ਸੁ ਪਿਆਵਹੁ ਹੇ ਜਸੁਧਾ ਪ੍ਰਭ ਜੀ ਇਹਿ ਹੀ ਰਸਿ ਮੈ ਅਨੁਰਾਗੇ ॥ [7]ਦੂਧ ਫਟਯੋ ਹੁਇ ਬਾਸਨ ਤੇਂ ਤਬ ਧਾਇ ਚਲੀ ਇਹ ਰੋਵਨ ਲਾਗੇ ॥ ਕ੍ਰੁਧ ਕਰਯੋ ਮਨ ਮੈ ਬ੍ਰਿਜ ਕੇ ਪਤਿ ਪੈ ਘਰਿ ਤੇ ਉਠ ਬਾਹਰਿ ਭਾਗੇ ॥੧੩੯॥ ਦੋਹਰਾ ॥ [8]ਕ੍ਰੁਧ ਭਰੇ ਹਰਿ ਜੀ ਮਨੈ ਘਰਿ ਤੇ ਬਾਹਰਿ ਜਾਇ ॥ ਸੰਗਿ ਸਖਾ ਲੈ ਕਪ ਸਭੈ ਆਏ ਸੈਨ ਬਨਾਇ ॥੧੪੦॥ [9]ਪਾਥਰ ਕੌ ਗਹਿਕੈ ਕਰੈ ਦੀਨੋ ਮਟੁ ਸੁ ਭਗਾਇ ॥ ਖੀਰ ਦਸੋ ਦਿਸ ਬਹਿ ਚਲਯੋ ਅਉ ਪੀਨੋ ਹਰਿ ਧਾਇ ॥੧੪੧॥ ਸ੍ਵੈਯਾ ॥ [10]ਸੈਨ ਬਨਾਇ ਭਲੋ ਹਰਿ ਜੀ ਜਸੁਧਾ ਦਧ ਕੌ ਮਿਲ ਲੂਟਨ ਲਾਏ ॥ ਹਾਥਨ ਮੈ ਗਹਿਕੈ ਸਭ ਬਾਸਨ ਕੈ ਬਲ ਕੋ ਚਹੁ ਓਰ ਬਗਾਏ ॥ [11]ਫੂਟ ਗਏ ਵਹ ਫੈਲ ਪਰਿਓ ਦਧ ਭਾਵ ਇਹੈ ਕਬਿ ਕੇ ਮਨ ਆਏ ॥ ਕੰਸ ਕੋ ਮੀਝ ਨਿਕਾਰਨ ਕੌ ਅਗੁਆ ਜਨ ਆਗਮ ਕਾਨ੍ਹ ਜਨਾਏ ॥੧੪੨॥ ਸ੍ਵੈਯਾ ॥ [12]ਫੇਰ ਦਏ ਤਿਨ ਜੋ ਸਭ ਬਾਸਨ ਕ੍ਰੁਧ ਭਰੀ ਜਸੁਧਾ ਤਬ ਧਾਈ ॥ ਫਾਧ ਚੜ੍ਹੇ ਕਪਿ ਰੂਖਨ ਰੂਖਨ ਗ੍ਵਾਰਨ ਗ੍ਵਾਰਨ ਸੈਨ ਭਗਾਈ ॥ [13]ਦਉਰਤ ਦਉਰ ਤਬੈ ਹਰਿ ਜੀ ਬਸੁਧਾ ਪਰਿ ਆਪਨੀ ਮਾਤ ਹਰਾਈ ॥ ਸਯਾਮ ਕਹੈ ਫਿਰਕੇ ਬ੍ਰਿਜ ਕੇ ਪਤਿ ਊਖਲ ਸੋ ਫੁਨਿ ਦੇਹਿ ਬੰਧਾਈ ॥੧੪੩॥ ਸ੍ਵੈਯਾ ॥ [14]ਦਉਰ ਗਹੇ ਹਰਿ ਜੀ ਜਸੁਧਾ ਜਬ ਬਾਂਧਿ ਰਹੀ ਰਸੀਆ ਨਹੀ ਮਾਵੈ ॥ ਕੈ ਇਕਠੀ ਬ੍ਰਿਜ ਕੀ ਰਸੀਆ ਸਭ ਜੋਰ ਰਹੀ ਕਛੁ ਥਾਹਿ ਨ ਪਾਵੈ ॥ [15]ਫੇਰਿ ਬੰਧਾਇ ਭਏ ਬ੍ਰਿਜ ਕੇ ਪਤਿ ਊਖਲ ਸੋ ਧਰਿ ਊਪਰਿ ਧਾਵੈ ॥ ਸਾਧ ਉਧਾਰਨ ਕੋ ਜੁਮਲਾਰਜਨੁ ਤਾਹਿ ਨਮਿਤ ਕਿਧੌ ਵਹ ਜਾਵੈਂ ॥੧੪੪॥ ਦੋਹਰਾ ॥ [16]ਘੀਸਤਿ ਘੀਸਤਿ ਊਖਲਹਿ ਕਾਨ੍ਹ ਉਧਾਰਤ ਸਾਧ॥ ਨਿਕਟਿ ਤਬੈ ਤਿਨ ਕੇ ਗਏ ਜਾਨਨਹਾਰ

☛ ਸਮਾਂ ਜਾਂ ਘੜੀ ਅੰਮ੍ਰਿਤ ਵੇਲੇ ਦਾ ਪਹਿਰਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ, ਅੰਮ੍ਰਿਤ ਵੇਲੇ ਦੀ ਬੜੀ ਮਹੱਤਤਾ ਦੱਸੀ ਹੈ। ਸਤਿਗੁਰਾਂ ਦਾ ਪਾਵਨ ਬਚਨ ਹੈ—(ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ) ਪੁਨਾ—(ਪਿਛਲ ਰਾਤ ਨ ਜਾਗਿਓ......।) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਲੇਖ ਹੈ, ਅੰਮ੍ਰਿਤ ਵੇਲੇ ਸਵਾ ਪਹਿਰ ਦੇ ਤੜਕੇ ਇਸ਼ਨਾਨ ਕਰਕੇ ਜਾਪ ਕਰਨ ਨਾਲ ਇਕ ਸੋਨੇ ਦਾ ਭਾਰ ਪੁੰਨ ਕਰਨ ਦਾ ਫਲ ਹੈ ਅਤੇ ਇਕ ਪਹਿਰ ਦੇ ਤੜਕੇ ਕਰਨ ਨਾਲ ਇਕ ਚਾਂਦੀ ਦਾ ਭਾਰ, ਉਸ ਤੋਂ ਬਾਅਦ ਪਿੱਤਲ ਦਾ ਦਾਨ ਕਰਨ ਤੁਲ ਹੈ ਅਤੇ ਸੂਰਜ ਚੜ੍ਹੇ ਇਸ਼ਨਾਨ ਕਰਨ ਨਾਲ ਨਾ ਪੁੰਨ ਹੈ ਨਾ ਪਾਪ ਕਿਉਂਕਿ ਅੰਮਿਤ ਵੇਲਾ ਸਿਮਰਨ ਲਈ ਕਰਾਮਾਤੀ ਘੜੀਆਂ ਹਨ। ਬ੍ਰਹਮ ਦੇਸ਼ ਦਾ ਧਿਆਨ ਕਰਨਾ। ੧ਓ ਦੇ ਭਜਨ ਵਿਚ ਮਨ ਨੂੰ ਜੋੜਨ ਨਾਲ ਮਨੁੱਖੀ ਦੇਹ ਦਾ ਭਲਾ ਤੇ ਕਲਿਆਣ ਹੁੰਦੀ ਹੈ। ਇਸ ਵੇਲੇ ਦਾ ਜਾਗਣਾ, ਇਸ਼ਨਾਨ ਕਰਕੇ ਸਾਈਂ ਨਾਲ ਜੁੜਨਾ ਸੁੱਖਾਂ ਦੇ ਵਿਹਾਝਣ ਲਈ ਇਕ ਕਰਾਮਾਤ ਹੈ—

ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥ ਚਰਣ ਕਮਲ ਧਿਆਨ ਹਿਰਦੈ ਪ੍ਰਭ ਬਿਸਰ ਨਾਹੀ ਇਕ ਖਿਨੋ ॥ ਤਜਿਮਾਨ ਮੋਹੁ ਬਿਕਾਰੁ ਮਨਕਾ ਕਲਮਲਾ ਦੁਖ ਜਾਰੇ ॥ ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥੧॥ ਅੰਗ ੪੫੯॥ ਮ: ੫॥

੨ ਆਮ ਭਰਾ ਇਸ ਰਮਜ ਨੂੰ ਇਹ ਸਮਝਦੇ ਹਨ ਕਿ ਦੋ ਘੜੀਆਂ ਦਸ ਪੰਦਰਾਂ ਮਿੰਟ ਹੀ ਸਤਿਸੰਗ ਕਰਨਾ ਚੰਗਾ ਹੈ ਪਰ ਇਹ ਵਿਚਾਰ ਵੀ ਉਤਮ ਹੈ। ਕੀ ਪਤਾ ਕਿਸ ਵੇਲੇ ਕਿਸ ਮਿੰਟ ਮਨ ਨੂੰ ਗੁਰਬਾਣੀ ਦੀ ਸੱਟ ਪੈ ਜਾਵੇ, ਕਿਸ ਵੇਲੇ ਕੋਈ ਪੁਰਸ਼ ਵੈਰਾਗੀ ਮਿਲ ਜਾਵੇ ? ਕਿਸ ਵੇਲੇ ਕੋਈ ਪੂਰਬਲਾ ਕਰਮ ਆ ਜੁੜੇ (ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ) ॥ ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥ ਅੰਗ ੨੦੪॥ ਮ: ੫॥

੧ ਉਹਨਾਂ ਸੋਟੀਆਂ ਦੇ ਲੱਗਣ ਕਾਰਨ ਪਿੰਡੇ ਤੇ ਪਈਆਂ ਲਾਸਾਂ ਨੂੰ ਵੇਖ-ਵੇਖ ਕੇ ਪੁੱਤਰ ਵੀ ਰੋਂਦਾ ਹੈ ਅਤੇ ਮਾਤਾ ਜਸੋਧਾਂ ਵੀ ਰੋ ਰਹੀ ਹੈ ਕਵੀ ਸਜਾਮ ਸ੍ਰੀ ਦਸਮੇਸ਼ ਜੀ ਕਹਿ ਰਹੇ ਹਨ ਕਿ ਮਾਤਾ ਦੇ ਮਨ ਤੇ ਮਹਾਂ ਮੋਹ ਪੈ ਜਾਣ ਕਰਕੇ।

੨ ਸਾਰੀਆਂ ਗੋਪੀਆਂ ਕ੍ਰਿਸ਼ਨ ਦੇ ਪਿੰਡੇ ਤੇ ਪਈਆਂ ਲਾਸਾਂ ਨੂੰ ਵੇਖ ਰਾਮ-ਰਾਮ ਕਹਿਕੇ ਉਸ ਮਾਰ ਦੀ ਕਹਾਣੀ ਚਲ ਪਈ ਅਤੇ ਕਹਿੰਦੀਆਂ ਹਨ ਕਿ ਇਹੋ ਜਿਹੇ ਸਾਧੂ ਜਨ ਦੇ ਤਾਂ ਸਾਹਮਣੇ ਬੋਲਣਾ ਵੀ ਨਹੀਂ ਚਾਹੀਦਾ ॥੧੩੬॥

੩ ਦੋਹਰਾ ॥ ਜਸੋਧਾਂ ਦੁੱਧ ਰਿੜਕਣ ਵਾਸਤੇ ਸਵੇਰੇ ਉਠੀ ਕ੍ਰਿਸ਼ਨ ਦੀ ਮਾਤਾ ਹੱਥਾਂ ਨਾਲ ਦੁੱਧ ਰਿੜਕਦੀ ਹੈ ਮੂੰਹ ਤੋਂ ਆਪਣੇ ਪੁੱਤਰ ਦੇ ਗੁਣ ਗਾਉਂਦੀ ਹੈ, ਜਿਸ ਦੀ ਮਹਿਮਾ ਕਹੀ ਨਹੀਂ ਜਾਂਦੀ ॥੧੩੭॥

੪ ਸ੍ਵੈਯਾ ॥ ਇਕ ਦਿਨ ਦੀ ਗੱਲ ਹੈ ਕਿ ਜਸੋਧਾਂ ਗੋਪੀ ਨੂੰ ਨਾਲ ਲੈ ਕੇ ਦੁੱਧ ਰਿੜਕਣ ਲੱਗੀ ਸੀ ਹੱਥ ਵਿਚ ਮਧਾਣੀ ਦੀਆਂ ਗੁੱਲੀਆਂ ਲੈ ਕੇ ਸਾੜੀ ਸਿਰ ਉਪਰੋ ਲਿਆਕੇ ਇਕ ਹਿੱਸਾ ਕੱਸ ਕੇ ਲੱਕ ਨਾਲ ਬੰਨ ਲਿਆ ਤਾਂ ਕਿ ਸਿਰੋਂ ਉਤਰ ਨਾ ਜਾਏ, ਪਰ ਮਨ ਵਿਚ ਹਰਿ ਦੀ ਜੋਤ ਸਮਾਈ ਰਹੀ ਸੀ ।

੫ ਘੁਟਕੇ ਰੱਸੀ ਮਧਾਣੀ ਦੇ ਉਪਰ ਬੰਨੀ ਹੋਈ ਹੈ ਅਤੇ ਮਧਾਣੀ ਨੂੰ ਦੋਵੇਂ ਜਣੀਆਂ ਬਾਰੋ ਬਾਰੀ ਖਿਚ ਰਹੀਆਂ ਹਨ ਜੋ ਕਹਾਣੀ ਕਰਨ ਵਾਲੀ ਹੈ ਉਸ ਸਜਾਮ ਕਵੀ ਜੀ ਦਸਦੇ ਹਨ ਕਿ ਜਸੋਧਾਂ ਦੇ ਪਿਛਲੇ ਸੰਸਕਾਰ ਦਾਨ ਅਰ ਸ਼ੁਭ ਕਰਮਾਂ ਦੀ ਸੋਝੀ ਕਰਕੇ ਜਸੋਧਾਂ ਹਥਾਂ ਨਾਲ ਮਧਾਣੀ ਖਿਚਦੀ ਹੈ ਅਤੇ ਮੁੱਖ ਨਾਲ ਪਾਵਨ ਬਾਣੀ ਗਾ ਰਹੀ ਹੈ ॥੧੩੮॥

੬ ਇਧਰ ਮਾਤਾ ਜਸੋਧਾਂ ਦੀ ਦੁਧੀਆਂ ਵਿਚ ਦੁੱਧ ਉਤਰ ਆਇਆ ਤੇ ਉਧਰ ਕ੍ਰਿਸ਼ਨ ਜੀ ਭੀ ਜਾਗ ਪਏ ਅਤੇ ਜਸੋਧਾਂ ਤੋਂ ਦੁੱਧ ਪੀਣ ਦੇ ਰੌ ਵਿਚ ਹੋ ਗਏ ਕ੍ਰਿਸ਼ਨ ਜੀ ਦੁੱਧ ਚੁੰਘਣ ਵਿਚ ਲਗੇ ਹੋਏ ਸਨ ।

੭ ਚੁੱਲੇ ਤੇ ਧਰਿਆ ਦੁੱਧ ਉੱਬਲ ਪਿਆ ਤੇ ਬਰਤਨ ਤੋਂ ਬਾਹਰ ਡਿੱਗਣ ਲੱਗਾ ਤਾਂ ਜਸੋਧਾਂ ਉਸ ਨੂੰ ਸਾਂਭਣ ਲਈ ਚਲੀ ਗਈ ਕ੍ਰਿਸ਼ਨ ਜੀ ਰੋਣ ਲਗ ਪਏ ਉਸ ਦੇ ਮੂੰਹ ਤੋਂ ਦੁੱਧੀ ਛੁਟ ਗਈ। ਕ੍ਰਿਸ਼ਨ ਨੇ ਮਨ ਵਿਚ ਕ੍ਰੋਧ ਕੀਤਾ ਤੇ ਘਰ ਤੋਂ ਉੱਠ ਕੇ ਬਾਹਰ ਨੂੰ ਭੱਜ ਗਏ ॥੧੩੯॥

੮ ਦੋਹਰਾ ॥ ਕ੍ਰਿਸ਼ਨ ਜੀ ਮਨ ਦੇ ਵਿਚ ਗੁੱਸੇ ਨਾਲ ਭਰ ਗਏ ਘਰ ਤੋਂ ਬਾਹਰ ਜਾਕੇ । ਸੰਗੀ-ਸਾਥੀ ਮੁੰਡੇ ਬੁਲਾਕੇ ਇਕੱਠੇ ਕਰ ਲਏ ਕੁਝ ਬਾਂਦਰ ਲੈ ਕੇ ਸੈਨਾ ਬਣਾ ਲਈ ॥੧੪੦॥

੯ ਪੱਥਰ ਫੜ ਕੇ ਦੁੱਧ ਦੇ ਮੱਟਾਂ ਉਪਰ ਮਾਰੇ ਤੇ ਤੋੜ ਸੁਟੇ ਦੁੱਧ ਸਾਰੇ ਪਾਸੇ ਨੂੰ ਰੁੜ ਤੁਰਿਆ-ਹੋਰ ਪੀਣ ਲਈ ਬਾਂਦਰ ਤੇ ਮੁੰਡੇ ਅੱਗੇ ਹੋ ਗਏ ॥੧੪੧॥

੧੦ ਸ੍ਵੈਯਾ ॥ ਕ੍ਰਿਸ਼ਨ ਜੀ ਨੇ ਮੁੰਡਿਆਂ ਤੇ ਬਾਂਦਰਾਂ ਦੀ ਸੈਨਾ ਬਣਾ ਲਈ ਚੰਗੀ ਜਸੋਧਾਂ ਦੇ ਦੁੱਧ ਦੀ ਲੁਟ ਪਾ ਦਿੱਤੀ। ਦੁੱਧ ਵਾਲੇ ਸਾਰੇ ਭਾਂਡੇ ਹੱਥਾਂ ਵਿਚ ਚੁੱਕ ਕੇ ਜ਼ੋਰ ਨਾਲ ਚਾਰਾਂ ਪਾਸਿਆਂ ਨੂੰ ਸੁੱਟ ਦਿੱਤੇ ।

੧੧ ਭਾਂਡੇ ਫੁੱਟ ਗਏ ਦੁੱਧ ਸਾਰੇ ਪਾਸਿਆਂ ਨੂੰ ਰੁੜਿਆ ਹੋਇਆ ਫੈਲ ਗਿਆ, ਜਿਸ ਦਾ ਭਾਵ ਇਹ ਕਵੀ ਦੇ ਮਨ ਵਿਚ ਆਇਆ ਹੈ । ਜਾਣੋ ਕੰਸ ਦੀ ਮਿੱਝ ਕੱਢਣ ਵਾਸਤੇ ਉਸ ਦਾ ਅਗਾਊ ਹੀ ਕ੍ਰਿਸ਼ਨ ਜੀ ਨੇ ਇਸ਼ਾਰਾ ਕਰ ਦਿੱਤਾ ਹੈ ॥੧੪੨॥

੧੨ ਸ੍ਵੈਯਾ ॥ ਜਿਸ ਵੇਲੇ ਸਾਰੇ ਭਾਂਡੇ ਭੰਨ ਦਿੱਤੇ ਕ੍ਰੋਧ ਨਾਲ ਭਰ ਕੇ ਜਸੋਧਾਂ ਉਦੋਂ ਦੌੜੀ । ਬਾਂਦਰ ਤਾਂ ਛਾਲਾਂ ਮਾਰਕੇ ਰੁੱਖਾਂ ਦੇ ਉਤੇ ਚੜ ਗਏ ਗਵਾਰਾਂ ਦੀ ਸੈਨਾ ਵੀ ਭਜਾ ਦਿੱਤੀ।

੧੩ ਕ੍ਰਿਸ਼ਨ ਨੇ ਦੌੜਦਿਆਂ ਦੌੜਦਿਆਂ ਧਰਤੀ ਤੇ ਪਿਛੇ-ਪਿਛੇ ਦੌੜਦੀ ਜਸੋਧਾਂ ਮਾਤਾ ਹਰਾ ਦਿੱਤੀ। ਕਵੀ ਸਜਾਮ ਜੀ ਕਹਿੰਦੇ ਹਨ ਅੰਤ ਬ੍ਰਿਜ ਦੇ ਸਵਾਮੀ ਕ੍ਰਿਸ਼ਨ ਨੇ ਆਪ ਨੂੰ ਜਸੋਧਾਂ ਦੇ ਹਵਾਲੇ ਕਰਕੇ ਉਖਲ ਨਾਲ ਬਨਵਾ ਲਿਆ ॥੧੪੩॥

੧੪ ਸ੍ਵੈਯਾ ॥ ਜਿਸ ਵੇਲੇ ਹਰਿ ਜੀ ਨੂੰ ਦੌੜ ਕੇ ਜਸੋਧਾਂ ਨੇ ਪਕੜ ਲਿਆ ਤਾਂ ਉਸ ਨੂੰ ਉਖਲ ਨਾਲ ਬੰਨਣ ਲੱਗੀ ਤਾਂ ਕੋਈ ਵੀ ਰੱਸੀ ਪੂਰੀ ਨਾ ਹੋਵੇ । ਸਾਰੇ ਬ੍ਰਿਜ ਦੀਆਂ ਰਸੀਆਂ ਜੋੜ ਰਹੀ ਪਰ ਫੇਰ ਵੀ ਪੂਰੀ ਨਾ ਹੋਵੇ ।

੧੫ ਫੇਰ ਜਦ ਕ੍ਰਿਸ਼ਨ ਨੇ ਆਪ ਨੂੰ ਉਖਲ ਦੇ ਨਾਲ ਬਨਵਾ ਹੀ ਲਿਆ ਫੇਰ ਵੀ ਉੱਖਲ ਨੂੰ ਨਾਲ ਲੈ ਕੇ ਧਰਤੀ ਤੇ ਤੁਰਿਆ ਫਿਰੇ । ਸਮਝੋ ਕਿ "ਨਲ ਤੇ ਕੂਬਰ" ਨਾਮੀ ਦੋ ਸੰਤਾਂ ਦੇ ਉਧਾਰ ਲਈ ਜੋ ਜੁੜਤ ਹੀ ਫੁੱਟੇ ਸਨ, ਉਨ੍ਹਾਂ ਨੂੰ ਉਧਾਰਨ ਲਈ ਉਨ੍ਹਾਂ ਰੁੱਖਾਂ ਵੱਲ ਜਾ ਰਹੇ ਹਨ ॥੧੪੪॥

੧੬ ਦੋਹਰਾ ॥ ਉਖਲ ਨੂੰ ਘੜੀਸਦਾ-ਘੜੀਸਦਾ ਕ੍ਰਿਸ਼ਨ ਸਾਧਾਂ ਦਾ ਉਧਾਰ ਕਰਨ ਲਈ। ਉਹਨਾਂ ਦੇ ਨੈੜੇ ਚਲੇ ਗਏ ਜਿਹੜੇ ਅਗਾਧ ਗਤਿ ਦੇ ਜਾਨਣ ਵਾਲੇ ਸਨ "ਉਹ ਕ੍ਰਿਸ਼ਨ ਜੀ" ॥੧੪੫॥

---

੩ ਤੀਜੀ ਸ਼ੁਭ ਘੜੀ ਰਾਤ ਨੂੰ ਦਿਨ ਛਿਪੇ ਰਹਿਰਾਸ ਅਤੇ ਸੌਣ ਵੇਲੇ ਸੋਹਲੇ ਦਾ ਪਾਠ ਹੈ। ਪਾਠ ਸਿਮਰਨ, ਸ਼ਬਦ ਮਾਤਰ ਅਭਿਆਸ ਕਰਕੇ ਬਿਰਾਜਿਆ ਜਾਵੇ ਤਾਂ ਰਾਤ ਦੀ ਨੀਂਦਰ ਤੇ ਆਰਾਮ ਸਫਲਾ ਹੁੰਦਾ ਹੈ, ਉਹ ਨੀਂਦ ਭਾਗਾਂ ਵਾਲੀ ਹੈ ।

ਆਉ ਸੁਭਾਗੀ ਨੀਂਦੜੀਏ ਮਤੁ ਸਹੁ ਦੇਖਾ ਸੋਇ ॥ ਅੰਗ ੫੫੮ ॥ ਮ: ੩ ॥

ਸੰਤ ਜੀ ਨੇ ਕਿਹਾ ਵਾਹਿਗੁਰੂ ਪ੍ਰੇਮ ਸਮੁੰਦਰ ਹੈ ਇਨ੍ਹਾਂ ਦੋਹਾਂ ਘੜੀਆਂ ਵੇਲੇ ਪ੍ਰਭੂ ਸਮੁੰਦਰ ਵਿਚੋਂ ਪ੍ਰੇਮ ਦੇ ਜਵਾਰ ਭਾਟੇ (ਵੱਡੀਆਂ-ਵੱਡੀਆਂ ਲਹਿਰਾਂ) ਉਛਲਦੀਆਂ ਹਨ । ਕਈ ਮਹਾਂਪੁਰਖ ਕਹਿੰਦੇ ਹਨ ਕਿ ਏਸੇ ਭਿੰਨੀ ਘੜੀ ਕਸਤੂਰੀ ਦੀ ਵਰਖਾ ਹੁੰਦੀ ਹੈ ਇਨ੍ਹਾਂ ਪਵਿੱਤਰ ਘੜੀਆਂ ਸਮੇਂ ਜੋ ਬੀਜ ਬੀਜੋਗੇ ਉਹ ਅਵਸ ਫਲੀਭੂਤ ਹੋਵੇਗਾ, ਬੜੇ-ਬੜੇ ਸਾਇੰਸਦਾਨਾ ਦੇ ਔਖੇ ਤੋਂ ਔਖੇ ਤੇ ਗੁੰਝਲਾਂ ਭਰੇ ਸਵਾਲ ਅੰਮ੍ਰਿਤ ਵੇਲੇ ਦੀ ਭਿੰਨੀ ਘੜੀ ਵਿਚ ਹੱਲ ਹੋਏ ਜਾਂ ਉਹ ਸੌਣ ਵੇਲੇ ਵਾਹਿਗੁਰੂ ਅਗੇ ਪ੍ਰਾਰਥਨਾ ਕਰਕੇ ਤੇ ਸੁਪਨੇ ਵਿਚ ਉਨ੍ਹਾਂ ਦੇ ਹੱਲ ਲੱਭ ਪਏ । ਇਸ ਸੁਪਨ ਸਮਾਧੀ ਦੀ ਮਹਿਮਾਂ ਅਤਿਅੰਤ ਹੈ । ਸੁਪਨੇ ਅੰਦਰ ਜੋ ਪੁਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਗੁਰਬਾਣੀ ਦਾ ਪਾਠ ਕਰਦਾ ਹੈ, ਉਸ ਨੂੰ ਗੁਰਬਾਣੀ ਦੀਆਂ ਐਸੀਆਂ-ਐਸੀਆਂ ਘੁੰਡੀਆਂ ਅਰ ਰਮਜ਼ਾਂ ਦੇ ਪ੍ਰਕਾਸ਼ ਹੁੰਦੇ ਹਨ ਜਿਨ੍ਹਾਂ ਨੂੰ ਪ੍ਰਾਪਤ ਕਰਕੇ ਉਹ ਮਨੁਸ਼ ਖੁਸ਼ੀ ਵਿਚ ਝੂੰਮ ਉਠਦਾ ਹੈ । ਸੰਸਾਰਕ ਜਾਂ ਪ੍ਰਮਾਰਥਕ ਗੁੰਝਲਾਂ ਨੂੰ ਖੋਲ੍ਹਣ ਲਈ ਨਿਰੰਕਾਰੀ ਗਿਆਨ ਪ੍ਰਕਾਸ਼ ਲਈ ਇਹ ਘੜੀਆਂ ਦੀ ਇਕਾਂਤ ਸਮਾਧੀ ਬਹੁਤ ਹੀ ਉਤਮ ਅਰ ਅਸਚਰਜ ਕਰਾਮਾਤ ਹੈ । ਪਰ ਇਨ੍ਹਾਂ ਪਵਿੱਤਰ ਭਾਵਾਂ ਦਾ ਜ਼ਰੂਰ ਖਿਆਲ ਰੱਖੋ-ਸ਼ਾਂਤ ਚਿਤ ਰਹਿਣਾ, ਕ੍ਰੋਧ ਨਾ ਕਰਨਾ, ਈਰਖਾ ਦਵੈਸ਼ ਕਿਸੇ ਦਾ ਬੁਰਾ ਨਾ ਚਿਤਵਣ, ਹਰੇਕ ਦੇ ਨਾਲ ਪ੍ਰੇਮ ਪੂਰਵਕ ਵਰਤਾਉ ਕਰਨਾ ਸਰਬੱਤ ਦਾ ਭਲਾ ਮੰਗਣਾ, ਕਾਮ, ਕ੍ਰੋਧ ਥੇ ਥੋਹਾ ਲਾਲਚ ਤਜਾਗਣਾ ਜ਼ਰੂਰੀ ਹੈ। ਅੰਤ ਵਿਚ ਸੰਤਾਂ ਨੇ ਕਿਹਾ, ਇਸ ਤਰ੍ਹਾਂ ਇਹ ਦੋ ਵੇਲੇ ਦੀਆਂ ਘੜੀਆਂ ਮਨੁਸ਼ੀ ਜੀਵਨ ਲਈ ਬੜੀਆਂ ਅਮੋਲਕ ਹਨ, ਆਪ ਦੇ ਜੀਵਨ ਲਈ ਜੀਵਨ ਦੀ ਕਾਮਯਾਬੀ ਲਈ ਫਤਹ ਦੀ ਟੇਕਰੀ ਪੁਚਾਣ ਲਈ ਇਹ ਬਹੁਤ ਹੀ ਮੁਬਾਰਕ ਸਹਾਇਤਾ ਹੈ ਅਤੇ ਕਈ ਸਰੀਰਕ ਕਸ਼ਟਾਂ ਤੋਂ ਬਚਾਣ ਲਈ ਇਹ ਗੈਬੀ ਜਾਦੂ ਜਾਂ ਕਰਾਮਾਤ ਹੈ ਜੋ ਕਰੇਗਾ ਉਸ ਦਾ ਕਾਇਆ ਕਲਪ ਹੋ ਜਾਏਗਾ।

ਆਖੋ ਭਰੋਸੇ ਨਾਲ ਹੇ ਵਾਹਿਗੁਰੂ ਇਹ ਰਚਨਾ ਤੇ ਦਿੱਸ ਰਹੀ ਕੁਦਰਤ ਲੀਲਾ ਤੂੰ ਆਪ ਹੀ ਰਚੀ ਤੇ ਇਸ ਦੇ ਅੰਦਰ ਆਪਣਾ ਆਸਣ ਰੱਖਕੇ ਬੜੇ ਉਤਸ਼ਾਹ ਨਾਲ ਇਹ ਲੀਲ੍ਹਾ ਵੇਖ ਰਿਹਾ ਹੈਂ ਤੂੰ ਹੀ ਸਭ ਜੀਆਂ ਦਾ ਦਾਤਾ ਹੈਂ ਤੇ ਕਰਨ ਕਾਰਨ, ਘੜਨ ਭੰਨਣ ਵਲ ਸਮਰੱਥ ਦਾਤਾ ਹੈਂ । ਆਪਣੀ ਪ੍ਰਸੰਨਤਾ ਨਾਲ ਹੀ ਇਹ ਸਾਰਾ ਪਸਾਰਾ, ਸੂਰਜ, ਚੰਨ, ਹਿਮਾਲਯ ਤੇ ਸਮੁੰਦਰ ਕ੍ਰੋੜਾਂ, ਅਰਬਾਂ ਧਰਤੀਆਂ ਤਾਰੇ, ਗ੍ਰਹਿ ਆਦਿ ਦੇ ਨਿਰੰਕਾਰ ਤੈਂ ਸਾਜ ਰੱਖੇ ਹਨ ਤੇ ਇਹਨਾਂ ਦੇ ਅੰਦਰ ਜਿਵੇਂ ਫੁਲਾਂ ਅੰਦਰ ਵਾਸ਼ਨਾ ਟਿਕੀ ਹੋਈ ਹੈ, ਤੁਸੀਂ ਸਰਬ ਵਿਆਪਕ ਹੋ ਕੇ ਬ੍ਰਹਮੰਡ ਲੀਲਾ ਆਪਣੀ ਜੋਤਿ ਸ਼ਕਤੀ, ਮਹਾਂ ਦੇਵੀ ਨਾਲ ਚਲਾ ਰਹੇ ਹੋ । ਸਤਿਗੁਰਾਂ ਦੇ ਇਹਨਾਂ ਵਾਕਾਂ ਤੇ ਭਰੋਸਾ ਤੇ ਸਿਦਕ ਰੱਖ ਕੇ ਜਿਨ੍ਹਾਂ ਗੁਰਮੁਖਾਂ ਨੇ ਆਪਣਾ ਜੀਵਨ ਬਤੀਤ ਕੀਤਾ ਉਹਨਾਂ ਦਾ ਸ਼ੁਭ ਨੂਰ ਸੰਸਾਰ ਦੇ ਇਤਿਹਾਸ ਵਿਚ ਹੁਣ ਵੀ ਸੁਨਹਿਰੀ ਅੱਖਰਾਂ ਵਿਚ ਦਮਕਾਂ ਮਾਰ ਰਿਹਾ ਤੇ ਮਾਰਦਾ ਰਹੇਗਾ । ਤੱਤੀਆਂ ਲੋਹਾ ਤੇ ਬੈਠਿਆਂ ਉਬਲਦੇ ਦੇਗਚਿਆਂ ਅੰਦਰ ਖਿੜੇ ਮੱਥੇ ਆਸਣ ਲਾ ਕੇ ਸਜਿਆ ਪੰਚਮ ਪਾਤਸ਼ਾਹ ਨੂੰ ਉਹ ਮਿੱਠਾ ਤੇ ਪਿਆਰ ਸਾਂਈ ਆਪਣੇ ਅੰਗ ਸੰਗ ਨਜ਼ਰ ਆ ਰਿਹਾ ਤੇ ਇਹਨਾਂ ਅਸਹਿ ਕਸ਼ਟਾਂ ਸਮੇਂ ਵੀ ਉਹਨਾਂ ਨੂੰ ਆਤਮਿਕ ਬਲ-ਆਤਮਿਕ ਸ੍ਰੀ ਆਤਮਿਕ ਬਲ । (ਬਿਲ ਪਾਵਰ) ਬਖਸ਼ ਰਿਹਾ ਹੈ । ਜੋ ਕਰਾਮਾਤਾਂ ਦੀ ਕਰਾਮਾਤ ਹੈ ਪਰ ਸਵਾਲ ਉਠਦਾ ਹੈ ਕਿ ਅਰਦਾਸਾਂ ਕਿਉਂ ਫਲੀਭੂਤ ਨਹੀਂ ਹੁੰਦੀਆਂ ਇਸ ਦਾ ਕਾਰਣ ਕੀ ਹੈ ? ਇਸਦਾ ਉਤਰ ਵੱਲੋਂ ਸੰਤ ਜੋਤੀ ਸਿੰਘ ਦਾ ਮਹਾਰਾਜ ਗੁਰਸਿੱਖ ਦਰਸਨ, ਜਨਵਰੀ ੧੯੯੮ ਪੰਨਾ ੩੪। ਚਲਦੀ-ਚਲਦੀ ਮਸੀਨਰੀ ਮੋਟਰ ਆਦਿ ਖਲੋ ਜਾਵੇ ਤਾਂ ਉਸਦਾ ਭੇਦ ਇੰਜੀਨੀਅਰ ਨੂੰ ਹੁੰਦਾ ਹੈ ਕਿ ਕਿਉਂ ਖੜੀ ਇਸੇ ਪ੍ਰਕਾਰ ਵਾਹਿਗੁਰੂ ਦੇਸ਼ ਦੇ ਆਤਮ-ਗਿਆਨੀਆਂ ਦਾ ਇਹ ਕਹਿਣਾ ਹੈ ਕਿ ਸਾਡੀਆਂ ਅਰਦਾਸਾਂ ਜਾਂ ਪ੍ਰਾਰਥਾਂ ਉਦੋਂ ਪੂਰੀਆਂ ਨਹੀਂ ਹੁੰਦੀਆਂ ਜਦ ਅਸੀਂ ਅਕਾਲ ਪੁਰਖ ਦੇ ਪਵਿੱਤਰ ਕਾਰਜਾਂ ਤੇ ਸੱਚਖੰਡ ਤੋਂ ਉਤਰੇ ਹਲੀ ਪਾਵਨ ਕੰਮਾਂ ਤੇ ਉਸ ਦੇ ਰਚੇ ਕਮਾਂ ਤੇ ਉਸ ਦੇ ਥਾਪੇ ਮੁਖੀ ਸੰਤਾਂ-ਭਗਤਾਂ ਭਾਵ ਬਲਬਲਿਆਂ ਅਗੇ ਡੱਕਾ ਪਾਂਦੇ ਵਿਘਨ ਪਾਣ ਦਾ ਯਤਨ ਕਰਦੇ ਹਾਂ । ਡੱਕਾ ਜਾਂ ਵਿਘਨ ਕਿਵੇਂ ਪਾਉਂਦੇ ਤੇ ਇਸ ਦਾ ਪ੍ਰਤੀਕਰਮ (ਫਲ) ਕਿਸ ਰੂਪ ਵਿਚ ਅੰਦਰ ਪ੍ਰਗਟਦਾ ਹੈ ? ਜਦੋਂ ਅਸੀਂ ਗੁਰੂ ਤੇ ਗੁਰੂ

ਅਗਾਧ ॥੧੪੫॥ ਸ੍ਵੈਯਾ ॥ [੧]ਊਖਲ ਕਾਨ੍ ਅਰਾਇ ਕਿਧੌਂ ਬਲ ਕੈ ਤਨ ਕੋ ਤਰ
ਤੋਰ ਦਏ ਹੈ ॥ ਤਉ ਨਿਕਸੇ ਤਿਨ ਤੇ ਜੁਮਲਾਰਜਨ ਕੈ ਬਿਨਤੀ ਸੁਰ ਲੋਕ ਗਏ
ਹੈ ॥ [੨]ਤਾ ਛਬਿ ਕੇ ਜਸ ਉੱਚਿ ਮਹਾ ਕਬ ਕੇ ਮਨ ਮੈ ਇਹ ਭਾਂਤਿ ਭਏ ਹੈ ॥
ਨਾਗਨ ਕੇ ਪੁਰ ਤੇ ਮਧੁ ਕੇ ਮਟੁਕੈ ਮਤ ਕੀਲ ਜੁ ਐਚ[ੳ] ਲਏ ਹੈ ॥੧੪੬॥
ਸ੍ਵੈਯਾ ॥ [੩]ਕਉਤਕ ਦੇਖ ਸਭੈ ਬ੍ਰਿਜ ਕੇ ਜਨ ਜਾਇ ਤਬੈ ਜਸੁਧਾ ਪਹਿ ਆਖੀ ॥
ਤੋਰ ਦਏ ਤਨ ਕੇ ਬਲ ਕੈ ਤਰ ਭਾਂਤ ਭਲੀ ਹਰਿ ਕੀ ਸੁਭ ਸਾਖੀ ॥ [੪]ਤਾ ਛਬਿ
ਕੀ ਉਪਮਾ ਅਤਿ ਹੀ ਕਬਿ ਨੇ ਅਪੁਨੇ ਮੁਖ ਤੇ ਇਮ ਭਾਖੀ ॥ ਫੇਰ ਕਹੀ ਭਹਰਾਇ
ਤਿਤੈ ਉਡੇ ਜਿਉ ਧਰ ਤੇ ਉਡ ਜਾਤ ਹੈ ਮਾਖੀ ॥੧੪੭॥ ਸ੍ਵੈਯਾ ॥ [੫]ਦੂਤਨ ਕੇ
ਬਧ ਕੌ ਸਿਵ ਮੂਰਤ ਹੈ ਨਿਜ ਸੋ ਕਰਤਾ ਸੁਖ ਦੱਇਯਾ ॥ ਲੋਗਨ ਕੋ ਬਰਤਾ
ਹਰਤਾ ਦੁਖ ਹੈ ਕਰਤਾ ਮੁਸਲੀਧਰ ਭੱਇਯਾ ॥ [੬]ਡਾਰ ਦਈ ਮਮਤਾ ਹਰਿ ਜੀ
ਤਬ ਬੋਲ ਉਠੀ ਇਹ ਹੈ ਮਮ ਜੱਇਯਾ ॥ ਖੇਲ ਬਨਾਇ ਦਯੋ ਹਮ ਕੋ ਬਿਧ ਜੋ
ਜਨਮਯੋ ਗ੍ਰਹ ਪੂਤ ਕਨੱ੍ਹਇਯਾ ॥੧੪੮॥

[੭]ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਤਰ ਤੋਰ ਜੁਮਲਾਰਜਨ ਉਧਾਰਬੋ ਬਰਨਨੰ ॥

ਸ੍ਵੈਯਾ ॥ [੮]ਤੋਰ ਦਏ ਤਰ ਜੋ ਤਿਹ ਹੀ ਤਬ ਗੋਪਨ ਬ੍ਰਿਦਨ ਮੰਤ੍ਰ ਬਿਚਾਰੋ ॥ ਗੋਕਲ
ਕੌ ਤਜੀਐ ਚਲੀਐ ਬ੍ਰਿਜ ਹ੍ਵੈ ਈਹਾ ਭਾਵ ਤੇ ਭਾਵਨ ਭਾਰੋ ॥ [੯]ਬਾਤ ਸੁਨੀ ਜਸੁਧਾ
ਅਰੁ ਨੰਦਹਿ ਬਜੋਤ ਭਲੋ ਮਨ ਮੱਧਿ ਬਿਚਾਰੋ ॥ ਅਉਰ ਭਲੀ ਇਹ ਤੇ ਨ ਕਛੂ
ਜਿਹ ਤੇ ਸੁ ਬਚੇ ਸੁਤ ਸਯਾਮ ਹਮਾਰੋ ॥੧੪੯॥ [੧੦]ਘਾਸਿ ਭਲੋ ਦ੍ਰੁਮ ਛਾਹ ਭਲੀ
ਜਮਨਾ ਢਿਗ ਹੈ ਨਗ ਹੈ ਤਟ ਜਾ ਕੇ ॥ ਕੋਟਿ ਝਰੈ ਝਰਨਾ ਤਿਹ ਤੇ ਜਗ
ਮੈ ਸਮ ਤੁੱਲਿ ਨਹੀ ਕਛੁ ਤਾ ਕੇ ॥ [੧੧]ਬੋਲਤ ਹੈ ਪਿਕ ਕੋਕਲ ਮੋਰ ਕਿਧੌਂ ਘਨ
ਮੈ ਚਹੂ ਓਰਨ ਵਾ ਕੇ ॥ ਬੇਗ ਚਲੋ ਤੁਮ ਗੋਕਲ ਕੋ ਤਜ ਪੁੰਨ ਹਜਾਰ ਅਬੈ
ਤੁਮ ਗਾ ਕੇ ॥੧੫੦॥ ਦੋਹਰਾ ॥ [੧੨]ਨੰਦ ਸਭੈ ਗੋਪਨ ਸਨੈ ਬਾਤ ਕਹੀ ਇਹ
ਠਉਰ ॥ ਤਜਿ ਗੋਕਲ ਬ੍ਰਿਜ ਕੋ ਚਲੇ ਇਹ ਤੇ ਭਲੀ ਨ ਅਉਰ ॥੧੫੧॥ [੧੩]ਲਟ
ਪਟ ਬਾਂਧੇ ਉਠਿ ਚਲੇ ਆਏ ਜਬ ਬ੍ਰਿਜ ਹੀਰ ॥ ਦੇਖਿਓ ਅਪਨੈ ਨੈਨ ਭਰ ਬਹਿਤੋ
ਜਮਨਾ ਨੀਰ ॥੧੫੨॥ ਸ੍ਵੈਯਾ ॥ [੧੪]ਆਇਸ ਪਾਇਕੈ ਨੰਦਹਿ ਕੋ ਸਭ ਗੋਪਨ
ਜਾਇ ਭਲੇ ਰਥ ਸਾਜੇ ॥ ਬੈਠ ਸਭੈ ਤਿਨ ਪੈ ਤਿਰੀਆ ਸੰਗਿ ਗਾਵਤ
ਜਾਤ ਬਜਾਵਤ ਬਾਜੇ ॥ [੧੫]ਹੇਮ ਕੇ ਦਾਨੁ ਕਰੈਂ ਜੁ ਦਊ ਹਰਿ ਗੋਦ ਲਏ ਜਸੁਧਾ
ਇਮ ਰਾਜੇ ॥ ਕੈਧਉ ਸੈਲ ਸੁਤਾ ਗਿਰ ਭੀਤਰ ਊਚ ਮਨੋ ਮਨ ਨੀਲ ਬਿਰਾਜੇ ॥

---

ੳ ਕੁਦਰਤ ਦੇ ਭੇਦਾਂ ਨੂੰ ਕੁਦਰਤ ਵਾਲਾ ਹੀ ਜਾਣਦਾ ਹੈ ਜੋ ਉਸ ਨੇ ਕਿਸੇ ਕੰਮ ਦੀ ਪੂਰਤੀ ਲਈ ਕੋਈ ਕਾਰਣ ਰਚਨਾ ਹੁੰਦਾ ਹੈ । ਨਲ ਤੇ ਕੂਬਰ ਨਾਮ ਦੇ ਰਿਸ਼ੀ ਸਨ ਜੋ ਕਿਸੇ ਕਾਰਣ ਕਰਕੇ ਸਰਾਪੇ ਹੋਏ ਕੁਊ ਦੇ ਰੁਖ ਰੂਪ ਵਿਚ ਜੋੜੇ ਉਗੇ ਹੋਏ ਖੜੇ ਸਨ, ਉਹਨਾਂ ਦਾ ਉਧਾਰ ਸਮਾ ਆ ਗਿਆ ਜਿਸ ਲਈ ਕ੍ਰਿਸ਼ਨ ਉਖਲ ਦੇ ਨਾਲ ਆਪ ਬਨਾਉਣ ਕਾਰਣ ਰਚਿਆ ਸੀ । ਉਸ ਉਖਲ ਨੂੰ ਉਹਨਾਂ ਦੋਹਾਂ ਰੁਖਾਂ ਦੇ ਵਿਚ ਅੜਾ ਕੇ ਤੋੜ ਕੇ, ਜੁਮਲਾਰਜਨ (ਦੋਹਾਂ ਸੰਤਾਂ ਨਲ ਤੇ ਕੂਬਰ ਨੂੰ ਮੁਕਤਿ ਕੀਤਾ ਸੀ ਜੋ ਸੁਰਗ ਪੁਰੀ ਨੂੰ ਐਉਂ ਲਜਾਇ ਗਏ ਜਿਵੇਂ ਅਗਲੀ ਉਦਾਹਰਣ ਉਸ ਵੇਲੇ ਦੀ ਦਿੱਤੀ ਹੈ। ਬਨਿਤਾ ਤੇ ਕਦਰੂ ਦੋਵੇਂ ਸੌਂਕਣਾ ਸਨ ਇਹਨਾਂ ਦੀ ਆਪਸ ਵਿਚ ਹੋਡ ਪੈ ਗਈ ਬਨਿਤਾ ਗੁੜ ਦੀ ਮਾਤਾ ਅਤੇ ਕਦਰੂ ਸਪਾਂ ਦੀ ਮਾਂ ਸੀ ਜਿਸ ਲਈ ਸਪਾਂ ਦੀ ਮਾਂ ਤੋਂ ਗੁੜ ਦੀ ਮਾਤਾ ਨੂੰ ਅਜ਼ਾਦ ਕਰਾਉਣ ਲਈ ਇੰਦਰ ਕੋਲੋਂ ਅੰਮ੍ਰਿਤ ਦਾ ਘੜਾ ਲਿਆਂਦਾ ਗਿਆ । ਪਰ ਜਦੋਂ ਉਸ ਨੂੰ ਸੱਪਾਂ ਦੀ ਮਾਂ ਦੇ ਪੀਣ ਦਾ ਸਮਾ ਆਇਆ ਤਾਂ ਇੰਦਰ ਨੇ ਸਰਪਾਂ ਮਾਂ ਨੂੰ ਅੰਮ੍ਰਿਤ ਪੀਕੇ ਹੋਰ ਸਰਪਾਂ ਨੂੰ ਜਨਮ ਦੇਵੇ ਇਹ ਠੀਕ ਨਾ ਸਮਝਿਆ ਜਿਸ ਵੇਲੇ ਉਸ ਦੇ ਪੀਣ ਦਾ ਸਮਾ ਆਇਆ ਤਾਂ ਇੰਦਰ ਨੇ ਆਪਣੀ ਸ਼ਕਤੀ ਦੁਆਰਾ ਉਹ ਘੜਾ ਖਿਚ ਲਿਆ ਸੀ । ਜਿਸ ਦੀ ਤਸਬੀਹ ਗੁਰੂ ਜੀ ਦਿੰਦੇ ਹਨ ਕਿ ਜਿਵੇਂ ਇੰਦਰ ਨੇ ਸ਼ਕਤੀ ਦੁਆਰਾ ਉਹ ਘੜਾ ਖਿਚ ਲਿਆ ਸੀ ਤਿਵੇਂ ਹੀ ਜੁਮਲਾ ਨਲ ਤੇ ਕੂਬਰ ਦੀ ਆਤਮਾ (ਰੂਹ) ਨੂੰ ਸੁਰਗਾਪੁਰ ਨੂੰ ਖਿੱਚ ਕੇ ਲੈ ਗਏ ਪ੍ਰਭੂ ਦੇ ਪਾਰਖਦ ।

---

☛ ਦੀ ਬਾਣੀ ਉਤੇ ਭਰੋਸਾ ਛੱਡਕੇ ਭਰਮਾਂ, ਵਹਿਮਾਂ, ਸੰਕਿਆਂ ਦਾ ਸ਼ਿਕਾਰ ਹੁੰਦੇ ਹਾਂ, ਅੰਦਰੋਂ ਬੇ ਸਿਦਕੇ-ਬੇਮੁਖ ਬਣਕੇ ਡਰ, ਭੈ, ਘਬਰਾਹਟ, ਚਿੰਤਾ ਝੋਰਿਆਂ, ਅਕਾਰਨ ਹੀ ਬੇਹੱਦ ਨੁਕਤਾਚੀਨੀ ਦੇ ਭ੍ਰਿਸ਼ਟ ਗੜ੍ਹੇ ਵਿਚ ਡਿਗਦੇ ਹਾਂ । ਸੰਤਾਂ ਭਗਤ ਦੇਵੀ ਦੇਵ ਜੋ ਵੀ ਪ੍ਰਭੂ ਦੇ ਪਿਆਰੇ ਹਨ ਦੀ ਨਿੰਦਾ ਕਰਦੇ ਹਾਂ ਗੁਰਵਾਕਾਂ ਦਾ ਵਿਰੋਧ ਕਰਦੇ ਹਾਂ, ਬੇਪ੍ਰਵਾਹੀ ਕਰਕੇ ਆਪਾ ਜਣਾਉਂਦੇ ਹਾਂ ਪਾਵਨ ਵਾਕ (ਸੰਤ ਕਾ ਨਿੰਦਕ ਮਹਾਂ ਹਤਿਆਰਾ) ਸ੍ਰੀ ਦਸਮੇਸ਼ ਜੀ ਚੌਪਈ ਵਿਚ ਦੇਵਤਿਆਂ ਨੂੰ ਮਹਾਂ ਮੁਨੀ ਗਰਦਾਨਦੇ ਹਨ ਅਸੀਂ ਗੁਰ ਵਾਕਾਂ ਦੀ ਵਿਰੋਧਤਾ ਕਰਦੇ ਹਾਂ ਤੇ ਬੇ ਪ੍ਰਵਾਹੀ ਕਰਦੇ ਹਾਂ । ਜਦੋਂ ਅਰ ਜਿਥੇ ਜਿਥੇ ਵੀ ਇਹ ਨਿਸ਼ਾਨੀਆਂ ਵੇਖੋ ਸਮਝ ਲਉ ਕਿ ਇਹ ਮਨੁੱਖ, ਵਾਹਿਗੁਰੂ ਦੇ ਕਾਰਜਾਂ, ਆਸ਼ਿਆਂ ਉੱਪਰ ਸਚਖੰਡੋਂ ਤੁਰੇ ਆ ਰਹੇ ਸਾਡੀ ਭਲਾਈ ਦੇ ਵਲਵਲਿਆਂ ਵਿਚ ਰੋਕਾਂ ਅਤੇ ਵਿਘਨ ਪਾ ਰਿਹਾ ☛

੧ ਸ੍ਵੈਯਾ ॥ ਕਾਨ੍ਹ ਨੇ ਦੋ ਰੁੱਖ ਜੋ ਜੋੜੇ ਪਏ ਸਨ ਉਹਨਾਂ ਵਿਚ
ਆਪਣਾ ਉੱਖਲ ਅੜਾ ਦਿੱਤਾ ਤੇ ਜ਼ੋਰ ਮਾਰ ਕੇ ਦੋਵੇਂ ਰੁੱਖ
ਤੋੜ ਕੇ ਸੁੱਟ ਦਿੱਤੇ। ਉਹਨਾਂ ਦੇ ਟੁੱਟਣ ਨਾਲ ਜੁਮਲਾਰਜਨ
ਨਿਕਲ ਕੇ ਬੇਨਤੀ ਕਰਕੇ ਦੇਵ ਲੋਕ ਨੂੰ ਚਲੇ ਗਏ।
੨ ਉਸ ਛਬੀ ਦਾ ਉੱਚ ਮਹਾਂ ਜਸ ਕਵੀ ਤੋਂ ਮਨ ਵਿਚ ਇਸ
ਤਰ੍ਹਾਂ ਆਇਆ ਹੈ, ਕਿ ਜਾਣੋ ਨਾਗ ਲੋਕ ਤੋਂ ਅੰਮ੍ਰਿਤ ਦਾ
ਘੜਾ ਇੰਦਰ ਨੇ ਮੰਤਰ ਦੀ ਲੱਜ ਨਾਲ ਕੀਲ ਕੇ ਅਕਾਸ਼
ਵੱਲ ਨੂੰ ਖਿੱਚ ਲਿਆ ਹੈ ॥੧੪੬॥
੩ ਸ੍ਵੈਯਾ ॥ ਇਹ ਕੌਤਕ ਜਿਨ੍ਹਾਂ ਬ੍ਰਿਜ ਦੇ ਲੋਕਾਂ ਨੇ ਵੇਖਿਆ
ਉਹ ਸਾਰੇ ਹੀ ਜਾ ਕੇ ਜਸ਼ੋਧਾਂ ਨੂੰ ਦੱਸਦੇ ਹਨ। ਜਿਸ ਤਰ੍ਹਾਂ
ਸਰੀਰ ਦੇ ਜ਼ੋਰ ਨਾਲ ਦੋਵੇਂ ਰੁੱਖ ਤੋੜ ਦਿੱਤੇ ਸਨ ਉਹ
ਚੰਗੀ ਤਰ੍ਹਾਂ ਹਰੀ ਦੀ ਪਾਵਨ ਸਾਖੀ ਦੱਸੀ।
੪ ਜਿਸ ਛਬੀ ਦੀ ਅੱਤ ਹੀ ਸੁੰਦਰ ਉਪਮਾ ਕਵੀ ਨੇ ਆਪਣੇ
ਮੁੱਖ ਤੋਂ ਇਸ ਤਰ੍ਹਾਂ ਕਹੀ ਹੈ, ਜਾਣੋ ਲੋਕ ਜਸ਼ੋਧਾਂ ਨੂੰ ਇਹ
ਗੱਲ ਦੱਸਣ ਲਈ ਇਉਂ ਉੱਡ ਕੇ ਆ ਗਏ ਜਿਵੇਂ ਧਰਤੀ
'ਤੇ ਮੱਖੀ ਉੱਡ ਕੇ ਜਾਂਦੀ ਹੈ ॥੧੪੭॥
੫ ਸ੍ਵੈਯਾ ॥ ਜਮਦੂਤਾਂ ਦੇ ਨਾਸ਼ ਕਰਨ ਲਈ ਜੋ ਆਪਣੇ ਨਾਲ
ਅਭੇਦ ਕਰਨ ਲਈ ਸਿਵ ਮੂਰਤਿ ਹੈ ਆਪ ਕਰਤਾ ਤੇ ਸੁੱਖ
ਦੇ ਦੇਣ ਵਾਲਾ, ਲੋਕਾਂ ਨੂੰ ਵਰ ਦੇਣ ਵਾਲਾ ਤੇ ਦੁੱਖਾਂ ਨੂੰ
ਹਰਨ ਵਾਲਾ ਜਿਸ ਨੂੰ ਕਹਿੰਦੇ ਹਾਂ ਕਰਤਾਰ ਉਹ ਹੈ (ਮੁਸਲੀ
੬ ਧਰ) ਬਲਰਾਮ ਦਾ ਭਰਾਤਾ। ਜਿਸ ਵੇਲੇ ਜਸ਼ੋਧਾਂ ਦੇ ਉੱਤੇ
ਮਾਇਆ ਦਾ ਜਾਲ ਤਾਣ ਦਿੱਤਾ ਤਾਂ ਉਹ ਕਹਿ ਉੱਠੀ ਕਿ
ਇਹ ਹੈ ਮੇਰਾ ਜਾਇਆ ਪੁੱਤਰ। ਜਿਹੜਾ ਬਿਧਨਾ (ਵਿਧਾਤਾ)
ਨੇ ਇਹ ਖੇਡ ਬਣਾ ਦਿੱਤੀ ਹੈ ਜਿਸ ਲਈ ਸਾਡੇ ਘਰ ਵਿਚ
ਕਨ੍ਹਈਆ ਪੁੱਤਰ ਪੈਦਾ ਹੋ ਗਿਆ ਹੈ ॥੧੪੮॥
੭ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਰੁੱਖ ਤੋੜਨੇ
ਜੁਮਲਾਰਜਨ ਸਾਧੂਆਂ ਦਾ ਉਧਾਰ ਵਰਨਣ ਹੋ ਗਿਆ ਹੈ।
੮ ਸ੍ਵੈਯਾ ॥ ਜਿਸ ਵੇਲੇ ਉਹ (ਜੁਮਲਾਰਧਨ) ਬ੍ਰਿਛ ਤੋੜ ਦਿੱਤੇ
ਹਰੀ ਨੇ ਤਾਂ ਬੁੱਢੇ-ਬੁੱਢੇ ਗੋਪਾਂ ਨੇ ਸਲਾਹ ਕੀਤੀ ਕਿ ਗੋਕਲ
ਨੂੰ ਛੱਡ ਕੇ ਬ੍ਰਿਜ ਨੂੰ ਚੱਲੀਏ। ਇਥੇ ਵੱਡੇ-ਵੱਡੇ ਉਪੱਦਰ
ਹੁੰਦੇ ਹਨ।
੯ ਜਿਸ ਵੇਲੇ ਇਹ ਗੱਲ ਜਸ਼ੋਧਾਂ ਅਤੇ ਨੰਦ ਨੇ ਸੁਣੀ ਤਾਂ
ਉਹਨਾਂ ਕਿਹਾ ਇਹ ਠੀਕ ਹੈ ਇਹ ਉਹਨਾਂ ਨੇ ਮਨ ਵਿਚ
ਵਿਚਾਰਿਆ। ਇਸ ਤੋਂ ਚੰਗੀ ਗੱਲ ਹੋਰ ਕੋਈ ਨਹੀਂ, ਜਿਸ
ਨਾਲ ਸਾਡੇ ਸ਼ਿਆਮ (ਕ੍ਰਿਸ਼ਨ) ਦਾ ਬਚਾਉ ਹੋ ਸਕੇ ॥੧੪੯॥
੧੦ ਉਥੇ ਗਊਆਂ ਲਈ ਘਾ ਬਥੇਰਾ ਹੈ, ਰੁੱਖਾਂ ਦੀ ਛਾਂ ਬੜੀ ਹੈ,
ਜਮਨਾ ਨੇੜੇ ਵਗਦੀ ਹੈ, ਪਹਾੜ ਹਨ ਜਿਸ ਦੇ ਨੇੜੇ। ਕਰੋੜਾਂ
ਹੀ ਪਹਾੜਾਂ ਵਿਚੋਂ ਪਾਣੀ ਦੇ ਝਰਨੇ ਨਿਕਲਦੇ ਹਨ, ਜਿਸ
ਪਹਾੜੀ ਦੀ ਬਰਾਬਰੀ ਕਰਨ ਵਾਲਾ ਹੋਰ ਕੋਈ ਪਹਾੜ ਨਹੀਂ।
੧੧ ਜਿਥੇ ਕਿਤੇ ਪਿਕ (ਕੋਇਲਾਂ) ਬੋਲਦੀਆਂ ਹਨ, ਕਿਤੇ ਮੋਰ,
ਕਿਤੇ ਕੋਕਲ (ਹਰੀਆਲ) ਬੋਲਦੇ ਹਨ ਜਿਨ੍ਹਾਂ ਦੀਆ ਚਾਰੇ
ਪਾਸਿਆਂ ਤੋਂ ਵਾ ਕੇ (ਆਵਾਜ਼ਾਂ) ਆਉਂਦੀਆਂ ਹਨ। ਛੇਤੀ
ਚੱਲੋ ਤੁਸੀਂ ਗੋਕਲ ਨੂੰ ਛੱਡ ਕੇ ਇਹ ਜਾਣੋ ਗੋਕਲ ਦੇ ਹਜ਼ਾਰਾਂ
ਪੁੰਨ ਜਾਗ ਪਏ ਹਨ ॥੧੫੦॥
੧੨ ਦੋਹਰਾ ॥ ਨੰਦ ਨੇ ਗੋਕਲ ਦੇ ਸਾਰੇ ਲੋਕਾਂ ਨੂੰ ਉਸ ਥਾਂ
ਤੇ ਬਾਤ ਕਹੀ ਕਿ ਗੋਕਲ ਨੂੰ ਛੱਡ ਕੇ ਬ੍ਰਿਜ ਨੂੰ ਚੱਲੋ ਇਸ
ਤੋਂ ਚੰਗੀ ਗੱਲ ਹੋਰ ਕੋਈ ਨਹੀਂ ॥੧੫੧॥
੧੩ ਲਟਾ-ਪਟਾ ਆਪਣਾ ਸਾਰਾ ਸਾਮਾਨ ਬੰਨ ਕੇ ਉੱਠ ਤੁਰੇ।
ਜਦੋਂ ਉਹ ਅਹੀਰ ਬ੍ਰਿਜ ਵਿਚ ਪਹੁੰਚੇ ਤਾਂ ਉਹਨਾਂ ਨੇ ਆਪਣੇ
ਨੇਤਰਾਂ ਨਾਲ ਜਮਨਾ ਦਾ ਪਾਣੀ ਵਗਦਾ ਵੇਖਿਆ ॥੧੫੨॥
੧੪ ਸ੍ਵੈਯਾ ॥ ਨੰਦ ਬਾਬਾ ਦੀ ਆਗਿਆ ਮਿਲਦੇ ਹੀ ਸਾਰੇ ਗੋਪਾਂ
ਨੇ ਆਪਣੇ ਘਰ ਜਾ ਕੇ ਰਥ ਗੱਡੇ ਤਿਆਰ ਕਰ ਲਏ ਸੰਵਾਰ
ਕੇ। ਉਹਨਾਂ ਦੇ ਉੱਤੇ ਸਾਰੀਆਂ ਇਸਤਰੀਆਂ ਬੈਠ ਗਈਆਂ,
ਸਾਰੇ ਮਿਲ ਕੇ ਗੀਤ ਗਾਉਂਦੇ ਤੇ ਵਾਜੇ ਵਜਾਉਂਦੇ ਤੁਰੇ
ਜਾਂਦੇ ਹਨ।
੧੫ ਜਸ਼ੋਧਾਂ ਤੇ ਨੰਦ ਨੇ ਕੋਈ ਐਸਾ ਨਿੱਘਾ ਦਾਨ ਕੀਤਾ ਹੋਇਆ
ਹੈ ਜਿਸ ਦੇ ਪ੍ਰਤਾਪ ਕਰਕੇ ਦੋਵੇਂ ਜਣੇ ਹਰੀ ਨੂੰ ਗੋਦ ਵਿਚ
ਲਏ ਹੋਏ ਜਸ਼ੋਧਾਂ ਇਉਂ ਵਿਰਾਜ ਰਹੀ ਸ਼ੋਭਾ ਪਾਉਂਦੀ ਹੈ
ਕਿ ਜਿਵੇਂ ਸ਼ੈਲ ਸੁੱਤਾ (ਪਾਰਬਤੀ) ਪਹਾੜ ਦੇ ਉੱਤੇ ਉੱਚੀ
ਚੋਟੀ 'ਤੇ ਨੀਲ ਮਣੀ ਵਾਂਗ ਬੈਠੀ ਸ਼ੋਭਦੀ ਸੀ ॥੧੫੩॥

---

☛ ਹੈ, ਗੈਬੀ ਮਿਹਰਾਂ ਦੀਆਂ ਚੜ੍ਹੀਆਂ ਆ ਰਹੀਆਂ ਘਟਾਵਾਂ ਅੱਗੇ ਲੋਹੇ ਦੀਆਂ ਚਾਦਰਾਂ ਦੇ ਰਿਹਾ ਹੈ। ਉਸ ਵਿਹੜੇ (ਮਨੁੱਖੀ ਘਰ ਅਤੇ ਪਰਿਵਾਰ) ਵਿਚ ਫਿਰ ਨਿਰੰਕਾਰੀ ਛਹਿਬਰਾਂ ਦੀ ਬੂੰਦਾ-ਬਾਂਦੀ ਕਿਵੇਂ ਪਹੁੰਚੇਗੀ ? ਉਸ ਦੀਆਂ ਕੀਤੀਆਂ ਅਰਦਾਸਾਂ ਕਿਵੇਂ ਪੂਰੀਆਂ ਹੋਣਗੀਆਂ ? ਅਸੀਂ ਵਾਹਿਗੁਰੂ ਅੱਗੇ ਪ੍ਰਾਰਥਨਾ ਜਾਂ ਅਰਦਾਸਾਂ ਕਿਉਂ ਕਰਦੇ ਹਾਂ ? ਇਸ ਲਈ ਕਰਦੇ ਹਾਂ ਜੁ ਸਾਡੀ ਰੂਹ ਅਕਾਲ ਸ਼ਕਤੀ ਨਾਲ ਇਕਮਿਕ ਤੇ ਅਭੇਦ ਹੋ ਜਾਵੇ। ਜਦੋਂ ਅਸੀਂ ਕਿਸੇ ਪ੍ਰਕਾਰ ਦੀ ਬਿਪਤਾ ਜਾਂ ਔਕੜ ਵਿਚ ਘਿਰ ਜਾਂਦੇ ਹਾਂ ਤਾਂ ਸਹਾਇਤਾ ਲਈ ਵਾਹਿਗੁਰੂ ਅੱਗੇ ਪੁਕਾਰ ਕਰਦੇ ਹਾਂ ਕਿਉਂਕਿ ਅਕਾਲ ਪੁਰਖ ਬੁੱਧਮਤਾ ਅਤੇ ਸ਼ਕਤੀ ਦਾ ਸਮੁੰਦਰ ਹੈ ਉਹ ਸਾਨੂੰ ਇਸ ਬਿਪਤਾ ਦੇ ਘੁੰਮਣਘੇਰਾਂ ਵਿਚੋਂ ਕੱਢ ਸਕਦਾ ਹੈ। ਇਸੇ ਨਿਮਰਤਾ ਭਰੀ ਪੁਕਾਰ ਦਾ ਨਾਮ ਅਰਦਾਸ ਹੈ। ਹੁਣ ਜ਼ਰਾ ਦੀਰਘ ਦ੍ਰਿਸ਼ਟੀ ਨਾਲ ਵਿਚਾਰੋ। ਆਪ ਦੀ ਅਰਦਾਸ ਦੇ ਉੱਤਰ ਵਿਚ ਵਾਹਿਗੁਰੂ ਆਪਣੀ ਮਿਹਰ ਅਤੇ ਕ੍ਰਿਪਾ ਸ਼ਕਤੀ ਦੀ ਹਿਲਜੁਲ ਕਿੱਥੇ ਕਰੇ ? ਵਾਹਿਗੁਰੂ ਦੀਆਂ ਗੈਬੀ ਬਰਕਤਾਂ ਦੀ ਛਹਿਬਰ ਕਿੱਥੇ ਬਰਸੇ ? ਇਸ ਦਾ ਉੱਤਰ ਹੈ ਕਿ ਆਪ ਦੇ ਅੰਦਰਵਾਰ ਅੰਤਰ ਆਤਮੇ ਸੋਕਾ, ਬਿਹਾਰ ਵਿਚ ਹੈ ਤਾਂ ਅਰਬ ਦੀ ਭੋਇੰ ਉੱਤੇ ਮੀਂਹ ਵੱਸਣ ਨਾਲ ਕੀ ਬਿਹਾਰੀ ਧਰਤੀ ਪ੍ਰਫੁੱਲਤ ਹੋ ਸਕਦੀ ਹੈ ? ਨਹੀਂ ਹਰਗਿਜ਼ ਨਹੀਂ। ਠੀਕ ਇਸੇ ਪ੍ਰਕਾਰ ਪ੍ਰਭੂ ਬਖਸ਼ਿਸ਼ਾਂ ਦਾ ਮੀਂਹ ਆਪ ਦੇ ਅੰਦਰ, ਅੰਤਰ ਆਤਮੇ ਵੱਸਣ ਦੀ ਲੋੜ ਹੈ। ਇਸ 'ਤੇ ਸਿੱਧ ਹੋਇਆ ਕਿ ਰੱਬੀ ਮਿਹਰ ਪ੍ਰਭੂ ਸ਼ਕਤੀ ਦੀ ਛਹਿਬਰ ਸਾਡੇ ਅੰਤਰ ਮਨ ਉੱਤੇ ਵਸਾਉਣੀ ਹੀ ਯੋਗ ਹੈ, ਅਰਥਾਤ ਨਿਰੰਕਾਰੀ ਬਰਕਤਾਂ ਦੀ ਆਮਦ ਦਾ ਸਾਧਨ, ਵਸੀਲਾ ਸਾਡਾ ਆਪਣਾ ਆਪ ਹੀ ਹੈ। ਜੇ ਇਹ ਗੱਲ ਠੀਕ ਤੇ ਦਰੁਸਤ ਹੈ ਤਾਂ ਫਿਰ ਸਾਨੂੰ ਸਮਝ ਅਤੇ ਨਿਸ਼ਚੇ ਨਾਲ ਸਮਝ ਲੈਣਾ ਚਾਹੀਦਾ ਹੈ ਕਿ ਵਾਹਿਗੁਰੂ ਸ਼ਕਤੀ ਦੇ ਆਰਾਮ ਲਈ ਨਿਰੰਕਾਰੀ ਮਿਹਰਾਂ ਦੀ ਛਹਿਬਰ ਵੱਸਣ ਲਈ ਸਾਨੂੰ ਆਪਣੇ ਹਿਰਦੇ ਰੂਪੀ ਭੂਮੀ ਤਿਆਰ ਕਰਨੀ ਯੋਗ ਹੈ। ਇਸ ਭੋਇੰ ਵਿਚ ਮੁਨਾਸਬ ਤਬਦੀਲੀ ਲਿਆਉਣੀ ਚਾਹੀਦੀ ਹੈ, ਭਾਈ ਗੁਰਦਾਸ ਜੀ ਦਾ ਫੁਰਮਾਣ ਹੈ ਕਿ ਪੱਥਰ ਮੂਲ ਨ ਭਿਜਈ ਸੈ ਵਰ੍ਹਿਆਂ ਜਲ ਅੰਦਰ ਵਸੈ) ਉੱਚੇ ਹੰਕਾਰੀ ਟਿਬਿਆਂ ਉੱਤੇ ਮੀਂਹ ਜਿੰਨਾ ਮਰਜ਼ੀ ਏ ਵਸੇ ਜਲ ਦੀ ਬੂੰਦ ਉਥੇ ਨਹੀਂ ਟਿਕ ਸਕਦੀ। ਇਨ੍ਹਾਂ ਦ੍ਰਿਸ਼ਟਾਂਤਾਂ ਦਾ ਅਰਥ ਹੈ ਕਿ ਸਾਡੇ ਹਿਰਦੇ ਉੱਚੇ, ਹੰਕਾਰੀ ਟਿੱਬੇ ਅਤੇ ਅਭਿੱਜ ਪੱਥਰ ਰੂਪ ਨਹੀਂ ਰਹਿਣੇ ਚਾਹੀਦੇ। ਉਨ੍ਹਾਂ ਅੰਦਰ ਤਬਦੀਲੀ ਲਿਆਉਣੀ ਅਤੇ ਜ਼ਰੂਰੀ ਹੈ ਤੇ ਯੋਗ ਹੈ। ਸ੍ਰੀ ਸੁਖਮਨੀ ਸਾਹਿਬ ਵਿਚ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਹੁਕਮ ਕਰਦੇ ਹਨ—ਅਨਿਕ ਜਤਨ ਕਰ ਆਤਮ ਨਹੀ ਦ੍ਰਵੈ ॥ ਹਰਿ ਦਰਗਹਿ ਕਹੁ ਕੈਸੇ ਗਵੈ) ਅੱਗ ਦੇ ਤੇਜ਼ ਸੇਕ ਨਾਲ ਲੋਹਾ ਆਦਿ ਧਾਤਾਂ ਤਾਂ ਪਾਣੀ ਹੋ ਕੇ ਵਹਿ ਤੁਰਦੀਆਂ ਤੇ ਸਿਆਣਾ ਇੰਜੀਨੀਅਰ ਉਨ੍ਹਾਂ ਤੋਂ ਅਨੇਕ ਪ੍ਰਕਾਰ ਦੇ ਪੁਰਜੇ ਤਿਆਰ ਕਰਕੇ ਮਸ਼ੀਨਰੀ ਵਿਚ ਜੋੜ ਕੇ ਵਰਕਸ਼ਾਪ ਤੋਰ ਲੈਂਦਾ ਹੈ, ਪਰ ਪੱਥਰ ਕਦੇ ਨਹੀਂ ਪਿਘਲਦਾ, ਠੀਕ ਇਸੇ ਪ੍ਰਕਾਰ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ ਸੰਗਤ ਅਰਦਾਸ, ਨਾਮ ਬਾਣੀ ਪਾਠ ਆਦਿ ਪਵਿੱਤਰ ਕਾਰਜਾਂ ਦੇ ਕਰਨ ਨਾਲ ਵੀ ਜਿਸ ਪੁਰਸ਼ ਦਾ ਹਿਰਦਾ ਦ੍ਰਵੀ-ਭੂਤ ਨਹੀਂ ਹੁੰਦਾ ਅਰਥਾਤ ਪਿਘਲਦਾ ਨਹੀਂ ਜਾਂ ਰੂਹ ਵਾਹਿਗੁਰੂ ਦੇ ਪਾਵਨ ਦੇਸ਼ ਕਿਵੇਂ ਅਪੜੇਗੀ ? ਉਸ ਦੀਆ ਅਰਦਾਸਾਂ ਕਿਵੇਂ ਭਲੀਭੂਤ ਹੋਣਗੀਆਂ ? ਜਿਸ ਦਾ ਅਰਥ ਹੈ ਕਿ ਵਾਹਿਗੁਰੂ ਮਿਹਰਾਂ ਦਾ ਪਾਤਰ ਜਾਂ ਅਧਿਕਾਰੀ ਬਣਨ ਲਈ, ਆਪ ਨੂੰ ਪਹਿਲਾਂ ਆਪਣੇ ਹਿਰਦੇ ਰੂਪੀ ਸੇਜਾ ਅੰਦਰ ਤਬਦੀਲੀ ਲਿਆਉਣੀ ਅਤਿ ਜ਼ਰੂਰੀ ਹੈ। ਸਾਡੇ ਨਿਸ਼ਚੇ, ਖਿਆਲ, ਯਕੀਨ, ਭਰੋਸੇ ਅਤੇ ਜਜ਼ਬਾਤ, ਸਿਦਕ ਰੰਙਣ ਵਾਲੇ ਗੁਰੂ ਪ੍ਰੇਮ ਦੇ ਉਪਾਸਕ ਬਣਨੇ ਯੋਗ ਹਨ। ਚੰਗੀ ਤਰ੍ਹਾਂ ਨੋਟ ਕਰ ਲਉ ਕਿ ਜਦ ਅਸੀਂ ਪ੍ਰਾਰਥਨਾ ਜਾ ਅਰਦਾਸ ਕਰਦੇ ਹਾਂ ਤਾਂ ਇਸ ਦਾ ਅਰਥ ਇਹ ਹੈ ਕਿ ਅਸੀਂ ਵਾਹਿਗੁਰੂ ਨੂੰ ਆਖਦੇ ਹਾਂ ਕਿ ਸਾਡੀ ਕੋਠੀ ਜਾਂ ਹਿਰਦੇ ਝੌਂਪੜੀ ਵਿਚ ਦਰਸ਼ਨ ਦੇ ਕੇ ਨਿਵਾਜੇ, ਸਾਡੇ ਜੀਵਨ ਵਿਚ ਨਿਵਾਸ ਕਰਕੇ ਸਾਡਾ ਉਧਾਰ ਤੇ ਭਲਾ ਕਰੇ। ਅਕਾਲ ਪੁਰਖ ਦੇ ਦਰਸ਼ਨ ਦੇਣ ਦੇ ਰਾਹ ਵਿਚ ਡੱਕਾ ਜਾਂ ਵਿਘਨ ਪਾਉਣ ਦੇ ਕਾਰਜ ਨੂੰ ਰੋਕਣ ਜਾਂ ਹਟਾਉਣ ਦਾ ਪਹਿਲਾ ਕਦਮ ਇਹ ਹੈ ਕਿ ਅਸੀਂ ਇਹ ਨੁਕਤਾ ਚੰਗੀ ਤਰ੍ਹਾਂ ਸਮਝ ਲਈਏ ਤੇ ਹਿਰਦੇ ਵਿਚ ਵਸਾ ਲਈਏ ਕਿ ਸਾਡੀ ਅਰਦਾਸ ਦਾ ਉੱਤਰ ਵਾਹਿਗੁਰੂ ਨੇ ਅਰਬ ਵਿਚ ਮੀਂਹ ਪਾਕੇ ਨਹੀਂ ਦੇਣਾ, ਸਗੋਂ ਇਹ ਮੀਂਹ ਸਾਡੇ ਵੇਹੜੇ ਅਰਥਾਤ "ਸਾਡੇ ਹਿਰਦੇ ਅੰਤਰ ਆਤਮੇ ਅੰਦਰ ਵਸਾਣਾ ਹੈ ਤਾਂ ਹੀ ਸਾਡਾ ਤਨ ਮਨ ਪ੍ਰਫੁਲਤ ਤੇ ਸੁਖੀ ਹੋਵੇਗਾ। ਜਦ ਅਸੀਂ ਅਰਦਾਸ ਕਰਦੇ ਹਾਂ ਇਸ ਦਾ ਅਰਥ ਹੈ ਕਿ ਰਬੀ ਉਤਰ ਗੈਬੀ ਛਹਿਬਰਾਂ ਸਾਡੇ ਵੇਹੜੇ ਵੱਸਣ ਦੇ ਅਸੀਂ ਚਾਹਵਾਨ ਹਾਂ ਜਾਂ ਇਸ ਨੀਯਮ ਦੀ ਪਾਬੰਦੀ ਕਰਦੇ ਹਾਂ। ਇਸ ਪਾਬੰਦੀ ਨੂੰ ਮੰਨਕੇ ਫਿਰ ਇਸ ਨੂੰ ਤੋੜਨ ਦੇ ਅਪਰਾਧੀ ਅਸੀਂ ਉਸ ਸਮੇਂ ਹੁੰਦੇ ਹਾਂ ਜਦੋਂ ਅਸੀਂ ਬੇਯਕੀਨੀ ਬੇਸਿਦਕੇ ਤੇ ਬੇਮੁਖ ਰੰਗ ਦੇ ਬਣਦੇ ਹਾਂ। ਵੇਖੋ ਸਿਰ ਦਰਦ ਜਾਂ ਪੇਟ ਦਰਦ ਨਾਲ ਜਦੋਂ ਤੜਪ ਰਹੇ ਹੋਵੋ, ਡਾਕਟਰਾਂ ਦੇ ਤਰਲੇ ਕਰੋ ਡਾਕਟਰ ਕਹੇ ਇਹ ਅੰਮ੍ਰਿਤ ਔਸ਼ਧੀ ਦਾ ਘੁੱਟ ਭਰ ਲੈ ਆਰਾਮ ਆ ਜਾਏਗਾ। ਤੁਸੀਂ ਡਾਕਟਰ ਵੈਦ ਦਾ ਕਿਹਾ ਨਾ ਮੰਨੋਂ, ਬੇ-ਯਕੀਨ ਬੇ ਸਿਦਕੇ ਹੋ ਕੇ ਆਖੋ ਦੁਆਈ ਤਾਂ ਅਸਾਂ ਨਹੀਂ ਪੀਣੀ ਖਬਰੇ ਇਸ ਵਿਚ ਕੀ ਘੋਲਿਆ ਹੋਇਆ ਹੈ, ਤਾਂ ਡਾਕਟਰ ਆਪਣੀ ਹਤਕ ਸਮਝ ਗੁੱਸੇ ਦਾ ਭਰਿਆ ਤੁਰ ਜਾਏਗਾ। ਬੇਸਿਦਕੇ ਹੋ ਕੇ ਤੁਸੀਂ ਆਪਣੇ ਮਾਤਾ ਪਿਤਾ ਸਨੇਹੀ ਮਿੱਤਰਾਂ-ਸੱਜਣਾਂ ਨੂੰ ਵੀ ਗੁੱਸੇ ਕਰ ਲੈਂਦੇ ਹੋ। ਫਿਰ ਸਰਬ ਸ਼ਕਤੀਮਾਨ ਅਕਾਲ ਪਿਤਾ ਉਤੇ ਬੇ-ਭਰੋਸਗੀ, ਬੇਮੁਖਤਾ ਤੇ ਬੇ-ਸਿਦਕਾ-ਪਣ ਦਾ ਦ੍ਰਿਸ਼ ਵਿਖਾਕੇ ਆਪ ਸੱਚਖੰਡੀ ਦਾਤਾਂ ਦੀ ਜਾਂ ਗੁਰੂ ਪ੍ਰਮੇਸ਼ਰ ਦੀ ਪ੍ਰਾਪਤੀ ਤੇ ਪ੍ਰਸੰਨਤਾ ਕਿਵੇਂ ਹਾਸਲ ਕਰ ☛

੧੫੩॥ [੧]ਗੋਪ ਗਏ ਤਜ ਗੋਕਲ ਕੌ ਬ੍ਰਿਜ ਆਪਨੇ ਆਪਨੇ ਡੇਰਨ ਆਏ ॥ [੨]ਡਾਰ ਦਈ ਲਸੀਆ ਅਰੁ ਅੱਛਤ ਬਾਹਰਿ ਭੀਤਰਿ ਧੂਪ ਜਗਾਏ ॥ [੩]ਤਾ ਛਬਿ ਕੋ ਜਸ ਊਚ ਮਹਾਂ ਕਬਿ ਨੇ ਮੁਖ ਤੇ ਇਮ ਭਾਖ ਸੁਨਾਏ ॥ ਰਾਜ ਬਿਭੀਛਨ ਦੈ ਕਿਧੌ ਲੰਕ ਕੋ ਰਾਮ ਜੀ ਧਾਮ ਪਵਿੱਤ੍ਰ ਕਰਾਏ ॥੧੫੪॥ [੪]ਕਬਿਯੋ ਬਾਚ ॥ ਦੋਹਰਾ ॥ ਗੋਪ ਸਭੈ ਬ੍ਰਿਜ ਪੁਰ ਬਿਖੈ ਬੈਠੇ ਹਰਖ ਬਢਾਇ ॥ ਅਬ ਮੈ ਲੀਲਾ ਕ੍ਰਿਸਨ ਕੀ ਮੁਖ ਤੇ ਕਹੋਂ ਸੁਨਾਇ ॥੧੫੫॥ ਸ੍ਵੈਯਾ । [੫]ਸਾਤਿ ਬਿਤੀਤ ਭਏ ਜਬ ਸਾਲ ਲਗੇ ਤਬ ਕਾਨ੍ਹ ਚਰਾਵਨ ਗੱਊਆ ॥ ਪਾਤ ਬਜਾਵਤ ਔ ਮੁਰਲੀ ਮਿਲ ਗਾਵਤ ਗੀਤ ਸਭੈ ਲਰਕੱਊਆ ॥ [੬]ਗੋਪਨ ਲੈ ਗ੍ਰਿਹ ਆਵਤ ਧਾਵਤ ਤਾਟਤ ਹੈ ਸਭ ਕੋ ਮਨ ਭੱਊਆ ॥ ਦੂਧ ਪਿਆਵਤ ਹੈ ਜਸੁਧਾ ਰਿਝਕੈ ਹਰਿ ਖੇਲ ਕਰੈ ਜੁ ਨੱਚਊਆ ॥੧੫੬॥ ਸ੍ਵੈਯਾ ॥ [੭]ਰੂਖ ਗਏ[ੳ] ਗਿਰ ਕੇ ਧਸਿਕੈ ਸੰਗਿ ਦੈਤ ਚਲਾਇ ਦਯੋ ਹਰਿ ਜੀ ਜੋ ॥ ਫੂਲ ਗਿਰੇ ਨਭਿ ਮੰਡਲ ਤੇ ਉਪਮਾ ਤਿਹ ਕੀ ਕਬਿ ਨੈ ਸੁ ਕਰੀ ਜੋ ॥ [੮]ਧੰਨਿ ਹੀ ਧੰਨਿ ਭਯੋ ਤਿਹੂੰ ਲੋਕਨ ਭੂਮਿ ਕੋ ਭਾਰੁ ਅਬੈ ਘਟ ਕੀਜੈ॥ ਸ੍ਯਾਮ ਕਥਾ ਸੁ ਕਹੀ ਇਸ ਕੀ ਚਿਤ ਦੈ ਕਬਿ ਪੈ ਇਹ ਕੋ ਜੁ ਸੁਨੀਜੋ ॥੧੫੭॥ [੯]ਕਉਤਕਿ ਦੇਖ ਸਭੈ ਬ੍ਰਿਜ ਬਾਲਕ ਡੇਰਨ ਡੇਰਨ ਜਾਇ ਕਹੀ ਹੈ ॥ ਦਾਨੋ ਕੀ ਬਾਤ ਸੁਨੀ ਜਸੁਧਾ ਗਰ ਆਨੰਦ ਕੇ ਮੱਧਿ ਬਾਤ ਡਹੀ ਹੈ ॥ [੧੦]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਸਰਤਾ ਜਿਉ ਕਹੀ ਹੈ ॥ ਫੈਲਿ ਪਰਯੋ ਸੁ ਦਸੋ ਦਿਸ ਕੋ ਗਨਤੀ ਮਨ ਕੀ ਤਿਹ ਮੱਧਿ ਬਹੀ ਹੈ ॥੧੫੮॥ [੧੧]ਅਥ ਬਕੀ ਦੈਤ ਕੋ ਬਧ ਕਥਨੰ ॥ ਸ੍ਵੈਯਾ ॥ [੧੨]ਦੈਤ ਹਨਯੋ ਸੁਨਿਕੈ ਨ੍ਰਿਪ ਸ੍ਰਉਨਨ ਬਾਤ ਕਹੀ ਬਕ ਕੋ ਸੁਨਿ ਲੱਈਯੈ ॥ ਹੋਇ ਤਯਾਰ ਅਬੈ ਤੁਮ ਤੋ ਤਜਿਕੈ ਮਥੁਰਾ ਬ੍ਰਿਜ ਮੰਡਲ ਜੱਈਯੈ ॥ [੧੩]ਕੈ ਤਸਲੀਮ ਚਲਯੋ ਤਿਹ ਕੌ ਚਬ ਡਾਰਤ ਹੋ ਮੁਸਲੀਧਰ ਭੱਈਯੈ ॥ ਕੰਸ ਕਹੀ ਹਸਿਕੈ ਉਹਿ ਕੋ ਸੁਨਿ ਰੇ ਉਹਿ ਕੋ ਛਲ ਸੋ ਹਨਿ ਦੱਈਯੈ ॥੧੫੯॥ ਸ੍ਵੈਯਾ ॥ [੧੪]ਪ੍ਰਾਤ ਭਏ ਬਛਰੇ ਸੰਗ ਲੇ ਕਰ ਬੀਚ ਗਏ ਬਨ ਕੇ ਗਿਰਧਾਰੀ ॥ ਫੇਰਿ ਗਏ ਜਮਨਾ ਤਟਿ ਪੈ ਬਛਰੇ ਜਲ ਸੁੱਧ ਅਚੈ ਨਹਿ ਖਾਰੀ ॥ [੧੫]ਆਇ ਗਯੋ ਉਤ ਦੈਤ ਬਕਾਸੁਰ ਦੇਖਨ ਮਾਹਿ ਭਯਾਨਕ ਭਾਰੀ ॥ ਲੀਲ ਲਏ ਸਭ ਹੈ ਬਗੁਲਾ ਫਿਰਿ ਛੋਰਿ ਗਏ ਹਰਿ ਜੋਰ ਗਜਾਰੀ ॥੧੬੦॥ ਦੋਹਰਾ ॥ [੧੬]ਅਗਨ ਰੂਪ ਤਬ ਕ੍ਰਿਸਨ ਧਰ ਕੰਠਿ ਦਯੋ ਤਿਹ ਜਾਲ ॥ ਗਹਿ ਸੁ ਮੁਕਤਿ ਠਾਨਤ ਭਯੋ ਉਗਲ ਡਰਯੋ ਤਤਕਾਲ ॥੧੬੧॥ ਸ੍ਵੈਯਾ ॥ [੧੭]ਚੋਟ ਕਰੀ ਉਨ ਜੋ ਇਹ ਪੈ

ੳ ਇਕ ਬੱਛਾਸ਼ਰ ਨਾਮੀ, ਮਹਾਨ ਦੈਤ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਦੇ ਵਾਸਤੇ ਭੇਜਿਆ ਸੀ ਕ੍ਰਿਸ਼ਨ ਨੇ ਉਸ ਨੂੰ ਪਿਛਲੀ ਲੱਤਾਂ ਤੋਂ ਫੜਕੇ ਘੁਮਾਕੇ ਸੁੱਟ ਦਿੱਤਾ ਤੇ ਮਾਰਿਆ ਗਿਆ ।

ਸਕਦੇ ਹੋ । ਇਹ ਤਾਂ ਉਹੋ ਵਾਰਤਾ ਹੈ
ੳ ਫਰੀਦਾ ਲੋੜੈ ਦਾਖ ਬਿਜੌਰੀਆਂ ਕਿਕਰਿ ਬੀਜੈ ਜਟੁ ॥ ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥੨੩॥ ਅੰਗ ੧੩੭੯॥
ਅ ਬੀਜੈ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਇਹ ਨਿਆਉ ॥੨॥ ਅੰਗ ੪੭੪॥ ਮ: ੨॥ ਕੀ ਏਸੇ ਨੂੰ ਨਿਜਾ ਕਹੀਦਾ ਏ ?
ਵਾਹਿਗੁਰੂ ਦੀ ਅਰੋਗ ਤੇ ਤੰਦਰੁਸਤ ਰੱਖਣ ਵਾਲੀ ਦੈਵੀ ਸ਼ਕਤੀ ਮਹਾਂ ਮਾਤਾ ਤੇ ਨਿਸਚਾ ਕਰੋ ॥ ਪੰਨਾ ੨੧॥
ਯਕੀਨ ਜਾਣੋ, ਸਾਡੇ ਤੁਹਾਡੇ ਸਰੀਰ ਅੰਦਰ ਇਹ ਗੈਬੀ ਸ਼ਕਤੀ ਦੇਵੀ ਤੰਦਰੁਸਤੀ ਕਾਇਮ ਰੱਖਣ ਲਈ ਹਰ ਵੇਲੇ ਆਪ ਤੋਂ ਆਪ ਜੁਟੀ ਰਹਿੰਦੀ ਹੈ, ਪ੍ਰੰਤੂ ਜੇਕਰ ਤੁਸੀਂ ਆਪਣੀ ਸੁਰਤ ਨੂੰ ਹਾਂ ਵਾਚਕ ਮੰਤ੍ਰ ਪੜਾਈ ਰਖੀਏ ਤਾਂ ਇਹ ਗੈਬੀ ਸ਼ਕਤੀ ਦੇਵੀ ਹੋਰ ਤੇਜ਼ ਬਲਵਾਨ ਹੋ ਕੇ ਬਹੁਤਾ ਕੰਮ ਕਰਦੀ ਹੈ । ਜਦੋਂ ਤੁਸੀਂ ਉਸ ਅਕਾਲ ਦੈਵੀ ਸ਼ਕਤੀ ਤੇ ਭਰੋਸੇ ਨਾਲ ਅਰਦਾਸ ਕਰੋਗੇ ਤਾਂ ਤੁਹਾਡੇ ਸਾਰੇ ਕਾਰਜ ਆਪ ਤੋਂ ਆਪ ਸਫਲ ਹੋ ਜਾਣਕੇ ਮਹਾ ਪਾਵਨ ਬਚਨ ਹੈ :-
"ਗਏ ਕਲੇਸ ਰੋਗ ਸਭ ਨਾਸੇ ਪ੍ਰਭ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੭॥
ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥ ਫੇਰ ਕਮੀ ਜਾਂ ਥੁੜ ਕਿਥੇ ?
ਜੋ ਮਾਗਉ ਸੋਈ ਸੋਈ ਪਾਵੋ ਅਪਨੇ ਖਸਮ ਭਰੋਸਾ । ਕਹੁ ਨਾਨਕ ਗੁਰੁ ਪੂਰਾ ਭੇਟਿ ਮਿਟਿਓ ਸਗਲ ਅੰਦੇਸਾ ॥ ਅੰਗ ॥੬੧੯॥
ਹੁਣ ਤੋਂ ਇਹ ਪੂਰਨ ਨਿਸਚਾ ਕਰ ਲੌ ਅਤੇ ਪ੍ਰਭੂ ਸ਼ਕਤੀ ਦੈਵੀ ਮਾਤਾ ਤੇ ਸਿਦਕ ਨਾਲ ਮੰਨ ਲੌ ਕਿ ਤੁਸੀਂ ਸਰੀਰ ਰੂਪੀ
ਹਰੀ ਦੇ ਸਾਜੇ ਹੋਇ ਮੰਦਰ ਵਿਚ ਵਸਦੇ ਹੋ ॥ ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥ ਪਰ ਇਸ ਦੀ ਪ੍ਰਾਪਤੀ ਗੁਰੂ ਦੀ ਮੱਤਿ ਲੈ ਕੇ ਹੀ ਹੋਣੀ

੧ ਗੋਪ ਗੋਕਲ ਨੂੰ ਛੱਡ ਕੇ ਚਲੇ ਗਏ । ਬ੍ਰਿਜ ਵਿਚ ਆਪਣੇ-ਆਪਣੇ ਡੇਰਿਆਂ ਵਿਚ ਆ ਗਏ ।

੨ ਕੱਚੀ ਲੱਸੀ ਦਾ ਛਿੱਟਾ ਦੇ ਕੇ, ਸੰਵਰ ਸੁਆਰ ਕੇ ਚਾਵਲਾਂ ਦਾ ਸ਼ਗਨ ਕਰਕੇ ਅੰਦਰ ਬਾਹਰ ਧੂਪ ਦਿੰਦੇ ਹਨ ।

੩ ਜਿਸ ਦੀ ਛਬੀ ਦਾ ਉੱਤਮ ਜਸ ਮਹਾਨ ਨੂੰ ਲੇਖਕ ਮੂੰਹ ਤੋਂ ਇਉਂ ਕਹਿ ਕੇ ਸੁਣਾਇਆ ਹੈ । ਕਿ ਜਿਵੇਂ ਬਭੀਸ਼ਨ ਨੂੰ ਲੰਕਾ ਦਾ ਰਾਜ ਦੇ ਕੇ ਰਾਮ ਚੰਦਰ ਜੀ ਨੇ ਘਰਾਂ ਨੂੰ ਦੈਂਤਾਂ ਦਾ ਗੰਦ ਕੱਢ ਕੇ ਪਵਿੱਤਰ ਕਰਾਇਆ ਸੀ ॥੧੫੪॥

੪ ਕਵੀ ਜੀ ਕਹਿੰਦੇ ਹਨ ॥ ਦੋਹਰਾ ॥ ਸਾਰੇ ਗੋਪ ਬ੍ਰਿਜ ਪੁਰੀ ਦੇ ਵਿਚ ਬੜੇ ਖੁਸ਼ੀ ਨੂੰ ਵਧਾ ਕੇ ਬੈਠੇ ਹਨ ਨੰਦ ਦੇ ਨਾਲ। ਹੁਣ ਮੈਂ ਕ੍ਰਿਸ਼ਨ ਦੇ ਕੌਤਕ ਮੂੰਹ ਤੋਂ ਕਹਿ ਕੇ ਸੁਣਾਉਂਦਾ ਹਾਂ ॥੧੫੫॥

੫ ਸ੍ਵੈਯਾ ॥ ਜਦੋਂ ਸੱਤ ਸਾਲ ਬੀਤ ਗਏ ਤਾਂ ਕਾਹ੍ਹ ਗਊਆਂ ਚਰਾਉਣ ਲਈ ਜਾਣ ਲੱਗੇ ਅਤੇ ਪਿੱਪਲ ਦੇ ਪੱਤਿਆਂ ਦੀ ਸੀਟੀ ਵਜਾਉਂਦੇ ਹਨ ਤੇ ਕਾਨ੍ਹ ਦੀ ਬੰਸਰੀ ਨਾਲ ਮਿਲ ਕੇ ਸਾਰੇ ਭੁਜੰਗੀ ਗੀਤ ਗਾਉਂਦੇ ਹਨ ।

੬ ਗੋਪਾਂ ਦੇ ਮੁੰਡਿਆਂ ਨੂੰ ਨਾਲ ਲੈ ਕੇ ਘਰ ਆ ਜਾਂਦੇ ਹਨ ਤੇ ਦੌੜ ਭੱਜ ਕਰਦੇ ਹਨ ਜੋ ਸਾਰਿਆਂ ਦੇ ਮਨਾਂ ਨੂੰ ਚੰਗੇ ਲਗਦੇ ਹਨ । ਜਸੋਧਾਂ ਸਾਰਿਆਂ ਨੂੰ ਦੁੱਧ ਪਿਲਾਉਂਦੀ ਹੈ ਬੜੀ ਪ੍ਰਸੰਨਤਾ ਨਾਲ ਤੇ ਬੱਚੇ ਖੇਡ ਕਰਦੇ ਹਨ ਜਿਵੇਂ ਨਚਾਰ ਨੱਚਦੇ ਹਨ ॥੧੫੬॥

੭ ਸ੍ਵੈਯਾ ॥ ਜਿਸ ਦੈਂਤ ਨੂੰ ਲੱਤਾਂ ਤੋਂ ਫੜ ਕੇ ਹਰਿ ਜੀ ਨੇ ਘੁਮਾ ਕੇ ਸੁੱਟਿਆ ਉਸ ਦੇ ਨਾਲ ਕਿਤਨੇ ਰੁੱਖ ਡਿੱਗ ਗਏ ਦੈਂਤ ਦੇ ਨਾਲ ਲੱਗਣ ਕਰਕੇ ਜਿਹੜਾ ਹਰਿ ਜੀ ਨੇ ਘੁਮਾ ਕੇ ਸੁੱਟਿਆ ਸੀ । ਉਸ ਵਛਾਸੁਰ ਦੈਂਤ ਦੇ ਮਰਨ ਨਾਲ ਦੇਵਤੇ ਪ੍ਰਸੰਨ ਹੋਏ ਤੇ ਅਕਾਸ਼ ਤੋਂ ਫੁੱਲ ਵਰਸਾਏ ਜਿਸ ਦੀ ਉਪਮਾ ਮਹਾਂ ਕਵੀ ਜੀ ਨੇ ਇਸ ਤਰ੍ਹਾਂ ਕਹੀ ਹੈ ।

੮ ਤਿੰਨਾਂ ਲੋਕਾਂ ਵਿਚ ਧੰਨ-ਧੰਨ ਹੋ ਗਈ ਤੇ ਕਹਿੰਦੇ ਹਨ ਕਿ ਧਰਤੀ ਦਾ ਭਾਰ ਹੁਣ ਘੱਟ ਕਰ ਦਿੱਤਾ ਹੈ । ਜਿਸ ਦੀ ਕਥਾ ਸ੍ਰੀ ਸ਼ਿਆਮ ਜੀ ਨੇ ਕਹੀ ਹੈ ਜਿਸ ਨੂੰ ਚਿੱਤ ਦੇ ਕੇ ਕਵੀ ਪਾਸੋਂ ਸੁਣ ਲਵੋ ॥੧੫੭॥

੯ ਇਹ ਕੌਤਕ ਵੇਖ ਕੇ ਸਾਰੇ ਹੀ ਬ੍ਰਿਜ ਦੇ ਬਾਲਕ ਘਰ-ਘਰ ਜਾ ਕੇ ਦੱਸਦੇ ਹਨ । ਜਿਸ ਵੇਲੇ ਇਸ ਬਛਾਸੁਰ ਦੈਂਤ ਦੀ ਗੱਲ ਮਾਤਾ ਜਸੋਧਾਂ ਨੇ ਸੁਣੀ ਤਾਂ ਉਸ ਦੀ ਗੱਲ ਖੁਸ਼ੀ ਦੇ ਵਿਚ ਹੀ ਗੁਆਚ ਗਈ ।

੧੦ ਉਸ ਦੀ ਛਬੀ ਦੀ ਬਹੁਤ ਹੀ ਉੱਚੀ ਉਪਮਾ ਕਵੀ ਜੀ ਨੇ ਮੁੱਖ ਤੋਂ ਚੱਲ ਰਹੀ ਨਦੀ ਦੇ ਵਹਾਉ ਸਮਾਨ ਕਹੀ ਹੈ ਜੋ ਦਸਾਂ ਦਿਸ਼ਾਵਾਂ ਸਾਰੇ ਪਾਸੇ ਹੀ ਫੈਲ ਗਈ ਹੈ, ਜਿਸ ਦੀ ਸੋਭਾ ਮਨਾਂ ਦੀ ਤਹਿ ਦੇ ਵਿਚ ਹੜ੍ਹ ਵਾਂਗ ਰੁੜ ਗਈ ਹੈ ॥੧੫੮॥

੧੧ ਹੁਣ ਅੱਗੇ ਬਕੀ ਨਾਮ ਦੇ ਦੈਂਤ ਦੀ ਮੌਤ ਕਹਿੰਦੇ ਹਨ।

੧੨ ਸ੍ਵੈਯਾ ॥ ਜਿਸ ਵੇਲੇ ਵਛਾਸੁਰ ਦੈਂਤ ਦੀ ਮੌਤ ਨੂੰ ਕੰਸ ਨੇ ਸੁਣਿਆ ਕੰਨਾਂ ਦੇ ਵਿਚ ਤਾਂ ਬੱਕ ਦੈਂਤ ਨੂੰ ਬੁਲਾ ਲਿਆ ਤੇ ਉਸ ਨੂੰ ਕਿਹਾ ਕਿ ਤੂੰ ਮੇਰੀ ਗੱਲ ਸੁਣ ਲੈ । ਤੂੰ ਹੁਣੇ ਤਿਆਰ ਹੋ ਕੇ ਮਥਰਾ ਨੂੰ ਛੱਡ ਕੇ ਬ੍ਰਿਜ ਮੰਡਲ ਨੂੰ ਚਲਾ ਜਾਹ।

੧੩ ਕੰਸ ਦੀ ਗੱਲ ਮੰਨ ਕੇ ਬਕਾਸੁਰ ਦੈਂਤ ਉੱਥੇ ਨੂੰ ਚੱਲ ਪਿਆ ਇਹ ਕਹਿ ਕੇ ਕਿ ਮੈਂ ਹੁਣੇ ਜਾ ਕੇ ਬਲਭੱਦਰ ਦੇ ਭਰਾ ਨੂੰ ਹੁਣੇ ਖਾ ਜਾਂਦਾ ਹਾਂ । ਉਸ ਨੂੰ ਚੱਲਦੇ ਵਕਤ ਕੰਸ ਨੇ ਹੱਸ ਕੇ ਗੱਲ ਕਹੀ ਕਿ ਉਸ ਨੂੰ ਕਿਸੇ ਛੱਲ ਧੋਖਾ ਦੇ ਕੇ ਮਾਰ ਦੇਵੀ ॥੧੫੯॥

੧੪ ਸ੍ਵੈਯਾ ॥ ਸਵੇਰ ਹੋਈ ਵੱਛੇ ਨਾਲ ਲੈ ਕੇ ਵਣ ਦੇ ਵਿਚ ਗਿਰ ਪਹਾੜ ਨੂੰ ਧਾਰਨ ਵਾਲੇ ਕ੍ਰਿਸ਼ਨ ਜੀ ਚਲੇ ਗਏ । ਫੇਰ ਜਮਨਾ ਤੇ ਪੱਤਣ 'ਤੇ ਚਲੇ ਗਏ ਕਿਉਂਕਿ ਗਊਆਂ ਸ਼ੁੱਧ ਪਾਣੀ ਹੀ ਪੀਂਦੀਆਂ ਹਨ ਛੱਪੜਾਂ ਦਾ ਗੰਦਾ ਪਾਣੀ ਨਹੀਂ ਪੀਂਦੀਆਂ।

੧੫ ਉੱਧਰ ਬਕਾਸੁਰ ਦੈਂਤ ਵੀ ਆ ਗਿਆ ਹੈ ਜਿਹੜਾ ਵੇਖਣ ਲਈ ਬੜਾ ਭਿਆਨਕ ਸੀ ਭਾਰੀ । ਲੀਲ ਲਏ ਭਾਵ (ਉਸ ਨੇ ਸਾਰੇ ਬਾਲਕ ਨਿਗਲ ਲਏ) ਬਗਲੇ ਦਾ ਰੂਪ ਧਾਰ ਕੇ ਉਸ ਜ਼ੋਰ ਤੋਂ ਪਰੇ ਕ੍ਰਿਸ਼ਨ ਜੀ ਹੀ ਰਹਿ ਗਏ ॥੧੬੦॥

੧੬ ਦੋਹਰਾ ॥ ਉਸ ਨੇ ਅੱਗ ਦਾ ਰੂਪ ਕ੍ਰਿਸ਼ਨ ਧਾਰ ਕੇ ਬਗਲਾ ਸੁਰ ਦੈਂਤ ਦਾ ਗਲਾ ਸਾੜ ਦਿੱਤਾ । ਪਹਿਲਾਂ ਤਾਂ ਕ੍ਰਿਸ਼ਨ ਨੂੰ ਵੀ ਮੂੰਹ ਵਿਚ ਪਾ ਲਿਆ ਪਰ ਜਦ ਉਸ ਨੇ ਆਪਣੀ ਮੌਤ ਹੁੰਦੀ ਵੇਖੀ ਤਾਂ ਝੱਟ ਸਾਰੇ ਬੱਚੇ ਉਗਲ ਕੇ ਬਾਹਰ ਕੱਢ ਦਿੱਤੇ ॥੧੬੧॥

੧੭ ਸ੍ਵੈਯਾ ॥ ਉਸ ਬਕਾਸੁਰ ਜੋ ਇਨ੍ਹਾਂ ਕ੍ਰਿਸ਼ਨ ਜੀ ਅਤੇ ਬਾਲਕਾਂ ਪਰ ਸੱਟ ਮਾਰੀ ।

---

ਹੈ । ਗੁਰ ਮਤੀ ਹਰਿ ਪਾਇਆ ਮਾਇਆ ਮੋਹ ਪਰ ਜਾਲਿ ॥ ਇਸ ਹਰੀ ਦੇ ਮੰਦਰ ਵਿਚ ਅਨੇਕਾਂ ਹੀ ਵਸਤਾਂ ਛੁਪੀਆਂ ਪਈਆਂ ਨੇ ਪਰ ਲੱਭਣਗੀਆਂ ਨਾਮ ਦੀ ਕਮਾਈ ਕਰਕੇ (ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲ ॥ ਧੰਨ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥ ਅੰਗ ੧੪੧੮॥ ਮ: ੩॥

ਕੀ ਹੁਣ ਤਾਂ ਤਸੱਲੀ ਹੋ ਗਈ ਹੈ ਨਾ, ਭਗੌਤੀ ਕਿਸ ਨੂੰ ਕਹਿੰਦੇ ਨੇ, ਦੇਵੀ ਕਿਸ ਨੂੰ ਕਿਹਾ ਗਿਆ ਹੈ, ਇਹ ਕਹਿਣ ਵਾਲੇ ਕੌਣ ਹਨ ਕਰਾਮਾਤ ਕਿਸ ਨੂੰ ਕਹਿੰਦੇ ਨੇ ?

ਸ਼ਸਤਰ ਦੀ ਕਰਾਮਾਤ—ਰਾਏਪੁਰ ਨਾਮ ਦਾ ਇਕ ਪਿੰਡ ਜਿਹੜਾ ਪਿੰਡ ਪੰਜ ਗਰਾਈ ਦੇ ਤਿੰਨ ਕੁ ਮੀਲ ਦੇ ਫਾਸਲੇ 'ਤੇ ਹੈ ਸੀ ਤੇ ਕੋਈ ਚਾਲੀ ਕੁ ਘਰਾਂ ਦੇ ਕਰੀਬ ਉਸ ਪਿੰਡ ਦੀ ਵਸੋਂ ਸੀ ਜੋ ਇਕ ਵਾਢੇ ਤੋਂ ਟੋਟਲ ਹੀ ਕੱਚੇ ਜਿਥੇ ਇਕ ਵੀ ਘਰ ਪੱਕਾ ਨਹੀਂ ਸੀ । ਗਰੀਬੀ ਦੇ ਨਾਤੇ ਉਥੇ ਦੁਨੀਆਂ ਭਰ ਦੀ ਹਵਾ ਨਹੀਂ ਸੀ ਲੱਗੀ ਜਿਥੇ ਇਕ ਵੀ ਇਸਤਰੀ, ਪੁਰਸ਼ ਲਿਖਿਆ ਪੜ੍ਹਿਆ ਲੱਭਿਆਂ ਨਹੀਂ ਸੀ ਲੱਭਦਾ । ਥੋੜ੍ਹੀ-ਥੋੜ੍ਹੀ ਜ਼ਮੀਨ ਦੇ ਮਾਲਿਕ ਜ਼ਿਮੀਂਦਾਰ ਜੋ ਅਨੇਕਾਂ ਆਰਥਿਕ ਲੋੜਾਂ ਦੀਆਂ ਥੁੜਾਂ ਵਿਚ ਮਜਬੂਰੀ ਦੇ ਦਿਨ ਕੱਟ ਰਹੇ ਸਨ ਤੇ ਹਰ ਲੋੜ ਦੀ ਪੂਰਤੀ ਲਈ ਤਰਸ ਰਹੇ ਸਨ ਅਤੇ ਥੁੜਾਂ ਦੀ ਜ਼ਿੰਦਗੀ ਜੀ ਰਹੇ ਸਨ ਜਿਸ ਦੇ ਚਾਰੇ ਪਾਸੇ ਟਿੱਬੇ ਦਲ-ਦਲ ਭਰੇ ਕੱਚੇ ਪਹੇ ਜਾਂ ਰਸਤੇ ਸਕੂਲ, ਹਸਪਤਾਲ, ਬਿਜਲੀ ਆਦਿ ਦੀ ਕੋਈ ਵੀ ਸਰਕਾਰੀ ਸਹੂਲਤ ਮੁਹਈਆ ਨਹੀਂ ਸੀ। ਪਿੰਡ ਦੀਆਂ ਗਲੀਆਂ ਤੇ ਘਰ ਉਦਾਸ ਲੋਕਾਂ ਦੇ ਚਿਹਰੇ 'ਤੇ ਵਿਹੜੇ ਉਦਾਸ ਜੋ ਇਉਂ ਜਾਪਦੀ ਸੀ ਜਿਵੇਂ ਜ਼ਿੰਦਗੀ ਨਹੀਂ ਇਥੇ ਮੌਤ ਦਾ ਹੀ ਡੇਰਾ ਹੈ। ਪੱਤੇਵਾਲ ਪਿੰਡ ਦੇ ਇਕ ਗੁਰਸਿੱਖ ਪਰਿਵਾਰ ਦੀ ਪੁੱਤਰ ਬੀਬੀ ਅੰਮ੍ਰਿਤ ਕੌਰ ਜਿਸ ਨੇ ਅੰਮ੍ਰਿਤਸਰ ਤੋਂ ਆਪਣੀ ਟਰੇਨਿੰਗ ਲੈ ਕੇ ਇਥੇ ਆ ਗਈ । ਰਾਏਪੁਰ ਤੋਂ ਬਿਨਾਂ ਪੰਜ ਗਰਾਈ ਬਲਾਕ ਦੇ ਤਿੰਨ ਪਿੰਡ ਹੋਰ ਉਸ ਕੋਲ ਸਨ ਅਤੇ ਉਸ ਨੇ ਪੰਦਰਾਂ ਸਾਲ ਦੀ ਉਮਰ ਵਿਚ ਅੰਮ੍ਰਿਤ ਛਕ ਕੇ ਸੇਵਾ ਦੇ ਭਾਵ ਨਾਲ ਪਹਿਲਾਂ ਲੋਕ ਭਲਾਈ ਕਰਨ ਦਾ ਮਨ ਬਣਾ ਕੇ ਸਹੁੰ ਖਾਧੀ ਜਿਸ ਕਰਕੇ ਉਸ ਨੇ ਗ੍ਰਾਮ ਸੇਵਕਾ ਵਾਲੇ ਪਾਸੇ ਦੀ ਚੋਣ ਕੀਤੀ ਅਤੇ ਟਰੇਨਿੰਗ ਖਤਮ ਹੁੰਦਿਆਂ ਹੀ ਉਸ ਨੇ ਆਪਣੇ ਮਨ ਨਾਲ ਪੱਕਾ ਫੈਸਲਾ ਕਰ ਲਿਆ ਸੀ ਕਿ ਉਹ ਪੇਂਡੂ ਇਸਤਰੀਆਂ ਨੂੰ ਜੀਵਨ ਜਾਂਚ ਸਿਖਾਉਣ 'ਤੇ ਆਪਣਾ ਜੀਵਨ ਕੁਰਬਾਨ ਕਰ ਦੇਵੇਗੀ ਅਤੇ ਉਹਨਾਂ ਨੂੰ ਵਿਹਲੇ ਸਮੇਂ ਦਸਤਕਾਰੀ ਦੇ ਕੰਮ ਵੀ ਲਗਾਏਗੀ ਤੇ ਅਨਪੜ੍ਹਾਂ ਨੂੰ ਕੁਝ ਨਾ ਕੁਝ ਪੜ੍ਹਾਏਗੀ, ਜਿਸ ਲਈ ਪੰਜ ਗਰਾਈ ਉਸ ਨੇ ਇਕ ਚੁਬਾਰਾ ਕਿਰਾਏ 'ਤੇ ਲੈ ਲਿਆ । ਭਾਵੇਂ ਇਕੱਲੀ ਨੂੰ ਦੂਰ ਰਹਿਣ 'ਤੇ ਮਾਪਿਆਂ ਨੇ ਵਰਜਿਆ ਸੀ ਪਰ ਉਸ ਨੇ ਇਹ ਨਾ ਪ੍ਰਵਾਹ ਕਰਕੇ ਭੈਣ-ਭਰਾ ਤੇ ਮਾਂ-ਬਾਪ ਦੇ ਪਿਆਰ ਨਾਲੋਂ ਲੋਕ ਸੇਵਾ ਨੂੰ ਤਰਜੀਹ ਦਿੱਤੀ । ਦੋ ਦਹਾਕੇ ਪਾਰ ਕਰਕੇ ਸਿਖਰ ਜਵਾਨੀ 'ਤੇ ਪੁੱਜ ਗਈ । ਸੇਵਾ ਦੀ ਭਾਵਨਾ ਦਾ ਅਜੀਬ ਹੀ ਸੁਮੇਲ ਸੀ । ਇਸ ਲਗਨ ਦੇ ਵਿਚ ਗੜੂੰਦ ਹੋ ਕੇ ਸੋਲਾਂ-ਸੋਲਾਂ ਘੰਟੇ ਕੰਮ ਕਰਦੀ ਥੱਕਦੀ ਨਾ । ਦਿਨੋ-ਦਿਨ ਪੇਂਡੂ ਇਸਤਰੀਆਂ ਦੀ ਭਲਾਈ ਤੇ ਸੇਵਾ ਦੀ ਭਾਵਨਾ ਦਿਨ ਪਰ ਦਿਨ ਵਧਦੀ ਗਈ । ਜਿਹੜੀ ਉਸ ਪਿੰਡ ਦੀਆਂ ਇਸਤਰੀਆਂ ਨਰਕੀ ਜੀਵਨ ਨਾਲ ਘੁਲਦੀਆਂ ਉਹਨਾਂ ਵੱਲ ਤੱਕ ਕੇ ਉਸ ਦੇ ਦਿਲ ਵਿਚ ਅਮੁਕ ਦਰਦ ਜਾਗਿਆ ਤੇ ਲਗਨ ਵਧਦੀ ਗਈ । ਉਹਨਾਂ ਨੂੰ ਉੱਪਰ ਚੁੱਕਣ ਲਈ ਅਸੱਭਿਆ ਜੀਵਨ ਨੂੰ ਪਲਟਾ ਦੇਣ ਲਈ ਤੜਪ ਤੇ ਲਗਨ ਨਾਲ ਸੋਚਦੀ ਤੇ ਵਿਉਂਤਾਂ ਸੋਚਦੀ ਰਹਿੰਦੀ । ਉਂਜ ਉਹ ਜਾਣਦੀ ਸੀ ਕਿ ਇਹ ਕੰਮ ਛੋਟਾ ਜਿਹਾ ਉਸ ਇਕੱਲੀ ਦੇ ਕਰਨ ਵਾਲਾ ਨਹੀਂ ਪਰ ਉਹ ਸੋਚਦੀ ਕਿ ਜਿਤਨਾ ਤੈਥੋਂ ਹੁੰਦਾ ਹੈ ਕਰਦੀ ਜਾਹ ।

ਅਜ ਜਦ ਉਹ ਸਵੇਰੇ ਹੀ ਪਿੰਡ ਰਾਏਪੁਰ ਗਈ ਤਾਂ ਇਕ ਕੱਚਾ ਕੋਠਾ ਕੁਝ ਢੱਠਾ, ਕੁਝ ਹਿੱਸਾ ਸਾਬਤ । ਅੱਗੇ ਪਹੁੰਚੀ ਤਾਂ ਅੰਦਰੋਂ ਕਿਸੇ ਦੀ ਦੱਬੀ-ਦੱਬ ਕਰਾਹੁਣ ਦੀ ਦੁਖੀ ਦਿਲ ਦੀ ਆਵਾਜ਼ ਕੰਨ ਵਿਚ ਪਈ ਤੇ ਅੰਮ੍ਰਿਤ ਕੌਰ ਚੌਕੰਨੀ ਹੋ ਕੇ ਰੁਕੀ ਤੇ ਗਹੁ ਨਾਲ ਪਤਾ ਕਰਨ ਲਈ ਉਸ ਵੱਲ ਵਧੀ। ਅੰਦਰ ਜਾ ਕੇ ਤੱਕਿਆ ਇਕ ਇਸਤਰੀ ਜਿਸ ਦੇ ਫਟੇ ਪੁਰਾਣੇ ਲੀੜੇ ਤੇ ਮੈਲੇ ਕੁਚੈਲੇ ਬਿਸਤਰੇ ਅਤੇ ਟੁੱਟੀ ਜਿਹੀ ਮੰਜੀ 'ਤੇ ਪਈ ਕਰਾਹ ਰਹੀ ਸੀ। ਇਕ ਪੰਜ ਛੇ ਸਾਲ ਦੀ ਬੱਚੀ ਜਿਸ ਦੇ ਸਿਰ ਦੇ ਵਾਲ ਵੀ ਬਿਖਰੇ ਹੋਏ ਤੇ ਨਿਹਾਇਤ ਹੀ ਮੰਦ ਦਿਸ਼ਾ ਵਿਚ ਡਰੀ ਤੇ ਘਬਰਾਈ ਹੋਈ ਮੰਜੀ ਦੇ ਪਾਸ ਖਲੋਤੀ ਮਾਂ ਦੀ ਇਸ ਹਾਲਤ ਨੂੰ ਵੇਖ ਰਹੀ ਹੈ ਪਰ ਕਰ ਕੁਝ ਨਹੀਂ ਸਕਦੀ । ਜਦੋਂ ਉਸ ਨੇ ਅੰਮ੍ਰਿਤ ਕੌਰ ਨੂੰ ਆਪਣੇ ਵੱਲ ਆਉਂਦਿਆਂ ਵੇਖਿਆ ਤਾਂ ਨੱਸ ਕੇ ਉਸ ਦੀਆਂ ਲੱਤਾਂ ਨਾਲ ਚਿੰਬੜ ਕੇ ਸਿਸਕੀ ਲੈ ਕੇ ਬੋਲੀ-ਹਾਏ, ਕਿਵੇਂ ਮੇਰੀ ਮਾਂ ਦੀ ਜਾਨ ਬਚਾ ਦੇਹ ਅਤੇ ਆਪਣੀ ਮਾਂ ਦੀ ਮੰਜੀ ਵੱਲ ਖਿੱਚ ਕੇ ਲੈ ਗਈ। ਘਬਰਾ ਨਾ ਬੱਚੀ, ਮੈਂ

ਇਨ ਤੋ ਬਲਿ ਕੈ ਉਹਿ ਚੋਚ ਗਹੀ ਹੈ ॥ [੧]ਚੀਰ ਦਈ ਪਲ ਕੈ ਤਨ ਕੋ ਸਰਤਾ ਇਕ ਸ੍ਰੋਣਤ ਸਾਥ ਬਹੀ ਹੈ ॥ [੨]ਅਉਰ ਕਹਾ ਉਪਮਾ ਤਿਹ ਕੀ ਸੁ ਕਹੀ ਜੁ ਕਛੂ ਮਨ ਮੱਧਿ ਲਹੀ ਹੈ ॥ ਜੋਤ ਰਲੀ ਤਿਹ ਮੈ ਇਮ ਜਿਉ ਦਿਨ ਮੈ ਦੁਤ ਦੀਪ ਸਮਾਇ ਰਹੀ ਹੈ ॥੧੬੨॥ ਕਬਿਤੁ ॥ [੩]ਜਬੈ ਦੈਤ ਆਯੋ ਮਹਾ ਮੁਖਿ ਚਵਰਾਯੋ ਜਬ ਜਾਨਿ ਹਰਿ ਪਾਯੋ ਮਨ ਕੀਨੋ ਵਾ ਕੇ ਨਾਸ ਕੋ ॥ ਸਿੱਧ ਸੁਰ ਜਾਪ ਤਿਨੈ ਉਖਾਰ ਡਾਰੀ ਚੋਚ ਵਾ ਕੀ ਬਲੀ ਮਾਰ ਡਾਰਯੋ ਮਹਾਬਲੀ ਨਾਮ ਜਾਸ ਕੋ ॥ [੪]ਭੂਮਿ ਗਿਰ ਪਰਯੋ ਹ੍ਵੈ ਦ੍ਵੈ ਟੂਕ ਮਹਾ ਮੁਖਿ ਵਾ ਕੋ ਤਾ ਕੀ ਛਬਿ ਕਹਿਬੇ ਕੋ ਭਯੋ ਮਨ ਦਾਸ ਕੋ ॥ ਖੇਲਬੇ ਕੇ ਕਾਜ ਬਨ ਬੀਚ ਗਏ ਬਾਲਕ ਜਿਉ ਲੈ ਕੈ ਕਰ ਮੱਧਿ ਚੀਰ ਡਾਰੈਂ ਲਾਂਬੇ ਘਾਸ ਕੋ ॥੧੬੩॥

ਇਤਿ ਬਕਾਸੁਰ ਦੈਤ ਬਧਹਿ ॥

ਸ੍ਵੈਯਾ ॥ [੫]ਸੰਗ ਲਏ ਬਛੁਰੇ ਅਰੁ ਗੋਪ ਸੁ ਸਾਂਝਿ ਪਰੀ ਹਰਿ ਡੇਰਨ ਆਏ ॥ ਹੋਇ ਪ੍ਰਸੰਨਿ ਮਹਾਂ ਮਨ ਮੈ ਮਨ ਭਾਵਤ ਗੀਤ ਸਭੋ ਮਿਲ ਗਾਏ ॥ [੬]ਤਾ ਛਬਿ ਕੋ ਜਸੁ ਉੱਚ ਮਹਾ ਕਬਿ ਨੈ ਮੁਖ ਤੇ ਇਹ ਭਾਤਿ ਬਨਾਏ ॥ ਦੇਵਨ ਦੇਵ ਹਨਯੋ ਧਰ ਪੈ ਛਲਿ ਕੈ ਤਰ ਅਉਰਨ ਕੋ ਜੁ ਸੁਨਾਏ ॥੧੬੪॥ [੭]ਕਾਨ ਜੂ ਬਾਚ ਗੋਪਨ ਪ੍ਰਤਿ ॥ ਸ੍ਵੈਯਾ ॥ [੮]ਫੇਰਿ ਕਹੀ ਇਹ ਗੋਪਨ ਕਉ ਫੁਨ ਪ੍ਰਾਤ ਭਏ ਸਭ ਹੀ ਮਿਲਿ ਜਾਵੈਂ ॥ ਅੰਨੁ ਅਚੋਂ ਅਪਨੇ ਗ੍ਰਿਹ ਮੋ ਜਿਨ, ਮੱਧਿ ਮਹਾ ਬਨ ਕੇ ਮਿਲ ਖਾਵੈਂ ॥ [੯]ਬੀਚ ਤਰੈ ਹਮ ਪੈ ਜਮਨਾ ਮਨ ਭਾਵਤ ਗੀਤ ਸਭੈ ਮਿਲ ਗਾਵੈਂ ॥ ਨਾਚਹਿਗੇ ਅਰੁ ਕੂਦਹਿਗੇ ਗਹਿਕੈ ਕਰ ਮੈ ਮੁਰਲੀ ਸੁ ਬਜਾਵੈਂ ॥੧੬੫॥ ਸ੍ਵੈਯਾ ॥ [੧੦]ਮਾਨ ਲਯੋ ਸਭਨੋ ਵਹ ਗੋਪਨ ਪ੍ਰਾਤ ਭਈ ਜਬ ਰੈਨ ਬਿਹਾਨੀ ॥ ਕਾਨ੍ਹ ਬਜਾਇ ਉਠਿਓ ਮੁਰਲੀ ਸਭ ਜਾਗ ਉਠੇ ਤਬ ਗਾਇ ਛਿਰਾਨੀ ॥ [੧੧]ਏਕ ਬਜਾਵਤ ਹੈ ਦ੍ਰੁਮ ਪਾਤ ਕਿਧੋ ਉਪਮਾ ਕਬਿ ਸਿਆਮ ਪਿਰਾਨੀ ॥ ਕਉਤਕ ਦੇਖਿ ਮਹਾ ਇਨ ਕੋ ਪੁਰਹੂਤ ਬਧੂ ਸੁਰ ਲੋਕ ਖਿਸਾਨੀ ॥੧੬੬॥ [੧੨]ਗੇਰੀ ਕੇ ਚਿਤ੍ਰ ਲਗਾਇ ਤਨੈ ਸਿਰ ਪੰਖ ਧਰਯੋ ਭਗਵਾਨ ਕਲਾਪੀ ॥ ਲਾਇ ਤਨੈ ਹਰਿ ਤਾ ਮੁਰਲੀ ਮੁਖਿ ਲੋਕ ਭਯੋ ਜਿਹ ਕੋ ਸਭ ਜਾਪੀ ॥ [੧੩]ਫੂਲ ਗੁਛੇ ਸਿਰ ਖੋਸ ਲਏ ਤਰ ਰੁਖ ਖਰੋ ਧਰਨੀ ਜਿਨ ਥਾਪੀ ॥ ਖੇਲ ਦਿਖਾਵਤ ਹੈ ਜਗ ਕੌ ਅਰ ਕੋਊ ਨਹੀ ਹੁਇ ਆਪ ਹੀ ਆਪੀ ॥੧੬੭॥ [੧੪]ਕੰਸ ਬਾਚ ਮੰਤ੍ਰੀਅਨ ਸੋ ॥ ਦੋਹਰਾ ॥ [੧੫]ਜਉ ਬਕ ਲੈ ਹਰਿ ਜੀ ਹਨਯੋ ਕੰਸ ਸੁਨਯੋ ਤਬ ਸ੍ਰਉਨ ॥ ਕਰਿ ਇਕਤ੍ਰ ਮੰਤ੍ਰਹਿ ਕਹਯੋ ਤਹਾ ਭੇਜੀਏ ਕਉਨ ॥੧੬੮॥ [੧੬]ਮੰਤ੍ਰੀ ਬਾਚ ਕੰਸ ਪ੍ਰਤਿ ॥ ਸ੍ਵੈਯਾ ॥

---

ਆ ਗਈ ਹਾਂ, ਪਿਆਰ ਨਾਲ ਦਿਲਾਸਾ ਦੇ ਕੇ ਉਸ ਦੀ ਮਾਂ ਦੀ ਮੰਜੀ ਕੋਲ ਚਲੀ ਗਈ। ਜਦੋਂ ਕੋਲ ਪਹੁੰਚੀ ਤਾਂ ਉਸ ਦੀ ਵੀ ਹੈਰਾਨੀ ਦੀ ਹੱਦ ਨਾ ਰਹੀ। ਇਕ ਨਵਜੰਮਿਆ ਬੱਚਾ ਉਸ ਦੇ ਪੈਰਾਂ ਕੋਲ ਪਿਆ ਸੀ ਅਤੇ ਆਪ ਦਰਦ ਨਾਲ ਤੜਫੀ ਜਾ ਰਹੀ ਸੀ। ਕੋਲ ਕੋਈ ਇਸਤਰੀ ਜਾਤ ਨਹੀਂ ਹੈ ਅੰਮ੍ਰਿਤ ਕੌਰ ਸੋਚਦੀ ਪਰ ਉਸ ਨੂੰ ਸੁੱਝੇ ਕੁਝ ਨਾ ਕਿ ਉਹ ਇਸ ਵੇਲੇ ਕਰੇ ਤਾਂ ਕੀ ਕਰੇ ? ਤੇ ਵਾਹਿਗੁਰੂ ਦਾ ਸ਼ੁਕਰ ਕਰਦੀ ਹੇ ਪਿਤਾ ! ਜੇ ਤੂੰ ਮੈਨੂੰ ਇਸ ਵੇਲੇ ਨਾ ਭੇਜਦਾ ਤਾਂ ਇਹ ਦੋਵੇਂ ਜਾਨਾਂ ਜਾਂਦੀਆਂ ਰਹਿੰਦੀਆਂ। ਕ੍ਰਿਪਾਨ ਨਾਲ ਹੀ ਬੱਚੇ ਦਾ ਨਾੜੂ ਕੱਟਿਆ। ਸਾਫ ਸੁਥਰਾ ਕੱਪੜਾ ਕੋਈ ਹੈ ਨਹੀਂ ਸੀ। ਆਪਣਾ ਸਾਲੂ ਲਾਹ ਕੇ ਉਸ ਵਿਚ ਬੱਚੇ ਨੂੰ ਲਪੇਟ ਕੇ ਦੂਜੀ ਮੰਜੀ 'ਤੇ ਰੱਖ ਦਿੱਤਾ। ਬੱਚੇ ਦੀ ਮਾਂ ਤੜਫ ਕੇ ਅੰਤ ਬੇਸੁਰਤ ਹੋ ਗਈ। ਉਸ ਨੂੰ ਹੋਸ਼ ਵਿਚ ਲਿਆਉਣ ਲਈ ਅੰਮ੍ਰਿਤ ਕੌਰ ਦਾ ਸਾਰਾ ਦਿਨ ਹੀ ਉਥੇ ਲੱਗ ਗਿਆ ਪਰ ਜਦ ਹੋਸ਼ ਵਿਚ ਆਈ ਤਾਂ ਫੇਰ ਵੀ ਬਿਟਰ-ਬਿਟਰ ਝਾਕਦੀ ਗਈ, ਮੂੰਹੋਂ ਕੁਝ ਬੋਲ ਨਾ ਸਕੀ। ਅੰਮ੍ਰਿਤ ਨੇ ਬੱਚਾ ਚੁੱਕ ਕੇ ਵਿਖਾਇਆ ਤੇ ਉਸ ਦੇ ਨਾਲ ਪਾ ਦਿੱਤਾ। ਉਸ ਬਿਪਤਾ ਮਾਰੀ ਇਸਤ੍ਰੀ ਨੇ ਪੁੱਛਿਆ ਐ ਦੇਵੀ ਤੂੰ ਕੌਣ ਹੈਂ ? ਮੈਂ ਅੰਮ੍ਰਿਤ ਕੌਰ ਸੇਵਕਾ ਹਾਂ ਇਹ ਅੰਮ੍ਰਿਤ ਕੌਰ ਨੇ ਉਤਰ ਦਿੱਤਾ, ਐ ਭੈਣ ਤੂੰ ਕਿਹੜੇ ਵਤਨ ਤੋਂ ਆਈ ਹੈਂ ਕੀ ਤੂੰ ਕੋਈ ਦੇਵੀ ਹੈਂ, ਜਾ ਪਰੀ ਹੈ ਜੋ ਅਕਾਸ਼ ਤੋਂ ਆ ਕੇ ਮੇਰੀ ਸਾਹਿਤਕਾਰ ਰਹੀ ਹੈ। ਨਹੀਂ; ਨਾ ਮੈਂ ਦੇਵੀ ਹਾਂ-ਨਾ ਹੀ ਪਰੀ ਹਾਂ। ਮੈਂ ਤਾਂ ਇਸ ਪਿੰਡ ਦੀ ਗਰਾਮ ਸੇਵਕਾ ਹਾਂ ਅੰਮ੍ਰਿਤ ਕੌਰ ਮੇਰਾ ਨਾਮ ਹੈ। ਹੱਛਾ, ਮੈਂ ਆਪਣੀ ਮਾਂ ਤੋਂ ਸੁਣਿਆ ਸੀ ਕਿ ਪਰੀਆ ਅਸਮਾਨ ਤੋਂ ਆ ਕੇ ਅਉਖੇ ਵੇਲੇ ਕਈ ਵਾਰ ਸਹਾਇਕ ਹੋ ਜਾਂਦੀਆਂ ਹਨ ਪਰ ਮੈਨੂੰ ਅੱਜ ਇਹ ਪਤਾ ਲੱਗ ਗਿਆ ਕਿ ਪਰੀਆਂ ਅਕਾਸ਼ ਵਿਚ ਨਹੀਂ ਇਸ ਧਰਤੀ ਤੇ ਹੀ ਵਸਦੀਆਂ ਹਨ।

ਅੰਮ੍ਰਿਤ ਕੌਰ ਨੇ ਉਸ ਦੀ ਪਿੰਡਾ ਦਬਾਦਿਆ ਲੋੜੀਦੀ ਖੁਰਾਕ ਦਿੱਤੀ ਤੇ ਉਸ ਇਸਤ੍ਰੀ ਨੇ ਉਸ ਦਾ ਧੰਨਵਾਦ ਕਰਦੀ ਨੇ ਕਿਹਾ ਭੈਣ ਜੇ ਤੂੰ ਨਾ ਬਹੁੜਦੀ ਤਾਂ ਅੱਜ ਅਸੀਂ ਦੋਵੇਂ ਹੁਣ ਤਕ ਖਤਮ ਹੋ ਜਾਂਦੇ ਤੇ ਅੰਮ੍ਰਿਤ ਕੌਰ ਨੇ ਵੀ ਸਤਿਗੁਰਾਂ ਦਾ ਸ਼ੁਕਰ ਕੀਤਾ ਅਤੇ ਉਸ ਇਸਤ੍ਰੀ ਤੋਂ ਪੁੱਛਿਆ ਕਿ ਇਸ ਬਿਖੜੇ ਸਮੇਂ ਕੋਈ ਇਸਤ੍ਰੀ ਆਪਣੇ ਪਾਸ ਕਿਉਂ ਨਹੀਂ ਸੱਦੀ ? ਤਾਂ ਉਹ ਇਸਤ੍ਰੀ ਬੋਲੀ ਭੈਣ ਤੂੰ ਵੀ ਏਥੋਂ ਛੇਤੀ ਹੁਣੇ ਚਲੀ ਜਾਹ। ਮੇਰਾ ਪਤੀ ਜੀਤਾ ਚੋਟੀ ਦਾ ਬਦਮਾਸ਼ ਹੈ ਜੇ ਉਸ ਨੇ ਤੈਨੂੰ ਵੇਖ ਲਿਆ ਤੇਰੀ ਵੀ ਇੱਜ਼ਤ ਨਹੀਂ ਛੱਡੇਗਾ, ਜੇ ਕੋਈ ਵੀ ਇਸਤ੍ਰੀ ਘਰ ਵਿਚ ਆ ਜਾਵੇ ਤਾਂ ਮੇਰੀਆਂ ਅੱਖਾਂ ਦੇ ਸਾਹਮਣੇ ਹੀ ਉਸ ਨੂੰ ਨਹੀਂ ਬਖਸਿਆ ਜਿਸ ਕਰਕੇ ਇਸ ਘਰ ਦੇ ਵਿਚ ਪਿੰਡ ਦੀ ਕੋਈ ਵੀ ਇਸਤ੍ਰੀ ਆ ਕੇ ਨਹੀਂ ਫਟਕਦੀ। ਹਾਏ ਨੀ ਮੈਂ ਬੁਲਾਵਾਂ ਤਾਂ ਕਿਸ ਨੂੰ ਬੁਲਾਵਾਂ ? ਪਰ

੧ ਤਾਂ ਕ੍ਰਿਸ਼ਨ ਨੇ ਬਲ ਕਰਕੇ ਉਸ ਦੀ ਚੁੰਝ ਫੜ ਲਈ ਅਤੇ ਚੁੰਝ ਦੇ ਦੋਵੇਂ ਪਾਸੇ ਖਿੱਚ ਕੇ ਜ਼ੋਰ ਦੇ ਨਾਲ ਦੋ-ਫਾੜ ਕਰ ਕੇ ਚੀਰ ਦਿੱਤਾ ਜੋ ਉਸ ਦੇ ਖੂਨ ਦੀ ਨਦੀ ਹੋਰ ਬਹਿ ਤੁਰੀ ਹੈ।

੨ ਹੋਰ ਕੀ ਉਪਮਾ ਤਿਸ ਦੀ ਕਹਾਂ ? ਉਹ ਕਹਿ ਦਿੱਤੀ ਜੋ ਮੇਰੇ ਮਨ ਦੇ ਵਿਚ ਆਈ ਹੈ। ਉਸ ਦੈਂਤ ਦੀ ਜੋਤਿ ਕ੍ਰਿਸ਼ਨ ਦੀ ਜੋਤਿ ਵਿਚ ਇਸ ਤਰ੍ਹਾਂ ਜਾ ਮਿਲੀ ਜਿਵੇਂ ਦਿਨ ਦੇ ਸਮੇਂ ਦੀਵੇ ਦੀ ਜੋਤਿ ਦਾ ਅਭਾਵ ਹੋ ਜਾਂਦਾ ਹੈ ॥੧੬੨॥

੩ ਕਬਿੱਤ ॥ ਜਿਸ ਵੇਲੇ ਦੈਂਤ ਆਇਆ ਉਹ ਬਕਾਸੁਰ ਉਸ ਨੇ ਬਗਲੇ ਦੇ ਰੂਪ ਵਿਚ ਚੁੰਝ ਖੋਲ ਕੇ ਆਪਣਾ ਮੂੰਹ ਚੌੜਾ ਕੀਤਾ ਅਤੇ ਕ੍ਰਿਸ਼ਨ ਜੀ ਨੇ ਜਾਣ ਲਿਆ ਤਾਂ ਉਸ ਦੇ ਨਾਸ਼ ਦੇ ਵਾਸਤੇ ਮਨ ਬਣਾ ਲਿਆ। ਸਿੰਧ ਸਭਾਪਤੀ ਭਾਵ ਸਮੁੰਦਰ ਦੀ ਪੁੱਤਰੀ (ਲੱਛਮੀ) ਦੇ ਪਤੀ ਵਿਸ਼ਨੂੰ ਨੇ ਉਸ ਦੈਂਤ ਦੀ ਚੁੰਝ ਫਾੜ ਦਿੱਤੀ, ਉਖਾੜ ਸੁੱਟੀ ਉਸ ਦੀ ਚੁੰਝ। ਉਹ ਬੜਾ ਬਲੀ ਬਕਾਸੁਰ ਦੈਂਤ ਮਾਰ ਸੁੱਟਿਆ ਉਸ ਨੇ ਜਿਸ ਦਾ ਨਾਮ ਮਹਾਂ ਬਲੀ ਹੈ।

੪ ਦੈਂਤ ਧਰਤੀ 'ਤੇ ਡਿੱਗ ਪਿਆ ਦੋ ਫਾੜਾ ਹੋ ਕੇ ਉਸ ਦੀ ਛਬੀ ਕਹਿਣ ਲਈ ਮੇਰਾ ਮਨ ਕੀਤਾ ਜਿਸ ਦਾ ਨਾਮ ਗੋਬਿੰਦ ਦਾਸ ਹੈ। ਜਿਸ ਤਰ੍ਹਾਂ ਖੇਡਣ ਵਾਸਤੇ, ਵਣ ਜੰਗਲ ਵਿਚ ਬੱਚੇ ਗਏ ਤੇ ਇਕ ਘਾਹ ਦੀ ਤਿੜ ਲੈ ਕੇ ਉਹਨਾਂ ਚੀਰ (ਪਾੜ) ਕੇ ਸੁੱਟ ਦਿੱਤੀ ਹੱਥ ਵਿਚ ਲੈ ਕੇ ॥੧੬੩॥ ਇਥੇ ਬਕਾਸੁਰ ਦੈਂਤ ਮਾਰਿਆ ਗਿਆ।

੫ ਸ੍ਵੈਯਾ ॥ ਸੰਝ ਪੈ ਗਈ, ਗੋਪ ਤੇ ਵਛੜੇ, ਗਊਆਂ ਨੂੰ ਲੈ ਕੇ ਹਰਿ ਜੀ ਘਰ ਆ ਗਏ। ਮਨ ਵਿਚ ਸਾਰਿਆਂ ਨੇ ਪ੍ਰਸੰਨ ਹੋ ਕੇ ਮਨ ਭਾਉਂਦੇ ਗੀਤ ਗਾਏ।

੬ ਉਹ ਛਬੀ ਦਾ ਮਹਾਂ ਉੱਚ ਜਸ ਕਵੀ ਨੇ ਮੁੱਖ ਤੋਂ ਇਸ ਤਰ੍ਹਾਂ ਬਣਾਇਆ ਹੈ। ਦੇਵਤਿਆਂ ਨੇ ਦੇਉ ਨੂੰ ਛਲ ਕਰਕੇ ਮਾਰ ਦਿੱਤਾ ਹੈ ਅਤੇ ਹੋਰਨਾਂ ਨੂੰ ਸੁਣਾ ਕੇ ਕੰਨ ਕਰ ਦਿੱਤੇ ਹਨ ॥੧੬੪॥

੭ ਕਾਹਨ ਜੀ ਕਹਿੰਦੇ ਹਨ ਗੋਪਾਂ ਪ੍ਰਤੀ।

੮ ਸ੍ਵੈਯਾ ॥ ਫੇਰ ਕ੍ਰਿਸ਼ਨ ਜੀ ਨੇ ਸਾਰੇ ਗੋਪਾਂ ਨੂੰ ਕਿਹਾ ਜਿਸ ਵੇਲੇ ਸਵੇਰ ਹੋਵੇ ਸਾਰੇ ਹੀ ਇਕੱਠੇ ਹੋ ਜਾਉ। ਰੋਟੀ ਆਪਣੇ ਘਰ ਵਿਚ ਨਹੀਂ ਖਾਣੀ। ਵਣ ਵਿਚ ਮਿਲ ਕੇ ਬੈਠ ਕੇ ਖਾਵਾਂਗੇ।

੯ ਨਾਲੇ ਜਮਨਾ ਵਿਚ ਤਾਰੀਆਂ ਲਾਵਾਂਗੇ, ਨਾਲੇ ਮਨ ਭਾਉਂਦੇ ਸਾਰੇ ਹੀ ਅਸੀਂ ਗੀਤ ਗਾਵਾਂਗੇ। ਨਾਲੇ ਨੱਚਾਂ ਕੁੱਦਾਂਗੇ, ਨਾਲੇ ਹੱਥ ਵਿਚ ਲੈ ਕੇ ਬੰਸਰੀ ਵਜਾਵਾਂਗੇ ॥੧੬੫॥

੧੦ ਸ੍ਵੈਯਾ ॥ ਜੋ ਕੁਝ ਕ੍ਰਿਸ਼ਨ ਨੇ ਕਿਹਾ ਉਹ ਸਭ ਨੇ ਮੰਨ ਲਿਆ ਗੋਪ ਸਵੇਰ ਹੋਈ ਜਦੋਂ ਰਾਤ ਬੀਤ ਗਈ। ਤਦ ਕਾਹਨ ਨੇ ਬੰਸਰੀ ਵਜਾ ਦਿੱਤੀ ਸਾਰੇ ਜਾਗ ਪਏ ਤੇ ਗਊਆਂ ਖੋਲ੍ਹ ਲਈਆਂ।

੧੧ ਇਕ ਕੋਈ ਰੁੱਖ ਦੇ ਪੱਤੇ ਲੈ ਕੇ ਉਹਨਾਂ ਦੀਆਂ ਪੀਪਨੀਆਂ ਬਣਾ ਕੇ ਵਜਾਉਂਦੇ ਹਨ ਜਿਨ੍ਹਾਂ ਦੀ ਉਪਮਾ ਸ੍ਰੀ ਸ਼ਿਆਮ ਕਵੀ ਜੀ ਨੇ ਇਸ ਤਰ੍ਹਾਂ ਪਛਾਣੀ ਹੈ ॥ ਕਿ ਇਹਨਾਂ ਮਹਾਨ ਕੌਤਕਾਂ ਨੂੰ ਵੇਖ ਕੇ ਇੰਦਰ ਦੀ ਇਸਤਰੀ ਸੁਰ ਲੋਕ ਵਿਚ ਲੱਜਾ ਪਈ ਕਰਦੀ ਹੈ ॥੧੬੬॥

੧੨ ਗੇਰੂ ਦੇ ਟਿੱਕੇ ਤਨਾਂ ਉੱਪਰ ਲਾ ਕੇ ਸਿਰ ਦੇ ਉੱਤੇ ਭਗਵਾਨ ਨੇ ਮੋਰ ਦੇ ਖੰਭਾਂ ਵਾਲਾ ਸਿਰ 'ਤੇ ਮੁਕਟ ਧਰਿਆ ਹੋਇਆ ਹੈ। ਹਰਿ ਨੇ ਬੰਸਰੀ ਮੁੱਖ ਦੇ ਬੁੱਲਾਂ ਨਾਲ ਲਾਈ ਜਿਸ ਦੇ ਜਾਪ ਨੂੰ ਸਾਰੇ ਮੁੱਖ ਨਾਲ ਜਪਦੇ ਹਨ।

੧੩ ਬਲਭੱਦਰ ਨੇ ਫੁੱਲਾਂ ਦੇ ਗੁੱਛੇ ਸਿਰ 'ਤੇ ਟੰਗੇ ਹੋਏ ਹਨ ਰੁੱਖਾਂ ਥੱਲੇ ਕਾਨ੍ਹ ਜੀ ਕੋਲ ਖੜ੍ਹੇ ਹਨ ਜਿਸ ਨੇ ਧਰਤੀ ਦੀ ਸਥਾਪਨਾ ਕੀਤੀ ਹੈ। ਉਹ ਜਗਤ ਨੂੰ ਆਪਣੇ ਖੇਲ ਦਿਖਾਉਂਦੇ ਹਨ ਜਿਨ੍ਹਾਂ ਤੋਂ ਬਿਨਾਂ ਹੋਰ ਕੋਈ ਨਹੀਂ ਆਪ ਹੀ ਆਪ ਹਨ ॥੧੬੭॥

੧੪ ਕੰਸ ਕਹਿੰਦਾ ਹੈ ਆਪਣੇ ਵਜ਼ੀਰਾਂ ਨੂੰ ॥ ਦੋਹਰਾ ॥

੧੫ ਜਦੋਂ ਕੰਸ ਨੇ ਆਪਣੇ ਕੰਨੀਂ ਬੰਕ ਦੈਂਤ ਦਾ ਮਰਨਾ ਸੁਣਿਆ ਤਾਂ ਉਸ ਨੇ ਸਾਰੇ ਵਜ਼ੀਰ ਸੱਦ ਲਏ ਤੇ ਉਹਨੂੰ ਬਕ ਦਾ ਮਰਨਾ ਦੱਸ ਕੇ ਪੁੱਛਦਾ ਹੈ ਕਿ ਦੱਸੋ ਹੁਣ ਕ੍ਰਿਸ਼ਨ ਨੂੰ ਮਾਰਨ ਲਈ ਕਿਸ ਨੂੰ ਭੇਜਿਆ ਜਾਵੇ ? ॥੧੬੮॥

੧੬ ਮੰਤਰੀ (ਵਜ਼ੀਰ) ਕਹਿੰਦੇ ਹਨ ਕੰਸ ਨੂੰ ॥ ਸ੍ਵੈਯਾ ॥

---

☛ ਭੈਣ ਤੂੰ ਵੀ ਕਦੇ ਮੁੜਕੇ ਇਸ ਘਰ ਨਾ ਆਵੀਂ ਅਸੀਂ ਮਰੀਏ ਜਾਂ ਜੀਵੀਏ ਪਰ ਤੂੰ ਵੀ ਇਸ ਘਰ ਵਲ ਕਦੇ ਮੂੰਹ ਨਾ ਕਰੀਂ।
ਅੱਛਾ; ਆਹ ਹਾਲਤ ਹੈ ਇਸ ਘਰ ਦੀ। ਉਹ ਛੇਤੀ ਨਾਲ ਉੱਠੀ ਉਸ ਘਰ ਦਾ ਸਾਰਾ ਦਰਦ ਆਪਣੇ ਸੀਨੇ ਵਿਚ ਸੰਗੋੜ ਕੇ ਅੰਮ੍ਰਿਤ ਕੌਰ ਬਾਹਰ ਨਿਕਲ ਆਈ। ਪਰ ਹੁਣ ਅੰਮ੍ਰਿਤ ਕੌਰ ਦੀ ਆਪਣੀ ਹਾਲਤ ਦਰਦਨਾਕ ਸੀ ਸਾਰਾ ਦਿਨ ਕਿਸੇ ਸੇਵਾ ਵਿਚ ਭੁੱਖੀ ਤਿਹਾਈ ਦਾ ਸਰੀਰ ਟੁੱਟ ਰਿਹਾ ਸੀ ਸਿਰ ਪੀੜ ਦੇ ਨਾਲ ਚਕਰਾ ਰਿਹਾ ਸੀ ਪਿੰਡ ਤੋਂ ਬਾਹਰ ਆ ਗਈ ਪੰਜ ਗਰਾਈ ਦੇ ਰਾਹ ਤੇ ਪੁੱਜ ਗਈ ਦਿਨ ਛਿਪਣ ਤੇ ਆ ਗਿਆ ਉਸ ਨੂੰ ਅਜੇ ਤਿੰਨ ਮੀਲ ਦਾ ਪੈਂਡਾ ਕਰਨਾ ਸਾਹਮਣੇ ਸੀ ਜਿਸ ਨੂੰ ਸੋਚ ਕੇ ਸਰੀਰ ਨੂੰ ਕੰਬਣੀ ਜਿਹੀ ਲੱਗੀ-ਸੂਰਜ ਡੁੱਬ ਗਿਆ-ਹਨੇਰਾ ਪਸਰ ਰਿਹਾ ਸੀ। ਆਪਣਾ ਸਿਰ ਦੇ ਸਾਲ ਵਿਚ ਬੱਚਾ ਲਪੁਟ ਦਿੱਤਾ ਸੀ ਬਾਰੀਕ ਜਿਹੀ ਚੂੰਨੀ ਸਿਰ ਤੇ ਸਰਦੀ ਦੇ ਦਿਨ ਹਨੇਰਾ ਹੈ ਤੇ ਇਕੱਲੀ ਜਾਨ ਅਤੇ ਜਵਾਨ ਲੜਕੀ ਲਈ ਕਿਤਨਾ ਖਤਨਾਕ ਹੋ ਸਕਦਾ ਹੈ। ਦਿਲ ਵਿਚ ਡਰੀ ਤੇ ਹੌਸਲਾ ਕੀਤਾ ਤੂ ਜੱਟ ਪੁਤਰੀ ਹੈਂ ਗੁਰੂ ਤੇ ਭਰੋਸਾ ਰੱਖ ਉਹ ਤੇਰੀ ਸਹਾਇਤਾ ਕਰੇਗਾ ਤੂੰ ਕੋਈ ਪਾਪ ਨਹੀਂ ਕੀਤਾ ਦੋ ਜਾਨਾਂ ਦੀ ਸਹਾਇਤਾ ਹੀ ਕੀਤੀ ਹੈ। ਉਹ ਆਪਣੇ ਸਰੀਰਕ ਦੁੱਖਾਂ ਨੂੰ ਭੁਲਾਕੇ ਲੰਮੇ ਕਦਮੀ ਪੰਜ ਗਰਾਈ ਵੱਲ ਨੂੰ ਹੀ ਜਾ ਰਹੀ ਹੈ। ਜਦੋਂ ਤਿੰਨ ਕੁ ਫਰਲਾਂਗ ਤੇ ਅਪੜੀ ਤਾਂ ਇਕ ਕਮਾਦ ਦੇ ਖੇਤ ਵਿਚੋਂ ਇਕ ਪੁਰਸ਼ ਬਾਹਰ ਨਿਕਲਦਾ ਦਿਦਾਈ ਦਿੱਤਾ ਜੋ ਅੱਗੇ ਆ ਕੇ ਅੰਮ੍ਰਿਤ ਕੌਰ ਦਾ ਰਾਹ ਰੋਕ ਕੇ ਖਲੋ ਗਿਆ, ਜਿਸ ਦੀ ਬੜੀ ਡਰਾਉਣੀ ਸ਼ਕਲ ਜਿਵੇਂ ਜਿਵੇਂ ਕੋਰੀ ਜਿੰਨ ਭੂਤ ਹੁੰਦਾ ਹੈ ਅਤੇ ਮੂੰਹ ਤੋਂ ਸ਼ਰਾਬ ਦੀ ਬੂ ਤੇ ਬੋਲਣੀ ਚ ਥਰਾਹਟ ਜਿਸ ਨੂੰ ਤੱਕ ਕੇ ਇਸ ਬਿਖੜੇ ਪੈਂਡੇ ਇਕੱਲੀ ਇਸਤ੍ਰੀ ਲਈ ਭੈ ਭੀਤ ਹੋ ਜਾਣਾ ਕੁਦਰਤੀ ਹੈ। ਉਸਨੇ ਨੌ ਇੰਚ ਦੀ ਕ੍ਰਿਪਾਨ ਕੱਢ ਕੇ ਕਪੜੇ ਵਿਚ ਲਕੋ ਕੇ ਹੱਥ ਵਿਚ ਲੈ ਕੇ ਦਿਲ ਨੂੰ ਹੌਂਸਲਾ ਦਿੱਤਾ। ਡਰ ਨਾ, ਕਲਗੀ ਵਾਲਾ ਤੇਰੇ ਅੰਗ ਸੰਗ ਹੈ। ਤੜੱਕ ਕੇ ਬੋਲੀ-ਤੂੰ ਕੌਣ ਹੈ ਹਟ ਮੇਰੇ ਅੱਗੇ ਤੋਂ ਪਰਾਂ ਹੋ। ਮੈਂ ਕੌਣ ਹਾਂ ਤੂੰ ਨਹੀਂ ਜਾਣਦੀ ਮੇਰਾ ਨਾਉ ਜੀਤਾ ਬਦਮਾਸ਼ ਹੈ। ਮੈਨੂੰ ਇਸ ਪਿੰਡ ਵਿਚ ਕੌਣ ਨਹੀਂ ਜਾਣਦਾ ਕਿ ਮੈਂ ਇਸ ਪਿੰਡ ਦੀਆਂ ਸਾਰੀਆਂ ਤੀਵੀਆਂ ਦਾ ਖਸਮ ਹਾਂ, ਕਮਾਲ ਹੈ ਕਿ ਤੂੰ ਅਜੇ ਤੱਕ ਨਹੀਂ ਜਾਣਦੀ। ਬੱਸ ਫੇਰ ਕੀ ਸੀ ਜੀਤੇ ਦਾ ਨਾਉ ਸੁਣਕੇ ਹੀ ਅੰਮ੍ਰਿਤ ਕੌਰ ਦਾ ਮੱਥਾ ਠਣਕ ਗਿਆ। ਜਿਸ ਦਾ ਨਾਉਂ ਉਸ ਦੀ ਇਸਤ੍ਰੀ ਨੇ ਅੰਮ੍ਰਿਤ ਕੌਰ ਨੂੰ ਦੱਸਿਆ ਸੀ, ਉਸੇ ਬੱਚੇ ਦਾ ਪਿਉ ਜਿਸ ਨੂੰ ਇਸ ਨੇ ਸਾਂਭਿਆ ਸੀ, ਪਰ ਦਲੇਰੀ ਨਾਲ ਬੋਲੀ ਪਰਾਂ ਹਟ ਮੈ ਨਹੀਂ ਜਾਣਦੀ ਜੀਤੇ ਜੂਤੇ ਨੂੰ—ਮੇਰੇ ਰਾਹ ਤੋਂ ਪਰੇ ਹੋ। ਤੇਰਾ ਰਾਹ-ਇਹ ਨਹੀਂ ਤੇਰਾ ਰਾਹ ਹੁਣ ਔਰ ਕਮਾਦ ਦੇ ਖੇਤ ਵੱਲ ਹੈ। ਅੱਜ ਤੱਕ ਇਸ ਪਿੰਡ ਵਿਚ ਕੋਈ ਤੀਵੀ ਨਹੀਂ ਜੋ ਜੀਤੇ ਕੋਲੋਂ ਬਚੀ ਹੋਵੇ ਸਿੱਧੀ ਹੋਕੇ ਤੁਰ ਪੈ ਨਹੀਂ ਧੂਹ ਕੇ ਲੈ ਜਾਊਂਗਾ ਉਸ ਨੂੰ ਅੜਕੇ ਖਲੋਤਾ ਵੇਖ ਕੇ ਅੰਮ੍ਰਿਤ ਕੌਰ ਨੇ ਰਸਤਾ ਬਦਲਨਾ ਚਾਹਿਆ ਪਰ ਉਹ ਫੇਰ ਵੀ ਉਸ ਦੇ ਅੱਗੇ ਹੋ ਗਿਆ ਤੇ ਭੂਤਰਕੇ ਬੋਲਿਆ ਕਿਥੇ ਚਲੀ ਜਾਏਗੀ ਮੈਥੋਂ ਬਚਕੇ ? ਮੇਰੀ ਬਾਂਹ ਬੜੀ ਲਮੀ ਹੈ ਮੈਂ ਦੇਖਾਂਗਾ ਤੂੰ ਕੁੱਤੀ ਰੰਨ ਮੈਥੋਂ ਬਚਕੇ ਕਿਥੇ ਜਾਂਦੀ ਹੈ ? ਜੀਤੇ ਨੇ ਅੰਮ੍ਰਿਤ ਕੌਰ ਦੀ ਗੁੱਤ ਫੜ ਕੇ ਖਿੱਚਣ ਲਈ ਹੱਥ ਵਧਾਇਆ ਪਰ ਅੰਮ੍ਰਿਤ ਕੌਰ ਨੇ ਉਸ ਦਾ ਹੱਥ ਉਸ ਸਿਰ ਤਕ ਪਹੁੰਚਣ ਤੋਂ ਪਹਿਲਾਂ ਹੀ ਆਪਣੀ ਨੌ ਇੰਚ ਦੀ ਕ੍ਰਿਪਾਨ ਉਸ ਪੇਟ ਦੇ ਵਿਚ ਉਤਾਰ ਦਿੱਤੀ। ਉਹ ਜੀਤਾ ਬਦਮਾਸ ਜੋ ਕਿਸੇ ਵੀ ਡਰ ਭੈ ਤੋਂ ਅਜ਼ਾਦ ਸੀ "ਹਾਏ" ਕਹਿਕੇ ਧੜੱਮ ਕਰਕੇ ਧਰਤੀ ਤੇ ਜਾ ਪਿਆ ਤੇ ਸਾਰੇ ਪਿੰਡ ਨੂੰ ਸੁਖੀ ਕਰਕੇ ਜਮਾ ਦਾ ਸਾਥੀ ਹੋ ਕੇ ਇਸ ਲੋਕ ਨੂੰ ਛੱਡਕੇ ਕਿਸੇ ਹੋਰ ਨਵੇਂ ਲੋਕ ਨੂੰ ਤੁਰ ਗਿਆ—ਕਹੋ ਸ਼ਕਤੀ ਮਾਤਾ ਕ੍ਰਿਪਾਨ ਦੀ ਜੈ, ਇਸ ਲੇਖ ਨੂੰ ਪੜ੍ਹਕੇ ਹਰੇਕ ਬੀਬੀ ਨੂੰ ਇਹ ਸਿਖਿਆ ਲੈ ਕੇ ਕਦੇ ਵੀ ਗਾਤਰੇ ਵਾਲੀ ਕ੍ਰਿਪਾਨ ਤੋਂ ਖਾਲੀ ਨਹੀਂ ਰਹਿਣਾ ਚਾਹੀਦਾ ਜੋ ਜਾਨ ਤੇ ਮਾਨ ਦੀ ਰਖਵਾਲੀ ਹੈ। ਕੀ ਇਸ ਨੂੰ ਕਰਾਮਾਤ ਨਹੀਂ ਤਾਂ ਹੋਰ ਕੀ ਕਹੋਗੇ ?

ਕਰਾਮਾਤ ਅਤੇ ਅਵਤਾਰ—ਦੈਵੀ ਸ਼ਕਤੀ ਦਾ ਵਿਰੋਧ ਕਰਦੇ ਹਾਂ ਜਿਸ ਦੀ ਅਸਲੀਅਤ ਨੂੰ ਸਮਝਣਾ ਇਥੇ ਬੇਲੋੜਾ ਨਹੀਂ ਹੋਵੇਗਾ। ਦੈਵੀ ਸ਼ਕਤੀ ਤੋਂ ਬਿਨਾਂ ਤਾਂ ਇਕ ਰੁੱਖ ਦਾ ਪੱਤਾ ਵੀ ਨਹੀਂ ਹਿੱਲ ਸਕਦਾ, ਮਹਾਂਪੁਰਸ਼ਾਂ, ਅਵਤਾਰਾਂ ਤੇ ਗੁਰੂ ਜੋਤਿ ਦੀਆਂ ਕਰਾਮਾਤਾਂ ਨੂੰ ਵਰਨਣ ਕਰਨ ਵਾਲਾ ਨਾ ਕੋਈ ਪੈਦਾ ਹੋਇਆ ਹੈ, ਨਾ ਹੋਵੇਗਾ ਜੋ ਪੂਰਨ ਬਿਆਨ ਕਰ ਸਕੇ। ਸੰਸਾਰ ਦੀ ਕਾਇਆ ਕਲਪ ਤੇ ਨੁਹਾਰ ਬਦਲਣ ਲਈ ਅਵਤਾਰ ਤੇ ਪੈਗੰਬਰ ਹਮੇਸ਼ਾਂ ਪੈਦਾ ਹੁੰਦੇ ਰਹੇ ਤੇ ਹੁੰਦੇ ਰਹਿਣਗੇ। ਇਸ ਲਈ ਦੇਖੋ—ਸ੍ਰੀ ਕਲਗੀਧਰ ਚਮਤਕਾਰ ਉੱਤੇ ਉਤਰਾਧ ਅੰਗ ੪੮੮ ॥ ਭਾਈ ਵੀਰ ਸਿੰਘ ਦਾ ਲੇਖ ਹੈ ਕਿ ਪਹਿਲਾ ਦਰਸ਼ਨ ਹੈ ਉਨ੍ਹਾਂ ਦਾ ਗੁਰੂ ਪੂਰਨ ਗੁਰੂ, ਗੁਰੂ ਮੁਰਸ਼ਿਦ ਤੇ ਉਸਤਾਦ ਤੇ ਨਿਰੇ ਅਵਤਾਰਾਂ ਵਿਚ ਨਾ ਪਰ ਪੈਗੰਬਰਾਂ, ਅਵਤਾਰਾਂ ਤੋਂ ਸ਼ਿਰੋਮਣੀ, ਪੂਰਨ ਗੁਰਮੰਤਰ ਦੀ ਪਦਵੀ ਦੇ ਭਾਵ ਵਾਲਾ ਪਦ ਗੁਰੂ। ਯਾਦ ਰਹੇ ਜਿਤਨੇ ਵੀ ਅਵਤਾਰ ਤੇ ਪੈਗੰਬਰ ਆਏ ਉਹ ਜੋਤੀ ਦੇ ਤਾਬਿਆ ਆਏ। ਅੰਤ ਕਲਯੁਗ ਵਿਚ ਜੋਤੀ ਅਵਤਰਣ ਹੋਈ, ਉਸ ਦਾ ਨਾਮ ਗੁਰ ਨਾਨਕ ਹੋਇਆ ਜੋ ਦਸਾਂ ਜਾਮਿਆ ਵਿਚ ਪ੍ਰਕਾਸ਼ ਦਿੰਦੀ ਰਹੀ। ਵਿਸ਼ੇਸ਼ ਲਈ ਦੇਖੋ ਜਪੁਜੀ ਦੇ ਟੀਕੇ ਦੀ ਉਥਾਨਕਾ) ਕ੍ਰਿਤ ਸ਼ੰਕਰ ਦਿਆਲ ਜੀ ਫੈਜਾ ਬਾਦੀ। ਅਵਤਾਰ (ਫੂੰਫ ਇਟ) ਦੂਸਰਾ ਦਰਸ਼ਨ ਸਤਿਗੁਰਾਂ ਦੇ ਅਵਤਾਰ ਹੋਣ ਦਾ ਹੈ। ਜੇ ਤਾਂ ਇਹ ਕਿਹਾ ਜਾਵੇ ਕਿ ਪਰਮੇਸ਼ਰ ਮਨੁੱਖ ਜੂਨ ਵਿਚ ਪੈ ਕੇ ਗੁਰੂ ਗੋਬਿੰਦ ਸਿੰਘ ਬਣ ਗਿਆ ਤਦ ਉਨ੍ਹਾਂ ਦੇ ਵਾਕ ਦੇ ਵਿਰੁੱਧ ਹੈ ਪਰ (ਗੁਰੂ ਨਾਨਕ ਦੇਵ ਗੋਬਿੰਦ ਰੂਪ) ਦੇ ਵਾਕ ਅਨੁਸਾਰ ਗੁਰੂ ਸਾਹਿਬ ☛

[੧]ਬੈਠ ਬਿਚਾਰ ਕਰਯੋ ਨ੍ਰਿਪ ਮੰਤ੍ਰਨਿ ਦੈਤ ਅਘਾਸੁਰ ਕੋ ਕਹੁ ਜਾਵੈ ॥ ਮਾਰਗ ਰੋਕ ਰਹੈ ਤਿਨ ਕੋ ਧਰ ਪੰਨਗ ਰੂਪ ਮਹਾਂ ਮੁਖ ਬਾਵੈ ॥ [੨]ਆਇ ਪਰੈ ਹਰਿ ਜੀ ਜਬਹੀ ਤਬਹੀ ਸਭ ਗ੍ਵਾਰ ਸਨੈ ਚਬ ਜਾਵੈ ॥ ਆਇ ਹੈ ਖਾਇ ਤਿਨੈ ਸੁਨਿ ਕੰਸ ਕਿ ਨਾ ਤਰ ਆਪਨੋ ਜੀਉ ਗਵਾਵੈ ॥੧੬੯॥ [੩]ਅਥ ਅਘਾਸੁਰ ਦੈਤ ਆਗਮਨ ॥ ਸ੍ਵੈਯਾ ॥ [੪]ਜਾਹਿ ਕਹਯੋ ਅਘ ਕੰਸਿ ਗਯੋ ਤਹ ਪੰਨਗ ਰੂਪ ਮਹਾ ਧਰ ਆਯੋ ॥ [੫]ਭ੍ਰਾਤ ਹਨਯੋ ਭਗਨੀ ਸੁਨਿਕੈ ਬਧ ਕੈ ਮਨ ਕ੍ਰੁੱਧ ਤਹਾਂ ਕਹੁ ਧਾਯੋ ॥ ਬੈਠਿ ਰਹਯੋ ਤਿਨ ਕੇ ਮਗ ਮੈ ਹਰਿ ਕੇ ਬਧ ਕਾਜ ਮਹਾਂ ਮੁਖ ਬਾਯੋ ॥ ਦੇਖਤ ਤਾਹਿ ਸਭੈ ਬ੍ਰਿਜ ਬਾਲਕ ਖੇਲ ਕਹਾ ਮਨ ਮੈ ਲਖਿ ਪਾਯੋ ॥੧੭੦॥ [੬]ਸਭ ਗੋਪਨ ਬਾਚ ਆਪਸਿ ਮੈ ॥ ਸ੍ਵੈਯਾ ॥ [੭]ਕੋਊ ਕਹੈ ਗਿਰ ਮੱਧਿ ਗੁਫਾ ਇਹ, ਕੋਊ ਇਕੱਤ੍ਰ ਕਹੈ ਅੰਧਿਆਰੋ ॥ ਬਾਲਕ ਕੋਊ ਕਹੈ ਇਹ ਰਾਛਸ; ਕੋਊ ਕਹੈ ਇਹ ਪੰਨਗ ਭਾਰੋ ॥ [੮]ਜਾਹਿ ਕਹੈ ਇਕ ਨਾਹਿ ਕਹੈ ਇਕ, ਬਿਓਤ ਇਹੀ ਮਨ ਮੈ ਤਿਨ ਧਾਰੋ ॥ ਏਕ ਕਹੈ ਚਲੋ ਭਉ ਨ ਕਛੂ ਸੁ ਬਚਾਵ ਕਰੈ ਘਨਿ ਸਯਾਮ ਹਮਾਰੋ ॥੧੭੧॥ [੯]ਹੇਰ ਹਰੈ ਤਿਹੱ ਮੱਧਿ ਧਸੇ ਮੁਖ ਨਾ ਉਨ ਰਾਛਸ ਮੀਚ ਲਯੋ ਹੈ ॥ ਸਯਾਮ ਜੂ ਆਵੈ ਜਬੈ ਮਮ ਮੀਟ ਹੋ ਬਿਓਤ ਇਹੀ ਮਨ ਮੱਧਿ ਕਯੋ ਹੈ ॥ [੧੦]ਕਾਨ੍ਹ ਗਏ ਤਬ ਮੀਟ ਲਯੋ ਮੁਖ, ਦੇਵਨ ਤੇ ਹਹਕਾਰ ਭਯੋ ਹੈ ॥ ਜੀਵਨ ਮੂਰ ਹੁਤੀ ਹਮਰੀ; ਅਬ ਸੋਊ ਅਘਾਸੁਰ ਚਾਬ ਗਯੋ ਹੈ ॥੧੭੨॥ ਸ੍ਵੈਯਾ ॥ [੧੧]ਦੇਹਿ ਬਢਾਇ ਬਡੋ ਹਰਿ ਜੀ ਮੁਖ ਰੋਕ ਲਯੋ ਉਹ ਰਾਛਸ ਹੀ ਕੋ ॥ ਰੋਕ ਲਏ ਸਭ ਹੀ ਕਰਿਕੈ ਬਲ ਸਾਸਿ ਬਢਯੋ ਤਬਹੀ ਉਹ ਜੀ ਕੋ ॥ [੧੨]ਕਾਨ੍ਹ ਬਿਦਾਰ ਦਯੋ ਤਿਹ ਕੋ ਸਿਰ ਪ੍ਰਾਨ ਭਯੋ ਬਿਨ ਭ੍ਰਾਤ ਬਕੀ ਕੋ ॥ ਗੂਦ ਪਰਯੋ ਤਿਹ ਕੋ ਇਮ ਜਿਉ ਸਵਦਾਗਰ ਕੋ ਟੂਟ ਗਯੋ ਮਟ ਘੀ ਕੋ ॥੧੭੩॥ [੧੩]ਰਾਹ ਭਯੋ ਤਬਹੀ ਨਿਕਸੇ ਹਰਿ ਗ੍ਵਾਰ ਸਭੇ ਨਿਕਸੇ ਤਿਹ ਨਾਰੇ ॥ ਦੇਵ ਤਬੈ ਹਰਖੇ ਮਨ ਮੈ ਪਿਖ ਕਾਨ ਬਚਯੋ ਹਰਿ ਪੰਨਗ ਭਾਰੇ ॥ [੧੪]ਗਾਵਤ ਗੀਤ ਸਭੈ ਗਨ ਗੰਧ੍ਰਬ ਬ੍ਰਹਮ ਸਭੈ ਮੁਖ ਬੇਦ ਉਚਾਰੇ ॥ ਆਨੰਦ ਸਯਾਮ ਭਯੋ ਮਨ ਮੈ ਨਗ ਰੱਛਕ ਜੀਤ ਚਲੇ ਘਰ ਭਾਰੇ ॥੧੭੪॥ ਸ੍ਵੈਯਾ ॥ [੧੫]ਕਾਨ੍ਹ ਕਢਯੋ ਸਿਰਿ ਕੇ ਮਗ ਹ੍ਵੈ ਨ ਕਢਯੋ ਮੁਖ ਕੇ ਮਗ ਜੋਰ ਅੜੀ ਕੇ ॥ ਸ੍ਰਉਨ ਭਰਯੋ ਇਮ ਠਾਢਿ ਭਯੋ ਪਹਰੇ ਪਟ ਜਿਉ ਮੁਨਿ ਸ੍ਰਿੰਗ ਮੜੀ ਕੇ ॥ [੧੬]ਏਕ ਕਹੀ ਇਹ ਕੀ ਉਪਮਾ ਫੁਨ ਅਉ ਕਬਿ ਕੇ ਮਨ ਮੱਧਿ ਬੜੀ ਕੇ ॥ ਢੋਅਤਿ ਈਟ ਗੁਆਰ ਸਨੈ ਹਰਿ ਦਉਰ ਚੜੇ ਜਨ ਸੀਸ ਗੜੀ ਕੇ ॥੧੭੫॥

[੧੭]ਇਤ ਅਘਾਸੁਰ ਦੈਂਤ ਬਧਹਿ ॥

---

ਅਵਤਾਰ ਸਨ । ਭਾਈ ਗੁਰਦਾਸ ਦੂਜਾ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ । ਬੜਾ ਕਵੀ ਤੇ ਪੰਡਿਤ ਸੀ, ਉਸ ਨੇ ਗੁਰੂ ਗੋਬਿੰਦ ਸਿੰਘ ਜੀ ਬਾਬਤ ਕਿਹਾ ਹੈ—ਵਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸਿੰਘ ਸੂਰਾ ॥ ਅਵਤਾਰ ਦਾ ਅਰਥ ਇਹ ਹੈ ਕਿ ਜੋ ਵਾਹਿਗੁਰੂ ਦਾ ਪਿਆਰਾ ਸੱਚਖੰਡ ਤੋਂ ਮਾਤ ਲੋਕ ਵਿਚ ਅਵਤਰੇ, ਐਸੇ ਆਵਨ ਵਾਲੇ ਦਾ ਪ੍ਰਯੋਜਨ ਸੰਸਾਰ ਦੀ ਕਲਿਯਾਣ ਹੁੰਦਾ ਹੈ। ਜਾਂ ਖਾਸ ਬਿਪਤਾ ਜਗਤ ਵਿਚ ਹੁੰਦੀਆਂ ਹਨ ਜਾਂ ਖਾਸ ਧਰਮ ਦੀ ਗਿਲਾਨੀ ਪੈਦਾ ਹੋ ਜਾਂਦੀ ਹੈ । ਉਸ ਦੇ ਦੂਰ ਕਰਨ ਲਈ ਕੋਈ ਪੂਰਨ ਪੁਰਸ਼ ਪ੍ਰਗਟ ਹੁੰਦਾ ਹੈ, ਉਸ ਦਾ ਪ੍ਰਯੋਜਨ ਉਸ ਵਕਤ ਦੇ ਦੁੱਖ ਨੂੰ ਦੂਰ ਕਰਨਾ ਖਾਸ ਕਰਕੇ ਹੁੰਦਾ ਹੈ । ਇਹ ਜੋਤਿ ਜੋ ਗੁਰੂ ਅਖਵਾਈ ਅਵਤਾਰਾਂ ਤੋਂ ਵਾਧਾ ਇਹ ਰੱਖਦੀ ਦੀ ਕਿ ਇਹ ਸੰਸਾਰ ਦਾ ਪਰਮ ਹਨੇਰਾ ਦੂਰ ਕਰਨ ਲਈ ਆਈ ਸੀ। ਕੇਵਲ ਉਸ ਸਮੇਂ ਦੀ ਖਾਸ ਮੁਸ਼ਕਿਲ ਦੂਰ ਕਰਨਾ ਹੀ ਪ੍ਰਯੋਜਨ ਨਹੀਂ ਸੀ ਪਰ ਮਨੁੱਖ ਮਾਤਰ ਨੂੰ ਸਦਾ ਲਈ ਵਿਸ਼ੇਸ਼ ਗਿਆਨ ਤੇ ਗਹਿਰੇ ਭੇਤ ਦੱਸਣੇ ਸਨ । ਸੋ ਇਸ ਵਿਸ਼ੇਸ਼ ਕਾਰਜ ਕਰਕੇ ਗੁਰੂ ਸਨ ਪਰ ਜੋ ਸਾਧਾਰਨ ਅਵਤਾਰ ਜਾਂ ਰਸੂਲ ਦਾ ਧਰਮ ਹੈ ਕਿ ਸਮੇਂ ਦੀ ਖਾਸ ਔਕੜ ਨੂੰ ਦੂਰ ਕਰੇ, ਅਧਰਮ ਨੂੰ ਵਿਧੰਸ਼ ਕਰੇ ਇਹ ਉਨ੍ਹਾਂ ਦੇ ਅਵਤਾਰ ਦੇ ਅਧਿਕਾਰ ਦਾ ਕੰਮ ਸੀ । ਇਸ ਵੇਲੇ ਵਿਦੇਸ਼ੀ ਜ਼ਾਲਮਾਂ ਨੇ ਰਾਜ ਪਾ ਕੇ ਪਰਜਾ ਉੱਤੇ ਅੱਤਿਆਚਾਰ ਚੁੱਕਿਆ ਹੋਇਆ ਸੀ ਅਤੇ ਦੁਖੀ ਪਰਜਾ ਹੌਕੇ ਭਰ ਰਹੀ ਸੀ। ਧਰਮ ਦੇ ਆਗੂ ਅਵਿੱਦਿਆ, ਲਾਲਚ ਅਤੇ ਧੱਕੇ ਨਾਲ ਜ਼ਾਲਮ ਹੋ ਰਹੇ ਸਨ । ਇਨ੍ਹਾਂ ਤੋਂ ਪਰਜਾ ਦੀ ਰੱਖਿਆ ਕਰਾਉਣ ਲਈ ਅਵਤਾਰ ਦੀ ਲੋੜ ਸੀ । ਇਸ ਲਈ ਸ੍ਰੀ ਗੁਰੂ ਜੀ ਨੇ ਅਵਤਾਰ[੦] ਧਾਰਿਆ ਅਤੇ ਇਸੇ ਖਿਆਲ ਉੱਤੇ ਉਨ੍ਹਾਂ ਨੂੰ ਆਮ ਤੌਰ 'ਤੇ ਅਵਤਾਰ ਕਿਹਾ ਜਾਂਦਾ ਹੈ । ਸ੍ਰੀ ਗੁਰੂ ਜੀ ਨੇ ਆਪਣੇ ਵਕਤ ਵਿਚ ਉਹ ਸਮਾਨ ਪੈਦਾ ਕੀਤਾ ਕਿ ਜਿਸ ਕਰਕੇ ਸਮੇਂ ਦਾ ਕਲੇਸ਼ ਪੂਰੀ ਤਰ੍ਹਾਂ ਨਵਿਰਤ ਹੋਵੇ, ਜ਼ੁਲਮ, ਪਾਪ, ਅੰਧੇਰ ਦਾ ਨਾਸ਼ ਕੀਤਾ । ਇਸ ਕਾਰਜ ਦੇ ਕਰਨ ਵਿਚ ਸ੍ਰੀ ਗੁਰੂ ਜੀ ਨੇ ਦੋ ਤਰ੍ਹਾਂ ਨਾਲ ਕਾਰਜ ਕਰਨਾ ਸੀ ਇਸ ਕਰਕੇ ਉਨ੍ਹਾਂ ਦੇ ਦੋ ਹੋਰ ਪਦ ਪੈਦਾ ਹੋਏ ਇਕ ਸੁਧਾਰ ਕਰਤਾ, ਦੂਸਰੇ ਯੋਧਾ । ਸੁਧਾਰ ਕਰਤਾ (Reformer) ਜੈਸੇ ਪੂਰਨ ਗੁਰੂ ਸਨ, ਵੈਸੇ ਹੀ ਸ੍ਰੀ ਗੁਰੂ ਜੀ ਪੂਰਨ ਸੁਧਾਰ ਕਰਤਾ ਸਨ । ਸੁਧਾਰ ਕਰਤਾ ਉਸ

੧ ਸ੍ਵੈਯਾ ॥ ਬੈਠ ਕੇ ਕੰਸ ਨੇ ਵਜ਼ੀਰਾਂ ਨਾਲ ਸਲਾਹ ਕੀਤੀ ? ਵਜ਼ੀਰਾਂ ਨੇ ਕਿਹਾ ਕਿ ਅਘਾਸੁਰ ਦੈਂਤ ਨੂੰ ਕਹੋ ਕਿ ਉਹ ਚਲਾ ਜਾਵੇ। ਗੋਕਲ ਦੇ ਰਸਤੇ ਵਿਚ ਸੱਪ ਦਾ ਰੂਪ ਧਾਰ ਕੇ ਬੈਠ ਜਾਵੇ ਵੱਡਾ ਸਾਰਾ ਮੂੰਹ ਅੱਡ ਕੇ ਜਦੋਂ ਕ੍ਰਿਸ਼ਨ ਉਸ ਰਾਹ 'ਤੇ ਆਵੇ ਤਾਂ ਕ੍ਰਿਸ਼ਨ ਨੂੰ ਮੂੰਹ ਵਿਚ ਪਾ ਲਵੇ ।

੨ ਜਿਸ ਵੇਲੇ ਕ੍ਰਿਸ਼ਨ ਮੂੰਹ ਵਿਚ ਆ ਪਵੇ ਫੇਰ ਸਾਰੇ ਉਸ ਦੇ ਸਾਥੀ ਗੁਆਰਾਂ ਦੇ ਮੁੰਡਿਆਂ ਨੂੰ ਖਾ ਜਾਵੇ । ਐ ਕੰਸ ! ਸਾਡੀ ਗੱਲ ਸੁਣ ਜਾਂ ਤਾਂ ਅਘਾਸੁਰ ਉਨ੍ਹਾਂ ਨੂੰ ਖਾ ਕੇ ਆਵੇਗਾ, ਜੇ ਨਾ ਖਾ ਸਕਿਆ ਤਾਂ ਉਹ ਆਪ ਮਰ ਤਾਂ ਜਾਏਗਾ ਪਰ ਡਰ ਕੇ ਵਾਪਿਸ ਨਹੀਂ ਆਵੇਗਾ ॥੧੬੯॥

੩ ਅੱਗੇ ਹੁਣ ਅਘਾਸੁਰ ਦੈਂਤ ਦਾ ਆਉਣਾ ॥ ਸ੍ਵੈਯਾ ॥

੪ ਕੰਸ ਨੇ ਅਘਾਸੁਰ ਨੂੰ ਜਾਣ ਲਈ ਕਿਹਾ ਅਘਾਸੁਰ ਬੜੇ ਭਾਰੀ ਸੱਪ ਦਾ ਰੂਪ ਧਾਰ ਕੇ ਆ ਗਿਆ ।

੫ ਅਘਾਸੁਰ ਜਿਸ ਦਾ ਭਰਾ ਬਕਾਸੁਰ ਤੇ ਬਕੀ ਭੈਣ ਪੂਤਨਾ ਜਿਨ੍ਹਾਂ ਨੂੰ ਕ੍ਰਿਸ਼ਨ ਨੇ ਮਾਰ ਦਿੱਤਾ ਸੀ ਉਹਨਾਂ ਦਾ ਬਦਲਾ ਲੈਣ ਲਈ ਅਘਾਸੁਰ ਨੇ ਮਨ ਵਿਚ ਬੜਾ ਕ੍ਰੋਧ ਕਰਕੇ ਉੱਥੇ ਨੂੰ ਚਲਾ ਗਿਆ । ਕ੍ਰਿਸ਼ਨ ਦੇ ਮਾਰਨ ਲਈ ਵੱਡਾ ਸਾਰਾ ਮੂੰਹ ਖੋਹਲ ਕੇ । ਸਾਰੇ ਬ੍ਰਿਜ ਦੇ ਬਾਲਕ ਉਸ ਨੂੰ ਦੇਖਦੇ ਹਨ ਅਤੇ ਮਨ ਵਿਚ ਕਹਿੰਦੇ ਹਨ ਕਿ ਆਹ ਕੀ ਖੇਡ ਹ ?॥੧੭੦॥

੬ ਸਾਰੇ ਗੁਆਲੇ ਆਪਸ ਵਿਚ ਕਹਿੰਦੇ ਹਨ ॥ ਸ੍ਵੈਯਾ ॥

੭ ਕੋਈ ਬਾਲਕ ਕਹਿੰਦਾ ਹੈ ਕਿ ਇਹ ਪਹਾੜ ਵਿਚ ਗੁਫਾ ਹੈ, ਕੋਈ ਕਹਿੰਦਾ ਹੈ ਨਹੀਂ ਇਹ ਤਾਂ ਹਨੇਰਾ ਇਕੱਠਾ ਹੋਇਆ ਹੋਇਆ ਹੈ । ਕੋਈ ਬਾਲਕ ਕਹਿੰਦਾ ਹੈ ਇਹ ਤਾਂ ਕੋਈ ਦੈਂਤ ਹੈ, ਕਿਸੇ ਨੇ ਕਿਹਾ ਇਹ ਸਰਪ ਹੈ ਕੋਈ ਬੜਾ ਭਾਰੀ।

੮ ਇਕ ਕਹਿੰਦਾ ਹੈ ਕਿ ਮੈਂ ਇਸ ਦੇ ਅੰਦਰ ਜਾ ਕੇ ਵੇਖਦਾ ਹਾਂ ਦੂਜਾ ਕਹਿੰਦਾ ਹੈ ਨਾ ਜਾਵੀਂ, ਕੋਈ ਹੋਰ ਵਿਉਂਤ ਸੋਚਦਾ ਹੈ । ਇਕ ਕਹਿੰਦਾ ਹੈ ਕਿ ਚਲੋ ਕੋਈ ਡਰ ਨਹੀਂ ਆਪੇ ਕ੍ਰਿਸ਼ਨ ਸਾਡਾ ਬਚਾਉ ਕਰ ਲਵੇਗਾ ॥੧੭੧॥

੯ ਕ੍ਰਿਸ਼ਨ ਨੂੰ ਆਉਂਦਾ ਵੇਖ ਕੇ ਸਾਰੇ ਹੀ ਉਸ ਦੇ ਮੂੰਹ ਵਿਚ ਚਲੇ ਗਏ, ਉਸ ਦੈਂਤ ਨੇ ਮੂੰਹ ਬੰਦ ਨਾ ਕੀਤਾ । ਦੈਂਤ ਵੇਖਦਾ ਸੀ ਕਿ ਕ੍ਰਿਸ਼ਨ ਵੀ ਆ ਜਾਵੇ ਤਾਂ ਹੀ ਮੈਂ ਮੂੰਹ ਬੰਦ ਕਰਾਂ, ਇਹ ਮਨ ਵਿਚ ਵਿਚਾਰ ਕਰਦਾ ਸੀ ।

੧੦ ਜਿਸ ਵੇਲੇ ਕ੍ਰਿਸ਼ਨ ਜੀ ਵੀ ਮੂੰਹ ਵਿਚ ਚਲੇ ਗਏ ਤਦ ਦੈਂਤ ਨੇ ਮੂੰਹ ਬੰਦ ਕਰ ਲਿਆ ਇਹ ਵੇਖ ਕੇ ਦੇਵਤੇ ਘਬਰਾ ਕੇ ਹਾਹਾਕਾਰ ਕਰਨ ਲੱਗ ਪਏ ਤੇ ਕਹਿੰਦੇ ਹਨ ਕਿ ਇਹੋ ਇਕ ਸਾਡੀ ਜੀਵਨ ਦੇ ਬਚਾਉ ਦੀ ਮੂਰਤ ਸੀ ਹੁਣ ਉਹ ਦੈਂਤ ਨੇ ਖਾ ਲਈ ਹੈ । ਹੁਣ ਅਸੀਂ ਕੀ ਕਰਾਂਗੇ ? ॥੧੭੨॥

੧੧ ਸ੍ਵੈਯਾ ॥ ਕ੍ਰਿਸ਼ਨ ਜੀ ਨੇ ਆਪਣੀ ਦੇਹ ਵਧਾ ਲਈ ਅਤੇ ਉਸ ਦਾ ਮੂੰਹ ਸਾਰਾ ਹੀ ਰੋਕ ਲਿਆ, ਉਸ ਰਾਖਸ਼ਸ ਦਾ। ਸਾਰਾ ਹੀ ਮੂੰਹ ਰੋਕ ਲੈਣ ਕਰਕੇ ਸੁਆਸਾਂ ਦੇ ਚੱਲਣ ਦਾ ਬਲ ਬੰਦ ਹੋ ਗਿਆ । ਤਦ ਉਸ ਦਾ ਜੀ ਘਬਰਾਇਆ। ਕ੍ਰਿਸ਼ਨ ਨੇ ਉਸ ਦੇ ਸੁਆਸ
੧੨ ਘੁੱਟ ਕੇ ਉਸ ਨੂੰ ਮਾਰ ਦਿੱਤਾ । ਉਸ ਦਾ ਸਿਰ ਪ੍ਰਾਣਾਂ ਤੋਂ ਬਿਨਾਂ ਹੋ ਗਿਆ ਪੂਤਨਾ ਦੇ ਭਾਈ ਅਘਾਸੁਰ ਦਾ । ਸਿਰ ਫੁੱਟ ਕੇ ਉਸ ਦੇ ਵਿਚੋਂ ਚਰਬੀ ਇਉਂ ਬਾਹਰ ਜਾ ਪਈ ਜਿਵੇਂ ਕਿਸੇ ਵਪਾਰੀ ਦੀ ਘਿਉ ਦਾ ਮੱਟਕਾ ਫੁੱਟ ਜਾਂਦਾ ਹੈ ॥੧੭੩॥

੧੩ ਸਿਰ ਫੁੱਟ ਕੇ ਰਾਹ ਬਣ ਗਿਆ । ਤਦ ਗੁਾਰਾਂ ਦੇ ਬੱਚੇ ਬਾਹਰ ਸਾਰੇ ਹੀ ਨਿਕਲ ਆਏ ਉਸ ਰਾਹ 'ਤੇ ਕ੍ਰਿਸ਼ਨ ਦੇ ਨਾਲ । ਦੇਵਤੇ ਇਹ ਵੇਖ ਕੇ ਪ੍ਰਸੰਨ ਹੋ ਗਏ ਮਨਾਂ ਦੇ ਵਿਚ ਜਦੋਂ ਉਹਨਾਂ ਨੇ ਵੇਖਿਆ ਕਿ ਬੜੇ ਭਾਰੀ ਸੱਪ ਦੇ ਮੂੰਹ ਵਿਚੋਂ ਕਾਹਨ ਬਚ ਗਿਆ ਹੈ ।

੧੪ ਸਾਰੇ ਦੇਵਤਿਆਂ ਦੇ ਗਣ ਤੇ ਗਵੱਈਏ ਗੀਤ ਗਾਉਣ ਲੱਗ ਪਏ । ਬ੍ਰਹਮਾ ਜੀ ਚਾਰੇ ਮੂੰਹਾਂ ਨਾਲ ਵੇਦ ਪੜ੍ਹਨ ਲੱਗ ਗਿਆ। ਅਨੰਦ ਸ਼ਿਆਮ (ਕ੍ਰਿਸ਼ਨ) ਮਨ ਵਿਚ ਬੜਾ ਪ੍ਰਸੰਨ ਹੈ ਕਿਉਂਕਿ ਉਹ ਇਕ ਬੜੇ ਭਾਰੀ ਛਲ ਰੂਪ ਪਹਾੜ ਕੱਦ ਦੈਂਤ ਨੂੰ ਜਿੱਤ ਕੇ ਘਰ ਜਾ ਰਿਹਾ ਹੈ ॥੧੭੪॥

੧੫ ਕਾਹਨ ਨੇ ਬੱਚਿਆਂ ਨੂੰ ਸਿਰ ਦੇ ਰਸਤੇ ਬਾਹਰ ਕੱਢਿਆ, ਮੁੱਖ ਦੇ ਰਸਤੇ ਇਸ ਲਈ ਨਹੀਂ ਕੱਢਿਆ ਕਿਉਂਕਿ ਮੁੱਖ ਦੇ ਜਬਾੜੇ ਜ਼ੋਰ ਨਾਲ ਅੜੇ ਹੋਏ ਸਨ । ਲਹੂ ਨਾਲ ਭਰੇ ਹੋਏ ਉਹ ਇਸ ਤਰ੍ਹਾਂ ਖੜ੍ਹੇ ਸਨ ਜਿਸ ਤਰ੍ਹਾਂ ਕੱਪੜੇ ਪਾ ਕੇ ਲਾਲ ਜਿਵੇਂ ਸ਼ਿੰਗ ਰਿਖੀ ਦੀ ਸਮਾਧੀ, ਲਾਲ ਹਿਰਮਚੀ ਰੰਗ ਨਾਲ ਰੰਗੀ ਖੜ੍ਹੀ ਹੈ ।

੧੬ ਗੁਰੂ ਜੀ ਕਹਿੰਦੇ ਹਨ ਕਿ ਮੈਂ ਇਹ ਇਕ ਉਦਾਹਰਨ ਕਹੀ ਹੈ ਪਰ ਇਕ ਹੋਰ ਉਪਮਾ ਲੇਖਕ ਦੇ ਮਨ ਵਿਚ ਇਸ ਤੋਂ ਵੀ ਵੱਡੀ ਹੈ, ਉਹ ਕੀ ਹੈ ? ਉਹ ਇਹ ਹੈ ਕਿ ਜਿਵੇਂ ਇੱਟਾਂ ਢੋਂਦੇ ਗੁਆਲ ਬਾਲ ਇੱਟਾਂ ਦੀ ਸੁਰਖੀ ਤੇ ਪਸੀਨੇ ਨਾਲ ਲਾਲ ਹੋ ਗਏ ਹਨ ਅਤੇ ਕ੍ਰਿਸ਼ਨ ਜੀ ਲਾਲੋ ਲਾਲ ਹੋ ਕੇ ਗੜ੍ਹੀ ਦੇ ਉੱਪਰ ਜਾ ਚੜ੍ਹੇ ਹਨ ॥੧੭੫॥

੧੭ ਅਘਾਸੁਰ ਦੈਂਤ ਖਤਮ ਹੋਇਆ ।

---

☚ ਨੂੰ ਕਹਿੰਦੇ ਹਨ ਜੋ ਆਪਣੇ ਸਮੇਂ ਆਪਣੇ ਇਰਦ-ਗਿਰਦ ਦੇ ਲੋਕਾਂ ਵਿਚੋਂ ਪ੍ਰਚਲਤ ਕੁਰੀਤੀਆਂ ਦੂਰ ਕਰੇ ਅਰ ਸੁਰੀਤੀਆਂ ਨੂੰ ਫੈਲਾਅ ਦੇਵੇ । ਕਿਉਂਕਿ ਗੁਰੂ ਜੀ ਸੇ (ਅਵਤਾਰ) ਸੋ ਐਸਾ ਹੋਣ ਕਰਕੇ ਨਿਰੋਲ ਪ੍ਰੇਮ ਦਾਤੇ ਸੇ ਆਪਨੇ ਐਸਾ ਤਰੀਕਾਂ ਅਖਤਿਆਰ ਕਰਕੇ ਸੁਧਾਰ ਕਰਤਾ ਬਣੇ ਕਿ ਧੋਖੇ ਨਾਲ ਕਿਸੇ ਨੂੰ ਨਹੀਂ ਸੁਧਾਰਿਆ । ਆਪਣੇ ਪ੍ਰੇਮ ਉਪਦੇਸ਼ ਨਾਲ ਜਗਤ ਦੇ ਹਨੇਰੇ ਨੂੰ ਸਾਫ ਕੀਤਾ । ਜਿਹਾ ਕਿ ਬੁਤ ਪ੍ਰਸਤੀ ਹਟਾਉਣ ਵਾਲੇ ਮੱਲੋ-ਮੱਲੀ ਬੁਤ ਤੋੜਦੇ ਤੇ ਧਰਮ ਖੀਨ ਕਰਦੇ ਰਹੇ, ਗੁਰੂ ਜੀ ਬੁੱਤ ਪ੍ਰਸਤੀ ਚੰਗੀ ਨਹੀਂ ਸੀ ਆਖਦੇ ਪਰ ਆਪਣੇ ਹੱਥਾਂ ਨਾਲ ਪੱਥਰਾਂ ਦੇ ਬੁੱਤ ਕਦੇ ਨਹੀਂ ਤੋੜੇ, ਆਪਣੀ ਉਪਦੇਸ਼ ਸ਼ਕਤੀ ਨਾਲ ਆਪ ਨੇ ਬੁੱਤ ਪ੍ਰਸਤੀ ਦੇ ਦਿਲਾਂ ਤੋਂ ਬੁਤ ਕੱਢ ਦਿੱਤੇ ਤੇ ਉਹਨਾਂ ਨੇ ਫੇਰ ਪੱਥਰਾਂ ਦੇ ਬੁੱਤ ਆਪੇ ਛੱਡ ਦਿੱਤੇ । ਜਿਨ੍ਹਾਂ ਨੇ ਬੁੱਤ ਹਥੌੜੇ ਨਾਲ ਤੋੜੇ ਉਹ ਕਾਮਯਾਬ ਨਾ ਹੋਏ ਕਿਉਂਕਿ ਦਿਲਾਂ ਵਿਚ ਬੁਤ ਖਾਨੇ ਰੱਖਣ ਵਾਲਿਆਂ ਨੇ ਫੇਰ ਬੁੱਤ ਘੜ ਲਏ ਤੇ ਬੁੱਤ ਖਾਨੇ ਬਣਾ ਲਏ, ਪਰ ਗੁਰੂ ਜੀ ਦੇ ਦਿਲ ਮੰਦਰਾਂ ਤੋਂ ਤੋੜੇ ਬੁੱਤ ਤੇ ਉਹਨਾਂ ਦੀ ਥਾਂ ਵਸਾਇ ਸ਼ਬਦ ਦੇ ਰੰਗ ਐਸੇ ਜੰਮੇ, ਕਿ ਫੇਰ ਉਹ ਦਿਲ ਨਿਰੰਕਾਰ ਦੇ ਮੰਦਰ ਬਣ ਗਏ। ਇਉਂ ਆਪ ਬੁੱਤ ਸਿਕਨ ਸੇ, ਉਹ ਦਿਲਾਂ ਤੋਂ ਅਨੀਤੀਆਂ, ਕੁਰੀਤੀਆਂ ਕਢਦੇ ਸੇ ਪਰ ਪ੍ਰੇਮ ਆਪਣੀ ਵਾਕ ਸੱਤਾ ਅਤੇ ਰੂਹ ਦੀ ਸ਼ਕਤੀ ਨਾਲ । ਉਨ੍ਹਾਂ ਦੇ ਉਦੇਸ਼ ਵਿਚ ਐਸੀ ਸ਼ਕਤੀ ਸੀ ਕਿ ਜੀਵਨ ਨੂੰ ਪਲਟਾ ਦੇਂਦੀ ਸੀ, ਉਨ੍ਹਾਂ ਦੇ ਦਰਸ਼ਨ ਵਿਚ ਉਹ ਖਿੱਚ ਸੀ ਕਿ ਜੀਵ ਉਨ੍ਹਾਂ ਦਾ ਪ੍ਰੇਮੀ ਹੋ ਕੇ ਉਨ੍ਹਾਂ ਦੇ ਵਾਕਾਂ ਤੋਂ ਬਾਹਰ ਤੁਰਨ ਦਾ ਅਪ੍ਰੇਮ ਨਹੀਂ ਕਰ ਸਕਦਾ ਸੀ । ਸਿੱਖਾਂ ਵਿਚ ਇਨ੍ਹਾਂ ਪ੍ਰੇਮ ਸੀ ਕਿ ਉਨ੍ਹਾਂ ਵਿਚ ਤਾਬ ਨਹੀਂ ਸੀ ਜੋ ਆਖਾਂ ਨਾ ਮੰਨਣ। ਇਹ ਉਨ੍ਹਾਂ ਦੀ ਪ੍ਰੇਮ ਘਰ ਉਪਦੇਸ਼ ਦਾ ਪ੍ਰਭਾਵ ਸੀ । ਇਸ ਕਰਕੇ ਉਨ੍ਹਾਂ ਦਾ ਸੁਧਾਰ ਗਹਿਰਾ ਅਸਰ ਵਾਲਾ ਘਰ ਪੱਕੀ ਤਾਸੀਰ ਵਾਲਾ ਹੁੰਦਾ ਸੀ। ਆਪਣੇ ਵਕਤ ਵਿਚ ਸੁਧਰੇ ਹੋਏ ਲੋਕਾਂ ਦੀ ਗਿਣਤੀ ਗੁਰੂ ਸਾਹਿਬ ਨੇ ਇਥੇ ਕ੍ਰੋੜ ਤੋਂ ਵਧੀਕ ਕਰ ਦਿੱਤੀ ਸੀ । ਅਰ ਆਮ ਲੋਕ ਜੋ ਤਾਮੀਰ ਪਾ ਗਏ, ਅਨੇਕ ਸਨ । ਅੱਜ ਤਕ ਉਨ੍ਹਾਂ ਦੇ ਸੁਧਾਰ ਦਾ ਆਮ ਅਸਰ ਪੰਜਾਬ ਵਿਚ ਹੈ। ਚੌਂਕੇ ਦੀ ਛੂਤ, ਜਾਤ ਨਾ ਹੋਣੀ, ਜਾਤਾਂ ਦੇ ਮਿਲ ਵਰਤਣ ਵਿਧਵਾ ਦੇ ਵਿਵਾਹ ਦੀ ਖੁੱਲ, ਹਿੰਦੂ ਮੁਸਲਮਾਨ ਦਾ ਇਕੋ ਪ੍ਰਮੇਸ਼ਰ ਦਾ ਨਾਂ ਲੈਣਾ, ਦਯਾ ਦਾਨ, ਸਫਾ ਦਿਲੀ ਪੰਜਾਬ ਵਿਚ ਗੁਰੂ ਸਾਹਿਬ ਦੀ ਮੇਹਨਤ ਦਾ ਫਲ ਹਨ । ਹੁਣ ਤਕ ਵਲੈਤ ਹੋ ਆਏ ਬੰਗਾਲੀ ਨੂੰ ਬੰਗਾਲੀ ਛੇਕ ਦਿੰਦੇ ਹਨ, ਪਰ ਪੰਜਾਬੀ ਕੁਝ ਵਿਚਾਰ ਨਹੀਂ ਕਰਦੇ । ਤ੍ਰੀਮਤਾਂ ਦੀ ਅਧੋ ਗਤੀ ਵਿਧਵਾ ਨਾਲ ਜ਼ੁਲਮ ਪੰਜਾਬ ਵਿਚ ਉਹ ਨਹੀਂ ਹਨ ਜੋ ਬੰਗਲੇ ਵਿਚ ਹਨ । ਸਤੀ ਦੀ ਰਸਮ ਰੋਕਣੀ ਧੀਮਾਰਨੀ ਬੰਦ ਕਰਨੀ ਧੀ ਵੇਚਣੀ ਮਨਾ ਕਰਨੀ ਇਹ ਸਾਰੇ ਖਿਆਲ ਪੰਜਾਬ ਵਿਚ ਗੁਰੂ ਸਾਹਿਬਾਂ ਨੇ ਫੈਲਾਏ ।

ਦੂਸਰਾ ਅਧਿਕਾਰ ਅਵਤਾਰ ਹੋਣ ਦੀ ਹੈਸੀਅਤ ਵਿਚ ਉਸ ਖਾਸ ਵਕਤ ਦੇ ਸੰਕਟ ਨਵਿਰਤ ਕਰਨ ਦਾ ਸੀ ਜਿਸ ਦੇ ਦੋ ਸਾਧਨ ਸਨ ਸੁਧਾਰ ਤੇ ਜੰਗ, ਸੋ ਵੀ ਗੁਰੂ ਜੀ ਕਰਦੇ ਰਹੇ । ਪਹਿਲਾਂ ਜ਼ਾਲਮ ਤੇ ਮਲਜ਼ੂਮਾਂ ਦੋਹਾਂ ਨੂੰ ਸਮਝਾਇਆ, ਸਿਖਾਇਆ ਪਰ ਜਦ ਡਿਠਾ ਕਿ (ਦੁਹੂੰ ਪੰਥ ਮੈਂ ਕਪਟ ਵਿਦਿਆ ਚਲਾਨੀ) ਤਦ ਜ਼ਰੂਰ ਹੋਇਆ ਕਿ : (ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ) ਜੋ ਲੋਕ ਸੁਧਰ ਚੁਕੇ ਸੇ, ਉਨ੍ਹਾਂ ਨੂੰ ਪ੍ਰਧਾਨ ਬਣਾ ਕੇ ਇਨਸਾਫ ਦੇ ਪਦ ਪਰ ਲਿਆਉਣ ਦੀ ਲੋੜ ਸੀ, ਇਸ ਕਾਰਜ ਲਈ, ਪਹਿਲਾਂ ਤਾਂ ਦੁਵੱਲੀ ਉਪਦੇਸ਼ ਕੀਤੇ, ਪਰ ਜਦ ਲਾਲਚ ਅਟਿਆ ਨੂੰ ਜ਼ੁਲਮ ਤੋਂ ਟਲਦਿਆਂ ਨਾ ਡਿੱਠਾ ਤਦ ਹੋਰ ਰਸਤਾ ਫੜਿਆ। ਹਾਂ ਜਦ ਸਾਫ ਦਿਸ ਰਿਹਾ ਸੀ ਕਿ ਪ੍ਰਜਾ ਸਦੀਵੀ ਸਦੀਆਂ ਦੀ ਖਿਮਾਂ ਨੇ ਹਾਕਮਾਂ ਵਿਚ ਜ਼ੁਲਮ ਨੂੰ ਘਟਾਇਆ ਨਹੀਂ ਤਦ ਕੇਵਲ ਉਪਦੇਸ਼ ਤੋਂ ਛੁਟ ਏਸ ਦੀ ਲੋੜ ਸੀ ਕਿ, ਸਮੱਸਿਆ ਕਰਾਉਣ ਵਾਲਾ ਮਜ਼ਲੂਮ ਦੀ ਥਾਂ ਆਪਣੀ ਜਾਨ ਪਰ ਖੇਡ ਜਾਣ ਤੱਕ ਵੀ ਤਿਆਰ ਹੋਵੇ। ਇਸ ਲਈ ਸਤਿਗੁਰਾਂ ਨੂੰ ਕੁਰਬਾਨੀ ਕਰਨੀ ਤੇ ਸਿਖਲਾਉਣੀ ਪਈ । ਪਹਿਲੇ ਵਾਂਗ ਸ਼ਾਂਤ ਰਹਿ ਕੇ ਕੁਰਬਾਨ ਹੋਣ ਵਾਲਾ ਯੰਤਰ ਤਾਂ ਵਰਤਿਆ ਜਾ ਚੁੱਕਾ ਸੀ, ਪੰਜਵੇਂ ਤੇ ਨੌਵੇਂ ਸਤਿਗੁਰਾਂ ਦੀ ਸ਼ਹੀਦੀ ਨਾਲ, ਪਰ ਉਹ ਵੀ ਕਾਰਗਰ ਨਹੀਂ ਸੀ ਹੋਇਆ, ਪਰ ਉਹ ਆਪਣੀ ਛਾਪ ਜ਼ਰੂਰ ਲਾ ਗਿਆ ਅਤੇ ਆਪਣੇ ਰਾਜ ਭਾਗ ਲਈ ਲੜਨਾ ਵੀ ਕੋਈ ਕੁਰਬਾਨੀ ਨਹੀਂ ਹੁੰਦੀ । ਇਸ ਕਰਕੇ ਦੁਖੀ, ਦੀਨ ਦੀ ਰੱਖਿਆ ਕਰਨੀ ਅਤੇ ਪਰ ਹਿਤ ਵਿਚ ਜਾਨ ਦੇ ਦੇਣੀ, ਇਸ ਕੁਰਬਾਨੀ ਦੀ ਲੋੜ ਆ ਪਈ ਸੀ, ਇਹੋ ਸਤਿਗੁਰਾਂ ਨੇ ਕੀਤੀ ਤੇ ਸਿਖਾਈ । ਪਰ ਰੱਖਿਆ ਵਿਚ ਮੁਕਾਬਲੇ ਦੀ ਲੋੜ ਹੁੰਦੀ ਹੈ, ਇਸ ਲਈ ਸੀਸ ਦੇਣ ਤੋਂ ਪਹਿਲਾਂ ਸਾਹਮਣਾ ਕਰਨ ਦੀ ਜਾਂਚ ਦੱਸਣੀ ਜ਼ਰੂਰੀ ਸੀ। ☛

[1]ਅਥ ਬਛਰੇ ਗ੍ਵਾਰ ਬ੍ਰਹਮਾ ਚੁਰੈਬੋ ਕਥਨੰ ॥ ਸ੍ਵੈਯਾ ॥ [2]ਰਾਛਸ ਮਾਰ ਗਏ ਜਮਨਾ ਤਟ ਜਾਇ ਸਭੈ ਮਿਲਿ ਅੰਨ ਮੰਗਾਯੋ ॥ ਕਾਨ੍ ਪ੍ਵਾਰ ਪਰਯੋ, ਮੁਰਲੀ ਕਟ ਖੋਸ ਲਈ, ਮਨ ਮੈ ਸੁਖ ਪਾਯੋ ॥ [3]ਕੈ ਛਮਕਾ ਬਰਖੈ ਛਟਕਾ ਕਰ ਬਾਮ ਹੂੰ ਸੋ ਸਭ ਹੂੰ ਵਹ ਖਾਯੋ ॥ ਮੀਠ ਲਗੇ ਤਿਹ ਕੀ ਉਪਮਾ ਕਰ ਕੈ ਗਤਿ ਕੈ ਹਰਿ ਕੇ ਮੁਖ ਪਾਯੋ ॥੧੭੬॥ [4]ਕੋਊ ਡਰੈ ਹਰਿ ਕੇ ਮੁਖ ਗ੍ਰਾਸ ਠਗਾਇ ਕੋਊ ਅਪਨੇ ਮੁਖ ਡਾਰੇ ॥ ਹੋਏ ਗਏ ਤਨ ਮੈ ਕਛੁ ਨਾਮਕ ਖੇਲ ਕਰੋ ਸੰਗਿ ਕਾਨਰ ਕਾਰੇ ॥ [5]ਤਾ ਛਿਨ ਲੈ ਬਛਰੇ ਬ੍ਰਹਮਾ ਇਕਠੇ ਕਰਿਕੈ ਸੁ ਕੁਟੀ ਮਧਿ ਡਾਰੇ ॥ ਢੂੰਢਿ ਫਿਰੈ ਨ ਲਹੈ ਸੁ ਕਰੈ ਬਛਰੇ ਅਰੁ ਗ੍ਵਾਰ ਨ ਏਕਰ ਤਾਰੇ ॥੧੭੭॥ ਦੋਹਰਾ ॥ [6]ਜਬੈ ਹਰੇ ਬ੍ਰਹਮਾ ਇਹੈ ਤਬ ਹਰਿ ਜੀ ਤਤਕਾਲ ॥ ਕਿਧੋ ਬਨਾਏ ਛਿਨਕ ਮੈ ਬਛਰੇ ਸੰਗਿ ਗ੍ਵਾਲ ॥੧੭੮॥ ਸ੍ਵੈਯਾ ॥ [7]ਰੂਪ ਉਹੀ ਪਟ ਕੇ ਰੰਗ ਹੈ ਵਹ ਰੰਗ ਵਹੈ ਸਭ ਹੀ ਬਛਰਾ ਕੋ ॥ ਸਾਂਝਿ ਪਰੀ ਸੁ ਗਏ ਹਰਿ ਜੀ ਗ੍ਰਿਹਿ ਕੋਇ ਲਖੈ ਇਤਨੋ ਬਲ ਕਾ ਕੋ ॥ [8]ਮਾਤ ਪਿਤਾ ਸੁ ਲਖੇ ਨ ਲਖੇ ਇਕ ਆਦ ਕੇ ਨਾਮ ਮਨੀ ਮਨਜਾ ਕੋ ॥ ਬਾਤ ਇਹੀ ਸਮਝੀ ਮਨ ਮੈ ਇਹ ਹੈ ਅਬ ਖੇਲ ਸਮਾਪਤਿ ਵਾਕੋ ॥੧੭੯॥ [9]ਚੂਮ ਲਯੋ ਜਸੁਧਾ ਸੁਤ ਕੇ ਸਿਰ ਕਾਨ੍ ਬਜਾਇ ਉਠੇ ਮੁਰਲੀ ਤੇ ॥ ਬਾਲ ਲਖੇ ਅਪਨੇ ਨ ਕਿਨੀ ਜਨ ਗੋਦ ਵਰੀ ਤਿਹ ਸੋ ਹਿਤ ਕੀਜੋ ॥ [10]ਹੋਤ ਕੁਲਾਹਲ ਪੈ ਬ੍ਰਿਜ ਮੈ ਨਹਿ ਹੋਤ ਇਤੈ ਸੁ ਕਹੂੰ ਕਿਮ ਬੀਤੋ ॥ ਗਾਵਤ ਗੀਤ ਸਨੈ ਹਰਿ ਗ੍ਵਾਰਨ ਲੇਹ ਬੁਲਾਇ ਬਧੂ ਬ੍ਰਿਜ ਕੀ ਸੋ ॥੧੮੦॥ ਸ੍ਵੈਯਾ ॥ [11]ਪ੍ਰਾਤ ਭਏ ਹਰਿ ਜੀ ਉਠਕੈ ਬਨ ਬੀਚ ਗਏ ਸੰਗ ਲੈ ਕਰ ਬੱਛੇ ॥ ਗਾਵਤ ਗੀਤ ਫਿਰਾਵਤ ਹੈ ਛਟਕਾ ਗਹਿ ਗ੍ਵਾਰ ਸਭੈ ਕਰ ਹੱਛੇ ॥ [12]ਖੇਲਤ ਖੇਲਤ ਨੰਦ ਕੋ ਨੰਦ ਸੁ ਆਪਹੀ ਤੇ ਗਿਰ ਕੇ ਉਠ ਗੱਛੇ ॥ ਕੋਊ ਕਹੈ ਇਹ ਖੇਦ ਗਹੈ ਹਮ ਕੋਊ ਕਹੈਂ ਇਹ ਨਾਹਨਿ ਨੱਛੇ ॥੧੮੧॥ ਸ੍ਵੈਯਾ ॥ [13]ਹੋਇ ਇਕਤ੍ਰ ਸਨੇ ਹਰਿ ਗ੍ਵਾਰਨ ਲੈ ਅਪਨੇ ਸੰਗਿ ਪੈ ਸਭ ਗਾਈ ॥ ਦੇਖਿ ਤਿਨੈ ਗਿਰ ਕੇ ਸਿਰ ਤੇ ਮਨ ਮੋਹਿ ਬਢਾਇ ਸਭੈ ਉਠਿ ਧਾਈ ॥ [14]ਗੋਪ ਗਏ ਤਿਨ ਪੈ ਚਲਕੈ ਜਬ ਜਾਤਿ ਪਿਖੀ ਤਿਨ ਨੈਨਨ ਮਾਈ ॥ ਰੋਹ ਭਰੇ ਸੁ ਖਰੇ ਨ ਟਰੇ ਸੁਭ ਨੰਦਹਿ ਕੇ ਕਹੁ ਬਾਤ ਸੁਨਾਈ ॥੧੮੨॥ [15]ਨੰਦ ਬਾਚ ਕਾਨ੍ ਪ੍ਰਤਿ ॥ ਸ੍ਵੈਯਾ ॥ [16]ਕਿਉ ਸੁਤ ਗਊਅਨ ਲਿਆਇ ਇਹਾਂ ਇਹ ਤੈ ਹਮਰੋ ਸਭ ਹੀ ਦਧ ਖੋਯੋ ॥ ਚੂਘ ਗਏ ਬਛਰਾ ਇਨ ਕੋ ਇਹ ਤੇ ਹਮਰੈਂ ਮਨ ਮੈ ਭ੍ਰਮ ਹੋਯੋ ॥ [17]ਕਾਨ੍ ਫਰੇਬ ਕਰਯੋ ਤਿਨ ਸੋ ਮਨ ਮੋਹ ਮਹਾਂ ਤਿਨ ਕੇ ਜੁ ਕਰੋਯੋ ॥ ਬਾਤ ਭਯੋ ਤਤ ਕ੍ਰੋਧ

ਉਹ ਜਾਂਚ ਰਣ ਵਿਦਿਆ ਜਾਂ ਯੁੱਧ ਦੀ ਜਾਂਚ ਸੀ, ਜੋ ਗੁਰੂ ਜੀ ਨੇ ਰਣ ਯੁੱਧ ਦੇ ਨਕਸ਼ੇ ਪੁਰਾਤਨ ਯੁੱਧਾਂ ਦੇ ਨਕਸ਼ੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨੂੰ ਜੁਗਰਾਫੀਆ ਬਣਾ ਕੇ ਪੁਰਾਤਨ ਯੁੱਧਾਂ ਦੇ ਨਕਸ਼ੇ ਬਣਾ ਕੇ ਦਿਖਾਏ ਤੇ ਦੱਸੇ ਅਤੇ ਸਿਖਾਏ। ਜਿਸ ਲਈ ਇਕ ਭਾਰੀ ਯੋਧੇ ਦੀ ਲੋੜ ਸੀ, ਉਹ ਯੋਧਾ ਗੁਰੂ ਜੀ ਆਪ ਬਣੇ। ਉਹ ਜਿਸ ਨੂੰ ਆਪ ਗੁਰੂ ਵੇਖ ਆਏ ਹੋ, ਅਵਤਾਰ ਵੇਖ ਆਏ ਹੋ, ਸੁਧਾਰ ਕਰਤਾ ਤੇ ਉਪਦੇਸ਼ਕ ਵੇਖ ਆਏ ਹੋ, ਹੁਣ ਯੋਧਾ ਕਰਕੇ ਵੇਖੋ। ਆਪ ਨੇ ਤਲਵਾਰ ਧਾਰਨ ਕੀਤੀ ਤੇ ਸਿੱਖਾਂ ਨੂੰ ਧਾਰਨ ਕਰਾਈ ਅਤੇ ਸਿੱਖਾਂ ਦੀ ਕਾਇਆ ਪਲਟੀ। ਉਨ੍ਹਾਂ ਵਿਚ ਬੀਰ ਰਸ ਭਰਿਆ। ਯੁੱਧ ਵਿਦਿਆ ਦੀ ਉਹ ਪ੍ਰਬੀਨਤਾ ਗੁਰੂ ਜੀ ਵਿਚ ਸੀ ਕਿ ਸਦੀਆਂ ਦੀ ਪੈਰਾਂ ਹੇਠਾਂ ਰੁਲਦੀ ਨਿਤਾਣੀ ਪਰਜਾ ਅੱਖ ਝਮਕਣ ਵਿਚ ਬੀਰ ਬਾਂਕਰੀ ਤੇ ਯੋਧਾ ਕਰ ਦਿੱਤੀ। ਇਕ ਅੰਗਰੇਜ਼ ਜੋ ਖੋਜਾਂ ਦਾ ਇਤਿਹਾਸ ਜ਼ਰਾ ਮਖੌਲਾਂ ਨਾਲ ਲਿਖਦਾ ਹੈ, ਗੁਰੂ ਜੀ ਦੀ ਮਹਿਮਾ ਕਰਨੋਂ ਰੁਕ ਨਹੀਂ ਸਕਿਆ। ਉਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੀ ਜਰਨੈਲੀ ਜਾਂ ਯੁੱਧ ਵਿਦਿਆ ਵਿਚ ਉਹ ਲਿਆਕਤ ਸੀ ਕਿ ਆਪ ਨੇ ਆਪਣੇ ਦਿਮਾਗ ਵਿਚੋਂ ਝਟਪਟ ਤਿਆਰ-ਬਰ-ਤਿਆਰ ਖਾਲਸਾ ਇਉਂ ਉਤਪਤ ਕਰ ਦਿੱਤਾ ਕਿ ਜਿਵੇਂ ਜਯੂਪੀਟਰ ਦੇਵਤਾ ਨੇ ਆਪਣੇ ਸਿਰ ਵਿਚੋਂ ਨੌਜਵਾਨ ਦੇਵੀ ਮਿਨਰਵਾ ਪੈਦਾ ਕੀਤੀ ਸੀ ਭਾਵ ਇਹ ਕਿ ਬੀਰ ਰਸ ਦੀ ਰੂਹ ਫੂਕ ਕੇ ਇਕ-ਦਮ ਇਕ ਯੋਧਾ ਕੌਮ ਬਣਾ ਲਈ। ਇਹ ਮੰਤਰ ਕੋਈ ਹੋਰ ਨਹੀਂ ਸੀ ਜਾਣਦਾ। ਗੁਰੂ ਜੀ ਦੀ ਜੰਗੀ ਲਿਆਕਤ ਯੋਧਾ ਹੋਣ ਦੀ ਪ੍ਰਬੀਨਤਾ ਕਿਧਰੇ ਲੁਕੀ ਹੋਈ ਨਹੀਂ। ਜਿਵੇਂ ਗੁਰੂ ਹੋ ਕੇ ਰੂਹਾਂ ਨੂੰ ਵਾਹਿਗੁਰੂ ਵਿਚ ਮਿਲਾਇਆ, ਜਿਵੇਂ ਅਵਤਾਰ ਹੋ ਕੇ ਸੰਕਟ ਹਰੇ, ਜਿਵੇਂ ਸੁਧਾਰ ਕਰਤਾ ਹੋ ਕੇ ਸੁਧਾਚਾਰ ਅਤੇ ਸਰੀਤਿ ਫੈਲਾਈ ਉਸੇ ਤਰ੍ਹਾਂ ਯੋਧਾ ਹੋ ਕੇ ਇਕ ਐਸੀ ਕੌਮ ਪੈਦਾ ਕੀਤੀ ਕਿ ਜਿਸ ਦੀ ਬੀਰਤਾ ਦੀ ਕੀਰਤੀ ਇਸ ਵੇਲੇ ਤੱਕ ਸਾਰੇ ਸੰਸਾਰ ਵਿਚ ਪਸਰ ਰਹੀ ਹੈ। ਗੁਰੂ ਜੀ ਦਾ ਇਕ ਫਕੀਰੀ ਦੀ ਹਾਲਤ ਵਿਚ ਮੁਗਲੀਆ ਸਲਤਨਤ ਦੇ ਟਾਕਰੇ ਦੀ ਕੌਮ ਤੇ ਸਾਮਾਨ ਪੈਦਾ ਕਰਨਾ ਅਤੇ ਉਨ੍ਹਾਂ ਦੇ ਰਾਜ ਵਿਚ ਰਹਿ ਕੇ ਕਰਨਾ ਅਤੇ ਉਨ੍ਹਾਂ ਨੂੰ ਸਿੱਖਿਆ ਦੇ ਕੇ ਉਨ੍ਹਾ ਦੇ ਰਾਜ ਵਿਚ ਨਿਰਭੈ ਵੱਸਣਾ ਦੱਸਦਾ ਹੈ ਕਿ ਐਸਾ ਯੋਧਾ ਸੰਸਾਰ ਨੇ ਕਦੇ ਪੈਦਾ ਨਹੀਂ ਕੀਤਾ। ਤੁਸੀਂ ਜਾਣਦੇ ਹੋ ਕਿ ਆਰੀਆ ਸਿੱਖਾਂ

੧ ਹੁਣ ਵੱਛੇ ਤੇ ਗੁਆਰ ਬਾਲ ਬ੍ਰਹਮਾ ਨੇ ਚੁਰਾ ਲੈਣ ਦੀ ਕਥਾ ਚਲਦੀ ਹੈ ।

੨ ਸ੍ਵੈਯਾ ॥ ਦੈਂਤ ਨੂੰ ਮਾਰ ਕੇ ਸਾਰੇ ਹੀ ਜਮਨਾ ਦੇ ਕਿਨਾਰੇ ਚਲੇ ਗਏ ਮਿਲ ਕੇ ਉਥੇ ਹੀ ਘਰ ਤੋਂ ਰੋਟੀਆਂ ਮੰਗਾ ਲਈਆਂ। ਮੁੰਡਿਆਂ ਕਾਹਨ ਦੇ ਚਾਰੇ ਪਾਸੇ ਹੋ ਕੇ ਚੰਦ ਦੇ ਪਰਿਵਾਰ ਪੈ ਜਾਣ ਵਾਂਗ ਘੇਰਾ ਪਾ ਲਿਆ ਹੈ । ਕਾਹਨ ਨੇ ਵੀ ਪ੍ਰਸੰਨ ਹੋ ਕੇ ਲੱਕ ਨਾਲ ਬੰਨੇ ਕਰਮਕੱਸੇ ਵਿਚੋਂ ਬੰਸਰੀ ਕੱਢ ਲਈ ਤੇ ਮਨ ਵਿਚ ਸਾਰੇ ਸੁਖੀ ਤੇ ਪ੍ਰਸੰਨ ਹਨ ।

੩ ਬਾਲਾਂ ਨੇ ਰੁੱਖਾਂ ਦੀਆਂ ਪੱਤਿਆਂ ਵਾਲੀਆਂ ਛਟੀਆਂ ਤੋੜ ਲਈਆਂ ਹਨ ਜਿਨ੍ਹਾਂ ਨੂੰ ਜਮਨਾ ਦੇ ਪਾਣੀ ਵਿਚ ਭਿਉਂ ਕੇ ਉਲਾਰ ਕੇ ਮੀਂਹ ਵਰਸਾਉਂਦੇ ਹਨ, ਜੋ ਖੱਬੇ ਹੱਥ ਵਿਚ ਲਈਆਂ ਹੋਈਆਂ ਹਨ। ਇਕ ਦੂਜੇ 'ਤੇ ਛਿੱਟੇ ਮਾਰਦੇ ਹਨ ਅਤੇ ਦੂਜੇ ਹੱਥ ਨਾਲ ਰੋਟੀਆਂ ਖਾਂਦੇ ਹਨ । ਕਈ ਕ੍ਰਿਸ਼ਨ ਦੇ ਮੂੰਹ ਵਿਚ ਪਾਉਂਦੇ ਹਨ ਜੋ ਉਸ ਵੇਲੇ ਦੀ ਉਪਮਾ ਬੜੀ ਸੁਆਦ ਸੀ ॥੧੭੬॥

੪ ਕੋਈ ਕ੍ਰਿਸ਼ਨ ਦੇ ਮੂੰਹ ਵਿਚ ਬੁਰਕੀ ਪਾ ਦੇਂਦਾ ਹੈ, ਕੋਈ ਠੱਗੀ ਕਰਕੇ ਕ੍ਰਿਸ਼ਨ ਨੂੰ ਵਿਖਾ ਕੇ ਆਪਣੇ ਮੂੰਹ ਵਿਚ ਹੀ ਪਾ ਲੈਂਦਾ ਹੈ । ਖੇਡ ਵਿਚ ਅਜਿਹੇ ਮਸਤ ਹੋ ਗਏ ਹਨ ਕਿ ਆਪਾ ਨਾਮ ਮਾਤਰ ਰਹਿ ਗਿਆ । ਬਾਕੀ ਸਭ ਕੁਝ ਭੁੱਲ ਹੀ ਗਏ ਕਾਲੇ ਕ੍ਰਿਸ਼ਨ ਦੇ ਨਾਲ ਖੇਲ ਕਰਦਿਆਂ ਦੇ ਇਸ ਸਾਰੇ ਆਪਣੀ ਖੇਡ ਵਿਚ ਮਸਤ ਹਨ ।

੫ ਉਸ ਵੇਲੇ ਬ੍ਰਹਮਾ ਨੇ ਦਾਉ ਤਕਾ ਕੇ ਸਾਰੇ ਵੱਛੇ ਇਕੱਠੇ ਕਰਕੇ ਇਕ ਪਹਾੜ ਦੀ ਕੁੰਦਰਾ ਵਿਚ ਲਿਜਾ ਬੰਦ ਕੀਤੇ। ਬੱਚੇ ਲੱਭਦੇ ਫਿਰਦੇ ਹਨ ਪਰ ਕਿਤੇ ਵੀ ਕੋਈ ਵੱਛੜਾ ਨਹੀਂ ਲੱਭਦਾ । ਲੱਭਣ ਗਏ ਗੁਆਰ ਬਾਲ ਵੀ ਬ੍ਰਹਮਾ ਨੇ ਕਾਬੂ ਕਰ ਲਏ । ਮੁੜ ਕੇ ਨਾ ਆਇਆ ਕੋਈ ਵੀ ॥੧੭੭॥

੬ ਦੋਹਰਾ ॥ ਜਿਸ ਵੇਲੇ ਬ੍ਰਹਮਾ ਨੇ ਵੱਛੇ ਤੇ ਗੁਆਲ ਚੁਰਾ ਲਏ ਤਦ ਕ੍ਰਿਸ਼ਨ ਨੇ ਉਸੇ ਵੇਲੇ ਹੋਰ ਬਣਾ ਲਏ ਇਕ ਪਲ ਦੇ ਵਿਚ ਵੱਛੇ ਤੇ ਬਾਲਕ ॥੧੭੮॥

੭ ਸ੍ਵੈਯਾ ॥ ਉਹਨਾਂ ਵੱਛੇ ਤੇ ਬਾਲਕਾਂ ਦੇ ਉਹੋ ਰੂਪ ਤੇ ਉਹੋ ਹੀ ਜਿਹੇ ਬਸਤਰ ਤੇ ਉਹੋ ਜਿਹਾ ਹੀ ਬਸਤਰਾਂ ਦਾ ਰੰਗ ਹੈ ਅਤੇ ਉਹੋ ਜਿਹੇ ਹੀ ਵਛੜਿਆਂ ਦੀ ਹਰ ਤਰ੍ਹਾਂ ਦੀ ਰੰਗ ਤੇ ਸ਼ਕਲ-ਬਣਾਵਟ । ਸ਼ਾਮ ਹੋ ਗਈ ਹਰਿ ਜੀ ਉਹਨਾਂ ਨੂੰ ਨਾਲ ਲੈ ਕੇ ਘਰਾਂ ਨੂੰ ਗਏ ਪਰ ਇਤਨਾ ਕਿਸ ਦੇ ਵਿਚ ਬਲ ਸੀ ਜੋ ਉਹਨਾਂ ਨੂੰ ਪਛਾਣ ਸਕੇ ? ।

੮ ਮਾਤਾ ਪਿਤਾ ਨੇ ਵੇਖੇ ਪਰ ਕਿਸੇ ਇਕ ਅੱਧ ਨੇ ਵੀ ਨਹੀਂ ਪਛਾਣਿਆ ਸਭ ਦੇ ਮਨ ਸੰਤੁਸ਼ਟ ਹਨ । ਸਭ ਨੇ ਸਮਝਿਆ ਕਿ ਸਾਡੇ ਵੱਛੇ ਤੇ ਬੱਚੇ ਜਿਉਂ ਦੇ ਤਿਉਂ ਉਹੀ ਘਰ ਆ ਗਏ ਹਨ । ਸ਼ੱਕ ਪਿਆ ਨਹੀਂ ॥੧੭੯॥

੯ ਜਸੋਧਾਂ ਨੇ ਆਪਣੇ ਪੁੱਤਰ ਨੂੰ ਚੁੰਮ ਲਿਆ ਹੈ ਤੇ ਕਾਹਨ ਆਪਣੀ ਬੰਸਰੀ ਵਜਾ ਰਿਹਾ ਹੈ । ਸਾਰੇ ਬਾਲਕੇ ਉਹਨਾਂ ਦੇ ਸਬੰਧੀਆਂ ਨੇ ਵੇਖੇ ਜਿਵੇਂ ਗੋਦੀ ਵਿਚ ਲੈ ਕੇ ਪਾਲੇ ਹੋਏ ਸਨ ਉਸੇ ਤਰ੍ਹਾਂ ਦਾ ਸਭ ਨੇ ਪਿਆਰ ਕੀਤਾ ।

੧੦ ਬ੍ਰਿਜ ਵਿਚ ਸਭ ਅਮਨ ਸ਼ਾਂਤੀ ਹੈ ਇਹ ਕਿਸੇ ਨੂੰ ਕੋਈ ਪਤਾ ਨਹੀਂ ਕਿ ਕ੍ਰਿਸ਼ਨ ਤੇ ਬੱਚਿਆਂ ਨਾਲ ਕੀ ਬੀਤੀ । ਗੀਤ ਗਾਉਂਦੇ ਹਨ ਸਭ ਗਵਾਰਨਾਂ ਉਹਨਾਂ ਦੀ ਬਲਾਵਾਂ ਲੈਂਦੀਆਂ ਹਨ, ਖੁਸ਼ ਹੁੰਦੀਆਂ ਹਨ ਬ੍ਰਿਜ ਦੀਆਂ ਇਸਤਰੀਆਂ ॥੧੮੦॥

੧੧ ਸ੍ਵੈਯਾ ॥ ਸਵੇਰ ਹੋਈ । ਕ੍ਰਿਸ਼ਨ ਜੀ ਵਣ ਵਿਚ ਚਲੇ ਗਏ ਨਾਲ ਲੈ ਕੇ ਬਾਲ ਤੇ ਗਊਆਂ । ਗੀਤ ਗਾਉਂਦੇ ਹਨ, ਸੋਟੀਆਂ ਘੁਮਾਉਂਦੇ ਹਨ ਪਕੜ ਕੇ ਸਾਰੇ ਗੁਆਲੇ ।

੧੨ ਖੇਡਦੇ-ਖੇਡਦੇ ਨੰਦ ਦਾ ਪੁੱਤਰ ਕ੍ਰਿਸ਼ਨ ਆਪ ਹੀ ਉਸ ਪਹਾੜ ਵੱਲ ਨੂੰ ਚਲਾ ਗਿਆ । ਬਾਲਕ ਆਪੋ ਵਿਚ ਗੱਲਾਂ ਕਰਦੇ ਹਨ । ਕੋਈ ਕਹਿੰਦਾ ਹੈ ਇਹ ਵੱਛੇ ਬੜੇ ਤੰਗ ਕਰਦੇ ਹਨ, ਦੌੜਦੇ-ਭੱਜਦੇ ਹਨ, ਕੋਈ ਕਹਿੰਦਾ ਹੈ ਇਹ ਪਸ਼ੂ ਕੀ ਜਾਣਦੇ ਹਨ ॥੧੮੧॥

੧੩ ਸ੍ਵੈਯਾ ॥ ਸਵੇਰੇ ਨੂੰ ਇਕੱਠੇ ਹੋ ਕੇ ਕ੍ਰਿਸ਼ਨ ਤੇ ਸਣੇ ਗਵਾਲ-ਬਾਲ ਆਪਣੇ ਨਾਲ ਲੈ ਕੇ ਸਾਰੀਆਂ ਗਾਈਆਂ । ਕ੍ਰਿਸ਼ਨ ਨੂੰ ਵੇਖ ਕੇ ਪਹਾੜ ਦੇ ਉੱਪਰੋਂ ਮਨ ਵਿਚ ਮੋਹ ਵਧਾ ਕੇ ਸਾਰੀਆਂ ਉੱਠ ਕੇ ਤੁਰ ਪਈਆਂ । ਮਾਤਾ ਜਸ਼ੋਧਾ ਤੇ ਬਾਬਾ ਨੰਦ ਵੇਖਣ ਚਲੇ ਗਏ ।

੧੪ ਗੋਪ ਤੇ ਗਾਵਾਂ ਚਲ ਕੇ ਉਨਾਂ ਦੇ ਪਾਸ ਆ ਗਈਆਂ ਜਿਸ ਵੇਲੇ ਉਹਨਾਂ ਨੇ ਮਾਤਾ ਜਸੋਧਾਂ ਨੂੰ ਆਉਂਦਿਆਂ ਵੇਖਿਆ। ਰੋਹ ਦੇ ਵਿਚ ਭਰੇ ਹੋਏ ਬਾਬਾ ਨੰਦ ਜੀ ਖੜ੍ਹੇ ਰਹੇ ਕ੍ਰਿਸ਼ਨ ਜੀ ਨਹੀਂ ਹਿੱਲੇ । ਨੰਦ ਨੇ ਆਪਣੇਂ ਪੁੱਤਰ ਕ੍ਰਿਸ਼ਨ ਨੂੰ ਕਹਿ ਕੇ ਗੱਲ ਸੁਣਾਈ ॥੧੮੨॥

੧੫ ਨੰਦ ਜੀ ਕਹਿੰਦੇ ਹਨ ਕਾਹਨ ਨੂੰ ॥ ਸ੍ਵੈਯਾ ॥

੧੬ ਐ ਪੁੱਤਰ ! ਤੂੰ ਗਊਆਂ ਨੂੰ ਇਥੇ ਲੈ ਕੇ ਕਿਉਂ ਆਇਆ ਹੈਂ ? ਇਥੇ ਆਉਣ ਕਰਕੇ ਸਾਡਾ ਸਾਰਾ ਦੁੱਧ ਜਾਂਦਾ ਰਿਹਾ। ਦੁੱਧ ਸਾਰਾ ਵੱਛੇ ਚੁੰਘ ਗਏ ਹਨ ਗਾਈਆਂ ਨੂੰ। ਇਸ ਕਰਕੇ ਸਾਡੇ ਮਨ ਵਿਚ ਭਰਮ ਪੈਦਾ ਹੋ ਗਿਆ ਹੈ।

੧੭ ਕ੍ਰਿਸ਼ਨ ਨੇ ਇਕ ਕਿਸਮ ਦਾ ਇਹ ਫਰੇਬੀ ਕੌਤਕ ਕੀਤਾ ਸੀ ਜਿਸ ਕਰਕੇ ਗਊਆਂ ਦੇ ਮਨ ਵਿਚ ਵਛੜਿਆਂ ਲਈ ਮੋਹ ਵਧਾ ਦਿੱਤਾ ਸੀ । ਜਿਸ ਕਰਕੇ ਇਹ ਮੋਹ ਅੱਗ ਦਾ ਰੂਪ ਹੋ ਗਿਆ ਜੋ ਕ੍ਰੋਧ ਦਾ ਰੂਪ ਧਾਰ ਗਿਆ ।

---

ਨਾਲ ਖੁਣਸਦੇ ਹਨ ਪਰ ਇਕ ਦੌਲਤ ਰਾਮ ਆਰੀਆ ਨੇ ਗੁਰੂ ਜੀ ਦਾ ਜੀਵਨ ਲਿਖਿਆ ਹੈ, ਉਸ ਨੇ ਰਾਮ ਚੰਦਰ, ਕ੍ਰਿਸ਼ਨ, ਮੁਹੰਮਦ, ਈਸਾ ਸਭ ਤੋਂ ਗੁਰੂ ਜੀ ਨੂੰ ਵੱਡਾ ਕਰਕੇ ਲਿਖਿਆ ਹੈ । ਬਲਕਿ ਇਥੋਂ ਤੱਕ ਕਿਹਾ ਹੈ ਕਿ ਹਿੰਦੂ ਜਾਤੀ ਇਸ ਕਰਕੇ ਬਜ਼ਰਗ ਹੈ ਕਿ ਉਸ ਵਿਚ ਗੁਰੂ ਗੋਬਿੰਦ ਸਿੰਘ ਜੀ ਹੋਏ ਜਿਨ੍ਹਾਂ ਦੀ ਨਜ਼ੀਰ ਕੋਈ ਕੌਮ ਪੇਸ਼ ਨਹੀਂ ਕਰ ਸਕਦੀ ।

ਹੁਣ ਯੋਧਾ ਹੋਣ ਵਿਚ ਕਈ ਆਖਦੇ ਹਨ ਕਿ ਗੁਰੂ ਜੀ ਆਪ ਕਾਮਯਾਬ ਕਿਉਂ ਨਾ ਹੋਏ ? ਇਕ ਅੰਗਰੇਜ਼ ਇਤਿਹਾਸਕਾਰ (ਕਨਿੰਘਮ) ਲਿਖਦਾ ਹੈ ਕਿ ਇਹ ਇਤਰਾਜ਼ ਗਲਤ ਹੈ । ਗੁਰੂ ਜੀ ਨੇ ਜੋ ਵਿਉਂਤ ਸੋਚੀ, ਜਿਸ ਦੀ ਨੀਂਹ ਲਾਈ ਉਹ ਗਲਤੀ ਤੋਂ ਰਹਿਤ ਸੀ, ਉਹ ਠੀਕ ਸਿਰੇ ਚੜ੍ਹੀ ਅਤੇ ਆਪਣੇ ਠੀਕ ਵਕਤ ਸਿਰ ਫਲ ਲਿਆਈ । ਉਨ੍ਹਾਂ ਦਾ ਮਤਲਬ ਮੁਲਕ ਗਿਰੀ ਨਹੀਂ ਸੀ ਉਹ ਦੀਨਾਂ ਦੀ ਰੱਖਿਆ ਕਰਨੀ ਚਾਹੁੰਦੇ ਸਨ, ਇਸ ਲਈ ਦੀਨਾਂ ਦੇ ਗਿਰਦ ਆਪਣੀ ਪਿਆਰੀ ਕੌਮ ਦੀ ਅਟੁੱਟ ਵਾੜ ਦੇਣੀ ਚਾਹੁੰਦੇ ਸਨ ਸੋ ਦਿੱਤੀ ਗਈ ਅਰ ਜ਼ੁਲਮ ਰਾਜ ਦੀ ਗਿਰਾਉ ਹੋਏ ਉਨ੍ਹਾਂ ਦੀ ਕੁਰਬਾਨੀ ਵਾਲੇ ਬੀਰਾਂ ਦੇ ਹੱਥੋਂ ਦੁਖੀ ਪਰਜਾ ਨੂੰ ਸੁਤੰਤਰਤਾ ਨਸੀਬ ਹੋਈ । ਜੋਧਾ ਹੋਣ ਦਾ ਕੰਮ ਬਹੁਤ ਨਾਜ਼ਕ ਸੀ । ਆਪ ਗੁਰੂ ਸੇ, ਅਵਤਾਰ ਸੇ, ਸੁਧਾਰ ਕਰਤਾ ਸੇ ਆਪ ਪਾਸੋਂ ਪ੍ਰੇਮ ਦੇ ਵਿਰੁੱਧ ਸਦਾਚਾਰ ਦੇ ਵਿਰੁੱਧ ਕੋਈ ਕੰਮ ਹੋਣਾ ਭਾਵੇਂ ਜਰਨੈਲੀ ਹੈਸੀਅਤ ਵਧਾ ਦੇਂਦਾ ਪਰ ਗੁਰੂ ਤੋਂ ਸੁਧਾਰਕ ਹੋਣ ਦੀ ਪਦਵੀ ਨੂੰ ਨੀਵਾਂ ਕਰ ਦਿੰਦਾ । ਇਸ ਕਰਕੇ ਆਪ ਦੀ ਬੀਰਤਾ ਦੀ ਨਦੀ ਪ੍ਰੇਮ, ਧਰਮ ਤੇ ਸਦਾਚਾਰ ਦੀਆਂ ਹੱਦਾਂ ਦੇ ਅੰਦਰ-ਅੰਦਰ ਵਗਦੀ ਰਹੀ । ਨਿਰਾ ਲੜਨਾ ਹੀ ਖੂਬੀ ਨਹੀਂ ਦੱਸਿਆ ਪਰ ਦੀਨਾ ਦੀ ਰਖਿਆ ਵਿਚ ਜੰਗ ਕਰਦੇ ਮਰ ਜਾਣਾ ਬੀਰਤਾ ਦੱਸੀ । ਯੁੱਧ ਨੂੰ ਯੁੱਧ ਦੀ ਖਾਤਰ ਕਰਨਾ ਨਹੀਂ ਦੱਸਿਆ ਯੁੱਧ ਹੋਰਨਾ ਵਸੀਲਿਆਂ ਨਾਲ ਕੁਝ ਨਾ ਬਣੇ ਤਾਂ ਤਲਵਾਰ ਫੜਨੀ ਹਲਾਲ ਦੱਸੀ, ਜੈਸਾ ਕਿ ਆਪਦਾ ਪਾਵਨ ਬਚਨ ਹੈ । ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ । ਹਲਾਲ ਅਸਤ ਬੁਰਦਨ ਬ ਸ਼ਮਸ਼ੇਰ ਦਸਤਦੀਨ ਦੁਖੀਆਂ-ਇਸਤ੍ਰੀਆਂ, ਸ਼ਰਨਾਗਤਾਂ ਪਰ ਚਾਹੇ ਵੈਰੀ ਹੋਣ ਤਲਵਾਰ ਚੁੱਕਣੀ ਹਰਾਮ ਕੀਤੀ । ਕਦੇ ਧੋ ਨਹੀਂ ਕੀਤਾ ਕਤਲੇਆਮ ਨਹੀਂ ਕੀਤਾ, ਕਦੇ ਦੁੱਖ ਨਹੀਂ ਦਿੱਤਾ, ਹਾਰੇ ਬੱਚੇ ਵੈਰੀਆਂ ਦੇ ਜੇ ਹੱਥ ਆਏ ਤਾਂ ਇੱਜ਼ਤ ਨਾਲ ਪਿਆਰ ਨਾਲ ਬਚਾਏ । ਇਸ ਨਾਜ਼ਕ ਕੰਮ ਨੂੰ ਜਿਸ ਖੂਬੀ ਨਾਲ ਨਿਬਾਹਿਆ ਹੈ ਕੋਈ ਧਰਮ ਦਾ ਆਗੂ ਕਦੇ ਨਹੀਂ ਨਿਬਾਹ ਸਕਿਆ । ਪ੍ਰੇਮ, ਧਰਮ, ਸਦਾਚਾਰ ਆਪਣਾ ਤੇ ਸਿੱਖਾਂ ਦਾ ਕਾਇਮ ਰਹੇ ਅਰ ਫੇਰ ਤਲਵਾਰ ਆਪਣੇ ਵੈਰੀ ਦੇ ਸਾਹਮਣੇ ਟੱਕਰ ਪਵੇ, ਇਹ ਗੁਰੂ ਗੋਬਿੰਦ ਸਿੰਘ ਜੀ ਦੀ ਤਾਕਤ ਦਾ ਕੰਮ ਸੀ । ਅਗਲਾ ਦਰਸ਼ਨ ਗੁਰੂ ਜੀ ਦਾ ਅਸੀਂ ਨੀਤੀਵੇਤਾ ਦਾ ਹੈਸੀਅਤ ਵਿਚ ਕਰਦੇ ਹਾਂ । ਜੋ ਤਲਵਾਰ ਫੜਦਾ ਹੈ ਉਸ ਨੂੰ ਨੀਤੀ ਦੀ ਅਵੱਸ਼ਕਤਾ ਪੈਂਦੀ ਹੈ ਜੇ ਗੁਰੂ ਜੀ ਨੀਤੀ ਵੇਤਾ ਨਾਂ ਹੁੰਦੇ ਤਦ ਤਲਵਾਰ ਫੜਕੇ ਕਾਮਯਾਬ ਨਾ ਹੁੰਦੇ । ਨੀਤੀ ਦੀ ਕਮੀ ਤਲਵਾਰ ਨੂੰ ਵੈਰੀ ਦੇ ਹੱਥ ਦੇ ਕੇ ਆਪਣਾ ਹੀ ਗਲਾ ਕਟਵਾ ਦੇਂਦੀ ਹੈ, ਸੋ ਉਹ ਪੂਰਨ ਲੋਕ ਜਿਕੂੰ ਹੋਰ ਗੋਲੇ ਪੂਰਨ ਸੇ ਇਸ ਵਿਚ ਵੀ ਪੂਰਨ ਸੇ। ਪਹਿਲੀ ਨੀਤੀ ਤਾਂ ਇਹ ਸੀ ਕਿ ਜੰਗ ਦਾ ਕੰਮ, ਪ੍ਰੇਮ, ਧਰਮ ਸਦਾਚਾਰ ਦੇ ਵਿਚ ਰੱਖਿਆ ਇਹ ਸਭ ਤੋਂ ਕਠਿਨ ਨੀਤੀ ਸੀ । ਸਿੱਖਾਂ ਦਾ ਪਹਿਰ ਰਾਤ ਰਹਿੰਦੀ ਉੱਠਣਾ ਭਜਨ ਕਰਨਾ, ਉਪਕਾਰ ਕਰਨਾ, ਵੈਰਾਗੀ ਤੇ ਬਿਬੇਕੀ ਰਹਿਣਾ, ਲੋੜ ਬਣੇ ਤਾਂ ਦੀਨਾ ਦੀ ਖਾਤਰ ਆਪਣੇ ਭੁਜ ਬਲ ਨਾਲ ਰਖਿਆ ਕਰਨੀ ਰਖਿਆ ਵਿਚ ਜੰਗ ਦੀ ਸਾਰੀ ਅਕਲ ਵਰਤਣੀ, ਆ ਬਣੇ ਤਾਂ ਸਨਮੁਖ ਹੋ ਕੇ ਸੀਸ ਦੇਣਾ, ਅਰ ਸੀਸ ਦੇਂਦਿਆਂ ਰੰਚਕ ਦੁਖ ਨਾਂ ਮੰਨਣਾ, ਇਹ ਧਰਮ ਨੀਤੀ ਸੀ ਜੋ ਸਤਿਗੁਰੂ ਨੇ ਸਿਖਾਈ । ਦੂਸਰੇ ਵੈਰੀਆਂ ਨਾਲ ਰਖਿਆ ਦਾ ਵਰਤਾਉ ਸਿਖਾਇਆ, ਦਾਉ, ਘਾਉ ਸਮਝਣੇ ਦੱਸੇ, ਆਪ ਖਬਰ ਵੈਰੀ ਦੀ ਪੂਰੀ ਰਖਦੇ ਹਨ, ਨਦੀ ਪਹਾੜਾਂ ਦਾ ਲਾਭ ਪੂਰਾ ਉਠਾਉਂਦੇ ਹਨ, ਅਨੰਦਪੁਰ ਦੀ ਕਿਲਾਬੰਦੀ ਐਸੀ ਸੀ ਕਿ ਦੁਸ਼ਮਨ ਦਾ ਯਕਲਖਯਕ ਗਾਲਬ ਆ ਜਾਣਾ ਕਠਿਨ ਕੰਮ ਸੀ। ਆਪਣੀ ਫ਼ੌਜ ਨੂੰ ਖਾਸ ਕਿਸਮ ਦੀ ਆਪਣੀ ਰਚੀ ਕਵਾਇਦ ਸਿਖਾਈ, ਜਿਸ ਕਰਕੇ ਉਹਨਾਂ ਦਾ ਭੁਜ ਬਲ ਬਹੁਤ ਹੀ ਲਾਭਦਾਇਕ ਹੋ ਗਿਆ । ਉਸ

[1]ਮਨੋ ਤਿਹ ਮੈ ਜਲ ਸੀਤਲ ਮੋਹ ਸਮੋਯੋ ॥੧੯੩॥ ਸ੍ਵੈਯਾ ॥ [2]ਮੋਹਿ ਬਢਯੋ ਤਿਹਕੇ ਮਨ ਮੈ ਨਹਿ ਛੋਡਿ ਸਕੈ ਅਪਨੋ ਸੁਤ ਕੋਊ ॥ ਗਊਅਨਿ ਛੋਡਿ ਸਕੈ ਬਛਰੇ ਇਤਨੋ ਮਨ ਮੋਹ ਕਰੈ ਤਬ ਸੋਊ ॥ [3]ਪੈ ਗਰੂਏ ਗ੍ਰਿਹ ਗੇ ਸੰਗਿ ਲੈ ਤਿਨ ਚਉਕ ਹਲੀ ਇਹਿ ਬਾਤ ਲਖੋਊ ॥ ਦੇਵ ਡਰੀ ਮਮਤਾ ਇਨ ਪੈ ਕਿ ਚਰਿਤ੍ਰ ਕਿਧੋ ਹਰਿ ਕੋ ਇਹ ਹੋਊ[ੳ] ॥੧੯੪॥ [4]ਸਾਲ ਬਿਤੀਤ ਭਏ ਜਬਹੀ ਹਰਿ ਜੀ ਬਨ ਬੀਚ ਗਏ ਦਿਨ ਕਉਨੈ ॥ ਦੇਖਨ ਕਉਤਕ ਕੌ ਚਤੁਰਾਨਨ ਸੀਘ੍ਰ ਭਯੋ ਤਿਹਕੋ ਉਠਿ ਗਉਨੈ ॥ ਗ੍ਵਾਰ ਵਹੇ ਬਛਰੇ ਸੰਗਿ ਹੈ ਵਹ, ਚਕ੍ਰਤ ਜਾਇ ਗਇਓ ਹੁਇ ਤਉਨੈ ॥ ਦੇਖਿ ਤਿਨੈ ਡਰਕੈ ਪਰ ਪਾਇਨ ਆਇਕੈ ਆਨੰਦ ਦੁੰਦਭ ਛਉਨੈ ॥੧੯੫॥ [5]ਬ੍ਰਹਮਾ ਬਾਚ ਕਾਨ੍ਹ ਜੂ ਪ੍ਰਤਿ ॥ ਸ੍ਵੈਯਾ ॥ [6]ਹੇ ਕਰੁਨਾਨਿਧ ਹੇ ਜਗ ਕੇ ਪਤਿ ਅੱਚੁਤ ਹੇ ਬਿਨਤੀ ਸੁਨ ਲੀਜੈ ॥ ਚੂਕ ਭਈ ਹਮ ਤੇ ਤੁਮਰੀ ਤਿਹ ਤੇ ਅਪਰਾਧ ਛਿਮਾਪਨ ਕੀਜੈ ॥ [7]ਕਾਨ੍ਹ ਕਹੀ ਇਹ ਬਾਤ ਛਿਮੀ ਹਮ ਨਾ ਬਿਖ ਅੰਮ੍ਰਿਤ ਛਾਡਿ ਕੈ ਪੀਜੈ[ਅ] ॥ ਲਿਆਉ ਕਹਯੋ ਨ ਲਿਆਇਹੋ ਜਾਹ ਸਿਤਾਬ ਅਈਯੋ ਨਹੀ ਢੀਲ ਕਰੀਜੈ ॥੧੯੬॥ [8]ਲੈ ਬਛਰੇ ਬ੍ਰਹਮਾ ਤਬ ਹੀ ਛਿਨ ਮੈ ਚਲਕੈ ਹਰਿ ਜੀ ਪਹਿ ਆਯੋ ॥ ਕਾਨ ਮਿਲੇ ਜਬਹੀ ਸਭ ਗ੍ਵਾਰ ਤਬੈ ਮਨ ਮੈ ਤਿਨਹੂ ਸੁਖ ਪਾਯੋ ॥ [10]ਲੋਪ ਭਯੋ ਸੰਗਿ ਕੇ ਬਛਰੇ ਤਬ ਭੇਦ ਕਿਨੀ ਲਖ ਜਾਨ ਨ ਪਾਯੋ ॥ ਬਾਲ ਬੁਝੀ ਨ ਕਿਨੀ ਉਠਿ ਬੋਲਿ ਸੁ ਲਿਆਉ ਵਹੈ ਹਮ ਜੋ ਮਿਲਿ ਖਾਯੋ ॥੧੯੭॥ [11]ਹੋਇ ਇਕਤ੍ਰ ਕਿਧੋ ਬ੍ਰਿਜ ਬਾਲਕ ਅੰਨਿ ਅਚਯੋ ਸਭਨੋ ਜੁ ਪੁਰਾਨੋ ॥ ਕਾਨ੍ਹ ਕਹੀ ਹਮ ਨਾਗ ਹਨਯੋ ਹਰਿ ਕੋ ਇਹ ਖੇਲ ਕਿਨੀ ਨਹਿ ਜਾਨੋ ॥ [12]ਹੋਇ ਪ੍ਰਸੰਨਿ ਮਹਾਂ ਮਨ ਮੈ ਗਰੜਧ੍ਵੱਜ[ੲ] ਕੋ ਕਰ ਰੱਛਕ ਮਾਨੋ ॥ ਦਾਨ ਦਯੋ ਹਮ ਕੋ ਜੀਅ ਕੋ ਇਹ ਮਾਤ ਪਿਤਾ ਪਹਿ ਜਾਇ ਬਖਾਨੋ ॥੧੯੮॥

ਇਤਿ ਬ੍ਰਹਮਾ ਬਛਰੇ ਆਨ ਪਾਇ ਪਰਾ ॥

[14]ਅਥ ਧੇਨਕ ਦੈਤ ਬਧ ਕਥਨੰ ॥ ਸ੍ਵੈਯਾ ॥ [15]ਬਾਰਹ ਸਾਲ ਬਿਤੀਤ ਭਏ ਤੁ ਲਗੇ ਤਬ ਕਾਨ੍ਹ ਚਰਾਵਨ ਗਾਈ ॥ ਸੁੰਦਰ ਰੂਪ ਬਨਯੋ ਇਹ ਕੋ ਕਹਕੈ ਇਹ ਤਾਹ ਸਰਾਹਤ ਦਾਈ ॥ [16]ਗ੍ਵਾਰ ਸਨੈ ਬਨ ਬੀਚ ਫਿਰੈ ਕਬਿ ਨੈ ਉਪਮਾ ਤਿਹ ਕੀ ਲਖਿ ਪਾਈ ॥ ਕੰਸਹਿ ਕੇ ਬਧ ਕੇ ਹਿਤ ਕੋ ਜਨੁ ਬਾਲ ਚਮੂੰ ਭਗਵਾਨ ਬਨਾਈ ॥੧੯੯॥ ਕਬਿੱਤੁ ॥ [17]ਕਮਲ ਸੋ ਆਨਨ ਕੁਰੰਗ ਤਾ ਕੇ ਬਾਕੇ ਨੈਨ ਕਟ ਸਮ ਕੇਹਰਿ ਮ੍ਰਿਨਾਲ ਬਾਹੈ ਐਨ ਹੈ ॥ ਕੋਕਲ ਸੋ ਕੰਠ ਕੀਰ ਨਾਸਕਾ ਧਨੁਖੁ ਭਉਹੈ ਬਾਨੀ ਸੁਰ ਸਰ ਜਾਹਿ ਲਾਗੈ ਨਹਿ ਚੈਨ ਹੈ ॥ [18]ਤ੍ਰੀਅਨਿ ਕੋ ਮੋਹਤਿ ਫਿਰਤਿ ਗ੍ਰਾਮ ਆਸ[ਸ]

ੳ ਇਥੇ ਦੇਵ (ਅਕਾਲ ਸ਼ਕਤੀ) ਅਤੇ ਕ੍ਰਿਸ਼ਨ ਬਿਸ਼ਨੂੰ ਭਗਵਾਨ ਸ਼ਕਤੀ ਅਲੱਗ ਕਰ ਕੇ ਵਿਖਾਈ ਹੈ ।

ਅ ਜਿਸ ਦਾ ਭਾਵ ਹੈ ਕਿ ਦੋਸ਼ੀ ਦਾ ਦੋਸ਼ ਮਾਫ ਕਰ ਦੇਣਾ ਅੰਮ੍ਰਿਤ ਪੀ ਲੈਣ ਦੇ ਤੁਲ ਹੈ ਅਤੇ ਦੋਸ਼ ਨਾ ਬਖਸ਼ਣਾ ਜ਼ਹਿਰ ਪੀ ਲੈਣਾ ਹੈ ।

ੲ ਗਰੜ ਜੋ ਸੱਪਾਂ ਨੂੰ ਨਿਰਭੈ ਮਾਰ ਸੁਟਦੇ ਹਨ ਗਰੜ ਧੁਜ (ਗਰੜਾਂ ਦਾ ਸਿਰਮੌਰ) ਕ੍ਰਿਸ਼ਨ

ਸ ਇਹਨਾਂ ਲੇਖਾਂ ਨੂੰ ਪੜਕੇ ਮੇਰੇ ਜਿਹੇ ਮਤਿ ਮੰਦ ਸੱਜਣ ਗੂੰਜ ਉਠਦੇ ਹਨ ਲੌ ਜੀ ਇਹ ਕੀ ਹੈ ਇਹ ਕ੍ਰਿਸ਼ਨ ਦੀ ਹੀ ਸੋਭਾ ਤੇ ਉਸਤਤਿ ਕੀਤੀ ਹੋਈ ਹੈ । ਆਹ ਦੇਖੋ ਜੀ ਆਹ ਇਸਤ੍ਰੀਆਂ ਨਾਲ ਰੁਮਾਂਟਕ ਦਾ ਵਰਨਣ ਹੈ । ਇਹ ਸ੍ਰੀ ਦਸਮੇਸ਼ ਜੀ ਕਿਵੇਂ ਲਿਖ ਸਕਦੇ ਸਨ । ਉਸੀਂ ਇਸ ਮਹਾਨ ਲੇਖ ਦੀ ਅੰਦਰੂਨੀ ਭਾਵਾਤਮਿਕ ਅਵਸਥਾ ਤਕ ਪਹੁੰਚ ਨਹੀਂ ਰੱਖਦੇ । ਜਦ ਕਿ ਆਦਿ ਬਾਣੀ ਵਿਚ ਹੂ-ਬ-ਹੂ ਇਸੇ ਤਰ੍ਹਾਂ ਦੇ ਲੇਖ ਮੌਜੂਦ ਹਨ ।
ਜਿਸ ਕ੍ਰਿਸ਼ਨ ਦੇ ਲਾਂਭੇ ਛਾਂਭੇ ਤੁਲਸੀ ਦੇ ਸੰਘਣੇ ਬੂਟੇ ਹਨ ਜੋ ਵਣਾਂ ਅੰਦਰ ਸੁਆਲ ਨਾਲ ਗਾਉਂਦਾ ਹੈ ਉਸ ਦਾ ਸੁੰਦਰ ਰੂਪ ਦੇਖ ਕੇ ਗੋਪੀਆਂ ਮੋਹੀਆਂ ਗਈਆਂ ਹਨ ਤੇ ਕਹਿੰਦੀਆਂ ਹਨ, ਸਾਨੂੰ ਛੱਡ ਕੇ ਕਿਤੇ ਨਾ ਆਵੇ ਜਾਵੇ । ਕ੍ਰਿਸ਼ਨ ਜੀ ਵਿਚ ਵਾਹਿਗੁਰੂ ਦੀ ਅਪਾਰ ਵਡਿਆਈ ਵੇਖ ਕੇ ਭਗਤ ਜੀ ਪਿਆਰ ਅੰਦਰ ਉਨ੍ਹਾਂ ਦੀ ਉਸਤਤੀ ਕਰੀ ਜਾ ਰਹੇ ਹਨ । ਬੇਅੰਤ ਸ਼ਕਤੀਆ ਵਾਲੇ ਹਰੀ ਦੀ ਜੋਤ ਉਨ੍ਹਾਂ ਵਿਚ ਕੰਮ ਕਰਦੀ ਦਿਸੀ ਹੈ । ਇਸ ਲਈ ਉਨ੍ਹਾਂ ਦਾ ਹੀ ਅਲੰਕਾਰ ਖਿੱਚ ਕੇ ਵਾਹਿਗੁਰੂ ਭਗਤੀ ਕੀਤੀ ਹੈ। ਬਿੰਦ੍ਰਾਬਨ ਦੇ ਕਿਸੇ ਜੰਗਲ ਦਾ ਦ੍ਰਿਸ਼ ਖਿਚਿਆ ਹੈ । ਬਿੰਦ੍ਰਾਬਨ ਦਾ ਆਖਰੀ ਅਰਥ ਵੀ ਤੁਲਸੀ ਦਾ ਜੰਗਲ ਹੈ । ਵਿਚੋਂ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧਰਮ ਅਰਥ ਬੋਰਡ ਪੈਪਸੂ (ਪਟਿਆਲਾ) ਅਗਸਤ ੧੯੫੩

ਮੂਲ ਰੂਪ—

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਂਊ ਰੇ ॥
ਉਆਂ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥

☞

੧ ਉਸ ਕ੍ਰੋਧ ਦੀ ਅੱਗ ਨੂੰ ਸ਼ਾਂਤ ਕਰਨ ਲਈ ਮੋਹ ਹੀ ਸੀਤਲ ਪਾਣੀ ਦਾ ਰੂਪ ਸੀ ॥੧੯੩॥

੨ ਸ੍ਵੈਯਾ ॥ ਜਿਸ ਦੇ ਮਨ ਵਿਚ ਮੋਹ ਵਧ ਜਾਵੇ ਉਹ ਕੋਈ ਵੀ ਆਪਣੇ ਪੁੱਤਰ ਨੂੰ ਛੱਡਣ ਦਾ ਵਿਸਾਹ ਨਹੀਂ ਖਾਂਦਾ। ਇਸੇ ਤਰ੍ਹਾਂ ਗਊਆਂ ਦੇ ਮਨ ਵਿਚ ਮੋਹ ਵਧ ਗਿਆ ਹੈ। ਉਹ ਆਪਣੇ ਵਛੜਿਆਂ ਤੋਂ ਦੂਰ ਨਹੀਂ ਹੁੰਦੀਆਂ।

੩ ਪਰ ਹੌਲੀ-ਹੌਲੀ ਉਹਨਾਂ ਨੂੰ ਨਾਲ ਲੈ ਕੇ ਘਰ ਤਾਂ ਚਲੇ ਗਏ ਇਸ ਗੱਲ ਨੂੰ ਚੌਂਕ ਕੇ ਬਲਭੱਦਰ ਸੋਚਦਾ ਹੈ ਕਿ ਕੀ ਇਹਨਾਂ ਗਾਈਆਂ ਵਿਚ ਇਹ ਮੋਹ ਪ੍ਰਭੂ ਨੇ ਪਾਇਆ ਹੈ ਜਾਂ ਇਹਨਾਂ ਉੱਤੇ ਕੋਈ ਕ੍ਰਿਸ਼ਨ ਦਾ ਹੀ ਚਰਿੱਤਰ ਹੋਇਆ ਹੈ ॥੧੯੪॥

੪ ਇਸੇ ਤਰ੍ਹਾਂ ਇਸ ਖੇਡ ਨੂੰ ਚਲਦਿਆਂ ਇਕ ਸਾਲ ਬੀਤ ਗਿਆ ਜਿਸ ਦਾ ਹੋਰ ਕਿਸੇ ਨੂੰ ਕੋਈ ਭੇਤ ਨਹੀਂ। ਇਕ ਕਿਸੇ ਦਿਨ ਕ੍ਰਿਸ਼ਨ ਜੀ ਵਣ ਵਿਚ ਇਕੱਲੇ ਹੀ ਚਲੇ ਗਏ। ਉਧਰ ਬ੍ਰਹਮਾ ਜੀ ਵੀ ਇਸ ਕੌਤਕ ਨੂੰ ਵੇਖਣ ਵਾਸਤੇ ਸਵੇਰੇ ਉੱਠ ਕੇ ਆ ਗਿਆ ਕਿ ਗਊਆਂ ਤੇ ਗੁਆਲਿਆਂ ਤੋਂ ਬਿਨਾਂ ਕ੍ਰਿਸ਼ਨ ਨਾਲ ਕੀ ਬੀਤਦੀ ਹੈ।

੫ ਬ੍ਰਹਮਾ ਆ ਕੇ ਕੀ ਵੇਖਦਾ ਹੈ, ਕਿ ਉਹ ਸਾਰੇ ਹੀ ਗੁਆਲੇ ਅਤੇ ਉਹ ਸਾਰੀਆਂ ਗਊਆਂ ਤੇ ਵੱਛੇ ਕ੍ਰਿਸ਼ਨ ਦੇ ਨਾਲ ਚਹਿਲ-ਪਹਿਲ ਕਰ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਹੈਰਾਨ ਹੋ ਗਿਆ। ਉਸ ਵੇਲੇ ਉਹ ਫਿਰ ਉਸ ਨੇ ਜਿਹੜੇ ਬੰਦ ਕਰ ਰੱਖੇ ਸਨ ਉਹ ਜਾ ਕੇ ਵੇਖੇ ਉਹ ਉਸ ਤਰ੍ਹਾਂ ਹੈ ਸਨ। ਉਹਨਾਂ ਨੂੰ ਵੇਖ ਕੇ ਡਰ ਕੇ ਕ੍ਰਿਸ਼ਨ ਦੇ ਪੈਰੀਂ ਜਾ ਪਿਆ ਵਾਸਦੇਵ ਦੇ ਪੁੱਤਰ ਕ੍ਰਿਸ਼ਨ ਦੇ ਡੇਰੇ ॥੧੯੫॥

੬ ਬ੍ਰਹਮਾ ਜੀ ਕਾਹਨ ਜੀ ਨੂੰ ਕਹਿੰਦੇ ਹਨ ॥ ਸ੍ਵੈਯਾ ॥

੭ ਹੇ ਕ੍ਰਿਪਾ ਦੇ ਸਾਗਰ ! ਹੇ ਜਗਤ ਦੇ ਸੁਆਮੀ ! ਹੇ ਅਚੁਤ ! ਮੇਰੀ ਬੇਨਤੀ ਸੁਣ ਲਵੋ। ਮੇਰੇ ਕੋਲੋਂ ਭੁੱਲ ਹੋ ਗਈ ਹੈ ਤੁਹਾਡੇ ਨਾਲ, ਇਸ ਲਈ ਮੇਰਾ ਅਪਰਾਧ ਖਿਮਾ ਕਰ ਦਿਉ।

੮ ਕ੍ਰਿਸ਼ਨ ਨੇ ਕਿਹਾ ਕਿ ਮੈਂ ਇਹ ਗੱਲ ਖਿਮਾ ਕਰ ਦਿੱਤੀ। ਮੈਂ ਅੰਮ੍ਰਿਤ ਨੂੰ ਛੱਡ ਕੇ ਜ਼ਹਿਰ ਨਹੀਂ ਪੀਂਦਾ। ਬ੍ਰਹਮਾ ਨੇ ਕਿਹਾ ਬਾਲ ਤੇ ਗਊਆਂ ਲੈ ਆਵਾਂ। ਕ੍ਰਿਸ਼ਨ ਨੇ ਕਿਹਾ ਅੱਜ ਹੀ ਲਿਆ ਦੇ ਜਾਹ। ਜੇ ਨਹੀਂ ਲਿਆਂਦੇ ਤਾਂ ਛੇਤੀ ਮੁੜ ਕੇ ਆਵੀਂ ਦੇਰ ਨਾ ਕਰੀਂ ॥੧੯੬॥

੯ ਬ੍ਰਹਮਾ ਛੇਤੀ ਹੀ ਬੱਚੇ ਤੇ ਵਛੜੇ ਲੈ ਕੇ ਪਲ ਦੇ ਵਿਚ ਚੱਲ ਕੇ ਕ੍ਰਿਸ਼ਨ ਜੀ ਪਾਸ ਆ ਗਿਆ। ਜਿਸ ਵੇਲੇ ਕਾਹਨ ਨੂੰ ਆ ਕੇ ਮਿਲ ਪਏ ਸਾਰੇ ਗੁਆਰ ਬਾਲ ਜੋ ਇਕ ਸਾਲ ਤੋਂ ਵਿਛੜੇ ਹੋਏ ਸਨ ਤਾਂ ਉਹਨਾਂ ਨੇ ਸੁਖ ਦਾ ਸਾਹ ਲਿਆ।

੧੦ ਜਿਹੜੇ ਨਵੇਂ ਸਾਜੇ ਹੋਏ ਸਨ ਉਹ ਉਸੇ ਵੇਲੇ ਅਲੋਪ ਹੋ ਗਏ, ਜਿਸ ਕਰਕੇ ਅੰਤਰਗਤ ਭੇਤ ਕਿਸੇ ਨੂੰ ਨਹੀਂ ਲੱਗਾ। ਬਾਲਾਂ ਦੇ ਉੱਤੇ ਐਸੀ ਮਾਇਆ ਪਾ ਦਿੱਤੀ ਕਿ ਉਹਨਾਂ ਨੂੰ ਯਾਦ ਨਹੀਂ ਕਿ ਅਸੀਂ ਸਾਲ ਤੋਂ ਵਿਛੜੇ ਹੋਏ ਹਾਂ। ਸਗੋਂ ਕਹਿੰਦੇ ਹਨ ਕਿ ਜਿਹੜੀਆਂ ਰੋਟੀਆਂ ਅਸੀਂ ਖਾਂਦੇ ਸੀ ਬਾਕੀ ਤੁਸੀਂ ਖਾ ਗਏ ਹੋ ਸਾਡੀਆਂ। ਸਾਨੂੰ ਦਿਉ, ਅਸੀਂ ਮਿਲ ਕੇ ਖਾ ਲਈਏ ॥੧੯੭॥

੧੧ ਬ੍ਰਿਜਦੇ ਸਾਰੇ ਬਾਲਾਂ ਨੇ ਇਕੱਤਰ ਹੋ ਕੇ ਉਹ ਰੋਟੀਆਂ ਖਾਧੀਆਂ ਜੋ ਪਹਿਲੀਆਂ ਬਚੀਆਂ ਹੋਈਆਂ ਸਨ ਇਕ ਸਾਲ ਪਹਿਲਾਂ ਦੀਆਂ ਹੀ। ਕ੍ਰਿਸ਼ਨ ਨੇ ਉਹਨਾਂ ਨੂੰ ਦੱਸਿਆ ਕਿ ਮੈਂ ਇਕ ਅਘਾਸੁਰ ਦੈਂਤ ਨਾਮੀਂ ਇਕ ਬੜਾ ਭਾਰੀ ਸੱਪ ਮਾਰਿਆ ਹੈ, ਜਿਸ ਦਾ ਉਹਨਾਂ ਕਿਸੇ ਬਾਲ ਨੂੰ ਪਤਾ ਨਹੀਂ ਸੀ।

੧੨ ਜਿਸ ਨੂੰ ਸੁਣ ਕੇ ਉਹ ਬਾਲ ਬੜੇ ਪ੍ਰਸੰਨ ਹੋਏ ਅਤੇ ਕ੍ਰਿਸ਼ਨ ਨੂੰ ਉਹਨਾਂ ਨੇ ਆਪਣੀ ਰੱਖਿਆ ਕਰਨ ਵਾਲਾ ਮੰਨ ਲਿਆ ਜਿਸ ਨੇ ਸਾਨੂੰ ਜ਼ਿੰਦਗੀ ਦਾ ਜੀਵਨ ਦਾਨ ਦਿੱਤਾ ਹੈ, ਇਹ ਉਹਨਾਂ ਸਾਰੀ ਗੱਲ ਜਾ ਕੇ ਆਪਣੇ ਮਾਤਾ ਪਿਤਾ ਨੂੰ ਦੱਸੀ ॥੧੯੮॥

੧੩ ਇਥੇ ਇਹ ਪ੍ਰਸੰਗ ਪੂਰਾ ਹੋਇਆ ਜੋ ਬ੍ਰਹਮਾ ਆ ਕੇ ਵੱਛੇ ਲੈ ਕੇ ਕ੍ਰਿਸ਼ਨ ਦੇ ਪੈਰੀਂ ਪਿਆ।

੧੪ ਹੁਣ ਧੇਨਕ ਨਾਮ ਦੈਂਤ ਦੇ ਮਾਰਨ ਦੀ ਕਥਾ ਕਰਦੇ ਹਨ।

੧੫ ਸ੍ਵੈਯਾ ॥ ਇਸੇ ਤਰ੍ਹਾਂ ਬਾਰਾਂ ਸਾਲ ਲੰਘ ਗਏ ਕ੍ਰਿਸ਼ਨ ਨੂੰ ਗਾਈਆਂ ਚਾਰਦੇ ਨੂੰ ਹੁਣ ਰੂਪ ਉੱਪਰ ਬਹੁਤ ਸੁੰਦਰ ਨਿਖਾਰ ਆ ਗਿਆ ਹੈ। ਇਹ ਕਹਿ ਕੇ ਉਸ ਦੀ ਦਾਈ ਸਲਾਹੁੰਦੀ ਹੈ।

੧੬ ਗਵਾਰ ਬਾਲਾਂ ਦੇ ਨਾਲ ਵਣ ਦੇ ਵਿਚ ਫਿਰਦੇ ਹਨ ਜਿਸ ਲਈ ਉਸ ਦੀ ਉਪਮਾ ਇਹ ਜਾਣ ਪਾਈ ਹੈ ਕਵੀ ਨੇ। ਜਾਣੋ ਕੰਸ ਦੇ ਮਾਰਨ ਵਾਸਤੇ ਇਹ ਗਵਾਲ ਬਾਲਾਂ ਦੀ ਫੌਜ ਭਗਵਾਨ ਨੇ ਤਿਆਰ ਕੀਤੀ ਹੈ ॥੧੯੯॥

੧੭ ਕਬਿੱਤ ॥ ਕਮਲ ਫੁੱਲ ਜਿਹੀਆਂ ਗੱਲਾਂ, ਹਿਰਨ ਜਿਹੇ ਸੁੰਦਰ ਨੇਤਰ, ਕੇਹਰੀ ਸ਼ੇਰ ਜਿਹਾ ਲੱਕ, ਭੇਹਾਂ ਜਿਹੀਆਂ ਬਾਹਾਂ ਹਨ। ਕੋਇਲ ਜਿਹੇ ਮਿੱਠੇ ਬੋਲ, ਤੋਤੇ ਜਿਹਾ ਤਿੱਖਾ ਨੱਕ, ਕਮਾਨ ਜਿਹੀਆਂ ਨੇਤਰਾਂ ਦੀਆਂ ਭਵਾਂ ਜਿਨ੍ਹਾਂ ਨੂੰ ਵੇਖ ਕੇ ਚੈਨ ਗੁਆਚ ਜਾਂਦਾ ਹੈ। ਤੀਰ ਵਾਂਗ ਜਿਸ ਦੇ ਜਾ ਕੇ ਲੱਗਦੀ ਹੈ ਉਸ ਨੂੰ ਚੈਨ ਨਹੀਂ ਰਹਿੰਦਾ।

੧੮ ਜੋ ਇਸਤਰੀਆਂ ਨੂੰ ਮੋਹਿਤ ਕਰਦਾ ਫਿਰਦਾ ਹੈ ਗ੍ਰਾਮ ਦੇ ਆਸੇ-ਪਾਸੇ।

---

ਤੋਹਿ ਚਰਨ ਮਨੁ ਲਾਗੋ ਸਾਰੰਗਧਰ ॥ ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥
ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥
ਜਾ ਕਾ ਠਾਕੁਰੁ ਤੁਹੀ ਸਾਰੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੬੬॥ ਅੰਗ ੩੩੮॥
ਇਸ ਲੇਖ ਵਿਚ ਤੇ ਸ੍ਰੀ ਦਸਮੇਸ਼ ਲੇਖ ਵਿਚ ਅੰਤਰਾ ਕੱਢ ਕੇ ਦੱਸੋ।

---

ਕੁਵਾਇਦ ਦੇ ਬੋਲੇ ਹਰਨ, ਛਹਿ, ਕਛ, ਅੜੰਗ ਆਦਿਕ ਅੱਜ ਤੱਕ ਸਿੱਖਾਂ ਦੇ ਯਾਦ ਹਨ ਉਹ ਖਾਲਸਈ ਬੋਲੇ ਨਿਹੰਗ ਸਿੰਘ ਦੇ ਦਲਾਂ ਵਿਚ ਅੱਜ ਵੀ ਪ੍ਰਚੱਲਤ ਹਨ। ਗੁਰੂ ਜੀ ਨੀਤੀ, ਦਾਨਾਈ, ਅਰ ਮੁਕੰਮਲ ਪ੍ਰਬੀਨਤਾ ਨੂੰ ਸਮਝਦੇ ਸਨ, ਅੱਜ ਕਲ ਦੇ ਸਮੇਂ ਵਾਂਗੂ ਕਪਟ ਤੇ ਫਰੇਬ ਦਾ ਨਾਮ ਨੀਤੀ ਨਹੀਂ ਰੱਖਦੇ ਸੇ, ਇਸੇ ਕਰਕੇ ਉਨ੍ਹਾਂ ਦੇ ਯੁੱਧ ਸਨਮੁਖ, ਬੀਰਤਾ, ਹਠ ਦੇ ਭਰੇ ਹੋਏ ਅਰ ਸਖਤ ਜ਼ੋਰਦਾਰ ਹੁੰਦੇ ਸਨ। ਉਨ੍ਹਾਂ ਦੀ ਨੀਤੀ ਸੱਚ ਪਰ ਸੀ ਅਰ ਸੱਚੀ ਦਾਨਾਈ ਪਰ ਸੀ, ਉੱਚੀ ਅਕਲ ਦੂਰ ਦੀ ਸੋਝੀ, ਦਿਮਾਗੀ ਕਮਾਲ ਉਨ੍ਹਾਂ ਦੀ ਨੀਤੀ ਸੀ। ਝੂਠ ਉਨ੍ਹਾਂ ਦੀ ਨੀਤੀ ਵਿਚ ਕਦੇ ਨਹੀਂ ਸੀ।

ਰਾਜ ਨੀਤੀ ਤੇ ਜੰਗ ਦੇ ਵਰਤਾਉ ਵਾਲੇ ਨੂੰ ਰਾਜ ਕਰਨਾ ਜ਼ਰੂਰੀ ਹੁੰਦਾ ਹੈ ਗੁਰੂ ਜੀ ਨੇ ਕਿਸੇ ਇਲਾਕੇ ਤੇ ਕਬਜ਼ਾ ਨਹੀਂ ਕੀਤਾ, ਪਰ ਮਾਖੋਬਵਾਲ ਦਾ ਇਲਾਕਾ ਜਿਨਾ ਪਿਤਾ ਜੀ ਦੀ ਜਰਖੀਦ ਸੀ, ਉਸ ਦਾ ਪ੍ਰਬੰਧ ਨਿਆਉਂ ਨਾਲ ਕਰਦੇ ਸਨ। ਗੁਰੂ ਜੀ ਆਪਣੀ ਨਿੱਕੀ ਜਿਹੀ ਅਨੰਦ ਪੁਰੀ ਅਰ ਇਰਦ-ਗਿਰਦ ਦੀ ਪਰਜਾ ਦਾ ਨਿਆਉਂ ਤੇ ਪਾਲਨ ਐਸਾ ਕਰਦੇ ਸਨ ਕਿ ਕੋਈ ਰਾਜਾ ਨਹੀਂ ਕਰ ਸਕਦਾ। ਇਹੋ ਕਾਰਨ ਸੀ ਕਿ ਦੂਸਰੇ ਰਾਜਿਆਂ ਦੀ ਪਰਜਾ ਇਨ੍ਹਾਂ ਦੇ ਇਲਾਕੇ ਵਿਚ ਆ ਕੇ ਵਸਦੀ ਸੀ। ਇਸੇ ਕਰਕੇ ਦੂਰ-ਦੂਰ ਦੇ ਦੁਖੀ ਇਥੇ ਪਨਾਹ ਲੈਂਦੇ ਅਰ ਸੁਖ ਪਾਉਂਦੇ ਬੜੇ-ਬੜੇ ਕਵੀ, ਪੰਡਿਤ, ਸੂਫੀ ਫਕੀਰ ਸਤਾਏ ਹੋਏ ਏਥੇ ਆਕੇ ਟਿਕੇ ਤੇ ਰਹੇ। ਥੋੜ੍ਹਾ ਅੱਗੇ ਜਾ ਕੇ ਫਿਰ ਇਕ ਗੱਲ ਆਪਣੀ ਖੁਲਦਿਲੀ ਦੀ ਇਹ ਸੀ ਕਿ ਆਨੰਦਪੁਰ ਵਸਦੇ ਹਰ ਪ੍ਰਾਣੀ ਨੂੰ ਆਪਣੇ ਧਰਮ ਦੀ ਪੂਰੀ-ਪੂਰੀ ਖੁੱਲ ਦੇ ਰੱਖੀ ਸੀ। ਰਾਜਾ ਤੇ ਪੰਡਿਤ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਵਿੱਦਿਆ ਦੀ ਕਦਰ ਕਰੇ। ਵਿੱਦਿਆ ਦੀ ਕਦਰ ਉਹੋ ਠੀਕ ਕਰ ਸਕਦਾ ਹੈ ਜੋ ਆਪ ਵਿਦਿਆ ਦਾ ਪੰਡਿਤ ਹੋਵੇ। ਗੁਰੂ ਜੀ ਆਤਮ ਤਤਵੇਤਾ ਹੋਣ ਕਰਕੇ ਸੁਤੇ ਸਿੱਧ ਬ੍ਰਹਮ ਗਿਆਨੀ ਸਨ ਅਤੇ ਸਰਵ ਵਿਦਿਆ ਦੇ ਮਾਲਕ ਸਨ। ਬ੍ਰਹਮ ਵਿੱਦਿਆ ਤਾਂ ਗੁਰੂ ਅਵਤਾਰ ਵਿਚ ਕੁਦਰਤੀ ਸੀ, ਸੰਸਾਰਕ ਵਿਦਿਆ ਵਿਚ ਵੀ ਗੁਰੂ ਜੀ ਪ੍ਰਬੀਨ ਸਨ, ਫਾਰਸੀ, ਸੰਸਕ੍ਰਿਤ, ਅਰਬੀ ਆਦਿ ਦੇ ਪੱਕੇ ਜਾਣੂ ਸਨ। ਇਸੇ ਵਿਦਿਆ ਦੀ ਕਦਰਦਾਨੀ ਦੇ ਪਿੱਛੇ ਇਨ੍ਹਾਂ ਦੇ ਦਰਬਾਰ ਵਿਚ ਵੱਡੇ-ਵੱਡੇ ਕਵੀ ਤੇ ਪੰਡਿਤ ਆ ਜੁੜੇ। ਕਈ ਤਾਂ ਤੁਰਕਾਂ ਤੋਂ ਸਤ ਕੇ ਪਨਾਹ ਲੈਣ ਜਾ ਬੈਠੇ ਅਤੇ ਕਈ ਵੈਸੇ ਹੀ ਕਦਰਦਾਨ ਜਾਣ ਕੇ ਆ ਪਹੁੰਚੇ। ਵਿਦਿਆ ਦਾ ਚਰਚਾ ਬਹੁਤ ਹੋ ਗਿਆ, ਵੱਡੇ-ਵੱਡੇ ਸੰਸਕ੍ਰਿਤ ਤੇ ਅਰਬੀ ਦੇ ਪੁਸਤਕ ਦੇਸੀ ਬੋਲੀ ਵਿਚ ਤਰਜਮਾ ਹੋ ਗਏ। ਪੁਸਤਕਾਲੇ ਪੁਸਤਕਾਂ ਨਾਲ ਭਰ ਗਏ। ਗੁਰੂ ਜੀ ਹਰ ਰੋਜ਼ ਖਾਸ ਵਕਤ ਵਿਦਵਾਨਾਂ ਦੀ ਸਭਾ ਨੂੰ ਦਿਆ ਕਰਦੇ ਸਨ। ਵਿਦਿਆ ਦੇ ਭੰਡਾਰ ਜੋ ਸੰਸਕ੍ਰਿਤ ਵਿਚ ਲੁਕੇ-ਲੁਕੇ ਪਏ ਸਨ ਉਹ ਹਿੰਦੀ ਬੋਲੀ ਵਿਚ ਤਰਜਮੇ ਕਰਵਾ ਕੇ ਆਮ ਲੋਕਾਂ ਦੇ ਲਾਭ ਲਈ ਤਿਆਰ ਕਰਵਾ ਦਿੱਤੇ। ਪੰਡਿਤ ਤੋਂ ਛੁੱਟ ਗੁਰੂ ਜੀ ਕਵੀ ਵੀ ਪੂਰੇ ਸਨ, ਆਪ ਦੀ ਕਵਿਤਾ ਜੋ ਸ਼ਾਂਤ ਰਸ ਦੀ ਹੈ ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਤੁੱਲ ਹੈ। ਜੋ ਬੀਰ ਰਸ ਦੀ ਹੈ ਉਹ ਕਿਸੇ ਹਿੰਦੀ ਕਵੀਸ਼ਰ ਤੋਂ ਸਿਰ ਕੱਢਣੋਂ ਨਹੀਂ ਅਟਕਦੀ। ਬਾਣੀ ਪੜ੍ਹਦਿਆਂ ਪੜ੍ਹਦਿਆਂ ਜੋਸ਼ ਆ ਜਾਂਦਾ ਅਤੇ ਹੱਥ ਕਬਜ਼ਿਆਂ ਉੱਪਰ ਜਾ ਟਿਕਦੇ ਹਨ। ਐਸੀ ਕੜਾਕੇਦਾਰ ਰਚਨਾ ਹੈ ਕਿ ਮੁਰਦੇ ਵਿਚ ਬਲ ਭਰ ਦਿੰਦੀ ਹੈ। ਆਪ ਦੀ ਰਚਨਾ, ਅਲੰਕਾਰਾਂ, ਰੂਪਕਾਂ, ਵਿਅੰਜਨਾਂ, ਧੁਨੀਆਂ, ਲੱਛਣਾਂ ਨਾਲ ਐਸੀ ਪੂਰਤ ਹੈ ਜੋ ਕੇਵਲ ਰਚਨਾ ਹੀ ਲਈ ਜਾਵੇ ਤਦ ਵੀ ਆਪਣੇ ਸਮੇਂ ਦੇ ਬੜੇ ਵੱਡੇ ਮਹਾਂਪੁਰਖ ਹੋਏ ਹਨ। ਆਪ ਦੀ ਰਚਨਾ ਵਿਚ ਲਾਵੰਨਤਾ,

[1]ਪਾਸ ਬਿਰਹਨ ਕੇ ਦਾਹਬੇ ਕੋ ਜੈਸੇ ਪਤ ਰੈਨ ਹੈ ॥ ਪੁਨ ਮੰਦਿ ਮਤਿ ਲੋਕ ਕਛੁ ਜਾਨਤ ਨ ਭੇਦ ਯਾ ਕੋ ਏਤੇ ਪਰ ਕਹੈ ਚਰਵਾਰੋ ਸਯਾਮ ਧੇਨ ਹੈ ॥੧੯੦॥ [2]ਗੋਪੀ ਬਾਚ ਕਾਨ੍ ਜੂ ਸੋ ॥ ਸ੍ਵੈਯਾ ॥ [3]ਹੋਇ ਇਕਤ੍ਰ ਬਧੂ ਬ੍ਰਿਜ ਕੀ ਸਭ ਬਾਤ ਕਹੈ ਮੁਖ ਤੇ ਇਹ ਸਯਾਮੈ ॥ ਆਨਨ ਚੰਦ ਬਨੇ ਮ੍ਰਿਗ ਸੇ ਦ੍ਰਿਗ ਰਾਤਿ ਦਿਨਾ ਬਸਤੋ ਸੁ ਹਿਯਾ ਮੈ ॥ [4]ਬਾਤ ਨਹੀ ਅਰਿ ਪੈ ਇਹ ਕੀ ਬਿਰਤਾਂਤ ਲਖਯੋ ਹਮ ਜਾਨ ਜੀਯਾ ਮੈ ॥ ਕੈ ਡਰ ਪੈ ਹਰਿ ਕੇ ਹਰਿ ਕੌ ਛਪ ਮੈਨ ਰਹਯੋ ਅਬ ਲਉ ਤਨ ਯਾ ਮੈ ॥੧੯੧॥ [5]ਕਾਨ੍ ਬਾਚ ॥ ਸ੍ਵੈਯਾ ॥ ਸੰਗ ਹਲੀ ਹਰਿ ਜੀ ਸਭ ਗ੍ਵਾਰ ਕਹੀ ਸਭ ਤੀਰ ਸੁਨੋ ਇਹ ਭੱਈਯਾ ॥ ਰੂਪ ਧਰੇ ਅਵਤਾਰਨ ਕੇ ਤੁਮ ਬਾਤ ਇਹੈ ਗਤਿ ਕੀ ਸੁਰ ਗੱਈਯਾ ॥ [6]ਨ ਹਮਰੋ ਅਬ ਕੋ ਇਹ ਰੂਪ ਸਭੈ ਜਗ ਮੈ ਕਿਨਹੂੰ ਲਖ ਪੱਈਯਾ ॥ ਕਾਨ੍ ਕਹਯੋ ਹਮ ਖੇਲ ਕਰੈ ਜੋਊ ਹੋਇ ਭਲੋ ਮਨ ਕੋ ਪਰਚੱਈਯਾ ॥੧੯੨॥ ਸ੍ਵੈਯਾ ॥ [7]ਤਾਲ ਭਲੇ ਤਿਹ ਠਉਰ ਬਿਖੈ ਸਭ ਹੀ ਜਨ ਕੇ ਮਨ ਕੇ ਸੁਖਦਾਈ ॥ ਸੇਤ ਸਰੋਵਰ ਹੈ ਅਤਿ ਹੀ ਤਿਨ ਮੈ ਸਰਮਾ ਸਸਿ ਸੀ ਦਮਕਾਈ ॥ [8]ਮੱਧ ਬਰੇਤਨ ਕੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਨਾਈ ॥ ਲੋਚਨ ਸਉ ਕਰਿਕੈ ਬਸੁਧਾ ਹਰਿ ਕੇ ਇਹ ਕਉਤਕ ਦੇਖਨ ਆਈ ॥੧੯੩॥ [9]ਰੂਪ ਬਿਰਾਜਤ ਹੈ ਅਤਿ ਹੀ ਜਿਨ ਕੋ ਪਿਖਕੈ ਮਨ ਆਨੰਦ ਬਾਢੇ ॥ ਖੇਲਤ ਕਾਨ੍ ਫਿਰੈ ਤਿਹ ਜਾਇ ਬਨੇ ਜਿਹ ਠਉਰ ਬਡੇ ਸਰ ਗਾਢੇ ॥ [10]ਗ੍ਵਾਲ ਹਲੀ ਹਰਿ ਕੇ ਸੰਗ ਰਾਜਤ ਦੇਖ ਦੁਖੀ ਮਨ ਕੋ ਦੁਖ ਕਾਢੇ॥ ਕਉਤਕ ਦੇਖ ਧਰਾ ਹਰਖੀ[ੳ] ਤਿਹ ਤੇ ਤਰ ਰੋਮ ਭਏ ਤਨ ਠਾਢੇ ॥੧੯੪॥ [11]ਕਾਨ੍ ਤਰੈ ਤਰੁ ਕੇ ਮੁਰਲੀ ਸੁ ਬਜਾਇ ਉਠਯੋ ਤਨ ਕੋ ਕਰ ਐਂਡਾ ॥ ਮੋਹ ਰਹੀ ਜਮਨਾ ਖਗ ਅਉ ਹਰਿ ਜੱਛ ਸਭੈ ਅਰਨਾ[ਅ] ਅਰੁ ਗੈਂਡਾ ॥ [12]ਪੰਡਿਤ ਮੋਹਿ ਰਹੇ ਸੁਨ ਕੈ ਅਰੁ ਮੋਹਿ ਗਏ ਸੁਨ ਕੈ ਜਨ ਜੈਂਡਾ ॥ ਬਾਤ ਕਹੀ ਕਬਿ ਨੈ ਮੁਖ ਤੇ ਮੁਰਲੀ ਇਹ ਨਾਹਨ ਰਾਗਨ ਪੈਂਡਾ ॥੧੯੫॥ [13]ਆਨਨ ਦੇਖ ਧਰਾ ਹਰਿ ਕੋ ਅਪਨੇ ਮਨ ਮੈ ਅਤਿਹੀ ਲਲਚਾਨੀ ॥ ਸੁੰਦਰ ਰੂਪ ਬਨਯੋ ਇਹ ਕੋ ਤਿਹ ਤੇ ਪ੍ਰਤਮਾ ਅਤ ਤੇ ਅਤਿ ਭਾਨੀ ॥ [14]ਸਯਾਮ ਕਹੀ ਉਪਮਾ ਤਿਹ ਕੀ ਅਪਨੇ ਮਨ ਮੈ ਫੁਨਿ ਜੋ ਪਹਿਚਾਨੀ ॥ ਰੰਗਨ ਕੇ ਪਟ ਲੈ ਤਨ ਪੈ ਜੁ ਮਨੋ ਇਹ ਕੀ ਹੁਇਬੇ ਪਟਰਾਨੀ ॥੧੯੬॥ ਗੋਪ ਬਾਚ ॥ ਸ੍ਵੈਯਾ ॥ [15]ਗ੍ਵਾਰ ਕਹੀ ਬਿਨਤੀ ਹਰਿ ਪੈ ਇਕ ਤਾਲ ਬਡੋ ਤਿਹ ਪੈ ਫਲ ਹੱਛੇ ॥ ਲਾਇਕ ਹੈਂ ਤੁਮਰੇ ਮੁਖ ਕੀ ਕਰੂਆ ਜਹ ਦਾਖ ਦਸੋ ਦਿਸ ਗੁੱਛੇ ॥ [17]ਧੇਨਕ ਦੈਤ ਬਡੋ ਤਿਹ ਜਾਇ ਕਿਧੋ ਹਨਿ ਲੋਗਨ ਕੇ ਉਨ ਰੱਛੇ ॥ ਪੂਤ੍ਰ ਮਨੋ ਮਧਰੇਂਦ ਪ੍ਰਭਾਤ ਤਿਨੈ ਉਠ ਪ੍ਰਾਤ

ੳ ਧਰਤੀ ਕੌਤਕ ਵੇਖ ਕੇ ਪ੍ਰਸੰਨ ਹੁੰਦੀ ਹੈ, ਕਿਉਂਕਿ ਕ੍ਰਿਸ਼ਨ ਧਰਤੀ ਦਾ ਭਾਰ ਉਤਾਰ ਕੇ ਪਾਪ ਦੂਰ ਕਰਨ ਵਾਲੀ ਉਸ ਦੀ ਮੰਗ ਦਾ ਕੰਮ ਪੂਰਾ ਕਰ ਰਿਹਾ ਹੈ ।

ਅ ਅਰਨਾ (ਜੰਗਲੀ ਭੈਂਸਾ) ਜਿਸ ਦੇ ਸਿਰ 'ਤੇ ਇਕ ਲੰਮਾ ਸਿੰਗ ਹੁੰਦਾ ਹੈ, ਜੋ ਸਿੱਧਾ ਹੁੰਦਾ ਹੈ ਤੇ ਬੜਾ ਤਿੱਖਾ ਹੁੰਦਾ ਹੈ । ਇਹ ਇਸ ਦੇ ਨਾਲ ਲੱਕੜੀ ਵੀ ਪਾੜ ਸੁੱਟਦਾ ਹੈ ਅਤੇ ਝੋਟੇ ਆਦਿ ਨਾਲ ਵੀ ਟੱਕਰ ਲੈ ਲੈਂਦਾ ਹੈ । ਇਹ ਸਿੰਗ ਉਸ ਦਾ ਬਹੁਤ ਹੀ ਮਜ਼ਬੂਤ ਹੁੰਦਾ ਹੈ । ਇਸ ਦੇ ਚਮੜੇ ਦੀਆਂ ਢਾਲਾਂ ਵੀ ਬਣਦੀਆਂ ਹਨ ਅਤੇ ਸੋਟੀਆਂ ਵੀ ਬਣਦੀਆਂ ਹਨ । ਇਸ ਦੇ ਚਮੜੇ ਤੇ ਥੋੜ੍ਹੇ ਕੀਤੇ ਸ਼ਸਤਰ ਵੀ ਕੰਮ ਨਹੀਂ ਕਰਦਾ, ਜਿਸ ਲਈ ਇਹ ਗੋਲੀ ਦੀ ਵੀ ਪ੍ਰਵਾਹ ਨਹੀਂ ਕਰਦਾ ਅਤੇ ਇਸ ਨੂੰ ਗੈਂਡਾ ਵੀ ਕਿਹਾ ਜਾਂਦਾ ਹੈ ।

☛ ਰਸ, ਮਿਠਾਸ, ਚਟਪਟਾਪਣ ਭਰੇ ਪਏ ਹਨ । ਕਵਿਤਾ ਵਿਚ ਵੀ ਗੁਰੂ ਜੀ ਦੇ ਦਰਸ਼ਨ ਸਭ ਤੋਂ ਸ਼੍ਰੋਮਣੀ ਹਨ, ਪਦਾਂ ਉੱਪਰ ਖਾਸ ਹੁਕਮ ਹੈ, ਗੋਂਦ ਵਿਚ ਕਰਮ ਹੈ । ਵਿਆਖਿਆ ਵਿਚ ਖਾਸ ਜ਼ੋਰ ਤੇ ਸਫਾਈ ਹੈ । ਜੇ ਆਪ ਦਾ ਜੀਅ ਰੁਆਉਣ ਤੇ ਆਇਆ ਹੈ ਤਦ ਕਰਣਾ ਰਸ ਨਾਲ ਨੇਤਰ ਭਰ ਹੀ ਲਿਆਉਂਦੇ ਹਨ। ਜੇ ਬੀਰਤਾ ਵੱਲ ਕਲਮ ਮੁੜੀ ਹੈ ਤਦ ਤਲਵਾਰ ਧੂਹੀ ਗਈ । ਜੇ ਸ਼ਾਂਤੀ ਵੱਲ ਆਏ ਹਨ ਤਦ ਸਮਾਧ ਸਥਿਤ ਕਰ ਦਿੱਤਾ ਹੈ, ਜੇ ਰੂਪਕ ਬੱਧੇ ਹਨ ਤਦ ਕਾਲੀ ਦਾਸ ਭੁਲਾ ਦਿੱਤਾ ਹੈ । ਜੇ ਨੀਤੀ ਕਹੀ ਹੈ ਤਦ ਅਸਲ, ਜੇ ਰੱਤੀ ਭਾਵ ਦੇ ਕਟਾਖੇ ਕਹੇ ਹਨ ਤਾਂ ਪਿਆਰ ਦੀਆਂ ਨਹਿਰਾਂ ਵਗਾ ਦਿੱਤੀਆਂ ਹਨ । ਜੇ ਬਿਰਹਾ ਕਿਹਾ ਹੈ ਤਦ ਭੁੱਬਾਂ ਕਢਾ ਦਿੱਤੀਆਂ ਹਨ । ਕੈਸਾ ਅਸਚਰਜ ਹੈ ਕਿ ਮਹਾਂਪੁਰਖ ਅੱਠ ਪਹਿਰ ਸ਼ਬਦ ਵਿਚ ਜੁੜ ਰਿਹਾ ਹੈ, ਜੋ ਸੰਸਾਰ ਦੇ ਸੰਕਟ ☛

੧ ਵਿਯੋਗਨ ਇਸਤਰੀਆਂ ਦੇ ਸਾੜਨ ਵਾਸਤੇ ਜੋ ਚੰਦਰਮਾ ਦੀ ਚਾਨਣੀ ਰਾਤ ਸਮਾਨ ਹੈ ॥ ਪਰ ਮੰਦੀ ਮਤਿ ਵਾਲੇ ਲੋਕ ਇਸ ਦਾ ਅੰਦਰੂਨੀ ਭੇਤ ਕੁਝ ਵੀ ਨਾ ਜਾਣਦੇ। ਇਸ ਕ੍ਰਿਸ਼ਨ ਨੂੰ ਸਿਰਫ ਇਹੋ ਕਹਿੰਦੇ ਹਨ ਕਿ ਇਹ ਇਕ ਕਾਲੇ ਰੰਗ ਵਾਲਾ ਸ਼ਿਆਮ ਗਊਆਂ ਦਾ ਚਾਰਨ ਵਾਲਾ ਹੀ ਹੈ ॥੧੯੦॥

੨ ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ।

੩ ਸ੍ਵੈਯਾ ॥ ਬ੍ਰਿਜ ਦੀਆਂ ਇਸਤ੍ਰੀਆਂ ਇਕੱਠੀਆਂ ਹੋ ਕੇ ਗੱਲਾਂ ਕਹਿੰਦੀਆਂ ਹਨ ਮੂੰਹ ਤੋਂ ਇਹ ਸ਼ਿਆਮ (ਕ੍ਰਿਸ਼ਨ) ਨੂੰ। ਮੁੱਖ ਚੰਦਰਮਾ ਜਿਹਾ ਹੈ ਤੇਰਾ, ਹਿਰਨ ਜਿਹੇ ਨੇਤਰ ਹਨ ਮੋਟੇ। ਇਹ ਸਾਡੇ ਹਿਰਦੇ ਵਿਚ ਰਾਤ ਦਿਨ ਵਸ ਰਹੇ ਹਨ।

੪ ਇਸ ਦੇ ਉੱਤੇ ਵੈਰੀ ਦੀ ਕੋਈ ਚਾਲ ਨਹੀਂ ਚਲਦੀ। ਅਸੀਂ ਇਹ ਕਹਾਣੀ ਆਪਣੇ ਦਿਲ ਵਿਚ ਚੰਗੀ ਤਰ੍ਹਾਂ ਜਾਣ ਲਈ ਹੈ ਜਾਂ ਇਉਂ ਜਾਣ ਲਵੋ ਕਿ ਕਾਮਦੇਵ ਸ਼ਿਵ ਜੀ ਤੋਂ ਡਰ ਕੇ ਤੇਰੇ ਤਨ ਵਿਚ ਆ ਕੇ ਲੁਕ ਕੇ ਬੈਠ ਗਿਆ ਹੈ ॥੧੯੧॥

੫ ਕ੍ਰਿਸ਼ਨ ਕਹਿੰਦਾ ਹੈ ॥ ਸ੍ਵੈਯਾ ॥ ਕ੍ਰਿਸ਼ਨ ਦੇ ਨਾਲ ਬਲਭੱਦਰ ਵੀ ਹੈ ਸੀ। ਹਰਿ ਜੀ ਨੇ ਸਾਰੇ ਗਵਾਲੇ ਬੁਲਾ ਕੇ ਕਿਹਾ ਕਿ ਐ ਭਾਈ ! ਸਾਰੇ ਮੇਰੇ ਕੋਲ ਆ ਕੇ ਮੇਰੀ ਗੱਲ ਸੁਣ ਲਵੋ। ਮੈਂ ਤੇ ਤੁਸਾਂ ਅਵਤਾਰ ਦਾ ਰੂਪ ਧਾਰਿਆ ਹੋਇਆ ਹੈ। ਜੋ ਇਹ ਗੱਲ ਸਾਰੇ ਸੁਰ ਲੋਕਾਂ ਵਿਚ ਮਸ਼ਹੂਰ ਹੈ।

੬ ਸਾਡਾ ਜਿਹੜਾ ਰੂਪ ਹੁਣ ਦਿਸਦਾ ਹੈ ਇਹ ਸਾਡਾ ਅਸਲ ਰੂਪ ਨਹੀਂ ਪਰ ਸਾਰੇ ਜਗਤ ਵਿਚ ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ। ਕ੍ਰਿਸ਼ਨ ਨੇ ਕਿਹਾ ਅਸੀਂ ਉਹ ਹੀ ਖੇਡ ਕਰਦੇ ਹਾਂ ਜੋ ਲੋਕਾਂ ਲਈ ਚੰਗਾ ਸੁਖਦਾਈ ਹੋਵੇ ਤੇ ਨਾਲ ਮਨ ਨੂੰ ਵੀ ਪਰਚਾਉਂਦਾ ਹੋਵੇ ॥੧੯੨॥

੭ ਸ੍ਵੈਯਾ ॥ ਕਵੀ ਜੀ ਉਸ ਸਮੇਤ ਥਾਂ ਆਦਿ ਦਾ ਪਰਿਚੇ ਦਿੰਦੇ ਹੋਏ ਉਪਮਾ ਦੱਸਦੇ ਹਨ। ਉਸ ਥਾਂ ਪਾਣੀ ਦੇ ਜੋ ਤਲਾ ਭਰੇ ਹੋਏ ਸਨ ਸਾਰੇ ਹੀ ਲੋਕਾਂ ਲਈ ਸੁੱਖ ਦਿੰਦੇ ਸਨ। ਉਹਨਾਂ ਵਿਚੋਂ ਇੱਕ ਸੇਤ ਸਰੋਵਰ ਹੈ ਜੋ ਬਹੁਤ ਹੀ ਵੱਡਾ ਤੇ ਸੁੰਦਰ ਹੈ। ਕੰਮੀਆਂ ਚੰਦਰਮਾ ਵਾਂਗ ਚਮਕਦੀਆਂ ਹਨ। ਉਸ ਦੇ ਵਿਚ ਜੋ ਬਰੇਤੀ ਹੈ ਉਸ ਦੀ

੮ ਉਪਮਾ ਇਉਂ ਹੈ ਕਿ ਜੋ ਕਵੀ ਜੀ ਨੇ ਮੁੱਖ ਤੋਂ ਇਸ ਤਰ੍ਹਾਂ ਕਹਿ ਕੇ ਦੱਸੀ ਹੈ ਕਿ ਜਾਣੋ ਸੌ ਨੇਤਰ ਧਾਰਨ ਕਰਕੇ ਧਰਤੀ ਕ੍ਰਿਸ਼ਨ ਦੇ ਇਹ ਕੌਤਕ ਵੇਖਣ ਲਈ ਆਈ ਹੈ ॥੧੯੩॥

੯ ਉਥੇ ਸੁੰਦਰਤਾ ਪੂਰੇ ਜੋਬਨ ਵਿਚ ਬਿਰਾਜ ਰਹੀ ਸੀ ਜਿਸ ਨੂੰ ਵੇਖ ਕੇ ਮਨ ਵਿਚ ਆਨੰਦ ਉਛਲਦਾ ਸੀ। ਕ੍ਰਿਸ਼ਨ ਉਥੇ ਖੇਲ ਕਰਦਾ ਫਿਰਦਾ ਹੈ ਉਸ ਥਾਂ 'ਤੇ ਜਿਸ ਥਾਂ 'ਤੇ ਵੱਡੇ ਤਲਾ ਬਹੁਤ ਸਾਰੇ ਹਨ।

੧੦ ਗਵਾਲ ਬਾਲ ਤੇ ਬਲਰਾਮ ਕ੍ਰਿਸ਼ਨ ਦੇ ਨਾਲ ਗੱਜਦੇ ਹਨ ਜਿਨ੍ਹਾਂ ਨੂੰ ਵੇਖ ਕੇ ਦੁਖੀਆਂ ਦੇ ਦੁੱਖ ਦੂਰ ਹੁੰਦੇ ਹਨ। ਜਿਨ੍ਹਾਂ ਕੌਤਕਾਂ ਨੂੰ ਵੇਖ ਕੇ ਧਰਤੀ ਪ੍ਰਸੰਨ ਹੁੰਦੀ ਹੈ ਜਿਹੜੇ ਉਸ ਖੁਸ਼ੀ ਨਾਲ ਉਸ ਦੇ ਰੋਮ (ਵਾਲ) ਖੜ੍ਹੇ ਹੋ ਗਏ ਹਨ ਜਾਣੋ ਉਹੀ ਰੁੱਖਾਂ ਦਾ ਰੂਪ ਹੋ ਗਏ ਹਨ ॥੧੯੪॥

੧੧ ਕਾਹਨ ਇਕ ਰੁੱਖ ਦੇ ਹੇਠ ਖੜ੍ਹਾ ਬੰਸਰੀ ਵਜਾ ਰਿਹਾ ਹੈ ਆਪਣੇ ਸਰੀਰ ਨੂੰ ਆਢਾ (ਟੇਢਾ) ਕਰਕੇ। ਜਿਸ ਨੂੰ ਸੁਣ ਕੇ ਜਮਨਾ ਮੋਹਿਤ ਹੋ ਰਹੀ ਹੈ ਅਤੇ ਪੰਛੀ ਅਉਰ ਹਰਿ (ਸਰਪ) ਜੱਛ (ਗੈਂਡਾ) ਸਾਰੇ ਹੀ।

੧੨ ਪੰਡਿਤ ਆਦਿ ਮੋਹਿਤ ਹੋ ਗਏ ਹਨ, ਮੂਰਖ (ਜੈਂਡ) ਵੀ ਮੋਹੇ ਗਏ ਹਨ। ਇਹ ਜਿਹੜੀ ਗੱਲ ਲੇਖਕ ਨੇ ਮੂੰਹ ਤੋਂ ਕਹੀ ਹੈ ਇਹ ਬੰਸਰੀ ਨਹੀਂ ਇਹ ਤਾਂ ਰਾਗ ਦੇ ਸੁਰ ਦਾ ਇਕ ਉੱਤਮ ਰਾਹ (ਰਸਤਾ) ਹੈ ਜ਼ੀ ॥੧੯੫॥

੧੩ ਧਰਤੀ ਹਰਿ ਦਾ ਮੁੱਖ ਵੇਖ ਕੇ ਆਪਣੇ ਮਨ ਵਿਚ ਬਹੁਤ ਹੀ ਲਲਚਾ ਗਈ। ਉਸ ਆਪਣਾ ਇਸ ਲਈ ਬਹੁਤ ਹੀ ਸੁੰਦਰ ਰੂਪ ਬਣਾ ਲਿਆ ਹੈ ਜਿਸ ਦੀ ਪ੍ਰਤੰਬਾ (ਦਿਖ) ਅਤਿ ਤੋਂ ਵੀ ਅਤੀ ਭਾਉਂਦੀ ਸੀ।

੧੪ ਸ੍ਰੀ ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਜਿਹੜੀ ਉਪਮਾ ਉਸ ਦੀ ਉਹਨਾਂ ਨੇ ਆਪਣੇ ਮਨ ਵਿਚ ਪਛਾਣੀ ਹੈ। ਰੰਗਦਾਰ ਘਾਹ ਦੇ ਬਸਤਰ ਪਹਿਨ ਕੇ ਸਰੀਰ ਦੇ ਉੱਤੇ ਫਲਾਂ ਆਦਿ ਨਾਲ ਸਜ ਕੇ ਇਉਂ ਤਿਆਰ ਹੋ ਗਈ ਹੈ ਜਿਵੇਂ ਇਸ ਨੇ ਕ੍ਰਿਸ਼ਨ ਦੀ ਪਟਰਾਣੀ ਬਣਨਾ ਹੈ ॥੧੯੬॥

੧੫ ਗੋਪ ਕਹਿੰਦੇ ਹਨ ॥ ਸ੍ਵੈਯਾ ॥

੧੬ ਗੋਪਾਂ ਨੇ ਬੇਨਤੀ ਕੀਤੀ ਕ੍ਰਿਸ਼ਨ ਜੀ ਪਾਸ ਕਿ ਇਕ ਬਹੁਤ ਵੱਡਾ ਤਲਾ ਹੈ ਅਤੇ ਉਸ ਦੇ ਉੱਤੇ ਬੜੇ ਚੰਗੇ-ਚੰਗੇ ਫਲ ਹਨ। ਜੋ ਤੁਹਾਡੇ ਮੁੱਖ ਦੇ ਖਾਣ ਯੋਗ ਹਨ ਜੈਸਾ ਕਿ ਹਰ ਪਾਸੇ ਦਾਖਾਂ ਦੇ ਗੁੱਛੇ ਲੱਗੇ ਹੋਏ ਹਨ।

੧੭ ਅਤੇ ਉਥੇ ਧੇਨਕ ਨਾਮ ਦਾ ਇਕ ਦੈਂਤ ਬੜਾ ਜ਼ਾਲਮ ਉਸ ਥਾਂ ਰਹਿੰਦਾ ਹੈ ਉਥੇ ਚੱਲ ਕੇ ਉਸ ਨੂੰ ਮਾਰ ਕੇ ਲੋਕਾਂ ਦੀ ਰੱਖਿਆ ਕਰੋ ਤਾਂ ਕਿ ਦੇਵ ਪੁਰਸ਼ਾਂ ਦੇ ਪੁੱਤਰ ਸਵੇਰੇ ਉੱਠ ਕੇ ਤੜਕੇ ਅੰਮ੍ਰਿਤ ਵੇਲੇ ਹੀ ਖਾ ਸਕਣ ॥੧੯੭॥

---

☛ ਹਰ ਰਿਹਾ ਹੈ, ਜੋ ਸਦਾਚਾਰ ਸਿਖਾ ਰਿਹਾ ਹੈ ਜੋ ਜਬਰਦਸਤ ਰਾਜੇ ਤੇ ਮੁਗਲ ਸਲਤਨਤ ਦਾ ਮੁਕਾਬਲਾ ਕਰ ਰਿਹਾ ਹੈ ਜੋ ਨੀਤੀ ਦੇ ਪ੍ਰਬੰਧ ਵਿਚ ਮਗਨ ਹੈ, ਜੋ ਪੰਡਿਤਾਂ ਦਾ ਕਦਰਦਾਨ, ਗੁਣੀਆਂ ਦੀ ਸਭਾ ਨੂੰ ਸ਼ੋਭਾ ਦੇ ਰਿਹਾ ਹੈ, ਉਹ ਆਪ ਕਵਿਤਾ ਕਰਦਾ ਹੈ, ਕਵਿਤਾ ਲਈ ਸਮਾਂ ਕੱਢਦਾ ਹੈ ਅਤੇ ਹਰ ਇਕ ਦੀ ਕਵਿਤਾ ਸੰਪੂਰਨ ਕਰਦਾ ਹੈ ਅਤੇ ਸੈਂਕੜੇ ਨਵੇਂ ਛੰਦਾਂ ਦਾ ਆਪ ਨੂੰ ਕਰਤਾ ਸਾਬਤ ਕਰਦਾ ਹੈ। ਕਲਾ ਕੌਂਸਲ—ਗੁਰੂ ਜੀ ਦੇ ਦਰਬਾਰ ਵਿਚ ਚਿੱਤਰਕਾਰੀ ਦੀ ਬੜੀ ਕਦਰ ਸੀ ਅਤੇ ਆਪ ਚਿੱਤਰਕਾਰੀ ਦੇ ਸ਼ੌਕੀਨ ਸਨ, ਸੰਸਾਰ ਦੀਆਂ ਮੂਰਤੀਆਂ, ਸਥਾਈ, ਸੰਚਾਰੀ ਭਾਵਾਂ ਦੇ ਦਰਸ਼ਨ, ਸਮੇਂ, ਭਾਵ ਅਨੁਭਵਾਂ ਦੇ ਨਮੂਨੇ ਖਾਸ ਬਹਿਸ ਨਾਲ ਲਿਖੇ ਜਾਂਦੇ। ਜੋ ਆਨੰਦਪੁਰ ਦੀ ਲੁੱਟ ਵਿਚ ਲੁੱਟਿਆ ਮਾਲ ਮੂਰਤਾਂ, ਰਾਜਿਆਂ ਦੇ ਘਰੀਂ ਗਈਆਂ ਅਤੇ ਉਹਨਾਂ ਦੇ ਖਜ਼ਾਨੇ ਸੋਹਣੇ ਬਣੇ। ਇਸ ਤੋਂ ਛੁੱਟ ਸੰਪਤੀ ਵਿਦਿਆ ਦੀ ਖਾਸ ਵਾਕਫੀ ਅੱਗੇ ਚਰਿੱਤਰਾਂ ਵਿਚ ਜਾ ਕੇ ਵੇਖੋਗੇ, ਘੋੜਿਆਂ ਦੀ ਜਾਂਚ ਤੇ ਪਛਾਣ ਅਤੇ ਅਨੇਕ ਪਸ਼ੂ, ਪੰਛੀ ਅਤੇ ਹੁਨਰਾਂ ਵਿਚ ਖਾਸ ਮਲਕਾ ਸੀ। ਕਿਲ੍ਹੇ ਬਣਾਉਣ ਦੀ ਮਹਿਮਾ, ਖੰਡਰਾਂ ਦੇ ਦੇਖਿਆਂ ਸਮਝ ਪੈਂਦੀ ਹੈ, ਤੋਪਾਂ ਗੁਰੂ ਜੀ ਦੀਆਂ ਢਲੀਆਂ ਦਾ ਨਮੂਨਾ ਜੋ ਦੋ ਨਿੱਕੀਆਂ ਜਿਹੀਆਂ ਲਾਹੌਰ ਅਜਾਇਬ ਘਰ ਵਿਚ ਪਈਆਂ ਹਨ, ਉਹਨਾਂ ਤੋਂ ਪਤਾ ਲਗਦਾ ਹੈ, ਵੱਡੀਆਂ ਤੋਪਾਂ, ਰਹਿਕਲੇ ਸਾਮਾਨ ਆਨੰਦਪੁਰ ਦੀ ਲੁੱਟ ਵਿਚ ਸਰਹਿੰਦ ਤੇ ਦਿੱਲੀ ਗਿਆ ਸੀ। ਗੁਰੂ ਜੀ ਉਸ ਸਮੇਂ ਦੀਆਂ ਬੰਦੂਕਾਂ, ਤਲਵਾਰਾਂ ਤੇ ਤੀਰ, ਕਮਾਨ ਆਪ ਵੀ ਬਣਵਾ ਰਹੇ ਸਨ। ਰਾਗ ਵਿਦਿਆ ਵਿਚ ਗੁਰੂ ਅਰਜਨ ਦੇਵ ਜੀ ਦੀ ਤਰ੍ਹਾਂ ਆਪ ਪ੍ਰਬੀਨ ਸੇ ਆਦਿ ਸਤਿਗੁਰਾਂ ਨੇ ਰਬਾਬ ਰਚਿਆ ਸੀ ਪੰਚਮ ਸਤਿਗੁਰਾਂ ਨੇ ਸਰੰਦਾ ਬਣਾਇਆ ਸੀ, ਜੋ ਸਾਜ਼ ਅੱਜ ਕਲ੍ਹ ਤਾਊਸ ਕਹਾਉਂਦਾ ਹੈ, ਇਸ ਦੀ ਪਹਿਲੀ ਬਣਤਰ ਜਿਸ ਦੀ ਇਹ ਨਕਲ ਹੈ, ਸ੍ਰੀ ਦਸਮ ਗੁਰੂ ਜੀ ਦੇ ਸਮੇਂ ਤੋਂ ਸ਼ੁਰੂ ਹੋਈ ਜਾਪਦੀ ਹੈ। ਅਚਰਜ ਨਹੀਂ ਕਿ ਆਪ ਦੀ ਵਿਊਂਤ ਕੁਝ ਵਿਚ ਹੋਵੇ। ਸਤਿਗੁਰੂ ਜੀ ਪ੍ਰਬੀਨ ਬੀਨਕਾਰ ਸੇ ਅਰ ਆਪਣੇ ਪਵਿੱਤਰ ਗਲੇ ਤੋਂ ਐਸਾ ਸੁਰੀਲਾ ਗਾਉਂਦੇ ਸੇ ਕਿ ਚਲਦੇ ਦਰਿਆ ਠਹਿਰਨ ਦੀ ਕਹਾਵਤ ਘਟਦੀ ਸੀ।

ਗ੍ਰਿਹਸਤੀ—ਇਨ੍ਹਾਂ ਤੋਂ ਵੱਖਰੇ ਅਸੀਂ ਸ੍ਰੀ ਗੁਰੂ ਜੀ ਨੂੰ ਬਨਵਾਸੀ ਸਾਧੂ ਛੜੇ, ਜਰਨੈਲ ਜਾਂ ਇਕ ਰਜਾ ਮਾਤ੍ਰ ਨਹੀਂ ਪਾ ਰਹੇ ਸਗੋਂ ਉਨ੍ਹਾ ਨੂੰ ਇਕ ਗ੍ਰਿਹਸਤੀ ਵੀ ਵੇਖ ਰਹੇ ਹਾਂ। ਆਪ ਪਿਤਾ ਜੀ ਦੇ ਆਗਿਆਕਾਰ ਸਪੁੱਤਰ ਸੀ। ਮਾਤਾ ਦਾ ਸਾਰੀ ਉਮਰ ਸਨਮਾਨ ਰੱਖਿਆ, ਜੈਸੇ ਲਾਇਕ ਪੁੱਤਰ ਹਨ ਵੈਸੇ ਹੀ ਲਾਇਕ ਪਤੀ ਅਰ ਆਪਣੀ ਔਲਾਦ ਦੇ ਪਿਤਾ ਹਨ। ਇਸਤ੍ਰੀ ਨਾਲ ਸਲੂਕ, ਪ੍ਰੇਮ ਤੇ ਕ੍ਰਿਪਾਲਤਾ ਦਾ ਸੀ, ਸਤਿ ਸੰਗ ਅਰ ਪ੍ਰਮਾਰਥ ਦੀ ਸਾਂਝ ਉਨ੍ਹਾਂ ਨਾਲ ਪੂਰੀ ਸੀ। ਅਰ ਉਹ ਇਨ੍ਹਾਂ ਦੇ ਚਰਨਾਂ ਕਮਲਾਂ ਦੇ ਭ੍ਰਮਰੇ ਸਨ ਭਾਵ (ਭੌਰੇ ਸਨ) ਗੁਰੂ ਜੀ ਦੇ ਜੀਵਨ ਭਰ ਦੇ ਕ੍ਰਿਸਮੇ ਕੌਤਕ ਕਮਾਲ ਨਾ ਗਿਣੇ ਜਾਂਦੇ ਨੇ, ਨਾ ਮੁਕਾਏ ਮੁਕਦੇ ਨੇ, ਨਾ ਪਾਰਾਵਾਰ ਆਉਂਦਾ ਹੈ। ਕੁਝ ਛੱਡਕੇ ਲੋੜੀਂਦੀ ਕਰਾਮਾਤ ਜੋ ਬਹੁਤ ਹੀ ਜ਼ਰੂਰੀ ਹੈ ਉਹ ਮੈਂ ਪਾਠਕਾਂ ਦੀ ਝੋਲੀ ਵਿਚ ਪਾ ਦੇਵਾਂ, ਪਾਠਕ ਜਨ ਧਿਆਨ ਨਾਲ ਪੜ੍ਹਕੇ ਨੋਟ ਕਰਨ। ਗੁਰੂ ਜੀ ਦੀ ਤੀਰ ਅੰਦਾਜ਼ੀ ਇਕ ਬੜੀ ਕਰਮਾਤ ਹੁੰਦੀ ਸੀ ਪਰ ਧਨੁਖ ਵਿਦਿਆ ਦੀ ਸਮਾਪਤੀ ਸਾਹਿਬਾਨ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦੇ ਨਾਲ ਹੀ ਹੋ ਗਈ ਜਿਸ ਤੀਰਾਂ ਦੀ ਕਾਰੀਗਰੀ ਨੇ ਅਰਜਨ ਦੇ ਨਾਮ ਨੂੰ ਅਜ ਤਕ ਵੀ ਤੀਰ ਅੰਦਾਜ਼ੀ ਉਸ ਤੋਂ ਵੀ ਵਧੀਆ ਸੀ। ਅਨੰਦਪੁਰ ਦੇ ਕਿਲੇ ਤੋਂ ਬੈਠਕੇ ਘੇਰਾ ਘੱਤਣ ਵਾਲੇ, ਮੁਸਲਮਾਨ ਜਰਨੈਲ ਜੋ ਚਾਰ ਮੀਲ ਦੇ ਫਾਸਲੇ ਤੇ ਬੈਠੇ ਸਨ ਪਲੰਘ ਵਿਚ ਤੀਰ ਮਾਰਨਾ ਗੁਰੂ ਜੀ ਦਾ ਹੀ ਭੁਜ ਬਲ ਦੀ ਕਰਾਮਾਤ ਸੀ। ਗੁਰੂ ਜੀ ਦੇ ਤੀਰ ਦੀ ਮੁਖੀ ਨੂੰ ਲਗੇ ਸੋਨੇ ਦੀ ਪਛਾਣਕੇ ਤੁਰਕ ਜਰਨੈਲ ਨੇ ਦੰਗ ਕਿਹਾ ਕਿ ਇਨੀ ਦੂਰੋਂ ਤੀਰ ਮਾਰ ਸਕਣਾ ਕਰਾਮਾਤ ਹੈ। ਇਹ ਬਹਿਸ ਅਜੇ ਹੋ ਹੀ ਰਹੀ ਸੀ ਕਿ ਪਲੰਘ ਦੇ ਦੂਸਰੇ ਪਾਵੇ ਇਕ ਹੋਰ ਤੀਰ ਵੱਜਾ, ਜਿਸ ਦੇ ਨਾਲ ਇਕ ਪਤਰ ਬਧਾ ਹੋਇਆ ਸੀ। ਜਦੋਂ ਉਹ ਖੋਲ ਕੇ ਪੜਿਆ ਤਾਂ ਲਿਖਿਆ ਸੀ ਇਹ ਕਰਾਮਤ ਨਹੀਂ ਪਰ ਕਮਾਲ ਹੈ, ਜਿਸ ਨੇ ਉਨ੍ਹਾਂ ਨੂੰ ਹੋਰ ਹੈਰਾਨ ਕਰ ਦਿੱਤਾ। ਗੁਰੂ ਜੀ ਦੇ ਤੀਰ ਬਹੁਤ ਤਿੱਖੇ ਤੇ ਨਿਸ਼ਾਨ ਤੇ ਬੈਠਦੇ ਸਨ। ਯੁੱਧ ਵਿਚ ਬੰਦੂਕ ਨਾਲ ਵੈਰੀ ਦਲ ਦਾ ਇਕ ਸੈਨਾ ਪਤੀ ਫੁੰਡਕੇ ਆਪਨੇ ਕਮਾਨ ਪਕੜੀ। ਆਪ ਲਿਖਦੇ ਹਨ ਕਿ ਚਾਰ ਤੀਰ ਮੈਂ, ਸੱਜੇ ਹੱਥ ਨਾਲ ਚਲਾਏ ਤੇ ਤਿੰਨ ਖੱਬੇ ਨਾਲ, ਪਤਾ ਨਹੀਂ ਕਿਸ ਕਿਸ ਨੂੰ ਲੱਗੇ ਪਰ ਵੈਰੀ ਦਲ ਨੂੰ ਭਾਂਜ ਪੈ ਗਈ। ਅਨੰਦਪੁਰ ਦੇ ਘੇਰੇ ਵਿਚ ਇਤਨਾ ਕਾਲ ਲੰਘ ਜਾਣਾ ਇਹ ਆਪ ਦੇ ਤੀਰਾਂ ਦੀ ਬਰਕਤ ਸੀ। ਚਾਲੀ ਪਿਆਰਿਆਂ ਨਾਲ ਚਮਕੌਰ ਦੀ ਕੱਚੀ ਗੜ੍ਹੀ ਵਿਚ ਬੈਠਕੇ ਹਜ਼ਾਰਾਂ ☛

ਸਮੈ ਵਹ ਭੱਛੇ ॥੧੯੭॥ [1]ਕਾਨ੍ ਬਾਚ ॥ ਸ੍ਵੈਯਾ ॥ ਜਾਇ ਕਹੀ ਤਿਨ ਕੋ ਹਰਿ ਜੀ ਜਹ ਤਾਲ ਵਹੈ ਅਰੁ ਹੈ ਫਲ ਨੀਕੇ ॥ ਬੋਲਿ ਉਠਯੋ ਮੁਖ ਤੇ ਮੁਸਲੀ ਸੁ ਤੋ ਅੰਮ੍ਰਿਤ ਕੇ ਨਹਿ ਹੈ ਫੁਨਿ ਫੀਕੇ ॥ [2]ਮਾਰ ਹੈ ਦੈਤ ਤਹਾ ਚਲਕੈ ਜਿਹ ਤੇ ਸੁਰ ਜਾਹਿ *ਸਭੈ ਦੁਖ ਜੀ ਕੇ ॥ ਹੋਇ ਪ੍ਰਸੰਨਿ ਚਲੈ ਤਹ ਕੋ ਮਿਲ ਸੰਖ ਬਜਾਇ ਸਭੈ ਮੁਰਲੀ ਕੇ ॥੧੯੮॥ [3]ਹੋਇ ਪ੍ਰਸੰਨਿ ਤਹਾ ਹਰਿ ਜੀ ਜੁ ਗਏ ਮਿਲ ਕੈ ਤਟ ਪੈ ਸਰ ਭਾਰੇ ॥ ਕੈ ਬਲ ਤੋ ਮੁਸਲੀ ਤਨ ਕੋ ਤਰੁ ਤੇ ਫਰ ਬੂੰਦਨ ਜਯੋਂ ਧਰ ਡਾਰੇ ॥ [4]ਧੇਨਕ[ੳ] ਕ੍ਰੋਧ ਮਹਾ ਕਰਕੈ ਦੋਊ ਪਾਇ ਹ੍ਰਿਦੇ ਤਿਹ ਸਾਥ ਪ੍ਰਹਾਰੇ ॥ ਗੋਡਨ ਤੇ ਗਹਿ ਫੈਕ ਦਯੋ ਹਰਿ ਜਿਉ ਸਿਰ ਤੇ ਗਹਿ ਕੂਕਰ ਮਾਰੇ ॥੧੯੯॥ ਸ੍ਵੈਯਾ ॥ [5]ਕ੍ਰੁੱਧ ਭਈ ਧੁਜਨੀ ਤਿਹ ਕੀ ਪਤਿ ਜਾਨ ਹਤਯੋ ਇਨ ਊਪਰਿ ਆਈ ॥ ਗਾਇ ਕੋ ਰੂਪ ਧਰਯੋ ਸਭ ਹੀ ਤਬ ਹੀ ਖੁਰ ਸੋ ਧਰ ਧੂਰ ਉਚਾਈ ॥ [6]ਕਾਨ੍ ਹਲੀ ਬਲਿ ਕੈ ਤਬ ਹੀ ਚਤੁਰੰਗ ਦਸੋ ਦਿਸ ਬੀਚ ਬਗਾਈ ॥ ਲੈ ਕਿਰਸਾਨ ਮਨੋ ਤੰਗੁਲੀ ਖਲ ਦਾਨਨ ਜਯੋਂ ਨਭਿ ਬੀਚਿ ਉਡਾਈ ॥੨੦੦॥

[7]ਇਤਿ ਸ੍ਰੀ ਦਸਮ ਸਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਧੇਨਕ ਦੈਤ ਬਧਹਿ ॥

ਸ੍ਵੈਯਾ ॥ [8]ਦੈਤ ਹਨਯੋ ਚਤਰੰਗ ਚਮੂੰ ਸੁਨ ਦੇਵ ਕਰੈ ਮਿਲਿ ਕਾਨ੍ ਬਡਾਈ ॥ ਭੱਛ ਸਭੈ ਫਲ ਗ੍ਵਾਰ ਚਲੈ ਗ੍ਰਹ ਧੂਰ ਪਰੀ ਮੁਖ ਪੈ ਛਬ ਛਾਈ ॥ [9]ਤਾ ਛਬਿ ਕੀ ਉਪਮਾ ਅਤਿ ਹੀ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ ॥ ਧਾਵਤ ਘੋਰਨ ਕੀ ਪਗ ਕੀ ਰਜ ਛਾਇ ਲਏ ਰਵ ਸੀ ਛਬ ਪਾਈ ॥੨੦੧॥ [10]ਸੈਨ ਸਨੈ ਹਨਿ ਦੈਤ ਗਯੋ ਗ੍ਰਹ ਗੋਪ ਗਏ ਗੁਪੀਆ ਸਭ ਆਈ ॥ ਮਾਤ ਪ੍ਰਸੰਨਿ ਭਈ ਮਨ ਮੈ ਤਿਹ ਕੀ ਜੁ ਕਰੈਂ ਬਹੁ ਭਾਤ ਬਡਾਈ ॥ [11]ਚਾਵਰ ਦੂਧ ਕਰਯੋ ਖਇਬੇ ਕਹੁ ਖਾਇੰ ਬਹੂ ਤ੍ਰਿਬ ਦੇਹ ਬਧਾਈ ॥ ਹੋਇ ਬਡੀ ਤੁਮਰੀ ਚੁਟੀਆ ਇਹ ਤੇ ਫੁਨ ਬਾਤ ਸਭੈ ਮਿਲ ਚਾਈ ॥੨੦੨॥ [12]ਭੋਜਨ ਕੈ ਟਿਕਗੇ ਹਰਿ ਜੀ ਪਲਕਾ ਪਰ ਅਉਰ ਕਰੈ ਜੁ ਕਹਾਨੀ ॥ ਰਾਜ ਗਯੋ ਤਰਨੋ ਮਗ ਰੈਨ ਲਹਯੋ ਸੁ ਲਗਯੋ ਵਹ ਪੀਅਨ ਪਾਨੀ ॥ [13]ਰਾਤ ਪਰੀ ਤਬਹੀ ਭਰ ਭੈ ਤਿਨ ਸ੍ਰਉਨ ਸੁਨੀ ਅਪਨੇ ਇਹ ਬਾਨੀ ॥ ਜਾਹੁ ਕਹਿਯੋ ਤਿਨ ਤਉ ਹਰਿ ਗਯੋ ਗ੍ਰਿਹ ਜਾਇ ਮਿਲਿਯੋ ਅਪਨੀ ਪਟਰਾਨੀ ॥੨੦੩॥ ਸ੍ਵੈਯਾ ॥ ਸੋਇ ਗਏ ਹਰਿ ਪ੍ਰਾਤ ਭਏ ਫਿਰ ਲੈ ਬਛਰੇ ਬਨ ਗੇ ਗਿਰਧਾਰੀ ॥ ਮੱਧਿ ਭਏ ਰਵਿ ਕੇ ਜਮਨਾ ਤਟ ਧਾਇ ਗਏ ਜਿਹ ਥੋ ਸਰ ਭਾਰੀ ॥ [15]ਗੋ ਬਛਰੇ ਅਰੁ ਗੋਪ ਸਭੈ ਗਿਰਗੇ ਸਭ ਪ੍ਰਾਨ ਡਸੈ ਜਬ ਕਾਰੀ[ਅ] ॥ ਧਾਇ ਕਹਯੋ ਮੁਸਲੀ ਪ੍ਰਭ ਪੈ

* ਪਾਠੰਤਰ—ਨਭੈ । ੳ. ਧੇਨਕ ਦੈਂਤ (ਇਹ ਤਾਲ ਬ੍ਰਿਛਾਂ ਦੇ ਜੰਗਲ ਵਿਚ ਰਹਿੰਦਾ ਸੀ, ਜਿਸ ਵੇਲੇ ਬਲਰਾਮ ਤੇ ਸ੍ਰੀ ਕ੍ਰਿਸ਼ਨ ਜੀ ਗਊਆਂ ਚਾਰ ਰਹੇ ਸਨ ਜਦੋਂ ਇਹ ਧੇਨਕ ਦੈਂਤ ਦੇ ਸਥਾਨ 'ਤੇ ਚਲੇ ਗਏ ਤਾਂ ਇਸ ਨੇ ਉਸ ਵੇਲੇ ਗਧੇ ਦਾ ਰੂਪ ਧਾਰ ਲਿਆ ਅਤੇ ਬਲਰਾਮ ਦੇ ਜਾ ਕੇ ਟੀਟਣ ਮਾਰ ਦਿੱਤਾ। ਬਲਰਾਮ ਨੇ ਇਸ ਨੂੰ ਟੰਗਾਂ ਤੋਂ ਫੜ ਕੇ ਇਸ ਤਰ੍ਹਾਂ ਮਾਰ ਦਿੱਤਾ ਜਿਵੇਂ ਇਕ ਕੁੱਤਾ ਮਾਰ ਦੇਈਦਾ ਹੈ ।

ਅ. ਉਥੇ ਕਾਲੀ ਨਾਗ ਰਹਿੰਦਾ ਸੀ, ਜਿਸ ਦੀ ਜ਼ਹਿਰ ਕਰਕੇ ਉਸ ਥਾਂ ਦਾ ਪਾਣੀ ਵੀ ਜ਼ਹਿਰੀਲਾ ਹੋ ਗਿਆ ਸੀ । ਉਸ ਪਾਣੀ ਵਿਚ ਨਹਾ ਕੇ ਜਾਂ ਪੀ ਕੇ ਗਊਆਂ ਤੇ ਬਾਲ ਵੀ ਕਈ ਮਰ ਗਏ ਸਨ ।

ਫ਼ੌਜਾਂ ਨਾਲ ਟਾਕਰਾ ਕਰਨਾ । ਪਰ ਸਾਰਾ ਦਿਨ ਗੜ੍ਹੀ ਸਰ ਨਾ ਹੋਣ ਦੇਣੀ, ਇਨ੍ਹਾਂ ਤੀਰਾਂ ਦੀ ਬਰਕਤ ਸੀ । ਮੁਕਤਸਰ ਪਰ ਚਾਲੀ ਮੁਕਤਿਆਂ ਨੇ ਦਲਾਂ ਦੇ ਮੂੰਹ ਮੋੜ ਦੇਣੇ, ਸ੍ਰੀ ਗੁਰੂ ਜੀ ਦੇ ਟਿੱਬੀ ਪਰ ਬੈਠ ਕੇ ਤੀਰਾਂ ਦੀ ਬੁਛਾੜ ਦਾ ਪ੍ਰਤਾਪ ਸੀ । ਭੰਗਾਣੀ ਦਾ ਉਹ ਰੁੱਖ ਕਿ ਜਿਸ ਹੇਠ ਬੀਰਾਸਨ ਹੋ ਕੇ ਤੀਰ ਵਰਸਾਏ ਸੇ ਇਕ ਯਾਦਗਾਰ ਖੜੀ ਹੈ । ਆਪ ਦਾ ਕਮਾਲ ਧਨੁਖ ਵਿਦਿਆ ਵਿਚ ਅਟੁੱਟ ਸੀ । ਸਵਾ ਡੇਢ ਮਣ ਦੀ ਮਾਮੂਲੀ ਕਮਾਣ ਖਿੱਚਣੀ ਕੁਝ ਬਾਤ ਨਹੀਂ ਸਮਝਦੇ ਸਨ । ਇਸ ਵਿਦਿਆ ਦੀ ਸਮਾਪਤੀ ਆਪਦੇ ਮਗਰੋਂ ਐਸੀ ਹੋਈ ਕਿ ਫੇਰ ਕੋਈ ਨਾਮੀ ਤੀਰੰਦਾਜ਼ ਪੈਦਾ ਨਹੀਂ ਹੋਇਆ ਜਿਸ ਨੂੰ ਧਨੁਖਧਾਰੀ ਕਿਹਾ ਜਾ ਸਕੇ, ਇਸ ਲਈ ਸਤਿਗੁਰਾਂ ਨੂੰ ਆਖਰੀ ਧਨੁਖਧਾਰੀ ਕਹਿਣਾ ਕੁਝ ਗਲਤ ਨਹੀਂ ।

ਹੋਰ ਛੱਡਕੇ ਕਿਉਂਕਿ ਗੁਰੂ ਜੀ ਦਾ ਅਨੰਤ ਸਰੂਪ ਬਹੁਤ ਵੱਡਾ ਹੈ ਇਕ ਹੋਰ ਝਾਕਾ ਪਾਠਕਾਂ ਨੂੰ ਵਖਾ ਕੇ ਇਸ ਲੇਖ ਨੂੰ ਸਮਾਪਤ ਕਰਦੇ ਹਾਂ ਅਤੇ ਸਵਾਲ ਹੈ ਕਿ ਕੀ ਆਪ ਨੂੰ ਗੁਰੂ ਜੀ ਦੀ ਕੀਰਤ ਮੂਰਤੀ ਦਾ ਦਰਸ਼ਨ ਹੋ ਗਿਆ ਹੈ ? ਤਾਂ ਵਾਹ-ਵਾਹ ਨਹੀਂ ਤਾਂ ਦਿਲ ਲਾ ਕੇ ਇਸ ਲੇਖ ਨੂੰ ਫੇਰ ਇਕ ਵਾਰ ਪੜ੍ਹ ਲਵੋ ।

ਹਾਂ ਜੀ ਗੁਰਮੁਖ ਦਾ ਕੀ ਅਰਥ ਹੈ ? ਜੋ ਆਪਣੇ ਸਤਿਗੁਰ ਦੇ ਸਨਮੁਖ ਰਹੇ, ਸ੍ਰੀ ਗੁਰੂ ਜੀ ਜਦੋਂ ਸੰਸਾਰ ਵਿਚ ਆਏ ਸਨ, ਵਾਹਿਗੁਰੂ ਦੇ ਹੁਕਮ ਨਾਲ ਆਏ । ਪਰ ਉਹਨਾਂ ਦਾ ਪ੍ਰੇਮ ਵਾਹਿਗੁਰੂ ਨਾਲ ਐਸਾ ਸੀ ਕਿ ਉਹਨਾਂ ਦੀ ਸੁਰਤ ਪ੍ਰਭੂ ਚਰਨਾਂ ਵਿਚ ਪ੍ਰੋਤੀ ਰਹੀ ਜੈਸਾ ਕਿ ਆਪ ਕਹਿੰਦੇ ਹਨ (ਚੁਭੀ ਰਹੀ ਸੁਰਤ

੧ ਕਾਹਨ ਕਹਿੰਦਾ ਹੈ ॥ ਸ੍ਵੈਯਾ ॥ ਜਾ ਕੇ ਉਹਨਾਂ ਨੂੰ ਕ੍ਰਿਸ਼ਨ
ਜੀ ਨੇ ਕਿਹਾ ਜਿਥੇ ਉਹ ਤਲਾਅ ਹੈ ਅਤੇ ਚੰਗੇ ਫਲ ਹਨ।
ਇਹ ਸੁਣ ਕੇ ਬਲਭੱਦਰ ਜਦੋਂ ਬੋਲ ਪਿਆ ਮੂੰਹ ਤੋਂ ਉਹ
ਅੰਮ੍ਰਿਤ ਦੇ ਤੁੱਲ ਕਿੱਥੇ ਹਨ, ਅੰਮ੍ਰਿਤ ਤਾਂ ਉਹਨਾਂ ਨਾਲੋਂ
ਫਿੱਕਾ ਹੈ ।
੨ ਉਥੇ ਚੱਲ ਕੇ ਚਲੋ ਦੈਂਤ ਨੂੰ ਮਾਰ ਦੇਈਏ ਜਿਸ ਕਰਕੇ
ਦੇਵਤਿਆਂ ਦੇ ਜੀ ਦਾ ਭੈ ਦੂਰ ਹੋ ਜਾਵੇ । ਖੁਸ਼ੀ ਦੇ ਨਾਲ
ਉਥੇ ਨੂੰ ਚੱਲ ਪਏ ਸੰਖ ਤੇ ਬੰਸਰੀ ਵਜਾਉਂਦੇ ਹੋਏ ॥੧੯੮॥
੩ ਜਦੋਂ ਪ੍ਰਸੰਨ ਹੋ ਕੇ ਕ੍ਰਿਸ਼ਨ ਜੀ ਉਥੇ ਗਏ ਉਸ ਕਿਨਾਰੇ
'ਤੇ ਜਿਥੇ ਬੜਾ ਭਾਰੀ ਤਲਾਅ ਸੀ । ਬਲਰਾਮ ਨੇ ਜ਼ੋਰ
ਦੇ ਨਾਲ ਹਲੂਣਾ ਦਿੱਤਾ ਤਾਂ ਰੁੱਖ ਦੇ ਉੱਤੋਂ ਫਲ ਇਉਂ
ਡਿੱਗ ਪਏ ਜਿਵੇਂ ਭਾਰੀ ਮੀਂਹ ਵਰਸਦਾ ਹੈ ਧਰਤੀ ਦੇ ਉੱਤੇ।
੪ ਧੇਨਕ ਦੈਂਤ ਨੇ ਵੇਖ ਕੇ ਬਹੁਤ ਕ੍ਰੋਧ ਕਰਕੇ ਦੋਵੇਂ ਪੈਰ ਉਹਨਾਂ
ਦੀ ਛਾਤੀ ਵਿਚ ਮਾਰ ਦਿੱਤੇ । ਕ੍ਰਿਸ਼ਨ ਜੀ ਨੇ ਗੋਡਿਆਂ
ਤੋਂ ਪਕੜ ਕੇ ਸੁੱਟ ਦਿੱਤਾ ਜਿਵੇਂ ਸਿਰ ਤੋਂ ਪਕੜ ਕੇ ਕੁੱਤਾ
ਜਾਂ ਕਤੂਰਾ ਮਾਰ ਦੇਈਦਾ ਹੈ ॥੧੯੯॥
੫ ਸ੍ਵੈਯਾ ॥ ਜਦੋਂ ਦੈਤਨ ਦੀ ਫੌਜ ਨੇ ਵੇਖਿਆ ਕਿ ਸਾਡਾ ਮਾਲਿਕ
ਮਾਰ ਦਿੱਤਾ ਹੈ ਹੁਣ ਸਾਡੀ ਵੀ ਸ਼ਾਮਤ ਆ ਜਾਏਗੀ ਉਸ
ਨੇ ਹਮਲਾ ਕਰ ਦਿੱਤਾ ਇਨ੍ਹਾਂ ਦੇ ਉੱਪਰ । ਸਾਰੇ ਦੈਂਤਾਂ
ਨੇ ਗਊਆਂ ਦਾ ਰੂਪ ਧਾਰ ਲਿਆ ਤੇ ਖੁਰਾਂ ਦੇ ਨਾਲ ਧਰਤੀ
ਪੁੱਟ ਕੇ ਧੂੜ ਉਡਾ ਦਿੱਤੀ ।
੬ ਕ੍ਰਿਸ਼ਨ ਤੇ ਬਲਰਾਮ ਨੇ ਜ਼ੋਰ ਦੇ ਨਾਲ ਚਤਰੰਗਨੀ ਸੈਨਾ
ਦਸਾਂ ਦਿਸ਼ਾਵਾਂ ਵੱਲ ਇਉਂ ਵਗਾਹ ਕੇ ਸੁੱਟ ਦਿੱਤੀ ਜਿਵੇਂ
ਕਿਸਾਨ ਤੰਗਲੀ ਲੈ ਕੇ ਤੂੜੀ ਤੇ ਦਾਣਿਆਂ ਦੇ ਬੋਹਲ ਨੂੰ
ਚੁੱਕ-ਚੁੱਕ ਕੇ ਅਕਾਸ਼ ਵੱਲ ਸੁੱਟਦਾ ਹੈ, ਉਡਾਉਂਦਾ
ਹੋਇਆ ॥੨੦੦॥
੭ ਇਧਰ ਭਾਗਵਤ ਪੁਰਾਣ ਦਾ ਦਸਵੇਂ ਸਕੰਧ ਬਚਿਤ੍ਰ ਨਾਟਕ
ਕ੍ਰਿਸ਼ਨ ਅਵਤਾਰ ਧੇਨਕ ਦੈਂਤ ਦੀ ਮੌਤ ਸਮਾਪਤ ਹੈ ।
੮ ਸ੍ਵੈਯਾ ॥ ਧੇਨਕ ਦੈਂਤ ਮਾਰਿਆ ਗਿਆ ਸਮੇਤ ਚਾਰੇ ਕਿਸਮ
ਦੀ ਸੈਨਾ ਦੇ, ਇਹ ਸੁਣ ਕੇ ਦੇਵਤੇ ਮਿਲ ਕੇ ਕ੍ਰਿਸ਼ਨ ਜੀ
ਦੀ ਵਡਿਆਈ ਕਰਦੇ ਹਨ । ਸਾਰੇ ਗਵਾਲ ਬਾਲ ਫਲ ਖਾ
ਕੇ ਘਰ ਨੂੰ ਤੁਰ ਪਏ ਮੂੰਹਾਂ ਦੇ ਉੱਪਰ ਧੂੜ ਉੱਡ ਕੇ ਪਈ
ਹੋਈ ਇਉਂ ਛਬੀ ਦੇ ਰਹੀ ਹੈ ਜਿਸ ਛਬੀ
੯ ਦੀ ਸ਼ੋਭਾ ਬਹੁਤ ਹੀ ਸੁੰਦਰ ਕਵੀ ਜੀ ਮੂੰਹ ਤੋਂ ਇਉਂ ਕਹਿ
ਕੇ ਸੁਣਾਉਂਦੇ ਹਨ ਜਿਵੇਂ ਘੋੜੇ ਦੌੜਦੇ ਹਨ ਉਹਨਾਂ ਦੇ ਪੈਰਾਂ
ਦੇ ਨਾਲ ਧਰਤੀ ਤੋਂ ਧੂੜ ਉੱਡ ਕੇ ਸੂਰਜ ਦਾ ਮੂੰਹ ਢੱਕ
ਲੈਂਦੀ ਹੈ ॥੨੦੧॥
੧੦ ਸੈਨਾ ਸਮੇਤ ਦੈਂਤ ਨੂੰ ਮਾਰ ਕੇ ਗੋਪ ਘਰ ਨੂੰ ਚਲੇ ਗਏ।
ਗੋਪੀਆਂ ਸਾਰੀਆਂ ਕ੍ਰਿਸ਼ਨ ਜੀ ਕੋਲ ਆ ਗਈਆਂ । ਵੇਖ
ਕੇ ਮਾਤਾ ਜਸ਼ੋਧਾ ਪ੍ਰਸੰਨ ਹੋ ਗਈ ਮਨ ਦੇ ਵਿਚ ਤੇ ਕ੍ਰਿਸ਼ਨ
ਦੀ ਬਹੁਤ ਤਰ੍ਹਾਂ ਵਡਿਆਈ ਕਰਦੇ ਹਨ ।
੧੧ ਕ੍ਰਿਸ਼ਨ ਨੂੰ ਖਾਣ ਲਈ ਦੁੱਧ, ਚਾਵਲ ਦਿੱਤੇ ਅਤੇ ਕਿਹਾ
ਕਿ ਬਹੁਤ ਸਾਰਾ ਖਾਉ ਤਾਂ ਕਿ ਤੁਸੀਂ ਵੱਡੇ ਹੋਵੋ, ਸਰੀਰ
ਵਧੇ ਤੇ ਤੁਹਾਡੇ ਸਿਰ ਦੀ ਚੋਟੀ ਵਧੇ । ਇਹ ਗੱਲ ਸੁਣ
ਕੇ ਸਾਰੇ ਚਾਈ ਭਾਵ ਹੱਸ ਪਏ ॥੨੦੨॥
੧੨ ਰੋਟੀ ਖਾ ਕੇ ਕ੍ਰਿਸ਼ਨ ਜੀ ਆਰਾਮ ਕਰਨ ਲੱਗ ਗਏ ਪਲੰਘ
ਉੱਪਰ ਪੈ ਕੇ ਜਸੋਧਾਂ ਹੋਰ ਇਕ ਕਹਾਣੀ ਕਹਿੰਦੀ ਹੈ। ਕਿ
ਰਾਜਾ ਦਸ਼ਰਥ ਕਿਸੇ ਤਾੜ ਦੇ ਮਗਰ ਉਹ ਤਾਂ ਨਾ ਆਇਆ
ਸਰਵਣ ਪਾਣੀ ਲੈਣ ਚਲਾ ਗਿਆ ਤਲਾਅ 'ਤੇ ਮਾਤਾ ਪਿਤਾ
ਨੂੰ ਪਿਲਾਉਣ ਲਈ ।
੧੩ ਜਦੋਂ ਰਾਤ ਦੇ ਵੇਲੇ ਕਮੰਡਲ ਭਰਨ ਦੀ ਆਵਾਜ਼ ਦਸਰਥ
ਨੇ ਸੁਣੀ ਤਾਂ ਸਰਵਨ ਮਾਰਿਆ ਗਿਆ । ਜਦੋਂ ਰਾਜਾ ਉਦਾਸ
ਹੋਇਆ ਤਾਂ ਆਵਾਜ਼ ਆਈ ਕਿ ਚਿੰਤਾ ਨਾ ਕਰ, ਘਰ
ਨੂੰ ਜਾਹ । ਰਾਜਾ ਜਾ ਕੇ ਆਪਣੀ ਪਟਰਾਣੀ ਕੌਸ਼ੱਲਿਆ
ਨੂੰ ਮਿਲਿਆ (ਇਹ ਸਾਰੀ ਕਹਾਣੀ ਸੁਣਾਈ) ॥੨੦੩॥
੧੪ ਸ੍ਵੈਯਾ ॥ ਰਾਤ ਸੌਂ ਰਹੇ ਸਵੇਰੇ ਗਊਆ ਲੈ ਕੇ ਵਣ ਨੂੰ
ਚਲੇ ਗਏ ਕ੍ਰਿਸ਼ਨ ਜੀ । ਜਮਨਾ ਦੇ ਕਿਨਾਰੇ ਦੁਪਹਿਰ ਵੇਲੇ,
ਜਿਥੇ ਭਾਰੀ ਤਲਾਅ ਜਾਂ ਡੂੰਘਾ ਪਾਣੀ ਸੀ ਉਥੇ ਚਲੇ ਗਏ।
੧੫ ਗਊਆਂ ਵਛੜੇ ਅਤੇ ਗੁਆਲ ਬਾਲ ਸਾਰੇ ਪ੍ਰਾਣਾਂ ਤੋਂ ਖਾਲੀ
ਹੋ ਕੇ ਡਿੱਗ ਗਏ ਜਦੋਂ ਕਾਲੀ ਨਾਗ ਨੇ ਜ਼ਹਿਰ ਫੈਲਾ ਦਿੱਤਾ
ਉਸ ਦੇ ਡੰਗ ਨਾਲ ਬਲਰਾਮ ਨੇ ਜਾ ਕੇ ਦੱਸਿਆ ਹਰਿ
ਜੀ ਨੂੰ ।

---

ਪ੍ਰਭ ਚਰਨਨ ਮਹਿ) ਗੁਰਮੁਖ ਦੀ ਨਿਸ਼ਾਨੀ ਇਹ ਹੈ ਕਿ—
ਜੈਸੇ ਜਲ ਮਹਿ ਕਮਲ ਨਿਰਾਲਮੁ ਮੁਰਗਾਈ ਨੈਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਇਸ ਕਰਕੇ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਨੂੰ ਕਈ ਵਾਰ ਗੁਰਮੁਖ ਕਿਹਾ ਹੈ । ਅਕਾਲ ਪੁਰਖ ਗੁਰੂ ਹੈ ਪਰ ਆਪਣੇ ਨਿਰਗੁਣ ਸਰੂਪ ਵਿਚ, ਗੁਰੂ ਨਾਨਕ ਦੇਵ ਗੁਰੂ ਹੈ ਸਰਗੁਣ ਸਰੂਪ ਵਿਚ । ਸ੍ਰੀ ਗੁਰੂ ਜੀ ਸਰਗੁਣ ਸਰੂਪ ਹੋ ਕੇ ਜਲ ਮਹਿ ਕਮਲ ਨਿਰਾਲਮ ਰਹਿੰਦੇ ਹਨ । ਦੇਖੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਈ ਕਿਤਨੇ ਬੋਝ ਹਨ । ਸੰਸਾਰ ਨੂੰ ਵਾਹਿਗੁਰੂ ਨਾਲ ਮੇਲਣਾ, ਸੰਸਾਰ ਨੂੰ ਉਸ ਵੇਲੇ ਦਾ ਸੰਕਟ ਹਰਨਾ, ਪਰਜਾ ਦੇ ਆਮ ਇਖਲਾਕ ਨੂੰ ਠੀਕ ਕਰਨਾ, ਬੀਰ ਰਸ ਸਿਖਾਉਣਾ, ਫੌਜੀ ਕਿਲਿਆਂ ਦੇ ਪ੍ਰਬੰਧ ਕਰਨੇ, ਹਜ਼ਾਰਾਂ ਸੰਗਤਾਂ ਨੂੰ ਭੋਜ ਮਿਲਣਾ ਤੇ ਸਭ ਨੂੰ ਆਤਮਿਕ ਮੰਡਲ ਵਿਚ ਸੰਤੁਸ਼ਟ ਕਰਨਾ, ਸ਼ਹਿਰ ਦਾ ਪ੍ਰਬੰਧ ਕਰਨਾ, ਦੁਸ਼ਮਣਾਂ ਤੇ ਹਮਲਿਆਂ ਨਾਲ ਨਿਭਣਾ ਤੇ ਪੁਸਤਕ ਰਚਣੇ ਅਤੇ ਟੀਕੇ ਕਰਵਾਉਣੇ, ਉਪਕਾਰ ਦੇ ਚਸ਼ਮੇ ਜਾਰੀ ਕਰਨੇ, ਗ੍ਰਿਹਸਥ ਦਾ ਪ੍ਰਬੰਧ ਕਰਨਾ ਤੇ ਫੇਰ ਅਟੰਕ ਰਹਿਣਾ । ਜੈਸੇ ਅਲੇਪ ਆਉਣਾ ਵੈਸੇ ਅਲੇਪ ਤੁਰ ਜਾਣਾ । ਉਨ੍ਹਾਂ ਦੀ ਚਾਲੀ ਬਤਾਲੀ ਸਾਲ ਦੀ ਛੋਟੀ ਉਮਰਾਂ ਦੇ ਕੀਤੇ ਕੰਮਾਂ ਦਾ ਅੱਜ ਤੱਕ ਸੰਸਾਰ ਉੱਪਰ ਅਸਰ ਜਾਰੀ ਰਹਿਣਾ ਇਹ ਉਨ੍ਹਾਂ ਦੇ ਜੀਵਨ ਦਾ ਨਜ਼ਾਰਾ ਹੈ । (ਗੁਰਮੁਖ ਕਲਿ ਵਿਚਿ ਪਰਗਟ ਹੋਆ)
ਭਾਵੇਂ ਅਸੀਂ ਅੱਜ ਕੁਝ ਸਤਰਾਂ ਪੜ੍ਹ ਕੇ ਵਿਦਵਾਨ ਕਹਾਉਣ ਲਈ ਅਲੋਚਕਤਾ ਬਣ ਜਾਂਦੇ ਹਾਂ । ਜੇ ਕਹੀਏ ਭਾਈ ਅਲੋਚਨਾ ਤਾਂ ਕਰਦੇ ਹੋ ਕੁਝ ਕਰਕੇ ਵੀ ਦੱਸੋ ਫੇਰ ਠਨ-ਠਨ ਗੋਪਾਲਾ ਹੀ ਹੋ ਕੇ ਨਿਤਰਨਗੇ । ਦਸਾਂ ਪਾਤਸ਼ਾਹੀਆਂ ਦਾ ਜਿਸਮ ਨਹੀਂ ਕਰਾਮਾਤਾਇ ਮੁਜਸਮ ਕਿਹਾ ਜਾ ਸਕਦਾ ਹੈ । ਉਹਨਾਂ 'ਤੇ ਅਲੋਚਨਾ ਕਰਨ ਅਕਾਸ਼ ਵੱਲ ਤੀਰ ਚਲਾਉਣ ਦੇ ਤੁੱਲ ਹੈ ਭਾਵੇਂ ਅੱਜ ਕੋਈ ਗੁਰੂ ਵੀ ਬਣ ਬੈਠੇ, ਭਾਵੇਂ ਆਪਣੇ ਨਾਲ ਪਾਤਸ਼ਾਹੀ ਸ਼ਬਦ ਵੀ ਜੋੜ ਲਵੇ ਪਰ ਅਕਾਸ਼ ਨੂੰ ਤੀਰ ਨਹੀਂ ਛੂਡ ਸਕਦਾ । ਭਾਈ ਵੀਰ ਸਿੰਘ ਜੀ ਅੰਗ ੪੯੬ ਤੇ ਕਿੰਨੀ ਸੋਹਣੀ ਉਦਾਹਰਨ ਦਿੰਦੇ ਹਨ ਤੇ ਕਹਿੰਦੇ ਹਨ ਕਿ ਤੁਸੀਂ ਝਾਤੀ ਆਪਣੇ ਪਿਛਲੇ ਪਾਸੇ ਮਾਰੋ ਤੇ ਦੇਖੋ ਕਿ ਤੁਸੀਂ ਆਪ ਕੀ ਹੋ ਤੇ ਕੀ ਬਣ ਰਹੇ ਹੋ ? ਪਾਣੀ ਦੇ ਸਰੋਵਰ ਵਿਚ ਨਜ਼ਰ ਮਾਰੋ, ਪਾਣੀ ਦਾ ਝਲਕਾ ਪਾਣੀ ਵਿਚ ਪੈ ਰਿਹਾ ਹੈ, ਸਮੂਲਚ ਚੰਦ ਪਾਣੀ ਵਿਚ ਹੈ, ਚੰਦ ਦਾ ਸਾਰਾ ਪ੍ਰਕਾਸ਼ ਪਾਣੀ ਵਿਚ ਹੈ । ਜਿਸ ਨੇ ਕਦੇ ਉੱਪਰ ਨਹੀਂ ਤੱਕਿਆ ਸਦਾ ਤਾਲ ਵਿਚ ਹੀ ਡਿੱਠਾ ਹੈ ਉਸ ਨੂੰ ਚੰਦ ਸਦਾ ਹਿੱਲਦਾ, ਸਦਾਂ ਕੰਬਦਾ ਤੇ ਹੇਠਾਂ ਉਤਾਂਹ ਹੁੰਦਾ ਤਿਲਮਿਲਾਉਂਦਾ ਦਿਸੇਗਾ ਪਰ ਜੇ ਕੋਈ ਉਸ ਦੀ ਧੌਣ ਫੜ ਕੇ ਉੱਪਰਲੇ ਪਾਸੇ ਕਰਕੇ ਥਰ ਥਰਾਉਂਦੇ ਚੰਦ ਦਾ ਪਿੱਛਾ ਦਿਖਾ ਦੇਵੇ ਤਾ ਅਕਾਸ਼ਾਂ ਵਿਚ ਪ੍ਰਕਾਸ਼ ਪੁੰਜ ਚੰਦ ਉਸ ਨੂੰ ਦਿਸੇਗਾ ਅਤੇ ਸਾਰਾ ਘਬਰਾ ਜੋ ਤਲਾ ਦੇ ਚੰਦ ਵਿਚ ਸੀ ਮਿਟਾ ਦੇਵੇਗਾ । ਉਸ ਕਲਗੀਆਂ ਵਾਲੇ ਨੇ ਸਰੀਰ ਸਰੋਵਰ ਵਿਚ ਥਰ-ਥਰ ਕੰਬ ਰਹੀ ਹਿੱਲਦੀ ਜਿੰਦੜੀ ਦੁੱਖ ਤੇ ਹਾਵੇ ਭਰਦੀ ਜਿੰਦੜੀ ਦੇ ਝਲਕੇ ਨੂੰ ਹਉਮੈ ਕਰਕੇ ਦੱਸਿਆ ਤੇ ਦੇਖਣ ਵਾਲੇ ਦੀ ਨਜ਼ਰ ਪਰਤਾ ਕੇ ਪਿਛਲੇ ਪਾਸੇ ਝਾਤੀ ਪੁਆ ਕੇ ਅਡੋਲ ਜਿੰਦੜੀ ਦਿਖਾ ਕੇ ਅਭੈ ਕਰ ਦਿੱਤਾ, ਦੁੱਖ ਤੇ ਕਲੇਸ਼ ਦੇਖਦਿਆਂ ਹੀ ਬਿਲਾ ਗਿਆ । ਉਹ ਜੋ ਆਪ ਨਿਰਭੈ ਸੀ ਜੋ ਆਪ ਸੰਸੇ ਤੋਂ ਪਾਰਸੀ ਭੈ ਗ੍ਰਸੇ ਤੇ ਸੰਸੇ ਫਾਥਿਆਂ ਨੂੰ ਨਿਰਭੈ ਤੇ ਨਿਰਸੰਸੇ ਕਰਨੇ ਆਇਆ ਸੀ ਸੋ ਕਰ ਦਿਖਾਇਆ । ਅੱਗੇ ਅੰਗ ੪੮੭ 'ਤੇ ਇਉਂ ਉਸ ਕਲਗੀਆਂ ਵਾਲੇ ਨੇ ਸੰਸਾਰ ਦੇ ਭੁਲੇਵੇਂ ਤੋਂ ਕੱਢ ਕੇ ਅਸਲੇ ਤੇ ਪੱਕਿਆਂ ਕੀਤਾ ਤੇ ਅੱਗੋਂ ਸ਼੍ਰੇਣੀ ਤੋਰ ਦਿੱਤੀ ਕਿ ਇਹ ਕੰਮ ਸਦਾ ਹੁੰਦਾ ਹੀ ਰਹੇ । ਜੋ ਇਹ ਸਿੱਖਿਆ ਸਿੱਖ ਲਵੇ ਸੋ ਸਿੱਖ ਸਦਾਵੇ ਤੇ ਅੱਗੋਂ ਇਹ ਸਿੱਖਿਆ ਸਿਖਾਉਂਦਾ ਹੀ ਜਾਵੇ ਸੋ ਕਲਗੀਆਂ ਵਾਲੇ ਦੀ ਸਿੱਖੀ ਪ੍ਰੇਮ ਤੇ ਤਰੀਕੇ ਨਾਲ ਅਸਲੇ ਨੂੰ ਪਛਾਨਣਾ ਤੇ ਹੋਰਨਾਂ ਨੂੰ ਇਸ ਪਛਾਣ ਵਿਚ ਮਦਦ ਕਰਨੀ ਹੈ । ਹੋਰ ਅੱਗੇ ਚੱਲ ਕੇ (ਸਿਖੀ ਸਿਖਿਆ ਗੁਰ ਵੀਚਾਰਿ) ਗੁਰੂ ਦੀ ਸਿਖਿਆ ਨਹੀਂ ਮੰਨੀ ਤਾਂ ਕੀ ਸਿੱਖੀ ? ਜੇ ਸਿੱਖੀ ਨਹੀਂ ਤਾਂ ਗੁਰੂ ਦੇ ਆਨੰਦ ਵਿਚ ਸਾਡਾ ਕਾਹਦਾ ਹਿੱਸਾ ਹੈ ? ਜੇ ਅਸੀਂ ਹਿੱਸੇਦਾਰ ਨਹੀਂ ਤਾਂ ਫੇਰ ਸਾਡਾ ਆਪਣੇ ਆਪ ਨੂੰ ਐਸਾ ਪ੍ਰਗਟ ਕਰਨਾ ਸਾਧਾਰਨ ਤੋਂ ਵਧੀਕ ਡੋਲਣੀ ਬੇੜੀ ਚੜ੍ਹਨਾ ਹੈ ।
ਜਿਨ੍ਹਾਂ ਨੇ ਸ੍ਰੀ ਦਸਮੇਸ਼ ਜੀ ਮਹਾਰਾਜ ਨੂੰ ਥੋੜਾ ਜਿਹਾ ਵੀ ਮੂੰਹ ਉਤੇ ਕਰਕੇ ਝਾਕਿਆ ਜਿਨ੍ਹਾਂ ਨੇ ਸ੍ਰੀ ਦਸਮੇਸ਼ ਬਾਣੀ ਨੂੰ ਥੋੜਾ ਜਿਹਾ ਵੀ ਸਮਝਿਆ ਉਹ ਇਸ ਦੀ ਕੀਰਤੀ ਕਰਨ ਤੋਂ ਪਿੱਛੇ ਨਹੀਂ ਰਹੇ । ਜਿਸ ਤਰ੍ਹਾਂ ਅੱਜ ਕਈ ਮਹਾਂਪੁਰਸ਼ ਰਾਗ ਮਾਲਾ ਨੂੰ ਪੜਨਾ ਫਜ਼ੂਲ ਹੀ ਸਮਝਦੇ ਹਨ ਇਸ ਨੂੰ ਜੇ ਗਹੁ ਨਾਲ ਤੱਕਿਆ ਜਾਵੇ ਤਾਂ ਰਾਗ ਮਾਲਾ ਮਹਾਨ ਵਿਦਵਾਨ ਮਹਾਂ ਪੁਰਸ਼ਾਂ ਤੇ ਗੁਰੂ ਅਰਜਨ ਦੇਵ ਜੀ ਦੀ ਸੰਪਾਦਨਾ ਦੀ ਜਾਗਤੀ ਜੋਤਿ ਹੈ ਜੋ ਗੁਰਦੇਵ ਦੀ ਉਸ ਬੁਧੀ ਨੂੰ ਪ੍ਰਗਟ ਕਰਕੇ ਦਸਦੀ ਹੈ ਜਿੰਨੇ ਇਤਨੇ ਰਾਗ ਰਾਗਣੀਆਂ ਤੇ ਰਾਗਾਂ ਦੇ ਪੁੱਤਰਾਂ ਨੂੰ ਜਨਮ ਦਿੱਤਾ, ਇਹ ਕੋਈ ਛੋਟੀ ਜਿਹੀ ਗੱਲ ਨਹੀਂ । ਉਹ ਕਿਹੜੀ ਬੁੱਧੀ ਹੈ ਜੋ ਇਥੇ ਤੱਕ ਪੁੱਜੀ ਹੋਵੇ ਅਸਲ ਪੁੱਛੋ ਤਾਂ ਇਹ ਗੁਰੂ ਜਸ ਦਾ ਚੰਦੋਆ ਜਿਸ ਤੋਂ ਬਿਨਾ ਦੀਵਾਨ ਦੀ ਸੋਭਾ ਨਹੀਂ । ਸੋ ਇਸੇ ਤਰ੍ਹਾਂ ਜਦੋਂ ਤੱਕ ਅਸੀਂ ਦਸਮ ਬਾਣੀ ਨੂੰ ਸਮਝਣ ਦਾ ਯਤਨ ਨਹੀਂ ਕਰਦੇ ਉਦੋਂ ਤੱਕ ਸਾਨੂੰ ਉਟੰਕਣ ਸੁਝਦੇ ਰਹਿਣਗੇ ।

[1]ਸਭ ਸੈਨ ਸਖਾ ਤੁਮਰੀ ਹਰਿ ਮਾਰੀ ॥੨੦੪॥ ਦੋਹਰਾ ॥ [2]ਕ੍ਰਿਪਾ ਦ੍ਰਿਸਟਿ ਚਿਤਵੀ ਤਿਨੈ ਜੀਵ ਉਠੇ ਤਤਕਾਲ ॥ ਗਊ ਸਭੈ ਅਰੁ ਸੁਤ ਤਿਨੈ ਅਉ ਫੁਨਿ ਸਭੈ ਗੁਪਾਲ ॥੨੦੫॥ ਦੋਹਰਾ ॥ [3]ਉਠ ਪਾਇਨ ਲਾਗੈ ਤਬੈ ਕਰਹਿ ਬਡਾਈ ਸੋਇ ॥ ਜੀਅ ਦਾਨ ਹਮ ਕੋ ਦਯੋ ਇਹ ਤੇ ਬਡੋ ਨ ਕੋਇ ॥੨੦੬॥ [4]ਅਥ ਕਾਲੀ ਨਾਗ ਨਾਥਬੋ ॥ ਦੋਹਰਾ ॥ [5]ਗੋਪ ਜਾਨ ਕੈ ਆਪਨੇ ਕੀਨੇ ਮਨੈ ਬਿਚਾਰ ॥ ਦੁਸਟ ਨਾਗ ਸਰ ਮੈ ਬਸੈ ਤਾ ਕੋ ਲੇਉ ਨਿਕਾਰ ॥੨੦੭॥ ਸ੍ਵੈਯਾ ॥ [6]ਊਚ ਕਦੰਮਹਿ ਕੋ ਤਰੁ ਥੋ ਤਿਹ ਪੈ ਚੜਿਕੈ ਹਰਿ ਕੂਦ ਪਰਯੋ ॥ ਤਿਨ ਸੰਕ ਕਰੀ ਮਨ ਮੈ ਨ ਕਛੂ ਫੁਨ ਧੀਰਜ ਗਾਢ ਧਰਯੋ ਨ ਟਰਿਯੋ ॥ [7]ਮਨੁਖੋਸਟ ਲੌ ਜਲ ਉਚ ਭਯੋ ਨਿਕਸਯੋ ਤਬ ਨਾਗ ਬਡੋ ਨ ਡਰਿਯੋ ॥ ਪਟ ਪੀਤ ਧਰੇ ਤਨ ਪੈ ਨਰ ਦੇਖਿ ਮਹਾ ਬਲਿ ਕੈ ਤਿਨ ਜੁੱਧ ਕਰਯੋ ॥੨੦੮॥ [8]ਬਾਂਧ ਲਯੋ ਹਰਿ ਕੋ ਤਨ ਸੋ ਕਰ ਕ੍ਰੁੱਧ ਕਿਧੋ ਤਿਹ ਕੋ ਤਨ ਕਾਟੇ ॥ ਢੀਲੋ ਰਹਯੋ ਹੁਇ ਪੈ ਹਰਿ ਜੀ ਪਿਖਯਾ ਰਨ ਕੇ ਹੀਯਰੇ ਫੁਨ ਫਾਟੇ ॥ ਰੋਵਤ ਆਵਤ ਹੈ ਪਤਨੀ ਬ੍ਰਿਜ, ਠੋਕਤ ਮੂੰਡ ਉਖਾਰਤ ਝਾਟੇ ॥ ਆਇ ਹੈ ਮਾਰ ਉਸੈ, ਨਹੀ ਰੋਵਹੁ; ਨੰਦ ਇਹੈ ਕਹਿਕੈ ਇਨ ਡਾਟੇ ॥੨੦੯॥ ਸ੍ਵੈਯਾ ॥ [10]ਕਾਨ੍ਹ ਲਪੇਟ ਬਡੋ ਵਹ ਪੰਨਗ ਫੂਕਤ ਹੈ ਕਰ ਕ੍ਰੁੱਧਹਿ ਕੈਸੇ ॥ ਜਿਉ ਧਨ ਪਾਤ੍ਰ ਗਏ ਧਨ ਤੇ ਅਤਿ ਝੂਰਤ ਲੇਤ ਉਸਾਸਨ ਤੈਸੇ ॥ [11]ਬੇਲਤ ਜਿਉ ਧਮੀਆ ਹਰਿ ਮੈ ਸੁਰ ਕੇ ਮਧਿ ਸ੍ਵਾਸ ਭਰੇ ਵਹ ਐਸੇ ॥ ਭੂਭਰ ਬੀਚ ਪਰੇ ਜਲ ਜਿਉ ਤਿਹ ਤੇ ਫੁਨਿ ਹੋਤ ਮਹਾ ਧੁਨ ਜੈਸੇ ॥੨੧੦॥ [12]ਚੱਕ੍ਰਤ ਹੋਇ ਰਹੈ ਬ੍ਰਿਜ ਬਾਲਕ ਮਾਰ ਲਏ ਹਰਿ ਜੀ ਇਹ ਨਾਗੈ ॥ ਦੱਛਨ ਤੀਅ ਭੁਜਾ ਗਹਿਕੈ ਇਹ ਮਤਿ ਲਗੈ ਦੁਖ ਅਉ ਸੁਖ ਭਾਗੈ ॥ [13]ਖੋਜਤ ਖੋਜ ਸਭੈ ਬ੍ਰਿਜ ਕੇ ਜਨ ਕਉਤਕ ਦੇਖ ਲਯੋ ਇਹ ਆਗੈ ॥ ਸਯਾਮਹਿ ਸਯਾਮ ਬਡੋ ਅਹਿ ਕਾਟਤ ਜਿਉ ਰੁਚ ਕੈ ਨਰ ਖਾਵਤ ਸਾਗੈ ॥੨੧੧॥ [14]ਰੋਵਨ ਲਾਗ ਜਬੈ ਜਸੁਧਾ ਚੁਪ ਤਾਹਿ ਕਰਾਵਤ ਪੈ ਜੁ ਅਲੀ ਹੈ ॥ ਦੈਤ ਤ੍ਰਿਨਾਵ੍ਰਤ ਅਉਰ ਬਕੀ ਬ ਬਕਾਸੁਰ ਹਨੇ ਇਹ ਕਾਨ ਬਲੀ ਹੈ ॥ [15]ਆਇ ਹੈ ਮਾਰ ਅਬੈ ਇਹ ਸਾਂਪਹਿ ਬੋਲਿ ਉਠਿਓ ਇਹ ਭਾਂਤ ਹਲੀ ਹੈ ॥ ਤੋਰ ਡਰੈ ਸਭਹੀ ਇਹਕੇ ਫਨਿ ਪੈ ਕਰਨਾਨਿਧ ਜੋਰ ਛਲੀ ਹੈ ॥੨੧੨॥ [16]ਕਬਿਯੋ ਬਾਚ ॥ ਸ੍ਵੈਯਾ ॥ [17]ਜਾਨ ਦੁਖੀ ਅਪਨਯੋ ਜਨ ਕੋ ਅਪਨੇ ਤਨ ਤਾ ਤੇ ਛਡਾਇ ਲਯੋ ਹੈ ॥ ਬਕਤ੍ਰ ਬਿਲੋਕ ਬਡੋ ਵਹ ਪੰਨਗ ਪੈ ਮਨ ਭੀਤਰ ਕ੍ਰੁੱਧ ਭਯੋ ਹੈ ॥ [18]ਸਉ ਫਨ ਕੋ ਸੁ ਫਲਾਇ ਉਚਾਇਕੈ

---

☛ ਪਰਚਾ ਗੁਰਮਤਿ ਪ੍ਰਕਾਸ਼ ਪੰਨਾ ੪੯ ॥ ਜਨਵਰੀ ੧੯੮੨ ॥ ਲੇਖਕ ਸ੍ਰ. ਸੁਰਜੀਤ ਸਿੰਘ ਡਿਪਟੀ ਡਾਇਰੈਕਟਰ (ਕਾਲਜਜ਼) ੩੫੬/੩੭ ਏ ਚੰਡੀਗੜ੍ਹ ਦਾ ਲੇਖ ਹੈ। ਓ. ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਮੇਂ ਪ੍ਰਚਲੱਤ ਵੱਖ-ਵੱਖ ਧਾਰਮਿਕ ਵਿਚਾਰ ਧਾਰਾਵਾਂ ਨੂੰ ਵੀ ਸੰਗਠਿਤ ਰੂਪ ਵਿਚ ਸੰਕਲਣ ਕਰਨ ਲਈ, ਉਨ੍ਹਾਂ ਵਿਚ ਸਾਂਝ ਪਛਾਣਨ ਤੇ ਇਸ ਸਾਂਝ ਨੂੰ ਉਭਾਰ ਕੇ ਸਾਹਮਣੇ ਲਿਆਉਣ ਦਾ ਉਪਾਰਾਲਾ ਕੀਤਾ। ਵੱਖੋ ਵੱਖ ਵਿਚਾਰ ਧਾਰਾਵਾਂ ਦਾ ਵਖਰਾਪਨ ਆਪਸ ਵਿਚ ਨਿਖੇੜ ਪੈਦਾ ਕਰਦਾ ਹੈ। ਇਹ ਨਿਖੇੜ ਅਮੁੱਕ ਬਹਿਸ ਵਿਰੋਧ ਤੇ ਫਿਰਕੂ ਆੜੇ-ਪਾੜੇ ਦਾ ਕਾਰਨ ਬਣਨਾ ਹੈ ਜਿਸ ਤੋਂ ਮਜਹਬੀ ਲੜਾਈ ਜਾਂ ਜਹਾਦ ਪੈਦਾ ਹੁੰਦੇ ਹਨ। ਇਸ ਧਰਮ ਦੇ ਵਖੇਵਿਆਂ ਕਾਰਨ ਦੁਨੀਆਂ ਵਿਚ ਸਭ ਤੋਂ ਖੂੰ-ਖਾਰ ਤੇ ਭਿਆਨਕ ਜੰਗਾਂ ਹੋਈਆਂ ਹਨ। ਜਿੰਨਾ ਜ਼ੁਲਮ ਤੇ ਅਤਿਆਚਾਰ ਧਰਮ ਦੇ ਵਖੇਵਿਆਂ ਕਰਕੇ ਹੋਇਆ ਹੈ ਇੰਨਾਂ ਜ਼ੁਲਮ ਹੋਰ ਕਿਸੇ ਕਾਰਨ ਕਰਕੇ ਨਹੀਂ ਹੋਇਆ। ਗੁਰੂ ਜੀ ਆਪ ਲਿਖਦੇ ਹਨ :-

ਪਾਪ ਕਰੇ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਈ ॥ (ਦਸਮ)

ਇਸ ਲਈ ਐਸਾ ਸਮਾਜ ਤਿਆਰ ਕਰਨਾ ਸਮੇਂ ਦੀ ਲੋੜ ਸੀ ਜਿਸ ਵਿਚ ਸਾਰੇ ਧਰਮ ਆਪਣਾ-ਆਪਣਾ ਵਿਅਕਤੀਤਵ ਕਾਇਮ ਰੱਖਦਿਆਂ ਹੋਇਆ ਦੂਸਰੇ ਧਰਮਾਂ ਨਾਲ ਬਰਾਬਰੀ ਮਹਿਸੂਸ ਕਰਨ ਤੋਂ ਇਕ ਦੂਸਰੇ ਨਾਲ ਓਨਾ ਹੀ ਸਤਿਕਾਰ ਕਰਨ ਜਿਨ੍ਹਾਂ ਸਤਿਕਾਰ ਉਹ ਆਪਣੇ ਧਰਮ ਨਾਲ ਕਰਦੇ ਹਨ। ਧਰਮ ਨਿਰਪੇਖਤਾ ਦੀ ਇਸ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਨਾ ਕੇਵਲ ਸਭ ਮਨੁੱਖਾਂ ਵਿਚ ਹੀ ਇਕ ਸਾਂਝ ਪਛਾਣੀ ਜਾਵੇ ਸਗੋਂ ਸਾਰੇ ਧਰਮਾਂ ਵਿਚ ਜੋ ਸਾਂਝਾ ਗੁਣ ਜੋ ਸਾਂਝਾ ਲੱਛਣ ਹੈ ਉਸ ਨੂੰ ਉਭਾਰ ਕੇ ਸਾਹਮਣੇ ਲਿਆਂਦਾ ਜਾਵੇ। ਇਹ ਸਾਂਝਾ ਗੁਣ ਇਕ ਐਸੀ ਸਾਂਝੀ ਪੱਧਰ ਸਾਬਤ ਹੋ ਸਕਦਾ ਹੈ ਜਿਥੇ ਵੱਖ-ਵੱਖ ਵਿਚਾਰਧਾਰਾ ਆਪਸ ਵਿਚ ਸਹਿਮਤ ਹੋ ਸਕਦੀਆਂ ਹਨ। ਭਾਵੇਂ ਇਹ ਸਾਂਝਾਂ ਗੁਣ ਜਾਂ ਲੱਛਣ ਕਿੰਨਾ ਹੀ ਸੂਖਮ ਤੇ ਬਰੀਕ ਕਿਉਂ ਨਾ ਹੋਵੇ ਇਹ ਸਾਰਿਆਂ ਨੂੰ ਇਕ ਸਾਂਝ ਵਿਚ ਪਰੋਣ ਲਈ ਡੋਰੀ ਦਾ ਕੰਮ ਦੇ ਸਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਕਾਰ ਦਾ ਸਾਂਝਾ ਸਮਾਜ ਉਸਾਰਨ ਲਈ ਸਭ ਧਰਮਾਂ ਮਜਹਬਾਂ ਤੇ ਪਰਚਾਰ ਧਾਰਾਵਾਂ ਵਿਚ ਜੋ ਘੱਟ ਤੋਂ ਘੱਟ ਸਾਂਝ ਮਿਲਦੀ ਹੈ ਉਸ ਵੱਲ ਇਸ਼ਾਰਾ ਕਰਕੇ ਉਸ ਦੀ ਮਹੱਤਤਾ ਨੂੰ ਸਾਹਮਣੇ ਲਿਆ ਦਿੱਤਾ, ਤਾਂਕਿ ਸਭ ਦੇ ਸਤਿਕਾਰ ਲਈ ਇਹ ਸੂਖਮ ਸਾਂਝ ਇਕ ਨੀਂਹ ਬਣ ਜਾਵੇ ਤੇ ਕਿਹਾ :-

ਕੋਉ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥ ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭਰਮ ☛

੧ ਹੇ ਕ੍ਰਿਸ਼ਨ ਜੀ ਤੇਰੇ ਸਖੇ ਤੇ ਸਾਥੀਆਂ ਦੀ ਸਾਰੀ ਸੈਨਾ ਮਾਰੀ ਗਈ ਹੈ ॥੨੦੪॥

੨ ਦੋਹਰਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਕ੍ਰਿਪਾ ਦੀ ਨਿਗਾਹ ਕੀਤੀ ਉਹਨਾਂ ਵੱਲ ਉਹ ਸਾਰੇ ਉਸੇ ਵੇਲੇ ਜੀ ਕੇ ਉੱਠ ਬੈਠੇ । ਸਾਰੀਆਂ ਗਊਆਂ ਤੇ ਉਹਨਾਂ ਦੇ ਵੱਛੇ ਤੇ ਸਾਰੇ ਹੀ ਗਵਾਲ ਬਾਲ ॥੨੦੫॥

੩ ਦੋਹਰਾ ॥ ਉੱਠ ਕੇ ਕ੍ਰਿਸਨ ਦੇ ਪੈਰਾਂ ਨਾਲ ਜਾ ਲੱਗੇ ਤੇ ਵਡਿਆਈ ਕਹਿੰਦੇ ਹਨ ਉਹ ਕਿ ਤੁਸਾਂ ਅੱਜ ਸਾਨੂੰ ਨਵਾਂ ਜੀਵਨ ਦਾਨ ਦਿੱਤਾ ਹੈ । ਇਸ ਲਈ ਇਸ ਤੋਂ ਵੱਡਾ ਅਹਿਸਾਨ ਹੋਰ ਕੋਈ ਨਹੀਂ ਹੋ ਸਕਦਾ ॥੨੦੬॥

੪ ਹੁਣ ਅੱਗੇ ਕਾਲੀ ਨਾਗ ਨੂੰ ਨੱਥਣ ਦਾ ਪ੍ਰਸੰਗ ਚਲਦਾ ਹੈ ॥ ਦੋਹਰਾ ॥

੫ ਗੋਪਾਂ ਨੂੰ ਆਪਣੇ ਪਿਆਰੇ ਜਾਣ ਕੇ ਕ੍ਰਿਸ਼ਨ ਨੇ ਮਨ ਵਿਚ ਵਿਚਾਰ ਕੀਤੀ । ਇਹ ਦੁਸ਼ਟ ਨਾਗ ਇਸ ਤਲਾਅ ਵਿਚ ਵਸਦਾ ਹੈ ਇਸ ਨੂੰ ਇਥੋਂ ਕੱਢ ਦੇਵਾਂ ॥੨੦੭॥

੬ ਸ੍ਵੈਯਾ ॥ ਇਕ ਉਸ ਤਲਾਅ ਦੇ ਕਿਨਾਰੇ ਕਦੰਮ ਦਾ ਰੁੱਖ ਖੜ੍ਹਾ ਸੀ । ਕ੍ਰਿਸ਼ਨ ਜੀ ਨੇ ਉਸ ਦੇ ਉੱਤੇ ਚੜ੍ਹ ਕੇ ਤਲਾਅ ਦੇ ਵਿਚ ਛਾਲ ਮਾਰ ਦਿੱਤੀ । ਕ੍ਰਿਸ਼ਨ ਜੀ ਨੇ ਜ਼ਰਾ ਵੀ ਸ਼ੰਕਾ ਨਹੀਂ ਕੀਤੀ ਮਨ ਦੇ ਵਿਚ ਬੜੇ ਧੀਰਜ ਦੇ ਨਾਲ ਪਾਣੀ ਵਿਚ ਕੁੱਦ ਪਿਆ ਪਿਛਾਂਹ ਨਹੀਂ ਹੋਇਆ ।

੭ ਸੱਤ ਮਨੁੱਖਾਂ ਦੀ ਉਚਾਈ ਤੱਕ ਪਾਣੀ ਉਛਲਿਆ ਤਦ ਕਾਲੀ ਨਾਗ ਬਾਹਰ ਆ ਗਿਆ ਜੋ ਬੜਾ ਭਾਰੀ ਸੀ ਪਰ ਕ੍ਰਿਸ਼ਨ ਉਸ ਤੋਂ ਡਰਿਆ ਨਹੀਂ । ਨਾਗ ਨੇ ਆ ਕੇ ਵੇਖਿਆ ਕਿ ਪੀਲੇ ਬਸਤਰ ਪਹਿਨੇ ਹੋਏ ਆਦਮੀ ਨੂੰ ਵੇਖ ਕੇ ਕਾਲੀ ਨੇ ਉਸ ਨਾਲ ਯੁੱਧ ਕੀਤਾ ਹੈ ॥੨੦੮॥

੮ ਕਾਲੀ ਨਾਗ ਨੇ ਕ੍ਰਿਸ਼ਨ ਨੂੰ ਆਪਣੀ ਲਪੇਟ ਵਿਚ ਲੈ ਕੇ ਜਕੜ ਲਿਆ ਅਤੇ ਕ੍ਰੋਧ ਕਰਕੇ ਚਾਹੁੰਦਾ ਹੈ ਕਿ ਇਸ ਦੇ ਡੰਗ ਮਾਰਾਂ ॥ ਪਰ ਕ੍ਰਿਸ਼ਨ ਜੀ ਢਿੱਲੇ ਜਿਹੇ ਹੋ ਕੇ ਉਸ ਨੂੰ ਵੇਖਦੇ ਹਨ, ਪਰ ਬਾਹਰ ਵੇਖਣ ਵਾਲਿਆਂ ਦੇ ਹਿਰਦੇ ਫਟ ਰਹੇ ਹਨ ।

੯ ਬ੍ਰਿਜ ਦੀਆਂ ਇਸਤਰੀਆਂ ਸੁਣ-ਸੁਣ ਕੇ ਰੋਂਦੀਆਂ ਘਰਾਂ ਤੋਂ ਆ ਰਹੀਆਂ ਹਨ । ਸਿਰ ਦੇ ਉੱਪਰ ਦੋਹੱਥੜਾਂ ਮਾਰਦੀਆਂ ਹਨ ਤੇ ਸਿਰ ਦੇ ਵਾਲ ਪੁੱਟ ਰਹੀਆਂ ਹਨ। ਨੰਦ ਜੀ ਦਿਲਾਸੇ ਦਿੰਦੇ ਹਨ ਕਿ ਡਰੋ ਨਾ, ਕ੍ਰਿਸ਼ਨ ਜੀ ਹੁਣੇ ਉਸ ਨੂੰ ਮਾਰ ਕੇ ਆਉਂਦੇ ਹਨ । ਤੁਸੀਂ ਨਾ ਰੋਵੋ, ਨੰਦ ਜੀ ਇਹ ਕਹਿ ਕੇ ਸਮਝਾਉਂਦੇ ਹਨ ॥੨੦੯॥

੧੦ ਸ੍ਵੈਯਾ ॥ ਉਸ ਵੱਡੇ ਸਾਰੇ ਸਰਪ ਨੇ ਕ੍ਰਿਸ਼ਨ ਨੂੰ ਲਪੇਟ ਵਿਚ ਲੈ ਲਿਆ ਹੈ ਅਤੇ ਫੁੰਕਾਰੇ ਮਾਰਦਾ ਹੈ ਬੜੇ ਕ੍ਰੋਧ ਨਾਲ। ਕਿਸ ਤਰ੍ਹਾਂ ? ਜਿਸ ਤਰ੍ਹਾਂ ਕੋਈ ਧਨੀ ਧਨ ਦੇ ਚਲੇ ਜਾਣ 'ਤੇ ਬਹੁਤ ਦੁਖੀ ਹੁੰਦਾ ਹੈ ਅਤੇ ਲੰਮੇ ਸੁਆਸ (ਹੌਂਕੇ) ਲੈਂਦਾ ਹੈ ਉਸੇ ਤਰ੍ਹਾਂ

੧੧ ਜਿਸ ਤਰ੍ਹਾਂ ਕੋਈ ਖੱਲ ਵਾਲਾ ਹਵਾ ਭਰਦਾ ਹੈ ਖੱਲ ਦੇ ਨਾਲ ਉਸੇ ਤਰ੍ਹਾਂ ਸਰਪ ਲੰਬੇ-ਲੰਬੇ ਸੁਆਲ ਲੈਂਦਾ ਹੈ । ਜਾਂ ਇਉਂ ਸਮਝੋ ਕਿ ਭੁੱਬਲ ਵਿਚ ਪਾਣੀ ਪੈ ਕੇ ਜਿਵੇਂ ਸ਼ਾਂ-ਸ਼ਾਂ ਦੀ ਬੜੀ ਆਵਾਜ਼ ਆਉਂਦੀ ਹੈ ॥੨੧੦॥

੧੨ ਜਿਸ ਨੂੰ ਵੇਖ ਕੇ ਬ੍ਰਿਜ ਦੇ ਬਾਲ ਹੈਰਾਨ ਹੋ ਰਹੇ ਹਨ ਕਿ ਕ੍ਰਿਸ਼ਨ ਨੂੰ ਇਹ ਨਾਗ ਮਾਰ ਦੇਵੇਗਾ । ਇਕ ਇਸਤਰੀ ਦੂਜੀ ਦੀ ਬਾਂਹ ਫੜ੍ਹ ਕੇ ਕਹਿੰਦੀ ਹੈ ਕਿ ਕਿਤੇ ਇਹ ਨਾਗ ਕ੍ਰਿਸ਼ਨ ਨੂੰ ਨਾ ਲੱਗ ਜਾਵੇ ਭਾਵ (ਡੱਸ ਨਾ ਜਾਵੇ) । ਜੇ ਕ੍ਰਿਸ਼ਨ ਨੂੰ ਕੁਝ ਹੋ ਗਿਆ ਤਾਂ ਸਾਡੇ ਸਾਰੇ ਸੁੱਖ ਚਲੇ ਜਾਣਗੇ ।

੧੩ ਲੱਭਦੇ-ਲੱਭਦੇ ਸਾਰੇ ਬ੍ਰਿਜ ਦੇ ਲੋਕ ਅੱਗੇ ਹੋ ਕੇ ਇਹ ਕੌਤਕ ਵੇਖਣ ਲੱਗ ਗਏ । ਕਾਲੇ ਕ੍ਰਿਸ਼ਨ ਨੂੰ ਕਾਲਾ ਨਾਗ ਜੋ ਬੜਾ ਭਾਰੀ ਹੈ ਇਹ ਸ਼ੌਂਕ ਨਾਲ ਕੱਟ ਕੇ ਖਾ ਜਾਏਗਾ ਜਿਵੇਂ ਮਨੁੱਖ ਸਾਗ ਨੂੰ ਖਾ ਜਾਂਦਾ ਹੈ ॥੨੧੧॥

੧੪ ਜਦੋਂ ਜਸ਼ੋਧਾ ਇਹ ਵੇਖ ਕੇ ਰੋਣ ਲੱਗ ਪਈ ਤਾਂ ਕੋਲੋਂ ਗੋਲੀਆਂ ਉਸ ਨੂੰ ਚੁੱਪ ਕਰਾਉਂਦੀਆਂ ਹਨ ਅਤੇ ਦਿਲਾਸਾ ਦਿੰਦੀਆਂ ਕਹਿੰਦੀਆਂ ਹਨ ਕਿ ਕ੍ਰਿਸ਼ਨ ਜਿਸ ਨੇ ਤ੍ਰਿਣਾਵਰਤ ਦੈਂਤ ਅਤੇ ਪੂਤਨਾ ਬਬਕਾਸੁਰ ਦੈਂਤ ਮਾਰ ਦਿੱਤੇ ਉਹ ਕ੍ਰਿਸ਼ਨ ਕਾਲੀ ਨਾਗ ਕੋਲੋਂ ਬਲੀ ਹੈ।

੧੫ ਹੁਣੇ ਕਾਲੀ ਨਾਗ ਨੂੰ ਮਾਰ ਕੇ ਆ ਜਾਂਦਾ ਹੈ ਇਹ ਬਲਰਾਮ ਨੇ ਕੋਲੋਂ ਕਹਿ ਦਿੱਤਾ ਕਿ ਹੁਣੇ ਇਸ ਨਾਗ ਦੇ ਫਨ ਤੋੜ ਕੇ ਸੁੱਟ ਦੇਵੇਗਾ । ਕਾਹਨ ਕ੍ਰਿਪਾ ਦਾ ਸਾਗਰ ਇਸ ਸਰਪ ਨਾਲੋਂ ਜ਼ੋਰ ਤੇ ਛਲ ਵਿਚ ਬਹੁਤ ਬਲਵਾਨ ਹੈ ॥੨੧੨॥

੧੬ ਕਵੀ ਜੀ ਕਹਿੰਦੇ ਹਨ ॥ ਸ੍ਵੈਯਾ ॥

੧੭ ਜਦੋਂ ਕ੍ਰਿਸ਼ਨ ਜੀ ਨੇ ਆਪਣੇ ਹਿਤੂ ਭਗਤਾਂ ਨੂੰ ਦੁਖੀ ਹੋਏ ਵੇਖਿਆ ਤਦ ਉਸ ਨਾਗ ਦੇ ਲਪੇਟੇ ਵਿਚੋਂ ਆਪਣਾ ਸਰੀਰ ਬਾਹਰ ਕੱਢ ਲਿਆ, ਛੁਡਾ ਲਿਆ ਨਾਗ ਕੋਲੋਂ । ਸਰਪ ਦਾ ਵੱਡਾ ਸਾਰਾ ਮੂੰਹ ਵੇਖ ਕੇ ਤਾਂ ਕ੍ਰਿਸ਼ਨ ਜੀ ਮਨ ਦੇ ਵਿਚ ਕ੍ਰੋਧ ਵਿਚ ਆ ਗਏ ।

੧੮ ਜਦੋਂ ਨਾਗ ਨੇ ਆਪਣੇ ਸੌ ਫਨ ਖੋਲ੍ਹ ਕੇ ਚੌੜੇ ਕਰਕੇ ਫੈਲਾ ਲਏ ਅਤੇ ਉੱਚੇ ਕਰਕੇ ਫੁੰਕਾਰੇ ਮਾਰਨ ਲੱਗ ਗਿਆ ਅਤੇ ਕ੍ਰਿਸ਼ਨ ਦੇ ਸਾਹਮਣੇ ਹੋ ਗਿਆ ਆ ਕੇ ।

---

☛ ਮਾਨਬੋ ॥ ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥ ਦਸਮ ॥
ਗੁਰੂ ਜੀ ਨੇ ਇਹ ਸਾਂਝੀਵਾਲਤਾ ਨਾ ਕੇਵਲ ਹਿੰਦੁਸਤਾਨ ਵਿਚ ਵਸਦੇ ਵੱਖ ਧਰਮਾਂ ਤੇ ਵਿਚਾਰਧਾਰਾ ਪਹਿਚਾਣ ਤੇ ਉਭਾਰ ਕੇ ਸਾਹਮਣੇ ਲਿਆਂਦੀ, ਸਗੋਂ ਉਨ੍ਹਾਂ ਨੇ ਇਹ ਸਾਂਝੀਵਾਲਤਾ, ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਵੱਸਦੇ ਮਨੁੱਖਾਂ ਵਿਚ ਪਛਾਣੀ। ਉਹ ਲਿਖਦੇ ਹਨ : ਪੂਰਬੀ ਨ ਪਾਰ ਪਾਵੈ ਹਿੰਗੁਲਾ ਹਿਮਾਲੇ ਧਿਆਵੈ ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ ॥ ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈ । ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕਰੇਸੀ ਜਾਨੈ ਪਛਮ ਕੇ ਪਛਮੀ ਪਛਾਨੈ ਨਿਜ ਕਾਮ ਹੈਂ ॥ ਮਰਹਟਾ ਮਘੇਲੇ ਤੇਰੀ ਮਨ ਸੋ ਤਪਸਿਆ ਕਰੈ ਦ੍ਰਿੜਵੈ ਤਿਲੰਗੀ ਪਹਜਾਨੈ ਧਰਮ ਧਾਮ ਹੈ ॥ ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ ॥ ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈ ॥ ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈ ॥ ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ ॥ ਦਸਮ ਗੁਰੂ ਜੀ ਦਾ ਨਿਸ਼ਾਨਾ ਭਗਤੀ ਭਾਵਨਾ ਨਾਮ ਸਿਮਰਨਾ ਸੱਚ ਦੇ ਰਾਹ ਤੋਰਨਾ ਹੈ, ਸੰਸਾਰ ਭਰ ਦੇ ਵੱਖ-ਵੱਖ ਇਲਾਕਿਆਂ ਦੇ ਨਾਮ ਲੈ ਕੇ ਉਨ੍ਹਾਂ ਦੇਸ਼ਾਂ ਵਿਚ ਇਸ ਸਾਂਝ ਨੂੰ ਉਚਾਰਕੇ ਸਾਹਮਣੇ ਲਿਆਂਦਾ ਕਿ ਭਾਵੇਂ ਕੋਈ ਕਿਸੇ ਵੀ ਮਾਰਗ ਦਾ ਪਾਂਧੀ ਹੋਵੇ ਅੰਤ ਕਿਸੇ ਵੀ ਧਰਮ ਦਾ ਧਾਰਨੀ ਹੈ ਅੰਤ ਨਿਸ਼ਾਨਾ ਪ੍ਰਭੂ ਦੇ ਦੱਸੇ ਗੁਣ ਤੇ ਉਸ ਦੀ ਆਗਿਆ ਭਾਣੇ ਵਿਚ ਰਹਿ ਕੇ ਜੋ ਵੀ ਸਿਮਰਨ ਕਰਦਾ ਹੈ ਉਸ ਤੇ ਪ੍ਰਭੂ ਦੀ ਰਹਿਮਤ ਹੁੰਦੀ ਹੈ ਅਰ ਸਭ ਤਰ੍ਹਾਂ ਤੇ ਸੁਖੀ ਤੇ ਪ੍ਰਭੂ ਬਖਸ਼ਿਸ਼ ਦਾ ਪਾਤਰ ਹੋ ਜਾਂਦਾ ਹੈ ।
ਬੋਲੀਆਂ ਦੇ ਸੰਕਲਣ ਦੇ ਨਾਲ ਧਾਰਮਿਕ ਵਿਚਾਰ ਧਾਰਾਵਾਂ ਨੂੰ ਇਕ ਸਾਂਝੇ ਪੱਧਰ ਉੱਤੇ ਲਿਆ ਕੇ ਉਨ੍ਹਾਂ ਦੀ ਅਨੇਕਤਾ ਤੇ ਉਨ੍ਹਾਂ ਦੇ ਆਪਣੇ ਵੱਖਰੇ ਵਿਅਕਤੀਤਵ ਨੂੰ ਕਾਇਮ ਰੱਖਿਆ ਹੋਇਆ । ਉਨ੍ਹਾਂ ਦਾ ਭਾਵਕ ਸੰਕਲਣ ਕਰਨ ਦੀ ਅਨੇਕਾਂ ਪ੍ਰਮਾਣ ਅਕਾਲ ਉਸਤਤਿ, ਬਚਿਤ੍ਰ ਨਾਟਕ ਤੇ ਭਗਉਤੀ ਦੀ ਵਾਰ ਵਿਚੋਂ ਮਿਲ ਸਕਦੇ ਹਨ । ਗੁਰੂ ਨਾਨਕ ਦੇਵ ਜੀ ਨੇ ਜੋ ਸਰਬ ਸਾਂਝੇ ਸਮਾਜ ਦਾ ਸੰਕਲਪ ਬਣਾਇਆ ਸੀ, ਉਸ ਦੀ ਪੂਰਤੀ ਵਿਚ ਇਹ ਇਕ ਪ੍ਰਭਾਵਸ਼ਾਲੀ, ਅਮਲੀ ਕਦਮ ਸੀ । ਬੋਲੀਆਂ ਦੀ ਸਾਂਝ, ਮਨੁੱਖੀ ਸਾਂਝ ਦਾ ਰਾਹ ਹੁੰਦਾ ਹੈ । ਵੱਖ-ਵੱਖ ਬੋਲੀਆਂ ਬੋਲਣ ਵਾਲੇ ਲੋਕਾਂ ਦੀ ਭਾਵਕ ਏਕਤਾ ਇਸ ਰਾਹ ਦਾ ਨਿਸ਼ਾਨਾ ਹੁੰਦੀ ਹੈ। ਹਿੰਦੁਸਤਾਨ ਦੇ ਵੱਖ-ਵੱਖ ਬੋਲੀਆਂ ਦੀ ਅਨੇਕਤਾ ਵਾਲੇ ਦੇਸਾਂ ਵਿਚ ਆਪਣੀਆਂ ਬੋਲੀਆਂ ਨੂੰ ਕਾਇਮ ਰੱਖਦਿਆਂ ਉਨ੍ਹਾਂ ਵਿਚ ਸਾਂਝ ਤੇ ਭਾਵਕ ਏਕਤਾ ਲਿਆਉਣ ਤੇ ਇਸ ਦੇ ਨਾਲ ਹੀ ਭਾਰਤ ਦੇ ਉੱਤਰ ਪੱਛਮ ਵਾਲੇ ਦੇਸ਼ ਪੂਰਬ ਦੇ ਦੇਸ਼ ਜਿਨ੍ਹਾਂ ਨਾਲ ਵਪਾਰਕ ਤੇ ਸਭਿਆਚਾਰਕ ਸਾਂਝ ਬਣ ਚੁੱਕੀ ਸੀ ਨਾਲ ਸਮਹਿਤਾ ਸਾਂਝ ਤੇ ਸੋਝੀ, ਪੈਦਾ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੋਲਿਆ ਦੇ ਇਸ ਸੰਕਲਨ ਦੁਆਰਾ ਰਾਹ ਉਲੀਕਿਆ।

ਅ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ (ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ) ਦੀ ਭਾਸ਼ਾ ਤੋਂ ਇਹ ਗੱਲ ਸਿੱਧ ਪ੍ਰਤੱਖ ਸਾਹਮਣੇ ਆਉਂਦੀ ਹੈ ਕਿ ਉਨ੍ਹਾਂ ਨੇ ਇਸ ਵਿਚ ਪੰਜਾਬੀ, ਹਿੰਦੀ, ਬ੍ਰਿਜ, ਸੰਸਕ੍ਰਿਤ, ਫਾਰਸੀ ਤੇ ਅਰਬੀ ਨੂੰ ਇਕ ਐਸ ਸਾਂਝੇ ਤੇ ਸਮਿਲਤ ਰੂਪ ਵਿਚ ਜੋੜਿਆ ਹੈ ਕਿ ਇਹ ਸਾਰੀਆਂ ਇੱਕ ਦੂਸਰੇ ਵਿਚ ਇਉਂ ਰਲੀਆਂ ਹਨ ਕਿ ਇਨ੍ਹਾਂ ਨੂੰ ਵੱਖ-ਵੱਖ ਕਰਨਾ, ਪਛਾਨਣਾ ਤੇ ਨਿਖੇੜਨਾ ਮੁਸ਼ਕਲ ਪ੍ਰਤੀਤ ਹੁੰਦਾ ਹੈ । ਇਨ੍ਹਾਂ ਬੋਲੀਆਂ ਦੇ ਸੰਕਲਣ ਨੂੰ ਉਹ ਐਸੇ ਕੁਦਰਤੀ ਢੰਗ ਤੇ ਰਵਾਨੀ ਨਾਲ ਸਹਿਜ ਸਭਾ ਵਰਤੀ ਜਾਂਦੇ ਹਨ ਕਿ ਇਨ੍ਹਾਂ ਵਿਚ ਕੋਈ ਘਾਟ ਜਾ ਓਪਰਾਪਣ ਨਹੀਂ ਪ੍ਰਤੀਤ ਹੁੰਦਾ । ਇਸ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਇਨ੍ਹਾਂ ਬੋਲੀਆਂ ਦੇ ਵਿਆਕਰਣ ਦਾ ਕਮਾਲ ਦਾ ਗਿਆਨ ਉਘੜ ਕੇ ਸਾਹਮਣੇ ਆਉਂਦਾ ਹੈ । ਅਗੇ ਦੇਖੋ ਕੁਝ ਨਮੂਨੇ ਪੇਸ਼ ਹਨ :- ਕਿ ਸਰਬੰ ਕਲੀਮੈ । ਕਿ ਸਰਬੰ ਫਹੀਮੈਂ ॥ ਕਿ ਆਕਲ ਅਲਾਮੈ ਕਿ ਸਾਹਿਬ ਕਲਾਮੈ ॥ ਜਾਪ ਸਾਹਿਬ ਇਸ ਵਿਚ ਸੰਸਕ੍ਰਿਤ ਦਾ (ਸਰਬੰ) ਆਪ ਨੇ ਸੰਸਕ੍ਰਿਤੀ ਲਹਜੇ ਨਾਲ ਫਾਰਸੀ ਦੇ (ਕਲੀਮ) ਨਾਲ ਜੋੜਿਆ ਹੋਇਆ ਹੈ ਅਤੇ ਫਾਰਸੀ ਦੇ (ਕਲੀਮ) ਤੇ ਪੰਜਾਬੀ ਦੇ ਸੰਬੋਧਨ ਦੇ ਲਹਿਜੇ ਵਿਚ ਹੈ ਨੂੰ (ਕਲੀਮ) ਨਾਲ ਜੋੜ ਕੇ ਕਲੀਮ ਹੈ ☛

ਸਾਮੁਹਿ ਤਾਹਿ ਕੇ ਧਾਇ ਗਯੋ ਹੈ ॥ [1]ਕੂਦ ਕੈ ਕਾਨ੍ ਬਚਾਇਕੈ ਦਾਵਹਿ ਊਪਰਿ
ਮਾਥ ਜੁ ਠਾਢੋ ਭਯੋ ਹੈ ॥੨੧੩॥ ਸ੍ਵੈਯਾ ॥ [2]ਕੂਦਤ ਹੈ ਚੜਿਕੈ ਸਿਰ ਊਪਰਿ
ਸ੍ਰਉਨ ਸੰਬੂਹ ਚਲੈ ਸਿਰ ਤਾ ਤੇ ॥ ਪ੍ਰਾਨ ਲਗੇ ਛੁਟਨੇ ਜਬਹੀ ਛਿਨ ਮੈਨ ਗਈ
ਉਡਕੈ ਮੁਖਰਾ ਤੇ ॥ [3]ਤਉ ਹਰਿ ਜੀ ਬਲਿ ਕੈ ਤਨ ਕੋ ਸਰ ਤੀਰ ਨਿਕਾਸ ਲਯੋ
ਬਹੁ ਭਾਂਤੇ ॥ ਜਾਤ ਬਡੋ ਸਰ ਤੀਰ ਬਹਯੋ ਰਸਰੇ ਬੰਧ ਖੈਂਚਤ ਹੈ ਚਹੂੰ ਘਾ ਤੇ ॥੨੧੪॥
[4]ਕਾਲੀ ਨਾਗ ਕੀ ਤ੍ਰਿਯੋ ਬਾਚ ॥ ਸ੍ਵੈਯਾ ॥ ਤਉ ਤਿਹ ਕੀ ਤਿਰਿਯਾ ਸਭ ਹੀ
ਸੁਤ ਅੰਜਲ ਜੋਰ ਕੈ ਯੌ ਘਿਘਿਯਾਵੈ ॥ ਰੱਛ ਕਰੋ ਇਹ ਕੀ ਹਰਿ ਜੀ; ਤੁਮ
ਪੈ ਬਰਦਾਨ ਇਹੈ ਹਮ ਪਾਵੈ ॥ [5]ਅੰਮ੍ਰਿਤ ਦੇਤ ਵਹੈ ਹਮ ਲਿਆਵਤ ਬਿਖ ਦਈ
ਵਹ ਹੀ ਹਮ ਲਿਆਵੈ ॥ ਦੋਸ ਨਹੀ ਹਮਰੇ ਪਤਿ ਕੋ ਕਛੁ; ਬਾਤ ਕਹੈ ਅਰੁ ਸੀਸੁ
ਝੁਕਾਵੈ ॥੨੧੫॥ [6]ਤ੍ਰਾਸ ਬਡੋ ਅਹਿ ਕੇ ਰਿਪ ਕੋ ਕਰ ਭਾਗਿ ਸਰਾ ਮਧਿ ਆਇ
ਛਪੇ ਥੇ ॥ ਗਰਬੁ ਬਡੋ ਹਮਰੇ ਪਤਿ ਮੈ ਅਬ ਜਾਨ ਹਮੈ ਹਰਿ ਨਾਹਿ ਜਪੇ ਤੇ ॥
ਹੇ ਜਗ ਕੇ ਪਤਿ ਹੇ ਕਰਨਾਨਿਧ ਤੈ ਦਸ ਰਾਵਨ ਸੀਸ ਕਪੇ ਥੇ ॥ ਮੂਰਖ ਬਾਤ
ਜਨੀ ਨ ਕਛੂ ਪਰਵਾਰ ਸਨੈ ਹਮ ਇਉ ਹੀ ਖਪੇ ਥੇ ॥੨੧੬॥ [7]ਕਾਨ੍ ਬਾਚ ਕਾਲੀ
ਸੋ ॥ ਸ੍ਵੈਯਾ ॥ [8]ਬੋਲਿ ਉਠਯੋ ਤਬ ਯੌ ਹਰਿ ਜੀ ਅਬ ਛਾਡਤ ਹਉ ਤੁਮ ਦੱਛਨ
ਜੱਈਯੋ ॥ ਰੰਚਕ ਨਾ ਬਸੀਯੋ ਸਰ ਮੈ ਸਭ ਹੀ ਸੁਤ ਲੈ ਸੰਗ ਬਾਟਹਿ ਪੱਈਯੋ ॥
[10]ਸੀਘ੍ਰਤਾ ਐਸੀ ਕਰੋ ਤੁਮਹੂ ਤਿਰੀਆ ਲਈਯੋ ਅਰ ਨਾਮੁ ਸੁ ਲੱਈਯੋ ॥ ਛੋਡਿ
ਦਯੋ ਹਰਿ ਨਾਗ ਬਡੋ ਥਕ ਜਾਇਕੇ ਮੱਧ ਬਰੇਤਨ ਪੱਈਯੋ ॥੨੧੭॥ [11]ਕਬਿਯੋ
ਬਾਚ ॥ ਸ੍ਵੈਯਾ ॥ [12]ਹੇਰ ਬਡੋ ਹਰਿ ਭੈ ਵਹ ਪੰਨਗ ਪੈ ਅਪਨੇ ਗ੍ਰਿਹ ਕੋ ਊਠ
ਭਾਗਾ ॥ ਬਾਰੂ ਕੇ ਮੱਧਿ ਗਯੋ ਪਰ ਕੈ ਜਨ ਸੋਇ ਰਹਯੋ ਸੁਖ ਕੈ ਨਿਸ ਜਾਗਾ ॥
[13]ਗਰਬ ਗਯੋ ਗਿਰਕੈ ਤਿੰਹ ਕੋ ਰਨ ਕੈ ਹਰ ਕੇ ਰਸ ਸੋ ਅਨੁਰਾਗਾ ॥ ਲੇਟ
ਰਹਯੋ ਕਰਕੈ ਉਪਮਾ ਇਹ ਡਾਰ ਚਲੇ ਕਿਰਸਾਨ ਸੁਹਾਗਾ ॥੨੧੮॥ [14]ਸੁੱਧ ਭਈ
ਜਬਹੀ ਉਹ ਕੋ ਤਬ ਹੀ ਉਠਿਕੈ ਹਰਿ ਪਾਇਨ ਲਾਗਯੋ ॥ ਪਉਢ ਰਹਯੋ ਥਕ
ਕੈ ਸੁਨ ਮੋ ਪਤਿ ਪਾਇ ਲਗਯੋ ਜਬਹੀ ਫੁਨਿ ਜਾਗਯੋ ॥ [15]ਦੀ ਧਰ ਮੋਰ ਸੁ
ਨੈਕ ਬਿਖੈ ਤੁਮ ਕਾਨ੍ ਕਹੀ ਤਿਹ ਕੋ ਉਠਿ ਭਾਗਯੋ[੦] ॥ ਦੇਖ ਲਤਾ ਤੁਮ ਕਉਨ
ਬਧੈ ਮਮ ਬਾਹਨਿ ਮੋ ਰਸ ਮੋ ਅਨੁਰਾਗਯੋ ॥੨੧੯॥

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲੀ ਨਾਗ ਨਿਕਾਰਬੋ ਬਰਨਨੰ ॥

---

ਦੀ ਥਾਂਵੇਂ (ਕਲੀਮੇ) ਬਣਾਇਆ ਹੈ । ਇਸੇ ਤਰ੍ਹਾਂ ਫਾਰਸੀ, ਸੰਸਕ੍ਰਿਤ ਦਾ (ਪਰਮੈ) ਆਪਣੇ ਸੰਸਕ੍ਰਿਤੀ ਲਹਿਜੇ ਨਾਲ (ਫਹੀਮ) ਨਾਲ ਜੋੜਿਆ ਹੋਇਆ ਹੈ ਅਤੇ (ਫਹੀਮ) ਨੂੰ ਪੰਜਾਬੀ ਸੰਬੋਧਨ ਦਾ ਪਹਿਰਾਵਾ ਦੇ ਕੇ (ਫਹੀਮੈ) ਬਣਾਇਆ ਹੋਇਆ ਹੈ :-

ਕਿ ਹੁਸਨਲ ਵਜੂ ਹੈ । ਤਮਾਮੁਲ ਰੁਜੂ ਹੈ । ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥ ਗਨੀਮੁਲ ਸਿਕਸਤੇ ॥ ਗਰੀਬੁਲ ਪਰਸਤੇ ॥

ਇਸੇ ਤਰ੍ਹਾਂ ਅੱਗੇ ਚਲਕੇ (ਅਨੇਕੁਲ ਤਰੰਗ) ਵਿਚ ਦੋਵੇਂ ਸੰਸਕ੍ਰਿਤ ਦੇ ਸਬਦ ਹਨ ਜੋ ਪੰਜਾਬੀ ਵਿਚ ਕਾਫੀ ਪ੍ਰਚਲਤ ਹਨ । ਇਨ੍ਹਾਂ ਨੂੰ ਫਾਰਸੀ ਲਹਿਜੇ (ਅਲ) ਦੁਆਰਾ ਜੋੜਨ ਲੱਗਿਆਂ ਵਿਚੋਂ ਅਲ ਦੇ (ਅ) ਨੂੰ ਉਡਾ ਦਿੱਤਾ ਹੈ ਜੋ ਪੰਜਾਬੀ ਦਾ ਸ਼ਬਦ ਜੋੜਾਂ ਦਾ ਢੰਗ ਹੈ ਕਿ ਨਰਕੰ ਪ੍ਰਣਾਸ ਹੈ ਕਿ ਪ੍ਰਿਥੀਉਲ ਪ੍ਰਵਾਸ ਹੈਂ । ਦੇ ਪਹਿਲੇ ਭਾਵ ਵਿਚ ਸੰਸਕ੍ਰਿਤ ਦੇ ਨਰਕ ਤੇ ਪ੍ਰਣਾਸ ਨੂੰ ਤਾਂ ਸੰਸਕ੍ਰਿਤੀ ਲਹਿਜੇ ਐ ਦੁਆਰਾ ਜੋੜਿਆ ਹੋਇਆ ਹੈ, ਪ੍ਰੰਤੂ ਦੂਸਰੇ ਭਾਗ ਵਿਚ ਸੰਸਕ੍ਰਿਤ ਦੇ ਪ੍ਰਿਥੀ ਤੇ ਪ੍ਰਵਾਸ ਨੂੰ ਅਰਬੀ ਲਹਿਜੇ 'ਉਲ' ਦੁਆਰਾ ਜੋੜ ਕੇ ਇਸ ਨੂੰ ਅਰਥ-ਭਰਪੂਰ ਰਵਾਨੀ ਦੇ ਦਿੱਤੀ ਹੈ । ਫਿਰ ਅਜਾਇਬ ਬਿਭੂਤੇ ॥ ਗਜਾਇਬ ਗਨੀਮੇ । ਹਰੀਅੰ ਕਰੀਅੰ ॥ ਕਰੀਮੁਲ ਰਹੀਮੇ ॥ ਵਿਚ ਫਾਰਸੀ ਤੇ ਸੰਸਕ੍ਰਿਤ ਤੇ ਸੰਸਕ੍ਰਿਤ ਤੋਂ ਅਰਬੀ ਵਿਚ ਇੰਜ ਛਾਲ ਮਾਰ ਜਾਂਦੇ ਹਨ ਜਿਵੇਂ ਕਈ ਰੰਗਾਂ ਦੇ ਇਕਸਾਰ ਚਿਪਸ ਦੇ ਮੁਲਾਇਮ ਫਰਸ਼ ਉਤੇ ਤੇਜ਼ੀ ਨਾਲ ਚੱਲ ਰਹੇ ਹੋਣ । ਇਨ੍ਹਾਂ ਵੱਖ-ਵੱਖ ਬੋਲੀਆਂ ਦੇ ਸ਼ਬਦਾਂ ਨੂੰ ਇਕ ਦੂਸਰੇ ਦੇ ਲਹਿਜਿਆਂ ਨਾਲ ਜੋੜ ਕੇ ਇਨ੍ਹਾਂ ਨੂੰ ਰਵਾਨਗੀ ਤੇ ਅਰਥ-ਭਰਪੂਰ ਕਵਿਤਾ ਵਿਚ ਇਕ ਜਾਨ ਬਣਾ ਦੇਣਾ ਉਨ੍ਹਾਂ ਦੇ ਵਿਆਕਰਣ ਬੋਧਦਾਰੀ ਕਮਾਲ ਹੈ ।

ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ ॥੨॥ ਅੰਗ ੩੯॥ ਬਚਿਤ੍ਰ ਨਾਟਕ ।

ਵਿਚ ਫਾਰਸੀ ਦੇ ਸ਼ਬਦ (ਤੇਗ) ਨੂੰ ਤੇਗੰ ਬਣਾਕੇ ਇਸ ਨੂੰ ਸੰਸਕ੍ਰਿਤ ਪਹਿਰਾਵਾ ਦੇ ਦਿੱਤਾ ਹੈ ਗੁਰੂ ਨਾਨਕ ਤੇ ਗੁਰੂ ਅਰਜਨ ਦੇਵ ਜੀ ਨੇ ਵੀ ਵੱਖ-ਵੱਖ ਬੋਲੀਆਂ ਦੇ ਸ਼ਬਦ, ਇੱਕ ਹੀ ਤੁਕ ਵਿੱਚ ਕਵਿਤਾ ਦੀ ਰਵਾਨਗੀ ਦੇ ਅਰਥ ਦੀ ਲੋੜ ਅਨੁਸਾਰ ਵਰਤੇ ਹਨ। ਪਰ ਗੁਰੂ ਗੋਬਿੰਦ ਸਿੰਘ ਦੀ ਰਚਨਾ ਵਿਚ ਇਸ ਪ੍ਰਕਾਰ ਵਟਾਂਵੇਂ ਲਹਿਜਿਆ ਤੇ ਸ਼ਬਦ ਸੰਧੀਆਂ ਦੀ ਨਾ ਕੇਵਲ ਬਹੁਲਤਾ ਤੇ ਭਰਮਾਂ ਰਾਹੀਂ ਹੈ, ਸਗੋਂ ਇਨ੍ਹਾਂ ਸ਼ਬਦ ਸੰਧੀਆਂ ਦੇ ਕਈ ਕ੍ਰਮ ਉਸਾਰੇ ਜਾ ਸਕਦੇ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਇਕ ਤੋਂ ਦੂਜੇ ਤੇ ਦੂਜੇ ਤੋਂ ਤੀਜੇ ਲਹਿਜੇ ਵਿਚ ਇੰਨੀ ਸਰਲਤਾ ਤੇ ਸੌਖ ਨਾਲ ਬਦਲ ਜਾਂਦੇ ਹਨ ਤੇ ਇਨ੍ਹਾਂ ਨੂੰ ਐਸਾ ਇਕ ਜਾਨ ਬਣਾ ਦਿੰਦੇ ਹਨ ਕਿ ਇਨਾ ਨਾਲ ਬਾਣੀ ਬੋਲੀ ਆਪਣੇ ਆਪ ਵਿਚ ਇਕ ਨਵੇਕਲੀ ਤੇ ਨਰੋਈ ਭਾਸ਼ਾ ਪ੍ਰਤੀਤ ਹੁੰਦੀ ਹੈ । ਇਸ ਤਰ੍ਹਾਂ ਦੀ ਸ਼ਬਦ ਵਰਤੋਂ ਵੱਖ-ਵੱਖ ਬੋਲੀਆਂ ਉੱਤੇ ਨਿਪੁੰਨਤਾ ਤੇ ਇਨ੍ਹਾਂ ਦੇ ਵਿਆਕਰਣ ਉਤੇ ਕੁਦਰਤੀ ਅਬੂਰ ਹਾਸਲ ਹੋਣ ਨਾਲ ਹੀ ਹੋ ਸਕਦੀ ਹੈ ।

੧ ਕਾਨ੍ਹ ਉਸ ਦਾ ਦਾਉ ਬਚਾ ਕੇ ਛਾਲ ਮਾਰ ਕੇ ਨਾਗ ਦੇ ਫਨ ਦੇ ਮੱਥੇ ਦੇ ਉੱਤੇ ਜਾ ਕੇ ਖੜ੍ਹਾ ਹੋ ਗਿਆ ॥੨੧੩॥

੨ ਸ੍ਵੈਯਾ ॥ ਉਸ ਦੇ ਸਿਰ ਦੇ ਉੱਪਰ ਚੜ੍ਹ ਕੇ ਕੁੱਦਣ ਲੱਗ ਪਿਆ ਜਿਸ ਕਰਕੇ ਨਾਗ ਦੇ ਸਿਰ ਵਿਚੋਂ ਖ਼ੂਨ ਵਗ ਤੁਰਿਆ। ਜਦੋਂ ਪਲ ਦੇ ਵਿਚ ਨਾਗ ਦੇ ਪ੍ਰਾਣ ਨਿਕਲਣ ਲੱਗੇ ਤਾਂ ਉਸ ਦੇ ਮੂੰਹ ਦੀ ਲਾਲੀ ਉੱਡ ਗਈ ।

੩ ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣੇ ਤਨ ਦੇ ਬਲ ਕਰਕੇ ਸਰੋਵਰ ਦੇ ਕਿਨਾਰੇ 'ਤੇ ਉਸ ਦੀ ਦੇਹ ਕੱਢ ਲਈ ਬਹੁਤ ਢੰਗ ਦੇ ਨਾਲ । ਜਦੋਂ ਵੇਖਿਆ ਕਿ ਪਾਣੀ ਦੇ ਵਿਚ ਹੜ੍ਹਕੇ ਰੁੜ੍ਹਿਆ ਜਾਂਦਾ ਹੈ ਤਾਂ ਰੱਸੇ ਪਾ ਕੇ ਬਾਹਰ ਖਿੱਚ ਲਿਆ ਚਾਰੇ ਪਾਸਿਆਂ ਤੋਂ ॥੨੧੪॥

੪ ਕਾਲੀ ਨਾਗ ਦੀ ਇਸਤਰੀ ਕਹਿੰਦੀ ਹੈ ॥ ਸ੍ਵੈਯਾ ॥ ਤਦ ਕਾਲੀ ਨਾਗ ਦੀ ਇਸਤਰੀ ਅਤੇ ਸਾਰੇ ਹੀ ਪੁੱਤਰ ਹੱਥ ਜੋੜ ਕੇ ਨਿਮਰਤਾ ਨਾਲ ਮਿੰਨਤ ਕਰਕੇ ਕਹਿਣ ਲੱਗੇ । ਹੇ ਹਰੀ ਜੀ ! ਇਸ ਦੀ ਜਾਨ ਬਖਸ਼ੀ ਕਰ ਦਿਉ । ਤੁਹਾਡੇ ਕੋਲੋਂ ਅਸੀਂ ਇਹ ਵਰਦਾਨ ਮੰਗਦੇ ਹਾਂ ਜੋ ਸਾਨੂੰ ਮਿਲ ਜਾਵੇ ।

੫ ਜੇ ਤੁਸੀਂ ਸਾਨੂੰ ਅੰਮ੍ਰਿਤ ਦਿੰਦੇ ਤਾਂ ਅਸੀਂ ਉਹ ਲੈ ਆਉਂਦੇ ਪਰ ਤੁਸਾਂ ਜ਼ਹਿਰ ਦਿੱਤੀ ਤਾਂ ਅਸੀਂ ਉਹ ਹੀ ਲੈ ਆਂਦੀ। ਇਸ ਵਿਚ ਮੇਰੇ ਪਤੀ ਦਾ ਕੀ ਕਸੂਰ ਹੈ ? ਨਾਲੇ ਬੇਨਤੀ ਕਰਦੀ ਹੈ, ਨਾਲੇ ਸਿਰ ਝੁਕਾਉਂਦੀ ਹੈ ॥੨੧੫॥

੬ ਨਾਲੇ ਕਹਿੰਦੀ ਹੈ ਕਿ ਆਹ ਦੇਖੋ ਸਾਨੂੰ ਸੱਪਾਂ ਨੂੰ ਗਰੁੜ ਵੈਰੀ ਦਾ ਭੈ ਰਹਿੰਦਾ ਹੈ । ਇਸ ਕਰਕੇ ਉਸ ਤੋਂ ਡਰ ਕੇ ਭੱਜ ਕੇ ਇਸ ਸਰ ਦੇ ਵਿਚ ਆ ਲੁਕੇ ਹਾਂ ॥ ਪਰ ਸਾਡੇ ਪਤੀ ਨੂੰ ਬਹੁਤ ਹੰਕਾਰ ਹੋ ਗਿਆ ਸੀ ਜਿਸ ਕਰਕੇ ਅਸੀਂ ਹਰਿ ਨਾਮ ਨਹੀਂ ਜਪਿਆ ।

੭ ਹੇ ਜਗਤ ਦੇ ਪਤੀ ! ਹੇ ਕ੍ਰਿਪਾ ਦੇ ਸਾਗਰ ! ਤੂੰ ਹੀ ਰਾਮ ਹੋ ਕੇ ਰਾਵਣ ਦੇ ਸਿਰ ਕੱਟੇ ਸਨ । ਅਸਾਂ ਮੂਰਖਾਂ ਨੇ ਇਹ ਗੱਲ ਨਾ ਜਾਣੀ ਕੁਝ ਵੀ ਪਰਿਵਾਰ ਦੇ ਮੋਹ ਵਿਚ ਪੈ ਕੇ ਐਵੇਂ ਹੀ ਖਪ ਗਏ ਹਾਂ ॥੨੧੬॥

੮ ਕ੍ਰਿਸ਼ਨ ਜੀ ਕਹਿੰਦੇ ਹਨ ਕਾਲੀ ਨਾਗ ਨੂੰ ॥ ਸ੍ਵੈਯਾ ॥

੯ ਤਦ ਹਰਿ ਜੀ ਬੋਲੇ ਤੇ ਇਉਂ ਕਿਹਾ ਹੁਣ ਮੈਂ ਛੱਡ ਦਿੰਦਾ ਹਾਂ ਪਰ ਇਥੇ ਨਾ ਰਹੋ, ਦੱਖਣ ਵੱਲ ਚਲੇ ਜਾਉ । ਇਸ ਤਲਾਅ ਦੇ ਵਿਚ ਜ਼ਰਾ ਭਰ ਵੀ ਨਾ ਠਹਿਰੋ । ਸਾਰੇ ਪੁੱਤਰਾਂ ਨੂੰ ਨਾਲ ਲੈ ਕੇ ਰਾਹ ਪੈ ਜਾਉ ।

੧੦ ਛੇਤੀ ਹੀ ਅਜਿਹਾ ਕਰੋ, ਤੂੰ ਤੇ ਤੇਰੀ ਇਸਤਰੀ ਤੁਰ ਜਾਉ। ਸਰਪ ਨੇ ਕਿਹਾ ਜੇ ਗਰੁੜ ਦੇ ਕਾਬੂ ਆ ਗਏ; ਤਾਂ ਕ੍ਰਿਸ਼ਨ ਨੇ ਕਿਹਾ ਕਿ ਮੇਰਾ ਨਾਮ ਲੈ ਦੇਣਾ । ਇਹ ਕਹਿ ਕੇ ਉਹ ਬੜਾ ਭਾਰੀ ਨਾਗ ਛੱਡ ਦਿੱਤਾ ਪਰ ਨਾਗ ਥੱਕ ਕੇ ਨੱਸ ਗਿਆ ਸੀ ਜਿਸ ਕਰਕੇ ਉਹ ਬਰੇਤੀ ਵਿਚ ਜਾ ਕੇ ਪੈ ਗਿਆ ॥੨੧੭॥

੧੧ ਕਵੀ ਜੀ ਕਹਿੰਦੇ ਹਨ ॥ ਸ੍ਵੈਯਾ ॥

੧੨ ਉਹ ਸਰਪ ਹਰਿ ਦਾ ਬਹੁਤ ਡਰ ਵੇਖ ਕੇ ਆਪਣੇ ਘਰ ਨੂੰ ਤੁਰ ਗਿਆ । ਜਦੋਂ ਰੇਤੇ ਦੀ ਬਰੇਤੀ ਦੇ ਵਿਚ ਗਿਆ ਉਸ ਬਰੇਤੀ ਵਿਚ ਪੈ ਕੇ ਸੌਂ ਗਿਆ ਸੁਖ ਨਾਲ ਜਿਵੇਂ ਰਾਤ ਜਗਰਾਤਾ ਕੀਤਾ ਹੁੰਦਾ ਹੈ ।

੧੩ ਹੰਕਾਰ ਉਸ ਦਾ ਸਾਰਾ ਝੜ ਗਿਆ । ਹੁਣ ਹਰੀ ਦੇ ਨਾਮ ਨਾਲ ਜੁੜ ਗਿਆ । ਹਰੀ ਦੀ ਵਡਿਆਈ ਕਰਦਾ ਹੋਇਆ ਉਥੇ ਪਿਆ ਰਿਹਾ ਜਿਵੇਂ ਕੋਈ ਕਿਸਾਨ ਖੇਤ ਵਿਚ ਸੁਹਾਗਾ ਫੇਰ ਕੇ ਸੁਹਾਗੇ ਨੂੰ ਖੇਤ ਵਿਚ ਛੱਡ ਕੇ ਚਲਾ ਜਾਂਦਾ ਹੈ ॥੨੧੮॥

੧੪ ਜਿਸ ਵੇਲੇ ਕਾਲੀ ਨਾਗ ਨੂੰ ਸੁਰਤ ਆਈ, ਤਦ ਉੱਠ ਕੇ ਕ੍ਰਿਸ਼ਨ ਦੇ ਪੈਰਾਂ ਨਾਲ ਆ ਲੱਗਿਆ ਚਰਨਾਂ 'ਤੇ ਢਹਿ ਪਿਆ । ਜਦੋਂ ਪੈਰਾਂ ਦੇ ਵਿਚ ਪਿਆ ਰਿਹਾ ਥੱਕਿਆ ਹੋਇਆ ਪਰ ਜਦੋਂ ਕ੍ਰਿਸ਼ਨ ਦਾ ਚਰਨ ਉਸ ਦੇ ਸਿਰ 'ਤੇ ਲੱਗਾ ਤਦ ਉਸ ਨੂੰ ਜਾਰਾ (ਹੋਸ਼) ਆ ਗਈ ।

੧੫ ਤੇ ਕਹਿਣ ਲੱਗਾ, ਹੇ ਹਰੀ ! ਜਿਹੜੀ ਧਰਤੀ ਤੂੰ ਮੈਨੂੰ ਦਿੱਤੀ ਹੈ ਸੋ ਮੇਰੇ ਲਈ ਉਹੋ ਚੰਗੀ ਹੈ । ਜਿਥੇ ਕਾਨ੍ਹ ਨੇ ਕਿਹਾ ਸੀ ਉਥੇ ਨੂੰ ਉੱਠ ਕੇ ਚਲਾ ਗਿਆ ॥ ਤੇ ਕਹਿ ਦਿੱਤਾ ਕਾਹਨ ਨੇ ਕਿ ਤੇਰੇ ਸਿਰ ਉੱਪਰ ਮੇਰੇ ਪੈਰਾਂ ਦੇ ਚਿੰਨ ਲੱਗੇ ਵੇਖ ਕੇ ਗਰੁੜ ਤੈਨੂੰ ਕੁਝ ਨਹੀਂ ਕਹੇਗਾ । ਉਹ ਮੇਰਾ ਵਾਹਨ ਹੈ ਜੋ ਮੇਰੇ ਰਸ ਵਿਚ ਲੱਗਾ ਰਹਿੰਦਾ ਹੈ ॥੨੧੯॥

ਕਾਲੀ ਨਾਗ ਦਾ ਕਥਨ ਸਮਾਪਤ ਹੋਇਆ ॥

---

☛ ਗੁਰੂ ਗੋਬਿੰਦ ਸਿੰਘ ਜੀ ਦਾ ਕਮਾਲ ਇਸ ਗੱਲ ਵਿਚ ਹੈ ਕਿ ਜਦ ਉਨ੍ਹਾਂ ਨੇ ਵੱਖ-ਵੱਖ ਬੋਲੀਆਂ ਦੇ ਸ਼ਬਦ ਕਿਸੇ ਵਾਕ ਵਿਚ ਜੋੜੇ ਹਨ ਤਾਂ ਵੱਖ-ਵੱਖ ਬੋਲੀਆਂ ਦੇ ਮੁਹਾਵਰੇ ਤੇ ਵਾਕ ਬਣਤਰ ਦੇ ਢੰਗਾਂ ਨੂੰ ਵੀ ਇਕ ਦੂਸਰੇ ਵਿਚ ਐਸਾ ਸਮਿਲਤ ਕੀਤਾ ਹੈ ਕਿ ਇਨ੍ਹਾਂ ਦਾ ਓਪਰਾਪਣ ਪਛਾਨਣਾ ਮੁਸ਼ਕਲ ਹੋ ਜਾਂਦਾ ਹੈ। ਸਭ ਤੋਂ ਸਵਾਦਲੀ ਗੱਲ ਇਹ ਹੈ ਕਿ ਇਨ੍ਹਾਂ ਵੱਖ-ਵੱਖ ਬੋਲੀਆਂ ਦੇ ਸ਼ਬਦਾਂ ਨੂੰ ਤੋਲ ਦੀ ਭਾਵ ਪੂਰਨ ਕਵਿਤਾ ਵਿਚ ਪੇਸ਼ ਕਰਨਾ, ਉਨ੍ਹਾਂ ਦੇ ਇਨ੍ਹਾਂ ਵੱਖ-ਵੱਖ ਬੋਲੀਆਂ ਦੇ ਨਾ ਕੇਵਲ ਖੁਲ੍ਹੇ ਸ਼ਬਦ ਭੰਡਾਰ ਦਾ ਹੀ ਸੂਚਕ ਹੈ, ਸਗੋਂ ਇਨ੍ਹਾਂ ਦੀ ਵਾਕ ਬਣਤਰ ਦੀਆਂ ਰੁਚੀਆਂ, ਰਵਾਇਤਾਂ, ਕਵਿਤਾ, ਪਿੰਗਲ ਅਤੇ ਸੰਗੀਤ ਵਿਚ ਨਿਪੁੰਨਤਾ ਦਾ ਵੀ ਸੂਚਕ ਹੈ, ਕਿਉਂਕਿ ਸੰਗੀਤਮਈ ਕਵਿਤਾ ਬੋਲੀ ਦੀ ਸਿਖਰ ਹੁੰਦੀ ਹੈ । ਬੋਲੀਆਂ ਦਾ ਸੰਕਲਣ ਵੱਖ-ਵੱਖ ਲੋਕਾਂ ਦੇ ਸੰਕਲਣ ਤੇ ਸੰਗਠਨ ਦਾ ਪ੍ਰੋੜ੍ਹ ਰਸਤਾ ਹੈ । ਬੋਲੀਆਂ ਦੀ ਸਾਂਝ ਦੁਆਰਾ ਵੱਖ-ਵੱਖ ਲੋਕਾਂ ਵਿਚ ਸੰਮਤੀ ਸੂਝ ਤੇ ਸਨੇਹ ਪੈਦਾ ਹੋ ਸਕਦੇ ਹਨ। ਵੱਖ-ਵੱਖ ਬੋਲੀਆਂ ਬੋਲਣ ਵਾਲੇ ਲੋਕਾਂ ਵਿਚ ਭਰਾਤਰੀ ਭਾਵਨਾ ਤੇ ਸਾਂਝ ਬੋਲੀਆਂ ਦੀ ਸਾਂਝ ਦੁਆਰਾ ਹੀ ਹੋ ਸਕਦੀ ਹੈ ।

ਲੋਕਾਂ ਵਿਚ ਭਾਵਕ ਏਕਤਾ ਲਿਆਉਣ ਦਾ ਸਭ ਤੋਂ ਵਧੀਆ ਤੇ ਅਸਰਦਾਰ ਢੰਗ ਕਿਸੇ ਇਕ ਬੋਲੀ ਦਾ ਸਾਰੇ ਲੋਕਾਂ ਉੱਤੇ ਠੋਸਣਾ ਕਦੇ ਨਹੀਂ ਹੋ ਸਕਦਾ। ਇਸ ਨਾਲ ਇਕ ਬੋਲੀ ਦੀ ਦੂਸਰੀਆਂ ਉੱਤੇ ਚੌਧਰ ਜਾਂ ਡਿਕਟੇਟਰੀ ਬਣ ਜਾਵੇਗੀ, ਜੋ ਵਿਰੋਧ ਤੇ ਅਖੀਰ ਵਿਦਰੋਹ ਨੂੰ ਜਨਮ ਦੇਵੇਗੀ । ਇਸ ਨਾਲ ਸਮਾਜ ਦੇ ਅੰਗਾਂ ਦਾ ਆਪਸ ਵਿਚ ਪਾਟਣ ਦਾ ਰਸਤਾ ਬਣ ਜਾਵੇਗਾ । ਸਮਾਜਿਕ, ਭਾਵਕ ਏਕਤਾ ਲਿਆਉਣ ਲਈ ਜ਼ਰੂਰੀ ਹੈ ਕਿ ਵੱਖ-ਵੱਖ ਲੋਕਾਂ ਦੀਆਂ ਬੋਲੀਆਂ ਨੂੰ ਐਸੇ ਢੰਗ ਨਾਲ ਸਾਂਝਾ ਕੀਤਾ ਜਵੇ ਕਿ ਸਮਾਜ ਦੇ ਸਭ ਅੰਗ ਇਸ ਵਿਚ ਆਪਣੀ ਪ੍ਰਤੀਨਿਧਤਾ ਨੂੰ ਪ੍ਰਤੱਖ ਰੂਪ ਵਿਚ ਦੇਖ ਸਕਣ। ਇਸੇ ਤਰ੍ਹਾਂ ਭਾਰਤੀਆਂ ਦੇ ਸ੍ਵੈ-ਵਿਸ਼ਵਾਸ ਨੂੰ ਹੋਰ ਪੀਡਾ ਕਰਨ ਅਤੇ ਮਨੁੱਖ ਨੂੰ ਜੰਗੀ ਵਾਤਾਵਰਨ ਦੇ ਅਨੁਕੂਲ ਬਣਾਉਣ ਲਈ ਉਨ੍ਹਾਂ ਨੇ ਅਕਾਲ ਪੁਰਖ ਦੀ ਉਸਤਤਿ ਗਾਈ ਜਾਣ ਵਾਲੀ ਬਾਣੀ ਨੂੰ ਵੀ ਐਸੇ ਸ਼ਬਦਾਂ ਵਿਚ ਅੰਕਿਤ ਕੀਤਾ ਜੋ ਹਰ ਇਕ ਆਪਣੇ ਆਪ ਸੈਨਿਕ ਧੁਨੀ, ਧੁਨੀ ਪੈਦਾ ਕਰੇ ਇਸ ਬਾਣੀ ਦਾ ਛੰਦ ਵੀ ਸੈਨਿਕ ਪ੍ਰਭਾਵ ਵਾਲਾ ਹੈ । ਜਾਪ ਸਾਹਿਬ, ਅਕਾਲ ਉਸਤਤਿ ਅਤੇ ਤ੍ਵ ਪ੍ਰਸਾਦਿ ਸ੍ਵੈਯੇ ਵਿਚੋਂ ਇਸ ਦੀਆਂ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ—

ਨ ਨੇਹੰ ਨ ਗੇਹੰ ਸਨੇਹੰ ਸਨਾਥੇ ॥ ਉਦੰਡੇ ਅਮੰਡੇ ਪ੍ਰਚੰਡ ਪ੍ਰਮਾਥੇ ॥ ਨ ਜਾਤੇ ਨ ਪਾਤੇ ਨ ਸਤ੍ਰੇ ਨ ਮਿਤ੍ਰੇ ॥<br>
ਸੁ ਭੂਤੇ ਭਵਿਖ ਭਵਾਨੇ ਅਚਿਤ੍ਰੇ ॥੮॥੯੮॥ ਨ ਰਾਯੰ ਨ ਰੰਕੰ ਨ ਰੂਪੰ ਨ ਰੇਖੰ ॥ ਨ ਲੋਭੰ ਨ ਚੋਭੰ ਅਭੂਤੰ ਅਭੇਖੰ ॥<br>
ਨ ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ ॥ ਸਦੈਵੰ ਸਦਾ ਸਰਬ ਸਰਬਤ੍ਰ ਸਨੇਹੰ ॥੯॥੯੯॥ ਅੰਗ ੨੧॥ ਅਕਾਲ ਉਸਤਤਿ ॥

ਇਸ ਵਿਚ ਅਕਾਲ ਪੁਰਖ ਦੇ ਹਰ ਪ੍ਰਕਾਰ ਦੇ ਨਿਹੁੰ ਤੋਂ ਅਲੋਪ ਹੋਣ ਦੇ ਲੱਛਣ ਨੂੰ ਐਸੇ ਢੰਗ ਨਾਲ ਬਿਆਨਿਆ ਹੈ ਕਿ ਪਾਠਕ ਇਸ ਲੱਛਣ ਨੂੰ ਆਪਣਾ ਆਰਸ਼ ਬਣਾ ਕੇ ਦੁਨੀਆਂ, ਟੱਬਰ, ਕਬੀਲੇ, ਸਾਥੀਆਂ, ਸਨੇਹੀਆਂ, ਮਿੱਤਰਾਂ ਤੇ ਦੌਲਤ ਤੋਂ ਨਿਰਲੇਪ ਹੋਣ ਦਾ ਆਦਰਸ਼ ਬਣਾ ਲਵੇ । ਇਹ ਆਦਰਸ਼ ਹੀ ਜੰਗ ਵਿਚ ਨਿਸ਼ਚਿੰਤ ਹੋ ਕੇ ਜੂਝਣ ਤੇ ਕੁਰਬਾਨੀ ਦੇਣ ਦੀ ਪ੍ਰੇਰਨਾ ਬਣ ਸਕਦਾ ਹੈ । ਇਸ ਛੰਦ ਵਿਚ ਜ਼ਿਆਦਾ ਮਹੱਤਵਪੂਰਨ ਗੱਲ ਇਹ ਹੈ ਕਿ ਇਸ ਦਾ ਹਰ ਸ਼ਬਦ ਡੰਕੇ ਦੀ ਆਵਾਜ਼ ਨਾਲ ਚਲਦਾ ਹੈ ਤੇ ਇਹੀ ਆਵਾਜ਼ ਪੈਦਾ ਕਰਦਾ ਹੈ । ਇਨ੍ਹਾਂ ਸ਼ਬਦਾਂ ਵਿਚਲਾ ਸਮਾਂ ਵੀ ਡਗੇ ਉੱਤੇ ਵੱਜਦੀਆਂ ਚੋਟਾਂ ਜਿੰਨਾ ਹੋਣ ਕਰਕੇ ਡਗੇ ਦੀ ਲੈਅ ਆਪਣੇ ਆਪ ਪੈਦਾ ਹੁੰਦੀ ਹੈ । ਇਸ ਛੰਦ ਦਾ ਡਟੇ ਵਰਗਾ ਸੰਗੀਤ ਤੇ ਲੈਅ ਆਪਣੇ ਆਪ ਹਰ ਪੜ੍ਹਨ ਤੇ ਸੁਣਨ ਵਾਲੇ ਵਿਚ ਜੰਗੀ ਉਤੇਜਨਾ ਪੈਦਾ ਕਰਦੀ ਹੈ । ਸੰਗੀਤ ਦੀ ਨਿਪੁੰਨਤਾ ਦਾ ਇਹ ਕੁਦਰਤੀ ਪ੍ਰਭਾਵ ਹੈ ਅਤੇ ਇਸ ਪ੍ਰਭਾਵ ਨੂੰ ਸੁਚੱਜ ਨਾਲ ਵਰਤ ਕੇ ਵੱਧ ਤੋਂ ਵੱਧ ਲਾਭ ਉਠਾ ਸਕਣਾ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਕਲਾ ਦਾ ਕਮਾਲ ਹੈ । ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਸ਼ਬਦ ਰਚਨਾ ਐਸੀ ਕੀਤੀ ਜਿਸ ਦੀ ਨਾ ਕੇਵਲ ਧੁਨੀ ਤੇ ਗੂੰਜ ਹੀ ਸੈਨਿਕ ਪ੍ਰਭਾਵ ਵਾਲੀ ਹੋਵੇ ਸਗੋਂ ਉਨ੍ਹਾਂ ਦੇ ਅਰਥ ਵੀ ਜੰਗ ਨਾਲ ਸਬੰਧਤ ਹੋਣ ਜਿਸ ਨਾਲ ਬੀਰ ਰਸ ਦਾ ਪ੍ਰਭਾਵ ਕੰਨਾਂ ਤੇ ਦਿਮਾਗ ਅਤੇ ਮਨ ਦੇ ਸਾਂਝੇ ਸੰਜੋਗ ਨਾਲ ਜ਼ਿਆਦਾ ਤੇਜ਼ੀ ਤੇ ਤੀਬਰਤਾ ਨਾਲ ਅਪਣਾਇਆ ਜਾ ਸਕੇ । ਮਨ ਨੂੰ ਜੰਗੀ ਅਨੁਕੂਲਤਾ ਵਿਚ ਢਾਲਣ ਲਈ ਇਹ ਸਾਂਝਾ ਪ੍ਰਭਾਵ ਜ਼ਿਆਦਾ ਅਸਰਦਾਰ ਹੋ ਸਕਦਾ ਹੈ । ਇਸ ਤਰ੍ਹਾਂ ਗੁਰੂ ਸਾਹਿਬ ਧੁਨੀ ਚਿੱਤਰਾਂ ਤੇ ਸ਼ਬਦ ਚਿੱਤਰਾਂ ਦੇ ਸੰਜੋਗ ਨਾਲ ਐਸਾ ਜੰਗੀ ਨਕਸ਼ਾ ਬੰਨਦੇ ਹਨ ਕਿ ਪਾਠਕ ਆਪਣੇ ਆਪ ਇਸ ਵਿਚ ਗੁਆਚ ਜਾਂਦਾ ਹੈ । ਮਹਿਵ ਹੋ ਕੇ ਜੰਗ ਦਾ ਪਾਤਰ ਮਹਿਸੂਸ ਕਰਨ ਲਗਦਾ ਹੈ ਅਤੇ ਇਨ੍ਹਾਂ ਧੁਨੀ ਚਿੱਤਰਾਂ ਤੇ ਸ਼ਬਦ-ਚਿੱਤਰਾਂ ਨਾਲ ਉਸ ਦਾ ਜੋਸ਼ ਉਤੇਜਿਤ ਹੁੰਦਾ ਹੈ—ਧੁਣੰ ਢੋਲ ਬੱਜੇ ॥ ਮਹਾਂ ਸੂਰ ਗੱਜੇ ॥ ਕਰੇ ਸਸਤ੍ਰ ਘਾਵੰ ॥ ਚੜ੍ਹੇ ਚਿੱਤ ਚਾਵੰ ॥੬॥ ਨਿਰਭੈ ਬਾਜ ਡਾਰੈ ॥ ਪਰੱਘੈ ਪ੍ਰਹਾਰੈ ॥ ਕਰੇ ਤੇਗ ਘਾਯੰ ॥ ਚੜ੍ਹੇਂ ਚਿੱਤ ਚਾਯੰ ॥੭॥ ਬਕੈ ਮਾਰ ਮਾਰੰ ॥ ਨ ਸੰਕਾ ਬਿਚਾਰੰ ॥ ਰੁਲੈ ਤੱਛ ਮੁਛੰ ॥ ਕਰੈ ਸੁਰਗ ਇੱਛੰ ॥੮॥ ਅੰਗ ੭੦॥ ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਛੰਦਾ-ਬੰਦੀ ਵੀ ਐਸੀ ਤਿਆਰ ਕੀਤੀ ਜਿਸ ਦੀ ਧੁਨੀ, ਲੈਅ, ਸੈਨਿਕ ਆਵਾਜ਼ਾਂ ਤੇ ਸੈਨਿਕ ਲਹਿਜੇ ਵਾਲੀ ਹੋਵੇ। ਏਕ

(ਬਾਕੀ ਪੰਨਾ ੩੪੮ ਤੇ) ☛